5

# ਸਿਧਾਂਤਕ - ਸਟੀਕ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦੂਜੀ ਸੈਂਚੀ


ਟੀਕਾਕਾਰ

**ਸਿੰਘ ਸਾਹਿਬ ਗਿ: ਮਨੀ ਸਿੰਘ**

ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

# ਸਿਧਾਂਤਕ-ਸਟੀਕ
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਪ੍ਰਸ਼ਨ-ਉੱਤਰ ਵਿਕਾਸ

**ਦੂਜੀ ਸੈਂਚੀ**

**[ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੫੧ ਤੋਂ ੩੨੭ ਤਕ]**


*ਟੀਕਾਕਾਰ :*

**ਸਿੰਘ ਸਾਹਿਬ ਗਿਆਨੀ ਮਨੀ ਸਿੰਘ**

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ*



*ਪ੍ਰਕਾਸ਼ਕ :*

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**

**ਸ੍ਰੀ ਅੰਮ੍ਰਿਤਸਰ**

SIDHANTAK-STEEK SRI GURU GRANTH SAHIB JI Vol. II

[An annotation of the Sikh Scripture]

*by*

SINGH SAHIB GIANI MANI SINGH

ਪਹਿਲੀ ਵਾਰ ੧੯੯੦

ਦੂਜੀ ਵਾਰ ਅਗਸਤ ੨੦੦੫

**ਭੇਟਾ ੩੫੦-੦੦ ਰੁਪਏ**

*ਮਿਲਣ ਦਾ ਪਤਾ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਪ੍ਰਕਾਸ਼ਕ :*

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**

ਮੁੱਖ ਦਫ਼ਤਰ : S.C.O. 98, ਸਿਟੀ ਸੈਂਟਰ, ਅੰਮ੍ਰਿਤਸਰ

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

### ਸਿਧਾਂਤਕ-ਸਟੀਕ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## (ਸੈਂਚੀ ਦੂਜੀ)

## ਸ਼ਬਦਾਂ ਦਾ ਤਤਕਰਾ


**ਗਉੜੀ ਮਹਲਾ ੧**

ਭਉ ਮੁਚੁ ਭਾਰਾ ੯
ਡਰਿ ਘਰੁ ਘਰਿ ਡਰੁ ੧੦
ਮਾਤਾ ਮਤਿ ਪਿਤਾ ਸੰਤੋਖੁ ੧੧
ਪਉਣੈ ਪਾਣੀ ਅਗਨੀ ਕਾ ਮੇਲੁ ੧੨
ਸੁਣਿ ਸੁਣਿ ਬੂਝੈ ਮਾਨੈ ਨਾਉ ੧੪
ਜਾਤੋ ਜਾਇ ਕਹਾ ਤੇ ਆਵੈ ੧੫
ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ੧੭
ਉਲਟਿਓ ਕਮਲੁ ਬ੍ਰਹਮੁ ਬੀਚਾਰਿ ੧੮
ਸਤਿਗੁਰ ਮਿਲੈ ਸੁ ਮਰਣੁ ਦਿਖਾਏ ੧੯
ਕਿਰਤੁ ਪਇਆ ਨਹ ਮੇਟੈ ਕੋਇ ੨੦
ਜਿਨਿ ਅਕਥੁ ਕਹਾਇਆ ੨੧
ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ੨੨
ਅੰਮ੍ਰਿਤ ਕਾਇਆ ਰਹੈ ਸੁਖਾਲੀ ੨੩
ਅਵਰਿ ਪੰਚ ਹਮ ਏਕ ਜਨਾ ੨੫
ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ੨੬
ਅਉਖਧ ਮੰਤ੍ਰ ਮੂਲੁ ਮਨ ਏਕੈ ੨੭
ਕਤ ਕੀ ਮਾਈ ਬਾਪੁ ਕਤ ਕੇਰਾ ੨੮
ਰੈਣਿ ਗਵਾਈ ਸੋਇ ਕੈ ੩੦
ਹਰਣੀ ਹੋਵਾ ਬਨਿ ਬਸਾ ੩੧
ਜੈ ਘਰਿ ਕੀਰਤਿ ਆਖੀਐ ੩੩

**ਗਉੜੀ ਮਹਲਾ ੩**

ਗੁਰਿ ਮਿਲਿਐ ਹਰਿ ਮੇਲਾ ਹੋਈ ੩੫
ਗੁਰ ਤੇ ਗਿਆਨੁ ਪਾਏ ਜਨੁ ਕੋਇ ੩੬
ਸੁ ਥਾਉ ਸਚੁ ਮਨੁ ਨਿਰਮਲੁ ਹੋਇ ੩੭
ਇਕਿ ਗਾਵਤ ਰਹੇ ੩੮
ਮਨੁ ਮਾਰੇ ਧਾਤੁ ਮਰਿ ਜਾਇ ੩੯
ਹਉਮੈ ਵਿਚਿ ਸਭੁ ਜਗੁ ਬਉਰਾਨਾ ੪੦
ਸੋ ਕਿਉ ਵਿਸਰੈ ਜਿਸ ੪੨
ਤੂੰ ਅਕਥੁ ਕਿਉ ਕਥਿਆ ੪੩
ਏਕਸੁ ਤੇ ਸਭਿ ਰੂਪ ਹਰਿ ਰੰਗਾ ੪੩
ਮਨਮੁਖਿ ਸੂਤਾ ਮਾਇਆ ੪੪
ਸਚਾ ਅਮਰੁ ਸਚਾ ਪਾਤਿਸਾਹੁ ੪੫
ਜਿਨਾ ਗੁਰਮੁਖਿ ਧਿਆਇਆ ੪੬
ਗੁਰ ਸੇਵਾ ਜੁਗ ਚਾਰੇ ਹੋਈ ੪੭
ਸਤਿਗੁਰੁ ਮਿਲੈ ਵਡਭਾਗਿ ਸੰਜੋਗ ੪੯
ਜੈਸੀ ਧਰਤੀ ਊਪਰਿ ਮੇਘੁਲਾ ੫੦
ਸਭੁ ਜਗੁ ਕਾਲੈ ਵਸਿ ਹੈ ੫੧
ਪੇਈਅੜੈ ਦਿਨ ਚਾਰਿ ਹੈ ੫੨
ਸਤਿਗੁਰ ਤੇ ਗਿਆਨੁ ਪਾਇਆ ੫੩

**ਗਉੜੀ ਮਹਲਾ ੪**

ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ੫੫
ਨਿਰਗੁਣ ਕਥਾ ਕਥਾ ਹੈ ਹਰਿ ਕੀ ੫੬
ਮਾਤਾ ਪ੍ਰੀਤਿ ਕਰੇ ਪੁਤੁ ਖਾਇ ੫੭
ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ੫੮
ਸਤਿਗੁਰ ਸੇਵਾ ਸਫਲ ਹੈ ਬਣੀ ੫੮
ਹਰਿ ਆਪੇ ਜੋਗੀ ਡੰਡਾਧਾਰੀ ੬੦
ਸਾਹੁ ਹਮਾਰਾ ਤੂੰ ਧਣੀ ੬੦
ਜਿਉ ਜਨਨੀ ਗਰਭੁ ਪਾਲਤੀ ੬੧
ਕਿਰਸਾਣੀ ਕਿਰਸਾਣੁ ਕਰੇ ੬੩
ਨਿਤ ਦਿਨਸੁ ਰਾਤਿ ਲਾਲਚੁ ਕਰੇ ੬੪
ਹਮਰੈ ਮਨਿ ਚਿਤਿ ਹਰਿ ਆਸ ੬੫
ਕੰਦਨ ਨਾਰੀ ਮਹਿ ਜੀਉ ਲੁਭਤੁ ਹੈ ੬੬
ਜਿਉ ਜਨਨੀ ਸੁਤੁ ਜਣਿ ਪਾਲਤੀ ੬੭
ਜਿਸੁ ਮਿਲਿਐ ਮਨਿ ਹੋਇ ਅਨੰਦੁ ੬੮
ਹਰਿ ਦਇਆਲਿ ਦਇਆ ਪ੍ਰਭਿ ਕੀਨੀ ੬੯
ਜਗਜੀਵਨ ਅਪਰੰਪਰ ਸੁਆਮੀ ੭੦
ਕਰਹੁ ਕ੍ਰਿਪਾ ਜਗਜੀਵਨ ਦਾਤੇ ੭੧
ਤੁਮ ਦਇਆਲ ਸਰਬ ਦੁਖ ਭੰਜਨ ੭੨
ਮੇਰੇ ਮਨ ਸੋ ਪ੍ਰਭੁ ੭੩
ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ੭੪
ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ੭੫
ਕਾਮਿ ਕਰੋਧਿ ਨਗਰੁ ਬਹੁ ਭਰਿਆ ੭੬
ਇਸੁ ਗੜ ਮਹਿ ਹਰਿ ਰਾਮ ਰਾਇ ਹੈ ੭੭
ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ੭੮
ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ੭੯
ਗੁਰਮਤਿ ਬਾਜੈ ਸਬਦੁ ਅਨਾਹਦੁ ੮੦
ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ੮੧
ਆਉ ਸਖੀ ਗੁਣ ਕਾਮਣ ਕਰੀਹਾ ਜੀਉ ੮੧
ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ੮੩
ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ੮੪
ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ੮੫
ਮੇਰਾ ਬਿਰਹੀ ਨਾਮੁ ਮਿਲੈ ੮੬

**ਗਉੜੀ ਮਹਲਾ ੫**

ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ੮੭
ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ੮੮
ਕਈ ਜਨਮ ਭਏ ਕੀਟ ਪਤੰਗਾ ੮੯
ਕਰਮ ਭੂਮਿ ਮਹਿ ਬੋਅਹੁ ਨਾਮੁ ੯੦
ਗੁਰ ਕਾ ਬਚਨੁ ਸਦਾ ਅਬਿਨਾਸੀ ੯੧
ਜਿਨਿ ਕੀਤਾ ਮਾਟੀ ਤੇ ਰਤਨੁ ੯੨
ਤਿਸ ਕੀ ਸਰਣਿ ਨਾਹੀ ਭਉ ਸੋਗੁ ੯੨
ਸੁਣਿ ਹਰਿ ਕਥਾ ਉਤਾਰੀ ਮੈਲੁ ੯੩
ਅਗਲੇ ਮੁਏ ਸਿ ਪਾਛੈ ਪਰੇ ੯੪
ਅਨਿਕ ਜਤਨ ਨਹੀ ਹੋਤ ਛੁਟਾਰਾ ੯੬
ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ੯੭
ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ੯੮
ਪ੍ਰਾਣੀ ਜਾਣੈ ਇਹੁ ਤਨੁ ਮੇਰਾ ੯੯
ਤਉ ਕਿਰਪਾ ਤੇ ਮਾਰਗੁ ਪਾਈਐ ੧੦੦
ਆਨ ਰਸਾ ਜੇਤੇ ਤੈ ਚਾਖੇ ੧੦੧
ਮਨੁ ਮੰਦਰੁ ਤਨੁ ਸਾਜੀ ਬਾਰਿ ੧੦੨
ਰੈਣਿ ਦਿਨਸੁ ਰਹੈ ਇਕ ਰੰਗਾ ੧੦੩
ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ੧੦੪
ਬਿਆਪਤ ਹਰਖ ਸੋਗ ਬਿਸਥਾਰ ੧੦੫
ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ੧੦੭
ਜਾ ਕੈ ਵਸਿ ਖਾਨ ਸੁਲਤਾਨ ੧੦੮
ਸਤਿਗੁਰ ਦਰਸਨਿ ਅਗਨਿ ਨਿਵਾਰੀ ੧੦੯
ਸਾਧਸੰਗਿ ਜਪਿਓ ਭਗਵੰਤੁ ੧੧੦
ਬੰਧਨ ਤੋੜਿ ਬੋਲਾਵੈ ਰਾਮੁ ੧੧੧
ਜਿਸੁ ਮਨਿ ਵਸੈ ਤਰੈ ਜਨੁ ਸੋਇ ੧੧੨
ਜੀਅ ਜੁਗਤਿ ਜਾ ਕੈ ਹੈ ਹਾਥ ੧੧੩
ਗੁਰ ਪਰਸਾਦਿ ਨਾਮਿ ਮਨੁ ਲਾਗਾ ੧੧੪
ਹਸਤ ਪੁਨੀਤ ਹੋਹਿ ਤਤਕਾਲ ੧੧੫
ਜੋ ਪਰਾਇਓ ਸੋਈ ਅਪਨਾ ੧੧੬
ਕਲਿਜੁਗ ਮਹਿ ਮਿਲਿ ਆਏ ਸੰਜੋਗ ੧੧੭
ਹਮ ਧਨਵੰਤ ਭਾਗਠ ਸਚ ਨਾਇ ੧੧੮
ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ੧੧੮
ਜਾ ਕਾ ਮੀਤੁ ਸਾਜਨੁ ਹੈ ਸਮੀਆ ੧੧੯
ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ ੧੨੦
ਅਗਮ ਰੂਪ ਕਾ ਮਨ ਮਹਿ ਥਾਨਾ ੧੨੦
ਕਵਨ ਰੂਪੁ ਤੇਰਾ ਆਰਾਧਉ ੧੨੧

| | |
|---|---|
| ਆਪਨ ਤਨੁ ਨਹੀ ਜਾ ਕੋ ਗਰਬਾ | ੧੨੧ |
| ਗੁਰ ਕੇ ਚਰਣ ਊਪਰਿ ਮੇਰੇ ਮਾਥੇ | ੧੨੨ |
| ਰੇ ਮਨ ਮੇਰੇ ਤੂੰ ਤਾ ਕਉ ਆਹਿ | ੧੨੩ |
| ਮੀਤੁ ਕਰੈ ਸੋਈ ਹਮ ਮਾਨਾ | ੧੨੩ |
| ਜਾ ਕਉ ਤੁਮ ਭਏ ਸਮਰਥ | ੧੨੪ |
| ਦੁਲਭ ਦੇਹ ਪਾਈ ਵਡਭਾਗੀ | ੧੨੪ |
| ਕਾ ਕੀ ਮਾਈ ਕਾ ਕੋ ਬਾਪ | ੧੨੫ |
| ਵਡੇ ਵਡੇ ਜੋ ਦੀਸਹਿ ਲੋਗ | ੧੨੬ |
| ਪੂਰਾ ਮਾਰਗੁ ਪੂਰਾ ਇਸਨਾਨੁ | ੧੨੭ |
| ਸੰਤ ਕੀ ਧੂਰਿ ਮਿਟੇ ਅਘ ਕੋਟ | ੧੨੭ |
| ਹਰਿ ਗੁਣ ਜਪਤ ਕਮਲੁ ਪਰਗਾਸੈ | ੧੨੮ |
| ਏਕਸੁ ਸਿਉ ਜਾ ਕਾ ਮਨੁ ਰਾਤਾ | ੧੨੮ |
| ਨਾਮੁ ਭਗਤ ਕੈ ਪ੍ਰਾਨ ਅਧਾਰੁ | ੧੨੯ |
| ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ | ੧੨੯ |
| ਕਰ ਕਰਿ ਟਹਲ ਰਸਨਾ ਗੁਣ ਗਾਵਉ | ੧੩੦ |
| ਜਾ ਕਉ ਅਪਨੀ ਕਿਰਪਾ ਧਾਰੈ | ੧੩੦ |
| ਛਾਡਿ ਸਿਆਨਪ ਬਹੁ ਚਤੁਰਾਈ | ੧੩੧ |
| ਰਾਖਿ ਲੀਆ ਗੁਰਿ ਪੂਰੈ ਆਪਿ | ੧੩੧ |
| ਅਨਿਕ ਰਸਾ ਖਾਏ ਜੈਸੇ ਢੋਰ | ੧੩੨ |
| ਕਲਿ ਕਲੇਸ ਗੁਰ ਸਬਦਿ ਨਿਵਾਰੇ | ੧੩੩ |
| ਸਾਧਸੰਗਿ ਤਾ ਕੀ ਸਰਨੀ ਪਰਹੁ | ੧੩੩ |
| ਸੂਕੇ ਹਰੇ ਕੀਏ ਖਿਨ ਮਾਹੇ | ੧੩੪ |
| ਤਾਪ ਗਏ ਪਾਈ ਪ੍ਰਭਿ ਸਾਂਤਿ | ੧੩੪ |
| ਭਲੇ ਦਿਨਸ ਭਲੇ ਸੰਜੋਗ | ੧੩੫ |
| ਗੁਰ ਕਾ ਸਬਦੁ ਰਾਖੁ ਮਨ ਮਾਹਿ | ੧੩੬ |
| ਜਿਸੁ ਸਿਮਰਤ ਦੂਖੁ ਸਭੁ ਜਾਇ | ੧੩੬ |
| ਭੈ ਮਹਿ ਰਚਿਓ ਸਭੁ ਸੰਸਾਰਾ | ੧੩੭ |
| ਤੁਮਰੀ ਕ੍ਰਿਪਾ ਤੇ ਜਪੀਐ ਨਾਉ | ੧੩੭ |
| ਕਣ ਬਿਨਾ ਜੈਸੇ ਥੋਥਰ ਤੁਖਾ | ੧੩੮ |
| ਤੂੰ ਸਮਰਥੁ ਤੂੰਹੈ ਮੇਰਾ ਸੁਆਮੀ | ੧੩੮ |
| ਤਾ ਕਾ ਦਰਸੁ ਪਾਈਐ ਵਡਭਾਗੀ | ੧੩੯ |
| ਹਰਿ ਸਿਮਰਤ ਤੇਰੀ ਜਾਇ ਬਲਾਇ | ੧੪੦ |
| ਹਿਰਦੈ ਚਰਨ ਕਮਲ ਪ੍ਰਭ ਧਾਰੇ | ੧੪੦ |
| ਗੁਰ ਜੀ ਕੇ ਦਰਸਨ ਕਉ ਬਲਿ ਜਾਉ | ੧੪੧ |
| ਕਰੈ ਦੁਹਕਰਮ ਦਿਖਾਵੈ ਹੋਰੁ | ੧੪੧ |
| ਰਾਮ ਰੰਗੁ ਕਦੇ ਉਤਰਿ ਨ ਜਾਇ | ੧੪੧ |
| ਸਿਮਰਤ ਸੁਆਮੀ ਕਿਲਵਿਖ ਨਾਸੇ | ੧੪੩ |
| ਹਰਿ ਚਰਣੀ ਜਾ ਕਾ ਮਨੁ ਲਾਗਾ | ੧੪੩ |
| ਹਰਿ ਸਿਮਰਤ ਸਭਿ ਮਿਟਹਿ ਕਲੇਸ | ੧੪੪ |
| ਜਿਸ ਕਾ ਦੀਆ ਪੈਨੈ ਖਾਇ | ੧੪੪ |
| ਪ੍ਰਭ ਕੇ ਚਰਨ ਮਨ ਮਾਹਿ ਧਿਆਨੁ | ੧੪੫ |
| ਖਾਦਾ ਪੈਨਦਾ ਮੂਕਰਿ ਪਾਇ | ੧੪੬ |
| ਅਪਨੇ ਲੋਭ ਕਉ ਕੀਨੋ ਮੀਤੁ | ੧੪੭ |
| ਕੋਟਿ ਬਿਘਨ ਹਿਰੇ ਖਿਨ ਮਾਹਿ | ੧੪੭ |
| ਕਰਿ ਕਿਰਪਾ ਭੇਟੇ ਗੁਰ ਸੋਈ | ੧੪੮ |
| ਬਿਖੈ ਰਾਜ ਤੇ ਅੰਧੁਲਾ ਭਾਰੀ | ੧੪੮ |
| ਆਠ ਪਹਰ ਸੰਗੀ ਬਟਵਾਰੇ | ੧੪੯ |
| ਥਾਤੀ ਪਾਈ ਹਰਿ ਕੋ ਨਾਮ | ੧੫੦. |
| ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ | ੧੫੦ |
| ਹਰਿ ਹਰਿ ਨਾਮਿ ਮਜਨੁ ਕਰਿ ਸੂਚੇ | ੧੫੧ |
| ਪਉ ਸਰਣਾਈ ਜਿਨਿ ਹਰਿ ਜਾਤੇ | ੧੫੨ |
| ਬਾਹਰਿ ਰਾਖਿਓ ਰਿਦੈ ਸਮਾਲਿ | ੧੫੨ |
| ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ | ੧੫੩ |
| ਜੋ ਪ੍ਰਾਣੀ ਗੋਵਿੰਦੁ ਧਿਆਵੈ | ੧੫੩ |
| ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ | ੧੫੪ |
| ਸਾ ਮਤਿ ਨਿਰਮਲ ਕਹੀਅਤ ਧੀਰ | ੧੫੪ |
| ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ | ੧੫੫ |
| ਰਾਮ ਰਸਾਇਣਿ ਜੋ ਜਨ ਗੀਧੇ | ੧੫੬ |
| ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ | ੧੫੭ |
| ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ | ੧੫੮ |
| ਜੀਵਤ ਛਾਡਿ ਜਾਹਿ ਦੇਵਾਨੇ | ੧੫੯ |
| ਗਰੀਬਾ ਉਪਰਿ ਜਿ ਖਿੰਜੈ ਦਾੜੀ | ੧੬੦ |
| ਮਹਜਰੁ ਝੂਠਾ ਕੀਤੋਨੁ ਆਪਿ | ੧੬੧ |
| ਜਨ ਕੀ ਧੂਰਿ ਮਨ ਮੀਠ ਖਟਾਨੀ | ੧੬੧ |
| ਜੀਵਨ ਪਦਵੀ ਹਰਿ ਕੇ ਦਾਸ | ੧੬੨ |
| ਸਾਂਤਿ ਭਈ ਗੁਰ ਗੋਬਿਦਿ ਪਾਈ | ੧੬੩ |
| ਨੇਤ੍ਰ ਪ੍ਰਗਾਸੁ ਕੀਆ ਗੁਰਦੇਵ | ੧੬੩ |
| ਧਨੁ ਓਹੁ ਮਸਤਕੁ ਧਨੁ ਤੇਰੇ ਨੇਤ | ੧੬੪ |
| ਤੂੰਹੈ ਮਸਲਤਿ ਤੂੰਹੈ ਨਾਲਿ | ੧੬੪ |
| ਸਤਿਗੁਰੁ ਪੂਰਾ ਭਇਆ ਕ੍ਰਿਪਾਲੁ | ੧੬੫ |
| ਧੋਤੀ ਖੋਲਿ ਵਿਛਾਏ ਹੇਠਿ | ੧੬੫ |
| ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ | ੧੬੬ |
| ਹਰਿ ਸੰਗਿ ਰਾਤੇ ਭਾਹਿ ਨ ਜਲੈ | ੧੬੭ |
| ਉਦਮੁ ਕਰਤ ਸੀਤਲ ਮਨ ਭਏ | ੧੬੮ |
| ਕੋਟਿ ਮਜਨ ਕੀਨੋ ਇਸਨਾਨ | ੧੬੯ |
| ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ | ੧੭੦ |
| ਅਪਨੇ ਸੇਵਕ ਕਉ ਆਪਿ ਸਹਾਈ | ੧੭੦ |
| ਰਾਮ ਕੋ ਬਲੁ ਪੂਰਨ ਭਾਈ | ੧੭੧ |
| ਭੁਜ ਬਲ ਬੀਰ ਬ੍ਰਹਮ ਸੁਖ ਸਾਗਰ | ੧੭੧ |
| ਦਯ ਗੁਸਾਈ ਮੀਤੁਲਾ | ੧੭੨ |
| ਹੈ ਕੋਈ ਰਾਮ ਪਿਆਰੋ ਗਾਵੈ | ੧੭੩ |
| ਕਵਨ ਗੁਨ ਪ੍ਰਾਨਪਤਿ | ੧੭੪ |
| ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ | ੧੭੫ |
| ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ | ੧੭੬ |
| ਹਰਿ ਪੇਖਨ ਕਉ ਸਿਮਰਤ ਮਨੁ ਮੇਰਾ | ੧੭੭ |
| ਕਿਨ ਬਿਧਿ ਮਿਲੈ ਗੁਸਾਈ | ੧੭੮ |
| ਐਸੋ ਪਰਚਉ ਪਾਇਓ | ੧੭੯ |
| ਅਉਧ ਘਟੈ ਦਿਨਸੁ ਰੈਨਾਰੇ | ੧੮੦ |
| ਰਾਖੁ ਪਿਤਾ ਪ੍ਰਭ ਮੇਰੇ | ੧੮੧ |
| ਓਹੁ ਅਬਿਨਾਸੀ ਰਾਇਆ | ੧੮੨ |
| ਛੋਡਿ ਛੋਡਿ ਰੇ ਬਿਖਿਆ ਕੇ ਰਸੂਆ | ੧੮੩ |
| ਤੁਝ ਬਿਨੁ ਕਵਨੁ ਹਮਾਰਾ | ੧੮੫ |
| ਤੁਝ ਬਿਨੁ ਕਵਨੁ ਰੀਝਾਵੈ ਤੋਹੀ | ੧੮੫ |
| ਮਿਲਹੁ ਪਿਆਰੇ ਜੀਆ | ੧੮੬ |
| ਹਉ ਤਾ ਕੈ ਬਲਿਹਾਰੀ | ੧੮੭ |
| ਜੋਗ ਜੁਗਤਿ ਸੁਨਿ ਆਇਓ ਗੁਰ ਤੇ | ੧੮੮ |
| ਅਨੂਪ ਪਦਾਰਥੁ ਨਾਮੁ ਸੁਨਹੁ | ੧੯੦ |
| ਦਇਆ ਮਇਆ ਕਰਿ ਪ੍ਰਾਨਪਤਿ ਮੋਰੇ | ੧੯੧ |
| ਤੁਮ ਹਰਿ ਸੇਤੀ ਰਾਤੇ ਸੰਤਹੁ | ੧੯੨ |
| ਸਹਜਿ ਸਮਾਇਓ ਦੇਵ | ੧੯੩ |
| ਪਾਰਬ੍ਰਹਮ ਪੂਰਨ ਪਰਮੇਸੁਰ | ੧੯੪ |
| ਹਰਿ ਹਰਿ ਕਬਹੂ ਨ ਮਨਹੁ ਬਿਸਾਰੇ | ੧੯੫ |
| ਸੁਖੁ ਨਾਹੀ ਰੇ ਹਰਿ ਭਗਤਿ ਬਿਨਾ | ੧੯੫ |
| ਮਨ ਧਰ ਤਰਬੇ ਹਰਿ ਨਾਮ ਨੋ | ੧੯੬ |
| ਦੀਬਾਨੁ ਹਮਾਰੋ ਤੁਹੀ ਏਕ | ੧੯੭ |
| ਜੀਅਰੇ ਓਲ੍ਹਾ ਨਾਮ ਕਾ | ੧੯੭ |
| ਬਾਰਨੈ ਬਲਿਹਾਰਨੈ ਲਖ ਬਰੀਆ | ੧੯੮ |
| ਹਰਿ ਹਰਿ ਹਰਿ ਆਰਾਧੀਐ | ੧੯੯ |
| ਮਨ ਰਾਮ ਨਾਮ ਗੁਨ ਗਾਈਐ | ੧੯੯ |
| ਰਸਨਾ ਜਪੀਐ ਏਕੁ ਨਾਮ | ੨੦੦ |
| ਜਾ ਕਉ ਬਿਸਰੈ ਰਾਮ ਨਾਮ | ੨੦੧ |
| ਗਰਬੁ ਬਡੋ ਮੂਲੁ ਇਤਨੋ | ੨੦੧ |
| ਮੋਹਿ ਦਾਸਰੋ ਠਾਕੁਰ ਕੋ | ੨੦੨ |
| ਹੈ ਕੋਈ ਐਸਾ ਹਉਮੈ ਤੋਰੈ | ੨੦੩ |
| ਚਿੰਤਾਮਣਿ ਕਰੁਣਾ ਮਏ | ੨੦੩ |
| ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ | ੨੦੪ |
| ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ | ੨੦੫ |
| ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ | ੨੦੬ |
| ਸਭਹੂ ਕੋ ਰਸੁ ਹਰਿ ਹੋ | ੨੦੭ |
| ਗੁਨ ਕੀਰਤਿ ਨਿਧਿ ਮੋਰੀ | ੨੦੭ |
| ਮਾਤੋ ਹਰਿ ਰੰਗਿ ਮਾਤੋ | ੨੦੮ |
| ਹਰਿ ਨਾਮੁ ਲੇਹੁ ਮੀਤਾ ਲੇਹੁ | ੨੦੯ |
| ਪਾਇਓ ਬਾਲ ਬੁਧਿ ਸੁਖੁ ਰੇ | ੨੧੦ |
| ਭਾਵਨੁ ਤਿਆਗਿਓ ਰੀ ਤਿਆਗਿਓ | ੨੧੧ |
| ਪਾਇਆ ਲਾਲੁ ਰਤਨੁ ਮਨਿ ਪਾਇਆ | ੨੧੨ |
| ਉਬਰਤ ਰਾਜਾ ਰਾਮ ਕੀ ਸਰਣੀ | ੨੧੩ |
| ਮੋ ਕਉ ਇਹ ਬਿਧਿ ਕੋ ਸਮਝਾਵੈ | ੨੧੫ |
| ਹਰਿ ਬਿਨੁ ਅਵਰ ਕ੍ਰਿਆ ਬਿਰਥੇ | ੨੧੬ |
| ਮਾਧਉ ਹਰਿ ਹਰਿ ਹਰਿ ਮੁਖਿ ਕਹੀਐ | ੨੧੭ |

ਦੀਨ ਦਇਆਲ ਦਮੋਦਰ ਰਾਇਆ ਜੀਉ ੨੧੮
ਆਉ ਹਮਾਰੈ ਰਾਮ ਪਿਆਰੇ ਜੀਉ ੨੧੯
ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ੨੨੦
ਤੂੰ ਮੇਰਾ ਬਹੁ ਮਾਣੁ ਕਰਤੇ ੨੨੧
ਦੁਖ ਭੰਜਨੁ ਤੇਰਾ ਨਾਮੁ ਜੀ ੨੨੨
ਹਰਿ ਰਾਮ ਰਾਮ ਰਾਮ ਰਾਮਾ ੨੨੩
ਮੀਠੇ ਹਰਿ ਗੁਣ ਗਾਉ ਜਿੰਦੂ ੨੨੪

### ਗਉੜੀ ਮਹਲਾ ੯

ਸਾਧੋ ਮਨ ਕਾ ਮਾਨੁ ਤਿਆਗਉ ੨੨੫
ਸਾਧੋ ਰਚਨਾ ਰਾਮ ਬਨਾਈ ੨੨੬
ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ੨੨੭
ਸਾਧੋ ਇਹੁ ਮਨੁ ਗਹਿਓ ਨ ਜਾਈ ੨੨੭
ਸਾਧੋ ਗੋਬਿੰਦ ਕੇ ਗੁਨ ਗਾਵਉ ੨੨੮
ਕੋਊ ਮਾਈ ਭੂਲਿਓ ਮਨੁ ਸਮਝਾਵੈ ੨੨੯
ਸਾਧੋ ਰਾਮ ਸਰਨਿ ਬਿਸਰਾਮਾ ੨੨੯
ਮਨ ਰੇ ਕਹਾ ਭਇਓ ਤੈ ਬਉਰਾ ੨੩੦
ਨਰ ਅਚੇਤ ਪਾਪ ਤੇ ਡਰੁ ਰੇ ੨੩੧

### ਰਾਗੁ ਗਉੜੀ ਅਸਟਪਦੀਆ ਮਹਲਾ ੧

ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ੨੩੨
ਮਨੁ ਕੁੰਚਰੁ ਕਾਇਆ ਉਦਿਆਨੈ ੨੩੪
ਨਾ ਮਨੁ ਮਰੈ ਨ ਕਾਰਜੁ ਹੋਇ ੨੩੭
ਹਉਮੈ ਕਰਤਿਆ ਨਹ ਸੁਖੁ ਹੋਇ ੨੩੮
ਦੂਜੀ ਮਾਇਆ ਜਗਤ ਚਿਤ ਵਾਸੁ ੨੪੦
ਅਧਿਆਤਮ ਕਰਮ ਕਰੇ ਤਾ ਸਾਚਾ ੨੪੨
ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ੨੪੩
ਐਸੋ ਦਾਸੁ ਮਿਲੈ ਸੁਖੁ ਹੋਈ ੨੪੫
ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ੨੪੬
ਚੋਆ ਚੰਦਨੁ ਅੰਕਿ ਚੜਾਵਉ ੨੫੨
ਸੇਵਾ ਏਕ ਨ ਜਾਨਸਿ ਅਵਰੇ ੨੫੩
ਹਠੁ ਕਰਿ ਮਰੈ ਨ ਲੇਖੈ ਪਾਵੈ ੨੫੫
ਹਉਮੈ ਕਰਤ ਭੇਖੀ ਨਹੀ ਜਾਨਿਆ ੨੫੭
ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ੨੫੯
ਬੋਲਹਿ ਸਾਚੁ ਮਿਥਿਆ ਨਹੀ ਰਾਈ ੨੬੧
ਰਾਮਿ ਨਾਮਿ ਚਿਤੁ ਰਾਪੈ ਜਾ ਕਾ ੨੬੩
ਜਿਉ ਗਾਈ ਕਉ ਗੋਇਲੀ ਰਾਖਹਿ ੨੬੪
ਗੁਰ ਪਰਸਾਦੀ ਬੂਝਿ ਲੇ ੨੬੬

### ਗਉੜੀ ਮਹਲਾ ੩ ਅਸਟਪਦੀਆ

ਮਨ ਕਾ ਸੂਤਕੁ ਦੂਜਾ ਭਾਉ ੨੬੮
ਗੁਰਮੁਖਿ ਸੇਵਾ ਪ੍ਰਾਨ ਅਧਾਰਾ ੨੭੦
ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ੨੭੨
ਬ੍ਰਹਮਾ ਮੂਲੁ ਵੇਦ ਅਭਿਆਸਾ ੨੭੩
ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ੨੭੫
ਤ੍ਰੈ ਗੁਣ ਵਖਾਣੈ ਭਰਮੁ ਨ ਜਾਇ ੨੭੭
ਨਾਮੁ ਅਮੋਲਕੁ ਗੁਰਮੁਖਿ ਪਾਵੈ ੨੭੯
ਮਨ ਹੀ ਮਨੁ ਸਵਾਰਿਆ ੨੮੧
ਸਤਿਗੁਰ ਤੇ ਜੋ ਮੁਹ ਫੇਰੇ ੨੮੨

### ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ

ਕਰਹਲੇ ਮਨ ਪਰਦੇਸੀਆ ੨੮੪
ਮਨ ਕਰਹਲਾ ਵੀਚਾਰੀਆ ੨੮੬

### ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ

ਜਬ ਇਹੁ ਮਨ ਮਹਿ ਕਰਤ ਗੁਮਾਨਾ ੨੮੮
ਗੁਰ ਸੇਵਾ ਤੇ ਨਾਮੇ ਲਾਗਾ ੨੯੦
ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ੨੯੨
ਪ੍ਰਥਮੇ ਗਰਭ ਵਾਸ ਤੇ ਟਰਿਆ ੨੯੪
ਜੋ ਇਸੁ ਮਾਰੇ ਸੋਈ ਸੂਰਾ ੨੯੭
ਹਰਿ ਸਿਉ ਜੁਰੈ ਤ ਸਭੁ ਕੋ ਮੀਤੁ ੨੯੯
ਬਿਨੁ ਸਿਮਰਨ ਜੈਸੇ ਸਰਪ ਆਰਜਾਈ ੩੦੧
ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ੩੦੨
ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ੩੦੩
ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ੩੦੪
ਆਦਿ ਮਧਿ ਜੋ ਅੰਤਿ ਨਿਬਾਹੈ ੩੦੫
ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ ੩੦੬
ਨਾਰਾਇਣ ਹਰਿ ਰੰਗ ਰੰਗੋ ੩੦੮
ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ੩੦੯
ਰੰਗਿ ਸੰਗਿ ਬਿਖਿਆ ਕੇ ਭੋਗਾ ੩੧੦

### ਰਾਗੁ ਗਉੜੀ ਪੂਰਬੀ ਛੰਤ ਮਹਲਾ ੧

ਮੁੰਧ ਰੈਣਿ ਦੁਹੇਲੜੀਆ ਜੀਉ ੩੧੧
ਸੁਣਿ ਨਾਹ ਪ੍ਰਭੂ ਜੀਉ ੩੧੪

### ਰਾਗੁ ਗਉੜੀ ਪੂਰਬੀ ਛੰਤ ਮਹਲਾ ੩

ਸਾ ਧਨ ਬਿਨਉ ਕਰੇ ਜੀਉ ੩੧੬
ਪਿਰ ਬਿਨੁ ਖਰੀ ਨਿਮਾਣੀ ਜੀਉ ੩੧੮
ਕਾਮਣਿ ਹਰਿ ਰਸਿ ਬੇਧੀ ਜੀਉ ੩੨੦
ਮਾਇਆ ਸਰੁ ਸਬਲੁ ਵਰਤੈ ਜੀਉ ੩੨੨
ਗੁਰ ਕੀ ਸੇਵਾ ਕਰਿ ਪਿਰਾ ਜੀਉ ੩੨੪

### ਰਾਗੁ ਗਉੜੀ ਛੰਤ ਮਹਲਾ ੫

ਮੇਰੈ ਮਨਿ ਬੈਰਾਗੁ ਭਇਆ ਜੀਉ ੩੨੬
ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ੩੨੮
ਪਤਿਤ ਅਸੰਖ ਪੁਨੀਤ ਕਰਿ ਪੁਨਹ ੩੩੨
ਜਪਿ ਮਨਾ ਤੂੰ ਰਾਮ ਨਰਾਇਣੁ ੩੩੨
ਸੁਣਿ ਸਖੀਏ ਮਿਲਿ ਉਦਮੁ ਕਰੇਹਾ ੩੩੪

### ਗਉੜੀ ਬਾਵਨ ਅਖਰੀ ਮਹਲਾ ੫

ਗੁਰਦੇਵ ਮਾਤਾ ਗੁਰਦੇਵ ਪਿਤਾ ੩੩੬

### ਗਉੜੀ ਸੁਖਮਨੀ ਮਹਲਾ ੫

ਆਦਿ ਗੁਰਏ ਨਮਹ ੩੮੨

### ਥਿਤੀ ਗਉੜੀ ਮਹਲਾ ੫

ਜਲਿ ਥਲਿ ਮਹੀਅਲਿ ਪੂਰਿਆ ੫੨੫

### ਗਉੜੀ ਕੀ ਵਾਰ ਮਹਲਾ ੪

ਸਤਿਗੁਰੁ ਪੁਰਖੁ ਦਇਆਲੁ ਹੈ ੫੪੩

### ਗਉੜੀ ਕੀ ਵਾਰ ਮਹਲਾ ੫

ਹਰਿ ਹਰਿ ਨਾਮੁ ਜੋ ਜਨੁ ਜਪੈ ੬੦੨

### ਰਾਗੁ ਗਉੜੀ ਭਗਤਾਂ ਕੀ ਬਾਣੀ
### (ਕਬੀਰ ਜੀਉ)

ਅਬ ਮੋਹਿ ਜਲਤ ਰਾਮ ਜਲੁ ਪਾਇਆ ੬੨੯
ਮਾਧਉ ਜਲ ਕੀ ਪਿਆਸ ਨ ਜਾਇ ੬੩੦
ਜਬ ਹਮ ਏਕੋ ਏਕੁ ਕਰਿ ਜਾਨਿਆ ੬੩੨
ਨਗਨ ਫਿਰਤ ਜੌ ਪਾਈਐ ਜੋਗੁ ੬੩੩
ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ੬੩੪
ਕਿਆ ਜਪੁ ਕਿਆ ਤਪੁ ਕਿਆ ਬ੍ਰਤ ੬੩੫
ਗਰਭ ਵਾਸ ਮਹਿ ਕੁਲੁ ਨਹੀ ਜਾਤੀ ੬੩੭
ਅੰਧਕਾਰ ਸੁਖਿ ਕਬਹਿ ਨ ਸੋਈ ਹੈ ੬੩੮
ਜੋਤਿ ਕੀ ਜਾਤਿ ਜਾਤਿ ਕੀ ਜੋਤੀ ੬੩੯
ਜੋ ਜਨ ਪਰਮਿਤਿ ਪਰਮਨੁ ਜਾਨਾ ੬੪੦
ਉਪਜੈ ਨਿਪਜੈ ਨਿਪਜਿ ਸਮਾਈ ੬੪੧
ਅਵਰ ਮੂਏ ਕਿਆ ਸੋਗੁ ਕਰੀਜੈ ੬੪੨
ਅਸਥਾਵਰ ਜੰਗਮ ਕੀਟ ਪਤੰਗਾ ੬੪੩
ਐਸੋ ਅਚਰਜੁ ਦੇਖਿਓ ਕਬੀਰ ੬੪੪
ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ੬੪੬
ਚੋਆ ਚੰਦਨ ਮਰਦਨ ਅੰਗਾ ੬੪੮
ਜਮ ਤੇ ਉਲਟਿ ਭਏ ਹੈ ਰਾਮ ੬੪੯
ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ੬੫੧
ਕੰਚਨ ਸਿਉ ਪਾਈਐ ਨਹੀ ਤੋਲਿ ੬੫੩
ਜਿਹ ਮਰਨੈ ਸਭੁ ਜਗਤੁ ਤਰਾਸਿਆ ੬੫੪

# ਤਰਸੁ ਪਇਆ ਮਿਹਰਾਮਤਿ ਹੋਈ

ਦਾਤਾਰ ਦੇ ਮਹਾਂਵਾਕ ਅਨੁਸਾਰ, ਦਾਸ ਨੂੰ ਅਨਜਾਣ ਸਮਝ ਕੇ ਤਰਸ ਕਰਦੇ ਹੋਏ ਆਪਣੇ ਅਤੁੱਟ ਵਿਦਯਕ ਭੰਡਾਰ 'ਚੋਂ ਅਤੀ ਸੁੰਦਰ ਬਖ਼ਸ਼ਸ਼ ਕੀਤੀ ਹੈ, ਜੋ ਨਾਚੀਜ਼ ਇਸ ਯੋਗ ਤੇ ਕਾਬਲ ਹੋ ਸਕਿਆ ਕਿ ਸਿਧਾਂਤਕ-ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਅਤੇ ਦੂਜੀ ਸੈਂਚੀ ਸੰਪੂਰਨ ਹੋ ਚੁੱਕੀ ਹੈ ਅਤੇ ਸਿਖ ਸੰਗਤਾਂ ਤੇ ਮਹਾਨ ਪੁਰਸ਼ਾਂ ਦੇ ਹਸਤ ਕਮਲਾਂ ਦੀ ਛੂਹ ਦੇਸ ਤੇ ਪ੍ਰਦੇਸਾਂ ਵਿਚ ਪ੍ਰਾਪਤ ਕਰ ਰਹੀ ਹੈ।

ਇਸ ਰੱਬੀ ਆਤਮਿਕ ਬਾਣੀ ਦੇ ਪਵਿੱਤਰ ਤੇ ਅਲੌਕਿਕ ਭਾਵਾਂ ਨੂੰ ਦਰਸਾਉਣ ਲਈ, ਆਪਣੀ ਤੁਛ ਬੁੱਧੀ ਅਨੁਸਾਰ, ਪਹਿਲੀ ਸੈਂਚੀ 'ਚ ੧੯੦੦ ਅਤੇ ਦੂਜੀ ਸੈਂਚੀ ਵਿਚ ੨੫੦੦ ਪ੍ਰਸ਼ਨ ਤੇ ਉੱਤਰਾਂ ਨਾਲ ਬਾਣੀ ਦੇ ਪਵਿੱਤਰ ਭਾਵਾਰਥਾਂ ਨੂੰ ਸਨਮਾਨਣ ਦਾ ਯਤਨ ਤੇ ਤੁਛ ਜਿਹਾ ਉੱਦਮ ਕੀਤਾ ਹੈ।

ਆਸ ਹੈ ਕਿ ਸੁਹਿਰਦ ਪਾਠਕ-ਜਨ, ਗੁਰੂ-ਘਰ ਦੇ ਅਦਨਾ ਤੇ ਗ਼ਰੀਬ ਕੂਕਰ ਲਈ ਜੋਦੜੀ ਕਰਨਗੇ। ਤਾਂਕਿ ਆਇੰਦਾ ਆਉਣ ਵਾਲੀਆਂ (੮) ਸੈਂਚੀਆਂ ਦੀ ਪੂਰਣਤਾ ਲਈ ਪ੍ਰਸ਼ਨਾਂ ਤੇ ਉੱਤਰਾਂ ਦੀ ਘਾੜਤ ਵਾਸਤੇ ਆਪਣੀਆਂ ਸ਼ੁਭ ਹਾਰਦਿਕ ਇੱਛਾਵਾਂ ਤੇ ਅਰਦਾਸ ਰਾਹੀਂ ਆਪਣੇ ਰਹਿਮਤ-ਭਰਪੂਰ ਅਮੁੱਕ ਖ਼ਜ਼ਾਨੇ 'ਚੋਂ ਸ੍ਰੀ ਹਰਿਮੰਦਰ ਸਾਹਿਬ ਦੇ ਝਾੜੂ-ਬਰਦਾਰ ਨੂੰ ਬਲ ਬਖ਼ਸ਼ਣਗੀਆਂ।

ਸੰਗਤਾਂ ਦਾ ਚਰਨ ਸੇਵਕ

**ਲੇਖਕ—ਮਨੀ ਸਿੰਘ**

# ਰਾਗੁ ਗਉੜੀ

'ਗਉੜੀ ਰਾਗੁ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਣੀ ਦੀ ਮਾਤਰਾ ਦੇ ਲਿਹਾਜ਼ ਨਾਲ, ਸਭ ਤੋਂ ਵੱਡਾ ਰਾਗੁ ਹੈ। ਹਕੀਕਤ ਵਿਚ ਗਉੜੀ ਰਾਗੁ ਇਕ ਰਾਗਣੀ ਹੈ। ਗੁਰਮਤਿ ਸੰਗੀਤ ਵਿਚ ਇਹ ਸਿਰੀਰਾਗੁ ਦੀ ਰਾਗਣੀ ਮੰਨੀ ਗਈ ਹੈ, ਪਰ ਹੋਰ ਸੰਗੀਤ ਮੱਤਾਂ ਨੇ ਇਸ ਨੂੰ ਹੋਰਨਾਂ ਰਾਗਾਂ ਨਾਲ ਸੰਬੰਧਤ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਕੋਸ਼ (ਖਾ: ਟ੍ਰੈ: ਸੁਸਾਇਟੀ) ਦੇ ਅੰਤ; ਜਿਥੇ ਰਾਗਾਂ ਦੇ ਭੇਦ ਪ੍ਰਭੇਦ ਦਾ ਖ਼ੁਲਾਸਾ ਦਿੱਤਾ ਹੈ, ਉਥੇ ਗਉੜੀ ਰਾਗ ਬਾਰੇ ਇਹ ਵਾਕਫ਼ੀ ਦਿੱਤੀ ਹੋਈ ਹੈ:

"ਇਹ ਰਾਗਣੀ ਗੁਰਮਤਿ ਸੰਗੀਤ ਵਿਚ ਸਿਰੀਰਾਗੁ ਦੀ ਰਾਗਣੀ ਹੈ, ਜੇਹਾ ਕੁ 'ਗਵਰੀ ਗਾਵਹਿ ਆਸਾਵਰੀ' (ਰਾਗ ਮਾਲਾ) ਸਿਰੀ ਰਾਗ ਨਾਲ ਪਰਜ ਮਿਲੇ ਤੇ ਗਉੜੀ ਬਨਦੀ ਹੈ, ਪਰੰਤੂ ਹੋਰ ਮਤਾਂ ਵਿਚ: ਜਿਹਾ ਕੁ ਰਾਗਾਰਣਵ ਦਾ ਮਤ ਹੈ; ਉਸ ਵਿਚ ਗਉੜੀ ਮਾਲਵ ਦੀ ਰਾਗਣੀ ਹੈ।

'ਸਿਧ ਸਾਰਸੁਤ ਮੱਤ ਵਿਚ: "ਦੀਪਕ ਦੀ ਰਾਗਣੀ ਹੈ।"

ਹਨੂੰਮਾਨ ਅਤੇ ਭਰਤ ਮੱਤ ਵਿਚ: ਮਾਲਕੌਂਸ ਦੀ ਰਾਗਣੀ ਮੰਨੀ ਹੈ; ਜਿਹਾ ਕੁ ਜੈਜਾਵੰਤੀ, ਆਸਾਵਰੀ ਸ਼ੁੱਧ ਸੋਰਠ ਮਿਲ ਕੇ ਗੌਰੀ ਹੁੰਦੀ ਹੈ, ਪਰੰਤੂ ਗੁਰਮਤਿ ਵਿਚ ਗਉੜੀ ਦੇ ਮੇਲ:

ਗਉੜੀ ਪੂਰਬੀ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਬੈਰਾਗਣਿ, ਗਉੜੀ ਗੁਆਰੇਰੀ, ਗਉੜੀ ਦੀਪਕੀ, ਗਉੜੀ ਮਾਝ, ਗਉੜੀ ਚੇਤੀ ਆਦਿਕ ਵਿਦਮਾਨ ਹਨ, ਜੋ ਹੋਰਨਾਂ ਮੱਤਾਂ ਵਿਚ ਨਹੀਂ ਹਨ। ਇਕ ਮਤ ਵਿਚ ਚੇਤੀ ਗਉੜੀ ਹੈ।

ਸੰਗੀਤ ਵੇਤਾ ਗਉੜੀ ਨੂੰ ਸੰਪੂਰਨ ਜਾਤੀ ਦੀ ਰਾਗਣੀ ਮੰਨਦੇ ਹਨ ਤੇ ਇਸ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਗਿਣ ਕੇ ਵੀਰ ਤੇ ਸ਼ਿੰਗਾਰ-ਰਸ ਲਈ ਇਸ ਨੂੰ ਉਪਯੋਗੀ ਦੱਸਦੇ ਹਨ। ਉੱਪਰ ਆਇਆ ਸ੍ਰੀ ਗੁਰੂ ਗ੍ਰੰਥ ਕੋਸ਼ ਦਾ ਹਵਾਲਾ ਪੂਜਨੀਕ ਡਾਕਟਰ ਚਰਨ ਸਿੰਘ ਜੀ ਦਾ ਲਿਖਿਆ ਹੋਇਆ ਹੈ। ਉਨ੍ਹਾਂ ਨੇ ਇਸ ਰਾਗ ਬਾਰੇ ਜੋ ਵਿਸ਼ੇਸ਼ ਵਾਕਫ਼ੀ ਆਪਣੇ 'ਬਾਣੀ ਬਿਉਰੇ' ਵਿਚ ਦਿੱਤੀ ਹੈ, ਉਹ ਇਸ ਪ੍ਰਕਾਰ ਹੈ:

ਸ੍ਰੀ ਮੁਖ ਵਾਕ ਹੈ:

ਗਉੜੀ ਰਾਗਿ ਸੁਲਖਣੀ, ਜੇ ਖਸਮੈ ਚਿਤਿ ਕਰੇਇ॥ *(ਗਉੜੀ ਕੀ ਵਾਰ ਮਹਲਾ ੩, ਪੰਨਾ ੩੧੧)*

ਇਸ ਦਾ ਨਾਉਂ ਸੰਗੀਤ ਵਿਚ ਗੌਰੀ ਕਰ ਕੇ ਵੀ ਲਿਖਿਆ ਹੈ। ਸੰਗੀਤ ਰਤਨਾਕਰ ਵਿਚ ਪੰਜਾਂ ਗੀਤਾਂ (ਸੁਧਾ ਗੀਤ, ਭਿੰਨਾ ਗੀਤ, ਗਉੜੀ ਗੀਤ, ਬੈਸਰਾ ਗੀਤ, ਸਧਾਰਣੀ ਗੀਤ) ਵਿਚੋਂ ਤੀਜਾ ਗਉੜੀ ਗੀਤ ਹੈ।

ਇਸੇ ਦੇ ਦੋ ਭੇਦ ਹਨ: ਇਕ ਗਉੜੀ ਦੂਜਾ ਔਹਾਟੀ। ਗਊੜੀ ਗੀਤ ਦਾ ਰੂਪ ਇਉਂ ਲਿਖਿਆ ਹੈ:

ਜਿਥੇ ਰਾਗੁ ਦੇ ਸੁਰ ਇਕੋ ਜਿਹੇ ਉਚਾਰਨ ਕਰੀਏ ਅਤੇ ਮਨ ਨੂੰ ਪਿਆਰੇ ਵੀ ਲੱਗਦੇ ਹੋਣ। ਮੰਦਰ, ਮਧਜ, ਤਾਰ, ਇਨ੍ਹਾਂ ਤਿੰਨਾਂ ਜਗ੍ਹਾਂ ਤੇ ਸੰਘਣਾ ਕੰਪ ਹੋਵੇ ਅਤੇ ਇਸਥਿਤੀ ਵੀ ਅਖੰਡਤ ਹੋਵੇ, ਕਿਧਰੇ ਟੁੱਟੇ ਨਹੀਂ, ਉੱਪਰਲੀਆਂ ਤਿੰਨਾਂ ਥਾਵਾਂ ਤੋਂ ਕੰਨਾਂ ਨੂੰ ਬਹੁਤ ਭਾਂਵਦੀ ਹੋਵੇ ਅਤੇ ਗੌੜਵ ਦੇਸ਼ ਵਿਚ ਵੀ ਪ੍ਰਸਿੱਧ ਹੋਵੇ, ਉਸ ਨੂੰ ਗੌੜੀ ਗੀਤ ਕਹਿੰਦੇ ਹਨ।

ਨਾਦ ਬਿਨੋਦ ਗ੍ਰੰਥ ਵਿਚ ਲਿਖਿਆ ਹੈ, ਗੌਰੀ ਸਿਰੀਰਾਗ ਦੀ ਰਾਗਨੀ ਹੈ। ਰਾਗ ਮਾਲਾ ਵਿਚ ਵੀ ਇਸ ਨੂੰ ਸਿਰੀਰਾਗ ਦੀ ਇਸਤ੍ਰੀ ਲਿਖਿਆ ਹੈ:

ਗਵਰੀ ਗਾਵਹਿ ਆਸਾਵਰੀ॥ *(ਰਾਗ ਮਾਲਾ)*

ਅੰਸ ਨਜਾਸ ਇਸ ਦਾ ਖਰਜ ਹੈ, ਪੰਚਮ ਵਰਜਿਤ ਹੈ; ਪਰੰਤੂ ਆਰੋਹੀ ਵਿਚ ਸੰਪੂਰਨ ਹੈ। ਮੂਰਛਨਾ ਸਰਬ ਅੰਗ ਸੁੰਦਰ ਹੈ, ਪਰੰਤੂ ਸੁਰ ਤਾਲ ਸਮੂਹ ਵਿਚ ਲਿਖਿਆ ਹੈ: ਸੁਰ ਗੁਰੂ ਖਰਜ ਹੈ, ਬਾਦੀ ਧੈਵਤ ਹੈ, ਸੰਬਾਦੀ ਗੰਧਾਰ ਹੈ, ਅਨਬਾਦੀ ਖਰਜ ਹੈ, ਔੜਵ ਹੈ।

ਸ. ਗ. ਮ. ਧ. ਨ. ਮਾਰਗ ਹੈ, ਸੰਕੀਰਨ ਹੈ। ਇਸ ਦੇ ਦੋ ਭੇਦ ਹਨ:

(੧) ਸ਼ੁਧ ਗੌਰੀ। (੨) ਜੈਤੀ ਗੌਰੀ, ਮੌਸਮ ਸ਼ਿਸ਼ੁਰ ਰੁਤ, ਵੇਲਾ ਤੀਸਰੇ ਪਹਿਰ ਦਿਨ ਦੇ ਗਾਂਵੀਂਦੀ ਹੈ।

ਜੈਜਾਵੰਤੀ, ਆਸਾਵਰੀ ਸ਼ੁੱਧ ਅਤੇ ਸੋਰਠ ਮਿਲ ਕੇ ਗੌਰੀ ਬਣਦੀ ਹੈ, ਖ਼ਾਸ ਸੁਰ ਇਹ ਹੈ: ਖਰਜ ਸੁਰ, ਰਿਖਭ ਸਕਾਰੀ, ਮਧਮ ਕੋਮਲ, ਧੈਵਤ ਸਕਾਰੀ, ਨਿਖਾਦ ਤੀਬਰ, ਗੰਧਾਰ ਤੀਬਰ, ਪੰਚਮ ਕੋਮਲ ਲੱਗਦਾ ਹੈ। ਪਰ ਬੁਧ ਪ੍ਰਕਾਸ਼ ਦਰਪਣ ਵਿਚ ਇਹ ਲਿਖਿਆ ਹੈ:

ਗੌਂਗੀ ਦਾਦੁਰ ਸੁਰ ਤੇ ਸੋਧੀ।
ਖੋੜਸ ਬਰਖ ਗੌਰ ਤਨ ਅਦਭੁਤ, ਪਟ ਬਹੁ ਰੰਗ ਸਮੋਧੀ।
ਆਦਿ ਅੰਤ ਮਹਿੰ ਜਹਿੰ ਖਾੜਵ ਸੁਰ, ਅਰ ਬਸੰਤ ਮੁਦ੍ਰਾ ਸੌਂ।
ਘਰੀ ਚਾਰ ਰਹਿਤੇ ਦਿਨ ਗਾਵੋ, ਪਾਂਚ ਤਾਨ ਮਿਲ ਤਾ ਸੌਂ।
ਸੁਰ ਬ੍ਰਿਸਾਮ[1] ਅਰ ਘਨਤਕਾਰ[2] ਸੋ ਅਲਾਪਤ[3] ਸਾਥ ਮਿਲਾਏ।
ਬਜਾਨ[4] ਅਲਾਪਤ[5] ਸੋਧ ਸਭਨ ਬਿਧਿ ਪਾਂਚ ਤਾਨ ਏ ਪਾਏ।
ਸਿਰੀ ਰਾਗ ਸੌਂ ਪਰਜ ਮਿਲਾਈ ਤਬ ਗੌਰ ਸੁਰ ਜਾਨੀ।
ਤਾਂ ਕੋ ਨਾਉਂ ਤਰੌਨੀ ਭਾਖੈਂ ਅਰ ਪੂਰਬੀ ਬਖਾਨੀ।
ਔਰ ਨਾਮ ਜਾ ਕੇ ਬਹੁ ਜੰਪਤ ਤੀਨ ਨਾਮ ਮੈਂ ਜਾਨੀ।
ਰੂਪ ਰੇਖ ਸੁਰ ਅੰਬਰ ਮੁਦ੍ਰਾ ਖੋੜਸ ਬਰਖ ਬਖਾਨੀ।

ਇਹ ਰਾਗਨੀ ਦੋ ਨਾਵਾਂ ਕਰ ਕੇ ਸੰਗੀਤ ਵਿਚ ਲਿਖੀ ਹੈ: ੧. ਤਰੌਨੀ ਤੇ ੨. ਪੂਰਬੀ; ਪਰੰਤੂ ਗੁਰੂ ਸਾਹਿਬਾਂ ਨੇ ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਮਾਝ ਆਦਿ ਗੌੜੀਆਂ ਵਿਚ ਬਾਣੀ ਉਚਾਰੀ ਹੈ। ਇਸ ਵਿਚ ਕੇਵਲ ਹੋਰ ਰਾਗ ਰਾਗਨੀਆਂ ਦੇ ਮਿਲਾਪ ਪਰ ਨਾਉਂ ਰੱਖੇ ਹਨ, ਉਸ ਦਾ ਨਾਉਂ ਨਾਲ ਗਉੜੀ ਦੇ ਲਿਖਿਆ ਹੈ, ਜੇਹਾ ਕੁ ਦੀਪਕੀ; ਇਸ 'ਤੇ ਸੂਚਨਾ ਹੈ ਕਿ ਦੀਪਕੀ ਰਾਗਨੀ ਨਾਲ ਮਿਲੀ ਹੋਈ ਗਉੜੀ ਹੈ, ਇਸ ਤਰ੍ਹਾਂ ਸਭੇ ਗਉੜੀਆਂ ਜਾਨਣੀਆਂ।

*(ਬਾਣੀ ਬਿਉਰਾ)*

ਧੰਨਵਾਦ ਸਹਿਤ. ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ।

**'ਲੇਖਕ'**

# ਰਾਗੁ ਗਉੜੀ ਗੁਆਰੇਰੀ

## ਮਹਲਾ ੧ ਚਉਪਦੇ ਦੁਪਦੇ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

***ਅਰਥ :***

ਉਹ ਵਾਹਿਗੁਰੂ ਇਕ ਹੈ, ਜਿਸ ਦਾ ਨਾਮ ਹੋਂਦ ਵਾਲਾ ਹੈ, ਜੋ ਸ੍ਰਿਸ਼ਟੀ ਦਾ ਰਚਨਹਾਰ ਹੈ, ਜੋ ਸਭਨਾਂ ਵਿਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ ਤੋਂ ਬਿਨਾਂ ਹੈ; ਜਿਸ ਦਾ ਸਰੂਪ ਕਾਲ ਤੋਂ ਪਰ੍ਹੇ ਹੈ, ਜੋ ਜੋਨੀ ਤੋਂ ਪੈਦਾ ਨਹੀਂ ਹੁੰਦਾ, ਸੁਤੇ ਪ੍ਰਕਾਸ਼ ਹੈ, ਭਾਵ ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। ਇਸ ਤਰ੍ਹਾਂ ਦਾ ਵਾਹਿਗੁਰੂ, ਗੁਰੂ ਜੀ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

**੧. ਭਉ ਮੁਚੁ ਭਾਰਾ ਵਡਾ ਤੋਲੁ ॥**
**੨. ਮਨ ਮਤਿ ਹਉਲੀ ਬੋਲੇ ਬੋਲੁ ॥**
**੩. ਸਿਰਿ ਧਰਿ ਚਲੀਐ ਸਹੀਐ ਭਾਰੁ ॥**
**੪. ਨਦਰੀ ਕਰਮੀ ਗੁਰ ਬੀਚਾਰੁ ॥੧॥**
**੫. ਭੈ ਬਿਨੁ ਕੋਇ ਨ ਲੰਘਸਿ ਪਾਰਿ ॥**
**੬. ਭੈ ਭਉ ਰਾਖਿਆ ਭਾਇ ਸਵਾਰਿ ॥੧॥ ਰਹਾਉ ॥**
**੭. ਭੈ ਤਨਿ ਅਗਨਿ ਭਖੈ ਭੈ ਨਾਲਿ ॥**
**੮. ਭੈ ਭਉ ਘੜੀਐ ਸਬਦਿ ਸਵਾਰਿ ॥**
**੯. ਭੈ ਬਿਨੁ ਘਾੜਤ ਕਚੁ ਨਿਕਚ ॥**
**੧੦. ਅੰਧਾ ਸਚਾ ਅੰਧੀ ਸਟ ॥੨॥**
**੧੧. ਬੁਧੀ ਬਾਜੀ ਉਪਜੈ ਚਾਉ ॥**
**੧੨. ਸਹਸ ਸਿਆਣਪ ਪਵੈ ਨ ਤਾਉ ॥**
**੧੩. ਨਾਨਕ ਮਨਮੁਖਿ ਬੋਲਣੁ ਵਾਉ ॥**
**੧੪. ਅੰਧਾ ਅਖਰੁ ਵਾਉ ਦੁਆਉ ॥੩॥੧॥**

***ਪਦ ਅਰਥ :*** ਭਉ—ਪਰਮੇਸ਼ਰ ਦਾ ਡਰ, ਭਾਵ ਇਹ ਯਕੀਨ ਹੋਣਾ ਕਿ ਜੋ ਪਰਮੇਸ਼ਰ ਮੇਰੇ ਵਿਚ ਵਸਦਾ ਹੈ, ਉਹੀ ਸਾਰਿਆਂ ਵਿਚ ਵਿਆਪਕ ਹੈ। ਮੁਚੁ—ਬਹੁਤ। ਮਨ ਮਤਿ—ਮਨ ਦੇ ਮਗਰ ਟੁਰਨ ਵਾਲੀ ਅਕਲ। ਹਉਲੀ—ਹੋਛੀ। ਬੋਲੁ—ਹੋਛਾ ਬੋਲ। ਸਿਰਿ—ਸਿਰ ਉੱਤੇ। ਧਰਿ—ਧਰ ਕੇ। ਚਲੀਐ—ਜੀਵਨ ਗੁਜ਼ਾਰੀਏ। ਭਾਰੁ—ਪਰਮੇਸ਼ਰ ਦੇ ਡਰ ਦਾ ਭਾਰ। ਨਦਰੀ—ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ। ਕਰਮੀ—ਪ੍ਰਭੂ ਦੀ ਬਖ਼ਸ਼ਸ਼ ਨਾਲ। ਭੈ ਬਿਨੁ—ਪਰਮੇਸ਼ਰ ਦਾ ਡਰ ਹਿਰਦੇ ਵਿਚ ਰੱਖਣ ਤੋਂ ਬਿਨਾਂ। ਭੈ—ਪ੍ਰਭੂ ਦੇ ਡਰ ਵਿਚ ਰਹਿ ਕੇ। ਭਾਇ—ਪ੍ਰੇਮ ਨਾਲ। ਸਵਾਰਿ—ਸਵਾਰ ਕੇ, ਸਜਾ ਕੇ, ਸੋਹਣਾ ਬਣਾ ਕੇ। ਤਨਿ—ਸਰੀਰ ਵਿਚ। ਅਗਨਿ—ਪ੍ਰਭੂ ਨੂੰ ਮਿਲਣ ਦੀ ਅੱਗ, ਤਾਂਘ। ਭਖੈ—ਭਖਦੀ ਹੈ, ਹੋਰ ਤੇਜ਼ ਹੁੰਦੀ ਹੈ। ਭੈ ਨਾਲਿ—ਉਸ ਪ੍ਰਭੂ ਦਾ ਡਰ ਰੱਖਣ ਨਾਲ। ਭਉ ਘੜੀਐ—ਭਉ ਰੂਪ ਘਾੜਤ ਘੜੀ ਜਾਂਦੀ ਹੈ, ਭਾਵ, ਪ੍ਰਭੂ ਦੇ ਡਰ ਵਿਚ ਰਹਿਣ ਦਾ ਸੁਭਾਅ ਬਣਦਾ ਜਾਂਦਾ ਹੈ। ਸਵਾਰਿ—ਸਵਾਰ ਕੇ। ਘਾੜਤ—ਜੀਵਨ ਦੀ ਘਾੜਤ। ਕਚੁ—ਹੋਛੀ, ਬੇ-ਰਸੀ। ਨਿਕਚ—ਬਿਲਕੁਲ ਹੋਛੀ। ਸਚਾ—ਸਾਂਚਾ, ਕਲਬੂਤ, ਜਿਸ ਵਿਚ ਕੋਈ ਨਵੀਂ ਚੀਜ਼ ਢਾਲੀ ਜਾਂਦੀ ਹੈ। ਸਟ—ਸੱਟ, ਚੋਟ, ਉੱਦਮ। ਅੰਧਾ—ਅੰਨ੍ਹਾ, ਗਿਆਨ-ਹੀਣ, ਹੋਛਾਪਨ ਪੈਦਾ ਕਰਨ ਵਾਲਾ। ਬਾਜੀ—ਸੰਸਾਰ ਖੇਡ। ਚਾਉ—ਸੰਸਾਰਕ ਚਾਉ। ਸਹਸ—ਹਜ਼ਾਰਾਂ। ਪਵੈ ਨ ਤਾਉ—ਸੇਕ ਨਹੀਂ ਪੈਂਦਾ, ਅਸਰ ਨਹੀਂ ਹੁੰਦਾ; ਮਨ ਢਲਦਾ ਨਹੀਂ। ਵਾਉ—ਹਵਾ ਵਰਗਾ। ਵਾਉ ਦੁਆਉ—ਵਿਅਰਥ, ਫ਼ਜ਼ੂਲ।

***ਅਰਥ :***

**ਪ੍ਰ:** ਉਹ ਕਿਹੜੇ ਪੁਰਸ਼ ਹਨ, ਜਿਨ੍ਹਾਂ ਦੇ ਉਪਦੇਸ਼ ਵਿਚ ਗੌਰਵਤਾ, ਭਾਵ ਲੋਕਾਂ ਦਾ ਉਧਾਰ ਕਰ ਸਕਣ ਦੀ ਸ਼ਕਤੀ ਹੋਵੇ ?

**ਉ:** ੧. ਹੇ ਭਾਈ! ਪਰਮੇਸ਼ਰ ਦਾ ਭੈ ਬਹੁਤ ਭਾਰਾ ਹੈ ਅਤੇ ਉਸ ਦਾ (ਤੋਲੁ) ਵੀਚਾਰ ਭੀ ਵੱਡਾ ਹੈ। ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਉਸ ਈਸ਼ੁਰ ਦਾ ਡਰ ਅਦਬ ਵਸਦਾ ਹੈ, ਉਨ੍ਹਾਂ ਦਾ ਬਚਨ, ਉਪਦੇਸ਼ ਭੀ ਗੌਰਵਤਾ ਭਰਪੂਰ ਹੁੰਦਾ ਹੈ। ਅਰਥਾਤ ਉਨ੍ਹਾਂ ਦਾ ਉਪਦੇਸ਼ ਲੋਕਾਂ ਦਾ ਕਲਿਆਣਕਾਰੀ ਹੁੰਦਾ ਹੈ।

**ਪ੍ਰ:** ਕਿਉਂ ਜੀ, ਜੋ ਪ੍ਰਭੂ ਦੇ ਭੈ ਤੋਂ ਸੱਖਣੇ ਹੋ, ਜੀਵਨ ਗੁਜ਼ਾਰਦੇ ਹਨ; ਉਪਦੇਸ਼ ਤਾਂ ਉਹ ਵੀ ਕਰਦੇ ਹੀ ਰਹਿੰਦੇ ਹਨ ?

**ਉ:** ੨. ਉਹ ਆਪਣੇ ਮਨ ਦੀ ਮਤ ਵਿਚ ਹਨ, (ਉਨ੍ਹਾਂ ਦੇ ਅੰਦਰ ਪਰਮੇਸ਼ਰ ਦਾ ਭੈ ਨਹੀਂ, ਇਸ ਕਰਕੇ ਉਹ ਜੋ ਵੀ) ਬੋਲ ਬੋਲਦੇ ਹਨ, ਭਾਵ ਉਪਦੇਸ਼ ਕਰਦੇ ਹਨ, ਉਹ ਹੌਲੀ ਮਤ ਦਾ ਹੋਣ ਕਰਕੇ ਹੌਲਾ ਹੀ ਹੁੰਦਾ ਹੈ, ਕਿਉਂਕਿ ਉਸ ਮਨਮੁਖ ਦੀ ਕਥਨੀ ਤਾਂ ਹੈ, ਪਰ ਰਹਿਤ ਨਹੀਂ; ਇਸੀ ਕਰਕੇ ਉਸ ਵਿਚ ਕਿਸੇ ਦੀ ਕਲਿਆਣ ਕਰਨ ਰੂਪ ਨਿੱਗਰਤਾ ਨਹੀਂ ਹੁੰਦੀ।

**ਪ੍ਰ:** ਫਿਰ ਦੱਸੋ ਜੀ, ਕਰੀਏ ਕੀ ?

**ਉ:** ੩. ਕਰਨੇ ਜੋਗ ਤਾਂ ਕੇਵਲ ਏਹੋ ਹੈ ਕਿ ਉਸ ਪਰਮੇਸ਼ਰ ਦਾ ਡਰ ਸਿਰ ਉੱਤੇ ਧਰਕੇ, ਭਾਵ ਕਬੂਲ ਕਰਕੇ ਜੀਵਨ ਗੁਜ਼ਾਰੀਏ ਤੇ ਇਸ ਭਾਰ ਨੂੰ ਸਹਾਰੀਏ, ਅਰਥਾਤ ਸਾਨੂੰ ਉਸ ਪ੍ਰਭੂ ਦਾ ਡਰ, ਅਦਬ ਸੁਖਾਵਾਂ ਲੱਗਣ ਲੱਗ ਪਏ।

**ਪ੍ਰ:** ਸਾਈਂ ਜੀ! ਇਸ ਤਰ੍ਹਾਂ ਕਰਨ ਨਾਲ ਕੁਝ ਮਿਲੇਗਾ ਭੀ ?

**ਉ:** ੪. ਹਾਂ, ਜ਼ਰੂਰ, ਇਸ ਤਰ੍ਹਾਂ ਜੀਵਨ ਗੁਜ਼ਾਰਨ ਨਾਲ, ਫੇਰ ਨਦਰ ਕਰਨ ਵਾਲੇ ਪ੍ਰਭੂ ਦੀ ਬਖ਼ਸ਼ਿਸ਼ ਦੁਆਰਾ ਗੁਰੂ ਦੀ ਦੱਸੀ ਵੀਚਾਰ ਪ੍ਰਾਪਤ ਹੋਵੇਗੀ।੧।

**ਪ੍ਰ:** ਕੀ ਸੰਸਾਰ ਤੋਂ ਤਰਨ ਦਾ ਹੋਰ ਤਰੀਕਾ ਨਹੀਂ ਹੈ ?

**ਉ:** ੫. (ਹੇ ਸੱਜਣ ਜਨੋਂ! ਇਹ ਨਿਹਚੇ ਜਾਣੋ ਕਿ ਇਹ ਸੰਸਾਰ ਵਿਕਾਰਾਂ ਭਰਿਆ ਇਕ ਐਸਾ ਸਮੁੰਦਰ ਹੈ, ਜਿਸ ਵਿਚੋਂ) ਪਰਮੇਸ਼ਰ ਦਾ ਡਰ ਹਿਰਦੇ ਵਿਚ ਵਸਾਉਣ ਤੋਂ ਬਿਨਾਂ ਕੋਈ ਭੀ ਪਾਰ ਨਹੀਂ ਲੰਘ ਸਕਦਾ।

੬. ਜਿਨ੍ਹਾਂ ਨੂੰ ਇਹ ਪਰਮੇਸ਼ਰ ਦਾ ਭੈ ਪਿਆ ਹੈ, ਉਨ੍ਹਾਂ ਨੇ ਭੈ ਅੰਦਰ ਰਹਿ ਕੇ ਆਪਣੇ ਅੰਦਰ ਭਉ ਨੂੰ ਪ੍ਰੇਮ ਨਾਲ ਸੰਵਾਰ ਕੇ ਰੱਖਿਆ ਹੈ, ਭਾਵ ਉਨ੍ਹਾਂ ਨੇ ਇਹ ਪੂਰਨ ਸ਼ਰਧਾ ਬਣਾ ਲਈ ਹੈ ਕਿ ਉਹ ਪ੍ਰਭੂ ਸਾਡੇ ਅੰਦਰ ਤੇ ਸਭਨਾਂ ਵਿਚ ਵਸਦਾ ਹੈ।੧।ਰਹਾਉ।

**ਪ੍ਰ:** ਕਿਉਂ ਜੀ, ਪ੍ਰਭੂ ਦੇ ਭੈ ਵਿਚ ਰਹਿੰਦਿਆਂ ਕੀ ਲਾਭ ਹੁੰਦਾ ਹੈ ?

**ਉ:** ੭. ਪਰਮੇਸ਼ਰ ਦੇ ਭੈ, ਅਦਬ ਵਿਚ ਰਿਹਾਂ ਮਨੁੱਖ ਦੇ ਅੰਦਰ ਸਦਾ ਹੀ ਪ੍ਰਭੂ ਦੇ ਮਿਲਣ ਦੀ ਤਾਂਘ ਬਣੀ ਰਹਿੰਦੀ ਹੈ।

੮. ਗੁਰੂ ਦੇ ਸ਼ਬਦ ਰਾਹੀਂ (ਆਤਮਕ ਜੀਵਨ ਨੂੰ) ਸੋਹਣਾ ਬਣਾ ਕੇ ਜਿਉਂ-ਜਿਉਂ ਇਹ ਯਕੀਨ ਬੱਝਦਾ ਹੈ ਕਿ ਪ੍ਰਭੂ ਸਾਡੇ ਅੰਦਰ ਹੈ, ਤੇ ਸਭ ਦੇ ਅੰਦਰ ਮੌਜੂਦ ਹੈ, ਇਹ ਤਾਂਘ ਦਿਨ ਦੂਣੀ ਤੇ ਰਾਤ ਚੌਗੁਣੀ ਤੇਜ਼ ਹੁੰਦੀ ਜਾਂਦੀ ਹੈ।

੯. ਪਰਮੇਸ਼ਰ ਦੇ ਭੈ ਰੱਖਣ ਤੋਂ ਬਿਨਾਂ ਸ਼ਬਦ ਦੀ ਘਾੜਤ ਕੱਚੀ ਤੋਂ ਕੱਚੀ ਰਹਿ ਜਾਂਦੀ ਹੈ।

੧੦. ਕਿਉਂਕਿ ਇਸ ਭੈ ਤੋਂ ਬਿਨਾਂ ਸ਼ਬਦ ਰੂਪੀ ਸੋਨੇ ਨੂੰ ਜਿਸ ਸੱਚੇ ਵਿਚ ਢਾਲਣਾ ਹੈ, ਉਹ ਅੰਨ੍ਹਾ ਹੈ ਅਤੇ ਜਿਸ ਹਥੌੜੇ ਦੀ ਸੱਟ ਲਾ ਕੇ ਉਸ ਨੂੰ ਠੱਪਣਾ ਹੈ, ਉਹ ਭੀ ਅੰਨ੍ਹਾ ਹੈ, ਤਾਂ ਤੇ ਦੋਹਾਂ ਨਾਲ ਜੋ ਸ਼ਬਦ-ਉਪਦੇਸ਼ ਬਣਨਾ ਹੈ, ਉਹ ਵੀ ਅੰਧਕਾਰ ਵਿਚ ਰੱਖਣੇ ਵਾਲਾ ਬਣੇਗਾ।੨।

੧੧. ਜੋ ਮਨਮੁਖ ਹੈ, ਉਸ ਦੀ ਬੁੱਧੀ ਜਗਤ-ਖੇਡ ਵਿਚ ਹੀ ਲੱਗੀ ਰਹਿੰਦੀ ਹੈ। ਉਸ ਨੂੰ ਸੰਸਾਰਕ ਪਦਾਰਥਾਂ ਦੀ ਪ੍ਰਾਪਤੀ ਦਾ ਹੀ ਚਾਅ ਉਪਜਦਾ ਰਹਿੰਦਾ ਹੈ, ਭਾਵ ਉਸ ਦੇ ਅੰਦਰ ਜਗਤ ਦੇ ਤਮਾਸ਼ਿਆਂ, ਖੇਡਾਂ ਦਾ ਹੀ ਚਾਅ ਪੈਦਾ ਹੁੰਦਾ ਰਹਿੰਦਾ ਹੈ।

੧੨. ਉਹ ਮਨਮੁਖ ਭਾਵੇਂ ਹਜ਼ਾਰਾਂ ਸਿਆਣਪਾਂ ਭੀ ਕਰੇ, ਤਾਂ ਭੀ ਉਸ ਦਾ ਜੀਵਨ ਠੀਕ ਸੱਚੇ ਵਿਚ ਨਹੀਂ ਢਲਦਾ।

੧੩. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮਨਮੁਖ ਦਾ ਬੋਲਣਾ ਬੇ-ਅਰਥ ਤੇ ਬੇ-ਥਵਾ ਹੀ ਹੁੰਦਾ ਹੈ।

੧੪. ਉਸ ਦਾ (ਅਖਰੁ) ਉਪਦੇਸ਼ (ਅੰਧਾ) ਅਗਿਆਨ ਸਹਿਤ ਹੈ, ਭਾਵ ਉਹ ਭਾਵੇਂ ਕਿਸੇ ਨੂੰ ਵਰ ਦੇਵੇ, ਭਾਵੇਂ ਸਰਾਪ, ਸਭ ਵਿਅਰਥ ਹੈ।੩।੧।

***ਭਾਵਾਰਥ :*** ਸਤਿਗੁਰਾਂ ਦੀ ਬਾਣੀ ਅੰਦਰ ਜੋ ਭੈ ਦਾ ਜ਼ਿਕਰ ਆਉਂਦਾ ਹੈ, ਇਹ ਜਮਾਂ ਦਾ, ਸੰਸਾਰਕ ਕਾਤਲਾਂ ਦਾ, ਚੋਰਾਂ ਡਾਕੂਆਂ ਦਾ ਅਤੇ ਮੌਤ ਆਦਿ ਦਾ ਡਰ ਨਹੀਂ, ਇਹ ਇਕ ਪ੍ਰੇਮ ਦਾ ਡਰ ਹੈ, ਇਸ ਵਿਚ ਪ੍ਰੇਮ ਪਿਆਰ ਹੈ, ਅਦਬ ਹੈ। ਉਸ ਰੱਬੀ ਭੈ ਵਿਚ ਰਹਿ ਕੇ ਜੋ ਸਦੀਵੀ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਦੇ ਉਪਦੇਸ਼ ਵਿਚ ਅਜਿਹੀ ਤਾਸੀਰ ਹੈ ਕਿ ਉਹ ਆਪਣੇ ਪਵਿੱਤਰ ਉਪਦੇਸ਼ ਰਾਹੀਂ ਕਈਆਂ ਦਾ ਉਧਾਰ ਕਰਦੇ ਹਨ। ਜੋ ਮਨਮੁਖ ਆਪਣੇ ਮਨ ਦੀ ਮਤਿ ਪਿੱਛੇ ਹਮੇਸ਼ਾਂ ਟੁਰੇ ਰਹਿੰਦੇ ਹਨ, ਉਨ੍ਹਾਂ ਦੇ ਬਚਨ (ਹੌਲੇ) ਥੋਥੇ ਹਨ, ਉਨ੍ਹਾਂ ਦਾ ਕਿਸੇ ਦੇ ਮਨ ਵਿਚ ਅਸਰ ਨਹੀਂ ਹੋਇਆ ਕਰਦਾ। ਇਹ ਭੀ ਇਕ ਨਿਯਮ ਹੈ ਕਿ ਪਰਮੇਸ਼ਰ ਦਾ ਭੈ ਹਿਰਦੇ ਵਿਚ ਧਾਰਨ ਤੋਂ ਬਿਨਾਂ ਇਸ ਬਿਖਮ ਸੰਸਾਰ ਤੋਂ ਕੋਈ ਭੀ ਪਾਰ ਨਹੀਂ ਉਤਰ ਸਕਦਾ। ਮਨਮੁਖ ਦੀ ਬੁੱਧੀ ਵਿਚ ਸੰਸਾਰ ਦੀਆਂ ਹਜ਼ਾਰਾਂ ਸਿਆਣਪਾਂ ਤਾਂ ਹਨ, ਪਰ ਇਨ੍ਹਾਂ ਨਾਲ ਉਸ ਦੇ ਅੰਦਰ ਇਤਨਾ ਸੇਕ ਨਹੀਂ ਪੈਦਾ ਹੋਇਆ ਕਰਦਾ, ਜਿਸ ਨਾਲ ਕਿ ਸ਼ਬਦ ਰੂਪ ਸੋਨਾ ਢਲ ਸਕੇ, ਇਸੇ ਲਈ ਮਨਮੁਖ ਦਾ ਉਪਦੇਸ਼ ਥੋਥਾ ਤੇ ਵਿਅਰਥ ਹੈ।

ਸੋ, ਜੇ ਕੋਈ ਵਿਦਵਾਨ ਉਪਦੇਸ਼-ਦਾਤਾ ਆਪਣਾ ਸੁਧਾਰ ਕਰਨਾ ਚਾਹੇ, ਉਹ ਆਪਣੇ ਅੰਦਰ ਵਾਹਿਗੁਰੂ ਜੀ ਦਾ ਭੈ ਧਾਰਨ ਕਰੇ, ਗੁਰਬਾਣੀ ਅਨੁਸਾਰ ਦੱਸੇ ਮਾੜੇ ਕੰਮਾਂ ਦਾ ਤਿਆਗ ਕਰਕੇ ਸ਼ੁਭ ਗੁਣਾਂ ਦਾ ਧਾਰਨੀ ਹੋਵੇ, ਕਿਉਂਕਿ ਉਨ੍ਹਾਂ ਸ਼ੁਭ ਗੁਣਾਂ ਦੇ ਧਾਰਨੀ ਹੋਣ ਨਾਲ ਮਨ ਨੂੰ ਪਰਮੇਸ਼ਰ ਦੀ ਸਮੀਪਤਾ ਪ੍ਰਾਪਤ ਹੁੰਦੀ ਹੈ। ਉਹ ਇਸ ਤਰ੍ਹਾਂ ਵਿਆਪਕ ਪ੍ਰਭੂ ਨੂੰ ਸਹਿਜੇ-ਸਹਿਜੇ ਪ੍ਰੇਮ ਸਰੂਪ ਵੇਖਣ ਲਗ ਜਾਂਦਾ ਹੈ। ਇਸ ਤਰ੍ਹਾਂ ਉਹ ਫਿਰ ਜੀਵ ਪੰਡਤ ਹੀ ਨਹੀਂ ਰਹੇਗਾ, ਸ੍ਰੇਸ਼ਟਾਚਾਰੀ ਬਣ, ਆਪਣੇ ਬਚਨਾਂ ਨਾਲ ਕਈਆਂ ਦਾ ਉਧਾਰਕ ਬਣ ਸਕੇਗਾ।

**ਗਉੜੀ ਮਹਲਾ ੧ ॥**

**੧. ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥**
**੨. ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥**
**੩. ਤੁਧੁ ਬਿਨੁ ਦੂਜੀ ਨਾਹੀ ਜਾਇ ॥**
**੪. ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥**
**੫. ਡਰੀਐ ਜੇ ਡਰੁ ਹੋਵੈ ਹੋਰੁ ॥**
**੬. ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ ਰਹਾਉ ॥**
**੭. ਨਾ ਜੀਉ ਮਰੈ ਨ ਡੂਬੈ ਤਰੈ ॥**
**੮. ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥**
**੯. ਹੁਕਮੇ ਆਵੈ ਹੁਕਮੇ ਜਾਇ ॥**
**੧੦. ਆਗੈ ਪਾਛੈ ਹੁਕਮਿ ਸਮਾਇ ॥੨॥**
**੧੧. ਹੰਸੁ ਹੇਤੁ ਆਸਾ ਅਸਮਾਨੁ ॥**
**੧੨. ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥**
**੧੩. ਭਉ ਖਾਣਾ ਪੀਣਾ ਆਧਾਰੁ ॥**
**੧੪. ਵਿਣੁ ਖਾਧੇ ਮਰਿ ਹੋਹਿ ਗਵਾਰ ॥੩॥**
**੧੫. ਜਿਸ ਕਾ ਕੋਇ ਕੋਈ ਕੋਇ ਕੋਇ ॥**
**੧੬. ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥**
**੧੭. ਜਾ ਕੇ ਜੀਅ ਜੰਤ ਧਨੁ ਮਾਲੁ ॥**
**੧੮. ਨਾਨਕ ਆਖਣੁ ਬਿਖਮੁ ਬੀਚਾਰੁ ॥੪॥੨॥**

***ਪਦ ਅਰਥ :*** ਡਰਿ—ਡਰ ਨਾਲ, ਪ੍ਰਭੂ ਦੇ ਡਰ, ਅਦਬ ਵਿਚ ਰਿਹਾਂ। ਘਰੁ—ਪ੍ਰਭੂ ਦਾ ਘਰ ਭਾਵ ਆਤਮਕ ਅਵਸਥਾ। ਘਰਿ—ਹਿਰਦੇ ਵਿਚ। ਡਰੁ ਪਾਇ—ਦੁਨੀਆਂ ਦਾ ਸਹਿਮ ਟਿਕਿਆ ਰਹੇ। ਜਾਇ—ਥਾਂ। ਰਜਾਇ—ਹੁਕਮ, ਮਰਜ਼ੀ। ਸੋਰ—ਰੌਲਾ, ਘਬਰਾਹਟ। ਜੀਉ—ਜੀਵਾਤਮਾ। ਜਿਨਿ—ਜਿਸ (ਪ੍ਰਭੂ) ਨੇ। ਕਿਛੁ—ਜਗਤ ਰਚਨਾ। ਹੰਸੁ—ਹਿੰਸਾ, ਕਤਲ ਕਰਨਾ, ਮਾਰ ਦੇਣਾ। ਹੇਤੁ—ਮੋਹ। ਅਸਮਾਨੁ—ਗੁਮਾਨ, ਹੰਕਾਰ। ਭੂਖ—ਤ੍ਰਿਸ਼ਨਾ। ਨੈ ਸਾਨੁ—ਨੈ-ਨਦੀ, ਸਾਨੁ—ਸਮਾਨ, ਨਦੀ ਵਾਂਗ।

**ਅਰਥ :**

ਪ੍ਰ: ਜਮਾਂ ਦਾ ਬਿਖਮ ਡਰ ਕਿਵੇਂ ਦੂਰ ਹੋ ਸਕੇ ?

ਉ: ੧. ਹੇ ਸੱਜਣੋ ! ਜਿਸ ਪੁਰਸ਼ ਨੇ ਪਰਮੇਸ਼ਰ ਦਾ ਡਰ (ਘਰੁ) ਹਿਰਦੇ ਵਿਚ ਧਾਰਨ ਕਰ ਲਿਆ ਅਤੇ ਉਸ ਪ੍ਰਭੂ ਦੇ ਡਰ ਵਿਚ ਹੀ ਘਰ ਬਣਾ ਲਿਆ, ਉਸ ਡਰ ਦਾ ਸਦਕਾ, ਉਸ ਦੇ ਹਿਰਦੇ ਵਿਚੋਂ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ।

ਪ੍ਰ: ਡਰ ਤਾਂ ਹਰ ਇਕ ਹਿਰਦੇ ਵਿਚ ਹੈ।

ਉ: ੨. ਹੇ ਮਿੱਤਰ ਜਨੋ ! ਦੱਸੋ, ਉਹ ਡਰ ਕਿਸ ਕੰਮ ਹੈ, ਭਾਵ ਨਿਕੰਮਾ ਹੈ, ਜਿਸ ਡਰ ਕਰਕੇ ਮਨੁੱਖ ਹੋਰਨਾਂ ਡਰਾਂ ਕਰਕੇ ਸਦਾ ਡਰਦਾ ਰਵੇ।

ਪ੍ਰ: ਕਿਉਂ ਜੀ, ਉਹ ਰੱਬੀ-ਡਰ ਪ੍ਰਾਪਤ ਕਿਵੇਂ ਹੋਵੇ ?

ਉ: ੩. ਇਕੋ ਯਤਨ ਹੈ, ਅਰਦਾਸ ਕਰਦਾ ਰਵੇ, ਹੇ ਨਿਰੰਕਾਰ ! ਤੈਥੋਂ ਬਿਨਾਂ ਤਾਂ ਮੈਨੂੰ ਹੋਰ ਟਿਕਾਣਾ ਹੀ ਕੋਈ ਨਹੀਂ।

੪. ਕਿਉਂਕਿ, ਜੋ ਵੀ ਕੁਝ ਵਰਤ ਰਿਹਾ ਹੈ, ਇਹ ਸਭ ਤੇਰੀ ਰਜ਼ਾ ਅਨੁਸਾਰ ਹੀ ਵਰਤਦਾ ਹੈ। ਇਸ ਲਈ ਕਿਰਪਾ ਕਰੋ, ਸਾਡਾ ਟਿਕਾਣਾ ਸਦਾ ਲਈ ਆਪਣੇ ਭੈ ਵਿਚ ਲਗਾਈ ਰੱਖੋ।੧।

ਪ੍ਰ: ਕਿਉਂ ਜੀ, ਹੁਣ ਆਪ ਜੀ ਅੰਦਰ ਕੋਈ ਡਰ ਨਹੀਂ ਹੈ ?

ਉ: ੫. ਐ ਮਿੱਤਰ ਜਨੋਂ ! ਜੇ ਸਾਨੂੰ ਉਸ ਕਰਤਾਰ ਦੇ ਬਰਾਬਰ ਦਾ ਹੋਰ ਕੋਈ ਨਜ਼ਰ ਆਵੇ, ਤਾਂ ਉਸ ਦਾ ਡਰ ਹੋਵੇ, ਤਾਂ ਡਰੀਏ ਭੀ।

੬. ਪਰ, ਐਵੇਂ ਨਿੱਕੇ ਮੋਟੇ ਡਰਾਂ ਤੋਂ ਡਰਦੇ ਰਹਿਣਾ ਤਾਂ ਇਕ, ਮਨ ਦਾ ਸ਼ੋਰ-ਸ਼ਰਾਬਾ ਹੈ। ਸੋ, ਇਸ ਲਈ ਸਾਡੇ ਮਨ ਅੰਦਰ ਤਾਂ ਕੇਵਲ ਕਰਤਾਰ ਦਾ ਹੀ ਡਰ ਹੈ।੧।ਰਹਾਉ।

ਪ੍ਰ: ਰੱਬ ਦਾ ਡਰ, ਅਦਬ ਧਾਰਨ ਵਾਲੇ ਦੀ ਮਾਨਸਕ ਦਸ਼ਾ ਕੀ ਹੋ ਜਾਂਦੀ ਹੈ ?

ਉ: ੭. ਉਨ੍ਹਾਂ ਦੀ ਦਸ਼ਾ ਤਾਂ ਇਹੋ ਹੋ ਜਾਂਦੀ ਹੈ ਕਿ ਜੀਵ ਨਾ ਮਰਦਾ ਹੈ, ਨਾ ਹੀ ਕਿਤੇ ਡੁੱਬ ਸਕਦਾ ਹੈ, ਨਾ ਕਿਤੋਂ ਤਰਦਾ ਹੈ, ਭਾਵ ਜਿਹੜਾ ਕਦੇ ਡੁੱਬਦਾ ਹੀ ਨਹੀਂ, ਉਸ ਦੇ ਤਰਨ ਦਾ ਕੀ ਸੁਆਲ ਪੈਦਾ ਹੋ ਸਕਦਾ ਹੈ।

੮. ਉਸ ਦਾ ਤਾਂ ਇਹ ਯਕੀਨ ਹੈ ਕਿ ਜਿਸ ਨੇ ਇਹ ਕੁਛ (ਜਗਤ) ਪੈਦਾ ਕੀਤਾ ਹੈ, ਉਹੀ ਸਭ ਕੁਝ ਕਰ ਰਿਹਾ ਹੈ।

੯. ਇਹ ਜੀਵ ਤਾਂ ਉਸ ਦੇ ਹੁਕਮ ਵਿਚ ਜੰਮਦਾ ਤੇ ਹੁਕਮ ਵਿਚ ਹੀ ਮਰਦਾ ਹੈ।

੧੦. ਲੋਕ-ਪ੍ਰਲੋਕ ਵਿਚ, ਹਰ ਥਾਂ ਇਸ ਜੀਵ ਨੂੰ ਉਸ ਦੇ ਹੁਕਮ ਵਿਚ ਹੀ ਰਹਿਣਾ ਪੈਂਦਾ ਹੈ।੨।

ਪ੍ਰ: ਜਿਸ ਹਿਰਦੇ ਅੰਦਰ ਰੱਬ ਦਾ ਡਰ ਨਹੀਂ, ਉਸ ਦੇ ਅੰਦਰ ਹੋਰ ਕੀ ਕੁਝ ਆ ਵੱਸਦਾ ਹੈ ?

ਉ: ੧੧. ਜੋ ਹਿਰਦਾ ਰੱਬੀ-ਡਰ ਤੋਂ ਸੱਖਣਾ ਹੋ ਜਾਏ, ਤਾਂ ਫਿਰ ਉਸ ਵਿਚ (ਹੰਸੁ) ਹਿੰਸਾ ਹੈ, (ਹੇਤੁ) ਮੋਹ ਹੈ ਅਤੇ ਉਸ ਹਿਰਦੇ ਅੰਦਰ—

੧੨. ਤ੍ਰਿਸ਼ਨਾ ਦੀ ਅੱਗ ਨਦੀ ਵਾਂਗ ਠਾਠਾਂ ਮਾਰ ਰਹੀ ਹੁੰਦੀ ਹੈ। ਭਾਵ ਉਸ ਹਿਰਦੇ ਵਿਚ ਸਾਰੀ ਹੀ ਆਸੁਰੀ ਸੰਪੱਤੀ ਆ ਵਸਦੀ ਹੈ।

ਪ੍ਰ: ਇਹਨਾਂ ਤੋਂ ਬਚਣ ਲਈ ਕੋਈ ਉਪਾਅ ਵੀ ਹੈ ?

ਉ: ੧੩. ਹਾਂ ਜ਼ਰੂਰ ਹੈ, ਜੋ ਜਗਿਆਸੂ ਉਸ ਪਰਮੇਸ਼ਰ ਦੇ ਡਰ ਨੂੰ ਖਾਣ-ਪੀਣ ਦੀਆਂ ਵਸਤੂਆਂ ਵਾਂਗ ਨਿਤਾਪ੍ਰਤੀ ਜੀਵਨ ਦਾ ਅਧਾਰ ਬਣਾ ਲੈਂਦੇ ਹਨ। ਜਿਨ੍ਹਾਂ ਨੇ ਰੱਬੀ ਡਰ ਨੂੰ ਆਤਮਕ ਜੀਵਨ ਲਈ ਨਿਤ ਦੀ ਖ਼ੁਰਾਕ ਬਣਾ ਲਿਆ ਹੈ, ਉਹ ਮੋਹ, ਤ੍ਰਿਸ਼ਨਾ ਆਦਿ ਤੋਂ ਬਚ ਜਾਂਦੇ ਹਨ।

੧੪. ਪਰ, ਜੋ ਗਵਾਰ, ਇਸ ਖ਼ੁਰਾਕ ਨੂੰ ਨਹੀਂ ਖਾਂਦੇ, ਉਹ ਫਿਰ ਜਨਮ ਮਰਨ ਵਿਚ ਸਦਾ ਹੀ ਫਸੇ ਰਹਿੰਦੇ ਹਨ।੩।

੧੫. ਹੇ ਨਿਰੰਕਾਰ ! ਤੇਰੇ ਡਰ (ਅਦਬ) ਵਿਚ ਰਿਹਾਂ ਹੀ, ਇਹ ਕਿਸੇ ਸਾਦਕ ਦੇ ਮਨ ਵਿਚ ਵਿਸ਼ਵਾਸ ਬੱਝਦਾ ਹੈ ਕਿ ਜਿਸ ਕਿਸ ਦਾ ਕੋਈ ਸਹਾਈ ਬਣਦਾ ਹੈ, ਉਹ ਕੋਈ ਵਿਰਲਾ ਹੀ ਬਣਦਾ ਹੈ। ਭਾਵ ਸੰਸਾਰ ਵਿਚ ਸਦਾ ਲਈ ਕੋਈ ਵੀ ਕਿਸੇ ਦਾ ਸਾਥੀ (ਸਹਾਇਕ) ਨਹੀਂ ਬਣ ਸਕਦਾ।

੧੬. ਪਰ, ਹਰੇਕ ਜੀਵ ਤੇਰਾ ਹੀ ਪੈਦਾ ਕੀਤਾ ਹੋਇਆ ਹੈ, ਇਕ ਤੂੰਹੀ ਸਭਨਾਂ ਦੀ ਸਾਰ ਰੱਖਣ ਵਾਲਾ ਹੈਂ।

੧੭. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜਿਸ ਪਰਮਾਤਮਾ ਨੇ ਇਹ ਸਾਰੇ ਜੀਵ-ਜੰਤ ਪੈਦਾ ਕੀਤੇ ਹੋਏ ਹਨ, ਇਨ੍ਹਾਂ ਜੀਵਾਂ ਲਈ ਧਨ-ਮਾਲ ਵੀ ਉਸੇ ਦਾ ਬਣਾਇਆ ਹੋਇਆ ਹੈ।

੧੮. ਇਸ ਤੋਂ ਵਧ ਇਹ ਵੀਚਾਰਨਾ ਤੇ ਆਖਣਾ ਕਿ ਉਹ ਪ੍ਰਭੂ ਆਪਣੇ ਪੈਦਾ ਕੀਤੇ ਜੀਵਾਂ ਦੀ ਕਿਵੇਂ ਸੰਭਾਲ ਕਰਦਾ ਹੈ, ਇਹ ਵੀਚਾਰ ਕਰਨੀ ਅਤਿ ਹੀ ਔਖੀ ਹੈ। ਭਾਵ ਇਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ।੪।੨।

***ਭਾਵਾਰਥ :*** ਜਿਨ੍ਹਾਂ ਦੇ ਅੰਦਰ ਉਸ ਪ੍ਰਭੂ ਦਾ ਡਰ, ਅਦਬ ਪੈਦਾ ਹੋ ਆਉਂਦਾ ਹੈ, ਉਨ੍ਹਾਂ ਨੂੰ ਸੰਸਾਰ ਦਾ ਕੋਈ ਭੀ ਡਰ ਨਹੀਂ ਰਹਿ ਜਾਂਦਾ। ਉਹ ਅਜੇਹੇ ਨਿਡਰ ਹੁੰਦੇ ਹਨ ਕਿ ਉਨ੍ਹਾਂ ਨੂੰ ਉਸ ਰੱਬੀ-ਡਰ ਦੇ ਬਰਾਬਰ ਦਾ ਹੋਰ ਕੋਈ ਡਰ ਨਜ਼ਰ ਨਹੀਂ ਆਉਂਦਾ। ਰੱਬੀ-ਡਰ ਵਿਚ ਰਹਿਣ ਵਾਲਿਆਂ ਦੀ ਮਾਨਸਕ ਅਵਸਥਾ ਇਹੋ ਜਿਹੀ ਹੋ ਜਾਂਦੀ ਹੈ ਕਿ ਜੀਵਾਤਮਾ ਤਾਂ ਜੰਮਦਾ ਮਰਦਾ ਹੀ ਨਹੀਂ, ਇਹ ਜੋ ਕੁਝ ਆਉਣਾ ਜਾਣਾ ਸੰਸਾਰ ਵਿਚ ਨਜ਼ਰ ਆਉਂਦਾ ਹੈ, ਇਹ ਸਭ ਹੁਕਮੀ ਦੇ ਹੁਕਮ ਦੀ ਹੀ ਸਭ ਖੇਡ ਹੈ।

ਉਸ ਰੱਬੀ-ਡਰ ਤੋਂ ਸੱਖਣੇ ਹਿਰਦੇ ਵਿਚ ਆਸਾ, ਤ੍ਰਿਸ਼ਨਾ ਤੇ ਹੰਕਾਰ ਆਦਿ ਦਾ ਨਿਵਾਸ ਸਦਾ ਹੀ ਬਣਿਆ ਰਹਿੰਦਾ ਹੈ, ਜਿਸ ਦਾ ਸਦਕਾ ਉਹ ਗਵਾਰ ਲੋਕ ਸਦਾ ਹੀ ਸੰਸਾਰ ਵਿਚ ਮਰਦੇ ਜੰਮਦੇ ਰਹਿੰਦੇ ਹਨ। ਜਿਨ੍ਹਾਂ ਨੇ ਆਪਣਾ ਜੀਵਨ ਉਸ ਪ੍ਰਭੂ ਦੇ ਆਸਰਿਤ ਹੋ ਗੁਜ਼ਾਰਿਆ ਹੈ, ਉਹ ਲੋਕ-ਪ੍ਰਲੋਕ ਵਿਚ ਸਦਾ ਹੀ ਆਤਮਕ ਸੁਖ ਮਾਣਦੇ ਹਨ।

## ਗਉੜੀ ਮਹਲਾ ੧ ॥

**੧. ਮਾਤਾ ਮਤਿ ਪਿਤਾ ਸੰਤੋਖੁ ॥**

**੨. ਸਤੁ ਭਾਈ ਕਰਿ ਏਹੁ ਵਿਸੇਖੁ ॥੧॥**

**੩. ਕਹਣਾ ਹੈ ਕਿਛੁ ਕਹਣੁ ਨ ਜਾਇ ॥**
**੪. ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ ਰਹਾਉ ॥**
**੫. ਸਰਮ ਸੁਰਤਿ ਦੁਇ ਸਸੁਰ ਭਏ ॥**
**੬. ਕਰਣੀ ਕਾਮਣਿ ਕਰਿ ਮਨ ਲਏ ॥੨॥**
**੭. ਸਾਹਾ ਸੰਜੋਗੁ ਵੀਆਹੁ ਵਿਜੋਗੁ ॥**
**੮. ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥੩॥**

***ਪਦ ਅਰਥ :*** ਮਤਿ—ਉੱਚੀ ਮਤਿ। ਸਤੁ—ਦਾਨ, ਖ਼ਲਕਤ ਦੀ ਸੇਵਾ। ਵਿਸੇਖੁ—ਉਚੇਚਾ। ਕਰਿ—ਕਰੇ, ਬਣਾਏ। ਕਹਣਾ ਹੈ—ਰਤਾ ਮਾਤ੍ਰ ਬਿਆਨ ਹੈ। ਤਉ—ਤੇਰੀ। ਸਰਮ—ਮਿਹਨਤ, ਉੱਦਮ। ਦੁਇ—ਦੋਵੇਂ (ਉੱਦਮ ਅਤੇ ਉੱਚੀ ਸੁਰਤਿ)। ਸਸੁਰ—ਸਹੁਰਾ ਅਤੇ ਸੱਸ। ਕਰਣੀ—ਸੁਚੱਜੀ ਜ਼ਿੰਦਗੀ। ਕਾਮਣਿ—ਇਸਤ੍ਰੀ। ਮਨ—ਹੇ ਮਨ! ਕਰਿ ਲਏ—ਜੀਵ ਬਣਾ ਲਏ। ਸਾਹਾ—ਵਿਆਹ ਵਾਸਤੇ ਸੋਧਿਆ ਹੋਇਆ ਮੁਹੂਰਤ। ਸੰਜੋਗ—ਮਿਲਾਪ, ਸਤ ਸੰਗ। ਵਿਜੋਗੁ—ਦੁਨੀਆਂ ਵਲੋਂ ਵਿਛੋੜਾ, ਨਿਰਮੋਹਤਾ। ਸੰਤਤਿ—ਸੰਤਾਨ। ਜੋਗੁ—ਮਿਲਾਪ, ਪ੍ਰਭੂ ਮਿਲਾਪ।

***ਅਰਥ :***

ਪ੍ਰ: ਕੀ, ਇਸ ਪ੍ਰਤੱਖ ਪ੍ਰਵਾਰ ਤੋਂ ਵੱਖਰਾ ਕੋਈ ਮਨੁੱਖ ਦਾ ਹੋਰ ਵੀ ਪ੍ਰਵਾਰ ਹੈ ?

ਉ: ੧. ਹਾਂ ਹੈ, ਇਸ ਮਨੁੱਖ ਦੀ ਸ਼ੁਭ (ਮਤਿ) ਸਿਖਿਆ ਸਹੀ ਮਾਤਾ ਤੇ ਸੰਤੋਖ ਅਸਲੀ ਪਿਤਾ ਹੈ।

੨. ਜੋ ਸਤ ਪ੍ਰਤੱਗੀ ਬਣਨਾ ਹੈ, ਇਹ ਜੀਵ ਦੇ ਵਿਸ਼ੇਸ਼ ਕਰਕੇ ਭਰਾ ਹਨ।੧।

੩. ਹੇ ਪਰਮੇਸ਼ਰ ! ਤੇਰੀ ਕੁਦਰਤ ਦਾ ਜੋ ਕੁੱਛ ਕਹਿਣਾ ਹੈ, ਉਹ ਕਿਹਾ ਨਹੀਂ ਜਾਂਦਾ।

੪. ਅਤੇ ਤੂੰ ਜੋ ਕੁਦਰਤੀ ਹੈਂ, ਤੇਰੀ ਵੀ ਕੀਮਤ ਨਹੀਂ ਪਾਈ ਜਾਂਦੀ।੧।ਰਹਾਉ।

੫. ਮਾੜੇ ਕਰਮਾਂ ਤੋਂ ਸੰਗ ਜਾਂ ਵੈਰਾਗ ਸਹੁਰਾ ਹੈ, ਭਲੇ ਕਰਮਾਂ ਦੀ ਸੋਝੀ, ਸੱਸ ਹੈ। ਭਾਵ ਇਹ ਦੋਵੇਂ ਸਹੁਰਾ ਤੇ ਸੱਸ ਹਨ।

੬. ਹੇ ਮਨ ! ਤੂੰ ਸੁਚੱਜੀ ਜ਼ਿੰਦਗੀ ਨੂੰ ਜੇਕਰ ਇਸਤ੍ਰੀ ਬਣਾ ਲਵੇਂ, ਇਹ ਸਦਾ ਸਾਥ ਰਹਿਣ ਵਾਲੀ ਸਾਥਣ ਹੈ।੨।

੭. ਜੋ ਸੰਤਾਂ ਦਾ ਮਿਲਾਪ ਹੋਇਆ ਹੈ ਭਾਵ ਜੋ ਸਤਿ ਸੰਗ ਦੀ ਪ੍ਰਾਪਤੀ ਹੋਈ ਹੈ, ਏਹੀ ਸਾਹਾ ਸੋਧਿਆ ਗਿਆ ਹੈ ਅਤੇ ਜੋ ਮਨਮੁਖਾਂ ਨਾਲੋਂ ਵਿਛੋੜਾ ਹੋਇਆ ਹੈ, ਇਹੀ ਸਾਡਾ ਵਿਆਹ ਹੋਇਆ ਹੈ।

੮. ਜੋ ਸੱਚ ਸ੍ਰੂਪਾ ਗਿਆਨ ਹੈ, ਏਹੀ ਸੰਤਾਨ ਹੈ, ਭਾਵ ਪੁੱਤਰ ਹੈ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਏਹੀ ਅਸਲ ਸੰਬੰਧੀ ਹਨ, ਜੋ ਮਨੁੱਖ ਦੇ ਸਦਾ ਲੋਕ-ਪ੍ਰਲੋਕ ਵਿਚ ਨਾਲ ਰਹਿਣ ਵਾਲੇ ਹਨ।੩।੩।

***ਭਾਵਾਰਥ*** : ਇਸ ਸ਼ਬਦ ਅੰਦਰ ਨਵੇਂ ਪ੍ਰਵਾਰ ਦੇ ਰੂਪਕ ਵਿਚ ਉਪਦੇਸ਼ ਇਹ ਹੈ ਕਿ ਮਤਿ ਨੂੰ ਸ੍ਰੇਸ਼ਟ ਬਣਾਓ, ਸੰਤੋਖ ਅਤੇ ਸੱਚ ਨੂੰ ਸਦਾ ਧਾਰਨ ਕਰੋ, ਮਾੜੇ ਕਰਮਾਂ ਤੋਂ ਹਮੇਸ਼ਾਂ ਸੰਕੋਚ ਕਰੋ, ਚੰਗੇ ਕਰਮ ਕਰੋ, ਨਾਮ ਦੀ ਕਰਣੀ ਧਾਰਨ ਕਰੋ, ਮੋਹ ਮਾਇਆ ਤੋਂ ਉਪਰਾਮਤਾ ਰੱਖੋ; ਸਤਿ ਸੰਗ ਵਿਚ ਪ੍ਰੀਤ ਰੱਖੋ, ਫਿਰ ਇਸ ਤਰ੍ਹਾਂ ਗਿਆਨ ਪ੍ਰਾਪਤ ਹੋਵੇਗਾ।

**ਗਉੜੀ ਮਹਲਾ ੧ ॥**

**੧. ਪਉਣੈ ਪਾਣੀ ਅਗਨੀ ਕਾ ਮੇਲੁ ॥**
**੨. ਚੰਚਲ ਚਪਲ ਬੁਧਿ ਕਾ ਖੇਲੁ ॥**
**੩. ਨਉ ਦਰਵਾਜੇ ਦਸਵਾ ਦੁਆਰੁ ॥**
**੪. ਬੁਝੁ ਰੇ ਗਿਆਨੀ ਏਹੁ ਬੀਚਾਰੁ ॥੧॥**
**੫. ਕਥਤਾ ਬਕਤਾ ਸੁਨਤਾ ਸੋਈ ॥**
**੬. ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ ਰਹਾਉ ॥**
**੭. ਦੇਹੀ ਮਾਟੀ ਬੋਲੈ ਪਉਣੁ ॥**
**੮. ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥**
**੯. ਮੂਈ ਸੁਰਤਿ ਬਾਦੁ ਅਹੰਕਾਰੁ ॥**
**੧੦. ਓਹੁ ਨ ਮੂਆ ਜੋ ਦੇਖਣਹਾਰੁ ॥੨॥**
**੧੧. ਜੈ ਕਾਰਣਿ ਤਟਿ ਤੀਰਥ ਜਾਹੀ ॥**
**੧੨. ਰਤਨ ਪਦਾਰਥ ਘਟ ਹੀ ਮਾਹੀ ॥**
**੧੩. ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥**
**੧੪. ਭੀਤਰਿ ਹੋਦੀ ਵਸਤੁ ਨ ਜਾਣੈ ॥੩॥**
**੧੫. ਹਉ ਨ ਮੂਆ ਮੇਰੀ ਮੁਈ ਬਲਾਇ ॥**
**੧੬. ਓਹੁ ਨ ਮੂਆ ਜੋ ਰਹਿਆ ਸਮਾਇ ॥**
**੧੭. ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥**
**੧੮. ਮਰਤਾ ਜਾਤਾ ਨਦਰਿ ਨ ਆਇਆ ॥੪॥੪॥**

***ਪਦ ਅਰਥ*** : ਆਪੁ—ਆਪਣੇ ਆਪ ਨੂੰ। ਬੀਚਾਰੇ—ਵੀਚਾਰਦਾ ਰਹਿੰਦਾ ਹੈ, ਚੇਤੇ ਰੱਖਦਾ ਹੈ, ਪੜਤਾਲਦਾ ਰਹਿੰਦਾ ਹੈ। ਸੁ—ਉਹ ਮਨੁੱਖ। ਕਥਤਾ ਬਕਤਾ—ਹਰੇਕ ਜੀਵ ਵਿਚ ਵਿਆਪਕ ਹੋ ਕੇ ਬੋਲਣ ਵਾਲਾ। ਸੁਨਤਾ—ਸੁਣਨ ਵਾਲਾ। ਪਉਣੈ ਕਾ—ਹਵਾ ਦਾ। ਚਪਲ—ਇਕ ਥਾਂ ਨਾ ਟਿਕਣ ਵਾਲੀ। ਨਉ ਦਰਵਾਜੇ—ਅੱਖਾਂ ਕੰਨ, ਨੱਕ, ਮੂੰਹ ਆਦਿਕ ਨੌਂ ਦਰਵਾਜ਼ੇ। ਦੁਆਰੁ—ਦਰਵਾਜ਼ਾ। ਰੇ ਗਿਆਨੀ—ਹੇ ਗਿਆਨਵਾਨ! ਬੁਝੁ—ਸਮਝ ਲੈ। ਦੇਹੀ ਮਾਟੀ—ਮਿੱਟੀ ਆਦਿ ਤੱਤਾਂ ਦਾ ਬਣਿਆ ਸਰੀਰ। ਬੋਲੈ ਪਉਣੁ—ਸੁਆਸ ਚੱਲ ਰਿਹਾ ਹੈ। ਮੂਆ ਕਉਣੁ—ਕੌਣ ਮਰਦਾ ਹੈ। ਸੁਰਤਿ—ਮਾਇਆ ਵਾਲੇ ਦੀ ਖਿੱਚ। ਬਾਦੁ—ਝਗੜਾ। ਓਹੁ—ਉਹ ਜੀਵਾਤਮਾ। ਜੈ ਕਾਰਣਿ—ਜਿਸ ਰਤਨ ਪਦਾਰਥ ਖ਼ਾਤਿਰ। ਤਟਿ—ਕੰਢੇ ਉੱਤੇ। ਤਟਿ ਤੀਰਥ—ਤੀਰਥਾਂ ਦੇ ਕੰਢੇ 'ਤੇ। ਬਾਦੁ—ਚਰਚਾ, ਬਹਿਸ। ਹਉ—ਮੈਂ, ਜੀਵਾਤਮਾ। ਬਲਾਇ—ਮਮਤਾ ਰੂਪ ਚੁੜੇਲ। ਗੁਰਿ—ਗੁਰੂ ਨੇ। ਜਾਤਾ—ਜੰਮਦਾ।

***ਉਥਾਨਕਾ :*** ਇਸ ਸ਼ਬਦ ਵਿਚ ਉਸ ਪੰਡਤ ਨੂੰ ਉਪਦੇਸ਼ ਹੈ, ਜੋ ਗੁਰੂ ਸਾਹਿਬ ਪਾਸ ਹਰ ਰੋਜ਼ ਆ ਕੇ ਬਹੁਤ ਗਿਆਨ ਦੀਆਂ ਗੱਲਾਂ ਕਰਿਆ ਕਰਦਾ ਸੀ। ਉਸ ਨੂੰ ਸਾਰੇ ਲੋਕ ਗਿਆਨੀ ਕਰਕੇ ਸੱਦਿਆ ਕਰਦੇ ਸਨ। ਉਸ ਦਾ ਪੁੱਤਰ ਮਰ ਗਿਆ, ਇਸ ਸ਼ੋਕ ਨਾਲ ਬਹੁਤ

ਹੀ ਦੁਖੀ ਹੋਇਆ। ਉਸ ਨੂੰ ਸ਼ਾਸਤ੍ਰ-ਵੇਤਾ ਹੋਣ ਕਰਕੇ ਦਾਰਸ਼ਨਿਕ ਪਹਿਲੂਆਂ ਤੋਂ ਉਪਦੇਸ਼ ਦੇ ਕੇ, ਸ਼ੋਕ ਦੀ ਨਦੀ ਵਿਚੋਂ ਕੱਢ ਰਹੇ ਹਨ। ਇਸ ਵਿਚ ਧੁਨੀ ਇਹ ਹੈ ਕਿ ਉਸ ਨੂੰ ਪੜ੍ਹੇ ਗਿਆਨ ਦਾ ਅਮਲੀ ਵਰਤਾਰੇ ਵਿਚ ਵਰਤਣਾ ਆ ਜਾਵੇ, ਉਸ ਦਾ ਸਾਧਨ ਕੇਵਲ ਰਤਨ ਪਦਾਰਥ ਦੀ ਪ੍ਰਾਪਤੀ ਦੱਸਦੇ ਹਨ, ਜੋ ਕਿ ਸਰੀਰ ਦੇ ਵਿਚ ਹੀ ਹੈ। ਪਰ, ਉਸ ਨੂੰ ਜਾਣੇ ਤੋਂ ਬਿਨਾਂ ਗਿਆਨ ਤੇ ਵਿਦਵਤਾ, ਵਾਦ-ਵਿਵਾਦ ਵਿਚ ਹੀ ਬੰਨ੍ਹੀ ਰੱਖਦੀ ਹੈ।

**ਅਰਥ :**

ਪ੍ਰ: ਉਸ ਗਿਆਨੀ ਨੂੰ ਰੋਂਦਿਆਂ ਤੱਕ ਆਪ ਜੀ ਨੇ ਪੁੱਛਿਆ ਕਿ ਐ ਪੰਡਤ ਜੀ! ਆਪ ਰੋਂਦੇ ਕਿਉਂ ਹੋ?

ਉ: ਹਜ਼ੂਰ! ਇਸ ਲਈ ਕਿ ਮੇਰਾ ਪਿਆਰਾ ਪੁੱਤਰ ਮਰ ਗਿਆ ਹੈ। ਫਿਰ ਆਪ ਜੀ ਨੇ ਪੁੱਛਿਆ ਕਿ ਪੰਡਤ ਜੀ! ਜਿਸ ਲਈ ਰੋਂਦੇ ਹੋ; ਦੱਸੋ, ਇਸ ਵਿਚ ਮਰਨ ਵਾਲੀ ਕਿਹੜੀ ਸ਼ੈ ਹੈ?

ਪ੍ਰ: ਹਜ਼ੂਰ! ਇਕ ਸ਼ੈ ਨਹੀਂ ਮਰੀ, ਸਾਰੀ ਦੇਹ ਹੀ ਮਰ ਚੁੱਕੀ ਹੈ। ਤਾਂ ਆਪ ਜੀ ਨੇ ਉਸ ਨੂੰ ਉੱਤਰ ਦੇਂਦਿਆਂ ਫ਼ੁਰਮਾਇਆ ਕਿ ਜਿਨ੍ਹਾਂ ਤੱਤਾਂ ਦੇ ਮਿਲਾਪ ਨਾਲ ਇਹ ਦੇਹ ਬਣੀ ਹੈ, ਉਨ੍ਹਾਂ ਵਿਚ ਮਰਨ ਵਾਲਾ ਤਾਂ ਕੋਈ ਭੀ ਨਹੀਂ। ਫਿਰ ਪੰਡਤ ਨੇ ਪੁੱਛਿਆ ਗੁਰੂ ਜੀ! ਮੈਨੂੰ ਇਹ ਵਾਰਤਾ ਖੋਲ੍ਹ ਕੇ ਸਮਝਾਓ।

ਉ: ੧. ਹੇ ਗਿਆਨੀ! ਵੇਖ, ਜਿਸ ਸਰੀਰ ਦੇ ਵਿਛੜਨੇ ਕਰਕੇ ਤੂੰ ਇਤਨਾ ਦੁਖੀ ਹੋ ਰਿਹਾ ਹੈਂ, ਕੀ ਤੈਨੂੰ ਇਹ ਨਹੀਂ ਪਤਾ ਕਿ ਇਹ ਸਰੀਰ ਤਾਂ ਪੌਣ, ਪਾਣੀ, ਅਗਨੀ, ਧਰਤੀ ਤੇ ਅਕਾਸ਼ ਆਦਿ ਪੰਜਾਂ ਤੱਤਾਂ ਦੇ ਮੇਲ ਤੋਂ ਬਣਿਆ ਹੈ।

੨. ਫਿਰ ਇਸ ਵਿਚ ਬੁੱਧੀ ਹੈ। ਉਹ ਚੰਚਲ ਅਤੇ ਕਿਸੇ ਇਕ ਥਾਂ ਨਾ ਟਿਕਣ ਵਾਲੀ, ਸਦਾ ਦੌੜ-ਭੱਜ ਹੀ ਕਰਦੀ ਰਹਿੰਦੀ ਹੈ। ਭਾਵ ਇਸ ਦੀ ਖੇਡ ਭੀ ਚੰਚਲ ਹੈ।

੩. ਫਿਰ ਇਥੇ ਹੀ ਬਸ ਨਹੀਂ, ਇਸ ਸਰੀਰ ਰੂਪੀ ਮਹੱਲ ਦੀਆਂ ਨੌਂ ਗੋਲਕਾਂ [ਨੌਂ ਦਰਵਾਜ਼ੇ] ਹਨ, ਇਸ ਦੌੜ-ਭੱਜ ਵਿਚ ਇਹ ਭੀ ਸਦਾ ਸ਼ਾਮਲ ਰਹਿੰਦੀਆਂ ਹਨ; ਜੋ ਪ੍ਰਗਟ ਹੀ ਵੇਖਣ ਵਿਚ ਆਉਂਦੀਆਂ ਹਨ ਤੇ ਇਕ ਦਸਵਾਂ ਦੁਆਰ ਹੋਰ ਹੈ, ਜੋ ਗੁਪਤ ਮੰਨਿਆ ਜਾਂਦਾ ਹੈ।

੪. ਇਸ ਲਈ, ਹੇ ਗਿਆਨੀ! ਹੁਣ ਤੂੰ ਆਪ ਹੀ ਵੀਚਾਰ ਕਰ ਕਿ ਦਸਮ ਦੁਆਰਾ ਕੀ ਹੈ, ਭਾਵ ਤੂੰ ਇਸ ਗੱਲ ਨੂੰ ਚੰਗੀ ਤਰ੍ਹਾਂ ਅਨੁਭਵ ਕਰ ਲੈ ਕਿ ਇਨ੍ਹਾਂ ਸਾਰਿਆਂ ਦਾ ਆਸਰਾ ਰੂਪੀ ਸਾਖੀ ਚੇਤਨ ਆਤਮਾ ਹੈ, ਉਸ ਨੂੰ ਤੂੰ ਆਪਣਾ ਸਰੂਪ ਸਮਝਣਾ ਕਰ।੧।

ਪ੍ਰ: ਹਜ਼ੂਰ ਇਸ ਤਰ੍ਹਾਂ ਦੀ ਦੀਵਾਰ ਕਰਨ ਨਾਲ ਫਿਰ ਕੀ, ਅਨੁਭਵ ਹੁੰਦਾ ਹੈ?

ਉ: ੫. ਹੇ ਗਿਆਨੀ! ਫਿਰ ਉਸ ਨੂੰ ਇਉਂ ਸਮਝ ਪੈ ਜਾਂਦੀ ਹੈ ਕਿ ਬੁਧੀ ਦੀ ਗਿਆਤ ਸ਼ਕਤੀ ਕਰਕੇ ਅਤੇ ਅੰਗਾਂ ਦੀ ਸਹਾਇਤਾ ਦੁਆਰਾ, ਜੋ ਕਥਾ ਕਰਦਾ ਤੇ ਵਿਆਖਿਆ ਕਰਨ ਵਾਲਾ ਅਤੇ ਸੁਣਨ ਵਾਲਾ ਸੀ, ਉਹੋ ਹੀ (ਆਪਾ) ਸੀ।

ਪ੍ਰ: ਕਿਉਂ ਜੀ, ਆਪ ਅਸਲ ਗਿਆਨੀ ਕਿਸ ਨੂੰ ਮੰਨਦੇ ਹੋ?

ਉ: ੬. ਹੇ ਪੰਡਤ ਜੀ! ਗੁਰਮਤਿ ਨੇ ਸਹੀ ਸੂਝਵਾਨ ਗਿਆਨੀ ਉਸ ਨੂੰ ਹੀ ਮੰਨਿਆ ਹੈ, ਜੋ ਇਸ ਪੰਜ-ਭੂਤਕ ਸਰੀਰ ਵਿਚ ਅਸਲ ਆਪਾ ਹੈ, ਜਿਹੜਾ ਉਸ ਦੀ ਵੀਚਾਰ ਕਰ ਲਵੇ।੧।ਰਹਾਉ।

ਪ੍ਰ: ਹਜ਼ੂਰ! ਜਦ ਉਹ ਦੇਹੀ ਵਿਚ ਸੀ, ਤਾਂ ਉਹ ਤੋਤਲੇ ਬਚਨ ਬੋਲਦਾ-ਚਲਦਾ ਸੁਖਦਾਈ ਲਗਦਾ ਸੀ, ਹੁਣ ਉਹ ਸੁਖਦਾਈ ਗੱਲ ਨਹੀਂ ਰਹੀ?

ਤਾਂ ਗੁਰੂ ਜੀ, ਇਕ ਪ੍ਰਸ਼ਨ ਕਰਕੇ ਉੱਤਰ ਦੇਂਦੇ ਹਨ—

ਉ: ੭. ਹੇ ਪੰਡਤ ਜੀ! ਸੁਣੋ, ਦੇਹ ਤਾਂ ਸੀ ਮਿੱਟੀ ਦੀ ਅਤੇ ਉਸ ਵਿਚ ਬੋਲਦੀ ਸੀ ਪੌਣ, ਸੋ ਨਾ ਮਿੱਟੀ ਮਰੀ ਹੈ ਅਤੇ ਪੌਣ ਭੀ ਨਹੀਂ ਮਰੀ।

੮. ਇਸ ਲਈ ਐ ਗਿਆਨੀ! ਹੁਣ ਤੂੰ ਆਪ ਹੀ ਸਮਝ ਕਿ ਫਿਰ ਮਰਿਆ ਕੌਣ ਹੈ?

ਪ੍ਰ: ਸਾਈਂ ਜੀ, ਇਹ ਗੱਲ ਮੇਰੀ ਸਮਝ ਤੋਂ ਪਰ੍ਹੇ ਹੈ, ਕਿਰਪਾ ਕਰਕੇ ਆਪ ਹੀ ਸਮਝਾ ਦਿਓ ਕਿ ਫਿਰ ਮਰਿਆ ਕੌਣ ਹੈ?

ਉ: ੯. ਹੇ ਪੰਡਤ ਜੀ! ਸਾਨੂੰ ਵੀਚਾਰ ਕਰਨ ਤੋਂ ਇਹ ਸੂਝ ਪਈ ਹੈ ਕਿ ਮਰ ਗਈ ਹੈ ਉਹ ਖੇਲ (ਜਿਸ ਦਾ ਕਾਰਣ ਚੰਚਲ ਬੁਧੀ ਦਾ ਧਾਰਨ ਕੀਤਾ ਹੋਇਆ) ਹੰਕਾਰ ਸੀ ਤੇ ਇਸ ਦਾ ਫਲ ਅੱਗੇ ਵਾਦ-ਵਿਵਾਦ ਸੀ।

੧੦. ਸੋ, ਹੇ ਪੰਡਤ ਜੀ! ਜੋ ਇਨ੍ਹਾਂ ਸਾਰਿਆਂ ਦਾ ਦੇਖਣਹਾਰ (ਸਾਖੀ ਆਤਮਾ) ਸੀ, ਉਹ ਨਹੀਂ ਮਰਿਆ (ਕਿਉਂਕਿ ਉਹ ਅਮਰ ਹੈ, ਹੇ) ਪੰਡਤ ਜੀ! ਤੂੰ ਆਪ ਭੀ ਪੜ੍ਹਿਆ ਹੈ ਕਿ ਉਹ ਅਮਰ ਸਰੂਪ ਹੈ, ਇਸ ਲਈ ਇਹ ਗਿਆਨ-ਦ੍ਰਿਸ਼ਟੀ ਧਾਰਨ ਕਰ।੨।

ਪ੍ਰ: ਚੰਗਾ ਹਜ਼ੂਰ, ਮੈਂ ਹੁਣ ਘਰ ਛੱਡ ਕੇ ਕਿਸੇ ਤੀਰਥ ਦੇ ਕਿਨਾਰੇ 'ਤੇ ਬੈਠ ਇਸ ਬਾਰੇ ਵਿਸ਼ੇਸ਼ ਵੀਚਾਰ ਕਰਨ ਦਾ ਯਤਨ ਕਰਦਾ ਹਾਂ?

ਉ: ੧੧. ਹੇ ਪੰਡਤ ਜੀ! ਸੁਣੋ, ਜਿਸ ਗਿਆਨ ਪ੍ਰਾਪਤੀ ਲਈ ਤੂੰ ਤੀਰਥਾਂ ਦੇ ਕਿਨਾਰੇ 'ਤੇ ਜਾ ਕੇ ਬੈਠਣਾ ਹੈ।

੧੨. ਉਹ ਤਾਂ ਗਿਆਨ ਰੂਪੀ ਰਤਨ ਪਦਾਰਥ ਤੇਰੇ ਹਿਰਦੇ ਅੰਦਰ ਹੀ ਮੌਜੂਦ ਹੈ, ਇਸ ਲਈ ਹੇ ਪੰਡਤ ਜੀ! ਉਥੇ ਤਾਂ, ਤਾਂ ਹੀ ਜਾਈਏ, ਜੇ ਉਹ ਇਥੇ ਘਟ ਵਿਚ ਨਾ ਹੋਵੇ (ਸੋ ਉਸ ਨੂੰ ਘਟ ਵਿਚ ਹੀ ਖੋਜੋ)।

ਪ੍ਰ: ਕਿਉਂ ਜੀ, ਇਹ ਗੱਲ ਸਾਰੇ ਹੀ ਪੰਡਤ ਲੋਕ ਕਿਉਂ ਨਹੀਂ ਸਮਝਦੇ?

ਉ: ੧੩. ਹੇ ਗਿਆਨੀ! ਉਨ੍ਹਾਂ ਦੇ ਗਿਆਨ ਦੀ ਸਹੀ ਗੱਲ ਨਾ ਸਮਝਣ ਦਾ ਕੇਵਲ ਇਕੋ ਹੀ ਕਾਰਣ ਹੈ ਕਿ ਜਦੋਂ ਭੀ ਤੀਰਥਾਂ ਪਰ ਜਾਂਦੇ ਤੱਕੋ ਤਾਂ ਉਹ ਪੰਡਤ ਲੋਕ, ਵੇਦ ਸ਼ਾਸਤ੍ਰਾਂ ਨੂੰ ਪੜ੍ਹ-ਪੜ੍ਹ ਕੇ ਵਾਦ-ਵਿਵਾਦ ਹੀ ਕਰਦੇ (ਤੱਕੀਦੇ) ਹਨ।

੧੪. ਜੋ ਉਨ੍ਹਾਂ ਦੇ ਅੰਦਰ ਗਿਆਨ ਵਸਤੂ ਮੌਜੂਦ ਹੈ, ਉਸ ਨੂੰ ਉਹ ਜਾਣਦੇ ਹੀ ਨਹੀਂ। ਭਾਵ ਉਹ ਨਾਮ-ਸਿਮਰਨ ਵਲੋਂ ਉੱਕੇ ਹੀ ਕੋਰੇ ਹਨ। ਇਸ ਲਈ ਹੇ ਪੰਡਤ ਜੀ ! ਤੂੰ ਆਪਣੇ ਅੰਦਰੋਂ ਅਵਿੱਦਿਆ ਨੂੰ ਮਾਰ, ਫੇਰ ਇਸ ਤਰ੍ਹਾਂ ਤੂੰ ਜੀਉਂਦੇ ਜੀਅ ਹੀ ਮਰ ਜਾਵੇਂਗਾ ॥੩॥

ਪ੍ਰ: ਕਿਉਂ ਜੀ, ਅੰਦਰੋਂ ਅਵਿੱਦਿਆ ਮਰਨ ਨਾਲ ਮੇਰੀ ਦ੍ਰਿਸ਼ਟੀ ਵਿਚ ਭੀ ਕੋਈ ਬਦਲ ਆ ਜਾਵੇਗੀ ?

ਉ: ੧੫. ਹਾਂ, ਜ਼ਰੂਰ ! ਹੇ ਪੰਡਤ ਜੀ ! ਬਸ, ਅੰਦਰੋਂ ਅਵਿੱਦਿਆ ਮਰਨ ਦੀ ਦੇਰ ਹੈ, ਫਿਰ ਤੂੰ ਕੀ ਤੱਕੇਂਗਾ ਕਿ ਹੈਂ ! ਮੈਂ ਤਾਂ ਮਰਿਆ ਹੀ ਨਹੀਂ ਹਾਂ, ਮੇਰੀ ਬਲਾ ਮਰੀ ਹੈ, ਭਾਵ ਮੇਰੇ ਅੰਦਰੋਂ ਅਵਿੱਦਿਆ ਮਰ ਗਈ ਹੈ।

੧੬. ਪਰ, ਉਹ ਚੇਤਨ ਸਰੂਪ ਤਾਂ ਨਹੀਂ ਮਰਿਆ (ਕਿਉਂਕਿ ਉਹ ਸਦਾ ਅਮਰ ਹੈ), ਜੋ ਸਾਰੇ ਸਰੀਰਾਂ ਵਿਚ ਸਮਾ ਰਿਹਾ ਹੈ।

੧੭. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਪੰਡਤ ਜੀ ! ਤੈਨੂੰ ਅਸੀਂ ਆਪਣਾ ਤਜਰਬਾ ਦੱਸਦੇ ਹਾਂ ਕਿ ਸਾਨੂੰ ਗੁਰੂ ਨੇ ਜਦੋਂ ਉਹ ਵਿਆਪਕ ਬ੍ਰਹਮ ਵਿਖਾ ਦਿੱਤਾ, ਜੋ ਸਾਰੀਆਂ ਦੇਹਾਂ ਵਿਚ ਸਮਾ ਰਿਹਾ ਹੈ।

੧੮. (ਤਾਂ ਫਿਰ ਮੈਨੂੰ ਕੋਈ ਵੀ) ਜੰਮਦਾ ਮਰਦਾ ਨਜ਼ਰ ਹੀ ਨਹੀਂ ਪਿਆ ॥੪॥੪॥

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਜੀ ਕਿਸੇ ਵੇਦ-ਪਾਠੀ ਪੰਡਤ ਨੂੰ ਉਪਦੇਸ਼ ਕਰਦੇ ਹਨ ਕਿ ਆਤਮਾ ਅਮਰ ਹੈ ਤੇ ਸਰੀਰ ਖਿਨ ਭੰਗਰ ਹੈ। ਜੋ ਆਪਣੇ ਆਪੇ ਨੂੰ ਜਾਣ ਲਏ ਉਹ ਬ੍ਰਹਮ ਗਿਆਨੀ ਹੈ, ਕਿਉਂਕਿ ਸਰੀਰ ਤੱਤਾਂ ਦੀ ਬਨਾਵਟ ਹੈ। ਇਸ ਤਰ੍ਹਾਂ ਤੱਤਾਂ ਤੋਂ ਬਣੇ ਸਰੀਰ ਵਿਚ ਹਿਲਣ ਜੁਲਣ, ਸੋਚਣ ਆਦਿ ਕ੍ਰਿਆ ਦੇ ਕਰਨ ਵਾਲੀ ਬੁੱਧੀ ਹੈ। ਜਦ ਆਤਮਾ ਅਮਰ ਹੈ, ਦਸ ਤੂੰ ਕਿਸ ਨੂੰ ਰੋਂਦਾ ਹੈਂ, ਕਿਉਂਕਿ ਮਿੱਟੀ, ਪੌਣ ਆਦਿ ਤੱਤ ਤਾਂ ਰਲ ਗਏ ਤੱਤਾਂ ਵਿਚ, ਉਹ ਤਾਂ ਮਰੇ ਹੀ ਨਹੀਂ, ਹਾਂ, ਹੰਕਾਰ ਧਾਰ ਕੇ ਵਾਦ-ਵਿਵਾਦ ਕਰਨ ਵਾਲੀ ਬੁੱਧੀ ਜ਼ਰੂਰ ਮਰ ਗਈ ਹੈ। ਇਹ ਪਹਿਲੇ ਹੀ ਪ੍ਰਣਾਮੀ ਹੈ ਸੀ, ਇਹ ਤਾਂ ਆਤਮਾ ਹੈ ਹੀ ਨਹੀਂ ਸੀ।

ਅਸਲ ਵਿਚ ਇਹ ਸੰਸਾਰ ਜੈਸਾ ਹੈ, ਸਾਨੂੰ ਵੈਸਾ ਹੂ-ਬ-ਹੂ ਨਜ਼ਰ ਨਹੀਂ ਆਉਂਦਾ, ਕਿਉਂਕਿ ਇੰਦ੍ਰੀਆਂ ਨਹੀਂ, ਦਿਮਾਗ਼ ਦੇਖਦਾ ਹੈ। ਦਿਮਾਗ਼ ਤੇ ਇੰਦ੍ਰੀਆਂ ਦੇ ਵਿਚਕਾਰ, ਹੋਰ ਵੀ ਅਨੇਕਾਂ ਭਾਈਵਾਲ ਹਨ, ਉਹ ਸਾਰੇ ਹੀ ਆਪਣੀ ਵਿਤ ਅਨੁਸਾਰ ਹਿੱਸਾ ਪਾਉਂਦੇ ਹਨ। ਮਨੁੱਖੀ ਜਗਤ ਇਹ ਇਕ ਆਪਣਾ ਜਗਤ ਹੈ। ਇਹ ਚੰਚਲ ਮਨ ਅਤੇ ਬੁੱਧੀ ਦਾ ਆਪਣਾ ਹੀ ਬਣਾਇਆ ਹੋਇਆ ਤਮਾਸ਼ਾ ਹੈ; ਇਨ੍ਹਾਂ ਸਭ ਨੂੰ ਸੱਤਾ ਸਫੁਰਤੀ ਦੇਣ ਵਾਲਾ ਚੇਤਨ ਹੈ, ਬ੍ਰਹਮ ਹੈ। ਅਕਾਸ਼ ਦੇ ਚੰਦ ਨੂੰ ਅਸੀਂ ਇਕ ਆਪਣੀ ਨਿੱਕੀ ਜਿਹੀ ਕੁਠਾਲੀ ਵਿਚ ਬੰਦ ਕਰੀ ਬੈਠੇ ਹਾਂ। ਸਾਡਾ ਧਿਆਨ ਅਕਾਸ਼ ਵਲ ਨਹੀਂ, ਆਪਣੀ ਕੁਨਾਲੀ ਵਿਚ ਪਏ ਹੋਏ ਪਾਣੀ ਅੰਦਰ ਹੈ। ਪਾਣੀ ਡੁੱਲ੍ਹ ਗਿਆ, ਚੰਦ ਦਿਸਣੋ ਹਟ ਗਿਆ, ਅਸੀਂ ਜਾਣਿਆ ਕਿ ਚੰਦ ਮਰ ਗਿਆ ਹੈ; ਅਸਲ ਵਿਚ ਚੰਦ ਨਹੀਂ ਮਰਿਆ, ਕੁਨਾਲੀ ਦਾ ਪਾਣੀ ਮਰਿਆ ਹੈ। ਚੰਦ ਨਹੀਂ ਵਿਛੜਿਆ ਸਾਡੀ ਨਜ਼ਰ ਅਸਲ ਨਿਸ਼ਾਨੇ ਤੋਂ ਵਿਛੜੀ ਹੋਈ ਹੈ। ਜਦੋਂ ਹੀ ਚੰਦ ਦਿੱਸਦਾ ਹੈ, ਫਿਰ ਚੰਦ ਨਹੀਂ ਮਰਦਾ, ਫਿਰ ਘੜੇ ਮਰਦੇ ਹਨ, ਛੱਪੜ ਮਰਦੇ ਹਨ, ਨਦੀਆਂ ਨਾਲੇ ਮਰਦੇ ਹਨ।

ਇਸ ਲਈ ਹਜ਼ੂਰ ਕਹਿੰਦੇ ਹਨ ਕਿ ਹੇ ਪੰਡਤ ਜੀ ! ਜਦੋਂ ਜੀਉਂਦੇ ਜੀਅ ਮਰ ਜਾਈਦਾ ਹੈ, ਤਾਂ ਅਵਿੱਦਿਆ ਨਾਸ ਆਪੇ ਹੀ ਹੋ ਜਾਂਦੀ ਹੈ। ਹਉਮੈ ਮਰ ਜਾਂਦੀ ਹੈ ਤੇ ਅਮਰ ਹੋ ਜਾਈਦਾ ਹੈ। ਸ਼ੁੱਧ ਆਪਾ ਅਨੁਭਵ ਵਿਚ ਆ ਜਾਂਦਾ ਹੈ, ਇਹੋ ਆਪਾ ਵਿਆਪਕ ਬ੍ਰਹਮ ਵਿਚ ਤਦ ਰੂਪ ਦਿਸ ਆਉਂਦਾ ਹੈ। ਸੋ, ਸਤਿਗੁਰੂ ਜੀ ਉਸ ਨੂੰ ਇਹ ਤੱਤ ਦੀ ਗੱਲ ਦੱਸਦੇ ਹਨ ਕਿ ਤੂੰ ਮਰਨਹਾਰ ਸਰੀਰ ਤੋਂ, ਜੋ ਕਿ ਇਹ ਅਲਪ ਸਮੇਂ ਲਈ ਹੈ ਅਤੇ ਜਿਸ ਦੇ ਮੇਲ ਸੁਖ ਭੀ ਥੋੜ੍ਹੇ ਸਮੇਂ ਲਈ ਹਨ, ਇਸ ਵਲੋਂ, ਪਿਆਰ ਨੂੰ ਚੁੱਕ ਤੇ ਇਸ ਅਬਿਨਾਸ਼ੀ ਸੱਚ ਸਰੂਪ ਵਿਚ ਟਿਕਾਅ, ਜਿਥੇ ਸਦਾ ਹੀ ਸੁਖ ਅਤੇ ਅਚੱਲਤਾ ਹੈ।

## ਗਉੜੀ ਮਹਲਾ ੧ ਦਖਣੀ ॥

**੧. ਸੁਣਿ ਸੁਣਿ ਬੂਝੈ ਮਾਨੈ ਨਾਉ ॥**
**੨. ਤਾ ਕੈ ਸਦ ਬਲਿਹਾਰੈ ਜਾਉ ॥**
**੩. ਆਪਿ ਭੁਲਾਏ ਠਉਰ ਨ ਠਾਉ ॥**
**੪. ਤੂੰ ਸਮਝਾਵਹਿ ਮੇਲਿ ਮਿਲਾਉ ॥੧॥**
**੫. ਨਾਮੁ ਮਿਲੈ ਚਲੈ ਮੈ ਨਾਲਿ ॥**
**੬. ਬਿਨੁ ਨਾਵੈ ਬਾਧੀ ਸਭ ਕਾਲਿ ॥੧॥ ਰਹਾਉ ॥**
**੭. ਖੇਤੀ ਵਣਜੁ ਨਾਵੈ ਕੀ ਓਟ ॥**
**੮. ਪਾਪੁ ਪੁੰਨੁ ਬੀਜ ਕੀ ਪੋਟ ॥**
**੯. ਕਾਮੁ ਕ੍ਰੋਧੁ ਜੀਅ ਮਹਿ ਚੋਟ ॥**
**੧੦. ਨਾਮੁ ਵਿਸਾਰਿ ਚਲੇ ਮਨਿ ਖੋਟ ॥੨॥**
**੧੧. ਸਾਚੇ ਗੁਰ ਕੀ ਸਾਚੀ ਸੀਖ ॥**
**੧੨. ਤਨੁ ਮਨੁ ਸੀਤਲੁ ਸਾਚੁ ਪਰੀਖ ॥**
**੧੩. ਜਲ ਪੁਰਾਇਨਿ ਰਸ ਕਮਲ ਪਰੀਖ ॥**
**੧੪. ਸਬਦਿ ਰਤੇ ਮੀਠੇ ਰਸ ਈਖ ॥੩॥**
**੧੫. ਹੁਕਮਿ ਸੰਜੋਗੀ ਗੜਿ ਦਸ ਦੁਆਰ ॥**
**੧੬. ਪੰਚ ਵਸਹਿ ਮਿਲਿ ਜੋਤਿ ਅਪਾਰ ॥**
**੧੭. ਆਪਿ ਤੁਲੈ ਆਪੇ ਵਣਜਾਰ ॥**
**੧੮. ਨਾਨਕ ਨਾਮਿ ਸਵਾਰਣਹਾਰ ॥੪॥੫॥**

***ਪਦ ਅਰਥ :*** ਸੁਣਿ ਸੁਣਿ—ਗੁਰੂ ਦੀ ਸਿੱਖਿਆ ਸੁਣ-ਸੁਣ ਕੇ। ਬੂਝੈ—ਸਮਝਦਾ ਹੈ। ਪੋਟ—ਪੰਡ। ਬਾਧੀ—ਬੱਝੀ ਹੋਈ, ਜਕੜੀ ਹੋਈ। ਬੀਜ ਕੀ ਪੋਟ—ਬੀਜ ਦੀ ਪੋਟਲੀ। ਜੀਅ ਮਹਿ—ਹਿਰਦੇ ਵਿਚ। ਚਲੈ—ਜਗਤ ਵਿਚੋਂ ਜਾਂਦੇ ਹਨ। ਪਰੀਖ—ਪਰਖ, ਪਛਾਣ। ਪੁਰਾਇਨਿ—ਚੁਪੱਤੀ, ਜਲ ਉੱਤੇ ਪੈਦਾ ਹੋਣ ਵਾਲਾ ਇਕ ਪ੍ਰਕਾਰ ਦਾ ਘਾਹ। ਰਸ ਕਮਲ— ਜਲ ਦਾ ਕੌਲ ਫੁੱਲ। ਰਸ ਈਖ—ਈਖ ਰਸ, ਗੰਨੇ ਦਾ ਰਸ। ਹੁਕਮਿ—ਪ੍ਰਭੂ ਦੇ ਹੁਕਮ ਵਿਚ। ਸੰਜੋਗੀ—ਸੰਜੋਗ ਅਨੁਸਾਰ। ਦਸ ਦੁਆਰ ਗੜਿ—ਦਸਾਂ ਦਰਾਂ ਵਾਲੇ ਸਰੀਰ ਗੜ੍ਹ ਵਿਚ। ਪੰਚ—ਸੰਤ। ਤੁਲੈ—ਤੁਲਦਾ ਹੈ, ਵਣਜੀਦਾ ਹੈ। ਨਾਮਿ—ਨਾਮ ਵਿਚ ਜੋੜ ਕੇ।

**ਅਰਥ :**

ਪ੍ਰ: ਜੋ ਪ੍ਰਭੂ ਦੇ ਨਾਮ ਨੂੰ ਸੁਣ ਕੇ ਮੰਨਦੇ ਹਨ, ਉਨ੍ਹਾਂ ਬਾਰੇ ਆਪ ਦਾ ਕੀ ਵਿਚਾਰ ਹੈ ?

ਉ: ੧. ਹੇ ਭਾਈ ! ਜੋ ਗੁਰੂ ਦੀ ਸਿੱਖਿਆ ਸੁਣ ਕੇ, ਇਹ ਸਮਝ ਲੈਂਦਾ ਹੈ ਕਿ ਇਸ ਸੰਸਾਰ ਵਿਚ ਅਸਲ ਵਣਜ ਕਰਨ ਲਈ ਪਰਮੇਸ਼ਰ ਦਾ ਨਾਮ ਹੀ ਲਾਭ-ਦਾਇਕ ਹੈ, ਇਸ ਪਰ ਸਹੀ ਯਕੀਨ ਕਰਕੇ ਜੋ ਮੰਨਣ ਕਰਦਾ ਹੈ।

੨. ਉਸ ਤੋਂ ਮੈਂ ਸਦਾ ਸਦਕੇ ਜਾਂਦਾ ਹਾਂ।

੩. ਹੇ ਪ੍ਰਭੂ ! ਜਿਨ੍ਹਾਂ ਨੂੰ ਤੂੰ ਆਪ ਹੀ ਆਪਣੇ ਵਲੋਂ ਭੁਲਾ ਦੇਂਦਾ ਹੈਂ, ਉਨ੍ਹਾਂ ਨੂੰ ਤਾਂ ਕਿਤੇ ਭੀ ਠਹਿਰਨ ਲਈ ਥਾਂ ਟਿਕਾਣਾ ਨਹੀਂ ਹੈ। ਭਾਵ ਉਹ ਸਦਾ ਹੀ ਚੁਰਾਸੀ ਵਿਚ ਭਰਮਦੇ ਰਹਿੰਦੇ ਹਨ।

੪. ਹੇ ਪ੍ਰਭੂ ! ਜਿਸ ਨੂੰ ਤੂੰ ਸਮਝਾਉਣਾ ਚਾਹੁੰਦਾ ਹੈਂ, ਉਨ੍ਹਾਂ ਨੂੰ ਤੂੰ ਕਿਰਪਾ ਕਰਕੇ ਆਪ ਹੀ ਸਤਿ ਸੰਗ ਦੇ ਮੇਲ ਵਿਚ ਮਿਲਾ ਲੈਂਦਾ ਹੈਂ।੧।

ਪ੍ਰ: ਉਸ ਮਾਲਕ ਦੇ ਦਰੋਂ ਤੁਹਾਡੀ ਮੰਗ ਕੀ ਹੈ ?

ਉ: ੫. ਮੈਂ ਤਾਂ ਪ੍ਰਾਰਥਨਾ ਕਰਨ ਸਮੇਂ ਇਹੋ ਮੰਗ ਮੰਗਦਾ ਹਾਂ ਕਿ ਹੇ ਸਾਈਂ ਜੀ ! ਮੈਨੂੰ ਆਪ ਜੀ ਦਾ ਹੀ ਨਾਮ ਮਿਲੇ, ਜੋ ਮੇਰੇ ਨਾਲ ਅੱਗੇ ਚਲਣ ਵਾਲਾ ਹੈ।

ਪ੍ਰ: ਕੁਝ ਹੋਰ ਕਿਉਂ ਨਹੀਂ ਮੰਗਦੇ ?

ਉ: ੬. ਇਸ ਲਈ ਕੁਝ ਹੋਰ ਮੰਗਣਾ ਨਹੀਂ ਚਾਹੁੰਦੇ ਕਿ ਨਾਮ ਤੋਂ ਸੱਖਣੀ ਸਾਰੀ ਸ੍ਰਿਸ਼ਟੀ ਜੋ ਇਥੋਂ ਜਾਂਦੀ ਹੈ, ਉਹ ਸਾਰੀ ਜਮਕਾਲ ਦੀ ਫਾਹੀ ਵਿਚ ਬੰਨ੍ਹੀ ਜਾਂਦੀ ਹੈ।੧।ਰਹਾਉ।

ਪ੍ਰ: ਹਜ਼ੂਰ, ਨਾਮ ਦਾ ਸਹਾਰਾ ਕਿਵੇਂ ਲਈਏ, ਯਕੀਨ ਨਹੀਂ ਬਝਦਾ ?

ਉ: ੭. ਹੇ ਭਰਾਵੋ ! ਪਰਮੇਸ਼ਰ ਦੇ ਨਾਮ ਦਾ ਆਸਰਾ ਭੀ ਇਵੇਂ ਹੀ ਲਵੋ, ਜਿਸ ਤਰ੍ਹਾਂ ਤੁਸੀਂ ਖੇਤੀ ਨੂੰ, ਵਪਾਰ ਨੂੰ ਆਪਣੇ ਸਰੀਰਕ ਨਿਰਬਾਹ ਦਾ ਆਸਰਾ ਬਣਾਈ ਰੱਖਦੇ ਹੋ।

੮. ਹਰ-ਇਕ ਜੀਵ ਲਈ ਪਾਪ ਜਾਂ ਪੁੰਨ ਕੀਤਾ ਹੋਇਆ ਅੱਗੇ ਵਾਸਤੇ ਬੀਜ ਦੀ ਪੋਟਲੀ ਬਣ ਜਾਂਦੀ ਹੈ, ਭਾਵ ਉਹ ਚੰਗਾ ਮੰਦਾ ਕੀਤਾ ਕਰਮ ਮਨ ਦੇ ਅੰਦਰ ਸੰਸਕਾਰ ਰੂਪ ਵਿਚ ਟਿਕ ਕੇ ਉਹੋ ਜਿਹੇ ਕਰਮ ਕਰਨ ਲਈ ਪ੍ਰੇਰਣਾ ਕਰਦਾ ਰਹਿੰਦਾ ਹੈ।

੯-੧੦. ਪਰ, ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਪ੍ਰਭੂ ਦੇ ਨਾਮ ਦੀ ਥਾਂ ਕਾਮ, ਕ੍ਰੋਧ ਆਦਿ ਵਿਕਾਰ ਚੋਟਾਂ ਲਾਉਂਦੇ ਰਹਿੰਦੇ ਹਨ, ਉਹ ਬੰਦੇ ਪ੍ਰਭੂ ਦਾ ਨਾਮ ਵਿਸਾਰ ਕੇ, ਸੰਸਾਰ ਵਿਚੋਂ ਮਨ ਵਿਚ ਵਿਕਾਰਾਂ ਦੀ ਖੋਟ ਲੈ ਕੇ ਹੀ ਤੁਰ ਪੈਂਦੇ ਹਨ।੨।

ਪ੍ਰ: ਕੀ ਸਾਰੇ ਲੋਕ ਹੀ ਵਿਕਾਰਾਂ ਦੀ ਖੋਟ ਲੈ ਤੁਰਦੇ ਹਨ ?

ਉ: ੧੧. ਨਹੀਂ, ਜਿਨ੍ਹਾਂ ਮਨੁੱਖਾਂ ਨੂੰ ਸੱਚੇ ਸਤਿਗੁਰੂ ਦੀ ਸੱਚੀ ਸਿੱਖਿਆ ਪ੍ਰਾਪਤ ਹੁੰਦੀ ਹੈ।

੧੨. ਉਨ੍ਹਾਂ ਦਾ ਮਨ ਸ਼ਾਂਤ ਰਹਿੰਦਾ ਹੈ ਅਤੇ ਸਰੀਰ ਵੀ ਸ਼ਾਂਤ ਰਹਿੰਦਾ ਹੈ, (ਭਾਵ ਉਨ੍ਹਾਂ ਦੇ ਗਿਆਨ-ਇੰਦਰੇ ਵਿਕਾਰਾਂ ਵਲੋਂ ਸਦਾ ਹੀ ਰੁਕੇ ਰਹਿੰਦੇ ਹਨ) ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਪਛਾਣ ਲੈਂਦੇ ਹਨ, ਉਹ ਸੱਚੇ ਸਾਈਂ ਨਾਲ ਸਾਂਝ ਪਾ ਲੈਂਦੇ ਹਨ।

ਪ੍ਰ: ਉਹ ਜਦ ਸੰਸਾਰ ਵਿਚ ਰਹਿੰਦੇ ਹਨ, ਤਾਂ ਫਿਰ ਦੱਸੋ, ਉਹ ਮਾਇਆ ਤੋਂ ਨਿਰਲੇਪ ਕਿਵੇਂ ਰਹਿ ਸਕਦੇ ਹਨ ?

ਉ: ੧੩. ਉਹ ਸੰਸਾਰ ਦੇ ਪਦਾਰਥਾਂ ਰੂਪ ਪਾਣੀ ਤੋਂ ਇਸੇ ਤਰ੍ਹਾਂ ਨਿਰਲੇਪ ਰਹਿੰਦੇ ਹਨ, ਜਿਵੇਂ ਜਲ ਉੱਤੇ ਚੁਪੱਤੀ ਅਤੇ ਪਾਣੀ 'ਤੇ ਕਮਲ ਅਲਿਪਤ ਹੈ।

੧੪. ਉਹ ਗੁਰੂ ਦੇ ਸ਼ਬਦ ਵਿਚ ਸਦਾ ਹੀ ਰੰਗੇ ਰਹਿੰਦੇ ਹਨ। ਉਹ ਮਿੱਠੇ ਸੁਭਾਵ ਵਾਲੇ ਹੁੰਦੇ ਹਨ, ਜਿਵੇਂ ਗੰਨੇ ਦੀ ਰਹੁ ਮਿੱਠੀ ਹੋਇਆ ਕਰਦੀ ਹੈ।੩।

੧੫. ਉਨ੍ਹਾਂ ਦੇ ਅੰਦਰ ਇਹ ਵਿਸ਼ਵਾਸ ਹੈ ਕਿ ਸੰਜੋਗਾਂ ਕਰਕੇ ਪ੍ਰਭੂ ਦੇ ਹੁਕਮ ਨਾਲ ਇਹ ਦਸਾਂ ਦਰਵਾਜ਼ਿਆਂ ਵਾਲਾ (ਕਿਲ੍ਹਾ) ਸਰੀਰ ਪ੍ਰਾਪਤ ਹੋਇਆ ਹੈ।

੧੬. ਉਹ ਇਸ ਵਿਚ ਅਪਾਰ ਜੋਤੀ [ਪਰਮਾਤਮਾ] ਨਾਲ ਮਿਲੇ ਹੋਏ ਵਸਦੇ ਹਨ, ਉਹੀ (ਪੰਚ) ਕਹੀਦੇ ਹਨ।

ਪ੍ਰ: ਉਨ੍ਹਾਂ ਦੀ ਦ੍ਰਿਸ਼ਟੀ ਕੀ ਹੈ ?

ਉ: ੧੭. ਉਨ੍ਹਾਂ ਦੀ ਦ੍ਰਿਸ਼ਟੀ ਇਹ ਹੁੰਦੀ ਹੈ ਕਿ ਸਾਈਂ ਆਪ ਹੀ ਤੁੱਲ ਰਿਹਾ ਹੈ, ਆਪ ਹੀ ਵਣਜਾਰਾ ਹੋ ਕੇ ਖ਼ਰੀਦ ਰਿਹਾ ਹੈ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਤੱਤ ਦੀ ਗੱਲ ਇਹ ਹੈ ਕਿ ਹੇ ਭਾਈ ! ਵਾਹਿਗੁਰੂ ਆਪ ਹੀ ਨਾਮ ਦੁਆਰਾ ਸੰਵਾਰਣਹਾਰ ਹੈ।੪।੫।

***ਭਾਵਾਰਥ*** : ਇਸ ਸ਼ਬਦ ਵਿਚ ਨਾਮ ਦੀ ਤੇ ਨਾਮ-ਸਿਮਰਨ ਕਰਨ ਵਾਲਿਆਂ ਦੀ ਮਹਿਮਾ ਉਚਾਰਨ ਕਰਦੇ ਹਨ। ਹਜ਼ੂਰ ਕਹਿੰਦੇ ਹਨ ਕਿ ਨਾਮ ਦਾ ਚਿੰਤਨ ਕਰਨ ਵਾਲਾ ਸਦਾ ਹੀ ਧੰਨਤਾ ਯੋਗ ਹੈ। ਸਿਮਰਨ ਤੋਂ ਸੱਖਣੀਆਂ ਆਤਮਾਵਾਂ ਕਦੀ ਵੀ ਕਿਤੇ ਸਥਿਰ ਨਹੀਂ ਹੁੰਦੀਆਂ, ਉਹ ਸਦਾ ਚੁਰਾਸੀ ਦੀ ਘੁੰਮਣ-ਘੇਰੀ ਵਿਚ ਪਈਆਂ ਰਹਿੰਦੀਆਂ ਹਨ। ਕਾਮ, ਕ੍ਰੋਧ, ਵਿਕਾਰਾਂ ਦੀ ਪੰਡ ਸਿਰ 'ਤੇ ਚੁੱਕੀ ਫਿਰਨ ਵਾਲੇ ਮਨੁੱਖ ਨੂੰ ਸਦਾ ਜਮਕਾਲ ਦੀ ਸਜ਼ਾ ਭੁਗਤਣੀ ਪੈਂਦੀ ਹੈ। ਪਰ ਜਿਨ੍ਹਾਂ ਨੇ ਸੱਚੇ ਸਤਿਗੁਰੂ ਦੀ ਸਿੱਖਿਆ ਸੁਣ ਕੇ ਉਸ ਅਨੁਸਾਰ ਜੀਵਨ ਗੁਜ਼ਾਰਿਆ ਹੈ, ਉਹ ਸੰਸਾਰ ਵਿਚ ਪਾਣੀ ਦੇ ਕਮਲ ਵਾਂਗ ਨਿਰਲੇਪ ਜੀਵਨ ਗੁਜ਼ਾਰਦੇ ਹੋਏ, ਆਪਣੇ ਪਿਆਰੇ ਤੇ ਮਿੱਠੇ ਸੁਭਾਅ ਦਾ ਸਦਕਾ ਲੋਕ-ਪ੍ਰਲੋਕ ਵਿਚ ਸੋਭਾ ਪਾਉਂਦੇ ਹਨ।

**ਗਉੜੀ ਮਹਲਾ ੧ ॥**

**ਜਾਤੋ ਜਾਇ ਕਹਾ ਤੇ ਆਵੈ ॥**
**ਕਹ ਉਪਜੈ ਕਹ ਜਾਇ ਸਮਾਵੈ ॥**
**ਕਿਉ ਬਾਧਿਓ ਕਿਉ ਮੁਕਤੀ ਪਾਵੈ ॥**
**ਕਿਉ ਅਬਿਨਾਸੀ ਸਹਜਿ ਸਮਾਵੈ ॥੧॥**
**ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥**
**ਨਰਹਰ ਨਾਮੁ ਨਰਹਰ ਨਿਹਕਾਮੁ ॥੧॥ ਰਹਾਉ ॥**
**ਸਹਜੇ ਆਵੈ ਸਹਜੇ ਜਾਇ ॥**
**ਮਨ ਤੇ ਉਪਜੈ ਮਨ ਮਾਹਿ ਸਮਾਇ ॥**

**ਗੁਰਮੁਖਿ ਮੁਕਤੋ ਬੰਧੁ ਨ ਪਾਇ ॥**
**ਸਬਦੁ ਬੀਚਾਰਿ ਛੁਟੈ ਹਰਿ ਨਾਇ ॥੨॥**
**ਤਰਵਰ ਪੰਖੀ ਬਹੁ ਨਿਸਿ ਬਾਸੁ ॥**
**ਸੁਖ ਦੁਖੀਆ ਮਨਿ ਮੋਹ ਵਿਣਾਸੁ ॥**
**ਸਾਝ ਬਿਹਾਗ ਤਕਹਿ ਆਗਾਸੁ ॥**
**ਦਹ ਦਿਸਿ ਧਾਵਹਿ ਕਰਮਿ ਲਿਖਿਆਸੁ ॥੩॥**
**ਨਾਮ ਸੰਜੋਗੀ ਗੋਇਲਿ ਥਾਟੁ ॥**
**ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥**
**ਬਿਨੁ ਵਖਰ ਸੂਨੋ ਘਰੁ ਹਾਟੁ ॥**
**ਗੁਰ ਮਿਲਿ ਖੋਲੇ ਬਜਰ ਕਪਾਟ ॥੪॥**
**ਸਾਧੁ ਮਿਲੈ ਪੂਰਬ ਸੰਜੋਗ ॥**
**ਸਚਿ ਰਹਸੇ ਪੂਰੇ ਹਰਿ ਲੋਗ ॥**
**ਮਨੁ ਤਨੁ ਦੇ ਲੈ ਸਹਜਿ ਸੁਭਾਇ ॥**
**ਨਾਨਕ ਤਿਨ ਕੈ ਲਾਗਉ ਪਾਇ ॥੫॥੬॥**

***ਪਦ ਅਰਥ***: ਜਾਤੋ ਜਾਇ—'ਕਿਵੇਂ' ਜਾਤੋ ਜਾਇ, ਕਿਵੇਂ ਸਮਝਿਆ ਜਾਵੇ ? ਕਹ ਉਪਜੈ—ਕਿਥੋਂ ਪੈਦਾ ਹੁੰਦੀ ਹੈ (ਕਾਮਨਾ) ? ਕਿਉ ਬਾਧਿਓ—ਕਿਵੇਂ ਕਾਮਨਾ ਵਿਚ ਬੱਝ ਜਾਂਦਾ ਹੈ ? ਮੁਕਤੀ—ਖਲਾਸੀ, ਆਜ਼ਾਦੀ। ਅਬਿਨਾਸੀ ਸਹਜਿ—ਅਟੱਲ ਸਹਿਜ ਵਿਚ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ! ਨਰਹਰ ਨਾਮੁ—ਪਰਮੇਸ਼ਰ ਦਾ ਨਾਮ। ਨਿਹਕਾਮੁ—ਕਾਮਨਾ, ਵਾਸ਼ਨਾ ਰਹਿਤ। ਸਹਜੇ—ਕੁਦਰਤੀ ਨਿਯਮ ਅਨੁਸਾਰ। ਆਵੈ—ਵਾਸ਼ਨਾ ਪੈਦਾ ਹੁੰਦੀ ਹੈ। ਮਨ ਤੇ—ਮਨ ਤੋਂ। ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ। ਮੁਕਤੋ—ਵਾਸ਼ਨਾ ਤੋਂ ਮੁਕਤ। ਬੰਧੁ—ਵਾਸ਼ਨਾ ਦੀ ਕੈਦ। ਬੀਚਾਰਿ—ਵਿਚਾਰ ਕੇ। ਨਾਇ—ਨਾਮ ਦੀ ਰਾਹੀਂ। ਤਰਵਰ ਪੰਖੀ ਬਹੁ—ਰੁੱਖਾਂ ਉੱਤੇ ਅਨੇਕਾਂ ਪੰਛੀ। ਨਿਸਿ—ਰਾਤ ਵੇਲੇ। ਵਿਣਾਸੁ—ਮੌਤ। ਸਾਝ—ਸ਼ਾਮ। ਬਿਹਾਗ—ਸਵੇਰ। ਤਕਹਿ—ਤੱਕਦੇ ਹਨ। ਦਹ ਦਿਸਿ—ਦਸੀਂ ਪਾਸੀਂ। ਕਰਮਿ—ਕੀਤੇ ਕਰਮ ਅਨੁਸਾਰ। ਕਰਮਿ ਲਿਖਿਆਸੁ—ਕੀਤੇ ਕਰਮ ਅਨੁਸਾਰ ਜੋ ਸੰਸਕਾਰ ਮਨ ਵਿਚ ਉਕਰਿਆ ਹੁੰਦਾ ਹੈ। ਨਾਮ ਸੰਜੋਗੀ—ਨਾਮ ਦੀ ਸਾਂਝ ਬਣਾਉਣ ਵਾਲੇ। ਗੋਇਲਿ[੧]—ਗੋਇਲ ਵਿਚ। ਥਾਟੁ—ਥਾਂ। ਬਿਖੁ ਮਾਟੁ—ਵਿਹੁਲਾ ਮਟਕਾ। ਫੂਟੈ—ਫੁਟ ਜਾਂਦਾ ਹੈ। ਸੂਨੋ—ਸੁੰਞਾ। ਹਾਟ—ਹਟ, ਹਿਰਦਾ। ਗੁਰ ਮਿਲਿ—ਗੁਰੂ ਨੂੰ ਮਿਲ ਕੇ। ਬਜਰ—ਕਰੜੇ। ਕਪਾਟ—ਕਿਵਾੜ, ਭਿੱਤ। ਸਾਧੁ—ਗੁਰੂ। ਪੂਰਬ ਸੰਜੋਗ—ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰ ਉਘੜਨ ਨਾਲ। ਸਚਿ—ਸੱਚ ਵਿਚ। ਰਹਸੇ—ਖਿੜੇ ਹੋਏ, ਪ੍ਰਸੰਨ। ਦੇ—ਦੇ ਕੇ, ਅਰਪਨ ਕਰਕੇ। ਲੈ—ਜੋ ਲੈਂਦੇ ਹਨ (ਨਾਮ)। ਸਹਜਿ—ਸਹਿਜ ਵਿਚ, ਅਡੋਲਤਾ ਵਿਚ (ਟਿਕ ਕੇ)। ਸੁਭਾਇ—ਪ੍ਰੇਮ ਵਿਚ (ਟਿਕ ਕੇ)। ਲਾਗਉ—ਲਾਗਉਂ, ਮੈਂ ਲੱਗਦਾ ਹਾਂ। ਪਾਇ—ਪੈਰੀਂ।

ਸ਼ਬਦ ਦੇ ਅਰੰਭ ਵਿਚ ਇਹ ਸੰਖੇਪ ਪ੍ਰਸ਼ਨੋਤ੍ਰੀ ਹੈ, ਉਸ ਦੇ ਮਗਰੋਂ ਜੀਵਾਂ ਦੀ 'ਬੰਧ ਮੋਖ' ਦੀਆਂ ਦੋ ਮੁਸ਼ਕਲਾਂ ਦਾ ਵਿਸ਼ੇਸ਼ ਢੰਗ ਖੋਲ੍ਹ ਕੇ ਸਮਝਾਇਆ ਹੈ।

ਰਹਾਉ ਦੀਆਂ ਦੋ ਪੰਗਤੀਆਂ ਦਾ ਪਹਿਲੋਂ ਅਰਥ ਕਰਨਾ ਹੈ :

ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥
ਨਰਹਰ ਨਾਮੁ ਨਰਹਰ ਨਿਹਕਾਮੁ ॥੧॥ ਰਹਾਉ ॥

***ਅਰਥ :*** ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ-ਅੰਮ੍ਰਿਤ ਵਸਦਾ ਹੈ, ਜੋ ਮਨੁੱਖ ਮੂੰਹੋਂ ਪ੍ਰਭੂ ਦਾ ਨਾਮ ਉਚਾਰਦਾ ਹੈ, ਉਹ ਪ੍ਰਭੂ ਦਾ ਨਾਮ ਲੈ ਕੇ ਪ੍ਰਭੂ ਵਾਂਗ ਕਾਮਨਾ ਰਹਿਤ (ਵਾਸ਼ਨਾ-ਰਹਿਤ) ਹੋ ਜਾਂਦਾ ਹੈ।੧।ਰਹਾਉ।

(ਸ਼ਬਦ ਦੀਆਂ ਆਰੰਭਕ ਪੰਗਤੀਆਂ) :

ਜਾਤੋ ਜਾਇ ਕਹਾ ਤੇ ਆਵੈ ॥
ਕਹ ਉਪਜੈ ਕਹ ਜਾਇ ਸਮਾਵੈ ॥

***ਅਰਥ :*** ਪਰ, ਇਹ ਕਿਵੇਂ ਸਮਝ ਆਵੇ ਕਿ ਇਹ ਵਾਸ਼ਨਾ ਕਿਥੋਂ ਆਉਂਦੀ ਹੈ, (ਵਾਸ਼ਨਾ) ਕਿਥੋਂ ਪੈਦਾ ਹੁੰਦੀ ਤੇ ਕਿਥੇ ਜਾ ਕੇ ਮੁੱਕ ਜਾਂਦੀ ਹੈ ?

ਕਿਉ ਬਾਧਿਓ ਕਿਉ ਮੁਕਤੀ ਪਾਵੈ ॥
ਕਿਉ ਅਬਿਨਾਸੀ ਸਹਜਿ ਸਮਾਵੈ ॥

***ਅਰਥ :*** ਮਨੁੱਖ ਕਿਸ ਤਰ੍ਹਾਂ ਵਾਸ਼ਨਾ ਵਿਚ ਫਸ ਜਾਂਦਾ ਹੈ ? ਕਿਵੇਂ ਇਸ ਤੋਂ ਖ਼ਲਾਸੀ ਹਾਸਲ ਕਰਦਾ ਹੈ ? (ਖ਼ਲਾਸੀ ਪਾ ਕੇ) ਕਿਵੇਂ ਅਟੱਲ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ ?।੧।

ਸਹਜੇ ਆਵੈ ਸਹਜੇ ਜਾਇ ॥
ਮਨ ਤੇ ਉਪਜੈ ਮਨ ਮਾਹਿ ਸਮਾਇ ॥

***ਅਰਥ :*** (ਗੁਰੂ ਦੇ ਸਨਮੁਖ ਹੋਇਆਂ ਇਹ ਸਮਝ ਆਉਂਦੀ ਹੈ ਕਿ) ਵਾਸ਼ਨਾ ਕੁਦਰਤੀ ਨਿਯਮ ਅਨੁਸਾਰ ਪੈਦਾ ਹੋ ਜਾਂਦੀ ਹੈ, ਕੁਦਰਤੀ ਨਿਯਮ ਅਨੁਸਾਰ ਹੀ ਮੁੱਕ ਜਾਂਦੀ ਹੈ। (ਮਨਮੁਖਤਾ ਦੀ ਹਾਲਤ ਵਿਚ) ਮਨ ਤੋਂ ਪੈਦਾ ਹੁੰਦੀ ਹੈ ਤੇ (ਗੁਰੂ ਦੇ ਸਨਮੁਖ ਹੋਇਆਂ) ਮਨ ਵਿਚ ਹੀ ਖ਼ਤਮ ਹੋ ਜਾਂਦੀ ਹੈ।

ਗੁਰਮੁਖਿ ਮੁਕਤੋ ਬੰਧੁ ਨ ਪਾਇ ॥
ਸਬਦੁ ਬੀਚਾਰਿ ਛੁਟੈ ਹਰਿ ਨਾਇ ॥੨॥

***ਅਰਥ :*** ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਵਾਸ਼ਨਾ ਤੋਂ ਬਚਿਆ ਰਹਿੰਦਾ ਹੈ। ਵਾਸ਼ਨਾ (ਉਸ ਦੇ ਰਾਹ ਵਿਚ) ਬੰਨ੍ਹ ਨਹੀਂ ਮਾਰ ਸਕਦੀ। ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਉਹ ਮਨੁੱਖ ਪ੍ਰਭੂ ਦੇ ਨਾਮ ਰਾਹੀਂ ਵਾਸ਼ਨਾ (ਦੇ ਜਾਲ) ਵਿਚੋਂ ਬਚ ਜਾਂਦਾ ਹੈ।੨।

ਹੁਣ ਅੱਗੇ ਬੰਧ ਮੋਖ ਦਾ ਵਿਸ਼ੇਸ਼ ਵੇਰਵਾ ਦੱਸਦੇ ਹਨ :

(ਜਿਵੇਂ) ਰਾਤ ਵੇਲੇ ਅਨੇਕਾਂ ਪੰਛੀ ਰੁੱਖਾਂ ਉੱਤੇ ਬਸੇਰਾ ਕਰ ਲੈਂਦੇ ਹਨ।

(ਤਿਵੇਂ) ਜੀਵ ਜਗਤ ਵਿਚ ਰੈਣ ਬਸੇਰੇ ਲਈ ਆਉਂਦੇ ਹਨ। ਕੋਈ ਸੁਖੀ ਹਨ, ਕੋਈ ਦੁਖੀ ਹਨ, ਕਈਆਂ ਦੇ ਮਨ ਵਿਚ ਮਾਇਆ ਦਾ ਮੋਹ ਬਣ ਜਾਂਦਾ ਹੈ, ਉਹ ਮੌਤ ਸਹੇੜ ਲੈਂਦੇ ਹਨ।

ਪੰਛੀ ਸ਼ਾਮ ਵੇਲੇ ਰੁੱਖਾਂ 'ਤੇ ਆ ਟਿਕਦੇ ਹਨ, ਸਵੇਰੇ ਅਕਾਸ਼

---

੧. **ਗੋਇਲ :** ਔੜ ਸਮੇਂ ਲੋਕ ਦਰਿਆਵਾਂ ਕੰਢੇ ਆਪਣਾ ਮਾਲ-ਡੰਗਰ ਹਰਾ ਘਾਹ ਚਾਰਨ ਲਈ ਲੈ ਆਉਂਦੇ ਹਨ, ਉਸ ਹਰਿਆਵਲ ਵਾਲੇ ਥਾਂ ਨੂੰ 'ਗੋਇਲ' ਕਹਿੰਦੇ ਹਨ। ਇਹ ਪ੍ਰਬੰਧ ਆਰਜ਼ੀ ਹੀ ਹੁੰਦਾ ਹੈ; ਜਦੋਂ ਮੀਂਹ ਪੈਂਦਾ ਹੈ, ਲੋਕ ਆਪੋ ਆਪਣੇ ਵਤਨ ਵਾਪਸ ਚਲੇ ਜਾਂਦੇ ਹਨ।

ਨੂੰ ਤੱਕਦੇ ਹਨ। (ਚਾਨਣ ਵੇਖ ਕੇ) ਦਸੀਂ ਪਾਸੀਂ ਉੱਡ ਜਾਂਦੇ ਹਨ, ਤਿਵੇਂ ਜੀਵ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਦਸੀਂ ਪਾਸੀਂ ਭਟਕਦੇ ਫਿਰਦੇ ਹਨ।੩।

(ਜਿਵੇਂ) ਔੜ ਲੱਗਣ 'ਤੇ ਲੋਕ ਦਰਿਆਵਾਂ ਕੰਢੇ ਹਰਿਆਵਲੇ ਥਾਂ ਵਿਚ ਚਾਰ ਦਿਨਾਂ ਦਾ ਟਿਕਾਣਾ ਬਣਾ ਲੈਂਦੇ ਹਨ, ਤਿਵੇਂ ਪ੍ਰਭੂ ਦੇ ਨਾਮ ਨਾਲ ਸਾਂਝ ਪਾਉਣ ਵਾਲੇ ਬੰਦੇ ਜਗਤ ਵਿਚ ਚੰਦ-ਰੋਜ਼ਾ ਟਿਕਾਣਾ ਸਮਝਦੇ ਹਨ। ਉਨ੍ਹਾਂ ਦੇ ਅੰਦਰ ਕਾਮ, ਕ੍ਰੋਧ ਵਿਕਾਰ ਜ਼ੋਰ ਨਹੀਂ ਪਾਉਂਦੇ।

ਜੋ ਮਨੁੱਖ-ਹੱਟ ਸੱਖਣੇ ਹੁੰਦੇ ਹਨ (ਉਨ੍ਹਾਂ ਦੇ ਸੁੰਞੇ ਹਿਰਦੇ ਨਾਮ-ਸੌਦੇ ਤੋਂ ਵਾਂਝੇ ਰਹਿੰਦੇ ਹਨ, ਉਨ੍ਹਾਂ ਦੇ ਸੁੰਞੇ ਹਿਰਦੇ-ਘਰ ਮਾਨੋ ਜੰਦਰੇ ਵੱਜੇ ਰਹਿੰਦੇ ਹਨ), ਗੁਰੂ ਨੂੰ ਮਿਲ ਕੇ ਉਹ ਕਰੜੇ ਕਿਵਾੜ ਖੁਲ੍ਹ ਜਾਂਦੇ ਹਨ।੪।

ਜਿਨ੍ਹਾਂ ਮਨੁੱਖਾਂ ਨੂੰ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰ ਉਘੜਨ 'ਤੇ ਗੁਰੂ ਮਿਲਦਾ ਹੈ, ਉਹ ਪੂਰੇ ਪੁਰਸ਼ ਸਦਾ-ਥਿਰ ਪ੍ਰਭੂ ਵਿਚ ਜੁੜ ਕੇ ਖਿੜੇ ਰਹਿੰਦੇ ਹਨ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਜੋ ਮਨੁੱਖ ਮਨ ਤੇ ਤਨ ਗੁਰੂ ਦੇ ਹਵਾਲੇ ਕਰਕੇ ਅਡੋਲਤਾ ਵਿਚ ਟਿਕ ਕੇ, ਪ੍ਰੇਮ ਵਿਚ ਜੁੜ ਕੇ, ਨਾਮ ਦੀ ਦਾਤ ਗੁਰੂ ਤੋਂ ਲੈਂਦੇ ਹਨ, ਮੈਂ ਉਨ੍ਹਾਂ ਦੀ ਚਰਨੀਂ ਲੱਗਦਾ ਹਾਂ।੫।੬।

## ਗਉੜੀ ਮਹਲਾ ੧ ॥

**੧. ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥**
**੨. ਝੂਠ ਵਿਕਾਰਿ ਜਾਗੈ ਹਿਤ ਚੀਤੁ ॥**
**੩. ਪੂੰਜੀ ਪਾਪ ਲੋਭ ਕੀ ਕੀਤੁ ॥**
**੪. ਤਰੁ ਤਾਰੀ ਮਨਿ ਨਾਮੁ ਸੁਚੀਤੁ ॥੧॥**
**੫. ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥**
**੬. ਹਉ ਪਾਪੀ ਤੂੰ ਨਿਰਮਲੁ ਏਕ ॥੧॥ ਰਹਾਉ ॥**
**੭. ਅਗਨਿ ਪਾਣੀ ਬੋਲੈ ਭੜਵਾਉ ॥**
**੮. ਜਿਹਵਾ ਇੰਦ੍ਰੀ ਏਕੁ ਸੁਆਉ ॥**
**੯. ਦਿਸਟਿ ਵਿਕਾਰੀ ਨਾਹੀ ਭਉ ਭਾਉ ॥**
**੧੦. ਆਪੁ ਮਾਰੇ ਤਾ ਪਾਏ ਨਾਉ ॥੨॥**
**੧੧. ਸਬਦਿ ਮਰੈ ਫਿਰਿ ਮਰਣੁ ਨ ਹੋਇ ॥**
**੧੨. ਬਿਨੁ ਮੂਏ ਕਿਉ ਪੂਰਾ ਹੋਇ ॥**
**੧੩. ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥**
**੧੪. ਥਿਰੁ ਨਾਰਾਇਣੁ ਕਰੇ ਸੁ ਹੋਇ ॥੩॥**
**੧੫. ਬੋਹਿਥਿ ਚੜਉ ਜਾ ਆਵੈ ਵਾਰੁ ॥**
**੧੬. ਠਾਕੇ ਬੋਹਿਥ ਦਰਗਹ ਮਾਰ ॥**
**੧੭. ਸਚੁ ਸਾਲਾਹੀ ਧੰਨੁ ਗੁਰਦੁਆਰੁ ॥**
**੧੮. ਨਾਨਕ ਦਰਿ ਘਰਿ ਏਕੰਕਾਰੁ ॥੪॥੭॥**

***ਪਦ ਅਰਥ :*** ਝੂਠ ਵਿਕਾਰਿ—ਝੂਠ ਬੋਲਣ ਦੇ ਭੈੜ ਵਿਚ। ਜਾਗੈ—ਤਤਪਰ ਹੋ ਜਾਂਦੀ ਹੈ। ਹਿਤ—ਮੋਹ, ਖਿੱਚ। ਜਾਗੈ ਹਿਤ—ਪ੍ਰੇਰਣਾ ਹੁੰਦੀ ਹੈ, ਖਿੱਚ ਪੈਂਦੀ ਹੈ। ਤਰ—ਤੁਲਹਾ। ਤਾਰੀ—ਬੇੜੀ। ਸੁਚੀਤੁ—ਚਿਤ ਨੂੰ ਪਵਿੱਤਰ ਕਰਨ ਵਾਲਾ। ਵਾਹੁ—ਅਸਚਰਜ। ਭੜਵਾਉ—ਭੈੜਾ ਵਾਕ। ਮਰੈ—ਆਪਾ-ਭਾਵ ਵੱਲੋਂ ਮਰੇ। ਪਰਪੰਚਿ—ਜਗਤ ਖੇਡ ਵਿਚ। ਦੋਇ—ਦ੍ਵੈਤ ਵਿਚ, ਮੇਰ-ਤੇਰ ਵਿਚ। ਥਿਰੁ—ਅਡੋਲ ਚਿੱਤ। ਸੋ—ਉਹ ਮਨੁੱਖ। ਬੋਹਿਥਿ—ਜਹਾਜ਼ ਵਿਚ, ਨਾਮ-ਜਹਾਜ਼ ਵਿਚ। ਵਾਰੁ—ਅਵਸਰ, ਮੌਕਾ, ਸਮਾਂ। ਠਾਕੇ—ਰੋਕੇ ਹੋਏ। ਧਨੁ—ਸਰੇਸ਼ਟ। ਦਰਿ—ਗੁਰੂ ਦੇ ਦਰ 'ਤੇ ਡਿੱਗਿਆਂ। ਘਰਿ—ਹਿਰਦੇ ਵਿਚ।

***ਅਰਥ :***

**ਪ੍ਰ:** ਕਿਉਂ ਜੀ, ਅਰਦਾਸ ਸਮੇਂ ਸਿੱਖ ਦੀ ਮੰਗ ਕੀ ਹੋਣੀ ਚਾਹੀਦੀ ਹੈ ?

**ਉ:** ੧. (ਸਾਧਕ ਲਈ ਇਕੋ ਮੰਗ ਮੰਗਣੀ ਜੋਗ ਹੈ: ਹੇ ਮੇਰੇ ਕਰਤਾਰ!) ਕਾਮ, ਕ੍ਰੋਧ ਤੇ ਮਾਇਆ ਵਿਚ ਮੇਰਾ ਚਿੱਤ ਹਰ ਵਕਤ ਹੀ ਮਗਨ ਰਹਿੰਦਾ ਹੈ।

੨. ਝੂਠ ਬੋਲਣ ਦੇ ਭੈੜੇ ਸੁਭਾਅ ਵਿਚ ਮੇਰਾ ਹਿਤ ਜਾਗਦਾ ਹੈ। ਭਾਵ ਮੇਰਾ ਚਿੱਤ ਤਤਪਰ ਹੁੰਦਾ ਹੈ।

੩. ਹਜ਼ੂਰ! ਮੈਂ ਆਪਣੇ ਅੰਦਰ ਪਾਪ ਤੇ ਲੋਭ ਦੀ (ਰਾਸਿ) ਪੂੰਜੀ ਇਕੱਠੀ ਕੀਤੀ ਹੋਈ ਹੈ।

੪. ਪਰ, ਇਹ ਸਭ ਕੂੜਾ-ਕਰਕਟ ਹਿਰਦੇ ਵਿਚ ਹੁੰਦਿਆਂ ਭੀ ਜੇ ਕਦੀ ਤੇਰਾ ਪਵਿੱਤਰ ਨਾਮ ਮੇਰੇ ਮਨ ਵਿਚ ਵੱਸ ਜਾਵੇ, ਤਾਂ ਮੇਰੇ ਲਈ ਇਹੀ ਤੁਲਹਾ ਹੈ ਤੇ ਏਹੋ ਹੀ ਬੇੜੀ ਹੈ।੧।

੫. ਹੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ! ਤੂੰ ਅਸਚਰਜ ਹੈਂ, ਤੂੰ ਅਸਚਰਜ ਹੈਂ, ਤੇਰੇ ਵਰਗਾ ਹੋਰ ਕੋਈ ਭੀ ਨਹੀਂ ਹੈ। ਹੇ ਪ੍ਰਭੂ! ਕਾਮਾਦਿਕ ਵਿਕਾਰਾਂ ਤੋਂ ਬਚਣ ਲਈ ਮੈਨੂੰ ਸਿਰਫ਼ ਇਕ ਤੇਰਾ ਹੀ ਆਸਰਾ ਹੈ।

੬. ਹੇ ਕਰਤਾਰ! ਮੈਂ ਪਾਪੀ ਹਾਂ, ਸਿਰਫ਼ ਤੂੰਹੀ ਇਕ ਪਵਿੱਤਰ ਕਰਨ ਦੇ ਸਮਰਥ ਹੈਂ।੧।ਰਹਾਉ।

੭. ਜਿਸ ਤਰ੍ਹਾਂ ਅਗਨੀ ਪਾ ਕੇ ਪਾਣੀ ਉਬਲਦਾ ਹੈ, ਤਾਂ ਸਾਂ-ਸਾਂ ਕਰਕੇ ਹਵਾੜ ਬੋਲਦੀ ਹੈ, ਇਸੀ ਤਰ੍ਹਾਂ ਨਾਮ ਵਿਹੂਣੇ ਮਨੁੱਖ ਦੇ ਸ੍ਵਾਸ ਵਗਦੇ ਹਨ, (ਭਾਵ ਭੈੜੇ ਵਾਕ ਬੋਲਦਾ ਹੈ)।

੮. ਇਸ ਪ੍ਰਾਣ-ਕਲਾ ਚਲਦੀ ਦੇ ਆਸਰੇ ਜਿਹਬਾ ਆਦਿ ਸਾਰੇ ਹੀ ਇੰਦਰੇ ਆਪੋ ਆਪਣੇ ਵਿਸ਼ਿਆਂ ਅਨੁਸਾਰ, ਇਕ-ਇਕ ਸੁਆਦ ਵਿਚ ਲੱਗੇ ਹੋਏ ਹਨ।

੯. ਹਰ ਵਕਤ ਜੀਵਾਂ ਦੀ ਦ੍ਰਿਸ਼ਟੀ ਵਿਕਾਰਾਂ ਵੱਲ ਲੱਗੀ ਰਹਿੰਦੀ ਹੈ। ਇਨ੍ਹਾਂ ਜੀਵਾਂ ਦੇ ਮਨ ਵਿਚ, ਹੇ ਨਿਰੰਕਾਰ! ਨਾ ਤੇਰਾ ਡਰ ਹੈ ਅਤੇ ਨਾ ਪ੍ਰੇਮ।

**ਪ੍ਰ:** ਫਿਰ ਇਨ੍ਹਾਂ ਵਿਕਾਰਾਂ ਤੋਂ ਜੀਵ ਬਚੇ ਕਿਵੇਂ ?

**ਉ:** ੧੦. ਹੇ ਮਿੱਤਰ ਜਨੋਂ! ਬਚਣ ਦਾ ਤਰੀਕਾ ਤਾਂ ਇਕ ਪ੍ਰਭੂ ਦਾ ਨਾਮ ਹੈ, ਪਰ ਉਹ ਨਾਮ ਤਦ ਹੀ ਮਿਲਦਾ ਹੈ, ਜੇ ਜੀਵ ਆਪਣੇ ਅੰਦਰੋਂ ਹੰਕਾਰ ਮਾਰ ਦੇਵੇ, ਭਾਵ ਨਾਮ, ਹੰਕਾਰ ਨੂੰ ਮਾਰਿਆਂ ਮਿਲਦਾ ਹੈ।੨।

**ਪ੍ਰ:** ਜੋ ਸ਼ਬਦ ਦੀ ਕਮਾਈ ਦੁਆਰਾ ਹੰਕਾਰ ਨੂੰ ਮਾਰ ਲੈਂਦਾ ਹੈ, ਉਸ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ?

ਉ: ੧੧. ਜੋ ਸ਼ਬਦ ਦੁਆਰਾ ਜੀਉਂਦੇ ਜੀਅ ਹੰਕਾਰ ਨੂੰ ਮਾਰ ਲਵੇ; ਬੱਸ, ਉਸ ਨੂੰ ਮੁੜ ਕਦੀ ਜਨਮ ਮਰਨ ਨਹੀਂ ਹੋਵੇਗਾ।

੧੨. ਆਪਾ-ਭਾਵ ਖ਼ਤਮ ਹੋਏ ਤੋਂ ਬਿਨਾਂ ਇਹ ਮਨੁੱਖ ਪੂਰਨ ਕਿਵੇਂ ਹੋ ਸਕਦਾ ਹੈ ? ਭਾਵ ਉਕਾਈਆਂ ਤੋਂ ਇਹ ਬਚ ਨਹੀਂ ਸਕਦਾ।

੧੩. ਸਗੋਂ ਇਹ ਮਨ ਮਾਇਆ ਦੇ ਛਲ ਵਿਚ ਦ੍ਵੈਤ ਅੰਦਰ ਫਸਿਆ ਰਹਿੰਦਾ ਹੈ।

੧੪. ਪਰ, ਇਸ ਜੀਵ ਦੇ ਵੱਸ ਭੀ ਕੁਝ ਨਹੀਂ। ਜਿਸ ਨੂੰ ਪਰਮਾਤਮਾ ਆਪ ਹੀ ਅਡੋਲ-ਚਿੱਤ ਕਰੇ, ਅਡੋਲ-ਚਿੱਤ ਓਹੋ ਹੀ ਹੋ ਸਕਦਾ ਹੈ।੩।

੧੫. ਮੈਂ ਪ੍ਰਭੂ ਦੇ ਨਾਮ-ਜਹਾਜ਼ ਵਿਚ ਤਦੋਂ ਹੀ ਚੜ੍ਹ ਸਕਦਾ ਹਾਂ, ਜਦੋਂ ਉਸ ਦੀ ਮਿਹਰ ਨਾਲ ਮੈਨੂੰ ਵਾਰੀ ਮਿਲੇ। ਭਾਵ ਮਨੁੱਖਾ-ਜਨਮ ਪਾ ਕੇ ਹੀ ਨਾਮ ਜਪਿਆ ਜਾ ਸਕਦਾ ਹੈ।

੧੬. ਉਨ੍ਹਾਂ ਬੰਦਿਆਂ ਨੂੰ ਨਾਮ-ਜਹਾਜ਼ 'ਤੇ ਚੜ੍ਹਨਾ ਨਹੀਂ ਮਿਲਦਾ, ਜੋ ਇਸ ਜਹਾਜ਼ ਨੂੰ ਰੋਕਣ (ਭਾਵ ਨਾਮ ਜਪ ਕੇ ਮਨੁੱਖਾ-ਜਨਮ ਨੂੰ ਸਫਲਾ ਨਾ ਕਰਨ; ਸਗੋਂ ਆਤਮ-ਘਾਤ ਦੁਆਰਾ ਖ਼ਤਮ ਕਰ ਦੇਣ) ਉਨ੍ਹਾਂ ਨੂੰ ਪ੍ਰਭੂ ਦੇ ਦਰ ਵਿਚ ਗਿਆਂ ਖ਼ੁਆਰੀ ਮਿਲਦੀ ਹੈ, ਧੱਕੇ ਪੈਂਦੇ ਹਨ, ਪ੍ਰਭੂ ਦਾ ਦੀਦਾਰ ਨਹੀਂ ਨਸੀਬ ਹੁੰਦਾ।

੧੭. (ਅਸਲੀ ਗੱਲ ਤਾਂ ਇਹੋ ਹੀ ਹੈ) ਕਿ ਗੁਰੂ ਦਾ ਦਰ ਸਭ ਤੋਂ ਸ੍ਰੇਸ਼ਟ ਹੈ, ਉਸ ਗੁਰੂ ਦੇ ਦਰ ਤੇ ਰਹਿ ਕੇ ਹੀ, ਮੈਂ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਭਾਈ! ਗੁਰੂ ਦੇ ਦਰ ਤੇ ਰਿਹਾਂ ਹੀ ਹਿਰਦੇ ਵਿਚ ਉਸ ਪਰਮਾਤਮਾ ਦਾ ਦਰਸ਼ਨ ਪ੍ਰਾਪਤ ਹੁੰਦਾ ਹੈ।੪।੭।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਸਿੱਖ ਨੂੰ ਉਸ ਕਰਤਾਰ ਦੇ ਚਰਨਾਂ ਵਿਚ ਅਰਦਾਸ ਕਰਨ ਦਾ ਤਰੀਕਾ ਦੱਸ ਰਹੇ ਹਨ ਕਿ ਹੇ ਨਿਰੰਕਾਰ! ਅਸੀਂ ਕਾਮਾਦਿਕ ਵਿਸ਼ੇ-ਵਿਕਾਰਾਂ ਨਾਲ ਭਰੇ ਹੋਏ ਹਾਂ; ਪਰ, ਸਾਨੂੰ ਇਹ ਫਿਰ ਭੀ ਵਿਸ਼ਵਾਸ ਹੈ ਕਿ ਆਪ ਜੇ ਸਾਨੂੰ ਆਪਣੇ ਦਰੋਂ ਨਾਮ ਦੀ ਕਣੀ ਬਖ਼ਸ਼ ਦੇਵੋ, ਤਾਂ ਅਸੀਂ ਪਾਪੀਆਂ ਤੋਂ ਪਵਿੱਤਰ ਬਣ ਸਕਦੇ ਹਾਂ। ਕਿਸੇ ਵਿਕਾਰੀ-ਹਿਰਦੇ ਅੰਦਰ ਭਾਵੇਂ ਤੇਰਾ ਭੈ ਅਤੇ ਪ੍ਰੇਮ ਨਹੀਂ ਹੈ; ਪਰ ਆਪ ਮਿਹਰ ਦੀ ਨਜ਼ਰ ਨਾਲ ਜੇ ਉਸ ਦੇ ਅੰਦਰੋਂ ਹੰਕਾਰ ਦੀ ਨਵਿਰਤੀ ਕਰ ਦੇਵੋ ਤਾਂ ਉਸ ਨੂੰ ਭੀ ਨਾਮ ਦੀ ਦਾਤ ਪ੍ਰਾਪਤ ਹੋ ਸਕਦੀ ਹੈ।

ਇਹ ਇਕ ਮਨੁੱਖਾ-ਜਨਮ ਹੀ ਨਾਮ-ਜਹਾਜ਼ 'ਤੇ ਚੜ੍ਹਨ ਦਾ ਅਵਸਰ ਹੈ। ਜੋ ਇਸ ਅਮੋਲਕ ਸਮੇਂ ਇਸ ਜਹਾਜ਼ ਪਰ ਚੜ੍ਹਨੋਂ ਵਾਂਝੇ ਰਹਿ ਗਏ, ਉਹ ਉਸ ਨਿਰੰਕਾਰ ਦੀ ਦਰਗਾਹੇ ਜਾ ਜਮਾਂ ਦੀ ਮਾਰ ਖਾਂਦੇ, ਜਨਮ-ਮਰਨ ਦੀ ਸਜ਼ਾ ਭੁਗਤਦੇ ਰਹਿੰਦੇ ਹਨ। ਜਿਨ੍ਹਾਂ ਨੇ ਗੁਰੂ ਦੁਆਰਾ ਉਸ ਸੱਚੇ ਪਰਮੇਸ਼ਰ ਦੀ ਸਿਫ਼ਤ-ਸਾਲਾਹ ਕੀਤੀ ਹੈ, ਉਨ੍ਹਾਂ ਨੇ ਆਪਣੇ ਹਿਰਦੇ-ਘਰ ਵਿਚੋਂ ਹੀ ਉਸ ਕਰਤਾਰ ਦੇ ਦੀਦਾਰ ਕਰ ਲਏ ਹਨ।

## ਗਉੜੀ ਮਹਲਾ ੧ ॥

**੧. ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥**
**੨. ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥**
**੩. ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥੧॥**
**੪. ਰੇ ਮਨ ਮੇਰੇ ਭਰਮੁ ਨ ਕੀਜੈ ॥**
**੫. ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥**
**੬. ਜਨਮੁ ਜੀਤਿ ਮਰਣਿ ਮਨੁ ਮਾਨਿਆ ॥**
**੭. ਆਪਿ ਮੂਆ ਮਨੁ ਮਨ ਤੇ ਜਾਨਿਆ ॥**
**੮. ਨਜਰਿ ਭਈ ਘਰੁ ਘਰ ਤੇ ਜਾਨਿਆ ॥੨॥**
**੯. ਜਤੁ ਸਤੁ ਤੀਰਥੁ ਮਜਨੁ ਨਾਮਿ ॥**
**੧੦. ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥**
**੧੧. ਨਰ ਨਾਰਾਇਣ ਅੰਤਰਜਾਮਿ ॥੩॥**
**੧੨. ਆਨ ਮਨਉ ਤਉ ਪਰ ਘਰ ਜਾਉ ॥**
**੧੩. ਕਿਸੁ ਜਾਚਉ ਨਾਹੀ ਕੋ ਥਾਉ ॥**
**੧੪. ਨਾਨਕ ਗੁਰਮਤਿ ਸਹਜਿ ਸਮਾਉ ॥੪॥੮॥**

***ਪਦ ਅਰਥ :*** ਉਲਟਿਓ—ਪਰਤਿਆ, ਮਾਇਆ ਵਲੋਂ ਹਟਿਆ। ਕਮਲੁ—ਹਿਰਦਾ-ਕਮਲ। ਅੰਮ੍ਰਿਤ ਧਾਰ—ਨਾਮ-ਅੰਮ੍ਰਿਤ ਦੀ ਧਾਰਾ, ਵਰਖਾ। ਗਗਨਿ—ਚਿਤ ਰੂਪ ਅਕਾਸ਼ ਵਿਚ। ਦਸ ਦੁਆਰਿ—ਦਸਵੇਂ ਦੁਆਰ ਵਿਚ, ਦਿਮਾਗ਼ ਵਿਚ। ਮੁਰਾਰਿ—ਪਰਮਾਤਮਾ। ਮਨੁ ਮਾਨਿਆ—ਮਨ ਪਤੀਜ ਜਾਂਦਾ ਹੈ। ਆਦਿ—ਆਪਾ-ਭਾਵ ਵੱਲੋਂ। ਜਤੁ—ਇੰਦ੍ਰੀਆਂ ਨੂੰ ਰੋਕਣਾ। ਸਤੁ—ਪਵਿੱਤਰ ਆਚਰਣ। ਮਜਨੁ—ਚੁੱਭੀ ਇਸ਼ਨਾਨ। ਮਨਉ—ਜੇ ਕਰ ਮੈਂ ਮੰਨਾਂ। ਸਮਾਉ—ਮੈਂ ਲੀਨ ਹੁੰਦਾ ਹਾਂ।

***ਅਰਥ :***

ਪ੍ਰ: ਹਿਰਦਾ-ਕਮਲ ਜੋ ਮੂਧਾ ਪਿਆ ਹੈ, ਇਹ ਸਿੱਧਾ ਕਿਵੇਂ ਹੋਵੇ ?

ਉ: ੧. ਹੇ ਸੱਜਣ ਜਨੋ, ਜਦੋਂ ਗੁਰੂ ਦੁਆਰਾ ਬ੍ਰਹਮ ਦੀ ਵੀਚਾਰ ਕੀਤੀ ਜਾਂਦੀ ਹੈ, ਤਾਂ ਮੂਧਾ ਪਿਆ ਹਿਰਦਾ-ਕਮਲ ਸੁਭਾਵਕ ਹੀ ਸਿੱਧਾ ਹੋ ਜਾਂਦਾ ਹੈ।

ਪ੍ਰ: ਉਸ ਦਾ ਲਾਭ ਕੀ ਪ੍ਰਾਪਤ ਹੁੰਦਾ ਹੈ ?

ਉ: ੨. ਹਿਰਦਾ-ਕਮਲ ਸਿੱਧਾ ਹੋਣ ਨਾਲ, ਕੀ ਤੱਕਿਆ ਕਿ ਦਸਮ ਦੁਆਰ ਰੂਪੀ ਅਕਾਸ਼ ਵਿਚ ਨਾਮ-ਅੰਮ੍ਰਿਤ ਧਾਰਾ ਦੀ ਵਰਖਾ ਹੋ ਰਹੀ ਹੈ।

੩. ਤਾਂ ਇਕ ਦ੍ਰਿਸ਼ਟੀ ਜਾਗੀ ਕਿ ਸਾਰੇ ਸੰਸਾਰ ਵਿਚ ਉਹ ਪਰਮੇਸ਼ਰ ਹੀ ਪਰੀ-ਪੂਰਨ ਹੋ ਰਿਹਾ ਹੈ।੧।

ਪ੍ਰ: ਇਹ ਦ੍ਰਿਸ਼ਟੀ ਸਭ ਦੀ ਕਿਉਂ ਨਹੀਂ ਜਾਗਦੀ ?

ਉ: ੪. ਉਹ ਇਸ ਲਈ ਕਿ ਹਰ-ਇਕ ਮਨ ਵਿਚ ਭਰਮ, ਭਟਕਣਾ ਹੈ, ਇਸ ਦੀ ਨਵਿਰਤੀ ਲਈ ਮਨ ਨੂੰ ਸਮਝਾਉਣ ਦੀ ਲੋੜ ਹੈ ਕਿ ਹੇ ਮੇਰੇ ਮਨ! ਤੂੰ ਭਰਮ ਨਾ ਕਰ।

੫. ਮਨ ਦੇ ਮੰਨ ਜਾਣ ਕਰਕੇ ਹੁਣ ਅੰਮ੍ਰਿਤ ਦਾ ਰਸ ਪੀਉ।

ਭਾਵ ਮਨ ਦੇ (ਮੰਨ ਜਾਣ ਨਾਲ) ਨਿਹਚਾ ਹੋ ਜਾਣ ਨਾਲ, ਅੰਮ੍ਰਿਤ-ਰਸ (ਆਤਮਾ-ਨੰਦ) ਪੀਣਾ ਕਰੀਦਾ ਹੈ।੧।ਰਹਾਉ।

ਪ੍ਰ: ਇਹ ਜਨਮ ਕਿਵੇਂ ਜਿੱਤਿਆ ਜਾਵੇ ?

ੳ: ੬. ਹੇ ਮੇਰੇ ਮਿੱਤਰ ਜਨ! ਜਦੋਂ ਮਨ ਨੇ ਮਰਨਾ ਮਨਜ਼ੂਰ ਕਰ ਲਿਆ, ਭਾਵ ਜੀਵਤ-ਭਾਵ ਦਾ ਤਿਆਗ ਕਰ ਦਿੱਤਾ, ਤਾਂ ਉਸ ਨੂੰ ਜਾਣ ਕਿ ਜਨਮ ਜਿੱਤ ਲਿਆ ਹੈ।

੭. ਜਦੋਂ (ਆਪਿ) ਹੰਕਾਰ ਮਰ ਗਿਆ, ਤਾਂ ਮਨ ਨੂੰ (ਭਾਵ ਚੇਤਨ ਨੂੰ ਸ਼ੁੱਧ) ਮਨ ਦੁਆਰਾ ਜਾਣ ਲਿਆ। ਅਥਵਾ, ਜਦ ਆਪਾ-ਭਾਵ ਮਰ ਗਿਆ ਤਦ ਮਨ ਸ਼੍ਰੋਮਣੀ ਪ੍ਰਭੂ ਨੂੰ ਗੁਰੂ ਦੇ (ਮਨ) ਮੰਤ੍ਰ ਕਰਕੇ ਜਾਣ ਲਿਆ।

ਪ੍ਰ: ਕਿਉਂ ਜੀ, ਪ੍ਰਭੂ-ਚਰਨਾਂ ਵਿਚ ਜੁੜੀ ਸੁਰਤਿ ਦਾ ਅਨੁਭਵ ਕਿਵੇਂ ਹੋਵੇ ?

ੳ: ੮. ਇਹ ਤਾਂ ਉਸੀ ਵੇਲੇ ਅਨੁਭਵ ਹੋ ਸਕਦਾ ਹੈ, ਜਦੋਂ ਉਸ ਪ੍ਰਭੂ ਦੀ ਮਿਹਰ-ਦ੍ਰਿਸ਼ਟੀ ਹੋਈ। ਉਸ ਦ੍ਰਿਸ਼ਟੀ ਦਾ ਸਦਕਾ ਆਪਣੇ ਸ੍ਵੈ-ਸਰੂਪ ਨੂੰ ਹਿਰਦੇ ਵਿਚੋਂ ਹੀ ਪਛਾਣ ਲਿਆ (ਇਹ ਸਾਰੀ ਪ੍ਰਾਪਤੀ ਨਾਮ ਨਾਲ ਹੁੰਦੀ ਹੈ)।੨।

ਪ੍ਰ: ਕਿਉਂ ਜੀ, ਨਾਮ ਪ੍ਰਾਪਤ ਕਰਨ ਲਈ ਭੀ ਤਾਂ ਤੁਹਾਨੂੰ ਪਹਿਲੋਂ ਜਤ-ਸਤ ਆਦਿ ਸਾਧਨ ਕਰਨੇ ਪਏ ਹੋਣਗੇ ?

ੳ: ੯. ਨਹੀਂ, ਹੇ ਭਾਈ! ਮੇਰੇ ਲਈ ਤਾਂ ਜਤ ਸਤ, ਤੀਰਥ ਇਸ਼ਨਾਨ ਆਦਿ ਸੱਭੋ ਕੁਝ ਨਾਮ ਹੀ ਹੈ, ਨਾਮ ਤੋਂ ਸੱਖਣੇ ਸਾਧਨ ਸਾਰੇ ਹੀ ਫੋਕੇ ਹਨ।

੧੦. ਮੈਂ ਤਾਂ ਹੁਣ ਨਿਹਚਾ ਕਰ ਲਿਆ ਹੈ ਕਿ ਜੇ ਮੈਂ ਹੋਰ ਸਾਧਨਾਂ ਦਾ ਵਿਸਥਾਰ ਕਰਾਂ ਭੀ, ਤਾਂ ਉਹ ਕਿਸ ਕੰਮ ਹਨ (ਇਹ ਸਾਰੇ ਉੱਦਮ ਤਾਂ ਲੋਕ-ਵਿਖਾਵਾ ਹਨ)।

੧੧. ਜਦ ਕਿ ਨਰਾਂ ਨੂੰ ਹਰੇ-ਭਰੇ ਕਰਨ ਵਾਲਾ ਪਰਮੇਸ਼ਰ ਆਪ ਅੰਦਰ ਇਸਥਿਤ ਹੈ।੩।

ਪ੍ਰ: ਰੱਬ ਦੀ ਪ੍ਰਾਪਤੀ ਵਾਲੇ ਲੋਕਾਂ ਨੇ ਤਾਂ ਰੱਬ ਦੇ ਅਨੇਕਾਂ ਦਰ ਮੰਨੇ ਹਨ ?

ੳ: ੧੨. ਹੇ ਭਾਈਓ! ਜੇ ਮੈਂ ਇਕ ਰੱਬ ਨੂੰ ਛੱਡ ਕੇ ਕਿਸੇ ਹੋਰ ਨੂੰ ਮੰਨਦਾ ਹੋਵਾਂ, ਤਾਂ ਉਸ ਪ੍ਰਭੂ ਦਾ ਘਰ ਛੱਡ ਕਿਸੇ ਹੋਰ ਦੇ ਘਰ ਜਾਵਾਂ ਤੇ ਉਸ ਤੋਂ ਕੁਝ ਮੰਗਾਂ।

੧੩. ਹੇ ਭਾਈ! ਮੈਨੂੰ ਤਾਂ ਕੋਈ ਰੱਬ ਬਰਾਬਰ ਹੋਰ ਥਾਂ ਹੈ ਹੀ ਨਹੀਂ, ਮੈਂ ਕਿਸੇ ਤੋਂ ਮੰਗਾਂ ਕੀ।

ਪ੍ਰ: ਤੁਹਾਡੀ ਅਸਲ ਮੰਗ ਕੀ ਹੈ ?

ੳ: ੧੪. ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ—ਮੈਂ ਤਾਂ ਇਹੋ ਚਾਹੁੰਦਾ ਹਾਂ ਕਿ ਗੁਰੂ ਦੀ ਮਤਿ ਦੁਆਰਾ ਸਦਾ ਸਹਿਜ ਵਿਚ ਸਮਾਇਆ ਰਵਾਂ।੪।੮।

***ਭਾਵਾਰਥ :*** ਗੁਰੂ ਦੀ ਬਖ਼ਸ਼ੀ ਹੋਈ ਸੰਗਤ ਦੁਆਰਾ ਬ੍ਰਹਮ ਦੀ ਵਿਚਾਰ ਕਰਨ ਵਾਲੇ ਦਾ ਮੂਧਾ ਪਿਆ ਹਿਰਦਾ-ਕਮਲ ਸਿੱਧਾ ਹੋ ਜਾਂਦਾ ਹੈ। ਦਸਮ ਦੁਆਰ ਵਿਚ ਅੰਮ੍ਰਿਤ ਦੀਆਂ ਧਾਰਾਂ ਵਗਦੀਆਂ ਦਿੱਸਦੀਆਂ ਹਨ, ਜਿਸ ਦਾ ਸਦਕਾ ਉਹ ਸਾਈਂ ਜੀ ਨੂੰ ਸਾਰੇ ਥਾਵਾਂ ਵਿਚ ਵਿਆਪਕ ਵੇਖਦਾ ਹੈ। ਉਸ ਨੂੰ ਫਿਰ ਨਾਮ ਤੋਂ ਬਿਨਾਂ ਸਾਰੇ ਜਪ ਤਪ ਸਾਧਨ ਫੋਕੇ ਨਜ਼ਰ ਆਉਂਦੇ ਹਨ। ਉਸ ਨੂੰ ਇਕ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਦਾਤਾ ਨਜ਼ਰ ਨਹੀਂ ਆਉਂਦਾ। ਉਹ ਗੁਰੂ ਦੀ ਮਤਿ ਦੁਆਰਾ ਸਹਿਜ ਸਰੂਪ ਵਿਚ ਸਮਾਇਆ ਰਹਿੰਦਾ ਹੈ।

## ਗਉੜੀ ਮਹਲਾ ੧ ॥

**੧. ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥**
**੨. ਮਰਣ ਰਹਣ ਰਸੁ ਅੰਤਰਿ ਭਾਏ ॥**
**੩. ਗਰਬੁ ਨਿਵਾਰਿ ਗਗਨ ਪੁਰੁ ਪਾਏ ॥੧॥**
**੪. ਮਰਣੁ ਲਿਖਾਇ ਆਏ ਨਹੀ ਰਹਣਾ ॥**
**੫. ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥੧॥ ਰਹਾਉ ॥**
**੬. ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥**
**੭. ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥**
**੮. ਜੀਵਤੁ ਮਰੈ ਮਹਾ ਰਸੁ ਆਗੈ ॥੨॥**
**੯. ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ ॥**
**੧੦. ਗੁਰ ਕੀ ਪਉੜੀ ਊਚੋ ਊਚਾ ॥**
**੧੧. ਕਰਮਿ ਮਿਲੈ ਜਮ ਕਾ ਭਉ ਮੂਚਾ ॥੩॥**
**੧੨. ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥**
**੧੩. ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥**
**੧੪. ਨਾਨਕ ਹਉਮੈ ਮਾਰਿ ਮਿਲਾਇਆ ॥੪॥੯॥**

***ਪਦ ਅਰਥ :*** ਸੁ ਮਰਣੁ—ਉਹ ਮੌਤ। ਗਗਨ ਪੁਰੁ—ਦਸਮ ਦੁਆਰ, ਚਿਤ ਰੂਪੀ ਅਕਾਸ਼। ਦੁਬਿਧਾ—ਦੁਚਿੱਤਾ-ਪਨ, ਮੇਰ-ਤੇਰ। ਪਉੜੀ—ਸਿਮਰਨ ਰੂਪੀ ਪੌੜੀ।

***ਅਰਥ :***

ਪ੍ਰ: ਆਪ ਜਿਸ ਜੀਵਤ-ਭਾਵ ਤੋਂ ਮਰਨ ਦਾ ਜ਼ਿਕਰ ਕਰਦੇ ਹੋ, ਉਹ ਕੀ ਹੈ ?

ੳ: ੧. ਹੇ ਭਾਈ! ਇਸ ਗੱਲ ਨੂੰ ਤਾਹੀਓਂ ਸਮਝਿਆ ਜਾ ਸਕਦਾ ਹੈ, ਜੇਕਰ ਸਤਿਗੁਰੂ ਨਾਲ ਸੰਜੋਗ ਹੋਵੇ, ਉਹ ਗੁਰੂ ਵਿਖਾ ਦੇਵੇਗਾ ਕਿ ਜੀਵਤ-ਭਾਵ ਤੋਂ ਮਰਨਾ ਕੀ ਵਸਤੂ ਹੈ।

੨. ਫਿਰ ਉਹ ਜੀਉਂਦਿਆਂ ਮਰ ਕੇ ਜੀਉਂਦੇ ਰਹਿਣ ਦਾ ਰਸ ਸਾਡੇ ਅੰਦਰ ਚੰਗਾ ਲੱਗਵਾ ਦੇਵੇਗਾ। ਭਾਵ ਸਦੀਵੀ ਆਤਮਕ ਜੀਵਨ ਦਾ ਅਨੰਦ ਉਸ ਮਨੁੱਖ ਨੂੰ ਆਪਣੇ ਹਿਰਦੇ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ।

ਪ੍ਰ: ਉਹ ਗੁਰੂ ਸਾਡਾ ਆਤਮਕ ਜੀਵਨ ਉੱਚਾ ਕਿਵੇਂ ਕਰਦਾ ਹੈ ?

ੳ: ੩. ਸਤਿਗੁਰੂ ਸਾਡੇ ਅੰਦਰੋਂ ਹੰਕਾਰ ਦੂਰ ਕਰ ਦੇਵੇਗਾ ਅਤੇ ਉਹ ਸਾਨੂੰ ਗਗਨ-ਮੰਡਲ ਵਿਚ ਪਾ ਦੇਵੇਗਾ। ਭਾਵ ਉਹ ਮਨੁੱਖ ਉਸ ਆਤਮਕ ਅਵਸਥਾ ਦੀ ਪ੍ਰਾਪਤੀ ਕਰ ਲੈਂਦਾ ਹੈ, ਜਿੱਥੇ ਪੁੱਜ ਸੁਰਤਿ ਉੱਚੀਆਂ ਉਡਾਰੀਆਂ ਲਾਉਂਦੀ ਹੈ।੧।

ਪ੍ਰ: ਕਿਉਂ ਜੀ, ਉਹ ਗੁਰੂ ਸਾਡੇ ਅੰਦਰੋਂ ਹੰਕਾਰ ਕਿਵੇਂ ਦੂਰ ਕਰਦਾ ਹੈ ?

ੳ: ੪. ਉਹ ਗੁਰੂ ਸਾਨੂੰ ਪਹਿਲੋਂ ਇਹ ਗੱਲ ਸਮਝਾਉਂਦਾ ਹੈ ਕਿ ਹੇ ਭਾਈਓ! ਯਾਦ ਰੱਖੋ, ਆਖ਼ਰ ਮਰਨਾ ਹੈ; ਕਿਉਂਕਿ ਮਰਨਾ

ਤਾਂ ਪਹਿਲਾਂ ਹੀ ਲਿਖਾ ਕੇ ਇਸ ਦੁਨੀਆਂ ਵਿਚ ਆਏ ਹਾਂ। ਇਸ ਲਈ ਕਿਉਂ ਨਾ ਉਸ ਮਰਨ ਦੀ ਜਾਚ ਸਿੱਖੀਏ, ਜਿਸ ਨਾਲ ਮੁੜ ਮਰਨਾ ਹੀ ਨਾ ਹੋਵੇ।

ਪ੍ਰ: ਇਸ ਬਾਰੇ ਗੁਰੂ ਕੀ ਤਰੀਕਾ ਦੱਸਦਾ ਹੈ?

ਉ: ੫. ਉਹ ਗੁਰੂ ਇਹ ਤਰੀਕਾ ਸਮਝਾ ਦੇਂਦਾ ਹੈ ਕਿ ਹੇ ਭਾਈ! ਸਦਾ ਹੀ ਹਰੀ ਦੀ ਸ਼ਰਨ ਵਿਚ ਪਏ ਰਹਿਣਾ ਚਾਹੀਦਾ ਹੈ ਅਤੇ ਉਸੇ ਹਰੀ ਦਾ ਜਪਣ ਜੋਗ ਜਾਪ ਜਪਦੇ ਰਹਿਣ ਨਾਲ ਮੁੜ ਮਰਨਾ ਨਹੀਂ ਹੁੰਦਾ।੧।ਰਹਾਉ।

੬. ਜਦੋਂ ਸਤਿਗੁਰੂ ਮਿਲ ਜਾਵੇ, ਉਸ ਦੇ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣ ਨਾਲ ਅੰਦਰੋਂ ਦ੍ਵੈਤ ਦੂਰ ਹੋ ਜਾਂਦੀ ਹੈ।

੭. ਹਿਰਦਾ-ਕਮਲ ਖਿੜ ਆਉਂਦਾ ਹੈ ਤੇ ਮਨ ਹਰੀ ਪ੍ਰਭੂ ਦੇ ਚਰਨਾਂ ਵਿਚ ਜੁੜ ਜਾਂਦਾ ਹੈ।

੮. ਇਸ ਤਰ੍ਹਾਂ ਜਦੋਂ ਕੋਈ ਜੀਉਂਦਿਆਂ ਮਰ ਜਾਏ, ਤਾਂ ਉਸ ਨੂੰ ਪ੍ਰਤੱਖ ਤੌਰ 'ਤੇ ਪਰਮਾਤਮਾ ਦੇ ਸਿਮਰਨ ਦਾ ਮਹਾਂ ਅਨੰਦ ਅਨੁਭਵ ਹੁੰਦਾ ਹੈ।੨।

੯. ਇਸ ਤਰ੍ਹਾਂ ਮਨੁੱਖ ਜਦੋਂ ਗੁਰੂ ਨੂੰ ਮਿਲ ਪਵੇ ਤਾਂ ਉਹ ਸਿਮਰਨ ਦੀ ਜੁਗਤੀ ਵਿਚ ਰਹਿ ਕੇ ਪਵਿੱਤਰ ਆਤਮਾ ਹੋ ਜਾਂਦਾ ਹੈ।

ਪ੍ਰ: ਗੁਰੂ ਪਵਿੱਤਰ ਕਿਵੇਂ ਕਰਦਾ ਹੈ?

ਉ: ੧੦. ਗੁਰੂ ਦੇ ਕੋਲ ਇਕ ਭਗਤੀ ਰੂਪ ਪੌੜੀ ਦੀ ਨਿਆਈਂ ਉੱਚੇ ਲੈ ਜਾਣ ਵਾਲਾ ਮਾਰਗ ਹੈ। ਇਸ ਪਰ ਚੜ੍ਹਨ ਵਾਲਾ ਸਿੱਖ ਉੱਚੇ ਤੋਂ ਉੱਚਾ ਚੜ੍ਹਦਾ ਜਾਏਗਾ।

੧੧. ਪਰ, ਐਸਾ ਗੁਰੂ ਭਾਗਾਂ ਨਾਲ ਮਿਲਦਾ ਹੈ, ਜੇ ਮਿਲ ਜਾਏ ਤਾਂ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ।੩।

ਪ੍ਰ: ਕਿਉਂ ਜੀ, ਤੁਹਾਨੂੰ ਗੁਰੂ ਨਾਲ ਮਿਲਣ ਦਾ ਕੀ ਫਲ ਮਿਲਿਆ ਹੈ?

ਉ: ੧੨. ਹੇ ਭਾਈਓ! ਮੈਨੂੰ ਗੁਰੂ ਦੇ ਮਿਲਣ ਨਾਲ ਪਰਮਾਤਮਾ ਮਿਲ ਗਿਆ ਤੇ ਮੈਂ ਹੁਣ ਉਸ ਦੇ ਸਰੂਪ ਵਿਚ ਸਮਾ ਗਿਆ ਹਾਂ।

੧੩. ਮੇਰੇ ਅੰਦਰ ਗੁਣ ਤਾਂ ਕੋਈ ਭੀ ਨਹੀਂ ਸੀ; ਪਰ ਉਸ ਗੁਰੂ ਨੇ ਕੇਵਲ ਆਪਣੀ ਕਿਰਪਾ ਕਰਕੇ ਮੈਨੂੰ (ਮਹਲੁ) ਪਰਮਾਤਮਾ ਦਿਖਾ ਦਿੱਤਾ।

੧੪. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਗੁਰੂ ਨੇ ਮੇਰੇ ਅੰਦਰੋਂ ਹਉਮੈ ਨੂੰ ਮਾਰ ਕੇ ਮੈਨੂੰ ਸਾਈਂ ਜੀ ਨਾਲ ਮਿਲਾ ਦਿੱਤਾ (ਇਹ ਬਖ਼ਸ਼ਸ਼ ਗੁਰੂ ਦੀ ਹੈ)।੪।੯।

***ਭਾਵਾਰਥ :*** ਸਤਿਗੁਰੂ ਨੂੰ ਮਿਲਦਿਆਂ ਹੀ ਜੀਵਤ-ਭਾਵ ਤੋਂ ਮਰਨ ਦੀ ਜੁਗਤੀ ਪ੍ਰਾਪਤ ਹੁੰਦੀ ਹੈ, ਕਿਉਂਕਿ ਗੁਰੂ ਸਹੀ ਮਰਨ ਦੀ ਜਾਚ ਸਿਖਾਲ ਦੇਂਦਾ ਹੈ। ਗੁਰੂ ਦੇ ਸੰਜੋਗ ਨਾਲ ਅੰਦਰੋਂ ਦ੍ਵੈਤ ਮਿਟ ਜਾਂਦੀ ਹੈ, ਜਿਸ ਦਾ ਸਦਕਾ ਹਿਰਦਾ-ਕਮਲ ਖਿੜ ਆਉਂਦਾ ਹੈ। ਗੁਰੂ ਕੋਲ ਇਕ ਭਗਤੀ ਰੂਪ ਪੌੜੀ ਹੈ, ਜਿਸ ਰਾਹੀਂ ਸਿੱਖ ਦੀ ਸੁਰਤਿ ਨੂੰ ਗੁਰੂ ਉੱਚੀ ਤੋਂ ਉੱਚੀ ਮੰਜ਼ਲ ਚੜ੍ਹਾਉਣ ਦੀ ਬਖ਼ਸ਼ਸ਼ ਕਰਦਾ ਹੈ ਅਤੇ ਸਿੱਖ ਦੇ ਹਿਰਦੇ ਵਿਚੋਂ ਹਉਮੈ ਨੂੰ ਮਿਟਾ ਕੇ ਉਸ ਦੇ ਸ਼ੁੱਧ ਸਰੂਪ ਵਿਚ ਸਮਾਈ ਬਖ਼ਸ਼ ਦੇਂਦਾ ਹੈ।

## ਗਉੜੀ ਮਹਲਾ ੧ ॥

**੧. ਕਿਰਤੁ ਪਇਆ ਨਹ ਮੇਟੈ ਕੋਇ ॥**
**੨. ਕਿਆ ਜਾਣਾ ਕਿਆ ਆਗੈ ਹੋਇ ॥**
**੩. ਜੋ ਤਿਸੁ ਭਾਣਾ ਸੋਈ ਹੂਆ ॥**
**੪. ਅਵਰੁ ਨ ਕਰਣੈ ਵਾਲਾ ਦੂਆ ॥੧॥**
**੫. ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥**
**੬. ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥੧॥ ਰਹਾਉ ॥**
**੭. ਤੂ ਏਵਡੁ ਦਾਤਾ ਦੇਵਣਹਾਰੁ ॥**
**੮. ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥**
**੯. ਕੀਆ ਗਰਬੁ ਨ ਆਵੈ ਰਾਸਿ ॥**
**੧੦. ਜੀਉ ਪਿੰਡੁ ਸਭੁ ਤੇਰੈ ਪਾਸਿ ॥੨॥**
**੧੧. ਤੂ ਮਾਰਿ ਜੀਵਾਲਹਿ ਬਖਸਿ ਮਿਲਾਇ ॥**
**੧੨. ਜਿਉ ਭਾਵੀ ਤਿਉ ਨਾਮੁ ਜਪਾਇ ॥**
**੧੩. ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥**
**੧੪. ਗੁਰਮਤਿ ਦੇਇ ਭਰੋਸੈ ਤੇਰੈ ॥੩॥**
**੧੫. ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥**
**੧੬. ਗੁਰ ਬਚਨੀ ਸਚੁ ਸਬਦਿ ਪਛਾਤਾ ॥**
**੧੭. ਤੇਰਾ ਤਾਣੁ ਨਾਮ ਕੀ ਵਡਿਆਈ ॥**
**੧੮. ਨਾਨਕ ਰਹਣਾ ਭਗਤਿ ਸਰਣਾਈ ॥੪॥੧੦॥**

***ਪਦ ਅਰਥ :*** ਕਿਰਤੁ—ਜਨਮ ਜਨਮਾਤ੍ਰਾਂ ਦੇ ਕੀਤੇ ਕਰਮ। ਪਇਆ—ਜੋ ਮਨ ਵਿਚ ਸੰਸਕਾਰ ਪਿਆ ਹੈ। ਏਵਡੁ—ਇਤਨਾ ਵੱਡਾ। ਭੰਡਾਰ—ਖ਼ਜ਼ਾਨੇ। ਰਾਸਿ—ਕੁਝ ਸਵਾਰ ਨਹੀਂ ਸਕਦਾ। ਪਿੰਡੁ—ਸਰੀਰ। ਤੇਰੈ ਪਾਸਿ—ਤੇਰੇ ਹਵਾਲੇ। ਦਾਨਾ—ਦਿਲ ਦੀ ਜਾਨਣ ਵਾਲਾ। ਬੀਨਾ—ਕੰਮਾਂ ਨੂੰ ਵੇਖਣ ਵਾਲਾ। ਤਾਣੁ—ਆਸਰਾ।

***ਅਰਥ :***

ਪ੍ਰ: ਕਿਉਂ ਜੀ, ਮਨੁੱਖ ਆਪਣੇ ਕੀਤੇ ਕਰਮਾਂ ਨੂੰ ਮਿਟਾ ਨਹੀਂ ਸਕਦਾ?

ਉ: ੧. ਹੇ ਭਾਈ! ਮਨੁੱਖ ਦੇ ਕੀਤੇ ਕਰਮਾਂ ਦਾ ਜੋ ਲੇਖ ਲਿਖਿਆ ਗਿਆ ਹੈ, ਉਸ ਨੂੰ ਕੋਈ ਨਹੀਂ ਮੇਟ ਸਕਦਾ।

੨. ਅਤੇ ਨਾ ਹੀ ਇਹ ਸਮਝ ਪੈਂਦੀ ਹੈ ਕਿ ਅੱਗੇ ਜਾ ਕੇ ਕੀ ਹੋਵੇਗਾ।

੩. ਜੋ ਭੀ ਕੁਝ ਹੋਇਆ ਹੈ, ਉਸ ਪ੍ਰਭੂ ਨੂੰ ਭਾਇਆ ਤਾਂ ਹੀ ਹੋਇਆ ਹੈ।

੪. ਕਿਉਂਕਿ ਹੋਰ ਦੂਜਾ ਕਰਨ ਵਾਲਾ ਤਾਂ ਕੋਈ ਹੈ ਹੀ ਨਹੀਂ।੧।

੫. ਹੇ ਪ੍ਰਭੂ! ਮੈਂ ਨਹੀਂ ਜਾਣਦਾ ਕਿ ਤੇਰਾ ਕਰਮ ਕਿਤਨਾ ਵੱਡਾ ਹੈ ਅਤੇ ਤੇਰੀ ਦਾਤ ਕਿਤਨੀ ਵੱਡੀ ਹੈ।

੬. ਮੇਰੇ ਨਿਹਚੇ ਵਿਚ ਤਾਂ, ਮੇਰਾ ਕਰਮ ਅਤੇ ਧਰਮ ਤੇ ਜਾਤ ਤੇਰੇ ਨਾਮ ਦੀ ਹੀ ਪ੍ਰੀਤ ਹੈ।੧।ਰਹਾਉ।

੭. ਹੇ ਦਾਤਾਰ! ਤੂੰ ਏਡਾ ਵੱਡਾ ਦਾਤਾ ਦੇਵਣਹਾਰ ਹੈਂ।

੮. (ਅਤੇ ਤੇਰੇ) ਭਗਤੀ ਦੇ ਭੰਡਾਰੇ ਬੇਅੰਤ ਭਰੇ ਪਏ ਹਨ, ਉਨ੍ਹਾਂ ਵਿਚੋਂ ਵਰਤਾਂਦਿਆਂ ਕਦੇ ਤੋਟ ਨਹੀਂ ਆਉਂਦੀ।

੯. ਆਪਣੇ ਕਿਸੇ ਭੀ ਚੰਗੇ ਆਚਰਣ ਦਾ ਕੀਤਾ ਹੰਕਾਰ ਮਨੁੱਖ ਦੇ ਕੰਮ ਨਹੀਂ ਆਉਂਦਾ, ਭਾਵ ਰਾਸ ਨਹੀਂ ਬੈਠਦਾ।

੧੦. ਇਸੇ ਲਈ ਹੇ ਕਰਤਾਰ! ਮੇਰੀ ਅਰਦਾਸ ਹੈ ਕਿ ਮੇਰਾ ਜੀਵ ਤੇ ਸਰੀਰ ਇਹ ਸਭ ਤੇਰੇ ਹਵਾਲੇ ਸਮਝਾਂ।

੧੧. ਤੂੰ ਮਾਰੇਂ ਭਾਵੇਂ ਜੀਵਾਲੇਂ, ਪਰ ਸਾਡੇ ਕੀਤੇ ਕਰਮ ਬਖ਼ਸ਼ ਕੇ ਤੂੰ ਸਾਨੂੰ ਆਪਣੇ ਨਾਲ ਮਿਲਾ ਲਵੇਂ, ਇਹੋ ਸਾਡੀ ਇੱਛਾ ਹੈ।੨।

੧੨. ਜਿਵੇਂ ਭੀ ਤੈਨੂੰ ਭਾਉਂਦਾ ਹੈ, ਓਵੇਂ ਹੀ ਸਾਨੂੰ ਨਾਮ ਜਪਾਉਣਾ ਕਰੋ ਜੀ।

੧੩. ਤੂੰ ਅੰਤਰਜਾਮੀ ਸਾਡੇ ਅੰਦਰ ਦੀ ਜਾਣਦਾ ਹੈਂ, ਤੂੰ ਸਾਡੇ ਕੀਤੇ ਗੁਪਤ ਕਰਮਾਂ ਨੂੰ ਵੇਖਦਾ ਹੈਂ, ਤੂੰ ਮੇਰੇ ਸਿਰ ਉੱਤੇ ਸੱਚਾ ਰਖਵਾਲਾ ਹੈਂ।

੧੪. ਇਹ ਮੈਨੂੰ ਗੁਰਮਤਿ ਦੀ ਦਾਤ ਬਖ਼ਸ਼ੋ ਕਿ ਮੈਂ ਤੇਰੇ ਭਰੋਸੇ 'ਤੇ ਹੀ ਸਦਾ ਰਵਾਂ।੩।

ਪ੍ਰ: ਨਾਮ ਦੀ ਦਾਤ ਕਿਸ ਲਈ ਮੰਗਦੇ ਹੋ?

ਉ: ੧੫. ਇਸ ਲਈ ਕਿ ਜਦੋਂ ਨਾਮ ਵਿਚ ਮਨ ਰਚ ਜਾਵੇ, ਤਾਂ ਫਿਰ ਸਰੀਰ ਵਿਚ ਵਿਕਾਰਾਂ ਦੀ ਮੈਲ ਨਹੀਂ ਰਹਿ ਜਾਂਦੀ।

੧੬. ਗੁਰੂ ਦੇ ਬਚਨਾਂ ਰਾਹੀਂ ਸੱਚ ਨੂੰ (ਸਬਦਿ) ਨਾਮ ਵਿਚ ਪਛਾਣਿਆ ਜਾਂਦਾ ਹੈ।

੧੭. ਜੋ ਤੇਰੇ ਤਾਣ ਦੇ ਆਸਰੇ ਰਹਿੰਦੇ ਹਨ, ਉਨ੍ਹਾਂ ਨੂੰ ਨਾਮ ਦੁਆਰਾ ਵਡਿਆਈ ਪ੍ਰਾਪਤ ਹੁੰਦੀ ਹੈ।

੧੮. ਗੁਰੂ ਨਾਨਕ ਦੇਵ ਜੀ ਅਰਦਾਸ ਕਰਦੇ ਹਨ ਕਿ ਹੇ ਕਰਤਾਰ! ਉਨ੍ਹਾਂ ਭਗਤਾਂ ਦੀ ਸ਼ਰਨ ਵਿਚ ਰਹਿਣ ਦੀ ਮੈਨੂੰ ਬਖ਼ਸ਼ਸ਼ ਕਰੋ, ਜੋ ਸਦਾ ਹੀ ਤੇਰੇ ਨਾਮ-ਸਿਮਰਨ ਵਿਚ ਰੱਤੇ ਰਹਿੰਦੇ ਹਨ।੪।੧੦।

***ਭਾਵਾਰਥ :*** ਇਸ ਸ਼ਬਦ ਵਿਚ ਕਰਮ, ਬਖ਼ਸ਼ਸ਼, ਗੁਰਮਤਿ ਦੀ ਪ੍ਰਾਪਤੀ ਸਾਈਂ-ਭਰੋਸੇ ਰਹਿ ਕੇ, ਭਗਤਾਂ ਦੀ ਸ਼ਰਨ ਵਿਚ ਰਹਿੰਦਿਆਂ, ਜੀਵਨ ਗੁਜ਼ਾਰਨ ਲਈ ਅਰਦਾਸ ਕੀਤੀ ਹੈ।

## ਗਉੜੀ ਮਹਲਾ ੧ ॥

**੧. ਜਿਨਿ ਅਕਥੁ ਕਹਾਇਆ ਅਪਿਓ ਪੀਆਇਆ ॥**
**੨. ਅਨ ਭੈ ਵਿਸਰੇ ਨਾਮਿ ਸਮਾਇਆ ॥੧॥**
**੩. ਕਿਆ ਡਰੀਐ ਡਰੁ ਡਰਹਿ ਸਮਾਨਾ ॥**
**੪. ਪੂਰੇ ਗੁਰ ਕੈ ਸਬਦਿ ਪਛਾਨਾ ॥੧॥ ਰਹਾਉ ॥**
**੫. ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥**
**੬. ਸਹਜਿ ਸੁਭਾਇ ਮਿਲੇ ਸਾਬਾਸਿ ॥੨॥**
**੭. ਜਾਹਿ ਸਵਾਰੈ ਸਾਝ ਬਿਆਲ ॥**
**੮. ਇਤ ਉਤ ਮਨਮੁਖ ਬਾਧੇ ਕਾਲ ॥੩॥**
**੯. ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥**
**੧੦. ਨਾਨਕ ਰਾਮ ਮਿਲੇ ਭ੍ਰਮ ਦੂਰੇ ॥੪॥੧੧॥**

***ਪਦ ਅਰਥ :*** ਜਿਨਿ—ਜਿਸ ਮਨੁੱਖ ਨੇ। ਅਕਥੁ—ਅਕੱਥ ਸਰੂਪ ਨੂੰ ਕਥਨ ਕੀਤਾ ਹੈ। ਅਪਿਓ—ਅੰਮ੍ਰਿਤ ਨਾਮ ਪੀਤਾ ਤੇ ਹੋਰਨਾਂ ਨੂੰ ਪਿਲਾਇਆ ਹੈ। ਅਨ ਭੈ—ਦੁਨੀਆਂ ਦੇ ਹੋਰ ਸਾਰੇ ਹੀ ਡਰ। ਸੁਭਾਇ—ਪ੍ਰੇਮ ਵਿਚ ਜੁੜੇ ਰਹਿਣ ਕਰਕੇ। ਜਾਹਿ—ਜਿਨ੍ਹਾਂ ਬੰਦਿਆਂ ਨੂੰ। ਸਵਾਰੈ—ਸਵਾਰ ਲੈ; ਮਾਇਆ ਦੀ ਨੀਂਦ ਵਿਚ ਸੁੱਤੇ ਰੱਖਦਾ ਹੈ। ਸਾਝ—ਸ਼ਾਮ। ਬਿਆਲ—ਸਵੇਰੇ। ਭ੍ਰਮ—ਭਟਕਣਾ।

### *ਅਰਥ :*

ਪ੍ਰ: ਦੁਨੀਆਂ ਦਾ ਹਰ ਮਨੁੱਖ ਡਰ ਵਿਚ ਹੈ, ਮਨੁੱਖ ਨਿਡਰ ਕਿਵੇਂ ਹੋ ਸਕੇ?

ਉ: ੧. ਜਿਸ ਮਨੁੱਖ ਨੇ ਅਕੱਥ ਵਾਹਿਗੁਰੂ ਨੂੰ ਆਪ ਸਿਮਰਿਆ ਤੇ ਹੋਰਨਾਂ ਨੂੰ ਪ੍ਰੇਰਨਾ ਕਰਕੇ ਸਿਮਰਾਇਆ ਹੈ, ਉਸ ਨੇ ਆਪ ਅੰਮ੍ਰਿਤ-ਨਾਮ ਪੀਤਾ ਅਤੇ ਹੋਰਨਾਂ ਨੂੰ ਪਿਲਾਇਆ ਹੈ।

੨. ਉਨ੍ਹਾਂ ਦੇ ਦੁਨੀਆਂ ਦੇ ਹੋਰ ਡਰ ਸਾਰੇ ਹੀ ਦੂਰ ਹੋ ਗਏ ਹਨ, ਕਿਉਂਕਿ ਉਹ ਸਦਾ ਹੀ ਨਾਮੀ ਦੇ ਨਾਮ-ਸਿਮਰਨ ਵਿਚ ਲੀਨ ਰਹਿੰਦੇ ਹਨ।੧।

ਪ੍ਰ: ਉਨ੍ਹਾਂ ਦਾ ਡਰ ਕਿਥੇ ਚਲਾ ਜਾਂਦਾ ਹੈ?

ਉ: ੩. ਉਨ੍ਹਾਂ ਦਾ ਜਮਾਦਿਕਾਂ ਦਾ ਡਰ ਪਰਮੇਸ਼ਰ ਦੇ ਡਰ ਵਿਚ ਸਮਾ ਗਿਆ ਹੈ, ਉਨ੍ਹਾਂ ਨੂੰ ਹੁਣ ਕੀ ਡਰ ਰਹਿ ਗਿਆ। ਅਰਥਾਤ ਉਨ੍ਹਾਂ ਨੂੰ ਹੁਣ ਸੰਸਾਰ ਦਾ ਕੋਈ ਭੀ ਭੈ ਨਹੀਂ ਰਿਹਾ।

੪. ਇਸ ਤਰ੍ਹਾਂ ਉਨ੍ਹਾਂ ਨੇ ਪੂਰੇ ਗੁਰੂ ਦੇ ਉਪਦੇਸ਼ ਦੁਆਰਾ ਅਸਲੀਅਤ ਨੂੰ ਪਛਾਣ ਲਿਆ ਹੈ।੧।ਰਹਾਉ।

ਪ੍ਰ: ਰੱਬੀ-ਦਰਗਾਹ ਵਿਚ ਗਿਆਂ ਸ਼ਾਬਾਸ਼ ਲੈਣ ਦੇ ਕੌਣ ਅਧਿਕਾਰੀ ਹੋਣਗੇ?

ਉ: ੫. ਜਿਸ ਭੀ ਮਨੁੱਖ ਦੇ ਹਿਰਦੇ ਅੰਦਰ ਨਾਮ ਦੀ (ਰਾਸਿ) ਪੂੰਜੀ ਹੈ।

੬. ਉਸ ਨੂੰ ਤਾਂ ਸੁਭਾਵਕ ਹੀ ਦਰਗਾਹ ਵਿਚ ਗਿਆਂ ਸ਼ਾਬਾਸ਼ ਮਿਲਦੀ ਹੈ।੨।

੭. ਜਿਨ੍ਹਾਂ ਨੂੰ ਉਹ ਪ੍ਰਭੂ ਦਿਨੇ ਰਾਤ ਮਾਇਆ ਦੀ ਗੂੜ੍ਹੀ ਨੀਂਦ ਵਿਚ ਸੁਆ ਛੱਡਦਾ ਹੈ।

੮. ਉਹ ਮਨਮੁਖ ਲੋਕ-ਪ੍ਰਲੋਕ ਵਿਚ ਕਾਲ ਦੇ ਬੰਧਨਾਂ ਵਿਚ ਬੱਝਦੇ ਹਨ।੩।

ਪ੍ਰ: ਤੁਸੀਂ ਪੂਰਨ ਪੁਰਖ ਕਿਨ੍ਹਾਂ ਨੂੰ ਮੰਨਦੇ ਹੋ?

ਉ: ੯. ਅਸਲ ਗੁਰਮਤਿ ਵਿਚ ਤਾਂ ਉਨ੍ਹਾਂ ਨੂੰ ਪੂਰਨ ਪੁਰਖ ਮੰਨਿਆ ਜਾਂਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਦਿਨੇ ਰਾਤ ਪਰਮੇਸ਼ਰ ਦਾ ਨਾਮ ਵਸਦਾ ਹੈ।

੧੦. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਜਿਨ੍ਹਾਂ ਨੂੰ ਪਰਮਾਤਮਾ ਮਿਲ ਗਿਆ ਹੈ, ਉਹ ਫਿਰ ਕਦੇ ਭੀ ਡੋਲਦੇ ਨਹੀਂ, ਉਨ੍ਹਾਂ ਦੇ ਸਾਰੇ ਹੀ ਭਰਮ ਤੇ ਭਟਕਣਾਂ ਦੂਰ ਹੋ ਗਈਆਂ ਹਨ।੪।੧੧।

***ਭਾਵਾਰਥ :*** ਉਹ ਮਨੁੱਖ ਕਦੇ ਵੀ ਸੰਸਾਰ ਦੇ ਕਿਸੇ ਸਹਿਮ ਵਿਚ ਝੂਰਦੇ ਨਹੀਂ, ਜੋ ਨਾਮ ਦਾ ਚਿੰਤਨ ਆਪ ਕਰਦੇ ਹਨ ਅਤੇ ਹੋਰਨਾਂ ਨੂੰ ਨਾਮ ਜਪਣ ਦੀ ਪ੍ਰੇਰਣਾ ਕਰਦੇ ਹਨ। ਦਰਗਾਹ ਵਿਚ ਭੀ ਉਹੋ

ਹੀ ਧੰਨਤਾ ਯੋਗ ਮੰਨੇ ਜਾਂਦੇ ਹਨ। ਜੋ ਦਿਨੇ ਰਾਤ ਮਾਇਆ ਦੀ ਗੂੜ੍ਹੀ ਨੀਂਦ ਵਿਚ ਸੌਣ ਵਾਲੇ ਮਨਮੁਖ ਹਨ, ਉਹ ਸਦਾ ਹੀ ਕਾਲ ਦੇ ਬੰਧਨਾਂ ਵਿਚ ਬੱਝੇ ਰਹਿੰਦੇ ਹਨ। ਗੁਰਮਤਿ ਨੇ ਉਨ੍ਹਾਂ ਨੂੰ ਹੀ ਪੂਰਨ ਪੁਰਖ ਮੰਨਿਆ ਹੈ, ਜਿਨ੍ਹਾਂ ਦੇ ਹਿਰਦੇ ਅੰਦਰ ਦਿਨ ਰਾਤ ਪ੍ਰਭੂ ਦਾ ਸਿਮਰਨ ਵਸਦਾ ਹੈ, ਸਿਮਰਨ ਦਾ ਸਦਕਾ ਉਨ੍ਹਾਂ ਦੇ ਅੰਦਰੋਂ ਭਟਕਣਾ ਮਿਟ ਗਈ ਤੇ ਉਹ ਪਰਮੇਸ਼ਰ ਨਾਲ ਸਦਾ ਲਈ ਅਭੇਦ ਹੋ ਗਏ ਹਨ।

## ਗਉੜੀ ਮਹਲਾ ੧ ॥

**੧. ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥**
**੨. ਚਾਰੇ ਬੇਦ ਕਥਹਿ ਆਕਾਰੁ ॥**
**੩. ਤੀਨਿ ਅਵਸਥਾ ਕਹਹਿ ਵਖਿਆਨੁ ॥**
**੪. ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥੧॥**
**੫. ਰਾਮ ਭਗਤਿ ਗੁਰ ਸੇਵਾ ਤਰਣਾ ॥**
**੬. ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥੧॥ ਰਹਾਉ ॥**
**੭. ਚਾਰਿ ਪਦਾਰਥ ਕਹੈ ਸਭੁ ਕੋਈ ॥**
**੮. ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥**
**੯. ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥**
**੧੦. ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥੨॥**
**੧੧. ਜਾ ਕੈ ਹਿਰਦੈ ਵਸਿਆ ਹਰਿ ਸੋਈ ॥**
**੧੨. ਗੁਰਮੁਖਿ ਭਗਤਿ ਪਰਾਪਤਿ ਹੋਈ ॥**
**੧੩. ਹਰਿ ਕੀ ਭਗਤਿ ਮੁਕਤਿ ਆਨੰਦੁ ॥**
**੧੪. ਗੁਰਮਤਿ ਪਾਏ ਪਰਮਾਨੰਦੁ ॥੩॥**
**੧੫. ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥**
**੧੬. ਆਸਾ ਮਾਹਿ ਨਿਰਾਸੁ ਬੁਝਾਇਆ ॥**
**੧੭. ਦੀਨਾ ਨਾਥੁ ਸਰਬ ਸੁਖਦਾਤਾ ॥**
**੧੮. ਨਾਨਕ ਹਰਿ ਚਰਣੀ ਮਨੁ ਰਾਤਾ ॥੪॥੧੨॥**

***ਪਦ ਅਰਥ :*** ਤ੍ਰੈ ਗੁਣ ਹਿਤਕਾਰੁ—ਤ੍ਰੈ ਗੁਣੀ ਨਾਲ ਪ੍ਰੇਮ ਕਰਨ ਵਾਲਾ। ਜਨਮਿ ਮਰੈ—ਜੰਮਦਾ ਮਰਦਾ। ਕਥਹਿ—ਜ਼ਿਕਰ ਕਰਦੇ ਹਨ। ਆਕਾਰੁ—ਦਿਸਦਾ ਸੰਸਾਰ। ਤੀਨਿ ਅਵਸਥਾ—ਮਨ ਦੀਆਂ ਤਿੰਨ ਹਾਲਤਾਂ। ਤੁਰੀਆਵਸਥਾ—ਜੀਵਾਤਮਾ ਤੇ ਪਰਮਾਤਮਾ ਦੀ ਏਕਤਾ ਹੋ ਜਾਣ ਵਾਲੀ ਹਾਲਤ। ਤਰਣਾ—ਤਰ ਸਕੀਦਾ ਹੈ, ਜੰਮਣ ਮਰਨ ਦੇ ਗੇੜ ਰੂਪ ਸਮੁੰਦਰ ਵਿਚੋਂ। ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ। ਅਰਥੁ ਬੀਚਾਰੁ—ਅਨੁਭਵੀ ਗਿਆਨ। ਮੁਕਤਿ—ਖ਼ਲਾਸੀ, ਮਨ ਦੀਆਂ ਤਿੰਨਾਂ ਹੀ ਹਾਲਤਾਂ ਤੋਂ ਸੁਤੰਤਰਤਾ। ਨਿਰਾਸੁ—ਆਸਾ ਤੋਂ ਸੁਤੰਤਰ ਰਹਿਣਾ।

### *ਅਰਥ :*

ਪ੍ਰ: ਕਿਉਂ ਜੀ, ਜੀਵਾਂ ਦੇ ਜੰਮਣ ਮਰਨ ਦਾ ਅਸਲ ਕਾਰਣ ਕੀ ਹੈ ?

**ਉ:** ੧. ਜੋ ਮਨੁੱਖ ਇਸ ਸੰਸਾਰ ਨਾਲ ਪ੍ਰੀਤ ਕਰਨ ਵਾਲਾ ਹੈ, ਉਹੀ ਸਦਾ ਜੰਮਦਾ ਤੇ ਮਰਦਾ ਰਹਿੰਦਾ ਹੈ।

ਪ੍ਰ: ਇਹ ਕੇਵਲ ਆਪ ਜੀ ਦਾ ਹੀ ਵੀਚਾਰ ਹੈ ਜਾਂ ਕਿ ਇਸ ਦੀ ਸਿੱਧੀ ਲਈ ਕੋਈ ਹੋਰ ਭੀ ਉਦਾਹਰਣ ਹੈ ?

**ਉ:** ੨. ਇਸ ਨੂੰ ਚਾਰੇ ਵੇਦ ਕਹਿੰਦੇ ਹਨ ਕਿ ਇਹ ਸੰਸਾਰ ਤਿੰਨਾਂ ਗੁਣਾਂ ਤੋਂ ਬਣਿਆ ਹੈ। ਇਸ ਨਾਲ ਹਿੱਤ ਕਰਨ ਵਾਲਾ ਸਦਾ ਹੀ ਸਰੀਰ ਧਾਰਦਾ ਰਵੇਗਾ, ਭਾਵ ਜੰਮਦਾ ਮਰਦਾ ਰਹਿੰਦਾ ਹੈ।

ਪ੍ਰ: ਵੇਦ ਵਿਚ ਹੋਰ ਕੀ ਕੁਝ ਲਿਖਿਆ ਹੈ ?

**ਉ:** ੩. ਵੇਦ ਵਿਚ ਮਨ ਦੀਆਂ ਤਿੰਨ ਦਸ਼ਾਵਾਂ ਦਾ ਵਖਿਆਨ ਆਇਆ ਹੈ।

ਪ੍ਰ: ਕੀ ਵੇਦ-ਪਾਠੀ ਨੂੰ ਤੁਰੀ ਅਵਸਥਾ ਦਾ ਵੀ ਗਿਆਨ ਹੋ ਜਾਂਦਾ ਹੈ ?

**ਉ:** ੪. ਨਹੀਂ, ਵੇਦ ਤਿੰਨਾਂ ਅਵਸਥਾਵਾਂ ਦਾ ਵਰਨਣ ਕਰਦੇ ਹਨ। ਇਹ ਤਿੰਨੇ ਹੀ ਅਵਸਥਾਵਾਂ ਤ੍ਰੈ-ਗੁਣਾਤਮਕ ਹਨ, ਇਸ ਲਈ ਇਨ੍ਹਾਂ ਤਿੰਨਾਂ ਦਾ ਹਿਤਕਾਰੀ ਭੀ ਜੰਮਦਾ ਮਰਦਾ ਰਵੇਗਾ, ਪਰ ਜੋ 'ਤੁਰੀਆ' ਚੌਥੀ ਅਵਸਥਾ ਹੈ, ਤਿੰਨਾਂ ਗੁਣਾਂ ਤੋਂ ਉੱਪਰ ਭਾਵ ਜੀਵਾਤਮਾ ਤੇ ਪਰਮਾਤਮਾ ਦੀ ਜੋ ਏਕਤਾ ਵਾਲੀ ਹਾਲਤ ਹੈ, ਉਹ ਤਾਂ ਸਤਿਗੁਰੂ ਤੋਂ ਹੀ ਜਾਣੀ ਜਾ ਸਕਦੀ ਹੈ। ਉਸ ਨੂੰ ਵੇਦ ਦੇ ਪੜ੍ਹਨ ਪੜ੍ਹਾਉਣ ਵਾਲਾ ਵੀ ਪ੍ਰਾਪਤ ਨਹੀਂ ਕਰ ਸਕਦਾ।੧।

ਪ੍ਰ: ਹਜ਼ੂਰ, ਸੰਸਾਰ ਤੋਂ ਸੌਖਾ ਤਰਨਾ ਕਿਵੇਂ ਹੋ ਸਕੇ ?

**ਉ:** ੫. ਜੋ ਤੁਰੀਆ ਅਵਸਥਾ ਦੇ ਦਾਤੇ ਗੁਰੂ ਹਨ, ਉਨ੍ਹਾਂ ਦੀ ਸੇਵਾ ਕਰਕੇ ਰਾਮ ਦੀ ਭਗਤੀ ਦੁਆਰਾ ਸੰਸਾਰ ਤੋਂ ਤਰਨਾ ਹੁੰਦਾ ਹੈ।

ਪ੍ਰ: ਹਜ਼ੂਰ! ਆਪ ਜੀ ਦਾ ਤਰਨ ਤੋਂ ਕੀ ਭਾਵ ਹੈ ?

**ਉ:** ੬. ਤਰਨ ਦਾ ਭਾਵ ਹੈ ਕਿ ਉਸ ਦਾ ਮੁੜ ਜੰਮਣਾ ਮਰਨਾ ਨਹੀਂ ਹੁੰਦਾ।੧।ਰਹਾਉ।

ਪ੍ਰ: ਮੁਕਤਿ ਪਦਾਰਥ ਕੀ ਹੈ ਅਤੇ ਜਿੱਥੇ ਜੀਵ ਤਿੰਨਾਂ ਗੁਣਾਂ ਤੋਂ ਰਹਿਤ ਹੋ ਜਾਂਦਾ ਹੈ, ਉਹ ਅਵੱਸਥਾ ਕੀ ਹੈ ?

**ਉ:** ੭. ਹਰ ਕੋਈ (ਧਰਮ, ਅਰਥ, ਕਾਮ, ਮੋਖ) ਚਾਰ ਪਦਾਰਥ ਦੱਸਦਾ ਹੈ।

੮. ਉਸੇ ਗੱਲ ਨੂੰ ਸਿੰਮ੍ਰਿਤੀਆਂ, ਸ਼ਾਸਤਰ ਤੇ ਪੰਡਤ ਲੋਕ ਮੂੰਹੋਂ ਕਹਿੰਦੇ ਹਨ।

੯. ਪਰ, ਗੁਰੂ ਤੋਂ ਬਗ਼ੈਰ ਇਨ੍ਹਾਂ ਦਾ ਵੀਚਾਰ ਤੇ ਭਾਵਾਰਥ ਨਹੀਂ ਪਾਇਆ ਜਾਂਦਾ, ਭਾਵ ਚਾਰ ਪਦਾਰਥਾਂ ਵਿਚ, ਤਿੰਨ ਪਦਾਰਥ ਗੁਣਾਤਮਿਕ ਹੈਨ, ਉਨ੍ਹਾਂ ਦੀ ਪ੍ਰਾਪਤੀ ਕਲਿਆਣ-ਕਾਰੀ ਨਹੀਂ।

੧੦. ਚੌਥਾ ਪਦਾਰਥ ਹੈ ਮੁਕਤੀ, ਇਹ ਵਿਚਾਰ ਤੇ ਇਸ ਦੀ ਪ੍ਰਾਪਤੀ ਵਿਸ਼ੇਸ਼ ਦੇ ਅਰਥ ਗੁਰੂ ਦੱਸਦਾ ਹੈ। ਉਹ ਦੱਸਦਾ ਹੈ ਕਿ ਚੌਥਾ ਪਦਾਰਥ ਮੁਕਤੀ, ਹਰੀ ਦੀ ਭਗਤੀ ਕਰਨ ਨਾਲ ਮਿਲਦੀ ਹੈ।੨।

੧੧-੧੨. ਜਿਸ ਨੂੰ ਗੁਰੂ ਦੁਆਰਾ ਭਗਤੀ ਪ੍ਰਾਪਤ ਹੋਈ ਹੈ, ਉਸ ਦੇ ਹਿਰਦੇ ਵਿਚ ਉਹ ਹਰੀ ਆਪ ਵੱਸਿਆ ਹੈ।

੧੩. ਇਹ ਹਰੀ ਦਾ ਅੰਦਰ ਵੱਸ ਜਾਣਾ ਹੀ ਹਰੀ ਦੀ ਭਗਤੀ ਹੈ। ਇਹੋ ਇਕ ਮੁਕਤੀ ਦਾ ਅਨੰਦ ਦੇਣ ਵਾਲੀ ਹੈ।

੧੪. ਇਸ ਗੱਲ 'ਤੇ ਯਕੀਨ ਕਰੋ ਕਿ ਗੁਰੂ ਦੀ ਮਤਿ ਦੁਆਰਾ ਪਰਮਾਨੰਦ ਨੂੰ ਪਾਈਦਾ ਹੈ।੩।
੧੫. ਜਿਸ ਨੇ ਗੁਰੂ ਪਾਇਆ ਹੈ, ਉਸ ਨੇ ਆਪ ਆਤਮਾ ਨੂੰ ਦੇਖਿਆ ਅਤੇ ਹੋਰ ਜਗਿਆਸੂਆਂ ਨੂੰ ਦਿਖਾਇਆ ਹੈ।
੧੬. ਉਸ ਨੂੰ ਦੁਨੀਆਂ ਦੀਆਂ ਆਸਾਂ ਵਿਚ ਰਹਿੰਦਿਆਂ ਹੀ ਆਸਾ ਤੋਂ ਉਪਰਾਮ ਰਹਿਣ ਦੀ ਜਾਚ ਗੁਰੂ ਸਿਖਾਲ ਦੇਂਦਾ ਹੈ।
ਪ੍ਰ: ਉਸ ਦੀ ਪਹਿਚਾਣ ਕੀ ਹੈ ?
ਉ: ੧੭. ਦੀਨਾ ਨਾਥ ਪ੍ਰਭੂ ਜੋ ਸਰਵ ਸੁਖਾਂ ਦਾ ਦਾਤਾ ਹੈ।
੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਉਸ ਦਾ ਮਨ ਫਿਰ ਉਸੇ ਪ੍ਰਭੂ ਦੇ ਚਰਨਾਂ ਵਿਚ ਸਦਾ ਰੱਤਾ ਰਹਿੰਦਾ ਹੈ।੪।੧੨।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਉਨ੍ਹਾਂ ਨੂੰ ਹੀ ਤ੍ਰੈ ਗੁਣੀ ਸੰਸਾਰ ਵਿਚ ਜੰਮਣ ਮਰਨ ਦਾ ਚੱਕਰ ਦੱਸ ਰਹੇ ਹਨ, ਜਿਨ੍ਹਾਂ ਨੇ ਇਸ ਸੰਸਾਰ ਨਾਲ ਹਿੱਤ ਲਾਇਆ ਹੈ ਅਤੇ ਇਸ ਸੰਸਾਰ ਤੋਂ ਤਰਨਾ ਉਨ੍ਹਾਂ ਮਨੁੱਖਾਂ ਦਾ ਹੀ ਹੁੰਦਾ ਹੈ, ਜੋ ਗੁਰੂ ਦੀ ਸੇਵਾ ਦੁਆਰਾ ਹਰੀ-ਪਰਮੇਸ਼ਰ ਦੀ ਭਗਤੀ ਕਰਦੇ ਹਨ, ਇਸ ਸਦਕਾ ਮੁੜ ਜੰਮਣਾ ਨਹੀਂ ਹੋ ਸਕਦਾ।

ਸਿਮ੍ਰਿਤੀਆਂ, ਸ਼ਾਸਤਰ ਅਤੇ ਪੰਡਤ ਲੋਕ ਚਾਰੇ ਪਦਾਰਥਾਂ ਦਾ ਮੁਖੋਂ ਉਚਾਰਨ ਤਾਂ ਕਰਦੇ ਹਨ, ਪਰ ਇਹ ਗੱਲ ਕੇਵਲ ਇਕ ਗੁਰੂ ਹੀ ਦੱਸਦੇ ਹਨ ਕਿ ਹੇ ਭਾਈ! ਚੌਥਾ ਪਦ ਮੁਕਤੀ ਹਰੀ ਦੀ ਭਗਤੀ ਨਾਲ ਹੀ ਪ੍ਰਾਪਤ ਹੁੰਦਾ ਹੈ। ਗੁਰੂ ਦੱਸਦਾ ਹੈ ਕਿ ਮੁਕਤਿ ਪਦਵੀ ਦਾ ਅਨੰਦ ਕੇਵਲ ਹਰੀ ਦੀ ਭਗਤੀ ਦੁਆਰਾ ਹੀ ਹੁੰਦਾ ਹੈ। ਜਿਨ੍ਹਾਂ ਨੇ ਗੁਰੂ ਦੁਆਰਾ ਆਤਮਾ ਨੂੰ ਪ੍ਰਤੱਖ ਰੂਪ ਵਿਚ ਵੇਖ ਲਿਆ ਹੈ, ਉਹ ਇਸ ਆਸਾ ਰੂਪ ਸੰਸਾਰ ਵਿਚ ਨਿਰਾਸ ਹੋ ਆਪਣਾ ਜੀਵਨ ਗੁਜ਼ਾਰਦੇ ਹਨ।

## ਗਉੜੀ ਚੇਤੀ ਮਹਲਾ ੧ ॥

**੧. ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥**
**੨. ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥**
**੩. ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥**
**੪. ਸੁਣਿ ਸੁਣਿ ਸਿਖ ਹਮਾਰੀ ॥**
**੫. ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥**
**੬. ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥**
**੭. ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥**
**੮. ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥**
**੯. ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥੨॥**
**੧੦. ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥**
**੧੧. ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥**
**੧੨. ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥**
**੧੩. ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥**
**੧੪. ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥**
**੧੫. ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥**
**੧੬. ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥**
**੧੭. ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥**
**੧੮. ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥**
**੧੯. ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥**
**੨੦. ਸੁਣਿ ਮੂਰਖ ਮੰਨ ਅਜਾਣਾ ॥**
**੨੧. ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥**
**੨੨. ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥**
**੨੩. ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥**

***ਪਦ ਅਰਥ*:** ਅੰਮ੍ਰਿਤ—ਆਪਣੇ ਆਪ ਨੂੰ ਅਮਰ ਸਮਝਣ ਵਾਲੀ। ਕਾਇਆ—ਦੇਹ, ਸਰੀਰ। ਸੁਖਾਲੀ—ਸੁਖਾਂ ਦਾ ਘਰ; ਸੁਖ ਮਾਨਣ ਵਾਲੀ। ਬਾਜੀ—ਖੇਡ। ਮੁਚੁ—ਬਹੁਤ। ਕਮਾਵਹਿ—(ਹੇ ਕਾਇਆਂ!) ਤੂੰ ਕਮਾਉਂਦੀ ਹੈਂ। ਸਿਖ—ਸਿੱਖਿਆ। ਸੁਕ੍ਰਿਤੁ—ਨੇਕ ਕਮਾਈ। ਰਹਸੀ—ਨਾਲ ਨਿਭੇਗੀ। ਬਹੁੜਿ—ਮੁੜ। ਹਉ—ਮੈਂ। ਨਿੰਦਾ ਚਿੰਦਾ—ਨਿੰਦਾ ਤੇ (ਚਿੰਦਾ) ਉਸਤਤੀ। ਲਾਇਤਬਾਰੀ—ਇਤਬਾਰ ਦੂਰ ਕਰਨ ਵਾਲਾ ਉੱਦਮ, ਚੁਗ਼ਲੀ। ਵੇਲਿ—ਇਸਤਰੀ। ਜੋਹਹਿ—ਤੂੰ ਤੱਕਦਾ ਹੈਂ। ਬੁਰਿਆਈ—ਬੁਰਾਈ; ਭੈੜ। ਹੰਸੁ—ਜੀਵਾਤਮਾ। ਸੁਪਨੰਤਰਿ—ਸੁਪਨ+ਅੰਤਰਿ, ਸੁਪਨੇ ਵਿਚ, ਨੀਂਦ ਵਿਚ, ਸੁੱਤੀ ਹੋਈ। ਮਨਿ—ਮਨ ਵਿਚ। ਭਲਾ ਭਾਇਆ—ਚੰਗਾ ਲੱਗਾ। ਹਲਤਿ—ਇਸ ਲੋਕ ਵਿਚ। ਪਲਤਿ—ਪ੍ਰਲੋਕ ਵਿਚ। ਅਹਿਲਾ—ਬੇਅਰਥ, ਸੁੰਦਰ, ਉੱਤਮ। ਖਰੀ ਦੁਹੇਲੀ—ਬਹੁਤ ਦੁਖੀ। ਬਾਬਾ—ਹੇ ਬਾਬਾ! ਤਾਜੀ—ਘੋੜੇ। ਕੇਰੇ—ਦੇ। ਗਵਾਰਾ—ਹੇ ਗਵਾਰ; ਹੇ ਮੂਰਖ। ਕੂਜਾ—ਮਿਸ਼ਰੀ। ਨੀਵ—ਨੀਂਹ। ਦਿਵਾਲ—ਦੀਵਾਰ; ਕੰਧ। ਭਸ—ਸੁਆਹ। ਸੰਚੇ—ਖ਼ਜ਼ਾਨੇ। ਮਾੜੀ—ਮਹਲ। ਸੰਪੈ—ਧਨ। ਕੇਰੀ—ਦੀ। ਹੋਗੁ—ਹੋਵੇਗਾ। ਭਾਣਾ—ਰਜ਼ਾ। ਵਣਜਾਰੇ—ਵਣਜ ਕਰਨ ਵਾਲੇ ਜੀਅ। ਜੀਉ—ਜਿੰਦ। ਪਿੰਡੁ—ਸਰੀਰ।

**ਅਰਥ :**

ਸਤਿਗੁਰੂ ਜੀ, ਕਿਸੇ ਮਿਰਤਕ ਦੀ ਲਾਸ਼ ਪਈ ਨੂੰ ਤੱਕ ਕੇ ਆਪਣੀ ਕਾਂਇਆਂ ਤੇ ਜੀਉੜੇ (ਮਨ) ਨੂੰ ਸਰੋਤਾ ਦੇ ਰੂਪ ਵਿਚ, ਅਰਥਾਤ—ਦੇਹ ਤੇ ਜੀਵ ਦਾ ਪਰਸਪਰ ਸੰਬਾਦ ਰੂਪ ਸ਼ਬਦ ਉਚਾਰਨ ਕਰਦੇ, ਉਪਦੇਸ਼ ਕਰਦੇ ਹਨ :

**ਪਹਿਲੇ ਜੀਵ ਕਹਿੰਦਾ ਹੈ ਦੇਹ ਨੂੰ :**

੧. ਹੇ ਕਾਂਇਆਂ ! ਤੂੰ ਆਪਣੇ ਆਪ ਨੂੰ ਅਮਰ ਮੰਨ ਕੇ ਸੰਸਾਰ ਦੇ ਰਸਾਂ-ਕਸਾਂ ਨੂੰ ਭੋਗਦੀ ਹੋਈ ਸੁਖੀ ਰਹਿੰਦੀ ਹੈਂ। ਕੀ ਤੂੰ ਇਹ ਨਹੀਂ ਜਾਣਦੀ ਕਿ ਇਹ ਸਾਰਾ ਹੀ ਸੰਸਾਰ ਤਾਂ ਇਕ ਬਾਜੀ ਦਾ ਰੂਪ, ਭਾਵ ਖੇਡ ਰੂਪ ਹੈ। ਅਰਥਾਤ-ਮਿਥਿਆ ਹੈ, ਨਾਸ਼ਵਾਨ ਹੈ।

੨. ਪਰ, ਤੂੰ ਬਹੁਤ ਹੀ (ਲਬੁ) ਖਾਣ ਦੀ ਵਸਤੂ ਵਿਚ ਤੇ (ਲੋਭੁ) ਪਦਾਰਥਾਂ ਨੂੰ ਇਕੱਤਰ ਕਰਨ ਵਿਚ ਲੱਗੀ ਰਹਿੰਦੀ ਹੈਂ ਅਤੇ ਝੂਠ ਰੂਪ ਕਰਮ ਤੂੰ (ਮੁਚੁ) ਬਹੁਤ ਹੀ ਕਮਾਉਂਦੀ ਹੈਂ ਤੇ ਪਾਪਾਂ ਦਾ ਭਾਰ ਤੂੰ ਅਥਾਹ ਹੀ ਚੁਕ ਰਹੀ ਹੈਂ।

੩. ਪਰ, ਹੇ ਕਾਂਇਆਂ ! ਮੈਂ ਤੈਨੂੰ ਇਸ ਤਰ੍ਹਾਂ ਰੁਲਦਿਆਂ ਤੱਕਿਆ ਹੈ, ਜਿਵੇਂ ਧਰਤੀ 'ਤੇ ਸੁਆਹ ਰੁਲਦੀ ਹੈ।੧।

**ਅੱਗੋਂ ਦੇਹ ਕਹਿੰਦੀ ਹੈ, ਜੀਵ ਨੂੰ :**

੪. ਹੇ ਮੇਰੇ ਜੀਅੜੇ ! ਤੂੰ ਸਾਡੀ ਸਿੱਖਿਆ ਵੀ ਸੁਣ ਲੈ ਧਿਆਨ ਦੇ ਕੇ—

੫. ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਸੰਸਾਰ ਵਿਚ ਹੋਰ ਤਾਂ ਕੁਝ ਭੀ ਨਹੀਂ ਰਹਿਣਾ; ਪਰ, ਇਕ ਨੇਕੀ ਕੀਤੀ ਹੋਈ ਜ਼ਰੂਰ ਰਹੇਗੀ। ਸੋ, ਇਸ ਲਈ ਹੇ ਜੀਅੜੇ ! ਤੂੰ ਕਾਂਇਆਂ ਵਿਚ ਹੁੰਦਿਆਂ ਨੇਕੀ ਕਰ ਲੈ, ਫਿਰ ਇਹ ਵਾਰੀ ਨਹੀਂ ਆਉਣੀ, ਭਾਵ ਦੇਹ ਛੱਡ ਕੇ ਨੇਕੀ ਕਰਨ ਦਾ ਅਵਸਰ ਚੁੱਕ ਜਾਇਗਾ।੧।ਰਹਾਉ।

**ਅੱਗੋਂ ਜੀਵ ਕਹਿੰਦਾ ਹੈ :**

੬. ਹੇ ਮੇਰੀ ਦੇਹ ! ਮੈਂ ਤੈਨੂੰ ਆਖਦਾ ਹਾਂ ਕਿ ਤੂੰ ਮੇਰੀ ਸਿੱਖਿਆ ਭੀ ਸੁਣ ਲੈ—

੭. ਤੂੰ ਜੋ ਪਰਾਈ ਨਿੰਦਾ ਉਸਤਤੀ, ਜਾਂ (ਚਿੰਦਾ) ਨੁਕਤਾਚੀਨੀ ਕਰਦੀ ਹੈਂ, ਇਹ ਚੰਗੀ ਨਹੀਂ ਅਤੇ ਜੋ ਝੂਠੀ ਚੁਗਲਖ਼ੋਰੀ ਕਰਦੀ ਹੈਂ, ਇਹ ਭੀ ਕੋਈ ਸੁਕ੍ਰਿਤੀ ਨਹੀਂ ਹੈ।

**ਅੱਗੋਂ ਦੇਹ ਜੀਵ ਨੂੰ ਕਹਿੰਦੀ ਹੈ :**

੮. ਹੇ ਜੀਅੜੇ ! ਤੂੰ ਭੀ ਸੁਣ ਜੋ ਤੂੰ ਪਰਾਈ ਇਸਤਰੀ ਆਦਿ ਵਿਭੂਤੀ ਨੂੰ ਛੁਪ-ਛੁਪ ਕੇ ਤੱਕਦਾ ਹੈਂ, ਕੀ ਤੈਨੂੰ ਇਹ ਨਹੀਂ ਪਤਾ ਕਿ ਇਹ ਚੋਰੀ ਤੇ ਬੁਰਿਆਰ-ਪੁਣਾ ਹੈ।

**ਜੀਵ, ਦੇਹ ਪ੍ਰਤੀ ਕਹਿੰਦਾ ਹੈ :**

੯. ਹੇ ਕਾਂਇਆਂ ! ਤੂੰ ਆਤਮਾ ਦੇ ਵਿਚ ਹੁੰਦਿਆਂ ਨੇਕੀ ਕਰ ਲੈ, ਨਹੀਂ ਤਾਂ ਫਿਰ ਜਦੋਂ ਆਤਮਾ ਉਡਾਰੀ ਮਾਰ ਗਿਆ, ਤਾਂ ਤੂੰ ਪਿੱਛੇ ਨਿਕਾਰੀ ਹੋ ਕੇ ਰਹਿ ਜਾਏਂਗੀ, ਜਿਵੇਂ ਕਿ ਇਕ ਛੁੱਟੜ ਇਸਤਰੀ ਹੋਇਆ ਕਰਦੀ ਹੈ।੨।

**ਜੀਵ, ਦੇਹ ਪ੍ਰਤੀ ਕਹਿੰਦਾ ਹੈ :**

੧੦. ਹੇ ਕਾਂਇਆਂ ! ਤੂੰ ਇਸ ਸੁਪਨੇ ਵਿਚ ਗਾਫ਼ਲ ਰਹਿੰਦੀ ਹੈਂ, ਤੂੰ ਆਤਮਾ ਦੇ ਹੁੰਦਿਆਂ ਦੱਸ ਕੇਹੜਾ ਨੇਕੀ ਦਾ ਕੰਮ ਕੀਤਾ ਹੈ, ਭਾਵ ਕੋਈ ਭੀ ਪੁੰਨ ਕਰਮ ਨਹੀਂ ਕੀਤਾ !

੧੧. ਸਗੋਂ ਕੀਤਾ ਕੀ, ਜਦ ਭੀ ਮੈਂ ਚੋਰੀ ਆਦਿ ਭੈੜੇ ਕੰਮ ਕਰਕੇ ਕੁਛ ਲੈ ਕੇ ਘਰ ਆਇਆ, ਤਦ ਹੀ ਤੇਰੇ ਮਨ ਵਿਚ ਉਹ ਕੰਮ ਬਹੁਤ ਹੀ ਚੰਗਾ ਲੱਗਾ।

੧੨. ਆਖ਼ਰ ਫਲ ਇਹ ਹੋਇਆ ਕਿ ਹੇ ਦੇਹ ! ਤੇਰੀ ਸੰਗਤ ਕਰਕੇ ਨਾ ਇਸ ਲੋਕ ਵਿਚ ਸ਼ੋਭਾ ਹੋਈ ਅਤੇ ਨਾ ਹੀ ਪ੍ਰਲੋਕ ਵਿਚ ਢੋਈ ਮਿਲਣ ਦੀ ਆਸ ਹੈ। ਮੈਨੂੰ ਹੁਣ ਸਮਝ ਪਈ ਹੈ ਕਿ ਮੈਂ ਤਾਂ ਸੁੰਦਰ ਜਨਮ ਵਿਅਰਥ ਹੀ ਗਵਾ ਲਿਆ ਹੈ।੩।

੧੩. ਆਪਣੇ ਆਪ ਨੂੰ ਦੇਹ ਕਹਿੰਦੀ ਹੈ ਕਿ ਹੇ ਬਾਬਾ ! ਮੈਂ ਤਾਂ ਹੁਣ ਪੂਰੀ ਤਰ੍ਹਾਂ ਦੁਖੀ ਹੋ ਗਈ ਹਾਂ, ਕਿਉਂਕਿ ਜੀਵਾਤਮਾ ਦੇ ਦੇਹ ਵਿਚੋਂ ਨਿਕਲਣ ਕਰਕੇ ਹੁਣ ਕੋਈ ਮੇਰੀ ਬਾਤ ਹੀ ਨਹੀਂ ਪੁੱਛਦਾ।੧।ਰਹਾਉ।

੧੪. ਗੁਰੂ ਨਾਨਕ ਜੀ ਕਹਿੰਦੇ ਹਨ ਕਿ ਅਰਬੀ ਤੇ ਤੁਰਕੀ ਘੋੜੇ, ਸੋਨਾ ਚਾਂਦੀ ਤੇ ਕਪੜਿਆਂ ਦੇ ਢੇਰ, (ਹੇ ਦੇਹ ਤੇ ਜੀਵ !) ਮੌਤ ਸਮੇਂ ਤੁਸਾਂ ਵਾਂਗ ਇਹ ਕਿਸੇ ਭੀ—

੧੫. ਮੂਰਖ ਜੀਵ ਦੇ ਨਾਲ ਨਾ ਗਏ, ਸਭ ਪਿੱਛੇ ਹੀ ਰਹਿ ਜਾਂਦੇ ਹਨ।

੧੬. ਮਿਸ਼ਰੀ, ਮੇਵੇ ਆਦਿਕ ਭੀ ਮੈਂ ਸਭ ਕੁਝ ਚੱਖ ਕੇ ਵੇਖ ਲਿਆ ਹੈ, ਇਨ੍ਹਾਂ ਵਿਚ ਭੀ ਇਤਨਾ ਸੁਆਦ ਨਹੀਂ, ਜਿਤਨਾ ਕਿ ਹੇ ਪ੍ਰਭੂ ! ਤੇਰਾ ਨਾਮ-ਅੰਮ੍ਰਿਤ ਮਿੱਠਾ ਹੈ।੪।

੧੭. ਜੋ-ਜੋ ਭੀ (ਦੇਹ ਤੇ ਜੀਵਾਂ ਨੇ) ਨੀਂਹਾਂ ਡੂੰਘੀਆਂ ਰੱਖ-ਰੱਖ ਕੇ ਮਕਾਨਾਂ ਦੀਆਂ ਕੰਧਾਂ ਉਸਾਰੀਆਂ, ਪਰ ਜਦੋਂ ਮੌਤ ਆਈ, ਉਹ ਸਾਰੇ ਹੀ ਮਕਾਨ ਸੁਆਹ ਦੀ ਢੇਰੀ ਹੋ ਗਏ। ਭਾਵ ਰੇਤ ਦੇ ਬਣੇ ਮਕਾਨਾਂ ਦੀ ਤਰ੍ਹਾਂ ਹੀ ਇਕ ਮਿੰਟ ਵਿਚ ਢਹਿ ਢੇਰੀ ਹੋ ਗਏ।

੧੮. ਮਨੁੱਖ ਮਾਇਆ ਦੇ ਖ਼ਜ਼ਾਨੇ 'ਕੱਠੇ ਕਰਦਾ ਹੈ, ਇਕੱਠੇ ਕਰਕੇ ਸਾਂਭਦਾ ਹੈ, ਪਰ ਹੱਥੋਂ ਦੇਂਦਾ ਕਿਸੇ ਨੂੰ ਭੀ ਕੁਝ ਨਹੀਂ। ਅੰਨ੍ਹਾ ਜਾਣਦਾ ਹੈ ਕਿ ਇਹ ਮਾਇਆ ਮੇਰੀ ਹੈ।

੧੯. ਪਰ, ਇਹ ਨਹੀਂ ਜਾਣਦਾ ਹੈ ਕਿ ਸੋਨੇ ਦੀ ਲੰਕਾ, ਸੋਨੇ ਦੇ ਮਹਿਲ, ਰਾਵਣ ਦੇ ਭੀ ਨਾ ਰਹੇ, ਤੂੰ ਕਿਸ ਦਾ ਵੀਚਾਰਾ ਹੈਂ, ਭਾਵ ਉਸ ਰਾਵਣ ਦੇ ਨਾਲ ਭੀ ਇਹ ਸੋਨੇ ਦੇ ਮਕਾਨ ਨਹੀਂ ਜਾ ਸਕੇ, ਇਸ ਲਈ ਇਹ ਦੌਲਤ ਕਿਸੇ ਦੀ ਭੀ ਸਾਥਣ ਨਹੀਂ ਬਣਦੀ।੫।

੨੦. ਹੇ ਦਾਤਾਰ ਨੂੰ ਚੇਤੇ ਨਾ ਕਰਨ ਵਾਲੇ ਮੂਰਖ ਅਤੇ ਮੌਤ ਨੂੰ ਭੁੱਲ ਜਾਣ ਵਾਲੇ ਅਨਜਾਣ ਮਨਾ ! ਤੂੰ ਸੁਣਨਾ ਕਰ।

੨੧. ਜੋ ਵੀ ਕੁਝ ਵਰਤ ਰਿਹਾ ਹੈ, ਇਹ ਸਭ ਵਾਹਿਗੁਰੂ ਦਾ ਭਾਣਾ ਹੀ ਵਰਤਦਾ ਹੈ। (ਇਸ ਲਈ ਲਬ ਤੇ ਲੋਭ ਛੱਡ ਕੇ ਉਸ ਰਾਜ਼ਕ ਦੀ ਰਜ਼ਾ ਵਿਚ ਤੁਰਨਾ ਸਿੱਖ)।੧।ਰਹਾਉ।

੨੨. (ਤਾਂ ਤੇ ਤੂੰ ਇਸ ਤਰ੍ਹਾਂ ਦੀ ਸਮਝ ਪੈਦਾ ਕਰ ਕਿ) ਸਭ ਤੋਂ ਵੱਡਾ ਮਾਲਕ ਸਾਡਾ ਪ੍ਰਭੂ ਸ਼ਾਹੂਕਾਰ ਹੈ। ਅਸੀਂ ਸਾਰੇ ਜੀਵ ਉਸ ਦੇ ਭੇਜੇ ਹੋਏ ਵਪਾਰੀ ਹਾਂ, ਇੱਥੇ ਅਸੀਂ ਉਸ ਦੇ ਨਾਮ ਦਾ ਵਪਾਰ ਕਰਨ ਆਏ ਹੋਏ ਹਾਂ।

੨੩. ਇਹ ਸਾਡੀ ਜਿੰਦ, ਸਰੀਰ ਆਦਿਕ ਉਸੇ ਸ਼ਾਹ ਦੀ ਦਿੱਤੀ ਹੋਈ (ਰਾਸਿ) ਪੂੰਜੀ ਹੈ, ਉਹ ਮਾਰ ਕੇ ਆਪੇ ਹੀ ਜੀਵਾਉਂਦਾ ਹੈ।੬।੧।੧੩।[1]

***ਭਾਵਾਰਥ :*** ਇਸ ਸ਼ਬਦ ਅੰਦਰ ਗੁਰੂ ਨਾਨਕ ਦੇਵ ਜੀ ਨੇ, ਰਸਾਂ-ਕਸਾਂ ਵਿਚ ਖੱਚਤ ਹੋ, ਆਪ ਨੂੰ ਅਮਰ ਮੰਨਣ ਵਾਲੀ ਦੇਹ ਤੇ ਜੀਵ ਦੇ ਪ੍ਰਸਪਰ ਸੰਬਾਦ ਅੰਕਤ ਕਰਦਿਆਂ ਹੋਇਆਂ ਇਸ ਸੰਸਾਰ ਨੂੰ ਅਨਸਥਿਰ ਉਚਾਰਨ ਕੀਤਾ ਹੈ।

ਉਸ ਸੱਚੇ ਮਾਲਕ ਦੇ ਨਾਮ ਨੂੰ ਭੁਲਾ ਕੇ ਜੋ ਝੂਠੇ ਸੰਸਾਰ ਦੇ ਨਾਸ਼ਵਾਨ ਪਦਾਰਥਾਂ ਦੀ ਇਕੱਤਰਤਾ ਵਿਚ ਲੱਗ ਰਹੇ ਹਨ, ਉਨ੍ਹਾਂ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ ਕਿ ਹੇ ਭਾਈ! ਪਿਛਲੇ ਸਮੇਂ ਵਿਚ ਅਨੇਕਾਂ ਲੋਕ ਰਾਵਣ ਜੈਸੇ ਹੋ-ਹੋ ਚਲੇ ਗਏ, ਪਰ ਕੋਈ ਸੰਸਾਰ ਦੀ ਧਨ-ਦੌਲਤ, ਹਾਥੀ, ਘੋੜੇ, ਚੂਨੇ ਗਚ ਬਣੇ ਪੱਕੇ ਕਿਲ੍ਹੇ ਨਾਲ ਨਹੀਂ ਲੈ ਗਿਆ, ਇੱਥੇ ਹੀ ਛੱਡ ਕੇ ਟੁਰ ਗਏ ਹਨ।

## ਗਉੜੀ ਚੇਤੀ ਮਹਲਾ ੧ ॥

**੧. ਅਵਰਿ ਪੰਚ ਹਮ ਏਕ ਜਨਾ**
**ਕਿਉ ਰਾਖਉ ਘਰ ਬਾਰੁ ਮਨਾ ॥**
**੨. ਮਾਰਹਿ ਲੂਟਹਿ ਨੀਤ ਨੀਤ**
**ਕਿਸੁ ਆਗੈ ਕਰੀ ਪੁਕਾਰ ਜਨਾ ॥੧॥**
**੩. ਸ੍ਰੀ ਰਾਮ ਨਾਮਾ ਉਚਰੁ ਮਨਾ ॥**
**੪. ਆਗੈ ਜਮ ਦਲੁ ਬਿਖਮੁ ਘਨਾ ॥੧॥ ਰਹਾਉ ॥**
**੫. ਉਸਾਰਿ ਮੜੋਲੀ ਰਾਖੈ ਦੁਆਰਾ**
**ਭੀਤਰਿ ਬੈਠੀ ਸਾ ਧਨਾ ॥**
**੬. ਅੰਮ੍ਰਿਤ ਕੇਲ ਕਰੇ ਨਿਤ ਕਾਮਣਿ**
**ਅਵਰਿ ਲੁਟੇਨਿ ਸੁ ਪੰਚ ਜਨਾ ॥੨॥**
**੭. ਢਾਹਿ ਮੜੋਲੀ ਲੂਟਿਆ ਦੇਹੁਰਾ**
**ਸਾ ਧਨ ਪਕੜੀ ਏਕ ਜਨਾ ॥**
**੮. ਜਮ ਡੰਡਾ ਗਲਿ ਸੰਗਲੁ ਪੜਿਆ**
**ਭਾਗਿ ਗਏ ਸੇ ਪੰਚ ਜਨਾ ॥੩॥**
**੯. ਕਾਮਣਿ ਲੋੜੈ ਸੁਇਨਾ ਰੁਪਾ**
**ਮਿਤ੍ਰ ਲੁੜੇਨਿ ਸੁ ਖਾਧਾਤਾ ॥**
**੧੦. ਨਾਨਕ ਪਾਪ ਕਰੇ ਤਿਨ ਕਾਰਣਿ**
**ਜਾਸੀ ਜਮਪੁਰਿ ਬਾਧਾਤਾ ॥੪॥੨॥੧੪॥**

***ਪਦ ਅਰਥ***: ਅਵਰਿ—ਹੋਰ, ਵਿਰੋਧੀ, ਦੁਸ਼ਮਣ, ਓਪਰੇ। ਪੰਚ—ਪੰਜ। ਪੰਚ ਜਨਾ—ਪੰਜ ਜਣੇ, ਭਾਵ ਕਾਮ, ਕ੍ਰੋਧ, ਲੋਭ ਮੋਹ, ਹੰਕਾਰ। ਹਮ—ਮੈਂ। ਏਕ ਜਨਾ—ਇਕੱਲਾ ਹਾਂ ਹੇ ਜਨੋਂ, ਅਥਵਾ, ਹੇ ਲੋਕੋ ! ਕਿਉ ਰਾਖਉ—ਮੈਂ ਕਿਵੇਂ ਬਚਾਵਾਂ ? ਘਰ ਬਾਰੁ—ਘਰ ਘਾਟ, ਸਾਰਾ ਘਰ। ਮਨਾ—ਹੇ ਮੇਰੇ ਮਨ। ਨੀਤ ਨੀਤ—ਨਿੱਤ ਨਿੱਤ, ਸਦਾ ਹੀ। ਕਰੀ—ਕਰੀਂ, ਮੈਂ ਕਰਾਂ। ਕਿਸੁ ਆਗੈ—ਕਿਸ ਆਦਮੀ ਅੱਗੇ। ਜਨਾ—ਹੇ ਭਾਈ! ਉਚਰੁ—ਉਚਾਰ, ਬੋਲ। ਆਗੈ—ਸਾਹਮਣੇ। ਜਮ ਦਲੁ—ਜਮਾਂ ਦਾ ਦਲ, ਜਮਾਂ ਦੀ ਫ਼ੌਜ। ਬਿਖਮੁ—ਕਰੜਾ, ਕਰੜੇ ਸੁਭਾਅ ਵਾਲਾ। ਘਨਾ—ਬਹੁਤ। ਮੜੋਲੀ—ਮਿੱਟੀ ਦੀ ਕੋਠੜੀ, ਦੇਹ। ਉਸਾਰਿ—ਉਸਾਰ ਕੇ। ਦੁਆਰਾ—ਦਰਵਾਜ਼ੇ (ਕੰਨ, ਨੱਕ ਆਦਿ)। ਭੀਤਰਿ—ਵਿਚ। ਸਾ ਧਨਾ—ਜੀਵ-ਇਸਤਰੀ। ਅੰਮ੍ਰਿਤ—ਆਪਣੇ ਆਪ ਨੂੰ ਅਮਰ ਜਾਣਨ ਵਾਲੀ। ਕੇਲ—ਚੋਜ ਤਮਾਸ਼ੇ, ਰੰਗ ਰਲੀਆਂ। ਕਾਮਣਿ—ਜਿੰਦ-ਇਸਤਰੀ। ਲੁਟੇਨਿ—ਲੁਟਦੇ ਰਹਿੰਦੇ ਹਨ। ਸੁ—ਉਹ। ਪੰਚ ਜਨਾ—ਪੰਜੇ ਜਣੇ, ਕਾਮਾਦਿਕ ਪੰਜੇ। ਦੇਹੁਰਾ—ਮੱਠ, ਸਰੀਰ। ਏਕ ਜਨਾ—ਇਕੱਲੀ। ਜਮ ਡੰਡਾ—ਜਮਾਂ ਦਾ ਡੰਡਾ। ਗਲਿ—ਗਲ ਵਿਚ। ਕਾਮਣਿ—ਵਹੁਟੀ। ਰੁਪਾ—ਚਾਂਦੀ। ਲੁੜੇਨਿ—ਲੋੜਦੇ ਹਨ, ਮੰਗਦੇ ਹਨ। ਖਾਧਾਤਾ—ਖਾਣ ਦੇ ਪਦਾਰਥ। ਤਿਨ ਕਾਰਣਿ—ਉਨ੍ਹਾਂ (ਇਸਤਰੀ, ਮਿੱਤਰਾਂ ਦੀ) ਖ਼ਾਤਰ। ਜਾਸੀ—ਜਾਵੇਗਾ। ਜਮ ਪੁਰਿ—ਜਮਾਂ ਦੀ ਨਗਰੀ ਵਿਚ। ਬਾਧਾਤਾ—ਬੱਝਾ ਹੋਇਆ।

### *ਅਰਥ :*

### ਜੀਵ ਰੂਪ ਇਸਤਰੀ ਦੀ ਪੁਕਾਰ :

੧. ਹੇ ਮੇਰੇ ਮਨ! ਅਸੀਂ ਜੋ ਏਥੇ ਹਾਂ, ਇਨ੍ਹਾਂ ਵਿਚ ਮੇਰੇ ਵੈਰੀ ਕਾਮਾਦਿਕ ਪੰਜ ਹਨ, ਮੈਂ ਇਕ ਜਣਾ ਭਾਵ ਇਕੱਲੀ ਹਾਂ। ਦੱਸੋ, ਮੈਂ ਉਨ੍ਹਾਂ ਪੰਜਾਂ ਤੋਂ ਆਪ, ਆਪਣਾ ਘਰ-ਬਾਰ ਕਿਵੇਂ ਬਚਾਵਾਂ, ਭਾਵ ਸ਼ੁਭ ਗੁਣਾਂ ਨੂੰ ਕਿਵੇਂ ਬਚਾ ਕੇ ਰੱਖਾਂ ?

੨. ਹੇ ਭਾਈ! ਇਹ ਪੰਜੇ ਮੈਨੂੰ ਨਿੱਤ ਮਾਰਦੇ ਤੇ ਲੁੱਟਦੇ ਰਹਿੰਦੇ ਹਨ, ਮੈਂ ਸਹਾਇਤਾ ਲਈ ਕਿਸ ਅੱਗੇ ਪੁਕਾਰ ਕਰਾਂ, (ਜਾਂ ਮੈਂ ਕਿਸ ਪਾਸ ਸ਼ਿਕਾਇਤ ਕਰਾਂ ?) ਭਾਵ ਪੰਜ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ—ਮੇਰੇ ਸਰੀਰ ਤੇ ਮਨ ਵਿਚੋਂ ਸ਼ੁਭ ਗੁਣਾਂ ਰੂਪੀ ਧਨ ਲੁੱਟਦੇ ਤੇ ਪਵਿੱਤਰਤਾ ਨੂੰ ਮਾਰਦੇ ਹਨ, ਫਿਰ ਮੈਂ ਦੱਸੋ ਹੁਣ ਕੀ ਕਰਾਂ।੧।

### ਦਾਰੂ ਦੱਸਦੇ ਹਨ :

੩. ਹੇ ਮਨ! ਸ੍ਰੀ ਰਾਮ ਦਾ ਨਾਮ ਉਚਾਰਣ ਕਰ।

---

੧. ਨੋਟ : ਉੱਪਰ ਆਏ ਅੰਕਾਂ ਦਾ ਵੇਰਵਾ ਇਸ ਤਰ੍ਹਾਂ ਜਾਨਣਾ : ਅੰਕ ੬ ਦੱਸਦਾ ਹੈ ਕਿ ਸ਼ਬਦ ਦੇ ੬ ਬੰਦ ਹਨ।
ਅੰਕ ੧੩ ਦੱਸਦਾ ਹੈ ਕਿ ਗਉੜੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ੧੩ਵਾਂ ਸ਼ਬਦ ਹੈ।
ਅੰਕ ਇਕ ਨਵਾਂ ਆਇਆ ਹੈ, ਇਹ ਦੱਸਦਾ ਹੈ ਕਿ ਕੋਈ ਨਵੀਂ ਤਬਦੀਲੀ ਆਈ ਹੈ। ਹੁਣ ਤੱਕ ਦੇ ਸ਼ਬਦ ਗਉੜੀ ਦੇ ਸਨ, ਪਰ ਸ਼ਬਦ ਨੰ: ੧੩, ਗਉੜੀ ਚੇਤੀ ਦਾ ਹੈ। 'ਗਉੜੀ ਚੇਤੀ' ਦਾ ਇਹ ਪਹਿਲਾ ਹੀ ਸ਼ਬਦ ਹੈ। ੧੨ ਸ਼ਬਦ ਗਉੜੀ ਦੇ, ਇਕ ਸ਼ਬਦ ਗਉੜੀ ਚੇਤੀ ਦਾ; ਜੋੜ ੧੩।
'ਗਉੜੀ ਚੇਤੀ' ਦੇ ਕੁਲ ੫ ਸ਼ਬਦ ਹਨ। ਉਥੇ ਅਖ਼ੀਰਲਾ ਜੋੜ ਹੈ ।੫।੧੭। ਭਾਵ ੧੨ ਸ਼ਬਦ ਗਉੜੀ ਦੇ ਅਤੇ ਪੰਜ ਸ਼ਬਦ ਗਉੜੀ ਚੇਤੀ ਦੇ। ਕੁਲ ਜੋੜ ੧੭ ਹੈ।

੪. ਜੋ ਅੱਗੇ ਜਮਾਂ ਦਾ ਦਲ ਦਿੱਸਦਾ ਹੈ, ਇਹ ਬੜਾ ਹੀ ਕਰੜਾ ਹੈ; ਭਾਵ ਸਾਹਮਣੇ ਮੌਤ ਆਉਂਦੀ ਦਿੱਸ ਰਹੀ ਹੈ।੧।ਰਹਾਉ।

੫. ਉਸ ਪਰਮਾਤਮਾ ਨੇ ਇਹ ਦੇਹ ਰੂਪ ਮਿੱਟੀ ਦੀ ਕੋਠੜੀ ਰਚ ਕੇ ਨੌਂ ਗੋਲਕਾਂ ਰੂਪ ਦਰਵਾਜ਼ੇ ਬਣਾ ਰੱਖੇ ਹਨ ਅਤੇ ਰੱਬੀ ਹੁਕਮ ਅਨੁਸਾਰ ਇਸ ਦੇ ਅੰਦਰ (ਸਾ ਧਨ) ਜੀਵ-ਰੂਪੀ ਇਸਤਰੀ ਬੈਠੀ ਹੈ।

੬. ਇਹ ਜੀਵ-ਇਸਤਰੀ ਇਸ ਦੇਹ ਵਿਚ ਆਪਣੇ ਆਪ ਨੂੰ ਅਮਰ ਜਾਣ ਕੇ ਨਿੱਤ ਖ਼ੁਸ਼ੀਆਂ ਦੇ ਖੇਲ ਕਰਦੀ ਹੈ, ਪਰ, ਉਧਰ ਪੰਜ ਜਨ ਜੋ ਕਾਮਾਦਿਕ ਵੈਰੀ ਹਨ, ਉਹ ਇਸ ਦੇ ਸ਼ੁਭ ਗੁਣਾਂ ਨੂੰ ਲੁੱਟਦੇ ਹਨ।੨।

੭. ਆਖ਼ਰ ਹੁੰਦਾ ਕੀ ਹੈ ਕਿ ਉਹ ਜਮ ਦੀ ਫ਼ੌਜ ਸਰੀਰ-ਮੱਠ ਨੂੰ ਢਾਹ ਕੇ ਇਸ ਦਾ ਡੇਰਾ-ਡੰਡਾ ਜਮਦੂਤ ਲੁੱਟ ਲੈਂਦੇ ਹਨ ਅਤੇ ਜੀਵ-ਇਸਤਰੀ ਇਕੱਲੀ ਹੀ ਫੜੀ ਗਈ।

੮. ਜਮਾਂ ਦਾ ਡੰਡਾ ਸਿਰ 'ਤੇ ਆ ਵੱਜਾ ਅਤੇ ਸੰਗਲ ਗਲ ਵਿਚ ਆ ਪੈਂਦਾ ਹੈ। ਉਹ ਪੰਜੇ ਲੁੱਟਣ ਵਾਲੇ ਕਾਮਾਦਿਕ ਵੈਰੀ ਭੱਜ ਗਏ, ਭਾਵ ਸਾਥ ਛੱਡ ਗਏ।੩।

ਪ੍ਰ: ਕਿਉਂ ਜੀ, ਮਨੁੱਖ ਇਸ ਤਰ੍ਹਾਂ ਦੇ ਮਾੜੇ ਕੰਮ ਕਿਉਂ ਕਰਦਾ ਹੈ ?

ਉ: ੯. ਉਹ ਇਸ ਲਈ ਕਿ ਇਸਤਰੀ ਇਸ ਕੋਲੋਂ ਸਾਰੀ ਉਮਰ ਭਰ ਸੋਨੇ ਅਤੇ ਚਾਂਦੀ ਦੇ ਗਹਿਣੇ ਪੈਨ੍ਹਣ ਲਈ ਮੰਗਦੀ ਰਹਿੰਦੀ ਹੈ ਅਤੇ ਮਿੱਤਰ ਇਸ ਤੋਂ ਖਾਣਾ ਪੀਣਾ ਮੰਗਦੇ ਰਹਿੰਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਸਾਰਿਆਂ ਦੀ ਖ਼ੁਸ਼ੀ ਲੈਣ ਲਈ, ਇਹ ਸਾਰੀ ਉਮਰ ਪਾਪਾਂ ਨੂੰ ਹੀ ਕਰਦਾ ਰਹਿੰਦਾ ਹੈ। ਇਨ੍ਹਾਂ ਕੀਤੇ ਪਾਪਾਂ ਦੇ ਕਾਰਣ ਹੀ ਇਹ ਜੀਵ ਜਮਾਂ ਦੀ ਪੁਰੀ ਨੂੰ ਬੱਝਾ ਹੋਇਆ ਧੱਕਿਆ ਜਾਂਦਾ ਹੈ।੪।੨।੧੪।

***ਭਾਵਾਰਥ :*** ਇਸ ਸ਼ਬਦ ਵਿਚ ਕਿਸੇ ਇਕ ਮਾਲਕਾਣੀ ਦੇ ਲੁੱਟੇ ਜਾਣ ਦੇ ਰੂਪਕ ਵਿਚ, ਇਸ ਜੀਵ ਦੀ ਲੁੱਟੀ ਜਾ ਰਹੀ ਦਸ਼ਾ ਵਰਣਨ ਕਰਦੇ ਹਨ ਅਤੇ ਅੰਤ ਵਿਚ ਬਚਣ ਦਾ ਉਪਾਅ ਭੀ ਦੱਸ ਰਹੇ ਹਨ।

ਇਸ ਮਨੁੱਖ ਦੇ ਬੁਰੇ ਜੀਵਨ ਦਾ ਕਾਰਣ ਦੱਸਦੇ ਹਨ ਕਿ ਸਾਕਾਂ ਸੰਬੰਧੀਆਂ ਦੀ ਖ਼ਾਤਰ ਪਾਪ ਕਰਮ ਕਰਕੇ ਮਾਇਆ ਇਕੱਠੀ ਕਰਨੀ। ਸੰਬੰਧੀਆਂ ਲਈ ਇਸ ਵਾਸਤੇ ਮਾਇਆ ਇਕੱਠੀ ਕਰਦਾ ਹੈ ਕਿ ਇਹ ਮੈਨੂੰ ਅੰਤ ਦੇ ਸਮੇਂ ਸਹਾਇਤਾ ਦੇਣਗੇ। ਸੋ, ਜੀਵ ਸੰਬੰਧੀਆਂ ਤੇ ਆਪ ਲਈ ਪਾਪ ਕਰਮ ਕਰਦਾ ਹੈ, ਜਿਸ ਦਾ ਫਲ ਆਖ਼ਰ ਜਮਾਂ ਦੀ ਨਗਰੀ ਨੂੰ ਬੱਧੇ ਹੋਏ ਜਾਣਾ ਪੈਂਦਾ ਹੈ। ਜਮ ਪੁਰੀ ਦੇ ਦੁੱਖਾਂ ਤੋਂ ਬਚਣ ਲਈ ਇਕ ਤਰੀਕਾ ਉਚਾਰਨ ਕੀਤਾ ਹੈ ਕਿ ਹੇ ਮਨ! ਉਸ ਪ੍ਰਭੂ ਦਾ ਰਾਮ ਨਾਮ ਸਦਾ ਹੀ ਸਿਮਰਦਾ ਰਹੁ।

**ਗਉੜੀ ਚੇਤੀ ਮਹਲਾ ੧ ॥**

**੧. ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ**
**ਕਾਂਇਆ ਕੀਜੈ ਖਿੰਥਾਤਾ ॥**
**੨. ਪੰਚ ਚੇਲੇ ਵਸਿ ਕੀਜਹਿ ਰਾਵਲ**
**ਇਹੁ ਮਨੁ ਕੀਜੈ ਡੰਡਾਤਾ ॥੧॥**
**੩. ਜੋਗ ਜੁਗਤਿ ਇਵ ਪਾਵਸਿਤਾ ॥**
**੪. ਏਕੁ ਸਬਦੁ ਦੂਜਾ ਹੋਰੁ ਨਾਸਤਿ**
**ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥**
**੫. ਮੂੰਡਿ ਮੁੰਡਾਇਐ ਜੇ ਗੁਰੁ ਪਾਈਐ**
**ਹਮ ਗੁਰੁ ਕੀਨੀ ਗੰਗਾਤਾ ॥**
**੬. ਤ੍ਰਿਭਵਣ ਤਾਰਣਹਾਰੁ ਸੁਆਮੀ**
**ਏਕੁ ਨ ਚੇਤਸਿ ਅੰਧਾਤਾ ॥੨॥**
**੭. ਕਰਿ ਪਟੰਬੁ ਗਲੀ ਮਨੁ ਲਾਵਸਿ**
**ਸੰਸਾ ਮੂਲਿ ਨ ਜਾਵਸਿਤਾ ॥**
**੮. ਏਕਸੁ ਚਰਣੀ ਜੇ ਚਿਤੁ ਲਾਵਹਿ**
**ਲਬਿ ਲੋਭਿ ਕੀ ਧਾਵਸਿਤਾ ॥੩॥**
**੯. ਜਪਸਿ ਨਿਰੰਜਨੁ ਰਚਸਿ ਮਨਾ ॥**
**੧੦. ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ ਰਹਾਉ ॥**
**੧੧. ਕਾਇਆ ਕਮਲੀ ਹੰਸੁ ਇਆਣਾ**
**ਮੇਰੀ ਮੇਰੀ ਕਰਤ ਬਿਹਾਣੀਤਾ ॥**
**੧੨. ਪ੍ਰਣਵਤਿ ਨਾਨਕੁ ਨਾਗੀ ਦਾਝੈ**
**ਫਿਰਿ ਪਾਛੈ ਪਛੁਤਾਣੀਤਾ ॥੪॥੩॥੧੫॥**

**(ਇਸ ਸ਼ਬਦ ਵਿਚ ਇਕ ਜੋਗੀ ਪ੍ਰਤੀ ਉਪਦੇਸ਼ ਕੀਤਾ ਗਿਆ ਹੈ)**

***ਪਦ ਅਰਥ :*** ਘਟ ਭੀਤਰਿ—ਹਿਰਦੇ ਵਿਚ। ਮੁੰਦ੍ਰਾ—ਮੰਦੀਆਂ ਵਾਸ਼ਨਾਵਾਂ ਨੂੰ ਰੋਕਣਾ ਇਹ ਮੁੰਦਰਾਂ ਹਨ। ਕਾਂਇਆ—ਸਰੀਰ ਨੂੰ ਨਾਸ਼ਵੰਤ ਜਾਨਣਾ। ਖਿੰਥਾਤਾ—ਖਿੰਥਾ, ਗੋਦੜੀ। ਤੇ—ਓਹੀ। ਪੰਚ ਚੇਲੇ—ਪੰਜ ਗਿਆਨ ਇੰਦਰੇ ਰੂਪ ਚੇਲੇ। ਕੀਜਹਿ—ਕਰਨੇ ਚਾਹੀਦੇ ਹਨ। ਰਾਵਲ—ਹੇ ਰਾਵਲ, ਹੇ ਜੋਗੀ! ਜੋਗ ਜੁਗਤਿ—ਜੋਗ ਸਾਧਨ ਦੀ ਜੁਗਤੀ। ਇਵ—ਇਸ ਤਰ੍ਹਾਂ। ਪਾਵਸਿਤਾ—ਪਾਵਸਿ, ਤੂੰ ਪਾ ਲਏਂਗਾ। ਨਾਸਤਿ—ਨਹੀਂ ਹੈ। ਲਾਵਸਿਤਾ—ਲਾਵਸਿ, ਜੇ ਤੂੰ ਲਾ ਲਏਂ। ਮੂੰਡਿ ਮੁੰਡਾਇਐ—ਸਿਰ ਮੁਨਾਇਆਂ। ਮੂੰਡੁ—ਸਿਰ। ਪਟੰਬੁ—ਠੱਗੀ, ਵਿਖਾਵਾ। ਗਲੀ—ਗੱਲਾਂ-ਗੱਲਾਂ ਨਾਲ। ਮਨੁ—ਲੋਕਾਂ ਦਾ ਮਨ। ਲਾਵਸਿ—ਤੂੰ ਲਾਉਂਦਾ ਹੈਂ। ਮੂਲਿ ਨ—ਬਿਲਕੁਲ ਨਹੀਂ। ਕੀ ਧਾਵਸਿਤਾ—ਕਿਉਂ ਦੌੜੇਂਗਾ ? ਨਹੀਂ ਭਟਕੇਂਗਾ। ਰਚਸਿ ਮਨਾ—ਮਨ ਰਚਾ ਕੇ, ਮਨ ਨੂੰ ਜੋੜ ਕੇ। ਕਪਟੁ—ਠੱਗੀ, ਝੂਠ, ਫ਼ਰੇਬ। ਕਮਲੀ—ਝੱਲੀ। ਹੰਸੁ—ਜੀਵਾਤਮਾ। ਬਿਹਾਣੀਤਾ—ਉਮਰ ਗੁਜ਼ਰ ਰਹੀ ਹੈ। ਨਾਗੀ—ਨੰਗੀ ਦੇਹ, ਸਰੀਰ। ਦਾਝੈ—ਸੜਦੀ ਹੈ। ਪਾਛੈ—ਸਮਾਂ ਬੀਤ ਜਾਣ ਪਿੱਛੋਂ।

ਜੋਗੀ ਨੇ ਕਿਹਾ—'ਹੇ ਗੁਰੂ ਜੀ! ਮੈਨੂੰ ਜੋਗ ਕਰਨ ਨਾਲ ਬੜਾ ਹੀ ਅਨੰਦ ਪ੍ਰਾਪਤ ਹੋਇਆ ਹੈ, ਆਪ ਜੀ ਜੋਗ ਧਾਰਨ ਕਰ ਲਓ।' ਆਪ ਜੀ ਨੇ ਕਿਹਾ—'ਅਸੀਂ ਤਾਂ ਜੋਗ ਅੱਗੇ ਹੀ ਧਾਰਨ ਕੀਤਾ ਹੋਇਆ ਹੈ, ਪਰ ਸਾਡਾ ਜੋਗ ਤੁਹਾਡੇ ਨਾਲੋਂ ਵੱਖਰਾ ਹੈ। ਇਸ ਲਈ ਇਸ ਦੇ ਚਿੰਨ੍ਹ ਵੀ ਤੁਹਾਡੇ ਨਾਲੋਂ ਵੱਖਰੇ ਹਨ।'

**ਅਰਥ :**

ਪ੍ਰ: ਉਹ ਚਿੰਨ੍ਹ ਕਿਹੜੇ ਹਨ ?

ਉ: ੧. ਹੇ ਜੋਗੀ ! ਤੂੰ ਭੀ ਇਸ ਅਸਲੀ ਜੋਗ ਦੇ ਚਿੰਨ੍ਹ ਧਾਰਨ ਕਰ। ਹੇ ਜੋਗੀ ! ਜੋ ਦਿਲ ਅੰਦਰ ਸੰਕਲਪ ਵਿਕਲਪ ਉੱਠਦੇ ਹਨ, ਇਨ੍ਹਾਂ ਨੂੰ ਵਿਚਾਰ ਦੁਆਰਾ ਅੰਤਹਕਰਨ ਵਿਚ (ਮੁੰਦ੍ਰਾ) ਦਬਾ ਲੈਣਾ, ਇਹ ਹਨ ਅਸਲੀ ਮੁੰਦਰਾਂ ਅਤੇ ਸਰੀਰ ਨੂੰ ਜੋ ਨਾਸ਼ਵੰਤ ਜਾਣਨਾ ਹੈ, ਇਸ ਯਕੀਨ ਨੂੰ ਗੋਦੜੀ ਬਣਾਉਣਾ ਕਰ।

੨. ਹੇ ਜੋਗੀ ਜੀ ! ਤੁਸੀਂ ਹੋਰਨਾਂ ਨੂੰ ਜੋ ਚੇਲੇ ਬਣਾਉਂਦੇ ਫਿਰਦੇ ਹੋ, ਉਨ੍ਹਾਂ ਦੀ ਥਾਵੇਂ ਆਪਣੀਆਂ ਪੰਜ ਗਿਆਨ-ਇੰਦਰੀਆਂ ਨੂੰ ਵੱਸ ਵਿਚ ਕਰੋ, ਇਹੋ ਅਸਲ ਚੇਲੇ ਬਣਾਓ ਅਤੇ ਆਪਣੇ ਮਨ ਨੂੰ ਡੰਡਾ ਬਣਾਓ ਤੇ ਹੱਥ ਵਿਚ ਫੜੋ, ਭਾਵ ਕਾਬੂ ਕਰ ਰੱਖੋ।

੩. ਹੇ ਜੋਗੀ ! ਤੂੰ ਇਸ ਤਰ੍ਹਾਂ ਜੋਗ ਦੀ ਜੁਗਤੀ ਨੂੰ ਪਾਵੇਂਗਾ ਕਿ ਤੂੰ ਕੰਦ ਮੂਲ ਵਿਚ ਮਨ ਲਾਉਣ ਦੀ ਥਾਂਵੇਂ ਇਕ ਬ੍ਰਹਮ ਵਿਚ ਹੀ ਮਨ ਨੂੰ ਸਦਾ ਲਾਈ ਰੱਖੇਂ।

੪. ਇਸ ਤਰ੍ਹਾਂ ਦਾ ਮਨ ਵਿਚ ਤੇਰੇ ਨਿਹਚਾ ਹੋਵੇ ਕਿ ਇਕੋ ਹੀ ਬ੍ਰਹਮ ਹੈ, ਹੋਰ ਕੋਈ ਦੂਜਾ ਨਹੀਂ ਹੈ।੧।ਰਹਾਉ।

ਪ੍ਰ: ਕਿਉਂ ਜੀ, ਮੈਂ ਤਾਂ ਗੰਗਾ 'ਤੇ ਜਾ ਕੇ ਸਿਰ ਮੁਨਾਇਆ ਹੈ, ਜਿਸ ਕਰਕੇ ਮੈਨੂੰ ਤਾਂ ਅਵੱਸ਼ ਹੀ ਗੁਰੂ ਪ੍ਰਾਪਤ ਹੋਇਆ ਸਮਝੋ ?

ਉ: ੫. ਹੇ ਜੋਗੀ ! ਜੇ ਅਸੀਂ ਤੇਰੀ ਇਸ ਗੱਲ ਨੂੰ ਮੰਨ ਲਈਏ ਕਿ ਗੰਗਾ ਪਰ ਜਾ ਕੇ ਸਿਰ ਮੁਨਾਉਣ ਨਾਲ ਹੀ ਗੁਰੂ ਪ੍ਰਾਪਤ ਹੁੰਦਾ ਹੈ, ਤਾਂ ਫਿਰ ਗੰਗਾ ਨੂੰ ਤਾਂ ਸਭ ਨੇ ਹੀ ਗੁਰੂ ਬਣਾ ਰੱਖਿਆ ਹੈ।

੬. ਹੇ ਅਗਿਆਨ ਦੇ ਅਨ੍ਹੇਰੇ ਵਿਚ ਫਸੇ ਹੋਏ ਜੋਗੀ ! ਤੂੰ ਤਿੰਨਾਂ ਲੋਕਾਂ ਨੂੰ ਤਾਰਨ ਵਾਲਾ ਜੋ ਇਕੋ ਸਭਨਾਂ ਦਾ ਮਾਲਕ ਹੈ ਉਸ ਨੂੰ ਤਾਂ ਚੇਤਦਾ ਹੀ ਨਹੀਂ (ਤੈਨੂੰ ਸਹੀ ਜੋਗੀ ਕਿਵੇਂ ਮੰਨਿਆ ਜਾਵੇ)।੨।

੭. ਹੇ ਜੋਗੀ ! ਤੂੰ (ਪਟੰਬੁ) ਠੱਗੀ, ਦਗੇਬਾਜ਼ੀ ਕਰਕੇ ਮਨ ਨੂੰ ਗੱਲਾਂ ਵਿਚ ਲਾਉਂਦਾ ਹੈਂ, ਯਾਦ ਰੱਖ ਇਉਂ ਤੇਰੇ ਮਨ ਦਾ ਸੰਸਾ ਮੂਲੋਂ ਹੀ ਦੂਰ ਨਹੀਂ ਹੋ ਸਕੇਗਾ।

ਪ੍ਰ: ਤਾਂ ਹਜ਼ੂਰ ਦੱਸੋ, ਫਿਰ ਇਹ ਮਨ ਲਬ ਲੋਭ ਵਿਚ ਦੌੜਨੋਂ ਕਿਵੇਂ ਰੁਕ ਸਕੇ ?

ਉ: ੮. ਹੇ ਜੋਗੀ ! ਜੇ ਕਦੀ ਤੂੰ ਇਕ ਪਰਮੇਸ਼ਰ ਦੇ ਚਰਨਾਂ ਵਿਚ ਚਿਤ ਬ੍ਰਿਤੀ ਨੂੰ ਲਗਾ ਲਵੇਂ, ਤਾਂ ਫਿਰ ਤੇਰੇ ਮਨ ਵਿਚੋਂ ਲਬ ਲੋਭ ਦੀ ਅਵਸਥਾ ਚਲੀ ਜਾਵੇਗੀ, ਭਾਵ ਤੇਰੇ ਮਨ ਵਿਚੋਂ ਵਿਕਾਰਾਂ ਦੀ ਦੌੜ-ਭੱਜ ਮੁੱਕ ਜਾਵੇਗੀ।੩।

ਪ੍ਰ: ਫਿਰ ਹਜ਼ੂਰ ਦੱਸੋ, ਮੈਂ ਹੁਣ ਕੀ ਕਰਾਂ ?

ਉ: ੯. ਹੇ ਜੋਗੀ ! ਤੂੰ ਉਸ ਮਾਇਆ-ਰਹਿਤ ਕਰਤਾਰ ਨੂੰ ਜਪ।

੧੦. ਆਪਣੇ ਮਨ ਨੂੰ ਉਸ ਵਿਚ ਜੋੜ ਕੇ, ਹੇ ਜੋਗੀ ! ਦਸ, ਐਵੇਂ ਕਿਉਂ ਬਹੁਤਾ ਝੂਠ ਬੋਲ ਰਿਹਾ ਹੈਂ।੧।ਰਹਾਉ।

੧੧. ਕਾਂਇਆਂ ਕਮਲੀ ਹੈ, ਅਰਥਾਤ ਜੜ੍ਹ ਹੈ, ਇਸ ਨਾਲ ਸੰਬੰਧ ਹੋਣ ਕਰਕੇ ਜੀਉ (ਇਆਣਾ) ਭਾਵ ਬਾਲਕ ਹੋ ਰਿਹਾ ਹੈ, ਇਸੀ ਕਰਕੇ ਇਸ ਦੀ ਸਾਰੀ ਉਮਰ ਮੇਰੀ-ਮੇਰੀ ਕਰਦਿਆਂ ਬੀਤ ਜਾਂਦੀ ਹੈ।

੧੨. ਬੇਨਤੀ ਪੂਰਵਕ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਜਦੋਂ ਮਮਤਾ ਦੇ ਸਾਰੇ ਪਦਾਰਥਾਂ ਨੂੰ ਜਗਤ ਵਿਚ ਹੀ ਛੱਡ ਕੇ ਸਰੀਰ ਇਕੱਲਾ ਹੀ ਮਸਾਣਾਂ ਵਿਚ ਸੜਦਾ ਹੈ, ਤਾਂ ਉਸ ਵੇਲੇ ਜੀਵ ਪਛੋਤਾਪ ਕਰਦਾ ਹੈ ਕਿ ਹਾਇ ! ਮੈਂ ਇਸ ਦੇ ਨਾਲ ਮਿਲ ਕੇ ਖ਼ੁਆਰ ਹੋਇਆ ਭਾਵ ਲਾਭ ਨਾ ਲੈ ਸਕਿਆ।੪।੩।੧੫।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਨੇ ਕਿਸੇ ਜੋਗੀ ਨੂੰ, ਜੋ ਕਿ ਕੇਵਲ ਬਾਹਰਲੇ ਜੋਗ ਦੇ ਚਿੰਨ੍ਹ ਆਪਣੀ ਪੂਜਾ-ਪ੍ਰਤਿਸ਼ਠਾ ਕਰਾਉਣ ਲਈ ਹੀ ਧਾਰਨ ਕਰੀ ਫਿਰਦਾ ਸੀ, ਉਸ ਨੂੰ ਸੱਚਾ ਜੋਗ ਧਾਰਨ ਕਰਨ ਲਈ ਪ੍ਰੇਰਦੇ ਹੋਏ ਗੁਰਮਤਿ ਜੋਗ ਦੇ ਸਹੀ ਅੰਤਰੀਵ ਚਿੰਨ੍ਹ ਦਸ ਰਹੇ ਹਨ—

ਹੇ ਜੋਗੀ ! ਮਨ ਵਿਚ ਉੱਠ ਰਹੀਆਂ ਮੰਦ-ਵਾਸ਼ਨਾਵਾਂ ਨੂੰ ਰੋਕਣ ਰੂਪ ਮੁੰਦਰਾਂ ਪਾ ਲੈ। ਸਰੀਰ ਨੂੰ ਨਾਸ਼ਵਾਨ ਸਮਝਣ ਦੀ ਗੋਦੜੀ ਪਹਿਨਣਾ ਕਰ। ਪੰਜਾਂ ਗਿਆਨ-ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣ ਰੂਪ ਚੇਲੇ ਬਣਾ ਲੈ। ਮਨ ਨੂੰ ਸੰਕਲਪਾਂ ਵਿਕਲਪਾਂ ਵਲੋਂ ਰੋਕ ਕੇ ਰੱਬ ਵਲ ਸਿੱਧਾ ਕਰਨ ਰੂਪ ਡੰਡਾ ਪਕੜ ਲੈ।

ਜੋ ਕਪਟ-ਭਰੀਆਂ ਝੂਠੀਆਂ ਗੱਲਾਂ ਹਨ, ਇਨ੍ਹਾਂ ਦਾ ਤਿਆਗ ਅਤੇ ਲਬ ਲੋਭ ਨੂੰ ਭੁਲਾ ਕੇ ਪਰਮੇਸ਼ਰ ਦੇ ਚਰਨਾਂ ਵਿਚ ਚਿਤ ਨੂੰ ਜੋੜ, ਇਸ ਤਰ੍ਹਾਂ ਤੂੰ ਸਹੀ ਜੋਗ ਦੀ ਜੁਗਤੀ ਨੂੰ ਪਾ ਸਕੇਂਗਾ, ਜਿਸ ਦਾ ਸਦਕਾ ਫਿਰ ਤੈਨੂੰ ਪਿਛੋਂ ਪਛੁਤਾਉਣਾ ਨਹੀਂ ਪਵੇਗਾ।

## ਗਉੜੀ ਚੇਤੀ ਮਹਲਾ ੧ ॥

**੧. ਅਉਖਧ ਮੰਤ੍ਰ ਮੂਲੁ ਮਨ ਏਕੈ**
**ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥**
**੨. ਜਨਮ ਜਨਮ ਕੇ ਪਾਪ ਕਰਮ ਕੇ**
**ਕਾਟਨਹਾਰਾ ਲੀਜੈ ਰੇ ॥੧॥**
**੩. ਮਨ ਏਕੋ ਸਾਹਿਬੁ ਭਾਈ ਰੇ ॥**
**੪. ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ**
**ਅਲਖੁ ਨ ਲਖਣਾ ਜਾਈ ਰੇ ॥੧॥ ਰਹਾਉ ॥**
**੫. ਸਕਰ ਖੰਡੁ ਮਾਇਆ ਤਨਿ ਮੀਠੀ**
**ਹਮ ਤਉ ਪੰਡ ਉਚਾਈ ਰੇ ॥**
**੬. ਰਾਤਿ ਅਨੇਰੀ ਸੂਝਸਿ ਨਾਹੀ**
**ਲਜੁ ਟੂਕਸਿ ਮੂਸਾ ਭਾਈ ਰੇ ॥੨॥**
**੭. ਮਨਮੁਖਿ ਕਰਹਿ ਤੇਤਾ ਦੁਖੁ ਲਾਗੈ**
**ਗੁਰਮੁਖਿ ਮਿਲੈ ਵਡਾਈ ਰੇ ॥**
**੮. ਜੋ ਤਿਨਿ ਕੀਆ ਸੋਈ ਹੋਆ**
**ਕਿਰਤੁ ਨ ਮੇਟਿਆ ਜਾਈ ਰੇ ॥੩॥**

**੯. ਸੁਭਰ ਭਰੇ ਨ ਹੋਵਹਿ ਊਣੇ**
**ਜੋ ਰਾਤੇ ਰੰਗੁ ਲਾਈ ਰੇ॥**
**੧੦. ਤਿਨ ਕੀ ਪੰਕ ਹੋਵੈ ਜੇ ਨਾਨਕੁ**
**ਤਉ ਮੂੜਾ ਕਿਛੁ ਪਾਈ ਰੇ ॥੪॥੪॥੧੬॥**

***ਪਦ ਅਰਥ :*** ਅਉਖਧ—ਦਵਾਈ। ਅਉਖਧ ਮੂਲੁ—ਦਵਾਈਆਂ ਦਾ ਮੂਲ, ਸਭ ਤੋਂ ਵਧੀਆ ਦਵਾਈ। ਮੰਤ੍ਰ ਮੂਲੁ—ਸਭ ਤੋਂ ਵਧੀਆ ਮੰਤ੍ਰ। ਮਨ ਏਕੈ—ਇਕ ਹੀ ਪਰਮੇਸ਼ਰ ਦੇ ਨਾਮ ਵਿਚ। ਦ੍ਰਿੜੁ—ਪੱਕਾ। ਰੇ—ਹੇ ਭਾਈ! ਸੰਸਾਰ ਸਮਾਵਹਿ—ਸੰਸਾਰ ਵਿਚ ਰੁੱਝੇ ਹੋਏ ਹਨ। ਪੰਡ—ਮਾਇਆ ਦੀ ਪੰਡ। ਉਚਾਈ—ਚੁੱਕੀ ਹੋਈ। ਲਜੁ—ਉਮਰ ਦੀ ਲੱਜ। ਮੂਸਾ—ਚੂਹਾ, ਜਮ, ਬੀਤ ਰਿਹਾ ਸਮਾਂ। ਤਿਨਿ—ਤਿਸ ਪਰਮਾਤਮਾ ਨੇ। ਸੁਭਰ—ਨਕਾ-ਨੱਕ। ਪੰਕ—ਚਰਨ ਧੂੜਿ।

***ਅਰਥ :***

ਪ੍ਰ: ਕਿਉਂ ਜੀ, ਅਗਿਆਨ-ਰੋਗ ਦੀ ਨਵਿਰਤੀ ਤੇ ਕਾਮਾਦਿਕ ਸੱਪਾਂ ਦੀ ਜ਼ਹਿਰ ਕਿਵੇਂ ਹਟ ਸਕਦੀ ਹੈ?

ਉ: ੧. ਹੇ ਮਿੱਤਰ ਜਨ! ਜੇ ਕਰ ਚਿੱਤ ਨੂੰ ਇਕ ਪਰਮੇਸ਼ਰ ਦੇ ਨਾਮ-ਸਿਮਰਨ ਵਿਚ ਦ੍ਰਿੜ੍ਹ ਕਰ ਲਵੀਏ, ਤਾਂ ਫਿਰ ਇਹ ਪੂਰਨ ਯਕੀਨ ਆ ਜਾਏਗਾ ਕਿ ਮਨ ਦੇ ਰੋਗ ਦੂਰ ਕਰਨ ਲਈ ਸਭ ਤੋਂ ਵਧੀਆ ਦਵਾਈ ਉਸੇ ਪ੍ਰਭੂ ਦਾ ਨਾਮ ਹੈ ਅਤੇ ਮਨ ਨੂੰ ਵੱਸ ਕਰਨ ਵਾਲਾ ਭੀ ਸਭ ਤੋਂ ਵਧੀਆ ਪਰਮੇਸ਼ਰ ਦਾ ਨਾਮ ਮੰਤਰ ਹੀ ਹੈ।

੨. ਇਸ ਨਾਮ ਨੂੰ ਕੇਵਲ ਇਕੋ ਇਸ ਜਨਮ ਦੇ ਨਹੀਂ, ਸਗੋਂ ਜਨਮਾਂ-ਜਨਮਾਤਰਾਂ ਦੇ ਪਾਪ ਕਰਮਾਂ ਦਾ ਕਟਣਹਾਰਾ ਸਮਝ ਲੈ।੧।

੩. ਹੇ ਭਾਈ! ਸੰਸਾਰ ਦੇ ਵਿਕਾਰਾਂ ਵਲੋਂ ਬਚਾਉਣ ਵਾਲਾ ਮਨ ਦਾ ਰਾਖਾ ਇਕ ਉਸੇ ਪ੍ਰਭੂ ਦਾ ਨਾਮ ਹੈ, (ਉਸੇ ਦੇ ਗੁਣਾਂ ਨੂੰ ਪਛਾਣ)।

ਪ੍ਰ: ਹਜ਼ੂਰ ਇਹ ਦੱਸੋ ਕਿ ਇਤਨਾ ਉਪਦੇਸ਼ ਸੁਣਦਿਆਂ ਭੀ ਉਸ ਇਕ ਪਰਮੇਸ਼ਰ ਦੀ ਚਿਤ ਵਿਚ ਭਾਵਨਾ ਕਿਉਂ ਨਹੀਂ ਉਪਜਦੀ?

ਉ: ੪. ਉਹ ਇਸ ਲਈ ਕਿ ਜਿਤਨਾ ਚਿਰ ਤੇਰੇ ਤ੍ਰਿਗੁਣੀ ਇੰਦਰੇ ਸੰਸਾਰ ਦੇ ਮੋਹ ਵਿਚ ਰੁੱਝੇ ਹੋਏ ਹਨ, ਉਤਨਾ ਚਿਰ ਯਕੀਨ ਕਰ ਕਿ ਉਸ (ਅਲਖੁ) ਪਰਮਾਤਮਾ ਨੂੰ (ਲਖਿਆ) ਸਮਝਿਆ ਨਹੀਂ ਜਾ ਸਕਦਾ।੧।ਰਹਾਉ।

੫. ਹੇ ਭਾਈ! ਅਸਾਂ ਤਾਂ ਸਾਰਿਆਂ ਹੀ ਜੀਵਾਂ ਨੇ ਮਾਇਆ ਦੀ ਪੰਡ ਹਰ ਵੇਲੇ ਸਿਰ ਉੱਤੇ ਚੁੱਕੀ ਹੋਈ ਹੈ। ਸਾਨੂੰ ਤਾਂ ਸਭ ਨੂੰ ਆਪਣੇ ਅੰਦਰ ਮਾਇਆ, ਸ਼ੱਕਰ ਤੇ ਖੰਡ ਵਰਗੀ ਮਿੱਠੀ ਲੱਗ ਰਹੀ ਹੈ।

੬. ਸਾਡੇ ਭਾ ਦੀ ਤਾਂ ਅਵਿੱਦਿਆ ਦੀ ਅਨ੍ਹੇਰੀ ਰਾਤ ਪਈ ਹੋਈ ਹੈ, ਜਿਸ ਦਾ ਸਦਕਾ ਸਾਨੂੰ ਕੁਝ ਸੁੱਝਦਾ ਹੀ ਨਹੀਂ ਤੇ ਓਧਰ ਕਾਲ-ਰੂਪ ਚੂਹਾ ਉਮਰ-ਲੱਜ ਨੂੰ ਦਿਨੇ ਰਾਤ ਕੱਟੀ ਜਾ ਰਿਹਾ ਹੈ, ਭਾਵ ਉਮਰ ਘਟਦੀ ਜਾਂਦੀ ਹੈ।੨।

੭. ਮਨਮੁਖ ਆਪਣੇ ਮਨ ਦੇ ਪਿਛੇ ਲੱਗ ਕੇ ਜਿਤਨੇ ਭੀ ਕੰਮ ਕਰਦੇ ਹਨ, ਉਨ੍ਹਾਂ ਨੂੰ ਉਤਨਾ ਹੀ ਵਧੇਰੇ ਦੁੱਖ ਵਾਪਰਦਾ ਹੈ। ਲੋਕ-ਪਰਲੋਕ ਵਿਚ ਤਾਂ ਵਡਿਆਈ-ਸ਼ੋਭਾ ਉਨ੍ਹਾਂ ਨੂੰ ਹੀ ਮਿਲਦੀ ਹੈ, ਜੋ ਗੁਰੂ ਦੇ ਸਨਮੁਖ ਰਹਿੰਦੇ ਹਨ।

ਪ੍ਰ: ਕਿਉਂ ਜੀ, ਉਹ ਮਨਮੁਖ ਮਨਮੁਖਤਾ ਕਰਨੋਂ ਹਟ ਕਿਉਂ ਨਹੀਂ ਜਾਂਦੇ?

ਉ: ੮. ਇਹ ਕੁਝ ਕਰਨਾ ਉਨ੍ਹਾਂ ਦੇ ਹੱਥ ਵਿਚ ਨਹੀਂ, ਕਿਉਂਕਿ ਜੋ ਨਿਯਮ ਉਸ ਕਰਤਾਰ ਨੇ ਬਣਾ ਦਿੱਤਾ ਹੈ, ਓਹੀ ਵਰਤਦਾ ਹੈ; ਕਿਸੇ ਦੇ ਯਤਨ ਕੀਤਿਆਂ ਉਹ ਕਰਮ ਮੇਟਿਆ ਨਹੀਂ ਜਾ ਸਕਦਾ।੩।

ਪ੍ਰ: ਪ੍ਰੇਮ ਕਿਸ ਦੇ ਅੰਦਰ ਪੈਦਾ ਹੁੰਦਾ ਹੈ?

ਉ: ੯. ਜੋ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਮਨ ਕਰਕੇ ਜੁੜੇ ਰਹਿੰਦੇ ਹਨ, ਉਹ ਸਹਿਜੇ-ਸਹਿਜੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ। ਉਨ੍ਹਾਂ ਦੇ ਮਨ ਰੂਪ ਸਰੋਵਰ ਪ੍ਰੇਮ-ਜਲ ਨਾਲ ਸਦਾ ਨੱਕਾ-ਨੱਕ ਭਰੇ ਰਹਿੰਦੇ ਹਨ, ਉਹ ਕਦੇ ਭੀ ਪ੍ਰੇਮ ਤੋਂ ਖ਼ਾਲੀ ਨਹੀਂ ਹੁੰਦੇ।

੧੦. ਗੁਰੂ ਜੀ ਫ਼ੁਰਮਾਉਂਦੇ ਹਨ—ਜੇ ਸਾਡਾ ਮੂਰਖ ਮਨ ਉਨ੍ਹਾਂ ਦੇ ਚਰਨਾਂ ਦੀ ਧੂੜ ਬਣ ਜਾਵੇ, ਤਾਂ ਫਿਰ ਇਸ ਨੂੰ ਭੀ ਕੁਝ ਪ੍ਰਾਪਤੀ ਹੋ ਜਾਏ।੪।੪।੧੬

***ਭਾਵਾਰਥ :*** ਜੇ ਕਦੀ ਇਕ ਰੱਬ ਦਾ ਚਿਤ ਵਿਚ ਪੱਕਾ ਵਿਸ਼ਵਾਸ ਹੋ ਜਾਏ ਤਾਂ ਅੰਦਰ ਵਸ ਰਹੇ ਅਗਿਆਨ ਤੇ ਵਿਸ਼ੇ-ਵਿਕਾਰਾਂ ਦੀ ਜ਼ਹਿਰ ਨੂੰ ਨਵਿਰਤ ਕਰਨ ਦਾ ਇਕੋ ਨਾਮ-ਦਵਾਈ ਤੇ ਮੰਤ੍ਰ ਨਜ਼ਰ ਆਉਣ ਲੱਗ ਪੈਂਦਾ ਹੈ ਅਤੇ ਇਹੋ ਨਾਮ ਹੈ ਜੋ ਜਨਮਾਂ-ਜਨਮਾਤ੍ਰਾਂ ਦੇ ਪਾਪਾਂ ਦਾ ਨਾਸ਼ਕ ਹੈ। ਪਰ ਇਹ ਨਾਮ-ਰਸ ਹਰ ਮਨੁੱਖ ਨੂੰ ਇਸ ਲਈ ਨਹੀਂ ਪ੍ਰਾਪਤ ਹੁੰਦਾ, ਕਿਉਂਕਿ ਮਨ ਵਿਚ ਮਾਇਆ ਦਾ ਮੋਹ ਸ਼ੱਕਰ ਤੇ ਖੰਡ ਵਾਂਗ ਮਿੱਠਾ ਲੱਗਦਾ ਹੈ। ਇਸ ਮੋਹ ਦੀ ਕਾਲੀ-ਬੋਲੀ ਰਾਤ ਵਿਚ ਇਸ ਨੂੰ ਕੁੱਝ ਵੀ ਸੁੱਝਦਾ ਨਹੀਂ ਕਿ ਮੇਰੀ ਉਮਰ-ਰੂਪੀ ਲੱਜ ਨੂੰ ਕਾਲ-ਰੂਪੀ ਚੂਹਾ ਦਿਨੇ ਰਾਤ ਕੱਟੀ ਜਾ ਰਿਹਾ ਹੈ। ਜੋ ਗੁਰਮੁਖ ਗੁਰੂ ਦੇ ਦੱਸੇ ਮਾਰਗ ਪਰ ਟੁਰਨ ਵਾਲੇ ਹਨ, ਉਨ੍ਹਾਂ ਨੂੰ ਹੀ ਲੋਕ-ਪ੍ਰਲੋਕ ਵਿਚ ਸ਼ੋਭਾ ਮਿਲੇਗੀ।

## ਗਉੜੀ ਚੇਤੀ ਮਹਲਾ ੧॥

**੧. ਕਤ ਕੀ ਮਾਈ ਬਾਪੁ ਕਤ ਕੇਰਾ**
**ਕਿਦੂ ਥਾਵਹੁ ਹਮ ਆਏ॥**
**੨. ਅਗਨਿ ਬਿੰਬ ਜਲ ਭੀਤਰਿ ਨਿਪਜੇ**
**ਕਾਹੇ ਕੰਮਿ ਉਪਾਏ॥੧॥**
**੩. ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥**
**੪. ਕਹੇ ਨ ਜਾਨੀ ਅਉਗਣ ਮੇਰੇ॥੧॥ ਰਹਾਉ॥**
**੫. ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥**
**੬. ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥੨॥**
**੭. ਹਟ ਪਟਣ ਬਿਜ ਮੰਦਰ ਭੰਨੈ**
**ਕਰਿ ਚੋਰੀ ਘਰਿ ਆਵੈ॥**

**੮. ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥੩॥**
**੯. ਤਟ ਤੀਰਥ ਹਮ ਨਵ ਖੰਡ ਦੇਖੇ**
**ਹਟ ਪਟਣ ਬਾਜਾਰਾ ॥**
**੧੦. ਲੈ ਕੈ ਤਕੜੀ ਤੋਲਣਿ ਲਾਗਾ**
**ਘਟ ਹੀ ਮਹਿ ਵਣਜਾਰਾ ॥੪॥**
**੧੧. ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ**
**ਤੇਤੇ ਅਉਗਣ ਹਮਾਰੇ ॥**
**੧੨. ਦਇਆ ਕਰਹੁ ਕਿਛੁ ਮਿਹਰ ਉਪਾਵਹੁ**
**ਡੁਬਦੇ ਪਥਰ ਤਾਰੇ ॥੫॥**
**੧੩. ਜੀਅੜਾ ਅਗਨਿ ਬਰਾਬਰਿ ਤਪੈ**
**ਭੀਤਰਿ ਵਗੈ ਕਾਤੀ ॥**
**੧੪. ਪ੍ਰਣਵਤਿ ਨਾਨਕੁ ਹੁਕਮੁ ਪਛਾਣੈ**
**ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥**

***ਪਦ ਅਰਥ :*** ਕਤ ਕੀ—ਕਦੋਂ ਦੀ ? ਕੇਰਾ—ਦਾ। ਕਤ ਕੇਰੀ—ਕਦੋਂ ਦੀ। ਕਿਦੂ—ਕਿਸ ਤੋਂ। ਕਿਦੂ ਥਾਵਹੁ—ਕਿਸ ਥਾਂ ਤੋਂ ? ਬਿੰਬ—ਬੁਲਬੁਲੇ। ਨਿਪਜੇ—ਨਿੰਮੇਂ, ਮਾਂ ਦੇ ਪੇਟ ਵਿਚ ਟਿਕਾਏ ਗਏ। ਕਾਹੇ ਕੰਮਿ—ਕਿਸ ਕੰਮ ਵਾਸਤੇ ? ਕਹੇ ਨ ਜਾਨੀ—ਗਿਣੇ ਨਹੀਂ ਜਾਂਦੇ। ਚੀਨੇ—ਵੇਖੇ। ਨਾਗ—ਸੱਪ। ਪੰਖ—ਪੰਛੀ। ਬਿਜ—ਪੱਕੇ। ਮੰਦਰ—ਘਰ। ਨਵ ਖੰਡ—ਨੌਂ ਖੰਡਾਂ ਵਾਲੀ ਸਾਰੀ ਧਰਤੀ। ਘਟ ਹੀ ਮਹਿ—ਆਪਣੇ ਹਿਰਦੇ ਅੰਦਰ ਹੀ। ਵਗੈ—ਚਲ ਰਹੀ ਹੈ। ਕਾਤੀ—ਛੁਰੀ, ਤ੍ਰਿਸ਼ਨਾ ਦੀ ਛੁਰੀ।

***ਅਰਥ :***

**ਪ੍ਰ:** ਕਿਉਂ ਜੀ ਦੱਸੋ, ਸਾਡੇ ਇਹ ਮਾਂ-ਬਾਪ ਕਦੋਂ ਦੇ ਬਣਦੇ ਚਲੇ ਆ ਰਹੇ ਹਨ ਅਤੇ ਅਸੀਂ ਕਿਸ ਜੂਨ ਵਿਚ ਹੋ ਕੇ ਇਸ ਮਨੁੱਖਾ-ਜਨਮ ਵਿਚ ਆਏ ਹਾਂ ?

**ਉ:** ੧. ਹੇ ਮਿੱਤਰ ਜਨੋ ! ਇਸ ਬਾਰੇ ਅਸੀਂ ਕੀ ਦੱਸੀਏ ਕਿ ਕਦੋਂ ਦੀ ਸਾਡੀ ਕੋਈ ਮਾਂ ਹੈ, ਕਦੋਂ ਦਾ ਭਾਵ ਕਿਸ ਜੂਨ ਦਾ ਸਾਡਾ ਕੋਈ ਪਿਉ ਹੈ ਅਤੇ ਕਿਸ ਜੂਨ ਵਿਚੋਂ ਹੋ ਕੇ ਹੁਣ ਅਸੀਂ ਇਸ ਮਨੁੱਖ ਜੂਨ ਵਿਚ ਆਏ ਹਾਂ। ਭਾਵ ਇਸ ਬਾਰੇ ਕੁਝ ਦੱਸਿਆ ਹੀ ਨਹੀਂ ਜਾ ਸਕਦਾ।

**ਪ੍ਰ:** ਸਾਨੂੰ ਰੱਬ ਨੇ ਪੈਦਾ ਕਿਸ ਲਈ ਕੀਤਾ ਹੈ ?

**ਉ:** ੨. ਹੇ ਭਾਈ ! ਸਾਨੂੰ ਪਿਛਲੇ ਜਨਮਾਂ ਦੇ ਕੀਤੇ ਗੁਨਾਹਾਂ ਦੇ ਸੰਸਕਾਰਾਂ ਕਰਕੇ ਇਹ ਵਿਚਾਰ ਭੀ ਨਹੀਂ ਫੁਰਦੀ ਕਿ ਅਸੀਂ ਜੋ ਮਾਂ ਦੀ ਜਠਰ-ਅਗਨੀ ਵਿਚ ਜਲ ਦੇ (ਬਿੰਬ) ਬੁਲਬੁਲੇ ਤੋਂ ਪੈਦਾ ਹੋਏ ਹਾਂ, ਕਿਸ ਕੰਮ ਲਈ ਸਾਨੂੰ ਪੈਦਾ ਕੀਤਾ ਗਿਆ ਹੈ ।੧।

੩. ਹੇ ਮੇਰੇ ਮਾਲਕਾ ! ਤੇਰੇ ਬੇਅੰਤ ਗੁਣਾਂ ਨੂੰ ਕੌਣ ਜਾਣ ਸਕਦਾ ਹੈ, ਜਿਸ ਨੇ ਸਾਨੂੰ (ਜੀਵਾਂ ਨੂੰ) ਇਕ ਗੰਦੇ ਪਾਣੀ ਦੇ ਬੁਲਬੁਲੇ ਤੋਂ ਕੈਸਾ ਸੁੰਦਰ ਮਨੁੱਖ ਬਣਾ ਦਿੱਤਾ ਹੈ। ਇਸ ਤੇਰੇ ਉਪਕਾਰ ਵੱਲ ਅਸੀਂ (ਜੀਵਾਂ ਨੇ) ਕਦੀ ਧਿਆਨ ਹੀ ਨਹੀਂ ਦਿੱਤਾ।

੪. ਹੇ ਮੇਰੇ ਕਰਤਾਰ ! ਜਿਥੇ ਤੇਰੇ ਗੁਣ ਨਹੀਂ ਉਚਾਰੇ ਜਾ ਸਕਦੇ, ਉਥੇ ਮੇਰੇ ਔਗੁਣ ਭੀ ਕਹਿਣ ਵਿਚ ਨਹੀਂ ਆਉਂਦੇ, ਜਿਸ ਨੇ ਤੇਰੇ ਕੀਤੇ ਬੇਅੰਤ ਉਪਕਾਰਾਂ ਨੂੰ ਵਿਸਾਰ ਦਿੱਤਾ ਹੈ ।੧।ਰਹਾਉ।

**ਪ੍ਰ:** ਕਿਉਂ ਜੀ, ਇਹ ਤਾਂ ਦੱਸੋ ਕਿ ਅਸੀਂ ਮਨੁੱਖ-ਜਨਮ ਤੋਂ ਪਹਿਲੋਂ ਕਿਤਨੇ ਕੁ ਜਨਮ ਧਾਰੇ ਹਨ ?

**ਉ:** ੫. ਹੇ ਭਾਈ ! ਇਸ ਮਨੁੱਖ-ਜਨਮ ਤੋਂ ਪਹਿਲੋਂ ਅਸੀਂ ਕਿਤਨੇ ਕੁ ਜਨਮ ਧਾਰੇ ਹਨ, ਇਹ ਤਾਂ ਨਹੀਂ ਕਿਹਾ ਜਾ ਸਕਦਾ, ਪਰ ਗੁਰਮਤਿ ਇਸ ਗੱਲ ਨੂੰ ਪੱਕਿਆਂ ਕਰਵਾਉਂਦੀ ਹੈ ਕਿ ਅਸਾਂ ਅਨੇਕਾਂ ਰੁੱਖਾਂ, ਬ੍ਰਿਖਾਂ ਦੀਆਂ ਜੂਨਾਂ ਵੇਖੀਆਂ, ਅਨੇਕ ਵਾਰੀ ਪਸ਼ੂ ਜੂਨਾਂ ਵਿਚ ਅਸੀਂ ਜੰਮੇਂ।

੬. ਸੱਪਾਂ ਦੀਆਂ ਕੁਲਾਂ ਵਿਚ ਇਕ ਵਾਰੀ ਨਹੀਂ ਅਨੇਕਾਂ ਵਾਰੀ ਪੈਦਾ ਹੋਏ ਅਤੇ ਅਨੇਕਾਂ ਵਾਰੀ ਪੰਛੀ ਬਣ-ਬਣ ਕੇ ਉੱਡਦੇ ਰਹੇ। ਇਹ ਜੀਵ ਇਤਨੇ ਦੁੱਖ ਰੂਪ ਜੂਨਾਂ ਵਿਚ ਕਸ਼ਟ ਸਹਾਰਦਾ ਹੋਇਆ ਆਖ਼ਰ ਜਦੋਂ ਇਸ ਮਨੁੱਖ-ਜਨਮ ਵਿਚ ਆਇਆ, ਫਿਰ ਭੀ ਇਸ ਮਨੁੱਖ ਨੇ ਮਾੜੇ ਕੰਮ ਹੀ ਕੀਤੇ, ਇਸ ਨੇ ਕੋਈ ਭੀ ਚੰਗਿਆਈ ਨਾ ਕੀਤੀ ।੨।

**ਪ੍ਰ:** ਕਿਉਂ ਜੀ, ਇਹ ਇਤਨੇ ਕਸ਼ਟ ਸਹਾਰ ਕੇ ਭੀ ਕਿਉਂ ਨਹੀਂ ਸਮਝਿਆ ?

**ਉ:** ੭. ਉਹ ਇਸ ਲਈ ਕਿ ਇਸਦੇ ਜਨਮ-ਜਨਮਾਤ੍ਰਾਂ ਦੇ ਕੀਤੇ ਕਰਮਾਂ ਦੇ ਸੰਸਕਾਰ ਇਸ ਨੂੰ ਮੰਦੇ ਪਾਸੇ ਪ੍ਰੇਰਦੇ ਰਹੇ, ਜਿਸ ਕਰਕੇ ਇਹ ਸ਼ਹਿਰਾਂ ਦੀਆਂ ਹੱਟੀਆਂ ਭੰਨਦਾ ਤੇ ਪੱਕੇ ਘਰ ਤੋੜਦਾ ਹੈ, ਭਾਵ ਸੰਨ੍ਹ ਲਾਉਂਦਾ ਹੈ। ਲੋਕਾਂ ਦੀਆਂ ਵਸਤੂਆਂ ਚੁਰਾ ਕੇ ਆਪਣੇ ਘਰ ਲੈ ਆਉਂਦਾ ਹੈ।

**ਪ੍ਰ:** ਹਜ਼ੂਰ ! ਅਸੀਂ ਕਈ ਅਜੇਹੇ ਹੁਸ਼ਿਆਰ ਚੋਰਾਂ ਨੂੰ ਤੱਕਦੇ ਹਾਂ, ਜੋ ਕਿ ਆਪਣੀ ਚਾਤ੍ਰਤਾ ਨਾਲ ਚੋਰੀ ਕਰਨ ਵੇਲੇ ਭੀ ਤੇ ਚੋਰੀ ਦਾ ਮਾਲ ਘਰ ਨੂੰ ਲੈ ਆਉਣ ਸਮੇਂ ਭੀ, ਅੱਗੇ ਪਿੱਛੇ ਦੇਖ ਕੇ ਉਹ ਚੋਰੀ ਦੇ ਮੰਦ-ਕਰਮ ਕਰਨ ਵਿਚ ਸਫਲ ਹੋ ਜਾਂਦੇ ਹਨ, ਭਾਵ ਚੋਰੀ ਨੂੰ ਛੁਪਾ ਲੈਂਦੇ ਹਨ ?

**ਉ:** ੮. ਹੇ ਮਿੱਤਰ ਜਨੋ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਚਾਤ੍ਰ ਚੋਰ ਚੋਰੀ ਕਰਨ ਵੇਲੇ ਅੱਗੇ ਪਿਛੇ ਦੇਖਦਾ ਹੈ ਅਤੇ ਉਹ ਸਭਨਾਂ ਦੀ ਨਜ਼ਰ ਬਚਾ ਕੇ ਚੋਰੀ ਕਰਦਾ ਹੈ, ਪਰ ਉਹ ਅਨਜਾਣ ਇਹ ਨਹੀਂ ਜਾਣਦਾ ਕਿ ਉਹ ਮੂਰਖ ਚੋਰੀ ਤੇ ਉਸ ਚੋਰੀ ਦੇ ਮਾਲ ਨੂੰ, ਹੇ ਪ੍ਰਭੂ ! ਤੈਥੋਂ ਕਿਵੇਂ ਛੁਪਾ ਸਕੇਗਾ ।੩।

**ਪ੍ਰ:** ਕਿਉਂ ਜੀ, ਉਹ ਲੋਕ ਉਨ੍ਹਾਂ ਕੀਤੇ ਕੁਕਰਮਾਂ ਨੂੰ ਧੋਣ ਲਈ ਕੋਈ ਉਪਾਅ ਨਹੀਂ ਕਰਦੇ ?

**ਉ:** ੯. ਹਾਂ ਜ਼ਰੂਰ ਕਰਦੇ ਹਨ, ਹੇ ਭਾਈ ! ਅਸੀਂ ਤੱਕਦੇ ਹਾਂ ਕਿ ਸਾਰੇ ਜੀਵ ਕੀਤੇ ਕੁਕਰਮਾਂ ਨੂੰ ਧੋਣ ਲਈ, ਧਰਤੀ ਦੇ ਸਾਰੇ ਤੀਰਥਾਂ ਦੇ ਦਰਸ਼ਨ ਕਰਦੇ ਫਿਰਦੇ ਹਨ, ਸਾਰੇ ਬਜ਼ਾਰਾਂ ਦੀ ਹੱਟੀ-ਹੱਟੀ ਵੇਖਦੇ ਹਨ ਭਾਵ ਸਾਧੂ ਲਿਬਾਸ ਧਾਰ ਕੇ ਭੀਖ ਮੰਗਦੇ ਫਿਰਦੇ ਹਨ, ਪਰ ਇਨ੍ਹਾਂ ਪਾਪਾਂ ਵਲੋਂ ਫਿਰ ਭੀ ਖ਼ਲਾਸੀ ਨਹੀਂ ਹੁੰਦੀ।

ਪ੍ਰ: ਕਿਉਂ ਜੀ, ਇਹ ਕੁਕਰਮ ਪਿੱਛਾ ਕਿਉਂ ਨਹੀਂ ਛੱਡਦੇ ?

ਉ: ਉਹ ਇਸ ਲਈ ਕਿ ਇਸ ਜੀਵ ਨੇ ਤੀਰਥਾਂ ਦੇ ਕਿਨਾਰਿਆਂ ਪਰ ਵਸਦਿਆਂ ਹੋਇਆਂ ਭੀ ਕੁਕਰਮਾਂ ਨੂੰ ਨਹੀਂ ਤਿਆਗਿਆ, ਭਾਵੇਂ ਇਹ ਆਪਣੇ ਮਨ ਵਿਚ ਆਪਣੇ ਨਿਸ਼ਪਾਪ ਹੋਣ ਦਾ ਗ਼ਲਤ ਅੰਦਾਜ਼ਾ ਲਾਈ ਬੈਠਾ ਰਿਹਾ, ਪਰ ਜਦ ਕਿਸੇ ਸਾਈਂ ਦੇ ਪਿਆਰੇ ਨੇ ਇਸ ਨੂੰ ਸੂਝ ਦਿੱਤੀ ਕਿ ਹੇ ਮਿੱਤਰਾ! ਤੂੰ ਜ਼ਰਾ ਆਪਣੇ ਗਿਰੀਵਾਨ ਵਿਚ ਤਾਂ ਝਾਤ ਮਾਰ ਕੇ ਤੱਕ ਕਿ ਤੂੰ ਅੰਦਰੋਂ ਕਿਤਨਾ ਕੁ ਸਾਫ਼ ਸੁਥਰਾ ਹੈਂ ? ਤਾਂ ਫਿਰ ਇਹ ਜੀਵ ਰੂਪ ਵਣਜਾਰਾ—

੧੦. (ਕਿਸੇ ਵਣਜਾਰੇ ਵਾਂਗ) ਵੀਚਾਰ ਦੀ ਤੱਕੜੀ ਲੈ ਆਪਣੇ ਹੀ ਹਿਰਦੇ ਵਿਚ ਆਪਣੇ ਕੀਤੇ ਕੰਮਾਂ ਨੂੰ ਤੋਲਦਾ ਹੈ, ਭਾਵ ਵੀਚਾਰਦਾ ਹੈ।੪।

ਪ੍ਰ: ਹੇ ਗੁਰੂ ਜੀ! ਵੀਚਾਰ ਕਰਨ ਨਾਲ ਇਸ ਨੂੰ ਕੀ ਕੁਝ ਨਜ਼ਰ ਆਉਂਦਾ ਹੈ ?

ਉ: ੧੧. ਹੇ ਮਿੱਤਰ ਜਨ! ਜਦ ਇਹ ਜੀਵ ਅੰਤਰਮੁਖ ਹੋ ਵੀਚਾਰ ਕਰਦਾ ਹੈ, ਤਦ ਇਹ ਕੀ ਤੱਕਦਾ ਹੈ ਕਿ ਜਿਵੇਂ ਅਣਮਿਣਵੇਂ ਪਾਣੀ ਨਾਲ ਸਮੁੰਦਰ ਭਰਿਆ ਹੋਇਆ ਹੈ, ਤਿਵੇਂ ਹੀ ਸਾਡੇ ਜੀਵਾਂ ਦੇ ਹਿਰਦੇ ਗੁਨਾਹਾਂ ਨਾਲ ਭਰੇ ਹੋਏ ਹਨ, ਭਾਵ ਆਪਣੇ ਅੰਦਰ ਅਥਾਹ ਔਗੁਣ ਵੇਖਦਾ ਹੈ।

੧੨. ਤਾਂ ਫਿਰ ਅਰਦਾਸ ਕਰਦਾ ਹੈ ਕਿ ਹੇ ਦਿਆਲੂ ਪਰਮੇਸ਼ਰ! ਸਾਡੇ ਉੱਤੇ ਮਿਹਰ ਉਪਜਾਓ ਜੀ, ਅਸੀਂ ਆਪ ਇਨ੍ਹਾਂ ਗੁਨਾਹਾਂ ਨੂੰ ਧੋਣ ਵੱਲੋਂ ਅਸਮਰੱਥ ਹਾਂ, ਅਸੀਂ ਡੁੱਬਦੇ ਪੱਥਰਾਂ ਵਾਂਗ ਹਾਂ, ਸਾਨੂੰ ਤਾਰ ਲਓ।੫।

ਪ੍ਰ: ਕਿਉਂ ਜੀ, ਉਹ ਅਰਦਾਸ ਕਿਵੇਂ ਕਰਦਾ ਹੈ, ਜਿਸ ਦਾ ਸਦਕਾ ਉਹ ਭਰੇ ਦਰਬਾਰ ਵਿਚ ਕਬੂਲੀ ਜਾਂਦੀ ਹੈ ?

ਉ: ੧੩. ਹੇ ਭਾਈ! ਉਹ ਅਰਦਾਸ ਵਿਚ ਇਉਂ ਜੋਦੜੀ ਕਰਦਾ ਹੈ ਕਿ ਹੇ ਮੇਰੇ ਸਾਹਿਬ! ਸਾਡੇ ਜੀਵਾਂ ਦੇ ਰਿਦੇ ਕਾਮਾਦਿਕ ਵਿਕਾਰਾਂ ਨਾਲ ਅੱਗ ਵਾਂਗ ਤਪਦੇ ਹਨ ਅਤੇ ਅੰਦਰ ਸਾਡੇ ਤ੍ਰਿਸ਼ਨਾ ਦੀ (ਕਾਤੀ) ਛੁਰੀ ਵਗ ਰਹੀ ਹੈ। ਕਿਰਪਾ ਕਰਕੇ ਸਾਨੂੰ (ਕੁਕਰਮੀਆਂ) ਨੂੰ ਬਖ਼ਸ਼ ਲਵੋ।

੧੪. ਗੁਰੂ ਨਾਨਕ ਦੇਵ ਜੀ ਬੇਨਤੀ ਪੂਰਵਕ ਕਹਿੰਦੇ ਹਨ ਕਿ ਜੋ ਮਨੁੱਖ ਉਸ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ. ਭਾਵ ਉਸਦੀ ਰਜ਼ਾ ਵਿਚ ਟੁਰਦਾ ਹੈ, ਫਿਰ ਉਸ ਦੇ ਅੰਦਰ (ਦਿਨੇ ਰਾਤ) ਹਰ ਵੇਲੇ ਆਤਮਕ ਸੁਖ ਬਣਿਆ ਰਹਿੰਦਾ ਹੈ।੬।੫।੧੭।

***ਭਾਵਾਰਥ :*** ਉਸ ਰਾਜ਼ਕ ਦੀ ਅਗੰਮੀ ਕ੍ਰਿਤ ਨੂੰ ਕੌਣ ਜਾਣ ਸਕਦਾ ਹੈ ਕਿ ਇਹ ਸਾਡੇ ਮਾਤਾ-ਪਿਤਾ ਕਦੋਂ ਦੇ ਬਣਦੇ ਚਲੇ ਆ ਰਹੇ ਹਨ। ਇਸ ਵਿਚ ਭੀ ਕੀ ਅਚੰਭਾ ਹੈ ਕਿ ਕਈ ਵਾਰੀ ਅਸੀਂ ਭੀ ਇਨ੍ਹਾਂ ਦੇ ਮਾਤਾ-ਪਿਤਾ ਬਣੇ ਹੋਈਏ ਅਤੇ ਨਾ ਹੀ ਸਾਨੂੰ ਇਹ ਸੂਝ ਹੈ ਕਿ ਅਸੀਂ ਕਿਥੋਂ ਆਏ ਹਾਂ। ਸਾਨੂੰ ਲੋੜ ਹੈ, ਇਸ ਗੱਲ ਨੂੰ ਸੋਚਣ ਦੀ ਕਿ ਉਸ ਨਿਰੰਕਾਰ ਨੇ ਜੋ ਸਾਨੂੰ ਮਾਤਾ-ਪਿਤਾ ਦੇ ਦੋ ਗੰਦੇ ਪਾਣੀ ਦੇ ਬੁਲਬੁਲਿਆਂ ਤੋਂ ਸੁੰਦਰ ਸਰੀਰ ਬਣਾ ਕੇ ਸੰਸਾਰ ਵਿਚ ਭੇਜਿਆ ਹੈ, ਉਹ ਕਿਸ ਲਈ ਹੈ। ਵੀਚਾਰਨ ਤੋਂ ਸਮਝ ਪਵੇਗੀ ਕਿ ਸਾਡਾ ਇਸ ਜਾਮੇ ਵਿਚ ਆਉਣ ਦਾ ਪ੍ਰਯੋਜਨ ਕੇਵਲ ਵਾਹਿਗੁਰੂ ਦਾ ਚਿੰਤਨ ਕਰਨਾ ਹੈ।

ਉਸ ਵਾਹਿਗੁਰੂ ਦਾ ਸਿਮਰਨ ਕਰਨ ਲਈ ਵੱਡਾ ਸਾਧਨ ਹੈ ਅਰਦਾਸ ਕਿ 'ਹੇ ਕਰਤਾਰ! ਅਸੀਂ ਸਮੁੰਦਰ ਦੇ ਪਾਣੀ ਵਾਂਗ ਅਥਾਹ ਗੁਨਾਹਾਂ ਨਾਲ ਭਰੇ ਹੋਏ ਹਾਂ, ਸਾਨੂੰ ਕਿਰਪਾ ਕਰਕੇ ਬਖ਼ਸ਼ ਲਓ।' ਇਸ ਤਰ੍ਹਾਂ ਅਰਦਾਸ ਕਰਦਿਆਂ ਜਦੋਂ ਮਨੁੱਖ ਉਸ ਪਰਮੇਸ਼ਰ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਜੀਵਨ ਗੁਜ਼ਾਰਦਾ ਹੈ, ਤਾਂ ਉਸ ਨੂੰ ਦਿਨ ਰਾਤ (ਸਦਾ ਹੀ) ਸੁਖ ਪਰਾਪਤ ਹੁੰਦਾ ਹੈ।

### ਗਉੜੀ ਬੈਰਾਗਣਿ ਮਹਲਾ ੧ ॥

**੧. ਰੈਣਿ ਗਵਾਈ ਸੋਇ ਕੈ**
**ਦਿਵਸੁ ਗਵਾਇਆ ਖਾਇ ॥**
**੨. ਹੀਰੇ ਜੈਸਾ ਜਨਮੁ ਹੈ**
**ਕਉਡੀ ਬਦਲੇ ਜਾਇ ॥੧॥**
**੩. ਨਾਮੁ ਨ ਜਾਨਿਆ ਰਾਮ ਕਾ ॥**
**੪. ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ ਰਹਾਉ ॥**
**੫. ਅਨਤਾ ਧਨੁ ਧਰਣੀ ਧਰੇ**
**ਅਨਤ ਨ ਚਾਹਿਆ ਜਾਇ ॥**
**੬. ਅਨਤ ਕਉ ਚਾਹਨ ਜੋ ਗਏ**
**ਸੇ ਆਏ ਅਨਤ ਗਵਾਇ ॥੨॥**
**੭. ਆਪਣ ਲੀਆ ਜੇ ਮਿਲੈ**
**ਤਾ ਸਭੁ ਕੋ ਭਾਗਠੁ ਹੋਇ ॥**
**੮. ਕਰਮਾ ਉਪਰਿ ਨਿਬੜੈ**
**ਜੇ ਲੋਚੈ ਸਭੁ ਕੋਇ ॥੩॥**
**੯. ਨਾਨਕ ਕਰਣਾ ਜਿਨਿ ਕੀਆ**
**ਸੋਈ ਸਾਰ ਕਰੇਇ ॥**
**੧੦. ਹੁਕਮੁ ਨ ਜਾਪੀ ਖਸਮ ਕਾ**
**ਕਿਸੈ ਵਡਾਈ ਦੇਇ ॥੪॥੧॥੧੮॥**

***ਪਦ ਅਰਥ :*** ਬਦਲੇ—ਵੱਟੇ, ਭਾਅ। ਅਨਤਾ ਧਨੁ—ਬੇਅੰਤ ਧਨ। ਧਰਣੀ ਧਰੇ—ਧਰਤੀ ਵਿਚ ਰੱਖਦਾ ਹੈ, ਇਕੱਠਾ ਕਰਦਾ ਹੈ। ਅਨਤ—ਅਨੰਤ ਪ੍ਰਭੂ। ਅਨਤ ਨ ਚਾਹਿਆ ਜਾਇ—ਉਸ ਅਨੰਤ ਪ੍ਰਭੂ ਦੇ ਸਿਮਰਨ ਦੀ ਤਾਂਘ ਨਹੀਂ ਪੈਦਾ ਹੁੰਦੀ। ਅਨਤ ਕਉ—ਬੇਅੰਤ (ਧਨ) ਨੂੰ। ਅਨਤ ਗਵਾਇ—ਪਰਮਾਤਮਾ ਦੀ ਯਾਦ ਗਵਾ ਕੇ। ਜੇ ਮਿਲੈ—ਜੇ ਨਾਮ-ਧਨ ਮਿਲ ਜਾਵੇ। ਭਾਗਠੁ—ਧਨਾਢ, ਸ਼ਾਹੂਕਾਰ, ਨਾਮ ਖ਼ਜ਼ਾਨੇ ਦਾ ਮਾਲਕ। ਕਰਮ—ਅਮਲ, ਆਚਰਣ। ਨਿਬੜੈ—ਫ਼ੈਸਲਾ ਹੁੰਦਾ ਹੈ। ਕਰਣਾ—ਜਗਤ। ਨ ਜਾਪੀ—ਸਮਝ ਵਿਚ ਨਹੀਂ ਆ ਸਕਦਾ। ਦੇਇ—ਦੇਂਦਾ ਹੈ।

***ਅਰਥ :***

ਪ੍ਰ: ਕਿਉਂ ਜੀ, ਇਸ ਮਨੁੱਖ-ਜਨਮ ਦਾ ਅਸਲ ਪ੍ਰਯੋਜਨ ਕੀ ਹੈ ?

ਉ: ੧. ਹੇ ਸੱਜਣੋਂ, ਇਸ ਮਨੁੱਖ-ਦੇਹ ਦਾ ਸਹੀ ਪ੍ਰਯੋਜਨ ਤਾਂ ਉਸ

ਵਾਹਿਗੁਰੂ ਦਾ ਸਿਮਰਨ ਕਰਨਾ ਹੈ, ਪਰ ਇਸ ਜੀਵ ਨੇ ਰਾਤ ਤਾਂ ਸੌਂ-ਸੌਂ ਕੇ ਗਵਾ ਲਈ ਤੇ ਦਿਨ ਖਾ-ਖਾ ਕੇ ਵਿਅਰਥ ਗਵਾਈ ਜਾਂਦਾ ਹੈ।

੨. ਇਸ ਦਾ ਇਹ ਮਨੁੱਖਾ-ਜਨਮ ਹੀਰੇ ਜੈਸਾ, ਬੇ-ਕੀਮਤਾ ਅਮੋਲਕ ਸੀ, ਪਰ ਨਾਮ ਤੋਂ ਸੱਖਣਾ ਹੋਣ ਕਰ ਕੇ ਕੌਡੀ ਦੇ ਭਾਅ ਜਾ ਰਿਹਾ ਹੈ। ਭਾਵ ਬੇ-ਅਰਥ ਬੀਤਦਾ ਜਾ ਰਿਹਾ ਹੈ।੧।

੩. ਐ ਮੂਰਖ! ਤੂੰ ਰਾਮ ਦੇ ਨਾਮ ਨੂੰ ਜਾਣਿਆ ਹੀ ਨਹੀਂ ਕਿ ਇਹ ਜਨਮ ਤਾਂ ਨਾਮ ਦੇ ਸਿਮਰਨ ਲਈ ਹੈ।

੪. ਹੇ ਮੂਰਖ! ਯਾਦ ਰੱਖ, ਤੂੰ ਜਦੋਂ ਇਹ ਸਾਰਾ ਜਨਮ ਹੀ ਸਿਮਰਨ ਤੋਂ ਬਿਨਾਂ ਗੁਜ਼ਾਰ ਦਿੱਤਾ, ਫਿਰ ਪਿੱਛੋਂ ਪਛੋਤਾਪ ਕਰਦਾ ਰਵੇਂਗਾ।੧।ਰਹਾਉ।

ਪ੍ਰ: ਹੇ ਗ਼ਰੀਬ ਨਿਵਾਜ਼ ਜੀਉ! ਇਸ ਮਨੁੱਖ ਦੇ ਮਨ ਵਿਚ ਪਰਮੇਸ਼ਰ ਦੇ ਮਿਲਣ ਦੀ ਤਾਂਘ ਕਿਉਂ ਨਹੀਂ ਪੈਦਾ ਹੁੰਦੀ?

ਉ: ੫. ਹੇ ਮਿੱਤਰ ਜਨੋਂ! ਜੋ ਮਨੁੱਖ (ਨਿਰਾ) ਬੇਅੰਤ ਧਨ ਹੀ ਇਕੱਠਾ ਕਰਦਾ ਰਹਿੰਦਾ ਹੈ, ਉਸ ਦੇ ਅੰਦਰ ਉਸ ਬੇਅੰਤ ਪ੍ਰਭੂ ਦੇ ਸਿਮਰਨ ਕਰਨ ਦੀ ਲਾਲਸਾ (ਜਾਇ) ਪੈਦਾ ਹੀ ਨਹੀਂ ਹੋ ਸਕਦੀ।

ਪ੍ਰ: ਕਿਉਂ ਜੀ, ਇਸ ਵਿਚ ਕੋਈ ਉਦਾਹਰਣ ਦਿਓ?

ਉ: ੬. ਇਕ ਨਹੀਂ ਅਨੇਕਾਂ, ਜੇ ਪਿੱਛੇ ਨਿਗ੍ਹਾ ਮਾਰ ਕੇ ਤੱਕੋ, ਤਾਂ ਨਜ਼ਰ ਆਏਗਾ ਕਿ ਬਿਅੰਤ ਹੀ ਲੋਕ ਜੋ ਬੇਸ਼ੁਮਾਰ ਧਨ ਦੀ ਇੱਛਾ ਵਿਚ ਗਏ, ਉਹ ਅਨੰਤ ਪ੍ਰਭੂ ਨੂੰ ਗੁਆ ਆਏ। ਭਾਵ ਬੇਅੰਤ ਲੋਕ ਧਨ ਦੀ ਲਾਲਸਾ ਵਾਲੇ ਨਾਮ-ਧਨ ਨੂੰ ਗਵਾ ਕੇ ਸੰਸਾਰ ਤੋਂ ਖ਼ਾਲੀ ਚਲੇ ਗਏ ਹਨ।੨।

ਪ੍ਰ: ਕਿਉਂ ਜੀ, ਨਾਮ-ਧਨ ਦੀ ਇੱਛਾ ਤਾਂ ਅਨੇਕਾਂ ਹੀ ਕਰਦੇ ਵੇਖੀਦੇ ਹਨ; ਕੀ ਇਹ ਧਨ ਸਾਰਿਆਂ ਨੂੰ ਮਿਲ ਜਾਂਦਾ ਹੈ?

ਉ: ੭. ਹੇ ਮਿੱਤਰ ਜਨੋਂ! ਜੇ ਕਦੀ ਨਿਰੀ ਇੱਛਾ ਕਰਨ ਨਾਲ ਹੀ ਨਾਮ-ਧਨ ਮਿਲ ਸਕਦਾ ਹੋਵੇ ਤਾਂ ਹਰੇਕ ਜੀਵ ਹੀ ਨਾਮ-ਧਨ ਦੇ ਖ਼ਜ਼ਾਨਿਆਂ ਦਾ ਮਾਲਕ ਬਣ ਜਾਵੇ।

੮. ਪਰ, ਇਸ ਗੱਲ ਦਾ ਤਾਂ ਹਰ ਮਨੁੱਖ ਦੇ ਕੀਤੇ ਕਰਮਾਂ ਉੱਪਰ ਹੀ ਨਿਰਣਾ ਹੁੰਦਾ ਹੈ। ਭਾਵੇਂ ਕਿਤਨਾ ਹੀ ਕੋਈ ਚਾਹੇ ਕਿ ਮੇਰੀ ਇੱਛਾ ਅਨੁਸਾਰ ਹੀ ਨਿਬੇੜਾ ਹੋਵੇ, ਪਰ ਪ੍ਰਾਪਤੀ ਹੋਣੀ, ਨਾ ਹੋਣੀ; ਅਮਲਾਂ 'ਤੇ ਹੀ ਫ਼ੈਸਲਾ ਹੈ।੩।

੯. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਜਿਸ ਨੇ ਇਹ ਸਾਰਾ ਜਗਤ ਰਚਿਆ ਹੈ, ਉਹੀ ਇਸ ਦੀ (ਸਾਰ) ਸੰਭਾਲ ਕਰਦਾ ਹੈ।

ਪ੍ਰ: ਜੇ ਸਭ ਕੁਝ ਨਿਬੇੜਾ ਕਰਮਾਂ ਉੱਪਰ ਹੀ ਹੋਣਾ ਹੈ, ਤਾਂ ਫਿਰ ਕੁਛ ਕਰਨ ਦੀ ਲੋੜ ਹੀ ਕੀ ਹੈ?

ਉ: ੧੦. ਹੇ ਭਾਈ ਜਨ! ਨਿਬੇੜਾ ਤਾਂ ਭਾਵੇਂ ਤੇਰੇ ਕਰਮਾਂ ਅਨੁਸਾਰ ਹੀ ਹੋਣਾ ਹੈ, ਪਰ ਤਾਂ ਭੀ ਇਹ ਨਾ ਸਮਝ ਕਿ ਕਰਮ ਮੂਲੋਂ ਹੀ ਸਭ ਕੁਝ ਹੈ ਤੇ ਵਾਹਿਗੁਰੂ ਦਾ ਹੁਕਮ ਕੋਈ ਸ਼ੈ ਨਹੀਂ। ਨਹੀਂ, ਉਹ ਸਰਬ ਸ਼ਕਤੀਵਾਨ ਸਰਬੱਗ ਹੈ। ਉਸ ਮਾਲਕ ਦਾ ਹੁਕਮ ਨਹੀਂ ਜਾਣਿਆ ਜਾਂਦਾ ਕਿ ਉਹ ਕਿਸ ਨੂੰ ਵਡਿਆਈ ਦੇਵੇਗਾ।੪।੧।੧੮।

***ਭਾਵਾਰਥ :*** ਭਾਵੇਂ ਇਸ ਜੀਵ ਨੂੰ ਅਗਿਆਨਤਾ ਦੀ ਪ੍ਰਬਲਤਾ ਦਾ ਸਦਕਾ ਇਹ ਨਹੀਂ ਨਜ਼ਰ ਆਉਂਦਾ ਕਿ ਮੇਰਾ ਮਨੁੱਖ-ਜੀਵਨ—ਖਾਣ, ਪੀਣ, ਸੌਣ ਵਿਚ—ਬੀਤਦਾ ਜਾ ਰਿਹਾ ਹੈ। ਇਹ ਜੀਵ, ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਲਈ, ਦਿਨੇ ਰਾਤ ਪਿਆ ਧਨ ਕਮਾਉਂਦਾ ਹੈ। ਇਸ ਧਨ ਦੀ ਇੱਛਾ ਹੋਰ-ਹੋਰ ਵਧਦੀ ਰਹਿੰਦੀ ਹੈ, ਇਕੱਠਾ ਕਰ-ਕਰ ਕੇ ਧਰਤੀ ਵਿਚ ਦੱਬੀ ਜਾਂਦਾ ਹੈ। ਇਸੇ ਲਈ ਲਾਲਸਾ ਵਿਚ ਜੀਵਨ ਦਾ ਅਮੋਲਕ ਸਮਾਂ ਗੁਆ ਲੈਂਦਾ ਹੈ, ਪਰ ਇਸ ਨੂੰ ਸਿਮਰਨ ਦੀ ਸੋਝੀ ਹੀ ਨਹੀਂ ਪੈਂਦੀ। ਸਾਰਾ ਜੀਵਨ ਬਿਤਾ ਕੇ ਹੁਣ ਚਾਹੁੰਦਾ ਹੈ ਕਿ ਰੱਬ ਮਿਲੇ, ਸਦ ਗਤੀ ਪਰਾਪਤ ਹੋਵੇ, ਤਾਂ ਉਸ ਵੇਲੇ ਇਹ ਚਾਹ ਗ਼ਲਤ ਹੁੰਦੀ ਹੈ।

ਪਰ, ਨਾਲ ਹੀ ਹਜ਼ੂਰ ਇਹ ਅਸੂਲ ਭੀ ਦੱਸਦੇ ਹਨ ਕਿ ਜੇ ਕੋਈ ਸਾਰੀ ਉਮਰ ਗੁਆ ਕੇ ਫਿਰ ਪਛਤਾਵੇ ਤੇ ਉਹ ਸਿਮਰਨ ਵਿਚ ਲੱਗਣਾ ਚਾਹੇ, ਤਾਂ ਉਹ ਨਿਰਾਸ਼ ਭੀ ਨਾ ਹੋ ਜਾਏ ਕਿ ਮੇਰੇ ਭਾਗ ਮਾੜੇ ਹਨ, ਹੁਣ ਕੁਝ ਨਹੀਂ ਹੋ ਸਕਣਾ। ਨਹੀਂ, ਇਹ ਗੱਲ ਨਹੀਂ; ਜਦੋਂ ਭੀ ਜਾਗ ਖੁਲ੍ਹੇ ਤਾਂ ਲੱਗ ਪਵੇ। ਉਸ ਪ੍ਰਭੂ ਦੀ ਬਖ਼ਸ਼ਸ਼ ਦਾ ਦਰ ਖੁਲ੍ਹਾ ਹੈ। ਜੇ ਉਸ ਦੀ ਟੇਕ ਲਵੇ ਤਾਂ ਮਾੜੇ ਕਰਮ ਨਸ਼ਟ ਹੋ ਜਾਂਦੇ ਹਨ।

***ਨੋਟ :*** ਇਸ ਸ਼ਬਦ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਭਾਵ: ਅੰਕ ੪ ਦਾ ਭਾਵ ਹੈ ਕਿ ਇਸ ਸ਼ਬਦ ਦੇ ੪ ਬੰਦ ਹਨ।

੧੮ ਅੰਕ ਦਾ ਭਾਵ ਹੈ ਕਿ ਗਉੜੀ ਰਾਗਣੀ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ੧੮ਵਾਂ ਸ਼ਬਦ ਹੈ। ਇਸ ਤੋਂ ਪਹਿਲਾਂ 'ਗਉੜੀ ਚੇਤੀ' ਵਿਚ ੫ ਸ਼ਬਦ ਆ ਚੁੱਕੇ ਹਨ।

ਹੁਣ ਅੱਗੇ ਇਹ 'ਗਉੜੀ ਬੈਰਾਗਣਿ' ਦਾ ਪਹਿਲਾ ਸ਼ਬਦ ਹੈ।

**ਗਉੜੀ ਬੈਰਾਗਣਿ ਮਹਲਾ ੧ ॥**

**੧. ਹਰਣੀ ਹੋਵਾ ਬਨਿ ਬਸਾ**
**ਕੰਦ ਮੂਲ ਚੁਣਿ ਖਾਉ ॥**
**੨. ਗੁਰ ਪਰਸਾਦੀ ਮੇਰਾ ਸਹੁ ਮਿਲੈ**
**ਵਾਰਿ ਵਾਰਿ ਹਉ ਜਾਉ ਜੀਉ ॥੧॥**
**੩. ਮੈ ਬਨਜਾਰਨਿ ਰਾਮ ਕੀ ॥**
**੪. ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ ॥**
**੫. ਕੋਕਿਲ ਹੋਵਾ ਅੰਬਿ ਬਸਾ**
**ਸਹਜਿ ਸਬਦ ਬੀਚਾਰੁ ॥**
**੬. ਸਹਜਿ ਸੁਭਾਇ ਮੇਰਾ ਸਹੁ ਮਿਲੈ**
**ਦਰਸਨਿ ਰੂਪਿ ਅਪਾਰੁ ॥੨॥**
**੭. ਮਛੁਲੀ ਹੋਵਾ ਜਲਿ ਬਸਾ**
**ਜੀਅ ਜੰਤ ਸਭਿ ਸਾਰਿ ॥**
**੮. ਉਰਵਾਰਿ ਪਾਰਿ ਮੇਰਾ ਸਹੁ ਵਸੈ**
**ਹਉ ਮਿਲਉਗੀ ਬਾਹ ਪਸਾਰਿ ॥੩॥**
**੯. ਨਾਗਨਿ ਹੋਵਾ ਧਰ ਵਸਾ**
**ਸਬਦੁ ਵਸੈ ਭਉ ਜਾਇ ॥**

**੧੦. ਨਾਨਕ ਸਦਾ ਸੋਹਾਗਣੀ**
**ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥**

***ਪਦ ਅਰਥ :*** ਕੰਦ ਮੂਲ—ਫਲ ਫੁੱਲ। ਚੁਨਿ—ਚੁਣ ਕੇ। ਵਾਰਿ ਵਾਰਿ—ਸਦਕੇ-ਸਦਕੇ। ਬਨਜਾਰਨਿ—ਖ਼ਰੀਦ ਕਰਨ ਵਾਲੀ। ਵਖਰੁ—ਸੌਦਾ। ਅੰਬਿ—ਅੰਬ ਦੇ ਬੂਟੇ ਉੱਤੇ। ਸਹਜਿ—ਅਡੋਲ ਅਵਸਥਾ ਵਿਚ, ਮਸਤ ਹੋ ਕੇ। ਅਪਾਰੁ—ਬੇਅੰਤ ਪ੍ਰਭੂ। ਸਭਿ—ਸਾਰੇ। ਸਾਰਿ—ਸੰਭਾਲਦਾ ਹੈ। ਉਰਵਾਰਿ—ਉਰਲੇ ਪਾਸੇ। ਪਾਰਿ—ਪਰਲੇ ਪਾਸੇ। ਪਸਾਰਿ—ਪਸਾਰ ਕੇ, ਖਿਲਾਰ ਕੇ। ਨਾਗਨਿ—ਸੱਪਣੀ। ਧਰ—ਧਰਤੀ (ਵਿਚ)। ਜਿਨ—ਜਿਨ੍ਹਾਂ ਦੀ। ਜੋਤੀ—ਜੋਤ ਸਰੂਪ ਪ੍ਰਭੂ ਵਿਚ।

***ਅਰਥ :***

ਪ੍ਰ: ਕਿਉਂ ਜੀ, ਪ੍ਰੇਮੀ ਦੇ ਹਿਰਦੇ ਵਿਚ ਪ੍ਰਭੂ ਦਾ ਕਿਤਨਾ ਕੁ ਪਿਆਰ ਹੈ ?

**ਉ:** ੧. ਪ੍ਰਭੂ ਪਿਆਰਿਆਂ ਦੇ ਉਤਸ਼ਾਹਤ ਭਰੇ ਹਿਰਦਿਆਂ ਵਿਚੋਂ ਸਦਾ ਇਉਂ ਹੀ ਸ਼ਰਧਾ ਭਰੇ ਸ਼ਬਦ ਨਿਕਲਦੇ ਹਨ ਕਿ ਹੇ ਪ੍ਰਭੂ! ਜੇ ਕਦੀ ਮੇਰਾ ਹਰਨੀ ਵਾਂਗ ਜੰਗਲ ਵਿਚ ਭੀ ਵਾਸਾ ਹੋਵੇ, ਤਾਂ ਮੈਂ ਜੰਗਲ ਦੇ ਫਲ ਫੁੱਲ ਚੁਣ ਕੇ ਖਾਵਾਂ (ਹਰਨੀ ਜੰਗਲ ਵਿਚ ਫਲ ਫੁੱਲ ਚੁਣ ਕੇ ਖਾਂਦੀ ਤੇ ਮੌਜਾਂ ਮਾਣਦੀ ਹੈ)। ਭਾਵ ਜਿਵੇਂ ਹਰਨੀ ਲਈ ਫਲ ਫੁੱਲ ਹੈ, ਇਸੇ ਤਰ੍ਹਾਂ ਮੈਂ ਤੇਰੇ ਨਾਮ ਨੂੰ ਪ੍ਰੀਤ ਨਾਲ ਜਪਾਂ ਤੇ ਸੰਸਾਰ ਵਿਚ ਬੇ-ਮੁਥਾਜ ਹੋ ਕੇ ਵਿਚਰਾਂ, ਜਿਵੇਂ ਹਰਨੀ ਜੰਗਲ ਵਿਚ ਵਿਚਰਦੀ ਹੈ।

੨. ਜੇ ਗੁਰੂ ਦੀ ਕਿਰਪਾ ਨਾਲ ਮੇਰਾ ਖਸਮ ਪ੍ਰਭੂ ਮੈਨੂੰ ਮਿਲ ਜਾਵੇ, ਤਾਂ ਮੈਂ ਵਾਰ-ਵਾਰ ਉਸ ਤੋਂ ਸਦਕੇ ਕੁਰਬਾਨ ਜਾਵਾਂ।੧।

੩. ਹੇ ਵਾਹਿਗੁਰੂ! ਜੇ ਤੇਰੀ ਮਿਹਰ ਹੋਵੇ, ਤਾਂ ਮੈਂ ਤੇਰੇ ਨਾਮ ਦੀ ਵਣਜਾਰਨ ਬਣਾਂ।

੪. ਤੇਰਾ ਨਾਮ ਮੇਰਾ ਸੌਦਾ ਬਣੇ ਤੇ ਮੈਂ ਤੇਰੇ ਨਾਮ ਨੂੰ ਖ਼ਰੀਦਾਂ।੧।ਰਹਾਉ।

੫. (ਕੋਇਲ ਦੀ ਅੰਬ ਨਾਲ ਪ੍ਰੀਤ ਪ੍ਰਸਿੱਧ ਹੈ) ਹੇ ਮੇਰੇ ਪ੍ਰਭੂ! ਜੇ ਮੈਂ ਕੋਇਲ ਹੋਵਾਂ ਤੇ ਅੰਬਾਂ ਉੱਤੇ ਜਾ ਵਸਾਂ, ਜਿਵੇਂ ਅੰਬਾਂ ਉੱਤੇ ਬੈਠ ਕੇ ਕੋਇਲ ਮਿੱਠੀ ਮਸਤ ਕੂਕ ਵਿਚ ਬੋਲਦੀ ਹੈ, ਤਾਂ ਮੈਂ ਭੀ ਉਸੇ ਤਰ੍ਹਾਂ ਅਡੋਲ ਸਹਿਜ ਜੋਗ ਵਿਚ ਰਹਿ ਕੇ ਸ਼ਬਦ ਦਾ ਵੀਚਾਰ ਕਰਾਂ।

੬. ਉਥੇ ਮੈਨੂੰ ਮੇਰਾ ਸ਼ਾਹ ਸਹਿਜ ਸੁਭਾਵਕ ਮਿਲ ਪਵੇ, ਤਾਂ ਮੈਂ ਉਸ ਦੇ ਦਰਸ਼ਨ ਤੋਂ ਅਤੇ ਰੂਪ ਤੋਂ, ਜੋ ਅਪਾਰ ਹੈ, ਸਦਕੇ-ਸਦਕੇ ਹੁੰਦੀ ਰਵਾਂ।੨।

੭. (ਮੱਛੀ ਪਾਣੀ ਤੋਂ ਬਿਨਾਂ ਨਹੀਂ ਬਚ ਸਕਦੀ) ਜੇ ਮੈਂ ਮੱਛੀ ਹੋਵਾਂ ਤੇ ਜਲ ਵਿਚ ਵਸਾਂ, ਤਾਂ ਸਾਰੇ ਜੀਅ ਜੰਤ ਦੀ ਸਾਰ ਲੈਣ ਵਾਲੇ ਨੂੰ ਯਾਦ ਕਰਾਂ।

੮. ਉਰਾਰ ਤੇ ਪਾਰ ਤੱਕ ਸਮੁੰਦਰ ਵਿਚ ਵਸਣ ਵਾਲੇ ਆਪਣੇ ਸ਼ਹੁ ਨੂੰ ਮੈਂ ਬਾਂਹਵਾਂ (ਪਸਾਰਿ) ਫੈਲਾ ਕੇ ਮਿਲ ਪਵਾਂ। ਭਾਵ, ਮੈਂ ਮੱਛੀ ਬਣਾਂ ਤੇ ਉਸ ਜਲ (ਰੂਪ ਪ੍ਰਭੂ) ਵਿਚ ਸਦਾ ਹੀ ਟਿਕੀ ਰਹਾਂ, ਜੋ ਸਾਰੇ ਜੀਅ ਜੰਤ ਦੀ ਸੰਭਾਲ ਕਰਦਾ ਹੈ।੩।

੯. ਜੇ ਮੈਂ ਸੱਪਣੀ ਹੋਵਾਂ ਤੇ ਧਰਤੀ ਵਿਚ ਜਾ ਵਸਾਂ ਤੇ ਮੇਰੇ ਮਨ ਵਿਚ (ਸਬਦੁ) ਬ੍ਰਹਮ ਵਸ ਜਾਵੇ, ਤਾਂ ਮੈਂ ਵਿਛੋੜੇ ਵਲੋਂ ਸਦਾ ਨਿਰਭਉ ਹੋ ਜਾਵਾਂ। ਜਿਵੇਂ ਸੱਪਣੀ ਬੀਨ ਉੱਤੇ ਮਸਤ ਹੁੰਦੀ ਹੈ, ਇਸੇ ਤਰ੍ਹਾਂ ਮੈਂ ਭੀ ਨਾਮ ਦੁਆਰਾ ਬ੍ਰਹਮ ਵਿਚ ਲੀਨ ਹੋ ਜਾਵਾਂ।

ਪ੍ਰ: ਬ੍ਰਹਮ ਵਿਚ ਲੀਨਤਾ ਆਪ ਕਿਸ ਪ੍ਰਕਾਰ ਦੀ ਮੰਨਦੇ ਹੋ ?

**ਉ:** ੧੦. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—(ਜਿਵੇਂ ਪਾਣੀ ਵਿਚ ਪਾਣੀ ਲੀਨ ਹੋ ਜਾਂਦਾ ਹੈ, ਇਕ-ਮਿਕ ਹੋ ਜਾਂਦਾ ਹੈ, ਇਸੇ ਤਰ੍ਹਾਂ) ਜਿਨ੍ਹਾਂ ਦੀ ਪ੍ਰਤੱਖ ਜੋਤ ਅਦਵੈਤਾਨੰਦ ਵਿਚ ਮਿਲ ਕੇ ਅਭੇਦ ਹੋ ਗਈ ਹੈ, ਫਿਰ ਉਹ ਵੱਖ ਨਹੀਂ ਹੁੰਦੀ। ਓਹੋ ਹੀ ਸਦਾ ਸੁਹਾਗਣਾਂ ਹਨ, ਉਹ ਧੰਨਤਾ ਯੋਗ ਹਨ, ਉਹ ਭਾਵੇਂ ਕਿਸੇ ਵੀ ਰੰਗ ਵਿਚ ਰਹਿਣ, ਉਨ੍ਹਾਂ ਨੇ ਪਤੀ-ਪਰਮੇਸ਼ਰ ਨੂੰ ਪ੍ਰਾਪਤ ਕਰ ਲਿਆ ਹੈ।੪।੨।੧੯।

***ਭਾਵਾਰਥ :*** ਇਸ ਸ਼ਬਦ ਵਿਚ ਚਾਰ ਜੀਵਨ, ਦ੍ਰਿਸ਼ਟਾਂਤ ਮਾਤਰ ਵਰਤੇ ਹਨ, ਜਿਨ੍ਹਾਂ ਤੋਂ ਮੁਰਾਦ ਜਲ (ਮੱਛੀ), ਧਰਤੀ (ਨਾਗਨ), ਵਾਯੂ (ਹਰਨੀ), ਅਕਾਸ਼ (ਕੋਇਲ)। ਭਾਵ ਮੱਛੀ ਜਲ ਵਿਚ ਵਸਦੀ ਹੈ। ਨਾਗਨ ਧਰਤੀ ਵਿਚ। ਕੋਇਲ ਅਕਾਸ਼ਾਂ ਵਿਚ ਉਡਦੀ ਬ੍ਰਿਛਾਂ 'ਤੇ ਬੈਠਦੀ ਮਾਨੋਂ ਆਕਾਸ਼ ਵਿਚ ਵਸਦੀ ਹੈ। ਹਰਨੀ ਚਾਹੇ ਵਿਚਰਦੀ ਧਰਤੀ ਉੱਤੇ ਹੈ, ਪਰ ਉਸ ਦਾ ਸਰੀਰ ਵਾਯੂ ਵਿਚ ਕ੍ਰੀੜਾ ਕਰਦਾ ਹੈ, ਚਾਰ ਜੀਵਨਾਂ ਦਾ ਜ਼ਿਕਰ ਆ ਗਿਆ। ਅਗਨੀ ਤੱਤ ਵਿਸ਼ੇਸ਼ ਕਰਕੇ ਦਾ ਦ੍ਰਿਸ਼ਟਾਂਤ—ਮਨੁੱਖ ਵਿਚ ਵਰਤਦਾ ਹੈ, ਜਿਸ ਵਿਚ ਆਤਮ ਜਯੋਤਿ ਹੈ। ਇਨ੍ਹਾਂ ਦੇ ਜੀਵਨਾਂ ਵਿਚ ਦੀ ਸੁਤੰਤ੍ਰਤਾ, ਬੇ-ਫ਼ਿਕਰੀ ਆਦਿ ਦੇ ਭਾਵ ਲਏ ਹਨ ਕਿ ਇਸ ਪ੍ਰਕਾਰ ਦੇ ਜੀਵਨ ਜੇ ਇਨਸਾਨ ਨੂੰ ਮਿਲਣ ਤੇ ਇਨਸਾਨੀ ਮੁਸ਼ਕਲਾਂ, ਜ਼ਿੰਮੇਵਾਰੀਆਂ ਤੇ ਲੋੜਾਂ ਨਾ ਹੋਣ ਤਾਂ ਉਹ ਸਦੀਵੀ ਨਾਮ ਵਿਚ ਪ੍ਰੋਤਾ ਰਵੇ, ਜਿਵੇਂ ਕਿ ਉਪਰ ਹਰ ਤੁਕ ਦੇ ਭਾਵ ਵਿਚ ਦਰਸਾਇਆ ਗਿਆ ਹੈ।

ਹਰਨੀ, ਕੋਇਲ, ਮੱਛੀ ਤੇ ਨਾਗਨ ਦੇ ਭਾਵ, ਲੱਛਣਾਂ ਬ੍ਰਿਤੀ ਦੁਆਰਾ ਕੱਢੀਦੇ ਹਨ, ਪਰ ਸ਼ਬਦ ਦੇ ਵਿਚਕਾਰ ਹੀ ਐਸੇ ਪਦ ਵਰਤੇ ਗਏ ਹਨ, ਜੋ ਸੰਸਾ ਨਹੀਂ ਰਹਿਣ ਦੇਂਦੇ ਕਿ ਭਾਵ ਕੇਵਲ ਕਾਵਯ ਅਲੰਕਾਰਿਕ ਮਾਤਰ ਨਹੀਂ, ਪਰ ਤਪੱਸ੍ਰੀਆਂ ਤੋਂ ਹੈ। ਜਿਹਾ ਕਿ ਹਰਨੀ ਜੰਗਲ ਵਿਚ ਤਾਂ ਵਸਦੀ ਹੈ ਪਰ ਫੁੱਲ ਤਪੱਸ੍ਰੀ (ਬਨਵਾਸੀ) ਖਾਂਦੇ ਹਨ। ਹਰਨੀ ਨੂੰ ਤਾਂ ਫਲ ਫੁੱਲ ਦਾ ਪਤਾ ਨਹੀਂ ਹੁੰਦਾ। ਉਹਦੀ ਖ਼ੁਰਾਕ ਤਾਂ ਘਾਹ ਪੱਤੇ ਹਨ।

ਕੋਇਲ ਨੂੰ ਸ਼ਬਦ ਤਾਂ ਪ੍ਰਾਪਤ ਹੈ, ਕੂ-ਕੂ ਕਰਦੀ ਹੈ, ਪਰ ਵੀਚਾਰ ਪ੍ਰਾਪਤ ਨਹੀਂ, ਉਹ ਤਾਂ ਮਨੁੱਖ ਦਾ ਹੀ ਧਰਮ ਹੈ।

ਮੱਛੀ ਜਲ ਵਿਚ ਸੁਤੰਤਰ ਵਿਚਰਦੀ ਹੈ, ਪਰ ਉਸ ਨੂੰ ਜੀਅ ਜੰਤ ਦੀ ਸਾਰ ਨਹੀਂ, ਉਹ ਮਨੁੱਖ ਨੂੰ ਹੀ ਹੈ ਤੇ ਨਾ ਮੱਛੀ ਬਾਂਹ ਫੈਲਾ ਕੇ ਪ੍ਰੀਤਮ ਨੂੰ ਮਿਲਦੀ ਹੈ, ਕਿਉਂਕਿ ਉਸ ਦੀਆਂ ਬਾਂਹਾਂ ਹੀ ਨਹੀਂ, ਉਹ ਮਨੁੱਖ ਪਾਸ ਹੀ ਹਨ।

ਸੱਪਣੀ ਧਰਤੀ ਵਿਚ ਤਾਂ ਰਹਿੰਦੀ ਹੈ, ਪਰ ਸ਼ਬਦ ਉਸ ਦਾ ਕਰਤੱਵ ਨਹੀਂ, ਉਹ ਤਾਂ ਕੇਵਲ ਮਨੁੱਖ ਦੀ ਵਜਾਈ ਬੀਨ 'ਤੇ ਹੀ ਮਸਤ ਹੁੰਦੀ ਹੈ ਤੇ ਉਹ ਵੀ ਜਿੰਨਾ ਸਮਾਂ ਸੁਣੇ। (ਸੱਪ ਦੇ ਕੰਨ ਨਹੀਂ ਹੁੰਦੇ, ਉਸ ਨੂੰ ਸ਼ਬਦ ਦਾ ਗਿਆਨ ਸ਼ਬਦ ਦੀ ਧਰਤੀ ਪਰ ਹੋਈ ਥਰਰਾਟ

ਤੋਂ ਹੁੰਦਾ ਹੈ) ਸ਼ਬਦ ਉਸ ਦੇ ਅੰਦਰ ਨਹੀਂ ਵਸਦਾ, ਇਹ ਖ਼ਾਸਾ ਇਨਸਾਨ ਦਾ ਹੈ ਕਿ ਦੇਹ ਦੇ ਅੰਦਰ ਸ਼ਬਦ ਹੁੰਦਾ ਹੀ ਰਹਿੰਦਾ ਹੈ।

ਫਿਰ ਅਖ਼ੀਰ ਵਿਚ ਜੋਤੀ ਵਿਚ ਜੋਤ ਦਾ ਸਮਾਉਣਾ ਮਨੁੱਖ ਦੀ ਅਭਿਲਾਖਾ ਹੈ, ਕਿਸੇ ਵੀ ਉਪਰ ਲਿਖੇ ਜੰਤੂਆਂ ਦੀ ਨਹੀਂ।

ਇਸ ਲਈ, ਜੋ ਇਸ ਸ਼ਬਦ ਵਿਚ—ਹਰਨੀ, ਕੋਇਲ, ਮੱਛੀ, ਨਾਗਨ—ਚਾਰ ਜੀਵਨ ਗਿਣੇ ਹਨ, ਇਹ ਦ੍ਰਿਸ਼ਟਾਂਤ ਮਾਤਰ ਹਨ, ਇਨ੍ਹਾਂ ਦੇ ਭਾਵ ਵਿਚਾਰ ਕਰਨ ਤੋਂ ਇਸ ਪ੍ਰਕਾਰ ਸਿੱਧ ਹੁੰਦੇ ਹਨ :

**(ਚਾਰ ਪ੍ਰਕਾਰ ਦੇ ਤਪੱਸ੍ਵੀ)**

੧. ਹਰਨੀ ਤੋਂ ਮੁਰਾਦ ਬਨਵਾਸੀ ਹੈ, ਜੋ ਜੰਗਲਾਂ ਵਿਚ ਜਾ ਰਹਿੰਦੇ ਹਨ।

੨. ਕੋਇਲ ਤੋਂ ਉਪਲਖਤ ਬ੍ਰਿਛ ਵਾਸੀ, ਜੋ ਜੰਗਲਾਂ ਵਿਚ ਜਾ ਕੇ ਰਾਤੀਂ ਕੁਟੀ ਵਿਚ ਤੇ ਦਿਨੇ ਬ੍ਰਿਛ ਉੱਪਰ ਚੜ੍ਹ ਤਪ ਕਰਦੇ ਬਿਤਾਉਂਦੇ ਹਨ।

੩. ਮੱਛੀ ਤੋਂ ਭਾਵ ਹੈ ਤੀਰਥ ਵਾਸੀ, ਜੋ ਆਪਣਾ ਜੀਵਨ ਨਦੀਆਂ ਸਮੁੰਦਰ ਦੇ ਕਿਨਾਰੇ ਉੱਤੇ ਤਪ ਕਰਦੇ ਬਤੀਤ ਕਰਦੇ ਹਨ।

੪. ਸੱਪਣੀ ਤੋਂ ਖ਼ਿਆਲ ਹੈ ਗੁਫਾਵਾਸੀ, ਜੋ ਹਿਮਾਲੇ ਤੇ ਆਬੂ ਆਦਿ ਪਹਾੜਾਂ ਦੀਆਂ ਗੁਫਾਵਾਂ ਵਿਚ ਤਪ ਕਰਦੇ ਹਨ।

ਆਪਣੇ ਆਪ ਨੂੰ ਬ੍ਰਿਹਨੀ ਵੈਰਾਗਨ ਦੇ ਰੂਪ ਵਿਚ ਲੈਣਾ ਅਤੇ ਕਰਤਾਰ ਨੂੰ ਸ਼ਹੁ ਕਰਕੇ ਭਾਲਣਾ, ਇਹ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਪ੍ਰੇਮ ਦਾ ਹੀ ਪ੍ਰਕਾਸ਼ ਹੈ।

ਅਸਲ ਵਿਚ ਇਸ ਸ਼ਬਦ ਵਿਚ ਇਕ ਧੁਨੀ ਇਹ ਭੀ ਨਿਕਲਦੀ ਹੈ ਕਿ ਗ੍ਰਿਹਸਤੀ ਹੋਵੇ ਜਾਂ ਸੰਨਿਆਸੀ, ਤਪਸ੍ਵੀ ਹੋਵੇ ਕਿ ਵਿਚਾਰਸ਼ੀਲ, ਹਰ ਜੀਵਨ ਦਾ ਪ੍ਰਯੋਜਨ ਈਸ਼੍ਵਰ-ਪ੍ਰਾਪਤੀ ਹੋਣਾ ਚਾਹੀਦਾ ਹੈ ਅਤੇ ਹਰੀ-ਸਿਮਰਨ ਲਗਾਤਾਰੀ ਰਹਿਣਾ ਚਾਹੀਏ। ਕਿਸੇ ਤਰ੍ਹਾਂ ਦੇ ਜੀਵਨ ਵਿਚ ਵੀ ਹੋਵੇ, ਨਾਮ ਸਫਲਤਾ 'ਤੇ ਲੈ ਜਾਵੇਗਾ ਤੇ ਪ੍ਰੀਤਮ ਦੀ ਪ੍ਰਾਪਤੀ ਕਰਾਏਗਾ।

## ਗਉੜੀ ਪੂਰਬੀ ਦੀਪਕੀ ਮਹਲਾ ੧

**ੴ ਸਤਿਗੁਰ ਪ੍ਰਸਾਦਿ ॥**

**੧. ਜੈ ਘਰਿ ਕੀਰਤਿ ਆਖੀਐ**
**ਕਰਤੇ ਕਾ ਹੋਇ ਬੀਚਾਰੋ ॥**
**੨. ਤਿਤੁ ਘਰਿ ਗਾਵਹੁ ਸੋਹਿਲਾ**
**ਸਿਵਰਹੁ ਸਿਰਜਣਹਾਰੋ ॥੧॥**
**੩. ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**
**੪. ਹਉ ਵਾਰੀ ਜਾਉ**
**ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥**
**੫. ਨਿਤ ਨਿਤ ਜੀਅੜੇ ਸਮਾਲੀਅਨਿ**
**ਦੇਖੈਗਾ ਦੇਵਣਹਾਰੁ ॥**
**੬. ਤੇਰੇ ਦਾਨੈ ਕੀਮਤਿ ਨਾ ਪਵੈ**
**ਤਿਸੁ ਦਾਤੇ ਕਵਣੁ ਸੁਮਾਰੁ ॥੨॥**
**੭. ਸੰਬਤਿ ਸਾਹਾ ਲਿਖਿਆ**
**ਮਿਲਿ ਕਰਿ ਪਾਵਹੁ ਤੇਲੁ ॥**
**੮. ਦੇਹੁ ਸਜਣ ਆਸੀਸੜੀਆ**
**ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**
**੯. ਘਰਿ ਘਰਿ ਏਹੋ ਪਾਹੁਚਾ**
**ਸਦੜੇ ਨਿਤ ਪਵੰਨਿ ॥**
**੧੦. ਸਦਣਹਾਰਾ ਸਿਮਰੀਐ**
**ਨਾਨਕ ਸੇ ਦਿਹ ਆਵੰਨਿ ॥੪॥੧॥੨੦॥**

***ਪਦ ਅਰਥ :*** ਜੈ ਘਰਿ—ਜਿਸ (ਸਤਿਸੰਗ) ਘਰ ਵਿਚ। ਕੀਰਤਿ—ਸਿਫ਼ਤਿ-ਸਾਲਾਹ। ਤਿਤੁ ਘਰਿ—ਉਸ ਸਤਿਸੰਗ ਘਰ ਵਿਚ। ਸੋਹਿਲਾ—ਸੁਹਾਗ ਦਾ ਗੀਤ (ਲੜਕੀ ਦੇ ਵੀਵਾਹ ਨੂੰ ਜੋ ਗੀਤ ਰਲ ਕੇ ਜ਼ਨਾਨੀਆਂ ਗਾਉਂਦੀਆਂ ਹਨ, ਉਨ੍ਹਾਂ ਨੂੰ ਸੋਹਿਲਾ ਜਾਂ ਸੁਹਾਗ ਆਖੀਦਾ ਹੈ)। ਜਸ, ਸਿਫ਼ਤਿ-ਸਾਲਾਹ, ਪ੍ਰਭੂ-ਪਤੀ ਨਾਲ ਮਿਲਣ ਦੀ ਤਾਂਘ ਦੇ ਸ਼ਬਦ। ਹਉ—ਮੈਂ। ਵਾਰੀ—ਕੁਰਬਾਨ। ਜਿਤੁ ਸੋਹਿਲੈ—ਜਿਸ ਸੋਹਿਲੇ ਦੀ ਰਾਹੀਂ। ਸਮਾਲੀਅਨਿ—ਸੰਮ੍ਹਾਲੀਦੇ ਹਨ। ਦੇਖੈਗਾ—ਸੰਭਾਲ ਕਰੇਗਾ, ਸੰਭਾਲ ਕਰਦਾ ਹੈ। ਤੇਰੇ—ਤੇਰੇ ਪਾਸੋਂ (ਹੇ ਜਿੰਦੇ)। ਦਾਨੈ ਕੀਮਤਿ—ਦਾਨ ਦਾ ਮੁੱਲ, ਬਖ਼ਸ਼ਸ਼ਾਂ ਦਾ ਮੁੱਲ। ਸੁਮਾਰੁ—ਅੰਤ, ਅੰਦਾਜ਼ਾ। ਸੰਬਤਿ—ਸਾਲ, ਵਰ੍ਹਾ। ਸਾਹਾ—ਵਿਆਹੇ ਜਾਣ ਦਾ ਦਿਨ ਲਿਖਿਆ-ਮਿਥਿਆ ਹੋਇਆ। ਮਿਲਿ ਕਰਿ—ਰਲ ਕੇ। ਪਾਵਹੁ ਤੇਲੁ—ਤੇਲ ਪਾਓ (ਵਿਆਹ ਤੋਂ ਕੁਝ ਦਿਨ ਪਹਿਲੋਂ ਵਿਆਹ ਵਾਲੀ ਕੁੜੀ ਨੂੰ ਮਾਈਏਂ ਪਾਈਦਾ ਹੈ। ਚਾਚੀਆਂ, ਤਾਈਆਂ, ਭਰਜਾਈਆਂ, ਸਹੇਲੀਆਂ ਰਲ ਕੇ ਉਸ ਦੇ ਸਿਰ ਵਿਚ ਤੇਲ ਪਾਉਂਦੀਆਂ ਹਨ ਤੇ ਅਸੀਸਾਂ ਦੇ ਗੀਤ ਗਾਉਂਦੀਆਂ ਹਨ ਕਿ ਪਤੀ ਦੇ ਘਰ ਜਾ ਕੇ ਸੁਖੀ ਵਸੇਂ)। ਪਾਹੁਚਾ—ਪਹੋਚਾ, ਸੱਦਾ (ਵਿਆਹ ਦਾ ਸਾਹਾ ਤੇ ਲਗਨ ਮੁਕੱਰਰ ਹੋਣ 'ਤੇ ਮੁੰਡੇ ਵਾਲਿਆਂ ਦਾ ਨਾਈ ਜੰਜ ਦੀ ਗਿਣਤੀ ਤੇ ਹੋਰ ਜ਼ਰੂਰੀ ਸੁਨੇਹੇ ਲੈ ਕੇ ਲੜਕੀ ਵਾਲਿਆਂ ਦੇ ਘਰ ਜਾਂਦਾ ਹੈ, ਉਸ ਨੂੰ ਪਹੋਚਾ ਵਾਲਾ ਨਾਈ ਆਖਦੇ ਹਨ)। ਪਵੰਨਿ—ਪੈਂਦੇ ਹਨ। ਦਿਹ—ਦਿਨ। ਆਵੰਨਿ—ਆਉਂਦੇ ਹਨ।

***ਨੋਟ :*** ਜਿਵੇਂ ਵਿਆਹ ਲਈ ਸਮਾਂ ਮਹੂਰਤ ਮਿੱਥਿਆ ਜਾਂਦਾ ਹੈ ਤੇ ਉਸ ਮਿੱਥੇ ਸਮੇਂ 'ਤੇ ਹੀ ਹਥਲੇਵੇਂ ਤੇ ਲਾਵਾਂ ਆਦਿਕ ਕਰਨ ਦਾ ਪੂਰਾ ਯਤਨ ਕੀਤਾ ਜਾਂਦਾ ਹੈ, ਇਸੇ ਤਰ੍ਹਾਂ ਹਰੇਕ ਜੀਵ-ਕੁੜੀ ਦਾ ਉਹ ਸਮਾਂ ਭੀ ਪਹਿਲਾਂ ਹੀ ਮਿੱਥਿਆ ਜਾ ਚੁੱਕਾ ਹੈ, ਜਦੋਂ ਕਿ ਮੌਤ ਪਹੋਚਾ ਆਉਣਾ ਹੈ ਤੇ ਇਸ ਨੇ ਸਾਕਾਂ ਸੰਬੰਧੀਆਂ ਤੋਂ ਵਿੱਛੜ ਕੇ ਇਸ ਜਗਤ ਪੇਕੇ-ਘਰ ਨੂੰ ਛੱਡ ਕੇ ਪ੍ਰਲੋਕ-ਘਰ ਵਿਚ ਜਾਣਾ ਹੈ।

ਇਸ ਸ਼ਬਦ ਵਿਚ ਜਿੰਦ-ਕੁੜੀ ਨੂੰ ਸਮਝਾਇਆ ਹੈ ਕਿ ਸਤਿਸੰਗ ਵਿਚ ਸੁਹਾਗ ਦੇ ਗੀਤ ਗਾ ਤੇ ਸੁਣ। ਸਤਿਸੰਗ ਮਾਨੋਂ ਮਾਈਏਂ ਪੈਣ ਦਾ ਥਾਂ ਹੈ। ਸਤਿਸੰਗੀ ਸਹੇਲੀਆਂ ਇੱਥੇ ਇਕ ਦੂਜੀ ਸਹੇਲੀ ਨੂੰ ਅਸੀਸਾਂ ਦੇਂਦੀਆਂ ਹਨ, ਅਰਦਾਸ ਕਰਦੀਆਂ ਹਨ ਕਿ ਪ੍ਰਲੋਕ ਤੁਰਨ ਵਾਲੀ ਸਹੇਲੀ ਨੂੰ ਪਤੀ-ਪ੍ਰਭੂ ਦਾ ਮੇਲ ਹੋਵੇ।

ਇਸ ਸ਼ਬਦ ਦੀਆਂ ਪੰਗਤੀਆਂ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਜੀ ਨੇ ਕਿਸੇ ਸ਼ਰਧਾਲੂ ਪ੍ਰੇਮੀ ਪ੍ਰਤੀ ਉਪਦੇਸ਼

ਕੀਤਾ ਹੈ ਕਿ ਹੇ ਭਾਈ! ਉਸ ਪ੍ਰਭੂ ਦਾ ਨਾਮ ਚਿੰਤਨ ਕਰ ਅਤੇ ਉਸ ਦੇ ਗੁਣ ਗਾਉਂਦਾ ਰਹੁ, ਤਾਂ ਉਸ ਪ੍ਰੇਮੀ ਵਲੋਂ ਬੇਨਤੀ ਹੈ ਕਿ ਹੇ ਸਤਿਗੁਰੋ! ਇਹ ਨਾਮ-ਸਿਮਰਨ ਕਿਤੇ ਇਕਾਂਤ ਅਸਥਾਨ ਵਿਚ ਬੈਠ ਕੇ ਕਰਨਾ ਹੈ ਜਾਂ ਕਿਸੇ ਮੰਦਰ, ਬਨ, ਤੀਰਥ ਦੇ ਕਿਨਾਰੇ, ਜਿੱਥੇ ਕਿ ਇਹ ਵਿਸ਼ੇਸ਼ ਫਲੀਭੂਤ ਹੁੰਦਾ ਹੋਵੇ? ਤਾਂ ਸਤਿਗੁਰੂ ਜੀ ਨੇ ਜੋ ਉਪਦੇਸ਼ ਦਿੱਤਾ, ਉਹ ਇਸ ਸ਼ਬਦ ਵਿਚ ਗੁੰਥਨ ਕੀਤਾ ਗਿਆ ਹੈ:

### *ਅਰਥ:*

ਪ੍ਰ: ਹਜ਼ੂਰ! ਉਸ ਪਰਮੇਸ਼ਰ ਦਾ ਜੱਸ ਗਾਉਣ ਲਈ ਚੰਗਾ ਅਸਥਾਨ ਕੇਹੜਾ ਹੈ, ਇਸ ਲਈ ਜਿੱਥੇ ਬੈਠ ਕੇ ਹਮੇਸ਼ਾਂ ਹੀ ਉਸ ਦੇ ਗੁਣਾਨੁਵਾਦ ਕੀਤੇ ਜਾਣ?

ਉ: ੧. ਹੇ ਮਿੱਤਰ ਜਨ! ਉੱਤਮ ਅਸਥਾਨ ਤਾਂ ਕੇਵਲ ਸਤਿਸੰਗ ਹੈ, ਇਸ ਲਈ, ਜਿਸ (ਸਤਿ ਸੰਗਤ ਰੂਪੀ) ਘਰ ਵਿਚ ਪਰਮੇਸ਼ਰ ਦੀ ਕੀਰਤੀ ਹੁੰਦੀ ਹੋਵੇ ਅਤੇ ਉਸੇ ਹੀ ਕਰਤਾਰ ਦਾ ਵਿਚਾਰ ਹੁੰਦਾ ਹੋਵੇ।

੨. ਉਸੇ (ਸਤਿਸੰਗ) ਘਰ ਵਿਚ ਉਸ ਕਰਤਾਰ ਦਾ ਗੁਣਾਨੁਵਾਦ ਰੂਪੀ ਮੰਗਲਮਯ ਗੀਤ ਗਾਵੋ ਅਤੇ ਉਸੇ ਸਿਰਜਨਹਾਰ ਦਾ ਸਿਮਰਨ ਕਰੋ।੧।

੩. (ਪਰ ਹੇ ਸੱਜਣ!) ਤੁਸੀਂ ਮੇਰੇ ਨਿਰਭਉ ਸਿਰਜਨਹਾਰ ਦਾ ਸੋਹਿਲਾ ਜ਼ਰੂਰ ਗਾਵੋ।

ਪ੍ਰ: ਕਿਉਂ ਜੀ, ਉਸ ਸੋਹਿਲੇ ਗਾਉਣ ਦਾ ਫਲ ਕੀ ਮਿਲੇਗਾ?

ਉ: ੪. ਹੇ ਮਿੱਤਰ ਜਨ! ਜਿਸ ਸੋਹਿਲੇ ਦੇ ਗਾਉਣ ਨਾਲ ਸਦਾ ਹੀ ਸੁਖ (ਰੂਪ ਫਲ) ਮਿਲਦਾ ਹੈ, ਮੈਂ ਤਾਂ ਉਸ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੧।ਰਹਾਉ।

ਪ੍ਰ: ਹੇ ਦਾਤਾ ਜੀਉ! ਜੇ ਅਸੀਂ ਏਧਰ ਗੁਣ ਗਾਉਣ ਵਿਚ ਹੀ ਲੱਗੇ ਰਹੇ ਤਾਂ ਸਾਡੀ ਸੰਭਾਲ ਕੌਣ ਕਰੇਗਾ?

ਉ: ੫. ਹੇ ਭੋਲਿਆ! ਵੇਖ ਉਸ ਕਰਤਾਰ ਵਲੋਂ ਨਿਤਾ ਪ੍ਰਤੀ (ਦਿਨੇ ਰਾਤ) ਸਾਰੇ ਜੀਵਾਂ ਦੀ ਸੰਭਾਲ ਹੋ ਰਹੀ ਹੈ, ਤੈਨੂੰ ਵੀ ਓਹੀ ਵੇਖੇਗਾ, ਅਰਥਾਤ ਤੇਰੀ ਸੰਭਾਲ ਵੀ ਓਹੀ ਕਰੇਗਾ ਜਿਸ ਪ੍ਰਭੂ ਦਾ ਬਿਰਦ ਹੀ ਦੇਵਣਹਾਰ ਹੈ।

ਪ੍ਰ: ਸਾਈਂ ਜੀਉ! ਉਸ ਦਾਤਾਰ ਦਾ ਕੁਝ ਅੰਦਾਜ਼ਾ ਦੱਸੋ।

ਉ: ੬. ਹੇ ਸੱਜਣਾ! ਤੇਰੇ ਪਾਸੋਂ ਤਾਂ ਉਸ ਦੇ ਦਿੱਤੇ ਹੋਏ ਦਾਨ ਦੀ ਕੀਮਤ ਹੀ ਨਹੀਂ ਪਾਈ ਜਾ ਸਕਦੀ, ਦੱਸ ਉਸ ਦਾਤੇ ਦਾ ਲੇਖਾ, ਅੰਦਾਜ਼ਾ ਕਿਵੇਂ ਹੋ ਸਕਦਾ ਹੈ।੨।

ਪ੍ਰ: ਸਤਿਕਾਰ ਯੋਗ ਬਾਬਾ ਜੀਉ! ਮੈਨੂੰ ਸਮਝਾਓ ਕਿ ਮੈਂ ਹੁਣ ਕੀ ਕਰਾਂ?

ਉ: ੭. ਹੇ ਭਾਈ! ਤੈਨੂੰ ਇਸੇ ਲਈ ਸਹੀ ਗੱਲ ਸਮਝਾ ਰਹੇ ਹਾਂ ਕਿ ਇਸ ਸੰਸਾਰ ਵਿਚ ਸਦਾ ਨਹੀਂ ਰਹਿਣਾ, ਮੌਤ ਅਵੱਸ਼ ਆਉਣੀ ਹੈ, ਕੀ ਤੂੰ ਇਸ ਗੱਲੋਂ ਅਨਜਾਣ ਹੈਂ? ਤੱਕ! ਜਿਵੇਂ ਵਿਆਹ ਤੋਂ ਪਹਿਲੋਂ ਵਿਆਹ ਦਾ ਸਾਹਾ ਸੰਮਤ ਲਿਖੀਦਾ ਹੈ, ਤਿਵੇਂ ਮੌਤ ਦਾ ਦਿਨ ਤੇ ਸੰਮਤ ਲਿਖਿਆ ਹੋਇਆ ਹੈ, (ਇਲਾਹੀ ਫ਼ੁਰਮਾਨ ਹੈ: ਛਨਿ ਘਾਲੇ ਸਭ ਦਿਵਸ ਸਾਸ, ਨਹ ਬਢਨ ਘਟਨ ਤਿਲੁ ਸਾਰ। (ਬਾਵਨ ਅਖਰੀ ਮ: ੫, ਪੰਨਾ ੨੫੪) ਹੁਣ ਸੱਜਣੋਂ! ਮਿਲ ਕੇ ਤੇਲ ਚੜ੍ਹਾਓ।

੮. ਅਤੇ ਅਸੀਸਾਂ ਦਿਓ ਕਿ ਮੌਤ ਰੂਪੀ ਵਿਵਾਹ ਹੋਵੇ ਤੇ ਆਪਣੇ ਸੁਆਮੀ ਵਾਹਿਗੁਰੂ ਨਾਲ ਜਿਵੇਂ ਮੇਰਾ ਮਿਲਾਪ ਹੋ ਜਾਵੇ।੩।

ਪ੍ਰ: ਸਾਈਂ ਜੀਉ! ਇਹ ਕਿਵੇਂ ਪਤਾ ਲੱਗਾ ਕਿ ਸਾਹਾ ਲਿਖਿਆ ਗਿਆ ਹੈ?

ਉ: ਸੱਦਾ ਜੋ ਆ ਰਿਹਾ ਹੈ।

ਪ੍ਰ: ਕਿਉਂ ਜੀ, ਇਹ ਕਿਵੇਂ ਸਹੀ ਹੋਇਆ ਕਿ ਸੱਦਾ ਆ ਰਿਹਾ ਹੈ?

ਉ: ੯. ਹੇ ਮਿੱਤਰ ਜਨ! ਸੱਦੇ ਤਾਂ ਨਿੱਤ-ਨਿੱਤ ਪੈ ਰਹੇ ਹਨ, ਇਹ ਜੋ ਘਰ-ਘਰ ਵਿਚ ਸੱਦੇ ਪੈ ਰਹੇ ਹਨ। ਭਾਵ ਸਾਡੇ ਤੱਕਦਿਆਂ ਤੱਕਦਿਆਂ ਹਰ ਘਰ ਵਿਚੋਂ ਜੀਵ ਮਰਦੇ ਚਲੇ ਜਾ ਰਹੇ ਹਨ, ਇਹ ਮਾਨੋਂ ਪਾਹੋਚਾ ਫਿਰ ਰਿਹਾ ਹੈ:

ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥੧੬੭॥

*(ਸਲੋਕ ਕਬੀਰ, ਪੰਨਾ ੧੩੭੩)*

ਭਾਵ ਹੈ ਕਿ ਜਿਉਂਦਿਆਂ ਨੂੰ ਸੰਦੇਸ਼ ਆ ਰਿਹਾ ਹੈ ਕਿ ਹੇ ਭਾਈ! ਤੁਹਾਡੇ ਲਈ ਭੀ ਉਹ ਮਰਨੇ ਦਾ ਦਿਨ ਆ ਰਿਹਾ ਹੈ, ਇਸ ਲਈ ਹੇ ਭਾਈਓ! ਹਰੇਕ ਨੂੰ ਤਿਆਰੀ ਕਰਨੀ ਚਾਹੀਦੀ ਹੈ ਕਿ ਉਸ ਨੂੰ ਵੀ ਇਸ ਵਿਵਾਹ ਹੋਣ ਪਰ ਪਤੀ-ਪਰਮੇਸ਼ਰ ਪ੍ਰਾਪਤ ਹੋਵੇ।

ਪ੍ਰ: ਬਾਬਾ ਜੀਉ! ਤਿਆਰੀ ਤੋਂ ਆਪ ਜੀ ਦੀ ਕੀ ਮੁਰਾਦ ਹੈ?

ਉ: ੧੦. ਹੇ ਸੱਜਣਾ! ਤਿਆਰੀ ਤੋਂ ਸਾਡੀ ਮੁਰਾਦ ਹੈ ਕਿ ਉਸ (ਸਦਣਹਾਰਾ) ਪਰਮੇਸ਼ਰ-ਪਤੀ ਨੂੰ ਸਿਮਰੀਏ, ਇਸ ਤਰ੍ਹਾਂ ਪੂਰੀ ਤਿਆਰੀ ਹੋ ਜਾਏਗੀ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਆਖ਼ਰੀ ਦਿਨ, ਪਲ-ਪਲ ਕਰਕੇ ਨੇੜੇ ਆ ਰਿਹਾ ਹੈ। ਉਸ ਆਖ਼ਰੀ ਦਿਨ ਆਉਣ ਤੋਂ ਪਹਿਲੋਂ-ਪਹਿਲੋਂ ਉਸ ਪਰਮੇਸ਼ਰ ਦਾ ਜੱਸ ਗਾ ਲਓ।੪।੧।੨੦।[1]

***ਭਾਵਾਰਥ:*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਮੌਤ ਨੂੰ ਵਿਆਹ ਨਾਲ ਉਪਮਾ ਦਿੱਤੀ ਹੈ, ਕਿਉਂਕਿ ਪਰਮੇਸ਼ਰ ਦੇ ਪਿਆਰੇ ਭਗਤ ਜਨ ਮੌਤ ਨੂੰ ਮਿਲਾਪ ਦਾ ਸਾਧਨ ਸਮਝਦੇ ਹਨ। ਇਸੇ ਖ਼ਿਆਲ ਨੂੰ ਭਗਤ ਕਬੀਰ ਜੀ ਨੇ ਬਾਣੀ ਵਿਚ ਭੀ ਅੰਕਤ ਕੀਤਾ ਹੈ:

ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦ॥੨੨॥

*(ਸਲੋਕ ਕਬੀਰ, ਪੰਨਾ ੧੩੬੫)*

ਹਜ਼ੂਰ ਨੇ ਮੌਤ ਨੂੰ ਵਿਆਹ ਦੱਸਿਆ ਕਿ ਮੌਤ ਦਾ ਭੈ ਦੂਰ ਹੋ ਜਾਵੇ, ਇਹ ਭਿਆਨਕ ਵਸਤੂ ਨਹੀਂ ਹੈ, ਜਿਸ ਤੋਂ ਸਭ ਕੋਈ ਡਰਦਾ ਹੈ, ਪਰ ਇਹ ਇਕ ਵਿਆਹ ਵਾਂਗੂ ਖ਼ੁਸ਼ੀ ਦਾ ਹੁਲਾਰਾ ਹੈ। ਮੌਤ ਸ਼ਾਦੀ ਕਿਵੇਂ ਹੋ ਸਕੇ, ਇਸ ਲਈ ਤਿਆਰੀ ਦੱਸੀ: ਕਿ ਉਸ ਪਤੀ-ਪਰਮੇਸ਼ਰ

---

1. ੳ. ਇਸ ਸ਼ਬਦ ਦੇ ਆਖ਼ਰੀ ਅੰਕ ਦਾ ਭਾਵ ਹੈ:
ਅੰਕ ੪ ਸ਼ਬਦ ਦੇ ਬੰਦਾਂ ਦੀ ਗਿਣਤੀ ਹੈ। ੨੦ ਦੱਸਦਾ ਹੈ ਕਿ 'ਗਉੜੀ' ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ੨੦ਵਾਂ ਸ਼ਬਦ ਹੈ। ਪਿੱਛਲੇ ਸ਼ਬਦ ਦੇ ਅਖ਼ੀਰਲੇ ਅੰਕ।੪।੨।੧੯। ਦੱਸਦੇ ਹਨ ਕਿ ਗਉੜੀ ਬੈਰਾਗਣਿ ਵਿਚ ਗੁਰੂ ਨਾਨਕ ਦੇਵ ਜੀ ਦੇ ੨ ਸ਼ਬਦ ਹਨ। ਹੁਣ ਰਾਗਣੀ ਫਿਰ ਬਦਲ ਗਈ ਹੈ ਤੇ ਇਸ ਰਾਗਣੀ "ਗਉੜੀ ਪੂਰਬੀ ਦੀਪਕੀ" ਵਿਚ ਗੁਰੂ ਨਾਨਕ ਦੇਵ ਜੀ ਦਾ ੧ ਸ਼ਬਦ ਹੈ।
ਅ. ਇਸ ਸ਼ਬਦ ਅਤੇ ਸੋਹਿਲੇ ਵਿਚ ਆਏ ਇਸ ਸ਼ਬਦ ਵਿਚ ਰਤਾ ਕੁ ਪਾਠਾਂਤਰ ਭੇਦ ਹੈ, ਪਾਠਕ-ਜਨਾਂ ਨੂੰ ਧਿਆਨ ਨਾਲ ਪੜ੍ਹਨਾ ਚਾਹੀਦਾ ਹੈ।

ਦੇ ਸੋਹਿਲੇ ਗਾਵੋ। ਕਿਉਂਕਿ ਜੋ ਹਰੀ ਕੀਰਤਨ ਹਰੀ ਨਾਮ ਵਿਚ ਰਵੇਗਾ, ਮੌਤ ਉਸ ਨੂੰ ਵਿਆਹ ਕਾਰਜ ਸਮੇਂ ਖ਼ੁਸ਼ੀ ਦਾ ਕਾਰਜ ਹੋ ਮਿਲੇਗੀ, ਜਿਸ ਦਾ ਸਦਕਾ ਪਤੀ-ਪਰਮੇਸ਼ਰ ਨਾਲ ਮਿਲਾਪ ਹੋ ਜਾਏਗਾ, ਕਿਉਂਕਿ 'ਸੰਬਤਿ ਸਾਹਾ' ਵਿਆਹ ਦਾ ਮੁਕੱਰਰ ਹੈ।

**ਰਾਗੁ ਗਉੜੀ ਗੁਆਰੇਰੀ ॥ ਮਹਲਾ ੩ ਚਉਪਦੇ ॥**

**ੴ ਸਤਿਗੁਰ ਪ੍ਰਸਾਦਿ ॥**

**੧. ਗੁਰਿ ਮਿਲਿਐ ਹਰਿ ਮੇਲਾ ਹੋਈ ॥**
**੨. ਆਪੇ ਮੇਲਿ ਮਿਲਾਵੈ ਸੋਈ ॥**
**੩. ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ ॥**
**੪. ਹੁਕਮੇ ਮੇਲੇ ਸਬਦਿ ਪਛਾਣੈ ॥੧॥**
**੫. ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥**
**੬. ਭੈ ਰਾਚੈ ਸਚ ਰੰਗਿ ਸਮਾਇ ॥੧॥ ਰਹਾਉ ॥**
**੭. ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ ॥**
**੮. ਮੇਰਾ ਪ੍ਰਭੁ ਭਾਰਾ ਕੀਮਤਿ ਨਹੀ ਪਾਇ ॥**
**੯. ਸਬਦਿ ਸਾਲਾਹੈ ਅੰਤੁ ਨ ਪਾਰਾਵਾਰੁ ॥**
**੧੦. ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥੨॥**
**੧੧. ਗੁਰਿ ਮਿਲਿਐ ਸਭ ਮਤਿ ਬੁਧਿ ਹੋਇ ॥**
**੧੨. ਮਨਿ ਨਿਰਮਲਿ ਵਸੈ ਸਚੁ ਸੋਇ ॥**
**੧੩. ਸਾਚਿ ਵਸਿਐ ਸਾਚੀ ਸਭ ਕਾਰ ॥**
**੧੪. ਊਤਮ ਕਰਣੀ ਸਬਦ ਬੀਚਾਰ ॥੩॥**
**੧੫. ਗੁਰ ਤੇ ਸਾਚੀ ਸੇਵਾ ਹੋਇ ॥**
**੧੬. ਗੁਰਮੁਖਿ ਨਾਮੁ ਪਛਾਣੈ ਕੋਇ ॥**
**੧੭. ਜੀਵੈ ਦਾਤਾ ਦੇਵਣਹਾਰੁ ॥**
**੧੮. ਨਾਨਕ ਹਰਿ ਨਾਮੇ ਲਗੈ ਪਿਆਰੁ ॥੪॥੧॥੨੧॥**

***ਪਦ ਅਰਥ :*** ਚਉਪਦੇ—ਚਉ—ਚਾਰ। ਪਦੇ—ਬੰਦ, ਭਾਵ ਚਾਰ ਬੰਦਾਂ ਵਾਲੇ ਸ਼ਬਦ। ਗੁਰਿ-ਮਿਲਿਐ—ਜੇ ਗੁਰੂ ਮਿਲ ਪਵੇ। ਮੇਲਾ—ਮਿਲਾਪ। ਬਿਧਿ—ਮਿਲਣ ਦੇ ਢੰਗ। ਸਬਦਿ—ਸ਼ਬਦ ਦੀ ਰਾਹੀਂ। ਭਇ—ਭਉ ਵਿਚ, ਡਰ, ਅਦਬ ਵਿਚ। ਭਾਰਾ—ਬਹੁਤ ਗੁਣਾਂ ਦਾ ਮਾਲਕ। ਕਰਣੀ—ਆਚਰਣ, ਭਗਤੀ। ਤੇ—ਤੋਂ।

***ਅਰਥ :***

ਪ੍ਰ: ਸਾਈਂ ਜੀ, ਇਹ ਤਾਂ ਦੱਸੋ ਕਿ ਉਸ ਹਰੀ ਨਾਲ ਮਿਲਾਪ ਕਿਸ ਢੰਗ ਨਾਲ ਹੁੰਦਾ ਹੈ ?

ਉ: ੧. ਹੇ ਸੱਜਣ ਜੀ ! ਕਿਸੇ ਹੋਰ ਯਤਨ ਕਰਨ ਦੀ ਲੋੜ ਹੀ ਨਹੀਂ, ਕੇਵਲ ਗੁਰੂ ਦੇ ਮਿਲ ਪੈਣ ਨਾਲ ਹੀ ਹਰੀ ਨਾਲ ਮੇਲ ਹੋ ਜਾਂਦਾ ਹੈ।

ਪ੍ਰ: ਤਾਂ ਜੀ, ਫਿਰ ਗੁਰੂ ਦੇ ਮਿਲਾਪ ਲਈ ਤਾਂ ਕੋਈ ਉਪਰਾਲਾ ਕਰਨਾ ਪੈਂਦਾ ਹੋਵੇਗਾ ?

ਉ: ੨. ਨਹੀਂ, ਉਹ ਹਰੀ, ਗੁਰੂ ਦੇ ਮੇਲ ਵਿਚ ਆਪੇ ਹੀ ਕਿਰਪਾ ਕਰਕੇ ਜੀਵ ਨੂੰ ਮਿਲਾ ਦੇਂਦਾ ਹੈ।

੩. ਹੇ ਭਾਈ ! ਉਹ ਮੇਰਾ ਪਿਆਰਾ ਪ੍ਰਭੂ ਮਿਲਾਪ ਦੇ ਸਾਰੇ ਢੰਗ ਆਪ ਹੀ ਜਾਣਦਾ ਹੈ।

੪. ਜਿਸ ਨੂੰ ਉਹ ਆਪਣੇ ਹੁਕਮ ਨਾਲ ਗੁਰੂ ਮਿਲਾ ਦੇਂਦਾ ਹੈ, ਉਹ ਫਿਰ ਗੁਰੂ ਤੋਂ ਸ਼ਬਦ ਪ੍ਰਾਪਤ ਕਰਕੇ ਹਰੀ ਦੀ ਪਛਾਣ ਕਰ ਲੈਂਦਾ ਹੈ।੧।

ਪ੍ਰ: ਮਨੁੱਖ ਦੇ ਅੰਦਰੋਂ ਭਰਮ ਦੇ ਡਰ ਕਿਵੇਂ ਦੂਰ ਹੋ ਸਕਣ ?

ਉ: ੫. ਜਦੋਂ ਸਤਿਗੁਰੂ ਜੀ ਮਿਲਣ ਤਾਂ ਉਸ ਦਾ, ਹਿਰਦੇ ਵਿਚ ਭੈ ਭਉ ਧਾਰੇ, ਤਾਂ ਫਿਰ ਉਸ ਦੇ ਭੈ ਦੁਆਰਾ ਅੰਦਰੋਂ ਭਰਮ ਤੇ ਡਰ ਸੁਭਾਵਕ ਹੀ ਦੂਰ ਹੋ ਜਾਂਦੇ ਹਨ।

੬. ਬੱਸ, ਫਿਰ ਉਸ ਗੁਰੂ ਦੇ ਭੈ ਵਿਚ ਰਚ ਕੇ ਇਹ ਜੀਵ ਸੱਚੇ ਪ੍ਰਭੂ ਦੇ ਪ੍ਰੇਮ ਵਿਚ ਸਮਾ ਜਾਂਦਾ ਹੈ।੧।ਰਹਾਉ।

ਪ੍ਰ: ਉਹ ਹਰੀ ਮਨ ਵਿਚ ਕਿਵੇਂ ਵੱਸ ਸਕੇ, ਕੋਈ ਯਤਨ ਦੱਸੋ ?

ਉ: ੭. ਹੇ ਮਿੱਤਰ ਜਨ ! ਗੁਰੂ ਦੇ ਮਿਲ ਪੈਣ ਨਾਲ ਉਹ ਮੇਰਾ ਬੇਅੰਤ ਪ੍ਰਭੂ ਸੁਭਾਵਕ ਹੀ ਹਿਰਦੇ ਵਿਚ ਆ ਵੱਸਦਾ ਹੈ।

ਪ੍ਰ: ਸਾਈਂ ਜੀ ! ਕੀ, ਉਸ ਪ੍ਰਭੂ ਨੂੰ ਹਿਰਦੇ ਵਿਚ ਵਸਾਉਣ ਲਈ ਗੁਰੂ ਨੂੰ ਕੋਈ ਕੀਮਤ ਦੇਣੀ ਪੈਂਦੀ ਹੈ ?

ਉ: ੮. ਹੇ ਪਿਆਰੇ ! ਉਹ ਮੇਰਾ ਪਿਆਰਾ ਪ੍ਰਭੂ ਬੇਅੰਤ ਗੁਣਾਂ ਦਾ ਮਾਲਕ, ਬਹੁਤ ਭਾਰਾ ਹੈ, ਕੋਈ ਵੀ ਜੀਵ ਉਸ ਦਾ ਮੁੱਲ ਨਹੀਂ ਪਾ ਸਕਦਾ, ਭਾਵ ਇਹ ਨਹੀਂ ਦੱਸ ਸਕਦਾ ਕਿ ਦੁਨੀਆਂ ਦੇ ਕਿਸ ਪਦਾਰਥ ਦੇ ਬਦਲੇ ਉਹ ਪਰਮਾਤਮਾ ਮਿਲ ਸਕਦਾ ਹੈ।

੯. ਪਰ, ਹਾਂ, ਗੁਰੂ ਦੇ ਦੱਸੇ ਅਨੁਸਾਰ ਉਸ ਦੇ ਸ਼ਬਦ ਦੁਆਰਾ ਉਸ ਨੂੰ ਸਲਾਹੀਦਾ ਜ਼ਰੂਰ ਹੈ, ਪਰ ਉਸ ਦੇ ਪਾਰ-ਉਰਾਰ ਦਾ ਅੰਤ ਨਹੀਂ ਪਾ ਸਕੀਦਾ।

ਪ੍ਰ: ਜੋ ਉਸ ਨੂੰ ਸਲਾਹੁੰਦਾ ਹੈ, ਉਸ ਨੂੰ ਕੋਈ ਫਲ ਭੀ ਮਿਲੇਗਾ ?

ਉ: ੧੦. ਹਾਂ, ਜ਼ਰੂਰ ਮਿਲੇਗਾ, ਜੋ ਉਸ ਨੂੰ ਗੁਰੂ ਦੁਆਰਾ ਸਲਾਹੁੰਦਾ ਹੈ, ਉਸ ਦੇ ਕੀਤੇ ਜਨਮਾਂ-ਜਨਮਾਤਰਾਂ ਦੇ ਗੁਨਾਹ, ਬਖ਼ਸ਼ਣਹਾਰ ਪ੍ਰਭੂ ਬਖ਼ਸ਼ ਦੇਂਦਾ ਹੈ।੨।

ਪ੍ਰ: ਕਿਉਂ ਜੀ, ਗੁਰੂ ਦੇ ਮਿਲਾਪ ਨਾਲ ਪਹਿਲੋਂ ਕੀ ਪ੍ਰਾਪਤ ਹੁੰਦਾ ਹੈ ?

ਉ: ੧੧. ਹੇ ਮਿੱਤਰ ਜਨ ! ਜਦੋਂ ਗੁਰੂ ਮਿਲ ਜਾਂਏ ਤਾਂ ਪਹਿਲੋਂ ਮਨੁੱਖ ਦੇ ਅੰਦਰ ਉੱਚੀ ਬੁੱਧੀ ਪੈਦਾ ਹੁੰਦੀ ਹੈ।

੧੨. ਫਿਰ ਮਨੁੱਖ ਦੇ ਪਵਿੱਤਰ ਹੋਏ ਮਨ ਵਿਚ ਸੱਚਾ ਪ੍ਰਭੂ ਪ੍ਰਗਟ ਹੋ ਆਉਂਦਾ ਹੈ।

੧੩. ਜੇ ਕਦੀ ਜੀਵ ਦੇ ਮਨ ਵਿਚ ਸਥਿਰ ਰੂਪ ਪ੍ਰਭੂ ਆ ਵੱਸੇ, ਤਾਂ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ, ਉਸ ਮਨੁੱਖ ਦੀ ਨਿਤਾਪ੍ਰਤੀ ਕਾਰ ਬਣ ਜਾਂਦੀ ਹੈ।

੧੪. ਇਸ ਸੱਚੀ ਕਾਰ ਦਾ ਸਦਕਾ ਉਸ ਦੀ ਕਰਣੀ ਸ੍ਰੇਸ਼ਟ ਹੋ ਜਾਂਦੀ ਹੈ ਅਤੇ ਗੁਰੂ ਦੇ ਸ਼ਬਦ ਦੀ ਵਿਚਾਰ ਉਸ ਦੇ ਮਨ ਵਿਚ ਟਿਕੀ ਰਹਿੰਦੀ ਹੈ।੩।

ਪ੍ਰ: ਸੱਚੀ ਸੇਵਾ ਕਿਹੜੀ ਹੈ ਤੇ ਇਹ ਪ੍ਰਾਪਤ ਕਿਸ ਪਾਸੋਂ ਹੁੰਦੀ ਹੈ ?

ਉ: ੧੫. ਹੇ ਸੱਜਣ ਜਨ ! ਅਸਲ ਸੇਵਾ ਵਾਹਿਗੁਰੂ ਦੀ ਭਗਤੀ ਹੈ, ਪਰ ਇਸ ਦੀ ਜਾਚ ਗੁਰੂ ਪਾਸੋਂ ਮਿਲਦੀ ਹੈ।

੧੬. ਪਰ, ਇਹ ਨਾਮ-ਸਿਮਰਨ ਦੀ ਜਾਚ ਕੋਈ ਗੁਰਮੁਖ ਭਾਗਾਂ ਵਾਲਾ ਹੀ ਗੁਰੂ ਤੋਂ ਸਿੱਖਦਾ ਹੈ।

੧੭. ਉਸੇ ਨੂੰ ਫਿਰ ਇਹ ਨਿਹਚਾ ਹੋ ਜਾਂਦਾ ਹੈ ਕਿ ਸਭੇ ਦਾਤਾਂ ਦੇਣ ਦੀ ਸਮਰੱਥਾ ਵਾਲਾ ਪ੍ਰਭੂ ਸਦਾ ਹੀ ਜੀਉਂਦਾ ਜਾਗਦਾ ਮੇਰੇ ਸਿਰ ਉੱਤੇ ਕਾਇਮ ਹੈ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਇਹ ਦਾਤ ਨਾਮ ਵਿਚ ਪਿਆਰ ਹੋਣ ਦਾ ਸਦਕਾ ਹੀ ਮਿਲਦੀ ਹੈ।੪।੧।੨੧।

***ਨੋਟ :*** ਅੰਕ ੪ ਸ਼ਬਦ ਦੇ ਬੰਦਾਂ ਦੀ ਗਿਣਤੀ ਹੈ:
ਗੁਰੂ ਨਾਨਕ ਦੇਵ ਜੀ ਦੇ ਸ਼ਬਦ ੨੦
ਗੁਰੂ ਅਮਰ ਦਾਸ ਜੀ ਦਾ ਸ਼ਬਦ ੧

———

ਕੁਲ ਜੋੜ ੨੧ ਹੈ।

***ਭਾਵਾਰਥ :*** ਹਰੀ ਦਾ ਮਿਲਾਪ ਗੁਰੂ ਦੁਆਰਾ ਹੁੰਦਾ ਹੈ, ਪਰ ਗੁਰੂ ਦਾ ਸੰਜੋਗ ਭੀ ਵਾਹਿਗੁਰੂ ਆਪ ਹੀ ਬਖ਼ਸ਼ਦਾ ਹੈ। ਗੁਰੂ ਕਿਰਪਾ ਦਾ ਸਦਕਾ ਮਨੁੱਖ ਦੇ ਅੰਦਰੋਂ ਭਰਮ ਤੇ ਭੈ ਦੂਰ ਹੋ ਜਾਂਦੇ ਹਨ, ਜਿਸ ਦਾ ਸਦਕਾ ਹਰੀ ਸੁਭਾਵਕ ਹੀ ਮਨ ਵਿਚ ਆ ਵੱਸਦਾ ਹੈ। ਗੁਰੂ ਦੇ ਮਿਲਾਪ ਦਾ ਸਦਕਾ ਹੀ ਉੱਜਲ-ਬੁੱਧੀ ਪ੍ਰਾਪਤ ਹੁੰਦੀ ਹੈ, ਜਿਸ ਉੱਤਮ-ਬੁੱਧੀ ਦਾ ਸਦਕਾ ਮਨੁੱਖ ਸਦਾ ਹੀ ਸੱਚੀ ਭਗਤੀ ਕਰਦਾ ਹੈ। ਭਗਤੀ ਰਾਹੀਂ ਮਨੁੱਖ ਦੇ ਕੀਤੇ ਜਨਮ-ਜਨਮਾਤ੍ਰਾਂ ਦੇ ਗੁਨਾਹ ਬਖ਼ਸ਼ ਕੇ ਪ੍ਰਭੂ ਆਪਣੇ ਨਾਲ ਅਭੇਦ ਕਰ ਲੈਂਦਾ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**੧. ਗੁਰ ਤੇ ਗਿਆਨੁ ਪਾਏ ਜਨੁ ਕੋਇ ॥**
**੨. ਗੁਰ ਤੇ ਬੂਝੈ ਸੀਝੈ ਸੋਇ ॥**
**੩. ਗੁਰ ਤੇ ਸਹਜੁ ਸਾਚੁ ਬੀਚਾਰੁ ॥**
**੪. ਗੁਰ ਤੇ ਪਾਏ ਮੁਕਤਿ ਦੁਆਰੁ ॥੧॥**
**੫. ਪੂਰੈ ਭਾਗਿ ਮਿਲੈ ਗੁਰੁ ਆਇ ॥**
**੬. ਸਾਚੈ ਸਹਜਿ ਸਾਚਿ ਸਮਾਇ ॥੧॥ ਰਹਾਉ ॥**
**੭. ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥**
**੮. ਗੁਰ ਤੇ ਸਾਂਤਿ ਵਸੈ ਮਨਿ ਆਏ ॥**
**੯. ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥**
**੧੦. ਗੁਰ ਤੇ ਸਬਦਿ ਮਿਲਾਵਾ ਹੋਇ ॥੨॥**
**੧੧. ਬਾਝੁ ਗੁਰੂ ਸਭ ਭਰਮਿ ਭੁਲਾਈ ॥**
**੧੨. ਬਿਨੁ ਨਾਵੈ ਬਹੁਤਾ ਦੁਖੁ ਪਾਈ ॥**
**੧੩. ਗੁਰਮੁਖਿ ਹੋਵੈ ਸੁ ਨਾਮੁ ਧਿਆਈ ॥**
**੧੪. ਦਰਸਨਿ ਸਚੈ ਸਚੀ ਪਤਿ ਹੋਈ ॥੩॥**
**੧੫. ਕਿਸ ਨੋ ਕਹੀਐ ਦਾਤਾ ਇਕੁ ਸੋਈ ॥**
**੧੬. ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥**
**੧੭. ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥**
**੧੮. ਨਾਨਕ ਸਾਚੇ ਸਾਚਿ ਸਮਾਵਾ ॥੪॥੨॥੨੨॥**

***ਪਦ ਅਰਥ :*** ਸੀਝੈ—ਮੁਕਤ ਹੋਣਾ, ਕਾਮਯਾਬ ਹੋ ਜਾਂਦਾ ਹੈ। ਸਹਜੁ—ਆਤਮਕ ਅਡੋਲਤਾ। ਸੁਚਿ—ਪਵਿੱਤਰਤਾ। ਭਰਮਿ—ਭਟਕਣਾ। ਭੁਲਾਈ—ਕੁਰਾਹੇ ਪਈ ਹੋਈ। ਪਤਿ—ਇੱਜ਼ਤ।

***ਅਰਥ :***

ਪ੍ਰ: ਕੀ ਗੁਰੂ ਦੇ ਨੇੜੇ ਵੱਸਣ ਵਾਲਿਆਂ, ਸਭ ਨੂੰ ਹੀ ਗਿਆਨ ਪ੍ਰਾਪਤ ਹੋ ਜਾਂਦਾ ਹੈ ?

ੳ: ੧. ਇਸ ਵਿਚ ਸ਼ੱਕ ਨਹੀਂ, ਗਿਆਨ ਤਾਂ ਗੁਰੂ ਦੁਆਰਾ ਹੀ ਹਾਸਲ ਹੁੰਦਾ ਹੈ, ਪਰ ਸਾਰਿਆਂ ਨੂੰ ਨਹੀਂ, ਕਿਸੇ ਵਿਰਲੇ ਨੂੰ ਹੀ ਗੁਰੂ ਤੋਂ ਗਿਆਨ ਦੀ ਦਾਤ ਮਿਲਦੀ ਹੈ।

ਪ੍ਰ: ਉਹ ਕਿਹੜਾ ਮਨੁੱਖ ਹੈ ?

ੳ: ੨. ਜੋ ਮਨੁੱਖ ਗੁਰੂ ਪਾਸੋਂ ਉਸ ਦਾ ਉਪਦੇਸ਼ ਸੁਣਦਾ ਤੇ ਉਸ ਨੂੰ ਚੰਗੀ ਤਰ੍ਹਾਂ ਸਮਝ ਲੈਂਦਾ ਹੈ, ਓਹੀ ਅਮਲ ਕਰਕੇ ਮੁਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ।

੩-੪. ਗੁਰੂ ਪਾਸੋਂ ਚਾਰ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ: ਸਹਿਜ (ਗਿਆਨ) ਸੱਚ, ਵਿਚਾਰ ਅਤੇ ਚੌਥਾ ਗੁਰੂ ਤੋਂ ਮੁਕਤੀ ਦਾ ਦੁਆਰਾ ਮਿਲਦਾ ਹੈ।੧।

੫. ਪਰ, ਐਸਾ ਗੁਰੂ ਪੂਰੇ ਭਾਗਾਂ ਦੁਆਰਾ ਹੀ ਮਿਲ ਸਕਦਾ ਹੈ।

੬. ਜੋ ਵਾਹਿਗੁਰੂ ਦੇ ਗਿਆਨ ਵਿਚ ਤੇ ਉਸ ਦੇ ਸੱਤ ਸਰੂਪ ਵਿਚ ਸਮਾਇਆ ਹੋਵੇ।੧।ਰਹਾਉ।

ਪ੍ਰ: ਗੁਰੂ ਪਾਸੋਂ ਹੋਰ ਕੇਹੜੀ-ਕੇਹੜੀ ਵਸਤੂ ਮਿਲਦੀ ਹੈ ?

ੳ: ੭. ਜਦੋਂ ਗੁਰੂ ਮਿਲ ਜਾਏ, (ਤਾਂ ਚਾਰ ਵਸਤੂਆਂ ਦੀ ਪ੍ਰਾਪਤੀ ਹੁੰਦੀ ਹੈ) ਪਹਿਲੋਂ ਮਨੁੱਖ ਦੇ ਮੁਕਤ ਹੋਣ ਵਿਚ ਰੋਕ ਪਾਉਣ ਦਾ ਮੂਲ ਕਾਰਣ ਜੋ ਤ੍ਰਿਸ਼ਨਾ ਰੂਪ ਅੱਗ ਹੈ, ਇਹ ਬੁਝ ਜਾਂਦੀ ਹੈ।

੮. ਫਿਰ ਗੁਰੂ ਦੁਆਰਾ ਹੀ ਮਨ ਵਿਚ ਸ਼ਾਂਤੀ ਆ ਵੱਸਦੀ ਹੈ।

੯. ਜਦੋਂ ਮਨ ਵਿਚ ਸ਼ਾਂਤੀ ਆ ਵੱਸੀ, ਤਾਂ ਨਾਲ ਹੀ ਗੁਰੂ ਤੋਂ ਇੰਦ੍ਰੀਆਂ ਦੀ ਸੁੱਚਮਤਾ, ਮਨ ਦੀ ਪਵਿੱਤਰਤਾ ਤੇ ਬੁੱਧੀ ਦੀ ਪਾਵਨਤਾ ਆ ਪ੍ਰਾਪਤ ਹੁੰਦੀ ਹੈ।

੧੦. ਫਿਰ ਉਸ ਗੁਰੂ ਤੋਂ ਹੀ ਉਸ ਦੇ ਸ਼ਬਦ ਦੁਆਰਾ ਵਾਹਿਗੁਰੂ ਦਾ ਮੇਲ ਪ੍ਰਾਪਤ ਹੁੰਦਾ ਹੈ।੨।

੧੧. ਐਸੇ ਕਾਮਲ ਗੁਰੂ ਤੋਂ ਬਿਨਾਂ ਸਭ ਲੁਕਾਈ ਭਟਕਣਾ ਵਿਚ ਪੈ ਕੇ ਕੁਰਾਹੇ ਪਈ ਰਹਿੰਦੀ ਹੈ।

੧੨. ਗੁਰੂ ਤੋਂ ਬਿਨਾਂ ਨਾਮ ਪ੍ਰਾਪਤ ਨਹੀਂ ਹੁੰਦਾ, ਨਾਮ ਤੋਂ ਹੀਣੀ ਹੋਣ ਕਰਕੇ ਸਾਰੀ ਸ੍ਰਿਸ਼ਟੀ ਹੀ ਬਹੁਤਾ ਦੁੱਖ ਪਾ ਰਹੀ ਹੈ।

੧੩. ਪਰ, ਜੋ ਗੁਰੂ ਤੋਂ ਨਾਮ ਪ੍ਰਾਪਤ ਕਰਕੇ ਨਾਮ ਨੂੰ ਧਿਆਉਂਦਾ ਹੈ।

੧੪. ਨਾਮ ਧਿਆਉਣ ਦਾ ਸਦਕਾ ਉਸ ਨੂੰ ਪਰਮੇਸ਼ਰ ਦਾ ਦਰਸ਼ਨ ਪ੍ਰਾਪਤ ਹੁੰਦਾ ਹੈ ਅਤੇ ਇਸ ਦਰਸ਼ਨ ਦੁਆਰਾ ਉਸ ਦੀ ਦਰਗਾਹ ਵਿਚ ਸੱਚੀ ਪਤ ਹੁੰਦੀ ਹੈ।੩।

ਪ੍ਰ: ਸਾਈਂ ਜੀ, ਇਸ ਨਾਮ ਦੀ ਦਾਤ ਲਈ ਦੱਸੋ ਕਿਸ ਨੂੰ ਆਖਿਆ ਜਾਏ ?

ਉ:੧੫. ਹੇ ਸੱਜਣਾ! ਨਾਮ ਦਾ ਦਾਤਾ ਤਾਂ ਇਕੋ ਓਹੋ ਗੁਰੂ ਹੈ, ਉਸ ਨੂੰ ਛੱਡ ਕੇ ਦੱਸ, ਤੈਨੂੰ ਹੋਰ ਕਿਸ ਦੀ ਦੱਸ ਪਾਈਏ?

੧੬. ਓਹੋ ਗੁਰੂ ਜਿਸ ਉੱਤੇ ਕਿਰਪਾ ਕਰੇ, ਉਸ ਨੂੰ ਸ਼ਬਦ ਦੁਆਰਾ ਮਿਲਾਪ ਹੁੰਦਾ ਹੈ।

ਪ੍ਰ: ਬਾਬਾ ਜੀ! ਨਿਰੰਕਾਰ ਪਾਸੋਂ ਦੱਸੋ, ਤੁਹਾਡੀ ਕੀ ਮੰਗ ਹੈ?

ਉ:੧੭-੧੮.ਗੁਰੂ ਸਾਹਿਬ ਕਹਿੰਦੇ ਹਨ—ਮੇਰੀ ਤਾਂ ਕਰਤਾਰ ਅੱਗੇ ਏਹੀ ਅਰਦਾਸ ਹੈ ਕਿ ਮੈਂ ਪ੍ਰੀਤਮ-ਗੁਰੂ ਨੂੰ ਮਿਲ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਗੁਣ ਗਾਉਂਦਾ ਰਵਾਂ ਤਾਂ ਜੋ ਸੱਚੇ ਦੇ ਸੱਚ ਸਰੂਪ ਵਿਚ ਹੀ ਸਮਾ ਜਾਵਾਂ।੪।੨।੨੨।

*ਭਾਵਾਰਥ :* ਇਸ ਸ਼ਬਦ ਵਿਚ ਗੁਰੂ ਹੀਣੇ ਹੀ ਹਾਨੀ ਅਤੇ ਗੁਰੂ-ਮਿਲਾਪ ਦੇ ਲਾਭ ਦਰਸਾਏ ਹਨ। ਫਿਰ ਗੁਰੂ ਤੋਂ ਵਿਚਾਰ, ਨਾਮ, ਸ਼ਾਂਤੀ ਦੀ ਪ੍ਰਾਪਤੀ ਤੇ ਤ੍ਰਿਸ਼ਨਾ ਦੀ ਨਵਿਰਤੀ ਤੇ ਸੱਤ ਸਰੂਪ ਵਿਚ ਸਮਾਈ ਹੋਣ ਦਾ ਢੰਗ ਦੱਸਿਆ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**੧. ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥**
**੨. ਸਚਿ ਨਿਵਾਸੁ ਕਰੇ ਸਚੁ ਸੋਇ ॥**
**੩. ਸਚੀ ਬਾਣੀ ਜੁਗ ਚਾਰੇ ਜਾਪੈ ॥**
**੪. ਸਭੁ ਕਿਛੁ ਸਾਚਾ ਆਪੇ ਆਪੈ ॥੧॥**
**੫. ਕਰਮੁ ਹੋਵੈ ਸਤਸੰਗਿ ਮਿਲਾਏ ॥**
**੬. ਹਰਿ ਗੁਣ ਗਾਵੈ ਬੈਸਿ ਸੁ ਥਾਏ ॥੧॥ ਰਹਾਉ ॥**
**੭. ਜਲਉ ਇਹ ਜਿਹਵਾ ਦੂਜੈ ਭਾਇ ॥**
**੮. ਹਰਿ ਰਸੁ ਨ ਚਾਖੈ ਫੀਕਾ ਆਲਾਇ ॥**
**੯. ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥**
**੧੦. ਬਿਨੁ ਨਾਵੈ ਦੁਖੀਆ ਚਲਿਆ ਰੋਇ ॥੨॥**
**੧੧. ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ ॥**
**੧੨. ਗੁਰ ਕਿਰਪਾ ਤੇ ਸਚਿ ਸਮਾਇ ॥**
**੧੩. ਸਾਚੇ ਰਾਤੀ ਗੁਰ ਸਬਦੁ ਵੀਚਾਰ ॥**
**੧੪. ਅੰਮ੍ਰਿਤੁ ਪੀਵੈ ਨਿਰਮਲ ਧਾਰ ॥੩॥**
**੧੫. ਨਾਮਿ ਸਮਾਵੈ ਜੋ ਭਾਡਾ ਹੋਇ ॥**
**੧੬. ਊਂਧੈ ਭਾਂਡੈ ਟਿਕੈ ਨ ਕੋਇ ॥**
**੧੭. ਗੁਰ ਸਬਦੀ ਮਨਿ ਨਾਮਿ ਨਿਵਾਸੁ ॥**
**੧੮. ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ ॥੪॥੩॥੨੩॥**

*ਪਦ ਅਰਥ :* ਸੁ—ਓਹ। ਕਰਮੁ—ਮਿਹਰ। ਬੈਸਿ—ਬੈਠ ਕੇ। ਥਾਏ—ਥਾਂ ਵਿਚ। ਜਲਉ—ਸੜ ਜਾਏ। ਦੂਜੈ ਭਾਇ—ਮਾਇਆ ਦੇ ਪਿਆਰ ਵਿਚ; ਹੋਰ ਹੋਰ ਸੁਆਦ ਵਿਚ ਭਾਵ ਰਸਾਂ ਕਸਾਂ, ਉਸਤਤ ਨਿੰਦਾ, ਝੂਠ, ਕੁਸੱਤ ਵਿਚ ਲੱਗ ਰਹੀ ਹੈ। ਆਲਾਇ—ਬੋਲਦੀ ਹੈ। ਬਿਨੁ ਬੂਝੇ—ਹਰੀ-ਰਸ ਦੇ ਸਮਝਣ ਤੋਂ ਬਿਨਾਂ। ਰੋਇ—ਰੋ ਕੇ, ਦੁਖੀ ਹੋ ਕੇ। ਸੁਭਾਇ—ਪ੍ਰੇਮ ਵਿਚ। ਭਾਡਾ—ਯੋਗ ਪਾਤਰ, ਸ਼ੁੱਧ ਹਿਰਦਾ। ਊਂਧੈ ਭਾਂਡੈ—ਉਲਟੇ ਹਿਰਦੇ ਵਿਚ, ਜੋ ਪ੍ਰਭੂ ਵਲੋਂ ਉਲਟਿਆ ਹੋਇਆ ਹੈ।

### *ਅਰਥ :*

ਪ੍ਰ: ਕਿਉਂ ਜੀ, ਸਤਿਸੰਗ ਵਿਚੋਂ ਕਿਹੜੇ-ਕਿਹੜੇ ਗੁਣ ਪ੍ਰਾਪਤ ਹੁੰਦੇ ਹਨ?

ਉ: ੧. ਹੇ ਮਿੱਤਰ ਜਨ, ਸਤਿਸੰਗ ਵਿਚੋਂ ਤਾਂ ਬੇਅੰਤ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ; ਪਰ ਚਾਰ ਗੁਣ ਪ੍ਰਤੱਖ ਹੀ ਵੇਖਣ ਵਿਚ ਆਉਂਦੇ ਹਨ। ਉਸ ਸੱਚੇ ਥਾਂ ਸਤਿਸੰਗ ਵਿਚੋਂ ਪਹਿਲਾ ਗੁਣ—ਵਿਕਾਰਾਂ ਦੀ ਮੈਲ ਤੋਂ ਮਨ ਨਿਰਮਲ ਹੋ ਜਾਂਦਾ ਹੈ ਅਤੇ ਸੱਚ ਪ੍ਰਾਪਤ ਹੋ ਆਉਂਦਾ ਹੈ। ਏਸੇ ਕਰਕੇ ਉਸ ਨੂੰ ਸ੍ਰੇਸ਼ਟ ਥਾਂ ਆਖਿਆ ਹੈ।

੨. ਦੂਜਾ—ਉਹ ਸੱਚਾ ਓਥੇ ਆਪ ਹੋਣ ਕਰਕੇ ਸੱਚ ਵਿਚ ਨਿਵਾਸ ਕਰਾ ਦੇਂਦਾ ਹੈ।

੩. ਤੀਜਾ—ਉਥੇ ਕੇਵਲ ਸੱਚੀ ਬਾਣੀ ਉਚਾਰਨ ਹੁੰਦੀ ਹੈ। ਉਸ ਬਾਣੀ ਦਾ ਚੌਹਾਂ ਹੀ ਜੁੱਗਾਂ ਵਿਚ ਜੋ ਭੀ ਉਚਾਰਨ ਕਰੇਗਾ; ਭਾਵ ਸੱਚੀ ਬਾਣੀ ਜਪੇਗਾ।

੪. ਚੌਥਾ ਗੁਣ—ਉਹ ਜਾਣ ਲਏਗਾ ਕਿ ਉਹ ਸੱਚਾ ਹਰੀ ਸਭ ਥਾਵਾਂ ਵਿਚ ਸਭ ਕੁਝ ਆਪ ਹੀ ਆਪ ਹੈ।੧।

੫. ਸ਼ੁਭ ਭਾਗ ਹੋਵੇ ਤਾਂ ਸਤ ਸੰਗਤ ਦਾ ਮਿਲਾਪ ਹੁੰਦਾ ਹੈ। ਓਹ ਫਿਰ:

੬. ਸਤਿ ਸੰਗਤ ਵਿਚ ਬੈਠ ਕੇ ਹਰੀ-ਗੁਣ ਗਾਉਂਦਾ ਹੈ।੧।ਰਹਾਉ।

੭. (੧) ਉਸ ਦੀ ਜ਼ਬਾਨ ਨਾਮ ਨਹੀਂ ਜਪਦੀ, ਦੂਜੇ ਰਸਾਂ ਕਸਾਂ ਵਿਚ ਲੱਗੀ ਰਹਿੰਦੀ ਹੈ, ਇਸ ਲਈ ਉਹ ਗੰਦੀ ਜ਼ਬਾਨ ਸੜਨ ਯੋਗ ਹੈ।

੮. (੨) ਉਹ ਹਰੀ ਨਾਮ-ਰਸ ਨੂੰ ਨਹੀਂ ਚੱਖਦੀ ਤੇ ਸਦਾ ਫਿੱਕਾ ਹੀ ਬੋਲਦੀ ਰਹਿੰਦੀ ਹੈ। (ਭਾਵ ਨਿੰਦਿਆ-ਚੁਗ਼ਲੀ, ਹਰ ਕਿਸੇ ਨੂੰ ਗਾਲ੍ਹਾਂ ਕੱਢਣੀਆਂ, ਜ਼ਹਿਰ ਭਰੇ ਬਚਨ ਬੋਲਣੇ, ਝੂਠ ਬੋਲਣਾ ਆਦਿ ਫਿੱਕਾ ਬੋਲਣਾ)।

੯. (੩) ਹਰੀ ਪ੍ਰਭੂ ਦਾ ਗਿਆਨ ਪਾਏ ਤੋਂ ਬਿਨਾਂ, ਇਕ ਜ਼ਬਾਨ ਕੀ, ਉਸ ਦਾ ਤਨ ਤੇ ਮਨ ਫਿੱਕਾ ਹੋ ਜਾਂਦਾ ਹੈ।

੧੦. (੪) ਜੋ ਨਾਮ ਤੋਂ ਸੱਖਣਾ, ਇਸ ਸੰਸਾਰ ਤੋਂ ਪ੍ਰਲੋਕ ਨੂੰ ਜਾਂਦਾ ਹੈ, ਉਹ ਇੱਥੋਂ ਦੁਖੀ ਹੋ ਰੋਂਦਾ ਜਾਂਦਾ ਹੈ।

ਪ੍ਰ: ਹਜ਼ੂਰ, ਜਿਨ੍ਹਾਂ ਦੀ ਜ਼ੁਬਾਨ ਨਾਮ ਵਿਚ ਲੀਨ ਰਹਿੰਦੀ ਹੈ, ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੋਵੇਗਾ?

ਉ:੧੧. ਹੇ ਮਿੱਤਰ ਜਨੋਂ! ਜਿਨ੍ਹਾਂ ਦੀ ਰਸਨਾ ਨੇ ਹਰੀ ਦੇ ਨਾਮ ਦਾ ਸੁਆਦ ਚੱਖ ਲਿਆ ਹੈ, ਉਹ ਤਾਂ ਸਹਿਜੇ ਹੀ ਪ੍ਰਭੂ-ਪ੍ਰੇਮ ਵਿਚ ਮਗਨ ਰਹਿੰਦੇ ਹਨ।

੧੨. ਆਖ਼ਰ, ਉਹ ਗੁਰੂ ਦੀ ਕਿਰਪਾ ਦੁਆਰਾ ਸੱਚ ਵਿਚ ਹੀ ਸਮਾ ਜਾਂਦੇ ਹਨ।

੧੩. ਜਿਨ੍ਹਾਂ ਦੀ ਰਸਨਾ ਸੱਚੇ ਨਾਮ-ਰਸ ਵਿਚ ਰਸ ਜਾਂਦੀ ਹੈ, ਉਸ ਨੂੰ ਗੁਰੂ ਦਾ ਸ਼ਬਦ ਤੇ ਉਸ ਦਾ ਵਿਚਾਰ ਪ੍ਰਾਪਤ ਹੁੰਦਾ ਹੈ।

੧੪. ਉਹ ਸਦਾ ਹੀ ਨਾਮ-ਅੰਮ੍ਰਿਤ ਦੀ ਨਿਰਮਲ ਧਾਰਾ ਪੀਂਦਾ ਹੈ।੩।

ਪ੍ਰ: ਸਾਈਂ ਜੀ! ਸਾਰੇ ਮਨੁੱਖ ਨਾਮ ਵਿਚ ਕਿਉਂ ਨਹੀਂ ਰਚ ਜਾਂਦੇ ?

ਉ: ੧੫. ਉਹ ਇਸ ਲਈ ਕਿ, ਹਰ ਮਨੁੱਖ ਦਾ ਹਿਰਦਾ ਰੂਪ ਭਾਂਡਾ ਸਿੱਧਾ ਨਹੀਂ ਹੈ, ਸੋ ਨਾਮ ਉਸੇ ਮਨ ਰੂਪ ਭਾਂਡੇ ਵਿਚ ਸਮਾਉਂਦਾ ਹੈ, ਜੋ ਸਿੱਧਾ ਹੋਵੇ। ਭਾਵ ਸ਼ਰਧਾ ਤੇ ਭਾਵਨਾ ਭਰਪੂਰ ਹੋਵੇ।

੧੬. ਇਹ ਬਿਲਕੁਲ ਸੱਚ ਜਾਣੋ ਕਿ ਜੋ ਮਨ ਰੂਪ ਭਾਂਡਾ ਮੂਧਾ, ਭਾਵਨਾ ਤੋਂ ਸੱਖਣਾ ਹੈ; ਉਸ ਵਿਚ ਤਾਂ ਨਾਮ-ਅੰਮ੍ਰਿਤ ਸਮਾਉਂਦਾ ਹੀ ਨਹੀਂ।

੧੭. ਇਸ ਲਈ ਇਹ ਸੱਚ ਹੈ ਕਿ ਮਨ ਵਿਚ ਨਾਮੀ ਦਾ ਨਿਵਾਸ ਗੁਰੂ ਦੇ ਸ਼ਬਦ ਦੁਆਰਾ ਹੀ ਹੁੰਦਾ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਮਨੁੱਖ ਦਾ ਹਿਰਦਾ-ਭਾਂਡਾ ਭੀ ਸੱਚਾ ਹੈ, ਜਿਸ ਵਿਚ ਗੁਰੂ ਦੇ ਸ਼ਬਦ ਦੁਆਰਾ ਹਰੀ ਦਰਸ਼ਨਾਂ ਦੀ ਸਦਾ ਹੀ ਇੱਛਾ, ਤਾਂਘ ਲੱਗੀ ਰਹਿੰਦੀ ਹੈ।੪।੧।੨੩।

***ਭਾਵਾਰਥ :*** ਸ੍ਰੇਸ਼ਟ ਥਾਂ ਇਕ ਸਤਿ ਸੰਗਤ ਹੀ ਕਹੀ ਜਾ ਸਕਦੀ ਹੈ, ਜਿੱਥੋਂ ਕਿ ਸਿੱਖ ਦੇ ਹਿਰਦੇ ਅੰਦਰ ਦੈਵੀ ਗੁਣ ਪੈਦਾ ਹੋ ਸਕਦੇ ਹਨ, ਪਰ ਇਹ ਸਤਿ ਸੰਗਤ ਉਸ ਪਰਮੇਸ਼ਰ ਦੀ ਮਿਹਰ ਦਾ ਸਦਕਾ ਹੀ ਮਿਲ ਸਕਦੀ ਹੈ।

ਜਿਸ ਜ਼ਬਾਨ ਨੂੰ ਹਰੀ ਦੇ ਨਾਮ-ਰਸ ਦਾ ਸੁਆਦ ਨਹੀਂ ਆਇਆ ਤੇ ਉਹ ਸੰਸਾਰ ਦੇ ਫਿੱਕੇ ਦ੍ਵੈਤ-ਭਾਵਨਾ ਵਾਲੇ ਰਸਾਂ-ਕਸਾਂ ਵਿਚ ਖੱਚਤ ਰਹਿੰਦੀ ਹੈ, ਉਸ ਦਾ ਸੜ-ਬਲ ਜਾਣਾ ਹੀ ਹਜ਼ੂਰ ਚੰਗਾ ਮੰਨਦੇ ਹਨ। ਇਹ ਨਾਮ-ਰਸ ਭਾਵਨਾ ਵਾਲੇ ਹਿਰਦੇ ਵਿਚ ਹੀ ਟਿਕ ਸਕਦਾ ਹੈ, ਸ਼ਰਧਾ ਤੋਂ ਸੱਖਣਾ ਹਿਰਦਾ ਨਾਮ-ਰਸ ਦੀ ਪ੍ਰਾਪਤੀ ਤੋਂ ਸਦਾ ਹੀ ਖ਼ਾਲੀ ਰਹਿੰਦਾ ਹੈ। ਸੋ, ਮਨ ਵਿਚ ਨਾਮ-ਅੰਮ੍ਰਿਤ ਟਿਕਾਉਣ ਲਈ ਜ਼ਰੂਰੀ ਹੈ ਕਿ ਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਜਾਵੇ। ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਹੀ ਨਾਮ-ਸਿਮਰਨ ਵਾਲੇ ਸਿੱਖ ਦਾ ਨਾਮੀ ਵਿਚ ਨਿਵਾਸ ਹੁੰਦਾ ਹੈ।

***ਉਥਾਨਕਾ :*** ਜਾਪਦਾ ਹੈ ਕਿ ਗੁਰੂ ਸਾਹਿਬ ਜੀ ਨੇ ਇਹ ਸ਼ਬਦ ਕਿਸੇ ਰਾਸ-ਧਾਰੀਆਂ ਦੇ ਰਾਸ-ਮੰਡਲ ਨੂੰ ਤੱਕ ਕੇ ਉਚਾਰਿਆ ਹੈ, ਜਿਸ ਵਿਚ ਗਾਉਣ ਵਾਲੇ ਆਪਣੇ ਆਪ ਨੂੰ ਵੱਡੇ ਗਵੱਈਏ ਸਮਝ ਕੇ ਗਾਉਂਦੇ ਤੇ ਨਾਚ ਕਰਦੇ ਸਨ। ਉਨ੍ਹਾਂ ਦੇ ਹੰਕਾਰ-ਭਰੇ ਹਿਰਦਿਆਂ ਵਲ ਤੱਕ ਪਿਆਰ-ਮਈ ਉਪਦੇਸ਼ ਹੈ। ਇਹ ਹਰ ਭਗਤ ਪੁਰਖ ਜੋ ਆਪਣੇ ਆਪਣੇ ਮਤ ਅਨੁਸਾਰ ਕੀਰਤਨ ਕਰਦਾ ਹੈ, ਉਸ ਨੂੰ ਇਸ ਸ਼ਬਦ ਤੋਂ ਸਿਖਿਆ ਲੈਣੀ ਚਾਹੀਦੀ ਹੈ। ਇਸ ਮਹਾਂਵਾਕ ਵਿਚ ਵਿਸ਼ੇਸ਼ ਧੁਨੀ, ਗੁਰਬਾਣੀ ਦੇ ਕੀਰਤਨ ਗਾਉਣ ਵਾਲਿਆਂ ਵਲ ਵੀ ਹੈ।

### ਗਉੜੀ ਗੁਆਰੇਰੀ ਮਹਲਾ ੩ ॥

**੧. ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥**
**੨. ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥**
**੩. ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥**
**੪. ਸਾਚੀ ਬਾਣੀ ਸਬਦ ਬੀਚਾਰੁ ॥੧॥**
**੫. ਗਾਵਤ ਰਹੈ ਜੇ ਸਤਿਗੁਰ ਭਾਵੈ ॥**
**੬. ਮਨੁ ਤਨੁ ਰਾਤਾ ਨਾਮਿ ਸੁਹਾਵੈ ॥੧॥ ਰਹਾਉ ॥**
**੭. ਇਕਿ ਗਾਵਹਿ ਇਕਿ ਭਗਤਿ ਕਰੇਹਿ ॥**
**੮. ਨਾਮੁ ਨ ਪਾਵਹਿ ਬਿਨੁ ਅਸਨੇਹ ॥**
**੯. ਸਚੀ ਭਗਤਿ ਗੁਰ ਸਬਦ ਪਿਆਰਿ ॥**
**੧੦. ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥੨॥**
**੧੧. ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥**
**੧੨. ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥**
**੧੩. ਨਚਿਐ ਟਪਿਐ ਭਗਤਿ ਨ ਹੋਇ ॥**
**੧੪. ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥**
**੧੫. ਭਗਤਿ ਵਛਲੁ ਭਗਤਿ ਕਰਾਏ ਸੋਇ ॥**
**੧੬. ਸਚੀ ਭਗਤਿ ਵਿਚਹੁ ਆਪੁ ਖੋਇ ॥**
**੧੭. ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ ॥**
**੧੮. ਨਾਨਕ ਬਖਸੇ ਨਾਮੁ ਪਛਾਣੈ ॥੪॥੪॥੨੪॥**

***ਪਦ ਅਰਥ :*** ਇਕਿ—ਬਹੁ-ਵਚਨ, ਕਈ ਲੋਕ। ਸਾਦੁ—ਅਨੰਦ, ਸੁਆਦ। ਜਾਇ—ਜਾਂਦਾ ਹੈ। ਸੁਹਾਵੈ—ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ। ਭਗਤਿ ਕਰੇਹਿ—ਰਾਸਾਂ ਪਾਉਂਦੇ ਹਨ। ਅਸਨੇਹ—ਪਿਆਰ। ਉਰਿ—ਹਿਰਦੇ ਵਿਚ। ਵਛਲੁ—ਪਿਆਰ ਕਰਨ ਵਾਲਾ। ਮਰੈ—(ਆਪਾ-ਭਾਵ ਵਲੋਂ) ਮਰਦਾ ਹੈ। ਸਭ ਬਿਧਿ—ਹਰੇਕ ਢੰਗ।

### ਅਰਥ :

ਪ੍ਰ: ਕਿਉਂ ਜੀ, ਇਹ ਜਿਤਨੇ ਭੀ ਕੀਰਤਨ ਗਾਇਕ ਹਨ, ਕੀ ਉਨ੍ਹਾਂ ਸਭ ਨੂੰ ਅਨੰਦ ਪ੍ਰਾਪਤ ਹੋ ਜਾਂਦਾ ਹੈ ?

ਉ: ੧. ਨਹੀਂ, ਹੇ ਭਰਾਵੋ! ਕਈ ਲੋਕ ਐਸੇ ਵੇਖੀਦੇ ਹਨ, ਜੋ ਭਗਤੀ ਦੇ ਗੀਤ ਗਾਉਂਦੇ ਤਾਂ ਰਹਿੰਦੇ ਹਨ, ਪਰ ਉਨ੍ਹਾਂ ਦੇ ਮਨ ਵਿਚ ਕੋਈ ਸੁਆਦ ਨਹੀਂ ਪੈਦਾ ਹੁੰਦਾ। ਕੋਈ ਵੀ ਰਸ ਜਾਂ ਅਨੰਦ ਨਹੀਂ ਮਿਲ ਸਕਦਾ।

ਪ੍ਰ: ਸਾਈਂ ਜੀਉ! ਇਸ ਦਾ ਕਾਰਣ ਕੀ ਹੈ ?

ਉ: ੨. ਹੇ ਸੱਜਣ ਜਨੋ! ਅਸਲ ਕਾਰਨ ਤਾਂ ਇਹੋ ਹੈ ਕਿ ਜਿਸ ਮਨ ਵਿਚ ਉਨ੍ਹਾਂ ਨੂੰ ਸਹੀ ਅਨੰਦ ਦੀ ਪ੍ਰਾਪਤੀ ਹੋਣੀ ਸੀ, ਉਹ ਮਨ ਹੰਕਾਰ ਵਿਚ ਭਰਿਆ ਹੋਇਆ ਸੀ। ਭਾਵ ਉਹ ਲੋਕ ਆਪਣੇ ਮਨ ਵਿਚ ਭਗਤ ਹੋਣ ਦੀ ਹਉਮੈ ਵਿਚ ਭਰੇ ਹੋਏ ਗੀਤ ਗਾਉਂਦੇ ਰਹੇ, ਇਸੇ ਲਈ ਉਨ੍ਹਾਂ ਦਾ ਗਾਉਣਾ ਵਿਅਰਥ ਚਲਾ ਜਾਂਦਾ ਹੈ।

ਪ੍ਰ: ਦਾਤਾ ਜੀਉ! ਫਿਰ ਤੁਸੀਂ ਅਸਲ ਗਾਉਣਾ ਕਿਸ ਦਾ ਮੰਨਦੇ ਹੋ ?

ਉ: ੩. ਹੇ ਭਾਈ! ਉਸ ਵਾਹਿਗੁਰੂ ਜੀ ਦੀ ਸਿਫ਼ਤਿ-ਸਾਲਾਹ ਦਾ ਗਾਉਣਾ ਤਾਂ ਓਹੀ ਪੁਰਖ ਗਾਉਂਦੇ ਹਨ, ਜਿਨ੍ਹਾਂ ਦਾ ਪਰਮਾਤਮਾਂ ਨਾਲ ਪਿਆਰ ਹੈ।

੪. ਜੋ ਸੱਚੀ ਬਾਣੀ ਗਾਉਂਦੇ ਹਨ ਅਤੇ ਗੁਰੂ ਦੇ ਸ਼ਬਦ ਦਾ ਵੀਚਾਰ ਕਰਦੇ ਹਨ।੧।

ਪ੍ਰ: ਸਾਈਂ ਜੀਉ ! ਫਿਰ ਦੱਸੋ, ਸਫਲ ਗਾਉਣਾ ਕਿਸ ਦਾ ਹੈ ?

ਉ: ੫. ਹੇ ਭਾਈਓ ! ਜੇ ਕੋਈ ਇਸ ਤਰ੍ਹਾਂ ਜਾਣ ਕੇ ਗਾਵੇ ਕਿ ਮੇਰਾ ਗਾਉਣਾ ਸਤਿਗੁਰੂ ਨੂੰ (ਭਾਵੈ) ਚੰਗਾ ਲਗੇ।

੬. (ਅਤੇ ਉਸ ਦਾ) ਮਨ ਤਨ ਨਾਮ ਵਿਚ ਰਚਿਆ ਰਵੇ, ਉਸੇ ਦਾ ਗਾਉਣਾ ਸੁਹਾਵੇਗਾ। ਭਾਵ ਰਸ ਉਸੇ ਨੂੰ ਹੀ ਆ ਸਕੇਗਾ, ਸਫਲ ਗਾਉਣਾ ਭੀ ਉਸੇ ਦਾ ਮੰਨਿਆ ਜਾ ਸਕਦਾ ਹੈ।੧।ਰਹਾਉ।

ਪ੍ਰ: ਸਤਿਕਾਰ ਯੋਗ ਬਾਬਾ ਜੀਉ ! ਜੋ ਰਾਸ ਮੰਡਲਾਂ ਵਿਚ ਗਾਉਂਦੇ, ਨੱਚਦੇ ਟੱਪਦੇ ਭਗਤੀ ਕਰਦੇ ਹਨ, ਕੀ ਉਨ੍ਹਾਂ ਨੂੰ ਨਾਮ ਪ੍ਰਾਪਤ ਨਹੀਂ ਹੋਵੇਗਾ ?

ਉ: ੭. ਹੇ ਸਾਈਂ ਲੋਕੋ ! ਤੁਸੀਂ, ਇਕ ਉਹ ਹਨ ਜਿਨ੍ਹਾਂ ਨੂੰ ਗਾਉਂਦੇ ਵੇਖਦੇ ਹੋ, ਇਕ ਉੱਠ ਉੱਠ ਕੇ ਨੱਚਦੇ ਟੱਪਦੇ ਬਤਾਵੇ ਪਾਉਂਦੇ ਅਤੇ ਭਗਤੀ ਕਰਦੇ ਹਨ।

੮. ਇਹ ਸਾਰੇ ਹੀ ਪ੍ਰੇਮ ਤੋਂ ਸੱਖਣੇ ਹੁੰਦੇ ਹਨ, ਜਿਸ ਕਰ ਕੇ ਉਹ ਨਾਮ ਨਹੀਂ ਪ੍ਰਾਪਤ ਕਰ ਸਕਦੇ।

੯. ਸੱਚੀ ਭਗਤੀ ਤਾਂ ਗੁਰੂ ਦੇ ਸ਼ਬਦ ਦੇ ਪਿਆਰ ਵਿਚ ਹੈ।

੧੦. ਜੋ ਐਹੋ ਜਿਹੇ ਭਗਤ ਹਨ, ਉਹ ਆਪਣੇ ਪਰਮੇਸ਼ਰ-ਪਤੀ ਨੂੰ ਸਦਾ ਹਿਰਦੇ ਵਿਚ ਧਾਰਨ ਕਰ ਰੱਖਦੇ ਹਨ।੨।

ਪ੍ਰ: ਸਾਈਂ ਜੀਉ ! ਜੋ ਭਗਤੀ ਕਰ ਕੇ ਆਪਣੇ ਆਪ ਨੂੰ ਭਗਤ ਜਣਾਉਂਦੇ ਰਹਿੰਦੇ ਹਨ, ਉਹ ਕਿਸ ਗਿਣਤੀ ਵਿਚ ਹੋਏ ?

ਉ: ੧੧. ਹੇ ਸਾਈਂ ਲੋਕੋ ! ਉਹ ਭਗਤ ਨਹੀਂ, ਉਹ ਤਾਂ ਸਗੋਂ ਮੂਰਖ ਹਨ, ਜੋ ਭਗਤੀ ਕਰਦੇ ਹੋਏ ਆਪਣੇ ਆਪ ਨੂੰ ਜਣਾਉਂਦੇ ਰਹਿੰਦੇ ਹਨ।

ਪ੍ਰ: ਕਿਉਂ ਜੀ, ਉਹ ਨੱਚਦੇ-ਟੱਪਦੇ ਤਾਂ ਬਹੁਤ ਵੇਖੇ ਜਾਂਦੇ ਹਨ ?

ਉ: ੧੨. ਉਹ ਨੱਚ-ਨੱਚ ਤੇ ਟੱਪ-ਟੱਪ ਕੇ ਵਧੇਰੇ ਦੁੱਖ ਹੀ ਪਾਉਂਦੇ ਹਨ।

੧੩. ਪਰ ਨਾਮ ਤੋਂ ਸੱਖਣੇ ਕੇਵਲ ਨੱਚਣ-ਟੱਪਣ ਨਾਲ ਹੀ ਭਗਤੀ ਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰ: ਤਾਂ ਫਿਰ ਆਪ ਹੀ ਭਗਤੀ ਪ੍ਰਾਪਤੀ ਦਾ ਕੋਈ ਤਰੀਕਾ ਦੱਸੋ।

ਉ: ੧੪. ਹੇ ਭਾਈ ! ਜੇ ਕੋਈ ਸ਼ਬਦ ਦੁਆਰਾ ਆਪਣੇ ਅੰਦਰੋਂ ਹੰਗਤਾ ਨੂੰ ਮਾਰ ਦੇਵੇਗਾ, ਉਹ ਪੁਰਸ਼ ਹੀ ਅਸਲ ਭਗਤੀ ਹਾਸਲ ਕਰ ਸਕਦਾ ਹੈ।੩।

ਪ੍ਰ: ਕਿਉਂ ਸਾਈਂ ਜੀ ! ਸਾਰੇ ਹੀ ਭਗਤੀ ਕਿਉਂ ਨਹੀਂ ਕਰਦੇ ?

ਉ: ੧੫. ਹੇ ਮਿੱਤਰ ਜਨੋ ! ਉਹ ਪ੍ਰਭੂ ਭਗਤ ਵੱਛਲ ਹੈ, ਜਿਸ ਉੱਤੇ ਉਹ ਕਿਰਪਾ-ਦ੍ਰਿਸ਼ਟੀ ਕਰਦਾ ਹੈ, ਉਸ ਤੋਂ ਆਪਣੀ ਭਗਤੀ ਆਪ ਕਰਵਾਉਂਦਾ ਹੈ।

੧੬. ਅਸਲ ਵਿਚ ਸੱਚੀ ਭਗਤੀ ਭੀ ਓਹੀ ਹੁੰਦੀ ਹੈ, ਕਿਉਂਕਿ ਉਸ ਭਗਤੀ ਨਾਲ ਅੰਦਰੋਂ (ਆਪੁ) ਹੰਕਾਰ ਦੀ ਨਵਿਰਤੀ ਹੁੰਦੀ ਹੈ।

੧੭. ਕਿਸੇ ਮਨੁੱਖ ਨੂੰ ਕਿਵੇਂ ਭਗਤੀ ਦੇਣੀ ਹੈ, ਇਨ੍ਹਾਂ ਸਾਰਿਆਂ ਢੰਗਾਂ ਨੂੰ ਉਹ ਮੇਰਾ ਸੱਚਾ ਪ੍ਰਭੂ ਆਪੇ ਹੀ ਜਾਣਦਾ ਹੈ।

੧੮. ਗੁਰੂ ਜੀ ਕਹਿੰਦੇ ਹਨ ਕਿ ਜਿਸ ਨੂੰ ਉਹ ਨਾਮ ਬਖ਼ਸ਼ੇਗਾ, ਓਹੀ ਉਸ ਪ੍ਰਭੂ ਨੂੰ ਪਛਾਣ ਸਕਦਾ ਹੈ।੪।੪।੨੪।

***ਭਾਵਾਰਥ :*** ਹਰੀ-ਕੀਰਤਨ ਗਾਉਣ ਵਾਲੇ ਤਾਂ ਬਹੁਤ ਹਨ, ਪਰ ਹਉਮੈ ਵਿਚ ਗਾਇਆਂ ਅਨੰਦ ਦੀ ਪ੍ਰਾਪਤੀ ਦਾ ਸਾਧਨ ਨਹੀਂ ਹੁੰਦਾ। ਇਸ ਲਈ ਉਹ ਬੇ-ਅਰਥ ਹੀ ਚਲਾ ਜਾਂਦਾ ਹੈ। ਜਿਸ ਦਾ ਪਿਆਰ ਸਹਿਤ ਗਾਇਆ ਗੁਰੂ ਨੂੰ ਭਾਅ ਜਾਵੇ; ਓਹੀ ਸਫਲਾ ਹੈ।

ਜੋ ਭਗਤੀ ਕਰਦੇ ਹੋਏ ਹੰਕਾਰ ਵਿਚ ਆਪਣੇ ਆਪ ਦਾ ਸਦਾ ਹੀ ਪ੍ਰਗਟਾਵਾ ਕਰਦੇ ਹਨ, ਗੁਰਮਤਿ ਵਿਚ ਉਨ੍ਹਾਂ ਨੂੰ ਮੂਰਖ ਮੰਨਿਆ ਗਿਆ ਹੈ। ਪਰ ਇਸ ਭਗਤੀ ਦੀ ਪ੍ਰਾਪਤੀ ਓਸੇ ਨੂੰ ਹੋ ਸਕਦੀ ਹੈ, ਜੋ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ। ਭਗਤੀ ਪ੍ਰਾਪਤ ਕਿਵੇਂ ਹੁੰਦੀ ਹੈ, ਇਸ ਢੰਗ ਨੂੰ ਉਹ ਕਰਤਾ ਪੁਰਖ ਆਪ ਹੀ ਜਾਣਦਾ ਹੈ। ਜਿਸ ਉੱਤੇ ਮਿਹਰ ਕਰਦਾ ਹੈ, ਉਸੇ ਨੂੰ ਹੀ ਭਗਤੀ ਦੀ ਦਾਤ ਬਖ਼ਸ਼ ਕੇ ਨਾਮ ਦੁਆਰਾ, ਆਪਣੇ ਵਿਚ ਅਭੇਦ ਕਰ ਲੈਂਦਾ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**੧. ਮਨੁ ਮਾਰੇ ਧਾਤੁ ਮਰਿ ਜਾਇ ॥**
**੨. ਬਿਨੁ ਮੂਏ ਕੈਸੇ ਹਰਿ ਪਾਇ ॥**
**੩. ਮਨੁ ਮਰੈ ਦਾਰੂ ਜਾਣੈ ਕੋਇ ॥**
**੪. ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥**
**੫. ਜਿਸ ਨੋ ਬਖਸੇ ਦੇ ਵਡਿਆਈ ॥**
**੬. ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥੧॥ ਰਹਾਉ ॥**
**੭. ਗੁਰਮੁਖਿ ਕਰਣੀ ਕਾਰ ਕਮਾਵੈ ॥**
**੮. ਤਾ ਇਸੁ ਮਨ ਕੀ ਸੋਝੀ ਪਾਵੈ ॥**
**੯. ਮਨੁ ਮੈ ਮਤੁ ਮੈਗਲ ਮਿਕਦਾਰਾ ॥**
**੧੦. ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥**
**੧੧. ਮਨੁ ਅਸਾਧੁ ਸਾਧੈ ਜਨੁ ਕੋਇ ॥**
**੧੨. ਅਚਰੁ ਚਰੈ ਤਾ ਨਿਰਮਲੁ ਹੋਇ ॥**
**੧੩. ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥**
**੧੪. ਹਉਮੈ ਵਿਚਹੁ ਤਜੇ ਵਿਕਾਰ ॥੩॥**
**੧੫. ਜੋ ਧੁਰਿ ਰਾਖਿਅਨੁ ਮੇਲਿ ਮਿਲਾਇ ॥**
**੧੬. ਕਦੇ ਨ ਵਿਛੁੜਹਿ ਸਬਦਿ ਸਮਾਇ ॥**
**੧੭. ਆਪਣੀ ਕਲਾ ਆਪੇ ਹੀ ਜਾਣੈ ॥**
**੧੮. ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੫॥੨੫॥**

***ਪਦ ਅਰਥ :*** ਮਾਰੇ—ਵਸ ਕਰ ਲੈਂਦਾ ਹੈ। ਧਾਤੁ—ਭਟਕਣਾ, ਦੌੜ-ਭਜ, ਸੰਕਲਪ-ਵਿਕਲਪ ਰੂਪੀ ਖਿੰਡਾਉ। ਕਰਣੀ—ਕਰਤੱਬ, ਆਚਰਣ। ਮੈ—ਸ਼ਰਾਬ। ਮਤੁ—ਮਸਤ, ਮਸਤ ਨਸ਼ੇ ਵਿਚ, ਨਸ਼ੱਈ। ਮੈਗਲ—ਹਾਥੀ। ਮਿਕਦਾਰਾ—ਮਿਕਦਾਰ, ਅੰਦਾਜ਼ਾ, ਮਿਣਤੀ, ਜੇਡਾ, ਭਾਵ ਵਰਗਾ, ਜੈਸਾ, ਵਾਂਗ। ਅੰਕਸੁ—ਜਿਸ ਲੋਹੇ ਦੇ ਕੁੰਡੇ ਨਾਲ ਹਾਥੀ ਨੂੰ ਮਹਾਵਤ ਕਾਬੂ ਰੱਖਦਾ ਹੈ। ਅਚਰੁ—ਜੋ (ਚਰੈ) ਚਲਦਾ ਰਹਿੰਦਾ ਹੈ ਉਸ ਨੂੰ ਅਚਰ ਕਰੇ, ਅਚੱਲ ਕਰ ਲਵੇ, ਚੱਲਣੋਂ ਰੋਕੇ, ਭਾਵ ਇਕਾਗਰ ਕਰ ਲਵੇ।

**ਅਰਥ :**

ਪ੍ਰ: ਹਜ਼ੂਰ ! ਇਹ ਮਨ ਹਰ ਸਮੇਂ ਹੀ ਭਟਕਦਾ ਰਹਿੰਦਾ ਹੈ, ਇਸ ਦੀ ਭਟਕਣਾ ਕਿਵੇਂ ਮਿਟ ਸਕਦੀ ਹੈ, ਕੋਈ ਉਪਾਅ ਦੱਸੋ ?

ਉ: ੧. ਹੇ ਸੱਜਣ ਜਨੋ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਮਨ ਬੜਾ ਹੀ ਚੰਚਲ ਹੈ, ਪਰ ਜੇ ਇਸ ਮਨ ਦੇ ਮੰਦੇ ਸੁਭਾਅ ਨੂੰ ਮਾਰਿਆ ਜਾਵੇ ਤਾਂ ਇਸ ਦੀ ਭਟਕਣਾ ਸਹਿਜੇ ਹੀ ਮਰ ਜਾਂਦੀ ਹੈ।

੨. ਯਾਦ ਰੱਖੋ ! ਮਨ ਵੱਸ ਵਿਚ ਆਉਣ ਤੋਂ ਬਿਨਾਂ, ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਭਾਵ ਹਰੀ ਨਹੀਂ ਪਾਇਆ ਜਾ ਸਕਦਾ।

ਪ੍ਰ: ਕਿਉਂ ਜੀ, ਇਸ ਮਨ ਨੂੰ ਮਾਰਨ ਦੀ ਕੋਈ ਦਵਾਈ ਦੱਸੋ ?

ਉ: ੩. ਹੇ ਮਿਤਰੋ ! ਜਿਸ ਦੁਆਈ ਨਾਲ ਮਨ ਮਰਦਾ ਹੈ, ਉਸ ਔਸ਼ਧੀ ਦਾ ਜਾਣੂ ਕੋਈ ਵਿਰਲਾ ਹੈ।

ਪ੍ਰ: ਹਜ਼ੂਰ, ਆਪ ਹੀ ਦੱਸਣ ਦੀ ਕਿਰਪਾ ਕਰੋ।

ਉ: ੪. ਹੇ ਭਰਾਵੋ ! ਇਹ ਮਨ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਮਰਦਾ ਹੈ। ਜੋ ਕੋਈ ਇਸ ਗੱਲ ਨੂੰ ਸਮਝਣ ਦਾ ਯਤਨ ਕਰੇ; ਸਮਝੋ ਓਹੀ ਹਰੀ ਦਾ ਜਨ ਹੈ।੧।

ਪ੍ਰ: ਕਿਉਂ ਜੀ, ਫਿਰ ਹਰ ਮਨੁੱਖ ਗੁਰੂ ਤੋਂ ਗੁਰ-ਸ਼ਬਦ ਰੂਪ ਦਵਾਈ ਕਿਉਂ ਨਹੀਂ ਲੈਂਦਾ ?

ਉ: ੫. ਹੇ ਸਾਈਂ ਲੋਕੋ ! ਇਹ ਗੱਲ ਕਿਸੇ ਦੇ ਆਪਣੇ ਹੱਥ ਨਹੀਂ, ਉਹ ਗੁਰੂ ਆਪ ਹੀ ਜਿਸ ਨੂੰ ਸ਼ਬਦ ਦੀ ਦਾਤ ਬਖ਼ਸ਼ਸ਼ ਕਰੇ, ਉਸ ਨੂੰ ਹੀ ਮਿਲ ਸਕਦੀ ਹੈ।

੬. ਉਸ ਦੇ ਹਿਰਦੇ ਅੰਦਰ ਗੁਰੂ ਦੀ ਕਿਰਪਾ ਦੁਆਰਾ ਹਰੀ ਆ ਵਸਦਾ ਹੈ।੧।ਰਹਾਉ।

ਪ੍ਰ: ਦਾਤਾਰ ਜੀ ! ਇਸ ਮਨ ਨੂੰ ਕਾਬੂ ਕਰਨ ਦੀ ਸੋਝੀ, ਹਰ ਇਕ ਨੂੰ ਕਿਉਂ ਨਹੀਂ ?

ਉ: ੭. ਹੇ ਭਾਈ ! ਜਦ ਕੋਈ ਗੁਰੂ ਦੇ ਉਪਦੇਸ਼ ਦੁਆਰਾ ਕਰਣੇ ਜੋਗ ਸਰੇਸ਼ਟ ਭਗਤੀ ਦੀ ਕਾਰ ਕਮਾਵੇਗਾ।

੮. ਤਾਂ ਹੀ ਉਸ ਨੂੰ, ਇਸ ਮਨ ਦੇ ਸੁਭਾਅ ਦੀ ਸੋਝੀ ਆ ਜਾਂਦੀ ਹੈ।

ਪ੍ਰ: ਸਾਈਂ ਜੀਉ ! ਉਸ ਨੂੰ ਕੀ ਸਮਝ ਆਉਂਦੀ ਹੈ ?

ਉ: ੯. ਹੇ ਸੱਜਣਾ ! ਉਹ ਇਹ ਸਮਝ ਲੈਂਦਾ ਹੈ ਕਿ ਇਹ ਮਨ ਹੰਕਾਰ ਦੇ ਨਸ਼ੇ ਵਿਚ ਸ਼ਰਾਬ ਪੀਤੇ ਹਾਥੀ ਵਾਂਗ ਮਸਤ ਹੋ ਰਿਹਾ ਹੈ।

੧੦. ਪਰ ਇਕ ਗੁਰੂ ਹੀ ਹਨ ਜੋ ਕਿ ਆਤਮਕ ਮੌਤ ਮਰੇ ਹੋਏ ਇਸ ਮਨ ਨੂੰ, ਆਪਣੇ ਸ਼ਬਦ ਦਾ ਅੰਕਸ (ਕੁੰਡਾ) ਮਾਰ ਕੇ, ਮੁੜ ਆਤਮਕ ਜੀਵਨ ਦੇਣ ਦੀ ਸਮਰੱਥਾ ਰੱਖਦੇ ਹਨ।੨।

ਪ੍ਰ: ਕਿਉਂ ਜੀ, ਇਸ ਮਨ ਨੂੰ ਸਾਧਣ ਦਾ ਕੋਈ ਯਤਨ ਨਹੀਂ ਕਰਦਾ ?

ਉ: ੧੧. ਹੇ ਭਾਈ ! ਇਸ ਮਨ ਨੂੰ ਬੜੇ ਲੋਕ ਸਾਧਣ ਵਿਚ ਲੱਗੇ ਹੋਏ ਹਨ, ਪਰ ਇਹ ਕਿਸੇ ਅਸਾਧ ਰੋਗ ਵਾਂਗ ਸਾਧੀ ਜਾਣ ਵਾਲੀ ਵਸਤੂ ਨਹੀਂ ਹੈ। ਹਾਂ, ਕੋਈ ਵਿਰਲਾ ਪੁਰਸ਼ ਹੀ ਇਸ ਨੂੰ ਸਾਧਣ ਵਿਚ ਸਫਲ ਹੁੰਦਾ ਹੈ।

੧੨. ਨਹੀਂ ਤਾਂ ਇਹ ਮਨ ਬਹੁਤਿਆਂ ਦਾ (ਚਰੈ) ਚਲਦਾ ਹੀ ਰਹਿੰਦਾ ਹੈ, ਪਰ ਇਸ ਨੂੰ ਜੇ ਕੋਈ (ਅਚਰੁ) ਅਚਲ ਕਰ ਲਵੇ ਤਾਂ ਫਿਰ ਇਹ ਪਵਿੱਤਰ ਹੋ ਜਾਂਦਾ ਹੈ।

ਪ੍ਰ: ਹੇ ਗੁਰੂ ਜੀ ! ਕੋਈ ਇਸ ਚੰਚਲ ਮਨ ਨੂੰ ਸਵਾਰਨ ਵਿਚ ਕਾਮਯਾਬ ਭੀ ਹੋ ਸਕਿਆ ਹੈ ?

ਉ: ੧੩. ਹਾਂ, ਬਹੁਤੇ ਨਹੀਂ, ਕੋਈ ਵਿਰਲਾ ਗੁਰਮੁਖ ਹੈ; ਜੋ ਇਸ ਮਨ ਨੂੰ ਸਵਾਰ ਲੈਂਦਾ ਹੈ।

ਪ੍ਰ: ਕਿਉਂ ਜੀ, ਉਸ ਗੁਰਮੁਖ ਨੇ ਮਨ ਨੂੰ ਕਿਵੇਂ ਸੁਧਾਰਿਆ ਹੈ ?

ਉ: ੧੪. (ਉਸ ਗੁਰਮੁਖ ਨੇ ਮਨ ਨੂੰ ਸਵਾਰਨ ਦਾ ਵੱਡਾ ਇਕੋ ਸਾਧਨ ਕੀਤਾ ਹੈ। ਉਸ ਨੇ ਆਪਣੇ ਅੰਦਰੋਂ) ਹਉਮੈ ਤੇ ਵਿਕਾਰਾਂ ਦੀ ਰੁਚੀ ਦਾ ਹੀ ਤਿਆਗ ਕਰ ਦਿੱਤਾ ਹੈ।੩।

੧੫. ਜਿਨ੍ਹਾਂ (ਐਸੇ) ਗੁਰਮੁਖਾਂ ਨੂੰ ਉਸ ਮਾਲਕ ਨੇ ਧੁਰੋਂ ਹੀ ਸਤਿਸੰਗ ਦੇ ਮੇਲ ਵਿਚ ਮਿਲਾ ਰੱਖਿਆ ਹੈ।

੧੬. ਉਹ ਤਾਂ ਕਦੇ ਵਿਛੜਦੇ ਹੀ ਨਹੀਂ, ਆਖ਼ਰ ਉਨ੍ਹਾਂ ਦੀ ਸਮਾਈ ਉਸ ਬ੍ਰਹਮ ਵਿਚ ਹੀ ਹੋ ਜਾਂਦੀ ਹੈ।

੧੭. ਗੁਰੂ ਜੀ ਕਹਿੰਦੇ ਹਨ—ਉਹ ਪਰਮਾਤਮਾ ਇਸ ਆਪਣੀ ਗੁਝੀ ਤਾਕਤ ਨੂੰ ਆਪ ਹੀ ਜਾਣਦਾ ਹੈ।

੧੮. ਪਰ, ਇਹ ਇਕ ਗੱਲ ਪ੍ਰਤੱਖ ਹੈ ਕਿ ਜੋ ਭੀ ਪੁਰਸ਼ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ, ਉਹ ਉਸ ਪ੍ਰਭੂ ਦੇ ਨਾਮ ਨੂੰ ਪਛਾਣ ਲੈਂਦਾ ਹੈ। ਭਾਵ ਉਸ ਦੀ ਨਾਮ ਨਾਲ ਡੂੰਘੀ ਸਾਂਝ ਪੈ ਜਾਂਦੀ ਹੈ।੪।੫।੨੫।

***ਭਾਵਾਰਥ :*** ਸਤਿਗੁਰੂ ਜੀ ਨੇ ਇਸ ਸ਼ਬਦ ਵਿਚ ਹਰੀ-ਪਰਮੇਸ਼ਰ ਦੀ ਪ੍ਰਾਪਤੀ ਦਾ ਵੱਡਾ ਸਾਧਨ ਮਨ ਦੀਆਂ ਮੰਦੀਆਂ ਵਾਸ਼ਨਾਵਾਂ ਨੂੰ ਮਾਰਨਾ ਆਖਿਆ ਹੈ। ਮਨ ਮਰੇਗਾ ਤਾਂ ਇਸ ਦੀ ਦੌੜ-ਭੱਜ ਹਟ ਜਾਏਗੀ। ਧਾਵਨਾ ਹਟੇ ਤਾਂ ਹਉਮੈ ਹਟੇਗੀ। ਇਸ ਤਰ੍ਹਾਂ ਇਹ ਸ਼ੁੱਧ ਹੋ ਜਾਏਗਾ। ਜਿਵੇਂ ਪਾਰਾ ਆਦਿ ਧਾਤਾਂ ਹੋਰ ਦਾਰੂਆਂ ਨਾਲ ਮਰਦੀਆਂ ਹਨ, ਤਿਵੇਂ ਮਨ ਨੂੰ ਮਾਰਨ ਦਾ ਦਾਰੂ ਵੀ ਗੁਰੂ ਦਾ ਸ਼ਬਦ ਹੈ।

ਹੰਕਾਰ, ਜੋ ਮਨ ਨੂੰ ਅਸਾਧ ਰੋਗੀ ਬਣਾਉਂਦਾ ਹੈ, ਉਸ ਦੀ ਮਿਸਾਲ ਸ਼ਰਾਬੀ ਹਾਥੀ ਨਾਲ ਦਿੱਤੀ ਹੈ। ਹਾਥੀ ਉਂਜ ਤਾਂ ਸਿਆਣਾ ਜਾਨਵਰ ਹੈ, ਪਰ ਸ਼ਰਾਬ ਪੀ ਕੇ ਦੁਖਦਾਈ ਹੋ ਜਾਂਦਾ ਹੈ। ਤਾਂ ਤੇ ਹਉਮੈ ਸ਼ਰਾਬ ਵਾਂਗ ਓਪਰੀ ਸ਼ੈ ਹੈ, ਜੇ ਇਸ ਨੂੰ ਦੂਰ ਕਰਨੀ ਲੋੜੀਏ ਤਾਂ ਇਹ ਗੁਰੂ ਦੇ ਸ਼ਬਦ ਰਾਹੀਂ ਦੂਰ ਹੁੰਦੀ ਹੈ। ਧਾਤ ਕੱਚੀ ਦੁਖਦਾਈ ਹੁੰਦੀ ਹੈ, ਮਰ ਕੇ ਇਹ ਦੁੱਖ ਦੂਰ ਕਰਦੀ ਹੈ ਅਤੇ ਸੁਖਦਾਈ ਹੋ ਜਾਂਦੀ ਹੈ। ਇਸੇ ਤਰ੍ਹਾਂ ਮਨ ਹੈ, ਹਉਮੈ ਨਾਲ ਦੁਖਦਾਈ ਅਤੇ ਹਉਮੈ ਵਲੋਂ ਮਰ ਕੇ ਇਹ ਸੁਖ ਰੂਪ ਬਣ ਜਾਂਦਾ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**੧. ਹਉਮੈ ਵਿਚਿ ਸਭੁ ਜਗੁ ਬਉਰਾਨਾ॥**

**੨. ਦੂਜੈ ਭਾਇ ਭਰਮਿ ਭੁਲਾਨਾ॥**

**੩. ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ॥**

**੪. ਧੰਧਾ ਕਰਤਿਆ ਅਨਦਿਨੁ ਵਿਹਾਨਾ॥੧॥**

**੫. ਹਿਰਦੈ ਰਾਮੁ ਰਮਹੁ ਮੇਰੇ ਭਾਈ॥**
**੬. ਗੁਰਮੁਖਿ ਰਸਨਾ ਹਰਿ ਰਸਨ ਰਸਾਈ॥੧॥ ਰਹਾਉ॥**
**੭. ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ॥**
**੮. ਜਗਜੀਵਨੁ ਸੇਵਿ ਜੁਗ ਚਾਰੇ ਜਾਤਾ॥**
**੯. ਹਉਮੈ ਮਾਰਿ ਗੁਰ ਸਬਦਿ ਪਛਾਤਾ॥**
**੧੦. ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ॥੨॥**
**੧੧. ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ॥**
**੧੨. ਧਾਵਤ ਵਰਜੇ ਠਾਕਿ ਰਹਾਏ॥**
**੧੩. ਨਾਮੁ ਨਵ ਨਿਧਿ ਗੁਰ ਤੇ ਪਾਏ॥**
**੧੪. ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ॥੩॥**
**੧੫. ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ॥**
**੧੬. ਅੰਤਰਿ ਵਸੈ ਨ ਲਾਗੈ ਜਮ ਪੀਰ॥**
**੧੭. ਆਪੇ ਸਾਹਿਬੁ ਆਪਿ ਵਜੀਰ॥**
**੧੮. ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ॥੪॥੬॥੨੬॥**

***ਪਦ ਅਰਥ :*** ਬਉਰਾਨਾ—ਝੱਲਾ, ਕਮਲਾ, ਸ਼ੁਦਾਈ। ਦੂਜੈ ਭਾਇ—ਮਾਇਆ ਦਾ ਪਿਆਰ। ਭਰਮਿ—ਭਟਕਣਾ ਵਿਚ ਪੈ ਕੇ। ਭੁਲਾਨਾ—ਕੁਰਾਹੇ ਪੈ ਰਿਹਾ ਹੈ। ਚਿੰਤਾ ਚਿਤਵੈ—ਸੋਚਾਂ ਸੋਚਦਾ ਹੈ। ਵਿਹਾਨਾ—ਬੀਤਦਾ ਜਾ ਰਿਹਾ। ਰਮਹੁ—ਸਿਮਰੋ। ਰਸਾਈ—ਰਸਾ ਦਿੱਤੀ ਹੈ, ਰਸ-ਮਈ ਕਰ ਰੱਖੀ ਹੈ। ਜਾਤਾ—ਪ੍ਰਗਟ ਹੋ ਗਿਆ। ਕਰਮ ਬਿਧਾਤਾ—ਜੀਵਾਂ ਦੇ ਕੀਤੇ ਕਰਮਾਂ ਦਾ ਫਲ ਦੇਣ ਵਾਲਾ ਪਰਮੇਸ਼ਰ। ਵਰਜੇ—ਰੋਕ ਲਏ। ਠਾਕਿ—ਰੋਕ ਕੇ। ਸੁਖੁ—ਆਤਮਕ ਸੁਖ, ਅਨੰਦ। ਨ ਲਾਗੈ—ਨਹੀਂ ਪੋਹ ਸਕਦਾ। ਜਮ ਪੀਰ—ਜਮਾਂ ਦੀ ਪੀੜਾ, ਭਾਵ ਅੰਤ ਸਮੇਂ ਉਨ੍ਹਾਂ ਨੂੰ ਜਮ ਦੁੱਖ ਨਹੀਂ ਦੇਂਦਾ। ਗੁਣੀ ਗਹੀਰ—ਗੁਣਾਂ ਦਾ ਸਮੁੰਦਰ।

***ਅਰਥ :***

ਪ੍ਰ: ਸਾਈਂ ਜੀ! ਇਹ ਦੱਸੋ, ਇਹ ਸਾਰਾ ਜਗਤ ਹੀ ਕਿਉਂ ਝੱਲਾ ਹੋ ਰਿਹਾ ਹੈ?

ਉ: ੧. ਹੇ ਮਿੱਤਰ ਜਨੋ! ਨਾਮ ਵਲੋਂ ਖੁੰਝ ਕੇ ਇਹ ਸਾਰਾ ਹੀ ਸੰਸਾਰ ਹਉਮੈ ਵਿਚ ਪਾਗ਼ਲ ਹੋ ਰਿਹਾ ਹੈ।

੨. ਇਸੇ ਕਮਲਾ-ਪਨ ਨੇ ਜਗਤ ਨੂੰ ਦਵੈਤ-ਭਾਵ ਵਿਚ ਪਾ ਛੱਡਿਆ ਹੈ। ਮਾਇਆ ਦੇ ਮੋਹ ਕਾਰਣ ਭਟਕਣਾ ਵਿਚ ਪੈ ਕੇ ਕੁਰਾਹੇ ਜਾ ਰਿਹਾ ਹੈ।

੩. ਇਸੇ ਭਟਕਣਾ ਦਾ ਸਦਕਾ ਇਸ ਦਾ ਦਿਨ ਰਾਤ ਹੋਰ-ਹੋਰ ਸੋਚਾਂ ਸੋਚਦਿਆਂ ਬੀਤਦਾ ਹੈ, ਇਸੇ ਕਰਕੇ ਇਹ ਆਪਣੇ ਆਪ ਨੂੰ ਨਹੀਂ ਪਛਾਣਦਾ।

੪. ਇਹੀ ਇਕ ਕਾਰਣ ਹੈ, ਜਿਸ ਕਰ ਕੇ ਇਸ ਦਾ ਦਿਨ ਰਾਤ ਧੰਦਿਆਂ ਵਿਚ ਬੇ-ਅਰਥ ਹੀ ਗੁਜ਼ਰੀ ਜਾ ਰਿਹਾ ਹੈ।੧।

ਪ੍ਰ: ਹੇ ਗੁਰੋ! ਮੇਰਾ ਸ਼ੁਦਾ-ਪਨ, ਭਰਮ ਅਤੇ ਚਿੰਤਾ ਵਲੋਂ ਕਿਵੇਂ ਬਚਾਅ ਭੀ ਹੋ ਸਕਦਾ ਹੈ?

ਉ: ੫. ਹੇ ਮੇਰੇ ਭਾਈ! ਜੇ ਇਸ ਪਾਗ਼ਲ-ਪਨ, ਭਟਕਣਾ ਤੇ ਚਿੰਤਾ ਦੀ ਅਵਸਥਾ ਤੋਂ ਬਚਣਾ ਚਾਹੁੰਦਾ ਹੈਂ, ਤਾਂ ਹਿਰਦੇ ਵਿਚ ਉਸ ਰਾਮ ਦੇ ਨਾਮ ਨੂੰ ਸਿਮਰਦਾ ਰਹੁ।

੬. ਅਤੇ ਆਪਣੀ ਰਸਨਾ ਨੂੰ ਭੀ ਮੁਖੀ ਗੁਰੂ ਦੁਆਰਾ ਹਰੀ ਦੇ ਨਾਮ-ਰਸ ਵਿਚ ਰਸਾਈ ਰੱਖ।੧।ਰਹਾਉ।

ਪ੍ਰ: ਜਿਸ ਪੁਰਸ਼ ਨੇ ਆਪਣੇ ਹਿਰਦੇ ਵਿਚ ਰਾਮ ਨੂੰ ਪਛਾਣ ਲਿਆ, ਉਸ ਦੇ ਮਨ ਦੀ ਅਵਸਥਾ ਕੀ ਹੋ ਜਾਂਦੀ ਹੈ?

ਉ: ੭. ਹੇ ਸਜਣੋ! ਜਿਸ ਗੁਰਮੁਖ ਨੇ ਸਿਮਰਨ ਦੁਆਰਾ, ਆਪਣੇ ਹਿਰਦੇ ਅੰਦਰ ਹੀ ਰਾਮ ਨੂੰ ਲਖ ਲਿਆ ਹੈ।

੮. ਉਹ ਜਗ ਦੇ ਜੀਵਨ ਰੂਪ ਪਰਮੇਸ਼ਰ ਨੂੰ ਸੇਂਵਦਾ ਹੋਇਆ, ਸਾਰੇ ਜੁਗਾਂ ਵਿਚ ਜਾਣਿਆ ਜਾਂਦਾ ਹੈ।

੯-੧੦. ਜਿਸ ਉੱਤੇ ਕਰਮਾਂ ਅਨੁਸਾਰ ਫਲ ਦੇਣ ਵਾਲਾ ਪਰਮੇਸ਼ਰ ਆਪਣੀ ਕਿਰਪਾ-ਦ੍ਰਿਸ਼ਟੀ ਕਰਦਾ ਹੈ, ਉਹ ਗੁਰੂ-ਉਪਦੇਸ਼ ਦੁਆਰਾ ਹਿਰਦੇ ਅੰਦਰੋਂ ਹੰਕਾਰ ਦੀ ਨਵਿਰਤੀ ਕਰਕੇ, ਉਸ ਸੱਚ-ਸਰੂਪ ਪਰਮੇਸ਼ਰ ਨੂੰ ਪਹਿਚਾਨ ਲੈਂਦਾ ਹੈ।੨।

੧੧. ਓਹੀ ਜਨ ਸੱਚੇ ਹਨ, ਜਿਨ੍ਹਾਂ ਨੂੰ ਗੁਰੂ ਦੇ ਸ਼ਬਦ ਰਾਹੀਂ, ਉਸ ਨੇ ਆਪਣੇ ਨਾਮ ਨਾਲ ਮੇਲ ਲਿਆ ਹੈ।

ਪ੍ਰ: ਉਨ੍ਹਾਂ ਵਿਚ ਕੀ ਵਿਸ਼ੇਸ਼ਤਾ ਸੀ, ਜਿਨ੍ਹਾਂ ਨੂੰ ਪ੍ਰਭੂ ਨੇ ਆਪਣੇ ਮੇਲ ਵਿਚ ਮੇਲ ਲਿਆ ਹੈ।

ਉ: ੧੨. ਹੇ ਸਜਣੋ! ਉਨ੍ਹਾਂ ਗੁਰਮੁਖਾਂ ਨੇ ਆਪਣੇ ਦੌੜਦੇ ਮਨ ਨੂੰ ਭੱਜਣ ਵਲੋਂ ਰੋਕ ਰੱਖਿਆ ਹੈ, ਮੁੜ ਉਸ ਨੂੰ ਵਿਕਾਰਾਂ ਦੇ ਸੰਕਲਪਾਂ ਵਿਚ ਜਾਣ ਨਹੀਂ ਦੇਂਦੇ, ਸਦਾ ਹੀ ਰੋਕੀ ਰੱਖਦੇ ਹਨ।

ਪ੍ਰ: ਸਾਈਂ ਜੀ! ਇਹ ਤਾਂ ਦੱਸੋ, ਉਨ੍ਹਾਂ ਨੇ ਮਨ ਨੂੰ ਦੌੜਨ ਵਲੋਂ ਕਿਵੇਂ ਰੋਕਿਆ ਹੈ?

ਉ: ੧੩. ਹੇ ਮਿੱਤਰ ਜਨੋ! ਵਿਕਾਰਾਂ ਵਿਚ ਭੱਜਦੇ ਮਨ ਨੂੰ ਰੋਕਣ ਵਾਲਾ ਤਾਂ ਇਕ ਨਾਮ ਹੀ ਹੈ। ਸੋ, ਉਹ ਨਾਮ, ਜੋ ਨੌਂ ਨਿਧਾਂ ਵਾਂਗ ਕੀਮਤੀ ਸ਼ੈ ਹੈ, ਉਨਾਂ ਨੇ ਗੁਰਾਂ ਪਾਸੋਂ ਪ੍ਰਾਪਤ ਕਰ ਲਿਆ ਹੈ।

੧੪. ਉਸੇ ਨਾਮ-ਸਿਮਰਨ ਕਰਕੇ, ਉਨ੍ਹਾਂ ਜਗਿਆਸੂਆਂ ਪਰ ਹਰੀ ਦੀ ਕਿਰਪਾ ਹੋ ਗਈ ਹੈ, ਜਿਸ ਦਾ ਸਦਕਾ ਹੁਣ ਹਰੀ ਸਦਾ ਲਈ ਉਨ੍ਹਾਂ ਦੇ ਮਨ ਵਿਚ ਆ ਵੱਸਿਆ ਹੈ।੩।

ਪ੍ਰ: ਹੇ ਦਾਤਾਰ ਜੀਉ! ਅੰਦਰ ਨਾਮ ਵੱਸ ਜਾਣ ਵਾਲਿਆਂ ਦੇ ਜੀਵਨ ਵਿਚ ਭੀ ਕੋਈ ਬਦਲ ਆ ਜਾਇਆ ਕਰਦੀ ਹੈ?

ਉ: ਹਾਂ, ਬਹੁਤ ਪਲਟਾ ਆ ਜਾਂਦਾ ਹੈ, ਵੇਖਣ ਵਿਚ ਪੰਜ ਸਿਫ਼ਤਾਂ ਆਉਂਦੀਆਂ ਹਨ—

੧੫. ੧—ਰਾਮ-ਰਾਮ ਜਪਦਿਆਂ ਸਰੀਰ ਵਿਚ ਸ਼ਾਂਤੀ ਆ ਜਾਂਦੀ ਹੈ।

੨—ਉਨ੍ਹਾਂ ਨੂੰ ਸਦਾ ਹੀ ਸੁਖ ਬਣਿਆ ਰਹਿੰਦਾ ਹੈ।

੧੬. ੩—ਮਨ ਅੰਦਰ ਉਹ ਰਾਮ ਆਪ ਹੀ ਆ ਵੱਸਦਾ ਹੈ।

੪—ਵੱਡੀ ਸਿਧਾਂਤਕ ਗੱਲ ਇਹ ਹੈ ਕਿ ਉਨ੍ਹਾਂ ਨੂੰ ਮੁੜ ਕਦੀ ਭੀ ਜਮਾਂ ਦੀ ਪੀੜਾ ਨਹੀਂ ਲੱਗਦੀ।

੧੭. ੫—ਸਿਫ਼ਤ ਇਹ ਕਿ ਉਨ੍ਹਾਂ ਦੀ ਅਜੇਹੀ ਦਿਬ-ਦ੍ਰਿਸ਼ਟੀ ਜਾਗਦੀ ਹੈ, ਉਹ ਤੱਕਦੇ ਹਨ ਕਿ ਉਹ ਪ੍ਰਭੂ ਆਪ ਹੀ

(ਸਾਹਿਬੁ) ਮਾਲਕ ਹੈ ਅਤੇ ਆਪੇ ਹੀ ਵਜ਼ੀਰ ਰੂਪ ਹੋ ਰਿਹਾ ਹੈ।

੧੮. ਇਸ ਲਈ ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਇਕ ਉਸੇ ਗੁਣਾਂ ਦੇ ਸਾਗਰ ਹਰੀ ਦੀ ਸਦਾ ਹੀ ਸੇਵਾ ਕਰਦੇ ਰਹੋ।੪।੬।੨੬।

***ਭਾਵਾਰਥ :*** ਸਾਰੰਸ਼ ਇਹ ਹੈ ਕਿ ਸਾਰਾ ਹੀ ਜਗਤ ਹਉਮੈ ਵਿਚ ਭੁੱਲਾ ਹੋਇਆ ਸਦਾ ਹੀ ਦਵੈਤ-ਭਾਵ ਦੀ ਭਟਕਣਾ ਵਿਚ ਭਟਕ ਰਿਹਾ ਹੈ। ਹਰ ਵਕਤ ਚਿੰਤਾ ਵਿਚ ਗਲਤਾਨ ਹੋ, ਆਪਣੇ ਆਪ ਦੀ ਪਛਾਣ ਕਰਨ ਵਲੋਂ ਭੁੱਲ ਕੇ ਕੁਰਾਹੇ ਪੈ ਰਿਹਾ ਹੈ।

ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ ਵਿਕਾਰਾਂ ਵਿਚ ਦੌੜਦੇ ਮਨ ਨੂੰ ਰੋਕ ਰੱਖਿਆ ਹੈ, ਉਨ੍ਹਾਂ ਨੇ ਗੁਰੂ ਪਾਸੋਂ ਨਾਮ ਦਾ ਖ਼ਜ਼ਾਨਾ ਪ੍ਰਾਪਤ ਕਰ ਲਿਆ, ਜਿਸ ਦਾ ਸਦਕਾ ਉਨ੍ਹਾਂ ਦੇ ਮਨ ਅਤੇ ਸਰੀਰ ਵਿਚ ਸਦਾ ਹੀ ਸੁਖ ਸ਼ਾਂਤੀ ਪ੍ਰਗਟ ਹੋ ਆਉਂਦੀ ਹੈ। ਉਨ੍ਹਾਂ ਨੂੰ ਅੰਤ ਸਮੇਂ ਕਦੇ ਭੀ ਜਮਾਂ ਦੀ ਪੀੜਾ ਨਹੀਂ ਲਗਦੀ। ਇਸ ਲਈ ਹਜ਼ੂਰ ਦਾ ਫ਼ੁਰਮਾਨ ਹੈ ਕਿ ਭਾਈ! ਸਦਾ ਹੀ ਉਸ ਗੁਣਾਂ ਦੇ ਸਾਗਰ ਪਰਮੇਸ਼ਰ ਦਾ ਸਿਮਰਨ ਕਰਦੇ ਰਹੋ।

## ਗਉੜੀ ਗੁਆਰੇਰੀ ਮਹਲਾ ੩ ॥

**੧. ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ ॥**
**੨. ਸੋ ਕਿਉ ਵਿਸਰੈ ਸਭ ਮਾਹਿ ਸਮਾਨਾ ॥**
**੩. ਜਿਤੁ ਸੇਵਿਐ ਦਰਗਹ ਪਤਿ ਪਰਵਾਨਾ ॥੧॥**
**੪. ਹਰਿ ਕੇ ਨਾਮ ਵਿਟਹੁ ਬਲਿ ਜਾਉ ॥**
**੫. ਤੂੰ ਵਿਸਰਹਿ ਤਦਿ ਹੀ ਮਰਿ ਜਾਉ ॥੧॥ ਰਹਾਉ ॥**
**੬. ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ ॥**
**੭. ਤਿਨ ਤੂੰ ਵਿਸਰਹਿ ਜਿ ਦੂਜੈ ਭਾਏ ॥**
**੮. ਮਨਮੁਖ ਅਗਿਆਨੀ ਜੋਨੀ ਪਾਏ ॥੨॥**
**੯. ਜਿਨ ਇਕ ਮਨਿ ਤੁਠਾ ਸੇ ਸਤਿਗੁਰ ਸੇਵਾ ਲਾਏ ॥**
**੧੦. ਜਿਨ ਇਕ ਮਨਿ ਤੁਠਾ ਤਿਨ ਹਰਿ ਮੰਨਿ ਵਸਾਏ ॥**
**੧੧. ਗੁਰਮਤੀ ਹਰਿ ਨਾਮਿ ਸਮਾਏ ॥੩॥**
**੧੨. ਜਿਨਾ ਪੋਤੈ ਪੁੰਨੁ ਸੇ ਗਿਆਨ ਬੀਚਾਰੀ ॥**
**੧੩. ਜਿਨਾ ਪੋਤੈ ਪੁੰਨੁ ਤਿਨ ਹਉਮੈ ਮਾਰੀ ॥**
**੧੪. ਨਾਨਕ ਜੋ ਨਾਮਿ ਰਤੇ**
**ਤਿਨ ਕਉ ਬਲਿਹਾਰੀ ॥੪॥੭॥੨੭॥**

***ਪਦ ਅਰਥ*** : ਸੁ—ਉਹ ਪਰਮਾਤਮਾ। ਜੀਅ ਪਰਾਨਾ—ਜਿੰਦ, ਪ੍ਰਾਨ। ਮਾਹਿ—ਵਿਚ। ਜਿਤੁ—ਜਿਸ ਦੀ ਰਾਹੀਂ। ਜਿਤੁ ਸੇਵਿਐ—ਜਿਸ ਦੀ ਸੇਵਾ (ਭਗਤੀ) ਕੀਤਿਆਂ। ਪਤਿ—ਇੱਜ਼ਤ। ਪਰਵਾਨਾ—ਕਬੂਲ। ਵਿਟਹੁ—ਤੋਂ, ਉਪਰੋਂ। ਬਲਿ ਜਾਉ—ਮੈਂ ਕੁਰਬਾਨ ਜਾਂਦਾ ਹਾਂ। ਜਿ—ਜਿਹੜੇ ਬੰਦੇ। ਤੁਧੁ—ਤੂੰ। ਦੂਜੈ ਭਾਏ—ਮਾਇਆ ਦੇ ਮੋਹ ਵਿਚ। ਮਨਮੁਖ—ਆਪਣੇ ਮਨ ਦੇ ਪਿਛੇ ਟੁਰਨ ਵਾਲੇ। ਤੁਠਾ—ਪ੍ਰਸੰਨ ਹੋਇਆ। ਪੋਤੈ—ਪੱਲੇ, ਖ਼ਜ਼ਾਨੇ ਵਿਚ। ਪੁੰਨੁ—ਭਲਾਈ, ਚੰਗੇ ਕੰਮ, ਚੰਗੇ ਭਾਗ।

### ***ਅਰਥ :***

**ਪ੍ਰ:** ਸਾਈਂ ਜੀ! ਮਨ ਬੜਾ ਹੀ ਚੰਚਲ ਹੈ, ਇਸ ਨੂੰ ਸੰਸਾਰ ਵਲੋਂ ਤੋੜ ਕੇ ਰੱਬ ਵੱਲ ਜੋੜਨਾ ਚਾਹੁੰਦੇ ਹਾਂ, ਜੁੜਦਾ ਨਹੀਂ, ਕੋਈ ਯਤਨ ਦੱਸੋ।

**ਉ:** ੧. ਹੇ ਸੱਜਣੋ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਮਨ ਮੂੰਹ-ਜ਼ੋਰ ਘੋੜੇ ਵਾਂਗ ਅਮੋੜ ਹੈ, ਪਰ ਤੁਸੀਂ ਇਕਾਂਤ ਵਿਚ ਬੈਠ ਕੇ ਇਸ ਨੂੰ ਪਿਆਰ ਨਾਲ ਇਉਂ ਸਮਝਾਇਆ ਕਰੋ :—ਕਿ ਹੇ ਮੇਰੇ ਮਨਾ! ਤੈਨੂੰ ਉਹ ਦਾਤਾਰ ਕਿਉਂ ਭੁਲਦਾ ਹੈ, ਜਿਸ ਉਪਕਾਰੀ ਦਾਤੇ ਨੇ ਤੈਨੂੰ ਜੀਅ ਅਤੇ ਪ੍ਰਾਣ ਦਿੱਤੇ ਹੋਏ ਹਨ।

੨. ਫਿਰ ਤੂੰ ਦੱਸ, ਤੈਨੂੰ ਉਹ ਪ੍ਰਭੂ ਕਿਉਂ ਵਿਸਰਦਾ ਹੈ, ਜੋ ਕਿ ਸਭਨਾਂ ਵਿਚ ਸਮਾਇਆ ਹੋਇਆ ਹੈ।

**ਪ੍ਰ:** ਦਾਤਾਰ ਜੀਉ! ਉਸ ਨੂੰ ਨਾ ਭੁਲਣ ਵਿਚ ਕੀ ਲਾਭ ਹੋਵੇਗਾ?

**ਉ:** ੩. ਹੇ ਮਿੱਤਰਾ! ਉਸ ਦੀ ਸੇਵਾ ਕਰਨ ਨਾਲ ਜੀਵ ਦੀ ਦਰਗਾਹ ਵਿਚ ਘਾਲ ਪ੍ਰਵਾਨ ਹੁੰਦੀ ਹੈ ਤੇ ਰੱਬੀ ਦਰਬਾਰ ਵਿਚ ਇੱਜ਼ਤ ਮਿਲਦੀ ਹੈ।੧।

੪. ਮੈਂ ਤਾਂ ਐਸੇ ਪਰਮੇਸ਼ਰ ਦੇ ਨਾਮ ਤੋਂ ਸਦਾ ਕੁਰਬਾਨ ਜਾਂਦਾ ਹਾਂ।

**ਪ੍ਰ:** ਹੇ ਸਤਿਗੁਰੋ! ਕੀ ਉਸ ਪ੍ਰਭੂ ਦਾ ਨਾਮ, ਤੁਹਾਨੂੰ ਕਦੇ ਨਹੀਂ ਵਿਸਰਦਾ?

**ਉ:** ੫. ਪ੍ਰਭੂ ਦੇ ਸਨਮੁਖ ਹੋ, ਜੋਦੜੀ ਕਰਦੇ ਹਨ, ਹੇ ਮੇਰੇ ਪਿਆਰੇ! ਜਦ ਤੂੰ ਮੈਨੂੰ ਵਿਸਰਦਾ ਹੈਂ, ਮੈਨੂੰ ਤਾਂ ਤਦੋਂ ਹੀ ਇਉਂ ਪ੍ਰਤੀਤ ਹੁੰਦਾ ਹੈ ਕਿ ਮਾਨੋਂ ਮੈਂ ਮਰ ਜਾਂਦਾ ਹਾਂ।੧।ਰਹਾਉ।

**ਪ੍ਰ:** ਦਾਤਾ ਜੀ! ਉਹ ਵਿਸਰਦਾ ਕਿਸ ਨੂੰ ਹੈ?

**ਉ:** ੬. ਤਾਂ ਆਪ ਬੇ-ਵੱਸ ਜੀਵਾਂ ਵੱਲ ਖਲੋ ਕੇ, ਕਹਿੰਦੇ ਹਨ—ਹੇ ਪਿਆਰੇ ਪ੍ਰੀਤਮ! ਤੈਨੂੰ ਨਾ ਵਿਸਾਰਨਾ ਭੀ ਜੀਵਾਂ ਦੇ ਆਪਣੇ ਵੱਸ ਵਿਚ ਨਹੀਂ, ਤੂੰ ਉਨ੍ਹਾਂ ਨੂੰ ਹੀ ਵਿਸਰਦਾ ਹੈਂ, ਜਿਨ੍ਹਾਂ ਨੂੰ ਤੂੰ ਆਪ ਹੀ ਆਪਣੇ ਵਲੋਂ ਭੁਲਾਇਆ ਹੈ।

੭. ਤੂੰ ਉਨ੍ਹਾਂ ਨੂੰ ਵਿਸਰਦਾ ਹੈਂ, ਜੋ ਦੂਜੇ (ਭਾਇ) ਪ੍ਰੇਮ ਵਿਚ, ਭਾਵ ਜੋ ਮਾਇਆ ਦੇ ਮੋਹ ਵਿਚ ਲਗੇ ਹੋਏ ਹਨ।

੮. ਉਹ ਐਸੇ ਲੋਕ ਅਗਿਆਨੀ ਮਨਮੁਖ ਹਨ, ਜੋ ਤੈਨੂੰ ਵਿਸਾਰ ਕੇ ਮਨ ਦੇ ਮਗਰ ਟੁਰਨ ਵਾਲੇ ਹਨ, ਉਹ ਮੁੜ-ਮੁੜ ਜੂਨਾਂ ਵਿਚ ਪਾਏ ਜਾਂਦੇ ਹਨ।੨।

**ਪ੍ਰ:** ਸਾਈਂ ਜੀਉ! ਜਿਸ ਗੁਰੂ ਦੀ ਸੇਵਾ ਦੁਆਰਾ ਨਾਮ ਮਿਲਦਾ ਹੈ, ਉਸ ਦੀ ਸੇਵਾ ਵਿਚ ਸਾਰੇ ਹੀ ਜੀਵ ਕਿਉਂ ਨਹੀਂ ਲਗਦੇ?

**ਉ:** ੯. ਹੇ ਨਿਰੰਕਾਰ! ਜਿਨ੍ਹਾਂ ਉੱਤੇ ਤੂੰ ਪ੍ਰਸੰਨ ਹੁੰਦਾ ਹੈਂ, ਤੂੰ ਉਨ੍ਹਾਂ ਨੂੰ ਇਕਾਗ੍ਰ-ਚਿਤ ਵਾਲੇ ਕਰਕੇ ਗੁਰੂ ਦੀ ਸੇਵਾ ਵਿਚ ਲਾ ਦੇਂਦਾ ਹੈਂ।

੧੦. ਜਿਨ੍ਹਾਂ ਉਪਰ ਤੇਰੀ ਹੋਰ ਖ਼ੁਸ਼ੀ ਹੁੰਦੀ ਹੈ, ਉਹ ਇਕਾਗ੍ਰ-ਚਿਤ ਹੋ ਕੇ ਹਰੀ ਨਾਮ ਨੂੰ ਆਪਣੇ ਮਨ ਵਿਚ ਵਸਾ ਲੈਂਦੇ ਹਨ।

੧੧. ਇਸ ਤਰ੍ਹਾਂ ਉਹ ਗੁਰੂ ਦੀ ਸਿੱਖਿਆ ਦੁਆਰਾ ਹਰੀ ਦੇ ਨਾਮ ਵਿਚ ਸਮਾ ਜਾਂਦੇ ਹਨ।੩।

੧੨. ਜਿਨ੍ਹਾਂ ਮਨੁੱਖਾਂ ਦੇ ਪੱਲੇ ਚੰਗੇ ਭਾਗ ਹਨ, ਉਹ ਗਿਆਨ ਦੀ ਵੀਚਾਰ ਕਰਨ ਵਾਲੇ ਬਣਦੇ ਹਨ।

੧੩. ਜਿਨ੍ਹਾਂ ਦੇ ਹਿਰਦੇ ਰੂਪੀ ਪੱਲੇ ਵਿਚ ਪਿਛਲੇ ਕੀਤੇ ਪੁੰਨ ਕਰਮ ਹੁੰਦੇ ਹਨ, ਉਹ ਅੰਦਰੋਂ ਹਉਮੈ ਨੂੰ ਮਾਰ ਲੈਂਦੇ ਹਨ।

੧੪. ਤੀਸਰੇ ਗੁਰੂ ਨਾਨਕ ਜੀ ਕਹਿੰਦੇ ਹਨ—ਜੋ ਮਨੁੱਖ ਨਾਮ-ਰੰਗ ਵਿਚ ਰਚ ਗਏ ਹਨ, ਅਸੀਂ ਉਨ੍ਹਾਂ ਤੋਂ ਸਦਾ ਹੀ ਸਦਕੇ ਹਾਂ।੪।੭।੨੭।

***ਭਾਵਾਰਥ :*** ਇਸ ਸ਼ਬਦ ਵਿਚ ਭੁੱਲੇ ਮਨ ਨੂੰ ਉਸ ਕਰਤਾਰ ਵਿਚ ਜੋੜਨ ਲਈ ਇਕ ਸੁਖੈਨ ਢੰਗ ਬਿਆਨਿਆ ਹੈ ਕਿ ਇਕੱਲਿਆਂ ਬੈਠ ਕੇ ਇਸ ਭਰਮਦੇ ਮਨ ਨੂੰ ਉਸ ਨਿਰੰਕਾਰ ਦੇ ਕੀਤੇ ਉਪਕਾਰਾਂ ਨੂੰ ਚੇਤੇ ਕਰਵਾਂਦੇ ਰਹੋ।

ਅਤੇ ਇਸ ਭੁੱਲੜ ਮਨ ਨੂੰ ਇਹ ਨਿਹਚਾ ਕਰਵਾਓ ਕਿ ਉਸ ਉਪਕਾਰੀ ਪਰਮੇਸ਼ਰ ਨੂੰ ਭੁਲਾ ਕੇ ਦਰਗਾਹ ਵਿਚ ਗਿਆਂ ਬੇ-ਇੱਜ਼ਤੀ ਦੇ ਭਾਗੀ ਬਣੀਦਾ ਹੈ ਅਤੇ ਬਾਰ-ਬਾਰ ਜੂਨਾਂ ਵਿਚ ਭਟਕਣਾ ਪੈਂਦਾ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**੧. ਤੂੰ ਅਕਥੁ ਕਿਉ ਕਥਿਆ ਜਾਹਿ ॥**
**੨. ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ ॥**
**੩. ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ ॥੧॥**
**੪. ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥**
**੫. ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥੧॥ ਰਹਾਉ ॥**
**੬. ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥**
**੭. ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ ॥**
**੮. ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥੨॥**
**੯. ਗੁਰਮੁਖਿ ਸੇਵਾ ਮਹਲੀ ਥਾਉ ਪਾਏ ॥**
**੧੦. ਗੁਰਮੁਖਿ ਅੰਤਰਿ ਹਰਿ ਨਾਮੁ ਵਸਾਏ ॥**
**੧੧. ਗੁਰਮੁਖਿ ਭਗਤਿ ਹਰਿ ਨਾਮਿ ਸਮਾਏ ॥੩॥**
**੧੨. ਆਪੇ ਦਾਤਿ ਕਰੇ ਦਾਤਾਰੁ ॥**
**੧੩. ਪੂਰੇ ਸਤਿਗੁਰ ਸਿਉ ਲਗੈ ਪਿਆਰੁ ॥**
**੧੪. ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੪॥੮॥੨੮॥**

*ਅਰਥ :*

ਪ੍ਰ: ਸਾਈਂ ਜੀਉ! ਉਸ ਪਰਮੇਸ਼ਰ ਬਾਰੇ ਕੁਝ ਕਥਨ ਕਰੋ।

ਉ: ੧. ਉਸ ਪਰਮੇਸ਼ਰ ਦੇ ਸਨਮੁਖ ਹੋ ਉਚਾਰਨ ਕਰਦੇ ਹਨ—ਹੇ ਮੇਰੇ ਕਰਤਾਰ! ਤੂੰ ਕਥਨ ਤੋਂ ਪਰ੍ਹੇ ਹੈਂ, ਤੇਰਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ।

੨. ਪਰ, ਇਕ ਗੁਰੂ ਦਾ ਸ਼ਬਦ (ਮਾਰਣੁ) ਮਸਾਲਾ ਹੈ, ਇਹ ਜਿਸ ਮਨੁੱਖ ਦੇ ਪਾਸ ਹੋਵੇ, ਉਸ ਦੇ ਮਨ ਵਿਚ ਆ ਕੇ ਤੂੰ ਵਸ ਜਾਂਦਾ ਹੈਂ, ਕਿਉਂਕਿ ਉਸ ਨੇ ਆਪਣੇ ਮਨ ਦੇ ਵਿਕਾਰੀ ਸੁਭਾਅ ਨੂੰ ਮਾਰ ਲਿਆ ਹੈ।

੩. ਹੇ ਦਾਤਾ! ਤੇਰੇ ਗੁਣ ਤਾਂ ਅਨੇਕਾਂ ਹਨ, ਉਨ੍ਹਾਂ ਦੀ ਤਾਂ ਸਾਥੋਂ ਕੀਮਤ ਹੀ ਨਹੀਂ ਪਾਈ ਜਾ ਸਕਦੀ।੧।

੪. ਇਹ ਇਕ ਅਸੂਲ ਹੈ ਕਿ ਜਿਸ ਦੀ ਬਾਣੀ ਹੋਵੇ, ਉਸੇ ਵਿਚ ਲੈ ਜਾ ਸਮਾਉਂਦੀ ਹੈ।

੫. ਇਸੇ ਤਰ੍ਹਾਂ ਤੇਰੀ ਸਾਰੀ ਕਥਾ ਕਹਿ ਸਕਣੀ ਭਾਵੇਂ ਅਕਥ ਹੈ, ਪਰ ਤੇਰੇ ਗੁਣ ਗਾਇਨ ਕਰਨ ਦੇ ਰੂਪ ਵਿਚ ਗੁਰੂ ਦੇ ਸ਼ਬਦ ਦੁਆਰਾ ਤੇਰੀ ਅਕੱਥ ਕਥਾ ਆਖ ਸਕੀਦੀ ਹੈ।੧।ਰਹਾਉ।

੬. ਜਿਸ ਹਿਰਦੇ ਵਿਚ ਸਤਿਗੁਰੂ ਵਸਦਾ ਹੈ, ਉਥੇ ਹੀ ਸਤਿ ਸੰਗਤ ਬਣ ਜਾਂਦੀ ਹੈ।

੭. ਕਿਉਂਕਿ ਜਿਸ ਮਨੁੱਖ ਦੇ ਹਿਰਦੇ ਵਿਚ ਸਤਿਗੁਰੂ ਵਸਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ, ਹਰੀ ਦੇ ਗੁਣ ਗਾਉਂਦਾ ਹੈ।

੮. ਜਿਸ ਹਿਰਦੇ ਵਿਚ ਗੁਰੂ ਵਸਦਾ ਹੈ, ਉਸ ਵਿਚੋਂ ਗੁਰੂ ਦੇ ਸ਼ਬਦ ਨੇ ਹਉਮੈ ਸਾੜ ਦਿੱਤੀ ਹੈ।੨।

੯. ਇਸ ਤਰ੍ਹਾਂ ਸਿੱਖ, ਸ੍ਰੇਸ਼ਟ ਗੁਰੂ ਦੀ ਸੇਵਾ ਕਰਕੇ ਸਰੂਪ ਵਿਚ ਟਿਕਾਣਾ ਪ੍ਰਾਪਤ ਕਰਦੇ ਹਨ।

੧੦. ਉਥੇ ਸ੍ਰੇਸ਼ਟ ਗੁਰੂ, ਸਿੱਖ ਦੇ ਅੰਦਰ ਹਰੀ ਦਾ ਨਾਮ ਵਸਾ ਦੇਂਦਾ ਹੈ।

੧੧. ਤਾਂ ਸ੍ਰੇਸ਼ਟ ਗੁਰੂ ਦੀ ਭਗਤੀ ਹਰੀ ਦੇ ਨਾਮ ਵਿਚ ਸਿੱਖ ਦੀ ਸਮਾਈ ਕਰਵਾ ਦੇਂਦੀ ਹੈ।੩।

ਪ੍ਰ: ਪੂਰਨ ਗੁਰੂ ਨਾਲ ਪਿਆਰ ਕਿਵੇਂ ਬਣ ਆਵੇ?

ਉ: ੧੨. ਹੇ ਭਾਈਓ! ਅਰਦਾਸ ਕਰੋ ਕਿ ਦਾਤਾਰ ਹਰੀ ਆਪੇ ਦਾਤ ਕਰੇ।

੧੩. ਤਾ ਕਿ ਪੂਰੇ ਸਤਿਗੁਰੂ ਨਾਲ ਪਿਆਰ ਲਗ ਜਾਵੇ।

੧੪. ਗੁਰੂ ਜੀ ਕਹਿੰਦੇ ਹਨ—ਇਸ ਤਰ੍ਹਾਂ ਜੋ ਨਾਮ ਵਿਚ ਰਤੇ ਹੋਏ ਹਨ, ਉਨ੍ਹਾਂ ਨੂੰ ਸਾਡੀ ਨਮਸਕਾਰ ਹੈ।੪।੮।੨੮।

***ਭਾਵਾਰਥ :*** ਉਹ ਪਰਮੇਸ਼ਰ ਕਥਨ ਤੋਂ ਪਰ੍ਹੇ ਹੈ; ਪਰ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਉਹ ਮਨ ਵਿਚ ਆ ਸਮਾਉਂਦਾ ਹੈ। ਜਿਸ ਹਿਰਦੇ ਅੰਦਰ ਸਤਿਗੁਰੂ ਵਸਦੇ ਹਨ, ਉਥੇ ਹੀ ਸਤਿਸੰਗਤ ਬਣ ਜਾਂਦੀ ਹੈ, ਜਿਸ ਦੇ ਹਿਰਦੇ ਵਿਚ ਸਤਿਗੁਰੂ ਆ ਵਸਣ, ਉਸ ਦੇ ਅੰਦਰੋਂ ਹਉਮੈ ਸੜ ਜਾਂਦੀ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**੧. ਏਕਸੁ ਤੇ ਸਭਿ ਰੂਪ ਹਹਿ ਰੰਗਾ ॥**
**੨. ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥**
**੩. ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥੧॥**
**੪. ਏਕੁ ਅਚਰਜੁ ਏਕੋ ਹੈ ਸੋਈ ॥**
**੫. ਗੁਰਮੁਖਿ ਵੀਚਾਰੇ ਵਿਰਲਾ ਕੋਈ ॥੧॥ ਰਹਾਉ ॥**
**੬. ਸਹਜਿ ਭਵੈ ਪ੍ਰਭੁ ਸਭਨੀ ਥਾਈ ॥**
**੭. ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ ॥**
**੮. ਆਪੇ ਸੁਤਿਆ ਦੇਇ ਜਗਾਈ ॥੨॥**

**੯. ਤਿਸ ਕੀ ਕੀਮਤਿ ਕਿਨੈ ਨ ਹੋਈ ॥**
**੧੦. ਕਹਿ ਕਹਿ ਕਥਨੁ ਕਹੈ ਸਭੁ ਕੋਈ ॥**
**੧੧. ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ ॥੩॥**
**੧੨. ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥**
**੧੩. ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥**
**੧੪. ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ ॥੪॥੯॥੨੯॥**

***ਪਦ ਅਰਥ :*** ਤੇ—ਤੋਂ। ਬੈਸੰਤਰੁ—ਅੱਗ। ਸਹਲੰਗਾ—ਮਿਲੇ ਹੋਏ, ਜੁੜੇ ਹੋਏ, ਜੋਟੀਦਾਰ। ਭਿੰਨ ਭਿੰਨ—ਵੱਖਰਾ-ਵੱਖਰਾ। ਕਹਾ—ਕਿਤੇ। ਦੇਇ—ਦੇਂਦਾ ਹੈ। ਵੇਖੈ—ਸੰਭਾਲ ਕਰਦਾ ਹੈ।

***ਅਰਥ :***

ਪ੍ਰ: ਸਾਈਂ ਜੀਉ ! ਇਸ ਸੰਸਾਰ ਦੀ ਭਿੰਨ-ਭਿੰਨ ਰੰਗਾਂ ਰੂਪਾਂ ਦੀ ਉਤਪਤੀ ਕਿਸ ਤੋਂ ਪੈਦਾ ਹੋਈ ਹੈ ?

ਉ: ੧. ਹੇ ਭਾਈ ! ਇਸ ਸੰਸਾਰ ਵਿਚ ਇਹ ਦਿੱਸਦੇ ਸਾਰੇ ਵੱਖ-ਵੱਖ ਰੂਪ ਅਤੇ ਰੰਗ, ਉਸ ਇਕੋ ਪਰਮੇਸ਼ਰ ਤੋਂ ਉਤਪੰਨ ਹੋਏ ਹਨ।

੨. ਉਸ ਇਕ ਤੋਂ ਹੀ ਹਵਾ ਪੈਦਾ ਹੋਈ ਹੈ, ਪਾਣੀ ਬਣਿਆ ਹੈ, ਅੱਗ ਪੈਦਾ ਹੋਈ ਹੈ।

੩. ਇਨ੍ਹਾਂ ਸਾਰੇ ਰੰਗਾਂ ਨੂੰ ਹਰੀ ਪ੍ਰਭੂ ਜੋ ਰਚਨਹਾਰ ਹੈ, ਭਿੰਨ-ਭਿੰਨ ਵੇਖ ਰਿਹਾ ਹੈ।੧।

੪. ਪਰ, ਇਹ ਇਕ ਅਸਚਰਜ ਕੌਤਕ ਹੈ ਕਿ ਉਹ ਹਰੀ ਆਪ ਹੀ ਇਸ ਬਹੁ-ਰੰਗੀ ਸੰਸਾਰ ਵਿਚ ਹਰ ਥਾਂ ਮੌਜੂਦ ਹੈ।

੫. ਪਰ, ਕੋਈ ਵਿਰਲਾ ਗੁਰਮੁਖ ਗੁਰੂ ਦੀ ਸ਼ਰਨ ਪੈ ਕੇ ਇਸ ਅਸਚਰਜ ਕੌਤਕ ਨੂੰ ਵੀਚਾਰਦਾ ਹੈ।੧।ਰਹਾਉ।

੬. ਇਹ ਜੋ ਭਿੰਨ-ਭਿੰਨ ਥਾਵਾਂ ਟਿਕਾਣੇ ਹਨ, ਇਨ੍ਹਾਂ ਸਭਨਾਂ ਥਾਵਾਂ ਵਿਚ ਉਹ ਪ੍ਰਭੂ ਸਹਿਜ ਸੁਭਾਅ ਹੀ ਗੰਮਤਾ ਰੱਖਦਾ ਹੈ।

੭. ਪਰ, ਕਿਤੇ ਗੁਪਤ ਹੋ ਕੇ, ਕਿਤੇ ਪ੍ਰਗਟ ਹੋ ਕੇ ਇਹ ਸਾਰੀ ਜਗਤ ਦੀ ਬਣਤਰ ਨੂੰ ਉਸ ਪ੍ਰਭੂ ਨੇ ਆਪ ਹੀ ਬਣਾਇਆ ਹੈ।

ਪ੍ਰ: ਕਿਉਂ ਸਾਈਂ ਜੀ ! ਜੇ ਉਹ ਜਗਤ ਵਿਚ ਵਿਆਪਕ ਹੈ, ਤਾਂ ਉਹ ਨਜ਼ਰ ਕਿਉਂ ਨਹੀਂ ਆਉਂਦਾ ?

ਉ: ੮. ਹੇ ਸਾਈਂ ਲੋਕਾ ! ਇਹ ਜੀਵ ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੇ ਪਏ ਹਨ, ਜਿਸ ਨੂੰ ਉਹ ਜਗਾ ਦੇਵੇ ਉਸ ਨੂੰ ਉਹ ਨਜ਼ਰ ਆ ਜਾਂਦਾ ਹੈ।੨।

ਪ੍ਰ: ਹੇ ਦਾਤਾ ਜੀ, ਕੀ ਉਸ ਨੂੰ ਕਿਸੇ ਕੀਮਤ ਨਾਲ ਖ਼ਰੀਦਿਆ ਨਹੀਂ ਜਾ ਸਕਦਾ ?

ਉ: ੯. ਉਹ ਬੇ-ਕੀਮਤਾ ਹੈ, ਉਸ ਦੀ ਕੀਮਤ ਕਿਸੇ ਕੋਲੋਂ ਪੈ ਹੀ ਨਹੀਂ ਸਕਦੀ।

੧੦. ਭਾਵੇਂ ਹਰੇਕ ਜੀਵ ਆਪਣੇ ਵਲੋਂ ਪਰਮਾਤਮਾ ਦੇ ਗੁਣ ਆਖ-ਆਖ ਕੇ ਉਨ੍ਹਾਂ ਗੁਣਾਂ ਦਾ ਵਰਣਨ ਕਰਦਾ ਹੈ; ਪਰ ਉਹ ਫਿਰ ਭੀ ਅਕੱਥ ਰਹਿੰਦਾ ਹੈ।

੧੧. ਪਰ, ਹਾਂ, ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਹੋ ਹਰੀ ਨੂੰ ਬੁੱਝ ਲੈਂਦਾ ਹੈ।੩।

੧੨. ਉਹੋ ਪ੍ਰਭੂ ਇਸ ਸੰਸਾਰ ਦਾ ਮਾਲਕ ਹਰ-ਇਕ ਜੀਵ ਦੀ ਅਰਦਾਸ ਸੁਣ-ਸੁਣ ਕੇ ਸਭਨਾਂ ਦੀ ਸੰਭਾਲ ਕਰਦਾ ਹੈ ਅਤੇ ਅਰਜ਼ੋਈ ਸੁਣ ਕੇ ਜਗਿਆਸੂ ਨੂੰ ਗੁਰੂ ਦੇ ਸ਼ਬਦ ਵਿਚ ਜੋੜਦਾ ਹੈ।

੧੩. ਪਰ, ਐਸੀ ਵਡੀ ਵਡਿਆਈ ਗੁਰੂ ਦੀ ਸੇਵਾ ਕਰਕੇ ਪ੍ਰਾਪਤ ਹੁੰਦੀ ਹੈ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ—ਜੋ ਨਾਮ ਵਿਚ ਰਤੇ ਹਨ, ਉਹ ਹਰੀ ਨਾਮੀ ਵਿਚ ਹੀ ਸਮਾ ਜਾਂਦੇ ਹਨ।੪।੯।੨੯।

***ਭਾਵਾਰਥ :*** ਇਹ ਭਿੰਨ-ਭਿੰਨ ਰੂਪਾਂ ਦੇ ਅਕਾਰਾਂ ਵਾਲਾ ਸੰਸਾਰ ਉਸ ਪ੍ਰਭੂ ਨੇ ਪਵਣ ਤੇ ਪਾਣੀ ਆਦਿ ਤੱਤਾਂ ਨੂੰ ਇਕੱਤ੍ਰ ਕਰਕੇ ਰਚਿਆ ਹੈ, ਪਰ ਅਸਚਰਜਤਾ ਇਕ ਇਹ ਹੈ ਕਿ ਉਹ ਕਿਸੇ ਵਿਰਲੇ ਗੁਰਮੁਖ ਨੂੰ ਹੀ ਨਜ਼ਰ ਆਉਂਦਾ ਹੈ। ਇਹ ਵੱਡੀ ਵਡਿਆਈ ਪ੍ਰਾਪਤ ਕਰਨ ਦੀ ਦਾਤ ਗੁਰੂ ਦੀ ਨਿਸ਼ਕਾਮ ਸੇਵਾ ਕਰਨ ਵਾਲੇ ਨੂੰ ਹੀ ਮਿਲ ਸਕਦੀ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**੧. ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥**
**੨. ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥**
**੩. ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥**
**੪. ਸਹਜੇ ਜਾਗੈ ਸਵੈ ਨ ਕੋਇ ॥**
**੫. ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ ਰਹਾਉ ॥**
**੬. ਅਸੰਤੁ ਅਨਾੜੀ ਕਦੇ ਨ ਬੂਝੈ ॥**
**੭. ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥**
**੮. ਅੰਧੁ ਅਗਿਆਨੀ ਕਦੇ ਨ ਸੀਝੈ ॥੨॥**
**੯. ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ ॥**
**੧੦. ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥**
**੧੧. ਆਪਿ ਤਰੈ ਸਗਲੇ ਕੁਲ ਉਧਾਰਾ ॥੩॥**
**੧੨. ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥**
**੧੩. ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥**
**੧੪. ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੧੦॥੩੦॥**

***ਪਦ ਅਰਥ :*** ਅਸੰਤੁ—ਵਿਕਾਰੀ ਮਨੁੱਖ। ਅਨਾੜੀ—ਅਮੋੜ, ਵਿਕਾਰਾਂ ਵਲੋਂ ਨਾ ਪਰਤਣ ਵਾਲਾ। ਲੂਝੈ—ਝਗੜਦਾ ਹੈ, ਖੱਚਤ ਹੁੰਦਾ ਹੈ। ਸੀਝੈ—ਛੁਟਣਾ, ਮੁਕਤ ਹੋਣਾ। ਚੰਡਾਲ—ਕੁਕਰਮੀ ਮਨੁੱਖ। ਘਰਿ—ਹਿਰਦੇ ਵਿਚ।

***ਅਰਥ :***

ਪ੍ਰ: ਹੇ ਸਤਿਗੁਰੋ ! ਮਨਮੁਖ ਤੇ ਗੁਰਮੁਖ ਕੌਣ ਹੈ ?

ਉ: ੧. ਜੋ ਮਨੁੱਖ ਮਾਇਆ ਦੇ ਮੋਹ ਪਿਆਰ ਵਿਚ ਫਾਥਾ ਹੈ, ਅਰਥਾਤ ਅਗਿਆਨ ਦੀ ਨੀਂਦ ਵਿਚ ਸੁੱਤਾ ਪਿਆ ਹੈ, ਉਸ ਨੂੰ ਮਨਮੁਖ ਕਹੀਦਾ ਹੈ।

੨. ਜੋ ਮਨੁੱਖ ਗੁਰੂ ਦੇ ਸਨਮੁਖ ਰਹਿਣ ਵਾਲਾ ਪਰਮਾਤਮਾ ਦੇ

ਗੁਣਾਂ ਦੀ ਵਿਚਾਰ ਕਰਦਾ ਹੋਇਆ ਮਾਇਆ ਵਲੋਂ ਸੁਚੇਤ ਰਹਿੰਦਾ ਹੈ, ਉਸ ਨੂੰ ਗੁਰਮੁਖ ਜਾਣੋ।

੩. ਜਿਨ੍ਹਾਂ ਮਨੁੱਖਾਂ ਦਾ ਪਰਮਾਤਮਾ ਦੇ ਨਾਮ ਵਿਚ ਪਿਆਰ ਪੈ ਜਾਂਦਾ ਹੈ, ਉਹ ਸੱਜਣ ਮਾਇਆ ਦੇ ਮੋਹ ਵਲੋਂ ਸੁਚੇਤ ਰਹਿੰਦੇ ਹਨ।੧।

੪. ਨਾਮ ਦੇ ਪਿਆਰ ਵਾਲੇ ਉਹ ਸਦਾ ਹੀ ਸਹਿਜ ਅਵਸਥਾ ਵਿਚ ਜਾਗਦੇ ਹਨ। ਇਸੇ ਲਈ ਜੋ ਕੋਈ ਸਹਿਜ ਅਵਸਥਾ ਵਿਚ ਜਾਗ ਪੈਂਦਾ ਹੈ, ਉਹ ਫਿਰ ਮੋਹ ਦੀ ਨੀਂਦ ਵਿਚ ਨਹੀਂ ਸੌਂਦਾ।

੫. ਪਰ, ਉਸ ਸਹਿਜ ਪ੍ਰਾਪਤੀ ਦੀ ਜਾਚ ਕੋਈ ਵਿਰਲਾ ਪੁਰਖ ਹੀ ਪੂਰੇ ਗੁਰੂ ਤੋਂ ਸਮਝਦਾ ਹੈ।੧।ਰਹਾਉ।

੬. ਜੋ ਮਨੁੱਖ ਵਿਕਾਰਾਂ ਵਾਲੇ ਪਾਸੇ ਲੱਗਾ ਹੋਇਆ ਹੈ, ਉਹ ਮਨੁੱਖ ਕਦੀ ਵੀ ਆਤਮਕ ਜੀਵਨ ਦੀ ਸਮਝ ਨਹੀਂ ਪ੍ਰਾਪਤ ਕਰ ਸਕਦਾ।

ਪ੍ਰ: ਕਿਉਂ ਜੀ! ਦੇਖੀਦਾ ਹੈ ਕਿ ਉਹ ਪੁਰਸ਼ ਗਿਆਨ ਦੀਆਂ ਗੱਲਾਂ ਤਾਂ ਬਹੁਤ ਹੀ ਕਰਦਾ ਰਹਿੰਦਾ ਹੈ?

ਉ: ੭. ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਗਿਆਨ ਦੀਆਂ ਕਥਾਵਾਂ ਬਥੇਰੀਆਂ ਕਰਦਾ ਹੈ, ਪਰ ਜਦੋਂ ਮਾਇਆ ਦੀ ਗੱਲ ਸਾਹਮਣੇ ਆਉਂਦੀ ਹੈ, ਫਿਰ ਮਾਇਆ ਲਈ ਝਗੜਾ ਭੀ ਕਰਦਾ ਹੈ। ਭਾਵ ਉਹ ਮਾਇਆ ਵਿਚ ਹਰ ਵਕਤ ਖੱਚਤ ਰਹਿੰਦਾ ਹੈ।

੮. ਯਾਦ ਰੱਖੋ, ਇਹੋ ਜਿਹਾ ਮਾਇਆ ਦੇ ਮੋਹ ਵਿਚ ਅੰਨ੍ਹਾਂ ਅਤੇ ਅਗਿਆਨੀ ਕਦੀ ਭੀ ਜ਼ਿੰਦਗੀ ਦੀ ਬਾਜ਼ੀ ਵਿਚ ਕਾਮਯਾਬ ਨਹੀਂ ਹੋ ਸਕੇਗਾ, ਭਾਵ ਉਹ ਕਲਿਆਣ ਨਹੀਂ ਪ੍ਰਾਪਤ ਕਰ ਸਕਦਾ।੨।

ਪ੍ਰ: ਕਿਉਂ ਜੀ, ਕਿਵੇਂ ਉਹ ਕਲਿਆਣ ਭੀ ਪਾ ਸਕਦਾ ਹੈ?

ਉ: ੯. ਹਾਂ, ਜ਼ਰੂਰ! ਜੇ ਉਹ ਗੁਰੂ ਦੀ ਸ਼ਰਨ ਪ੍ਰਾਪਤ ਕਰੇ ਤਾਂ ਉਸ ਨੂੰ ਇਹ ਸੂਝ ਪੈ ਸਕਦੀ ਹੈ ਕਿ ਇਸ ਜੁਗ ਵਿਚ ਕੇਵਲ ਰਾਮ ਨਾਮ ਦੁਆਰਾ ਹੀ ਕਲਿਆਣ ਪ੍ਰਾਪਤ ਹੁੰਦੀ ਹੈ।

ਪ੍ਰ: ਸਾਈਂ ਜੀਉ! ਤਾਂ ਫਿਰ ਗੁਰੂ ਤੋਂ ਸਾਰੇ ਹੀ ਕਿਉਂ ਨਹੀਂ ਗੁਰ-ਸ਼ਬਦ ਪ੍ਰਾਪਤ ਕਰ ਲੈਂਦੇ?

ਉ:੧੦. ਇਹ ਗੱਲ ਆਪਣੇ ਵੱਸ ਦੀ ਨਹੀਂ। ਚਾਹੁੰਦੇ ਤਾਂ ਸਾਰੇ ਹੀ ਹਨ, ਪਰ ਕੋਈ ਵਿਰਲਾ ਹੀ ਹੁੰਦਾ ਹੈ, ਜੋ ਗੁਰੂ ਦੇ ਉਪਦੇਸ਼ ਦੁਆਰਾ ਇਹ ਵੀਚਾਰ ਪਾਉਂਦਾ ਹੈ।

੧੧. ਜਦ ਕੋਈ ਇਹ ਵੀਚਾਰ ਪ੍ਰਾਪਤ ਕਰ ਲੈਂਦਾ ਹੈ, ਤਾਂ ਫਿਰ ਉਹ ਆਪ ਤਰ ਜਾਂਦਾ ਹੈ ਅਤੇ ਉਹ ਆਪਣੀਆਂ ਸਾਰੀਆਂ ਕੁਲਾਂ ਦਾ ਭੀ ਉਧਾਰ ਕਰ ਲੈਂਦਾ ਹੈ।੩।

ਪ੍ਰ: ਹੇ ਗੁਰਦੇਵ ਜੀਉ! ਇਸ ਕਲਜੁਗ ਵਿਚ ਕਿਹੜਾ ਕਰਮ ਜਾਂ ਧਰਮ ਹੈ, ਜਿਸ ਦੁਆਰਾ ਮੁਕਤ ਹੋ ਸਕਦੀ ਹੋਵੇ?

ਉ:੧੨. ਹੇ ਸੱਜਣੋ! ਯਾਦ ਰੱਖੋ ਕਿ ਇਸ ਕਲਜੁਗ ਵਿਚ ਪਹਿਲੋਂ ਤਾਂ ਕਰਮ ਧਰਮ ਹੋ ਹੀ ਨਹੀਂ ਆਉਂਦੇ, ਜੇ ਹੋ ਭੀ ਆਉਣ ਤਾਂ ਉਹ ਫਲੀ-ਭੂਤ ਨਹੀਂ ਹੁੰਦੇ। ਕਿਉਂਕਿ ਇਹ ਸੁਣੀਦਾ ਹੈ ਕਿ ਜੋ ਕਰਮ ਧਰਮ ਪਵਿੱਤਰਤਾ ਨਾਲ ਕੀਤੇ ਜਾਣ, ਓਹੀ ਫਲਦੇ ਹਨ। ਸੋ, ਇਹ ਕਲਜੁਗ ਹੀ ਅਪਵਿੱਤਰ ਮੰਨਿਆ ਹੈ।

੧੩. ਕਿਉਂਕਿ ਕਲਜੁਗ ਦਾ ਜਨਮ ਚੰਡਾਲ ਦੇ ਘਰ ਵਿਚ ਹੋਇਆ ਹੈ। ਭਾਵ ਕਲਜੁਗ ਦੇ ਜੀਵਾਂ ਦਾ ਜਨਮ (ਚੰਡਾਲ) ਕ੍ਰੋਧ ਦੇ ਘਰ ਵਿਚ ਹੋ ਰਿਹਾ ਹੈ, ਅਰਥਾਤ ਕਲਜੁਗ ਵਿਚ ਕ੍ਰੋਧਾਦਿਕ ਵਿਕਾਰਾਂ ਦੀ ਵਿਸ਼ੇਸ਼ਤਾ ਹੈ।

੧੪. ਇਸ ਲਈ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਜੁਗ ਵਿਚ ਨਾਮ ਤੋਂ ਬਿਨਾਂ ਕੋਈ ਮੁਕਤ ਨਹੀਂ ਹੋ ਸਕਦਾ। (ਹਜ਼ੂਰ ਦੇ ਕਹਿਣ ਤੋਂ ਭਾਵ ਇਹ ਹੈ ਕਿ ਇਕ ਨਾਮ ਹੀ ਹੈ, ਜੋ ਮਨੁੱਖ ਦੀ ਸੁਰਤਿ ਨੂੰ ਉਸ ਸਾਈਂ ਦੇ ਪਿਆਰ ਵਿਚ ਪਾ ਕੇ ਨਿਰਮਲ ਕਰਦਾ ਹੈ ਅਤੇ ਉਸ ਵਾਹਿਗੁਰੂ ਦੇ ਦੇਸ਼ ਪਹੁੰਚਾ ਦੇਂਦਾ ਹੈ)।੪।੧੦।੩੦।

***ਭਾਵਾਰਥ :*** ਸਾਰੰਸ਼ ਸ਼ਬਦ ਦਾ ਇਹ ਹੈ ਕਿ ਜੋ ਮਨੁੱਖ, ਨਾਮ ਦੇ ਅਭਿਆਸ ਅਤੇ ਗਿਆਨ ਤੋਂ ਸੱਖਣਾ, ਪ੍ਰਮਾਰਥ ਦੀ ਵਿਆਖਿਆ ਕਰਦਾ ਹੈ, ਉਸ ਨੂੰ ਇਸ ਤਰ੍ਹਾਂ ਜਾਣੋ—ਜਿਵੇਂ ਕਿ ਇਕ, ਨਾੜੀ ਦੀ ਪ੍ਰੀਖਿਆ ਸਿਖੇ ਤੋਂ ਬਿਨਾਂ ਅਨਜਾਣ ਮਨੁੱਖ ਆਪ ਨੂੰ ਵੈਦ ਅਖਵਾਉਣ ਦਾ ਦਾਹਵਾ ਕਰਦਾ ਹੈ। ਜਿਸ ਨਾਮ ਧਰੀਕ ਪਰਮਾਰਥੀ ਦਾ ਪ੍ਰਯੋਜਨ ਮਾਇਆ ਹੀ ਕਾਬੂ ਕਰਨਾ ਹੈ, ਅਜੇਹਾ ਮਨੁੱਖ ਕੋਈ ਸਾਧਾਰਨ ਅਗਿਆਨੀ ਨਹੀਂ, ਸਗੋਂ ਘੋਰ ਅਗਿਆਨੀ ਹੈ, ਉਹ ਕਦੀ ਭੀ ਮੁਕਤ ਨਹੀਂ ਹੋ ਸਕਦਾ।

ਅਖ਼ੀਰ ਵਿਚ ਹਜ਼ੂਰ ਸਹੀ ਗੁਰਮਤਿ ਦਾ ਸਿਧਾਂਤ ਅੰਕਤ ਕਰਦੇ ਹਨ ਕਿ ਹੇ ਭਾਈਓ! ਹੁਣ ਕਲਜੁਗ ਹੈ। ਇਸ ਵਿਚ ਕਰਮ ਧਰਮ ਨਹੀਂ ਹੋ ਆਉਂਦੇ। ਕਿਉਂਕਿ ਜੀਵਾਂ ਦੀਆਂ ਮੱਤਾਂ ਮਲੀਨ ਹਨ ਅਤੇ ਕਰਮ ਧਰਮ ਪਵਿੱਤਰਤਾ ਨਾਲ ਕੀਤੇ ਹੀ ਫਲਦੇ ਦੱਸੇ ਜਾਂਦੇ ਹਨ। ਇਸ ਲਈ ਉਹ ਕਰਮ ਧਰਮ ਲੋੜੀਂਦੇ ਹਨ, ਜੋ ਮਤਿ ਨੂੰ ਸਾਫ਼ ਕਰਨ। ਉਹ ਪਵਿੱਤਰ ਕਰਮ ਇਕ ਨਾਮ ਹੀ ਹੈ, ਜੋ ਕਿ ਮਨ ਦੀ ਮੈਲ ਧੋ ਸਕਦਾ ਹੈ। ਹੁਕਮ ਹੈ : ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥ (ਪੰਨਾ ੨੬੩)

## ਗਉੜੀ ਮਹਲਾ ੩ ਗੁਆਰੇਰੀ ॥

**੧. ਸਚਾ ਅਮਰੁ ਸਚਾ ਪਾਤਿਸਾਹੁ ॥**
**੨. ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥**
**੩. ਸਚੈ ਮਹਲਿ ਸਚਿ ਨਾਮਿ ਸਮਾਹੁ ॥੧॥**
**੪. ਸੁਣਿ ਮਨ ਮੇਰੇ ਸਬਦੁ ਵੀਚਾਰਿ ॥**
**੫. ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥੧॥ ਰਹਾਉ ॥**
**੬. ਭਰਮੇ ਆਵੈ ਭਰਮੇ ਜਾਇ ॥**
**੭. ਇਹੁ ਜਗੁ ਜਨਮਿਆ ਦੂਜੈ ਭਾਇ ॥**
**੮. ਮਨਮੁਖਿ ਨ ਚੇਤੈ ਆਵੈ ਜਾਇ ॥੨॥**
**੯. ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ ॥**
**੧੦. ਇਹੁ ਜੀਉ ਵਿਡਾਣੀ ਚਾਕਰੀ ਲਾਇਆ ॥**
**੧੧. ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ ॥੩॥**

**੧੨. ਕਿਰਪਾ ਕਰਿ ਸਤਿਗੁਰੂ ਮਿਲਾਏ ॥**
**੧੩. ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ ॥**
**੧੪. ਨਾਨਕ ਨਾਮੁ ਜਪੇ ਨਾਉ ਨਉ ਨਿਧਿ ਪਾਏ ॥੪॥੧੧॥੩੧॥**

***ਪਦ ਅਰਥ :*** ਅਮਰੁ—ਹੁਕਮ। ਮਨਿ—ਮਨ ਦੀ ਰਾਹੀਂ। ਸਮਾਹੁ—ਸਮਾਈ, ਲੀਨਤਾ। ਆਵੈ—ਜੰਮਦਾ ਹੈ। ਜਾਇ—ਜਾਂਦਾ, ਮਰਦਾ ਹੈ। ਦੂਜੈ ਭਾਇ—ਹੋਰ-ਹੋਰ ਪਿਆਰ ਵਿਚ। ਕਿ—ਜਾਂ, ਭਾਵੇਂ। ਵਿਡਾਣੀ—ਬਿਗਾਨੀ। ਨਉ ਨਿਧਿ—ਜਗਤ ਦੇ ਸਾਰੇ ਨੌਂ ਖ਼ਜ਼ਾਨੇ।

***ਅਰਥ :***

ਪ੍ਰ: ਹੇ ਸਾਈਂ ਜੀ! ਕੀ ਉਹ ਜਗਤ ਦਾ ਮਾਲਕ ਭੀ ਇਸ ਸੰਸਾਰ ਦੇ ਪਾਤਸ਼ਾਹਾਂ ਜਾਂ ਉਨ੍ਹਾਂ ਹੁਕਮਾਂ ਵਾਂਗ ਹੀ ਬਦਲਣ ਵਾਲਾ ਹੈ।

ਉ: ੧. ਹੇ ਮਿੱਤਰ ਜਨ, ਉਹ ਪਰਮਾਤਮਾ ਇਸ ਜਗਤ ਦਾ ਸਦਾ ਅਚੱਲ ਰਹਿਣ ਵਾਲਾ ਪਾਤਸ਼ਾਹ ਹੈ ਅਤੇ ਉਸ ਦਾ ਹੁਕਮ ਭੀ ਸਦਾ ਅਟੱਲ ਹੈ, ਇਹ ਸੰਸਾਰ ਦੇ ਪਾਤਸ਼ਾਹ ਤੇ ਇਨ੍ਹਾਂ ਦੀਆਂ ਹਕੂਮਤਾਂ ਸਦਾ ਹੀ ਖਿਨ-ਖਿਨ ਵਿਚ ਬਦਲਦੀਆਂ ਰਹਿੰਦੀਆਂ ਹਨ।

੨. ਜੋ ਮਨੁੱਖ ਆਪਣੇ ਮਨ ਦੇ ਦੁਆਰਾ ਉਸ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਉਸ ਵੇਪਰਵਾਹ ਮਾਲਕ ਹਰੀ ਦਾ ਰੂਪ ਹੀ ਹੋ ਜਾਂਦੇ ਹਨ।

੩. ਉਹ ਸੱਚੇ ਨਾਮ ਦੁਆਰਾ ਸੱਚੇ ਦੇ ਸਰੂਪ ਵਿਚ ਹੀ ਸਮਾ ਜਾਂਦੇ ਹਨ।੧।

ਪ੍ਰ: ਦਾਤਾਰ ਜੀਉ! ਮਨ ਬੜਾ ਚੰਚਲ ਹੈ, ਰੁਕਦਾ ਨਹੀਂ, ਕੋਈ ਉਪਾਅ ਦੱਸੋ?

ਉ: ੪. ਹੇ ਪਿਆਰਿਆ! ਇਸ ਤਰ੍ਹਾਂ ਕਰਿਆ ਕਰ ਕਿ ਇਕੱਲਾ ਬੈਠ ਕੇ ਆਪਣੇ ਮਨ ਨੂੰ ਇਉਂ ਸਮਝਾਇਆ ਕਰ ਕਿ ਹੇ ਮੇਰੇ ਮਨ! ਤੂੰ ਗੁਰੂ ਦਾ ਸੱਚਾ ਉਪਦੇਸ਼ ਸੁਣ ਕੇ ਫਿਰ ਉਸ ਪਰ ਵਿਚਾਰ ਕਰ।

ਪ੍ਰ: ਕਿਉਂ ਸਾਈਂ ਜੀ! ਗੁਰੂ, ਉਪਦੇਸ਼ ਕੀ ਕਰਦੇ ਹਨ?

ਉ: ੫. ਹੇ ਭਾਈ! ਗੁਰੂ ਜੀ ਦਾ ਤਾਂ ਉਪਦੇਸ਼ ਹੀ ਇਹ ਹੈ ਕਿ 'ਹੇ ਭਰਾਵੋ! ਸਾਰੇ ਹੀ ਉਸ ਰਾਮ ਦਾ ਜਾਪ ਕਰੋ, ਤਾਂ ਤੁਸੀਂ ਇਸ ਸੰਸਾਰ-ਸਾਗਰ ਤੋਂ ਪਾਰ ਉੱਤਰ ਜਾਓਗੇ।੧।ਰਹਾਉ।

ਪ੍ਰ: ਕਿਉਂ ਜੀ, ਇਹ ਜੀਵ ਸੰਸਾਰ ਵਿਚ ਆਉਂਦਾ ਤੇ ਜਾਂਦਾ ਕਿਉਂ ਹੈ?

ਉ: ੬. ਉਹ ਇਸ ਲਈ ਕਿ ਜੋ ਜੀਵ ਵੀਚਾਰ ਤੋਂ ਸੱਖਣਾ ਹੈ, ਉਹ ਭਰਮ ਵਿਚ ਆਉਂਦਾ ਅਤੇ ਭਰਮ ਵਿਚ ਹੀ ਚਲਾ ਜਾਂਦਾ ਹੈ, ਭਾਵ ਇਹ ਜੀਵ ਜੰਮਦਾ ਤੇ ਮਰਦਾ ਭਰਮ ਕਰਕੇ ਹੈ।

੭. ਕਿਉਂਕਿ, ਇਹ ਜਗਤ ਜਨਮਿਆ ਹੀ ਦ੍ਵੈਤ-ਭਾਵ ਕਰਕੇ ਹੈ।

੮. ਇਹ ਜੀਵ ਹਰੀ ਨੂੰ ਚੇਤਦਾ ਨਹੀਂ, ਇਸੇ ਕਰਕੇ ਇਹ ਮਨਮੁਖ ਬਣਿਆ ਰਹਿੰਦਾ ਹੈ, ਇਸੇ ਮਨਮੁਖਤਾ ਦਾ ਸਦਕਾ ਹੀ, ਇਸ ਦਾ ਸੰਸਾਰ ਵਿਚ ਆਉਣਾ ਜਾਣਾ ਬਣਿਆ ਰਹਿੰਦਾ ਹੈ।੨।

ਪ੍ਰ: ੯. ਕਿਉਂ ਸਾਈਂ ਜੀਉ! ਇਹ ਮਨਮੁਖ ਆਪ ਹੀ ਭੁੱਲਾ ਹੈ, ਜਾਂ ਪ੍ਰਭੂ ਨੇ ਇਸ ਨੂੰ ਆਪ ਭੁਲਾਇਆ ਹੈ?

ਉ: ੧੦. ਹੇ ਭਾਈ! ਮਨਮੁਖ ਨੇ ਆਪਣਾ ਇਹ ਜੀਉ ਪਰਮੇਸ਼ਰ ਦੀ ਸੇਵਾ ਕਰਨੀ ਛੱਡ ਕੇ ਪਰਾਈ (ਇਸਤ੍ਰੀ, ਪੁੱਤਰ ਆਦਿ ਸੰਬੰਧੀਆਂ ਦੀ) ਨੌਕਰੀ ਕਰਨ ਵਿਚ ਲਾ ਛੱਡਿਆ ਹੈ।

੧੧. ਇਸੇ ਝੂਠੀ ਨੌਕਰੀ ਦਾ ਸਦਕਾ ਹੀ ਭਾਰੀ ਦੁੱਖ ਖਟਦਾ ਹੈ, ਇਥੋਂ ਤੱਕ ਕਿ ਇਹ ਆਪਣਾ ਸਾਰਾ ਜਨਮ ਹੀ ਬੇ-ਅਰਥ ਗੁਆ ਲੈਂਦਾ ਹੈ।੩।

ਪ੍ਰ: ਹੇ ਸਤਿਗੁਰੂ ਜੀ! ਕੀ ਇਸ ਦੁੱਖ ਦੀ ਨਵਿਰਤੀ ਦਾ ਕੋਈ ਇਲਾਜ ਨਹੀਂ?

ਉ: ੧੨. ਹਾਂ, ਜ਼ਰੂਰ ਹੈ ਕਿ ਹੇ ਭਾਈ! ਜੇ ਹਰੀ ਕਿਰਪਾ ਕਰਕੇ ਸਤਿਗੁਰੂ ਮਿਲਾ ਦੇਵੇ।

੧੩. (ਅਤੇ ਇਹ ਜੀਵ ਉਸ) ਇਕੋ ਪਰਮੇਸ਼ਰ ਦੇ ਨਾਮ ਨੂੰ ਸਿਮਰ ਕੇ ਆਪਣੇ ਅੰਦਰੋਂ ਭਰਮ ਨੂੰ ਦੂਰ ਕਰ ਲਵੇ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਦੋਂ ਇਹ ਜਗਿਆਸੂ ਨਾਮ ਦਾ ਚਿੰਤਨ ਕਰਦਾ ਰਵੇ, ਤਾਂ ਫਿਰ ਉਹ ਨਾਮ ਦਾ ਖ਼ਜ਼ਾਨਾ ਜੋ ਹਰੀ ਹੈ, ਉਸ ਨੂੰ ਪ੍ਰਾਪਤ ਕਰ ਲੈਂਦਾ ਹੈ। ਉਹ ਹਰੀ ਉਸ ਲਈ ਮਾਨੋ ਜਗਤ ਦੇ ਸਾਰੇ ਹੀ ਨੌਂ ਖ਼ਜ਼ਾਨੇ ਹਨ।੪।੧੧।੩੧।

***ਭਾਵਾਰਥ :*** ਸਾਰੰਸ਼ ਇਹ ਹੈ ਕਿ ਇਸ ਸੰਸਾਰ ਵਿਚ ਇਸ ਜਗਤ ਦਾ ਰਚਨਹਾਰ ਹਰੀ ਹੀ ਸੱਚਾ ਹੈ, ਹੋਰ ਸਾਰੇ ਪਾਤਸ਼ਾਹ ਤੇ ਉਨ੍ਹਾਂ ਦੇ ਹੁਕਮ ਬਦਲਣ ਵਾਲੇ ਹਨ। ਜੋ ਗੁਰੂ ਦੁਆਰਾ ਸੱਚਾ ਉਪਦੇਸ਼ ਸੁਣ ਕੇ ਉਸ ਦੇ ਧਾਰਣੀ ਹੁੰਦੇ ਹਨ, ਉਹ ਇਸ ਸੰਸਾਰ-ਸਾਗਰ ਤੋਂ ਸੁਖੈਨ ਹੀ ਪਾਰ ਹੋ ਜਾਂਦੇ ਹਨ। ਗੁਰੂ-ਉਪਦੇਸ਼ ਤੋਂ ਸੱਖਣੇ ਭਰਮ ਦੀ ਭਟਕਣਾ ਵਿਚ ਪਏ ਸਦਾ ਜੰਮਦੇ ਮਰਦੇ ਰਹਿੰਦੇ ਹਨ। ਜੋ ਉਸ ਸੱਚੇ ਪਾਤਸ਼ਾਹ ਪਰਮੇਸ਼ਰ ਦੀ ਸੱਚੀ ਸੇਵਾ ਨੂੰ ਛੱਡ, ਦੁਨਿਆਵੀ ਨੌਕਰੀ (ਇਸਤ੍ਰੀ, ਪੁੱਤਰ ਆਦਿ ਸੰਬੰਧੀਆਂ) ਵਿਚ ਖੱਚਤ ਰਹਿੰਦੇ ਹਨ, ਉਹ ਇਥੇ ਮਹਾਂ ਦੁੱਖ ਖਟ ਕੇ ਵਿਅਰਥ ਜਨਮ ਗੁਆ ਕੇ ਸੰਸਾਰ ਤੋਂ ਖ਼ਾਲੀ ਚਲੇ ਜਾਂਦੇ ਹਨ।

## ਗਉੜੀ ਗੁਆਰੇਰੀ ਮਹਲਾ ੩ ॥

**੧. ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ ॥**
**੨. ਗੁਰ ਸੇਵਾ ਤੇ ਮਨੁ ਪਤੀਆਇ ॥**
**੩. ਸੇ ਧਨਵੰਤ ਹਰਿ ਨਾਮੁ ਕਮਾਇ ॥**
**੪. ਪੂਰੇ ਗੁਰ ਤੇ ਸੋਝੀ ਪਾਇ ॥੧॥**
**੫. ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥**
**੬. ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥੧॥ ਰਹਾਉ ॥**
**੭. ਆਪੁ ਪਛਾਣੈ ਮਨੁ ਨਿਰਮਲੁ ਹੋਇ ॥**
**੮. ਜੀਵਨ ਮੁਕਤਿ ਹਰਿ ਪਾਵੈ ਸੋਇ ॥**
**੯. ਹਰਿ ਗੁਣ ਗਾਵੈ ਮਤਿ ਊਤਮ ਹੋਇ ॥**
**੧੦. ਸਹਜੇ ਸਹਜਿ ਸਮਾਵੈ ਸੋਇ ॥੨॥**
**੧੧. ਦੂਜੈ ਭਾਇ ਨ ਸੇਵਿਆ ਜਾਇ ॥**
**੧੨. ਹਉਮੈ ਮਾਇਆ ਮਹਾ ਬਿਖੁ ਖਾਇ ॥**

**੧੩. ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ ॥**
**੧੪. ਮਨਮੁਖਿ ਅੰਧਾ ਆਵੈ ਜਾਇ ॥੩॥**
**੧੫. ਹਰਿ ਹਰਿ ਨਾਮੁ ਦੇਵੈ ਜਨੁ ਸੋਇ ॥**
**੧੬. ਅਨਦਿਨੁ ਭਗਤਿ ਗੁਰ ਸਬਦੀ ਹੋਇ ॥**
**੧੭. ਗੁਰਮਤਿ ਵਿਰਲਾ ਬੂਝੈ ਕੋਇ ॥**
**੧੮. ਨਾਨਕ ਨਾਮਿ ਸਮਾਵੈ ਸੋਇ ॥੪॥੧੨॥੩੨॥**

***ਪਦ ਅਰਥ :*** ਪਤੀਆਇ—ਪਤੀਜਦਾ ਹੈ। ਤੇ—ਤੋਂ। ਘਾਲ—ਮਿਹਨਤ। ਥਾਇ ਪਾਈ—ਕਬੂਲ ਕਰਦਾ ਹੈ। ਦੂਜੈ ਭਾਇ—ਮਾਇਆ ਦੇ ਪਿਆਰ ਵਿਚ। ਮਹਾ ਬਿਖੁ—ਵੱਡੀ ਜ਼ਹਿਰ। ਖਾਇ—ਖਾ ਜਾਂਦਾ ਹੈ, ਮਾਰ ਮੁਕਾਉਂਦਾ ਹੈ। ਕੁਟੰਬਿ—ਪਰਵਾਰ। ਜਨੁ—ਸੇਵਕ। ਅਨਦਿਨੁ—ਹਰ ਰੋਜ਼।

***ਅਰਥ :***

ਪ੍ਰ: ਇਹ ਮਨ ਹਰ ਸਮੇਂ ਭਟਕਦਾ ਹੀ ਰਹਿੰਦਾ ਹੈ, ਇਹ ਪਰਮੇਸ਼ਰ ਵਿਚ ਕਿਵੇਂ ਪਤੀਜ ਸਕਦਾ ਹੈ ?

ਉ: ੧. ਹੇ ਭਾਈ ਜਨੋ! ਜਿਨ੍ਹਾਂ ਗੁਰਮੁਖਾਂ ਨੇ ਹਰੀ ਦੇ ਨਾਮ ਨੂੰ ਧਿਆਇਆ ਹੈ, ਉਨ੍ਹਾਂ ਨੂੰ ਜਾ ਕੇ ਇਹ ਗੱਲ ਪੁੱਛੋ।

੨. ਉਹ ਇਸ ਗੱਲ ਦੀ ਉਗਾਹੀ ਭਰਨਗੇ ਕਿ ਗੁਰੂ ਦੀ ਸੇਵਾ ਕਰਨ ਨਾਲ ਹੀ ਮਨ ਪਤੀਜਦਾ ਹੈ।

੩. ਅਸਲ ਵਿਚ ਉਹੋ ਹੀ ਮਨੁੱਖ ਸ਼ਾਹੂਕਾਰ ਹਨ, ਜੋ ਹਰੀ ਦੇ ਨਾਮ ਦੀ ਕਮਾਈ ਕਰਦੇ ਹਨ।

੪. ਅਤੇ ਪੂਰੇ ਗੁਰੂ ਤੋਂ ਗਿਆਨ ਦੀ ਪ੍ਰਾਪਤੀ ਕਰਦੇ ਹਨ।੧।

੫. ਤਾਂ ਤੇ ਹੇ ਮੇਰੇ ਭਾਈ ਜਨੋ ! ਤੁਸੀਂ ਹਰਿ ਹਰਿ ਪਰਮੇਸ਼ਰ ਦਾ ਨਾਮ ਜਪਣਾ ਕਰੋ।

੬. ਗੁਰੂ ਦੀ ਰਾਹੀਂ ਭਗਤੀ ਰੂਪ ਸੇਵਾ ਕੀਤੀ ਹੋਈ ਪਰਮੇਸ਼ਰ ਕਬੂਲ ਕਰ ਲੈਂਦਾ ਹੈ।੧।ਰਹਾਉ।

੭. ਗੁਰੂ ਦੀ ਸੇਵਾ ਕਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ। ਨਿਰਮਲ ਮਨ ਵਾਲਾ ਜੋ ਹੈ, ਉਹ ਆਪਣੇ ਆਪ ਸਹੀ ਸਰੂਪ ਦੀ ਪਛਾਣ ਕਰ ਲੈਂਦਾ ਹੈ।

੮. ਉਸੇ ਨੂੰ ਜੀਵਨ ਮੁਕਤਿ ਕਿਹਾ ਜਾਂਦਾ ਹੈ, ਓਹੀ ਹਰੀ ਨੂੰ ਪ੍ਰਾਪਤ ਹੋ ਗਿਆ ਕਹੀਦਾ ਹੈ।

੯. ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਪਰਮਾਤਮਾ ਦੇ ਗੁਣ ਗਾਉਂਦਾ ਹੈ, ਉਸ ਦੀ ਬੁੱਧੀ ਨਿਰਮਲ ਹੋ ਜਾਂਦੀ ਹੈ।

੧੦. (ਅਤੇ ਉਹ) ਸਹਿਜੇ ਹੀ ਸਹਿਜ-ਅਵਸਥਾ ਵਿਚ ਸਮਾਇਆ ਰਹੇਗਾ।੨।

੧੧. ਹੇ ਭਾਈ ਜਨੋ ! ਮਾਇਆ ਦੇ ਮੋਹ ਵਿਚ ਫਸਿਆਂ ਮਨੁੱਖਾਂ ਤੋਂ ਉਸ ਪਰਮੇਸ਼ਰ ਦੀ ਸੇਵਾ (ਭਗਤੀ) ਹੋ ਹੀ ਨਹੀਂ ਸਕਦੀ।

੧੨. ਕਿਉਂਕਿ ਹਉਮੈ ਇਕ ਬਹੁਤ ਵੱਡੀ ਜ਼ਹਿਰ ਹੈ, ਇਹ ਮਨੁੱਖ ਉੱਤੇ ਐਸੀ ਮਾਇਆ ਪਾ ਦੇਂਦੀ ਹੈ ਕਿ ਜੀਵ (ਮਹਾ ਬਿਖੁ) ਭਾਰੀ ਜ਼ਹਿਰ [ਵਿਸ਼ੇ-ਵਿਕਾਰਾਂ ਦੀ] ਖਾਈ ਜਾਂਦਾ ਹੈ, ਪਰ ਇਹ ਜਾਣ ਨਹੀਂ ਸਕਦਾ ਕਿ ਇਹ ਵੱਡੀ ਜ਼ਹਿਰ ਹੈ।

ਪ੍ਰ: ਹਜ਼ੂਰ! ਉਸ ਮਾਇਆ ਦਾ ਸਰੂਪ ਕੀ ਹੈ ?

ਉ: ੧੩. ਹੇ ਭਾਈ ਜਨੋ ! ਇਹ ਸਭ ਮਾਇਆ ਦਾ ਹੀ ਰੂਪ ਹੈ, ਮਾਇਆ ਇਸ ਨੂੰ—ਪੁੱਤਰਾਂ ਵਿਚ, ਕੁਟੰਬ ਵਿਚ, ਘਰ ਵਿਚ—ਮੋਹ ਰੱਖਦੀ ਹੈ, ਜੋ ਇਨ੍ਹਾਂ ਮੋਹ ਆਤਮ ਕਲਿਆਣ ਵਿਚ ਬਿਘਨਕਾਰੀ ਬਿਖ ਹੈ, ਪਰ ਤਾਂ ਭੀ ਇਨ੍ਹਾਂ ਵਿਚ ਫਸਿਆ ਹੋਇਆ ਹੈ।

੧੪. ਇਸੇ ਲਈ ਮਨਮੁਖ ਅਗਿਆਨੀ ਅੰਨ੍ਹਾ ਹੋਇਆ, ਜੰਮਦਾ ਮਰਦਾ ਰਹਿੰਦਾ ਹੈ; ਪਰ ਸਮਝਦਾ ਨਹੀਂ।੩।

ਪ੍ਰ: ਕਿਉਂ ਜੀ, ਕਿਵੇਂ ਐਸੇ ਪੁਰਸ਼ ਦੀ ਭੀ ਕਲਿਆਣ ਹੋ ਸਕਦੀ ਹੈ ?

ਉ: ੧੫. ਹਾਂ, ਇਕੋ ਸਾਧਨ ਹੈ, ਜੇ ਐਸੇ ਪੁਰਸ਼ ਨੂੰ ਭੀ ਓਹ ਜਨ, ਭਾਵ ਗੁਰੂ, ਹਰਿ-ਹਰਿ ਨਾਮ ਦੇ ਦੇਵੇ, ਤਾਂ ਉਸ ਪ੍ਰਭੂ ਦਾ ਸੇਵਕ ਬਣ ਜਾਂਦਾ ਹੈ।

੧੬. ਗੁਰੂ ਦੇ ਸ਼ਬਦ ਰਾਹੀਂ ਹੀ ਹਰ ਰੋਜ਼ ਪਰਮਾਤਮਾ ਦੀ ਭਗਤੀ ਹੋ ਸਕਦੀ ਹੈ।

੧੭. ਗੁਰੂ ਦੀ ਮਤਿ ਲੈ ਕੇ, ਕੋਈ ਵਿਰਲਾ ਹੀ ਮਨੁੱਖ, ਆਪਣੇ ਸਹੀ ਜੀਵਨ ਦੇ ਮਨੋਰਥ ਨੂੰ ਸਮਝਦਾ ਹੈ।

੧੮. ਗੁਰੂ ਜੀ ਕਹਿੰਦੇ ਹਨ—ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਫਿਰ ਸਦਾ ਹੀ ਲੀਨ ਰਹਿੰਦਾ ਹੈ।੪।੧੨।੩੨।

***ਭਾਵਾਰਥ :*** ਗੁਰੂ ਦੀ ਸੇਵਾ ਤੋਂ ਬਿਨਾਂ ਮਨ ਨਿਰਮਲ ਹੋ ਕੇ ਉਸ ਪ੍ਰਭੂ ਵਿਚ ਪਤੀਜ ਨਹੀਂ ਸਕਦਾ। ਸੰਸਾਰ ਵਿਚ ਧਨਵਾਨ ਭੀ ਓਹੀ ਹਨ, ਜੋ ਗੁਰੂ ਦੁਆਰਾ ਨਾਮ ਪ੍ਰਾਪਤ ਕਰਕੇ ਗਿਆਨ ਦੀ ਪ੍ਰਾਪਤੀ ਕਰਦੇ ਹਨ। ਗੁਰੂ-ਸੇਵਾ ਤੋਂ ਸੱਖਣੇ ਇਥੋਂ ਜਨਮ ਵਿਅਰਥ ਗਵਾ ਕੇ ਚਲੇ ਜਾਂਦੇ ਹਨ।

## ਗਉੜੀ ਗੁਆਰੇਰੀ ਮਹਲਾ ੩ ॥

**੧. ਗੁਰ ਸੇਵਾ ਜੁਗ ਚਾਰੇ ਹੋਈ ॥**
**੨. ਪੂਰਾ ਜਨੁ ਕਾਰ ਕਮਾਵੈ ਕੋਈ ॥**
**੩. ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥**
**੪. ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥੧॥**
**੫. ਏ ਮਨ ਮੇਰੇ ਭਰਮੁ ਨ ਕੀਜੈ ॥**
**੬. ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥**
**੭. ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ ॥**
**੮. ਆਪਿ ਉਧਰੇ ਕੁਲ ਸਗਲ ਨਿਸਤਾਰੇ ॥**
**੯. ਹਰਿ ਕਾ ਨਾਮੁ ਰਖਹਿ ਉਰ ਧਾਰੇ ॥**
**੧੦. ਨਾਮਿ ਰਤੇ ਭਉਜਲ ਉਤਰਹਿ ਪਾਰੇ ॥੨॥**
**੧੧. ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥**
**੧੨. ਹਉਮੈ ਮਾਰਿ ਕਮਲੁ ਪਰਗਾਸਾ ॥**
**੧੩. ਅਨਹਦੁ ਵਾਜੈ ਨਿਜ ਘਰਿ ਵਾਸਾ ॥**
**੧੪. ਨਾਮਿ ਰਤੇ ਘਰ ਮਾਹਿ ਉਦਾਸਾ ॥੩॥**
**੧੫. ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥**
**੧੬. ਜੁਗੁ ਜੁਗੁ ਭਗਤੀ ਆਖਿ ਵਖਾਣੀ ॥**

**੧੭. ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥**
**੧੮. ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥੪॥੧੩॥੩੩॥**

***ਪਦ ਅਰਥ :*** ਗੁਰ ਸੇਵਾ—ਜੋ ਗੁਰੂ ਦੀ ਦੱਸੀ ਹੋਈ ਸੇਵਾ, ਭਗਤੀ ਹੈ। ਅੰਮ੍ਰਿਤ ਰਸੁ—ਨਾਮ-ਰਸ। ਉਰ—ਹਿਰਦਾ। ਭਉਜਲੁ—ਸੰਸਾਰ-ਸਮੁੰਦਰ। ਕਮਲੁ—ਹਿਰਦਾ-ਕਮਲ। ਅਨਹਦੁ—ਇਕ-ਰਸ, ਬਿਨਾਂ ਵਜਾਏ। ਸਾਰੰਗਪਾਣੀ—ਪਰਮਾਤਮਾ। ਨਿਰਬਾਣੀ—ਵਾਸ਼ਨਾ ਤੋਂ ਰਹਿਤ। ਨਿਹਕੇਵਲ—ਸ਼ੁੱਧ।

***ਅਰਥ :***

ਪ੍ਰ: ਕਿਉਂ ਜੀ, ਪ੍ਰਭੂ ਦੀ ਭਗਤੀ ਕੀਤੀ, ਕਿਸੇ ਖ਼ਾਸ ਜੁਗ ਵਿਚ ਪ੍ਰਧਾਨ ਹੁੰਦੀ ਹੈ ?

ਉ: ੧. ਨਹੀਂ, ਹੇ ਮਿੱਤਰੋ ! ਭਗਤੀ ਲਈ ਕੋਈ ਐਸਾ ਨਿਯਮ ਨਹੀਂ। ਗੁਰੂ ਦੀ ਦੱਸੀ ਹੋਈ (ਸੇਵਾ) ਭਗਤੀ ਦਾ ਨਿਯਮ ਸਦਾ ਤੋਂ ਹੀ ਚਲਿਆ ਆ ਰਿਹਾ ਹੈ ਅਤੇ ਇਹ ਚੌਹਾਂ ਜੁਗਾਂ ਵਿਚ ਹੀ ਪ੍ਰਵਾਨ ਹੈ।

ਪ੍ਰ: ਫਿਰ ਇਹ ਸਫਲ ਸੇਵਾ ਸਾਰੇ ਹੀ ਕਿਉਂ ਨਹੀਂ ਕਮਾਉਂਦੇ ?

ਉ: ੨. ਹੇ ਭਾਈ ਜਨੋ ! ਇਹ ਕਿਸੇ ਦੇ ਵੱਸ ਦੀ ਗੱਲ ਨਹੀਂ, ਕੋਈ ਪੂਰਨ ਮਨੁੱਖ ਹੀ ਗੁਰੂ ਦੀ ਦੱਸੀ ਭਗਤੀ ਰੂਪ (ਕਾਰ) ਕੰਮ ਪੂਰੀ ਸ਼ਰਧਾ ਨਾਲ ਕਰਦਾ ਹੈ।

ਪ੍ਰ: ਹਜ਼ੂਰ, ਇਸ ਗੁਰੂ ਦੀ ਦੱਸੀ ਭਗਤੀ ਕਰਨ ਵਾਲੇ ਨੂੰ ਫਲ ਕੀ ਪ੍ਰਾਪਤ ਹੁੰਦਾ ਹੈ ?

ਉ: ੩. ਹੇ ਭਾਈ ! ਹਰੀ ਦੀ ਭਗਤੀ ਦੁਆਰਾ ਅਜੇਹਾ ਨਾਮ ਦਾ ਅਮੁਕ ਖ਼ਜ਼ਾਨਾ ਮਿਲਦਾ ਹੈ, ਜੋ ਕਦੇ ਵੀ ਮੁੱਕਦਾ ਨਹੀਂ।

੪. ਇਸੇ ਭਗਤੀ ਰੂਪ ਖ਼ਜ਼ਾਨੇ ਦਾ ਸਦਕਾ, ਇਸ ਲੋਕ ਵਿਚ ਸਦਾ ਸੁਖ ਹੁੰਦਾ ਹੈ ਅਤੇ ਹਰੀ ਦੀ ਦਰਗਾਹ ਵਿਚ ਸੋਭਾ ਹੁੰਦੀ ਹੈ।੧।

੫. ਇਸ ਲਈ, ਹੇ ਮੇਰੇ ਮਨ ! ਤੂੰ ਸ਼ੱਕ ਨਾ ਕਰ।

੬. ਗੁਰੂ ਦੀ ਸੇਵਾ ਦੁਆਰਾ ਹਰੀ ਦਾ ਨਾਮ-ਰਸ ਸਦਾ ਹੀ ਪੀਂਦਾ ਰਹੁ।੧।ਰਹਾਉ।

ਪ੍ਰ: ਹੇ ਸਾਈਂ ਜੀ ! ਗੁਰਮਤਿ ਵਿਚ ਅਸਲ ਮਹਾਂ ਪੁਰਖ ਕਿਨ੍ਹਾਂ ਨੂੰ ਕਿਹਾ ਜਾਂਦਾ ਹੈ ?

ਉ: ੭. ਹੇ ਸੱਜਣਾ ! ਜੋ ਭੀ ਸਤਿਗੁਰਾਂ ਦੀ ਸ਼ਰਨ ਪ੍ਰਾਪਤ ਕਰ ਕੇ ਸ਼ਰਧਾ ਸਹਿਤ ਸੇਵਾ ਕਰਦੇ ਹਨ, ਉਹ ਸੰਸਾਰ ਵਿਚ ਮਹਾਂ ਪੁਰਖ ਮੰਨੇ ਜਾਂਦੇ ਹਨ।

ਪ੍ਰ: ਕਿਉਂ ਜੀ, ਉਨ੍ਹਾਂ ਮਹਾਂ-ਪੁਰਖਾਂ ਵਿਚ ਕਿਤਨੀ ਕੁ ਸ਼ਕਤੀ ਆ ਜਾਂਦੀ ਹੈ ?

ਉ: ੮. ਉਹ ਆਪ ਸੰਸਾਰ ਤੋਂ ਤਰ ਜਾਂਦੇ ਹਨ ਅਤੇ ਸਾਰੀਆਂ ਕੁਲਾਂ ਨੂੰ ਭੀ ਉਧਾਰ ਲੈਂਦੇ ਹਨ।

੯. ਕਿਉਂਕਿ ਉਹ ਸਦਾ ਹੀ ਹਰੀ ਦਾ ਨਾਮ ਆਪਣੇ ਹਿਰਦੇ ਵਿਚ ਧਾਰਨ ਕਰ ਰੱਖਦੇ ਹਨ।

੧੦. ਉਹ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਰਹਿਣ ਕਰ ਕੇ, ਇਸ ਸੰਸਾਰ ਤੋਂ ਪਾਰ ਉਤਰ ਜਾਂਦੇ ਹਨ।੨।

ਪ੍ਰ: ਸਾਈਂ ਜੀ ! ਕੀ ਉਹ ਮਹਾਂ-ਪੁਰਖ ਇਤਨੀ ਸ਼ਕਤੀ ਵਾਲੇ ਹੋਣ ਨਾਲ, ਅਭਿਮਾਨੀ ਭੀ ਹੋ ਜਾਂਦੇ ਹਨ ?

ਉ: ੧੧. ਨਹੀਂ, ਹੇ ਭਾਈ ! ਜੋ ਮਨੁੱਖ ਸ਼ਰਧਾ ਸਹਿਤ ਗੁਰੂ ਦੀ ਸੇਵਾ ਕਰਦੇ ਹਨ, ਉਹ ਤਾਂ ਆਪਣੇ ਮਨ ਵਿਚ ਸਦਾ ਸਭਨਾਂ ਦੇ ਦਾਸ ਹੀ ਬਣੇ ਰਹਿੰਦੇ ਹਨ।

੧੨. ਕਿਉਂਕਿ ਉਹ ਭਗਤੀ ਦਾ ਸਦਕਾ ਆਪਣੇ ਅੰਦਰੋਂ ਹਉਮੈ ਦੇ ਵੱਡੇ ਰੋਗ ਨੂੰ ਸਦਾ ਲਈ ਮਿਟਾ ਲੈਂਦੇ ਹਨ ਅਤੇ ਉਨ੍ਹਾਂ ਦਾ ਹਿਰਦਾ-ਕਮਲ ਸਦਾ ਹੀ ਖਿੜਿਆ ਰਹਿੰਦਾ ਹੈ।

੧੩. ਉਨ੍ਹਾਂ ਦੇ ਅੰਦਰ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਮਾਨੋ ਇਕ-ਰਸ ਵਾਜੇ ਵੱਜ ਆਉਂਦੇ ਹਨ ਅਤੇ ਉਨ੍ਹਾਂ ਦਾ ਆਪਣੇ ਸ੍ਵੈ-ਸਰੂਪ ਵਿਚ ਸਦਾ ਹੀ ਵਾਸਾ ਹੋ ਜਾਂਦਾ ਹੈ।

ਪ੍ਰ: ਕਿਉਂ ਜੀ, ਕੀ ਉਹ ਫਿਰ ਗ੍ਰਿਹਸਤ ਵਿਚ ਰਹਿਣ ਵਲੋਂ ਉਪਰਾਮ ਹੋ ਜਾਂਦੇ ਹਨ ?

ਉ: ੧੪. ਨਹੀਂ, ਹੇ ਮਿੱਤਰ ਜਨੋ ! ਉਹ ਸਦਾ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਪਰ ਉਹ ਗ੍ਰਿਹਸਤ ਵਿਚ ਵਸਦੇ ਹੋਏ ਭੀ ਮਾਇਆ ਦੇ ਮੋਹ ਵਲੋਂ ਮਨ ਕਰਕੇ ਸਦਾ ਹੀ (ਉਦਾਸ) ਨਿਰਲੇਪ ਰਹਿ ਕੇ ਜੀਵਨ ਗੁਜ਼ਾਰਦੇ ਹਨ।੩।

੧੫. ਹੇ ਭਾਈ ! ਜੋ ਸਤਿਗੁਰੂ ਦੀ ਸੇਵਾ ਕਰਦੇ ਹਨ, ਉਨ੍ਹਾਂ ਦੀ ਬਾਣੀ ਵੀ ਸੱਚੀ ਹੁੰਦੀ ਹੈ।

੧੬. ਜੈਸੀ ਹਰੇਕ ਜੁਗਾਂ ਦੇ ਭਗਤਾਂ ਨੇ ਉਚਾਰਨ ਕਰ ਕੇ ਵਖਿਆਨ ਕੀਤੀ ਹੈ। ਭਾਵ ਉਨ੍ਹਾਂ ਦੀ ਕਹੀ ਬਾਣੀ ਭੀ ਸਦਾ ਅਟੱਲ ਹੁੰਦੀ ਹੈ।

੧੭. ਉਹ ਇਸ ਲਈ ਕਿ ਉਹ ਮਨੁੱਖ, ਹਰ ਰੋਜ਼ ਉਸ (ਸਾਰੰਗ ਪਾਣੀ) ਪਰਮੇਸ਼ਰ ਦਾ ਨਾਮ ਜਪਦੇ ਰਹਿੰਦੇ ਹਨ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਸ਼ ਸਦਾ ਹੀ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਜਿਸ ਨਾਮ ਦਾ ਸਦਕਾ ਉਨ੍ਹਾਂ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ। ਉਨ੍ਹਾਂ ਦੇ ਅੰਦਰ ਕੋਈ ਵਾਸ਼ਨਾ ਨਹੀਂ ਰਹਿੰਦੀ। ਉਹ ਨਿਰਬਾਣ ਪਦ ਨੂੰ ਪ੍ਰਾਪਤ ਕਰਕੇ ਸਦਾ ਨਿਰਬਾਣੀ ਹੋ ਜਾਂਦੇ ਹਨ।੪।੧੩।੩੩।

***ਭਾਵਾਰਥ :*** ਸਤਿਗੁਰਾਂ ਦੀ ਦੱਸੀ ਭਗਤੀ ਚੌਹਾਂ ਜੁਗਾਂ ਵਿਚ ਸਫਲ ਹੁੰਦੀ ਆਈ ਹੈ, ਪਰ ਇਸ ਭਗਤੀ ਨੂੰ ਕੋਈ ਵਿਰਲਾ ਪੁਰਖ ਹੀ ਕਰਦਾ ਹੈ। ਜੋ ਭਗਤੀ ਕਰਦਾ ਹੈ, ਉਸੇ ਨੂੰ ਗੁਰਮਤਿ ਵਿਚ ਪੂਰਨ ਪੁਰਖ ਮੰਨਿਆ ਜਾਂਦਾ ਹੈ। ਉਸ ਪੂਰਨ ਪੁਰਖ ਵਿਚ ਇਤਨੀ ਤਾਕਤ ਆ ਜਾਂਦੀ ਹੈ ਕਿ ਉਹ ਆਪ ਭੀ ਸੰਸਾਰ ਤੋਂ ਤਰ ਜਾਂਦਾ ਹੈ ਅਤੇ ਆਪਣੀਆਂ ਸਾਰੀਆਂ ਕੁਲਾਂ ਦਾ ਭੀ ਉਧਾਰ ਕਰ ਲੈਂਦਾ ਹੈ। ਉਸ ਨਾਮ ਵਿਚ ਲੀਨ ਮਨੁੱਖ ਦਾ ਜੀਵਨ ਅਜੇਹਾ ਨਿਰਲੇਪ ਹੋ ਜਾਂਦਾ ਹੈ, ਜੋ ਕਿ ਉਹ ਗ੍ਰਿਹਸਤ ਵਿਚ ਰਹਿੰਦਿਆਂ ਭੀ, ਸਦਾ ਨਿਰਲੇਪ ਜੀਵਨ ਗੁਜ਼ਾਰਦਾ ਹੈ।

ਦਿਨੇ ਰਾਤ ਪ੍ਰਭੂ ਨਾਮ ਸਿਮਰਨ ਦਾ ਸਦਕਾ ਉਨ੍ਹਾਂ ਦੀ ਬਾਣੀ ਵਿਚ ਭੀ ਸ਼ਕਤੀ ਆ ਪ੍ਰਵੇਸ਼ ਕਰਦੀ ਹੈ ਕਿ ਉਹ ਜੋ ਭੀ ਬਚਨ ਕਰਦੇ ਹਨ, ਉਹ ਸਫਲ ਹੁੰਦਾ ਹੈ।

'ਕੈਵਲ' ਯੋਗ ਮਾਰਗ ਦੀ ਮੁਕਤੀ ਦਾ ਨਾਮ ਹੈ, ਜਦੋਂ ਕਿ ਜੀਵ ਸਰਬ ਬਿਰਤੀਆਂ ਤੋਂ ਉਪਰ ਸ਼ੁੱਧ ਆਪਣੇ ਸਰੂਪ ਵਿਚ ਇਸਥਿਤ

ਹੋ ਜਾਂਦਾ ਹੈ। ਗੁਰੂ ਜੀ ਉਸ ਨਾਲ ਨਿਹ—ਵਿਸ਼ੇਸ਼ ਪਦ ਲਾ ਕੇ ਅਰਥ ਲੈਂਦੇ ਹਨ, ਇਹ ਕੈਵਲ ਤੋਂ ਭੀ ਵਿਸ਼ੇਸ਼ ਅਵਸਥਾ ਹੈ, ਉਹ ਹੈ ਜੀਵ ਤੱਤ ਦਾ ਬ੍ਰਹਮ ਤੱਤ ਨੂੰ ਪ੍ਰਾਪਤ ਹੋ ਜਾਣਾ। ਇਸੀ ਤਰ੍ਹਾਂ ਨਿਰਬਾਣ ਪਦ ਵਿਸ਼ੇਸ਼ ਕਰਕੇ ਬੋਧੀ ਮੁਕਤੀ ਦਾ ਹੈ, ਜਿਸ ਦਾ ਰੂਪ ਹੈ ਰਾਗ ਦ੍ਵੈਖ ਤੇ ਮੋਹ ਦਾ ਖਯ, ਜਾਂ ਭਾਵ ਅਭਾਵ ਦੋਹਾਂ ਦੇ ਖਯ ਦਾ ਨਾਮ ਨਿਰਬਾਣ ਪਦ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**੧. ਸਤਿਗੁਰੁ ਮਿਲੈ ਵਡਭਾਗਿ ਸੰਜੋਗ ॥**
**੨. ਹਿਰਦੈ ਨਾਮੁ ਨਿਤ ਹਰਿ ਰਸ ਭੋਗ ॥੧॥**
**੩. ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ ॥**
**੪. ਜਨਮੁ ਜੀਤਿ ਲਾਹਾ ਨਾਮੁ ਪਾਇ ॥੧॥ ਰਹਾਉ ॥**
**੫. ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥**
**੬. ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥੨॥**
**੭. ਕਰਮ ਕਾਂਡ ਬਹੁ ਕਰਹਿ ਅਚਾਰ ॥**
**੮. ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥**
**੯. ਬੰਧਨਿ ਬਾਧਿਓ ਮਾਇਆ ਫਾਸ ॥**
**੧੦. ਜਨ ਨਾਨਕ ਛੂਟੈ ਗੁਰ ਪਰਗਾਸ ॥੪॥੧੪॥੩੪॥**

***ਪਦ ਅਰਥ :*** ਵਡਭਾਗਿ—ਵੱਡੀ ਕਿਸਮਤ ਨਾਲ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਲਾਹਾ—ਲਾਭ, ਖੱਟੀ। ਗਿਆਨੁ—ਧਰਮ-ਚਰਚਾ। ਧਿਆਨੁ—ਸਮਾਧੀ। ਚਖਿ—ਚਖ ਕੇ। ਕਰਮ ਕਾਂਡ—ਉਹ ਕਰਮ, ਜੋ ਸ਼ਾਸਤਰਾਂ ਅਨੁਸਾਰ— ਜਨਮ, ਵਿਆਹ, ਮਰਨ, ਜਨੇਊ ਪਾਉਣ ਸਮਿਆਂ 'ਤੇ ਕਰਨੇ ਜ਼ਰੂਰੀ ਸਮਝੇ ਜਾਂਦੇ ਹਨ। ਅਚਾਰ—ਧਾਰਮਿਕ ਰਸਮਾਂ। ਧ੍ਰਿਗੁ—ਫਿਟਕਾਰ-ਯੋਗ। ਬੰਧਨਿ—ਬੰਧਨਾਂ ਵਿਚ। ਫਾਸ—ਫਾਹੀ। ਪਰਗਾਸ—ਚਾਨਣ।

### *ਅਰਥ :*

ਪ੍ਰ: ਹੇ ਸਤਿਗੁਰੂ ਜੀ! ਸਰਬ ਸੁਖਾਂ ਦਾ ਦਾਤਾ ਨਾਮ ਹਿਰਦੇ ਵਿਚ ਕਿਵੇਂ ਵੱਸੇ?

ਉ: ੧. ਹੇ ਭਾਈ! ਨਾਮ ਹਿਰਦੇ ਵਿਚ ਗੁਰੂ ਦੀ ਕਿਰਪਾ ਦੁਆਰਾ ਵਸਦਾ ਹੈ, ਪਰ ਸਤਿਗੁਰਾਂ ਦਾ ਮਿਲਾਪ ਭੀ ਵੱਡੇ ਭਾਗਾਂ ਦੁਆਰਾ ਤੇ ਸੰਜੋਗਾਂ ਨਾਲ ਹੁੰਦਾ ਹੈ।

੨. ਜਦੋਂ ਗੁਰੂ ਦਾ ਮਿਲਾਪ ਹੋ ਜਾਏ, ਤਾਂ ਹਿਰਦੇ ਵਿਚ ਨਾਮ ਵਸ ਜਾਂਦਾ ਹੈ। ਜਦ ਨਾਮ ਵਸ ਜਾਏ ਫਿਰ ਨਾਮ ਦੁਆਰਾ ਨਾਮੀ ਹਰੀ ਦਾ ਰਸ ਸਦਾ ਹੀ ਭੋਗਦੇ ਰਹੀਦਾ ਹੈ।੧।

੩. ਇਸ ਲਈ, ਹੇ ਪ੍ਰਾਣੀ! ਤੂੰ ਗੁਰੂ ਦੁਆਰਾ ਹਰੀ ਦੇ ਨਾਮ ਨੂੰ ਸਦਾ ਸਿਮਰਦਾ ਰਹੁ।

ਪ੍ਰ: ਕਿਉਂ ਜੀ! ਲਾਭ ਕੀ ਮਿਲੇਗਾ?

ਉ: ੪. ਹੇ ਪ੍ਰਾਣੀ! ਹਰੀ ਦੇ ਨਾਮ-ਸਿਮਰਨ ਦਾ ਤੂੰ ਲਾਭ ਇਹ ਪਾ ਸਕੇਂਗਾ ਕਿ ਤੂੰ ਇਸ ਮਨੁੱਖਾ-ਜਨਮ ਦੀ ਬਾਜ਼ੀ ਇਥੋਂ ਜਿੱਤ ਕੇ ਨਾਮ-ਧਨ ਦੀ ਖੱਟੀ ਖੱਟ ਕੇ ਰੱਬੀ-ਦਰਗਾਹ ਵਿਚ ਜਾਏਂਗਾ।੧।ਰਹਾਉ।

ਪ੍ਰ: ਸਾਈਂ ਜੀ! ਗਿਆਨ ਧਿਆਨ ਪ੍ਰਾਪਤੀ ਦਾ ਕੋਈ ਸੁਖੈਨ ਤਰੀਕਾ ਦੱਸੋ।

ਉ: ੫. ਹੇ ਗੁਰਮੁਖ ਜਨੋ! ਜਿਸ ਮਨੁੱਖ ਨੂੰ ਗੁਰੂ ਦਾ ਉਪਦੇਸ਼ (ਨਾਮ-ਸਿਮਰਨ) ਮਿੱਠਾ ਲਗਦਾ ਹੈ, ਇਸ ਤੋਂ ਹੀ ਧਿਆਨ ਦਾ ਜੁੜਨਾ ਤੇ ਗਿਆਨ ਦਾ ਪ੍ਰਕਾਸ਼ ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ।

੬. ਪਰ, ਕਿਸੇ ਭਾਗਾਂ ਵਾਲੇ ਵਿਰਲੇ ਮਨੁੱਖ ਨੇ ਹੀ ਗੁਰੂ ਦੀ ਕਿਰਪਾ ਨਾਲ ਗੁਰੂ ਦਾ ਮਿੱਠਾ ਰਸ ਚਖ ਕੇ ਵੇਖਿਆ ਹੈ।੨।

ਪ੍ਰ: ਕਿਉਂ ਸਾਈਂ ਜੀ! ਜੋ ਲੋਕ ਅਨੇਕਾਂ ਤਰ੍ਹਾਂ ਦੇ ਕਰਮ-ਕਾਂਡ ਕਰਦੇ ਹਨ, ਕੀ ਉਨ੍ਹਾਂ ਦੇ ਅੰਦਰ ਨਾਮ ਨਿਵਾਸ ਨਹੀਂ ਕਰੇਗਾ?

ਉ: ੭. ਨਹੀਂ! ਕਿਉਂਕਿ ਜੋ ਬਹੁਤੇ ਕਰਮ-ਕਾਂਡ ਤੇ ਹੋਰ ਵੀ ਚੰਗੇ-ਚੰਗੇ ਕਰਤੱਵ (ਧਾਰਮਿਕ ਰਸਮਾਂ) ਕਰਦਾ ਹੈ।

੮. ਉਹ ਨਾਮ ਤੋਂ ਸੱਖਣੇ ਹੋਣ ਕਰ ਕੇ ਹੰਕਾਰ ਦਾ ਰੂਪ ਹਨ। ਭਾਵ ਉਨ੍ਹਾਂ ਦੇ ਕਰਨ ਨਾਲ ਅੰਦਰ ਹੰਕਾਰ ਪੈਦਾ ਹੁੰਦਾ ਹੈ, ਇਸ ਕਰ ਕੇ ਉਹ ਧ੍ਰਿਗ ਹਨ, ਧ੍ਰਿਗ ਹਨ, ਕਿਉਂਕਿ ਉਹ ਮਨੁੱਖ ਦੀ ਕਲਿਆਣ ਹੋਣ ਵਿਚ ਅਟਕ ਪਾਉਂਦੇ ਹਨ।

੯. (ਉਨ੍ਹਾਂ ਕਰਮਾਂ ਦੇ ਕਰਨ ਨਾਲ ਤਾਂ ਸਗੋਂ ਉਹ ਜੀਵ) ਮਾਇਆ ਦੀ ਫਾਹੀ ਵਿਚ ਤੇ ਜਨਮ ਮਰਨ ਰੂਪ ਬੰਧਨਾਂ ਵਿਚ ਬੱਝ ਜਾਂਦਾ ਹੈ।

ਪ੍ਰ: ਫਿਰ ਦੱਸੋ ਜੀ, ਉਨ੍ਹਾਂ ਬੰਧਨਾਂ ਤੋਂ ਇਸ ਜੀਵ ਦਾ ਛੁਟਕਾਰਾ ਕਿਵੇਂ ਹੋ ਸਕਦਾ ਹੈ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ—ਹੇ ਭਾਈ! ਉਹ ਮਨੁੱਖ ਭੀ ਬੰਧਨਾਂ ਤੋਂ ਤਾਂ ਹੀ ਛੁਟ ਸਕਦਾ ਹੈ, ਜੇ ਉਸ ਦੇ ਹਿਰਦੇ ਵਿਚ ਗੁਰੂ ਦੇ ਗਿਆਨ ਦਾ ਪ੍ਰਕਾਸ਼ ਹੋ ਜਾਵੇ।੪।੧੪।੩੪।

***ਭਾਵਾਰਥ*** : ਨਾਮ ਦੀ ਅਮੋਲਕ ਦਾਤ ਗੁਰੂ ਦੁਆਰਾ ਵਡਭਾਗੀਆਂ ਨੂੰ ਹੀ ਪ੍ਰਾਪਤ ਹੋਇਆ ਕਰਦੀ ਹੈ। ਕਰਮ-ਕਾਂਡ, ਨਾਮ ਤੋਂ ਸੱਖਣੇ ਹੋਣ ਕਰਕੇ ਹਿਰਦੇ ਵਿਚ ਹੰਕਾਰ ਪੈਦਾ ਕਰਦੇ ਹਨ, ਜੋ ਮਨੁੱਖ ਦੇ ਜੀਵਨ ਨੂੰ ਧ੍ਰਿਕਾਰ ਜੋਗ ਬਣਾਉਣ ਦਾ ਕਾਰਨ ਬਣਦੇ ਹਨ। ਇਸ ਲਈ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਪਾਉਣ ਵਾਸਤੇ ਕੇਵਲ ਇਕੋ ਸਾਧਨ ਗੁਰੂ ਦੇ ਗਿਆਨ ਦਾ ਅੰਦਰ ਪ੍ਰਕਾਸ਼ ਪ੍ਰਾਪਤ ਕਰਨਾ ਹੈ।

***ਉਥਾਨਕਾ :*** ਇਸ ਸ਼ਬਦ ਬਾਰੇ ਸਿੱਖ ਇਤਿਹਾਸ ਵਿਚ ਜ਼ਿਕਰ ਹੈ ਕਿ ਜਦੋਂ ਗੁਰੂ ਅਮਰਦਾਸ ਜੀ ਤੀਰਥਾਂ 'ਤੇ ਗੁਰਮਤ ਦਾ ਪ੍ਰਚਾਰ ਕਰਨ ਗਏ, ਤਾਂ ਹਰੀਦੁਆਰ ਵਿਚ ਇਕ ਪੰਡਤ ਬਜ਼ੁਰਗ ਨੇ ਆ ਕੇ ਪ੍ਰਸ਼ਨ-ਉੱਤਰ ਕੀਤੇ ਹਨ, ਜੋ ਇਸ ਸ਼ਬਦ ਵਿਚ ਸਰਵਕਾਲੀ ਉਪਦੇਸ਼ ਦੀ ਸ਼ਕਲ ਵਿਚ ਵਰਣਿਤ ਹਨ।

ਪੰਡਤ ਜੀ ਨੇ ਪ੍ਰਸ਼ਨ ਕੀਤਾ ਕਿ :

'ਆਪ ਜੀ ਨੇ ਸੰਸਕ੍ਰਿਤ ਬਾਣੀ ਛੱਡ ਕੇ ਜਟਕੀ ਬੋਲੀ ਵਿਚ ਬਾਣੀ ਰਚੀ ਹੈ, ਆਤਮ-ਗਿਆਨ ਤਾਂ ਦੇਵ-ਬਾਣੀ (ਸੰਸਕ੍ਰਿਤ) ਵਿਚ ਹੀ ਸੋਭਦਾ ਹੈ?'

ਤਾਂ ਆਪ ਜੀ ਨੇ ਉੱਤਰ ਦਿੱਤਾ :

'ਪੰਡਤ ਜੀ! ਖੂਹ ਦਾ ਪਾਣੀ ਪਾਸ ਦੀਆਂ ਪੈਲੀਆਂ ਨੂੰ ਪਾਲਦਾ ਹੈ, ਪਰ ਮੀਂਹ ਦਾ ਪਾਣੀ ਸਾਰੀ ਜ਼ਮੀਨ ਨੂੰ ਪਾਲਦਾ ਹੈ।'

ਪੰਡਤ ਨੇ ਕਿਹਾ:

'ਕਿਉਂ ਜੀ, ਅੱਗੇ ਵੇਦ ਸ਼ਾਸਤ੍ਰ ਜੋ ਮੌਜੂਦ ਸਨ, ਫਿਰ ਗੁਰੂ ਦੇ ਉਪਦੇਸ਼ ਦੀ ਲੋੜ ਹੀ ਕੀ ਸੀ?' ਤਾਂ ਇਸ ਦੇ ਉੱਤਰ ਵਿਚ ਆਪ ਜੀ ਅਗਲਾ ਮਹਾਂਵਾਕ ਉਚਾਰਦੇ ਹਨ:

**ਮਹਲਾ ੩ ਗਉੜੀ ਬੈਰਾਗਣਿ॥**

**੧. ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ**
**ਕਿਆ ਧਰਤੀ ਮਧੇ ਪਾਣੀ ਨਾਹੀ॥**
**੨. ਜੈਸੇ ਧਰਤੀ ਮਧੇ ਪਾਣੀ ਪਰਗਾਸਿਆ**
**ਬਿਨੁ ਪਗਾ ਵਰਸਤ ਫਿਰਾਹੀ॥੧॥**
**੩. ਬਾਬਾ ਤੂੰ ਐਸੇ ਭਰਮੁ ਚੁਕਾਹੀ॥**
**੪. ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ**
**ਤੈਸੇ ਜਾਇ ਸਮਾਹੀ॥੧॥ ਰਹਾਉ॥**
**੫. ਇਸਤਰੀ ਪੁਰਖ ਹੋਇ ਕੈ**
**ਕਿਆ ਓਇ ਕਰਮ ਕਮਾਹੀ॥**
**੬. ਨਾਨਾ ਰੂਪ ਸਦਾ ਹਹਿ ਤੇਰੇ**
**ਤੁਝ ਹੀ ਮਾਹਿ ਸਮਾਹੀ॥੨॥**
**੭. ਇਤਨੇ ਜਨਮ ਭੂਲਿ ਪਰੇ ਸੇ**
**ਜਾ ਪਾਇਆ ਤਾ ਭੂਲੇ ਨਾਹੀ॥**
**੮. ਜਾ ਕਾ ਕਾਰਜੁ ਸੋਈ ਪਰੁ ਜਾਣੈ**
**ਜੇ ਗੁਰ ਕੈ ਸਬਦਿ ਸਮਾਹੀ॥੩॥**
**੯. ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾ ਹੀ॥**
**੧੦. ਨਾਨਕ ਤਤੁ ਤਤ ਸਿਉ ਮਿਲਿਆ**
**ਪੁਨਰਪਿ ਜਨਮਿ ਨ ਆਹੀ॥੪॥੧॥੧੫॥੩੫॥**

***ਪਦ ਅਰਥ:*** ਜੈਸੀ—ਜਿਸ ਤਰ੍ਹਾਂ, ਜਿਵੇਂ। ਮੇਘੁਲਾ—ਮੇਘ, ਬੱਦਲ। ਮਧੇ—ਵਿਚ। ਬਿਨੁ ਪਗਾ—ਪੈਰਾਂ ਤੋਂ ਬਿਨਾਂ, (ਬੱਦਲ)। ਫਿਰਾਹੀ—ਫਿਰਦੇ ਹਨ। ਬਾਬਾ—ਹੇ ਭਾਈ! ਐਸੇ—ਇਸ ਤਰ੍ਹਾਂ। ਚੁਕਾਹੀ—ਦੂਰ ਕਰ। ਸੋਈ—ਓਹੀ, ਓਹੋ ਜਿਹਾ। ਤੈਸੇ—ਉਸੇ ਹੀ ਪਾਸੇ। ਜਾਇ—ਜਾ ਕੇ। ਨਾਨਾ—ਅਨੇਕਾਂ। ਭੂਲਿ ਪਰੇ ਸੇ—ਭੁੱਲੇ ਪਏ ਸਨ। ਜਾ—ਜਦੋਂ। ਤਾ—ਤਦੋਂ। ਜਾ ਕਾ—ਜਿਸ (ਪ੍ਰਭੂ) ਦਾ। ਕਾਰਜੁ—ਜਗਤ। ਪਰੁ ਜਾਣੈ—ਚੰਗੀ ਤਰ੍ਹਾਂ ਜਾਣਦਾ ਹੈ। ਸਿਉ—ਨਾਲ। ਪੁਨਰਪਿ—ਮੁੜ-ਮੁੜ। ਨ ਆਹੀ—ਨਹੀਂ ਆਉਂਦੇ।

(ਇਸ ਸ਼ਬਦ ਵਿਚ ਸਵਾਲ ਪੰਡਿਤ ਕਰਦਾ ਹੈ ਤੇ ਗੁਰੂ ਜੀ ਵਲੋਂ ਉਤਰ ਹਨ।)

***ਅਰਥ:***

ਪ੍ਰ: ਕਿਉਂ ਜੀ, ਵੇਦ ਸ਼ਾਸਤਰਾਂ ਦੇ ਹੁੰਦਿਆਂ ਗੁਰੂ-ਉਪਦੇਸ਼ ਦੀ ਕੀ ਲੋੜ ਸੀ?

ਗੁਰੂ ਜੀ ਨੇ ਕਿਹਾ:

੧. ਹੇ ਪੰਡਤ ਜੀ! ਤੁਹਾਡੀ ਇਹ ਗੱਲ ਕਰਨੀ, ਇਸ ਤਰ੍ਹਾਂ ਹੈ—ਜਿਵੇਂ ਕੋਈ ਕਹੇ ਕਿ ਧਰਤੀ ਉੱਤੇ ਮੀਂਹ ਵਸਦਾ ਹੈ, ਕੀ ਧਰਤੀ ਵਿਚ ਅੱਗੇ ਪਾਣੀ ਨਹੀਂ ਹੈ? ਭਾਵ ਧਰਤੀ ਵਿਚ ਪਾਣੀ ਹੈ, ਇਸ ਕਰਕੇ ਬੱਦਲ ਦੇ ਵਸਣ ਦੀ ਲੋੜ ਨਹੀਂ। ਭਾਵ ਦੁਨੀਆਂ ਵਿਚ ਵਾਹਿਗੁਰੂ ਦਾ ਗਿਆਨ ਪੁਸਤਕਾਂ ਵਿਚ ਹੈ, ਪਰ ਵਾਹਿਗੁਰੂ ਦਾ ਗਿਆਨ ਭਗਤਾਂ ਦੇ ਹਿਰਦੇ-ਭੂਮੀ ਉੱਤੇ ਵੀ ਦਰਗਾਹੋਂ ਉਤਰਦਾ ਰਹਿੰਦਾ ਹੈ, ਤਾਂ ਹੀ ਪੁਸਤਕ ਭੀ ਲਿਖੇ ਜਾਂਦੇ ਹਨ। ਹੇ ਪੰਡਤ ਜੀ! ਕੀ ਤੁਸੀਂ ਚਾਹੁੰਦੇ ਹੋ ਕਿ ਇਹ ਸਦੈਵੀ ਉਤਰਨ ਵਾਲਾ ਗਿਆਨ ਬੰਦ ਹੋ ਜਾਏ?

ਪ੍ਰ: ਸਾਈਂ ਜੀ! ਧਰਤੀ ਦਾ ਪਾਣੀ ਤਾਂ ਧਰਤੀ ਵਿਚ ਗੁਪਤ ਹੈ, ਇਸ ਕਰਕੇ ਲੋੜ ਹੈ ਕਿ ਬੱਦਲ ਵਰਖਾ ਕਰੇ, ਪਰ ਸ਼ਾਸਤ੍ਰ ਤਾਂ ਲੋਪ (ਗੁਪਤ) ਨਹੀਂ ਹਨ?

੨. ਗੁਰੂ ਜੀ ਨੇ ਕਿਹਾ—ਹੇ ਪੰਡਤ ਜੀ! ਧਰਤੀ ਵਿਚੋਂ ਨਦੀਆਂ, ਚਸ਼ਮਿਆਂ, ਖੂਹਾਂ ਦੀ ਸ਼ਕਲ ਵਿਚ ਪਾਣੀ ਪ੍ਰਗਟਿਆ ਹੋਇਆ ਵੀ ਹੈ; ਪਰ ਇਹ ਪਾਣੀ ਤਾਂ ਹੀ ਹੈ, ਜੇ ਬੱਦਲ ਸਾਰੇ ਵਸਦਾ ਫਿਰਦਾ ਹੈ। ਹੇ ਪੰਡਤ ਜੀ! ਜਿਸ ਤਰ੍ਹਾਂ ਇਹ ਗੱਲ ਹੈ, ਉਸੀ ਤਰ੍ਹਾਂ ਸ਼ਾਸਤ੍ਰ ਗਿਆਨ ਤੇ ਅਨੁਭਵੀ ਗਿਆਨ ਹੈ।੧।

੩. ਇਸ ਤਰ੍ਹਾਂ ਸਮਝ ਕੇ ਹੇ ਬਾਬਾ! ਤੂੰ ਭਰਮ ਨਵਿਰਤ ਕਰ ਲੈ।

੪. ਹੇ ਪੰਡਤ ਜੀ! ਇਉਂ ਜਾਣ ਕਿ ਜੋ ਵੀ ਕੋਈ ਕਰਦਾ ਹੈ, ਉਹ ਪਰਮੇਸ਼ਰ ਹੀ ਹੈ।

ਪ੍ਰ: ਕਿਉਂ ਜੀ, ਜੇ ਸਭ ਵਿਚ ਪਰਮੇਸ਼ਰ ਹੀ ਹੈ, ਤਾਂ ਜੀਵ ਨਰਕ ਸਵਰਗ ਵਿਚ ਕਿਉਂ ਜਾਂਦੇ ਹਨ? ਤਾਂ ਗੁਰੂ ਜੀ ਉੱਤਰ ਦੇਂਦੇ ਹਨ ਕਿ ਹੇ ਪੰਡਤ ਜੀ! ਜਿਹੋ ਜਿਹੀ ਜੀਵ ਭਾਵਨਾ ਕਰਦਾ ਹੈ, ਓਹੋ ਜਿਹੇ ਅਸਥਾਨ ਵਿਚ ਜਾ ਸਮਾਉਂਦਾ ਹੈ। ਭਾਵ ਇਹ ਹੈ ਕਿ ਇਹ ਸੰਸਾਰ ਭਾਵਨਾ ਮਾਤਰ ਹੀ ਹੈ।

ਪ੍ਰ: ਹੇ ਸਾਈਂ ਜੀ! ਇਹ ਜੋ ਤਤ੍ਵ ਗਿਆਨ ਦਾ ਉਪਦੇਸ਼ ਤੁਸਾਂ ਦਿੱਤਾ ਹੈ, ਇਹ ਤਾਂ ਅਧਿਕਾਰੀਆਂ ਨੂੰ ਹੀ ਦੇਣਾ ਉਚਿਤ ਹੈ, ਪਰ ਇਥੇ ਤਾਂ ਇਸਤ੍ਰੀਆਂ ਵੀ ਸੁਣ ਰਹੀਆਂ ਹਨ, ਜਿਨ੍ਹਾਂ ਨੂੰ ਇਹ ਉਪਦੇਸ਼ ਸੁਣਨ ਦਾ ਅਧਿਕਾਰ ਹੀ ਨਹੀਂ, ਇਹ ਤੁਸਾਂ ਅਯੋਗਤਾ ਕਿਉਂ ਕੀਤੀ ਹੈ?

ਉ: ੫. ਹੇ ਪੰਡਤ ਜੀ! ਇਸ ਬਾਰੇ ਵੀ ਜ਼ਰਾ ਸੋਚ-ਵੀਚਾਰ ਕਰ ਲਵੋ ਕਿ ਇਕੋ ਜੋਤ ਨੇ ਇਸਤ੍ਰੀ ਪੁਰਖ ਦੋ ਵੱਖੋ-ਵੱਖਰੇ ਰੂਪ ਧਾਰ ਕੇ, ਦੱਸੋ ਉਨ੍ਹਾਂ ਨੇ ਕੀ ਵੱਖਰੇ-ਵੱਖਰੇ ਕਰਮ ਕਮਾਏ ਹਨ? ਇਕ ਨੂੰ ਤੂੰ ਸੁਣਨ ਦਾ ਅਧਿਕਾਰ ਮੰਨਦਾ ਹੈਂ ਅਤੇ ਦੂਸਰੇ ਨੂੰ ਨਹੀਂ?

ਪ੍ਰ: ਕਿਉਂ ਜੀ, ਇਨ੍ਹਾਂ ਇਸਤ੍ਰੀ ਪੁਰਖਾਂ ਦੇ ਵੱਖੋ-ਵੱਖਰੇ ਰੂਪਾਂ ਬਾਰੇ ਆਪ ਦਾ ਕੀ ਵੀਚਾਰ ਹੈ? ਤਾਂ ਗੁਰੂ ਜੀ ਉਸ ਕਰਤਾਰ ਦੇ ਸਨਮੁਖ ਹੋ ਉਚਾਰਨ ਕਰਦੇ ਹਨ:

੬. ਹੇ ਮੇਰੇ ਕਰਤਾਰ! ਇਹ ਇਸਤ੍ਰੀ ਪੁਰਖ ਆਦਿ ਨਾਨਾ ਤਰ੍ਹਾਂ ਦੇ ਰੂਪ ਇਕ ਤੇਰੇ ਸਦਾ ਕਾਇਮ ਰਹਿਣ ਵਾਲੇ ਦੇ ਹੀ ਰੂਪ ਹਨ, ਅੰਤ ਨੂੰ ਇਹ ਸਭੇ ਤੇਰੇ ਵਿਚ ਹੀ ਜਾ ਕੇ ਸਮਾ ਜਾਣਗੇ।੨।

ਪ੍ਰ: ਹੇ ਸਾਈਂ ਜੀ! ਤੁਸਾਂ ਠੀਕ ਸੱਚ ਫ਼ੁਰਮਾਇਆ ਹੈ, ਪਰ ਏਨਾ ਚਿਰ ਸਾਰੇ ਭੁੱਲੇ ਹੀ ਰਹੇ ਹਨ।

ਉ: ੭. ਹਾਂ, ਬਾਬਾ ਜੀ! ਇਤਨੇ ਬੇਅੰਤ ਜਨਮ ਜਿਨ੍ਹਾਂ ਵਿਚ ਉਸ ਨੂੰ ਪਾਇਆ ਨਹੀਂ ਸੀ, ਸਾਰੇ ਭੁੱਲੇ ਹੀ ਰਹੇ, ਪਰ ਜਦ ਉਸ ਪ੍ਰਭੂ ਨੂੰ ਜਿਸ ਨੇ ਪਾ ਲਿਆ ਹੈ, ਤਾਂ ਫਿਰ ਕੋਈ ਵੀ ਨਹੀਂ ਭੁਲਿਆ। ਭਾਵ ਜਦ ਗਿਆਨ ਹੋ ਜਾਂਦਾ ਹੈ, ਤਾਂ ਸਾਰੇ ਭੁਲੇਵੇਂ ਨਿਕਲ ਜਾਂਦੇ ਹਨ, ਫਿਰ ਗਿਆਨਵਾਨ ਤੱਤ ਗਿਆਨ ਦੇਣ ਦਾ ਵਿਤਕਰਾ ਕਿਸੇ ਨਾਲ ਭੀ ਨਹੀਂ ਕਰਦਾ।

ਪ੍ਰ: ਉਸ ਦੀ ਦ੍ਰਿਸ਼ਟੀ ਵਿਚ ਕੀ ਨਜ਼ਰ ਆਉਂਦਾ ਹੈ?

ਉ: ੮. ਉਹ ਦੇਖਦਾ ਹੈ ਕਿ ਜਿਸ ਦਾ ਨਾਨਾ ਰੂਪਾਂ ਵਾਲਾ ਜਗਤ-ਕਾਰਯ ਹੈ, ਇਹ ਸਭ ਉਸੇ ਦਾ ਰੂਪ ਹੈ। ਉਸ ਨੂੰ ਇਉਂ ਪੂਰਨ ਨਿਹਚਾ ਹੋ ਆਉਂਦਾ ਹੈ, ਪਰ ਜਾਣ ਉਹੋ ਸਕਦਾ ਹੈ, ਜੋ ਗੁਰੂ ਦੇ ਸ਼ਬਦ ਦੁਆਰਾ ਇਕੋ ਵਿਚ ਸਮਾਉਂਦਾ ਹੈ।੩।

ਪੰਡਤ ਨੇ ਫਿਰ ਬੇਨਤੀ ਕੀਤੀ:

ਹੇ ਸਤਿਗੁਰੋ! ਜੋ ਆਪ ਹੁਕਮ ਕਰਦੇ ਹੋ, ਇਹ ਆਪ ਜੀ ਦਾ ਉਪਦੇਸ਼ ਅਤਿ ਉੱਤਮ ਵਸਤੂ ਹੈ, ਜੋ ਸਾਰਿਆਂ ਦੇ ਧਾਰਨ ਯੋਗ ਹੈ। ਤਾਂ ਆਪ ਉਸ ਕਰਤਾਰ ਨੂੰ ਸਨਮੁਖ ਕਰਕੇ ਬੋਲੇ:

੯. ਹੇ ਪ੍ਰਭੂ! ਮੇਰਾ ਹੁਕਮ ਨਹੀਂ, ਇਹ ਸਭ ਤੇਰਾ ਹੀ ਹੁਕਮ ਵਰਤ ਰਿਹਾ ਹੈ, ਹਰ ਥਾਂ ਤੂੰ ਆਪ ਹੀ ਮੌਜੂਦ ਹੈਂ। ਜਿਸ ਮਨੁੱਖ ਦੇ ਅੰਦਰ ਇਹ ਨਿਹਚਾ ਬਣ ਜਾਏ, ਉਸ ਨੂੰ ਭੁਲੇਖਾ ਕਿਥੇ ਰਹਿ ਜਾਂਦਾ ਹੈ।

ਪ੍ਰ: ਹਜ਼ੂਰ! ਫਿਰ ਉਨ੍ਹਾਂ ਦੀ ਅਵਸਥਾ ਆਖੋ?

ਉ: ੧੦. ਗੁਰੂ ਸਾਹਿਬ ਕਹਿੰਦੇ ਹਨ, ਹੇ ਭਾਈ! ਜਿਨ੍ਹਾਂ ਦੇ ਅੰਦਰੋਂ ਅਨੇਕਤਾ ਦਾ ਭੁਲੇਖਾ ਨਵਿਰਤ ਹੋ ਗਿਆ ਹੈ, ਉਨ੍ਹਾਂ ਦੀ ਸੁਰਤਿ ਪਰਮਾਤਮਾ ਦੀ ਜੋਤ ਵਿਚ ਮਿਲੀ ਰਹਿੰਦੀ ਹੈ। ਜਿਵੇਂ: ਹਵਾ, ਪਾਣੀ, ਆਦਿ ਹਰੇਕ ਤੱਤ, ਆਪਣੇ ਤਤ੍ਵ ਨਾਲ ਮਿਲ ਜਾਂਦਾ ਹੈ, ਅਜੇਹੇ ਮਨੁੱਖ ਮੁੜ ਜਨਮ (ਮਰਨ) ਵਿਚ ਨਹੀਂ ਆਉਂਦੇ।੪।੧।੧੫।੩੫।

***ਭਾਵਾਰਥ:*** ਇਸ ਸ਼ਬਦ ਵਿਚ ਹਜ਼ੂਰ ਨੇ ਧਰਤੀ ਹੇਠਲੇ ਪਾਣੀ ਤੋਂ ਬੱਦਲ ਦੇ ਪਾਣੀ ਦੀ ਵਿਸ਼ੇਸ਼ਤਾ ਦਰਸਾ ਕੇ, ਗੁਰਬਾਣੀ ਦੇ ਉੱਤਮ ਉਪਦੇਸ਼ ਦੀ ਅਧਿਕਤਾ ਦਰਸਾਈ ਹੈ। ਜਿਵੇਂ ਧਰਤੀ ਹੇਠਲੇ ਪਾਣੀ ਨੂੰ ਕੱਢਣ ਲਈ, ਬਹੁਤੀ ਮਿਹਨਤ ਤੇ ਵਧੇਰੇ ਸਮਾਂ ਅਤੇ ਬਹੁਤਾ ਖ਼ਰਚ ਕਰਨਾ ਪੈਂਦਾ ਹੈ ਅਤੇ ਥੋੜ੍ਹੇ ਬੰਦਿਆਂ ਨੂੰ ਲਾਭ ਹੋ ਸਕਦਾ ਹੈ।

ਇਸੇ ਤਰ੍ਹਾਂ ਵੇਦ-ਬਾਣੀ ਸੰਸਕ੍ਰਿਤ ਪੜ੍ਹਨ ਲਈ ਲੰਮੀ ਉਮਰ, ਉੱਤਮ ਬੁਧੀ, ਵਧੇਰੇ ਮੁਸ਼ੱਕਤ, ਬਹੁਤਾ ਖ਼ਰਚ ਕਰਨ ਦੀ ਲੋੜ ਪੈਂਦੀ ਹੈ, ਜਿਸ ਦਾ ਲਾਭ ਕਲਜੁਗ ਦੇ ਸਾਰੇ ਬੰਦਿਆਂ ਨੂੰ ਨਹੀਂ ਹੋ ਸਕਦਾ, ਜਿਵੇਂ ਇਕ ਖੂਹ ਦਾ ਪਾਣੀ ਸਾਰਿਆਂ ਨੂੰ ਹੀ ਲਾਭ ਨਹੀਂ ਪਹੁੰਚਾ ਸਕਦਾ, ਪਰ ਸਤਿਗੁਰੂ ਦੀ ਸਰਲ ਬਾਣੀ ਦੁਆਰਾ ਦਿੱਤਾ ਉਪਦੇਸ਼ ਬੱਦਲ ਦੇ ਪਾਣੀ ਵਾਂਗ ਸਾਰੇ ਸੰਸਾਰ ਦੇ ਚੌਹਾਂ ਵਰਨਾਂ ਨੂੰ ਸਾਂਝਾ ਉਪਦੇਸ਼ ਹੈ। ਜੋ ਜੀਵ ਸੁਣੇ ਉਸ ਦੀ ਹੀ ਕਲਿਆਣ ਹੋ ਜਾਂਦੀ ਹੈ। ਇਸੇ ਲਈ ਸਤਿਗੁਰੂ ਜੀ ਨੇ ਸਾਰਿਆਂ ਦੇ ਅਧਿਕਾਰ ਰੱਖਣ ਵਾਲੀ ਪਵਿੱਤਰ ਬਾਣੀ ਸਾਰਿਆਂ ਨੂੰ ਸਮਝਾਉਣ ਯੋਗ ਸਰਲ ਬੋਲੀ ਵਿਚ ਉਚਾਰਨ ਕੀਤੀ ਹੈ।

## ਗਉੜੀ ਬੈਰਾਗਣਿ ਮਹਲਾ ੩ ॥

**੧. ਸਭੁ ਜਗੁ ਕਾਲੈ ਵਸਿ ਹੈ ਬਾਧਾ ਦੂਜੈ ਭਾਇ ॥**
**੨. ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ ॥੧॥**
**੩. ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥**
**੪. ਗੁਰਮੁਖਿ ਨਾਮੁ ਨਿਧਾਨੁ ਲੈ**
**ਦਰਗਹ ਲਏ ਛਡਾਇ ॥੧॥ ਰਹਾਉ ॥**
**੫. ਲਖ ਚਉਰਾਸੀਹ ਭਰਮਦੇ ਮਨਹਠਿ ਆਵੈ ਜਾਇ ॥**
**੬. ਗੁਰ ਕਾ ਸਬਦੁ ਨ ਚੀਨਿਓ**
**ਫਿਰਿ ਫਿਰਿ ਜੋਨੀ ਪਾਇ ॥੨॥**
**੭. ਗੁਰਮੁਖਿ ਆਪੁ ਪਛਾਣਿਆ**
**ਹਰਿ ਨਾਮੁ ਵਸਿਆ ਮਨਿ ਆਇ ॥**
**੮. ਅਨਦਿਨੁ ਭਗਤੀ ਰਤਿਆ**
**ਹਰਿ ਨਾਮੇ ਸੁਖਿ ਸਮਾਇ ॥੩॥**
**੯. ਮਨੁ ਸਬਦਿ ਮਰੈ ਪਰਤੀਤਿ ਹੋਇ**
**ਹਉਮੈ ਤਜੇ ਵਿਕਾਰ ॥**
**੧੦. ਜਨ ਨਾਨਕ ਕਰਮੀ ਪਾਈਅਨਿ**
**ਹਰਿ ਨਾਮਾ ਭਗਤਿ ਭੰਡਾਰ ॥੪॥੨॥੧੬॥੩੬॥**

***ਪਦ ਅਰਥ:*** ਕਾਲੈ ਵਸਿ—ਮੌਤ ਦੇ ਵਸ ਵਿਚ। ਬਾਧਾ—ਬੱਝਾ ਹੋਇਆ। ਦੂਜੈ ਭਾਇ—ਮਾਇਆ ਦੇ ਮੋਹ ਵਿਚ। ਨਿਧਾਨੁ—ਖ਼ਜ਼ਾਨਾ। ਹਠਿ—ਹਠ ਨਾਲ। ਚੀਨਿਓ—ਪਛਾਣਿਆ। ਅਨਦਿਨੁ—ਹਰ ਰੋਜ਼। ਪਰਤੀਤਿ—ਸ਼ਰਧਾ। ਕਰਮੀ—ਪਰਮਾਤਮਾ ਦੀ ਮਿਹਰ ਨਾਲ ਹੀ। ਭੰਡਾਰ—ਖ਼ਜ਼ਾਨਾ।

### *ਅਰਥ:*

ਪ੍ਰ: ਹੇ ਸਤਿਗੁਰੋ! ਸਾਰੇ ਹੀ ਜਗਤ ਦੇ ਜੀਵ ਕਾਲ ਦੇ ਵਸ ਵਿਚ ਕਿਉਂ ਹਨ?

ਉ: ੧. ਹੇ ਸਾਈਂ ਲੋਕੋ! ਕੀ ਤੁਸੀਂ ਤੱਕਦੇ ਨਹੀਂ ਕਿ ਸਾਰੇ ਹੀ ਜੀਵ ਮਾਇਆ ਦੇ ਮੋਹ ਵਿਚ ਬੱਝੇ ਹੋਏ ਹਨ, ਇਸੇ ਕਰਕੇ ਇਹ ਮੌਤ ਦੇ ਵਸ ਵਿਚ ਹਨ।

੨. ਆਪਣੇ ਮਨ ਦੇ ਪਿੱਛੇ ਟੁਰਨ ਵਾਲੇ ਮਨੁੱਖ ਸਾਰੇ ਦੇ ਸਾਰੇ ਕਰਮ ਹਉਮੈ ਦੇ ਆਸਰਿਤ ਹੋ ਕਰਦੇ ਹਨ, ਇਸੇ ਕਰਕੇ ਉਨ੍ਹਾਂ ਨੂੰ ਸਦਾ ਹੀ ਕਾਲ ਦੇ ਵਸ ਵਿਚ ਪਏ ਰਹਿਣ ਦੀ ਇਹ ਇਕ ਸਜ਼ਾ ਮਿਲਦੀ ਹੈ।੧।

ਪ੍ਰ: ਸਾਈਂ ਜੀ! ਤਾਂ ਫਿਰ ਕੀ ਕਰਨਾ ਲੋੜੀਦਾ ਹੈ, ਜਿਸ ਕਰਕੇ ਦਰਗਾਹੇ ਛੁਟਕਾਰਾ ਹੋ ਸਕੇ?

ਮਨ ਨੂੰ ਸੰਬੋਧਨ ਕਰਦੇ ਹੋਏ ਉਪਦੇਸ਼ ਕਰਦੇ ਹਨ:

੩. ਹੇ ਮੇਰੇ ਮਨ! ਤੂੰ ਗੁਰੂ ਦੇ ਚਰਨਾਂ ਵਿਚ ਚਿਤ ਜੋੜ ਲੈ।

੪. (ਅਤੇ—) ਗੁਰੂ ਦੁਆਰੇ ਸੱਚੇ ਨਾਮ ਦਾ ਅਮੁੱਕ ਖ਼ਜ਼ਾਨਾ ਪ੍ਰਾਪਤ ਕਰ ਲੈ, ਉਹ ਤੈਨੂੰ ਰੱਬੀ-ਦਰਗਾਹ ਵਿਚ ਛੁਡਾ ਲਵੇਗਾ।੧।ਰਹਾਉ।

ਪ੍ਰ: ਕਿਉਂ ਜੀ, ਕਈ ਲੋਕ ਕਰਮ ਤਾਂ ਬਹੁਤ ਕਰਦੇ ਹਨ, ਪਰ ਉਹ ਮਨ ਦੇ ਬੜੇ ਹਠੀਏ ਵੇਖੀਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲੇਗਾ?

ਉ: ੫. ਹੇ ਭਾਈ! ਉਹ ਮਨ ਦੇ ਹਠ ਕਰਕੇ ਚੁਰਾਸੀ ਲੱਖ ਜੂਨ ਵਿਚ ਭਰਮਦੇ, ਸਦਾ ਜਨਮ ਧਾਰ ਕੇ ਆਉਂਦੇ ਅਤੇ ਮਰ ਕੇ ਜੂਨਾਂ ਵਿਚ ਜਾਂਦੇ ਹਨ।

੬. ਉਹ ਭਾਵੇਂ ਬਥੇਰੇ ਕਰਮ ਕਰਦੇ ਹਨ, ਪਰ ਗੁਰੂ ਦੇ ਸ਼ਬਦ ਨੂੰ ਉਨ੍ਹਾਂ ਨੇ ਕਦੀ ਵੀ ਨਹੀਂ ਪਛਾਣਿਆ। ਇਸੇ ਲਈ ਉਹ ਮੁੜ-ਮੁੜ ਜੂਨਾਂ ਵਿਚ ਪਾਏ ਜਾਂਦੇ ਹਨ।੨।

ਪ੍ਰ: ਕੀ ਇਹ ਦਸ਼ਾ ਸਾਰਿਆਂ ਦੀ ਹੁੰਦੀ ਹੈ?

ਉ: ੭. ਨਹੀਂ, ਜਿਨ੍ਹਾਂ ਦੇ ਮਨ ਵਿਚ ਗੁਰੂ ਦੁਆਰਾ ਉਸ ਪਰਮੇਸ਼ਰ ਦਾ ਨਾਮ ਆ ਵਸਦਾ ਹੈ, ਉਨ੍ਹਾਂ ਦੇ ਅੰਦਰੋਂ ਆਪਾ-ਭਾਵ ਮਿਟ ਜਾਂਦਾ ਹੈ, ਜਿਸ ਦਾ ਸਦਕਾ ਉਹ ਆਪਣੇ ਆਪ ਨੂੰ ਪਛਾਣ ਲੈਂਦੇ ਹਨ। ਭਾਵ ਉਨ੍ਹਾਂ ਨੂੰ ਆਪਣੇ ਸਰੂਪ ਦਾ ਗਿਆਨ ਹੋ ਜਾਂਦਾ ਹੈ।

ਪ੍ਰ: ਉਨ੍ਹਾਂ ਦੀ ਮਾਨਸਿਕ ਦਸ਼ਾ ਕੀ ਹੋ ਜਾਂਦੀ ਹੈ?

ਉ: ੮. ਉਹ ਦਿਨੇ ਰਾਤ ਉਸ ਪਿਆਰੇ ਪ੍ਰਭੂ ਦੀ ਭਗਤੀ ਕਰਨ ਵਿਚ ਰਸੇ ਰਹਿੰਦੇ ਹਨ ਅਤੇ ਹਰੀ ਨਾਮ-ਸਿਮਰਨ ਦਾ ਸਦਕਾ ਉਹ ਸਦਾ ਸੁਖ ਵਿਚ ਸਮਾਏ ਰਹਿੰਦੇ ਹਨ।੩।

ਪ੍ਰ: ਇਹ ਪ੍ਰਤੀਤ ਸਾਰਿਆਂ ਦੇ ਮਨ ਵਿਚ ਕਿਉਂ ਨਹੀਂ ਆ ਜਾਂਦੀ?

ਉ: ੯. ਉਹ ਇਸ ਲਈ ਕਿ ਸਾਰਿਆਂ ਦੇ ਮਨ ਗੁਰੂ ਦੇ ਸ਼ਬਦ ਤੋਂ ਖ਼ਾਲੀ ਹਨ। ਜੇ ਕਦੀ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਮਨ ਮੰਦੇ ਸੁਭਾਅ ਵਲੋਂ ਮਰ ਜਾਵੇ ਅਤੇ ਅੰਦਰੋਂ ਵਿਕਾਰ ਰੂਪ ਹਉਮੈ ਦਾ ਦੀਰਘ ਰੋਗ ਤਿਆਗ ਦੇਵੇ, ਤਾਂ ਫਿਰ ਸੁਭਾਵਕ ਹੀ ਮਨ ਵਿਚ ਪ੍ਰਤੀਤ ਆ ਵਸਦੀ ਹੈ।

ਪ੍ਰ: ਕਿਉਂ ਜੀ, ਨਾਮ ਤੇ ਭਗਤੀ ਦੀ ਦਾਤ, ਹਰ ਮਨੁੱਖ ਕਿਉਂ ਨਹੀਂ ਪ੍ਰਾਪਤ ਕਰ ਸਕਦਾ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਦਾਤ ਪ੍ਰਾਪਤ ਕਰਨੀ ਆਪਣੇ ਵਸ ਵਿਚ ਨਹੀਂ, ਇਹ ਪਰਮਾਤਮਾ ਦੇ ਨਾਮ-ਭਗਤੀ ਦਾ ਖ਼ਜ਼ਾਨਾ ਉਸ ਪ੍ਰਭੂ ਦੀ ਮਿਹਰ ਨਾਲ ਹੀ ਮਿਲ ਸਕਦਾ ਹੈ।੪।੨।੧੬।੩੬।

***ਭਾਵਾਰਥ :*** ਇਹ ਸਾਰਾ ਹੀ ਜਗਤ ਹਉਮੈ ਦੇ ਬੰਧਨਾਂ ਵਿਚ ਬਝਿਆ ਹੋਇਆ ਮੌਤ ਦੇ ਵਸ ਹੋ, ਚੁਰਾਸੀ ਲੱਖ ਜੂਨ ਦੇ ਗੇੜ ਵਿਚ ਆਉਂਦਾ ਜਾਂਦਾ ਰਹਿੰਦਾ ਹੈ। ਜੇ ਕਦੀ ਗੁਰੂ ਦੇ ਸ਼ਬਦ ਦੀ ਪਛਾਣ ਕਰਕੇ ਨਾਮ ਦਾ ਚਿੰਤਨ ਕਰਦਾ ਰਵੇ ਤਾਂ ਇਸ ਦੇ ਮਨ ਵਿਚ ਪਰਮੇਸ਼ਰ ਦੀ ਪੂਰਨ ਪ੍ਰਤੀਤ ਆ ਜਾਂਦੀ ਹੈ, ਜਿਸ ਦਾ ਸਦਕਾ ਇਹ ਫਿਰ ਸਦਾ ਹੀ ਸੁਖ ਵਿਚ ਸਮਾਇਆ ਰਹਿੰਦਾ ਹੈ।

**ਗਉੜੀ ਬੈਰਾਗਣਿ ਮਹਲਾ ੩ ॥**

**੧. ਪੇਈਅੜੈ ਦਿਨ ਚਾਰਿ ਹੈ**
**ਹਰਿ ਹਰਿ ਲਿਖਿ ਪਾਇਆ ॥**
**੨. ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ ॥**
**੩. ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ ॥**
**੪. ਗੁਰਮੁਖਿ ਸਹਜਿ ਸਮਾਣੀਆ**
**ਹਰਿ ਹਰਿ ਮਨਿ ਭਾਇਆ ॥੧॥**
**੫. ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ ॥**
**੬. ਆਪਿ ਨਿਰੰਜਨੁ ਅਲਖੁ ਹੈ**
**ਆਪੇ ਮੇਲਾਈਐ ॥੧॥ ਰਹਾਉ ॥**
**੭. ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥**
**੮. ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥**
**੯. ਹਉਮੈ ਦੁਬਿਧਾ ਬਿਨਸਿ ਜਾਇ**
**ਸਹਜੇ ਸੁਖਿ ਸਮਾਈਐ ॥**
**੧੦. ਸਭੁ ਆਪੇ ਆਪਿ ਵਰਤਦਾ**
**ਆਪੇ ਨਾਇ ਲਾਈਐ ॥੨॥**
**੧੧. ਮਨਮੁਖਿ ਗਰਬਿ ਨ ਪਾਇਓ ਅਗਿਆਨ ਇਆਣੇ ॥**
**੧੨. ਸਤਿਗੁਰ ਸੇਵਾ ਨਾ ਕਰਹਿ**
**ਫਿਰਿ ਫਿਰਿ ਪਛੁਤਾਣੇ ॥**
**੧੩. ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ ਜਾਣੇ ॥**
**੧੪. ਮੇਰੇ ਕਰਤੇ ਏਵੈ ਭਾਵਦਾ ਮਨਮੁਖ ਭਰਮਾਣੇ ॥੩॥**
**੧੫. ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ**
**ਧੁਰਿ ਮਸਤਕਿ ਪੂਰਾ ॥**
**੧੬. ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ ॥**
**੧੭. ਮੇਰਾ ਪਿਤਾ ਮਾਤਾ ਹਰਿ ਨਾਮੁ ਹੈ ਹਰਿ ਬੰਧਪੁ ਬੀਰਾ ॥**
**੧੮. ਹਰਿ ਹਰਿ ਬਖਸਿ ਮਿਲਾਇ ਪ੍ਰਭ**
**ਜਨੁ ਨਾਨਕੁ ਕੀਰਾ ॥੪॥੩॥੧੭॥੩੭॥**

***ਪਦ ਅਰਥ*** : ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ। ਦਿਨ ਚਾਰਿ ਹੈ—ਚਾਰ ਦਿਨ ਰਹਿਣ ਵਾਸਤੇ ਮਿਲੇ ਹਨ। ਲਿਖਿ—ਲਿਖ ਕੇ। ਪਾਇਆ—ਹਰੇਕ ਜੀਵ ਦੇ ਮੱਥੇ ਉੱਤੇ ਰੱਖ ਦਿੱਤਾ ਹੈ। ਸਸੁਰੈ—ਸਹੁਰੇ ਘਰ ਵਿਚ, ਪ੍ਰਲੋਕ ਵਿਚ। ਸੂਰਾ—ਸੂਰਮਾ। ਬੰਧਪੁ—ਰਿਸ਼ਤੇਦਾਰ। ਬੀਰਾ—ਵੀਰ, ਭਰਾ। ਕੀਰਾ—ਕੀੜਾ, ਨਾਚੀਜ਼, ਨਿਮਾਣਾ।

***ਅਰਥ :***

ਪ੍ਰ: ਕੀ, ਇਸ ਸੰਸਾਰ ਵਿਚ ਜੀਵ ਦੇ ਰਹਿਣ ਦਾ ਭੀ ਸਮਾਂ ਨੀਅਤ ਹੈ?

ਉ: ੧. ਹਾਂ, ਜਿਵੇਂ ਇਕ ਲੜਕੀ ਦੇ ਪੇਕੇ ਘਰ ਵਿਚ ਰਹਿਣ ਦੇ ਥੋੜ੍ਹੇ ਦਿਨ ਹੀ ਹੁੰਦੇ ਹਨ, ਇਸੇ ਤਰ੍ਹਾਂ ਉਸ ਹਰੀ ਨੇ ਇਸ ਜੀਵ-ਇਸਤ੍ਰੀ ਦਾ ਸੰਸਾਰ-ਪੇਕੇ ਘਰ ਵਿਚ ਥੋੜ੍ਹੇ ਦਿਨ ਰਹਿਣ ਦਾ ਮੱਥੇ ਉੱਤੇ ਲੇਖ ਲਿਖ ਦਿੱਤਾ ਹੈ; ਪਰ ਫਿਰ ਭੀ ਜੀਵ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ।

੨. ਪਰ ਓਹੋ ਹੀ ਜਗਯਾਸੂ ਰੂਪ ਇਸਤ੍ਰੀ ਸੋਭਾ ਵਾਲੀ ਹੈ, ਜੋ ਗੁਰੂ ਦੁਆਰਾ ਹਰੀ ਦੇ ਗੁਣ ਗਾਉਂਦੀ ਹੈ।

੩. ਜੋ ਜੀਵ-ਇਸਤ੍ਰੀ ਇਸ ਸੰਸਾਰ-ਪੇਕੇ ਘਰ ਵਿਚ ਰਹਿ ਕੇ ਪਰਮਾਤਮਾ ਦੇ ਗੁਣ ਗਾਉਂਦੀ ਹੈ, ਉਹ ਪ੍ਰਲੋਕ ਰੂਪੀ ਸਹੁਰੇ ਘਰ ਵਿਚ ਸਨਮਾਨ ਦਾ ਵਾਸਾ ਪਾਏਗੀ। ਭਾਵ ਉਸ ਨੂੰ ਆਦਰ ਵਾਲਾ ਥਾਂ ਮਿਲਦਾ ਹੈ।

੪. ਜਿਨ੍ਹਾਂ ਜਗਯਾਸੂ-ਇਸਤ੍ਰੀਆਂ ਨੂੰ ਮਨ ਵਿਚ ਹਰੀ-ਪਰਮੇਸ਼ਰ ਗੁਰੂ ਦੁਆਰਾ ਪਿਆਰਾ ਲੱਗਾ ਹੈ, ਉਹ ਸਦਾ ਹੀ ਸਹਿਜ ਵਿਚ ਸਮਾਈਆਂ ਰਹਿਣਗੀਆਂ।੧।

ਪ੍ਰ: ੫. ਹੇ ਸਤਿਸੰਗੀ ਭੈਣ! ਦੱਸ, ਉਹ ਪਤੀ-ਪ੍ਰਭੂ ਕਿਵੇਂ ਮਿਲ ਸਕਦਾ ਹੈ, ਜੇਹੜਾ ਲੋਕ-ਪ੍ਰਲੋਕ ਸਭ ਥਾਂ ਵਸਦਾ ਹੈ?

ਉ: ੬. ਹੇ ਸਖੀ! ਉਹ ਪਤੀ-ਪ੍ਰਭੂ ਹਰ ਥਾਂ ਮੌਜੂਦ ਹੁੰਦਿਆਂ ਭੀ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ ਅਤੇ ਅਦ੍ਰਿਸ਼ਟ ਭੀ ਹੈ। ਉਹ ਆਪ ਕਿਰਪਾ ਕਰਕੇ ਜਗਿਆਸੂ ਰੂਪ ਇਸਤ੍ਰੀ ਨੂੰ ਆਪਣਾ ਮੇਲ ਕਰਵਾਉਂਦਾ ਹੈ।੧।ਰਹਾਉ।

ਪ੍ਰ: ਉਹ ਆਪਣੇ ਨਾਲ ਕਿਵੇਂ ਮੇਲਦਾ ਹੈ?

ਉ: ੭. ਹੇ ਪਿਆਰੇ! ਉਹ ਪ੍ਰਭੂ ਆਪੇ ਹੀ ਐਸੀ ਮਤਿ ਦੇਂਦਾ ਹੈ, ਜਿਸ ਨੂੰ ਪਾ ਕੇ ਉਸ ਹਰੀ ਦਾ ਨਾਮ ਧਿਆਈਦਾ ਹੈ।

ਪ੍ਰ: ਕਿਉਂ ਜੀ! ਹਰੀ ਦਾ ਨਾਮ ਕਿਸ ਤਰ੍ਹਾਂ ਧਿਆਈਦਾ ਹੈ?

ਉ: ੮. ਜਦੋਂ ਸਤਿਗੁਰੂ ਮਿਲ ਪੈਂਦਾ ਹੈ, ਤਾਂ ਉਹ ਮੂੰਹ ਵਿਚ ਨਾਮ-ਅੰਮ੍ਰਿਤ ਪਾ ਦੇਂਦਾ ਹੈ; ਪਰ ਉਹ ਪੂਰਨ ਸਤਿਗੁਰੂ ਭੀ ਵੱਡੇ ਭਾਗਾਂ ਕਰਕੇ ਹੀ ਮਿਲ ਸਕਦਾ ਹੈ।

੯. ਉਸ ਹਰੀ ਦੇ ਦਿੱਤੇ ਨਾਮ ਨਾਲ ਅੰਦਰੋਂ ਹਉਮੈ ਤੇ ਦ੍ਵੈਤ ਵਾਲੀ ਬੁੱਧੀ ਨਾਸ ਹੋ ਜਾਂਦੀ ਹੈ, ਤਾਂ ਫਿਰ ਸਹਿਜੇ ਹੀ ਆਤਮਕ ਸੁਖ ਵਿਚ ਸਮਾਏ ਰਹੀਦਾ ਹੈ।

੧੦. ਫਿਰ ਉਸ ਨੂੰ ਦਿਸ ਪੈਂਦਾ ਹੈ ਕਿ ਉਹ ਪ੍ਰਭੂ ਤਾਂ ਹਰ ਥਾਂ ਆਪੇ ਆਪ ਵਰਤਦਾ ਹੈ ਅਤੇ ਉਹ ਨਾਮ-ਸਿਮਰਨ ਵਿਚ ਭੀ ਆਪੇ ਲਾਉਂਦਾ ਹੈ।੨।

ਪ੍ਰ: ਸਾਈਂ ਜੀਉ! ਐਸਾ ਸੁਖ ਦਾਤਾ ਨਾਮ ਸਾਰੇ ਕਿਉਂ ਨਹੀਂ ਪਾਉਂਦੇ?

ਉ: ੧੧. ਹੇ ਭਾਈ! ਜੋ ਗੁਰਮੁਖ ਹੋ ਜਾਂਦੇ ਹਨ, ਉਹ ਤਾਂ ਇਹ ਨਾਮ ਦੀ ਦਾਤ ਪ੍ਰਾਪਤ ਕਰ ਲੈਂਦੇ ਹਨ, ਪਰ ਮਨਮੁਖ ਨਹੀਂ ਪਾ ਸਕਦੇ, ਕਿਉਂਕਿ ਉਹ ਹੰਕਾਰ ਵਿਚ ਵਸਦੇ ਹਨ। ਉਹ ਅਗਿਆਨ ਕਰ ਕੇ ਮੂਰਖ ਹੋ ਰਹੇ ਹਨ।

ਪ੍ਰ: ਸਾਈਂ ਜੀ! ਆਪ ਜੀ ਨੇ ਉਨ੍ਹਾਂ ਨੂੰ ਮੂਰਖ ਕਿਵੇਂ ਪਛਾਣਿਆ ਹੈ?

ਉ: ੧੨. ਹੇ ਭਾਈ! ਉਨ੍ਹਾਂ ਦੀ ਵੱਡੀ ਇਕ ਏਹੋ ਪਛਾਣ ਹੈ ਕਿ ਉਹ ਸਤਿਗੁਰੂ ਦੀ ਸੇਵਾ ਨਹੀਂ ਕਰਦੇ, ਇਹੋ ਉਨ੍ਹਾਂ ਵਿਚ ਇਕ ਬੇਸਮਝ ਪੁਣਾ ਹੈ, ਇਸੇ ਕਰਕੇ ਉਨ੍ਹਾਂ ਨੂੰ ਬਾਰ-ਬਾਰ ਪਛਤਾਉਣਾ ਪੈਂਦਾ ਹੈ।

ਪ੍ਰ: ਕੀ ਉਨ੍ਹਾਂ ਨੂੰ ਕੋਈ ਸਜ਼ਾ ਭੀ ਮਿਲੇਗੀ?

ਉ: ੧੩. ਹਾਂ ਜ਼ਰੂਰ! ਉਹ ਬਾਰ-ਬਾਰ ਮਾਂ ਦੇ ਗਰਭ ਵਿਚ ਵਾਸਾ ਪਾਉਂਦੇ ਹਨ ਅਤੇ ਮੁੜ-ਮੁੜ ਗਰਭ ਵਿਚ ਹੀ ਗਲਦੇ ਰਹਿਣਗੇ।

੧੪. ਮੇਰੇ ਕਰਤਾਰ ਨੂੰ ਇਹ ਗੱਲ ਇਵੇਂ ਹੀ ਭਾਉਂਦੀ ਹੈ ਕਿ ਮਨਮੁਖ ਇਸੇ ਤਰ੍ਹਾਂ ਭਟਕਦੇ ਰਹਿਣ।੩।

ਪ੍ਰ: ਕਿਉਂ ਜੀ! ਭਟਕਣ ਵਲੋਂ ਬਚਾਅ ਕਿਵੇਂ ਹੋਵੇ?

ਉ: ੧੫. ਹੇ ਭਾਈ ਜਨੋ! ਜਿਸ ਵਡਭਾਗੀ ਮਨੁੱਖ ਦੇ ਮੱਥੇ 'ਤੇ ਮੇਰੇ ਹਰੀ ਪ੍ਰਭੂ ਨੇ ਆਪਣੀ ਧੁਰ ਦਰਗਾਹ ਤੋਂ ਨਾਮ ਦੀ ਬਖ਼ਸ਼ਸ਼ ਦਾ ਅਟੱਲ ਲੇਖ ਲਿਖ ਦਿੱਤਾ ਹੈ।

੧੬. ਉਸ ਨੂੰ ਸਭ ਵਿਕਾਰਾਂ ਤੋਂ ਹੱਥ ਦੇ ਕੇ ਬਚਾਉਣ ਵਾਲਾ ਸੂਰਮਾ ਗੁਰੂ ਮਿਲ ਜਾਂਦਾ ਹੈ। ਗੁਰੂ ਦੀ ਕਿਰਪਾ ਦੁਆਰਾ ਉਹ ਸਦਾ ਹੀ ਨਾਮ ਸਿਮਰਦਾ ਰਹਿੰਦਾ ਹੈ।

੧੭. ਹੁਣ ਉਸ ਦਾ ਇਹ ਪੂਰਨ ਨਿਹਚਾ ਹੋ ਜਾਂਦਾ ਹੈ ਕਿ ਉਸ ਪਰਮਾਤਮਾ ਦਾ ਨਾਮ ਹੀ ਮੇਰਾ ਪਿਉ ਹੈ, ਨਾਮ ਹੀ ਮੇਰੀ ਮਾਂ ਹੈ, ਨਾਮ ਹੀ ਮੇਰਾ ਸੰਬੰਧੀ ਅਤੇ ਵੀਰ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਹੁਣ ਸਦਾ ਹੀ ਇਉਂ ਅਰਜ਼ੋਈ ਕਰਦਾ ਹਾਂ ਕਿ ਮੇਰੇ ਹਰੀ ਪ੍ਰਭੂ! ਮੈਨੂੰ ਆਪ ਦਾ ਗ਼ਰੀਬ ਦਾਸ ਜਾਣ ਕੇ ਆਪਣੇ ਨਾਲ ਮਿਲਾ ਲਓ ਜੀ।੪।੩।੧੭।੩੭।

***ਭਾਵਾਰਥ :*** ਇਸ ਸੰਸਾਰ ਵਿਚ ਜੀਵ-ਇਸਤ੍ਰੀ ਦੇ ਕਿਸੇ ਪੇਕੇ ਘਰ ਵਿਚ ਰਹਿਣ ਵਾਲੀ ਬਾਲਕੀ ਵਾਂਗ ਥੋੜ੍ਹੇ ਹੀ ਦਿਨ ਨੀਅਤ ਹਨ, ਜੋ ਪੂਰੇ ਹੋਣ 'ਤੇ ਪ੍ਰਲੋਕ—ਸਹੁਰੇ ਘਰ ਅਵੱਸ਼ ਚਲੀ ਜਾਵੇਗੀ।

ਜੋ ਇਸ ਲੋਕ ਰੂਪ ਪੇਕੇ ਘਰ ਵਿਚ ਚੰਗੇ ਗੁਣਾਂ ਦੀ ਧਾਰਨੀ ਹੁੰਦੀ ਹੈ, ਉਸ ਨੂੰ ਪ੍ਰਲੋਕ—ਸਹੁਰੇ ਘਰ ਵਿਚ ਸਨਮਾਨ ਵਾਲੀ ਥਾਂ ਮਿਲਦੀ ਹੈ, ਪਰ ਜੋ ਹੰਕਾਰ ਗ੍ਰਸਤ ਮਨੁੱਖ, ਸਤਿਗੁਰਾਂ ਦੀ ਸੇਵਾ ਤੋਂ ਸੱਖਣੇ, ਇਥੇ ਆਪਣਾ ਜੀਵਨ ਗੁਜ਼ਾਰ ਜਾਂਦੇ ਹਨ, ਉਹ ਮਨਮੁਖ ਚੁਰਾਸੀ ਦੇ ਚੱਕਰ ਵਿਚ ਪਏ ਸਦਾ ਹੀ ਪਛੋਤਾਪ ਕਰਦੇ ਰਹਿੰਦੇ ਹਨ। ਇਸ ਲਈ ਹਜ਼ੂਰ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ! ਜੋ ਉਸ ਪਰਮੇਸ਼ਰ ਦਾ ਨਾਮ ਸਭਨਾਂ—ਮਾਤਾ, ਪਿਤਾ ਹੋਰ ਸੰਬੰਧੀਆਂ—ਤੋਂ ਭੀ ਨਜ਼ਦੀਕੀ ਹੈ, ਉਸ ਦਾ ਸਿਮਰਨ ਕਰਦੇ ਰਹੋ।

**ਗਉੜੀ ਬੈਰਾਗਣਿ ਮਹਲਾ ੩ ॥**

**੧. ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ ॥**
**੨. ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ ॥**
**੩. ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ ॥**
**੪. ਧੁਰਿ ਮਸਤਕਿ ਜਿਨ ਕਉ ਲਿਖਿਆ**
**ਤਿਨ ਹਰਿ ਨਾਮੁ ਪਿਆਰਾ ॥੧॥**
**੫. ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ**
**ਜਿਸੁ ਦੇਖਿ ਹਉ ਜੀਵਾ ॥**
**੬. ਹਰਿ ਬਿਨੁ ਚਸਾ ਨ ਜੀਵਤੀ**
**ਗੁਰ ਮੇਲਿਹੁ ਹਰਿ ਰਸੁ ਪੀਵਾ ॥੧॥ ਰਹਾਉ ॥**
**੭. ਹਉ ਹਰਿ ਗੁਣ ਗਾਵਾ ਨਿਤ ਹਰਿ ਸੁਣੀ**
**ਹਰਿ ਹਰਿ ਗਤਿ ਕੀਨੀ ॥**
**੮. ਹਰਿ ਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ ॥**

**੯. ਧਨੁ ਧਨੁ ਗੁਰੁ ਸਤ ਪੁਰਖੁ ਹੈ**
**ਜਿਨਿ ਭਗਤਿ ਹਰਿ ਦੀਨੀ ॥**
**੧੦. ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥੨॥**
**੧੧. ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ ॥**
**੧੨. ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ ॥**
**੧੩. ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ ॥**
**੧੪. ਹਰਿ ਸਰਣਾਗਤਿ ਰਾਖਿ ਲੇਹੁ**
**ਮੂੜ ਮੁਗਧ ਨਿਸਤਾਰੇ ॥੩॥**
**੧੫. ਸਹਜੁ ਅਨੰਦੁ ਸਦਾ ਗੁਰਮਤੀ**
**ਹਰਿ ਹਰਿ ਮਨਿ ਧਿਆਇਆ ॥**
**੧੬. ਸਜਣੁ ਹਰਿ ਪ੍ਰਭੁ ਪਾਇਆ ਘਰਿ ਸੋਹਿਲਾ ਗਾਇਆ ॥**
**੧੭. ਹਰਿ ਦਇਆ ਧਾਰਿ ਪ੍ਰਭ ਬੇਨਤੀ**
**ਹਰਿ ਹਰਿ ਚੇਤਾਇਆ ॥**
**੧੮. ਜਨ ਨਾਨਕੁ ਮੰਗੈ ਧੂੜਿ ਤਿਨ**
**ਜਿਨ ਸਤਿਗੁਰੁ ਪਾਇਆ ॥੪॥੪॥੧੮॥੩੮॥**

***ਪਦ ਅਰਥ :*** ਗਿਆਨੁ—ਪਰਮਾਤਮਾ ਦੀ ਜਾਣ-ਪਛਾਣ। ਤਤੁ—ਅਸਲੀਅਤ। ਪਰਗਟੁ ਭਈ—ਉਘੜ ਪਈ, ਨਿੱਖਰ ਪਈ। ਮੁਰਾਰਾ—ਮੁਰਾਰੀ, ਪਰਮਾਤਮਾ। ਸਿਵਿ—ਕਲਿਆਣ ਸਰੂਪ (ਪ੍ਰਭੂ) ਨੇ। ਸਕਤਿ—ਮਾਇਆ। ਕਿਤੁ—ਰਾਹੀਂ। ਕਿਤੁ ਬਿਧਿ—ਕਿਸ ਤਰੀਕੇ ਨਾਲ। ਜੀਵਾ—ਜੀਵਾਂ, ਮੇਰੀ ਜਾਨ ਵਿਚ ਜਾਨ ਆ ਜਾਵੇ। ਚਸਾ—ਪਲ ਦਾ ਤੀਹਵਾਂ ਹਿੱਸਾ, ਸਮਾਂ, ਰਤਾ ਭਰ ਵੀ। ਗਤਿ—ਉੱਚੀ ਆਤਮਕ ਅਵੱਸਥਾ। ਮੂੜ ਮੁਗਧ—ਮੂਰਖ, ਮਹਾਂ ਮੂਰਖ। ਨਿਸਤਾਰੇ—ਪਾਰ ਲੰਘਾਂ। ਘਰਿ—(ਹਿਰਦੇ) ਘਰ ਵਿਚ। ਸੋਹਿਲਾ—ਖ਼ੁਸ਼ੀ ਦਾ ਗੀਤ।

***ਅਰਥ :***

ਪ੍ਰ: ਕਿਉਂ ਜੀ! ਤਤ੍ਵ ਸਰੂਪ ਦਾ ਗਿਆਨ ਤੇ ਹਰੀ ਤਤ੍ਵ ਦਾ ਵੀਚਾਰ, ਇਹ ਕਿਥੋਂ ਪਾਇਆ ਜਾ ਸਕਦਾ ਹੈ?

ਉ: ੧. ਹੇ ਭਾਈ! ਜਿਸ ਕਿਸੇ ਮਨੁੱਖ ਨੇ ਭੀ ਗਿਆਨ ਤੇ ਤਤ੍ਵ ਦੀ ਵੀਚਾਰ ਨੂੰ ਪਾਉਣ ਦਾ ਯਤਨ ਕੀਤਾ ਹੈ—ਉਸ ਨੇ ਗੁਰਾਂ ਪਾਸੋਂ ਹੀ ਪਾਇਆ ਹੈ।

ਪ੍ਰ: ਸਾਈਂ ਜੀ! ਉਹ ਕਿਵੇਂ?

ਉ: ੨. ਉਹ ਇਸ ਤਰ੍ਹਾਂ ਕਿ ਜਦੋਂ ਗੁਰੂ ਨੂੰ ਮਿਲੇ ਤਾਂ ਮਲੀਨ ਮਤ ਦਾ ਪ੍ਰਗਟਾਵਾ ਹੋ ਆਇਆ। ਭਾਵ ਇਹ ਸੂਝ ਪਈ ਕਿ ਬੁੱਧੀ ਅੰਦਰ ਵਿਸ਼ੇ-ਵਿਕਾਰ ਭਰੇ ਹੋਏ ਹਨ, ਤਦ ਗੁਰੂ ਨੇ ਉਸ ਪਰਮੇਸ਼ਰ ਦੇ ਨਾਮ ਜਪਣ ਦਾ ਉਪਦੇਸ਼ ਦਿੱਤਾ, ਫਿਰ ਗੁਰੂ ਦੇ ਦਿੱਤੇ ਨਾਮ ਨੂੰ ਜਪਿਆ।

ਪ੍ਰ: ਤਾਂ ਉਸ ਦਾ ਫਲ ਕੀ ਮਿਲਿਆ?

ਉ: ੩. ਨਾਮ-ਸਿਮਰਨ ਦਾ ਸਦਕਾ ਅੰਦਰੋਂ ਅਗਿਆਨਤਾ ਦਾ ਅੰਧੇਰਾ ਚੁੱਕਿਆ ਗਿਆ ਤੇ ਕਲਿਆਣ ਸਰੂਪ ਮਿਲ ਪਿਆ, ਉਸ ਨੇ ਅੰਦਰੋਂ ਮਾਇਆ ਨੂੰ ਮਿਟਾ ਦਿੱਤਾ।

ਪ੍ਰ: ਦਾਤਾਰ ਜੀਉ! ਐਸੇ ਨਾਮ ਨਾਲ ਸਾਰੇ ਹੀ ਕਿਉਂ ਪਿਆਰ ਨਹੀਂ ਕਰਦੇ?

ਉ: ੪. ਹੇ ਸੱਜਣੋ! ਅਸਲ ਵਿਚ ਪਰਮੇਸ਼ਰ ਦਾ ਨਾਮ ਉਨ੍ਹਾਂ ਨੂੰ ਪਿਆਰਾ ਲੱਗਦਾ ਹੈ, ਜਿਨ੍ਹਾਂ ਦੇ ਮੱਥੇ 'ਤੇ ਧੁਰੋਂ ਹੀ ਉਸ ਪਰਮੇਸ਼ਰ ਨੇ ਆਪਣੇ ਪਿਆਰੇ ਨਾਮ ਦੀ ਦਾਤ ਦਾ ਲੇਖ ਲਿਖ ਦਿੱਤਾ ਹੈ।

ਪ੍ਰ: ੫. ਹੇ ਸੰਤ ਜਨੋ! ਦੱਸੋ, ਹਰੀ ਨੂੰ ਕਿਸ ਢੰਗ ਨਾਲ ਪਾਇਆ ਜਾ ਸਕਦਾ ਹੈ, ਜਿਸ ਨੂੰ ਦੇਖ ਕੇ ਮੈਂ ਜੀਅ ਪਵਾਂ?

ਉ: ੬. ਹੇ ਸਤਿਗੁਰੋ! ਮੈਨੂੰ ਹਰੀ ਨਾਲ ਮਿਲਾ ਦਿਓ, ਜਿਸ ਤੋਂ ਬਿਨਾਂ ਮੈਂ ਰਤਾ ਭਰ ਸਮੇਂ ਲਈ ਭੀ ਜੀਉਂਦੀ ਨਹੀਂ ਰਹਿ ਸਕਦੀ। (ਹੇ ਸੰਤ ਜਨੋ!) ਮੈਨੂੰ ਗੁਰੂ ਨਾਲ ਮਿਲਾਵੋ ਤਾਂ ਜੁ ਗੁਰੂ ਦੀ ਕਿਰਪਾ ਨਾਲ ਮੈਂ ਉਸ ਪਰਮਾਤਮਾ ਦੇ ਨਾਮ ਦਾ ਰਸ ਪੀ ਸਕਾਂ।੧।ਰਹਾਉ।

ਪ੍ਰ: ਕ੍ਰਿਪਾਲੂ ਜੀਉ! ਹੁਣ ਤੁਹਾਡੇ ਆਪਣੇ ਮਨ ਦੀ ਦਸ਼ਾ ਕੀ ਹੈ?

ਉ: ੭. ਹੇ ਮਿੱਤਰੋ! ਮੈਂ ਨਿਤ ਹੀ ਹਰੀ ਦੇ ਗੁਣ ਗਾਉਂਦਾ ਹਾਂ, ਹਰੀ ਦੇ ਹੀ ਗੁਣ ਸੁਣਦਾ ਹਾਂ, ਕਿਉਂਕਿ ਉਸ ਹਰੀ ਪਰਮਾਤਮਾ ਨੇ ਹੀ (ਦੁਨੀਆਵੀ ਬੰਧਨਾਂ ਤੋਂ) ਮੇਰੀ ਮੁਕਤੀ ਕੀਤੀ ਹੈ।

੮. ਉਸੇ ਗੁਰੂ ਤੋਂ ਹੀ ਮੈਂ ਨਾਮ-ਰਸ ਪਾਇਆ ਹੈ, ਹੁਣ ਉਸ ਨਾਮ ਵਿਚ ਮੇਰਾ ਮਨ ਅਤੇ ਤਨ ਲੀਨ ਰਹਿੰਦਾ ਹੈ।

ਪ੍ਰ: ਹੇ ਦਾਤਾ ਜੀਉ! ਹੁਣ ਤੁਹਾਡੇ ਮਨ ਵਿਚ ਉਸ ਗੁਰੂ ਦਾ ਸਤਿਕਾਰ ਕਿਤਨਾ ਕੁ ਹੈ?

ਉ: ੯. ਹੇ ਸੰਤ ਜਨੋ! ਜਿਸ ਗੁਰੂ ਨੇ ਮੈਨੂੰ ਪਰਮਾਤਮਾ ਦੀ ਭਗਤੀ ਦੀ ਦਾਤ ਬਖ਼ਸ਼ੀ ਹੈ, ਮੇਰੇ ਲਈ ਤਾਂ ਉਹ ਸਤਿਪੁਰਖ ਗੁਰੂ ਸਦਾ ਹੀ ਸਲਾਹੁਣੇ ਯੋਗ ਹੈ।

੧੦. ਪਰ, ਅਸਾਂ ਨੇ ਗੁਰੂ ਭੀ ਉਸੇ ਨੂੰ ਹੀ ਕੀਤਾ ਹੈ, ਜਿਸ ਉਪਕਾਰੀ ਗੁਰੂ ਦੁਆਰਾ ਅਸਾਂ ਨੇ ਹਰੀ ਨੂੰ ਪ੍ਰਾਪਤ ਕਰ ਲਿਆ ਹੈ।੨।

ਪ੍ਰ: ਸਾਈਂ ਜੀਉ! ਉਸ ਹਰੀ ਨੂੰ ਪ੍ਰਾਪਤ ਕਰਕੇ ਤਾਂ ਹੁਣ ਤੁਹਾਨੂੰ ਕੁਝ ਕਰਨਾ ਨਹੀਂ ਪੈਂਦਾ?

ਉ: ੧੧. ਹੇ ਸੱਜਣੋ! ਅਰਦਾਸ ਕਰਨੀ ਤਾਂ ਗੁਰਮਤਿ ਅਨੁਸਾਰ ਸਦਾ ਹੀ ਬਣੀ ਰਹਿੰਦੀ ਹੈ, ਇਸ ਲਈ ਹੁਣ ਅਸੀਂ ਉਸ ਹਰੀ ਅੱਗੇ ਇਉਂ ਅਰਦਾਸ ਕਰਦੇ ਰਹਿੰਦੇ ਹਾਂ ਕਿ ਹੇ ਹਰੀ ਰਾਇ! ਤੂੰ ਆਪ ਸਾਰੇ ਗੁਣਾਂ ਦਾ ਦਾਤਾ ਹੈਂ, ਅਸੀਂ ਔਗੁਣਾਂ ਵਾਲੇ ਹਾਂ।

੧੨. ਪਾਪੀ ਹਾਂ, ਪਾਪ ਵੀ ਅਥਾਹ ਹਨ, ਜਿਨ੍ਹਾਂ ਦੇ ਬੋਝ ਨਾਲ ਪੱਥਰਾਂ ਵਾਂਗ ਡੁੱਬਦੇ ਜਾਂਦੇ ਸਾਂ, ਹੇ ਹਰੀ! ਗੁਰੂ ਦੀ ਸਿੱਖਿਆ ਦੇ ਕੇ ਸਾਨੂੰ ਤੁਸਾਂ ਨੇ ਤਾਰਿਆ ਹੈ।

੧੩. ਤੂੰ ਆਪ ਨਿਰਮਲ ਹੈਂ, ਇਸੀ ਕਰਕੇ ਤੂੰ ਨਿਰਮਲ ਗੁਣਾਂ ਦੇ ਦੇਣ ਵਾਲਾ ਦਾਤਾ ਹੈਂ, ਅਸੀਂ ਔਗੁਣਾਂ ਵਾਲੇ ਹਾਂ।

੧੪. ਹੇ ਹਰੀ ਦਾਤਾ ਜੀ! ਅਸੀਂ ਤਾਂ ਭੀ ਤੇਰੀ ਸ਼ਰਨ ਆਏ ਹਾਂ, ਸਾਡੀ ਆਪ ਰੱਖਿਆ ਕਰੋ। ਅਸੀਂ ਮੂਰਖ ਹਾਂ, ਮਹਾਂ ਮੂੜ ਹਾਂ, ਸਾਡੇ ਵਰਗੇ ਤੁਸਾਂ ਇਕ ਨਹੀਂ, ਅਨੇਕਾਂ ਹੀ ਤਾਰੇ ਹਨ।

ਪ੍ਰ: ਕਿਉਂ ਜੀ, ਹਰੀ ਨਾਮ ਧਿਆਉਣ ਵਾਲੇ ਦੀ ਮਾਨਸਕ ਅਵਸਥਾ ਕੀ ਹੋ ਜਾਂਦੀ ਹੈ ?

ਉ: ੧੫. ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਿਖਿਆ 'ਤੇ ਟੁਰਦਿਆਂ, ਹਰੀ ਪਰਮੇਸ਼ਰ ਦੇ ਨਾਮ ਨੂੰ ਮਨ ਵਿਚ ਸਦਾ ਹੀ ਸਿਮਰਿਆ ਹੈ, ਉਨ੍ਹਾਂ ਦੇ ਅੰਦਰ ਸਹਿਜ ਅਵਸਥਾ ਦਾ ਅਨੰਦ ਸਦਾ ਹੀ ਬਣਿਆ ਰਹਿੰਦਾ ਹੈ।

੧੬. ਜਿਨ੍ਹਾਂ ਨੂੰ ਹਰੀ ਪ੍ਰਭੂ ਸੱਜਣ ਮਿਲ ਪੈਂਦਾ ਹੈ, ਉਹ ਆਪਣੇ ਹਿਰਦੇ-ਘਰ ਵਿਚ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਉਂਦੇ ਰਹਿੰਦੇ ਹਨ।

ਪ੍ਰ: ਸਾਈਂ ਜੀਉ ! ਜਦੋਂ ਹਿਰਦੇ-ਘਰ ਵਿਚ ਉਹ ਸੱਜਣ ਪ੍ਰਗਟ ਹੋ ਆਇਆ ਤਾਂ ਹੁਣ ਉਹ ਜਸ ਦੇ ਗੀਤ ਕਿਸ ਦੇ ਗਾਉਂਦੇ ਹਨ ?

ਉ: ੧੭. ਹੇ ਸੱਜਣ ਜਨੋ ! ਉਹ ਗੁਰਮਤਿ ਦੇ ਅਸੂਲ ਅਰਦਾਸ ਕਰਨ ਨੂੰ ਫਿਰ ਭੀ ਕਦੀ ਨਹੀਂ ਭੁਲਦੇ। ਸਦਾ ਇਉਂ ਹੀ ਅਰਦਾਸ ਕਰਦੇ ਰਹਿੰਦੇ ਹਨ ਕਿ ਹੇ ਪ੍ਰਭੂ ! ਆਪ ਦੇ ਅੱਗੇ ਵੀ ਇਹੋ ਬੇਨਤੀ ਹੈ ਕਿ ਸਾਡੇ ਉੱਤੇ ਦਇਆ ਧਾਰੀ ਰਖੋ। ਸਾਨੂੰ ਹਰੀ ਪਰਮੇਸ਼ਰ ! ਆਪ ਦਾ ਨਾਮ ਚੇਤੇ ਕਰਾਈ ਰਖੋ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਸਤਿ ਪੁਰਖਾਂ ਨੇ ਸਤਿਗੁਰੂ ਪਾ ਲਿਆ ਹੈ, ਉਨ੍ਹਾਂ ਦੇ ਚਰਨਾਂ ਦੀ ਧੂੜ ਦਾਸ ਮੰਗਦਾ ਹੈ, ਉਹ ਮੈਨੂੰ ਦੇਈ ਰਖੋ ਜੀ।੪।੪।੧੮।੩੮।[1]

***ਭਾਵਾਰਥ :*** ਗਿਆਨ ਦੀ ਪ੍ਰਾਪਤੀ ਗੁਰੂ ਦੁਆਰਾ ਹੁੰਦੀ ਹੈ, ਕਿਉਂਕਿ ਗੁਰੂ ਨਾਮ ਦੀ ਦਾਤ ਬਖ਼ਸ਼ ਕੇ ਮਲੀਨ ਮਤਿ ਨੂੰ ਉੱਜਲ ਕਰਵਾ ਦੇਂਦੇ ਹਨ, ਪਰ ਗੁਰੂ ਦੁਆਰਾ ਨਾਮ ਭੀ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦੇ ਮੱਥੇ 'ਤੇ ਧੁਰੋਂ ਹੀ ਪਰਮੇਸ਼ਰ ਨੇ ਲੇਖ ਲਿਖ ਦਿੱਤਾ ਹੈ। ਅੰਤ ਵਿਚ ਹਜ਼ੂਰ ਇਹ ਅਰਦਾਸ ਕਰਨ ਦੀ ਜਾਚ ਦੱਸਦੇ ਹਨ ਕਿ ਉਸ ਪ੍ਰਭੂ ਅੱਗੇ ਜੋਦੜੀ ਕਰਦੇ ਰਹੋ ਕਿ ਸਾਡੇ 'ਤੇ ਰਹਿਮ ਕਰੋ। ਜਿਨ੍ਹਾਂ ਨੂੰ ਸਤਿਗੁਰੂ ਪ੍ਰਾਪਤ ਹੋਇਆ ਹੈ, ਉਨ੍ਹਾਂ ਦੇ ਚਰਨਾਂ ਦੀ ਧੂੜੀ ਬਖ਼ਸ਼ਸ਼ ਕਰੋ।

## ਗਉੜੀ ਗੁਆਰੇਰੀ ਮਹਲਾ ੪[2] ਚਉਥਾ ਚਉਪਦੇ

## ੧ੴ ਸਤਿਗੁਰ ਪ੍ਰਸਾਦਿ ॥

**੧. ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥**
**੨. ਜੋਗੀ ਗੋਰਖੁ ਗੋਰਖੁ ਕਰਿਆ ॥**
**੩. ਮੈ ਮੂਰਖ ਹਰਿ ਹਰਿ ਜਪੁ ਪੜਿਆ ॥੧॥**
**੪. ਨਾ ਜਾਨਾ ਕਿਆ ਗਤਿ ਰਾਮ ਹਮਾਰੀ ॥**
**੫. ਹਰਿ ਭਜੁ ਮਨ ਮੇਰੇ**
**ਤਰੁ ਭਉਜਲੁ ਤੂ ਤਾਰੀ ॥੧॥ ਰਹਾਉ ॥**
**੬. ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥**
**੭. ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥**
**੮. ਮੈ ਮੂਰਖ ਹਰਿ ਆਸ ਤੁਮਾਰੀ ॥੨॥**
**੯. ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥**
**੧੦. ਸੂਦੁ ਵੈਸੁ ਪਰ ਕਿਰਤਿ ਕਮਾਵੈ ॥**
**੧੧. ਮੈ ਮੂਰਖ ਹਰਿ ਨਾਮੁ ਛਡਾਵੈ ॥੩॥**
**੧੨. ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ ॥**
**੧੩. ਗੁਰਮੁਖਿ ਨਾਨਕ ਦੇ ਵਡਿਆਈ ॥**
**੧੪. ਮੈ ਅੰਧੁਲੇ ਹਰਿ ਟੇਕ ਟਿਕਾਈ ॥੪॥੧॥੩੯॥**

***ਪਦ ਅਰਥ :*** ਗੋਰਖੁ—ਜੋਗ ਮਤ ਦਾ ਗੁਰੂ। ਜਪੁ ਪੜਿਆ—ਜਪ ਕਰਨਾ ਹੀ ਸਿਖਿਆ ਹੈ। ਨ ਜਾਨਾ—ਮੈਂ ਨਹੀਂ ਜਾਣਦਾ। ਗਤਿ—ਹਾਲਤ। ਭਉਜਲੁ—ਸੰਸਾਰ-ਸਮੁੰਦਰ। ਤਾਰੀ—ਬੇੜੀ, ਜਹਾਜ਼। ਬਿਭੂਤ—ਸੁਆਹ। ਕਰਮ—ਸੂਰਮਤਾ ਦੇ ਕੰਮ। ਸੂਰਤਣੁ—ਸੂਰਮਤਾ। ਪਰ ਕਿਰਤਿ—ਦੂਜਿਆਂ ਦੀ ਸੇਵਾ। ਟੇਕ—ਆਸਰਾ।

***ਅਰਥ :***

ਪ੍ਰ: ਗੁਰਦੇਵ ਜੀਉ ! ਤੁਸੀਂ ਕਲਿਆਣਕਾਰੀ ਕਿਸ ਜਾਪ ਨੂੰ ਮੰਨਿਆ ਹੈ ?

ਉ: ੧. ਹੇ ਭਾਈਓ ! ਪੰਡਤ ਤਾਂ ਸ਼ਾਸਤ੍ਰ, ਸਿਮ੍ਰਿਤੀਆਂ ਆਦਿਕ (ਧਰਮ ਪੁਸਤਕਾਂ) ਪੜ੍ਹਦਾ ਹੈ, ਉਹ ਇਸ ਵਿਦਵਾਨੀ ਦਾ ਬਹੁਤ ਅਭਿਮਾਨੀ ਹੋ ਰਿਹਾ ਹੈ।

੨. (ਅਤੇ-) ਜੋਗੀ (ਆਪਣੇ ਗੁਰੂ) ਗੋਰਖ ਦੇ ਨਾਮ ਦਾ ਜਾਪ ਕਰਦਾ ਹੈ ਅਤੇ ਉਸੇ ਦੀਆਂ ਦੱਸੀਆਂ ਸਮਾਧੀਆਂ ਨੂੰ ਆਪਣੇ ਆਤਮਕ ਜੀਵਨ ਦੀ ਟੇਕ ਬਣਾਈ ਬੈਠਾ ਹੈ।

੩. ਪਰ, ਮੈਂ ਮੂਰਖ ਨੇ ਤਾਂ ਆਪਣੇ ਗੁਰੂ ਤੋਂ ਕਲਿਆਣਕਾਰੀ ਹਰਿ ਹਰਿ ਦਾ ਜਾਪ ਕਰਨਾ ਹੀ ਸਿਖਿਆ ਹੈ।੧।

੪. ਹੇ ਰਾਮ ! ਪਤਾ ਨਹੀਂ ਸਾਡੀ ਗਤੀ ਕੀ ਹੋਵੇਗੀ ? (ਕਿਉਂਕਿ ਕਿਸੇ ਪੰਡਤ ਨੂੰ ਤਾਂ ਧਾਰਮਕ ਪੁਸਤਕਾਂ ਦੀ ਵਿੱਦਿਆ ਪੜ੍ਹਨ ਦਾ ਫ਼ਖ਼ਰ ਹੈ ਅਤੇ ਕਿਸੇ ਜੋਗੀ ਨੂੰ ਸਮਾਧੀਆਂ ਦਾ ਸਹਾਰਾ ਹੈ; ਪਰ ਹੇ ਰਾਮ ! ਮੈਨੂੰ ਸਮਝ ਨਹੀਂ ਆਉਂਦੀ ਕਿ ਜੇ ਮੈਂ ਤੇਰਾ ਨਾਮ ਭੁਲਾ ਦਿਆਂ ਤਾਂ ਮੇਰੀ ਆਤਮਕ ਦਸ਼ਾ ਕੀ ਹੋਵੇਗੀ।)

੫. ਹੇ ਮੇਰੇ ਰਾਮ ! ਮੈਂ ਤਾਂ ਆਪਣੇ ਮਨ ਨੂੰ ਇਹੋ ਸਮਝਾਉਂਦਾ ਹਾਂ ਕਿ ਹੇ ਮੇਰੇ ਮਨਾ ! ਤੂੰ ਪਰਮਾਤਮਾ ਦਾ ਨਾਮ ਸਿਮਰ ਤੇ ਸੰਸਾਰ-ਸਾਗਰ ਤੋਂ ਪਾਰ ਲੰਘ ਜਾ। ਕਿਉਂਕਿ ਇਕ ਪਰਮੇਸ਼ਰ ਦਾ ਨਾਮ ਹੀ ਸੰਸਾਰ ਤੋਂ ਤਾਰਨ ਲਈ ਬੇੜੀ ਹੈ।੧।ਰਹਾਉ।

੬. ਸੰਨਿਆਸੀ ਸੁਆਹ ਲਾ ਕੇ ਆਪਣੀ ਦੇਹ ਨੂੰ ਸੰਵਾਰਦਾ ਹੈ।

੭. ਬ੍ਰਹਮਚਾਰੀ ਸਾਰੇ ਵਿਸ਼ਿਆਂ ਦਾ ਤਿਆਗ ਕਰਕੇ, ਵਿਸ਼ੇਸ਼ ਤਿਆਗ ਇਸਤ੍ਰੀ ਦਾ ਕਰਦਾ ਹੈ। ਉਸ ਨੇ ਨਿਰੇ ਬ੍ਰਹਮਚਰਜ ਨੂੰ ਹੀ ਆਤਮਕ ਜੀਵਨ ਦਾ ਸਹਾਰਾ ਬਣਾ ਰੱਖਿਆ ਹੈ। ਉਸ ਦੀਆਂ ਨਜ਼ਰਾਂ ਵਿਚ ਮੇਰੇ ਵਰਗਾ ਗ੍ਰਿਹਸਤੀ ਮੂਰਖ ਹੈ।

---

੧. ਨੋਟ : ਗਉੜੀ ਬੈਰਾਗਣਿ ਮ: ੩—੪
ਗਉੜੀ ਗੁਆਰੇਰੀ ਮ: ੩—੧੪। ਕੁਲ—੧੮।
ਗਉੜੀ ਮ: ੧—੨੦—ਜੋੜ ੩੮।

੨. ਨੋਟ : ਅੰਕ ੪ ਨੂੰ 'ਚਉਥਾ' ਪੜ੍ਹਨਾ ਹੈ। ਇਸੇ ਤਰ੍ਹਾਂ ਮਹਲਾ ੧ ਨੂੰ ਮਹਲਾ ਪਹਿਲਾ ਪੜ੍ਹਨਾ ਹੈ। ੨ ਨੂੰ ਦੂਜਾ, ੩ ਨੂੰ ਤੀਜਾ, ੫ ਨੂੰ ਪੰਜਵਾਂ।

੮. ਪਰ, ਹੇ ਹਰੀ ! ਮੈਂ ਮੂਰਖ ਨੂੰ ਤੇਰੇ ਨਾਮ ਦਾ ਹੀ ਆਸਰਾ ਹੈ।੨।
੯. (ਸਿਮ੍ਰਤੀਆਂ ਦੇ ਧਰਮ ਅਨੁਸਾਰ) ਖੱਤ੍ਰੀ ਸੂਰਮਤਾ ਦੇ ਕੰਮ ਕਰਦਾ ਹੈ ਤੇ ਉਹ ਸੂਰਮਤਾ ਦਾ ਨਾਮਣਾ ਖੱਟਦਾ ਹੈ, ਉਹ ਇਸੇ ਨੂੰ ਹੀ ਆਪਣੇ ਜੀਵਨ ਦਾ ਨਿਸ਼ਾਨਾ ਸਮਝਦਾ ਹੈ।
੧੦. (ਅਤੇ) ਸ਼ੂਦਰ ਦੂਸਰਿਆਂ ਦੀ ਸੇਵਾ ਕਰਦਾ ਹੈ, ਵੈਸ਼ ਭੀ ਵਪਾਰ ਆਦਿਕ ਕੰਮ ਕਰਦਾ ਹੈ। ਸ਼ੂਦਰ ਭੀ ਤੇ ਵੈਸ਼ ਭੀ ਆਪੋ ਆਪਣੇ ਕੰਮ ਵਿਚ ਮਗਨ ਹਨ, ਪਰ ਮੈਂ ਨਿਰੀ ਕਿਰਤ ਨੂੰ ਹੀ ਜੀਵਨ ਦਾ ਮਨੋਰਥ ਨਹੀਂ ਮੰਨਦਾ, ਭਾਵੇਂ ਇਨ੍ਹਾਂ ਦੀਆਂ ਨਜ਼ਰਾਂ ਵਿਚ ਮੈਂ ਮੂਰਖ ਹਾਂ।
੧੧. ਪਰ, ਮੈਨੂੰ ਯਕੀਨ ਹੈ ਕਿ ਪਰਮਾਤਮਾ ਦਾ ਨਾਮ ਹੀ ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ ਬਚਾਉਂਦਾ ਹੈ।੩।
੧੨. ਪਰ, ਹੇ ਪ੍ਰਭੂ ! ਇਹ ਸਾਰੀ ਸ੍ਰਿਸ਼ਟੀ ਤੇਰੀ ਬਣਾਈ ਹੋਈ ਹੈ, ਤੂੰ ਸਾਰੇ ਜੀਵਾਂ ਵਿਚ ਆਪੇ ਹੀ ਸਮਾ ਰਿਹਾ ਹੈਂ।
੧੩. ਗੁਰੂ ਜੀ ਕਹਿੰਦੇ ਹਨ ਕਿ ਉਹ ਜਿਸ ਕਿਸੇ ਉੱਤੇ ਮਿਹਰ ਕਰਦਾ ਹੈ, ਉਸ ਨੂੰ ਗੁਰੂ ਦੀ ਸ਼ਰਨ ਵਿਚ ਪਾ ਕੇ ਆਪਣੇ ਨਾਮ ਦੀ ਵਡਿਆਈ ਬਖ਼ਸ਼ਦਾ ਹੈ।
੧੪. ਇਨ੍ਹਾਂ ਲੋਕਾਂ ਦੇ ਭਾਣੇ ਮੈਂ ਅੰਨ੍ਹਾ ਹਾਂ; ਪਰ ਮੈਂ ਅੰਨ੍ਹੇ ਨੇ ਕੇਵਲ ਉਸੇ ਇਕ ਹਰੀ ਦੀ ਟੇਕ ਲਈ ਹੈ।੪।੧।੩੯।

***ਭਾਵਾਰਥ :*** ਪੰਡਤਾਂ ਨੇ ਵੇਦ ਸ਼ਾਸਤ੍ਰਾਂ ਤੇ ਜੋਗੀਆਂ ਨੇ ਸਮਾਧੀਆਂ ਦਾ ਆਸਰਾ ਹੀ ਕਲਿਆਣ ਹੋਣ ਦਾ ਸਾਧਨ ਮੰਨ ਲਿਆ ਹੈ। ਸੰਨਿਆਸੀ ਸੁਆਹ ਲਾ ਕੇ ਦੇਹੀ ਸੁਆਰਨ ਵਿਚ, ਬ੍ਰਹਮਚਾਰੀ ਬ੍ਰਹਮਚਰਜ ਰੱਖਣ ਵਿਚ ਹੀ ਕਲਿਆਣ ਮੰਨਦਾ ਹੈ। ਹੇ ਕਰਤਾਰ ! ਇਹ ਸਾਰੇ ਹੀ ਆਪੋ ਆਪਣੇ ਕਰਤੱਬ ਦੇ ਅਭਿਮਾਨ ਵਿਚ ਮਸਤੇ ਹੋਏ ਮੈਨੂੰ ਮੂਰਖ ਸਮਝਦੇ ਹਨ; ਪਰ ਮੈਂ ਮੂਰਖ ਨੇ ਤਾਂ ਇਕ ਤੇਰੇ ਨਾਮ ਨੂੰ ਹੀ ਸੰਸਾਰ-ਸਮੁੰਦਰ ਤੋਂ ਤਾਰਨ ਵਾਸਤੇ ਜਹਾਜ਼ ਰੂਪ ਮੰਨਿਆ ਹੈ।

## ਗਉੜੀ ਗੁਆਰੇਰੀ ਮਹਲਾ ੪ ॥

**੧. ਨਿਰਗੁਣ ਕਥਾ ਕਥਾ ਹੈ ਹਰਿ ਕੀ ॥**
**੨. ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥**
**੩. ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ ॥੧॥**
**੪. ਗੋਬਿੰਦ ਸਤਸੰਗਤਿ ਮੇਲਾਇ ॥**
**੫. ਹਰਿ ਰਸੁ ਰਸਨਾ ਰਾਮ ਗੁਨ ਗਾਇ ॥੧॥ ਰਹਾਉ ॥**
**੬. ਜੋ ਜਨ ਧਿਆਵਹਿ ਹਰਿ ਹਰਿ ਨਾਮਾ ॥**
**੭. ਤਿਨ ਦਾਸਨਿ ਦਾਸ ਕਰਹੁ ਹਮ ਰਾਮਾ ॥**
**੮. ਜਨ ਕੀ ਸੇਵਾ ਊਤਮ ਕਾਮਾ ॥੨॥**
**੯. ਜੋ ਹਰਿ ਕੀ ਹਰਿ ਕਥਾ ਸੁਣਾਵੈ ॥**
**੧੦. ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥**
**੧੧. ਜਨ ਪਗ ਰੇਣੁ ਵਡਭਾਗੀ ਪਾਵੈ ॥੩॥**
**੧੨. ਸੰਤ ਜਨਾ ਸਿਉ ਪ੍ਰੀਤਿ ਬਨਿ ਆਈ ॥**
**੧੩. ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥**
**੧੪. ਤੇ ਜਨ ਨਾਨਕ ਨਾਮਿ ਸਮਾਈ ॥੪॥੨॥੪੦॥**

***ਪਦ ਅਰਥ :*** ਨਿਰਗੁਣ—ਮਾਇਆ ਦੇ ਤਿੰਨ ਗੁਣਾਂ ਤੋਂ ਉਪਰ। ਭਜੁ—ਭੱਜ ਕੇ। ਤਰੁ—ਪਾਰ ਲੰਘ। ਅਕਥ ਕਥਾ—ਜਿਸ ਪਰਮਾਤਮਾ ਦੀ ਸਿਫ਼ਤਿ-ਸਾਲਾਹ, ਜਿਸ ਦੇ ਗੁਣ ਦੱਸੇ ਨਹੀਂ ਜਾ ਸਕਦੇ। ਰਾਮਾ—ਹੇ ਰਾਮ! ਕਾਮਾ—ਕੰਮ। ਭਾਵੈ—ਚੰਗਾ ਲੱਗਦਾ ਹੈ। ਪਗ—ਪੈਰ। ਰੇਣੁ—ਧੂੜ। ਪਗ ਰੇਣੁ— ਪੈਰਾਂ ਦੀ ਖ਼ਾਕ। ਸਿਉ—ਨਾਲ। ਲਿਖਤੁ—ਲੇਖ।

### ਅਰਥ :

ਪ੍ਰ: ਸਾਈਂ ਜੀਉ ! ਉਸ ਪਰਮੇਸ਼ਰ ਦੀ ਕੋਈ ਕਥਾ ਸੁਣਾਓ।

ਉ: ੧. ਹੇ ਭਾਈ ਜਨੋ ! ਉਸ ਨਿਰਗੁਣ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਕਥਾਵਾਂ, ਗੱਲਾਂ-ਬਾਤਾਂ ਤਿੰਨਾਂ ਗੁਣਾਂ ਤੋਂ ਉੱਪਰ ਹਨ ਅਤੇ ਦੁਨੀਆਂ ਦੇ ਲੋਕਾਂ ਦੀਆਂ ਉਪਮਾਂ ਦੀਆਂ ਕਹਾਣੀਆਂ ਨਾਲੋਂ ਭੀ ਬਹੁਤ ਉੱਚੀਆਂ ਹਨ, ਜਿਨ੍ਹਾਂ ਦਾ ਕਥਨ ਹੀ ਨਹੀਂ ਕੀਤਾ ਜਾ ਸਕਦਾ।

ਪ੍ਰ: ਹਜ਼ੂਰ ਦੱਸੋ, ਹੁਣ ਮੇਰੇ ਕਰਨ ਲਈ ਕਿਹੜਾ ਕਰਮ ਹੈ ?

ਉ: ੨. ਹੇ ਵੀਰ ਜੀ ! ਤੂੰ ਸਾਧੂ ਜਨਾਂ ਦੀ ਸੰਗਤ ਵਿਚ ਭੱਜ ਕੇ, ਦੌੜ ਕੇ ਜਾ ਮਿਲ। ਉਨ੍ਹਾਂ ਨਾਲ ਮਿਲ ਕੇ ਉਸ ਪਰਮੇਸ਼ਰ ਦਾ ਭਜਨ ਕਰਿਆ ਕਰ।
੩. ਉਸ ਸੰਗਤ ਵਿਚ ਮਿਲ ਕੇ ਉਸ ਨਿਰਗੁਣ ਹਰੀ ਦੀ ਨਾ ਕਥੀ ਜਾਣ ਵਾਲੀ ਕਥਾ ਸੁਣ ਕੇ, ਇਸ (ਭਉਜਲੁ) ਸੰਸਾਰ ਤੋਂ ਤਰ ਜਾਹ।੧।

ਪ੍ਰ: ਦਾਤਾਰ ਜੀ ! ਜੇ ਮੈਨੂੰ ਸੰਗਤ ਨਾ ਮਿਲ ਸਕੇ, ਫਿਰ ਕੀ ਕਰਾਂ ?

ਉ: ਹੇ ਸਾਈਂ ਲੋਕਾ ! ਫਿਰ ਤੂੰ ਉਸ ਪਰਮੇਸ਼ਰ ਅੱਗੇ ਨਿੰਮ੍ਰਤਾ ਸਹਿਤ ਇਉਂ ਅਰਦਾਸ ਕਰ :
੪. ਹੇ ਮੇਰੇ ਗੋਬਿੰਦ ਜੀਉ ! ਮੈਨੂੰ ਆਪਣੀ ਸਤਿਸੰਗਤ ਦੇ ਮੇਲ ਵਿਚ ਮਿਲਾ ਦਿਓ।
੫. ਜਿਸ ਸੰਗਤ ਵਿਚ ਮਿਲ ਕੇ ਰਸਨਾ ਸਦਾ ਹੀ ਉਸ ਰਾਮ ਦੇ ਗੁਣਾਂ ਨੂੰ ਗਾਉਂਦੀ ਹੋਈ ਹਰੀ-ਰਸ ਨੂੰ ਮਾਣਦੀ ਰਵੇ।੧।ਰਹਾਉ।

ਪ੍ਰ: ਸਾਈਂ ਜੀਉ ! ਕੋਈ ਐਸਾ ਇਲਾਜ ਭੀ ਦੱਸ ਦਿਓ, ਜਿਵੇਂ ਸੰਗਤ ਵਿਚੋਂ ਨਾਮ-ਰਸ ਪ੍ਰਾਪਤ ਹੋਣ ਪਿਛੋਂ ਮਾਣ ਨਾ ਹੋ ਜਾਵੇ।

ਉ: ਹੇ ਭਰਾਵਾ ! ਫਿਰ ਤੂੰ ਨਾਲ-ਨਾਲ ਹੀ ਇਸ ਤਰ੍ਹਾਂ ਦੀ ਅਰਜ਼ੋਈ ਕਰਦਾ ਰਹੁ ਕਿ ਹੇ ਦਾਤਾ !
੬. ਜੋ ਪੁਰਸ਼ ਤੇਰੇ ਹਰਿ ਹਰਿ ਨਾਮ ਨੂੰ ਨਿਤਾਪ੍ਰਤੀ ਸਿਮਰਦੇ ਹਨ।
੭. ਹੇ ਰਾਮ ! ਕਿਰਪਾ ਕਰਕੇ ਮੈਨੂੰ ਉਨ੍ਹਾਂ ਦੇ ਦਾਸਾਂ ਦਾ ਦਾਸ ਬਣਾ ਦਿਓ।
੮. ਕਿਉਂਕਿ ਹੇ ਪ੍ਰਭੂ ! ਆਪ ਜੀ ਦੇ ਦਾਸਾਂ ਦੀ ਸੇਵਾ ਇਹ ਸਭ ਕੰਮਾਂ ਤੋਂ ਉੱਤਮ ਕੰਮ ਹੈ।੨।

ਪ੍ਰ: ਸਤਿਗੁਰੋ ! ਜੋ ਤੁਹਾਨੂੰ ਕੋਈ ਹਰੀ-ਪਰਮੇਸ਼ਰ ਦੀ ਕਥਾ ਸੁਣਾਵੇ, ਤਾਂ ਤੁਹਾਡੇ ਮਨ ਵਿਚ ਉਸ ਦਾ ਕਿਤਨਾ ਕੁ ਸਤਿਕਾਰ ਹੈ ?

ਉ: ੯. ਹੇ ਪਿਆਰਿਓ ! ਜੋ ਵੀ ਕੋਈ ਰੱਬ ਦਾ ਪਿਆਰਾ, ਮੈਨੂੰ ਉਸ ਪਰਮਾਤਮਾ ਦੀ ਕਥਾ, ਉਸ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਉਂਦਾ ਹੈ।

੧੦. ਸਹੀ ਜਾਣੋ ! ਉਹ ਰੱਬ ਦਾ ਪਿਆਰਾ ਸਾਡੇ ਮਨ ਅਤੇ ਚਿਤ ਵਿਚ ਅਤਯੰਤ ਹੀ ਪਿਆਰਾ ਲੱਗਦਾ ਹੈ। ਮੈਂ ਸਾਰਾ ਹੀ ਦੁਨੀਆਂ ਦਾ ਪਿਆਰ ਉਸ ਤੋਂ ਕੁਰਬਾਨ ਕਰਦਾ ਹਾਂ।

੧੧. ਕਿਉਂਕਿ, ਹੇ ਭਰਾਵੋ ! ਉਸ ਪਰਮਾਤਮਾ ਦੇ ਭਗਤਾਂ ਦੇ ਪੈਰਾਂ ਦੀ ਖ਼ਾਕ ਕੋਈ ਵੱਡੇ ਭਾਗਾਂ ਵਾਲਾ ਹੀ ਪ੍ਰਾਪਤ ਕਰਦਾ ਹੈ।੩।

ਪ੍ਰ: ਕਿਉਂ ਜੀ, ਅਜਿਹੇ ਉਪਕਾਰੀ ਸੰਤ ਜਨਾਂ ਨਾਲ ਸਾਰੇ ਹੀ ਪ੍ਰੀਤ ਕਿਉਂ ਨਹੀਂ ਕਰਦੇ ?

ਉ: ੧੨. ਹੇ ਭਾਈਓ ! ਪ੍ਰਭੂ ਦੇ ਸੰਤ ਜਨਾਂ ਨਾਲ, ਉਨ੍ਹਾਂ ਹੀ ਮਨੁੱਖਾਂ ਦੀ ਪ੍ਰੀਤ ਬਣ ਆਉਂਦੀ ਹੈ

੧੩. ਜਿਨ੍ਹਾਂ ਦੇ ਮੱਥੇ 'ਤੇ ਉਸ ਪਰਮਾਤਮਾ ਨੇ ਆਪਣੀ ਧੁਰ ਦਰਗਾਹੋਂ ਬਖ਼ਸ਼ਸ਼ ਦਾ ਲੇਖ ਲਿਖ ਦਿੱਤਾ ਹੋਵੇ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਸਦਾ ਲਈ ਲੀਨਤਾ ਕਰ ਲੈਂਦੇ ਹਨ।੪।੨।੪੦।

***ਭਾਵਾਰਥ :*** ਹੇ ਸੱਜਣੋ ! ਉਸ ਨਿਰਗੁਣ ਪਰਮੇਸ਼ਰ ਦੀ ਕਥਾ ਅਕੱਥ ਹੈ, ਜੋ ਕਿ ਮਨ ਬਾਣੀ ਦੇ ਕਥਨ ਤੋਂ ਪਰ੍ਹੇ ਹੈ। ਇਸ ਲਈ ਤੁਸੀਂ ਸਾਧੂਆਂ ਦੀ ਸੰਗਤ ਵਿਚ ਭੱਜ ਕੇ ਜਾ ਮਿਲੋ ਅਤੇ ਸੰਗਤ ਵਿਚ ਮਿਲ ਕੇ ਉਸ ਪਰਮੇਸ਼ਰ ਦਾ ਨਾਮ ਜਪੋ ਤੇ ਇਸ ਤਰ੍ਹਾਂ ਸੰਸਾਰ ਤੋਂ ਤਰ ਜਾਓਗੇ, ਪਰ ਉਸ ਸੰਗਤ ਦੀ ਪ੍ਰਾਪਤੀ ਵਾਸਤੇ ਪ੍ਰਭੂ ਦੇ ਅੱਗੇ ਨਿਤਾ-ਪ੍ਰਤੀ ਅਰਜ਼ੋਈ ਕਰਦੇ ਰਹੋ। ਸੰਗਤ ਵਿਚ ਮਿਲ ਕੇ ਦਾਸਾਂ ਦੇ ਦਾਸ ਹੋ ਜੀਵਨ ਗੁਜ਼ਾਰੋ। ਇਹੋ ਸਭ ਤੋਂ ਉੱਚਾ ਤੇ ਸੁੱਚਾ ਕੰਮ ਹੈ, ਜਿਸ ਦੁਆਰਾ ਨਾਮੀ ਵਿਚ ਸਮਾਈ ਹੁੰਦੀ ਹੈ।

## ਗਉੜੀ ਗੁਆਰੇਰੀ ਮਹਲਾ ੪ ॥

**੧. ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥**
**੨. ਮੀਨੇ ਪ੍ਰੀਤਿ ਭਈ ਜਲਿ ਨਾਇ ॥**
**੩. ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥੧॥**
**੪. ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ ॥**
**੫. ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ ਰਹਾਉ ॥**
**੬. ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥**
**੭. ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥**
**੮. ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥੨॥**
**੯. ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥**
**੧੦. ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥**
**੧੧. ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥੩॥**
**੧੨. ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥**
**੧੩. ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥**
**੧੪. ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥੪॥੩॥੪੧॥**

***ਪਦ ਅਰਥ :*** ਪ੍ਰੀਤਿ—ਪ੍ਰਸੰਨ, ਖ਼ੁਸ਼ੀ ਮਨਾਉਂਦੀ ਹੈ। ਮੀਨੇ—ਮੱਛੀ ਨੂੰ। ਨਾਇ—ਨਹਾ ਕੇ। ਮੁਖਿ—ਮੂੰਹ ਵਿਚ। ਬਛਰੇ—ਵੱਛੇ ਨੂੰ। ਕਾਮਨਿ—ਇਸਤ੍ਰੀ। ਪਿਰੁ—ਪਤੀ। ਸਾਰਿੰਗ—ਪਪੀਹੇ ਨੂੰ। ਜਲ ਧਾਰਾ—ਪਾਣੀ ਦੀ ਧਾਰ, ਵਰਖਾ। ਨਰਪਤਿ—ਰਾਜਾ। ਨਰ ਪ੍ਰਾਣੀ—ਹਰੇਕ ਮਨੁੱਖ ਨੂੰ। ਗੁਰਸਿਖ—ਗੁਰੂ ਦੇ ਸਿੱਖ ਨੂੰ। ਗਲਾਟੇ—ਗਲ ਲਾ ਕੇ। ਚਾਟੇ—ਚੁੰਮਣ ਨਾਲ।

### *ਅਰਥ :*

ਪ੍ਰ: ਕਿਉਂ ਜੀ ! ਸਤਿਗੁਰੂ ਨੂੰ ਵਧੇਰੇ ਖ਼ੁਸ਼ੀ ਕਦੋਂ ਹੁੰਦੀ ਹੈ ?

ਉ: ੧. ਹੇ ਭਾਈ ! ਜਿਵੇਂ ਹਰੇਕ ਹੀ ਮਾਤਾ ਖ਼ੁਸ਼ੀ ਮਨਾਉਂਦੀ ਹੈ, ਜਦੋਂ ਉਸ ਦਾ ਪੁੱਤਰ ਕੋਈ ਚੰਗੀ ਸ਼ੈ ਖਾਂਦਾ ਹੈ। ਭਾਵ ਮਾਤਾ ਆਪਣੇ ਪੁੱਤਰ ਨੂੰ ਖੁਆ ਕੇ ਬਹੁਤ ਹੀ ਪ੍ਰਸੰਨ ਹੁੰਦੀ ਹੈ।

੨. ਮੱਛੀ ਨੂੰ ਪਾਣੀ ਵਿਚ ਨਹਾ ਕੇ ਖ਼ੁਸ਼ੀ ਹੁੰਦੀ ਹੈ, ਭਾਵ ਮੱਛੀ ਸਦਾ ਜਲ ਵਿਚ ਨਹਾ ਕੇ ਪ੍ਰਸੰਨ ਹੁੰਦੀ ਹੈ।

੩. ਤਿਵੇਂ ਗੁਰੂ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ ਕੋਈ ਮਨੁੱਖ ਕਿਸੇ ਗੁਰਸਿੱਖ ਦੇ ਮੂੰਹ ਵਿਚ ਭੋਜਨ ਪਾਉਂਦਾ ਹੈ, ਭਾਵ ਜਦੋਂ ਕੋਈ ਕਿਸੇ ਗੁਰਸਿੱਖ ਦੀ ਸੇਵਾ ਕਰਦਾ ਹੈ। ਅਰਥਾਤ ਸਤਿਗੁਰ ਭੀ ਗੁਰਸਿੱਖ ਦੀ ਪਾਲਣਾ ਕਰਕੇ ਪ੍ਰਸੰਨ ਹੁੰਦਾ ਹੈ।੧।

ਪ੍ਰ: ਹੇ ਗੁਰੂ ਜੀ ! ਸਿੱਖਾਂ ਦੀ ਗੁਰੂ ਪਾਸੋਂ ਕੀ ਮੰਗ ਹੈ ?

ਉ: ੪. ਹੇ ਮਿੱਤਰ ਜਨੋ ! ਉਨ੍ਹਾਂ ਗੁਰਸਿੱਖਾਂ ਦੀ ਕੇਵਲ ਇਕੋ ਹੀ ਮੰਗ ਹੈ ਕਿ ਮੇਰੇ ਪਿਆਰੇ ਹਰੀ ! ਸਾਨੂੰ ਉਹ ਹਰੀ ਦੇ ਜਨ ਮੇਲ ਦਿਓ,

੫. ਜਿਨ੍ਹਾਂ ਨੂੰ ਮਿਲ ਕੇ ਸਾਡੇ ਸਾਰੇ ਹੀ ਦੁਖ ਦੂਰ ਹੋ ਜਾਣ।੧।ਰਹਾਉ।

੬. ਜਿਵੇਂ ਚਿਰਕਾਲ ਦੇ ਵਿਛੜੇ ਹੋਏ ਵੱਛੇ ਨੂੰ ਮਿਲ ਕੇ ਗਾਂ ਅਤਿ ਪਿਆਰ ਕਰਦੀ ਹੈ, ਭਾਵ ਬਹੁਤ ਪ੍ਰਸੰਨ ਹੁੰਦੀ ਹੈ।

੭. ਜਿਵੇਂ ਇਸਤਰੀ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ ਉਸ ਦਾ ਪਰਦੇਸ ਗਿਆ ਪਤੀ ਮੁੜ ਕੇ ਘਰ ਆਵੇ।

੮. ਓਵੇਂ ਹਰੀ ਦੇ ਜਨ ਨੂੰ ਪ੍ਰੀਤ ਉਛਲਦੀ ਹੈ, ਜਦੋਂ ਉਹ ਹਰੀ ਦੇ ਗੁਣ ਗਾਉਂਦਾ ਹੈ, ਭਾਵ ਤਿਵੇਂ ਹਰੀ ਜਨ ਹਰਿ ਗੁਣ ਗਾ ਕੇ ਪ੍ਰਸੰਨ ਹੁੰਦਾ ਹੈ।੨।

੯. ਪਪੀਹੇ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ (ਸ੍ਵਾਂਤੀ ਨਛਤ੍ਰ ਵਿਚ) ਮੋਹਲੇ ਧਾਰ ਮੀਂਹ ਵਸਦਾ ਹੈ, ਅਰਥਾਤ ਸ੍ਵਾਂਤੀ ਵਾਲਾ ਮੀਂਹ ਵਸੇ ਤਾਂ ਪਪੀਹਾ ਖ਼ੁਸ਼ ਹੁੰਦਾ ਹੈ।

੧੦. ਜਿਵੇਂ ਮਾਇਆ ਦਾ ਖਲਾਰਾ ਵੇਖ ਕੇ ਕਿਸੇ ਰਾਜੇ ਪਾਤਸ਼ਾਹ ਨੂੰ ਖ਼ੁਸ਼ੀ ਹੁੰਦੀ ਹੈ।

੧੧. ਤਿਵੇਂ ਪ੍ਰਭੂ ਦੇ ਦਾਸ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ ਉਹ ਪਰਮੇਸ਼ਰ ਦਾ ਨਾਮ ਜਪਦਾ ਹੈ।੩।

੧੨. ਹਰੇਕ ਮਨੁੱਖ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ ਉਹ ਮਾਇਆ ਕਮਾਉਂਦਾ ਹੈ, ਧਨ ਖੱਟਦਾ ਹੈ।

੧੩. ਗੁਰੂ ਦੇ ਸਿੱਖ ਨੂੰ ਉਸ ਵੇਲੇ ਖ਼ੁਸ਼ੀ ਮਹਿਸੂਸ ਹੁੰਦੀ ਹੈ, ਜਦੋਂ ਉਸ ਨੂੰ ਉਸ ਦਾ ਗੁਰੂ ਗਲ ਲਾ ਕੇ ਮਿਲਦਾ ਹੈ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ—ਪਰਮਾਤਮਾ ਦੇ ਸੇਵਕ ਨੂੰ ਖ਼ੁਸ਼ੀ ਉਸ ਵੇਲੇ ਹੁੰਦੀ ਹੈ, ਜਦੋਂ ਉਹ ਕਿਸੇ ਗੁਰਮੁਖ ਦੇ ਪੈਰ ਚੁੰਮਦਾ ਹੈ।੪।੩।੪੧।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਸੰਸਾਰਕ ਪ੍ਰੀਤੀ ਦਾ ਜ਼ਿਕਰ ਕਰਦਿਆਂ, ਗੁਰੂ ਦੀ ਪ੍ਰਸੰਨਤਾ ਅਤੇ ਗੁਰਸਿੱਖ ਦੀ ਖ਼ੁਸ਼ੀ ਦਾ ਜ਼ਿਕਰ ਕੀਤਾ ਹੈ। ਗੁਰੂ ਪ੍ਰਸੰਨ ਹੁੰਦਾ ਹੈ ਗੁਰਸਿੱਖ ਦੀ ਪਾਲਨਾ ਕਰਕੇ। ਸੇਵਕ ਨੂੰ ਖ਼ੁਸ਼ੀ ਹੁੰਦੀ ਹੈ, ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰਦਿਆਂ।

### ਗਉੜੀ ਗੁਆਰੇਰੀ ਮਹਲਾ ੪ ॥

**੧. ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥**
**੨. ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥**
**੩. ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ ॥੧॥**
**੪. ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥**
**੫. ਕਰਿ ਕਿਰਪਾ ਲੋਚ ਪੂਰਿ ਹਮਾਰੀ ॥੧॥ ਰਹਾਉ ॥**
**੬. ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥**
**੭. ਮਿਲੈ ਪਿਆਰੇ ਸਭ ਦੁਖ ਤਿਆਗੈ ॥**
**੮. ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥੨॥**
**੯. ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥**
**੧੦. ਹਿਰਦੈ ਬਿਗਸੈ ਦੇਖੈ ਮਾਇ ॥**
**੧੧. ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥੩॥**
**੧੨. ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥**
**੧੩. ਬਿਨਸਿ ਜਾਇ ਕੂਰਾ ਕਚੁ ਪਾਚਾ ॥**
**੧੪. ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥**

***ਪਦ ਅਰਥ :*** ਭੀਖਕ—ਮੰਗਤੇ ਨੂੰ। ਪ੍ਰੀਤਿ—ਖ਼ੁਸ਼ੀ। ਭੀਖ ਪ੍ਰਭ—ਕਿਸੇ ਗ੍ਰਿਹਸਤੀ ਦੇ ਦਰ ਤੋਂ ਭਿਖਿਆ। ਪਾਇ—ਪਾ ਕੇ, ਲੈ ਕੇ। ਪ੍ਰਭ—ਕਿਸੇ ਘਰ ਦਾ ਮਾਲਕ। ਖਾਇ—ਖਾ ਕੇ। ਆਘਾਇ—ਰੱਜਦਾ ਹੈ, ਤ੍ਰਿਸ਼ਨਾ ਵਲੋਂ ਸੰਤੁਸ਼ਟ ਹੁੰਦਾ ਹੈ। ਲੋਚ—ਤਾਂਘ। ਮੁਖਿ ਲਾਗੈ—ਮੂੰਹ ਲਗੇ, ਭਾਵ ਦਰਸ਼ਨ ਦੇਵੇ। ਖੀਰੁ—ਦੁੱਧ। ਮੁਖਿ—ਮੂੰਹ ਨਾਲ। ਬਿਗਸੈ—ਖਿੜਦਾ ਹੈ, ਖ਼ੁਸ਼ ਹੁੰਦਾ ਹੈ। ਮਾਇ—ਮਾਂ। ਮੁਖਿ ਲਾਇ—ਵੇਖ ਕੇ। ਕਾਚਾ—ਕੱਚਾ, ਛੇਤੀ ਨਾਸ ਹੋ ਜਾਣ ਵਾਲਾ। ਕੂਰਾ—ਕੂੜਾ, ਝੂਠਾ। ਕਚੁ ਪਾਚਾ—ਕਚ ਦਾ ਗੰਢ ਕੱਚਾ ਹੁੰਦਾ ਹੈ, ਤੁੱਗਦਾ ਨਹੀਂ, ਇਸੀ ਤਰ੍ਹਾਂ ਮੋਹ ਦਾ ਪਿਆਰ ਹੁੰਦਾ ਹੈ ਜੋ ਤੁੱਗਦਾ ਨਹੀਂ, ਲੋੜ ਪੂਰੀ ਹੋਣ ਤੱਕ ਹੀ ਰਹਿੰਦਾ ਹੈ। ਗੁਰੂ ਦਾ ਪਿਆਰ ਸਦੈਵੀ ਹੋ ਜਾਂਦਾ ਹੈ, ਕਿਉਂਕਿ ਫਿਰ ਵਿਛੋੜਾ ਨਹੀਂ। ਤ੍ਰਿਪਤਿ—ਸੰਤੋਖ।

***ਅਰਥ :***

ਪ੍ਰ: ਹੇ ਸਤਿਗੁਰੋ! ਗੁਰਸਿੱਖ ਨੂੰ ਖ਼ੁਸ਼ੀ ਤੇ ਪ੍ਰਸੰਨਤਾ ਕਦੋਂ ਹੁੰਦੀ ਹੈ?

ਉ: ੧. ਹੇ ਸਜਣੋ! ਵੇਖੋ, ਜਿਵੇਂ ਮੰਗਤੇ ਨੂੰ ਤਦੋਂ ਹੀ ਖ਼ੁਸ਼ੀ ਹੋਇਆ ਕਰਦੀ ਹੈ, ਜਦੋਂ ਕਿ ਉਸ ਨੂੰ ਕਿਸੇ ਘਰ ਦੇ ਮਾਲਕ ਵਲੋਂ ਭਿਛਿਆ ਮਿਲਦੀ ਹੈ, ਭਾਵ ਭਿਖਾਰੀ ਦਾਤੇ ਤੋਂ ਭਿਖਿਆ ਪ੍ਰਾਪਤ ਕਰਕੇ ਬੜਾ ਪ੍ਰਸੰਨ ਹੁੰਦਾ ਹੈ।

੨. ਕਿਸੇ ਭੁੱਖੇ ਮਨੁੱਖ ਨੂੰ, ਤਦੋਂ ਖ਼ੁਸ਼ੀ ਹੁੰਦੀ ਹੈ, ਜਦੋਂ ਉਹ ਰੱਜ ਕੇ ਅੰਨ ਖਾਂਦਾ ਹੈ।

੩. ਇਸੇ ਤਰ੍ਹਾਂ ਗੁਰੂ ਦੇ ਸਿੱਖ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ ਗੁਰੂ ਨੂੰ ਮਿਲ ਕੇ ਉਹ ਮਾਇਆ ਦੀ ਤ੍ਰਿਸ਼ਨਾ ਵਲੋਂ ਸੰਤੁਸ਼ਟ ਹੁੰਦਾ ਹੈ। ਭਾਵ ਗੁਰੂ ਨੂੰ ਮਿਲ ਕੇ ਪ੍ਰਸੰਨ ਹੁੰਦਾ ਹੈ ਅਤੇ ਤ੍ਰਿਪਤੀ ਪਾਉਂਦਾ ਹੈ।

੪. ਤਿਵੇਂ, ਹੇ ਹਰੀ! ਮੇਰੀ ਅਰਦਾਸ ਹੈ, ਮੈਨੂੰ ਆਪਣਾ ਦਰਸ਼ਨ ਦੇਹੁ।

੫. ਇਸ ਜੀਵਨ ਦੇ ਬਿਖੜੇ ਪੈਂਡੇ ਵਿਚ ਮੈਨੂੰ ਤੇਰੀ ਹੀ ਸਹਾਇਤਾ ਦੀ ਲੋੜ ਹੈ, ਕਿਰਪਾ ਕਰਕੇ ਮੇਰੀ ਇਹ ਤਾਂਘ ਪੂਰੀ ਕਰੋ।੧।ਰਹਾਉ।

੬-੭. ਚਕਵੀ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ ਉਸ ਨੂੰ ਚੜ੍ਹਦਾ ਸੂਰਜ ਦਿੱਸਦਾ ਹੈ (ਭਾਵ ਸੂਰਜ ਚੜ੍ਹਦਾ ਦਿੱਸੇ ਤਾਂ ਉਹ ਪਿਆਰੇ ਨੂੰ ਮਿਲ ਕੇ) ਸਾਰੇ ਵਿਛੋੜੇ ਦੇ ਦੁੱਖਾਂ ਨੂੰ ਦੂਰ ਕਰ ਲੈਂਦੀ ਹੈ।

੮. ਤਿਵੇਂ ਗੁਰਸਿੱਖ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ ਉਸ ਨੂੰ ਗੁਰੂ ਮੂੰਹ ਲਾਵੇ। ਭਾਵ ਗੁਰੂ ਹਿਤ ਕਰੇ, ਅਥਵਾ ਗੁਰੂ ਦਾ ਦਰਸ਼ਨ ਹੋਵੇ।

੯. ਵੱਛੇ ਨੂੰ ਖ਼ੁਸ਼ੀ ਹੈ ਕਿ ਮਾਂ ਦਾ ਦੁੱਧ ਕਿਵੇਂ ਮੂੰਹ ਵਿਚ ਪਵੇ।

੧੦. ਸੋ, ਉਹ ਵੱਛਾ ਮਾਂ ਨੂੰ ਦੇਖਦਿਆਂ ਸਾਰ ਹੀ ਹਿਰਦੇ ਵਿਚ ਖਿੜ ਜਾਂਦਾ ਹੈ।

੧੧. ਤਿਵੇਂ ਗੁਰਸਿੱਖ ਨੂੰ ਪ੍ਰੀਤੀ ਹੁੰਦੀ ਹੈ ਕਿ ਗੁਰੂ ਮੈਨੂੰ ਕਿਵੇਂ ਹਿਤ ਕਰੇ।੩।

੧੨. ਹੇ ਭਾਈ! ਗੁਰੂ ਅਤੇ ਪਰਮੇਸ਼ਰ ਦੀ ਪ੍ਰੀਤੀ ਤੋਂ ਬਿਨਾਂ, ਹੋਰ ਸਭ ਪ੍ਰਕਾਰ ਦੀ ਪ੍ਰੀਤ ਮਾਇਆ ਦੇ ਕਚੇ ਮੋਹ ਦੀ ਹੈ।

੧੩. ਇਹ ਸਾਰੀ ਬਿਨਸ ਜਾਇਗੀ, ਇਸ ਦਾ ਕੱਚ ਦਾ ਗੰਢ ਹੈ, ਜੋ ਸਦਾ ਕਾਇਮ ਨਹੀਂ ਰਹਿੰਦਾ।

੧੪. ਇਸ ਲਈ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੀ ਪ੍ਰੀਤੀ ਤਾਂ ਸੱਚੇ ਗੁਰੂ ਨਾਲ ਹੈ, ਜਿਸ ਗੁਰੂ ਨੂੰ ਮਿਲ ਕੇ ਸੱਚੀ ਤ੍ਰਿਪਤੀ ਹੁੰਦੀ ਹੈ।੪।੪।੪੨।

***ਭਾਵਾਰਥ :*** ਇਸ ਮਹਾਵਾਕ ਵਿਚ ਭੀ ਸਤਿਗੁਰੂ ਜੀ ਸੰਸਾਰਕ ਖ਼ੁਸ਼ੀਆਂ, ਪ੍ਰਸੰਨਤਾਵਾਂ ਦਾ ਜ਼ਿਕਰ ਕਰਦੇ ਹਨ ਕਿ ਇਹ ਸਾਰੀਆਂ ਹੀ ਦੁਨਿਆਵੀ ਖ਼ੁਸ਼ੀਆਂ, ਪ੍ਰਸੰਨਤਾ, ਮੇਲ ਮਿਲਾਪ, ਇਕ-ਅੰਗੀ ਪ੍ਰੀਤਿ ਹੈ, ਦੁਪਾਸੀ ਪ੍ਰੀਤ ਤਾਂ ਕੇਵਲ ਗੁਰੂ ਤੇ ਗੁਰਸਿੱਖ ਦੀ ਹੈ। ਭਾਵ ਸੱਚੇ ਗੁਰੂ ਨੂੰ ਮਿਲ ਕੇ ਸੱਚੀ ਪ੍ਰਸੰਨਤਾ ਤੇ ਤ੍ਰਿਪਤੀ, ਖ਼ੁਸ਼ੀ ਹੁੰਦੀ ਹੈ, ਉਹ ਪੱਕੀ ਤੇ ਅਸਲੀ ਹੈ।

### ਗਉੜੀ ਗੁਆਰੇਰੀ ਮਹਲਾ ੪ ॥

**੧. ਸਤਿਗੁਰ ਸੇਵਾ ਸਫਲ ਹੈ ਬਣੀ ॥**
**੨. ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ ॥**
**੩. ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ ॥੧॥**

**੪. ਗੁਰਸਿਖ ਹਰਿ ਬੋਲਹੁ ਮੇਰੇ ਭਾਈ ॥**
**੫. ਹਰਿ ਬੋਲਤ ਸਭ ਪਾਪ ਲਹਿ ਜਾਈ ॥੧॥ ਰਹਾਉ ॥**
**੬. ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ ॥**
**੭. ਧਾਵਤ ਪੰਚ ਰਹੇ ਹਰਿ ਧਿਆਇਆ ॥**
**੮. ਅਨਦਿਨੁ ਨਗਰੀ ਹਰਿ ਗੁਣ ਗਾਇਆ ॥੨॥**
**੯. ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ ॥**
**੧੦. ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥**
**੧੧. ਤੇ ਹਰਿ ਦਰਗਹ ਮੁਖ ਊਜਲ ਭਾਈ ॥੩॥**
**੧੨. ਗੁਰ ਸੇਵਾ ਆਪਿ ਹਰਿ ਭਾਵੈ ॥**
**੧੩. ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥**
**੧੪. ਨਾਨਕ ਗੁਰਮੁਖਿ ਹਰਿ ਆਪਿ ਤਰਾਵੈ ॥੪॥੫॥੪੩॥**

***ਪਦ ਅਰਥ :*** ਸਫਲ—ਫਲ ਦੇਣ ਵਾਲੀ। ਜਿਤੁ—ਜਿਸ ਦੀ ਰਾਹੀਂ। ਧਣੀ—ਮਾਲਕ। ਛੂਟੀ—ਵਿਕਾਰਾਂ ਵਲੋਂ ਛੁਟ ਗਈ। ਘਣੀ—ਬਹੁਤ ਲੁਕਾਈ। ਬੋਲਤ—ਬੋਲਦਿਆਂ, ਸਿਮਰਦਿਆਂ। ਧਾਵਤ—ਦੌੜਦੇ, ਭਜਦੇ, ਭਟਕਦੇ। ਪੰਚ—ਪੰਜੇ ਗਿਆਨ-ਇੰਦ੍ਰੇ। ਰਹੇ—ਰਹਿ ਗਏ, ਰੁੱਕ ਗਏ। ਪਗ ਧੂਰਿ—ਪੈਰਾਂ ਦੀ ਖ਼ਾਕ, ਚਰਨ-ਧੂੜ। ਮੁਖਿ—ਮੂੰਹ ਉੱਤੇ, ਮੱਥੇ ਉੱਤੇ। ਮੁਖ ਉਜਲ—ਉਜਲ ਮੂੰਹ ਵਾਲੇ, ਸੁਰਖ਼ਰੂ। ਭਾਵੈ—ਪਸੰਦ ਆਉਂਦੀ ਹੈ। ਧਿਆਵੈ—ਧਿਆਉਂਦਾ ਹੈ। ਗੁਰਮੁਖਿ—ਗੁਰੂ ਦੀ ਸ਼ਰਨ ਪਾ ਕੇ। ਤਰਾਵੈ—ਪਾਰ ਲੰਘਾਉਂਦਾ ਹੈ।

***ਅਰਥ :***

ਪ੍ਰ: ਹੇ ਪਾਤਸ਼ਾਹ ਜੀਉ, ਗੁਰਮਤਿ ਵਿਚ ਸੇਵਾ ਕਰਨੀ ਕਿਸ ਦੀ ਸਫਲ ਮੰਨੀ ਗਈ ਹੈ?

ਉ: ੧. ਹੇ ਸਜਣੋ, ਲੋਕੀਂ ਵਖੋ ਵਖ ਦੇਵਤਿਆਂ ਦੀ ਸੇਵਾ ਕਰਦੇ ਹਨ, ਪਰ ਗੁਰਮਤਿ ਵਿਚ ਮਨੁੱਖ ਨੂੰ ਆਤਮਕ ਸੁਖ ਦੇਣ ਦਾ ਸਾਧਨ ਕੇਵਲ ਸਤਿਗੁਰੂ ਦੀ ਸੇਵਾ ਹੀ ਲਾਭਦਾਇਕ ਬਣ ਆਉਂਦੀ ਹੈ। ਭਾਵ ਗੁਰੂ ਦੀ ਸੇਵਾ ਫਲ ਦਿੱਤੇ ਬਿਨਾਂ ਕਦੇ ਭੀ ਖ਼ਾਲੀ ਨਹੀਂ ਜਾਂਦੀ।

ਪ੍ਰ: ਕਿਉਂ ਜੀ, ਗੁਰੂ ਦੀ ਸੇਵਾ ਦਾ ਫਲ ਕੀ ਮਿਲਦਾ ਹੈ?

ਉ: ੨. ਹੇ ਭਾਈ ਜਨੋ! ਗੁਰੂ ਦੀ ਸ਼ਰਨ ਪ੍ਰਾਪਤ ਕਰਨ ਨਾਲ ਹੀ ਸਾਧ ਸੰਗਤ ਵਿਚ ਮਿਲ ਕੇ ਉਸ ਮਾਲਕ-ਪਰਮੇਸ਼ਰ ਦਾ ਨਾਮ ਸਿਮਰਿਆ ਜਾ ਸਕਦਾ ਹੈ। ਇਹ ਉਸ ਗੁਰੂ ਦੀ ਸੇਵਾ ਕਰਨ ਦਾ ਹੀ ਫਲ ਮਿਲਦਾ ਹੈ।

ਪ੍ਰ: ਹੇ ਪ੍ਰਭੂ! ਨਾਮ-ਸਿਮਰਨ ਦਾ ਕੀ ਫਲ ਮਿਲੇਗਾ?

ਉ: ੩. ਹੇ ਮਿਤਰ ਜਨੋ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸ਼ਰਨ ਦੁਆਰਾ ਪਰਮੇਸ਼ਰ ਦਾ ਨਾਮ ਜਪਿਆ ਹੈ, ਉਨ੍ਹਾਂ ਦੇ ਪਾਏ ਪੂਰਨਿਆਂ ਪਰ ਚਲ ਕੇ, ਜਿਥੇ ਉਹ ਆਪ ਸੰਸਾਰ ਦੇ ਬੰਧਨਾਂ ਤੋਂ ਛੁੱਟੇ ਹਨ, ਉਥੇ ਹੋਰ ਭੀ ਬਹੁਤ ਲੁਕਾਈ ਵਿਕਾਰਾਂ ਤੋਂ ਛੁੱਟ ਜਾਂਦੀ ਹੈ।੧।

ਪ੍ਰ: ਹੇ ਦਾਤਾਰ! ਦੱਸੋ ਸਾਡੇ ਲਈ ਕੀ ਹੁਕਮ ਹੈ?

ਉ: ੪. ਤੁਸੀਂ ਹੇ ਮੇਰੇ ਭਾਈਓ! ਹੇ ਮੇਰੇ ਗੁਰੂ ਦੇ ਸਿੱਖੋ! ਨਿਰਵਿਕਾਰ ਸਿੱਖ ਬਣ ਕੇ ਪਰਮਾਤਮਾ ਦਾ ਭਜਨ-ਸਿਮਰਨ ਕਰਦੇ ਰਹੋ।

ਪ੍ਰ: ਹਰਿ ਹਰਿ ਬੋਲਣ ਵਿਚ ਕੀ ਸ਼ਕਤੀ ਪ੍ਰਾਪਤ ਹੁੰਦੀ ਹੈ?

ਉ: ੫. ਹੇ ਗੁਰੂ ਦੇ ਸਿੱਖੋ! ਤੁਸੀਂ ਹਰੀ ਨਾਮ ਨੂੰ ਬੋਲੋ ਤਾਂ ਹਰੀ ਦਾ ਨਾਮ ਬੋਲਦਿਆਂ ਹੀ ਤੁਹਾਡੇ ਜਨਮ-ਜਨਮਾਤ੍ਰਾਂ ਦੇ ਸਾਰੇ ਪਾਪ ਦੂਰ ਹੋ ਜਾਣਗੇ।੧।ਰਹਾਉ।

ਪ੍ਰ: ਕਿਉਂ ਜੀ! ਗੁਰੂ ਦੀ ਸੇਵਾ ਕਰਨ ਨਾਲ ਹਰੀ ਕਿਵੇਂ ਜਪਿਆ ਗਿਆ?

ਉ: ੬. ਉਹ ਇਸ ਲਈ ਕਿ ਜਦੋਂ ਮਨੁੱਖ ਨੂੰ ਗੁਰੂ ਮਿਲ ਜਾਂਦਾ ਹੈ, ਤਾਂ ਇਸਦਾ ਦਸੋਂ ਦਿਸ਼ਾਵਾਂ ਵਿਚ ਧਾ ਰਿਹਾ ਚੰਚਲ ਮਨ ਕਾਬੂ ਆ ਜਾਂਦਾ ਹੈ।

੭. ਗੁਰੂ ਦੀ ਸ਼ਰਨ ਪੈ ਕੇ ਪਰਮਾਤਮਾ ਦਾ ਨਾਮ-ਸਿਮਰਨ ਕਰਦਿਆਂ ਇਸ ਮਨੁੱਖ ਦੇ ਪੰਜੇ ਗਿਆਨ-ਇੰਦਰੇ ਵਿਕਾਰਾਂ ਵਲ ਦੌੜਨੋਂ ਰੁਕ ਜਾਂਦੇ ਹਨ।

੮. ਤਦੋਂ ਫਿਰ ਇਸ ਸਰੀਰ ਵਿਚ ਦਿਨੇ ਰਾਤ ਹਰੀ ਦੇ ਗੁਣ ਗਾਇਨ ਕੀਤੇ ਜਾਂਦੇ ਹਨ।੨।

੯. ਗੁਰੂ ਦੀ ਸ਼ਰਨ ਵਿਚ ਰਹਿੰਦਿਆਂ ਜਿਨ੍ਹਾਂ ਵਡਭਾਗੀਆਂ ਨੇ ਗੁਰੂ ਦੇ ਚਰਨਾਂ ਦੀ ਧੂੜ ਆਪਣੇ ਮਸਤਕ ਉਪਰ ਲਾ ਲਈ।

੧੦. ਉਨ੍ਹਾਂ ਨੇ ਸੰਸਾਰ ਦੇ ਝੂਠੇ ਮੋਹ ਤਿਆਗ ਦਿੱਤੇ ਅਤੇ ਪਰਮਾਤਮਾ ਦੇ ਚਰਨਾਂ ਵਿਚ ਉਨ੍ਹਾਂ ਨੇ ਆਪਣੀ ਸੁਰਤ ਜੋੜ ਲਈ।

੧੧. ਹੇ ਭਾਈ! ਲਿਵ ਲਾਉਣ ਦਾ ਉਨ੍ਹਾਂ ਨੂੰ ਇਹ ਫਲ ਮਿਲਿਆ ਕਿ ਉਹ ਉਸ ਰੱਬੀ-ਦਰਗਾਹ ਵਿਚ ਜਾ ਉਜਲੇ ਮੂੰਹ ਵਾਲੇ ਹੋ ਗਏ।੩।

ਪ੍ਰ: ਕਿਉਂ ਜੀ! ਤੁਸੀਂ ਗੁਰੂ ਦੀ ਸੇਵਾ ਨੂੰ ਇਤਨੀ ਮਹਾਨਤਾ ਕਿਉਂ ਦਿੰਦੇ ਹੋ?

ਉ: ੧੨. ਹੇ ਸਾਈਂ ਲੋਕੋ! ਉਹ ਇਸ ਲਈ ਕਿ ਗੁਰੂ ਦੀ ਸੇਵਾ ਕਰਨੀ ਹਰੀ ਨੂੰ ਆਪ ਭਾਉਂਦੀ ਹੈ।

੧੩. ਹੇ ਮਿੱਤਰ ਜਨੋ! ਤਕੋ, ਕ੍ਰਿਸ਼ਨ ਭੀ ਗੁਰੂ ਦੀ ਚਰਨੀਂ ਲਗਕੇ, ਪਰਮਾਤਮਾ ਨੂੰ ਸਿਮਰਦਾ ਰਿਹਾ ਅਤੇ ਬਲਭੱਦਰ ਭੀ ਗੁਰੂ ਦੀ ਚਰਨੀਂ ਲਗ ਕੇ, ਹਰੀ ਦਾ ਨਾਮ ਧਿਆਉਂਦਾ ਸੀ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਹਰੀ ਆਪ ਵੀ ਤਾਂ ਗੁਰੂ ਦੁਆਰੇ ਹੀ ਸਿੱਖਾਂ ਨੂੰ ਤਾਰਦਾ ਹੈ।੪।੫।੪੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਗੁਰੂ ਦੀ ਸੇਵਾ ਨੂੰ ਮਹੱਤਵ ਪੂਰਵਕ ਦਰਸਾਇਆ ਹੈ। ਕਿਉਂਕਿ ਹੋਰ ਕਿਸੇ ਭੀ ਦੇਵੀ ਦੇਵਤਿਆਂ ਦੀ ਸੇਵਾ ਕਲਯਾਣ-ਕਾਰੀ ਨਹੀਂ, ਇਕ ਗੁਰੂ ਦੀ ਨਿਸ਼ਕਾਮ ਸੇਵਾ ਕੀਤੀ ਹੀ ਗਿਆਨ-ਫਲ ਦੀ ਦਾਤੀ ਹੈ। ਜਿਨ੍ਹਾਂ ਨੇ ਗੁਰੂ ਦੀ ਸੇਵਾ ਦੁਆਰਾ ਹਰੀ-ਪਰਮੇਸ਼ਰ ਦਾ ਸਿਮਰਨ ਕੀਤਾ ਹੈ, ਉਨ੍ਹਾਂ ਦੇ ਪੂਰਨਿਆਂ 'ਤੇ ਚਲਦੀ ਹੋਈ ਬਹੁਤ ਲੁਕਾਈ ਸੰਸਾਰ ਦੇ ਬੰਧਨਾਂ ਤੋਂ ਛੁੱਟ ਜਾਂਦੀ ਹੈ। ਗੁਰੂ ਦੀ ਸ਼ਰਨ ਦੁਆਰਾ ਹੀ ਵਿਕਾਰਾਂ ਵਿਚ ਧਾਉਂਦੇ ਮਨ ਨੂੰ ਕਾਬੂ ਕੀਤਾ ਜਾਂਦਾ ਹੈ ਤੇ ਪੰਜਾਂ ਗਿਆਨ-ਇੰਦ੍ਰਿਆਂ ਨੂੰ ਆਪੋ ਆਪਣੇ ਵਿਸ਼ਿਆਂ ਵਲੋਂ ਰੋਕਿਆ ਜਾ ਸਕਦਾ ਹੈ।

ਗੁਰੂ ਦੀ ਕੀਤੀ ਸੇਵਾ ਹਰੀ ਨੂੰ ਆਪ ਭੀ ਚੰਗੀ ਲਗਦੀ ਹੈ। ਉਹ ਹਰੀ ਸੰਸਾਰ ਤੋਂ ਜਦੋਂ ਭੀ ਕਿਸੇ ਦਾ ਉਧਾਰ ਕਰਦਾ ਹੈ, ਤਾਂ ਇਹ ਮਾਣ ਗੁਰੂ ਦੀ ਸੇਵਾ ਨੂੰ ਹੀ ਬਖ਼ਸ਼ਦਾ ਹੈ। ਪੁਰਾਤਨ ਹੋ ਚੁਕੇ

ਭਗਤਾਂ ਨੂੰ ਭੀ ਗੁਰੂ ਦੀ ਸੇਵਾ ਦੁਆਰਾ ਹੀ ਹਰੀ ਪ੍ਰਾਪਤ ਹੋ ਸਕਿਆ ਹੈ। ਇਸ ਲਈ ਗੁਰਮਤਿ ਵਿਚ ਹਰੀ ਪ੍ਰਾਪਤੀ ਦਾ ਸੁਖੈਨ ਸਾਧਨ ਕੇਵਲ ਗੁਰੂ ਦੀ ਨਿਸ਼ਕਾਮ ਸੇਵਾ ਹੀ ਮੰਨੀ ਗਈ ਹੈ।

## ਗਉੜੀ ਗੁਆਰੇਰੀ ਮਹਲਾ ੪ ॥

**੧. ਹਰਿ ਆਪੇ ਜੋਗੀ ਡੰਡਾਧਾਰੀ ॥**
**੨. ਹਰਿ ਆਪੇ ਰਵਿ ਰਹਿਆ ਬਨਵਾਰੀ ॥**
**੩. ਹਰਿ ਆਪੇ ਤਪੁ ਤਾਪੈ ਲਾਇ ਤਾਰੀ ॥੧॥**
**੪. ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥**
**੫. ਨਿਕਟਿ ਵਸੈ ਨਾਹੀ ਹਰਿ ਦੂਰਿ ॥੧॥ ਰਹਾਉ ॥**
**੬. ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥**
**੭. ਹਰਿ ਆਪੇ ਵੇਖੈ ਵਿਗਸੈ ਆਪੇ ॥**
**੮. ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥੨॥**
**੯. ਹਰਿ ਆਪੇ ਸਾਰਿੰਗ ਅੰਮ੍ਰਿਤਧਾਰਾ ॥**
**੧੦. ਹਰਿ ਅੰਮ੍ਰਿਤੁ ਆਪਿ ਪੀਆਵਣਹਾਰਾ ॥**
**੧੧. ਹਰਿ ਆਪਿ ਕਰੇ ਆਪੇ ਨਿਸਤਾਰਾ ॥੩॥**
**੧੨. ਹਰਿ ਆਪੇ ਬੇੜੀ ਤੁਲਹਾ ਤਾਰਾ ॥**
**੧੩. ਹਰਿ ਆਪੇ ਗੁਰਮਤੀ ਨਿਸਤਾਰਾ ॥**
**੧੪. ਹਰਿ ਆਪੇ ਨਾਨਕ ਪਾਵੈ ਪਾਰਾ ॥੪॥੬॥੪੪॥**

***ਪਦ ਅਰਥ :*** ਡੰਡਾਧਾਰੀ—ਡੰਡਾ ਹੱਥ ਵਿਚ ਰੱਖਣ ਵਾਲਾ। ਬਨਵਾਰੀ—ਜੰਗਲ ਦੇ ਫੁੱਲਾਂ ਦੀ ਮਾਲਾ ਪਹਿਰਣ ਵਾਲਾ, ਕ੍ਰਿਸ਼ਨ, ਪਰਮਾਤਮਾ। ਤਾਰੀ—ਤਾੜੀ, ਸਮਾਧੀ। ਸਬਦੁ ਸੁਰਤਿ ਧੁਨਿ—ਸੁਰਤਿ ਜੋ ਸ਼ਬਦ ਵਿਚ ਲਗਦੀ ਹੈ। ਸਬਦੁ—ਜਿਸ ਵਿਚ ਸੁਰਤਿ ਲਗਦੀ ਹੈ। ਧੁਨਿ—ਦੋਹਾਂ ਦੇ ਸੰਗਮ ਤੋਂ ਜੋ ਲਗਾਤਾਰਤਾ ਉਪਜਦੀ ਹੈ। ਵਿਗਸੈ—ਖਿੜਦਾ ਹੈ, ਖ਼ੁਸ਼ ਹੁੰਦਾ ਹੈ। ਜਾਪੇ—ਜਾਪਦਾ ਹੈ। ਸਾਰਿੰਗ—ਪਪੀਹਾ। ਕਰੇ—(ਜੀਵਾਂ ਨੂੰ ਪੈਦਾ) ਕਰਦਾ ਹੈ। ਨਿਸਤਾਰਾ—ਪਾਰ-ਉਤਾਰਾ। ਤੁਲਹਾ—ਦਰਿਆ ਵਿਚੋਂ ਪਾਰ ਲੰਘਣ ਲਈ ਲੱਕੜਾਂ ਦਾ ਬੱਧਾ ਹੋਇਆ ਗੱਠਾ। ਤਾਰਾ—ਤਾਰਨ ਵਾਲਾ, ਪਾਰ ਲੰਘਾਉਣ ਵਾਲਾ। ਪਾਵੈ ਪਾਰਾ—ਪਾਰ ਲੰਘਾਉਂਦਾ ਹੈ।

### *ਅਰਥ :*

**ਪ੍ਰ:** ਕਿਉਂ ਜੀ! ਜੇ ਰੱਬ ਇਕੋ ਹੈ, ਤਾਂ ਫਿਰ ਇਹ ਭਿੰਨ-ਭਿੰਨ ਰੂਪ ਕਿਉਂ ਦਿੱਸਦੇ ਹਨ?

**ਉ:** ੧. ਹੇ ਵੀਰ ਜੀ! ਹਰੀ ਹੈ ਤਾਂ ਇਕੋ ਹੀ ਪਰ ਇਹ ਵੱਖੋ ਵੱਖ ਸਾਰੇ ਉਸੇ ਦੇ ਰੂਪ ਨਜ਼ਰ ਆਉਂਦੇ ਹਨ। ਵੇਖੋ, ਉਹ ਹਰੀ ਆਪੇ ਜੋਗੀ ਰੂਪ ਧਾਰਨ ਵਾਲਾ ਹੈ, ਆਪੇ ਉਹ (ਦੰਡੀ) ਸੰਨਿਆਸੀ ਹੈ।

੨. ਉਹ ਬਨਵਾਰੀ ਹਰੀ ਸਭਨਾਂ ਵਿਚ ਆਪ ਹੀ ਰਵਿ ਰਿਹਾ ਹੈ।

੩. ਅਤੇ ਤਪੀਆਂ ਵਿਚ ਵਿਆਪਕ ਹੋ ਕੇ ਹਰੀ ਆਪ ਹੀ ਤਾੜੀ (ਸਮਾਧੀ) ਲਾ ਕੇ ਤਪ ਕਰਦਾ ਹੈ।੧।

੪. ਹੇ ਭਾਈ! ਉਹ ਮੇਰਾ ਰਾਮ ਇਹੋ ਜਿਹਾ ਹੈ ਕਿ ਉਹ ਹਰ ਥਾਂ ਵਿਆਪਕ ਹੈ।੧।ਰਹਾਉ।

੫. ਉਹ ਹਰੇਕ ਜੀਵ ਦੇ ਨੇੜੇ ਵਸਦਾ ਹੈ, ਕਿਸੇ ਭੀ ਥਾਂ ਤੋਂ ਉਹ ਹਰੀ ਦੂਰ ਨਹੀਂ ਹੈ।

੬. ਉਹ ਹਰੀ ਆਪੇ ਹੀ ਸ਼ਬਦ ਹੈ, ਆਪੇ ਹੀ ਸੁਰਤਿ ਹੈ, ਆਪੇ ਹੀ ਲਗਨ ਹੈ।

੭. ਉਹ ਪਰਮਾਤਮਾ ਸਭ ਜੀਵਾਂ ਵਿਚ ਬੈਠਾ ਇਸ ਜਗਤ ਦੇ ਤਮਾਸ਼ੇ ਨੂੰ ਵੇਖ ਕੇ ਆਪੇ ਹੀ ਪ੍ਰਸੰਨ ਹੋ ਰਿਹਾ ਹੈ।

੮. ਉਹ ਹਰੀ ਆਪੇ ਜਪਾਉਂਦਾ ਹੈ, ਹਰੀ ਆਪੇ ਹੀ ਜਪਦਾ ਹੈ।੨।

੯. ਉਹ ਪਰਮਾਤਮਾ ਆਪੇ ਹੀ ਚਾਤ੍ਰਿਕ ਹੈ, ਆਪੇ ਉਹ (ਸ੍ਵਾਂਤੀ ਨਛੱਤ੍ਰ ਦੀ) ਅੰਮ੍ਰਿਤ ਧਾਰਾ ਹੈ।

੧੦. ਉਹ ਪਰਮਾਤਮਾ ਆਪੇ ਹੀ ਅੰਮ੍ਰਿਤ ਪਿਲਾਵਣ ਵਾਲਾ ਹੈ।

੧੧. ਹਰੀ ਉਹ ਆਪੇ ਹੀ ਜਗਤ ਦੇ ਜੀਵਾਂ ਨੂੰ ਪੈਦਾ ਕਰਦਾ ਹੈ ਅਤੇ ਇਨ੍ਹਾਂ ਦਾ ਨਿਸਤਾਰਾ ਕਰਦਾ ਹੈ।੩।

੧੨. ਉਹ ਹਰੀ ਆਪੇ ਹੀ ਜੀਵਾਂ ਦੇ ਸੰਸਾਰ-ਸਮੁੰਦਰ ਤੋਂ ਲੰਘਣ ਲਈ ਬੇੜੀ ਤੇ ਤੁਲਹਾ ਹੈ, ਆਪੇ ਹੀ ਪਾਰ ਲੰਘਾਉਣ ਵਾਲਾ ਮਲਾਹ ਹੈ।

੧੩. ਅਤੇ ਉਹ ਹਰੀ ਆਪੇ ਹੀ ਗੁਰੂ ਦੁਆਰਾ ਮੁਕਤੀ ਦਾਤਾ ਹੈ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਹਰੀ ਆਪੇ ਹੀ ਜੀਵਾਂ ਨੂੰ ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ।੪।੬।੪੪।[1]

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਵਰਣਨ ਕੀਤੀ ਹੈ, ਜਿਸ ਨੂੰ ਕਿ ਇਸ ਸਾਰੇ ਜਗਤ ਦੇ ਪਸਾਰੇ ਦਾ ਮੂਲ ਕਾਰਣ ਪਰਮੇਸ਼ਰ ਆਪ ਹੀ ਵਿਆਪਕ ਦ੍ਰਿਸ਼ਟ ਆ ਰਿਹਾ ਹੈ। ਜਿਸ ਨੂੰ ਰੱਬੀ ਰਚਨਾ ਵਿਚ ਹਰ ਜ਼ੱਰੇ ਵਿਚ ਉਸ ਨਿਰੰਕਾਰ ਦਾ ਹੀ ਜਲਵਾ ਨਜ਼ਰ ਆਉਂਦਾ ਹੈ, ਉਹ ਫਿਰ ਇਸ ਨਾਨਤ੍ਵ ਦੇ ਰੂਪ ਵਿਚ ਨਹੀਂ ਸਗੋਂ ਇਸ ਦੇ ਮੂਲ ਨੂੰ ਦੇਖ ਕੇ ਹਰ ਰੰਗ ਤੇ ਹਰ ਥਾਈਂ ਉਸੇ ਨੂੰ ਅਨੁਭਵ ਕਰਦਾ ਹੈ ਕਿ ਉਹ ਮੇਰਾ ਰਾਮ ਹੀ ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ।

## ਗਉੜੀ ਬੈਰਾਗਣਿ ਮਹਲਾ ੪ ॥

**੧. ਸਾਹੁ ਹਮਾਰਾ ਤੂੰ ਧਣੀ**
**ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥**
**੨. ਹਰਿ ਨਾਮੁ ਵਣੰਜਹ ਰੰਗ ਸਿਉ**
**ਜੇ ਆਪਿ ਦਇਆਲੁ ਹੋਇ ਦੇਹਿ ॥੧॥**
**੩. ਹਮ ਵਣਜਾਰੇ ਰਾਮ ਕੇ ॥**
**੪. ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥੧॥ ਰਹਾਉ ॥**
**੫. ਲਾਹਾ ਹਰਿ ਭਗਤਿ ਧਨੁ ਖਟਿਆ**
**ਹਰਿ ਸਚੇ ਸਾਹ ਮਨਿ ਭਾਇਆ ॥**

---

੧. ਨੋਟ : ਗਉੜੀ ਗੁਆਰੇਰੀ ਮ: ੪ — ੬ ਸ਼ਬਦ
ਗਉੜੀ ਗੁਆਰੇਰੀ ਮ: ੧ — ੨੦ ਸ਼ਬਦ
ਗਉੜੀ ਗੁਆਰੇਰੀ ਮ: ੩ — ੧੮ ਸ਼ਬਦ
ਕੁੱਲ ਜੋੜ — ੪੪ ਸ਼ਬਦ

**੬. ਹਰਿ ਜਪਿ ਹਰਿ ਵਖਰੁ ਲਦਿਆ**
**ਜਮੁ ਜਾਗਾਤੀ ਨੇੜਿ ਨ ਆਇਆ ॥੨॥**
**੭. ਹੋਰੁ ਵਣਜੁ ਕਰਹਿ ਵਾਪਾਰੀਏ**
**ਅਨੰਤ ਤਰੰਗੀ ਦੁਖੁ ਮਾਇਆ ॥**
**੮. ਓਇ ਜੇਹੈ ਵਣਜਿ ਹਰਿ ਲਾਇਆ**
**ਫਲੁ ਤੇਹਾ ਤਿਨ ਪਾਇਆ ॥੩॥**
**੯. ਹਰਿ ਹਰਿ ਵਣਜੁ ਸੋ ਜਨੁ ਕਰੇ**
**ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥**
**੧੦. ਜਨ ਨਾਨਕ ਸਾਹੁ ਹਰਿ ਸੇਵਿਆ**
**ਫਿਰਿ ਲੇਖਾ ਮੂਲਿ ਨ ਲੇਈ ॥੪॥੧॥੭॥੪੫॥**

***ਪਦ ਅਰਥ :*** ਧਣੀ—ਮਾਲਕ। ਰਾਸਿ—ਸਰਮਾਇਆ। ਵਣੰਜਹ—ਅਸੀਂ ਜੀਵ ਵਣਜ ਕਰਦੇ ਹਾਂ। ਰੰਗ ਸਿਉ—ਪ੍ਰੇਮ ਨਾਲ। ਵਣਜਾਰੇ—ਵਣਜ ਕਰਨ ਵਾਲੇ ਵਪਾਰੀ। ਰੇ—ਹੇ ਭਾਈ! ਲਾਹਾ—ਲਾਭ, ਨਫ਼ਾ। ਜਾਗਾਤੀ—ਮਸੂਲੀਆ। ਅਨੰਤ ਤਰੰਗੀ—ਅਨੇਕਾਂ ਲਹਿਰਾਂ ਵਿਚ ਫਸ ਕੇ। ਜੇਹੈ ਵਣਜਿ—ਜਿਹੋ ਜਿਹੇ ਵਣਜ ਵਿਚ। ਦੇਈ—ਦੇਂਦਾ ਹੈ।

***ਅਰਥ :***

ਪ੍ਰ: ਹੇ ਦਾਤਾਰ ਜੀ! ਉਸ ਪ੍ਰਭੂ ਦੇ ਪਿਆਰੇ ਬਹੁਤੇ ਪਦਾਰਥ ਪਾ ਕੇ ਮਾਨੀ ਭੀ ਹੋ ਜਾਂਦੇ ਹੋਣਗੇ?

ਉ: ੧. ਨਹੀਂ, ਹੇ ਪਿਆਰੇ! ਉਨ੍ਹਾਂ ਰੱਬੀ-ਰੰਗ ਵਿਚ ਰਤਿਆਂ ਦੇ ਅੰਦਰੋਂ ਤਾਂ ਸਦਾ ਇਹੋ ਹੀ ਆਵਾਜ਼ ਨਿਕਲਦੀ ਹੈ, ਹੇ ਪ੍ਰਭੂ! ਤੂੰ ਸਾਡਾ ਸ਼ਾਹ ਹੈਂ, ਤੂੰ ਸਾਡਾ ਮਾਲਕ ਹੈਂ, ਤੂੰ ਸਾਨੂੰ ਜਿਹੋ ਜਿਹੀ (ਪੂੰਜੀ) ਸਰਮਾਇਆ ਦੇਂਦਾ ਹੈ, ਉਹੋ ਜੇਹੀ ਅਸੀਂ ਲੈ ਲੈਂਦੇ ਹਾਂ।

੨. ਪਰ, ਹੇ ਦਾਤਾ! ਜੇ ਤੂੰ ਸਾਨੂੰ ਆਪ ਹੀ ਮਿਹਰਬਾਨ ਹੋ ਕੇ ਆਪਣੇ ਨਾਮ ਦੀ ਪੂੰਜੀ ਦੇਵੇਂ ਤਾਂ ਅਸੀਂ ਪਿਆਰ ਨਾਲ ਤੇਰੇ ਨਾਮ ਦਾ ਵਪਾਰ ਕਰਨ ਲਗ ਪੈਂਦੇ ਹਾਂ।੧।

ਪ੍ਰ: ਕਿਉਂ ਜੀ, ਅਸੀਂ ਸੰਸਾਰ ਵਿਚ ਸਾਰੇ ਜੀਵ ਆਏ ਕਿਸ ਲਈ ਹਾਂ?

ਉ: ੩. ਹੇ ਮਿੱਤਰ ਜਨੋ! ਅਸੀਂ ਸਾਰੇ ਹੀ ਮਨੁੱਖ ਉਸ ਪਰਮੇਸ਼ਰ ਸ਼ਾਹੂਕਾਰ ਦੇ ਭੇਜੇ ਹੋਏ ਵਪਾਰੀ ਹਾਂ।

੪. ਉਹ ਸ਼ਾਹ ਸਾਨੂੰ ਆਪਣੇ ਨਾਮ ਦੀ (ਰਾਸਿ) ਸਰਮਾਇਆ ਦੇ ਕੇ ਅਸਾਂ ਜੀਵਾਂ ਪਾਸੋਂ ਵਪਾਰ ਕਰਵਾਉਂਦਾ ਹੈ।੧।ਰਹਾਉ।

੫. ਹੇ ਭਰਾਵੋ! ਵਣਜਾਰੇ ਤਾਂ ਅਸੀਂ ਸਾਰੇ ਹੀ ਜੀਵ ਹਾਂ, ਪਰ ਜਿਸ ਜੀਵ ਵਣਜਾਰੇ ਨੇ ਉਸ ਪਰਮੇਸ਼ਰ ਦੀ ਭਗਤੀ ਰੂਪ ਖੱਟੀ ਖਟੀ ਹੈ, ਪਰਮੇਸ਼ਰ ਦਾ ਨਾਮ-ਧਨ ਖਟਿਆ ਹੈ, ਉਹ ਵਣਜਾਰਾ-ਜੀਵ ਉਸ ਸੱਚੇ ਸ਼ਾਹ ਦੇ ਮਨ ਨੂੰ ਪਿਆਰਾ ਲਗਾ ਹੈ।

੬. ਜਿਸ ਜੀਵ ਰੂਪੀ ਵਪਾਰੀ ਨੇ ਉਸ ਪਰਮਾਤਮਾ ਦਾ ਨਾਮ ਜਪ ਕੇ ਉਸ ਦਾ ਨਾਮ-ਸੌਦਾ ਖ਼ਰੀਦਿਆ ਹੈ, ਜਮ ਮਸੂਲੀਆ ਉਸ ਦੇ ਕਦੀ ਨੇੜੇ ਭੀ ਨਹੀਂ ਢੁਕਦਾ।੨।

੭. ਪਰ, ਜੋ ਹੋਰ ਵਪਾਰੀ ਪਰਮੇਸ਼ਰ ਦੇ ਨਾਮ ਤੋਂ ਬਿਨਾਂ, ਹੋਰ-ਹੋਰ ਅਨੇਕ ਤਰ੍ਹਾਂ ਦੇ (ਵਣਜ) ਵਪਾਰ ਕਰਦੇ ਹਨ, ਉਹ ਮੋਹ ਦੀਆਂ ਮਾਇਕੀ ਬੇਅੰਤ ਲਹਿਰਾਂ ਵਿਚ ਫਸ ਕੇ ਅਨੰਤ ਹੀ ਦੁਖ ਸਹਾਰਦੇ ਹਨ।

੮. ਕਿਉਂਕਿ ਉਹਨਾਂ ਦੇ ਵੀ ਕੀ ਵਸ ਹੈ, ਜਿਹੋ ਜਿਹੇ ਵਣਜ ਵਿਚ ਪਰਮਾਤਮਾ ਨੇ ਉਨ੍ਹਾਂ ਨੂੰ ਲਾਇਆ ਹੈ, ਉਹੋ ਜਿਹਾ ਹੀ ਫਲ ਉਨ੍ਹਾਂ ਨੇ ਪਾ ਲਿਆ ਹੈ।੩।

ਪ੍ਰ: ਕਿਉਂ ਜੀ, ਇਹ ਨਾਮ ਦਾ ਸੱਚਾ ਵਣਜ ਸਾਰੇ ਲੋਕ ਕਿਉਂ ਨਹੀਂ ਕਰਦੇ?

ਉ: ੯. ਹੇ ਮਿੱਤਰ ਜਨੋ! ਇਹ ਗੱਲ ਕਿਸੇ ਦੇ ਵਸ ਦੀ ਨਹੀਂ, ਪਰਮਾਤਮਾ ਦੇ ਨਾਮ ਦਾ ਵਪਾਰ ਉਹੀ ਮਨੁੱਖ ਕਰਦਾ ਹੈ, ਜਿਸ ਨੂੰ ਪਰਮੇਸ਼ਰ ਆਪ ਹੀ ਮਿਹਰਬਾਨ ਹੋ ਕੇ ਨਾਮ ਦੀ ਦਾਤ ਬਖ਼ਸ਼ਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਨੇ ਹਰੀ ਸ਼ਾਹ ਨੂੰ ਸੇਵਿਆ ਹੈ, ਉਸ ਪਾਸੋਂ ਸ਼ਾਹ-ਪ੍ਰਭੂ ਕਦੇ ਭੀ ਉਸ ਦੇ ਵਪਾਰ ਦਾ ਲੇਖਾ ਨਹੀਂ ਮੰਗਦਾ।੪।੧।੭।੪੫।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਨੇ ਹਰੀ ਨਾਮ ਦਾ ਵਣਜ ਦੇ ਰੂਪ ਵਿਚ ਵਰਣਨ ਕਰਦਿਆਂ ਸਾਰੇ ਜੀਵਾਂ ਰੂਪੀ ਵਣਜਾਰਿਆਂ ਨੂੰ ਉਪਦੇਸ਼ ਦਿੱਤਾ ਹੈ ਕਿ ਅਸੀਂ ਸਾਰੇ ਨਾਮ ਦੇ ਵਾਪਾਰੀ ਆਏ ਹਾਂ, ਸਾਨੂੰ ਸਭ ਨੂੰ ਨਾਮ ਦਾ ਹੀ ਵਣਜ ਕਰਨਾ ਚਾਹੀਦਾ ਹੈ।

## ਗਉੜੀ ਬੈਰਾਗਣਿ ਮਹਲਾ ੪ ॥

**੧. ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥**
**੨. ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥**
**੩. ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ**
**ਦੇ ਆਪਿ ਹਥਾਸਾ ॥੧॥**
**੪. ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥**
**੫. ਜਨ ਕੀ ਉਪਮਾ ਤੁਝਹਿ ਵਡਈਆ ॥੧॥ ਰਹਾਉ ॥**
**੬. ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥**
**੭. ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥**
**੮. ਹਰਿ ਜਨੁ ਪਰਵਾਰੁ ਸਧਾਰੁ ਹੈ**
**ਇਕੀਹ ਕੁਲੀ ਸਭੁ ਜਗਤੁ ਛਡਾਵੈ ॥੨॥**
**੯. ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ ॥**
**੧੦. ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥**
**੧੧. ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥੩॥**
**੧੨. ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥**
**੧੩. ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ**
**ਘਾਸੀ ਕਉ ਹਰਿ ਨਾਮੁ ਕਢਾਈ ॥**
**੧੪. ਜਨੁ ਨਾਨਕੁ ਹਰਿ ਕਾ ਦਾਸੁ ਹੈ**
**ਹਰਿ ਕੀ ਵਡਿਆਈ ॥੪॥੨॥੮॥੪੬॥**

***ਪਦ ਅਰਥ :*** ਜਨਨੀ—ਜੰਮਣ ਵਾਲੀ, ਮਾਂ। ਗਰਭੁ—ਕੁੱਖ। ਪਾਲਤੀ—ਸਾਂਭ ਕੇ ਰਖਦੀ ਹੈ। ਸੁਤ—ਪੁੱਤ੍ਰ। ਖਾਟਿ—ਖਟ ਕਮਾ ਕੇ। ਦੇਇ—ਦੇਵੇਗਾ। ਕਰਿ ਭੋਗ ਬਿਲਾਸਾ—ਸੁਖ ਅਨੰਦ ਮਾਣਨ ਵਾਸਤੇ। ਹਰਿ ਜਨ ਪ੍ਰੀਤਿ—ਭਗਤ ਦੀ ਪ੍ਰੀਤਿ। ਰਾਖਦਾ—ਕਾਇਮ ਰੱਖਦਾ ਹੈ। ਹਥਾਸਾ—ਹੱਥ, ਹੱਥ ਦਾ ਆਸਰਾ। ਗੁਸਈਆ—ਹੇ ਮਾਲਕ! ਉਪਮਾ—ਵਡਿਆਈ, ਇੱਜ਼ਤ। ਸਧਾਰੁ—ਸਹਾਰਾ। ਲਹਾਇਦਾ—ਲਭਾਇੰਦਾ, ਦਿਵਾਉਂਦਾ। ਵਰਤਾਈ—ਵੰਡਦਾ। ਲਾਲਾ—ਗ਼ੁਲਾਮ। ਹਾਟਿ—ਹੱਟ 'ਤੇ, ਮੰਡੀ ਵਿਚੋਂ। ਵਿਹਾਝਿਆ—ਖ਼ਰੀਦਿਆ ਹੋਇਆ। ਘਾਸੀ—ਘਾਹੀ, ਘਸਿਆਰਾ। ਕਢਾਈ—ਮੂੰਹੋਂ ਕਢਾਉਂਦਾ ਹੈ, ਜਪਾਉਂਦਾ ਹੈ।

***ਅਰਥ :***

**ਪ੍ਰ:** ਹੇ ਕ੍ਰਿਪਾਲੂ ਜੀਉ! ਹਰੀ ਆਪਣੇ ਸੇਵਕਾਂ ਦੀ ਕਿਵੇਂ ਰੱਖਿਆ ਕਰਦਾ ਹੈ, ਕੋਈ ਉਦਾਹਰਣ ਦੇ ਕੇ ਸਮਝਾਓ ?

**ਉ:** ੧. ਹੇ ਮਿੱਤਰ ਜਨੋ ! ਜਿਵੇਂ ਇਕ ਮਾਂ ਪੁੱਤਰ ਜੰਮਣ ਦੀ ਆਸ ਰੱਖ ਕੇ, ਜਿਸ ਧਿਆਨ ਨਾਲ ਉਹ ਨੌਂ ਮਹੀਨੇ ਆਪਣੀ ਕੁੱਖ ਦੀ ਸੰਭਾਲ ਕਰਦੀ ਰਹਿੰਦੀ ਹੈ ਅਤੇ ਉਹ ਆਸ ਰਖਦੀ ਹੈ :

੨. ਉਹ ਮੇਰਾ ਪੁੱਤਰ ਵੱਡਾ ਹੋ ਕੇ ਧਨ ਖੱਟੇਗਾ ਤੇ ਉਹ ਸਾਨੂੰ ਦੇਵੇਗਾ। ਅਸੀਂ ਬ੍ਰਿਧ ਅਵਸਥਾ ਵਿਚ ਸੁਖ ਚੈਨ ਨਾਲ ਆਪਣਾ ਜੀਵਨ ਬਸਰ ਕਰਾਂਗੇ।

੩. ਤਿਵੇਂ ਪਰਮਾਤਮਾ ਵੀ ਆਪਣੇ ਸੇਵਕਾਂ ਦੀ ਪ੍ਰੀਤ ਨੂੰ ਆਪਣੇ ਹੱਥਾਂ ਦਾ ਆਸਰਾ ਦੇ ਕੇ ਰਖਦਾ ਹੈ।੧।

**ਪ੍ਰ:** ਕਿਉਂ ਜੀ ! ਉਸ ਪ੍ਰਭੂ ਦਾ ਸਹੀ ਸੇਵਕ ਕੌਣ ਹੈ, ਜਿਸ ਦੀ ਉਹ ਹਰ ਵਕਤ ਆਪ ਰੱਖਿਆ ਕਰਦਾ ਹੈ ?

**ਉ:** ੪. ਹੇ ਸਜਣੋ, ਉਸ ਪ੍ਰਭੂ ਦਾ ਦਾਸ ਭੀ ਅਸਲ ਵਿਚ ਓਹੀ ਹੈ, ਜੋ ਉਸ ਦੇ ਚਰਨਾਂ ਵਿਚ ਸਦਾ ਇਉਂ ਹੀ ਅਰਦਾਸ ਕਰਦਾ ਰਹਿੰਦਾ ਹੈ ਕਿ ਹੇ ਮੇਰੇ ਰਾਮ ! ਹੇ ਮੇਰੇ ਮਾਲਕ ! ਹੇ ਹਰੀ ! ਮੈਂ ਮੂਰਖ ਨੂੰ ਸਦਾ ਆਪਣੀ ਸ਼ਰਨ ਵਿਚ ਰਖ।

**ਪ੍ਰ:** ਹੇ ਪ੍ਰਭੂ ! ਜੇ ਤੁਸੀਂ ਕਹੋ ਕਿ ਮੈਂ ਸ਼ਰਨ ਵਿਚ ਕਿਉਂ ਰਖਾਂ ?

**ਉ:** ੫. ਹੇ ਦਾਤਾਰ ! ਉਹ ਇਸ ਲਈ ਕਿ ਜੋ ਤੇਰੇ ਸੇਵਕ ਦੀ ਵਡਿਆਈ ਭੀ ਹੋਣੀ ਹੈ, ਉਹ ਸੇਵਕ ਦੀ ਨਹੀਂ, ਉਹ ਵਡਿਆਈ ਭੀ ਤੇਰੀ ਹੀ ਹੈ।੧।ਰਹਾਉ।

੬. ਜਦ ਕਿਸੇ ਮਨੁੱਖ ਦੇ ਆਪਣੇ ਮਨ ਵਿਚ ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਪਿਆਰੀ-ਪਿਆਰੀ ਲਗਦੀ ਹੈ, ਤਾਂ ਉਸ ਦੇ ਹਿਰਦੇ-ਮੰਦਰ ਵਿਚ, ਹਿਰਦੇ-ਘਰ ਵਿਚ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ।

੭. ਹੇ ਭਾਈ ! ਜਿਸ ਨੂੰ ਹਰੀ-ਜਸ ਪਿਆਰਾ ਲਗਦਾ ਹੈ, ਉਹ ਫਿਰ ਹਰੀ ਦੇ ਗੁਣ ਭੀ ਸਦਾ ਹੀ ਗਾਉਂਦਾ ਹੈ। ਜਦ ਕੋਈ ਹਰੀ ਦੇ ਗੁਣ ਗਾਉਣ ਵਿਚ ਲਗਾ ਰਹਿੰਦਾ ਹੈ, ਤਾਂ ਫਿਰ ਉਸ ਨੂੰ ਇਉਂ ਜਾਪਦਾ ਹੈ ਕਿ ਜਿਵੇਂ ਸਾਰੇ ਸੁਆਦਲੇ ਮਿੱਠੇ ਰਸ ਉਸ ਦੇ ਮੂੰਹ ਨੂੰ ਆ ਲਗਦੇ ਹਨ, ਭਾਵ ਉਸ ਨੂੰ ਸਾਰੇ ਹੀ ਰਸ ਪ੍ਰਾਪਤ ਹੋ ਆਉਂਦੇ ਹਨ।

**ਪ੍ਰ:** ਕਿਉਂ ਜੀ ! ਉਸ ਅੰਦਰ ਕਿਤਨੀ ਕੁ ਤਾਕਤ ਆ ਜਾਂਦੀ ਹੈ ?

**ਉ:** ੮. ਹੇ ਭਾਈ ਜਨੋ ! ਉਹ ਤਾਂ ਅਨੰਤ ਹੀ ਤਾਕਤਾਂ ਦਾ ਭੰਡਾਰ ਹੋ ਆਉਂਦਾ ਹੈ, ਉਹ ਸੇਵਕ ਨਾਮ-ਰਸ ਪ੍ਰਾਪਤ ਕਰਦਾ ਹੋਇਆ ਆਪਣੇ ਸਾਰੇ ਪਰਵਾਰ ਨੂੰ ਭੀ ਨਾਮ ਦੇ ਅਧਾਰ ਸਹਿਤ ਕਰ ਦੇਂਦਾ ਹੈ। ਉਹ ਪ੍ਰਵਾਰ ਦੀਆਂ ਕੇਵਲ ਇਕੀ ਹੀ ਕੁਲਾਂ ਨਹੀਂ, ਸਗੋਂ ਉਹ ਤਾਂ ਸਾਰੇ ਜਗਤ ਨੂੰ ਹੀ ਛੁਡਾ ਲੈਣ ਦੀ ਤਾਕਤ ਰਖਦਾ ਹੈ। ਭਾਵ ਜੇ ਉਹ ਚਾਹੇ, ਸਾਰੇ ਜਗਤ ਦਾ ਹੀ ਉਧਾਰ ਕਰ ਸਕਦਾ ਹੈ।੨।

**ਪ੍ਰ:** ਹੇ ਸਾਈਂ ਜੀ ! ਕੀ ਉਹ ਸੇਵਕ ਇਤਨੀ ਤਾਕਤ ਦਾ ਮਾਲਕ ਹੁੰਦਿਆਂ ਮਨ ਵਿਚ ਅਭਿਮਾਨੀ ਨਹੀਂ ਹੋ ਜਾਂਦਾ ?

**ਉ:** ੯. ਉੱਕਾ ਹੀ ਨਹੀਂ ! ਹੇ ਮਿੱਤਰ ! ਉਸ ਦੇ ਅੰਦਰੋਂ ਖ਼ੁਦੀ ਮਿਟ ਗਈ ਹੈ ਤੇ ਸਦਾ ਇਉਂ ਹੀ ਨਿਰਮਾਣਤਾ ਦੇ ਸ਼ਬਦ ਬੋਲਦਾ ਹੈ ਕਿ ਭਾਈਓ ! ਮੈਨੂੰ ਜੋ ਭੀ ਕੁਝ ਬਣਾਇਆ ਹੈ, ਇਹ ਹਰੀ ਨੇ ਹੀ ਬਣਾਇਆ ਹੈ। ਜੋ ਭੀ ਮੈਂ ਕੁਝ ਹਾਂ ਇਹ ਸਾਰੀ ਹਰੀ ਦੀ ਹੀ ਵਡਿਆਈ ਹੈ।

੧੦. ਹੇ ਪ੍ਰਭੂ ! ਇਹ ਸਾਰੇ ਜਗਤ ਦੇ ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ ਅਤੇ ਇਨ੍ਹਾਂ ਸਾਰੇ ਜੀਵਾਂ ਵਿਚ ਤੂੰ ਆਪ ਹੀ ਵਿਆਪਕ ਹੈਂ। ਹੇ ਹਰੀ ! ਤੂੰ ਸਭਨਾਂ ਜੀਵਾਂ ਵਿਚ ਆਪ ਹੀ ਆਪਣੀ (ਪੂਜਾ) ਭਗਤੀ ਕਰਵਾਉਂਦਾ ਹੈਂ।

੧੧. ਹੇ ਪ੍ਰਭੂ ! ਤੂੰ ਆਪ ਹੀ ਆਪਣੀ ਭਗਤੀ ਦੇ ਖ਼ਜ਼ਾਨੇ ਸਾਰੇ ਜੀਵਾਂ ਨੂੰ ਦਿਵਾਉਂਦਾ ਹੈਂ, ਤੂੰ ਆਪ ਹੀ ਵੰਡਦਾ ਹੈਂ।੩।

**ਪ੍ਰ:** ਹੇ ਸਾਈਂ ਜੀਉ ! ਕੀ ਸੇਵਕ ਇਸ ਪ੍ਰਾਪਤੀ ਨੂੰ ਉਹ ਆਪਣੀ ਸਿਆਣਪ ਤੇ ਚਤਰਾਈ ਨਹੀਂ ਸਮਝਦੇ ?

**ਉ:** ੧੨. ਬਿਲਕੁਲ ਨਹੀਂ, ਹੇ ਭਾਈਓ ! ਉਸ ਦੇ ਅੰਦਰੋਂ ਤਾਂ ਸਦਾ ਇਹੋ ਅਵਾਜ਼ ਆਉਂਦੀ ਹੈ ਕਿ ਮੇਰੀ ਤਾਂ ਇਸ ਵਿਚ ਕੋਈ ਆਪਣੀ ਸਿਆਣਪ ਤੇ ਚਾਤੁਰਤਾ ਨਹੀਂ। ਮੈਂ ਤਾਂ ਇਸੀ ਤਰ੍ਹਾਂ ਹਾਂ—ਜਿਵੇਂ ਕੋਈ ਗ਼ੁਲਾਮ ਮੰਡੀ ਤੋਂ ਖ਼ਰੀਦਿਆ ਹੋਵੇ। ਉਸ ਗ਼ੁਲਾਮ ਦੀ ਆਪਣੇ ਮਾਲਕ ਅੱਗੇ ਕੀ ਚਤਰਾਈ ਚਲ ਸਕਦੀ ਹੈ। ਭਾਵ ਕੁਝ ਭੀ ਨਹੀਂ। ਪਰਮਾਤਮਾ ਦਾ ਸੇਵਕ ਭਗਤ—ਸਤਿਸੰਗ ਦੀ ਹੱਟੀ ਵਿਚੋਂ ਪਰਮਾਤਮਾ ਦਾ ਆਪਣਾ ਬਣਾਇਆ ਹੁੰਦਾ ਹੈ, ਉਸ ਸੇਵਕ ਨੂੰ ਜੇ ਕਦੀ ਪਰਮਾਤਮਾ :

੧੩. ਰਾਜ-ਗੱਦੀ 'ਤੇ ਬਿਠਾ ਦੇਵੇ ਤਾਂ ਉਹ ਕਹਿੰਦਾ ਹੈ—ਮੈਂ ਹਰੀ ਦਾ ਹੀ ਗ਼ੁਲਾਮ ਹਾਂ ਅਤੇ ਜੇ ਉਹ ਹਰੀ ਘਾਹ ਖੋਦਣ 'ਤੇ ਲਾ ਦੇਵੇ ਤਾਂ ਭੀ ਸੇਵਕ ਆਪਣੇ ਮੂੰਹੋਂ ਹਰੀ ਦਾ ਨਾਮ ਹੀ ਕਢਾਏਗਾ, ਭਾਵ ਤਾਂ ਭੀ ਉਹ ਹਰੀ ਸੇਵਕ ਤੋਂ ਨਾਮ ਹੀ ਜਪਾਉਂਦਾ ਹੈ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਦਾਸ ਪਰਮਾਤਮਾ ਦਾ ਖ਼ਰੀਦਿਆ ਹੋਇਆ ਗ਼ੁਲਾਮ ਹੈ। ਹੇ ਹਰੀ ! ਮੈਂ ਆਪ ਦੀ ਹੀ ਵਡਿਆਈ ਕਰਦਾ ਹਾਂ।੪।੨।੮।੪੬।

***ਭਾਵਾਰਥ :*** ਹਰੀ ਪਰਮੇਸ਼ਰ, ਆਪਣੇ ਜਨਾਂ ਦੀ ਸਦਾ ਇਸੀ ਤਰ੍ਹਾਂ ਸੰਭਾਲ ਰਖਦਾ ਹੈ, ਜਿਵੇਂ ਕਿ ਮਾਂ ਪੁੱਤਰ ਦੇ ਪੈਦਾ ਹੋਣ ਤੋਂ ਪਹਿਲੋਂ ਹੀ ਹਰ ਤਰ੍ਹਾਂ ਦੇ ਖਾਣ ਪੀਣ ਵਲੋਂ ਪ੍ਰਹੇਜ਼ ਰਖ ਕੇ ਪੇਟ ਦੇ

ਪੁੱਤਰ ਦੀ ਪਾਲਣਾ ਕਰਦੀ ਹੈ। ਹਰੀ ਦਾ ਨਾਮ-ਰਸ ਪ੍ਰਾਪਤ ਕਰਨ ਵਾਲੇ ਦੁਨੀਆਂ ਦੇ ਸਾਰੇ ਪਦਾਰਥਕ-ਰਸ ਫਿਕੇ ਪ੍ਰਤੀਤ ਹੁੰਦੇ ਹਨ, ਕਿਉਂਕਿ ਹਰੀ ਦਾ ਨਾਮ-ਰਸ ਸਾਰਿਆਂ ਰਸਾਂ ਦਾ ਸ਼ਰੋਮਣੀ ਰਸ ਹੈ।

ਹਰੀ ਨਾਮ-ਰਸ ਪ੍ਰਾਪਤ ਕਰਨ ਵਾਲੇ ਆਪਣੇ ਆਪ ਨੂੰ ਉਸੇ ਤਰ੍ਹਾਂ ਮੁੱਲ ਖ਼ਰੀਦੇ ਪਰਮੇਸ਼ਰ ਦਾ ਗ਼ੁਲਾਮ ਸਮਝਦੇ ਹਨ, ਜਿਵੇਂ ਕਿ ਇਕ ਕਿਸੇ ਮੰਡੀ ਤੋਂ ਖ਼ਰੀਦਿਆ ਕੋਈ ਗ਼ੁਲਾਮ ਹੋਵੇ। ਭਾਵ ਉਹ ਉਸ ਆਪਣੇ ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਜੇ ਉਹ ਮਾਲਕ ਉਨ੍ਹਾਂ ਨੂੰ ਤਖ਼ਤ 'ਤੇ ਬੈਠਾ ਦੇਵੇ ਤਾਂ ਭੀ ਉਹ ਆਪ ਨੂੰ ਪ੍ਰਭੂ ਦੇ ਗ਼ੁਲਾਮ ਹੀ ਸਮਝਦੇ ਹਨ। ਜੇ ਕਦੀ ਘਾਹ ਵਢਾਵੇ ਤਾਂ ਭੀ ਉਹ ਪ੍ਰਸੰਨਤਾ ਸਹਿਤ ਨਾਮ ਹੀ ਜਪਦੇ ਹਨ।

### ਗਉੜੀ ਗੁਆਰੇਰੀ ਮਹਲਾ ੪ ॥

**੧. ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ॥**
**੨. ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ ॥**
**੩. ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ ॥੧॥**
**੪. ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ ॥**
**੫. ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥੧॥ ਰਹਾਉ ॥**
**੬. ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ ॥**
**੭. ਧਨੁ ਖਟੈ ਆਸਾ ਕਰੈ ਮਾਇਆ ਮੋਹੁ ਵਧਾਵੈ ॥**
**੮. ਤਿਉ ਹਰਿ ਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ ॥੨॥**
**੯. ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ ॥**
**੧੦. ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ ॥**
**੧੧. ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ ॥੩॥**
**੧੨. ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ ॥**
**੧੩. ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ ॥**
**੧੪. ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ ॥੪॥੩॥੯॥੪੭॥**

***ਪਦ ਅਰਥ :*** ਕਿਰਸਾਣੀ—ਖੇਤੀ ਦਾ ਕੰਮ। ਲੋਚੈ—ਲੋਚਦਾ ਹੈ, ਚਾਹੁੰਦਾ ਹੈ, ਤਾਂਘਦਾ ਹੈ। ਜੀਉ ਲਾਇ—ਜੀ ਲਾ ਕੇ, ਮੇਹਨਤ ਨਾਲ। ਜੋਤੈ—ਜੋਂਦਾ ਹੈ। ਅੰਤਿ—ਅੰਤ ਵਿਚ। ਗਤਿ—ਮੁਕਤੀ। ਤੁਰੇ—ਘੋੜੇ। ਧਾਵੈ—ਦੌੜਦਾ ਹੈ, ਜਾਂਦਾ ਹੈ। ਬੋਲਿ—ਬੋਲ ਕੇ। ਬਿਖੁ—(ਮਾਇਆ) ਜ਼ਹਿਰ। ਸੰਚੈ—ਇਕੱਠਾ ਕਰਦਾ ਹੈ। ਹਾਟਿ—ਹੱਟੀ ਵਿਚ। ਕੁਟੰਬੁ—ਪ੍ਰਵਾਰ। ਭਾਇ ਦੂਜੈ—ਮਾਇਆ ਦੇ ਮੋਹ ਵਿਚ, ਹੋਰ ਹੋਰ ਪਿਆਰ ਵਿਚ। ਫਾਸ—ਫਾਹੀ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਪਰਗਾਸ—ਆਤਮਕ ਚਾਨਣ।

### *ਅਰਥ :*

ਪ੍ਰ: ਸ੍ਰੀ ਜੀਉ! ਹਰੀ ਦਾਂ ਸੇਵਕ ਹਰਿ ਹਰਿ ਦਾ ਜਾਪ ਕਿਉਂ ਕਰਦਾ ਹੈ?

ਉ: ੧. ਕਈ ਉਦਾਹਰਣਾਂ ਦੁਆਰਾ ਇਸ ਦੀ ਪੁਸ਼ਟੀ ਕਰਦੇ ਹਨ ਕਿ ਹੇ ਭਾਈ! ਜਿਵੇਂ ਕ੍ਰਿਸਾਣ ਖੇਤੀ-ਬਾੜੀ ਦਾ ਕੰਮ ਦਿਲ ਲਾ ਕੇ ਕਰਦਾ ਹੈ।

੨. ਹਲ ਜੋਂਦਾ ਹੈ, ਖੂਹ ਚਲਾਉਂਦਾ ਹੈ। ਗੋਡੀ, ਵਾਢੀ ਆਦਿ ਕਰਨ ਦੀ ਪੂਰੀ ਮੇਹਨਤ ਕਰਦਾ ਹੈ, ਤੇ ਲੋਚਦਾ ਹੈ ਕਿ ਫ਼ਸਲ ਸਿਰੇ ਚੜ੍ਹੇ ਤਾਂ ਕਿ ਮੇਰੇ ਪੁੱਤ੍ਰ ਧੀ ਰੱਜ ਕੇ ਖਾਣ।

੩. ਤਿਵੇਂ ਹਰੀ ਦਾ ਜਨ ਹਰਿ ਹਰਿ ਦਾ ਜਪ ਕਰਦਾ ਹੈ ਅਤੇ ਲੋਚਦਾ ਹੈ ਕਿ ਹਰੀ ਮੈਨੂੰ ਅੰਤ ਦੇ ਸਮੇਂ ਜਮਾਂ ਤੋਂ ਛੁਡਾ ਲਵੇ। ਇਸ ਦਾ ਫਲ ਆਖ਼ਰ ਇਹ ਨਿਕਲਦਾ ਹੈ ਕਿ ਅੰਤ ਸਮੇਂ ਜਦੋਂ ਹੋਰ ਕੋਈ ਸਾਥੀ ਨਹੀਂ ਰਹਿ ਜਾਂਦਾ, ਤਾਂ ਪਰਮਾਤਮਾ ਉਸ ਨੂੰ ਮੋਹ ਆਦਿਕ ਦੇ ਪੰਜੇ ਤੋਂ ਛੁਡਾਉਂਦਾ ਹੈ।੧।

੪. ਉਹ ਸੇਵਕ ਹਰ ਵਕਤ ਇਹੋ ਅਰਦਾਸ ਕਰਦਾ ਹੈ ਕਿ ਹੇ ਮੇਰੇ ਰਾਮ! ਮੈਂ ਮੂਰਖ ਨੂੰ ਕਲਿਆਣ ਬਖ਼ਸ਼ੋ।

੫. ਹੇ ਹਰੀ! ਗੁਰੂ ਸਤਿਗੁਰੂ ਦੀ ਸੇਵਾ ਦੇ ਕੰਮ ਵਿਚ ਸਾਨੂੰ ਲਾ ਦਿਉ।੧।ਰਹਾਉ।

੬. ਜਿਵੇਂ ਸੁਦਾਗਰ ਘੋੜੇ ਲੈ ਕੇ ਸੁਦਾਗਰੀ ਕਰਨ ਲਈ ਤੁਰ ਪੈਂਦਾ ਹੈ।

੭. ਸੁਦਾਗਰੀ ਵਿਚ ਉਹ ਧਨ ਖਟਦਾ ਹੈ ਤੇ ਫਿਰ ਹੋਰ ਦੀ ਆਸਾ ਕਰਦਾ ਹੈ, ਉਹ ਇਉਂ ਮਾਇਆ ਦਾ ਮੋਹ ਵਧਾਉਂਦਾ ਹੀ ਚਲਾ ਜਾਂਦਾ ਹੈ।

੮. ਜਿਵੇਂ ਹਰੀ ਦਾ ਜਨ ਹਰਿ ਹਰਿ ਨਾਮ ਸਿਮਰਦਾ ਹੈ, ਉਹ ਨਾਮ ਨੂੰ ਸਿਮਰ-ਸਿਮਰ ਕੇ ਆਤਮਕ ਸੁਖ ਪਾਉਂਦਾ ਹੈ।੨।

੯. ਜਿਵੇਂ ਬਾਣੀਆ (ਦੁਕਾਨਦਾਰ) ਹੱਟੀ ਵਿਚ ਬੈਠ ਕੇ ਹੱਟੀ ਦਾ ਕੰਮ ਕਰਦਾ ਹੈ ਤੇ ਕਸ਼ਟ ਨਾਲ ਮਾਇਆ ਇਕੱਠੀ ਕਰਦਾ ਹੈ (ਜੋ ਮਾਇਆ ਇਸ ਦੇ ਆਤਮਕ ਸੁਖ ਵਾਸਤੇ ਜ਼ਹਿਰ ਦਾ ਕੰਮ ਕਰਦੀ ਹੈ)।

੧੦. ਕਿਉਂਕਿ ਇਹ ਤਾਂ ਮਾਇਆ ਜਿਸ ਪ੍ਰਵਾਰ ਲਈ ਇਕੱਠੀ ਕਰਦਾ ਹੈ, ਇਹ ਸਭ ਮੋਹ ਦ ਝੂਠਾ ਪਸਾਰਾ ਹੈ ਅਤੇ ਜਿਨ੍ਹਾਂ ਧੰਦਿਆਂ ਵਿਚ ਲਪਟ ਰਿਹਾ ਹੈ, ਉਹ ਭੀ ਸਾਰੇ ਝੂਠੇ ਹਨ। ਇਨ੍ਹਾਂ ਵਿਚ ਜਿਉਂ-ਜਿਉਂ ਵਧੇਰੇ ਰੁੱਝਦਾ ਹੈ, ਤਿਉਂ-ਤਿਉਂ ਮੋਹ ਦੇ ਪਸਾਰੇ ਵਿਚ ਫਸਦਾ ਜਾਂਦਾ ਹੈ।

੧੧. ਤਿਵੇਂ ਪਰਮਾਤਮਾ ਦੇ ਦਾਸ ਨੇ ਭੀ ਧਨ ਇਕੱਠਾ ਕੀਤਾ ਹੁੰਦਾ ਹੈ, ਪਰ ਉਹ ਧਨ, ਹਰੀ ਨਾਮ ਦਾ ਧਨ ਹੈ। ਉਹ ਆਪਣੀ ਜ਼ਿੰਦਗੀ ਦੇ ਸਫ਼ਰ ਵਾਸਤੇ ਖ਼ਰਚ ਦੇ ਤੌਰ 'ਤੇ ਆਪਣੇ ਹਿਰਦੇ ਰੂਪੀ ਪੱਲੇ ਵਿਚ ਬੰਨ੍ਹ ਕੇ ਲੈ ਜਾਂਦਾ ਹੈ।੩।

ਪ੍ਰ: ਸਾਈਂ ਜੀ! ਮਾਇਆ ਤੋਂ ਬਿਨਾਂ ਤਾਂ ਕੋਈ ਭੀ ਸੰਸਾਰ ਵਿਚ ਸੁਖ ਨਹੀਂ ਮਿਲ ਸਕਦਾ?

ਉ: ੧੨. ਹੇ ਮਿੱਤਰੋ! ਇਹ ਮਾਇਆ ਦੇ ਮੋਹ ਦਾ ਖਿਲਾਰਾ ਤਾਂ ਮਾਇਆ ਦੇ ਮੋਹ ਵਿਚ ਫਸਾਉਣ ਲਈ ਇਕ ਪ੍ਰਕਾਰ ਦੀ ਫਾਹੀ ਹੈ।

੧੩. ਪਰ, ਇਸ ਵਿਚੋਂ ਉਹੋ ਹੀ ਮਨੁੱਖ ਪਾਰ ਲੰਘਦਾ ਹੈ, ਜੇਹੜਾ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦੇ ਦਾਸਾਂ ਦਾ ਦਾਸ ਬਣ ਜਾਵੇ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ—ਜਿਨ੍ਹਾਂ ਨੇ ਗੁਰੂ ਦੀ ਸ਼ਰਨ ਪੈ ਕੇ ਨਾਮ ਸਿਮਰਿਆ ਹੈ, ਉਨ੍ਹਾਂ ਨੂੰ ਗਿਆਨ ਦਾ ਚਾਨਣ ਹੋ ਆਇਆ ਹੈ।੪।੩।੯।੪੭।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਜੋ ਸੰਸਾਰੀ ਲੋਕ ਮਾਇਕੀ ਪਦਾਰਥਾਂ ਨੂੰ ਦਿਨੇ ਰਾਤ ਅਨੇਕਾਂ ਤਰ੍ਹਾਂ ਦਾ ਕਸ਼ਟ ਸਹਾਰ ਕੇ ਇਕੱਤਰ ਕਰਦੇ ਹਨ, ਉਹ ਉਨ੍ਹਾਂ ਲਈ ਅੰਤ ਨੂੰ ਦੁਖਦਾਈ ਸਾਬਤ ਹੁੰਦੇ ਹਨ।

ਪਰ, ਹਰੀ ਦੇ ਸੇਵਕਾਂ ਨੇ ਜੋ ਅੰਤ ਨੂੰ ਜ਼ਿੰਦਗੀ ਦੇ ਸਫ਼ਰ ਲਈ ਆਪਣੇ ਹਿਰਦੇ ਰੂਪੀ ਪੱਲੇ ਵਿਚ ਨਾਮ-ਰੂਪ ਧਨ ਨੂੰ ਬੰਨ੍ਹ ਲਿਆ ਹੈ, ਇਹ ਸੱਚਾ ਧਨ ਉਨ੍ਹਾਂ ਨੂੰ ਲੋਕ-ਪ੍ਰਲੋਕ ਵਿਚ ਸਹਾਇਕ ਹੁੰਦਾ ਹੈ।

## ਗਉੜੀ ਬੈਰਾਗਣਿ ਮਹਲਾ ੪ ॥

**੧. ਨਿਤ ਦਿਨਸੁ ਰਾਤਿ ਲਾਲਚੁ ਕਰੇ**
**ਭਰਮੈ ਭਰਮਾਇਆ ॥**
**੨. ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥**
**੩. ਜੋ ਗੁਰ ਕੀ ਜਨੁ ਸੇਵਾ ਕਰੇ**
**ਸੋ ਘਰ ਕੈ ਕੰਮਿ ਹਰਿ ਲਾਇਆ ॥੧॥**
**੪. ਮੇਰੇ ਰਾਮ ਤੋੜਿ ਬੰਧਨ ਮਾਇਆ**
**ਘਰ ਕੈ ਕੰਮਿ ਲਾਇ ॥**
**੫. ਨਿਤ ਹਰਿ ਗੁਣ ਗਾਵਹ**
**ਹਰਿ ਨਾਮਿ ਸਮਾਇ ॥੧॥ ਰਹਾਉ ॥**
**੬. ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ**
**ਅਰਥਿ ਸਭ ਮਾਇਆ ॥**
**੭. ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ ॥**
**੮. ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ**
**ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥੨॥**
**੯. ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ**
**ਮਾਇਆ ਕੈ ਤਾਈ ॥**
**੧੦. ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥**
**੧੧. ਜੋ ਗੁਣ ਸਾਝੀ ਗੁਰ ਸਿਉ ਕਰੇ**
**ਨਿਤ ਨਿਤ ਸੁਖੁ ਪਾਈ ॥੩॥**
**੧੨. ਜਿਤਨੀ ਭੂਖ ਅਨ ਰਸ ਸਾਦ ਹੈ**
**ਤਿਤਨੀ ਭੂਖ ਫਿਰਿ ਲਾਗੈ ॥**
**੧੩. ਜਿਸੁ ਹਰਿ ਆਪਿ ਕ੍ਰਿਪਾ ਕਰੇ**
**ਸੋ ਵੇਚੇ ਸਿਰੁ ਗੁਰ ਆਗੈ ॥**
**੧੪. ਜਨ ਨਾਨਕ ਹਰਿ ਰਸਿ ਤ੍ਰਿਪਤਿਆ**
**ਫਿਰਿ ਭੂਖ ਨ ਲਾਗੈ ॥੪॥੪॥੧੦॥੪੮॥**

***ਪਦ ਅਰਥ :*** ਭਰਮੈ—ਭਟਕਦਾ ਹੈ। ਘਰ ਕੈ ਕੰਮਿ—ਘਰ ਦੇ ਕੰਮ ਵਿਚ, ਆਪਣੇ ਅਸਲੀ ਕੰਮ ਵਿਚ। ਨਰਪਤਿ—ਰਾਜਾ। ਅਰਥਿ—ਖ਼ਾਤਰ, ਵਾਸਤੇ। ਕੈ—ਜਾਂ। ਬੰਧੈ—ਬੰਨ੍ਹ ਲੈਂਦਾ ਹੈ। ਡਾਨਿ—ਡੰਨ, ਜੁਰਮਾਨਾ। ਲੇਇ—ਲੈਂਦਾ ਹੈ। ਜਿਤੁ—ਜਿਸ ਸੇਵਾ ਦੀ ਰਾਹੀਂ। ਕੀਚੈ—ਕਰੀਦਾ ਹੈ। ਭਾਤਿ—ਕਿਸਮ। ਕੇ ਤਾਈ—ਵਾਸਤੇ, ਖ਼ਾਤਰ। ਜਾ—ਜਦੋਂ। ਮਨੇ—ਮਨ ਵਿਚ।

***ਅਰਥ :***

ਪ੍ਰ: ਸਾਈਂ ਜੀਉ ! ਜੋ ਮਨੁੱਖ ਦਿਨੇ ਰਾਤ ਮਾਇਆ ਦੀ ਖ਼ਾਤਰ ਭਟਕਦਾ ਫਿਰਦਾ ਹੈ, ਕੀ ਉਸ ਦਾ ਭਟਕਣਾ ਭੀ ਕਿਸੇ ਲੇਖੇ ਵਿਚ ਪਏਗਾ ?

ਉ: ੧. ਨਹੀਂ, ਹੇ ਮਿੱਤਰੋ ! ਜੋ ਮਨੁੱਖ ਦਿਨੇ ਰਾਤ ਸਦਾ ਹੀ ਮਾਇਆ ਦਾ ਲਾਲਚ ਕਰਦਾ ਹੈ, ਮਾਇਆ ਦਾ ਪ੍ਰੇਰਿਆ ਹੋਇਆ ਮਾਇਆ ਲਈ ਭਟਕਦਾ ਫਿਰਦਾ ਹੈ।

੨. ਹੇ ਸੱਜਣੋ ! ਉਸ ਨੂੰ ਤਾਂ ਇਵੇਂ ਹੀ ਜਾਣੋ, ਜਿਵੇਂ ਕੋਈ ਵਿਗਾਰ ਵਿਚ ਫੜਿਆ ਹੋਇਆ ਵਿਗਾਰੀ ਸਿਰ 'ਤੇ ਭਾਰ ਚੁੱਕੀ ਫਿਰਦਾ ਹੈ।

ਪ੍ਰ: ਕਿਉਂ ਜੀ ! ਗੁਰੂਆਂ, ਮਹਾਂ ਪੁਰਖਾਂ ਕੋਲ ਰਹਿਣ ਵਾਲੇ ਭੀ ਤਾਂ ਕੰਮ ਕਰਦੇ ਵੇਖੀਦੇ ਹਨ ?

ਉ: ੩. ਹੇ ਭਾਈ ! ਜੋ ਪੁਰਖ ਗੁਰੂ ਦੀ ਸੇਵਾ ਕਰਦਾ ਹੈ, ਉਸ ਨੂੰ ਇਉਂ ਜਾਣੋ ਕਿ ਉਹ ਕਿਸੇ ਹੋਰ ਦੀ ਸੇਵਾ ਨਹੀਂ ਕਰ ਰਿਹਾ। ਉਸ ਨੂੰ ਤਾਂ ਹਰੀ ਨੇ ਉਸ ਦੇ ਅਸਲੀ ਕੰਮ—ਨਾਮ-ਸਿਮਰਨ—ਵਿਚ ਲਾ ਦਿੱਤਾ ਹੈ। ਭਾਵ ਮਨੁੱਖ ਦਾ ਆਪਣਾ ਅਸਲੀ ਕੰਮ ਤਾਂ ਕੇਵਲ ਨਾਮ ਸਿਮਰਨਾ ਹੀ ਹੈ।੧।

ਪ੍ਰ: ਹਜ਼ੂਰ ! ਫਿਰ ਦੱਸੋ, ਸਾਡੇ ਇਸ ਨਾਮ-ਸਿਮਰਨ ਰੂਪ ਅਸਲ ਕੰਮ ਕਰਨ ਲਈ ਸਾਧਨ ਕੀ ਹੈ ?

ਉ: ੪. ਕੇਵਲ ਅਰਦਾਸ ਹੈ, ਹੇ ਮਿੱਤਰ ਜਨੋ ! ਉਸ ਮਾਲਕ ਅੱਗੇ ਇਉਂ ਜੋਦੜੀ ਕਰੋ ਕਿ ਹੇ ਰਾਮ ! ਅਸਾਂ ਜੀਵਾਂ ਦੇ ਮਾਇਕੀ ਬੰਧਨ ਤੋੜ ਦਿਓ ਅਤੇ ਸਾਨੂੰ ਆਪਣੇ ਅਸਲੀ ਘਰ ਦੇ ਕੰਮ, ਨਾਮ ਜਪਣ ਵਿਚ ਜੋੜ ਦਿਓ।

੫. ਹੇ ਹਰੀ ! ਅਸੀਂ ਤੇਰੇ ਗੁਣਾਂ ਨੂੰ ਗਾਉਂਦੇ ਹੋਏ, ਸਦਾ ਤੇਰੇ ਨਾਮ ਵਿਚ ਹੀ ਸਮਾਏ ਰਹੀਏ।੧।ਰਹਾਉ।

ਪ੍ਰ: ਸਾਈਂ ਜੀਉ ! ਜਦ ਇਕ ਨੌਕਰ ਕਿਸੇ ਦਾ ਕੰਮ ਕਰਦਾ ਹੈ, ਤਾਂ ਉਸ ਨੂੰ ਮਾਇਆ ਮਿਲਦੀ ਹੈ; ਪਰ ਗੁਰੂ ਦੀ ਕੀਤੀ ਸੇਵਾ ਦਾ ਫਲ ਕੀ ਮਿਲਦਾ ਹੈ ?

ਉ: ੬. ਹੇ ਸਜਣੋ ! ਸੁਣੋ, ਮਨੁੱਖ ਵੱਡੀ ਤੋਂ ਵੱਡੀ ਚਾਕਰੀ ਕਿਸੇ ਰਾਜੇ ਦੀ, ਕਿਸੇ ਨਰਪਤ ਦੀ ਕਰਦਾ ਹੈ, ਇਹ ਉਸ ਦੀ ਚਾਕਰੀ ਸਭ ਮਾਇਆ ਵਾਸਤੇ ਹੈ।

੭. ਉਸ ਦਾ ਅੰਤ ਕੀ ਹੁੰਦਾ ਹੈ ਜਾਂ ਤੇ ਰਾਜਾ ਉਸ ਦੀ ਭੁਲ, ਗ਼ਲਤੀ, ਕਿਸੇ ਖ਼ੁਨਾਮੀ ਦੇ ਕਾਰਨ ਉਸ ਨੂੰ ਕੈਦ ਕਰ ਦੇਂਦਾ ਹੈ, ਜਾਂ ਉਸ ਨੂੰ ਜੁਰਮਾਨਾ ਕਰ ਕੇ ਉਸ ਤੋਂ ਧਨ ਲੈ ਲੈਂਦਾ ਹੈ, ਜਾਂ ਰਾਜਾ ਆਪ ਹੀ ਮਰ ਜਾਂਦਾ ਹੈ, ਤਾਂ ਉਸ ਮਨੁੱਖ ਦੀ ਨੌਕਰੀ ਹੀ ਮੁੱਕ ਜਾਂਦੀ ਹੈ, ਜਿਸ ਤੋਂ ਉਹ ਅਤਿ ਦੁਖੀ ਹੁੰਦਾ ਹੈ।

੮. ਪਰ, ਇਕ ਸਤਿਗੁਰੂ ਦੀ ਨਿਸ਼ਕਾਮ ਸੇਵਾ ਹੈ, ਜੋ ਸਦਾ ਹੀ ਮਨੁੱਖ ਨੂੰ ਸੁਖਦਾਈ ਫਲ ਦੇਣ ਵਾਲੀ ਹੈ ਤੇ ਸਦਾ ਹੀ ਸਲਾਹੁਣੇ ਯੋਗ ਹੈ, ਉਹ ਇਸ ਲਈ ਕਿ ਗੁਰੂ-ਸੇਵਾ ਦੇ ਰਾਹੀਂ ਮਨੁੱਖ ਪਰਮਾਤਮਾ ਦਾ ਨਾਮ ਜਪ ਕੇ ਸਦਾ ਹੀ ਅਬਿਨਾਸ਼ੀ ਸੁਖ ਪ੍ਰਾਪਤ ਕਰਦਾ ਹੈ।੨।

੯. ਫਿਰ ਤੱਕੋ ! ਜੇ ਮਨੁੱਖ ਕਈ ਪ੍ਰਕਾਰ ਦੀ ਮਾਇਆ ਕਮਾਉਣ ਲਈ ਸੌਦਾ ਜਾਂ ਸੂਦ ਆਦਿਕ ਦਾ ਵਿਹਾਰ ਨਿੱਤ ਕਰਦਾ ਹੈ, ਤਾਂ ਇਹ ਸਭ ਮਾਇਆ ਵਾਸਤੇ ਹੀ ਕਰੀਦਾ ਹੈ।

੧੦. ਜੇ ਉਸ ਸੌਦੇ ਵਿਚ ਮਾਲਕ ਨਫ਼ਾ ਦੇਵੇ ਤਾਂ ਮਨ ਵਿਚ ਸੁਖ ਮੰਨਦਾ ਹੈ ਅਤੇ (ਤੋਟਾ) ਘਾਟਾ ਹੋਣ 'ਤੇ ਮਨੁੱਖ ਮਾਨੋ ਮਰ ਭੀ ਜਾਂਦੇ ਹਨ।

੧੧. ਪਰ, ਜੋ ਮਨੁੱਖ ਆਪਣੇ ਗੁਰੂ ਨਾਲ ਗੁਣਾਂ ਦੀ ਭਾਈਵਾਲੀ ਕਰ ਲਵੇ, ਉਹ ਸਦਾ-ਸਦਾ ਦਾ ਸੁਖ ਪ੍ਰਾਪਤ ਕਰ ਲੈਂਦਾ ਹੈ।੩।

ਪ੍ਰ: ਸਾਈਂ ਜੀਉ ! ਇਨ੍ਹਾਂ ਸੰਸਾਰਕ ਪਦਾਰਥਾਂ ਦੀ ਭੁੱਖ ਬੜੀ ਬਲਵਾਨ ਹੈ, ਜੋ ਛੱਡੀ ਨਹੀਂ ਜਾ ਸਕਦੀ, ਛੱਡਣ ਦੀ ਕੋਈ ਜਾਚ ਦਸੋ ?

ਉ: ੧੨. ਹੇ ਭਾਈਓ ! ਹਰੀ ਦੇ ਨਾਮ-ਰਸ ਤੋਂ ਬਿਨਾਂ ਜਿਤਨੀ ਭੀ ਹੋਰ ਸੰਸਾਰਕ ਰਸਾਂ ਦੀ ਭੁੱਖ ਹੈ, ਇਹ ਕੇਵਲ ਸੁਆਦ ਮਾਤ੍ਰ ਹੈ। ਇੰਦ੍ਰੀਆਂ ਦੇ ਸੁਆਦ ਦਾ ਸੁਭਾਅ ਇਹ ਹੈ ਕਿ ਕਿਸੇ ਭੀ ਰਸ ਦੇ ਲੈਣ ਤੋਂ ਬਾਅਦ, ਉਸ ਦੀ ਕਿਸੇ ਇੰਦਰੇ ਨੂੰ ਤ੍ਰਿਪਤੀ ਨਹੀਂ ਹੁੰਦੀ, ਸਗੋਂ ਮੁੜ-ਮੁੜ ਹੋਰ-ਹੋਰ ਸਵਾਦ ਲੈਣ ਦੀ ਭੁੱਖ ਲਗਦੀ ਰਹਿੰਦੀ ਹੈ।

ਪ੍ਰ: ਕਿਰਪਾਲੂ ਜੀਉ ! ਜਿਵੇਂ ਇਹ ਭੁੱਖ ਮਿਟ ਸਕੇ, ਕੋਈ ਜਾਚ ਦਸੋ।

ਉ: ੧੩. ਹੇ ਭਰਾਵੋ ! ਇਕੋ ਹੀ ਸਾਧਨ ਹੈ ਕਿ ਜਿਸ ਉੱਤੇ ਹਰੀ ਆਪ ਹੀ ਕਿਰਪਾ ਕਰਦਾ ਹੈ, ਉਹ ਫਿਰ ਆਪਣਾ ਸਿਰ ਗੁਰੂ ਅੱਗੇ ਵੇਚ ਦੇਂਦਾ ਹੈ। ਭਾਵ ਉਹ ਗੁਰੂ ਦੀ ਸੇਵਾ ਵਿਚ ਲਗ ਪੈਂਦਾ ਹੈ, ਉਹ ਆਪਣਾ ਆਪ ਗੁਰੂ ਦੇ ਹਵਾਲੇ ਕਰ ਦੇਂਦਾ ਹੈ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਇਸ ਗੁਰੂ ਦੀ ਸੇਵਾ ਦਾ ਇਹ ਫਲ ਹੈ ਕਿ ਇਹ ਹਰੀ ਦਾ ਨਾਮ-ਰਸ ਦੇਂਦੀ ਹੈ, ਜਿਸ ਨਾਲ ਇਹ ਜੀਵ ਰੱਜ ਜਾਂਦਾ ਹੈ। ਫਿਰ ਇਸ ਨੂੰ ਹੋਰ ਕੋਈ ਭੁੱਖ ਹੀ ਨਹੀਂ ਲਗਦੀ। ਭਾਵ ਗੁਰੂ ਦੀ ਸੇਵਾ ਸਾਰੀਆਂ ਹੀ ਤ੍ਰਿਸ਼ਨਾਂ ਮੇਟ ਦੇਂਦੀ ਹੈ।੪।੪।੧੦।੪੮।

***ਭਾਵਾਰਥ:*** ਮਨੁੱਖ ਲਾਲਚ ਅਧੀਨ ਹੈ, ਮਾਇਆ ਦੀ ਭਟਕਣਾ ਵਿਚ ਭਰਮਦਾ ਰਹਿੰਦਾ ਹੈ, ਪਰ ਉਹ ਕਿਸੇ ਵਿਗਾਰੀ ਵਾਂਗ ਬਿਗਾਨਾ ਭਾਰ ਚੁੱਕਣ ਵਾਂਗ ਬੇ-ਅਰਥ ਹੀ ਕਸ਼ਟ ਉਠਾਉਂਦਾ ਹੈ ਅਤੇ ਜਿਸ ਮਾਇਆ ਲਈ ਕਿਸੇ ਰਾਜੇ ਦੀ ਨੌਕਰੀ ਕਰਦਾ ਹੈ, ਉਸ ਵਲੋਂ ਕਿਸੇ ਗੁਨਾਹ ਬਦਲੇ ਸਜ਼ਾ ਹੋ ਜਾਂਦੀ ਹੈ, ਧਨ ਖੋਹ ਲਿਆ ਜਾਂਦਾ ਹੈ, ਜਾਂ ਰਾਜਾ ਹੀ ਮਰ ਜਾਂਦਾ ਹੈ, ਮਾਇਆ ਦਾ ਸਾਧਨ ਮੁਕ ਜਾਣ ਤੋਂ ਦੁਖੀ ਹੁੰਦਾ ਹੈ।

ਪਰ, ਇਕ ਗੁਰੂ ਦੀ ਸੇਵਾ ਹੈ, ਜਿਨ੍ਹਾਂ ਨੇ ਆਪਣਾ ਆਪ ਗੁਰੂ ਦੇ ਹਵਾਲੇ ਕਰ ਦਿੱਤਾ ਅਤੇ ਸਦਾ ਹੀ ਗੁਰੂ ਦੀ ਆਗਿਆ ਅਨੁਸਾਰ ਜੀਵਨ ਗੁਜ਼ਾਰਿਆ ਹੈ, ਉਹ ਲੋਕ-ਪ੍ਰਲੋਕ ਵਿਚ ਸਦਾ ਹੀ ਅਬਿਨਾਸ਼ੀ ਸੁਖ ਮਾਣਦੇ ਹਨ।

**ਗਉੜੀ ਬੈਰਾਗਣਿ ਮਹਲਾ ੪ ॥**

**੧. ਹਮਰੈ ਮਨਿ ਚਿਤਿ ਹਰਿ ਆਸ ਨਿਤ**
**ਕਿਉ ਦੇਖਾ ਹਰਿ ਦਰਸੁ ਤੁਮਾਰਾ ॥**
**੨. ਜਿਨਿ ਪ੍ਰੀਤਿ ਲਾਈ ਸੋ ਜਾਣਤਾ**
**ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥**
**੩. ਹਉ ਕੁਰਬਾਨੀ ਗੁਰ ਆਪਣੇ**
**ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥੧॥**
**੪. ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥**
**੫. ਮਤੁ ਨਿਰਗੁਣ ਹਮ ਮੇਲੈ ਕਬਹੂੰ**
**ਅਪੁਨੀ ਕਿਰਪਾ ਧਾਰਿ ॥੧॥ ਰਹਾਉ ॥**
**੬. ਹਮਰੇ ਅਵਗੁਣ ਬਹੁਤੁ ਬਹੁਤੁ ਹੈ**
**ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥**
**੭. ਤੂੰ ਗੁਣਵੰਤਾ ਹਰਿ ਹਰਿ ਦਇਆਲੁ**
**ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥**
**੮. ਹਮ ਅਪਰਾਧੀ ਰਾਖੇ ਗੁਰ ਸੰਗਤੀ**
**ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥੨॥**
**੯. ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ**
**ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥**
**੧੦. ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ**
**ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥**
**੧੧. ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ**
**ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥**
**੧੨. ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ**
**ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**
**੧੩. ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ**
**ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥**
**੧੪. ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ,**
**ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥**

***ਪਦ ਅਰਥ :*** ਜਿਨਿ—ਜਿਸ ਹਰੀ ਨੇ। ਦੁਆਰਿ—ਦਰ 'ਤੇ। ਮਤੁ—ਸ਼ਾਇਦ। ਕਹਾ—ਕਹਾਂ, ਮੈਂ ਆਖਾਂ। ਗੁਰੁ ਬੋਲਹ—ਅਸੀਂ ਗੁਰੂ-ਗੁਰੂ ਬੋਲਦੇ ਹਾਂ। ਬਿਸਮੁ—ਅਸਚਰਜ। ਬੰਧਪੁ—ਰਿਸ਼ਤੇਦਾਰ। ਸਖਾ—ਮਿੱਤਰ। ਬਿਧਿ—ਹਾਲਤ। ਸਾ ਬਿਧਿ—ਉਹ ਹਾਲਤ। ਕੀਰੇ—ਕੀੜੇ। ਥਾਪੇ—ਥਾਪਨਾ ਦਿੱਤੀ, ਵਡਿਆਈ ਦਿੱਤੀ। ਕੇਰਾ—ਦਾ।

***ਅਰਥ :***

ਪ੍ਰ: ਹੇ ਗੁਰੋ ! ਆਪ ਦੇ ਮਨ ਅੰਦਰ ਉਸ ਪ੍ਰਭੂ ਦੇ ਦਰਸ਼ਨਾਂ ਦੀ

ਕਿਤਨੀ ਕੁ ਆਸਾ ਲਗ ਰਹੀ ਹੈ ? ਤਾਂ ਸਨਮੁਖ ਬੇਨਤੀ ਕਰਦੇ ਹਨ :

ਉ: ੧. ਹੇ ਹਰੀ ! ਮੇਰੇ ਮਨ ਵਿਚ, ਚਿਤ ਵਿਚ ਨਿਤ ਹੀ ਇਹ ਆਸਾ ਲਗੀ ਰਹਿੰਦੀ ਹੈ ਕਿ ਹੇ ਹਰੀ ! ਮੈਂ ਕਿਵੇਂ ਆਪ ਦਾ ਦਰਸ਼ਨ ਦੇਖਾਂ।

ਪ੍ਰ: ਕੀ ਤੁਹਾਡੀ ਅੰਦਰੂਨੀ ਆਸ ਨੂੰ ਕੋਈ ਹੋਰ ਨਹੀਂ ਜਾਣਦਾ ?

ਉ: ੨. ਹੇ ਭਾਈ ! ਜਿਸ ਹਰੀ ਨੇ ਮੇਰੇ ਅੰਦਰ ਆਪਣਾ ਪਿਆਰ ਪੈਦਾ ਕੀਤਾ ਹੈ, ਉਹੀ ਜਾਣਦਾ ਹੈ, ਮੈਨੂੰ ਆਪਣੇ ਮਨ ਤੇ ਚਿਤ ਵਿਚ ਹਰੀ ਬਹੁਤ ਹੀ ਪਿਆਰਾ ਹੈ।

੩. ਇਸੇ ਲਈ ਮੈਂ ਕੁਰਬਾਨ ਹਾਂ ਆਪਣੇ ਗੁਰੂ ਤੋਂ, ਜਿਸ ਨੇ ਮੈਥੋਂ ਵਿਛੜਿਆ ਹੋਇਆ ਮੇਰਾ ਸਿਰਜਣਹਾਰ, ਮੈਨੂੰ ਮੇਲ ਦਿੱਤਾ ਹੈ।੧।

੪. ਹੇ ਹਰੀ ! ਮੈਂ ਪਾਪੀ ਤੇਰੀ ਸ਼ਰਨ ਆਇਆ ਹਾਂ, ਤੇਰੇ ਦਰ 'ਤੇ ਆ ਡਿੱਗਾ ਹਾਂ।

੫. ਸ਼ਾਇਦ ਜੇ ਕਿਤੇ ਅਸਾਂ ਨਿਰਗੁਣੀਆਰਿਆਂ ਨੂੰ ਤੂੰ ਕਦੇ ਆਪਣੀ ਕਿਰਪਾ ਕਰਕੇ ਮੇਲ ਹੀ ਲਵੇਂ।੧।ਰਹਾਉ।

੬. ਹੇ ਹਰੀ ! ਸਾਡੇ ਅਉਗਣ ਬਹੁਤ ਤੋਂ ਬਹੁਤ ਹਨ, ਬਾਰ-ਬਾਰ ਕਰਨੇ ਕਰਕੇ ਹੋਰ ਬਹੁਤੇ ਹੁੰਦੇ ਗਏ ਹਨ, ਜੋ ਗਿਣੇ ਹੀ ਨਹੀਂ ਜਾਂਦੇ।

੭. ਹੇ ਹਰੀ ! ਤੂੰ ਗੁਣਾਂ ਦਾ ਮਾਲਕ ਹੈਂ, ਦਇਆ ਦਾ ਘਰ ਹੈਂ, ਜਦੋਂ ਤੇਰੀ ਰਜ਼ਾ ਹੁੰਦੀ ਹੈ, ਤੂੰ ਆਪੇ ਹੀ ਬਖ਼ਸ਼ ਲੈਂਦਾ ਹੈਂ।

੮. ਹੇ ਭਾਈ ! ਸਾਡੇ ਵਰਗੇ ਪਾਪੀਆਂ ਨੂੰ ਹਰੀ, ਗੁਰੂ ਦੀ ਸੰਗਤ ਵਿਚ ਰਖਦਾ ਹੈ, ਉਪਦੇਸ਼ ਦੇਂਦਾ ਤੇ ਉਸ ਦਾ ਨਾਮ, ਵਿਕਾਰਾਂ ਤੋਂ ਖ਼ਲਾਸੀ ਕਰਾ ਦੇਂਦਾ ਹੈ।੨।

੯. ਹੇ ਮੇਰੇ ਸਤਿਗੁਰੂ ! ਮੈਂ ਤੇਰੇ ਗੁਣ ਕੇਹੜੇ-ਕੇਹੜੇ ਦਸਾਂ ? ਜਦੋਂ ਮੈਂ ਗੁਰੂ-ਗੁਰੂ ਜਪਦਾ ਹਾਂ, ਮੇਰੀ ਅਸਚਰਜ ਆਤਮਕ ਹਾਲਤ ਬਣ ਜਾਂਦੀ ਹੈ।

੧੦. ਸਾਡੇ ਵਰਗੇ ਪਾਪੀਆਂ ਨੂੰ ਕੋਈ ਹੋਰ ਰਖ ਕੇ ਤਾਂ ਦਿਖਾਵੇ, ਜੈਸੇ ਕਿ ਸਾਨੂੰ ਸਤਿਗੁਰੂ ਨੇ ਸਭ ਬੰਧਨਾਂ ਤੋਂ ਛੁਡਾ ਕੇ, ਆਪਣੀ ਸ਼ਰਨ ਵਿਚ ਰਖ ਲਿਆ ਹੈ।

੧੧. ਹੇ ਗੁਰੂ ! ਤੂੰ ਪਿਤਾ ਹੈਂ, ਹੇ ਗੁਰੂ ! ਤੂੰ ਮਾਤਾ ਹੈਂ, ਹੇ ਗੁਰੂ ! ਤੂੰ ਹੀ ਮੇਰਾ ਰਿਸ਼ਤੇਦਾਰ ਤੇ ਮੇਰਾ ਮਿੱਤਰ ਹੈਂ।੩।

੧੨. ਹੇ ਮੇਰੇ ਸਤਿਗੁਰੂ ! ਜੋ ਸਾਡੀ ਹਾਲਤ ਹੁੰਦੀ ਸੀ, ਉਹ ਹਾਲਤ ਤੁਸੀਂ ਆਪ ਹੀ ਜਾਣਦੇ ਹੋ।

੧੩. ਹੇ ਹਰੀ ਰੂਪ ਸਤਿਗੁਰੋ ! ਅਸੀਂ ਰੁਲਦੇ ਫਿਰਦੇ ਸਾਂ, ਕੋਈ ਵੀ ਸਾਡੀ ਬਾਤ ਨਹੀਂ ਸੀ ਪੁਛਦਾ, (ਗੁਰ) ਸਚੇ ਗੁਰੂ ਦੀ ਸੰਗਤ ਵਿਚ ਲਿਆ ਕੇ, ਅਸੀਂ ਕੀੜੇ ਵਰਗੇ ਤੁੱਛ ਜੀਵ ਵਡਿਆਈ 'ਤੇ ਸਥਾਪਨ ਕੀਤੇ ਗਏ ਹਾਂ।

੧੪. ਗੁਰੂ ਜੀ ਕਹਿੰਦੇ ਹਨ—ਇਸ ਦਾਸ ਦਾ ਗੁਰੂ ਧੰਨ ਹੈ, ਧੰਨ ਹੈ, ਜਿਸ ਨਾਲ ਮਿਲਣ ਕਰਕੇ ਸਾਰੇ ਸੋਗ-ਸੰਤਾਪ ਦੂਰ ਹੋ ਗਏ ਹਨ।੪।੫।੧੧।੪੯।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਰਾਮਦਾਸ ਸਾਹਿਬ ਜੀ ਨੇ ਆਪਣੇ ਗੁਰੂ-ਪ੍ਰਾਪਤੀ ਤੋਂ ਪਹਿਲੋਂ ਦੀ ਬੇਹਬਲਤਾ ਭਰੀ ਹਾਲਤ ਨੂੰ ਬਹੁਤ ਨਿਮਰਤਾ ਭਰੀ ਦਸ਼ਾ ਵਿਚ ਅੰਕਤ ਕੀਤਾ ਹੈ ਅਤੇ ਗੁਰੂ-ਪ੍ਰਾਪਤੀ ਨੂੰ ਕਿਸ ਪਿਆਰ ਨਾਲ ਦਰਸਾਇਆ ਹੈ। ਆਪਣੇ ਪਿਆਰ ਦੀ ਤੋੜ ਨਿਭ ਜਾਣ ਵਾਲੀ ਅਵਸਥਾ ਨੂੰ ਇਕ ਮਾਸੂਮ ਬਾਲ ਦੀ ਬਿਹਬਲਤਾ ਵਾਂਗ ਲਿਖ ਰਹੇ ਹਨ। ਇਸ ਬਾਰੇ ਹੀ ਸ਼ਬਦ ਵਿਚ ਹਜ਼ੂਰ ਦੇ ਅੰਦਰ ਦਾ ਗੁਰੂ-ਪਿਆਰ ਡੁੱਲ੍ਹ-ਡੁੱਲ੍ਹ ਪੈ ਰਿਹਾ ਹੈ।

## ਗਉੜੀ ਬੈਰਾਗਣਿ ਮਹਲਾ ੪ ॥

**੧. ਕੰਚਨ ਨਾਰੀ ਮਹਿ ਜੀਉ ਲੁਭਤੁ ਹੈ**
**ਮੋਹੁ ਮੀਠਾ ਮਾਇਆ ॥**
**੨. ਘਰ ਮੰਦਰ ਘੋੜੇ ਖੁਸੀ**
**ਮਨੁ ਅਨ ਰਸਿ ਲਾਇਆ ॥**
**੩. ਹਰਿ ਪ੍ਰਭੁ ਚਿਤਿ ਨ ਆਵਈ**
**ਕਿਉ ਛੂਟਾ ਮੇਰੇ ਹਰਿ ਰਾਇਆ ॥੧॥**
**੪. ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥**
**੫. ਗੁਣਵੰਤਾ ਹਰਿ ਹਰਿ ਦਇਆਲੁ, ਕਰਿ ਕਿਰਪਾ**
**ਬਖਸਿ ਅਵਗਣ ਸਭਿ ਮੇਰੇ ॥੧॥ ਰਹਾਉ ॥**
**੬. ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ**
**ਕਿਛੁ ਢੰਗੁ ਨ ਮੇਰਾ ॥**
**੭. ਕਿਆ ਮੁਹੁ ਲੈ ਬੋਲਹ ਗੁਣ ਬਿਹੂਨ**
**ਨਾਮੁ ਜਪਿਆ ਨ ਤੇਰਾ ॥**
**੮. ਹਮ ਪਾਪੀ ਸੰਗਿ ਗੁਰ ਉਬਰੇ**
**ਪੁੰਨੁ ਸਤਿਗੁਰ ਕੇਰਾ ॥੨॥**
**੯. ਸਭੁ ਜੀਉ ਪਿੰਡੁ ਮੁਖੁ ਨਕੁ ਦੀਆ**
**ਵਰਤਣ ਕਉ ਪਾਣੀ ॥**
**੧੦. ਅੰਨੁ ਖਾਣਾ ਕਪੜੁ ਪੈਨਣੁ ਦੀਆ**
**ਰਸ ਅਨਿ ਭੋਗਾਣੀ ॥**
**੧੧. ਜਿਨਿ ਦੀਏ ਸੁ ਚਿਤਿ ਨ ਆਵਈ**
**ਪਸੂ ਹਉ ਕਰਿ ਜਾਣੀ ॥੩॥**
**੧੨. ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥**
**੧੩. ਹਮ ਜੰਤ ਵਿਚਾਰੇ ਕਿਆ ਕਰਹ**
**ਸਭੁ ਖੇਲੁ ਤੁਮ ਸੁਆਮੀ ॥**
**੧੪. ਜਨ ਨਾਨਕੁ ਹਾਟਿ ਵਿਹਾਝਿਆ**
**ਹਰਿ ਗੁਲਮ ਗੁਲਾਮੀ ॥੪॥੬॥੧੨॥੫੦॥**

***ਪਦ ਅਰਥ :*** ਕੰਚਨ—ਸੋਨਾ। ਜੀਉ—ਜਿੰਦ, ਮਨ। ਅਨ ਰਸਿ—ਹੋਰ-ਹੋਰ ਪਦਾਰਥਾਂ ਦੇ ਰਸ ਵਿਚ। ਛੂਟਾ—ਛੁਟਾਂ, ਮੈਂ ਇਸ ਮੋਹ ਵਿਚੋਂ ਨਿਕਲਾਂ। ਕਰਮ—ਕੰਮ। ਢੰਗੁ—ਸੁਚੱਜ, ਤਰੀਕਾ, ਆਚਰਣ। ਬੋਲਹ—ਅਸੀਂ ਬੋਲੀਏ। ਬਿਹੂਨ—ਸਖਣੇ। ਸੰਗਿ—ਸੰਗਤ ਵਿਚ। ਪੁੰਨ—ਨੇਕੀ। ਕੇਰਾ—ਦਾ। ਪਿੰਡੁ—ਸਰੀਰ। ਕਉ—ਵਾਸਤੇ। ਅਨਿ—ਅਨਿਕ, ਅਨੇਕਾਂ। ਜਿਨਿ—ਜਿਸ ਨੇ। ਹਉ—ਮੈਂ।

ਕਰਹ—ਕਰੀਏ। ਤੁਮ—ਤੁਮ੍ਹਾਰਾ, ਤੇਰਾ। ਹਾਟਿ—ਹੱਟੀ ਵਿਚੋਂ, ਮੰਡੀ ਵਿਚੋਂ। ਗੁਲਮ ਗੁਲਾਮੀ—ਗ਼ੁਲਾਮਾਂ ਦਾ ਗ਼ੁਲਾਮ।

**ਅਰਥ :**

ਪ੍ਰ: ਹੇ ਕਿਰਪਾ ਨਿਧ! ਮਾਇਆ ਦਾ ਮੋਹ ਬੜਾ ਪ੍ਰਬਲ ਹੈ, ਕਿਰਪਾ ਕਰਕੇ ਇਹ ਦੱਸੋ, ਕਿਵੇਂ ਇਸ ਤੋਂ ਭੀ ਛੁਟਕਾਰਾ ਹੋ ਸਕਦਾ ਹੈ ?

ਉ: ੧. ਹਾਂ ਜ਼ਰੂਰ ਹੋ ਸਕੇਗਾ, ਹੇ ਸਾਈਂ ਲੋਕਾ! ਉਸ ਪ੍ਰਭੂ ਅੱਗੇ ਇਸ ਤਰ੍ਹਾਂ ਹਰ ਰੋਜ਼ ਅਰਦਾਸ ਕਰਿਆ ਕਰ ਕਿ ਹੇ ਕਿਰਪਾ ਨਿਧਿ! ਮੇਰਾ ਜੀਉ ਸੋਨੇ ਤੇ ਇਸਤ੍ਰੀ ਵਿਚ ਲੁਭਾਇਮਾਨ ਹੈ ਅਤੇ ਮਾਇਆ ਦਾ ਮੋਹ ਅਤਿ ਮੀਠਾ ਹੈ।

੨. ਜਿਸ ਕਰਕੇ ਘਰਾਂ, ਮੰਦਰਾਂ, ਘੋੜਿਆਂ ਦੀ ਖ਼ੁਸ਼ੀ ਅਤੇ ਹੋਰਨਾਂ ਰਸਾਂ ਵਿਚ ਮੈਂ ਮਨ ਨੂੰ ਲਾਇਆ ਹੋਇਆ ਹੈ।

੩. ਇਸੇ ਮਾਇਆ ਦੇ ਲੋਭ ਵਿਚ, ਹੇ ਹਰੀ ਪ੍ਰਭੂ! ਤੂੰ ਚੇਤੇ ਨਹੀਂ ਆਉਂਦਾ, ਹੇ ਮੇਰੇ ਹਰੀ ਰਾਜਾ! ਦੱਸੋ, ਮੈਂ ਇਨ੍ਹਾਂ ਤੋਂ ਕਿਸ ਤਰ੍ਹਾਂ ਛੁਟਕਾਰਾ ਪਾਵਾਂ।੧।

੪. ਹੇ ਮੇਰੇ ਰਾਮ! ਹੇ ਮੇਰੇ ਹਰੀ! ਮੇਰੇ ਇਹ ਨੀਚ ਕੰਮ ਹਨ।

੫. ਪਰ, ਤੂੰ ਗੁਣਾਂ ਦਾ ਮਾਲਕ ਹੈਂ, ਤੂੰ ਦਇਆ ਦਾ ਘਰ ਹੈਂ, ਮਿਹਰ ਕਰ ਕੇ ਮੇਰੇ ਸਾਰੇ ਅਉਗਣ ਬਖ਼ਸ਼ ਦਿਓ।੧।ਰਹਾਉ।

ਪ੍ਰ: ਹੇ ਪਿਆਰਿਆ! ਤੇਰੇ ਕੋਲ ਗੁਨਾਹ ਬਖ਼ਸ਼ਾਉਣ ਲਈ, ਕੋਈ ਗੁਣਾਂ ਦੀ ਪੂੰਜੀ ਭੀ ਹੈ।

ਉ: ੬. ਉੱਕਾ ਹੀ ਨਹੀਂ! ਹੇ ਸੁਆਮੀ ਜੀਉ! ਨਾ ਕੋਈ ਮੇਰਾ ਸੁੰਦਰ ਰੂਪ ਹੈ, ਨਾ ਕੋਈ ਉੱਚੀ ਜਾਤਿ ਹੈ, ਨਾ ਕੋਈ ਉੱਚਾ ਆਚਾਰ ਹੈ।

੭. ਨਾ ਹੀ ਮੈਂ ਤੇਰਾ ਨਾਮ ਜਪਿਆ ਹੈ, ਮੈਂ ਤਾਂ ਸਾਰੇ ਹੀ ਸ਼ੁਭ ਗੁਣਾਂ ਤੋਂ ਸਖਣਾ ਹਾਂ, ਮੈਂ ਕਿਹੜਾ ਮੂੰਹ ਲੈ ਕੇ ਤੇਰੇ ਸਾਹਮਣੇ ਗੱਲ ਕਰਨ ਜੋਗਾ ਹਾਂ ?

੮. ਹਾਂ, ਇਹ ਇਕ ਸਤਿਗੁਰਾਂ ਦੀ ਮਿਹਰ ਹੋਈ ਹੈ ਕਿ ਮੈਂ ਪਾਪੀ ਗੁਰੂ ਦੀ ਸੰਗਤ ਵਿਚ ਰਹਿ ਕੇ ਪਾਪਾਂ ਤੋਂ ਬਚ ਗਿਆ ਹਾਂ। ਇਹ ਕੋਈ ਸਾਡਾ ਕਰਮ ਨਹੀਂ, ਇਹ ਸਤਿਗੁਰਾਂ ਦਾ ਹੀ ਪੁੰਨ ਹੈ, ਭਾਵ ਇਹ ਪਵਿੱਤ੍ਰ ਦਾਨ ਮੇਰੇ ਸਤਿਗੁਰੂ ਜੀ ਦੀ ਹੀ ਬਖ਼ਸ਼ਸ਼ ਹੈ।੨।

ਪ੍ਰ: ਹੇ ਕ੍ਰਿਪਾਲੂ ਸਤਿਗੁਰੋ! ਇਹ ਗੁਨਾਹ ਤਾਂ ਸਾਰੇ ਜੀਵਾਂ ਵਿਚ ਵੇਖੀਦੇ ਹਨ ?

ਉ: ੯. (ਤਾਂ ਆਪ ਸਾਰੇ ਹੀ ਜੀਵਾਂ ਦੀ ਦਸ਼ਾ ਨੂੰ ਤੱਕ, ਸਾਰਿਆਂ ਪ੍ਰਤੀ ਸੰਬੋਧਨ ਕਰਦੇ ਹਨ ਕਿ ਐ ਜੀਵੋ! ਤੱਕੋ) ਉਸ ਪ੍ਰਭੂ ਨੇ ਸਾਨੂੰ ਸਭੋ ਕੁਝ ਦਿੱਤਾ ਹੈ, ਜਿਵੇਂ ਕਿ ਜੀਉ, ਸਰੀਰ, ਮੂੰਹ, ਨੱਕ ਆਦਿ ਅੰਗ ਦਿੱਤੇ ਹਨ ਅਤੇ ਵਰਤਣ ਵਾਸਤੇ ਪਾਣੀ ਦਿੱਤਾ ਹੈ।

੧੦. ਅੰਨ ਖਾਣ ਨੂੰ, ਕਪੜਾ ਪਹਿਨਣ ਨੂੰ ਦਿੱਤਾ ਹੈ ਅਤੇ ਹੋਰ ਅਨੇਕਾਂ ਰਸ ਭੋਗਣ ਨੂੰ ਦਿੱਤੇ ਹਨ।

੧੧. ਪਰ, ਇਸ ਜੀਵ ਨੂੰ, ਉਸ ਪਰਮੇਸ਼ਰ ਨੇ ਦਿੱਤੇ ਹਨ, ਉਹ ਕਦੀ ਇਸ ਦੇ ਚੇਤੇ ਹੀ ਨਹੀਂ ਆਉਂਦਾ। ਇਸ ਲਈ ਇਹ ਮਨੁੱਖ ਨਹੀਂ, ਪਸ਼ੂ ਹੈ; ਜੋ ਜਾਣਦਾ ਹੈ ਕਿ ਇਹ ਸਾਰੇ ਪਦਾਰਥ ਮੈਂ ਆਪਣੀ ਸਿਆਣਪ ਤੇ ਉੱਦਮ ਨਾਲ ਪ੍ਰਾਪਤ ਕੀਤੇ ਹਨ।੩।

ਪ੍ਰ: ਹੇ ਸ਼ਰਨ ਪਾਲਕ ਜੀਉ! ਕੀ ਗੁਰੂ ਭੀ ਖ਼ਾਸ-ਖ਼ਾਸ ਬੰਦਿਆਂ ਲਈ ਸਿਫ਼ਾਰਸ਼ ਕਰਦੇ ਹਨ ?

ਉ: ੧੨. ਨਹੀਂ, ਹੇ ਮਿੱਤਰ ਜਨੋ! ਸਤਿਗੁਰੂ ਤਾਂ ਸਮ-ਦ੍ਰਿਸ਼ਟੀ ਰਖਦੇ ਹਨ, ਜੋ ਸਭਨਾਂ ਲਈ ਨਿਰੰਕਾਰ ਅੱਗੇ ਇਉਂ ਅਰਦਾਸ ਕਰਦੇ ਹਨ :—ਕਿ ਹੇ ਹਰੀ! ਇਸ ਸੰਸਾਰ ਵਿਚ ਸਭ ਕੁਝ ਤੇਰਾ ਕੀਤਾ ਹੀ ਵਰਤ ਰਿਹਾ ਹੈ, ਤੂੰ ਸਭਨਾਂ ਦੇ ਅੰਦਰ ਦੀ ਜਾਣਦਾ ਹੈਂ।

੧੩. ਅਸੀਂ ਵਿਚਾਰੇ ਨਿਰਬੁਧ ਜੰਤ ਹਾਂ, ਕੀ ਕਰ ਸਕਦੇ ਹਾਂ ? ਹੇ ਸੁਆਮੀ ਜੀਉ! ਇਹ ਸਾਰਾ ਖੇਲ ਆਪ ਜੀ ਦਾ ਹੀ ਹੈ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ ਆਪ ਦਾ ਦੁਕਾਨੋਂ ਖ਼ਰੀਦਿਆਂ ਹੋਇਆ ਦਾਸ ਹਾਂ, (ਜਿਵੇਂ ਕੋਈ ਗ਼ੁਲਾਮ ਮੰਡੀ ਵਿਚੋਂ ਖ਼ਰੀਦਿਆ ਜਾਂਦਾ ਹੈ) ਹੇ ਹਰੀ! ਮੈਂ ਤੇਰੇ ਗ਼ੁਲਾਮਾਂ ਦਾ ਗ਼ੁਲਾਮ ਹਾਂ। ਇਸ ਲਈ ਹੇ ਪ੍ਰਭੂ! ਮੈਨੂੰ ਸੰਸਾਰ ਦੇ ਬੰਧਨਾਂ ਤੋਂ ਛੁਡਾ ਲਓ।੪।੬।੧੨।੫੦।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਸਾਰੇ ਸੰਸਾਰਕ ਜੀਵਾਂ ਦੀ ਮਨੋ ਬ੍ਰਿਤੀ ਜਗਤ ਦੇ ਪਦਾਰਥਾਂ ਵਿਚ ਖਚਤ ਹੋ, ਉਸ ਨਿਰੰਕਾਰ ਦੇ ਉਪਕਾਰਾਂ ਨੂੰ ਭੁਲੀ ਬੈਠੀ ਹੈ, ਜਿਸ ਮਾਇਆ ਦੇ ਮੋਹ ਵਲੋਂ ਛੁਟਣਾ ਔਖਾ ਹੋ ਰਿਹਾ ਹੈ। ਇਨ੍ਹਾਂ ਬੰਧਨਾਂ ਤੋਂ ਛੁਟਣ ਲਈ ਉਸ ਕਰਤਾਰ ਦੇ ਚਰਨਾਂ ਵਿਚ ਅਰਦਾਸ ਕਰਨਾ ਹੀ ਇਕ ਸੁਖੈਨ ਸਾਧਨ ਦਸ ਰਹੇ ਹਨ।

**ਗਉੜੀ ਬੈਰਾਗਣਿ ਮਹਲਾ ੪ ॥**

**੧. ਜਿਉ ਜਨਨੀ ਸੁਤੁ ਜਣਿ ਪਾਲਤੀ**
**ਰਾਖੈ ਨਦਰਿ ਮਝਾਰਿ ॥**
**੨. ਅੰਤਰਿ ਬਾਹਰਿ ਮੁਖਿ ਦੇ ਗਿਰਾਸੁ**
**ਖਿਨੁ ਖਿਨੁ ਪੋਚਾਰਿ ॥**
**੩. ਤਿਉ ਸਤਿਗੁਰੁ ਗੁਰਸਿਖ ਰਾਖਤਾ**
**ਹਰਿ ਪ੍ਰੀਤਿ ਪਿਆਰਿ ॥੧॥**
**੪. ਮੇਰੇ ਰਾਮ ਹਮ ਬਾਰਿਕ**
**ਹਰਿ ਪ੍ਰਭ ਕੇ ਹੈ ਇਆਣੇ ॥**
**੫. ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ**
**ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥੧॥ ਰਹਾਉ ॥**
**੬. ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥**
**੭. ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ**
**ਨਿਤ ਹਿਰਦੈ ਸਾਰਿ ਸਮਾਲੀ ॥**
**੮. ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ**
**ਗੁਰੁ ਸਿਖ ਰਖੈ ਜੀਅ ਨਾਲੀ ॥੨॥**
**੯. ਜੈਸੇ ਕਾਤੀ ਤੀਸ ਬਤੀਸ ਹੈ**
**ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥**

**੧੦. ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥**

**੧੧. ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥੩॥**

**੧੨. ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥**

**੧੩. ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥**

**੧੪. ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥੪॥੭॥੧੩॥੫੧॥**

***ਪਦ ਅਰਥ :*** ਜਨਨੀ—ਮਾਂ। ਜਣਿ—ਜੰਮ ਕੇ, ਜਨਮ ਦੇ ਕੇ। ਨਦਰਿ ਮਝਾਰਿ—ਨਦਰ ਹੇਠ। ਮੁਖਿ—ਮੂੰਹ ਵਿਚ। ਦੇ—ਦੇਂਦੀ ਹੈ। ਗਿਰਾਸੁ—ਗਿਰਾਹੀ। ਪੋਚਾਰਿ—ਪੁਚਕਾਰ ਕੇ, ਲਾਡ ਨਾਲ ਬੁਲਾਉਣਾ, ਪਿਆਰ ਕਰਨਾ ਤੇ ਲਾਡ ਦੇ ਵਾਕ ਕਹਿਣੇ। ਸਿਖ ਰਾਖਤਾ—ਸਿੱਖਾਂ ਨੂੰ ਰਖਦਾ ਹੈ। ਪਿਆਰਿ—ਪਿਆਰ ਨਾਲ। ਪਾਧਾ—ਪਾਂਧਾ, ਪੜ੍ਹਾਉਣ ਵਾਲਾ। ਗਗਨਿ—ਅਕਾਸ਼ ਵਿਚ। ਬਾਗੇ—ਬਗੇ, ਚਿੱਟੇ। ਕਪਰੇ ਬਾਗੇ ਵਾਲੀ—ਕਪੜਿਆਂ ਵਾਲੀ, ਚਿੱਟੇ ਖੰਭਾਂ ਵਾਲੀ। ਜੀਅ ਨਾਲੀ—ਜਿੰਦ ਨਾਲ। ਕਾਤੀ ਤੀਸ ਬਤੀਸ—ਤੀਹਾਂ ਬੱਤੀਆਂ ਦੰਦਾਂ ਦੀ ਕੈਂਚੀ। ਰਸਨਾ—ਜੀਭ। ਰਤੁ—ਲਹੂ। ਕੇਰੀ—ਦੀ। ਵਸਗਤਿ—ਇਖ਼ਤਿਆਰ ਵਿਚ। ਪੈਜ—ਇੱਜ਼ਤ। ਹਾਥਿ—ਹੱਥ ਵਿਚ। ਜਰਾ—ਬੁਢੇਪਾ। ਮਰਾ—ਮੌਤ। ਤਾਪੁ ਸਿਰਤਿ—ਸਿਰ ਪੀੜ। ਸਾਪੁ—ਸਰਾਪ ਲਗਣਾ। ਅੰਤੀ ਅਉਸਰਿ—ਅਖ਼ੀਰਲੇ ਸਮੇਂ।

***ਅਰਥ :***

**ਪ੍ਰ:** ਸਾਈਂ ਜੀ! ਸਤਿਗੁਰੂ ਸਿੱਖ ਦੀ ਕਿਵੇਂ ਪਾਲਨਾ ਕਰਦਾ ਹੈ?

**ਉ:** ੧. ਹੇ ਪਿਆਰਿਓ! ਜਿਵੇਂ ਮਾਂ ਪੁੱਤਰ ਨੂੰ ਜਨਮ ਦੇ ਕੇ ਪਾਲਦੀ ਹੈ, ਉਹ ਆਪਣੀਆਂ ਨਜ਼ਰਾਂ ਹੇਠ ਰਖਦੀ ਹੈ, ਕਦੇ ਭੀ ਨਜ਼ਰੋਂ ਉਹਲੇ ਨਹੀਂ ਹੋਣ ਦੇਂਦੀ।

੨. ਉਹ ਮਾਂ ਭਾਵੇਂ ਅੰਦਰ ਬਾਹਰ ਫਿਰਦੀ ਟੁਰਦੀ ਕੰਮਾਂ ਵਿਚ ਰੁੱਝੀ ਹੋਵੇ, ਤਾਂ ਭੀ ਬੱਚੇ ਦੇ ਮੂੰਹ ਵਿਚ ਭੋਜਨ ਦੇਂਦੀ ਹੈ ਤੇ ਪਲ-ਪਲ ਪਲੋਸਦੀ ਤੇ ਪੁਚਕਾਰਦੀ ਹੈ।

੩. ਤਿਵੇਂ ਸਤਿਗੁਰੂ, ਗੁਰਸਿੱਖ ਨੂੰ ਸਦਾ ਹੀ ਆਪਣੀ ਸੰਭਾਲ ਵਿਚ ਰਖਦਾ ਹੈ ਅਤੇ ਉਸ ਨੂੰ ਹਰੀ ਦੀ ਪ੍ਰੀਤ ਤੇ ਪਿਆਰ ਵਿਚ ਪਲੋਸਦਾ ਪੁਚਕਾਰਦਾ ਹੈ। ਭਾਵ ਪਰਮਾਤਮਾ ਪ੍ਰੀਤ ਦੀ ਆਤਮਕ ਖ਼ੁਰਾਕ ਦੇ ਕੇ ਪਿਆਰ ਨਾਲ ਸੰਭਾਲਦਾ ਹੈ।੧।

੪. ਹੇ ਮੇਰੇ ਰਾਮ! ਹੇ ਹਰੀ! ਅਸੀਂ ਹਰਿ ਪ੍ਰਭੂ ਦੇ ਇਆਣੇ ਬਾਲ ਹਾਂ।

੫. ਧੰਨ ਧੰਨ ਹੈ ਸਾਡਾ ਸਿੱਖਿਆ ਦੇਣਹਾਰ ਸੱਚਾ ਗੁਰੂ, ਜੋ ਗੁਰੂਆਂ ਦਾ ਗੁਰੂ ਹੈ, ਜਿਸ ਨੇ ਹਰੀ ਨਾਮ ਦਾ ਉਪਦੇਸ਼ ਦੇ ਕੇ ਸਾਨੂੰ ਸਿਆਣੇ ਬਣਾ ਦਿੱਤਾ ਹੈ।੧।ਰਹਾਉ।

**ਪ੍ਰ:** ਕਿਰਪਾਲੂ ਗੁਰੂ ਜੀ! ਇਸ ਵਿਚ ਕੋਈ ਉਦਾਹਰਣ ਦੇ ਕੇ ਸਮਝਾਓ?

**ਉ:** ੬. ਹੇ ਮਿੱਤਰ ਜਨੋ! ਜਿਵੇਂ ਇਕ ਚਿੱਟੇ ਖੰਭਾਂ ਵਾਲੀ ਕੂੰਜ ਅਸਮਾਨ ਵਿਚ ਉਡਦੀ ਫਿਰਦੀ ਹੈ।

੭. ਪਰ, ਉਹ ਪਿੱਛੇ ਛੱਡੇ ਆਪਣੇ ਨਿੱਕੇ ਬੱਚਿਆਂ ਵਿਚ ਆਪਣਾ ਧਿਆਨ ਰਖਦੀ ਹੈ ਅਤੇ ਹਿਰਦੇ ਵਿਚ ਉਨ੍ਹਾਂ ਦੀ ਯਾਦ ਸੰਭਾਲ ਸਦਾ ਕਰਦੀ ਹੈ।

੮. ਇਸੀ ਤਰ੍ਹਾਂ ਗੁਰੂ ਤੇ ਸਿੱਖ ਦੀ ਪ੍ਰੀਤ ਹੈ। ਗੁਰੂ ਆਪਣੇ ਸਿੱਖ ਨੂੰ ਹਰੀ ਦੀ ਪ੍ਰੀਤ ਦੇ ਕੇ ਉਨ੍ਹਾਂ ਨੂੰ ਆਪਣੀ ਜਿੰਦ ਦੇ ਨਾਲ ਰਖਦਾ ਹੈ।੨।

**ਪ੍ਰ:** ਹੇ ਕਿਰਪਾ ਨਿਧ! ਉਹ ਹਰੀ ਸੰਤਾਂ ਦੀ ਪੈਜ ਕਿਵੇਂ ਰਖਦਾ ਹੈ?

**ਉ:** ੯. ਹੇ ਭਾਈਓ! ਜਿਵੇਂ ਤੀਹ ਬੱਤੀ ਦੰਦਾਂ ਦੀ ਮਾਨੋ ਇਕ ਕੈਂਚੀ ਹੈ, ਉਸ ਵਿਚ ਮਾਸ ਤੇ ਰਤ ਦੀ ਜੀਭ ਨੂੰ ਰਖਿਆ ਹੋਇਆ ਹੈ।

੧੦. ਕੀ, ਤੁਸੀਂ ਕੋਈ ਜਾਣਦੇ ਹੋ ਕਿ ਮਾਸ ਦੀ ਜੀਭ ਦੇ ਆਪਣੇ ਹੱਥ ਵਿਚ ਕੁਝ ਤਾਕਤ ਹੈ, ਜੋ ਦੰਦਾਂ ਰੂਪ ਕੈਂਚੀ ਦੇ ਕਟਣੋਂ ਬਚੀ ਰਹਿੰਦੀ ਹੈ? ਨਹੀਂ, ਇਹ ਸਾਰੀ ਗੱਲ ਹਰੀ ਦੇ ਹੀ ਅਧੀਨ ਹੈ।

੧੧. ਤਿਉਂ ਸੰਤ ਜਨਾਂ ਦੀ ਨਿੰਦਕ ਲੋਕ ਨਿੰਦਾ ਕਰਦੇ ਹਨ, ਪਰ ਪਰਮਾਤਮਾ ਆਪਣੇ ਜਨਾਂ ਦੀ ਪੈਜ ਆਪ ਹੀ ਰਖਦਾ ਹੈ।੩।

**ਪ੍ਰ:** ਮਿਹਰਾਂ ਦੇ ਸਾਈਂ! ਇਸ ਦਾ ਭਾਵ ਇਹ ਹੈ ਕਿ ਮਨੁੱਖ ਦੇ ਕੁਝ ਭੀ ਵਸ ਨਹੀਂ?

**ਉ:** ੧੨. ਹੇ ਭਾਈਓ! ਮਤਾਂ ਕੋਈ ਗ਼ਲਤ ਸਮਝ ਜਾਵੇ ਕਿ ਕਿਸੇ ਮਨੁੱਖ ਦੇ ਵੀ ਕੁਝ ਹੱਥ ਵਿਚ ਹੈ, ਹਰ ਪ੍ਰਾਣੀ ਸਭ ਕੁਝ ਉਸ ਦਾ ਪ੍ਰੇਰਿਆ ਹੀ ਕਰਦਾ ਹੈ।

**ਪ੍ਰ:** ਕਿਉਂ ਜੀ, ਇਹ ਸਰੀਰਕ ਦੁਖ ਪੀੜਾ, ਬੁਖ਼ਾਰ ਆਦਿ ਕਿਸੇ ਦਾ ਲਾਇਆ ਲੱਗ ਨਹੀਂ ਸਕਦਾ?

**ਉ:** ੧੩. ਐ ਭਾਈਓ! ਇਹ ਯਕੀਨ ਰਖੋ ਕਿ ਬੁਢਾਪਾ, ਮੌਤ, ਸਿਰ ਪੀੜਾ, ਤਾਪ ਆਦਿਕ ਹਰੇਕ ਦੁੱਖ ਕਲੇਸ਼ ਪਰਮੇਸ਼ਰ ਦੇ ਵਸ ਵਿਚ ਹੈ, ਉਸ ਪ੍ਰਭੂ ਦੇ ਲਾਉਣ ਤੋਂ ਬਿਨਾਂ ਕੋਈ ਵੀ ਰੋਗ ਕਿਸੇ ਨੂੰ ਲੱਗ ਨਹੀਂ ਸਕਦਾ।

੧੪. ਇਸ ਲਈ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਐਸਾ ਹਰੀ ਦਾ ਨਾਮ ਆਪਣੇ ਮਨ ਵਿਚ, ਚਿਤ ਵਿਚ ਸਦਾ ਹੀ ਸਿਮਰਦੇ ਰਹੋ, ਜੋ ਅੰਤ ਦੇ ਸਮੇਂ ਛੁਡਾ ਲਵੇਗਾ।੪।੭।੧੩।੫੧।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ, ਗੁਰੂ ਦੀ ਸਿੱਖ ਨਾਲ ਪ੍ਰੀਤ ਦਾ ਬਹੁਤ ਹੀ ਸੁੰਦਰ ਨਕਸ਼ਾ ਵਰਨਣ ਕੀਤਾ ਹੈ, ਇਸ ਪ੍ਰੀਤ ਦਾ ਪਿਛੇ ਭੀ ਜ਼ਿਕਰ ਕਰ ਆਏ ਹਨ।

## ਗਉੜੀ ਬੈਰਾਗਣਿ ਮਹਲਾ ੪ ॥

**੧. ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**

**੨. ਮਨ ਕੀ ਦੁਬਿਧਾ ਬਿਨਸਿ ਜਾਇ**
**ਹਰਿ ਪਰਮ ਪਦੁ ਲਹੀਐ ॥੧॥**
**੩. ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥**
**੪. ਹਉ ਖਿਨੁ ਖਿਨੁ ਕਰੀ ਨਮਸਕਾਰੁ**
**ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ ਰਹਾਉ ॥**
**੫. ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥**
**੬. ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥**
**੭. ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ**
**ਤਿਸੁ ਸਤਿਗੁਰ ਮਿਲੀਐ ॥**
**੮. ਤੋਟਾ ਮੂਲਿ ਨ ਆਵਈ**
**ਹਰਿ ਲਾਭੁ ਨਿਤਿ ਦ੍ਰਿੜੀਐ ॥੩॥**
**੯. ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥**
**੧੦. ਨਾਨਕ ਤਿਸੁ ਗੁਰ ਮਿਲਿ ਉਧਰੈ**
**ਹਰਿ ਗੁਣ ਗਾਵਾਹੀ ॥੪॥੮॥੧੪॥੫੨॥**

***ਪਦ ਅਰਥ :*** ਮਨਿ—ਮਨ ਵਿਚ। ਦੁਬਿਧਾ—ਦ੍ਵੈਤ-ਭਾਵ, ਡਾਵਾਂ-ਡੋਲ ਦਸ਼ਾ। ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ। ਕਿਤੁ ਬਿਧਿ—ਕਿਸ ਤਰੀਕੇ ਨਾਲ। ਕਿਉ—ਕਿਵੇਂ। ਪੁੰਨੀ—ਪੂਰੀ ਹੋ ਗਈ। ਕੇਰੀਆ—ਦੀ। ਲੈ—ਲੈ ਕੇ। ਦ੍ਰਿੜਾਵੈ—ਹਿਰਦੇ ਵਿਚ ਪੱਕੀ ਕਰ ਦੇਂਦਾ ਹੈ। ਤੋਟਾ—ਘਾਟਾ। ਮੂਲਿ ਨ—ਬਿਲਕੁਲ ਨਹੀਂ। ਵਿਗਾਸੁ—ਖਿੜਾਉ। ਭਾਉ ਦੂਜਾ—ਪ੍ਰਭੂ ਤੋਂ ਬਿਨਾਂ ਕਿਸੇ ਹੋਰ ਦਾ ਮੋਹ। ਉਧਰੈ—ਵਿਕਾਰਾਂ ਤੋਂ ਬਚ ਜਾਂਦਾ ਹੈ। ਗਾਵਾਹੀ—ਗਾਵਾਹਿ, ਗਾਉਂਦੇ ਹਨ।

***ਅਰਥ :***

**ਪ੍ਰ:** ਮਿਹਰਬਾਨ ਜੀ ! ਸੱਚੇ ਗੁਰੂ ਦੀਆਂ ਕਿਹੜੀਆਂ ਨਿਸ਼ਾਨੀਆਂ ਹਨ ?

**ਉ:** ੧. ਪੂਰਨ ਗੁਰੂ ਵਿਚ ਵੱਡੀਆਂ ਤਿੰਨ ਸਿਫ਼ਤਾਂ ਹਨ। ਜਿਸ ਦੇ ਦਰਸ਼ਨ ਕਰਦਿਆਂ ਹੀ ਮਨ ਵਿਚ ਅਨੰਦ ਪੈਦਾ ਹੋ ਜਾਏ, ਉਸ ਨੂੰ ਸਤਿਗੁਰੂ ਕਿਹਾ ਜਾਂਦਾ ਹੈ।

੨. ਦੂਸਰਾ ਮਨ ਵਿਚੋਂ ਦੁਚਿੱਤਾ ਭਾਵ, ਡਾਵਾਂ-ਡੋਲ ਦਸ਼ਾ ਮਿਟ ਜਾਵੇ ਅਤੇ ਪਰਮਾਤਮਾ ਦੇ ਮਿਲਾਪ ਦੀ ਸਭ ਤੋਂ ਉੱਚੀ ਆਤਮਿਕ ਅਵਸਥਾ ਪੈਦਾ ਹੋ ਜਾਏ, ਉਸ ਨੂੰ ਹੀ ਗੁਰੂ ਕਿਹਾ ਜਾ ਸਕਦਾ ਹੈ।੧।

੩. ਹੇ ਭਾਈ ! ਦੱਸ, ਮੇਰਾ ਪਿਆਰਾ ਗੁਰੂ ਮੈਨੂੰ ਕਿਸ ਤਰੀਕੇ ਨਾਲ ਮਿਲ ਸਕਦਾ ਹੈ।

੪. ਜੇਹੜਾ ਮਨੁੱਖ ਮੈਨੂੰ ਇਹ ਦੱਸੇ ਕਿ ਮੇਰਾ ਗੁਰੂ ਮੈਨੂੰ ਕਿਵੇਂ ਮਿਲ ਸਕਦਾ ਹੈ, ਉਸ ਦੇ ਅੱਗੇ ਮੈਂ ਪਲ-ਪਲ ਨਮਸਕਾਰ ਕਰਦਾ ਹਾਂ।੧।ਰਹਾਉ।

**ਪ੍ਰ:** ਤੁਹਾਨੂੰ ਪੂਰਨ ਗੁਰੂ ਨਾਲ ਕਿਸ ਨੇ ਮੇਲਿਆ ਹੈ ?

**ਉ:** ੫. ਹੇ ਭਾਈਓ ! ਮੇਰੇ ਪਰ ਉਸ ਹਰੀ ਨੇ ਮਿਹਰ ਕੀਤੀ, ਮੈਨੂੰ ਪੂਰਾ ਸਤਿਗੁਰੂ ਮੇਲ ਦਿੱਤਾ ਹੈ।

੬. ਹੁਣ ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰਕੇ ਦਾਸ ਦੀ ਇੱਛਾ ਪੂਰੀ ਹੋ ਗਈ ਹੈ।੨।

੭. ਹੇ ਭਾਈ ਜਨੋ ! ਉਸ ਗੁਰੂ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ, ਜਿਹੜਾ ਮਨੁੱਖ ਦੇ ਹਿਰਦੇ ਵਿਚ ਉਸ ਪਰਮਾਤਮਾ ਦੀ ਭਗਤੀ ਦ੍ਰਿੜ੍ਹ ਕਰਵਾਉਂਦਾ ਹੈ ਅਤੇ ਜਿਸ ਨੂੰ ਮਿਲਣ ਕਰਕੇ ਮਨੁੱਖ ਭਗਤੀ ਦੀ ਗੱਲ ਅਤੇ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਨੂੰ ਸ਼ਰਧਾ ਭਾਵਨਾ ਨਾਲ ਸੁਣਦਾ ਹੈ।

੮. ਜਿਸ ਨੂੰ ਮਿਲਣ ਨਾਲ ਮਨੁੱਖ ਪਰਮਾਤਮਾ ਦੇ ਨਾਮ ਦੀ ਖੱਟੀ ਸਦਾ ਹੀ ਖੱਟਦਾ ਹੈ, ਅਤੇ ਇਸ ਖੱਟੀ ਵਿਚ ਮੁੜ ਕਦੀ ਘਾਟਾ ਨਹੀਂ ਪੈਂਦਾ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ—ਕਿ ਜਿਸ ਗੁਰੂ ਦੇ ਹਿਰਦੇ ਵਿਚ ਧੁਰ ਪ੍ਰਭੂ ਵਲੋਂ ਹੀ ਗਿਆਨ ਦਾ ਪ੍ਰਕਾਸ਼ ਹੈ, ਜਿਸ ਦੇ ਅੰਦਰ ਦ੍ਵੈਤ-ਭਾਉ ਹੈ ਨਹੀਂ।

੧੦. ਉਸ ਗੁਰੂ ਨੂੰ ਮਿਲ ਕੇ ਸਿੱਖ ਵਿਸ਼ੇ-ਵਿਕਾਰਾਂ ਤੋਂ ਬਚ ਜਾਂਦਾ ਹੈ, ਕਿਉਂਕਿ ਉਹ ਗੁਰੂ, ਸਿੱਖ ਤੋਂ ਪਰਮੇਸ਼ਰ ਦੇ ਗੁਣ ਗਾਇਨ ਕਰਵਾਉਂਦੇ ਰਹਿੰਦੇ ਹਨ।੪।੮।੧੪।੫੨।[1]

***ਭਾਵਾਰਥ :*** ਇਹ ਪਿਆਰ ਭਰਪੂਰ ਸ਼ਬਦ ਦੀ ਬਣਤਰ ਦਸ ਰਹੀ ਹੈ ਕਿ ਗੁਰੂ ਰਾਮਦਾਸ ਜੀ ਨੂੰ ਕਦੀ ਆਪਣੇ ਗੁਰੂ ਤੋਂ ਵਿਛੋੜਾ ਹੋ ਗਿਆ ਸੀ, ਮੁੜ ਦਰਸ਼ਨ ਕਰਨ ਨਾਲ ਜੋ ਆਪ ਜੀ ਦੇ ਮਨ ਵਿਚ ਆਨੰਦ ਪ੍ਰਾਪਤ ਹੋਇਆ, ਉਸ ਖ਼ੁਸ਼ੀ ਨੂੰ ਸਤਿਗੁਰੂ ਦੀ ਮਹਿਮਾ ਰੂਪ ਵਿਚ ਪ੍ਰਗਟ ਕਰਦੇ ਹਨ।

## ਮਹਲਾ ੪ ਗਉੜੀ ਪੂਰਬੀ ॥

**੧. ਹਰਿ ਦਇਆਲਿ ਦਇਆ ਪ੍ਰਭਿ ਕੀਨੀ**
**ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥**
**੨. ਗੁਰਮੁਖਿ ਰੰਗੁ ਭਇਆ ਅਤਿ ਗੂੜਾ**
**ਹਰਿ ਰੰਗਿ ਭੀਨੀ ਮੇਰੀ ਚੋਲੀ ॥੧॥**
**੩. ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥**
**੪. ਜਬ ਹਮ ਹਰਿ ਸੇਤੀ ਮਨੁ ਮਾਨਿਆ**
**ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥੧॥ ਰਹਾਉ ॥**
**੫. ਕਰਹੁ ਬਿਬੇਕੁ ਸੰਤ ਜਨ ਭਾਈ**
**ਖੋਜਿ ਹਿਰਦੈ ਦੇਖਿ ਢੰਢੋਲੀ ॥**
**੬. ਹਰਿ ਹਰਿ ਰੂਪੁ ਸਭ ਜੋਤਿ ਸਬਾਈ**
**ਹਰਿ ਨਿਕਟਿ ਵਸੈ ਹਰਿ ਕੋਲੀ ॥੨॥**
**੭. ਹਰਿ ਹਰਿ ਨਿਕਟਿ ਵਸੈ ਸਭ ਜਗ ਕੈ**
**ਅਪਰੰਪਰ ਪੁਰਖੁ ਅਤੋਲੀ ॥**

---

੧. ***ਨੋਟ :*** ਗਉੜੀ ਬੈਰਾਗਣਿ ੪ — ੮ ਸ਼ਬਦ
ਗਉੜੀ ਗੁਆਰੇਰੀ ੪ — ੬ ਸ਼ਬਦ
ਕੁਲ ਜੋੜ ੧੪ ਸ਼ਬਦ
ਗਉੜੀ ਬੈਰਾਗਣਿ ੩ — ੧੮ ਸ਼ਬਦ
ਗਉੜੀ ਬੈਰਾਗਣਿ ੧ — ੨੦ ਸ਼ਬਦ
ਕੁੱਲ ਜੋੜ ੫੨ ਸ਼ਬਦ

**੮. ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ**
**ਸਿਰੁ ਵੇਚਿਓ ਗੁਰ ਪਹਿ ਮੋਲੀ ॥੩॥**
**੯. ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ**
**ਤੁਮ ਵਡ ਪੁਰਖ ਵਡੋਲੀ ॥**
**੧੦. ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ**
**ਮਿਲਿ ਸਤਿਗੁਰ ਗੁਰ ਵੇਚੋਲੀ ॥੪॥੧॥੧੫॥੫੩॥**

***ਪਦ ਅਰਥ*** : ਬੋਲੀ—ਹਰੀ ਦੀ ਸਿਫ਼ਤਿ-ਸਾਲਾਹ ਰੂਪ ਬਾਣੀ। ਭੀਨੀ—ਭਿੱਜ ਗਈ। ਗੋਲੀ—ਦਾਸੀ। ਸੇਤੀ—ਨਾਲ। ਗੋਲ—ਗੋਲਾ, ਸੇਵਕ। ਅਮੋਲੀ—ਬਿਨਾਂ ਹੀ ਮੁੱਲ ਦਿੱਤਿਆਂ। ਬਿਬੇਕੁ—ਪਰਖ। ਢੰਢੋਲੀ—ਢੰਢੋਲਿ, ਭਾਲ ਕਰਕੇ। ਸਬਾਈ—ਸਾਰੀ ਸ੍ਰਿਸ਼ਟੀ ਵਿਚ। ਨਿਕਟਿ—ਨੇੜੇ। ਕੋਲੀ—ਕੋਲ। ਅਪਰੰਪਰ—ਪਰੇ ਤੋਂ ਪਰੇ। ਮੋਲੀ—ਮੁੱਲ ਤੋਂ। ਵਡੋਲੀ—ਵੱਡਾ। ਵੇਚੋਲੀ—ਵਕੀਲ, ਵਿਚੋਲਾ।

***ਅਰਥ :***

ਪ੍ਰ: ਹੇ ਸਤਿਗੁਰੋ ! ਤੁਹਾਨੂੰ ਹਰੀ ਦਾ ਜਾਪ ਜਪਣਾ ਕਿਸ ਮੁਸ਼ੱਕਤ ਨਾਲ ਮਿਲਿਆ ਹੈ ?

ਉ: ੧. ਹੇ ਭਾਈ ਜਨੋ ! ਮੇਰੀ ਇਹ ਮੇਹਨਤ ਦਾ ਕੋਈ ਫਲ ਨਹੀਂ, ਇਹ ਤਾਂ ਜਦੋਂ ਮੇਰੇ ਦਿਆਲੂ ਪ੍ਰਭੂ ਹਰੀ ਨੇ ਦਿਆਲਤਾ ਕੀਤੀ ਤਾਂ ਮੇਰੇ ਮਨ ਤਨ ਵਿਚ ਅਤੇ ਮੁਖ ਵਿਚ ਹਰੀ ਦੀ (ਬੋਲੀ) ਬਾਣੀ ਭਾਵ ਹਰੀ ਦਾ ਜਾਪ ਪ੍ਰਾਪਤ ਹੋਇਆ ਹੈ।

ਪ੍ਰ: ਹੁਣ ਤੁਹਾਨੂੰ ਇਸ ਨਾਮ ਦੇ ਜਾਪ ਦਾ ਸਦਕਾ ਕੀ ਪ੍ਰਤੀਤ ਹੋਇਆ ਹੈ ?

ਉ: ੨. ਹੇ ਭਾਈ ਜਨੋ ! ਮੈਨੂੰ ਗੁਰੂ ਦੁਆਰੇ ਜੋ ਨਾਮ-ਸਿਮਰਨ ਦਾ ਰੰਗ ਪ੍ਰਾਪਤ ਹੋਇਆ ਹੈ, ਉਹ ਅਜੇਹਾ ਨਾ ਲਹਿਣ ਵਾਲਾ ਗੂੜ੍ਹਾ ਰੰਗ ਹੈ, ਹੁਣ ਉਸ ਵਿਚ ਮੇਰੀ ਬੁਧੀ ਰੂਪੀ ਚੋਲੀ ਗੁਰੂ ਰਾਹੀਂ ਹਰੀ ਦੇ ਪ੍ਰੇਮ-ਰੰਗ ਵਿਚ ਭਿੱਜ ਗਈ ਹੈ।੧।

੩. ਉਸੇ ਪ੍ਰੇਮ-ਰੰਗ ਦਾ ਸਦਕਾ, ਹੁਣ ਮੈਂ ਆਪਣੇ ਹਰੀ-ਪ੍ਰਭੂ ਦੀ ਦਾਸੀ ਬਣ ਗਈ ਹਾਂ।

੪. ਹੁਣ ਜਦ ਸਾਡਾ ਦਿਲ ਹਰੀ ਪ੍ਰਭੂ ਨਾਲ ਮੰਨ ਗਿਆ, ਤਾਂ ਉਸ ਜਗਤ ਦੇ ਮਾਲਕ ਨੇ ਸਾਰਾ ਜਗਤ ਹੀ, ਮੇਰਾ ਬੇ-ਮੁੱਲਾ ਦਾਸ ਬਣਾ ਦਿੱਤਾ ਹੈ, ਭਾਵ ਮੈਨੂੰ ਕੋਈ ਮੁੱਲ ਹੀ ਨਹੀਂ ਦੇਣਾ ਪਿਆ।੧।ਰਹਾਉ।

ਪ੍ਰ: ਸਾਈਂ ਜੀਉ ! ਉਸ ਮਾਲਕ ਦੀ ਪ੍ਰਾਪਤੀ ਦੀ ਖੋਜ ਸਾਨੂੰ ਭੀ ਦਸ ਦਿਓ।

ਉ: ੫. ਹੇ ਮੇਰੇ ਭਾਈਓ ! ਸੰਤ ਜਨੋ, ਤੁਸੀਂ ਕਿਤੇ ਬਾਹਰੋਂ ਨਹੀਂ, ਉਸ ਮਾਲਕ ਨੂੰ ਵੀਚਾਰ ਦੁਆਰਾ ਆਪਣੇ ਹਿਰਦੇ ਵਿਚ ਹੀ ਖੋਜੋ, ਤਾਂ ਤੁਸੀਂ ਉਸ ਨੂੰ ਆਪਣੇ ਅੰਦਰ ਹੀ ਵੇਖ ਲਓਗੇ, ਜਦੋਂ ਅੰਦਰ ਵੇਖ ਲਿਆ ਤਾਂ ਉਸ ਨੂੰ ਬਾਹਰ ਦੇ ਸਾਰੇ ਹੀ ਪਸਾਰੇ ਵਿਚ ਤੱਕ ਲਓਗੇ।

ਪ੍ਰ: ਦਾਤਾਰ ਜੀ ! ਅੰਦਰ ਭੀ ਬਾਹਰ ਭੀ ਇਕੋ ਹੀ ਕਿਵੇਂ ਦੇਖਾਂਗੇ ?

ਉ: ੬. ਹੇ ਭਾਈਓ ! ਸਾਰੇ ਹੀ ਰੂਪ ਉਸੇ ਹਰੀ ਦੇ ਹਿਰਦੇ ਹਨ ਅਤੇ ਸਾਰਿਆਂ ਵਿਚ ਉਸੇ ਦੀ ਜੋਤ ਵਿਆਪਕ ਹੈ। ਸਾਰਿਆਂ ਵਿਚ ਵਿਆਪਕ ਹੋਣ ਕਰ ਕੇ, ਉਹ ਤੁਹਾਡੇ ਭੀ 'ਨੇਰੇ ਹੂੰ ਤੇ ਨੇਰੇ' ਵਸਦਾ ਹੈ।੨।

੭. ਉਸ ਨੂੰ ਤੁਸੀਂ ਕੇਵਲ ਆਪਣੇ ਹੀ ਨੇੜੇ ਨਾ ਸਮਝਣਾ, ਉਹ ਹਰੀ-ਪਰਮੇਸ਼ਰ ਤਾਂ ਸਾਰੇ ਜਗਤ ਦੇ ਨੇੜੇ ਵਸਦਾ ਹੈ। ਭਾਵੇਂ ਉਹ ਤ੍ਰਿਗੁਣ ਅਤੀਤ ਪਰ੍ਹੇ ਤੋਂ ਪਰ੍ਹੇ ਹੈ ਅਤੇ ਉਸ ਨੂੰ ਸਾਰੀ ਜਾਚ ਪੜਤਾਲ ਰਾਹੀਂ ਜੋਖਿਆ ਪੜਤਾਲਿਆ ਨਹੀਂ ਜਾ ਸਕਦਾ, ਪਰ ਫਿਰ ਭੀ ਉਹ ਪੂਰਨ ਪੁਰਖ ਸਾਰੇ ਥਾਵਾਂ ਵਿਚ ਵਿਆਪਕ ਹੈ।

ਪ੍ਰ: ਹੇ ਕਿਰਪਾਲੂ ਜੀਉ ! ਤੁਸਾਂ ਕਿਹੜਾ ਸਾਧਨ ਕੀਤਾ, ਜਿਸ ਦਾ ਸਦਕਾ ਤੁਹਾਨੂੰ ਹਰੀ ਪ੍ਰਗਟ ਹੋ ਆਇਆ ਹੈ ?

ਉ: ੮. ਹੇ ਮਿੱਤਰੋ ! ਮੈ ਉੱਕਾ ਹੀ ਸਾਧਨਾਂ ਤੋਂ ਸਖਣਾ ਹਾਂ ਪਰ ਜਦੋਂ ਮੈਂ ਆਪਾ-ਭਾਵ ਨੂੰ ਤਿਆਗ ਕੇ ਸਿਰ ਆਪਣੇ ਗੁਰੂ ਨੂੰ ਮੁੱਲ ਵੇਚ ਦਿੱਤਾ, ਭਾਵ ਜਦ ਮੈਂ ਆਪਣਾ ਸਿਰ 'ਤੇ ਕੋਈ ਹੱਕ ਦਾਅਵਾ ਨਾ ਰਖਿਆ, (ਜਿਵੇਂ ਮੁੱਲ ਵੇਚੀ ਚੀਜ਼ 'ਤੇ ਕੋਈ ਹੱਕ ਨਹੀਂ ਰਹਿ ਜਾਂਦਾ) ਤਾਂ ਸਤਿਗੁਰੂ ਨੇ ਉਸ ਪਰਮਾਤਮਾ ਨੂੰ ਮੇਰੇ ਅੰਦਰੋਂ ਹੀ ਪ੍ਰਗਟ ਕਰ ਦਿੱਤਾ।੩।

੯. ਹੁਣ ਮੈਂ ਸਦਾ ਹੀ ਪ੍ਰਭੂ ਦੇ ਚਰਨਾਂ ਵਿਚ ਇਉਂ ਅਰਦਾਸ ਕਰਦਾ ਰਹਿੰਦਾ ਹਾਂ ਕਿ ਹੇ ਅੰਦਰ ਬਾਹਰ ਪਰੀ-ਪੂਰਨ ਹਰਿ ਜੀਉ ! ਤੁਸੀਂ ਜੋ ਵੱਡਿਆਂ ਤੋਂ ਵੱਡੇ ਪੁਰਖ ਹੋ, ਮੈਂ ਜੀ ਤੁਹਾਡੀ ਸ਼ਰਨ ਆਇਆ ਹਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਵਿਚੋਲਗੀ ਕਰਨ ਵਾਲਾ ਗੁਰੂ ਹੈ, ਉਸ ਸੱਚੇ ਗੁਰੂ ਨੂੰ ਮਿਲ ਕੇ ਦਾਸ ਦਿਨੇ ਰਾਤ ਹਰੀ ਦੇ ਗੁਣ ਗਾਉਂਦਾ ਹੈ।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਇਹ ਭਾਵ ਦਰਸਾਇਆ ਹੈ ਕਿ ਹਰੀ ਦੀ ਕਿਰਪਾ ਦਾ ਸਦਕਾ ਜੋ ਨਾਮ-ਰੰਗ ਪ੍ਰਾਪਤ ਹੋਇਆ ਹੈ, ਉਸ ਨਾਲ ਜੋ ਹਿਰਦੇ ਦੀ ਚੋਲੀ ਰੰਗੀ ਗਈ ਹੈ, ਉਹ ਰੰਗ ਹੁਣ ਲਹਿਣ ਵਾਲਾ ਨਹੀਂ ਜਿਸ ਦਾ ਸਦਕਾ ਮੈਂ ਉਸ ਪਰਮੇਸ਼ਰ ਨੂੰ ਅੰਦਰ ਬਾਹਰ ਸਰਵ ਥਾਵਾਂ ਵਿਚ ਵਿਆਪਕ ਅਨੁਭਵ ਕਰ ਲਿਆ ਹੈ।

## ਗਉੜੀ ਪੂਰਬੀ ਮਹਲਾ ੪ ॥

**੧. ਜਗਜੀਵਨ ਅਪਰੰਪਰ ਸੁਆਮੀ**
**ਜਗਦੀਸੁਰ ਪੁਰਖ ਬਿਧਾਤੇ ॥**
**੨. ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ**
**ਤਿਤੁ ਮਾਰਗਿ ਹਮ ਜਾਤੇ ॥੧॥**
**੩. ਰਾਮ ਮੇਰਾ ਮਨੁ ਹਰਿ ਸੇਤੀ ਰਾਤੇ ॥**
**੪. ਸਤਸੰਗਤਿ ਮਿਲਿ ਰਾਮ ਰਸੁ ਪਾਇਆ**
**ਹਰਿ ਰਾਮੈ ਨਾਮਿ ਸਮਾਤੇ ॥੧॥ ਰਹਾਉ ॥**
**੫. ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ**
**ਹਰਿ ਹਰਿ ਨਾਮੁ ਹਰਿ ਸਾਤੇ ॥**

**੬. ਤਿਨ ਕੇ ਪਾਪ ਦੋਖ ਸਭਿ ਬਿਨਸੇ**
**ਜੋ ਗੁਰਮਤਿ ਰਾਮ ਰਸੁ ਖਾਤੇ ॥੨॥**
**੭. ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ**
**ਤੇ ਗੁਰ ਸੰਤੋਖ ਸਰਿ ਨਾਤੇ ॥**
**੮. ਦੁਰਮਤਿ ਮੈਲੁ ਗਈ ਸਭ ਤਿਨ ਕੀ**
**ਜੋ ਰਾਮ ਨਾਮ ਰੰਗਿ ਰਾਤੇ ॥੩॥**
**੯. ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ**
**ਤੁਮ ਜੇਵਡ ਅਵਰੁ ਨ ਦਾਤੇ ॥**
**੧੦. ਜਨੁ ਨਾਨਕੁ ਨਾਮੁ ਲਏ ਤਾਂ ਜੀਵੈ**
**ਹਰਿ ਜਪੀਐ ਹਰਿ ਕਿਰਪਾ ਤੇ ॥੪॥੨॥੧੬॥੫੪॥**

***ਪਦ ਅਰਥ :*** ਜਗਜੀਵਨ—ਹੇ ਜਗਤ ਦੇ ਜੀਵਨ। ਅਪਰੰਪਰ—ਪਰ੍ਹੇ ਤੋਂ ਪਰ੍ਹੇ। ਜਗਦੀਸੁਰ—ਹੇ ਜਗ ਦੇ ਈਸ਼੍ਵਰ। ਬਿਧਾਤੇ—ਹੇ ਫਲ ਪ੍ਰਦਾਤੇ, ਸਿਰਜਣਹਾਰ। ਸੇਤੀ—ਨਾਲ। ਰਾਤੇ—ਰੰਗਿਆ ਹੋਇਆ। ਅਵਖਧੁ—ਦਵਾਈ। ਸਾਤੇ—ਸ਼ਾਂਤੀ ਦੇਣ ਵਾਲਾ। ਦੋਖ—ਗੁਨਾਹ, ਐਬ। ਸੰਤੋਖ ਸਰਿ—ਸੰਤੋਖ ਦੇ ਸਰ ਵਿਚ। ਜਾਂ ਗੁਰ ਸੰਤੋਖ ਸਰਿ—ਗੁਰੂ ਰੂਪੀ ਸਰੋਵਰ ਵਿਚ, ਜੋ ਸੰਤੋਖ ਦੇ ਜਲ ਨਾਲ ਭਰਪੂਰ ਹੈ।

***ਅਰਥ :***

ਪ੍ਰ: ਸਾਈਂ ਜੀ! ਉਸ ਕਰਤਾਰ ਦੇ ਅੱਗੇ ਅਰਦਾਸ ਕਿਵੇਂ ਕਰੀਏ ?

ਉ: ੧. ਹੇ ਸੱਜਣੋ! ਹਰ ਸਮੇਂ ਇਸ ਤਰ੍ਹਾਂ ਦੀ ਜੋਦੜੀ ਕਰਦੇ ਰਹੋ, ਹੇ ਜਗਤ ਦੇ ਜੀਵਨ ਰੂਪ ਪ੍ਰਭੂ! ਹੇ ਬੇਅੰਤ! ਹੇ ਸੁਆਮੀ! ਹੇ ਜਗਤ ਦੇ ਈਸ਼੍ਵਰ! ਹੇ ਸਰਵ-ਵਿਆਪਕ! ਹੇ ਜਗਤ ਦੇ ਰਚਨਹਾਰ।

੨. ਹੇ ਮਾਲਕ ਜੀ! ਜਿਸ ਰਸਤੇ ਤੁਸੀਂ ਸਾਨੂੰ ਪ੍ਰੇਰਦੇ ਹੋ, ਉਸੇ ਰਸਤੇ ਅਸੀਂ ਚਲਦੇ ਹਾਂ।੧।

੩. ਹੇ ਰਾਮ! ਕਿਰਪਾ ਕਰੋ, ਮੇਰਾ ਮਨ ਤੇਰੇ ਨਾਮ ਵਿਚ ਸਦਾ ਰਤਿਆ ਰਹੇ।

੪. ਸਤਿਸੰਗਤ ਨਾਲ ਰਲ ਕੇ ਜਿਨ੍ਹਾਂ ਮਨੁੱਖਾਂ ਨੇ ਪਰਮੇਸ਼ਰ ਦੀ ਕਿਰਪਾ ਨਾਲ ਰਾਮ-ਰਸ ਪ੍ਰਾਪਤ ਕਰ ਲਿਆ ਹੈ, ਉਹ ਸਦਾ ਹੀ ਨਾਮ-ਰਸ ਵਿਚ ਮਸਤ ਰਹਿੰਦੇ ਹਨ।੧।ਰਹਾਉ।

੫. ਹਰਿ ਹਰਿ ਦਾ ਨਾਮ ਜਗਤ ਵਿਚ ਰੋਗ ਰੂਪ ਪਾਪਾਂ ਨੂੰ ਦੂਰ ਕਰਨ ਵਾਲੀ ਦਵਾਈ ਹੈ, ਉਸ ਹਰੀ ਦਾ ਹਰਿ ਨਾਮ ਹਰ ਇਕ ਨੂੰ ਸ਼ਾਂਤੀ ਦੇਣ ਵਾਲਾ ਹੈ।

੬. ਉਨ੍ਹਾਂ ਦੇ ਸਾਰੇ ਪਾਪ ਤੇ ਦੂਸ਼ਣ ਨਾਸ ਹੋ ਗਏ, ਜੋ ਗੁਰੂ ਦੀ ਮਤਿ ਦੁਆਰਾ ਰਾਮ ਦਾ ਰਸ ਮਾਣਦੇ ਹਨ।੨।

੭. ਜਿਨ੍ਹਾਂ ਦੇ ਮੱਥੇ ਧੁਰ ਦਰਗਾਹ ਤੋਂ ਭਗਤੀ ਦਾ ਲੇਖ ਲਿਖਿਆ ਜਾਂਦਾ ਹੈ, ਉਹੋ ਮਨੁੱਖ ਗੁਰੂ ਰੂਪ ਸੰਤੋਖ ਸਰ ਵਿਚ ਇਸ਼ਨਾਨ ਕਰਦੇ ਹਨ। ਭਾਵ ਗੁਰੂ ਦੇ ਸਤਿਸੰਗ ਵਿਚ ਜਿਨ੍ਹਾਂ ਨੇ ਸੰਤੁਸ਼ਟਤਾ ਪ੍ਰਾਪਤ ਕੀਤੀ ਹੋਈ ਹੈ, ਉਨ੍ਹਾਂ ਲਈ ਧੁਰੋਂ ਹੁਕਮ ਸੀ।

੮. ਜੋ ਮਨੁੱਖ ਰਾਮ ਨਾਮ ਦੇ ਪ੍ਰੇਮ-ਰੰਗ ਵਿਚ ਰੰਗੇ ਗਏ ਹਨ, ਉਨ੍ਹਾਂ ਦੀ ਖੋਟੀ ਬੁਧੀ ਦੀ ਸਾਰੀ ਮੈਲ ਦੂਰ ਹੋ ਗਈ ਹੈ।੩।

੯. ਹੇ ਰਾਮ! ਤੁਸੀਂ ਮਹਾਰਾਜ ਆਪਣੇ ਆਪ ਤੋਂ ਆਪ ਹੀ ਹੋ, ਪ੍ਰਭੂ ਹੋ, ਠਾਕੁਰ ਹੋ, ਤੁਹਾਡੇ ਵਰਗਾ ਕੋਈ ਹੋਰ ਦਾਤਾ ਭੀ ਨਹੀਂ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਦਾਸ ਤਾਂ ਜੇ ਆਪ ਦਾ ਨਾਮ ਲੈਂਦਾ ਹੈ ਤਾਂਹੀਓਂ ਜੀਉਂਦਾ ਹੈ, ਪਰ ਹੇ ਹਰੀ! ਆਪ ਜੀ ਦਾ ਹਰੀ-ਜਾਪ ਆਪ ਦੀ ਕਿਰਪਾ ਨਾਲ ਹੀ ਜਪਿਆ ਜਾਂਦਾ ਹੈ। ਇਸ ਲਈ ਤੁਸੀਂ ਸਾਡੇ ਪਰ ਸਦਾ ਹੀ ਕ੍ਰਿਪਾਲੂ ਰਹੋ।੪।੨।੧੬।੫੪।

***ਭਾਵਾਰਥ :*** ਉਪਰੋਕਤ ਮਹਾਂਵਾਕ ਅੰਦਰ ਹਜ਼ੂਰ ਨੇ ਉਸ ਅਕਾਲ ਪੁਰਖ ਦੀ, ਸਨਮੁਖ ਹੋ, ਬੜੇ ਡੁਲ੍ਹਵੇਂ ਪਿਆਰ ਵਿਚ ਉਸਤਤ ਕੀਤੀ ਹੈ, ਜੋ ਕਿ ਹਰ-ਇਕ ਜਗਿਆਸੂ ਨੂੰ ਰੱਬ ਨਾਲ ਪ੍ਰੇਮ ਕਰਨ ਲਈ ਪ੍ਰੇਰਨਾ ਕਰਦੀ ਹੈ।

## ਗਉੜੀ ਪੂਰਬੀ ਮਹਲਾ ੪ ॥

**੧. ਕਰਹੁ ਕ੍ਰਿਪਾ ਜਗਜੀਵਨ ਦਾਤੇ**
**ਮੇਰਾ ਮਨੁ ਹਰਿ ਸੇਤੀ ਰਾਚੇ ॥**
**੨. ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ**
**ਜਪਿ ਹਰਿ ਹਰਿ ਹਰਿ ਮਨੁ ਮਾਚੇ ॥੧॥**
**੩. ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ ॥**
**੪. ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ**
**ਗੁਰ ਸਤਿਗੁਰ ਕੈ ਬਚਨਿ**
**ਹਰਿ ਹਮ ਬਾਚੇ ॥੧॥ ਰਹਾਉ ॥**
**੫. ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ**
**ਤੇ ਸਾਕਤ ਮੂੜ ਨਰ ਕਾਚੇ ॥**
**੬. ਤਿਨ ਕਉ ਜਨਮੁ ਮਰਣੁ ਅਤਿ ਭਾਰੀ**
**ਵਿਚਿ ਵਿਸਟਾ ਮਰਿ ਮਰਿ ਪਾਚੇ ॥੨॥**
**੭. ਤੁਮ ਦਇਆਲ ਸਰਣਿ ਪ੍ਰਤਿਪਾਲਕ**
**ਮੋ ਕਉ ਦੀਜੈ ਦਾਨੁ ਹਰਿ ਹਮ ਜਾਚੇ ॥**
**੮. ਹਰਿ ਕੇ ਦਾਸ ਦਾਸ ਹਮ ਕੀਜੈ**
**ਮਨੁ ਨਿਰਤਿ ਕਰੇ ਕਰਿ ਨਾਚੇ ॥੩॥**
**੯. ਆਪੇ ਸਾਹ ਵਡੇ ਪ੍ਰਭ ਸੁਆਮੀ**
**ਹਮ ਵਣਜਾਰੇ ਹਹਿ ਤਾ ਚੇ ॥**
**੧੦. ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ**
**ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥੪॥੩॥੧੭॥੫੫॥**

***ਪਦ ਅਰਥ :*** ਰਾਚੇ—ਰਚਿਆ ਰਹੇ, ਮਸਤ ਰਹੇ। ਬਚਨ—ਉਪਦੇਸ਼। ਮਾਚੇ—ਖੁਸ਼ ਹੁੰਦਾ ਹੈ, ਮਚਦਾ ਹੈ। ਬੇਧਿ ਲੀਓ—ਵਿੰਨ੍ਹ ਲਿਆ। ਗ੍ਰਸਿਆ—ਨਿਗਲਿਆ ਹੋਇਆ। ਬਾਚੇ—ਬਚ ਗਏ ਹਾਂ। ਸੇਤੀ—ਨਾਲ। ਸਾਕਤ—ਰੱਬ ਨਾਲੋਂ ਟੁੱਟੇ ਹੋਏ, ਮਾਇਆ ਵੇੜ੍ਹੇ।

ਕਾਚੈ—ਕਮਜ਼ੋਰ ਜੀਵਨ ਵਾਲੇ। ਵਿਸਟਾ—ਵਿਕਾਰਾਂ ਦਾ ਗੰਦ। ਪਾਚੈ—ਦੁਖੀ ਹੁੰਦੇ ਹਨ। ਕਉ—ਨੂੰ। ਮੋ ਕਉ—ਮੈਨੂੰ। ਜਾਚੇ—ਮੰਗਦਾ ਹਾਂ। ਨਿਰਤਿ—ਨਾਚ। ਤਾ ਚੇ—ਉਸ ਦੇ। ਰਾਸਿ—ਪੂੰਜੀ, ਸਰਮਾਇਆ।

***ਅਰਥ :***

ਪ੍ਰ: ਉਸ ਪ੍ਰਭੂ ਤੋਂ ਮੰਗ ਮੰਗਣੀ ਕਿਹੜੀ ਯੋਗ ਹੈ ?

ਉ: ੧. ਹੇ ਪਿਆਰਿਓ ! ਜਦੋਂ ਵੀ ਅਰਦਾਸ ਕਰੋ ਤਾਂ ਇਹੋ ਪਰਮੇਸ਼ਰ ਤੋਂ ਮੰਗੋ ਕਿ ਹੇ ਜਗਤ ਦੇ ਜੀਵਨ ਰੂਪ ਪਰਮਾਤਮਾ ! ਮੇਰੇ 'ਤੇ ਕਿਰਪਾ ਕਰੋ ਕਿ ਮੇਰਾ ਮਨ ਹੇ ਹਰੀ ! ਤੇਰੇ ਨਾਲ ਰਚਿਆ ਰਹੇ।

੨. ਤੇਰੀ ਹੀ ਕਿਰਪਾ ਨਾਲ ਮੈਨੂੰ ਸਤਿਗੁਰੂ ਨੇ ਬਹੁਤ ਪਵਿੱਤਰ ਉਪਦੇਸ਼ ਦਿੱਤਾ ਹੈ ਕਿ ਪੁਰਖਾ ! ਉਸ ਹਰਿ ਹਰਿ ਦਾ ਜਪ ਕਰ, ਇਸ ਨਾਲ ਤੇਰਾ ਮਨ ਨਾਮ ਵਿਚ ਮਚ ਉਠੇਗਾ ਅਤੇ ਜਪ ਕੇ ਖ਼ੁਸ਼ੀ ਹੋ ਆਵੇਗਾ।੧।

੩. ਸੋ ਉਨ੍ਹਾਂ ਦੇ ਬਚਨ ਅਨੁਸਾਰ ਹੇ ਰਾਮ ! ਮੇਰਾ ਮਨ ਤੇ ਤਨ ਸੱਚੇ ਹਰੀ ਦੇ ਨਾਮ ਨੇ ਵਿੰਨ੍ਹ ਲਿਆ ਹੈ।

ਪ੍ਰ: ਹੁਣ ਤੁਹਾਨੂੰ ਉਸ ਦਾ ਫਲ ਕੀ ਮਿਲਿਆ ?

ਉ: ੪. ਸਾਨੂੰ ਫਲ ਇਹੋ ਮਿਲਿਆ ਹੈ ਕਿ ਜਿਸ ਕਾਲ ਦੇ ਮੂੰਹ ਵਿਚ ਸਾਰਾ ਜਗਤ ਫੜਿਆ ਹੋਇਆ ਹੈ, ਉਸ ਦੀ ਪਕੜ ਤੋਂ ਹੇ ਹਰੀ ! ਅਸੀਂ ਗੁਰੂ, ਸੱਚੇ ਗੁਰੂ ਦੇ ਬਚਨ ਦੁਆਰਾ ਬਚ ਗਏ ਹਾਂ।੧।ਰਹਾਉ।

ਪ੍ਰ: ਹੇ ਸਾਈਂ ਜੀ ! ਜਿਨ੍ਹਾਂ ਦੇ ਅੰਤਰ-ਆਤਮੇ ਉਸ ਹਰੀ ਦੀ ਪ੍ਰੀਤੀ ਨਹੀਂ, ਤੁਸੀਂ ਉਨ੍ਹਾਂ ਨੂੰ ਕਿਸ ਗਿਣਤੀ ਵਿਚ ਗਿਣਦੇ ਹੋ ?

ਉ: ੫. ਹੇ ਭਰਾਵੋ ! ਇਉਂ ਸਮਝੋ ਕਿ ਜਿਨ੍ਹਾਂ ਨੂੰ ਹਰੀ ਨਾਲ ਪ੍ਰੀਤ ਪਿਆਰ ਨਹੀਂ, ਉਹ ਉਸ ਸਾਈਂ ਤੋਂ ਟੁੱਟੇ ਹੋਏ, ਮਾਇਆ ਵਿਚ ਖਚਤ ਲੋਕ ਹਨ, ਇਸ ਕਰ ਕੇ ਉਹ ਮਨ ਕਰ ਕੇ ਮੂਰਖ ਅਤੇ ਬੁੱਧੀ ਦੇ ਕੱਚੇ ਹਨ।

ਪ੍ਰ: ਕਿਉਂ ਜੀ ! ਅਜੇਹੇ ਲੋਕਾਂ ਨੂੰ ਕੋਈ ਦੰਡ ਭੀ ਮਿਲੇਗਾ ?

ਉ: ੬. ਹਾਂ ਜ਼ਰੂਰ ! ਹਰੀ ਦੀ ਪ੍ਰੀਤ ਤੋਂ ਸਖਣੇ ਹੋਣ ਕਰ ਕੇ ਉਨ੍ਹਾਂ ਨੂੰ ਜਨਮ ਤੇ ਮਰਣ ਦਾ ਵਧੇਰੇ ਡਾਢਾ ਦੁਖ ਬਣਿਆ ਰਹੇਗਾ। ਉਹ ਵਿਕਾਰਾਂ ਦੇ ਗੰਦ ਵਿਚ ਜਾਂ ਗਰਭ ਰੂਪੀ ਗੰਦ ਵਿਚ ਬਾਰ-ਬਾਰ ਜੰਮਦੇ, ਮਰਦੇ ਤੇ ਖ਼ੁਆਰ ਹੁੰਦੇ ਰਹਿੰਦੇ ਹਨ।੨।

ਪ੍ਰ: ਕਿਉਂ ਸਾਈਂ ਜੀ ! ਸਾਕਤਾਂ ਦੀ ਇਹ ਦਸ਼ਾ ਹੁੰਦੀ ਤੱਕ ਕੇ, ਤੁਸੀਂ ਆਪ ਬਚਣ ਲਈ ਕੀ ਉਪਾਅ ਕਰਦੇ ਹੋ ?

ਉ: ੭. ਮੈਂ ਤਾਂ ਰੱਬ ਤੋਂ ਟੁੱਟਿਆਂ ਦੀ ਇਹ ਦਸ਼ਾ ਹੁੰਦੀ ਤੱਕ ਉਸ ਪ੍ਰਭੂ ਅੱਗੇ ਅਰਦਾਸ ਹੀ ਕਰਦਾ ਹਾਂ ਕਿ ਹੇ ਹਰੀ ! ਤੁਸੀਂ ਜੋ ਦਿਆਲੂ ਹੋ ਤੇ ਸ਼ਰਨ ਆਇਆਂ ਦੀ ਪ੍ਰਤਿਪਾਲ ਕਰਦੇ ਹੋ, ਅਸੀਂ ਜਾਚਨਾ ਕਰਦੇ ਹਾਂ ਕਿ ਸਾਈਂ ਜੀ ਸਾਨੂੰ ਦਾਨ ਦਿਓ।

ਪ੍ਰ: ਤੁਸੀਂ ਹਰੀ ਤੋਂ ਮੰਗਦੇ ਕੀ ਹੋ ?

ਉ: ੮. ਮੰਗ ਇਹੋ ਹੈ ਕਿ ਹੇ ਹਰੀ ! ਤੁਸੀਂ ਸਾਨੂੰ ਆਪਣੇ ਦਾਸਾਂ ਦੇ ਦਾਸ ਬਣਾ ਲਓ ਜੀ। ਦਾਸ ਭੀ ਅਜੇਹੇ ਬਣਾ ਦਿਉ ਤਾਂ ਕਿ ਸਾਡਾ ਮਨ ਉਨ੍ਹਾਂ ਅੱਗੇ ਨਾਚ ਕਰ ਕੇ ਨਚੇ, ਭਾਵ ਮਨ ਉਨ੍ਹਾਂ ਤੋਂ ਖ਼ੁਸ਼ੀ ਵਿਚ ਸਦਕੇ ਜਾਵੇ।੩।

੯. ਹੇ ਪ੍ਰਭੂ ! ਤੁਸੀਂ ਆਪ ਤਾਂ ਸਾਡੇ ਵੱਡੇ ਸ਼ਾਹ ਹੋ ਤੇ ਸੁਆਮੀ ਹੋ, ਅਸੀਂ ਆਪ ਜੀ ਦੇ ਵਣਜਾਰੇ ਹਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰਾ ਮਨ ਤੇ ਤਨ ਅਤੇ ਜੀਵਾਤਮਾ, ਸਭ ਤੇਰੀ ਦਿੱਤੀ ਹੋਈ ਰਾਸ ਹੈ, ਤੁਸੀਂ ਸਾਡੇ ਸੱਚੇ ਸ਼ਾਹ ਤੇ ਪ੍ਰਭੂ ਹੋ।੪।੩।੧੭।੫੫।

***ਭਾਵਾਰਥ :*** ਇਸ ਸ਼ਬਦ ਵਿਚ ਉਸ ਪਰਮੇਸ਼ਰ ਦੇ ਪ੍ਰੇਮ ਵਿਚ ਰਚ ਜਾਣ ਲਈ ਅਰਦਾਸ ਹੈ ਅਤੇ ਆਪਣੇ ਉਸ ਪ੍ਰਭੂ ਦੇ ਪ੍ਰੇਮ ਵਿਚ ਰਚ ਜਾਣ ਦਾ ਤਜਰਬਾ ਭੀ ਅੰਕਤ ਕਰਦੇ ਹਨ। ਉਸ ਰੱਬੀ-ਪਿਆਰ ਤੋਂ ਸਖਣਿਆਂ ਨੂੰ ਆਪ ਜੀ ਮੂਰਖਾਂ ਤੇ ਕੱਚੀ ਮਤਿ ਵਾਲਿਆਂ ਦਾ ਦਰਜਾ ਦੇ ਰਹੇ ਹਨ।

## ਗਉੜੀ ਪੂਰਬੀ ਮਹਲਾ ੪ ॥

**੧. ਤੁਮ ਦਇਆਲ ਸਰਬ ਦੁਖ ਭੰਜਨ**
**ਇਕ ਬਿਨਉ ਸੁਨਹੁ ਦੇ ਕਾਨੇ ॥**
**੨. ਜਿਸ ਤੇ ਤੁਮ ਹਰਿ ਜਾਨੇ ਸੁਆਮੀ**
**ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥**
**੩. ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥**
**੪. ਹਮ ਮੂੜ ਮੁਗਧ ਅਸੁਧ ਮਤਿ ਹੋਤੇ**
**ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ ਰਹਾਉ ॥**
**੫. ਜਿਤਨੇ ਰਸ ਅਨ ਰਸ ਹਮ ਦੇਖੇ**
**ਸਭ ਤਿਤਨੇ ਫੀਕ ਫੀਕਾਨੇ ॥**
**੬. ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ**
**ਮਿਲਿ ਸਤਿਗੁਰ ਮੀਠ ਰਸ ਗਾਨੇ ॥੨॥**
**੭. ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ**
**ਤੇ ਸਾਕਤ ਮੂੜ ਦਿਵਾਨੇ ॥**
**੮. ਤਿਨ ਕੇ ਕਰਮਹੀਨ ਧੁਰਿ ਪਾਏ**
**ਦੇਖਿ ਦੀਪਕੁ ਮੋਹਿ ਪਚਾਨੇ ॥੩॥**
**੯. ਜਿਨ ਕਉ ਤੁਮ ਦਇਆ ਕਰਿ ਮੇਲਹੁ**
**ਤੇ ਹਰਿ ਹਰਿ ਸੇਵ ਲਗਾਨੇ ॥**
**੧੦. ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ**
**ਮਤਿ ਗੁਰਮਤਿ ਨਾਮਿ ਸਮਾਨੇ ॥੪॥੪॥੧੮॥੫੬॥**

***ਪਦ ਅਰਥ :*** ਦਇਆਲ—ਦਇਆ ਦਾ ਘਰ। ਭੰਜਨ—ਨਾਸ ਕਰਨ ਵਾਲਾ। ਦੇ ਕਾਨੇ—ਕੰਨ ਦੇ ਕੇ, ਧਿਆਨ ਨਾਲ। ਪ੍ਰਾਨੇ—ਪ੍ਰਾਣ, ਜਿੰਦ। ਅਸੁਧ—ਮੈਲੀ। ਮੁਗਧ—ਮੂਰਖ। ਅਨ—ਹੋਰ-ਹੋਰ। ਗਾਨੇ—ਗਾਉਂਦੇ। ਭੇਟਿਆ—ਮਿਲਿਆ। ਦਿਵਾਨੇ—ਝੱਲੇ, ਕਮਲੇ। ਹੀਨ—ਨੀਚ, ਨੀਵੇਂ। ਮੋਹਿ—ਮੋਹ ਵਿਚ। ਪਚਾਨੇ—ਸੜਦੇ ਹਨ। ਪ੍ਰਗਟੇ—ਪਰਗਟ ਹੋਏ, ਉਘੜ ਪਏ, ਚਮਕ ਪਏ। ਨਾਮਿ—ਨਾਮ ਵਿਚ।

***ਅਰਥ :***

ਪ੍ਰ: ਸਾਈਂ ਜੀ! ਰੱਬ ਅੱਗੇ ਬਾਰ-ਬਾਰ ਅਰਦਾਸ ਕਰਨ ਤੋਂ ਭੀ ਜਦ ਸੁਣੀ ਨਹੀਂ ਜਾਂਦੀ, ਫਿਰ ਕੀ ਕਰਨਾ ਯੋਗ ਹੈ?

ੳ: ੧. ਹੇ ਭਾਈਓ! ਫਿਰ ਭੀ ਉਪਰਾਮ ਨਾ ਹੋ ਜਾਇਓ ਅਤੇ ਅਧੀਨਗੀ ਨਾਲ ਜੋਦੜੀ ਕਰਦੇ ਰਹੋ ਕਿ ਹੇ ਪ੍ਰਭੂ! ਤੁਸੀਂ ਦਿਆਲੂ ਹੋ, ਸਾਰੇ ਦੁੱਖਾਂ ਨੂੰ ਨਾਸ ਕਰਨੇ ਯੋਗ ਹੋ, ਹਜ਼ੂਰ ਮੇਰੀ ਇਕ ਬੇਨਤੀ ਧਿਆਨ ਦੇ ਕੇ ਸੁਣੋ ਜੀ।

੨. ਮੈਨੂੰ ਉਹ ਸਤਿਗੁਰੂ ਮਿਲਾ ਦਿਓ ਜਿਸ ਰਾਹੀਂ ਤੁਸੀਂ ਜਾਣੇ ਜਾਓ, ਕਿਉਂਕਿ ਉਹ ਮੇਰਾ ਪ੍ਰਾਣ ਰੂਪ ਹੈ। ਭਾਵ ਮੇਰੇ ਜੀਵਨ ਦਾ ਆਧਾਰ ਹੈ।੧।

੩. ਹੇ ਰਾਮ! ਮੈਂ ਉਸ ਸਤਿਗੁਰੂ ਨੂੰ ਪਾਰਬ੍ਰਹਮ ਕਰ ਕੇ ਮੰਨਿਆ ਹੈ।

੪. ਕਿਉਂਕਿ ਮੈਂ ਮੂਰਖ ਸਾਂ, ਮਹਾਂ ਮੂਰਖ ਸਾਂ, ਮੈਲੀ ਮਤਿ ਵਾਲਾ ਸਾਂ—ਉਸ ਸਤਿਗੁਰੂ ਦੇ ਉਪਦੇਸ਼ ਦੀ ਬਰਕਤ ਨਾਲ, ਮੇਰੀ ਪਰਮਾਤਮਾ ਨਾਲ ਜਾਣ-ਪਛਾਣ ਹੋ ਗਈ ਹੈ। ਭਾਵ ਨਾਮ ਪ੍ਰਾਪਤ ਹੋ ਗਿਆ ਹੈ।੧।ਰਹਾਉ।

ਪ੍ਰ: ਉਸ ਨਾਮ ਦਾ ਰਸ ਤੁਹਾਨੂੰ ਕਿਹੋ ਜਿਹਾ ਪ੍ਰਤੀਤ ਹੁੰਦਾ ਹੈ?

ੳ: ੫. ਹੇ ਮਿੱਤਰੋ! ਮੈਂ ਸਾਰੇ ਜਗਤ ਦੇ ਜਿਤਨੀ ਕਿਸਮ ਦੇ ਭੀ ਹੋਰ ਰਸ ਹਨ, ਉਹ ਚੱਖ ਕੇ ਤੱਕੇ ਹਨ, ਉਹ ਸਾਰੇ ਦੇ ਸਾਰੇ ਫਿੱਕੇ ਹਨ। ਭਾਵ ਫਿੱਕਿਆਂ ਤੋਂ ਭੀ ਫਿੱਕੇ ਹਨ।

੬. ਪਰ, ਹੁਣ ਮੈਂ ਜਦ ਤੋਂ ਸਤਿਗੁਰੂ ਨੂੰ ਮਿਲ ਕੇ ਹਰੀ ਦਾ ਨਾਮ-ਰਸ ਪਾਇਆ ਹੈ, ਜੋ ਕਿ ਅੰਮ੍ਰਿਤ-ਰਸ ਹੈ; ਬੱਸ, ਇਸ ਨੂੰ ਚਖਦਿਆਂ ਹੀ ਹੁਣ ਅਸੀਂ ਸਤਿਗੁਰੂ ਨੂੰ ਮਿਲ ਕੇ ਇਸੇ ਰਸ ਨੂੰ ਮਿੱਠਾ ਰਸ ਕਰ ਕੇ ਗਾ ਰਹੇ ਹਾਂ।੨।

ਪ੍ਰ: ਇਹ ਨਾਮ-ਰਸ ਜਿਨ੍ਹਾਂ ਨੂੰ ਨਹੀਂ ਮਿਲਿਆ, ਉਨ੍ਹਾਂ ਬਾਰੇ ਆਪ ਦਾ ਕੀ ਵੀਚਾਰ ਹੈ?

ੳ: ੭. ਹੇ ਭਾਈਓ! ਜਿਨ੍ਹਾਂ ਮਨੁੱਖਾਂ ਨੂੰ ਪੂਜਨੀਕ ਸੱਚਾ ਗੁਰੂ ਨਹੀਂ ਮਿਲਿਆ, ਉਹ ਤਾਂ ਮਾਇਆ ਵਿਚ ਫਸੇ ਮੂਰਖ ਜਾਂ ਸ਼ੁਦਾਈ ਹਨ।

ਪ੍ਰ: ਕਿਉਂ ਜੀ! ਉਹ ਇਸ ਮਾਇਆ ਝਲ ਤੋਂ ਬਚਦੇ ਕਿਉਂ ਨਹੀਂ?

ੳ: ੮. ਹੇ ਭਰਾਵੋ! ਇਹ ਗੱਲ ਉਨ੍ਹਾਂ ਦੇ ਵਸ ਦੀ ਨਹੀਂ, ਕਿਉਂਕਿ ਧੁਰੋਂ ਪਰਮਾਤਮਾ ਨੇ ਉਨ੍ਹਾਂ ਦੇ ਭਾਗਾਂ ਵਿਚ ਮਨਮੁਖਤਾ ਵਾਲੇ ਨੀਵੇਂ ਕਰਮ ਹੀ ਪਾ ਦਿੱਤੇ ਹਨ, ਉਹ ਨੀਵੇਂ ਕੰਮਾਂ ਦਾ ਸਦਕਾ ਮਾਇਆ ਮੋਹ ਵਿਚ ਹੀ ਸਦਾ ਸੜਦੇ ਰਹਿੰਦੇ ਹਨ, ਜਿਵੇਂ ਕਿ ਦੀਵੇ ਨੂੰ ਵੇਖ ਕੇ ਪਤੰਗੇ ਸੜਦੇ ਹਨ।੩।

੯. ਹੇ ਪ੍ਰਭੂ! ਜਿਨ੍ਹਾਂ ਮਨੁੱਖਾਂ ਨੂੰ ਤੁਸੀਂ ਦਇਆ ਕਰ ਕੇ ਗੁਰੂ ਨਾਲ ਮੇਲ ਦੇਂਦੇ ਹੋ, ਉਹ ਹਰਿ-ਹਰਿ ਦੀ ਸੇਵਾ ਵਿਚ, ਭਾਵ ਭਗਤੀ ਵਿਚ ਲੱਗੇ ਰਹਿੰਦੇ ਹਨ।

ਪ੍ਰ: ਉਨ੍ਹਾਂ ਨੂੰ ਇਸ ਗੁਰੂ ਦੀ ਸੇਵਾ ਦਾ ਫਲ ਕੀ ਮਿਲਦਾ ਹੈ?

ੳ: ੧੦. ਹੇ ਗੁਰਮੁਖ ਜਨੋ! ਉਨ੍ਹਾਂ ਨੂੰ ਤਾਂ ਅਜੇਹਾ ਵਡੇਰਾ ਫਲ ਮਿਲਦਾ ਹੈ ਕਿ ਉਹ 'ਹਰਿ ਹਰਿ ਹਰਿ' ਜਪ ਕੇ ਸਾਰੇ ਜਗਤ ਵਿਚ ਪ੍ਰਸਿੱਧ ਹੋ ਜਾਂਦੇ ਹਨ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਆਪਣੀ ਮਨ ਦੀ ਸਿਆਣਪ ਨੂੰ ਤਿਆਗ ਕੇ ਗੁਰੂ ਦੀ ਸਿਖਿਆ ਨੂੰ ਧਾਰਨ ਕਰ ਲੈਂਦੇ ਹਨ, ਜਿਸ ਦਾ ਸਦਕਾ ਉਹ ਅੰਤ ਨੂੰ ਨਾਮ ਵਿਚ ਹੀ ਸਮਾ ਜਾਂਦੇ ਹਨ।੪।੪।੧੮।੫੬।

***ਭਾਵਾਰਥ :*** ਇਸ ਮਹਾਂਵਾਕ ਵਿਚ ਗੁਰੂ ਰਾਮਦਾਸ ਸਾਹਿਬ ਜੀ ਨੇ ਗੁਰੂ ਦੀ ਮਹਿਮਾ ਅੰਕਤ ਕੀਤੀ ਹੈ, ਜਿਸ ਦੁਆਰਾ ਉਸ ਪਰਮੇਸ਼ਰ ਨੂੰ ਜਾਣੀਦਾ ਹੈ।

**ਗਉੜੀ ਪੂਰਬੀ ਮਹਲਾ ੪ ॥**

**੧. ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ**
**ਕਹੁ ਕਿਥੈ ਹਰਿ ਪਹੁ ਨਸੀਐ ॥**
**੨. ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ**
**ਹਰਿ ਆਪਿ ਛਡਾਏ ਛੁਟੀਐ ॥੧॥**
**੩. ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ ॥**
**੪. ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ**
**ਗੁਰ ਸਤਿਗੁਰ ਪੀਛੈ ਛੁਟੀਐ ॥੧॥ ਰਹਾਉ ॥**
**੫. ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ**
**ਜਿਤੁ ਸੇਵਿਐ ਨਿਜ ਘਰਿ ਵਸੀਐ ॥**
**੬. ਗੁਰਮੁਖਿ ਜਾਇ ਲਹਹੁ ਘਰੁ ਅਪਨਾ**
**ਘਸਿ ਚੰਦਨੁ ਹਰਿ ਜਸੁ ਘਸੀਐ ॥੨॥**
**੭. ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ**
**ਲੈ ਲਾਹਾ ਹਰਿ ਮਨਿ ਹਸੀਐ ॥**
**੮. ਹਰਿ ਹਰਿ ਆਪਿ ਦਇਆ ਕਰਿ ਦੇਵੈ**
**ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥੩॥**
**੯. ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ**
**ਤੇ ਸਾਕਤ ਨਰ ਜਮਿ ਘੁਟੀਐ ॥**
**੧੦. ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ**
**ਮਨ ਤਿਨ ਕੈ ਨਿਕਟਿ ਨ ਭਿਟੀਐ ॥੪॥**
**੧੧. ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ**
**ਜਿਤੁ ਸੇਵਿਐ ਲੇਖਾ ਛੁਟੀਐ ॥**
**੧੨. ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ**
**ਖਿਨੁ ਮਾਸਾ ਤੋਲੁ ਨ ਘਟੀਐ ॥੫॥੫॥੧੯॥੫੭॥**

***ਪਦ ਅਰਥ :*** ਕਹੁ—ਦਸ। ਪਹੁ—ਪਾਸੋਂ, ਤੋਂ। ਭਜਿ—ਦੌੜ ਕੇ। ਪਉ—ਪੈ ਜਾ। ਪੀਛੈ—ਪਿੱਛੇ ਤੁਰਿਆਂ। ਸ੍ਰਬ—ਸਰਬ, ਸਾਰੇ। ਲਹਹੁ—ਲੱਭ ਲਵੋ। ਘਸਿ—ਘਸ ਕੇ। ਹਸੀਐ—ਅਨੰਦ ਮਾਣ ਸਕੀਦਾ ਹੈ। ਭਿਟੀਐ—ਛੂਹਣਾ। ਅਲਖ—ਅਦ੍ਰਿਸ਼ਟ। ਨਰਹਰਿ—ਪਰਮਾਤਮਾ। ਪੂਰੇ—ਮੁਕੰਮਲ।

***ਅਰਥ :***

ਪ੍ਰ: ਕਿਉਂ ਜੀ! ਇਸ ਦੁਨੀਆਂ ਵਿਚ ਤਾਂ ਕੋਈ ਗੁਨਾਹ ਕਰ

ਕੇ ਨੱਸ-ਭੱਜ ਕੇ ਛਪ ਜਾਂਦੇ ਹਨ, ਕੀ ਰੱਬੀ-ਦਰਗਾਹੇ ਭੀ ਕਿਸੇ ਹੁਸ਼ਿਆਰ ਬੰਦੇ ਦਾ ਇਉਂ ਬਚਾਅ ਹੋ ਸਕੇਗਾ ?

ਉ: ੧. ਨਹੀਂ, ਹੇ ਮੇਰੇ ਮਨਾ! ਮਤਾਂ ਇਸ ਭੁਲੇਖੇ ਵਿਚ ਰਵੇਂ ਕਿ ਉਹ ਪ੍ਰਭੂ ਤਾਂ ਸਦਾ ਹੀ ਤੇਰੇ ਨਾਲ ਹੈ। ਤੂੰ ਆਪਣੇ ਕਿਸੇ ਕੀਤੇ ਕੁਕਰਮ ਦੀ ਸ਼ਰਮ ਕਰ ਕੇ ਲੁੱਕਣਾ ਚਾਹੇਂ, ਤਾਂ ਤੂੰ ਨੱਸ ਕੇ ਕਿਥੇ ਜਾਵੇਂਗਾ, ਉਹ ਤਾਂ ਸਦਾ ਹੀ ਸੱਚਾ ਪ੍ਰਭੂ ਸਾਡੇ ਅੰਗ-ਸੰਗ ਹੈ ਅਤੇ ਹਰ ਕੰਮ ਨੂੰ ਵੇਖ ਰਿਹਾ ਹੈ।

ਪ੍ਰ: ਸਾਈਂ ਜੀ! ਕੀ ਉਨ੍ਹਾਂ ਪਾਪ ਕਰਮਾਂ ਤੋਂ ਛੁੱਟਣ ਦਾ ਕੋਈ ਚਾਰਾ ਨਹੀਂ ?

ਉ: ੨. ਹਾਂ, ਇਕੋ ਜਤਨ ਹੈ! ਜੇ ਉਹ ਪਾਪਾਂ ਦੇ ਹਰਨੇ ਵਾਲਾ ਸੱਚਾ ਪ੍ਰਭੂ ਆਪੇ ਹੀ ਸਾਡੇ ਕੀਤੇ ਕਰਮਾਂ ਨੂੰ ਬਖ਼ਸ਼ ਲਵੇ ਤਾਂ ਬਖ਼ਸ਼ ਸਕਦਾ ਹੈ ਤੇ ਜੇ ਉਹ ਹਰੀ ਸਾਨੂੰ ਆਪੇ ਹੀ ਕਰਮਾਂ ਦੇ ਫਲ ਭੋਗਣੇ ਛੁਡਾ ਲਵੇ ਤਾਂ ਹੀ ਛੁੱਟ ਸਕੀਦਾ ਹੈ।੧।

੩. ਹੇ ਮੇਰੇ ਮਨਾ! ਸਦਾ 'ਹਰਿ ਹਰਿ ਹਰਿ' ਜਪਣ ਜੋਗ ਨੂੰ ਜਪਦੇ ਰਹੀਏ।

ਪ੍ਰ: ਸਾਈਂ ਜੀਉ! ਇਹ ਹਰਿ-ਹਰਿ ਦਾ ਜਾਪ ਕਿਥੋਂ ਮਿਲਦਾ ਹੈ ?

ਉ: ੪. ਹੇ ਮੇਰੇ ਮਨਾ! ਇਹ ਜਾਪ ਗੁਰੂ ਤੋਂ ਮਿਲਦਾ ਹੈ, ਇਸ ਲਈ ਰੱਬ ਵਲੋਂ ਨੱਸਣਾ-ਭੱਜਣਾ ਛੱਡ ਕੇ, ਸਤਿਗੁਰੂ ਦੀ ਚਰਨ-ਸ਼ਰਨ ਵਿਚ ਭੱਜ ਕੇ ਜਾ ਪਉ, ਉਸ ਸੱਚੇ ਗੁਰੂ ਦੇ ਪਿੱਛੇ ਛੁੱਟ ਜਾਈਦਾ ਹੈ। ਭਾਵ ਗੁਰੂ ਦੇ ਬਖ਼ਸ਼ੇ ਨਾਮ ਦੁਆਰਾ ਕੀਤੇ ਕਰਮਾਂ ਦੇ ਫਲ ਭੋਗਣੋਂ ਛੁਟਕਾਰਾ ਹੋ ਜਾਂਦਾ ਹੈ।੧।ਰਹਾਉ।

੫. ਹੇ ਮੇਰੇ ਮਨਾ! ਇਸ ਤਰ੍ਹਾਂ ਗੁਰੂ ਤੋਂ ਨਾਮ ਲੈ ਕੇ, ਨਾਮ ਦੇ ਅਭਿਆਸ ਦੁਆਰਾ ਉਸੇ ਪ੍ਰਭੂ ਨੂੰ ਸੇਵੋ, ਜੋ ਸਾਰੇ ਸੁਖਾਂ ਦਾ ਦਾਤਾ ਹੈ, ਜਿਸ ਦੀ ਸੇਵਾ ਕਰ ਕੇ ਆਪਣੇ ਸੱਚੇ ਸਰੂਪ-ਘਰ ਵਿਚ ਜਾ ਵਸੀਦਾ ਹੈ।

੬. ਇਸ ਲਈ, ਗੁਰੂ ਦੀ ਸ਼ਰਨ ਪ੍ਰਾਪਤ ਕਰਕੇ, ਆਪਣੇ ਸਰੂਪ-ਘਰ ਵਿਚ ਜਾ ਵੱਸ।

ਪ੍ਰ: ਜੀ! ਉਹ ਕਿਸ ਤਰ੍ਹਾਂ ?

ਉ: ਹੇ ਮਨਾ! ਗੁਰੂ ਤੋਂ ਪ੍ਰਾਪਤ ਹੋਏ ਹਰੀ ਦੇ ਜਸ ਰੂਪੀ ਚੰਦਨ ਨੂੰ ਬਾਰ-ਬਾਰ ਘਸ ਕੇ, ਭਾਵ ਗੁਰੂ ਤੋਂ ਹਰੀ-ਕੀਰਤਨ ਦੀ ਦਾਤ ਲੈ ਕੇ ਬਾਰ-ਬਾਰ ਹਰੀ-ਜਸ ਕਰੋ।

੭. ਹੇ ਮੇਰੇ ਮਨਾ! ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਸਭ ਤੋਂ ਸ੍ਰੇਸ਼ਟ ਪਦਾਰਥ ਹੈ। ਹੇ ਭਾਈ! ਉਸ ਪਰਮੇਸ਼ਰ ਦਾ ਨਾਮ ਰੂਪ ਖੱਟੀ ਖੱਟ ਕੇ, ਮਨ ਵਿਚ ਆਤਮਕ ਅਨੰਦ ਮਾਣ ਸਕੀਦਾ ਹੈ।

ਪ੍ਰ: ਹੇ ਗੁਰੋ! ਇਸ ਆਤਮਕ ਅਨੰਦ ਨੂੰ ਸਾਰੇ ਹੀ ਕਿਉਂ ਨਹੀਂ ਪ੍ਰਾਪਤ ਕਰ ਸਕਦੇ ?

ਉ: ੮. ਹੇ ਮਿੱਤਰ ਜਨੋ! ਜੇ ਇਸ ਦਾਤ ਨੂੰ ਹਰੀ ਆਪ ਕਿਰਪਾ ਕਰ ਕੇ ਦੇਵੇ, ਤਾਂ ਹੀ ਇਹ ਹਰੀ ਦਾ ਨਾਮ-ਰਸ ਚੱਖ ਸਕੀਦਾ ਹੈ।੩।

ਪ੍ਰ: ਨਾਮ ਤੋਂ ਸੱਖਣਿਆਂ ਨੂੰ ਸਜ਼ਾ ਕੀ ਮਿਲੇਗੀ ?

ਉ: ੯. ਹੇ ਮੇਰੇ ਮਨਾ! ਜੋ ਲੋਕ ਨਾਮ ਤੋਂ ਬਿਨਾਂ ਦ੍ਵੈਤ-ਭਾਵ ਵਿਚ ਲੱਗੇ ਹਨ, ਸਮਝੋ, ਉਹ ਮਨੁੱਖ ਸਾਕਤ ਹਨ, ਭਾਵ ਮਾਇਆ ਵਿਚ ਖੱਚਤ ਹਨ, ਉਨ੍ਹਾਂ ਨੂੰ ਤਾਂ ਜਮ ਤਾੜ ਹੀ ਰਿਹਾ ਹੈ। ਉਨ੍ਹਾਂ ਦਾ ਸਮਾਂ ਮੁੱਕਣ ਤੋਂ ਜਮਾਂ ਨੇ ਆ ਘੁੱਟਣਾ ਹੈ, ਭਾਵ ਗਲੇ ਤੋਂ ਆ ਨੱਪਣਾ ਹੈ।

ਪ੍ਰ: ਐਸੇ ਲੋਕਾਂ ਨੂੰ ਗੁਰਮਤਿ ਕੀ ਦਰਜਾ ਦੇਂਦੀ ਹੈ ?

ਉ:੧੦. ਗੁਰਮਤਿ ਵਿਚ ਉਨ੍ਹਾਂ ਨੂੰ ਸਾਕਤ ਕਿਹਾ ਹੈ, ਕਿਉਂਕਿ ਉਹ ਮਾਇਆ ਵਿਚ ਖੱਚਤ ਹਨ ਅਤੇ ਉਹ ਚੋਰ ਹਨ; ਕਿਉਂਕਿ ਉਹ ਵਾਹਿਗੁਰੂ ਦੇ ਦਿੱਤੇ ਪਦਾਰਥਾਂ ਨੂੰ ਖਾ, ਪਹਿਨ ਕੇ ਉਸ ਦੇ ਭਜਨ ਵਲੋਂ ਚਿਤ ਚੁਰਾਈ ਰੱਖਦੇ ਹਨ, ਇਸ ਲਈ ਹੇ ਮੇਰੇ ਮਨਾ! ਉਨ੍ਹਾਂ ਦੇ ਉੱਕਾ ਹੀ ਨੇੜੇ ਨਹੀਂ ਜਾਣਾ ਚਾਹੀਦਾ।੪।

੧੧. ਹੇ ਮੇਰੇ ਮਨਾ! ਨਰਾਂ ਨੂੰ ਹਰੇ-ਭਰੇ ਕਰਨ ਵਾਲੇ ਦੀ ਹੀ ਸੇਵਨਾ ਕਰੋ, ਜੋ ਮਾਇਆ ਰਹਿਤ ਹੈ, ਅਲੱਖ ਹੈ, ਜਿਸ ਦੀ ਸੇਵਾ ਕਰਨ ਨਾਲ ਕੀਤੇ ਕਰਮਾਂ ਦਾ ਲੇਖਾ ਹੀ ਛੁੱਟ ਜਾਂਦਾ ਹੈ। ਭਾਵ ਮਾਇਆ ਵੱਲ ਪ੍ਰੇਰਨ ਵਾਲੇ ਸੰਸਕਾਰ ਹੀ ਮੁੱਕ ਜਾਂਦੇ ਹਨ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੂੰ ਉਸ ਪ੍ਰਭੂ ਨੇ ਪਵਿੱਤਰ ਜੀਵਨ ਵਾਲੇ ਬਣਾ ਦਿੱਤਾ ਹੈ, ਭਾਵ ਆਪਣੇ ਨਾਲ ਮੇਲ ਲਿਆ ਹੈ, ਉਨ੍ਹਾਂ ਦਾ ਫਿਰ ਖਿਨ ਭਰ ਲਈ ਵੀ ਮਾਸਾ (ਮਾਤ੍ਰ) ਤੋਲ ਨਹੀਂ ਘਟਦਾ। ਅਰਥਾਤ ਉਹ ਫਿਰ ਸਦਾ ਹੀ ਪੂਰਨ ਰਹਿੰਦੇ ਹਨ।੫।੫।੧੯।੫੭।

***ਭਾਵਾਰਥ :*** ਇਸ ਸ਼ਬਦ ਵਿਚ ਆਪਣੇ ਮਨ ਦੁਆਰਾ ਸਿੱਖ ਪ੍ਰਤੀ ਉਪਦੇਸ਼ ਦਿੱਤਾ ਹੈ ਅਤੇ ਨਾਮ ਤੇ ਗੁਰੂ ਦੀ ਸ਼ਰਨ ਸਾਰੇ ਪਾਪਾਂ ਦੀ ਨਾਸਕ ਹੈ। ਇਸ ਲਈ ਹਰੀ ਤੋਂ ਦੂਰ ਨੱਸਣ ਦੀ ਗ਼ਲਤੀ ਨਾ ਕਰੋ, ਅੰਤ ਨੂੰ ਛੁਟਕਾਰਾ ਨਾਮ ਦੁਆਰਾ ਹੀ ਹੋ ਸਕਦਾ ਹੈ।

**ਗਉੜੀ ਪੂਰਬੀ ਮਹਲਾ ੪ ॥**

**੧. ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ**
**ਮੇਰਾ ਜੀਉ ਪਿੰਡੁ ਸਭ ਤੇਰੀ ॥**
**੨. ਦਇਆ ਕਰਹੁ ਹਰਿ ਦਰਸੁ ਦਿਖਾਵਹੁ**
**ਮੇਰੈ ਮਨਿ ਤਨਿ ਲੋਚ ਘਣੇਰੀ ॥੧॥**
**੩. ਰਾਮ ਮੇਰੈ ਮਨਿ ਤਨਿ ਲੋਚ ਮਿਲਣ ਹਰਿ ਕੇਰੀ ॥**
**੪. ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ**
**ਹਰਿ ਮਿਲਿਆ ਆਇ ਪ੍ਰਭੁ ਮੇਰੀ ॥੧॥ ਰਹਾਉ ॥**
**੫. ਜੋ ਹਮਰੈ ਮਨ ਚਿਤਿ ਹੈ ਸੁਆਮੀ**
**ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥**
**੬. ਅਨਦਿਨੁ ਨਾਮੁ ਜਪੀ ਸੁਖੁ ਪਾਈ**
**ਨਿਤ ਜੀਵਾ ਆਸ ਹਰਿ ਤੇਰੀ ॥੨॥**
**੭. ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ**
**ਹਰਿ ਮਿਲਿਆ ਆਇ ਪ੍ਰਭੁ ਮੇਰੀ ॥**

**੮. ਅਨਦਿਨੁ ਅਨਦੁ ਭਇਆ ਵਡਭਾਗੀ**
**ਸਭ ਆਸ ਪੁਜੀ ਜਨ ਕੇਰੀ ॥੩॥**
**੯. ਜਗੰਨਾਥ ਜਗਦੀਸੁਰ ਕਰਤੇ**
**ਸਭ ਵਸਗਤਿ ਹੈ ਹਰਿ ਕੇਰੀ ॥**
**੧੦. ਜਨ ਨਾਨਕ ਸਰਣਾਗਤਿ ਆਏ**
**ਹਰਿ ਰਾਖਹੁ ਪੈਜ ਜਨ ਕੇਰੀ ॥੪॥੬॥੨੦॥੫੮॥**

***ਪਦ ਅਰਥ :*** ਤੁਮਰੈ ਵਸਗਤਿ—ਤੇਰੇ ਵਸ ਵਿਚ। ਜੀਉ—ਜੀਵਾਤਮਾ, ਜਿੰਦ। ਪਿੰਡੁ—ਸਰੀਰ। ਲੋਚ—ਤਾਂਘ। ਘਨੇਰੀ—ਬਹੁਤੀ। ਕੇਰੀ—ਦੀ। ਕਿੰਚਤ—ਥੋੜ੍ਹੀ ਕੁ। ਬਿਧਿ—ਹਾਲਤ। ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਾਂ। ਪੰਧੁ—ਰਸਤਾ। ਜਗੰਨਾਥ—ਹੇ ਜਗਤ ਦੇ ਨਾਥ। ਜਗਦੀਸੁਰ—ਜਗਤ ਦੇ ਈਸ਼੍ਵਰ। ਪੈਜ—ਲਾਜ, ਇੱਜ਼ਤ।

***ਅਰਥ :***

ਪ੍ਰ: ਸਾਦਕ ਦੇ ਅੰਦਰ ਦਰਸ਼ਨਾਂ ਦੀ ਕਿਤਨੀ ਕੁ ਲਾਲਸਾ ਹੈ ?

ਉ: ੧. ਜਗਿਆਸੂ ਦਿਨੇ ਰਾਤ ਇਉਂ ਅਰਦਾਸ ਕਰਦਾ ਰਹਿੰਦਾ ਹੈ ਕਿ ਹੇ ਪ੍ਰਭੂ ! ਸਾਡੀ ਜਿੰਦ ਤੇਰੇ ਵਸ ਵਿਚ ਹੈ, ਮੇਰਾ ਜੀਵ ਤੇ ਸਰੀਰ ਇਹ ਤੇਰੀ ਹੀ ਦਿੱਤੀ ਰਾਸ ਹੈ।

੨. ਹੇ ਪ੍ਰਭੂ ! ਹੁਣ ਸਾਡੇ ਉੱਤੇ ਮਿਹਰ ਕਰੋ, ਮੈਨੂੰ ਆਪਣਾ ਦਰਸ਼ਨ ਦੇਹੋ, ਕਿਉਂਕਿ ਮੇਰੇ ਮਨ ਅਤੇ ਤਨ ਵਿਚ ਤੇਰੇ ਦਰਸ਼ਨਾਂ ਦੀ ਬਹੁਤ ਹੀ ਤਾਂਘ ਹੈ।੧।

੩. ਹੇ ਮੇਰੇ ਰਾਮ ! ਮੇਰੇ ਮਨ ਤੇ ਤਨ ਵਿਚ ਹਰੀ ਦੇ ਮਿਲਣ ਦੀ ਲੋਚਾ ਬਹੁਤ ਹੈ।

੪. ਮੇਰੀ ਲੋਚਾ ਨੂੰ ਤੱਕ ਕੇ ਗੁਰੂ-ਕ੍ਰਿਪਾਲੂ ਗੁਰੂ ਨੇ ਥੋੜ੍ਹੀ ਜਿਹੀ ਕਿਰਪਾ ਕੀਤੀ ਤਾਂ ਹਰੀ ਪ੍ਰਭੂ ਮੈਨੂੰ ਆ ਮਿਲਿਆ।੧।ਰਹਾਉ।

੫. ਹੇ ਮੇਰੇ ਸੁਆਮੀ ! ਸਾਡੇ ਜੀਵਾਂ ਦੇ ਮਨ ਤੇ ਚਿਤ ਵਿਚ ਜੋ ਵੀ ਹਾਲਤ ਵਰਤਦੀ ਹੈ, ਹੇ ਹਰੀ ! ਉਸ ਬਿਧੀ ਨੂੰ ਤੁਸੀਂ ਜਾਣਦੇ ਹੋ। .

੬ ਹੇ ਹਰੀ ! ਮੈਨੂੰ ਸਦਾ ਹੀ ਤੇਰੀ ਮਿਹਰ ਦੀ ਆਸ ਰਹਿੰਦੀ ਹੈ ਕਿ ਤੂੰ ਕਿਰਪਾ ਕਰੇਂ ਤਾਂ ਮੈਂ ਹਰ ਰੋਜ਼ ਤੇਰਾ ਨਾਮ ਜਪਦਾ ਰਹਾਂ ਅਤੇ ਅਨੰਦ ਮਾਣਦਾ ਰਵਾਂ ਅਤੇ ਸਦਾ ਹੀ ਆਤਮਕ ਜੀਵਨ ਜੀਉਂਦਾ ਰਹਾਂ।੨।

੭. ਇਹ ਮਾਰਗ ਮੇਰਾ ਆਪਣਾ ਚਿਤਵਿਆ ਨਹੀਂ ਹੈ, ਗੁਰੂ ਸੱਚੇ ਦਾਤੇ ਨੇ ਇਹ ਰਸਤਾ ਮੈਨੂੰ ਦੱਸਿਆ ਸੀ; ਜਿਸ ਦੁਆਰਾ ਮੇਲ ਲੈਣ ਵਾਲਾ ਹਰੀ-ਪ੍ਰਭੂ ਮੈਨੂੰ ਆ ਮਿਲਿਆ ਹੈ।

੮. ਹੁਣ ਮੈਨੂੰ ਨਿਤ ਦਾ ਅਨੰਦ ਬਣ ਗਿਆ ਹੈ, ਵਡਭਾਗੀ ਹੋ ਰਹੇ ਹਾਂ, ਦਾਸ ਦੀ ਸਾਰੀ ਆਸ ਪੂਰੀ ਹੋ ਗਈ ਹੈ।੩।

੯. ਹੇ ਜਗਤ ਨਾਥ ! ਹੇ ਜਗਤ ਦੇ ਈਸ਼੍ਵਰ ! ਹੇ ਜਗਤ ਦੇ ਕਰਤਾਰ ! ਹੇ ਹਰੀ ! ਇਹ ਸਾਰੀ ਜਗਤ ਦੀ ਖੇਡ ਤੇਰੇ ਵੱਸ ਵਿਚ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ—ਹੇ ਹਰੀ ! ਅਸੀਂ ਦਾਸ ਤੇਰੀ ਸ਼ਰਨ ਆਏ ਹਾਂ, ਤੂੰ ਦਾਸਾਂ ਦੀ ਪੈਜ ਰੱਖ।੪।੬।੨੦।੫੮।

***ਭਾਵਾਰਥ :*** ਇਸ ਸ਼ਬਦ ਵਿਚ ਉਸ ਪ੍ਰੇਮੀ ਦੀ ਦਸ਼ਾ ਬਿਆਨ ਕਰਦੇ ਹਨ, ਜਿਸ ਨੇ ਆਪਾ ਉਸ ਕਰਤਾਰ ਦੀ ਚਰਨ-ਸ਼ਰਨ ਵਿਚ ਅਰਪਨ ਕੀਤਾ ਹੋਇਆ ਹੈ ਅਤੇ ਉਸ ਦੇ ਦਰਸ਼ਨਾਂ ਦੀ ਦਾਤ ਪ੍ਰਾਪਤ ਕਰਨ ਲਈ ਕਿਤਨੀ ਕੁ ਮੰਗ ਹੁੰਦੀ ਹੈ।

**ਗਉੜੀ ਪੂਰਬੀ ਮਹਲਾ ੪ ॥**

**੧. ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ**
**ਦਹ ਦਹ ਦਿਸਿ ਚਲਿ ਚਲਿ ਹਾਢੇ ॥**
**੨. ਗੁਰੁ ਪੂਰਾ ਪਾਇਆ ਵਡਭਾਗੀ**
**ਹਰਿ ਮੰਤ੍ਰੁ ਦੀਆ ਮਨੁ ਠਾਢੇ ॥੧॥**
**੩. ਰਾਮ ਹਮ ਸਤਿਗੁਰ ਲਾਲੇ ਕਾਂਢੇ ॥੧॥ ਰਹਾਉ ॥**
**੪. ਹਮਰੈ ਮਸਤਕਿ ਦਾਗੁ ਦਗਾਨਾ**
**ਹਮ ਕਰਜ ਗੁਰੂ ਬਹੁ ਸਾਢੇ ॥**
**੫. ਪਰਉਪਕਾਰੁ ਪੁੰਨੁ ਬਹੁ ਕੀਆ**
**ਭਉ ਦੁਤਰੁ ਤਾਰਿ ਪਰਾਢੇ ॥੨॥**
**੬. ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ**
**ਤਿਨ ਕੂਰੇ ਗਾਢਨ ਗਾਢੇ ॥**
**੭. ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ**
**ਤਿਉ ਮਨਮੁਖ ਗਰਭਿ ਗਲਾਢੇ ॥੩॥**
**੮. ਹਮ ਜਾਨਿਆ ਕਛੂ ਨ ਜਾਨਹ ਆਗੈ**
**ਜਿਉ ਹਰਿ ਰਾਖੈ ਤਿਉ ਠਾਢੇ ॥**
**੯. ਹਮ ਭੂਲ ਚੂਕ ਗੁਰ ਕਿਰਪਾ ਧਾਰਹੁ**
**ਜਨ ਨਾਨਕ ਕੁਤਰੇ ਕਾਢੇ ॥੪॥੭॥੨੧॥੫੯॥**

***ਪਦ ਅਰਥ :*** ਮਨੂਆ—ਮਨ। ਖਿਨੁ—ਰਤਾ ਭਰ ਵੀ। ਬਹੁ ਰੰਗੀ—ਜੋ ਇਕ ਹਾਲਤ ਵਿਚ ਨਾ ਰਹੇ, ਬਹੁਤ ਰੰਗ ਤਮਾਸ਼ਿਆਂ ਵਿਚ ਫਸ ਕੇ। ਦਹ—ਦਸ। ਦਿਸਿ—ਪਾਸੇ, ਵਲ, ਦਸੋਂ ਦਿਸ਼ਾਂ, ਸੈਂਕੜੇ ਦਿਸ਼ਾਂ, ਭਾਵ ਅਨੇਕਾਂ ਦਿਸ਼ਾਂ। ਚਲਿ—ਚੱਲ ਕੇ; ਦੌੜ ਕੇ। ਹਾਢੇ—ਭਟਕਦਾ ਹੈ। ਠਾਢੇ—ਖਲੋ ਗਿਆ ਹੈ। ਲਾਲੇ—ਗ਼ੁਲਾਮ, ਕਾਢੇ—ਕਹੀਦੇ ਹਾਂ, ਅਖਵਾਉਂਦੇ ਹਾਂ। ਦਾਗੁ—ਨਿਸ਼ਾਨ। ਦਗਾਨਾ—ਦਾਗਿਆ ਗਿਆ ਹੈ। ਸਾਢੇ—ਸਿਰੇ ਚੜ੍ਹਨਾ, ਮੁਕੰਮਲ ਕਰਨਾ, ਇਕੱਠਾ ਕਰ ਲਿਆ ਹੈ। ਪੁੰਨੁ—ਭਲਾਈ, ਨੇਕੀ। ਭਉ—ਭਵ ਸਾਗਰ। ਦੁਤਰੁ—ਜਿਸ ਤੋਂ ਤਰਨਾ ਔਖਾ ਹੋਵੇ। ਪਰਾਢੇ—ਪਾਰ ਕਰ ਦਿੱਤਾ ਹੈ। ਰਿਦੈ—ਹਿਰਦੇ ਵਿਚ। ਕੂਰੇ—ਝੂਠੇ। ਗਰਭਿ—ਗਰਭ ਵਿਚ, ਜੂਨਾਂ ਦੇ ਗੇੜ ਵਿਚ। ਗਲਾਢੇ—ਲਗਦੇ ਹਨ। ਨ ਜਾਨਹ—ਅਸੀਂ ਨਹੀਂ ਜਾਣਦੇ। ਆਗੈ—ਆਉਣ ਵਾਲੇ ਸਮੇਂ ਵਿਚ। ਠਾਢੇ—ਖੜੇ ਹਾਂ। ਕੁਤਰੇ—ਕੁੱਤੇ, ਕਤੂਰੇ, ਕੂਕਰ, ਜਾਂ ਕੁ+ਤਰੇ—ਜੋ ਨਾ ਤਰ ਸਕੇ, ਭਾਵ ਅਨਤਾਰੂ।

***ਅਰਥ :***

ਪ੍ਰ: ਹੇ ਸਤਿਗੁਰੂ ਜੀ ! ਸਾਡਾ ਮਨ ਤਾਂ ਅਤਯੰਤ ਚੰਚਲ ਹੈ, ਤੁਸੀਂ ਆਪਣੇ ਮਨ ਦੀ ਦਸ਼ਾ ਵੀ ਉਚਾਰਨ ਕਰੋ।

ਉ: ੧. ਤਾਂ ਆਪ ਜੀ ਨਿੰਮ੍ਰਤਾ ਸਹਿਤ ਕਹਿ ਰਹੇ ਹਨ ਕਿ ਹੇ ਭਰਾਵੋ! ਮੇਰਾ ਇਹ ਮਨ ਬਹੁ ਰੰਗੀ ਹੈ, ਇਹ ਬਹੁਤ ਰੰਗ ਤਮਾਸ਼ਿਆਂ ਵਿਚ ਖੱਚਤ ਹੋ, ਇਕ ਖਿਨ ਭਰ ਵੀ ਟਿਕਦਾ ਨਹੀਂ, ਇਹ ਦਸੋਂ ਹੀ ਦਿਸ਼ਾਂ ਵਿਚ ਦੌੜਦਾ-ਭਟਕਦਾ ਹੀ ਫਿਰਦਾ ਹੈ।

ਪ੍ਰ: ਦਾਤਾਰ ਜੀਉ! ਤੁਸਾਂ ਇਸ ਨੂੰ ਕਾਬੂ ਕਿਵੇਂ ਕੀਤਾ ਹੈ?

ਉ: ੨. ਹੇ ਭਾਈਓ! ਵੱਡੇ ਭਾਗਾਂ ਦਾ ਸਦਕਾ ਸਾਨੂੰ ਪੂਰਾ ਗੁਰੂ ਪ੍ਰਾਪਤ ਹੋ ਗਿਆ ਹੈ। ਉਸ ਨੇ ਸਾਨੂੰ ਹਰੀ ਨਾਮ ਦਾ ਮੰਤ੍ਰ ਸਿਮਰਨ ਲਈ ਬਖ਼ਸ਼ ਦਿੱਤਾ, ਜਿਸ ਨਾਲ ਹੁਣ ਚੰਚਲਤਾ ਵਲੋਂ ਮਨ ਖਲੋ ਗਿਆ ਹੈ।੧।

੩. ਇਸ ਲਈ ਹੇ ਰਾਮ! ਹੁਣ ਅਸੀਂ ਸਤਿਗੁਰੂ ਦੇ ਗ਼ੁਲਾਮ ਕਹੀਦੇ ਹਾਂ।੧।ਰਹਾਉ।

੪. ਹੇ ਭਾਈ! ਅਸੀਂ ਗੁਰੂ ਦਾ ਕਰਜ਼ਾ ਬਹੁਤ ਹੀ ਅਦਾ ਕਰਨਾ ਸੀ, ਇਸ ਲਈ ਅਸੀਂ ਉਸ ਗੁਰੂ ਪਾਸ ਵਿਕ ਗਏ ਹਾਂ ਤੇ ਸਾਡੇ ਮੱਥੇ ਉੱਤੇ ਗੁਰੂ ਜੀ ਦੀ ਗ਼ੁਲਾਮੀ ਦਾ ਦਾਗ਼ ਲੱਗ ਗਿਆ ਹੈ।

੫. ਪਰ, ਉਸ ਉਪਕਾਰੀ ਗੁਰੂ ਨੇ ਮੇਰੇ 'ਤੇ ਉਪਕਾਰ ਕੀਤਾ, ਬੜਾ ਹੀ ਪੁੰਨ ਕੀਤਾ ਹੈ ਕਿ ਮੈਨੂੰ ਉਸ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ ਹੈ, ਜਿਸ ਤੋਂ ਪਾਰ ਹੋਣਾ ਬਹੁਤ ਹੀ ਔਖਾ ਹੈ।੨।

ਪ੍ਰ: ਸਾਈਂ ਜੀ! ਕਈ ਲੋਕ ਅੰਦਰੋਂ ਪਿਆਰ ਤੋਂ ਸੱਖਣੇ ਹਨ, ਪਰ ਐਵੇਂ ਕਿਵੇਂ ਬਾਹਰੋਂ ਬਹੁਤ ਹੀ ਪਿਆਰ ਦਾ ਵਿਖਾਵਾ ਕਰਦੇ ਵੇਖੀਦੇ ਹਨ?

ਉ: ੬. ਹੇ ਭਰਾਵੋ! ਜਿਨ੍ਹਾਂ ਲੋਕਾਂ ਦੇ ਮਨ ਅੰਦਰ ਉਸ ਪ੍ਰਭੂ ਦਾ ਪਿਆਰ ਨਹੀਂ ਹੁੰਦਾ, ਉਹ ਜੇਕਰ ਬਾਹਰੋਂ ਲੋਕਾਚਾਰੀ ਪਿਆਰ ਦਾ ਕੋਈ ਵਿਖਾਵਾ ਭੀ ਕਰਦੇ ਹਨ, ਤਾਂ ਜਾਣੋ ਉਹ ਝੂਠੇ ਗੰਢ ਤੁਪ ਹੀ ਕਰਦੇ ਹਨ। ਭਾਵ ਜੋ ਉਨ੍ਹਾਂ ਨੇ ਜਗਤ ਵਿਚ ਮੇਲ ਮਿਲਾਪ, ਪਿਆਰ ਪਾਏ ਹਨ, ਉਹ ਸਭ ਝੂਠੇ ਹਨ।

੭. ਜਿਵੇਂ ਪਾਣੀ ਵਿਚ ਪਿਆ ਕਾਗਜ਼ ਗਲ ਜਾਂਦਾ ਹੈ, ਤਿਵੇਂ ਮਨਮੁਖ ਪ੍ਰਭੂ-ਪਿਆਰ ਤੋਂ ਖ਼ਾਲੀ ਹੋਣ ਕਰ ਕੇ ਜੂਨਾਂ ਦੇ ਗੇੜ ਵਿਚ ਪੈ ਕੇ ਆਤਮਕ ਜੀਵਨ ਵਲੋਂ ਗਲ ਜਾਂਦੇ ਹਨ। ਭਾਵ ਉਹ ਸਦਾ ਹੀ ਖ਼ੁਆਰ ਹੁੰਦੇ ਹਨ।੩।

ਪ੍ਰ: ਦਾਤਾਰ ਜੀਉ! ਦੱਸੋ, ਹੁਣ ਸਾਡੇ ਕਰਨ ਯੋਗ ਕਿਹੜਾ ਕੰਮ ਹੈ?

ਉ: ਹੇ ਭਾਈਓ! ਉਸ ਕਰਤਾਰ ਅੱਗੇ ਇਉਂ ਅਰਜ਼ੋਈ ਕਰਦੇ ਰਹੋ ਕਿ ਹੇ ਕਰਤਾਰ! ਸਾਡੀ ਜੀਵਾਂ ਦੀ ਤਾਂ ਕੋਈ ਭੀ ਚਾਤ੍ਰਤਾ ਕੰਮ ਨਹੀਂ ਕਰਦੀ। ਕਿਉਂਕਿ:

੮. ਨਾ ਹੀ ਅਸੀਂ ਜੀਵਾਂ ਨੇ ਅੱਗੇ ਕੁਝ ਜਾਣਿਆ ਹੈ ਅਤੇ ਹੁਣ ਭੀ ਕੁਝ ਨਹੀਂ ਜਾਣ ਸਕਦੇ। ਜਿਵੇਂ ਪਰਮਾਤਮਾ ਸਾਨੂੰ ਰੱਖਦਾ ਹੈ, ਅਸੀਂ ਉਵੇਂ ਖੜੇ ਰਹਿੰਦੇ ਹਾਂ। ਭਾਵ ਉਸ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਾਂ।

੯. ਗੁਰੂ ਸਾਹਿਬ ਜੀ ਕਹਿੰਦੇ ਹਨ—ਇਉਂ ਅਰਦਾਸ ਕਰੋ ਕਿ ਹੇ ਕਰਤਾਰ! ਅਸੀਂ ਸਦਾ ਹੀ ਭੁੱਲਦੇ-ਚੁੱਕਦੇ ਰਹਿੰਦੇ ਹਾਂ। ਸਾਡੇ ਉੱਤੇ ਮਿਹਰ ਕਰ, ਅਸੀਂ ਤੇਰੇ ਦਰ ਦੇ ਕੂਕਰ ਅਖਵਾਉਂਦੇ ਹਾਂ। ਸਾਨੂੰ ਅਨਤਾਰੂਆਂ ਨੂੰ ਇਸ ਸੰਸਾਰ ਤੋਂ ਬਾਹਰ ਕੱਢ ਲਓ।੪।੭।੨੧।੫੯।

***ਭਾਵਾਰਥ:*** ਇਸ ਸ਼ਬਦ ਵਿਚ ਮਨ ਦੀ ਚੰਚਲ ਦਸ਼ਾ ਦੱਸ ਕੇ, ਉਸ ਨਿਰੰਕਾਰ ਦੇ ਚਰਨਾਂ ਵਿਚ ਇਸ ਬਿਖਮ ਸੰਸਾਰ ਤੋਂ ਤਰਨ ਲਈ ਅਰਜ਼ੋਈ ਕਰਨ ਦੀ ਜਾਚ ਦੱਸੀ ਹੈ।

## ਗਉੜੀ ਪੂਰਬੀ ਮਹਲਾ ੪ ॥

**੧. ਕਾਮਿ ਕਰੋਧਿ ਨਗਰੁ ਬਹੁ ਭਰਿਆ**
**ਮਿਲਿ ਸਾਧੂ ਖੰਡਲ ਖੰਡਾ ਹੇ ॥**
**੨. ਪੂਰਬਿ ਲਿਖਤ ਲਿਖੇ ਗੁਰੁ ਪਾਇਆ**
**ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥**
**੩. ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥**
**੪. ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥**
**੫. ਸਾਕਤ ਹਰਿ ਰਸ ਸਾਦੁ ਨ ਜਾਨਿਆ**
**ਤਿਨ ਅੰਤਰਿ ਹਉਮੈ ਕੰਡਾ ਹੇ ॥**
**੬. ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ**
**ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥**
**੭. ਹਰਿ ਜਨ ਹਰਿ ਹਰਿ ਨਾਮਿ ਸਮਾਣੇ**
**ਦੁਖੁ ਜਨਮ ਮਰਣ ਭਵ ਖੰਡਾ ਹੇ ॥**
**੮. ਅਬਿਨਾਸੀ ਪੁਰਖੁ ਪਾਇਆ ਪਰਮੇਸਰੁ**
**ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥**
**੯. ਹਮ ਗਰੀਬ ਮਸਕੀਨ ਪ੍ਰਭ ਤੇਰੇ**
**ਹਰਿ ਰਾਖੁ ਰਾਖੁ ਵਡ ਵਡਾ ਹੇ ॥**
**੧੦. ਜਨ ਨਾਨਕ ਨਾਮੁ ਅਧਾਰੁ ਟੇਕ ਹੈ**
**ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੮॥੨੨॥੬੦॥**

***ਪਦ ਅਰਥ:*** ਕਾਮਿ—ਕਾਮ ਨਾਲ। ਕਰੋਧਿ—ਕਰੋਧ ਨਾਲ। ਨਗਰੁ—ਸਰੀਰ ਨਗਰ। ਸਾਧੂ—ਗੁਰੂ। ਖੰਡਲ—ਟੋਟੇ। ਖੰਡਾ—ਨਾਸ ਕਰ ਦਿੱਤਾ। ਪੂਰਬਿ—ਪੂਰਬਲੇ ਜਨਮ ਵਿਚ। ਮੰਡਲ—ਰੌਸ਼ਨੀ ਦੇ ਚੱਕਰ (ਜਿਵੇਂ ਸੂਰਜ ਚੰਦਰਮਾ ਦੇ ਉਦਾਲੇ ਦਾ ਚੱਕਰ)। ਮੰਡਾ—ਸਜਾਇਆ। ਅੰਜੁਲੀ—ਬੁੱਕ, ਦੋਵੇਂ ਹੱਥ ਜੋੜ ਕੇ ਨਮਸਕਾਰ ਕਰਨ ਲਈ ਸਿਰ ਤੱਕ ਅਪੜਾਨੇ, ਹੱਥ ਜੋੜ ਕੇ ਅਰਦਾਸ ਕਰਨੀ। ਪੁੰਨੁ—ਭਲਾਈ; ਭਲਾ ਕੰਮ। ਡੰਡਉਤ—ਡੰਡੇ ਵਾਂਗ ਸਿੱਧਾ ਲੇਟ ਕੇ ਪ੍ਰਨਾਮ। ਸਾਕਤ—ਰੱਬ ਵਲੋਂ ਟੁੱਟੇ ਹੋਏ, ਮਾਇਆ ਦੇ ਪੁਜਾਰੀ। ਚਲਹਿ—ਚਲਦੇ ਹਨ। ਭਵ—ਸੰਸਾਰ-ਸਮੁੰਦਰ। ਖੰਡ—ਹਿੱਸਾ। ਮਸਕੀਨ—ਆਜਿਜ਼। ਅਧਾਰੁ—ਆਸਰਾ। ਮੰਡਾ—ਮਿਲਦਾ।

### *ਅਰਥ:*

ਪ੍ਰ: ਹੇ ਕ੍ਰਿਪਾਲੂ ਜੀਉ! ਇਸ ਸਰੀਰ ਵਿਚੋਂ ਕਾਮਾਦਿਕਾਂ ਦੇ ਸੰਸਕਾਰਾਂ ਨੂੰ ਕਿਵੇਂ ਨਾਸ ਕਰ ਸਕੀਦਾ ਹੈ?

ਉ: ੧. ਹੇ ਭਾਈਓ ! ਇਹ ਸਰੀਰ ਰੂਪੀ ਨਗਰ ਕਾਮਾਦਿਕ ਵਿਕਾਰਾਂ ਨਾਲ ਬਹੁਤ ਹੀ ਭਰਿਆ ਰਹਿੰਦਾ ਹੈ; ਭਾਵ ਗਲੀਜ਼ ਹੋਇਆ ਰਹਿੰਦਾ ਹੈ। ਗੁਰੂ ਨੂੰ ਮਿਲ ਕੇ ਅੰਦਰੋਂ ਸਾਰੇ ਵਿਕਾਰਾਂ ਦੇ ਸੰਸਕਾਰਾਂ ਨੂੰ ਨਾਸ ਕਰ ਲਿਆ ਜਾਂਦਾ ਹੈ।

ਪ੍ਰ: ਕਿਉਂ ਜੀ ! ਅਜੇਹਾ ਗੁਰੂ ਸਭ ਨੂੰ ਕਿਉਂ ਨਹੀਂ ਮਿਲ ਜਾਂਦਾ ?

ਉ: ੨. ਹੇ ਮਿੱਤਰ ਜਨੋ ! ਜਿਨ੍ਹਾਂ ਨੇ ਪੂਰਬਲੇ ਜਨਮ ਵਿਚ ਪੁੰਨ ਕੀਤੇ ਹੋਏ ਹਨ, ਉਨ੍ਹਾਂ ਹੀ ਸੰਸਕਾਰਾਂ ਅਨੁਸਾਰ ਉਨ੍ਹਾਂ ਦੇ ਮੱਥੇ ਉੱਤੇ ਲੇਖ ਲਿਖੇ ਜਾਂਦੇ ਹਨ, ਉਸ ਨੂੰ ਗੁਰੂ ਮਿਲ ਪੈਂਦਾ ਹੈ, ਉਸੇ ਦੇ ਮਨ ਵਿਚ ਹਰੀ-ਚਰਨਾਂ ਵਿਚ ਸੁਰਤਿ ਜੁੜਨ ਦੀ ਬਰਕਤ ਨਾਲ, ਆਤਮਕ ਰੌਸ਼ਨੀ ਦੀ ਸਜਾਵਟ ਹੋ ਜਾਂਦੀ ਹੈ।੧।

੩. ਹੇ ਭਾਈ ! ਗੁਰੂ ਅੱਗੇ ਹੱਥ ਜੋੜ ਕੇ ਨਮਸਕਾਰ ਕਰ, ਇਹ ਇਕ ਬਹੁਤ ਨੇਕ ਕੰਮ ਹੈ।

੪. ਗੁਰੂ ਅੱਗੇ ਡੰਡਉਤ ਕਰ, ਇਹ ਭੀ ਬਹੁਤ ਭਲਾ ਕੰਮ ਹੈ।

੫. ਹੇ ਭਾਈਓ ! ਮਾਇਆ ਵਿਚ ਵੇੜ੍ਹੇ ਹੋਏ ਮਨੁੱਖ ਪਰਮਾਤਮਾ ਦੇ ਨਾਮ-ਰਸ ਦਾ ਸੁਆਦ ਨਹੀਂ ਜਾਣ ਸਕਦੇ, ਕਿਉਂਕਿ ਉਨ੍ਹਾਂ ਦੇ ਅੰਦਰ ਹਉਮੈ ਦਾ ਕੰਡਾ ਹੋਇਆ ਕਰਦਾ ਹੈ।

੬. ਉਹ ਅਜੇਹੇ ਮਨੁੱਖ ਜਿਉਂ-ਜਿਉਂ ਜੀਵਨ ਮਾਰਗ ਵਿਚ ਚਲਦੇ ਹਨ, ਤਿਉਂ-ਤਿਉਂ ਉਹ ਹਉਮੈ ਦਾ ਕੰਡਾ ਉਨ੍ਹਾਂ ਨੂੰ ਚੁਭਦਾ ਰਹਿੰਦਾ ਹੈ, ਉਹ ਦੁਖੀ ਹੁੰਦੇ ਹਨ। ਉਹ ਅੰਤ ਨੂੰ ਆਪਣੇ ਸਿਰ ਉੱਤੇ ਮੌਤ ਦਾ ਡੰਡਾ ਸਹਾਰਦੇ ਰਹਿੰਦੇ ਹਨ।੨।

੭. ਅਤੇ ਪਰਮੇਸ਼ਰ ਦੇ ਪਿਆਰੇ ਹਰ ਵਕਤ ਉਸ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ। ਉਨ੍ਹਾਂ ਦਾ ਜਨਮ ਮਰਨ ਦਾ ਦੁੱਖ ਅਤੇ ਸੰਸਾਰ-ਸਮੁੰਦਰ ਦਾ ਕਸ਼ਟ ਨਾਸ ਹੋ ਜਾਂਦਾ ਹੈ।

੮. ਉਨ੍ਹਾਂ ਨੇ ਨਾਸ ਰਹਿਤ, ਸਰਵ ਵਿਆਪਕ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਉਨ੍ਹਾਂ ਦੀ ਸੋਭਾ ਸਾਰੇ (ਬ੍ਰਹਿਮੰਡ) ਸੰਸਾਰ ਦੇ ਖੰਡਾਂ ਵਿਚ ਹੋਇਆ ਕਰਦੀ ਹੈ।

੯. ਉਸ ਅੱਗੇ ਇਉਂ ਅਰਦਾਸ ਕਰੀਏ ਕਿ ਹੇ ਹਰੀ ! ਅਸੀਂ ਗ਼ਰੀਬ ਹਾਂ, ਆਜਿਜ਼ ਹਾਂ, ਪਰ ਤੇਰੇ ਹਾਂ, ਤੂੰ ਸਾਡਾ ਸਭ ਤੋਂ ਵੱਡਾ ਆਸਰਾ ਹੈਂ, ਤੂੰ ਸਾਡੀ ਰੱਖਿਆ ਕਰ, ਰੱਖਿਆ ਕਰ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੇ ਇਕ ਨਾਮ ਦਾ ਆਸਰਾ ਲੈ ਲਿਆ, ਉਹ ਸਦਾ ਹੀ ਆਤਮਕ ਅਨੰਦ ਮਾਣਦੇ ਹਨ।੪।੮।੨੨।੬੦।

## ਗਉੜੀ ਪੂਰਬੀ ਮਹਲਾ ੪ ॥

**੧. ਇਸੁ ਗੜ ਮਹਿ ਹਰਿ ਰਾਮ ਰਾਇ ਹੈ**
**ਕਿਛੁ ਸਾਦੁ ਨ ਪਾਵੈ ਧੀਠਾ ॥**
**੨. ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ**
**ਹਰਿ ਗੁਰ ਸਬਦੀ ਚਖਿ ਡੀਠਾ ॥੧॥**
**੩. ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥੧॥ ਰਹਾਉ ॥**
**੪. ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ**
**ਮਿਲਿ ਸਤਿਗੁਰ ਲਾਗਿ ਬਸੀਠਾ ॥**
**੫. ਜਿਨ ਗੁਰ ਬਚਨ ਸੁਖਾਨੇ ਹੀਅਰੈ**
**ਤਿਨ ਆਗੈ ਆਣਿ ਪਰੀਠਾ ॥੨॥**
**੬. ਮਨਮੁਖ ਹੀਅਰਾ ਅਤਿ ਕਠੋਰੁ ਹੈ**
**ਤਿਨ ਅੰਤਰਿ ਕਾਰ ਕਰੀਠਾ ॥**
**੭. ਬਿਸੀਅਰ ਕਉ ਬਹੁ ਦੂਧੁ ਪੀਆਈਐ**
**ਬਿਖੁ ਨਿਕਸੈ ਫੋਲਿ ਫੁਲੀਠਾ ॥੩॥**
**੮. ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ**
**ਘਸਿ ਗਰੁੜੁ ਸਬਦੁ ਮੁਖਿ ਲੀਠਾ ॥**
**੯. ਜਨ ਨਾਨਕ ਗੁਰ ਕੇ ਲਾਲੇ ਗੋਲੇ**
**ਲਗਿ ਸੰਗਤਿ ਕਰੂਆ ਮੀਠਾ ॥੪॥੯॥੨੩॥੬੧॥**

***ਪਦ ਅਰਥ :*** ਗੜ—(ਸਰੀਰ) ਕਿਲ੍ਹਾ। ਰਾਇ—ਰਾਜਾ, ਪ੍ਰਕਾਸ਼ ਰੂਪ। ਸਾਦੁ—ਸੁਆਦ, ਅਨੰਦ। ਧੀਠਾ—ਢੀਠ, ਮੁੜ-ਮੁੜ ਵਿਕਾਰਾਂ ਵੱਲ ਜਾਣ ਦੀ ਜ਼ਿੱਦ ਕਰਨ ਵਾਲਾ। ਅਨੁਗ੍ਰਹੁ—ਕਿਰਪਾ। ਲਿਵ—ਲਗਨ। ਬਸੀਠਾ—ਵਕੀਲ, ਵਿਚੋਲਾ। ਸੁਖਾਨੇ—ਪਿਆਰੇ ਲੱਗੇ। ਹੀਅਰੈ—ਹਿਰਦੇ ਵਿਚ। ਆਣਿ—ਲਿਆ ਕੇ। ਪਰੀਠਾ—ਪਰੋਸ ਧਰਿਆ। ਹੀਅਰਾ—ਹਿਰਦਾ। ਕਠੋਰੁ—ਕਰੜਾ, ਨਿਰਦਈ। ਕਾਰ ਕਰੀਠਾ—ਕਾਲਖ ਹੀ ਕਾਲਖ। ਬਿਸੀਅਰ—ਸੱਪ। ਕਉ—ਨੂੰ। ਫੋਲਿ—ਫੋਲ ਕੇ। ਆਨਿ—ਲਿਆ ਕੇ। ਘਸਿ—ਘਸਾ ਕੇ। ਗਰੁੜੁ—ਸੱਪ ਦਾ ਜ਼ਹਿਰ ਦੂਰ ਕਰਨ ਵਾਲੀ ਦਵਾਈ। ਮੁਖਿ—ਮੂੰਹ ਵਿਚ। ਲੀਠਾ—ਚੂਸ ਲਈ। ਲਾਲੇ ਗੋਲੇ—ਗੁਲਾਮ, ਸੇਵਕ। ਕਰੂਆ—ਕੌੜਾ।

### *ਅਰਥ :*

ਪ੍ਰ: ਹੇ ਸਤਿਗੁਰੋ ! ਜਦ ਕਿ ਉਹ ਹਰੀ ਰਾਜਾ ਇਸ ਸਰੀਰ-ਕਿਲ੍ਹੇ ਅੰਦਰ ਹੀ ਵੱਸਦਾ ਹੈ, ਤਾਂ ਉਸ ਦੇ ਮਿਲਾਪ ਦਾ ਅਨੰਦ ਕਿਉਂ ਨਹੀਂ ਆਉਂਦਾ ?

ਉ: ੧. ਹੇ ਭਾਈਓ ! ਉਹ ਹਰੀ ਜਗਤ ਦਾ ਰਾਜਾ ਵੱਸਦਾ ਤਾਂ ਇਸੇ ਸਰੀਰ-ਕਿਲ੍ਹੇ ਵਿਚ ਹੈ, ਪਰ ਵਿਕਾਰਾਂ ਦੇ ਸੁਆਦ ਵਿਚ ਢੀਠ ਹੋ ਰਹੇ ਮਨੁੱਖ ਨੂੰ ਉਸ ਅੰਦਰ ਵੱਸਦੇ ਹੋਏ ਪ੍ਰਭੂ ਦੇ ਮਿਲਾਪ ਦਾ ਅਨੰਦ ਨਹੀਂ ਆਉਂਦਾ।

ਪ੍ਰ: ਕਿਉਂ ! ਉਹ ਰਸ ਕਿਸੇ ਨੂੰ ਪ੍ਰਾਪਤ ਭੀ ਹੋ ਸਕਦਾ ਹੈ ?

ਉ: ੨. ਹਾਂ ਜ਼ਰੂਰ ! ਜਿਸ ਮਨੁੱਖ ਉੱਤੇ ਉਸ ਦੀਨਾਂ 'ਤੇ ਦਇਆ ਕਰਨ ਵਾਲੇ ਪਰਮੇਸ਼ਰ ਨੇ ਕਿਰਪਾ ਕਰ ਦਿੱਤੀ ਹੈ, ਉਸ ਨੇ ਗੁਰੂ ਦੇ ਸ਼ਬਦ ਰਾਹੀਂ ਹਰੀ ਦੇ ਨਾਮ-ਰਸ ਨੂੰ ਚੱਖ ਕੇ ਵੇਖ ਲਿਆ ਹੈ, ਤਾਂ ਉਹ ਕਹਿ ਉਠਿਆ ਕਿ ਇਹ ਰਸ ਤਾਂ ਸੱਚ-ਮੁੱਚ ਹੀ ਮਿੱਠਾ ਹੈ।੧।

ਪ੍ਰ: ਹਜ਼ੂਰ ! ਰੱਬੀ ਕੀਰਤਨ ਸੁਣਦਿਆਂ ਰਸ ਕਿਉਂ ਨਹੀਂ ਆਉਂਦਾ ?

ਉ: ੩. ਹੇ ਭਾਈ ! ਜਦੋਂ ਗੁਰੂ ਲਿਵ ਲੁਆਉਂਦਾ ਹੈ, ਤਾਂ ਹੀ ਰੱਬੀ-ਕੀਰਤਨ ਦਾ ਰਸ ਆਇਆ ਕਰਦਾ ਹੈ।੧।ਰਹਾਉ।

੪. ਉਹ ਹਰੀ ਜੋ ਗੰਮਤਾ ਤੋਂ ਪਰ੍ਹੇ ਇੰਦਰੀਆਂ ਦੇ ਅਵਿਸ਼ਜ ਹੈ ਅਤੇ ਉਹ ਭਾਵੇਂ ਪਰ੍ਹੇ ਤੋਂ ਪਰ੍ਹੇ ਬ੍ਰਹਮ ਹੈ, ਪਰ ਜਦੋਂ ਸਤਿਗੁਰੂ

ਵਕੀਲ ਦੇ ਚਰਨੀਂ ਜਾ ਲਗੀਏ ਤਾਂ ਉਹ ਅਵੱਸ਼ ਮਿਲ ਪੈਂਦਾ ਹੈ।

ਪ੍ਰ: ਕ੍ਰਿਪਾਲੂ ਜੀਉ! ਕਈ ਲੋਕ ਗੁਰੂ-ਚਰਨਾਂ ਵਿਚ ਪੁੱਜੇ ਹੋਏ ਭੀ ਇਸ ਰਸ ਤੋਂ ਸੱਖਣੇ ਵੇਖੀਦੇ ਹਨ, ਇਹ ਕਿਉਂ?

ਉ: ੫. ਹੇ ਭਾਈਓ! ਉਹ ਇਸ ਲਈ ਕਿ ਉਨ੍ਹਾਂ ਦੇ ਅੰਦਰ ਗੁਰੂ ਦੇ ਕਹੇ ਬਚਨ ਸੁਖਾਏ ਨਹੀਂ। ਇਹ ਨਿਯਮ ਹੈ ਕਿ ਜਿਨ੍ਹਾਂ ਦੇ ਅੰਦਰ ਗੁਰੂ ਦੇ ਬਚਨ ਪਿਆਰੇ ਲੱਗੇ ਹਨ, ਉਨ੍ਹਾਂ ਦੇ ਅੱਗੇ ਤਾਂ ਗੁਰੂ, ਪਰਮੇਸ਼ਰ ਦਾ ਨਾਮ-ਅੰਮ੍ਰਿਤ ਲਿਆ ਕੇ ਪਰੋਸ ਦੇਂਦਾ ਹੈ।੨।

ਪ੍ਰ: ਕਿਉਂ ਜੀ! ਮਨਮੁਖਾਂ ਨੂੰ ਇਹ ਰਸ ਭਾਉਂਦਾ ਕਿਉਂ ਨਹੀਂ?

ਉ: ੬. ਉਹ ਇਸ ਲਈ ਕਿ ਮਨਮੁਖਾਂ ਦਾ ਹਿਰਦਾ ਬਹੁਤ ਹੀ ਕਰੜਾ ਹੁੰਦਾ ਹੈ। ਉਨ੍ਹਾਂ ਦੇ ਅੰਦਰ ਵਿਕਾਰਾਂ ਦੀ ਕਾਲਖ ਹੀ ਕਾਲਖ ਹੁੰਦੀ ਹੈ।

੭. ਜਿਵੇਂ ਜ਼ਹਿਰ ਧਾਰੀ ਸੱਪ ਨੂੰ ਕਿਤਨਾ ਹੀ ਦੁੱਧ ਪਿਆਈ ਜਾਈਏ; ਪਰ ਜਦੋਂ ਭੀ ਉਸ ਦਾ ਅੰਦਰ ਫੋਲੋ ਤਾਂ ਅੰਦਰੋਂ ਜ਼ਹਿਰ ਹੀ ਨਿਕਲਦੀ ਹੈ; ਇਹੋ ਹੀ ਹਾਲਤ ਮਨਮੁਖਾਂ ਦੀ ਹੋਇਆ ਕਰਦੀ ਹੈ।੩।

ਪ੍ਰ: ਕਿਉਂ ਜੀ! ਦੱਸੋ, ਮੈਂ ਉਹ ਰਸ ਪ੍ਰਾਪਤ ਕਰਨ ਲਈ ਕੀ ਯਤਨ ਕਰਾਂ?

ਉ: ੮. ਵੱਡਾ ਯਤਨ ਅਰਦਾਸ ਹੈ, ਇਉਂ ਕਹੁ ਕਿ ਹੇ ਹਰੀ-ਪ੍ਰਭੂ! ਮਿਹਰ ਕਰ ਕੇ ਮੈਨੂੰ ਸਾਧੂ ਗੁਰੂ ਲਿਆ ਕੇ ਮਿਲਾ ਦਿਓ, ਮੈਂ ਗੁਰੂ ਦਾ ਸ਼ਬਦ ਆਪਣੇ ਮੂੰਹ ਵਿਚ ਵਸਾਵਾਂ ਅਤੇ ਮੇਰੇ ਅੰਦਰੋਂ ਵਿਕਾਰਾਂ ਦੀ ਜ਼ਹਿਰ ਦੂਰ ਹੋ ਜਾਵੇ, ਜਿਵੇਂ ਸੱਪ ਦਾ ਜ਼ਹਿਰ ਦੂਰ ਕਰਨ ਲਈ ਬੂਟੀ ਘਸਾ ਕੇ ਮੂੰਹ ਵਿਚ ਚੂਸਿਆਂ ਸੱਪ ਦਾ ਜ਼ਹਿਰ ਉਤਰਦਾ ਹੈ।

੯. ਗੁਰੂ ਸਾਹਿਬ ਜੀ ਕਹਿੰਦੇ ਹਨ—ਅਸੀਂ ਗੁਰੂ ਦੇ ਗ਼ੁਲਾਮ ਹਾਂ, ਸੇਵਕ ਹਾਂ, ਕਿਉਂਕਿ (ਸਾਨੂੰ ਯਕੀਨ ਹੈ) ਗੁਰੂ ਦੀ ਸੰਗਤ ਵਿਚ ਬੈਠਿਆਂ ਕੌੜਾ ਸੁਭਾਅ ਭੀ ਮਿੱਠਾ ਹੋ ਜਾਂਦਾ ਹੈ।੪।੯।੨੩।੬੧।

***ਭਾਵਾਰਥ :*** ਉਹ ਰਾਜਾਨ ਰਾਜ ਪਰਮੇਸ਼ਰ ਭਾਵੇਂ ਇਸ ਸਰੀਰ-ਕਿਲ੍ਹੇ ਅੰਦਰ ਹੀ ਨਿਵਾਸ ਕਰਦਾ ਹੈ, ਪਰ ਉਸ ਦੇ ਨਾ ਮਿਲਾਪ ਦਾ ਕਾਰਨ ਕੇਵਲ ਮਨੁੱਖਾਂ ਦੇ ਮਨਾਂ ਵਿਚ ਵਿਕਾਰਾਂ ਦਾ ਦੋਸ਼ ਹੈ। ਉਸ ਦੇ ਮਿਲਾਪ ਲਈ ਉਸ ਕਰਤਾਰ ਦੇ ਚਰਨਾਂ ਵਿਚ ਅਰਦਾਸ ਕਰਨੀ ਹੀ ਵੱਡਾ ਯਤਨ ਹੈ।

## ਗਉੜੀ ਪੂਰਬੀ ਮਹਲਾ ੪ ॥

**੧. ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ**
**ਪੂਰੇ ਗੁਰ ਕੈ ਆਗੇ ॥**
**੨. ਸਤਿਗੁਰ ਦਾਤੈ ਨਾਮੁ ਦਿੜਾਇਆ**
**ਮੁਖਿ ਮਸਤਕਿ ਭਾਗ ਸਭਾਗੇ ॥੧॥**
**੩. ਰਾਮ ਗੁਰਮਤਿ ਹਰਿ ਲਿਵ ਲਾਗੇ ॥੧॥ ਰਹਾਉ ॥**
**੪. ਘਟਿ ਘਟਿ ਰਮਈਆ ਰਮਤ ਰਾਮ ਰਾਇ**
**ਗੁਰ ਸਬਦਿ ਗੁਰੂ ਲਿਵ ਲਾਗੇ ॥**
**੫. ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ**
**ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ ॥੨॥**
**੬. ਅੰਧਿਆਰੈ ਦੀਪਕ ਆਨਿ ਜਲਾਏ**
**ਗੁਰ ਗਿਆਨਿ ਗੁਰੂ ਲਿਵ ਲਾਗੇ ॥**
**੭. ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ**
**ਘਰਿ ਵਸਤੁ ਲਹੀ ਮਨ ਜਾਗੇ ॥੩॥**
**੮. ਸਾਕਤ ਬਧਿਕ ਮਾਇਆਧਾਰੀ**
**ਤਿਨ ਜਮ ਜੋਹਨਿ ਲਾਗੇ ॥**
**੯. ਉਨ ਸਤਿਗੁਰ ਆਗੈ ਸੀਸੁ ਨ ਬੇਚਿਆ**
**ਓਇ ਆਵਹਿ ਜਾਹਿ ਅਭਾਗੇ ॥੪॥**
**੧੦. ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ**
**ਹਮ ਸਰਣਿ ਪ੍ਰਭੂ ਹਰਿ ਮਾਗੇ ॥**
**੧੧. ਜਨ ਨਾਨਕ ਕੀ ਲਜ ਪਾਤਿ ਗੁਰੂ ਹੈ**
**ਸਿਰੁ ਬੇਚਿਓ ਸਤਿਗੁਰ ਆਗੇ ॥੫॥੧੦॥੨੪॥੬੨॥**

***ਪਦ ਅਰਥ :*** ਹਰਿ ਅਰਥਿ—ਹਰੀ ਦੇ (ਮਿਲਾਪ) ਦੀ ਖ਼ਾਤਰ। ਹਮ—ਮੈਂ। ਦਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ ਹੈ। ਮੁਖਿ ਮਸਤਕਿ ਭਾਗ ਸਭਾਗੇ—ਉੱਤਮ ਭਾਗ ਜਾਗੇ ਹਨ ਤੇ ਹੁਣ ਹੋਰ ਸੁਭਾਗੇ ਹੋ ਗਏ ਹਾਂ। ਲਿਵ—ਲਗਨ। ਲਾਗੇ—ਲੱਗਦੀ ਹੈ। ਰਮਤ—ਵਿਆਪਕ। ਦੇਵਉ—ਦੇਵਉਂ, ਮੈਂ ਦੇਂਦਾ ਹਾਂ। ਅੰਧਿਆਰੈ—ਮਾਇਆ ਦੇ ਮੋਹ-ਹਨੇਰੇ ਵਿਚ। ਦੀਪਕ—ਗਿਆਨ ਦਾ ਦੀਵਾ। ਆਨਿ—ਲਿਆ ਕੇ। ਲਹੀ—ਲੱਭ ਲਈ। ਬਧਿਕ—ਸ਼ਿਕਾਰੀ, ਹੈਂਸਿਆਰੇ, ਨਿਰਦਈ, ਸ਼ਕਤੀ ਕਰਕੇ ਬੱਧੇ ਹੋਏ ਮਾਇਆਧਾਰੀ। ਜੋਹਨਿ ਲਾਗੇ—ਤੱਕ ਵਿਚ ਰੱਖਦੀ ਹੈ। ਮਾਗੇ—ਮੰਗਦਾ। ਲਜ—ਲਾਜ। ਪਾਤਿ—ਪਤਿ, ਇੱਜ਼ਤ।

### ਅਰਥ :

ਪ੍ਰ: ਸਤਿਗੁਰੂ ਜੀਉ! ਤੁਸਾਂ ਹਰੀ ਦੇ ਮਿਲਾਪ ਲਈ ਕੀ ਭੇਟਾ ਦਿੱਤੀ ਹੈ?

ਉ: ੧. ਹੇ ਭਾਈਓ! ਅਸੀਂ ਉਸ ਹਰੀ-ਪਰਮੇਸ਼ਰ ਦੇ ਮਿਲਾਪ ਖ਼ਾਤਰ ਆਪਣਾ ਸਰੀਰ ਪੂਰੇ ਗੁਰੂ ਨੂੰ ਵੇਚ ਦਿੱਤਾ ਹੈ। ਭਾਵ ਅਸੀਂ ਆਪਾ ਮੇਟ ਕੇ ਸੇਵਾ ਵਿਚ ਜੁਟ ਪਏ ਹਾਂ।

ਪ੍ਰ: ਇਸ ਇਵਜ਼ ਵਿਚ ਤੁਹਾਨੂੰ ਗੁਰੂ ਤੋਂ ਕੀ ਮਿਲਿਆ?

ਉ: ੨. ਉਸ ਦਾਤੇ ਗੁਰੂ ਨੇ ਸਾਨੂੰ ਸੱਚਾ ਨਾਮ ਹਿਰਦੇ ਵਿਚ ਦ੍ਰਿੜ੍ਹ ਕਰਵਾਇਆ, ਜਿਸ ਦਾ ਸਦਕਾ ਮੱਥੇ ਉੱਤੇ ਜੋ ਭਾਗ ਲਿਖੇ ਹੋਏ ਸਨ, ਉਹ ਸੋਹਣੇ ਭਾਗ ਹੋ ਮੱਥੇ ਆ ਚਮਕੇ, ਹੁਣ ਮੈਂ ਭਾਗਾਂ ਵਾਲਾ ਹੋ ਗਿਆ ਹਾਂ।੧।

ਪ੍ਰ: ਸੁਭਾਗੇ ਹੋਣ ਲਈ ਸਾਰੇ ਹੀ ਕਿਉਂ ਨਹੀਂ ਹਰੀ ਵਿਚ ਲਿਵ ਜੋੜ ਲੈਂਦੇ?

ਉ: ੩. ਹੇ ਭਾਈਓ! ਇਹ ਗੱਲ ਆਪਣੇ ਵੱਸ ਦੀ ਨਹੀਂ, ਗੁਰੂ ਦੀ ਮਤਿ ਅਨੁਸਾਰ ਤੁਰਿਆਂ ਹੀ ਉਸ ਰਾਮ-ਹਰੀ ਦੇ ਚਰਨਾਂ ਵਿਚ ਸੁਰਤਿ ਜੁੜ ਸਕਦੀ ਹੈ।੧।ਰਹਾਉ।

ਪ੍ਰ: ਕਿਉਂ ਜੀ ! ਸੁਰਤਿ ਜੁੜਨ ਵਾਲਿਆਂ ਦੀ ਨਿਸ਼ਾਨੀ ਕੀ ਹੈ ?

ਉ: ੪. ਭਾਵੇਂ ਉਹ ਸੁੰਦਰ ਰਮਈਆ ਘਟਾਂ-ਘਟਾਂ ਵਿਚ ਵਿਆਪਕ ਹੈ, ਫਿਰ ਭੀ ਜਦੋਂ ਗੁਰੂ ਦੇ ਸ਼ਬਦ ਰਾਹੀਂ ਸੁਰਤਿ ਜੁੜ ਜਾਏ ਤਾਂ ਉਹ ਹਰ ਥਾਂ ਉਸੇ ਸੁੰਦਰ ਪ੍ਰਭੂ ਨੂੰ ਵੇਖਦਾ ਹੈ। (ਅਤੇ ਕਹਿ ਉੱਠਦਾ ਹੈ—)

੫. ਜਦੋਂ ਮੇਰੇ ਅੰਦਰੋਂ ਭਰਮ ਤੇ ਭੈ ਗੁਰੂ ਦੇ ਬਚਨਾਂ ਨੂੰ ਕਮਾ ਕੇ ਭੱਜ ਗਏ, ਤਾਂ ਮੈਂ ਜੇ ਉਸ ਗੁਰੂ ਨੂੰ ਆਪਣਾ ਮਨ ਤੇ ਤਨ ਵੀ ਕੁਰਬਾਨ ਕਰ ਦਿਆਂ (ਤਾਂ ਭੀ ਥੋੜ੍ਹਾ ਹੈ)।੨।

੬. ਜਿਸ ਵੇਲੇ ਗੁਰੂ ਨੇ ਸਿੱਖ ਦੇ ਹਿਰਦੇ-ਘਰ ਵਿਚ ਗਿਆਨ ਦਾ ਚਰਾਗ਼ ਜਗਾਇਆ, ਤਦ ਉਸ ਗੁਰੂ ਦੇ ਗਿਆਨ ਕਰ ਕੇ ਸਿਖ ਦੀ ਲਿਵ ਉਸ ਵਾਹਿਗੁਰੂ ਵਿਚ ਜੁੜ ਗਈ। (ਸੁਰਤ ਜੁੜਨ ਸਦਕਾ—)

੭. ਸੇਵਕ ਦੇ ਹਿਰਦੇ-ਘਰ ਵਿਚੋਂ ਅਗਿਆਨ ਦਾ ਅਨ੍ਹੇਰਾ ਪੂਰੀ ਤਰ੍ਹਾਂ ਖ਼ਤਮ ਹੋ ਗਿਆ, (ਅਵਿੱਦਿਆ, ਸੰਬੰਧੀਆਂ ਦੇ ਮੋਹ ਰੂਪ ਗੂੜ੍ਹੀ ਨੀਂਦ ਵਿਚ ਸੁੱਤਾ) ਮਨ ਪਰਮਾਤਮਾ ਦੇ ਸਿਮਰਨ-ਭਜਨ ਵਿਚ ਜਾਗ ਪਿਆ (ਮਨ ਦੇ ਜਾਗਣ ਕਰਕੇ) ਆਤਮਾ ਰੂਪ ਵਸਤੂ ਦੀ ਪ੍ਰਾਪਤੀ ਸਰੀਰ-ਘਰ ਵਿਚੋਂ ਹੀ ਹੋ ਗਈ।

੮. ਪਰ, ਜੋ ਸ਼ਕਤੀ ਦੇ ਉਪਾਸ਼ਕ ਮਨੁੱਖ ਰੱਬ ਨਾਲੋਂ ਟੁੱਟੇ ਹੋਏ ਹਨ, ਉਹ ਨਿਰਦਈ ਹੋ ਜਾਂਦੇ ਹਨ, ਕਿਉਂਕਿ ਉਨ੍ਹਾਂ ਨੇ ਆਪਣੇ ਜੀਵਨ ਦਾ ਆਸਰਾ ਮਾਇਆ ਨੂੰ ਬਣਾ ਰੱਖਿਆ ਹੈ, ਉਨ੍ਹਾਂ ਨੂੰ ਹਰ ਵਕਤ ਜਮ ਆਪਣੀ ਤਾੜਨਾ ਵਿਚ ਰੱਖਦਾ ਹੈ।

ਪ੍ਰ: ਕਿਉਂ ਜੀ ! ਜਮ ਉਨ੍ਹਾਂ ਨੂੰ ਹੀ ਕਿਉਂ ਤਾੜਨਾ ਵਿਚ ਰੱਖਦੇ ਹਨ ?

ਉ: ੯. ਉਹ ਇਸ ਲਈ ਕਿ ਉਨ੍ਹਾਂ ਨੇ ਆਪਣਾ ਸੀਸ ਸਤਿਗੁਰਾਂ ਨੂੰ ਨਹੀਂ ਵੇਚਿਆ, ਇਸੇ ਹੀ ਦੋਸ਼ ਕਰਕੇ ਉਹ ਅਭਾਗੇ ਆਉਂਦੇ ਜਾਂਦੇ, ਜੰਮਦੇ ਰਹਿਣਗੇ।੪।

ਪ੍ਰ: ਫਿਰ ਦੱਸੋ ਜੀ ! ਹੁਣ ਮੈਂ ਕੀ ਕਰਾਂ ?

ਉ: ੧੦. ਹੇ ਸਿੱਖਾ ! ਤੂੰ ਇਉਂ ਅਰਦਾਸ ਕਰ ਕਿ ਹੇ ਪ੍ਰਭੂ ! ਹੇ ਠਾਕੁਰ ! ਮੇਰੀ ਇਕ ਬੇਨਤੀ ਸੁਣ, ਮੈਂ ਤੇਰੀ ਸ਼ਰਨ ਆਇਆ ਹਾਂ, ਹੇ ਪ੍ਰਭੂ ! ਮੈਂ ਤੈਥੋਂ ਕੇਵਲ ਤੇਰਾ ਨਾਮ ਹੀ ਮੰਗਦਾ ਹਾਂ।

੧੧. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਨੂੰ ਇਹ ਪੂਰਨ ਨਿਸਚਾ ਹੈ ਕਿ ਜਿਸ ਸਤਿਗੁਰੂ ਅੱਗੇ ਅਸੀਂ ਸਿਰ ਵੇਚਿਆ ਹੋਇਆ ਹੈ, ਉਹੋ ਗੁਰੂ ਦਾਸਾਂ ਦੀ ਲਾਜ, ਇੱਜ਼ਤ ਰੱਖਣ ਵਾਲਾ ਹੈ।੫।੧੦।੨੪।੬੨।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਉਸ ਪਰਮੇਸ਼ਰ-ਪਤੀ ਨੂੰ ਪਾਉਣ ਲਈ ਸਭ ਤੋਂ ਵੱਡਾ ਸਾਧਨ ਉਸ ਨੂੰ—ਤਨ, ਮਨ, ਧਨ—ਸਭੋ ਕੁਝ ਅਰਪਨ ਕਰ ਦੇਣਾ ਫ਼ੁਰਮਾ ਰਹੇ ਹਨ। ਰੱਬ ਤੋਂ ਟੁੱਟੇ ਹੋਏ ਮਨਮੁਖ ਉਸ ਪਰਮੇਸ਼ਰ ਨੂੰ ਇਸ ਲਈ ਨਹੀਂ ਪਾ ਸਕਦੇ, ਕਿਉਂਕਿ ਉਨ੍ਹਾਂ ਨੇ ਆਪਣੇ ਜੀਵਨ ਦਾ ਆਧਾਰ ਮਾਇਆ ਨੂੰ ਹੀ ਮੰਨ ਲਿਆ ਹੈ।

## ਗਉੜੀ ਪੂਰਬੀ ਮਹਲਾ ੪ ॥

**੧. ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ**
**ਗੁਰਿ ਮਿਲਿਐ ਆਪੁ ਗਵਾਇਆ ॥**
**੨. ਹਉਮੈ ਰੋਗੁ ਗਇਆ ਸੁਖੁ ਪਾਇਆ**
**ਧਨੁ ਧੰਨੁ ਗੁਰੂ ਹਰਿ ਰਾਇਆ ॥੧॥**
**੩. ਰਾਮ ਗੁਰ ਕੈ ਬਚਨਿ ਹਰਿ ਪਾਇਆ ॥੧॥ ਰਹਾਉ ॥**
**੪. ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ**
**ਗੁਰਿ ਮਾਰਗੁ ਪੰਥੁ ਬਤਾਇਆ ॥**
**੫. ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ**
**ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥**
**੬. ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ**
**ਗੁਰਿ ਹਿਰਦੇ ਨਾਲਿ ਦਿਖਾਇਆ ॥**
**੭. ਸਹਜ ਅਨੰਦੁ ਭਇਆ ਮਨਿ ਮੋਰੈ**
**ਗੁਰ ਆਗੈ ਆਪੁ ਵੇਚਾਇਆ ॥੩॥**
**੮. ਹਮ ਅਪਰਾਧ ਪਾਪ ਬਹੁ ਕੀਨੇ**
**ਕਰਿ ਦੁਸਟੀ ਚੋਰ ਚੁਰਾਇਆ ॥**
**੯. ਅਬ ਨਾਨਕ ਸਰਣਾਗਤਿ ਆਏ**
**ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥**

***ਪਦ ਅਰਥ :*** ਹਮ—ਅਸੀਂ ਜੀਵ। ਗੁਰਿ ਮਿਲਿਐ—ਜਦੋਂ ਗੁਰੂ ਮਿਲ ਪਏ। ਬਚਨਿ—ਬਚਨ ਦੀ ਰਾਹੀਂ। ਹੀਅਰੈ—ਹਿਰਦੇ ਵਿਚ। ਜੀਉ—ਜਿੰਦ। ਪਿੰਡੁ—ਸਰੀਰ। ਦੁਸਟੀ—ਦੁਸ਼ਟ ਤਾਈ, ਵਿਕਾਰ। ਚੋਰ ਚੁਰਾਇਆ—ਚੋਰਾਂ ਵਾਂਗ ਚੋਰੀ ਕੀਤੀ।

### ***ਅਰਥ :***

ਪ੍ਰ: ਗੁਰੂ ਨਾਲ ਮਿਲ ਕੇ ਤੁਹਾਨੂੰ ਕੀ ਫਲ ਪ੍ਰਾਪਤ ਹੋਇਆ ਹੈ ?

ਉ: ੧. ਗੁਰੂ ਮਿਲਣ ਤੋਂ ਪਹਿਲੇ ਅਸੀਂ ਜੀਵ ਹੰਕਾਰ ਵਾਲੀ ਅਗਿਆਨ ਮਤੀ ਵਾਲੇ ਹੰਕਾਰੀ ਸਾਂ, ਹੁਣ ਗੁਰੂ ਨਾਲ ਮਿਲਦਿਆਂ ਹੀ, ਸਾਡੇ ਅੰਦਰੋਂ ਆਪਾ-ਭਾਵ ਗੁਆਚ ਗਿਆ।

੨. ਅਤੇ ਹਉਮੈ ਦਾ ਰੋਗ ਚਲਾ ਗਿਆ ਤੇ ਸੁਖ ਪ੍ਰਾਪਤ ਹੋ ਗਿਆ, ਇਸ ਲਈ ਹੁਣ ਸਾਡੇ ਰੋਮ-ਰੋਮ ਵਿਚੋਂ ਧੰਨ ਗੁਰੂ, ਧੰਨ ਹਰੀ ਹੀ ਨਿਕਲਦਾ ਹੈ।੧।

੩. ਹੇ ਭਾਈਓ ! ਅਸੀਂ ਤਾਂ ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਹੀ ਹਰੀ-ਪਰਮੇਸ਼ਰ ਨੂੰ ਪਾਇਆ ਹੈ।੧।ਰਹਾਉ।

੪. ਮੇਰੇ ਹਿਰਦੇ ਵਿਚ ਤਾਂ ਭਾਵੇਂ ਉਸ ਸਭ ਦੇ ਰਾਜਾ ਰੂਪ ਰਾਮ ਦੀ ਪ੍ਰੀਤ ਹੈਸੀ; ਪਰ ਗੁਰੂ ਨੇ ਉਸ ਦੀ ਪ੍ਰਾਪਤੀ ਦਾ ਸੌਖਾ ਰਸਤਾ ਦੱਸ ਦਿੱਤਾ।

੫. ਇਸੇ ਲਈ ਮੇਰਾ ਜੀਵ ਤੇ ਸਰੀਰ ਸਭ ਕੁਝ ਸਤਿਗੁਰੂ ਅੱਗੇ ਅਰਪਨ ਹੈ, ਜਿਸ ਨੇ ਵਿਛੁੜਿਆ ਹੋਇਆ ਹਰੀ ਮੇਰੇ ਗਲ ਨਾਲ ਲਾ ਦਿੱਤਾ।੨।

੬. ਮੇਰੇ ਅੰਦਰ ਭਾਵੇਂ ਹਰੀ ਦੇਖਣ ਦੀ ਪ੍ਰੀਤ ਤਾਂ ਲੱਗ ਰਹੀ ਸੀ; ਪਰ ਗੁਰੂ ਨੇ ਮੇਰੇ ਹਿਰਦੇ ਅੰਦਰ ਹੀ ਵੱਸਦਾ ਵਿਖਾ ਦਿੱਤਾ।

੭. ਤਾਂ ਹੁਣ ਮੇਰੇ ਮਨ ਵਿਚ ਸਹਿਜ-ਅਨੰਦ ਪ੍ਰਗਟ ਹੋ ਆਇਆ, ਇਸ ਦੇ ਇਵਜ਼ਾਨੇ ਵਿਚ ਹੀ ਮੈਂ ਗੁਰੂ ਪਾਸ ਆਪਾ ਵੇਚ ਦਿੱਤਾ ਹੈ।

ਪ੍ਰ: ਹੇ ਗੁਰੂ! ਮੈਂ ਤਾਂ ਅਪਰਾਧ ਪਾਪ ਬਹੁਤ ਕੀਤੇ ਹਨ, ਕਿਵੇਂ ਬਖ਼ਸ਼ੇ ਜਾਣਗੇ?

ਉ: ੮. (ਉਦਾਸ ਨਾ ਹੋ, ਇਉਂ ਅਰਦਾਸ ਕਰਦਾ ਰਹੁ ਕਿ—) ਹੇ ਪ੍ਰਭੂ! ਮੈਂ ਹੁਣ ਤੱਕ ਬਹੁਤ ਪਾਪ ਅਪਰਾਧ ਕੀਤੇ ਹਨ ਅਤੇ ਵਧੇਰੇ ਭੈੜੇ ਕੰਮ ਕਰਦਾ ਤੇ ਉਨ੍ਹਾਂ ਨੂੰ ਲੁਕਾਉਂਦਾ ਰਿਹਾ ਹਾਂ, ਜਿਵੇਂ ਚੋਰ ਆਪਣੀ ਚੋਰੀ ਕੀਤੀ ਨੂੰ ਸਦਾ ਹੀ ਲੁਕਾਉਂਦਾ ਹੈ।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਹਰੀ! ਹੁਣ, ਤਾਂ ਹੀ ਅਸੀਂ ਤੇਰੀ ਸ਼ਰਨ ਵਿਚ ਆਏ ਹਾਂ, ਸਾਡੀ ਲਾਜ ਪਤ ਰੱਖ ਲਓ, ਜੇ ਆਪ ਨੂੰ ਭਾਅ ਜਾਵੇ।੪।੧੧।੨੫।੬੩।

*ਭਾਵਾਰਥ:* ਆਪਣੇ ਅਨੰਤ ਅਪਰਾਧਾਂ ਦੀ ਬਹੁਲਤਾ ਦਰਸਾਉਂਦੇ ਹੋਏ ਉਸ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰਦਿਆਂ ਉਸ ਨਿਰੰਕਾਰ 'ਤੇ ਪੂਰਨ ਭਰੋਸਾ ਪ੍ਰਗਟ ਕਰਦੇ ਅਤੇ ਆਸਾਵੰਤ ਰਹਿਣ ਦੀ ਪ੍ਰੇਰਨਾ ਕਰਦੇ ਹਨ।

## ਗਉੜੀ ਪੂਰਬੀ ਮਹਲਾ ੪ ॥

**੧. ਗੁਰਮਤਿ ਬਾਜੈ ਸਬਦੁ ਅਨਾਹਦੁ**
**ਗੁਰਮਤਿ ਮਨੂਆ ਗਾਵੈ ॥**
**੨. ਵਡਭਾਗੀ ਗੁਰ ਦਰਸਨੁ ਪਾਇਆ**
**ਧਨੁ ਧੰਨੁ ਗੁਰੂ ਲਿਵ ਲਾਵੈ ॥੧॥**
**੩. ਗੁਰਮੁਖਿ ਹਰਿ ਲਿਵ ਲਾਵੈ ॥੧॥ ਰਹਾਉ ॥**
**੪. ਹਮਰਾ ਠਾਕੁਰੁ ਸਤਿਗੁਰੁ ਪੂਰਾ**
**ਮਨੁ ਗੁਰ ਕੀ ਕਾਰ ਕਮਾਵੈ ॥**
**੫. ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ**
**ਜੋ ਹਰਿ ਹਰਿ ਕਥਾ ਸੁਨਾਵੈ ॥੨॥**
**੬. ਹਿਰਦੈ ਗੁਰਮਤਿ ਰਾਮ ਰਸਾਇਣੁ**
**ਜਿਹਵਾ ਹਰਿ ਗੁਣ ਗਾਵੈ ॥**
**੭. ਮਨ ਰਸਕਿ ਰਸਕਿ ਹਰਿ ਰਸਿ ਆਘਾਨੇ**
**ਫਿਰਿ ਬਹੁਰਿ ਨ ਭੂਖ ਲਗਾਵੈ ॥੩॥**
**੮. ਕੋਈ ਕਰੈ ਉਪਾਵ ਅਨੇਕ ਬਹੁਤੇਰੇ**
**ਬਿਨੁ ਕਿਰਪਾ ਨਾਮੁ ਨ ਪਾਵੈ ॥**
**੯. ਜਨ ਨਾਨਕ ਕਉ ਹਰਿ ਕਿਰਪਾ ਧਾਰੀ**
**ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥੪॥੧੨॥੨੬॥੬੪॥**

*ਪਦ ਅਰਥ:* ਬਾਜੈ—ਵੱਜਦਾ ਹੈ। ਅਨਾਹਦ—ਬਿਨਾਂ ਵਜਾਏ, ਇਕ-ਰਸ। ਰਸਾਇਣੁ—ਰਸਾਂ ਦਾ ਘਰ, ਸ਼੍ਰੋਮਣੀ ਰਸ। ਰਸਕਿ ਰਸਕਿ—ਮੁੜ ਮੁੜ ਰਸ ਲੈ ਕੇ, ਬੜੇ ਅਨੰਦ ਨਾਲ। ਆਘਾਨੇ—ਰੱਜੇ ਹੋਏ। ਭੂਖ—ਤ੍ਰਿਸ਼ਨਾ, ਮਾਇਆ ਦੀ ਭੁੱਖ। ਦ੍ਰਿੜਾਵੈ—ਪੱਕਾ ਕਰ ਦੇਂਦਾ ਹੈ।

### *ਅਰਥ:*

ਪ੍ਰ: ਜੋ ਬ੍ਰਹਮ, ਮਨੁੱਖ ਦੇ ਅੰਦਰ ਹੀ ਸੁਣੀਦਾ ਹੈ; ਉਹ ਪ੍ਰਗਟ ਕਿਵੇਂ ਹੋਵੇ?

ਉ: ੧. ਜੋ ਗੁਰਾਂ ਦੀ ਸਿੱਖਿਆ ਉੱਪਰ ਚੱਲਣ ਵਾਲਾ ਹੈ, ਉਸ ਦੇ ਅੰਦਰ ਸ਼ਬਦ ਜੋ ਬ੍ਰਹਮ ਹੈ, ਅਨਹਦ, ਇਕ-ਰਸ ਉਹ (ਵਾਜੈ) ਪ੍ਰਗਟ ਹੋ ਆਉਂਦਾ ਹੈ ਅਤੇ ਗੁਰੂ ਦੀ ਮਤਿ ਦੁਆਰਾ ਹੀ ਮਨ ਹਰੀ ਦੇ ਗੁਣ ਗਾਉਂਦਾ ਹੈ।

੨. ਪਰ, ਵੱਡਿਆਂ ਭਾਗਾਂ ਦੁਆਰਾ ਹੀ ਗੁਰੂ ਦੇ ਦਰਸ਼ਨ ਪਾਏ ਜਾ ਸਕਦੇ ਹਨ, ਧੰਨ ਹੈ, ਧੰਨ ਹੈ, ਗੁਰੂ ਹੀ ਮਨੁੱਖ ਦੇ ਅੰਦਰ ਪਰਮੇਸ਼ਰ ਦੇ ਮਿਲਣ ਲਈ ਲਿਵ ਲਾ ਦੇਂਦਾ ਹੈ।੧।

੩. ਇਸ ਪ੍ਰਕਾਰ ਜੋ ਗੁਰੂ ਨੂੰ ਮਿਲ ਕੇ ਗੁਰਮੁਖ ਹੋਇਆ ਹੈ, ਓਹੀ ਹਰੀ ਵਿਚ ਲਿਵ ਲਾਉਂਦਾ ਹੈ।੧।ਰਹਾਉ।

੪. ਸਾਡਾ ਮਾਲਕ ਓਹੀ ਪੂਰਾ ਸਤਿਗੁਰੂ ਹੈ, ਉਸੇ ਗੁਰੂ ਦੀ (ਕਾਰ) ਭਗਤੀ ਸਾਡਾ ਮਨ ਕਮਾ ਰਿਹਾ ਹੈ।

੫. ਉਸੇ ਗੁਰੂ ਦੇ ਪੈਰ ਮੈਂ ਮਲ-ਮਲ ਧੋਂਦਾ ਹਾਂ, ਕਿਉਂਕਿ ਗੁਰੂ ਮੈਨੂੰ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਉਂਦਾ ਹੈ।

੬. ਉਸੇ ਗੁਰੂ ਦੀ ਸਿੱਖਿਆ ਦੁਆਰਾ ਸਾਡੀ ਜੀਭ ਹਰੀ ਦੇ ਗੁਣ ਗਾ ਰਹੀ ਹੈ ਤੇ ਹਿਰਦੇ ਵਿਚ ਰਾਮ ਰਸਾਇਣ ਪ੍ਰਭੂ ਪ੍ਰਗਟ ਹੋ ਆਇਆ ਹੈ।

੭. ਹੁਣ ਸਾਡਾ ਮਨ ਰਸੀਆ ਹੋ ਕੇ ਹਰੀ-ਰਸ ਵਿਚ ਤ੍ਰਿਪਤ ਹੋ ਗਿਆ ਹੈ, ਜਿਸ ਕਰ ਕੇ ਹੁਣ ਮਨ ਵਿਚ ਤ੍ਰਿਸ਼ਨਾ ਦੀ ਭੁੱਖ ਨਹੀਂ ਉਪਜੇਗੀ।੩।

੮. ਪਰਮੇਸ਼ਰ ਦਾ ਨਾਮ, ਉਸ ਪ੍ਰਭੂ ਦੀ ਕਿਰਪਾ ਤੋਂ ਬਿਨਾਂ ਨਹੀਂ ਪਾ ਸਕਦਾ, ਬੇ-ਸ਼ੱਕ ਕੋਈ ਬਥੇਰੇ ਅਨੇਕਾਂ ਹੀ ਉਪਾਵ ਕਰਦਾ ਰਵੇ।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸੇ ਹੀ ਹਰੀ ਨੇ ਕਿਰਪਾ ਕੀਤੀ ਹੈ, ਜਿਸ ਕਰਕੇ ਗੁਰੂ ਦੀ ਮਤਿ ਦੁਆਰਾ ਬੁੱਧੀ ਉਸੇ ਦੇ ਨਾਮ ਨੂੰ ਹੀ ਦ੍ਰਿੜ੍ਹ ਕਰ ਰਹੀ ਹੈ।੪।੧੨।੨੬।੬੪।[1]

*ਭਾਵਾਰਥ:* ਉਹ ਬ੍ਰਹਮ ਤਾਂ ਭਾਵੇਂ ਸਾਰਿਆਂ ਦੇ ਅੰਦਰ ਹੀ ਹੈ; ਪਰ ਉਸ ਦੀ ਜਾਣਕਾਰੀ ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਹੀ ਹੁੰਦੀ ਹੈ, ਅਜੇਹੇ ਆਤਮ-ਦਰਸ਼ੀ ਗੁਰੂ ਦੇ ਦਰਸ਼ਨ ਭਾਗਾਂ ਤੋਂ ਬਿਨਾਂ, ਪ੍ਰਾਪਤ ਨਹੀਂ ਹੋ ਸਕਦੇ।

---

੧. ਨੋਟ: ਗਉੜੀ ਪੂਰਬੀ ਮਹਲਾ ੪ — ੧੨ ਸ਼ਬਦ
,, ਗੁਆਰੇਰੀ ,, ,, ੬ ਸ਼ਬਦ
,, ਬੈਰਾਗਣਿ ,, ,, ੮ ਸ਼ਬਦ
,, ਮਹਲਾ ੩ ੧੮ ਸ਼ਬਦ
,, ਮਹਲਾ ੧ ੨੦ ਸ਼ਬਦ
ਕੁੱਲ ਜੋੜ — ੬੪ ਸ਼ਬਦ

## ਰਾਗੁ ਗਉੜੀ ਮਾਝ ਮਹਲਾ ੪ ॥

**੧. ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥**
**੨. ਮਤਿ ਮਾਤਾ ਮਤਿ ਜੀਉ ਨਾਮੁ ਮੁਖਿ ਰਾਮਾ ॥**
**੩. ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥**
**੪. ਵਡਭਾਗੀ ਮਿਲੁ ਰਾਮਾ ॥੧॥**
**੫. ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ ॥**
**੬. ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ ਜੀਉ ॥**
**੭. ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥**
**੮. ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥੨॥**
**੯. ਆਵਹੁ ਸੰਤਹੁ ਮਿਲਿ ਨਾਮੁ ਜਪਾਹਾ ॥**
**੧੦. ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ ॥**
**੧੧. ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥**
**੧੨. ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥੩॥**
**੧੩. ਸਾਵਣਿ ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ ॥**
**੧੪. ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ ॥**
**੧੫. ਹਰਿ ਅੰਮ੍ਰਿਤੁ ਵੁਠੜਾ ਮਿਲਿਆ ਹਰਿ ਰਾਇਆ ਜੀਉ ॥**
**੧੬. ਜਨ ਨਾਨਕ ਪ੍ਰੇਮਿ ਰਤੰਨਾ ॥੪॥੧॥੨੭॥੬੫॥**

***ਪਦ ਅਰਥ :*** ਜਿੰਦੂ—ਹੇ ਜਿੰਦੇ! ਕਰੰਮਾ—ਭਾਗ ਜਾਗ ਪਏ ਹਨ। ਜੋਗੀ—ਜੁੜਿਆ ਹੋਇਆ। ਰੰਗੁ—ਆਤਮਕ ਅਨੰਦ। ਮਾਣੀ—ਮੈਂ ਮਾਣਦਾ ਹਾਂ। ਨਿਰਬਾਣੀ—ਵਾਸ਼ਨਾ-ਰਹਿਤ। ਸੁਜਾਣੀ—ਸਿਆਣਾ। ਜਪਾਹਾ—ਜਪੀਏ। ਧੁਰਿ—ਧੁਰੋਂ, ਪ੍ਰਭੂ ਦੀ ਹਜ਼ੂਰੀ ਤੋਂ। ਕਰਮਾ—ਬਖ਼ਸ਼ਸ਼ ਦਾ ਲੇਖ। ਸਾਵਣਿ—ਸਾਵਣ ਵਿਚ। ਵਰਸੁ—ਬੱਦਲ। ਕੁਹੁਕਿਅੜਾ—ਕੁਹ-ਕੁਹ ਕਰਦਾ, ਆਪਣੀ ਮਿੱਠੀ-ਬੋਲੀ ਬੋਲਦਾ ਹੈ। ਵੁਠੜਾ—ਆ ਵੱਸਿਆ। ਰਤੰਨਾ—ਰਤਾ ਹੋਇਆ।

***ਅਰਥ :***

ਪ੍ਰ: ਹੇ ਕ੍ਰਿਪਾਲੂ ਜੀਉ! ਦੱਸੋ, ਮੈਂ ਰਾਮ ਨੂੰ ਕਿਵੇਂ ਮਿਲ ਸਕਾਂਗਾ?

ਉ: ੧. ਹੇ ਮੇਰੀ ਜਿੰਦੇ! ਪਹਿਲੋਂ ਗੁਰੂ ਦੁਆਰੇ ਉਸ ਕ੍ਰਿਪਾਲੂ ਦਾ ਨਾਮ ਜਪ, ਇਹ ਪਹਿਲਾ ਕਰਮ ਕਰਨ ਯੋਗ ਹੈ।

੨. ਜੋ ਤੈਨੂੰ ਗੁਰੂ ਨੇ ਮਤਿ ਦਿੱਤੀ ਹੈ, ਇਸੇ ਨੂੰ ਆਪਣੀ ਮਾਤਾ ਬਣਾ ਲੈ, ਮੂੰਹ ਦੁਆਰਾ ਜੋ ਰਾਮ ਦਾ ਨਾਮ ਜਪਣਾ ਹੈ, ਇਸੇ ਨੂੰ ਜੀਵ ਬਣਾ। ਭਾਵ ਜੀਵਨ ਦਾ ਆਸਰਾ ਬਣਾ ਲੈ।

੩. ਹੇ ਜਿੰਦੇ! ਸੰਤੋਖ ਨੂੰ ਪਿਤਾ ਬਣਾ ਅਤੇ ਜੋ ਜਨਮ ਮਰਨ ਤੋਂ ਰਹਿਤ ਪੁਰਖ ਹੈ, ਉਸ ਨੂੰ ਗੁਰੂ ਬਣਾ।

੪. ਬੱਸ ਇਸ ਤਰ੍ਹਾਂ ਹੇ ਵੱਡੇ ਭਾਗਾਂ ਵਾਲੇ! ਤੂੰ ਉਸ ਰਮੇ ਹੋਏ ਰਾਮ ਨੂੰ ਮਿਲ ਪਉ।੧।

ਪ੍ਰ: ਕਿਉਂ ਜੀ, ਤੁਹਾਨੂੰ ਆਤਮਕ ਅਨੰਦ ਕਿਵੇਂ ਪ੍ਰਾਪਤ ਹੋਇਆ ਹੈ?

ਉ: ੫. ਉਸ ਪ੍ਰਭੂ ਨਾਲ ਜੁੜੇ ਹੋਏ ਗੁਰੂ ਦਾ ਜਦੋਂ ਮੈਨੂੰ ਮਿਲਾਪ ਹੋ ਗਿਆ, ਉਸ ਦੀ ਕਿਰਪਾ ਦਾ ਸਦਕਾ, ਬੱਸ ਹੁਣ ਮੈਂ ਅਨੰਦ ਮਾਣਦਾ ਹਾਂ।

ਪ੍ਰ: ਉਸ ਤੁਹਾਡੇ ਗੁਰੂ ਦੀ ਮਾਨਸਕ ਦਸ਼ਾ ਕੀ ਹੈ?

ਉ: ੬. ਉਸ ਮੇਰੇ ਨਿਰਬਾਣ ਗੁਰੂ ਦੇ ਜਦ ਭੀ ਦਰਸ਼ਨ ਕਰੀਏ, ਤਾਂ ਉਹ ਸਦਾ ਹੀ ਉਸ ਹਰੀ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਜਗਤ ਦੇ ਮੋਹ ਵਲੋਂ ਉਹ ਸਦਾ ਹੀ ਨਿਰਬਾਣ ਰਹਿੰਦਾ ਹੈ।

੭. ਉਹ ਸੁਘੜ ਤੇ ਸੁਜਾਣ ਗੁਰੂ ਮੈਨੂੰ ਵੱਡਿਆਂ ਭਾਗਾਂ ਦੀ ਬਰਕਤ ਨਾਲ ਮਿਲ ਗਿਆ ਹੈ।

੮. ਜਦ ਤੋਂ ਮੈਨੂੰ ਉਹ ਮੇਰਾ ਗੁਰੂ ਮਿਲ ਗਿਆ ਹੈ, ਤਦ ਤੋਂ ਹੀ ਮੇਰਾ ਮਨ ਅਤੇ ਤਨ ਹਰੀ ਦੇ ਪ੍ਰੇਮ-ਰੰਗ ਵਿਚ ਭਿੱਜਾ ਰਹਿੰਦਾ ਹੈ।੨।

੯. ਹੁਣ ਅਸੀਂ ਹੋਰਨਾਂ ਸੰਤ-ਜਨਾਂ ਨੂੰ ਭੀ ਪ੍ਰੇਰਨਾ ਕਰਦੇ ਹਾਂ ਕਿ ਹੇ ਸੰਤੋ! ਆਓ, ਮਿਲ ਕੇ ਹਰੀ ਦਾ ਨਾਮ ਜਪੀਏ।

੧੦. (ਅਤੇ) ਨਾਮ ਰੂਪੀ ਨਫ਼ਾ ਸਦਾ ਸੰਗਤ ਵਿਚ ਜਾਕੇ ਪ੍ਰਾਪਤ ਕਰੋ।

੧੧. ਸੰਤਾਂ ਦੀ ਸੇਵਾ ਕਰੋ, ਤਾਂ ਜੁ ਤੁਹਾਡੇ ਮੁਖ ਵਿਚ ਨਾਮ ਅੰਮ੍ਰਿਤ ਆ ਪਵੇ।

੧੨. ਪਰ, ਅਜੇਹੇ ਸੰਤ ਧੁਰੋਂ ਹੀ ਪੂਰਬਲੇ ਲਿਖੇ ਕਰਮਾਂ ਅਨੁਸਾਰ ਮਿਲਦੇ ਹਨ।੩।

੧੩. ਜਿਵੇਂ ਸਾਵਣ ਵਿਚ ਬੱਦਲ ਵਰਸਦਾ ਹੈ, ਸਾਰੇ ਹੀ ਜਗਤ ਨੂੰ ਜਲ ਨਾਲ ਭਰਪੂਰ ਕਰ ਦੇਂਦਾ ਹੈ।

੧੪. ਉਸ ਬੱਦਲ ਨੂੰ ਵੇਖ-ਵੇਖ ਕੇ ਮੋਰ ਆਪਣੀ ਮਿੱਠੀ ਬੋਲੀ ਬੋਲਦਾ ਹੈ, ਤਿਵੇਂ ਗੁਰੂ-ਰੂਪੀ ਬੱਦਲ ਜਦ ਨਾਮ-ਅੰਮ੍ਰਿਤ ਦੀ ਵਰਖਾ ਕਰਦਾ ਹੈ, ਜਗਿਆਸੂ ਦੇ ਮੋਹ-ਰੂਪੀ ਮਨ ਨੇ ਗੁਰੂ ਦੀ ਸ਼ਬਦ-ਰੂਪੀ ਬੂੰਦ ਨੂੰ ਮੁਖ ਵਿਚ ਲੈ ਲਿਆ ਹੈ, ਭਾਵ ਧਾਰਨ ਕਰ ਲਿਆ ਹੈ।

੧੫. ਉਹ ਹੁਣ ਖ਼ੁਸ਼ੀ ਨਾਲ ਬੋਲ ਉਠਿਆ ਹੈ ਕਿ ਹਰੀ ਰੂਪ ਅੰਮ੍ਰਿਤ ਮੇਰੇ ਅੰਦਰ ਵਸ ਪਿਆ ਹੈ, ਅਰਥਾਤ ਮੈਨੂੰ ਹਰੀ ਰੂਪ ਰਾਜਾ ਮਿਲ ਪਿਆ ਹੈ।

੧੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਮਨ ਪ੍ਰੇਮ ਵਿਚ ਰੰਗਿਆ ਗਿਆ ਹੈ।੪।੨।੨੭।੬੫।

***ਭਾਵਾਰਥ :*** ਇਨ੍ਹਾਂ ਛੇ ਹੀ ਸ਼ਬਦਾਂ ਵਿਚ ਗੁਰੂ ਜੀ ਡੁਲ੍ਹਵੇਂ ਪਿਆਰ ਵਿਚ ਮਨ ਦੇ ਰਸ ਭਰੇ ਭਾਵਾਂ ਨੂੰ ਅੰਕਤ ਕਰਦੇ ਹਨ, ਜਿਸ ਵਿਚ ਕਿਰਪਾ, ਪ੍ਰਾਪਤੀ, ਸ਼ੁਕਰ-ਗੁਜ਼ਾਰੀ ਆਦਿ ਭਾਵ ਉਕਰੇ ਹਨ।

## ਗਉੜੀ ਮਾਝ ਮਹਲਾ ੪ ॥

**੧. ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥**
**੨. ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥**
**੩. ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥**
**੪. ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥੧॥**
**੫. ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥**

**੬. ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ ਜੀਉ ॥**
**੭. ਮਨੁ ਦੇਵਾਂ ਸੰਤਾ ਮੇਰਾ ਪ੍ਰਭੁ ਮੇਲੇ ਜੀਉ ॥**
**੮. ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥੨॥**
**੯. ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥**
**੧੦. ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ ॥**
**੧੧. ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ ॥**
**੧੨. ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥**
**੧੩. ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ ॥**
**੧੪. ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ ॥**
**੧੫. ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ ॥**
**੧੬. ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ ॥੪॥੨॥੨੮॥੬੬॥**

***ਪਦ ਅਰਥ :*** ਸਖੀ—ਹੇ ਸਹੇਲੀ! ਹੇ ਸਤਿਸੰਗੀ ਗੁਰਮੁਖ। ਕਾਮਣ—ਟੂਣੇ, ਜਾਦੂ। ਕਰੀਹਾ—ਕਰੀਏ। ਰਲੀਆ—ਆਤਮਕ ਅਨੰਦ। ਬਲੀਆ—ਬਾਲੀਏ। ਢੁਲਿ—ਢੁਲਕੇ, ਸ਼ੁਕਰ ਵਿਚ ਆਕੇ। ਢੋਲੇ—ਮਿੱਤਰ। ਵੇਚੋਲੇ—ਵਕੀਲ। ਰਹਸੁ—ਖ਼ੁਸ਼ੀ। ਵੇਖੈ—ਸੰਭਾਲ ਕਰਦਾ ਹੈ। ਫਕਾ—ਫੱਕਾ, ਥੋੜ੍ਹਾ ਜਿਹਾ। ਭਿਖ—ਭਿਖਿਆ, ਖ਼ੈਰ। ਸਬਦੁ—ਹੁਕਮ।

***ਅਰਥ :***

ਪ੍ਰ: ਜਦੋਂ ਅਭਿਆਸੀ ਨੂੰ ਪਤੀ ਪ੍ਰਾਪਤੀ ਨਾ ਹੋਵੇ, ਉਸ ਅਵਸਥਾ ਵਿਚ ਉਸ ਨੂੰ ਕੀ ਕਰਨਾ ਚਾਹੀਦਾ ਹੈ?

ਉ: ੧. ਫਿਰ ਉਹ ਆਪਣੇ ਸਤਿਸੰਗੀਆਂ ਰੂਪ ਸਖੀਆਂ ਨੂੰ ਇਉਂ ਕਹੇ ਕਿ ਹੇ ਮੇਰੀਓ ਸਤਿਸੰਗੀ ਰੂਪ ਸਖੀਓ ਜੀ! ਆਉ, ਅਸੀਂ ਵੀ ਉਸ ਪਰਮੇਸ਼ਰ-ਪਤੀ ਨੂੰ ਆਪਣਾ ਬਣਾਉਣ ਲਈ, ਗੁਣਾਂ ਰੂਪੀ ਜਾਦੂ, ਟੂਣਾ, ਜੰਤ੍ਰ ਮੰਤ੍ਰ ਤਿਆਰ ਕਰੀਏ ਤੇ ਉਸ ਪ੍ਰਭੂ-ਪਤੀ ਨੂੰ ਆਪਣੇ ਵਸ ਕਰ ਲਵੀਏ।

੨. ਉਹ ਜੋ ਸੰਤਾਂ ਰੂਪ ਸਖੀਆਂ ਸੁਹਾਗਣਾਂ ਹਨ, ਉਨ੍ਹਾਂ ਨੂੰ ਮਿਲ ਕੇ ਅਸੀਂ ਵੀ (ਰੰਗ-ਰਲੀਆਂ) ਅਨੰਦ ਮਾਣੀਏ।

੩. ਕਿਉਂਕਿ ਜਿਨ੍ਹਾਂ ਸੰਤਾਂ ਰੂਪ ਸਖੀਆਂ ਦੇ ਮਨ ਵਿਚ ਗੁਰੂ ਦਾ ਗਿਆਨ ਰੂਪ ਦੀਵਾ ਸਦਾ ਬਲਦਾ ਰਹਿੰਦਾ ਹੈ

੪. ਉਨ੍ਹਾਂ ਉੱਤੇ ਹਰੀ-ਪਰਮੇਸ਼ਰ-ਪਤੀ ਤਰੁੱਠ ਪੈਂਦਾ ਹੈ ਤੇ ਉਨ੍ਹਾਂ ਨੂੰ ਦੂਵ-ਦੂਵ ਕੇ ਆ ਮਿਲਦਾ ਹੈ ਜੀ।੧।

੫. ਹੇ ਮੇਰੀ ਪਿਆਰੀ ਸਖੀਓ! ਹੁਣ ਮੇਰੇ ਮਨ ਤੇ ਤਨ ਵਿਚ ਉਸ ਹਰੀ ਮਿੱਤਰ ਦਾ ਪਿਆਰ ਪੈਦਾ ਹੋ ਗਿਆ ਹੈ।

ਪ੍ਰ: ਫਿਰ ਤੁਸੀਂ ਕੋਈ ਉਪਾਅ ਕਰੋ।

ਉ: ੬. ਪਰ, ਉਪਾਅ ਤਾਂ ਇਕੋ ਹੈ ਕਿ ਮੈਨੂੰ ਸਤਿਗੁਰੂ ਮਿੱਤਰ ਜੀ ਵਿਚੋਲੇ ਹੋ ਕੇ ਉਸ ਹਰੀ ਨਾਲ ਮੇਲ ਦੇਣ।

ਪ੍ਰ: ਤੁਸੀਂ ਉਸ ਪ੍ਰਭੂ ਮੇਲਣਹਾਰ ਨੂੰ ਭੇਟਾ ਕੀ ਕਰ ਸਕੋਗੇ?

ਉ: ੭. ਹੇ ਸਖੀਓ! ਜਦੋਂ ਭੀ ਕੋਈ ਵਿਚੋਲਾ-ਗੁਰੂ ਮੈਨੂੰ ਉਸ ਪ੍ਰਭੂ-ਪਤੀ ਨਾਲ ਮਿਲਾ ਦੇਵੇ, ਤਾਂ ਮੈਂ ਆਪਣਾ ਮਨ ਉਨ੍ਹਾਂ ਗੁਰਮੁਖਾਂ ਦੇ ਅੱਗੇ ਭੇਟਾ ਕਰ ਦੇਵਾਂ।

੮. ਬੱਸ ਫਿਰ ਮੇਰਾ ਮਨ ਸਦਾ ਹੀ ਉਸ ਹਰੀ-ਪਰਮੇਸ਼ਰ ਤੋਂ ਵਾਰੀ ਘੋਲੀ ਹੁੰਦਾ ਰਵੇ।੨।

ਪ੍ਰ: ਜਦੋਂ ਗੁਰੂ ਕਿਰਪਾ ਨਾਲ ਉਹ ਪਤੀ-ਪਰਮੇਸ਼ਰ ਮਿਲ ਗਿਆ, ਕੀ ਫਿਰ ਤੁਹਾਨੂੰ ਹੋਰ ਕੁਝ ਕਰਨ ਦੀ ਲੋੜ ਤਾਂ ਨਹੀਂ ਰਹਿ ਜਾਏਗੀ?

ਉ: ੯. (ਫਿਰ ਭੀ ਮੈਂ ਉਸ ਹਰੀ ਅੱਗੇ ਅਰਜ਼ੋਈ ਕਰਦਾ ਰਵਾਂਗਾ ਕਿ ਹੇ ਹਰੀ ਜੀ! ਤੁਸੀਂ ਸਤਿਗੁਰਾਂ ਦੀ ਕਿਰਪਾ ਦਾ ਸਦਕਾ ਮਿਲ ਤਾਂ ਪਏ ਹੋ, ਪਰ ਮੈਨੂੰ ਅੰਦਰ ਸੰਭਾਲ ਕੇ ਰੱਖਣ ਦੀ ਜਾਚ ਨਹੀਂ, ਇਸ ਲਈ—) ਹੇ ਮੇਰੇ ਪਿਆਰੇ ਜੀਉ! ਤੂੰ ਆਪ ਕਿਰਪਾ ਕਰਕੇ ਆ ਤੇ ਮੇਰੇ ਮਨ ਵਿਚ ਵਸ ਜਾਉ। ਹੇ ਮੇਰੇ ਪਿਆਰੇ! ਜ਼ਰੂਰ ਵਸ ਜਾਉ। ਹੇ ਮੇਰੇ ਗੋਬਿੰਦ ਜੀਉ! ਸਦਾ ਲਈ ਵਸ ਜਾਉ।

੧੦. ਫਿਰ ਉਸ ਦੇ ਪ੍ਰੇਮ ਭਰੇ ਮਨ ਵਿਚੋਂ ਸਦਾ ਹੀ ਸ਼ਰਧਾ ਭਰੇ ਸ਼ਬਦ ਨਿਕਲਦੇ ਹਨ ਕਿ ਹੇ ਪਿਆਰੇ! ਜੋ ਤੇਰੀ ਪ੍ਰਾਪਤੀ ਰੂਪੀ ਮਨ ਵਿਚ ਚਿਤਵਿਆ ਫਲ ਸੀ ਉਹ ਮੈਂ ਪਾ ਲਿਆ। ਹੇ ਮੇਰੇ ਗੋਬਿੰਦਾ! ਇਸ ਫਲ ਪ੍ਰਾਪਤੀ ਦਾ ਮੈਨੂੰ ਅਭਿਮਾਨ ਭੀ ਨਹੀਂ, ਕਿਉਂਕਿ ਇਹ ਫਲ, ਗੁਰੂ ਦੀ ਕਿਰਪਾ ਦੁਆਰਾ ਪਾਇਆ ਹੈ। ਇਸੀ ਕਰਕੇ ਹੁਣ ਮੈਂ ਪੂਰੇ ਗੁਰੂ ਦਾ ਦਰਸ਼ਨ ਕਰਕੇ ਖਿੜ ਰਹੀ ਹਾਂ, ਪ੍ਰਸੰਨ ਹੋ ਰਹੀ ਹਾਂ।

੧੧. ਇਹ ਹਰੀ ਦਾ ਨਾਮ ਪੂਰੇ ਗੁਰੂ ਦੁਆਰਾ ਮੈਨੂੰ ਮਿਲਿਆ ਹੈ, ਜਿਸ ਕਰਕੇ ਮੈਂ ਭੀ ਹੁਣ ਸੁਹਾਗਵੰਤੀ ਹੋ ਗਈ ਹਾਂ। ਹੇ ਮੇਰੇ ਗੋਬਿੰਦਾ! ਹੁਣ ਮੇਰੇ ਮਨ ਵਿਚ ਦਿਨੇ ਰਾਤ ਅਨੰਦ ਤੇ ਚਾਅ ਬਣਿਆ ਰਹਿੰਦਾ ਹੈ।

੧੨. ਜਿਨ੍ਹਾਂ ਵਡਭਾਗੀ ਜੀਵ-ਇਸਤ੍ਰੀਆਂ ਨੇ ਹਰੀ ਦਾ ਮਿਲਾਪ ਹਾਸਲ ਕਰ ਲਿਆ ਹੈ, ਹੇ ਮੇਰੇ ਗੋਬਿੰਦਾ! ਉਹ ਹਰਿ ਨਾਮ ਦੀ ਖੱਟੀ ਖੱਟ ਕੇ, ਮਨ ਵਿਚ ਨਿਤ ਹੀ ਆਤਮਕ ਅਨੰਦ ਮਾਣਦੀਆਂ ਹਨ।੩।

੧੩. ਹੇ ਸਹੇਲੀਓ! ਪ੍ਰਭੂ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ ਸਭ ਦੀ ਸੰਭਾਲ ਕਰਦਾ ਹੈ, ਆਪ ਹੀ ਸਭ ਨੂੰ (ਕਾਰੈ) ਕੰਮਾਂ ਵਿਚ ਲਾਉਂਦਾ ਹੈ।

੧੪. ਬੇਅੰਤ ਜੀਵ ਐਹੋ ਜਿਹੇ ਹਨ, ਜੋ ਉਸ ਦੇ ਬਖ਼ਸ਼ੇ ਹੋਏ ਪਦਾਰਥਾਂ ਨੂੰ ਵਰਤਦੇ ਰਹਿੰਦੇ ਹਨ ਅਤੇ ਉਹ ਪਦਾਰਥ ਕਦੇ ਮੁੱਕਦੇ ਹੀ ਨਹੀਂ। ਇਕ ਜੀਵ ਹਨ, ਜਿਨ੍ਹਾਂ ਨੂੰ ਉਹ ਥੋੜ੍ਹਾ ਕੁਝ ਹੀ ਦੇਂਦਾ ਹੈ, ਭਾਵ ਫੱਕਾ ਮਾਤ੍ਰ ਹੀ ਦਾਤ ਬਖ਼ਸ਼ਦਾ ਹੈ।

੧੫. (ਪ੍ਰਾਣੀ ਐਹੋ ਜੇਹੇ ਕਰਮਾਂ ਵਾਲੇ ਹਨ, ਜੋ ਉਸ ਦੀ ਮਿਹਰ ਨਾਲ) ਰਾਜੇ ਬਣ ਕੇ ਤਖ਼ਤ ਉੱਤੇ ਬੈਠਦੇ ਹਨ ਤੇ ਸਦਾ ਹੀ ਸੁਖੀ ਰਹਿੰਦੇ ਹਨ। ਅਨੇਕਾਂ ਹੀ ਐਸੇ ਹਨ, ਜਿਨ੍ਹਾਂ ਤੋਂ ਦਰ-ਦਰ 'ਤੇ ਭੀਖ ਮੰਗਾਉਂਦਾ ਹੈ।

੧੬. ਹੇ ਮੇਰੇ ਗੋਬਿੰਦ! ਸਾਰੇ ਇਕੋ ਹੁਕਮ ਵਰਤ ਰਿਹਾ ਹੈ, ਇਸੇ ਲਈ ਗੁਰੂ ਸਾਹਿਬ ਜੀ ਕਹਿੰਦੇ ਹਨ—ਅਸਾਂ ਦਾਸਾਂ ਨੇ ਤਾਂ ਤੇਰੇ ਨਾਮ ਨੂੰ ਹੀ ਧਿਆਇਆ ਹੈ ਜੀ।੪।੨।੨੮।੬੬।

**ਗਉੜੀ ਮਾਝ ਮਹਲਾ ੪ ॥**

**੧. ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ**
**ਹਰਿ ਰੰਗਿ ਰਤਾ ਮਨ ਮਾਹੀ ਜੀਉ ॥**

**੨. ਹਰਿ ਰੰਗੁ ਨਾਲਿ ਨ ਲਖੀਐ ਮੇਰੇ ਗੋਵਿਦਾ**
**ਗੁਰੁ ਪੂਰਾ ਅਲਖੁ ਲਖਾਹੀ ਜੀਉ ॥**

**੩. ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ**
**ਸਭ ਦਾਲਦ ਦੁਖ ਲਹਿ ਜਾਹੀ ਜੀਉ ॥**

**੪. ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ**
**ਵਡਭਾਗੀ ਨਾਮਿ ਸਮਾਹੀ ਜੀਉ ॥੧॥**

**੫. ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ**
**ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥**

**੬. ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ**
**ਹਰਿ ਬਾਝਹੁ ਧਨ ਕੁਮਲੈਣੀ ਜੀਉ ॥**

**੭. ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ**
**ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥**

**੮. ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ**
**ਮੈ ਸੁਖਿ ਵਿਹਾਣੀ ਰੈਣੀ ਜੀਉ ॥੨॥**

**੯. ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ**
**ਮੈ ਮਨਿ ਤਨਿ ਭੁਖ ਲਗਾਈਆ ਜੀਉ ॥**

**੧੦. ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ**
**ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥**

**੧੧. ਹਰਿ ਰਾਇਆ ਮੇਰਾ ਸਜਣੁ ਪਿਆਰਾ**
**ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥**

**੧੨. ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ**
**ਹਰਿ ਮਿਲਿਆ ਮਨਿ ਵਾਧਾਈਆ ਜੀਉ ॥੩॥**

**੧੩. ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ**
**ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ ॥**

**੧੪. ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿਦਾ**
**ਹਰਿ ਪੂੰਜੀ ਰਾਖੁ ਹਮਾਰੀ ਜੀਉ ॥**

**੧੫. ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ**
**ਹਰਿ ਮੇਲੇ ਕਰਿ ਰੈਬਾਰੀ ਜੀਉ ॥**

**੧੬. ਹਰਿ ਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ**
**ਜਨ ਨਾਨਕੁ ਸਰਣਿ ਤੁਮਾਰੀ ਜੀਉ ॥੪॥੩॥੨੯॥੬੭॥**

***ਪਦ ਅਰਥ :*** ਮਾਹੀ—ਵਿਚ। ਦਾਲਦ—ਦਲਿਦਰ, ਗ਼ਰੀਬੀ। ਨੈਣੀ—ਨੈਣਾਂ ਨਾਲ। ਕਮਲੈਣੀ—ਕੁਮਲਾਈ ਹੋਈ, ਮੁਰਝਾਈ ਹੋਈ। ਸੈਣੀ—ਸੈਣ, ਮਿੱਤ੍ਰ। ਰੈਣੀ—ਰਾਤ, ਜ਼ਿੰਦਗੀ ਦੀ ਰਾਤ। ਭੁਖ—ਮਿਲਣ ਦੀ ਤਾਂਘ। ਬਿਰਹੁ—ਵਿਛੋੜੇ ਦਾ ਦਰਦ। ਵਾਧਾਈਆ—ਚੜ੍ਹਦੀ ਕਲਾ। ਵਾਰੀ—ਸਦਕੇ, ਕੁਰਬਾਨ। ਵਿਟੜਿਅਹੁ—ਤੋਂ। ਪਿਰੰਮ ਕਾ—ਪਿਆਰੇ ਦਾ। ਪੂੰਜੀ—ਸਰਮਾਇਆ, ਆਤਮਕ ਗੁਣਾਂ ਦੀ ਦੌਲਤ। ਵਿਸਟੁ—ਵਿਚੋਲਾ, ਮਿਲਾਉਣ ਵਾਲਾ, ਵਕੀਲ। ਰੈਬਾਰੀ—ਰਹਿਬਰੀ, ਅਗਵਾਈ, ਅਗਵਾਨੀ।

***ਅਰਥ :***

ਪ੍ਰ: ਕਿਉਂ ਜੀ! ਉਸ ਗੋਬਿੰਦ ਦੇ ਪ੍ਰੇਮ-ਰੰਗ ਵਿਚ ਕੌਣ ਰੰਗਿਆ ਜਾ ਸਕਦਾ ਹੈ? ਤਾਂ ਸਨਮੁਖ ਬੇਨਤੀ ਕਰਦੇ ਹੋਏ ਉੱਤਰ ਦੇਂਦੇ ਹਨ:

ਉ: ੧. ਹੇ ਮੇਰੇ ਗੋਬਿੰਦ ਜੀਉ! ਜਿਸ ਜਗਿਆਸੂ ਉੱਤੇ ਤੇਰੀ ਮਿਹਰ ਹੁੰਦੀ ਹੈ, ਉਹ ਮਨੁੱਖ ਆਪਣੇ ਮਨ ਵਿਚ ਹੀ, ਮਨ ਵਿਚ ਹੀ, ਮਨ ਵਿਚ ਹੀ, ਜਾਂ ਮਨ, ਬਾਣੀ, ਸਰੀਰ ਕਰਕੇ ਹਰੀ ਦੇ ਨਾਮ-ਰੰਗ ਵਿਚ ਰਹਿੰਦਾ ਹੈ।

ਪ੍ਰ: ਸਾਈਂ ਜੀ! ਉਹ ਹਰੀ ਦਾ ਨਾਮ-ਰੰਗ ਹੈ ਕਿਥੇ?

ਉ: ੨. ਹੇ ਮੇਰੇ ਗੋਬਿੰਦ! ਉਹ ਹਰੀ ਦਾ ਪ੍ਰੇਮ-ਰੰਗ ਸਭਨਾਂ ਦੇ ਨਾਲ ਹੈ; ਪਰ ਉਹ ਜਾਣਿਆ ਨਹੀਂ ਜਾਂਦਾ, ਉਸ ਅਲਖ ਦੇ ਪ੍ਰੇਮ-ਰੰਗ ਨੂੰ ਪੂਰਾ ਗੁਰੂ ਜਣਾ ਦਿੰਦਾ ਹੈ।

੩. ਹੇ ਮੇਰੇ ਗੋਬਿੰਦ! ਜਿਨ੍ਹਾਂ ਦੇ ਅੰਦਰ ਤੂੰ ਹਰੀ ਨਾਮ ਦਾ ਪ੍ਰਕਾਸ਼ ਕਰਦਾ ਹੈਂ, ਉਨ੍ਹਾਂ ਦੇ ਸਾਰੇ ਦੁੱਖ ਦਲਿੱਦਰ ਦੂਰ ਹੋ ਜਾਂਦੇ ਹਨ।

੪. ਜਿਨ੍ਹਾਂ ਨੇ ਹਰੀ ਨਾਮ ਦੀ ਉੱਤਮ ਪਦਵੀ ਨੂੰ ਪਾ ਲਿਆ ਹੈ, ਹੇ ਮੇਰੇ ਗੋਬਿੰਦ! ਉਹ ਵੱਡੇ ਭਾਗਾਂ ਵਾਲੇ ਨਾਮ ਵਿਚ ਸਮਾ ਜਾਂਦੇ ਹਨ।੧।

੫. ਹੇ ਮੇਰੇ ਪਿਆਰੇ ਗੋਬਿੰਦ ਹਰਿ ਪ੍ਰਭੂ! ਤੈਨੂੰ ਕਿਸੇ ਵਿਰਲੇ ਵਡਭਾਗੀ ਨੇ ਆਪਣੀਆਂ ਅੱਖਾਂ ਨਾਲ ਵੇਖਿਆ ਹੈ।

੬. ਹੇ ਮੇਰੇ ਗੋਬਿੰਦਾ! ਮੇਰਾ ਮਨ ਤੇ ਤਨ ਬਹੁਤ ਵੈਰਾਗ ਵਾਲਾ ਹੋ ਰਿਹਾ ਸੀ, ਹੇ ਪ੍ਰਭੂ! (ਹਰਿ) ਕੰਤ ਬਿਨਾਂ ਜਗਯਾਸੂ-ਇਸਤ੍ਰੀ ਬਹੁਤ ਉਦਾਸ ਹੋ ਰਹੀ ਸੀ।

੭. ਹੁਣ ਸੰਤ ਜਨਾਂ ਨਾਲ ਮਿਲ ਕੇ ਮੈਂ ਜਗਯਾਸੂ-ਇਸਤ੍ਰੀ ਨੇ ਹੇ ਮੇਰੇ ਗੋਬਿੰਦ! ਆਪਣਾ ਸੱਜਣ ਤੇ ਸਾਕ ਹਰੀ ਪ੍ਰਭੂ ਪ੍ਰਾਪਤ ਕਰ ਲਿਆ।

੮. ਹੇ ਮੇਰੇ ਗੋਬਿੰਦ! ਮੈਨੂੰ ਜਗਤ ਦਾ ਜੀਵਨ ਰੂਪ ਹਰੀ ਆਕੇ ਮਿਲ ਪਿਆ ਹੈ, ਤਦ ਤੋਂ ਹੀ ਮੇਰੀ ਉਮਰ ਰੂਪੀ ਰਾਤ ਸੁਖ ਵਿਚ ਬੀਤ ਰਹੀ ਹੈ ਜੀ।੨।

ਪ੍ਰ: ਤੁਸਾਂ ਹਰੀ ਸੱਜਣ ਨੂੰ ਮਿਲਣ ਲਈ ਸਾਧਨ ਕੀ ਕੀਤਾ ਸੀ?

ਉ: ੯. ਮੈਂ ਤਾਂ ਕੇਵਲ ਅਰਦਾਸ ਹੀ ਕਰਦੀ ਰਹੀ ਹਾਂ ਕਿ ਹੇ ਸੰਤ ਜੀ! ਮੈਨੂੰ ਮੇਰਾ ਮਿੱਤਰ ਹਰੀ-ਪ੍ਰਭੂ ਮਿਲਾ ਦਿਓ, ਕਿਉਂਕਿ

ਮੇਰੇ ਮਨ ਤੇ ਤਨ ਵਿਚ ਦਰਸ਼ਨਾਂ ਦੀ ਭੁੱਖ ਲੱਗ ਰਹੀ ਹੈ।

੧੦. ਮੈਂ ਉਸ ਆਪਣੇ ਪ੍ਰੀਤਮ ਨੂੰ ਦੇਖੇ ਤੋਂ ਬਿਨਾਂ ਕਿਵੇਂ ਭੀ ਧੀਰਜ ਨਹੀਂ ਫੜ ਸਕਦੀ, ਕਿਉਂਕਿ ਮੇਰੇ ਅੰਦਰ ਇਸ ਤਰ੍ਹਾਂ ਦੀ ਹਰੀ ਨੇ ਆਪ ਹੀ (ਬਿਰਹੁ) ਵਿਛੋੜੇ ਦੀ ਪੀੜਾ ਲਾ ਦਿੱਤੀ ਹੋਈ ਹੈ।

ਪ੍ਰ: ਤੁਹਾਡਾ ਉਸ ਸੱਜਣ ਨਾਲ ਮੇਲ ਕਿਵੇਂ ਹੋਇਆ ?

ਉ: ੧੧. ਮੈਂ ਤਾਂ ਕੇਵਲ ਅਰਦਾਸ ਹੀ ਕੀਤੀ ਹੈ, ਉਸ ਅਰਦਾਸ ਨੂੰ ਸੁਣ ਕੇ ਗੁਰੂ ਨੇ ਮੇਰਾ ਸੱਜਣ ਹਰੀ ਰਾਇ ਮੈਨੂੰ ਮੇਲ ਕੇ ਮੇਰਾ ਮਨ ਤੇ ਤਨ ਜੀਵਾਲ ਦਿੱਤਾ ਹੈ।

੧੨. ਹੁਣ ਮੇਰੇ ਮਨ ਤੇ ਤਨ ਵਿਚ ਜੋ ਆਸਾਂ ਹਨ, ਉਹ ਸਭ ਪੂਰੀਆਂ ਹੋ ਗਈਆਂ ਹਨ। ਹੇ ਮੇਰੇ ਗੋਬਿੰਦ ! ਜਦੋਂ ਹੁਣ ਹਰੀ ਮਿਲ ਪਿਆ ਤਾਂ, ਮਨ ਵਿਚ ਵਧਾਈਆਂ ਵੱਜ ਪਈਆਂ, ਭਾਵ ਮਨ ਚੜ੍ਹਦੀ ਕਲਾ ਵਿਚ ਚਲਾ ਗਿਆ ਹੈ।੩।

੧੩. ਹੇ ਮੇਰੇ ਗੋਬਿੰਦ ! ਮੈਂ ਤੇਰੇ ਉੱਤੋਂ ਸਦਕੇ ਹਾਂ, ਮੇਰੇ ਪਿਆਰੇ ! ਮੈਂ ਤੇਰੇ ਤੋਂ ਘੋਲੀ ਹਾਂ, ਮੈਂ ਤੇਰੇ ਉਤੋਂ ਸਦਾ ਵਾਰੀ ਜਾਵਾਂ ਜੀ।

੧੪. ਮੇਰੇ ਮਨ ਵਿਚ, ਮੇਰੇ ਤਨ ਵਿਚ ਤੁਸਾਂ ਪਿਆਰੇ ਦਾ ਪ੍ਰੇਮ ਜਾਗ ਉਠਿਆ ਹੈ, ਮੈ ਤੇਰੀ ਸ਼ਰਨ ਆਇਆ ਹਾਂ, ਮੇਰੀ ਇਸ ਪ੍ਰੇਮ ਦੀ ਪੂੰਜੀ ਧਨ ਦੌਲਤ ਦੀ ਰਾਖੀ ਕਰ, ਹੇ ਮੇਰੇ ਗੋਬਿੰਦਾ ਜੀ !

੧੫. ਹੇ ਪ੍ਰਭੂ ! ਇਕ ਅਰਦਾਸ ਹੋਰ ਭੀ ਹੈ ਕਿ ਆਪ ਜੀ ਦੇ ਨਾਲ ਮਿਲਣ ਕਰਕੇ ਆਪ ਦੇ ਮੇਲਣਹਾਰ ਗੁਰੂ ਦਾ ਪਿਆਰ ਮੁੱਕ ਨਹੀਂ ਗਿਆ। ਹੇ ਮੇਰੇ ਗੋਬਿੰਦਾ ! ਮੈਨੂੰ ਸਤਿਗੁਰੂ ਵਿਚੋਲਾ ਮੇਲੀਂ ਰੱਖੀਂ ਜੋ ਮੈਨੂੰ ਆਪਣੀ ਅਗਵਾਨੀ ਕਰਕੇ ਹੇ ਹਰੀ ! ਤੁਹਾਡੇ ਨਾਲ ਮੇਲੀ ਰੱਖੇ।

੧੬. ਕਿਉਂਕਿ ਉਸੇ ਗੁਰੂ ਦੀ ਕਿਰਪਾ ਨਾਲ ਮੈਨੂੰ ਹਰੀ ਦਾ ਨਾਮ ਪ੍ਰਾਪਤ ਹੋਇਆ ਹੈ, ਮੇਰੇ ਗੋਬਿੰਦਾ ! ਗੁਰੂ ਸਾਹਿਬ ਕਹਿੰਦੇ ਹਨ—ਉਸੇ ਦੀ ਅਗਵਾਨੀ ਕਰ ਕੇ ਆਪ ਦੀ ਸ਼ਰਨ ਨੂੰ ਪ੍ਰਾਪਤ ਹੋ ਰਿਹਾ ਹਾਂ।੪।੩।੨੯।੬੭।

## ਗਉੜੀ ਮਾਝ ਮਹਲਾ ੪ ॥

**੧. ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ**
**ਹਰਿ ਪ੍ਰਭੁ ਮੇਰਾ ਚੋਜੀ ਜੀਉ ॥**
**੨. ਹਰਿ ਆਪੇ ਕਾਨ੍ਹੁ ਉਪਾਇਦਾ ਮੇਰੇ ਗੋਵਿਦਾ**
**ਹਰਿ ਆਪੇ ਗੋਪੀ ਖੋਜੀ ਜੀਉ ॥**
**੩. ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ**
**ਆਪੇ ਰਸੀਆ ਭੋਗੀ ਜੀਉ ॥**
**੪. ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ**
**ਆਪੇ ਸਤਿਗੁਰੁ ਜੋਗੀ ਜੀਉ ॥੧॥**
**੫. ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ**
**ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥**
**੬. ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ**
**ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥**
**੭. ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ**
**ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥**
**੮. ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ**
**ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥੨॥**
**੯. ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ**
**ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥**
**੧੦. ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ**
**ਰਵਿ ਰਹਿਆ ਨਹੀ ਦੂਰੀ ਜੀਉ ॥**
**੧੧. ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿਦਾ**
**ਹਰਿ ਆਪਿ ਰਹਿਆ ਭਰਪੂਰੀ ਜੀਉ ॥**
**੧੨. ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ**
**ਹਰਿ ਵੇਖੈ ਆਪਿ ਹਦੂਰੀ ਜੀਉ ॥੩॥**
**੧੩. ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ**
**ਹਰਿ ਆਪਿ ਵਜਾਏ ਤਿਉ ਵਾਜੈ ਜੀਉ ॥**
**੧੪. ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ**
**ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ ॥**
**੧੫. ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ**
**ਹਰਿ ਭਗਤ ਜਨਾ ਰਾਖੁ ਲਾਜੈ ਜੀਉ ॥**
**੧੬. ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ**
**ਜਨ ਨਾਨਕ ਨਾਮ ਸਿਧਿ ਕਾਜੈ ਜੀਉ ॥੪॥੪॥੩੦॥੬੮॥**

***ਪਦ ਅਰਥ :*** ਚੋਜੀ—ਚੋਜ, ਐਸਾ ਕੰਮ ਜੋ ਹੈਰਾਨ ਕਰੇ, ਕੌਤਕ। ਮੌਜੀ—ਮਨ ਮਰਜ਼ੀ ਦੇ ਕੰਮ ਕਰਨ ਵਾਲਾ। ਕਾਨ੍ਹੁ—ਕ੍ਰਿਸ਼ਨ, ਸ੍ਰੀ ਕ੍ਰਿਸ਼ਨ ਜੀ ਨੂੰ ਕਰਤਾਰ ਤੋਂ ਉਪਾਇਆ ਦੱਸ ਰਹੇ ਹਨ। ਗੋਪੀ—ਗੁਆਲਣ। ਖੋਜੀ—ਕ੍ਰਿਸ਼ਨ ਨੂੰ ਲੱਭਣ ਵਾਲੀ। ਜੋਗੀ—ਭੋਗਾਂ ਤੋਂ ਵਿਰਕਤ। ਆਧਾਰੁ—ਆਸਰਾ। ਲੋਚ—ਤਾਂਘ। ਪਉਣੁ—ਹਵਾ, ਪ੍ਰਾਣ। ਵਾਜੈ—ਜੀਵ ਵੱਜਦਾ ਹੈ। ਗਾਜੈ—ਪ੍ਰਗਟ ਹੁੰਦਾ ਹੈ। ਰਾਖੁ ਲਾਜੈ—ਲਾਜ ਦਾ ਰਾਖਾ। ਸਿਧਿ ਕਾਜੈ—ਕਾਜ ਦੀ ਸਿੱਧੀ।

### *ਅਰਥ :*

ਪ੍ਰ: ਹੇ ਗੁਰੋ ! ਉਸ ਪ੍ਰਭੂ ਦੀ ਕਰਮ ਕ੍ਰਿਤ ਬਿਆਨ ਕਰੋ।

ਉ: ੧. ਹੇ ਮੇਰੇ ਪਿਆਰੇ ! ਉਹ ਮੇਰਾ ਗੋਬਿੰਦ ਜੀ, ਅਸਚਰਜ ਕੰਮ ਕਰਨ ਵਾਲਾ ਚੋਜੀ ਹੈ, ਐ ਲੋਕੋ ! ਸੁਣੋ, ਉਹ ਮੇਰਾ ਹਰਿ ਪ੍ਰਭੂ ਚੋਜੀ ਕੌਤਕੀ ਹੈ, ਭਾਵ ਮਾਇਆ ਦੁਆਰਾ ਇਸ ਵਚਿੱਤ੍ਰ ਪ੍ਰਪੰਚ ਨੂੰ ਉਤਪਤੀ, ਪਾਲਨਾ, ਸੰਘਾਰ, ਰੂਪ ਅਸਚਰਜ ਚੋਜ ਕਰਦਾ ਹੈ।

੨. ਦੇਖੋ ! ਉਸ ਹਰੀ ਨੇ ਆਪ ਹੀ ਕ੍ਰਿਸ਼ਨ ਪੈਦਾ ਕੀਤਾ ਹੈ, ਹੇ ਮੇਰੇ ਗੋਬਿੰਦ ਜੀ ! ਆਪੇ ਕ੍ਰਿਸ਼ਨ ਦੀ ਖੋਜ ਕਰਨ ਵਾਲੀ ਗੋਪੀ ਪੈਦਾ ਕੀਤੀ ਹੈ।

੩. ਹਰੀ ਆਪੇ ਹੀ ਸਾਰੇ ਘਟਾਂ ਵਿਚ ਵਿਆਪਕ ਹੋਣ ਕਰਕੇ ਭੋਗਦਾ ਹੈ, ਇਸ ਤਰ੍ਹਾਂ ਭੋਗਣ ਵਾਲਾ ਤੇ ਰਸ ਲੈਣ ਵਾਲਾ ਆਪ ਹੀ ਹੈ ਜੀ।

੪. ਉਹ ਜੀਵਾਂ ਵਾਂਗ ਕਿਸੇ ਅਗਿਆਨ ਵਿਚ ਨਹੀਂ ਹੈ, ਸਗੋਂ ਉਹ ਹਰੀ ਸਭੋ ਕੁਝ ਚੰਗੀ ਤਰ੍ਹਾਂ ਸਿਆਣਦਾ ਹੈ, ਭਾਵ ਸਰਬੱਗ ਹੈ, ਉਹ ਕਦੇ ਭੀ ਭੁਲ ਨਹੀਂ ਕਰਦਾ, ਹੇ ਮੇਰੇ ਗੋਬਿੰਦ ਜੀ! ਉਹ ਆਪੇ ਹੀ ਆਪਣੇ ਆਪੇ ਵਿਚ ਸਦਾ ਜੁੜਿਆ ਹੋਇਆ ਜੋਗੀ ਹੈ।੧।

੫. ਉਹ ਹਰਿ ਪ੍ਰਭੂ, ਆਪ ਹੀ ਜਗਤ ਪੈਦਾ ਕਰਦਾ ਹੈ, ਹਰੀ ਆਪੇ ਹੀ ਅਨੇਕਾਂ ਰੰਗਾਂ ਵਿਚ ਜਗਤ ਰੂਪ ਖੇਡ ਖੇਲ ਰਿਹਾ ਹੈ।

੬. ਉਹ ਮੇਰਾ ਗੋਬਿੰਦ ਆਪੇ ਹੀ ਇਕਨਾਂ ਨੂੰ ਅਨੇਕ ਤਰ੍ਹਾਂ ਦੇ ਭੋਗ ਭੁਗਾਉਂਦਾ ਹੈ। ਭਾਵ ਉਹ ਕਿਤਨਿਆਂ ਜੀਵਾਂ ਨੂੰ ਅਨੰਤ ਰਜਵੇਂ ਪਦਾਰਥ ਬਖ਼ਸ਼ਦਾ ਹੈ, ਪਰ ਅਨੇਕਾਂ ਜੀਵ ਐਸੇ ਭੀ ਦੇਖੀਦੇ ਹਨ, ਜੋ ਨੰਗੇ ਪਏ ਫਿਰਦੇ ਹਨ ਜਿਨ੍ਹਾਂ ਦੇ ਤਨ ਉੱਤੇ ਕੱਪੜਾ ਭੀ ਨਹੀਂ।

੭. ਉਹ ਹਰੀ ਆਪ ਹੀ ਸਾਰੇ ਜਗਤ ਨੂੰ ਪੈਦਾ ਕਰਦਾ ਹੈ ਅਤੇ ਸਾਰੀ ਲੁਕਾਈ ਉਸ ਪਾਸੋਂ ਮੰਗਦੀ ਰਹਿੰਦੀ ਹੈ, ਉਹ ਸਾਰੇ ਜੀਵਾਂ ਨੂੰ ਦਾਤਾਂ ਦੇਂਦਾ ਰਹਿੰਦਾ ਹੈ।

੮. ਪਰ, ਹੇ ਗੋਬਿੰਦ ਜੀਉ! ਭਗਤਾਂ ਨੂੰ ਕੇਵਲ ਆਪ ਦੇ ਨਾਮ ਦਾ ਆਸਰਾ ਹੈ। ਉਹ ਭਗਤ ਵੀ ਜੋ ਸਾਰਿਆਂ ਤੋਂ ਚੰਗੀ ਵਸਤੂ ਹਰੀ ਦੀ ਕਥਾ ਹੈ, ਹਰੀ ਪਾਸੋਂ ਉਸ ਕਥਾ ਦਾ ਹੀ ਦਾਨ ਮੰਗਦੇ ਹਨ।੨।

੯. ਉਹ ਹਰੀ ਆਪੇ ਹੀ ਭਗਤਾਂ ਤੋਂ ਭਗਤੀ ਕਰਵਾਉਂਦਾ ਹੈ। ਹੇ ਮੇਰੇ ਗੋਬਿੰਦ! ਅਤੇ ਉਨ੍ਹਾਂ ਭਗਤਾਂ ਦੇ ਮਨ ਦੀ (ਲੋਚ) ਤਾਂਘ ਭੀ ਆਪ ਹੀ ਪੂਰੀ ਕਰਦਾ ਹੈ।

੧੦. ਉਹ ਮੇਰਾ ਗੋਬਿੰਦ ਆਪੇ ਹੀ ਜਲਾਂ ਥਲਾਂ ਵਿਚ ਵਿਆਪਕ ਹੋ ਰਿਹਾ ਹੈ, ਉਹ ਕਿਸੇ ਤੋਂ ਭੀ ਦੂਰ ਨਹੀਂ ਹੈ ਜੀ।

੧੧. ਉਹ ਹਰੀ ਸਭ ਜੀਵਾਂ ਦੇ ਅੰਦਰ-ਬਾਹਰ ਆਪੇ ਹੀ ਵਸਦਾ ਹੈ, ਹਰੀ ਹਰ ਥਾਂ ਆਪ ਹੀ ਭਰਪੂਰ ਹੈ, ਹੇ ਮੇਰੇ ਗੋਬਿੰਦ!

੧੨. ਉਹ ਸਰਵ-ਵਿਆਪਕ ਰਾਮ ਆਪ ਹੀ ਇਸ ਜਗਤ-ਖਿਲਾਰੇ ਨੂੰ ਖਿਲਾਰ ਰਿਹਾ ਹੈ, ਹਰੇਕ ਦੇ ਅੰਗ-ਸੰਗ ਰਹਿ ਕੇ ਆਪ ਹੀ ਸਭ ਦੀ ਸੰਭਾਲ ਕਰਦਾ ਹੈ।੩।

੧੩. ਉਹ ਮੇਰਾ ਗੋਬਿੰਦ ਸਭ ਜੀਵਾਂ ਦੇ ਅੰਦਰ ਪ੍ਰਾਣ ਰੂਪ ਹੋ ਕੇ ਹਰੀ ਆਪ ਹੀ ਵਾਜਾ ਵੱਜ ਰਿਹਾ ਹੈ, (ਇਹ ਹਰੇਕ ਜੀਵ ਮਾਨੋ ਪ੍ਰਭੂ ਦਾ ਵਾਜਾ ਵੱਜਦਾ ਹੈ), ਜਿਵੇਂ ਉਹ ਹਰੀ ਹਰੇਕ ਜੀਵ-ਵਾਜੇ ਨੂੰ ਵਜਾਉਂਦਾ ਹੈ, ਤਿਵੇਂ ਹੀ ਇਹ ਜੀਵ-ਵਾਜਾ ਵੱਜਦਾ ਹੈ।

੧੪. ਹਰੇਕ ਜੀਵ ਦੇ ਅੰਦਰ ਹਰੀ ਦਾ ਨਾਮ ਖ਼ਜ਼ਾਨਾ ਮੌਜੂਦ ਹੈ; ਪਰ ਗੁਰੂ ਦੇ ਉਪਦੇਸ਼ ਰਾਹੀਂ ਹੀ ਹਰੀ-ਪ੍ਰਭੂ ਜੀਵ ਦੇ ਅੰਦਰ ਪ੍ਰਗਟ ਹੁੰਦਾ ਹੈ।

੧੫. ਹੇ ਮੇਰੇ ਗੋਬਿੰਦ! ਹਰੀ ਆਪ ਹੀ ਭਗਤ ਜਨਾਂ ਨੂੰ ਪ੍ਰੇਰ ਕੇ ਆਪਣੀ ਸ਼ਰਨ ਵਿਚ ਲੈ ਆਉਂਦਾ ਹੈ ਅਤੇ ਉਨ੍ਹਾਂ ਭਗਤ ਜਨਾਂ ਦੀ ਲਾਜ ਰੱਖਦਾ ਹੈ।

੧੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਤੂੰ ਭੀ ਸੰਗਤ ਵਿਚ ਮਿਲ ਅਤੇ ਹਰੀ-ਪ੍ਰਭੂ ਦਾ ਨਾਮ ਜਪ ਤੇ ਵੱਡੇ ਭਾਗਾਂ ਵਾਲਾ ਬਣ, ਨਾਮ ਦੀ ਬਰਕਤ ਨਾਲ ਹੀ ਜੀਵਨ-ਮਨੋਰਥ ਦੀ ਸਫਲਤਾ ਪ੍ਰਾਪਤ ਹੁੰਦੀ ਹੈ।੪।੪।੩੦।੬੮।

***ਭਾਵਾਰਥ :*** ਉਹ ਸਭ ਕੁਝ ਆਪ ਹੈ, ਕਿਉਂਕਿ ਇਹ ਸਾਰਾ ਪਸਾਰਾ ਉਸ ਦਾ ਹੈ, ਉਹ ਕਦੇ ਭੁੱਲਦਾ ਨਹੀਂ। ਉਹ ਜੋਗੀ ਭੀ ਹੈ ਅਤੇ ਭੋਗੀ ਭੀ ਹੈ। ਉਹ ਸਾਰਿਆਂ ਦੇ ਅੰਦਰ ਪੌਣ ਦਾ ਵਾਜਾ ਭੀ ਬਣਿਆ ਹੋਇਆ ਹੈ, ਪਰ ਇਹ ਜੀਵਾਂ ਰੂਪ ਵਾਜੇ ਉਸੇ ਤਰ੍ਹਾਂ ਵੱਜਦੇ ਹਨ, ਜਿਸ ਤਰ੍ਹਾਂ ਉਹ ਵਜਾਉਂਦਾ ਹੈ। ਉਸ ਕੋਲੋਂ ਕੋਈ ਭੁੱਲ ਭੀ ਨਹੀਂ ਹੁੰਦੀ, ਆਪਣੀ ਸ਼ਰਨ ਵਿਚ ਭੀ ਉਹ ਆਪ ਹੀ ਲੈ ਆਉਂਦਾ ਹੈ ਅਤੇ ਸ਼ਰਨ ਵਿਚ ਆਏ ਦੀ ਲੱਜਾ ਆਪ ਹੀ ਰੱਖਦਾ ਹੈ, ਪਰ ਇਨ੍ਹਾਂ ਸਾਰਿਆਂ ਵਿਚੋਂ ਵੱਡੇ ਭਾਗਾਂ ਵਾਲੇ ਉਹ ਹਨ, ਜੋ ਸੰਗਤ ਵਿਚ ਮਿਲਦੇ ਹਨ। ਉਨ੍ਹਾਂ ਦੇ ਹੀ ਸਾਰੇ ਕਾਰਜ ਸਿੱਧ ਹੋ ਜਾਂਦੇ ਹਨ।

## ਗਉੜੀ ਮਾਝ ਮਹਲਾ ੪ ॥

**੧. ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥**
**੨. ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥**
**੩. ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥**
**੪. ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥੧॥**
**੫. ਗੁਣ ਗਾਵਹੁ ਸੰਤ ਜੀਉ ਮੇਰੇ ਹਰਿ ਪ੍ਰਭ ਕੇਰੇ ਜੀਉ ॥**
**੬. ਜਪਿ ਗੁਰਮੁਖਿ ਨਾਮੁ ਜੀਉ ਭਾਗ ਵਡੇਰੇ ਜੀਉ ॥**
**੭. ਹਰਿ ਹਰਿ ਨਾਮੁ ਜੀਉ ਪ੍ਰਾਨ ਹਰਿ ਮੇਰੇ ਜੀਉ ॥**
**੮. ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥੨॥**
**੯. ਕਿਉ ਹਰਿ ਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥**
**੧੦. ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ ਜੀਉ ॥**
**੧੧. ਗੁਰ ਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥**
**੧੨. ਵਡਭਾਗੀ ਜਪਿ ਨਾਉ ਜੀਉ ॥੩॥**
**੧੩. ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥**
**੧੪. ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ ਜੀਉ ॥**
**੧੫. ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥**
**੧੬. ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥੪॥੫॥੩੧॥੬੯॥**

***ਪਦ ਅਰਥ :*** ਮੈ—ਮੈਨੂੰ। ਬਿਰਹੁ—ਨਾਮ ਦੀ ਸਿੱਕ। ਮਿਤੁ—ਮਿੱਤ੍ਰ। ਪਾਈ—ਪਾਈਂ, ਮੈਂ ਪਾਉਂਦਾ ਹਾਂ। ਕੇਰੇ—ਦੇ। ਬਹੁੜਿ—ਮੁੜ। ਭਵਜਲ ਫੇਰੇ—ਸੰਸਾਰ-ਸਮੁੰਦਰ ਦੇ ਗੇੜ। ਭਾਉ—ਪ੍ਰੇਮ। ਪਾਸਾ—ਜੋ ਮੇਰੇ ਪਾਸ ਹੀ ਹੈ, ਮੇਰੇ ਨਾਲ ਹੀ ਹੈ। ਪੂਰਿਅੜੀ—ਪੂਰੀ ਹੋ ਜਾਂਦੀ ਹੈ।

***ਅਰਥ :***

**ਪ੍ਰ:** ਕਿਉਂ ਜੀ! ਤੁਹਾਡੇ ਅੰਦਰ ਹਰੀ ਦੇ ਨਾਮ ਦੀ ਸਿੱਕ ਕਿਵੇਂ ਪੈਦਾ ਹੋਈ?

**ਉ:** ੧. ਹੇ ਪਿਆਰੇ ਜੀਉ! ਮੇਰੇ ਅੰਦਰ ਹਰੀ ਨੇ ਹੀ ਆਪਣੇ ਹਰੀ ਨਾਮ ਦੀ ਸਿੱਕ ਪੈਦਾ ਕਰ ਦਿੱਤੀ ਹੈ।

੨. ਹੁਣ ਮੈਂ ਤਦੋਂ ਹੀ ਅਨੰਦ ਅਨੁਭਵ ਕਰ ਸਕਦਾ ਹਾਂ, ਜਦੋਂ ਮੈਨੂੰ ਮੇਰਾ ਪਿਆਰਾ ਮਿੱਤਰ ਹਰੀ-ਪ੍ਰਭੂ ਮਿਲ ਪਵੇ।

੩. ਹੇ ਮੇਰੀ ਮਾਂ! ਹੁਣ ਮੈਂ ਹਰੀ-ਪ੍ਰਭੂ ਨੂੰ ਵੇਖ-ਵੇਖ ਕੇ ਹੀ ਜੀਉਂਦਾ ਹਾਂ।

੪. ਕਿਉਂਕਿ ਮੇਰਾ ਸਖਾ ਅਤੇ ਭਾਈ ਹਰੀ ਨਾਮ ਹੀ ਹੈ, ਹੇ ਪਿਆਰੇ ਜੀ!।੧।

੫. ਹੇ ਸੰਤ ਜਨੋ! ਆਵੋ ਤੁਸੀਂ ਭੀ ਮੇਰੇ ਉਸ ਹਰੀ-ਪ੍ਰਭੂ ਦੇ ਗੁਣ ਗਾਵੋ।

੬. ਕਿਉਂਕਿ ਗੁਰੂ ਦੀ ਸ਼ਰਨ ਪੈ ਕੇ ਹਰੀ ਦਾ ਨਾਮ ਜਪਿਆਂ ਵੱਡੇ ਭਾਗ ਜਾਗ ਪੈਂਦੇ ਹਨ।

੭. ਹੇ ਪਿਆਰੇ ਸੰਤ ਜਨੋ! ਉਸ ਹਰੀ ਦਾ ਨਾਮ ਹੁਣ ਮੇਰੀ ਜ਼ਿੰਦਗੀ ਦਾ ਆਸਰਾ ਹੈ।

ਪ੍ਰ: ਨਾਮ ਜਪਣ ਦਾ ਫਲ ਕੀ ਮਿਲਦਾ ਹੈ?

ਉ: ੮. ਜੋ ਉਸ ਹਰੀ ਦਾ ਨਾਮ ਜਪਦਾ ਹੈ, ਉਸ ਨੂੰ ਮੁੜ ਸੰਸਾਰ-ਸਮੁੰਦਰ ਦੇ ਜਨਮ ਮਰਨ ਦੇ ਗੇੜ ਨਹੀਂ ਪੈਂਦੇ।੨।

ਪ੍ਰ: ਤੁਹਾਨੂੰ ਗੁਰੂ ਨੇ ਹਰੀ ਦੇ ਦਰਸ਼ਨ ਕਿਵੇਂ ਕਰਵਾਏ?

ਉ: ੯. ਹੇ ਸੰਤ ਜਨੋ! ਪਹਿਲੋਂ ਮੇਰੇ ਮਨ ਅਤੇ ਤਨ ਵਿਚ ਚਾਉ ਹੁੰਦਾ ਸੀ ਕਿ ਮੈਂ ਹਰੀ-ਪ੍ਰਭੂ ਨੂੰ ਕਿਵੇਂ ਵੇਖਾਂ। ਜਦੋਂ ਇਸ ਤਰ੍ਹਾਂ ਦਾ ਮੇਰੇ ਅੰਦਰ ਪ੍ਰੇਮ ਜਾਗ ਉੱਠਿਆ, ਤਾਂ ਮੈਂ ਫਿਰ ਗੁਰੂ-ਚਰਨਾਂ ਵਿਚ ਪੁੱਜ ਕੇ ਅਰਦਾਸ ਕੀਤੀ।

ਪ੍ਰ: ਉਹ ਅਰਦਾਸ ਕੀ ਸੀ?

ਉ: ੧੦. ਕਿ ਹੇ ਸੰਤ ਜੀਉ! ਮੈਨੂੰ ਹਰੀ ਮਿਲਾ ਦਿਓ ਜੀ।

ਪ੍ਰ: ਤਾਂ ਫਿਰ ਤੁਹਾਨੂੰ ਗੁਰੂ ਜੀ ਨੇ ਕੀ ਉਪਾਅ ਦੱਸਿਆ?

ਉ: ੧੧. ਬੱਸ ਉਪਾਅ ਇਕੋ ਹੀ ਦੱਸਿਆ ਕਿ ਹੇ ਭਾਈ! ਉਹ ਹਰੀ-ਪ੍ਰੀਤਮ ਰਾਜਾ ਕੇਵਲ ਗੁਰੂ ਦੇ ਸ਼ਬਦ ਦੁਆਰਾ ਹੀ ਪਾਇਆ ਜਾ ਸਕਦਾ ਹੈ।

੧੨. ਸੋ, ਇਸ ਲਈ ਹਰੀ ਨਾਮ ਨੂੰ ਜਪ, ਜਿਸ ਕਰ ਕੇ ਤੂੰ ਵੱਡੇ ਭਾਗਾਂ ਵਾਲਾ ਹੋ ਜਾਵੇਂਗਾ ਜੀਉ।੩।

ਪ੍ਰ: ਤੁਸਾਂ ਉਸ ਬੇਨਤੀ ਦੁਆਰਾ ਗੁਰਾਂ ਅੱਗੇ ਕੀ ਇੱਛਾ ਪ੍ਰਗਟ ਕੀਤੀ?

ਉ: ੧੩. ਹੇ ਸੰਤ ਜਨੋ! ਮੈਂ ਨਿਮ੍ਰਤਾ ਸਹਿਤ ਇਉਂ ਜੋਦੜੀ ਕੀਤੀ ਕਿ ਹੇ ਸਤਿਗੁਰੋ! ਮੇਰੇ ਮਨ ਤੇ ਤਨ ਵਿਚ, ਉਸ ਗੋਬਿੰਦ ਪ੍ਰਭੂ ਜੀ ਦੇ ਮਿਲਣ ਦੀ ਬੜੀ ਆਸ ਲੱਗ ਰਹੀ ਹੈ।

੧੪. ਕਿਰਪਾ ਕਰੋ ਜਾਂ ਤਾਂ ਮੈਨੂੰ ਹਰੀ ਮੇਲ ਦਿਓ, ਜਾਂ ਮੈਨੂੰ ਉਸ ਗੋਬਿੰਦ ਪ੍ਰਭੂ ਦੇ ਪਾਸ ਪੁਚਾ ਦਿਓ ਜੀ।

ਪ੍ਰ: ਕੀ ਗੁਰੂ ਅੱਗੇ ਤੁਹਾਡੀ ਕੀਤੀ ਅਰਦਾਸ ਕਬੂਲ ਹੋ ਗਈ?

ਉ: ੧੫. ਹਾਂ, ਜ਼ਰੂਰ! ਮੇਰੀ ਅਰਜ਼ੋਈ ਸੁਣ ਕੇ ਸਤਿਗੁਰੂ ਜੀ ਨੇ ਮੇਰੀ ਮਤਿ ਵਿਚ ਸਦਾ ਲਈ ਨਾਮ ਦਾ ਪ੍ਰਕਾਸ਼ ਕਰ ਦਿੱਤਾ।

੧੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸੇ ਨਾਮ ਨਾਲ ਹੀ ਮੇਰੇ ਮਨ ਵਿਚ ਜੋ ਹਰੀ ਮਿਲਾਪ ਦੀ ਆਸ਼ਾ ਸੀ; ਉਹ ਪੂਰਨ ਹੋ ਗਈ ਹੈ ਜੀ।੪।੫।੩੧।੬੯।

***ਭਾਵਾਰਥ :*** ਇਸ ਮਹਾਂ ਵਾਕ ਅੰਦਰ ਸਤਿਗੁਰੂ ਜੀ ਨੇ ਨਾਮ ਦੀ ਅੰਮ੍ਰਿਤ ਮਹਿਮਾ ਅੰਕਤ ਕੀਤੀ ਹੈ। ਆਪ ਜੀ ਦੇ ਅੰਦਰ ਜੋ ਨਾਮ ਦੀ ਪਿਆਰ ਭਰੀ ਸਿੱਕ ਹੈ, ਉਸ ਨੂੰ ਮੂਰਤੀਮਾਨ ਕਰਨ ਲਈ ਪਿਆਰ ਤੇ ਬੈਰਾਗ ਭਰੇ ਸ਼ਬਦਾਂ ਦੁਆਰਾ ਉਕਰਿਆ ਹੈ। ਅੰਤ ਵਿਚ ਇਹ ਦਰਸਾਇਆ ਹੈ ਕਿ ਇਸੇ ਨਾਮ ਦੇ ਚਾਨਣ ਨਾਲ ਮੇਰੀ ਆਸ਼ਾ ਪੂਰਨ ਹੋ ਗਈ ਹੈ। ਭਾਵ ਨਾਮ ਦੇ ਪ੍ਰੇਮ ਤੇ ਪ੍ਰਕਾਸ਼ ਨੇ ਹਰੀ ਮਿਲਾ ਦਿੱਤਾ ਹੈ।

## ਗਉੜੀ ਮਾਝ ਮਹਲਾ ੪ ॥

**੧. ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥**
**੨. ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥**
**੩. ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥**
**੪. ਹਰਿ ਪਾਇਅੜਾ ਮਨਿ ਜੀਵਾ ਜੀਉ ॥੧॥**
**੫. ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥**
**੬. ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥**
**੭. ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥**
**੮. ਹਉ ਨਾਮ ਵਿਟਹੁ ਕੁਰਬਾਣੁ ਜੀਉ ॥੨॥**
**੯. ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥**
**੧੦. ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥**
**੧੧. ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥**
**੧੨. ਹਰਿ ਨਾਮੇ ਨਾਮਿ ਸਮਾਈ ਜੀਉ ॥੩॥**
**੧੩. ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥**
**੧੪. ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥**
**੧੫. ਹਰਿ ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ ॥**
**੧੬. ਜਨ ਨਾਨਕ ਹਰਿ ਰਸੁ ਪਾਈ ਜੀਉ ॥੪॥੬॥੨੦॥੧੮॥੩੨॥੭੦॥**

***ਪਦ ਅਰਥ :*** ਬਿਰਹੀ—ਪ੍ਰੀਤਮ ਪਿਆਰਾ ਨਾਮ। ਤਾ—ਤਦੋਂ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ। ਲੀਵਾ—ਲਵਾਂ, ਲੈਂਦਾ ਹਾਂ। ਵਿਟਹੁ—ਤੋਂ। ਦਸਾਈ—ਦਸਾਈਂ, ਮੈਂ ਪੁੱਛਦਾ ਹਾਂ। ਖੋਜੁ—ਭਾਲ। ਪਵਾਈ—ਮੈਂ ਪਵਾਉਂਦਾ ਹਾਂ। ਤੁਠੜਾ—ਪ੍ਰਸੰਨ, ਖ਼ੁਸ਼। ਪਾਈ—ਮੈਂ ਲੱਭ ਲੈਂਦਾ ਹਾਂ। ਵੇਦਨ—ਵਿਛੋੜੇ ਦੀ ਦਰਦ। ਬਿਰਹੁ—ਮਿਲਣ ਦੀ ਸਿੱਕ। ਪਾਈ—ਪਾਈਂ, ਮੈਂ ਪਾਵਾਂ।

### ਅਰਥ :

ਪ੍ਰ: ਤੁਹਾਡੇ ਮਨ ਅੰਦਰ ਹਰੀ ਨਾਮ ਦੀ ਕਿਤਨੀ-ਕੁ ਪਿਆਰ ਦੀ ਖਿੱਚ ਹੈ?

ਉ: ੧. ਹੁਣ ਮੇਰੇ ਮਨ ਦੀ ਇਹ ਅਵਸਥਾ ਹੈ ਕਿ ਜੇ ਮੈਨੂੰ ਮੈਥੋਂ ਵਿਛੜਿਆ ਮੇਰਾ ਪ੍ਰੀਤਮ-ਨਾਮ ਮਿਲ ਜਾਵੇ, ਤਾਹੀਓਂ ਮੈਂ ਆਤਮਕ ਜੀਵਨ ਪ੍ਰਾਪਤ ਕਰ ਸਕਦਾ ਹਾਂ, ਭਾਵ ਤਦੋਂ ਹੀ ਮੈਂ ਜੀਉਂਦਾ ਹਾਂ।

੨. ਉਹ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਮੇਰੇ ਮਨ ਵਿਚ ਹੀ ਵੱਸਦਾ ਹੈ, ਪਰ ਉਹ ਹਰੀ ਨਾਮ-ਅੰਮ੍ਰਿਤ ਗੁਰੂ ਦੀ ਦੱਸੀ ਮਤਿ ਦੁਆਰਾ ਹੀ ਮੈਂ ਲੈ ਸਕਦਾ ਹਾਂ।

੩. ਜੇ ਮੇਰਾ ਮਨ ਗੁਰੂ ਦੀ ਮਿਹਰ ਨਾਲ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਵੇ, ਤਾਂ ਫਿਰ ਮੈਂ ਸਦਾ ਹੀ ਹਰੀ ਨਾਮ ਦਾ ਰਸ ਪੀਂਦਾ ਰਵਾਂ।

੪. ਜਦੋਂ ਗੁਰੂ ਦੀ ਕਿਰਪਾ ਨਾਲ ਮੈਨੂੰ ਹਰੀ ਮਿਲ ਜਾਏ, ਤਾਂ ਮੈਂ ਆਪਣੇ ਮਨ ਵਿਚ ਸਮਝਦਾ ਹਾਂ ਕਿ ਮੈਂ ਹੁਣ ਜੀਉ ਪਿਆ ਹਾਂ।੧।

੫. ਹੇ ਭਾਈ! ਮੇਰੇ ਮਨ ਵਿਚ, ਮੇਰੇ ਹਿਰਦੇ ਵਿਚ ਪਰਮਾਤਮਾ ਦੇ ਪ੍ਰੇਮ ਦਾ ਤੀਰ ਵਿੱਝਾ ਹੋਇਆ ਹੈ; ਹੁਣ ਮੈਨੂੰ ਯਕੀਨ ਹੋ ਚੁੱਕਾ ਹੈ ਕਿ—

੬. ਸੁਜਾਨ ਹਰੀ ਪੁਰਖ ਹੀ ਮੇਰਾ ਪ੍ਰੀਤਮ ਹੈ, ਮੇਰਾ ਮਿੱਤਰ ਹੈ, ਜੀਉ!

੭. ਉਹ ਗੁਰੂ ਹੀ ਉਸ ਸੰਤ ਸੁਜਾਨ ਸੁਘੜ ਹਰੀ ਨਾਲ ਮਿਲਾਉਂਦਾ ਹੈ।

੮. ਇਸੇ ਲਈ ਮੈਂ ਹੁਣ ਹਰੀ ਨਾਮ ਤੋਂ ਸਦਕੇ ਜਾਂਦਾ ਹਾਂ, ਜੀਉ।੨।

੯. ਹੇ ਸੰਤ ਜਨੋ! ਮੈਂ ਤੁਹਾਥੋਂ ਹਰੀ ਸੱਜਣ, ਹਰੀ ਮਿੱਤਰ ਦਾ ਪਤਾ ਪੁੱਛਦਾ ਹਾਂ।

੧੦. ਹੇ ਸੰਤ ਜਨੋ! ਮੈਨੂੰ ਉਸ ਦਾ ਪਤਾ ਦੱਸੋ, ਮੈਂ ਉਸ ਹਰੀ ਸੱਜਣ ਦੀ ਭਾਲ ਕਰਦਾ ਫਿਰਦਾ ਹਾਂ ਜੀ।

੧੧. ਹੇ ਸੰਤ ਜਨੋ! ਮੈਂ ਤਾਂ ਹੀ ਹਰੀ ਮਿੱਤਰ ਨੂੰ ਮਿਲ ਸਕਦਾ ਹਾਂ, ਜਦੋਂ ਕਿ ਪ੍ਰਸੰਨ ਹੋਇਆ ਸਤਿਗੁਰੂ ਉਸ ਦਾ ਪਤਾ ਦੱਸੇ।

੧੨. ਤਾਂਹੀਓ ਮੈਂ ਸਦਾ ਉਸ ਹਰੀ ਦੇ ਨਾਮ ਵਿਚ ਲੀਨ ਹੋ ਸਕਦਾ ਹਾਂ।੩।

ਪ੍ਰ: ਤੁਹਾਡੇ ਅੰਦਰ ਪਹਿਲੋਂ ਇਹ ਲਗਨ ਕਿਵੇਂ ਉਤਪੰਨ ਹੋਈ?

ਉ: ੧੩. ਹੇ ਭਾਈਓ! ਮੇਰੀ ਸਾਰੀ ਗੱਲ ਇਉਂ ਅਰੰਭ ਹੋਈ ਕਿ ਪਹਿਲੋਂ ਮੈਨੂੰ ਉਸ ਰੱਬੀ-ਵਿਛੋੜੇ ਦੀ ਪੀੜਾ ਉੱਠੀ। ਉਸ ਹਰੀ ਦੇ ਵਿਛੋੜੇ ਨੇ ਅੰਦਰ ਪ੍ਰੇਮ ਦੀ ਪੀੜਾ ਪੈਦਾ ਕਰ ਦਿੱਤੀ ਸੀ, ਜੀਉ!

੧੪. ਫਿਰ, ਉਸ ਤੋਂ ਉਪਰੰਤ ਸ਼ਰਧਾ ਪੂਰਨ ਵਾਲੇ ਗੁਰੂ ਨੇ ਨਾਮ-ਅੰਮ੍ਰਿਤ ਦੀ ਬੂੰਦ ਮੇਰੇ ਮੂੰਹ ਵਿਚ ਪਾ ਦਿੱਤੀ।

੧੫. ਹੁਣ ਇਸ ਨਾਮ ਧਿਆਉਣ ਵਾਲੀ ਅਵਸਥਾ ਨੂੰ ਤੱਕ ਕੇ, ਹਰੀ ਦਿਆਲੂ ਹੋ ਗਏ ਹਨ।

੧੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਦੀ ਮਿਹਰ ਦਾ ਸਦਕਾ ਨਾਮ ਧਿਆਉਣ ਕਰਕੇ ਹਰੀ ਦੀ ਪ੍ਰਾਪਤੀ ਦਾ ਰਸ ਮੈਨੂੰ ਮਿਲ ਰਿਹਾ ਹੈ।੪।੬।੨੦।੧੮।੩੨।੭੦।[1]

***ਭਾਵਾਰਥ :*** ਭਾਵੇਂ ਆਮ ਸਾਧਕ ਲੋਕ ਨਾਮ ਨੂੰ ਸਾਧਨ ਮਾਤਰ ਹੀ ਸਮਝਦੇ ਹਨ, ਪਰ ਸ੍ਰੀ ਸਤਿਗੁਰੂ ਜੀ ਇਸ ਸ਼ਬਦ ਵਿਚ ਨਾਮ ਦੀ ਪ੍ਰੀਤ ਅਤੇ ਹਰੀ ਦੀ ਪ੍ਰੀਤ ਨੂੰ ਸਮਤਾ ਦਿੰਦੇ ਹਨ। ਜਿਵੇਂ ਆਪ ਜੀ ਹਰੀ ਪਰਮੇਸ਼ਰ ਨੂੰ ਪ੍ਰੀਤਮ ਕਹਿੰਦੇ ਹਨ, ਉਸੇ ਤਰ੍ਹਾਂ ਨਾਮ ਨੂੰ ਭੀ ਪ੍ਰੀਤਮ ਸੰਬੋਧਨ ਕਰਦੇ ਹਨ। ਜਿਵੇਂ ਆਪ ਨੇ ਹਰੀ ਪ੍ਰਾਪਤੀ ਦੀ ਸਿੱਕ ਅੰਕਤ ਕੀਤੀ ਹੈ, ਤਿਵੇਂ ਨਾਮ ਦੀ ਸਿੱਕ ਦਰਸਾਉਂਦੇ ਹਨ।

---

| | | | | |
|---|---|---|---|---|
| ੧. ਨੋਟ : ਗਉੜੀ | ਮਾਝ | ਮਹਲਾ | ੪ — | ੬ ਸ਼ਬਦ |
| ,, | ,, | ਮਹਲਾ | ੧ — | ੨੦ ਸ਼ਬਦ |
| ,, | ,, | ,, | ੩ — | ੧੮ ਸ਼ਬਦ |
| ,, | ਪੂਰਬੀ | ,, | ੪ — | ੧੨ ਸ਼ਬਦ |
| ,, | ਗੁਆਰੇਰੀ | ,, | ੪ — | ੬ ਸ਼ਬਦ |
| ,, | ਬੈਰਾਗਣਿ | ,, | ੪ — | ੮ ਸ਼ਬਦ |
| | | | ਕੁੱਲ ਜੋੜ — | ੭੦ ਸ਼ਬਦ |

ਮ: ੧, ਮ: ੩, ਮ: ੪ ਦਾ ਜੋੜ ੭੦ ਸ਼ਬਦ

## ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ

## ੧ਓ ਸਤਿਗੁਰ ਪ੍ਰਸਾਦਿ ॥

**੧. ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥**
**੨. ਕਿਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ॥**
**੩. ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥**
**੪. ਊਚੇ ਮੰਦਰ ਸੁੰਦਰ ਛਾਇਆ ॥**
**੫. ਝੂਠੇ ਲਾਲਚਿ ਜਨਮੁ ਗਵਾਇਆ ॥੧॥**
**੬. ਹਸਤੀ ਘੋੜੇ ਦੇਖਿ ਵਿਗਾਸਾ ॥**
**੭. ਲਸਕਰ ਜੋੜੇ ਨੇਬ ਖਵਾਸਾ ॥**
**੮. ਗਲਿ ਜੇਵੜੀ ਹਉਮੈ ਕੇ ਫਾਸਾ ॥੨॥**
**੯. ਰਾਜੁ ਕਮਾਵੈ ਦਹ ਦਿਸ ਸਾਰੀ ॥**
**੧੦. ਮਾਣੈ ਰੰਗ ਭੋਗ ਬਹੁ ਨਾਰੀ ॥**
**੧੧. ਜਿਉ ਨਰਪਤਿ ਸੁਪਨੈ ਭੇਖਾਰੀ ॥੩॥**
**੧੨. ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ ॥**
**੧੩. ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥**
**੧੪. ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥**
**੧੫. ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥**
**੧੬. ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥**

***ਪਦ ਅਰਥ :*** ਕਿਨ ਬਿਧਿ—ਕਿਨ੍ਹਾਂ ਤਰੀਕਿਆਂ ਨਾਲ। ਕੁਸਲੁ—ਸੁਖ, ਆਤਮਕ ਅਨੰਦ। ਕਿਉ—ਕਿਵੇਂ। ਸਹਾਈ—ਸਹਾਇਕ। ਗ੍ਰਿਹਿ—ਘਰ ਦੇ ਮੋਹ ਵਿਚ। ਸੁੰਦਰ ਛਾਇਆ—ਸੁੰਦਰ ਬਾਗ਼ਾਂ ਦੀ ਛਾਂ। ਲਾਲਚਿ—ਲਾਲਚ ਵਿਚ। ਹਸਤੀ—ਹਾਥੀ। ਵਿਗਾਸਾ—ਖ਼ੁਸ਼ੀ। ਜੋੜੇ—ਇਕੱਠੇ ਕੀਤੇ। ਨੇਬ—ਨਾਇਬ। ਖਵਾਸਾ—ਸ਼ਾਹੀ ਨੌਕਰ। ਗਲਿ—ਗਲ ਵਿਚ। ਫਾਸਾ—ਫਾਹੇ। ਦਹ ਦਿਸ—ਦਸੀਂ ਪਾਸੀਂ। ਸਾਰੀ—ਸਾਰੀ ਹੀ ਸ੍ਰਿਸ਼ਟੀ ਦਾ। ਨਰਪਤਿ—ਰਾਜਾ। ਭੇਖਾਰੀ—ਮੰਗਤਾ। ਭਾਇਆ—ਚੰਗਾ ਲੱਗਦਾ ਹੈ। ਇਨਿ ਬਿਧਿ—ਇਸ ਤਰੀਕੇ ਨਾਲ। ਇਉ—ਇਉਂ, ਇਸ ਤਰੀਕੇ ਨਾਲ।

### *ਅਰਥ :*

ਪਹਿਲੇ ਦੋ ਪੰਗਤੀਆਂ ਵਿਚ ਸਿੱਖ ਮੁਖ ਦੁਆਰਾ ਦੋ ਪ੍ਰਸ਼ਨ ਹਨ :

**੧. ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥**

ਅਰਥ : ਹੇ ਮੇਰੇ ਭਰਾਵੋ! ਮੈਨੂੰ ਦੱਸੋ ਕਿ ਅਸਲੀ ਸੁਖ ਕਿਸ ਤਰੀਕੇ ਨਾਲ ਮਿਲ ਸਕਦਾ ਹੈ?

**੨. ਕਿਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ॥**

ਅਰਥ : ਅਤੇ ਸਹੀ ਮਿੱਤ੍ਰ ਸਦਾ ਤੇ ਸਭ ਥਾਂਈ ਸਹਾਈ ਹੋਣ ਵਾਲਾ ਹਰੀ ਰਾਮ ਕਿਵੇਂ ਪ੍ਰਾਪਤ ਕਰੀਦਾ ਹੈ?

੩. ਹੇ ਭਾਈ! ਇਹ ਗੱਲ ਯਾਦ ਰੱਖ ਕਿ ਘਰ ਦੇ ਮੋਹ ਵਿਚ ਸੁਖ ਨਹੀਂ। ਜੇ ਤੂੰ ਗ੍ਰਿਹਸਤੀ ਹੋ ਕੇ ਵੀ ਆਖੇਂ ਕਿ ਇਹ ਸਾਰੀ ਮਾਇਆ ਮੇਰੀ ਹੈ ਤਾਂ ਇਸ ਤਰ੍ਹਾਂ ਭੀ ਤੈਨੂੰ ਸੁਖ ਨਹੀਂ ਮਿਲ ਸਕੇਗਾ।

੪. ਜੇ ਤੂੰ ਇਉਂ ਭੀ ਆਖਦਾ ਰਹੇਂ ਕਿ ਇਹ ਉੱਚੇ-ਉੱਚੇ (ਮੰਦਰ) ਮਕਾਨ ਮੇਰੇ ਹਨ, ਔਹ ਸੁੰਦਰ ਛਾਂ ਵਾਲੇ ਬਾਗ਼ ਮੇਰੇ ਲਗਾਏ ਹੋਣ ਕਰਕੇ ਮੇਰੇ ਹੀ ਹਨ ਤਾਂ ਤੈਨੂੰ ਇਸ ਸੁਪਨਾਵੀ ਝੂਠੇ ਖ਼ਿਆਲਾਂ ਵਿਚ ਭੀ ਆਤਮਕ ਅਨੰਦ ਨਹੀਂ ਮਿਲ ਸਕੇਗਾ।

੫. ਜੋ ਮਨੁੱਖ ਇਸ ਝੂਠੀ ਸਮੱਗਰੀ ਨੂੰ ਆਪਣੀ ਮੰਨੀ ਬੈਠਾ ਹੈ, ਸਮਝ ਲਓ! ਉਸਨੇ ਤਾਂ ਝੂਠੇ ਲਾਲਚ ਵਿਚ ਲਗ ਕੇ ਆਪਣਾ ਮਨੁੱਖਾ-ਜਨਮ ਵਿਅਰਥ ਹੀ ਗਵਾ ਲਿਆ ਹੈ।੧।

੬. ਜੋ ਤੂੰ ਹਾਥੀ ਘੋੜਿਆਂ ਨੂੰ ਵੇਖ ਕੇ ਖ਼ੁਸ਼ੀਆਂ ਵਿਚ ਖਿੜਦਾ ਹੈਂ।

੭. (ਅਤੇ) ਤੂੰ ਬਹੁਤੀਆਂ ਫ਼ੌਜਾਂ ਇਕੱਠੀਆਂ ਕਰ ਲਈਆਂ, ਵਜ਼ੀਰ ਤੇ ਸ਼ਾਹੀ ਨੌਕਰ ਵੀ ਰੱਖ ਲਏ, ਇਨ੍ਹਾਂ ਨੂੰ ਤੱਕ ਖ਼ੁਸ਼ੀ ਹੁੰਦਾ ਹੈਂ।

੮. ਪਰ, ਜੇ ਤੂੰ ਕਦੀ ਸੋਚ-ਵੀਚਾਰ ਕਰੇਂ ਤਾਂ ਤੈਨੂੰ ਸਮਝ ਪਏਗੀ ਕਿ ਇਹ ਤਾਂ ਤੂੰ ਆਪਣੇ ਗਲ ਹਉਮੈ ਰੂਪੀ ਫਾਹੀਆਂ ਦੀ ਰੱਸੀ ਪਾ ਲਈ ਹੈ।੨।

੯. ਮੰਨ ਲਓ ਜੇ ਕੋਈ ਮਨੁੱਖ, ਦਸੇ ਦਿਸ਼ਾਵਾਂ ਦੀ ਸਾਰੀ ਸ੍ਰਿਸ਼ਟੀ ਉੱਤੇ ਰਾਜ ਵੀ ਕਰਦਾ ਹੈ

੧੦. ਤੇ ਬਹੁਤੀਆਂ ਇਸਤ੍ਰੀਆਂ ਭੋਗਦਾ ਅਤੇ ਅਨੇਕਾਂ ਤਰ੍ਹਾਂ ਦੀਆਂ ਰੰਗ-ਰਲੀਆਂ ਮਾਣਦਾ ਹੈ, ਪਰ ਇਹ ਤਾਂ ਇਉਂ ਹੀ ਸਮਝੋ :

੧੧. ਜਿਵੇਂ ਕੋਈ ਰਾਜਾ ਸੁਪਨੇ ਵਿਚ ਮੰਗਤਾ ਹੋ ਜਾਵੇ ਤਾਂ ਉਹ ਦੁਖੀ ਹੁੰਦਾ ਹੈ (ਆਤਮਕ ਸੁਖ ਦੇ ਥਾਂ ਰਾਜ ਵਿਚ ਤੇ ਭੋਗਾਂ ਵਿਚ ਭੀ ਦੁੱਖ ਹੀ ਦੁੱਖ ਹੈ।੩।

ਪ੍ਰ: ਕਿਉਂ ਜੀ! ਕਿਤੇ ਸੁਖ ਹੈ ਭੀ?

ਉ: ੧੨. ਹਾਂ ਹੈ! ਉਹ ਸੁਖ ਮੈਨੂੰ ਮੇਰੇ ਸਤਿਗੁਰੂ ਨੇ ਦੱਸਿਆ ਹੈ, ਜੋ ਅਸਲ ਸੁਖ ਹੈ।

੧੩. ਉਹ ਇਹ ਸੁਖ ਹੈ ਕਿ ਹਰੀ ਪਰਮੇਸ਼ਰ ਜੋ ਭੀ ਕੁਝ ਕਰਦਾ ਹੈ, ਉਹ ਹਰੀ ਦੇ ਭਗਤਾਂ ਨੂੰ ਚੰਗਾ ਲਗਦਾ ਹੈ।

੧੪. ਸੋ, ਐਸਾ ਪੁਰਖ ਭਗਤ-ਜਨ ਹਉਮੈਂ ਨੂੰ ਮਾਰ ਕੇ ਹਰੀ ਵਿਚ ਹੀ ਸਮਾ ਜਾਂਦਾ ਹੈ। ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ।੪।

੧੫. ਹੇ ਮੇਰੇ ਭਾਈ! ਅਸਲ ਸੁਖ ਇਸ ਤਰ੍ਹਾਂ ਹੁੰਦਾ ਹੈ।

੧੬. ਇਸੇ ਬਿਧੀ ਨਾਲ ਹਰ ਥਾਂ ਤੇ ਹਰ ਸਮੇਂ ਸਹਾਈ ਹੋਣ ਵਾਲੇ ਰਾਮ ਨੂੰ ਪ੍ਰਾਪਤ ਕਰ ਲਈਦਾ ਹੈ।੧।ਰਹਾਉ ਦੂਜਾ।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਨੂੰ ਸੁਖੀ ਹੋਣ ਦਾ ਨਹੀਂ, ਸਗੋਂ ਦੁਖ ਦਾ ਕਾਰਣ ਸਾਬਤ ਕਰਦੇ ਹਨ। ਆਖ਼ਰ ਵਿਚ ਰਾਜ-ਪ੍ਰਾਪਤੀ ਨੂੰ ਮੰਗਤਾ-ਪਣ ਦਸਿਆ ਹੈ।

ਜੀਵਾਤਮਾ ਇਕ ਪ੍ਰਤਾਪ-ਸ਼ਾਲੀ ਹਸਤੀ ਹੈ, ਇਸ ਨੂੰ ਤਾਂ ਕਿਸੇ ਭੀ ਪਦਾਰਥਾਂ ਦੀ ਭੁੱਖ ਨਹੀਂ, ਪਰ ਜਦ ਇਹ ਮਨੁੱਖ ਬਣ ਕੇ ਰਾਜ-ਸਾਜ 'ਕੱਠੇ ਕਰਦਾ ਹੈ ਤਾਂ ਸਮਝੋ ਇਹ ਨੀਂਦ ਵਿਚ ਹੈ। ਆਪਣੇ ਆਪ ਨੂੰ ਮਾਇਆ ਦੀ ਭੁੱਖ ਵਾਲਾ ਮੰਗਤਾ ਸਮਝ ਕੇ ਰਾਜ-ਸਾਜ 'ਕੱਠੇ ਕਰਦਾ ਹੈ, ਪਰ ਨੀਂਦ ਖੁਲ੍ਹੇ 'ਤੇ ਵੇਖੇਗਾ ਕਿ ਇਹ ਤਾਂ ਐਸ਼੍ਵਰਜ ਨਹੀਂ ਸੀ, ਕੰਗਾਲਤਾਈ ਸੀ। ਆਤਮਕ ਐਸ਼੍ਵਰਜ ਤਾਂ ਮੇਰੇ ਸਰੂਪ ਵਿਚ ਹੀ ਪ੍ਰਾਪਤ ਸੀ। ਮੈਂ ਆਤਮਾ ਹੋਕੇ ਅਨਾਤਮ ਵਸਤੂਆਂ ਦੀ ਮੰਗ ਕਰਦਾ ਰਿਹਾ ਹਾਂ। ਵੀਚਾਰ ਕਰਨ ਤੋਂ ਪਤਾ ਲਗਦਾ ਹੈ ਕਿ ਅਸਲ ਵਿਚ ਉਸੇ ਸਾਈਂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੀ ਸੁਖਦਾਈ ਹੈ।

**ਗਉੜੀ ਗੁਆਰੇਰੀ ਮਹਲਾ ੫ ॥**

**੧. ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ॥**
**੨. ਜਾ ਜਲਿ ਥਲਿ ਮਹੀਅਲਿ ਰਵਿਆ ਸੋਈ ॥**
**੩. ਗੁਰਮੁਖਿ ਉਬਰੇ ਮਨਮੁਖ ਪਤਿ ਖੋਈ ॥੧॥**
**੪. ਜਿਸੁ ਰਾਖੈ ਆਪਿ ਰਾਮੁ ਦਇਆਰਾ ॥**
**੫. ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥੧॥ ਰਹਾਉ ॥**
**੬. ਸਭ ਮਹਿ ਵਰਤੈ ਏਕੁ ਅਨੰਤਾ ॥**
**੭. ਤਾ ਤੂੰ ਸੁਖਿ ਸੋਉ ਹੋਇ ਅਚਿੰਤਾ ॥**
**੮. ਓਹੁ ਸਭੁ ਕਿਛੁ ਜਾਣੈ ਜੋ ਵਰਤੰਤਾ ॥੨॥**
**੯. ਮਨਮੁਖ ਮੁਏ ਜਿਨ ਦੂਜੀ ਪਿਆਸਾ ॥**
**੧੦. ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ ॥**
**੧੧. ਜੈਸਾ ਬੀਜਹਿ ਤੈਸਾ ਖਾਸਾ ॥੩॥**
**੧੨. ਦੇਖਿ ਦਰਸੁ ਮਨਿ ਭਇਆ ਵਿਗਾਸਾ ॥**
**੧੩. ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ ॥**
**੧੪. ਜਨ ਨਾਨਕ ਕੀ ਹਰਿ ਪੂਰਨ ਆਸਾ ॥੪॥੨॥੭੧॥**

***ਪਦ ਅਰਥ :*** ਭ੍ਰਮੁ—ਭਟਕਣਾ। ਭ੍ਰਮੀਐ—ਭਟਕਦੇ ਫਿਰੀਏ। ਕਿਉ ਭ੍ਰਮੀਐ—ਭਟਕਣਾ ਮੁੱਕ ਜਾਂਦੀ ਹੈ। ਜਾ—ਜਦੋਂ। ਪਤਿ—ਇੱਜ਼ਤ। ਪਹੁਚਨਹਾਰਾ—ਬਰਾਬਰੀ ਕਰਨ ਵਾਲਾ। ਵਰਤੈ—ਮੌਜੂਦ ਹੈ। ਤਾ—ਤਦੋਂ। ਸੋਉ—ਸੌਂ, ਲੀਨ ਰਹੁ। ਵਿਗਾਸਾ—ਖਿੜਾਉ। ਨਦਰੀ ਆਇਆ—ਦਿਸਿਆ।

***ਅਰਥ :***

ਪ੍ਰ: ਸਾਈਂ ਜੀਉ! ਇਹ ਮਨ ਭਟਕਣਾ ਵਿਚ ਸਦਾ ਹੀ ਭ੍ਰਮਦਾ ਰਹਿੰਦਾ ਹੈ, ਕੋਈ ਉਪਾਅ ਦੱਸੋ।

ਉ: ੧. ਹੇ ਭਾਈਓ! ਦੱਸੋ ਭ੍ਰਮ ਭਟਕਣਾ ਵਿਚ ਕਿਉਂ ਪਈਏ ਅਤੇ ਭ੍ਰਮ ਹੁੰਦਾ ਕਿਸ ਦਾ ਹੈ, ਕਿਉਂਕਿ ਹੋਰ ਕੋਈ ਦੂਸਰਾ ਉਸ ਤੋਂ ਛੁਟਦਾ ਤਾਂ ਹੈ ਹੀ ਨਹੀਂ।

੨. ਪਰ ਇਹ ਸੂਝ ਤਦ ਹੀ ਪੈਂਦੀ ਹੈ, ਜਦੋਂ ਇਸ ਤਰ੍ਹਾਂ ਪੂਰਨ ਯਕੀਨ ਹੋ ਜਾਏ ਕਿ ਉਹ ਪ੍ਰਭੂ ਹੀ ਜਲਾਂ ਵਿਚ, ਧਰਤੀ ਵਿਚ, ਅਕਾਸ਼ ਵਿਚ ਵਿਆਪਕ ਹੈ, ਜੋ ਇਕੋ ਤੇ ਅਨੰਤ ਹੈ।

੩. ਪਰ ਤ੍ਰਿਸ਼ਨਾ ਦੇ ਪ੍ਰਭਾਵ ਤੋਂ ਦੂਰ ਰਹਿਕੇ, ਗੁਰੂ ਦੇ ਸਨਮੁਖ ਰਹਿਣ ਵਾਲੇ ਹੀ ਭ੍ਰਮ ਤੋਂ ਬਚਦੇ ਹਨ ਅਤੇ ਆਪਣੇ ਮਨ ਦੇ ਪਿੱਛੇ ਟੁਰਨ ਵਾਲੇ ਮਨੁੱਖ ਤ੍ਰਿਸ਼ਨਾ ਵਿਚ ਫਸ ਕੇ ਆਪਣੀ ਇੱਜ਼ਤ ਗਵਾ ਲੈਂਦੇ ਹਨ।੧।

ਪ੍ਰ: ਕਿਉਂ ਜੀ! ਸਾਰੇ ਹੀ ਭਟਕਣਾ ਤੋਂ ਕਿਉਂ ਨਹੀਂ ਬਚ ਸਕਦੇ?

ਉ: ੪. ਹੇ ਭਾਈਓ! ਅਸਲ ਵਿਚ ਗੱਲ ਇਹ ਹੈ ਕਿ ਜਿਸ ਨੂੰ ਦਿਆਲੂ ਰਾਮ ਆਪ ਰੱਖ ਲੈਂਦਾ ਹੈ।

੫. ਕੋਈ ਦੂਜਾ ਉਸ ਤੱਕ ਪਹੁੰਚਣ ਵਾਲਾ ਨਹੀਂ ਹੈ, ਭਾਵ ਹੈ ਕਿ ਉਸਨੂੰ ਕੋਈ ਕਿਸੇ ਪ੍ਰਕਾਰ ਦੀ ਹਾਨੀ ਨਹੀਂ ਪਹੁੰਚਾ ਸਕਦਾ।੧।ਰਹਾਉ।

੬. ਹੇ ਸੱਜਣਾ! ਸੋਚ ਕੇ ਵੇਖ, ਜਦ ਸਭਨਾਂ ਵਿਚ ਉਹ ਇਕੋ, ਜੋ ਅੰਤ ਤੋਂ ਰਹਿਤ ਹੈ, ਉਹੀ ਵਰਤਦਾ ਹੈ,

੭. ਤਾਂ ਤੂੰ ਅਚਿੰਤ ਹੋ ਕੇ ਸੁਖ ਵਿਚ ਸੌਂ, ਭਾਵ ਆਤਮਕ ਅਨੰਦ ਵਿਚ ਲੀਨ ਰਹੁ।

੮. ਕਿਉਂਕਿ ਜਗਤ ਵਿਚ ਜੋ ਭੀ ਕੁਝ ਵਰਤਦਾ ਹੈ, ਉਹ ਪਰਮਾਤਮਾ ਸਭ ਕੁਝ ਜਾਣਦਾ ਹੈ।੨।

ਪ੍ਰ: ਕਿਉਂ ਜੀ! ਮਨਮੁਖ ਬਾਰ-ਬਾਰ ਕਿਉਂ ਜੂਨਾਂ ਵਿਚ ਰੁਲਦੇ ਹਨ?

ਉ: ੯. ਮਨਮੁਖ ਇਸ ਕਰਕੇ ਬਾਰ-ਬਾਰ ਰੁਲਦੇ ਰਹੇ, ਭਾਵ ਉਹ ਆਤਮਕ ਜੀਵਨ ਤੋਂ ਸਖਣੇ ਰਹੇ, ਕਿਉਂਕਿ ਉਨ੍ਹਾਂ ਮਨਮੁਖਾਂ ਨੂੰ ਮਾਇਆ ਦੀ ਤ੍ਰਿਸ਼ਨਾ ਚੰਬੜੀ ਰਹਿੰਦੀ ਹੈ

੧੦. ਉਹ ਇਕ ਨਹੀਂ ਅਨੰਤ ਜੂਨਾਂ ਵਿਚ ਭਟਕਦੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੀ ਕ੍ਰਿਤ ਅਨੁਸਾਰ ਧੁਰੋਂ ਇਹੋ ਕੁਛ ਲਿਖਿਆ ਹੋਇਆ ਸੀ।

੧੧. ਅਤੇ ਅਗੋਂ ਨੂੰ ਭੀ ਉਹ ਜੈਸਾ ਬੀਜ ਰਹੇ ਹਨ, ਉਹੋ ਜਿਹਾ ਫਲ ਖਾਣਗੇ।੩।

੧੨. ਪਰ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਸਦੇ ਦਾਸਾਂ ਨੂੰ ਦਰਸ਼ਨ ਦੇਖਕੇ ਮਨ ਵਿਚ ਖੇੜਾ ਆ ਗਿਆ।

੧੩. ਹੁਣ ਉਨ੍ਹਾਂ ਨੂੰ ਸਾਰਾ ਬ੍ਰਹਮ ਦਾ ਪ੍ਰਕਾਸ਼ ਹੀ ਨਜ਼ਰ ਆ ਗਿਆ ਹੈ।

੧੪. ਇਸ ਤਰ੍ਹਾਂ ਹਰੀ ਨੇ ਆਪਣੇ ਦਾਸਾਂ ਦੀ ਆਸ ਪੂਰੀ ਕਰ ਦਿੱਤੀ।੪।੨।੭੧।

***ਭਾਵਾਰਥ :*** ਇਕ ਅਨੰਤ ਤੋਂ ਛੁੱਟ ਦੂਈ ਦੀ ਤ੍ਰਿਸ਼ਨਾ ਵਿਚ ਭਰਮ ਭਟਕਣਾ ਹੈ। ਇਕ ਬ੍ਰਹਮ ਦੇ ਪ੍ਰਕਾਸ਼ ਨੂੰ ਦੇਖ ਲੈਣਾ ਇਹ ਨਿਸ-ਭ੍ਰਮਤਾ ਹੈ ਤੇ ਟਿਕਾਉ, ਵਿਗਾਸ ਤੇ ਸੁਖਾਂ ਦੀ ਪ੍ਰਾਪਤੀ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਕਈ ਜਨਮ ਭਏ ਕੀਟ ਪਤੰਗਾ ॥**
**੨. ਕਈ ਜਨਮ ਗਜ ਮੀਨ ਕੁਰੰਗਾ ॥**
**੩. ਕਈ ਜਨਮ ਪੰਖੀ ਸਰਪ ਹੋਇਓ ॥**
**੪. ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥**
**੫. ਮਿਲੁ ਜਗਦੀਸ ਮਿਲਨ ਕੀ ਬਰੀਆ ॥**
**੬. ਚਿਰੰਕਾਲ ਇਹ ਦੇਹ ਸੰਜਰੀਆ ॥੧॥ ਰਹਾਉ ॥**
**੭. ਕਈ ਜਨਮ ਸੈਲ ਗਿਰਿ ਕਰਿਆ ॥**
**੮. ਕਈ ਜਨਮ ਗਰਭ ਹਿਰਿ ਖਰਿਆ ॥**
**੯. ਕਈ ਜਨਮ ਸਾਖ ਕਰਿ ਉਪਾਇਆ ॥**
**੧੦. ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥**
**੧੧. ਸਾਧਸੰਗਿ ਭਇਓ ਜਨਮੁ ਪਰਾਪਤਿ ॥**
**੧੨. ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥**
**੧੩. ਤਿਆਗਿ ਮਾਨੁ ਝੂਠੁ ਅਭਿਮਾਨੁ ॥**
**੧੪. ਜੀਵਤ ਮਰਹਿ ਦਰਗਹ ਪਰਵਾਨੁ ॥੩॥**
**੧੫. ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥**
**੧੬. ਅਵਰੁ ਨ ਦੂਜਾ ਕਰਣੈ ਜੋਗੁ ॥**
**੧੭. ਤਾ ਮਿਲੀਐ ਜਾ ਲੈਹਿ ਮਿਲਾਇ ॥**
**੧੮. ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥੩॥੭੨॥**

***ਪਦ ਅਰਥ :*** ਕੀਟ—ਕੀੜੇ। ਗਜ—ਹਾਥੀ। ਮੀਨ—ਮੱਛੀ। ਕੁਰੰਗਾ—ਹਿਰਨ। ਪੰਖੀ—ਪੰਛੀ। ਸਰਪ—ਸੱਪ। ਹੈਵਰ—ਵਧੀਆ ਘੋੜੇ। ਬ੍ਰਿਖ—ਬਲਦ। ਜੋਇਓ—ਜੋਇਆ ਗਿਆ, ਜੋੜਿਆ ਗਿਆ। ਜਗਦੀਸ—ਜਗਤ ਦੇ ਮਾਲਕ ਪ੍ਰਭੂ ਨੂੰ। ਬਰੀਆ—ਵਾਰੀ, ਸਮਾਂ। ਦੇਹ—ਸਰੀਰ। ਸੰਜਰੀਆ—ਮਿਲੀ ਹੈ। ਸੈਲ—ਪੱਥਰ। ਗਿਰਿ—ਪਹਾੜ। ਹਿਰਿ ਖਰਿਆ—ਛਣ ਗਏ, ਡਿਗ ਗਏ। ਸਾਖ—ਸ਼ਾਖ਼ਾ, ਬਨਸਪਤੀ। ਕਰਿ—ਬਣਾ ਕੇ। ਸੰਗਿ—ਸੰਗਤਿ ਵਿਚ। ਭਜੁ—ਭਜਨ ਕਰ। ਮਰਹਿ—ਆਪਾ-ਭਾਵ ਵਲੋਂ ਮਰੇ। ਤੁਝ ਤੇ—ਤੇਰੇ ਪਾਸੋਂ ਹੇ ਪ੍ਰਭੂ। ਹੋਗੁ—ਹੋਵੇਗਾ। ਕਰਣੈ ਜੋਗੁ—ਕਰਨ ਦੀ ਸਮਰਥਾ ਵਾਲਾ।

***ਅਰਥ :***

ਪ੍ਰ: ਕਿਉਂ ਜੀ! ਅਸੀਂ ਇਸ ਮਨੁੱਖਾ-ਜਨਮ ਮਿਲਣ ਤੋਂ ਪਹਿਲੋਂ ਕਿਥੇ ਸੀ?

ਉ: ੧. ਐ ਜੀਵ! ਇਸ ਮਨੁੱਖਾ-ਜਨਮ ਤੋਂ ਪਹਿਲੇ ਤੇਰੇ ਕਈ ਜਨਮ ਰੀਂਗਣ ਵਾਲੇ ਕੀੜਿਆਂ ਅਤੇ ਪਤੰਗਿਆਂ, ਭਾਵ ਉੱਡਣ ਵਾਲੇ ਕੀੜਿਆਂ ਦੇ ਹੋਏ ਹਨ।

੨. ਕਈਆਂ ਜਨਮਾਂ ਵਿਚ ਹਾਥੀ, ਮੱਛ, ਹਿਰਨ ਬਣਦਾ ਰਿਹਾ।

੩. ਹੇ ਜੀਵ! ਤੂੰ ਕਈ ਜਨਮਾਂ ਵਿਚ ਪੰਛੀ ਤੇ ਸੱਪ ਬਣਿਆ।

੪. ਕਈ ਜਨਮ ਤੂੰ ਘੋੜੇ ਤੇ ਬਲਦ ਬਣ ਕੇ ਜੋਇਆ ਗਿਆ।੧।

ਪ੍ਰ: ਸੁਆਮੀ ਜੀਉ! ਹੁਣ ਦਸੋ ਮੈਂ ਕੀ ਕਰਾਂ?

ਉ: ੫. ਐ ਜੀਵ! ਇਹ ਜੋ ਤੇਰੀ ਮਨੁੱਖਾ-ਦੇਹ ਹੈ, ਇਹ ਰਚਨਹਾਰ ਜਗਤ ਦੇ ਮਾਲਕ ਨੂੰ ਮਿਲਣ ਦੀ ਵਾਰੀ ਹੈ, ਹੁਣ ਉਸਨੂੰ ਮਿਲ ਪਉ।

੬. ਹੇ ਭਾਈ! ਚਿਰ ਪਿਛੋਂ ਤੈਨੂੰ ਇਹ ਮਨੁੱਖਾ ਜਾਮਾ ਮਿਲਿਆ ਹੈ।੧।ਰਹਾਉ।

੭. ਹੇ ਜੀਵ! ਇਸ ਜਾਨਦਾਰ ਸ੍ਰਿਸ਼ਟੀ ਵਿਚ ਆਉਣ ਤੋਂ ਪਹਿਲੋਂ ਕਈ ਜਨਮਾਂ ਵਿਚ ਤੈਨੂੰ ਪੱਥਰ ਚੱਟਾਨਾਂ ਬਣਾਇਆ ਗਿਆ।

੮. ਕਈ ਜਨਮਾਂ ਵਿਚ ਤੇਰੀ ਮਾਂ ਦਾ ਗਰਭ ਛਣਦਾ ਰਿਹਾ।

੯. ਕਈ ਜਨਮ ਤੂੰ ਬਨਾਸਪਤੀ ਕਰਕੇ ਉਪਜਾਇਆ ਜਾਂਦਾ ਰਿਹਾ।

੧੦. ਇਸ ਤਰ੍ਹਾਂ ਚੁਰਾਸੀ ਲੱਖ ਜੂਨਾਂ ਵਿਚ ਤੂੰ ਭਰਮ-ਭਰਮ ਕੇ ਮਨੁੱਖਾ-ਦੇਹ ਵਿਚ ਆਇਆ ਹੈਂ।੨।

੧੧. ਹੇ ਪਿਆਰਿਆ! ਇਹ ਜਨਮ ਤੈਨੂੰ ਸਾਧ-ਸੰਗ ਕਰਨ ਲਈ ਪ੍ਰਾਪਤ ਹੋਇਆ ਹੈ।

੧੨. ਸੇਵਾ ਕਰ ਤੇ ਗੁਰੂ ਦੀ ਮਤਿ ਦੁਆਰਾ ਹਰੀ ਹਰਿ ਦਾ ਸਿਮਰਨ ਕਰ।

੧੩. ਸਿਮਰਨ ਵਿਚ ਲਗਿਆਂ ਮਾਨ, ਝੂਠ ਤੇ ਹੰਕਾਰ ਦਾ ਤਿਆਗ ਕਰ;

੧੪. ਐ ਜੀਵ ! ਜੇ ਤੂੰ ਇਸ ਤਰ੍ਹਾਂ ਜੀਵਤ-ਭਾਵ ਵੱਲੋਂ ਮਰ ਜਾਵੇਂ ਤਾਂ ਤੂੰ ਦਰਗਾਹ ਵਿਚ ਪ੍ਰਵਾਨ ਹੋਵੇਂਗਾ।੩।

੧੫. ਸਿਮਰਨ ਦੇ ਨਾਲ ਅਰਦਾਸ ਭੀ ਕਰਦਾ ਰਹੁ ਕਿ ਹੇ ਕਰਤਾਰ ! ਜੋ ਕੁਝ ਹੋਇਆ ਹੈ, ਤੈਥੋਂ ਹੋਇਆ ਹੈ, ਜੋ ਹੋਵੇਗਾ ਉਹ ਭੀ ਤੈਥੋਂ ਹੀ ਹੋਵੇਗਾ।

੧੬. ਹੋਰ ਦੂਸਰਾ ਕੋਈ ਕੁਛ ਕਰਨੇ ਦੇ ਲਾਇਕ ਨਹੀਂ ਹੈ।

੧੭. ਹੇ ਮਾਲਕ ! ਤੈਨੂੰ ਤਾਂ ਤਾਂਹੀਂ ਮਿਲ ਸਕੀਦਾ ਹੈ ਜੇ ਤੂੰ ਆਪ ਮਿਲਾ ਲਵੇਂ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਉਂ ਅਰਦਾਸ ਕਰ ਤੇ ਹਰੀ ਹਰਿ ਦੇ ਗੁਣ ਗਾਉ।੪।੩।੭੨।

***ਭਾਵਾਰਥ :*** ਇਹ ਜੀਵ ਬੇ-ਸ਼ੁਮਾਰ ਜਗਤ ਜੋਨੀਆਂ ਦੀ ਲੰਘ ਕੇ ਮਨੁੱਖਾ-ਦੇਹੀ ਨੂੰ ਪ੍ਰਾਪਤ ਹੋਇਆ ਹੈ, ਸੋ ਇਹ ਜਨਮ ਉਸ ਵਾਹਿਗੁਰੂ ਨੂੰ ਮਿਲਣ ਦਾ ਖ਼ਾਸ ਦਰਵਾਜ਼ਾ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਕਰਮ ਭੂਮਿ ਮਹਿ ਬੋਅਹੁ ਨਾਮੁ ॥**
**੨. ਪੂਰਨ ਹੋਇ ਤੁਮਾਰਾ ਕਾਮੁ ॥**
**੩. ਫਲ ਪਾਵਹਿ ਮਿਟੈ ਜਮ ਤ੍ਰਾਸ ॥**
**੪. ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥੧॥**
**੫. ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ ॥**
**੬. ਸੀਘਰ ਕਾਰਜੁ ਲੇਹੁ ਸਵਾਰਿ ॥੧॥ ਰਹਾਉ ॥**
**੭. ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥**
**੮. ਤਾ ਤੂੰ ਦਰਗਹ ਪਾਵਹਿ ਮਾਨੁ ॥**
**੯. ਉਕਤਿ ਸਿਆਣਪ ਸਗਲੀ ਤਿਆਗੁ ॥**
**੧੦. ਸੰਤ ਜਨਾ ਕੀ ਚਰਣੀ ਲਾਗੁ ॥੨॥**
**੧੧. ਸਰਬ ਜੀਅ ਹਹਿ ਜਾ ਕੈ ਹਾਥਿ ॥**
**੧੨. ਕਦੇ ਨ ਵਿਛੁੜੈ ਸਭ ਕੈ ਸਾਥਿ ॥**
**੧੩. ਉਪਾਵ ਛੋਡਿ ਗਹੁ ਤਿਸ ਕੀ ਓਟ ॥**
**੧੪. ਨਿਮਖ ਮਾਹਿ ਹੋਵੈ ਤੇਰੀ ਛੋਟਿ ॥੩॥**
**੧੫. ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥**
**੧੬. ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥**
**੧੭. ਗੁਰ ਕੈ ਬਚਨਿ ਮਿਟਾਵਹੁ ਆਪੁ ॥**
**੧੮. ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥੪॥੪॥੭੩॥**

***ਪਦ ਅਰਥ :*** ਭੂਮਿ—ਧਰਤੀ। ਕਰਮ ਭੂਮਿ—ਉਹ ਧਰਤੀ ਜਿਸ ਵਿਚ ਕਰਮ ਬੀਜੇ ਜਾ ਸਕਦੇ ਹਨ, ਮਨੁੱਖਾ-ਸਰੀਰ। ਬੋਅਹੁ—ਬੀਜੋ। ਕਾਮੁ—ਕੰਮ, ਜੀਵਨ-ਮਨੋਰਥ। ਤ੍ਰਾਸ—ਡਰ। ਜਮ ਤ੍ਰਾਸ—ਮੌਤ ਦਾ ਡਰ। ਜਾਸ—ਜਸ। ਅੰਤਰਿ—ਅੰਦਰ। ਉਰਿ—ਹਿਰਦੇ ਵਿਚ। ਧਾਰਿ—ਰੱਖ। ਸੀਘਰ—ਛੇਤੀ। ਕਾਰਜੁ—ਜੀਵਨ-ਮਨੋਰਥ। ਸਿਉ—ਨਾਲ। ਸਾਵਧਾਨੁ—ਸੁਚੇਤ। ਸਾ—ਸਹਿਤ, ਸਮੇਤ। ਮਾਨੁ—ਆਦਰ। ਉਕਤਿ—ਬਿਆਨ ਕਰਨ ਦੀ ਸ਼ਕਤੀ, ਦਲੀਲ। ਸਗਲੀ—ਸਾਰੀ। ਗਹੁ—ਫੜ। ਓਟ—ਆਸਰਾ। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਛੋਟਿ—ਖ਼ਲਾਸੀ। ਨਿਕਟਿ—ਨੇੜੇ। ਸਤਿ—ਅਟੱਲ, ਸੱਚ। ਬਚਨਿ—ਬਚਨ ਦੀ ਰਾਹੀਂ। ਆਪੁ—ਆਪਾ-ਭਾਵ। ਜਪਿ ਜਾਪੁ—ਜਾਪ ਜਪ।

### ਅਰਥ :

ਪ੍ਰ: ਹਜ਼ੂਰ ਜੀਉ ! ਦਸੋ ਮੇਰੇ ਕਰਨ ਯੋਗ ਕੀ ਕਰਮ ਹੈ ?

ਉ: ੧. ਹੇ ਮਿੱਤਰ ਜਨ ! ਇਹ ਸਰੀਰ ਇਕ ਕਰਮ ਭੂਮੀ ਹੈ, ਇਸ ਵਿਚ ਨਾਮ ਬੀਜੋ, ਕਿਉਂਕਿ ਨਾਮ ਕਿਸੇ ਹੋਰ ਜਨਮ ਵਿਚ ਨਹੀਂ ਬੀਜਿਆ ਜਾਏਗਾ।

ਪ੍ਰ: ਇਸ ਨਾਮ ਬੀਜਣ ਦਾ ਫਲ ਕੀ ਮਿਲੇਗਾ ?

ਉ: ੨. ਇਸ ਨਾਮ ਬੀਜਣ ਦਾ ਸਦਕਾ ਤੇਰੇ ਮਨੁੱਖ-ਜੀਵਨ ਦਾ ਜੋ ਅਸਲ ਮਨੋਰਥ ਹੈ, ਉਹ ਪੂਰਾ ਹੋ ਜਾਏਗਾ।

ਪ੍ਰ: ਕਿਉਂ ਜੀ ! ਇਸ ਤੋਂ ਇਲਾਵਾ ਕੁਝ ਹੋਰ ਭੀ ਮਿਲੇਗਾ ?

ਉ: ੩. ਹੇ ਸੱਜਣਾ ! ਇਸਦਾ ਫਲ ਇਕ ਹੋਰ ਭੀ ਮਿਲੇਗਾ ਕਿ ਤੇਰਾ ਜਮਾਂ ਦਾ ਡਰ ਦੂਰ ਹੋ ਜਾਏਗਾ।

੪. ਇਸ ਲਈ ਹੇ ਮਿੱਤਰਾ ! ਤੂੰ ਹਰਿ ਹਰਿ ਦੇ ਗੁਣ ਤੇ ਜਸ ਨਿਤ ਹੀ ਗਾਇਆ ਕਰ।੧।

ਪ੍ਰ: ਬਾਬਾ ਜੀਉ ! ਇਸ ਸਰੀਰ-ਧਰਤੀ ਵਿਚ ਨਾਮ ਬੀਜਣ ਦਾ ਤਰੀਕਾ ਭੀ ਦਸ ਦਿਓ ?

ਉ: ੫. ਹੇ ਵੀਰ ਜੀ ! ਹਰੀ ਹਰਿ ਦਾ ਨਾਮ ਦਿਲ ਦੇ ਅੰਦਰ ਧਾਰਨ ਕਰ ਲੈ, ਇਹ ਹੈ ਨਾਮ ਦਾ ਬੀਜ।

ਪ੍ਰ: ਇਸ ਦੀ ਵਿਸ਼ੇਸ਼ਤਾ ਕੀ ਹੈ ?

ਉ: ੬. ਨਾਮ ਨਾਲ ਹਰੀ ਪ੍ਰਾਪਤੀ ਦਾ ਕਾਰਜ ਛੇਤੀ ਸਵਾਰ ਲੈ, ਇਹ ਹੈ ਵਿਸ਼ੇਸ਼ਤਾ ਕਿ ਇਸ ਨਾਲ ਛੇਤੀ ਕਾਰਜ ਸੰਵਰਦਾ ਹੈ।੧।ਰਹਾਉ।

੭. ਹੇ ਪਿਆਰਿਆ ! ਆਪਣੀਆਂ ਦਲੀਲਾਂ ਤੇ ਸਿਆਣਪਾਂ ਸਾਰੀਆਂ ਛਡ ਦੇ, ਤੂੰ ਕੇਵਲ ਆਪਣੇ ਪਰਮਾਤਮਾ ਦੀ ਯਾਦ ਵਿਚ ਸਦਾ ਹੀ ਸਾਵਧਾਨ, ਸੁਚੇਤ ਹੋ ਰਹੁ।

੮. ਜਦੋਂ ਤੂੰ ਇਹ ਉੱਦਮ ਕਰੇਂਗਾ ਤਾਂ ਤੂੰ ਰੱਬੀ ਦਰਗਾਹ ਵਿਚ ਮਾਣ ਸਤਿਕਾਰ ਪ੍ਰਾਪਤ ਕਰਨ ਦਾ ਹੱਕਦਾਰ ਹੋਵੇਂਗਾ।

ਪ੍ਰ: ਬਾਬਾ ਜੀ ! ਇਸ ਬਾਰੇ ਕੋਈ ਜੁਗਤੀ ਦੱਸੋ।

ਉ: ੯. ਵੀਰਾ ! ਵੱਡੀ ਜੁਗਤੀ ਤਾਂ ਇਹੋ ਹੈ ਕਿ ਤੂੰ ਆਪਣੇ ਮਨ ਦੀਆਂ ਉਕਤੀਆਂ ਜੁਗਤੀਆਂ ਸਾਰੀਆਂ ਛੱਡ ਦੇ।

੧੦. ਸੰਤ ਜਨਾਂ ਦੀ ਚਰਨ ਸ਼ਰਨ ਪ੍ਰਾਪਤ ਕਰ ਲੈ।੨।

ਪ੍ਰ: ਸਾਈਂ ਜੀਉ ! ਮਾਇਆ ਦੇ ਬੰਧਨਾਂ ਤੋਂ ਸ਼ੀਘਰ ਛੁਟਕਾਰਾ ਕਿਵੇਂ ਹੋਵੇਗਾ ? ਇਸਦਾ ਕੋਈ ਉਪਾਅ ਦੱਸੋ।

ਉ: ੧੧. ਇਸ ਦਾ ਇਕੋ ਉਪਾਅ ਹੈ ਕਿ ਸਾਰੇ ਜੀਵ ਇਸ ਪ੍ਰਭੂ ਦੇ ਹੱਥ ਵਿਚ ਹਨ।

੧੨. ਜੋ ਪਰਮਾਤਮਾ ਸਭ ਦੇ ਸਦਾ ਅੰਗ ਸੰਗ ਰਹਿੰਦਾ ਹੈ ਅਤੇ ਕਦੇ ਵੀ ਵੱਖਰਾ ਨਹੀਂ ਹੁੰਦਾ।

੧੩. ਤੂੰ ਆਪਣੇ ਹੀਲੇ ਜਤਨ ਸਾਰੇ ਹੀ ਛੱਡ ਕੇ ਉਸ ਪਰਮਾਤਮਾ ਦਾ ਆਸਰਾ ਪਰਨਾ ਫੜ ਲੈ।

੧੪. ਬੱਸ ਫਿਰ ਇਕ ਅੱਖ ਦੇ ਪਲਕਾਰੇ ਵਿਚ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਹੋ ਜਾਏਗਾ।੩।

੧੫. ਇਹ ਪੂਰਨ ਵਿਸ਼ਵਾਸ ਕਰ ਲੈ ਕਿ ਉਹ ਪਰਮਾਤਮਾ ਸਦਾ ਨੇੜੇ ਹੀ ਵਸਦਾ ਹੈ।

੧੬. ਅਤੇ ਉਸ ਪ੍ਰਭੂ ਦੀ ਆਗਿਆ ਨੂੰ ਸਤਿ ਕਰਕੇ ਮੰਨ।

ਪ੍ਰ: ਜੀ ਹੋਰ ਕੀ ਕਰਨਾ ਪਵੇਗਾ ?

ਉ: ੧੭. ਮਿੱਤਰਾ ! ਹੋਰ ਇਕ ਗੱਲ ਇਹ ਕਰ ਕਿ ਗੁਰੂ ਦੇ ਕੀਤੇ ਬਚਨਾਂ ਦੁਆਰਾ (ਆਪਾ-ਭਾਵ) ਹਉਮੈ ਨੂੰ ਅੰਦਰੋਂ ਉੱਕਾ ਹੀ ਮਿਟਾ ਦੇ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ ! ਇਹ ਸਭ ਕੁਝ ਕਰਕੇ ਭੀ, ਸਦਾ ਉਸੇ ਪ੍ਰਭੂ ਦਾ ਨਾਮ ਜਪ, ਸਦਾ ਪ੍ਰਭੂ ਦੇ ਗੁਣਾਂ ਦਾ ਜਾਪ ਜਪਦਾ ਰਹੁ।੪।੪।੭੩।

***ਭਾਵਾਰਥ :*** ਇਹ ਸਰੀਰ ਕਰਮ-ਭੂਮੀ ਹੈ, ਸਭ ਤੋਂ ਚੰਗਾ ਬੀਜ ਨਾਮ ਦਾ ਸਿਮਰਨ ਹੈ। ਜਿਸ ਕੰਮ ਲਈ ਇਹ ਮਨੁੱਖਾ-ਸਰੀਰ ਮਿਲਿਆ ਹੈ, ਉਹ ਹੈ ਰੱਬ ਦਾ ਮਿਲਾਪ। ਨਾਮ ਸਿਮਰਨ ਨਾਲ ਇਹ ਕਾਰਜ ਸਿਰੇ ਚੜ੍ਹ ਜਾਵੇਗਾ, ਉਹ ਸਭ ਦੇ ਨਾਲ-ਨਾਲ ਰਹਿੰਦਾ ਹੈ। ਨਾਲ ਹੋਣ ਦਾ ਅਹਿਸਾਸ ਸਾਵਧਾਨ ਹੋਕੇ ਅਨੁਭਵ ਕਰੀ ਰੱਖੋ, ਫਿਰ ਇਕ ਖਿਣ ਵਿਚ ਹੀ ਪਿੱਛਲੇ ਸਾਰੇ ਕਰਮਾਂ ਦੀ ਮੁਆਫ਼ੀ ਮਿਲ ਜਾਵੇਗੀ।

## ਗਉੜੀ ਗੁਆਰੇਰੀ ਮਹਲਾ ੫ ॥

**੧. ਗੁਰ ਕਾ ਬਚਨੁ ਸਦਾ ਅਬਿਨਾਸੀ ॥**
**੨. ਗੁਰ ਕੈ ਬਚਨਿ ਕਟੀ ਜਮ ਫਾਸੀ ॥**
**੩. ਗੁਰ ਕਾ ਬਚਨੁ ਜੀਅ ਕੈ ਸੰਗਿ ॥**
**੪. ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥੧॥**
**੫. ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥**
**੬. ਸੰਤ ਕਾ ਕੀਆ ਸਤਿ ਕਰਿ ਮਾਨਿ ॥੧॥ ਰਹਾਉ ॥**
**੭. ਗੁਰ ਕਾ ਬਚਨੁ ਅਟਲ ਅਛੇਦ ॥**
**੮. ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥**
**੯. ਗੁਰ ਕਾ ਬਚਨੁ ਕਤਹੁ ਨ ਜਾਇ ॥**
**੧੦. ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥੨॥**
**੧੧. ਗੁਰ ਕਾ ਬਚਨੁ ਜੀਅ ਕੈ ਸਾਥ ॥**
**੧੨. ਗੁਰ ਕਾ ਬਚਨੁ ਅਨਾਥ ਕੋ ਨਾਥ ॥**
**੧੩. ਗੁਰ ਕੈ ਬਚਨਿ ਨਰਕਿ ਨ ਪਵੈ ॥**
**੧੪. ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥੩॥**
**੧੫. ਗੁਰ ਕਾ ਬਚਨੁ ਪਰਗਟੁ ਸੰਸਾਰਿ ॥**
**੧੬. ਗੁਰ ਕੈ ਬਚਨਿ ਨ ਆਵੈ ਹਾਰਿ ॥**
**੧੭. ਜਿਸੁ ਜਨ ਹੋਏ ਆਪਿ ਕ੍ਰਿਪਾਲ ॥**
**੧੮. ਨਾਨਕ ਸਤਿਗੁਰ ਸਦਾ ਦਇਆਲ ॥੪॥੫॥੭੪॥**

***ਪਦ ਅਰਥ :*** ਬਚਨੁ—ਉਪਦੇਸ਼। ਜਮ ਫਾਸੀ—ਮੌਤ ਦੀ ਫਾਹੀ। ਅਟਲ—ਕਦੇ ਨ ਟਲਣ ਵਾਲਾ। ਅਛੇਦ—ਕਦੇ ਨਾ ਨਾਸ ਹੋਣ ਵਾਲਾ। ਭ੍ਰਮ—ਭਟਕਣਾ। ਭੇਦ—ਵਿਤਕਰੇ। ਕਤਹੁ—ਕਿਤੇ ਭੀ। ਰਵੈ—ਮਾਣਦਾ ਹੈ।

### ***ਅਰਥ :***

ਪ੍ਰ: ਹਜ਼ੂਰ ! ਗੁਰੂ ਦੇ ਬਚਨਾਂ ਦੀ ਸ਼ਕਤੀ ਬਿਆਨ ਕਰੋ।

ਉ: ੧. ਹੇ ਭਾਈ ! ਗੁਰੂ ਦਾ ਬਚਨ ਸਦਾ ਹੀ ਨਾਸ-ਰਹਿਤ ਵਸਤੂ ਹੈ। ਉਹ ਸਮਾਂ ਪਾਕੇ ਬਦਲ ਨਹੀਂ ਜਾਂਦਾ, ਹਮੇਸ਼ਾ ਹੀ ਅਮਰ ਹੈ।

੨. ਗੁਰੂ ਦੇ ਬਚਨ ਦੁਆਰਾ ਜੀਵਾਂ ਦੇ ਗਲੋਂ ਜਮਾਂ ਦੀ ਫਾਹੀ ਕਟੀ ਜਾਂਦੀ ਹੈ।

੩. ਗੁਰੂ ਦਾ ਬਚਨ ਸਦਾ ਹੀ ਮਨ ਦੇ ਨਾਲ ਰਹਿੰਦਾ ਹੈ।

੪. ਇਕ ਗੁਰੂ ਦਾ ਹੀ ਬਚਨ ਹੈ, ਜਿਸ ਦੁਆਰਾ ਮਨੁੱਖ ਹਰੀ ਦੇ ਪ੍ਰੇਮ ਵਿਚ ਪਰਵਿਰਤ ਹੁੰਦਾ ਹੈ।੧।

੫. ਜੋ ਗੁਰੂ ਨਾਮ ਦਾ ਉਪਦੇਸ਼ ਦੇਂਦਾ ਹੈ, ਇਹ ਲੋਕ-ਪ੍ਰਲੋਕ ਵਿਚ ਮਨ ਦੇ ਕੰਮ ਆਉਂਦਾ ਹੈ, ਭਾਵ ਸਹਾਈ ਹੁੰਦਾ ਹੈ।

੬. ਇਸ ਲਈ ਐ ਜੀਵ ! ਤੂੰ (ਗੁਰੂ) ਸੰਤ ਦਾ ਕੀਤਾ ਬਚਨ ਜੋ ਹੈ ਉਸਨੂੰ ਸੱਚ ਕਰਕੇ ਮੰਨ।੧।ਰਹਾਉ।

੭. ਗੁਰੂ ਦਾ ਉਪਦੇਸ਼ ਮਨੁੱਖ ਦੇ ਕੰਮ ਆਉਣ ਵਾਲਾ ਹੈ। ਇਹ ਉਪਦੇਸ਼ ਕਦੇ ਛਿੱਜਣ ਵਾਲਾ ਨਹੀਂ, ਭਾਵ ਪੁਰਾਣਾ ਹੋਣ ਵਾਲਾ ਨਹੀਂ।

੮. ਗੁਰੂ ਦੇ ਉਪਦੇਸ਼ ਰਾਹੀਂ ਮਨੁੱਖ ਦੀ ਭਟਕਣਾ ਅਤੇ ਵਿਤਕਰੇ ਕਟੇ ਜਾਂਦੇ ਹਨ।

੯. ਗੁਰੂ ਦਾ ਉਪਦੇਸ਼ ਕਦੇ ਬੇ-ਅਰਥ ਨਹੀਂ ਜਾਂਦਾ।

੧੦. ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਮਨੁੱਖ ਪਰਮਾਤਮਾ ਦੇ ਗੁਣ ਗਾਉਂਦਾ ਰਹਿੰਦਾ ਹੈ।੨।

੧੧. ਗੁਰੂ ਦਾ ਉਪਦੇਸ਼ ਜੀਵ ਦੇ ਸਦਾ ਅੰਗ-ਸੰਗ ਰਹਿੰਦਾ ਹੈ।

੧੨. ਗੁਰੂ ਦਾ ਉਪਦੇਸ਼ ਨਿਆਸਰਿਆਂ ਮਨੁੱਖਾਂ ਦਾ ਸਹਾਰਾ ਬਣਦਾ ਹੈ।

੧੩. ਗੁਰੂ ਦੇ ਬਚਨ ਕਰਕੇ, ਮਨੁੱਖ ਨਰਕ ਵਿਚ ਨਹੀਂ ਪੈਂਦਾ।

੧੪. ਗੁਰੂ ਦੇ ਬਚਨ ਦੁਆਰਾ ਜੀਭ ਅੰਮ੍ਰਿਤ-ਰਸ ਮਾਣਦੀ ਹੈ, ਭਾਵ ਨਾਮ-ਰਸ ਦਾ ਅਨੰਦ ਮਾਣਦੀ ਹੈ।੩।

੧੫. ਗੁਰੂ ਦਾ ਉਪਦੇਸ਼ ਮਨੁੱਖ ਨੂੰ ਸੰਸਾਰ ਵਿਚ ਪ੍ਰਸਿੱਧ ਕਰ ਦੇਂਦਾ ਹੈ।

੧੬. ਗੁਰੂ ਦੇ ਉਪਦੇਸ਼ ਦੀ ਬਰਕਤ ਦੁਆਰਾ ਮਨੁੱਖ ਜੀਵਨ-ਬਾਜ਼ੀ ਹਾਰ ਕੇ ਨਹੀਂ ਆਉਂਦਾ, ਜਾਂ ਉਸ ਨੂੰ ਕਦੇ ਭੀ ਹਾਰ ਨਹੀਂ ਆਉਂਦੀ।

੧੭. ਪਰ, ਜਿਸ ਜਨ ਉੱਤੇ ਪ੍ਰਭੂ ਆਪ ਕ੍ਰਿਪਾਲੂ ਹੁੰਦਾ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਉੱਤੇ ਸਤਿਗੁਰੂ ਭੀ ਸਦਾ ਹੀ ਦਿਆਲੂ ਹੁੰਦਾ ਹੈ।੪।੫।੭੪।

***ਭਾਵਾਰਥ :*** ਸਾਰੀ ਗੁਰਬਾਣੀ ਵਿਚ ਗੁਰੂ ਦੇ ਆਪਣੇ ਮੁਖਾਰ-ਬਿੰਦ ਤੋਂ ਨਿਕਲੇ ਹੋਏ ਬਚਨ ਹਨ। ਇਤਿਹਾਸ ਦੇ ਬਚਨਾਂ ਵਿਚ ਤੇ ਗੁਰਬਾਣੀ ਦੇ ਬਚਨਾਂ ਵਿਚ ਬੜਾ ਫ਼ਰਕ ਹੈ। ਗੁਰੂ ਦਾ ਬਚਨ

ਅਮਰ ਹੈ, ਅਕੱਟ ਹੈ, ਅੰਗ-ਸੰਗ ਹੈ, ਲੋੜ ਵੇਲੇ ਬਹੁੜਦਾ ਹੈ, ਭ੍ਰਮ ਭੇਦ ਦੂਰ ਕਰਦਾ ਹੈ, ਨਰਕ ਵਿਚ ਨਹੀਂ ਪੈਣ ਦੇਂਦਾ। ਜਿੱਤ ਦੇਂਦਾ ਹੈ, ਯਤੀਮਾਂ ਨੂੰ ਰਾਜੇ ਕਰ ਦੇਂਦਾ ਹੈ, ਪਰ ਬਚਨਾਂ ਉਪਰ ਉਹ ਚਲਦਾ ਹੈ ਜਿਸ ਉਪਰ ਕਰਤਾ ਪੁਰਖ ਕਿਰਪਾ ਕਰੇ ਅਤੇ ਗੁਰੂ ਮਿਹਰ ਕਰਕੇ ਨਾਮ ਦੇਵੇ।

## ਗਉੜੀ ਗੁਆਰੇਰੀ ਮਹਲਾ ੫ ॥

**੧. ਜਿਨਿ ਕੀਤਾ ਮਾਟੀ ਤੇ ਰਤਨੁ ॥**
**੨. ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥**
**੩. ਜਿਨਿ ਦੀਨੀ ਸੋਭਾ ਵਡਿਆਈ ॥**
**੪. ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥**
**੫. ਰਮਈਆ ਰੇਨੁ ਸਾਧ ਜਨ ਪਾਵਉ ॥**
**੬. ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ ਰਹਾਉ ॥**
**੭. ਜਿਨਿ ਕੀਤਾ ਮੂੜ ਤੇ ਬਕਤਾ ॥**
**੮. ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥**
**੯. ਜਿਸੁ ਪਰਸਾਦਿ ਨਵੈ ਨਿਧਿ ਪਾਈ ॥**
**੧੦. ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥੨॥**
**੧੧. ਜਿਨਿ ਦੀਆ ਨਿਥਾਵੇ ਕਉ ਥਾਨੁ ॥**
**੧੨. ਜਿਨਿ ਦੀਆ ਨਿਮਾਨੇ ਕਉ ਮਾਨੁ ॥**
**੧੩. ਜਿਨਿ ਕੀਨੀ ਸਭ ਪੂਰਨ ਆਸਾ ॥**
**੧੪. ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥੩॥**
**੧੫. ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥**
**੧੬. ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥**
**੧੭. ਕਹੁ ਨਾਨਕ ਇਸ ਤੇ ਕਿਛੁ ਨਾਹੀ ॥**
**੧੮. ਰਾਖਨਹਾਰੇ ਕਉ ਸਾਲਾਹੀ ॥੪॥੬॥੭੫॥**

***ਪਦ ਅਰਥ :*** ਜਿਨਿ—ਜਿਸ ਕਰਤਾਰ ਨੇ। ਰਤਨੁ—ਅਮੋਲਕ ਮਨੁੱਖਾ ਸਰੀਰ। ਗਰਭ—ਮਾਂ ਦਾ ਪੇਟ। ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ। ਰਮਈਆ—ਹੇ ਰਾਮ। ਰੇਨੁ—ਚਰਨ ਧੂੜ। ਪਾਵਉ—ਪਾਵਉਂ, ਮੈਂ ਪਾ ਲਵਾਂ। ਬਕਤਾ—ਚੰਗਾ ਬੋਲਣ ਵਾਲਾ। ਬੇਸੁਰਤ—ਬੇ-ਸਮਝ। ਸੁਰਤਾ—ਸਮਝ ਵਾਲਾ। ਪਰਸਾਦਿ—ਕਿਰਪਾ ਨਾਲ। ਨਵੈ ਨਿਧਿ—ਨੌਂ ਹੀ ਖ਼ਜ਼ਾਨੇ। ਪਾਈ—ਪਾਈਂ, ਮੈਂ ਹਾਸਲ ਕਰਦਾ ਹਾਂ। ਕੀਨੀ—ਕੀਤੀ। ਸਿਮਰਉ—ਮੈਂ ਸਿਮਰਦਾ ਹਾਂ। ਰੈਨਿ—ਰਾਤ। ਗਿਰਾਸਾ—ਗਿਰਾਹੀ। ਸਿਲਕ—ਫਾਹੀ। ਬਿਖੁ—ਜ਼ਹਿਰ। ਖਾਟੀ—ਕੌੜੀ। ਇਸ ਤੇ—ਇਸ ਜੀਵ ਪਾਸੋਂ। ਸਾਲਾਹੀ—ਮੈਂ ਸਲਾਹੁੰਦਾ ਹਾਂ।

***ਅਰਥ :***

ਪ੍ਰ: ਹੇ ਸਤਿਗੁਰੋ! ਉਸ ਪਰਮੇਸ਼ਰ ਦੇ ਕੁੱਝ ਕੁ ਉਪਕਾਰ ਤਾਂ ਕਥਨ ਕਰੋ।

ਉ: ੧. ਹੇ ਮਿੱਤਰੋ! ਜਿਸ ਪ੍ਰਭੂ ਨੇ ਮਿੱਟੀ ਆਦਿ ਪੰਜਾਂ ਤੱਤਾਂ ਤੋਂ ਮੇਰਾ ਅਮੋਲਕ ਮਨੁੱਖਾ-ਸਰੀਰ ਬਣਾ ਦਿੱਤਾ ਹੈ।

੨. ਜਿਸਨੇ ਮਾਤਾ ਦੇ ਗਰਭ ਵਿਚ, ਜਦੋਂ ਉਹ ਸਰੀਰ ਬਣ ਰਿਹਾ ਸੀ, ਤਾਂ ਅਨੇਕਾਂ ਤਰ੍ਹਾਂ ਦੇ ਜਤਨ ਕਰਕੇ ਇਸ ਦੀ ਰੱਖਿਆ ਕੀਤੀ ਹੈ।

੩. ਫਿਰ ਇਥੇ ਹੀ ਬਸ ਨਹੀਂ, ਜਿਸ ਪ੍ਰਭੂ ਨੇ ਮੈਨੂੰ ਵੱਡੇ ਹੋਏ ਨੂੰ ਜਗਤ ਵਿਚ ਸੋਭਾ ਤੇ ਵਡਿਆਈ ਬਖ਼ਸ਼ੀ ਹੈ।

੪. ਉਸ ਪ੍ਰਭੂ ਨੂੰ ਮੈਂ ਉਸਦੀ ਮਿਹਰ ਨਾਲ ਸਦਾ ਹੀ ਅੱਠੇ ਪਹਿਰ ਸਿਮਰਦਾ ਹਾਂ।੧।

ਪ੍ਰ: ਤੁਹਾਡੀ ਉਸ ਪ੍ਰਭੂ ਪਾਸੋਂ ਮੰਗ ਕੀ ਹੈ ?

ਉ: ੫. ਮੇਰੀ ਤਾਂ ਮੰਗ ਹੀ ਇਹੋ ਹੈ ਕਿ ਹੇ ਸੋਹਣੇ ਰਾਮ! ਕਿਰਪਾ ਕਰ, ਮੈਂ ਗੁਰਮੁਖਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰ ਲਵਾਂ।

੬. ਅਤੇ ਗੁਰੂ ਨੂੰ ਮਿਲ ਕੇ ਮੈਂ ਤੈਨੂੰ ਆਪਣੇ ਖਸਮ ਨੂੰ ਸਿਮਰਦਾ ਰਵ੍ਹਾਂ।੧।ਰਹਾਉ।

੭. ਜਿਸ ਪ੍ਰਭੂ ਨੇ ਮੈਨੂੰ ਮੂਰਖ ਅੰਞਾਣ ਨੂੰ, ਉੱਤਮ ਵਾਕ ਬੋਲਣ ਵਾਲਾ ਬਣਾ ਦਿੱਤਾ ਹੈ।

੮. ਜਿਸਨੇ ਮੈਨੂੰ ਬੇ-ਸਮਝ ਨੂੰ ਸਮਝ ਵਾਲਾ ਬਣਾ ਦਿੱਤਾ ਹੈ।

੯-੧੦. ਜਿਸਦੀ ਕਿਰਪਾ ਕਰਕੇ ਮੈਂ ਨੌਂ ਹੀ ਨਿਧਾਂ ਪਾ ਲਈਆਂ, ਉਹ ਪ੍ਰਭੂ ਮੈਨੂੰ ਮਨ ਤੋਂ ਕਦੇ ਵਿਸਰਦਾ ਹੀ ਨਹੀਂ ਹੈ।੨।

੧੧. ਜਿਸਨੇ ਮੈਨੂੰ ਨਿਥਾਵੇਂ ਨੂੰ ਥਾਂਉਂ ਦਿੱਤਾ।

੧੨. ਜਿਸਨੇ ਮੈਨੂੰ ਮਾਣ-ਰਹਿਤ ਨੂੰ ਮਾਣ ਦਿੱਤਾ।

੧੩. ਜਿਸਨੇ ਮੇਰੀਆਂ ਸਭ ਆਸਾਂ ਪੂਰੀਆਂ ਕੀਤੀਆਂ ਹਨ।

੧੪. ਉਸਨੂੰ ਮੈਂ ਦਿਨ ਰਾਤ ਹਰੇਕ ਸਾਹ ਨਾਲ, ਹਰੇਕ ਗਰਾਹੀ ਨਾਲ ਸਿਮਰਦਾ ਰਹਿੰਦਾ ਹਾਂ।੩।

੧੫. ਜਿਸਦੀ ਕਿਰਪਾ ਕਰਕੇ ਮੇਰੀ ਮਾਇਆ ਦੀ ਫਾਹੀ ਕਟੀ ਗਈ।

੧੬. ਜਿਸ ਦੇ ਭੇਜੇ ਗੁਰੂ ਦੀ ਕਿਰਪਾ ਨਾਲ, ਮੈਨੂੰ ਅੰਮ੍ਰਿਤ ਵਰਗੀ ਮਿੱਠੀ ਲੱਗਣ ਵਾਲੀ ਮਾਇਆ ਹੁਣ ਕੌੜੀ ਭਾਸ ਰਹੀ ਹੈ।

੧੭. ਗੁਰੂ ਸਾਹਿਬ ਜੀ ਕਹਿੰਦੇ ਹਨ—ਮੇਰੇ ਇਸ ਆਪੇ ਤੋਂ ਕੁਝ ਨਹੀਂ ਹੋਇਆ।

੧੮. ਮੈਂ ਉਸ ਰਖਣਹਾਰੇ ਨੂੰ ਸਲਾਹ ਰਿਹਾ ਹਾਂ, ਜਿਸ ਦੀ ਕਿਰਪਾ ਨਾਲ ਸਭ ਕੁਝ ਹੋਇਆ ਹੈ।੪।੬।੭੫।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਉਸ ਪ੍ਰਭੂ ਦੀ ਕ੍ਰਿਪਾਲਤਾ ਦਾ ਸ਼ੁਕਰਾਨਾ ਕੀਤਾ ਹੈ ਕਿ ਜਿਸਨੇ ਸਰੀਰ ਤੋਂ ਲੈ ਕੇ ਸਭੋ ਕੁਛ ਬਖ਼ਸ਼ਿਆ ਹੈ, ਉਸਦੀ ਬਖ਼ਸ਼ਸ਼ ਦਾ ਆਸਰਾ ਮੇਰੇ ਮਨ 'ਤੇ ਅਤਿ ਹੀ ਡੂੰਘਾ ਹੈ। ਇਸ ਕਰਕੇ ਉਹ ਪ੍ਰਭੂ ਮੈਨੂੰ ਕਦੀ ਵਿਸਰਦਾ ਹੀ ਨਹੀਂ, ਉਸਨੂੰ ਮੈਂ ਦਿਨੇ ਰਾਤ ਸਾਸ ਗਿਰਾਸ ਯਾਦ ਰੱਖਦਾ ਹਾਂ।

## ਗਉੜੀ ਗੁਆਰੇਰੀ ਮਹਲਾ ੫ ॥

**੧. ਤਿਸ ਕੀ ਸਰਣਿ ਨਾਹੀ ਭਉ ਸੋਗੁ ॥**
**੨. ਉਸ ਤੇ ਬਾਹਰਿ ਕਛੂ ਨ ਹੋਗੁ ॥**
**੩. ਤਜੀ ਸਿਆਣਪ ਬਲ ਬੁਧਿ ਬਿਕਾਰ ॥**
**੪. ਦਾਸ ਅਪਨੇ ਕੀ ਰਾਖਨਹਾਰ ॥੧॥**
**੫. ਜਪਿ ਮਨ ਮੇਰੇ ਰਾਮ ਰਾਮ ਰੰਗਿ ॥**
**੬. ਘਰਿ ਬਾਹਰਿ ਤੇਰੈ ਸਦ ਸੰਗਿ ॥੧॥ ਰਹਾਉ ॥**

**੭. ਤਿਸ ਕੀ ਟੇਕ ਮਨੈ ਮਹਿ ਰਾਖੁ ॥**
**੮. ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥**
**੯. ਅਵਰਿ ਜਤਨ ਕਹਹੁ ਕਉਨ ਕਾਜ ॥**
**੧੦. ਕਰਿ ਕਿਰਪਾ ਰਾਖੈ ਆਪਿ ਲਾਜ ॥੨॥**
**੧੧. ਕਿਆ ਮਾਨੁਖ ਕਹਹੁ ਕਿਆ ਜੋਰੁ ॥**
**੧੨. ਝੂਠਾ ਮਾਇਆ ਕਾ ਸਭੁ ਸੋਰੁ ॥**
**੧੩. ਕਰਣ ਕਰਾਵਨਹਾਰ ਸੁਆਮੀ ॥**
**੧੪. ਸਗਲ ਘਟਾ ਕੇ ਅੰਤਰਜਾਮੀ ॥੩॥**
**੧੫. ਸਰਬ ਸੁਖਾ ਸੁਖੁ ਸਾਚਾ ਏਹੁ ॥**
**੧੬. ਗੁਰ ਉਪਦੇਸੁ ਮਨੈ ਮਹਿ ਲੇਹੁ ॥**
**੧੭. ਜਾ ਕਉ ਰਾਮ ਨਾਮ ਲਿਵ ਲਾਗੀ ॥**
**੧੮. ਕਹੁ ਨਾਨਕ ਸੋ ਧੰਨੁ ਵਡਭਾਗੀ ॥੪॥੭॥੭੬॥**

***ਪਦ ਅਰਥ***: ਤਿਸ ਕੀ—ਉਸ ਪਰਮੇਸ਼ਰ ਦੀ। ਸੋਗੁ—ਗ਼ਮ, ਚਿੰਤਾ। ਬਾਹਰਿ—ਵਸ ਤੋਂ ਬਾਹਰ, ਆਕੀ। ਹੋਗੁ—ਹੋਵੇਗਾ। ਤਜੀ—ਮੈਂ ਛੱਡ ਦਿੱਤੀ ਹੈ। ਬਲ—ਆਸਰਾ, ਤਾਣ। ਬਿਕਾਰ—ਭੈੜ, ਬੁਰਾਈ। ਰੰਗਿ—ਪ੍ਰੇਮ ਨਾਲ। ਅਵਰਿ—ਹੋਰ। ਸੋਰੁ—ਸ਼ੋਰ, ਰੌਲਾ, ਫੂੰ-ਫਾਂ।

***ਅਰਥ :***

ਪ੍ਰ: ਗੁਰਦੇਵ ਜੀਉ! ਪਰਮੇਸ਼ਰ ਦੀ ਸ਼ਰਣ ਵਿਚ ਪਿਆਂ ਕੀ ਕੁਝ ਹਾਸਲ ਹੁੰਦਾ ਹੈ?

ਉ: ੧. ਹੇ ਭਾਈ! ਉਸ ਪਰਮੇਸ਼ਰ ਦੀ ਸ਼ਰਣ ਵਿਚ ਪੈ ਜਾਣ ਨਾਲ ਕੋਈ ਭੀ ਡਰ ਨਹੀਂ ਪੋਹ ਸਕਦਾ ਅਤੇ ਨਾ ਹੀ ਕੋਈ ਚਿੰਤਾ, ਸੋਗ ਹੀ ਰਹਿੰਦਾ ਹੈ।

੨. ਕਿਉਂਕਿ ਉਸ ਪਰਮੇਸ਼ਰ ਤੋਂ ਡਰ ਅਤੇ ਚਿੰਤਾ ਆਦਿ ਕੋਈ ਭੀ ਆਕੀ ਨਹੀਂ ਹੋ ਸਕਦਾ। ਭਾਵ ਹੈ ਚਿੰਤਾ ਆਦਿ ਆਪਣੇ ਆਪ ਕਿਸੇ ਨੂੰ ਭੀ ਦੁਖ ਨਹੀਂ ਦੇ ਸਕਦੇ।

੩. ਇਸ ਲਈ ਹੇ ਭਾਈ! ਮੈਂ ਬੁੱਧੀ ਦੀ ਸਿਆਣਪ, ਸਰੀਰ ਤੇ ਧਨ ਆਦਿ ਦੇ ਬਲ ਅਤੇ ਮਨ ਤੇ ਇੰਦ੍ਰੀਆਂ ਦੇ ਵਿਕਾਰਾਂ ਨੂੰ ਤਿਆਗ ਦਿੱਤਾ ਹੈ।

ਪ੍ਰ: ਤੁਸਾਂ ਇਨ੍ਹਾਂ ਦਾ ਤਿਆਗ ਕਿਵੇਂ ਕੀਤਾ?

ਉ: ੪. ਕਿਉਂਕਿ ਮੈਨੂੰ ਹੁਣ ਪੂਰਨ ਨਿਸਚਾ ਹੋ ਗਿਆ ਹੈ ਕਿ ਉਹ ਪ੍ਰਭੂ ਆਪਣੇ ਦਾਸਾਂ ਦੀ ਸਦਾ ਹੀ ਪੈਜ ਰੱਖਣ ਵਾਲਾ ਹੈ।੧।

ਪ੍ਰ: ਮਨ ਤਾਂ ਬੜਾ ਹੀ ਚੰਚਲ ਹੈ, ਇਸਨੂੰ ਤੁਸਾਂ ਕਿਵੇਂ ਸਮਝਾਇਆ?

ਉ: ੫. ਇਸਨੂੰ ਗੁਰਾਂ ਦੀ ਮਤਿ ਦੁਆਰਾ ਹੁਣ ਹਰ ਸਮੇਂ ਇਉਂ ਸੰਬੋਧਨ ਕਰਦੇ ਹਾਂ ਕਿ ਹੇ ਮੇਰੇ ਮਨ! ਤੂੰ ਪ੍ਰੇਮ ਨਾਲ ਉਸ ਰਾਮ ਦੇ ਨਾਮ ਨੂੰ ਜਪਦਾ ਰਹੁ।

ਪ੍ਰ: ਉਹ ਰਾਮ ਪ੍ਰਤੱਖ ਰੂਪ ਵਿਚ ਨ ਦਿੱਸਣ ਕਰਕੇ ਮਨ ਕਈ ਵਾਰ ਰੱਬ ਵੱਲ ਟੁਰਨੋਂ ਰੁਕ ਜਾਂਦਾ ਹੈ, ਫਿਰ ਕੀ ਕਰਦੇ ਹੋ?

ਉ: ੬. ਫਿਰ ਉਸਨੂੰ ਪਿਆਰ ਨਾਲ ਸਮਝਾਉਂਦੇ ਹਾਂ ਕਿ ਹੇ ਪਿਆਰਿਆ! ਉਹ ਤਾਂ ਘਰ ਬਾਹਰ ਸਦਾ ਹੀ ਹਰ ਥਾਂ ਤੇਰੇ ਨਾਲ ਵਸਦਾ ਰਹਿੰਦਾ ਹੈ।੧।ਰਹਾਉ।

੭. ਉਸੇ ਪ੍ਰਭੂ ਦਾ ਆਸਰਾ ਮਨ ਵਿਚ ਰਖ।

੮. ਗੁਰੂ ਦੇ ਦਿੱਤੇ ਸ਼ਬਦ ਦਾ ਅੰਮ੍ਰਿਤ-ਰਸ ਸਦਾ ਹੀ ਚਖਦਾ ਰਹੁ, ਕਿਉਂਕਿ ਗੁਰੂ ਦਾ ਸ਼ਬਦ ਆਤਮਕ ਜੀਵਨ ਦੇਣ ਵਾਲਾ ਰਸ ਹੈ।

ਪ੍ਰ: ਕਿਉਂ ਜੀ! ਕਿਸੇ ਹੋਰ ਸੁਖੈਨ ਉੱਦਮ ਕਰਨ ਦੀ ਲੋੜ ਨਹੀਂ?

ਉ: ੯. ਹੇ ਭੋਲਿਆ! ਦਸ, ਉਸ ਪਰਮੇਸ਼ਰ ਨੂੰ ਵਿਸਾਰ ਕੇ ਹੋਰ ਉੱਦਮ ਕਿਸ ਕੰਮ ਆ ਸਕਦੇ ਹਨ?

੧੦. ਜਦੋਂ ਕਿ ਉਹ ਕਿਰਪਾ ਕਰਕੇ ਤੇਰੀ ਲਾਜ ਆਪ ਰੱਖੇ ਤਾਂ।੨।

੧੧. ਜੇ ਵੀਚਾਰ ਕਰਕੇ ਵੇਖੀਏ, ਤਾਂ ਕਹੋ, ਮਨੁੱਖ ਕੀ ਸ਼ੈ ਹੈ ਅਤੇ ਇਸਦਾ ਜ਼ੋਰ ਭੀ ਕੀ ਹੈ, ਭਾਵ ਕੁਛ ਨਹੀਂ।

੧੨. ਅਸਲ ਵਿਚ ਵੀਚਾਰੀਏ ਤਾਂ ਪਤਾ ਚਲਦਾ ਹੈ ਕਿ ਮਨੁੱਖ ਤੇ ਇਸ ਦਾ ਜ਼ੋਰ ਸਭ ਮਾਇਆ ਦੀ ਝੂਠੀ ਚਾਰ ਦਿਨਾਂ ਲਈ ਫੂੰ-ਫਾਂ, ਰੌਲਾ-ਗੌਲਾ ਹੈ।

੧੩. ਕਰਨ ਕਰਾਵਨ ਵਾਲਾ ਤਾਂ ਉਹ ਮਾਲਕ ਆਪ ਹੈ।

੧੪. ਜੋ ਸਾਰਿਆਂ ਦੇ ਦਿਲ ਦੀ ਹਰ ਗੱਲ ਨੂੰ ਜਾਨਣ ਵਾਲਾ ਹੈ।੩।

ਪ੍ਰ: ਕਿਉਂ ਸਾਈਂ ਜੀ! ਸਾਰਿਆਂ ਸੁਖਾਂ ਦਾ ਸ਼੍ਰੋਮਣੀ ਤੇ ਸੱਚਾ ਸੁਖ ਕਿਹੜਾ ਹੈ?

ਉ: ੧੫. ਸਾਰਿਆਂ ਦਾ ਸ਼੍ਰੋਮਣੀ ਤੇ ਸੱਚਾ ਸੁਖ ਇਹੋ ਹੈ

੧੬. ਕਿ ਉਸ ਸੱਚੇ ਗੁਰੂ ਦੇ ਉਪਦੇਸ਼ ਨੂੰ ਆਪਣੇ ਮਨ ਵਿਚ ਧਾਰਨ ਕਰ ਲੈ।

੧੭. ਅਸਲੀ ਗੱਲ ਇਹੋ ਹੈ ਕਿ ਜਿਸਦੀ ਪ੍ਰੀਤ ਰਾਮ ਦੇ ਨਾਮ ਵਿਚ ਲੱਗ ਗਈ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਧੰਨ ਹੈ, ਉਹ ਵੱਡੇ ਭਾਗਾਂ ਵਾਲਾ ਹੈ।੪।੭।੭੬।

## ਗਉੜੀ ਗੁਆਰੇਰੀ ਮਹਲਾ ੫ ॥

**੧. ਸੁਣਿ ਹਰਿ ਕਥਾ ਉਤਾਰੀ ਮੈਲੁ ॥**
**੨. ਮਹਾ ਪੁਨੀਤ ਭਏ ਸੁਖ ਸੈਲੁ ॥**
**੩. ਵਡੈ ਭਾਗਿ ਪਾਇਆ ਸਾਧਸੰਗੁ ॥**
**੪. ਪਾਰਬ੍ਰਹਮ ਸਿਉ ਲਾਗੋ ਰੰਗੁ ॥੧॥**
**੫. ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥**
**੬. ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥੧॥ ਰਹਾਉ ॥**
**੭. ਕਰਿ ਕੀਰਤਨੁ ਮਨ ਸੀਤਲ ਭਏ ॥**
**੮. ਜਨਮ ਜਨਮ ਕੇ ਕਿਲਵਿਖ ਗਏ ॥**
**੯. ਸਰਬ ਨਿਧਾਨ ਪੇਖੇ ਮਨ ਮਾਹਿ ॥**
**੧੦. ਅਬ ਢੂਢਨ ਕਾਹੇ ਕਉ ਜਾਹਿ ॥੨॥**
**੧੧. ਪ੍ਰਭ ਅਪੁਨੇ ਜਬ ਭਏ ਦਇਆਲ ॥**
**੧੨. ਪੂਰਨ ਹੋਈ ਸੇਵਕ ਘਾਲ ॥**
**੧੩. ਬੰਧਨ ਕਾਟਿ ਕੀਏ ਅਪਨੇ ਦਾਸ ॥**
**੧੪. ਸਿਮਰਿ ਸਿਮਰਿ ਸਿਮਰਿ ਗੁਣਤਾਸ ॥੩॥**
**੧੫. ਏਕੋ ਮਨਿ ਏਕੋ ਸਭ ਠਾਇ ॥**

**੧੬. ਪੂਰਨ ਪੂਰਿ ਰਹਿਓ ਸਭ ਜਾਇ ॥**
**੧੭. ਗੁਰਿ ਪੂਰੈ ਸਭੁ ਭਰਮੁ ਚੁਕਾਇਆ ॥**
**੧੮. ਹਰਿ ਸਿਮਰਤ ਨਾਨਕ ਸੁਖੁ ਪਾਇਆ ॥੪॥੮॥੭੭॥**

***ਪਦ ਅਰਥ :*** ਸੈਲ—ਪਹਾੜ। ਪੁਨੀਤ—ਪਵਿੱਤ੍ਰ। ਸੁਖ ਸੈਲੁ—ਸੁਖਾਂ ਦਾ ਪਹਾੜ, ਅਨੇਕਾਂ ਹੀ ਸੁਖ। ਭਾਗਿ—ਕਿਸਮਤ ਨਾਲ। ਸਿਉ—ਨਾਲ। ਰੰਗੁ—ਪ੍ਰੇਮ। ਕਿਲਵਿਖ—ਪਾਪ। ਨਿਧਾਨ—ਖ਼ਜ਼ਾਨੇ। ਕਾਹੇ ਕਉ—ਕਾਹਦੇ ਲਈ? ਕਿਉਂ? ਗੁਣਤਾਸ—ਗੁਣਾਂ ਦਾ ਖ਼ਜ਼ਾਨਾ, ਪ੍ਰਭੂ। ਠਾਇ—ਥਾਂ ਵਿਚ। ਜਾਇ—ਥਾਂ।

***ਅਰਥ :***

ਪ੍ਰ: ਸਾਈਂ ਜੀਉ! ਹਰੀ ਦੀ ਕਥਾ ਸੁਣਨ ਵਾਲਿਆਂ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ?

ਉ: ੧. ਹੇ ਮਿੱਤਰ ਜਨ! ਜਿਸਨੇ ਹਰੀ ਦੀ ਸਿਫ਼ਤਿ-ਸਾਲਾਹ ਵਾਲੀ ਕਥਾ ਸੁਣੀ ਹੈ, ਉਸਨੇ ਆਪਣੇ ਜਨਮ-ਜਨਮਾਤ੍ਰਾਂ ਦੀ, ਵਿਕਾਰਾਂ ਦੀ ਸਾਰੀ ਮੈਲ ਉਤਾਰ ਲਈ।

੨. ਉਹ ਫਿਰ ਪਰਮ-ਪਵਿੱਤਰ ਜੀਵਨ ਵਾਲੇ ਹੋ ਗਏ, ਉਨ੍ਹਾਂ ਨੇ ਇਕ ਨਹੀਂ ਅਨੇਕਾਂ ਹੀ ਸੁਖ ਪ੍ਰਾਪਤ ਕਰ ਲਏ ਹਨ।

ਪ੍ਰ: ਪਵਿੱਤਰ ਜੀਵਨ ਦੇਣ ਵਾਲੀ ਕਥਾ ਉਨ੍ਹਾਂ ਨੇ ਕਿਥੋਂ ਸੁਣੀ?

ਉ: ੩. ਹੇ ਭਾਈ! ਉਨ੍ਹਾਂ ਦੇ ਵੱਡੇ ਭਾਗਾਂ ਕਰਕੇ ਸਤਿਸੰਗਤ ਪ੍ਰਾਪਤ ਹੋ ਗਈ ਸੀ, ਉਥੋਂ ਹੀ ਹਰੀ ਦੀ ਕਥਾ ਸੁਣੀ, ਜਿਸ ਨਾਲ ਪਵਿੱਤਰ ਜੀਵਨ ਮਿਲ ਗਿਆ।

੪. ਇਸੇ ਪਵਿੱਤਰ ਜੀਵਨ ਦਾ ਸਦਕਾ ਹੀ ਉਸ ਪਾਰਬ੍ਰਹਮ ਨਾਲ ਭੀ ਉਨ੍ਹਾਂ ਦਾ ਪ੍ਰੇਮ ਪੈ ਗਿਆ ਹੈ।੧।

ਪ੍ਰ: ਕਿਉਂ ਜੀ, ਇਹ ਤੁਹਾਨੂੰ ਪ੍ਰਾਪਤੀ ਕੇਵਲ ਕਥਾ ਸੁਣਨ ਨਾਲ ਹੀ ਹੋ ਗਈ ਸੀ?

ਉ: ੫. ਉਸ ਸਤਿਸੰਗ ਵਿਚ ਗੁਰੂ ਜੀ ਨੇ ਹਰੀ ਪਰਮੇਸ਼ਰ ਦੇ ਹਰਿ ਹਰਿ ਨਾਮ ਦਾ ਦਾਨ ਕੀਤਾ। ਉਸਦੇ ਜਪਣ ਨਾਲ ਗੁਰੂ ਨੇ ਦਾਸ ਨੂੰ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲਿਆ।

੬. ਗੁਰੂ ਨੇ ਸੇਵਕ ਨੂੰ ਤ੍ਰਿਸ਼ਨਾ ਦੇ ਅੱਗ ਸਮੁੰਦਰ ਤੋਂ ਭੀ ਪਾਰ ਕਰ ਲਿਆ।੧।ਰਹਾਉ।

ਪ੍ਰ: ਰੱਬੀ ਕੀਰਤਨ ਕਰਨ ਵਾਲਿਆਂ ਨੂੰ ਕੀ ਫਲ ਮਿਲਦਾ ਹੈ?

ਉ: ੭. ਹੇ ਪਿਆਰੇ! ਭਾਵਨਾ ਸਹਿਤ ਕੀਰਤਨ ਕਰਨ ਵਾਲਿਆਂ ਦੇ ਮਨ ਇਸ ਤ੍ਰਿਸ਼ਨਾ ਦੀ ਅੱਗ ਵਿਚ ਤਪਣ ਵਲੋਂ ਠੰਡੇ ਠਾਰ ਹੋ ਜਾਂਦੇ ਹਨ।

੮. ਇਥੇ ਹੀ ਬੱਸ ਨਹੀਂ, ਉਨ੍ਹਾਂ ਦੇ ਜਨਮ-ਜਨਮਾਤ੍ਰਾਂ ਦੇ ਪਾਪ ਭੀ ਦੂਰ ਚਲੇ ਜਾਂਦੇ ਹਨ।

੯. ਉਨ੍ਹਾਂ ਦੀ ਮਾਨਸਕ ਅਵਸਥਾ ਇਤਨੀ ਬੁਲੰਦੀਆਂ 'ਤੇ ਚਲੀ ਜਾਂਦੀ ਹੈ ਕਿ ਉਹ ਸਾਰੇ ਖ਼ਜ਼ਾਨੇ ਆਪਣੇ ਮਨ ਵਿਚ ਹੀ ਵੇਖ ਲੈਂਦੇ ਹਨ।

੧੦. ਹੁਣ ਉਹ ਸੁਖ ਲੱਭਣ ਲਈ ਹੋਰ ਕਿਤੇ ਕਿਉਂ ਜਾਣ? ਭਾਵ ਕਿ ਸੁਖ ਦੀ ਭਾਲ ਬਾਹਰ ਜਗਤ ਦੇ ਪਦਾਰਥਾਂ ਵਿਚੋਂ ਕਰਨ ਦੀ ਉਨ੍ਹਾਂ ਨੂੰ ਲੋੜ ਨਹੀਂ ਰਹਿ ਜਾਂਦੀ।੨।

ਪ੍ਰ: ਕਿਉਂ ਜੀ! ਤੁਸਾਂ ਨੂੰ ਇਹ ਪ੍ਰਾਪਤੀ ਆਪਣੀ ਘਾਲ ਨਾਲ ਹੋਈ?

ਉ: ੧੧. ਨਹੀਂ, ਨਾਮ ਤੇ ਕੀਰਤਨ ਦੀ ਘਾਲ ਕਿਰਪਾ ਕਰਕੇ ਗੁਰੂ ਨੇ ਦੱਸੀ। ਉਸਦੀ ਮਿਹਰ ਨਾਲ ਹੀ ਘਾਲ ਕੀਤੀ ਤਾਂ ਫਿਰ ਉਹ ਆਪਣੇ ਪ੍ਰਭੂ ਜੀ ਪ੍ਰਸੰਨ ਹੋਏ।

੧੨. ਤਾਂ ਸੇਵਕ ਦੀ ਘਾਲ ਸਫਲ ਹੋ ਗਈ।

ਪ੍ਰ: ਕੀ, ਹੁਣ ਤੁਹਾਨੂੰ ਕੋਈ ਹੋਰ ਕਰਤਬ ਕਰਨ ਦੀ ਲੋੜ ਤਾਂ ਨਹੀਂ ਰਹਿ ਗਈ?

ਉ: ੧੩. ਅਸੀਂ ਹੁਣ ਭੀ ਉਹੋ ਕਰਣੀ ਕਰਦੇ ਹਾਂ ਅਤੇ ਅਨੁਭਵ ਕਰਦੇ ਹਾਂ ਕਿ ਜਿਸ ਵਾਹਿਗੁਰੂ ਨੇ ਸਾਡੇ ਬੰਧਨਾਂ ਨੂੰ ਕਟ ਕੇ ਸਾਨੂੰ ਆਪਣੇ ਦਾਸ ਬਣਾ ਲਿਆ ਹੈ, ਉਸਨੂੰ ਕਿਉਂ ਵਿਸਾਰੀਏ।

੧੪. ਇਸ ਲਈ ਅਸੀਂ ਉਸ ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਨੂੰ ਮਨ ਕਰਕੇ ਸਿਮਰਦੇ ਹਾਂ, ਬਾਣੀ ਕਰਕੇ ਸਿਮਰਦੇ ਹਾਂ ਅਤੇ ਸਰੀਰ ਕਰਕੇ ਭੀ ਸਦਾ ਹੀ ਸਿਮਰਦੇ ਰਹਿੰਦੇ ਹਾਂ।

ਪ੍ਰ: ਤੁਹਾਡੇ ਇਸ ਸਿਮਰਨ ਦੀ ਅਵਸਥਾ ਕਿੱਥੋਂ ਤੱਕ ਪੁੱਜੀ ਹੈ?

ਉ: ੧੫. ਹੇ ਮਿੱਤਰ ਜਨੋ, ਇਹ ਸਿਮਰਨ ਹੁਣ ਪਰਪੱਕ ਸਿਮਰਨ ਹੋ ਗਿਆ ਹੈ, ਜਿਸਦਾ ਸਦਕਾ ਉਹ ਇਕੋ ਹਰੀ ਮਨ ਵਿਚ ਵਸਦਾ ਹੈ ਅਤੇ ਇਕੋ ਉਹੋ ਹਰੀ ਬਾਹਰ ਹਰ ਥਾਂ ਦਿਖਾਈ ਦੇਂਦਾ ਹੈ।

੧੬. ਉਹ ਸੰਪੂਰਨ ਹੈ ਤੇ ਸਭ ਜਗ੍ਹਾ ਪੂਰਨ ਹੈ।

੧੭. ਪੂਰੇ ਗੁਰੂ ਨੇ ਸਾਰਾ ਭਰਮ ਮਿਟਾ ਦਿੱਤਾ ਹੈ, ਇਸ ਲਈ ਹੁਣ ਉਸ ਤੋਂ ਸਿਵਾ ਹੋਰ ਕੁਛ ਨਹੀਂ ਦਿੱਸਦਾ।

ਪ੍ਰ: ਕਿਉਂ ਜੀ! ਤੁਹਾਨੂੰ ਇਹ ਸਾਰੀ ਦਾਤ ਪ੍ਰਾਪਤ ਕਿੱਥੋਂ ਹੋਈ?

ਉ: ੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਸਾਰਾ ਸੁਖ ਹਰੀ ਦੇ ਸਿਮਰਨ ਕਰਦਿਆਂ ਹੀ ਪ੍ਰਾਪਤ ਹੋਇਆ ਹੈ।੪।੮।੭੭।

***ਭਾਵਾਰਥ :*** ਹੇ ਸਿਖ! ਤੂੰ ਭੀ ਸਿਮਰਨ ਕਰ, ਕਿਉਂਕਿ ਸਾਰੇ ਸੁਖ ਸਿਮਰਨ ਦੁਆਰਾ ਹੀ ਪਾਏ ਜਾਂਦੇ ਹਨ।

## ਗਉੜੀ ਗੁਆਰੇਰੀ ਮਹਲਾ ੫ ॥

**੧. ਅਗਲੇ ਮੁਏ ਸਿ ਪਾਛੈ ਪਰੇ ॥**
**੨. ਜੋ ਉਬਰੇ ਸੇ ਬੰਧਿ ਲਕੁ ਖਰੇ ॥**
**੩. ਜਿਹ ਧੰਧੇ ਮਹਿ ਓਇ ਲਪਟਾਏ ॥**
**੪. ਉਨ ਤੇ ਦੁਗੁਣ ਦਿੜੀ ਉਨ ਮਾਏ ॥੧॥**
**੫. ਓਹ ਬੇਲਾ ਕਛੁ ਚੀਤਿ ਨ ਆਵੈ ॥**
**੬. ਬਿਨਸਿ ਜਾਇ ਤਾਹੂ ਲਪਟਾਵੈ ॥੧॥ ਰਹਾਉ ॥**
**੭. ਆਸਾ ਬੰਧੀ ਮੂਰਖ ਦੇਹ ॥**
**੮. ਕਾਮ ਕ੍ਰੋਧ ਲਪਟਿਓ ਅਸਨੇਹ ॥**
**੯. ਸਿਰ ਊਪਰਿ ਠਾਢੋ ਧਰਮ ਰਾਇ ॥**
**੧੦. ਮੀਠੀ ਕਰਿ ਕਰਿ ਬਿਖਿਆ ਖਾਇ ॥੨॥**
**੧੧. ਹਉ ਬੰਧਉ ਹਉ ਸਾਧਉ ਬੈਰੁ ॥**
**੧੨. ਹਮਰੀ ਭੂਮਿ ਕਉਣੁ ਘਾਲੈ ਪੈਰੁ ॥**

**੧੩. ਹਉ ਪੰਡਿਤੁ ਹਉ ਚਤੁਰੁ ਸਿਆਣਾ ॥**
**੧੪. ਕਰਣੈਹਾਰੁ ਨ ਬੁਝੈ ਬਿਗਾਨਾ ॥੩॥**
**੧੫. ਅਪੁਨੀ ਗਤਿ ਮਿਤਿ ਆਪੇ ਜਾਨੈ ॥**
**੧੬. ਕਿਆ ਕੋ ਕਹੈ ਕਿਆ ਆਖਿ ਵਖਾਨੈ ॥**
**੧੭. ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥**
**੧੮. ਅਪਨਾ ਭਲਾ ਸਭ ਕਾਹੂ ਮੰਗਨਾ ॥੪॥**
**੧੯. ਸਭ ਕਿਛੁ ਤੇਰਾ ਤੂੰ ਕਰਣੈਹਾਰੁ ॥**
**੨੦. ਅੰਤੁ ਨਾਹੀ ਕਿਛੁ ਪਾਰਾਵਾਰੁ ॥**
**੨੧. ਦਾਸ ਅਪਨੇ ਕਉ ਦੀਜੈ ਦਾਨੁ ॥**
**੨੨. ਕਬਹੂ ਨ ਵਿਸਰੈ ਨਾਨਕ ਨਾਮੁ ॥੫॥੯॥੭੮॥**

***ਪਦ ਅਰਥ :*** ਅਗਲੇ—ਆਪਣੇ ਤੋਂ ਪਹਿਲੇ, ਆਪਣੇ ਵੱਡੇ-ਵਡੇਰੇ। ਸਿ—ਉਹ ਵੱਡੇ-ਵਡੇਰੇ। ਪਾਛੈ ਪਰੇ—ਭੁਲ ਗਏ। ਉਬਰੇ—ਜੋ ਬਚੇ ਹੋਏ ਹਨ, ਜੀਉਂਦੇ ਹਨ। ਸੇ—ਉਹ ਬੰਦੇ। ਬੰਧਿ—ਬੰਨ੍ਹ ਕੇ। ਖਰੇ—ਖਲੋਤੇ ਹੋਏ ਹਨ। ਮਹਿ—ਵਿਚ। ਓਇ—ਉਹ ਮਰ ਚੁੱਕੇ ਵੱਡੇ ਵਡੇਰੇ। ਲਪਟਾਏ—ਫਸੇ ਹੋਏ ਸਨ। ਤੇ—ਤੋਂ। ਦੁਗੁਣ—ਦੂਣੀ। ਦਿੜੀ—ਪੱਕੀ ਕਰਕੇ ਬੰਨ੍ਹੀ ਹੋਈ ਹੈ। ਉਨ—ਉਨ੍ਹਾਂ ਨੇ ਜੋ ਹੁਣ ਜੀਉਂਦੇ ਹਨ। ਮਾਏ—ਮਾਇਆ। ਬੇਲਾ—ਸਮਾਂ। ਚੀਤਿ—ਚਿਤ ਵਿਚ। ਬਿਨਸਿ ਜਾਇ—ਮਰ ਜਾਂਦਾ ਹੈ। ਤਾਹੂ—ਉਸ ਮਾਇਆ ਨਾਲ ਹੀ। ਬੰਧੀ—ਬੱਝੀ ਹੋਈ। ਮੂਰਖ ਦੇਹ—ਮੂਰਖ ਦਾ ਸਰੀਰ। ਅਸਨੇਹ—ਮੋਹ ਤੋਂ ਮੁਰਾਦ ਹੈ। ਠਾਢੋ—ਖਲੋਤਾ ਹੋਇਆ ਹੈ। ਬਿਖਿਆ—ਮਾਇਆ। ਹਉ—ਮੈਂ। ਬੰਧਉ—ਬੰਧਉਂ, ਮੈਂ ਬੰਨ੍ਹ ਲੈਂਦਾ ਹਾਂ, ਮੈਂ ਬੰਨ੍ਹ ਲਵਾਂਗਾ। ਸਾਧਉ ਬੈਰੁ—ਮੈਂ ਵੈਰ ਲਵਾਂਗਾ। ਭੂਮਿ—ਜ਼ਮੀਨ ਉੱਤੇ। ਘਾਲੈ ਪੈਰੁ—ਪੈਰ ਰੱਖ ਸਕਦਾ ਹੈ। ਬਿਗਾਨਾ—ਓਪਰਾ, ਜੋ ਆਪਣੇ ਅਸਲੇ ਤੋਂ ਆਪ ਓਪਰਾ ਹੈ, ਨਾਵਾਕਫ਼ ਹੈ, ਅਜਾਣ, ਗਿਆਨ ਹੀਣ; ਬੇ-ਸਮਝ, ਮੂਰਖ। ਗਤਿ—ਅਵਸਥਾ, ਹਾਲਤ। ਮਿਤਿ—ਮਰਯਾਦਾ, ਮਾਪ। ਆਖਿ—ਆਖਕੇ। ਕੋ—ਕੋਈ ਮਨੁੱਖ। ਜਿਤੁ—ਜਿਸ ਪਾਸੇ। ਸਭ ਕਾਹੂ—ਹਰ ਕਿਸੇ ਨੇ। ਪਾਰਾਵਾਰੁ—ਪਾਰਲਾ ਤੇ ਉਰਲਾ ਬੰਨਾ।

***ਅਰਥ :***

ਪ੍ਰ: ਸਾਈਂ ਜੀ! ਮਾਇਆ ਦੀ ਪ੍ਰਬਲਤਾ ਕਿਤਨੀ ਕੁ ਬਲਵਾਨ ਹੈ ?

ਉ: ੧. ਹੇ ਪਿਆਰੇ! ਇਹ ਮਾਇਆ ਦਾ ਹੀ ਪ੍ਰਭਾਵ ਹੈ ਕਿ ਪਰਲੇ ਲੋਕ ਜੋ ਵੱਡੇ-ਵਡੇਰੇ ਸਨ, ਜਦ ਉਹ ਮਰ ਗਏ ਤਾਂ ਉਹ ਪਿੱਛੇ ਪੈ ਗਏ ਭਾਵ ਉਹ ਕੁਝ ਦਿਨਾਂ ਤੋਂ ਬਾਅਦ ਭੁਲ ਜਾਂਦੇ ਹਨ ਅਤੇ ਇਹ ਭੀ ਵਿਸਰ ਜਾਂਦਾ ਹੈ ਕਿ ਉਹ ਜੋੜੀ ਮਾਇਆ ਨੂੰ ਇਥੇ ਹੀ ਛੱਡ ਕੇ ਚਲੇ ਗਏ।

੨. ਜੋ ਅਜੇ ਮੌਤ ਤੋਂ ਬਚੇ ਹੋਏ ਹਨ, ਭਾਵ ਜੀਉਂਦੇ ਹਨ, ਉਹ ਪਹਿਲਿਆਂ ਦੀ ਥਾਂਵੇਂ ਮਾਇਆ ਜੋੜਨ ਲਈ ਲੱਕ ਬੰਨ੍ਹ ਕੇ ਖੜੇ ਹੋ ਜਾਂਦੇ ਹਨ।

੩. ਜਿਨ੍ਹਾਂ ਧੰਧਿਆਂ ਵਿਚ ਉਹ ਪਹਿਲੇ ਵੱਡੇ-ਵਡੇਰੇ ਫਸੇ ਹੋਏ ਸਨ।

੪. ਉਨ੍ਹਾਂ ਹੀ ਧੰਧਿਆਂ ਵਿਚ, ਇਨ੍ਹਾਂ ਲੱਕ ਬੰਨ੍ਹ ਕੇ ਖੜਨ ਵਾਲਿਆਂ ਨੇ ਲਗ ਕੇ ਪਹਿਲਿਆਂ ਨਾਲੋਂ ਭੀ ਦੂਣੀ ਮਾਇਆ ਦ੍ਰਿੜ੍ਹ ਕੀਤੀ ਹੋਈ ਹੈ, ਭਾਵ ਇਹ ਪਹਿਲਿਆਂ ਨਾਲੋਂ ਭੀ ਵਧੇਰੇ ਮਾਇਆ ਲੰਪਟ ਹੋ ਰਹੇ ਹਨ।੧।

੫. ਇਹ ਮਾਇਆ ਦੀ ਪ੍ਰਬਲਤਾ ਹੈ ਕਿ ਇਸ ਜੀਵ ਨੂੰ ਉਹ ਮਰਣੇ ਦਾ ਵੇਲਾ ਯਾਦ ਹੀ ਨਹੀਂ ਆਉਂਦਾ ਕਿ ਵੱਡੇ-ਵਡੇਰਿਆਂ ਵਾਂਗ ਸਭੋ ਕੁਝ ਏਥੇ ਛੱਡ ਜਾਣਾ ਹੈ।

੬. ਉਲਟਾ ਜੋ ਇਹ ਬਿਨਸਨਹਾਰ ਸੰਸਾਰ ਹੈ, ਇਸੇ ਵਿਚ ਹੀ ਬਾਰ-ਬਾਰ ਲਪਟ ਰਿਹਾ ਹੈ।੧।ਰਹਾਉ।

੭. ਇਸ ਮੂਰਖ ਦੀ ਦੇਹ, ਭਾਵ ਇਸਦਾ ਹਰ ਗਿਆਨ-ਇੰਦਰਾ ਮਾਇਆ ਦੀਆਂ ਆਸਾਂ ਨਾਲ ਹੀ ਜਕੜਿਆ ਰਹਿੰਦਾ ਹੈ।

੮. ਅਤੇ ਇਉਂ ਕਾਮ, ਕ੍ਰੋਧ ਤੇ ਮੋਹ ਵਿਚ ਹੀ ਲਪਟਿਆ ਰਹਿੰਦਾ ਹੈ।

੯. ਇਸ ਦੇ ਸਿਰ ਪਰ ਜਮ ਰਾਜਾ ਖੜਾ ਹੈ, ਭਾਵ ਮੌਤ ਦਾ ਸਮਾਂ ਨੇੜੇ ਆ ਰਿਹਾ ਹੈ, ਉਸਨੂੰ ਸਮਝਦਾ ਹੀ ਨਹੀਂ।

੧੦. ਸਗੋਂ ਜੋ ਮਾਇਆ ਜ਼ਹਿਰ-ਵਤ ਕੌੜੀ ਹੈ, ਉਸਨੂੰ ਮਿੱਠੀ ਜਾਣ-ਜਾਣ ਕੇ ਖਾਈ ਟੁਰਿਆ ਜਾਂਦਾ ਹੈ।੨।

੧੧. ਕਾਮ, ਕ੍ਰੋਧ, ਮੋਹ ਤੋਂ ਛੁੱਟ, ਮਾਇਆ-ਮੱਤਾ ਮੂਰਖ ਮਨੁੱਖ ਹੰਕਾਰ-ਭਰੀਆਂ ਇਉਂ ਗੱਲਾਂ ਕਰਦਾ ਰਹਿੰਦਾ ਹੈ: ਮੈਂ ਉਸਨੂੰ ਬੰਨ੍ਹ ਲਵਾਂਗਾ, ਮੈਂ ਉਸ ਪਾਸੋਂ ਆਪਣੇ ਵੈਰ ਦਾ ਬਦਲਾ ਲਵਾਂਗਾ (ਹੰਕਾਰ ਦੇ ਅਫਰੇਵੇਂ ਵਿਚ ਇਉਂ ਬਕਦਾ ਹੈ)।

੧੨. ਐਸਾ ਕੌਣ ਹੈ ਜੋ ਮੇਰੀ ਜ਼ਮੀਨ ਉੱਤੇ ਪੈਰ ਭੀ ਰੱਖ ਸੱਕੇ ?

੧੩. ਕੋਈ ਵਿਦਿਆ ਅਭਿਮਾਨੀ ਬੋਲਦਾ ਹੈ : ਮੈਂ ਵੱਡਾ ਪੰਡਤ ਹਾਂ, ਮੈਂ ਵੱਡਾ ਸਿਆਣਾ ਹਾਂ, ਮੈਂ ਬਹੁਤ ਹੀ ਚਤਰ ਹਾਂ।

੧੪. ਪਰ ਇਹ ਮੂਰਖ ਮਨੁੱਖ ਹੰਕਾਰ ਵਿਚ ਭਰਿਆ ਹੋਇਆ, ਆਪਣੇ ਪੈਦਾ ਕਰਨ ਵਾਲੇ ਪਰਮੇਸ਼ਰ ਨੂੰ ਨਹੀਂ ਸਮਝਦਾ, ਕਦੀ ਚੇਤੇ ਹੀ ਨਹੀਂ ਕਰਦਾ।੩।

੧੫-੧੬. ਜੀਵ ਦੀ ਮੂਰਖਤਾ ਦੱਸ ਕੇ ਅੱਗੇ ਉਸ ਦੀ ਬੇਵਸੀ ਦੱਸਦੇ ਹਨ ਅਤੇ ਅਰਦਾਸ ਕਰਦੇ ਹਨ : ਉਹ ਕਰਣਹਾਰ ਪਰਮੇਸ਼ਰ ਆਪਣੀ ਗਤ ਮਿਤ ਆਪ ਹੀ ਜਾਣਦਾ ਹੈ, ਇਸ ਵਿਚਾਰੇ ਜੀਵ ਦੇ ਭੀ ਕੀ ਵੱਸ ਹੈ ? ਹੋਰ ਕੋਈ ਕੀਹ ਆਖੇ, ਜਾਂ ਆਖ ਕੇ ਉਸ ਦੀ ਵਿਆਖਿਆ ਕਰੇ।

੧੭. ਉਹ ਪਰਮੇਸ਼ਰ ਜੀਵਾਂ ਨੂੰ ਜਿਸ ਪਾਸੇ ਲਾਉਂਦਾ ਹੈ, ਉਧਰ-ਉਧਰ ਹੀ ਇਹ ਲੱਗ ਸਕਦੇ ਹਨ।

੧੮. ਹੇ ਪ੍ਰਭੂ ! ਹਰ ਜੀਵ ਨੇ ਤੇਰੇ ਪਾਸੋਂ ਹੀ ਆਪਣੇ ਭਲੇ ਦੀ ਮੰਗ ਮੰਗਣੀ ਹੈ।੪।

੧੯. ਹੇ ਪ੍ਰਭੂ! ਇਹ ਸਭੋ ਕੁਛ ਤੇਰਾ ਹੈ, ਤੂੰ ਸਭ ਦਾ ਰਚਨਹਾਰ ਹੈਂ।

੨੦. ਤੇਰੇ ਉਰਵਾਰ ਪਾਰ ਦਾ ਕੁਝ ਅੰਤ ਨਹੀਂ ਹੈ।

੨੧. ਹੇ ਹਜ਼ੂਰ! ਆਪਣੇ ਦਾਸ ਨੂੰ ਇਹ ਦਾਨ ਦਿਓ ਜੀ।

੨੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਨੂੰ ਆਪ ਜੀ ਦਾ ਨਾਮ ਕਦੇ ਭੀ ਨਾ ਵਿਸਰੇ।੫।੯।੭੮।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਦੇਖੋ ਭਾਈਓ! ਇਹ ਜੀਵ ਆਪਣੇ ਵੱਡਿਆਂ ਨੂੰ ਮਰਦਿਆਂ ਦੇਖ ਕੇ ਆਪਣੀ ਮੌਤ ਯਾਦ ਕਰ ਕੇ ਆਪਣੇ ਜੀਵਨ ਨੂੰ ਨਾਮ ਬਾਣੀ ਵਾਲਾ ਜੀਵਨ ਬਣਾ ਕੇ, ਗ੍ਰਿਹਸਤ ਵਿਚ ਨਿਰਬਾਣ ਰਹਿ ਕੇ ਸੰਸਾਰ-ਯਾਤਰਾ ਬਸਰ ਨਹੀਂ ਕਰਦੇ; ਸਗੋਂ ਉਹ ਪਰਮੇਸ਼ਰ ਨੂੰ ਮੂਲੋਂ ਹੀ ਭੁਲਾ ਕੇ, ਨਿਰੇ ਮਾਇਆ ਪਰਾਇਣ ਹੋ ਕੇ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਲਪਟੇ ਰਹਿੰਦੇ ਹਨ। ਇਹ ਹੰਕਾਰ ਵਿਚ ਅੰਨ੍ਹੇ ਹੋਏ ਜੀਵ ਕਿਸੇ ਨੂੰ ਆਪਣਾ ਸਾਨੀ ਨਹੀਂ ਮੰਨਦੇ। ਜਿਹੜੀ ਧਰਤੀ ਅੱਜ ਤੱਕ ਕਿਸੇ ਇਕ ਦੀ ਨਹੀਂ ਬਣੀ, ਇਹ ਉਸ ਲਈ ਕਹਿੰਦੇ ਹਨ : 'ਕੋਈ ਮਾਂ ਦਾ ਲਾਲ ਮੇਰੀ ਧਰਤੀ ਉੱਤੇ ਪੈਰ ਤਾਂ ਰੱਖ ਕੇ ਦੱਸੇ, ਮੈਂ ਦੁਸ਼ਮਣ ਦੀਆਂ ਬਾਂਹਾਂ ਬੰਨ੍ਹ ਲੈਣੀਆਂ ਹਨ।'

ਇਹ ਕੇਵਲ ਆਪਣੇ ਆਪ ਨੂੰ ਬਲਵਾਨ ਹੀ ਨਹੀਂ, ਸਗੋਂ ਆਪ ਨੂੰ ਪੰਡਤ, ਚਤਰ, ਸਿਆਣਾ ਭੀ ਮੰਨਦਾ ਹੈ, ਪਰ ਅਖ਼ੀਰ ਵਿਚ ਜੀਵਾਂ ਦੀ ਬੇ-ਵਸੀ ਦੱਸ ਕੇ ਅਰਦਾਸ ਕਰਦੇ ਹਨ : 'ਇਹ ਜੀਵ ਤੇਰੇ ਰਚੇ ਹੋਏ ਹਨ, ਇਨ੍ਹਾਂ ਦੇ ਕੀ ਵੱਸ ਹੈ ? ਜਿਸ ਪਾਸੇ ਇਨ੍ਹਾਂ ਨੂੰ ਲਾਇਆ ਹੈ, ਇਹ ਵਿਚਾਰੇ ਉਸੇ ਪਾਸੇ ਲੱਗ ਰਹੇ ਹਨ। ਹੇ ਦਾਤਾ! ਇਨ੍ਹਾਂ 'ਤੇ ਮਿਹਰ ਕਰੋ, ਇਨ੍ਹਾਂ ਨੂੰ ਕਦੇ ਨਾ ਭੁਲੋ। ਇਹ ਗੱਲ ਆਪਣੇ ਪਰਥਾਇ ਕਹਿ ਕੇ, ਅਸਲ ਵਿਚ ਇਹ ਦਾਨ ਆਪਣੇ ਸਮੇਤ ਸਾਰੇ ਜੀਵਾਂ ਲਈ ਮੰਗ ਰਹੇ ਹਨ, ਜਿਨ੍ਹਾਂ ਦੀ ਪਿਛੇ ਬੇ-ਵਸੀ ਦੱਸ ਆਏ ਹਨ।

**ਗਉੜੀ ਗੁਆਰੇਰੀ ਮਹਲਾ ੫ ॥**

**੧. ਅਨਿਕ ਜਤਨ ਨਹੀ ਹੋਤ ਛੁਟਾਰਾ ॥**
**੨. ਬਹੁਤੁ ਸਿਆਣਪ ਆਗਲ ਭਾਰਾ ॥**
**੩. ਹਰਿ ਕੀ ਸੇਵਾ ਨਿਰਮਲ ਹੇਤ ॥**
**੪. ਪ੍ਰਭ ਕੀ ਦਰਗਹ ਸੋਭਾ ਸੇਤ ॥੧॥**
**੫. ਮਨ ਮੇਰੇ ਗਹੁ ਹਰਿ ਨਾਮ ਕਾ ਓਲਾ ॥**
**੬. ਤੁਝੈ ਨ ਲਾਗੈ ਤਾਤਾ ਝੋਲਾ ॥੧॥ ਰਹਾਉ ॥**
**੭. ਜਿਉ ਬੋਹਿਥੁ ਭੈ ਸਾਗਰ ਮਾਹਿ ॥**
**੮. ਅੰਧਕਾਰ ਦੀਪਕ ਦੀਪਾਹਿ ॥**
**੯. ਅਗਨਿ ਸੀਤ ਕਾ ਲਾਹਸਿ ਦੂਖ ॥**
**੧੦. ਨਾਮੁ ਜਪਤ ਮਨਿ ਹੋਵਤ ਸੂਖ ॥੨॥**
**੧੧. ਉਤਰਿ ਜਾਇ ਤੇਰੇ ਮਨ ਕੀ ਪਿਆਸ ॥**
**੧੨. ਪੂਰਨ ਹੋਵੈ ਸਗਲੀ ਆਸ ॥**
**੧੩. ਡੋਲੈ ਨਾਹੀ ਤੁਮਰਾ ਚੀਤੁ ॥**
**੧੪. ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ ॥੩॥**
**੧੫. ਨਾਮੁ ਅਉਖਧੁ ਸੋਈ ਜਨੁ ਪਾਵੈ ॥**
**੧੬. ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥**
**੧੭. ਹਰਿ ਹਰਿ ਨਾਮੁ ਜਾ ਕੈ ਹਿਰਦੈ ਵਸੈ ॥**
**੧੮. ਦੂਖੁ ਦਰਦੁ ਤਿਹ ਨਾਨਕ ਨਸੈ ॥੪॥੧੦॥੭੯॥**

***ਪਦ ਅਰਥ :*** ਛੁਟਾਰਾ—ਛੁਟਕਾਰਾ, ਖ਼ਲਾਸੀ। ਆਗਲ—ਬਹੁਤਾ। ਹੇਤ—ਕਾਰਣ, ਵਸੀਲਾ, ਹਿਤ, ਪਿਆਰ। ਸੇਤ—ਸੇਤੀ, ਨਾਲ। ਗਹੁ—ਫੜ। ਓਲਾ—ਆਸਰਾ। ਤਾਤਾ—ਤੱਤਾ। ਝੋਲਾ—ਹਵਾ ਦਾ ਬੁੱਲ੍ਹਾ। ਬੋਹਿਥੁ—ਜਹਾਜ਼। ਭੈ ਸਾਗਰ—ਡਰਾਉਣਾ ਸਮੁੰਦਰ। ਦੀਪਕ—ਦੀਵੇ। ਦੀਪਾਹਿ—ਜਗਦੇ ਹਨ। ਸੀਤ—ਠੰਡ। ਲਾਹਸਿ—ਲਾਹ ਦੇਂਦੀ ਹੈ। ਅਉਖਧੁ—ਦਵਾਈ।

***ਅਰਥ :***

ਪ੍ਰ: ਹੇ ਗ਼ਰੀਬ ਨਿਵਾਜ਼! ਦੱਸੋ, ਦੁਖਾਂ-ਕਲੇਸ਼ਾਂ ਤੋਂ ਛੁੱਟਣ ਦਾ ਕੀ ਯਤਨ ਕਰੀਏ ?

ਉ: ੧. ਹੇ ਮਿੱਤਰ ਜਨੋ! ਯਾਦ ਰੱਖੋ ਮਾਇਆ ਦੇ ਮੋਹ ਤੋਂ ਪੈਦਾ ਹੋਏ ਦੁੱਖਾਂ ਤੇ ਕਲੇਸ਼ਾਂ ਦਾ ਅਨੇਕਾਂ ਹੀ ਜਤਨ ਨਾਲ ਭੀ ਛੁਟਕਾਰਾ ਨਹੀਂ ਹੁੰਦਾ।

੨. ਸਗੋਂ, ਹੋਰ ਮਾਇਆ ਲਈ ਕੀਤੀਆਂ ਬਹੁਤੀਆਂ ਸਿਆਣਪਾਂ ਸਿਰ ਉੱਤੇ ਹੋਰ ਬਹੁਤਾ ਭਾਰ ਪਾ ਦੇਂਦੀਆਂ ਹਨ।

ਪ੍ਰ: ਸਾਈਂ ਜੀ! ਫਿਰ ਕੋਈ ਛੁੱਟਣ ਲਈ ਵਸੀਲਾ ਤਾਂ ਦੱਸੋ।

ਉ: ੩. ਹੇ ਸੱਜਣਾ! ਜੇ ਪਿਆਰ ਸਹਿਤ ਹਰੀ ਦੀ ਪਵਿੱਤਰ ਸੇਵਾ-ਭਗਤੀ ਕੀਤੀ ਜਾਏ, ਇਕੋ ਇਕ ਨਿਰਮਲ ਵਸੀਲਾ ਹੈ।

੪. ਇਸੇ ਸੇਵਾ ਦਾ ਸਦਕਾ ਮਨੁੱਖ ਪ੍ਰਭੂ ਦੀ ਦਰਗਾਹ ਵਿਚ, ਆਦਰ-ਵਡਿਆਈ ਸਹਿਤ ਜਾਂਦਾ ਹੈ।੧।

੫. ਤਾਂ ਤੇ ਹੇ ਮੇਰੇ ਮਨ! ਤੂੰ ਹਰੀ ਦੇ ਨਾਮ ਦਾ ਆਸਰਾ ਹੀ ਪਕੜ ਲੈ।

੬. ਜਿਸ ਕਰ ਕੇ ਤੈਨੂੰ ਦੁਨੀਆਂ ਦੇ ਦੁਖ-ਕਲੇਸ਼ਾਂ ਦੀ ਤੱਤੀ ਹਵਾ ਦਾ ਬੁੱਲ੍ਹਾ ਪੋਹ ਨਹੀਂ ਸਕੇਗਾ।੧।ਰਹਾਉ।

ਪ੍ਰ: ਹਜ਼ੂਰ ਜੀਉ! ਕੋਈ ਉਦਾਹਰਣ ਦਿਓ।

ਉ: ੭. ਹੇ ਭਰਾਵੋ! ਜਿਵੇਂ ਡਰਾਉਣੇ ਸਮੁੰਦਰ ਵਿਚ ਮਨੁੱਖ ਨੂੰ ਜਹਾਜ਼ ਡੋਬਣੋਂ ਬਚਾਉਂਦਾ ਹੈ।

੮. ਜਿਵੇਂ ਹਨੇਰੇ ਵਿਚ ਦੀਵਾ ਪ੍ਰਕਾਸ਼ ਕਰਦਾ ਹੈ। ਭਾਵ ਠੇਡਾ ਖਾਣ ਤੋਂ ਬਚਾਉਂਦਾ ਹੈ।

੯. ਜਿਵੇਂ ਅਗਨੀ ਪਾਲੇ ਦਾ ਦੁਖ ਦੂਰ ਕਰਦੀ ਹੈ।

੧੦. ਤਿਵੇਂ ਹੀ ਉਸ ਪਰਮੇਸ਼ਰ ਦਾ ਨਾਮ ਸਿਮਰਿਆਂ ਮਨ ਵਿਚ ਸੁਖ ਪ੍ਰਾਪਤ ਹੁੰਦਾ ਹੈ।੨।

ਪ੍ਰ: ਸਾਈਂ ਜੀ! ਮਨ ਵਿਚ ਮਾਇਆ ਦੀ ਤ੍ਰਿਸ਼ਨਾ ਬਹੁਤ ਲੱਗ ਰਹੀ ਹੈ, ਇਹ ਕਿਵੇਂ ਲਹਿ ਸਕੇਗੀ ?

ਉ: ੧੧. ਹੇ ਮਿੱਤਰ ਜਨ! ਤੇਰੇ ਮਨ ਵਿਚੋਂ ਤ੍ਰਿਸ਼ਨਾ ਦੀ ਤ੍ਰੇਹ ਭੀ ਮਿਟ ਜਾਵੇਗੀ।

੧੨. ਅਤੇ ਤੇਰੇ ਮਨ ਦੀਆਂ ਸਭੇ ਸ਼ੁਭ ਆਸਾਂ ਭੀ ਪੂਰੀਆਂ ਹੋ ਜਾਣਗੀਆਂ।

੧੩. ਮੁੜ, ਬਾਰ ਬਾਰ ਤੇਰਾ ਚਿਤ ਮਾਇਆ ਦੀ ਲਾਲਸਾ ਵਿਚ ਭੀ ਨਹੀਂ ਡਾਵਾਂ-ਡੋਲ ਹੋਵੇਗਾ।

੧੪. ਤਾਂ ਤੇ ਹੇ ਵੀਰਾ! ਇਹ ਸਭੋ ਕੁਝ ਪ੍ਰਾਪਤ ਕਰਨ ਲਈ, ਗੁਰੂ ਦੁਆਰਾ ਅੰਮ੍ਰਿਤ ਨਾਮ ਨੂੰ ਜਪਦਾ ਰਹੁ।੩।

ਪ੍ਰ: ਇਹ ਨਾਮ ਜੋ ਸਾਰੇ ਦੁਖਾਂ ਦੀ ਨਵਿਰਤੀ ਕਰਦਾ ਹੈ, ਇਸਨੂੰ ਸਾਰੇ ਹੀ ਕਿਉਂ ਨਹੀਂ ਜਪਦੇ ?

ਉ: ੧੫. ਇਸ ਵਿਚ ਕੋਈ ਸ਼ੱਕ ਨਹੀਂ ਕਿ ਮਨੁੱਖ ਦੇ ਹਰ ਦੁਖ ਦੀ ਔਸ਼ਧੀ ਨਾਮ ਹੈ; ਪਰ ਇਹ ਨਾਮ ਰੂਪੀ ਦੁਆਈ ਓਹੀ ਮਨੁੱਖ ਹਾਸਲ ਕਰਦਾ ਹੈ

੧੬. ਜਿਸ ਨੂੰ ਪ੍ਰਭੂ ਕਿਰਪਾ ਕਰ ਕੇ ਗੁਰੂ ਪਾਸੋਂ ਆਪ ਹੀ ਦਿਵਾਉਂਦਾ ਹੈ।

੧੭. ਇਹ ਹਰਿ ਹਰਿ ਨਾਮ ਜਿਸ ਦੇ ਹਿਰਦੇ ਵਿਚ ਵੱਸ ਜਾਵੇ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਦਾ ਦੁਖ ਤੇ ਪੀੜਾ ਸਭੇ ਦੂਰ ਹੋ ਜਾਵਣਗੀਆਂ।੪।੧੦।੭੮।

***ਭਾਵਾਰਥ :*** ਮਾਇਆ ਦੇ ਅਨੇਕਾਂ ਕੀਤੇ ਜਤਨ ਮਨੁੱਖ ਦੇ ਛੁੱਟਣ ਦਾ ਵਸੀਲਾ ਨਹੀਂ, ਸਗੋਂ ਮਾਇਆ ਲਈ ਕੀਤੀਆਂ ਅਨੇਕਾਂ ਸਿਆਣਪਾਂ ਤੇ ਚਾਤ੍ਰਤਾ ਮਨੁੱਖ ਨੂੰ ਬੰਧਨਾਂ ਵਿਚ ਬੰਨ੍ਹਣ ਦਾ ਕਾਰਣ ਬਣਦੀਆਂ ਹਨ, ਇਸ ਲਈ ਇਕ ਸੇਵਾ ਭਗਤੀ ਹੈ, ਜੋ ਰੱਬੀ ਦਰਗਾਹ ਵਿਚ ਮਨੁੱਖ ਦੀ ਸੋਭਾ ਕਰਵਾ ਸਕਦੀ ਹੈ। ਇਸ ਲਈ ਹਰ ਮਨੁੱਖ ਮਾਤ੍ਰ ਨੂੰ ਉਸ ਪਰਮੇਸ਼ਰ ਦੇ ਸੱਚੇ ਨਾਮ ਦਾ ਆਸਰਾ ਧਾਰਨ ਕਰਨ ਦੀ ਹਦਾਇਤ ਕਰਦੇ ਹਨ।

**ਗਉੜੀ ਗੁਆਰੇਰੀ ਮਹਲਾ ੫ ॥**

**੧. ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥**
**੨. ਅਨਿਕ ਰੂਪ ਦੇਖਿ ਨਹ ਪਤੀਆਨਾ ॥**
**੩. ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥**
**੪. ਓਹ ਬਿਨਸੈ ਓਇ ਭਸਮੈ ਢੇਰੀ ॥੧॥**
**੫. ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥**
**੬. ਧ੍ਰਿਗੁ ਤਨੁ ਧ੍ਰਿਗੁ ਧਨੁ**
**ਮਾਇਆ ਸੰਗਿ ਰਾਤੇ ॥੧॥ ਰਹਾਉ ॥**
**੭. ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥**
**੮. ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥**
**੯. ਜਿਉ ਸੁਪਨੈ ਹੋਇ ਬੈਸਤ ਰਾਜਾ ॥**
**੧੦. ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥**
**੧੧. ਜਿਉ ਰਾਖਾ ਖੇਤ ਊਪਰਿ ਪਰਾਏ ॥**
**੧੨. ਖੇਤੁ ਖਸਮ ਕਾ ਰਾਖਾ ਉਠਿ ਜਾਏ ॥**
**੧੩. ਉਸੁ ਖੇਤ ਕਾਰਣਿ ਰਾਖਾ ਕੜੈ ॥**
**੧੪. ਤਿਸ ਕੈ ਪਾਲੈ ਕਛੂ ਨ ਪੜੈ ॥੩॥**
**੧੫. ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥**
**੧੬. ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ ॥**
**੧੭. ਆਪਿ ਬਿਨਾਹੇ ਆਪਿ ਕਰੇ ਰਾਸਿ ॥**
**੧੮. ਨਾਨਕ ਪ੍ਰਭ ਆਗੈ ਅਰਦਾਸਿ ॥੪॥੧੧॥੮੦॥**

***ਪਦ ਅਰਥ :*** ਦਰਬੁ—ਦੌਲਤ, ਧਨ। ਕਰਿ—ਕਰਕੇ। ਅਘਾਨਾ—ਰੱਜਦਾ। ਪਤੀਆਨਾ—ਪਤੀਜਦਾ। ਕਲਤ੍ਰ—ਇਸਤ੍ਰੀ। ਓਹ—ਸੁੰਦਰਤਾ। ਦੇਖਉ—ਦੇਖਉਂ, ਮੈਂ ਵੇਖਦਾ ਹਾਂ। ਬਿਲਲਾਤੇ—ਵਿਲਕਦੇ। ਧ੍ਰਿਗੁ—ਫਿਟਕਾਰ। ਸਿਰਿ—ਸਿਰ ਉੱਤੇ। ਦੀਜਹਿ—ਧਰੇ ਹੋਏ ਹੋਣ। ਦਾਮ—ਪੈਸੇ, ਰੁਪਏ। ਗ੍ਰਿਹਿ—ਘਰ ਵਿਚ। ਉਨ—ਉਸ ਵਿਗਾਰੀ ਨੇ। ਪਸਾਰੈ—ਖੋਲ੍ਹਦਾ ਹੈ। ਨਿਰਾਰਥ—ਵਿਅਰਥ। ਉਠਿ—ਉੱਠ ਕੇ। ਕਾਰਣਿ—ਵਾਸਤੇ। ਕੜੈ—ਦੁਖੀ ਹੁੰਦਾ ਹੈ। ਪਾਲੈ—ਪੱਲੇ। ਜਿਨਿ—ਜਿਸ (ਪ੍ਰਭੂ) ਨੇ। ਤਿਨਿ—ਉਸ ਨੇ। ਬਿਨਾਹੇ—ਨਾਸ ਕਰਦਾ ਹੈ। ਕਰੇ ਰਾਸਿ—ਜੀਵਨ ਮਨੋਰਥ ਸਫਲ ਕਰਦਾ ਹੈ।

***ਅਰਥ :***

ਪ੍ਰ: ਮਿਹਰਾਂ ਦੇ ਸਾਈਂ ਜੀ! ਇਹ ਮਨ ਹਰ ਸਮੇਂ ਭੁੱਖਾ ਹੀ ਵੇਖੀਦਾ ਹੈ, ਕਿਵੇਂ ਰੱਜੇ? ਕੋਈ ਉਪਾਅ ਦਸੋ।

ਉ: ੧. ਹੇ ਸੱਜਣਾ! ਇਸ ਮਨੁੱਖ ਦਾ ਮਨ ਬਹੁਤਾ ਧਨ ਇਕੱਠਾ ਕਰਕੇ ਭੀ ਨਹੀਂ ਰੱਜ ਸਕਿਆ।

੨. ਅਨੇਕਾਂ ਸੁੰਦਰ ਇਸਤ੍ਰੀਆਂ ਦੇ ਰੂਪ ਨੂੰ ਵੇਖ ਕੇ ਭੀ ਮਨ ਦੀ ਤਸੱਲੀ ਨਹੀਂ ਹੁੰਦੀ।

੩. ਮਨੁੱਖ ਸਦਾ ਇਹ ਸਮਝ ਕੇ ਕਿ ਇਹ ਇਸਤ੍ਰੀ ਮੇਰੀ ਹੈ, ਇਹ ਮੇਰਾ ਪੁਤ੍ਰ ਹੈ, ਇਸੇ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ।

੪. ਪਰ, ਵੇਖੋ! ਉਹ ਇਸਤ੍ਰੀਆਂ ਦੀ ਸੁੰਦਰਤਾ ਨਾਸ ਹੋ ਜਾਂਦੀ ਹੈ, ਉਹ ਜਿਨ੍ਹਾਂ ਇਸਤ੍ਰੀ ਪੁਤ੍ਰਾਦਿ ਨੂੰ ਆਪਣਾ ਮੰਨ ਰਿਹਾ ਸੀ, ਉਹ ਸੁਆਹ ਦੀ ਢੇਰੀ ਹੋ ਜਾਂਦੇ ਹਨ, ਭਾਵ ਕਿਸੇ ਨਾਲ ਭੀ ਸਾਥ ਨਹੀਂ ਨਿਭਦਾ।੧।

੫. ਇਸ ਲਈ ਮੈਂ ਵੇਖਦਾ ਹਾਂ ਕਿ ਪਰਮਾਤਮਾ ਦਾ ਭਜਨ ਕਰਨ ਤੋਂ ਬਿਨਾਂ ਸਾਰੇ ਹੀ ਜੀਵ ਵਿਲਕਦੇ ਹਨ।

੬. ਜਿਹੜੇ ਲੋਕ ਮਾਇਆ ਦੇ ਮੋਹ ਵਿਚ ਮਸਤ ਰਹਿੰਦੇ ਹਨ, ਉਨ੍ਹਾਂ ਦਾ ਸਰੀਰ ਫਿਟਕਾਰ ਜੋਗ ਹੈ ਅਤੇ ਉਨ੍ਹਾਂ ਦਾ ਧਨ ਭੀ ਫਿਟਕਾਰ ਜੋਗ ਹੈ।੧।ਰਹਾਉ।

ਪ੍ਰ: ਕਿਉਂ ਜੀ! ਜਿਸ ਮਨੁੱਖ ਨੇ ਜ਼ਿੰਦਗੀ ਭਰ ਇਤਨੇ ਕਸ਼ਟ ਸਹਾਰ ਕੇ ਮਾਇਆ ਇਕੱਤ੍ਰ ਕੀਤੀ ਹੈ, ਉਸ ਨੂੰ ਕੋਈ ਵੀ ਲਾਭ ਨਹੀਂ ਹੋਵੇਗਾ?

ਉ: ੭. ਹੇ ਮਿੱਤ੍ਰਾ! ਉਸ ਨੂੰ ਤਾਂ ਇਕ ਉਸੇ ਤਰ੍ਹਾਂ ਸਮਝੋ ਜਿਵੇਂ ਕਿਸੇ ਵਿਗਾਰੀ ਦੇ ਸਿਰ ਉੱਤੇ ਪੈਸੇ-ਰੁਪਇਆਂ ਦੀ ਥੈਲੀ ਦਾ ਭਾਰ ਰਖ ਦਿੱਤਾ ਜਾਵੇ।

੮. ਉਹ ਪੈਸੇ-ਰੁਪਏ ਤਾਂ ਮਾਲਕ ਦੇ ਘਰ ਪਹੁੰਚ ਜਾਣਗੇ, ਪਰ ਉਸ ਵਿਚਾਰੇ ਵਿਗਾਰੀ ਨੂੰ ਤਾਂ ਭਾਰ ਚੁੱਕਣ ਦਾ ਦੁਖ ਹੀ ਸਹਾਰਨਾ ਪੱਲੇ ਪਏਗਾ।

੯. ਜਾਂ ਇਉਂ ਸਮਝੋ, ਜਿਵੇਂ ਇਕ ਮਨੁੱਖ ਸੁਪਨੇ ਵਿਚ ਰਾਜਾ ਹੋ ਬੈਠਦਾ ਹੈ।

੧੦. ਪਰ ਜਦੋਂ ਨੀਂਦ ਮੁੱਕ ਜਾਣ ਤੋਂ ਨੇਤ੍ਰ ਖੋਹਲਦਾ ਹੈ, ਤਾਂ ਸੁਪਨੇ ਵਿਚ ਮਿਲੇ ਰਾਜ ਦਾ ਸਾਰਾ ਕਾਜ ਨਿਸਫਲ ਦਿੱਸਦਾ ਹੈ।੨।

੧੧. ਹੋਰ ਸੁਣੋ, ਜਿਵੇਂ ਕੋਈ ਰਾਖਾ ਕਿਸੇ ਹੋਰ ਦੇ ਖੇਤ ਉੱਤੇ ਬੈਠਾ ਰਾਖੀ ਕਰਦਾ ਹੈ।

੧੨. ਪਰ, ਫ਼ਸਲ ਪੱਕ ਜਾਣ ਤੋਂ, ਓਹ ਫ਼ਸਲ ਮਾਲਕ ਦੀ ਮਲਕੀਅਤ ਹੋ ਜਾਂਦੀ ਹੈ ਅਤੇ ਰਾਖਾ ਓਪਰੇ ਵਾਂਗ ਉਠ ਕੇ ਚਲਾ ਜਾਂਦਾ ਹੈ।

੧੩-੧੪. ਰਾਖਾ, ਉਸ ਪਰਾਏ ਖੇਤ ਦੀ ਰਾਖੀ ਵਾਸਤੇ ਦਿਨੇ ਰਾਤ ਦੁਖੀ ਰਹਿੰਦਾ ਹੈ, ਪਰ ਅੰਤ ਨੂੰ ਉਸ ਰਾਖੇ ਦੇ ਪੱਲੇ ਕੁਝ ਵੀ ਨਹੀਂ ਪੈਂਦਾ।੩।

ਪ੍ਰ: ਕਿਉਂ ਜੀ! ਤਾਂ ਇਹ ਭੋਲਾ ਜੀਵ ਸਮਝਦਾ ਕਿਉਂ ਨਹੀਂ?

ਉ: ੧੫-੧੬. ਹੇ ਪਿਆਰਿਆ! ਇਹ ਗੱਲ ਜੀਵ ਦੇ ਵਸ ਦੀ ਨਹੀਂ। ਵੇਖ, ਸੁਪਨੇ ਵਿਚ ਜਿਸ ਪ੍ਰਭੂ ਦਾ ਦਿੱਤਾ ਰਾਜ ਮਿਲਦਾ ਹੈ, ਉਸੇ ਮਾਲਕ ਦਾ ਹੀ ਸੁਪਨਾ ਹੋਇਆ ਕਰਦਾ ਹੈ, ਜਿਸ ਪ੍ਰਭੂ ਨੇ ਜੀਵ ਨੂੰ ਮਾਇਆ ਦਿੱਤੀ ਹੈ, ਉਸ ਨੇ ਹੀ ਤ੍ਰਿਸ਼ਨਾ ਲਾਈ ਹੋਈ ਹੈ। ਭਾਵ ਮਾਇਆ ਦੀ ਤ੍ਰਿਸ਼ਨਾ ਚੰਬੇੜੀ ਹੋਈ ਹੈ।

੧੭. ਉਹ ਪ੍ਰਭੂ ਆਪ ਹੀ ਜੀਵਾਂ ਨੂੰ ਤ੍ਰਿਸ਼ਨਾ ਚੰਬੇੜ ਕੇ ਆਤਮਕ ਮੌਤ ਦੇਂਦਾ ਹੈ ਅਤੇ ਆਪ ਹੀ ਨਾਮ ਦੀ ਦਾਤ ਦੇ ਕੇ ਮਨੁੱਖ ਦਾ ਜੀਵਨ ਮਨੋਰਥ ਸਫਲ ਕਰਦਾ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸੇ ਪ੍ਰਭੂ ਦੇ ਦਰ 'ਤੇ ਨਾਮ ਦੀ ਪ੍ਰਾਪਤੀ ਲਈ ਸਦਾ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ।੪।੧੧।੮੦।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਮਨੁੱਖੀ ਮਨ ਦੇ ਦੋ ਪਰਬਲ ਰੁਝੇਵਿਆਂ ਦਾ ਜ਼ਿਕਰ ਕਰਦੇ ਹਨ। ਮਾਇਆ ਇਕੱਤ੍ਰ ਕਰਨੀ ਅਤੇ ਪੁਤ੍ਰ, ਇਸਤ੍ਰੀ ਦੇ ਮੋਹ ਵਿਚ ਦਿਨੇ ਰਾਤ ਮਗਨ ਰਹਿਣਾ। ਇਨ੍ਹਾਂ ਵਿਚ ਮਗਨ ਹੋਇਆ ਜੀਵ ਹਰੀ ਭਜਨ ਤੋਂ ਸਖਣਾ ਰਹਿ ਜਾਂਦਾ ਹੈ। ਮਾਇਆ ਦਾ ਨਾਸ ਹੋ ਜਾਣਾ, ਪਿਆਰਿਆਂ ਦਾ ਮਰ ਜਾਣਾ ਯਾਦ ਆ ਕੇ ਹਰੀ ਭਜਨ ਵਲ ਰੁਖ਼ ਨਾ ਹੋਣਾ। ਬੜੇ ਸੁੰਦਰ ਦ੍ਰਿਸ਼ਟਾਂਤਾਂ ਨਾਲ ਮਾਇਆ ਆਦਿ ਪ੍ਰਯਤਨ, ਵਿਗਾਰੀ ਦੇ ਨਿਸਫਲ ਕੰਮ ਵਿਖਾਏ ਹਨ, ਕਿਉਂਕਿ ਨਾਲ ਕੁਝ ਨਹੀਂ ਜਾਂਦਾ। ਸਾਰੇ ਜੀਵ ਰਾਖੇ ਹਨ। ਮਨੁੱਖ ਦਾ ਸਾਰਾ ਜੀਵਨ ਵਿਗਾਰੀ ਦਾ ਜੀਵਨ ਹੈ। ਦਿਨੇ ਰਾਤ ਆਪਣੇ ਹੱਡ ਭੰਨ ਕੇ ਆਪਣੇ ਪ੍ਰਵਾਰ ਨੂੰ ਪਾਲਦਾ ਹੈ, ਪਰ ਇਸ ਜੀਵ ਨੂੰ ਇਸ ਦਾ ਬਦਲਾ ਕੁਝ ਨਹੀਂ ਮਿਲਦਾ।

ਅੰਤ ਵਿਚ ਇਸ ਜੀਵ ਦੀ ਬੇ-ਵਸੀ ਦੱਸਦੇ ਹਨ ਕਿ ਜਿਸ ਪ੍ਰਭੂ ਨੇ ਮਾਇਆ ਪੈਦਾ ਕੀਤੀ ਹੈ, ਉਸੇ ਨੇ ਜੀਵ ਦੇ ਮਗਰ ਤ੍ਰਿਸ਼ਨਾ ਲਾਈ ਹੈ, ਉਹ ਆਪ ਹੀ ਸੰਵਾਰਦਾ ਤੇ ਆਪ ਹੀ ਵਿਗਾੜਦਾ ਹੈ। ਉਸੇ ਰਚਨਹਾਰ ਦੇ ਅੱਗੇ ਅਰਦਾਸ ਕਰੋ, ਉਹ ਸਭੋ ਕੁਝ ਆਪ ਹੀ ਸਾਰੇਗਾ।

## ਗਉੜੀ ਗੁਆਰੇਰੀ ਮਹਲਾ ੫ ॥

**੧. ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥**
**੨. ਕਲਮ ਕਾਗਦ ਸਿਆਨਪ ਲੇਖੀ ॥**
**੩. ਮਹਰ ਮਲੂਕ ਹੋਇ ਦੇਖਿਆ ਖਾਨ ॥**
**੪. ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥**
**੫. ਸੋ ਸੁਖੁ ਮੋ ਕਉ ਸੰਤ ਬਤਾਵਹੁ ॥**
**੬. ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ ਰਹਾਉ ॥**
**੭. ਅਸੁ ਪਵਨ ਹਸਤਿ ਅਸਵਾਰੀ ॥**
**੮. ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥**
**੯. ਨਟ ਨਾਟਿਕ ਆਖਾਰੇ ਗਾਇਆ ॥**
**੧੦. ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥**
**੧੧. ਤਖਤੁ ਸਭਾ ਮੰਡਨ ਦੋਲੀਚੇ ॥**
**੧੨. ਸਗਲ ਮੇਵੇ ਸੁੰਦਰ ਬਾਗੀਚੇ ॥**
**੧੩. ਆਖੇੜ ਬਿਰਤਿ ਰਾਜਨ ਕੀ ਲੀਲਾ ॥**
**੧੪. ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥**
**੧੫. ਕਰਿ ਕਿਰਪਾ ਸੰਤਨ ਸਚੁ ਕਹਿਆ ॥**
**੧੬. ਸਰਬ ਸੂਖ ਇਹੁ ਆਨੰਦੁ ਲਹਿਆ ॥**
**੧੭. ਸਾਧਸੰਗਿ ਹਰਿ ਕੀਰਤਨੁ ਗਾਈਐ ॥**
**੧੮. ਕਹੁ ਨਾਨਕ ਵਡਭਾਗੀ ਪਾਈਐ ॥੪॥**
**੧੯. ਜਾ ਕੈ ਹਰਿ ਧਨੁ ਸੋਈ ਸੁਹੇਲਾ ॥**
**੨੦. ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥੧॥ਰਹਾਉ ਦੂਜਾ॥੧੨॥੮੧॥**

***ਪਦ ਅਰਥ :*** ਬਹੁ ਰੰਗ ਮਾਇਆ—ਉਹ ਮਾਇਆ ਜਿਸ ਦਾ ਰੰਗ, ਜਾਂ ਹਾਲਤ ਇਕ ਨਹੀਂ ਹੈ। ਪੇਖੀ—ਦੇਖੀ। ਲੇਖੀ—ਲਿਖੀ। ਮਹਰ—ਚੌਧਰੀ। ਮਲੂਕ—ਬਾਦਸ਼ਾਹ। ਹੋਇ—ਬਣ ਕੇ। ਤਾ ਤੇ—ਉਸ ਨਾਲ। ਤ੍ਰਿਪਤਾਵਹੁ—ਤ੍ਰਿਪਤ ਕਰੋ, ਸੰਤੋਖੀ ਬਣਾਓ। ਅਸੁ—ਘੋੜੇ। ਅਸੁ ਪਵਨ—ਹਵਾ ਵਾਂਗ ਤੇਜ਼ ਘੋੜੇ। ਹਸਤਿ—ਹਾਥੀ। ਚੋਆ—ਅਗਰ ਦਾ ਚੋਇਆ ਤੇਲ, ਇਕ ਤਰ੍ਹਾਂ ਦਾ ਸੁਗੰਧਤਿ ਅਤਰ। ਸੁੰਦਰਿ—ਸੁੰਦਰੀ, ਸੋਹਣੀ। ਨਟ—ਤਮਾਸ਼ਾ ਕਰਨ ਵਾਲੇ। ਆਖਾਰੇ—ਰੰਗ ਭੂਮੀ। ਮੰਡਨ—ਸਜਾਵਟ, ਸਜੀ ਹੋਈ ਸਭਾ। ਆਖੇੜ—ਸ਼ਿਕਾਰ। ਬਿਰਤਿ—ਰੁਚੀ। ਲੀਲਾ—ਖੇਡ। ਸੁਹੇਲਾ—ਸੌਖਾ। ਪਰਪੰਚੁ—ਛਲ। ਹੀਲਾ—ਉੱਦਮ, ਜਤਨ।

### *ਅਰਥ :*

ਪ੍ਰ: ਕਿਉਂ ਜੀ! ਇਸ ਬਹੁ-ਰੰਗੀ ਮਾਇਆ ਦੇ ਮੋਹ ਤੋਂ ਵਿਦਵਾਨ, ਪਾਤਸ਼ਾਹ ਤੇ ਖ਼ਾਨ, ਸੁਲਤਾਨ ਤਾਂ ਬਚੇ ਰਹਿੰਦੇ ਹੋਣਗੇ?

ਉ: ੧. ਨਹੀਂ, ਹੇ ਮਿੱਤਰੋ! ਮੈਂ ਇਸ ਬਹੁਤ ਰੰਗਾਂ ਵਾਲੀ ਮਾਇਆ ਨੂੰ ਅਨੇਕਾਂ ਢੰਗਾਂ ਨਾਲ ਮੋਹਤ ਕਰਦੀ ਤਕਿਆ ਹੈ।

ਪ੍ਰ: ਤੁਸੀਂ ਕੌਣ-ਕੌਣ ਤੱਕੇ ਹਨ?

ਉ: ੨. ਸੁਣੋ! ਪਹਿਲੋਂ ਅਸੀਂ ਕਈਆਂ ਵਿਦਵਾਨਾਂ ਨੂੰ ਤਕਿਆ ਜਿਨ੍ਹਾਂ ਨੇ ਕਾਗ਼ਜ਼ ਕਲਮ ਲੈ ਕੇ ਅਨੇਕਾਂ ਵਿਦਵਤਾ ਭਰੇ ਲੇਖ ਤਾਂ ਲਿਖੇ ਹਨ; ਪਰ, ਮਾਇਆ ਉਨ੍ਹਾਂ ਨੂੰ ਵਿਦਵਤਾ ਦੇ ਅਭਿਮਾਨ ਰੂਪ ਵਿਚ ਹੋ ਕੇ ਮੋਹਤ ਕਰਦੀ ਵੇਖੀ ਗਈ ਹੈ।

੩-੪. ਕਈਆਂ ਨੇ ਚੌਧਰੀ, ਸੁਲਤਾਨ, ਖ਼ਾਨ ਬਣ ਕੇ ਵੇਖ ਲਿਆ ਹੈ; ਪਰ ਇਨ੍ਹਾਂ ਨਾਲ ਕਿਸੇ ਦਾ ਮਨ ਭੀ ਤ੍ਰਿਪਤ ਹੋਇਆ ਨਹੀਂ ਵੇਖਿਆ।੧।

੫. ਹੇ ਸੰਤ ਜਨੋ! ਮੈਨੂੰ ਉਹ ਆਤਮਕ ਅਨੰਦ ਦਸੋ।

੬. ਜਿਸ ਨਾਲ ਮੇਰੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਮਿਟ ਜਾਏ ਅਤੇ ਮੇਰੇ ਮਨ ਨੂੰ ਸਦਾ ਲਈ ਸੰਤੋਖੀ ਬਣਾ ਦਿਉ।੧।ਰਹਾਉ।

੭. ਕਈਆਂ ਨੂੰ ਹਵਾ ਦੀ ਚਾਲ ਵਰਗੇ ਤਿਖੇ ਘੋੜਿਆਂ ਦੀ ਅਸਵਾਰੀ ਤੇ ਹਾਥੀਆਂ ਦੀ ਅਸਵਾਰੀ ਕਰਦਿਆਂ ਭੀ ਤਕਿਆ।

੮-੯. ਅਨੇਕਾਂ ਨੂੰ ਅਗਰ ਦਾ ਅਤਰ, ਚੰਦਨ, ਸੇਜ, ਸੁੰਦਰ ਇਸਤ੍ਰੀ, ਸਭ ਦੇਖੇ ਨਟਾਂ ਦੇ ਨਾਟਕ ਅਤੇ ਉਨ੍ਹਾਂ ਦੇ ਗੀਤ ਭੀ ਗਾਏ ਹੋਏ ਸੁਣੇ ਹਨ।

੧੦. ਇਨ੍ਹਾਂ ਸਭ ਨੂੰ ਵੇਖਿਆ, ਪਰ ਇਨ੍ਹਾਂ ਨਾਲ ਭੀ ਕਿਸੇ ਦੇ ਮਨ ਨੂੰ ਸ਼ਾਂਤੀ ਹੁੰਦੀ ਨਹੀਂ ਤੱਕੀ।

੧੧. ਰਾਜ-ਦਰਬਾਰ ਦੀਆਂ ਸਜਾਵਟਾਂ, ਤਖ਼ਤ ਉੱਤੇ ਬੈਠਣਾ, ਦੁਲੀਚੇ।

੧੨. ਸਾਰੇ ਕਿਸਮਾਂ ਦੇ ਫਲ, ਸੁੰਦਰ, ਫੁਲਵਾੜੀਆਂ।

੧੩. ਸ਼ਿਕਾਰ ਖੇਡਣ ਵਾਲੀ ਰੁਚੀ, ਰਾਜਿਆਂ ਦੀਆਂ ਖੇਡਾਂ ਵੀ ਵੇਖੀਆਂ।

੧੪. ਪਰ, ਇਨ੍ਹਾਂ ਸਭਨਾਂ ਨਾਲ ਭੀ ਮਨ ਸੁਖੀ ਨਹੀਂ ਹੁੰਦਾ ਤਕਿਆ। ਇਹ ਸਾਰੇ ਦਾ ਸਾਰਾ ਯਤਨ ਛਲ ਰੂਪ ਹੀ ਸਾਬਤ ਹੁੰਦਾ ਨਜ਼ਰ ਆਇਆ।੩।

ਪ੍ਰ: ਬਾਬਾ ਜੀਉ! ਆਖ਼ਰ ਤੁਹਾਨੂੰ ਸੁਖ ਆਨੰਦ ਕਿਥੋਂ ਮਿਲਿਆ?

ਉ: ੧੫. (ਮੈਂ ਅੰਤ ਨੂੰ ਸੋਚ ਵੀਚਾਰ ਕੇ ਸੰਤਾਂ ਦੀ ਸ਼ਰਨ ਵਿਚ ਚਲਾ ਗਿਆ) ਸੰਤਾਂ ਨੇ ਕਿਰਪਾ ਕਰਕੇ ਸੱਚਾ ਬਚਨ ਹੀ ਆਖ ਦਿੱਤਾ। ਉਸ ਸੱਚੇ ਬਚਨ ਵਿਚ:

੧੬. ਸਾਰੇ ਸੁਖ ਤੇ ਇਹ ਅਨੰਦ ਲੱਭ ਪਿਆ ਹੈ।

ਪ੍ਰ: ਸਾਈਂ ਜੀ! ਉਹ ਸੱਚਾ ਬਚਨ ਕਿਹੜਾ ਹੈ?

ਉ: ੧੭. ਉਹ ਇਹ ਹੈ ਕਿ ਸਾਧ ਸੰਗਤ ਵਿਚ ਮਿਲ ਕੇ ਹਰੀ ਦਾ ਕੀਰਤਨ ਗਾਵੀਏ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ—ਪਰ ਇਹ ਦਾਤ ਵੱਡੇ ਭਾਗਾਂ ਨਾਲ ਹੀ ਪਾਈ ਜਾ ਸਕਦੀ ਹੈ।੪।

੧੯. ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਹੈ, ਓਹੀ ਸੌਖਾ ਹੈ।

੨੦. ਪ੍ਰਭੂ ਦੀ ਕਿਰਪਾ ਨਾਲ ਹੀ ਸਾਧ ਸੰਗਤ ਵਿਚ ਮਿਲ ਬੈਠਣਾ ਨਸੀਬ ਹੁੰਦਾ ਹੈ।੧। ਰਹਾਉ ਦੂਜਾ।

***ਨੋਟ :*** ਪਹਿਲੇ ਰਹਾਉ ਵਿਚ ਪ੍ਰਸ਼ਨ ਕੀਤਾ ਹੈ, ਦੂਜੇ ਵਿਚ ਉਸ ਦਾ ਉੱਤਰ ਹੈ।

***ਭਾਵਾਰਥ :*** ਇਸ ਸ਼ਬਦ ਰਾਹੀਂ ਹਜ਼ੂਰ ਮਾਇਆ ਦੇ ਕਈ ਰੂਪ ਰੰਗ ਅਤੇ ਕਈ ਕੁ ਵਿਧੀਆਂ ਦਰਸਾ ਰਹੇ ਹਨ। ਵੱਡੀਆਂ ਵੱਡੀਆਂ ਪਦਵੀਆਂ, ਵੱਡੀਆਂ ਵੱਡੀਆਂ ਅਸਵਾਰੀਆਂ, ਵਿਸ਼ਾਲ ਰੰਗ-ਰਲੀਆਂ ਦਾ ਸਾਜ਼ੋ-ਸਾਮਾਨ, ਇਹ ਸਭੋ ਮਾਇਆ ਦਾ ਰੂਪ ਹਨ ਅਤੇ ਇਹ ਮਨ ਨੂੰ ਸੁਖੀ ਨਹੀਂ ਕਰ ਸਕਦੇ। ਇਸ ਲਈ ਸਤਿਗੁਰੂ ਜੀ ਮਾਇਕੀ ਸੰਸਾਰਕ ਸੁਖਾਂ ਨੂੰ ਮਨ ਦੀ ਤ੍ਰਿਪਤੀ ਕਰਾਉਣ ਵਲੋਂ ਅਸਮਰਥ ਦਸ ਕੇ ਹਰੀ ਕੀਰਤਨ ਤੇ ਸਾਧ ਸੰਗਤ ਵਿਚੋਂ ਤ੍ਰਿਪਤੀ ਵਾਲੇ ਸੁਖ ਦੀ ਪ੍ਰਾਪਤੀ ਦਰਸਾ ਰਹੇ ਹਨ।

## ਗਉੜੀ ਗੁਆਰੇਰੀ ਮਹਲਾ ੫ ॥

**੧. ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥**
**੨. ਬਹੁਰਿ ਬਹੁਰਿ ਉਆਹੂ ਲਪਟੇਰਾ ॥**
**੩. ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥**
**੪. ਹੋਨੁ ਨ ਪਾਈਐ ਰਾਮ ਕੇ ਦਾਸਾ ॥੧॥**
**੫. ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥**
**੬. ਕਵਨ ਸੁ ਮਤਿ ਜਿਤੁ ਤਰੈ ਇਹ ਮਾਇ ॥੧॥ ਰਹਾਉ ॥**
**੭. ਜੋ ਭਲਾਈ ਸੋ ਬੁਰਾ ਜਾਨੈ ॥**
**੮. ਸਾਚੁ ਕਹੈ ਸੋ ਬਿਖੈ ਸਮਾਨੈ ॥**
**੯. ਜਾਣੈ ਨਾਹੀ ਜੀਤ ਅਰੁ ਹਾਰ ॥**
**੧੦. ਇਹੁ ਵਲੇਵਾ ਸਾਕਤ ਸੰਸਾਰ ॥੨॥**
**੧੧. ਜੋ ਹਲਾਹਲ ਸੋ ਪੀਵੈ ਬਉਰਾ ॥**
**੧੨. ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥**
**੧੩. ਸਾਧਸੰਗ ਕੈ ਨਾਹੀ ਨੇਰਿ ॥**
**੧੪. ਲਖ ਚਉਰਾਸੀਹ ਭ੍ਰਮਤਾ ਫੇਰਿ ॥੩॥**
**੧੫. ਏਕੈ ਜਾਲਿ ਫਹਾਏ ਪੰਖੀ ॥**
**੧੬. ਰਸਿ ਰਸਿ ਭੋਗ ਕਰਹਿ ਬਹੁ ਰੰਗੀ ॥**
**੧੭. ਕਹੁ ਨਾਨਕ ਜਿਸੁ ਭਏ ਕ੍ਰਿਪਾਲ ॥**
**੧੮. ਗੁਰਿ ਪੂਰੈ ਤਾ ਕੇ ਕਾਟੇ ਜਾਲ ॥੪॥੧੩॥੮੨॥**

***ਪਦ ਅਰਥ :*** ਬਹੁਰਿ ਬਹੁਰਿ—ਮੁੜ ਮੁੜ। ਉਆਹੂ—ਉਸੇ ਤਨ ਨਾਲ ਹੀ। ਕਲਤ੍ਰ—ਇਸਤ੍ਰੀ। ਬਿਧਿ—ਤਰੀਕਾ, ਢੰਗ। ਮਾਇ—ਮਾਇਆ। ਵਲੇਵਾ—ਵਰਤੋਂ, ਵਿਹਾਰ। ਹਲਾਹਲ—ਮਹੁਰਾ, ਜ਼ਹਿਰ। ਬਉਰਾ—ਪਾਗ਼ਲ। ਨੇਰਿ—ਨੇੜੇ। ਫੇਰਿ—ਗੇੜ ਵਿਚ। ਏਕੈ ਜਾਲਿ—ਇਕ ਮਾਇਆ ਦੇ ਜਾਲ ਵਿਚ। ਪੰਖੀ—ਜੀਵ-ਪੰਛੀ। ਰਸਿ ਰਸਿ—ਸੁਆਦ ਲਾ ਲਾ ਕੇ। ਤਾ ਕੇ—ਉਸ ਦੇ।

### *ਅਰਥ :*

ਪ੍ਰ: ਦਿਆਲੂ ਜੀਉ! ਇਹ ਮਨੁੱਖ ਪਰਮਾਤਮਾ ਦਾ ਸੇਵਕ ਕਿਉਂ ਨਹੀਂ ਹੋ ਸਕਦਾ?

ਉ: ੧. ਹੇ ਸੱਜਣਾ! (ਇਸ ਵਿਚ ਦੋ ਦੋਸ਼ ਹਨ) ਪਹਿਲਾ ਦੋਸ਼ ਹੈ ਕਿ ਇਹ ਮਨੁੱਖ ਸਮਝੀ ਬੈਠਾ ਹੈ ਕਿ ਸਰੀਰ ਸਦਾ ਲਈ ਮੇਰਾ ਹੈ।

੨. ਇਸੇ ਲਈ ਤਾਂ ਮੁੜ-ਮੁੜ ਉਸੇ ਭੋਗਾਂ ਦੇ ਸੁਖਾਂ ਤੇ ਭੋਗਾਂ ਨੂੰ ਚੰਬੜਦਾ ਹੈ।

੩. ਦੂਸਰਾ, ਪੁਤ੍ਰ, ਇਸਤ੍ਰੀ, ਗ੍ਰਿਹਸਤ ਦੇ ਮੋਹ ਦਾ ਫਾਹਾ ਇਸ ਦੇ ਗਲ ਵਿਚ ਸਦਾ ਪਿਆ ਹੀ ਰਹਿੰਦਾ ਹੈ।

੪. ਇਹੀ ਦੋ ਰੁਕਾਵਟਾਂ ਹਨ, ਜਿਸ ਕਰਕੇ ਇਹ ਪਰਮਾਤਮਾ ਦਾ ਸੇਵਕ ਨਹੀਂ ਬਣ ਸਕਦਾ।੧।

੫. ਉਹ ਕੇਹੜਾ ਤਰੀਕਾ ਹੈ, ਜਿਸ ਨਾਲ ਅਜੇਹਾ ਫਾਥਾ ਮਨੁੱਖ, ਪਰਮਾਤਮਾ ਦੇ ਗੁਣ ਗਾ ਸਕਦਾ ਹੈ?

੬. ਅਤੇ ਉਹ ਕੇਹੜੀ ਸਿਖ ਮਤਿ ਹੈ, ਜਿਸ ਕਰਕੇ ਇਹ ਮਾਇਆ ਨੂੰ ਤਰ ਸਕੇ?।੧।ਰਹਾਉ।

੭. ਇਸ ਜੀਵ ਦਾ ਅਜੇਹਾ ਉਲਟਾ ਵਰਤਣ-ਵਿਹਾਰ ਹੈ, ਜੋ ਵੀ ਕੰਮ ਇਸ ਦੀ ਭਲਾਈ ਦਾ ਹੈ, ਉਸ ਨੂੰ ਬੁਰਾ ਸਮਝਦਾ ਹੈ।

੮. ਜੇ ਇਸ ਨੂੰ ਕੋਈ ਸੱਚੀ ਗੱਲ ਆਖ ਦੇਵੇ ਤਾਂ ਉਹ ਇਸ ਨੂੰ ਜ਼ਹਿਰ ਵਰਗਾ ਬੁਰਾ ਲਗਦਾ ਹੈ। ਭਾਵ ਸੱਚ ਨੂੰ ਸੁਣਨਾ ਪਸੰਦ ਹੀ ਨਹੀਂ ਕਰਦਾ।

੯. ਇਸ ਗੱਲ ਦੀ ਇਸਨੂੰ ਉੱਕਾ ਹੀ ਸਮਝ ਨਹੀਂ ਕਿ ਕਿਹੜਾ ਕੰਮ ਸੱਚ ਮੁੱਚ ਮੇਰੇ ਜੀਵਨ ਬਾਜ਼ੀ ਦੀ ਜਿੱਤ ਵਾਸਤੇ ਹੈ ਅਤੇ ਕਿਹੜਾ ਕੰਮ ਹਾਰ ਵਾਸਤੇ।

੧੦. ਸ਼ਕਤੀ ਦੇ ਉਪਾਸ਼ਕ ਮਾਇਆ ਗ੍ਰਸੇ ਸੰਸਾਰ ਦਾ ਇਹੋ ਵਲੇਵਾ ਹੈ।੨।

ਪ੍ਰ: ਸਾਈਂ ਜੀ! ਚੁਰਾਸੀ ਦੇ ਚੱਕ੍ਰ ਵਿਚ ਬਾਰ-ਬਾਰ ਭਟਕਦੇ ਰਹਿਣਾ ਇਹ ਜੀਵ ਨੂੰ ਕਿਸ ਦੋਸ਼ ਦਾ ਫਲ ਭੁਗਤਣਾ ਪੈਂਦਾ ਹੈ?

ਉ:੧੧. ਹੇ ਮਿੱਤਰ ਜਨੋ! ਸਾਕਤ ਮਨੁੱਖ ਪਾਗ਼ਲ ਹੁੰਦਾ ਹੈ, ਕਿਉਂਕਿ ਜੋ ਵਿਸ਼ੇ-ਵਿਕਾਰਾਂ ਦੀ ਜ਼ਹਿਰ ਹੈ, ਉਸ ਨੂੰ ਖ਼ੁਸ਼ੀ ਨਾਲ ਪੀਂਦਾ ਹੈ।

੧੨. ਪਰ, ਜੋ ਪਰਮਾਤਮਾ ਦਾ ਨਾਮ-ਅੰਮ੍ਰਿਤ ਹੈ, (ਜਿਸ ਵਿਚ ਆਤਮਕ ਜੀਵਨ ਦੇਣ ਦੀ ਸਮਰਥਾ ਹੈ) ਉਸ ਨੂੰ ਇਹ ਕਮਲਾ ਕੌੜਾ ਜਾਣਦਾ ਹੈ।

੧੩. ਫਿਰ ਇਹ ਪਾਗ਼ਲ ਸਾਧ ਸੰਗਤ ਦੇ ਤਾਂ ਉੱਕਾ ਹੀ ਕਦੇ ਨੇੜੇ ਨਹੀਂ ਆਉਂਦਾ।

੧੪. ਇਸ ਜੀਵ ਵਿਚ ਇਹ ਵੱਡੇ ਤਿੰਨ ਦੋਸ਼ ਹਨ, ਜਿਸ ਦਾ ਫਲ ਇਸ ਨੂੰ ਚੁਰਾਸੀ ਲਖ ਜੂਨਾਂ ਦੇ ਗੇੜੇ ਵਿਚ ਭਟਕਣਾ ਪੈਂਦਾ ਹੈ।੩।

ਪ੍ਰ: ਕਿਉਂ ਜੀ! ਉਸ ਰੱਬ ਨੇ ਅਨੇਕਾਂ ਜੀਵਾਂ ਨੂੰ ਫਸੌਣ ਲਈ ਜਾਲ ਭੀ ਤਾਂ ਅਨੰਤ ਹੀ ਬਣਾਏ ਹੋਣਗੇ?

ਉ:੧੫. ਨਹੀਂ, ਉਸ ਨੇ ਮਾਇਆ ਦੇ ਮੋਹ ਰੂਪੀ ਇਕੋ ਹੀ ਜਾਲ ਵਿਚ ਸਾਰੇ ਜੀਵਾਂ ਰੂਪ ਪੰਛੀਆਂ ਨੂੰ ਫਸਾਇਆ ਹੋਇਆ ਹੈ। (ਉਸ ਨੂੰ ਬਹੁਤੇ ਜਾਲਾਂ ਦੀ ਲੋੜ ਹੀ ਨਹੀਂ)।

੧੬. ਪਰ, (ਇਹ ਪਾਗ਼ਲ ਜੀਵ ਇਸ ਨੂੰ ਜਾਲ ਨਹੀਂ ਸਮਝਦੇ) ਇਹ ਤਾਂ ਸਗੋਂ, ਭੋਗਾਂ ਦੇ ਰਸਾਂ ਵਿਚ ਰਸੀਏ ਹੋ ਕੇ ਸੁਆਦ ਲਾ-ਲਾ ਕੇ ਅਨੇਕਾਂ ਹੀ ਭੋਗ ਭੋਗਦੇ ਰਹਿੰਦੇ ਹਨ।

ਪ੍ਰ: ਦਾਤਾਰ ਜੀਉ! ਇਨ੍ਹਾਂ ਭੋਗਾਂ ਦੇ ਜੰਜਾਲ ਕਿਵੇਂ ਕਟੇ ਭੀ ਜਾ ਸਕਦੇ ਹਨ?

ਉ:੧੭-੧੮. ਹਾਂ ਜ਼ਰੂਰ! ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਸ ਉੱਤੇ ਉਹ ਪਰਮੇਸ਼ਰ ਕ੍ਰਿਪਾਲੂ ਹੋ ਗਿਆ ਹੈ, ਉਸ ਦੇ ਸਾਰੇ ਹੀ ਸੰਸਾਰਕ ਜੰਜਾਲ ਗੁਰੂ ਨੇ ਕੱਟ ਦਿੱਤੇ ਹਨ।੪।੧੩।੮੨।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਉਨ੍ਹਾਂ ਮਾਇਆ ਗ੍ਰਸੇ ਰੋਗੀਆਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਦਾ ਰੋਗ ਤਕਰੀਬਨ ਅਸਾਧ ਹੋ ਚੁੱਕਾ ਹੈ, ਜਿਸ ਅਸਾਧ ਰੋਗ ਵਿਚ ਗ੍ਰਸੇ ਬਾਵਰੇ ਹੋਏ ਆਪਣੇ ਹਿਤ ਅਤੇ ਅਣਹਿਤ ਨੂੰ ਭੀ ਨਹੀਂ ਸਮਝ ਸਕਦੇ। ਇਸ ਜੀਵ 'ਤੇ ਮਾਇਆ ਦਾ ਇਤਨਾ ਜ਼ੋਰਦਾਰ ਪ੍ਰਭਾਵ ਹੈ ਕਿ ਇਹ ਇਕ ਪਲ ਭਰ ਵੀ ਇਸ ਤੋਂ ਉਪਰ ਉਠ ਕੇ ਕੁਝ ਸੋਚ ਹੀ ਨਹੀਂ ਸਕਦਾ। ਪਹਿਲੋਂ ਤਾਂ ਮਨੁੱਖ ਨੂੰ ਸਭ ਕੁਝ ਆਪਣਾ ਸਰੀਰ ਹੀ ਦਿਸਦਾ ਹੈ। ਫਿਰ ਹੋਰ ਅੱਗੇ ਵਧਦਾ ਹੈ, ਹੁਣ ਉਹ ਪੁਤ੍ਰ ਧੀਆਂ ਨੂੰ ਹੀ ਸਭ ਕੁਝ ਸਮਝਦਾ ਹੈ। ਬਸ, ਇਸ ਤੋਂ ਅੱਗੇ ਹੁਣ ਇਹ ਪੈਰ ਹੀ ਨਹੀਂ ਪੁਟਦਾ। ਮਾਇਆ ਨੇ ਇਸ ਦੀ ਬੁਧੀ ਨੂੰ ਉਲਟਾ ਦਿੱਤਾ ਹੈ।

ਇਹ ਚੰਗੇ ਨੂੰ ਮਾੜਾ ਤੇ ਮਾੜੇ ਨੂੰ ਚੰਗਾ ਜਾਣਦਾ ਹੈ। ਜ਼ਹਿਰ ਨੂੰ ਅੰਮ੍ਰਿਤ ਤੇ ਅੰਮ੍ਰਿਤ ਨੂੰ ਜ਼ਹਿਰ ਸਮਝੀ ਜਾਂਦਾ ਹੈ। ਜਿੱਤ ਨੂੰ ਹਾਰ ਤੇ ਹਾਰ ਨੂੰ ਜਿੱਤ ਰੂਪ ਵਿਚ ਤਕਦਾ ਹੈ। ਇਸ ਨੂੰ ਇਹ ਸੋਚਣ ਦੀ ਵੇਹਲ ਹੀ ਨਹੀਂ ਕਿ ਇਹ ਅਨੁਭਵ ਕਰ ਸਕੇ ਕਿ ਮੇਰੇ ਜੀਵਨ ਦਾ ਅਸਲ ਮਨੋਰਥ ਕੀ ਹੈ। ਬਸ, ਇਸ ਦੇ ਅੰਦਰੋਂ ਸੱਚਾ ਰਾਹ ਲੱਭਣ ਦੀ ਰੁਚੀ ਹੀ ਖ਼ਤਮ ਹੋ ਗਈ ਹੈ।

ਪਰ, ਇਸ ਦੀ ਭਲਾਈ ਇਸੇ ਵਿਚ ਹੋ ਸਕਦੀ ਹੈ ਕਿ ਇਹ ਸਾਧ ਸੰਗਤ ਕਰੇ, ਉਥੋਂ ਗੁਰੂ ਦੁਆਰਾ ਨਾਮ ਦੀ ਦਾਤ ਪ੍ਰਾਪਤ ਕਰ ਲਵੇ। ਇਸ ਤਰੀਕੇ ਨਾਲ ਹੀ ਇਸ ਦੇ ਸਾਰੇ ਬੰਧਨ ਕਟੇ ਜਾ ਸਕਦੇ ਹਨ।

ਸੋ, ਸਤਿਗੁਰੂ ਜੀ ਨੇ ਉਪ੍ਰੋਕਤ ਪੰਗਤੀਆਂ ਅੰਦਰ ਨਾਮ ਸਿਮਰਨ ਤੇ ਸਤਸੰਗਿ ਕਰਨ ਦਾ ਉਪਦੇਸ਼ ਧੁਨੀ ਦੁਆਰਾ ਅੰਕਤ ਕੀਤਾ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਤਉ ਕਿਰਪਾ ਤੇ ਮਾਰਗੁ ਪਾਈਐ ॥**
**੨. ਪ੍ਰਭ ਕਿਰਪਾ ਤੇ ਨਾਮੁ ਧਿਆਈਐ ॥**
**੩. ਪ੍ਰਭ ਕਿਰਪਾ ਤੇ ਬੰਧਨ ਛੁਟੈ ॥**
**੪. ਤਉ ਕਿਰਪਾ ਤੇ ਹਉਮੈ ਤੁਟੈ ॥੧॥**
**੫. ਤੁਮ ਲਾਵਹੁ ਤਉ ਲਾਗਹ ਸੇਵ ॥**
**੬. ਹਮ ਤੇ ਕਛੂ ਨ ਹੋਵੈ ਦੇਵ ॥੧॥ ਰਹਾਉ ॥**
**੭. ਤੁਧੁ ਭਾਵੈ ਤਾ ਗਾਵਾ ਬਾਣੀ ॥**
**੮. ਤੁਧੁ ਭਾਵੈ ਤਾ ਸਚੁ ਵਖਾਣੀ ॥**
**੯. ਤੁਧੁ ਭਾਵੈ ਤਾ ਸਤਿਗੁਰ ਮਇਆ ॥**
**੧੦. ਸਰਬ ਸੁਖਾ ਪ੍ਰਭ ਤੇਰੀ ਦਇਆ ॥੨॥**
**੧੧. ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥**
**੧੨. ਜੋ ਤੁਧੁ ਭਾਵੈ ਸੋ ਸਚੁ ਧਰਮਾ ॥**
**੧੩. ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥**
**੧੪. ਤੂੰ ਸਾਹਿਬੁ ਸੇਵਕ ਅਰਦਾਸਿ ॥੩॥**
**੧੫. ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ ॥**
**੧੬. ਸਰਬ ਸੁਖਾ ਪਾਵਉ ਸਤਸੰਗਿ ॥**
**੧੭. ਨਾਮਿ ਤੇਰੈ ਰਹੈ ਮਨੁ ਰਾਤਾ ॥**
**੧੮. ਇਹੁ ਕਲਿਆਣੁ ਨਾਨਕ ਕਰਿ ਜਾਤਾ ॥੪॥੧੪॥੮੩॥**

***ਪਦ ਅਰਥ :*** ਮਾਰਗੁ—ਜੀਵਨ ਦਾ ਸਹੀ ਰਸਤਾ। ਲਾਗਹ—ਅਸੀਂ ਲੱਗਦੇ ਹਾਂ। ਹਮ ਤੇ—ਸਾਥੋਂ। ਮਇਆ—ਦਇਆ। ਨਿਧਾਨ—ਖ਼ਜ਼ਾਨੇ। ਰੰਗਿ—ਪ੍ਰੇਮ ਵਿਚ।

***ਅਰਥ :***

ਪ੍ਰ: ਕਿਉਂ ਬਾਬਾ ਜੀ! ਕਈ ਰੱਬੀ-ਮਾਰਗ 'ਤੇ ਟੁਰਨ ਵਾਲਿਆਂ ਨੂੰ ਵੇਖੀਦਾ ਹੈ ਕਿ ਉਹ ਨਾਮ ਦਾ ਸਿਮਰਨ ਕਰਦਿਆਂ ਖ਼ੁਦੀ ਵਿਚ ਅਟਕ ਜਾਂਦੇ ਹਨ; ਉਨ੍ਹਾਂ ਨੂੰ ਕੀ ਕਰਨਾ ਜੋਗ ਹੈ?

ਉ: ੧. ਹੇ ਮਿੱਤਰ! (ਉਨ੍ਹਾਂ ਨੂੰ ਤਾਂ ਨਿਰਮਾਨ ਹੋ ਸਦਾ ਸ਼ਰਧਾ-ਸਹਿਤ ਪ੍ਰਭੂ ਅੱਗੇ ਇਉਂ ਹੀ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ) ਕਿ ਹੇ ਪ੍ਰਭੂ! ਤੇਰੀ ਕਿਰਪਾ ਦੁਆਰਾ ਹੀ ਤੇਰੇ ਮਿਲਣ ਦਾ ਰਸਤਾ ਪ੍ਰਾਪਤ ਕਰੀਦਾ ਹੈ।

੨. ਹੇ ਪ੍ਰਭੂ! ਤੇਰੀ ਕਿਰਪਾ ਨਾਲ ਨਾਮ ਧਿਆਈਦਾ ਹੈ।

੩. (ਅਤੇ—) ਤੇਰੀ ਕਿਰਪਾ ਦੁਆਰਾ ਹੀ ਮਾਇਆ ਦੇ ਬੰਧਨ-ਜਾਲ ਟੁੱਟ ਜਾਂਦੇ ਹਨ।

੪. ਹੇ ਪ੍ਰਭੂ! ਆਪ ਦੀ ਕਿਰਪਾ ਨਾਲ ਹੀ ਸਾਡੇ ਜੀਵਾਂ ਦੀ ਹਉਮੈ ਦੂਰ ਹੁੰਦੀ ਹੈ।੧।

੫. ਹੇ ਪ੍ਰਭੂ! ਜੇ ਤੁਸੀਂ ਲਾਵੋਂਗੇ ਤਾਂ ਅਸੀਂ ਤੇਰੀ ਸੇਵਾ ਭਗਤੀ ਵਿਚ ਲੱਗ ਜਾਵਾਂਗੇ।

੬. ਹੇ ਪ੍ਰਕਾਸ਼ ਰੂਪ ਪ੍ਰਭੂ! ਆਪਣੇ ਆਪ ਤਾਂ ਸਾਥੋਂ ਕੁਝ ਭੀ ਨਹੀਂ ਹੋ ਸਕਦਾ।੧।ਰਹਾਉ।

੭. ਹੇ ਪ੍ਰਭੂ! ਜੇ ਤੈਨੂੰ ਚੰਗਾ ਲੱਗੇ ਤਾਂ ਮੈਂ ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਗਾ ਸਕਦਾ ਹਾਂ।

੮. ਜੇ ਤੈਨੂੰ ਪਸੰਦ ਆਵੇ ਤਾਂ ਮੈਂ ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ ਉਚਾਰਨ ਕਰ ਸਕਦਾ ਹਾਂ।

੯. ਜੇ ਤੈਨੂੰ ਚੰਗਾ ਲੱਗੇ, ਤਾਂ ਹੀ ਸਤਿਗੁਰੂ ਦੀ ਮਿਹਰ ਪ੍ਰਾਪਤ ਹੁੰਦੀ ਹੈ।

੧੦. ਹੇ ਪ੍ਰਭੂ! ਸਾਰੇ ਸੁਖ ਤੇਰੀ ਦਇਆ ਵਿਚ ਹੀ ਪ੍ਰਾਪਤ ਹੁੰਦੇ ਹਨ।੨।

੧੧. ਹੇ ਪ੍ਰਭੂ! ਜੋ ਤੈਨੂੰ ਭਾਵੇ ਓਹੀ ਕੰਮ ਨਿਰਮਲ ਹਨ।

੧੨. ਜੋ ਤੈਨੂੰ ਭਾਵੇ ਓਹੀ ਸੱਚਾ ਧਰਮ ਹੈ।

੧੩. ਸਾਰੇ ਹੀ ਗੁਣਾਂ ਦੇ ਖ਼ਜ਼ਾਨੇ ਤੇਰੇ ਪਾਸ ਹਨ।

੧੪. ਤੂੰ ਮਾਲਕ ਹੈਂ, ਮੈਂ ਸੇਵਕ ਦੀ ਤੇਰੇ ਅੱਗੇ ਹੀ ਅਰਦਾਸ ਹੈ।੩। ਕਿ:

੧੫. ਹੇ ਹਰੀ! ਤੇਰੇ ਪਿਆਰ ਵਿਚ ਟਿਕੇ ਰਿਹਾਂ, ਮਨ ਪਵਿੱਤਰ ਹੋ ਜਾਂਦਾ ਹੈ।

੧੬. ਸਾਧ ਸੰਗਤ ਵਿਚ ਟਿਕੇ ਰਿਹਾਂ (ਮੈਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ) ਕਿ ਮੈਂ ਸਾਰੇ ਸੁਖ ਲਭ ਲੈਂਦਾ ਹਾਂ।

੧੭. ਹੇ ਪ੍ਰਭੂ! ਕਿਰਪਾ ਕਰ ਮੇਰਾ ਮਨ ਤੇਰੇ ਨਾਮ ਵਿਚ ਸਦਾ ਹੀ ਰੰਗਿਆ ਰਵੇ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ ਇਸੇ ਪ੍ਰਾਪਤੀ ਨੂੰ ਕਲਿਆਣ ਰੂਪ ਕਰਕੇ ਜਾਣਿਆ ਹੈ।੪।੧੪।੮੩।

***ਭਾਵਾਰਥ :*** ਉਪ੍ਰੋਕਤ ਪੰਗਤੀਆਂ ਵਿਚ ਹਜ਼ੂਰ ਨੇ ਰੱਬੀ-ਮਾਰਗ ਪਰ ਟੁਰਨ ਵਾਲੇ ਪਾਂਧੀਆਂ ਨੂੰ, ਹਉਮੈ ਦੀ ਰੋਕ ਤੋਂ ਬਚਾਉਣ ਲਈ, ਸਦਾ ਉਸ ਪ੍ਰਭੂ ਦੀ ਟੇਕ 'ਤੇ ਹੀ ਸੁਰਤਿ ਨੂੰ ਟਿਕਾਈ ਰੱਖਣ ਦਾ ਸਾਧਨ ਦੱਸਿਆ ਹੈ, ਜੋ ਬੁਲੰਦੀਆਂ 'ਤੇ ਚੜ੍ਹ ਰਹੀ ਹਰ ਪ੍ਰਾਣੀ ਦੀ ਸੁਰਤਿ ਦੇ ਧਾਰਨ ਜੋਗ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਆਨ ਰਸਾ ਜੇਤੇ ਤੈ ਚਾਖੇ ॥**
**੨. ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥**
**੩. ਹਰਿ ਰਸ ਕਾ ਤੂੰ ਚਾਖਹਿ ਸਾਦੁ ॥**
**੪. ਚਾਖਤ ਹੋਇ ਰਹਹਿ ਬਿਸਮਾਦੁ ॥੧॥**
**੫. ਅੰਮ੍ਰਿਤੁ ਰਸਨਾ ਪੀਉ ਪਿਆਰੀ ॥**
**੬. ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥੧॥ ਰਹਾਉ ॥**
**੭. ਹੇ ਜਿਹਵੇ ਤੂੰ ਰਾਮ ਗੁਣ ਗਾਉ ॥**
**੮. ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥**
**੯. ਆਨ ਨ ਸੁਨੀਐ ਕਤਹੂੰ ਜਾਈਐ ॥**
**੧੦. ਸਾਧਸੰਗਤਿ ਵਡਭਾਗੀ ਪਾਈਐ ॥੨॥**
**੧੧. ਆਠ ਪਹਰ ਜਿਹਵੇ ਆਰਾਧਿ ॥**
**੧੨. ਪਾਰਬ੍ਰਹਮ ਠਾਕੁਰ ਆਗਾਧਿ ॥**
**੧੩. ਈਹਾ ਊਹਾ ਸਦਾ ਸੁਹੇਲੀ ॥**
**੧੪. ਹਰਿ ਗੁਣ ਗਾਵਤ ਰਸਨ ਅਮੋਲੀ ॥੩॥**
**੧੫. ਬਨਸਪਤਿ ਮਉਲੀ ਫਲ ਫੁਲ ਪੇਡੇ ॥**
**੧੬. ਇਹ ਰਸ ਰਾਤੀ ਬਹੁਰਿ ਨ ਛੋਡੇ ॥**
**੧੭. ਆਨ ਨ ਰਸ ਕਸ ਲਵੈ ਨ ਲਾਈ ॥**
**੧੮. ਕਹੁ ਨਾਨਕ ਗੁਰ ਭਏ ਹੈ ਸਹਾਈ ॥੪॥੧੫॥੮੪॥**

***ਪਦ ਅਰਥ :*** ਆਨ ਰਸਾ—ਹੋਰ ਰਸ। ਜੇਤੇ—ਜਿਤਨੇ ਭੀ। ਤੈ—ਤੂੰ, (ਹੇ ਮੇਰੀ ਜੀਭ)। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਸਾਦੁ—ਸੁਆਦ। ਬਿਸਮਾਦੁ—ਅਸਚਰਜ, ਮਸਤ। ਤ੍ਰਿਪਤਾਰੀ—ਤ੍ਰਿਪਤੀ ਵਾਲੀ, ਸੰਤੁਸ਼ਟ। ਆਨ—ਹੋਰ। ਕਤਹੂੰ—ਕਿਤੇ ਭੀ। ਸੁਹੇਲੀ—ਸੁਖੀ। ਰਸਨ—ਜੀਭ। ਮਉਲੀ—ਖਿੜੀ ਹੋਈ। ਪੇਡੇ—ਡਾਲ। ਬਹੁਰਿ—ਮੁੜ। ਰਾਤੀ—ਰਤੀ ਹੋਈ, ਮਸਤ। ਰਸ ਕਸ—ਕਿਸਮ-ਕਿਸਮ ਦੇ ਸੁਆਦ। ਲਵੈ—ਬਰਾਬਰੀ।

### *ਅਰਥ :*

ਪ੍ਰ: ਕ੍ਰਿਪਾਲੂ ਜੀ! ਰਸਨਾ ਹਰ ਸਮੇਂ ਹੀ ਤਰ੍ਹਾਂ-ਤਰ੍ਹਾਂ ਦੇ ਖੱਟੇ-ਮਿੱਠੇ ਆਦਿ ਰਸਾਂ ਨੂੰ ਚਾਹੁੰਦੀ ਰਹਿੰਦੀ ਹੈ, ਇਸ ਨੂੰ ਕਿਵੇਂ ਸਮਝਾਇਆ ਜਾਏ, ਕੋਈ ਉਪਾਅ ਦੱਸੋ?

੧. ਹੇ ਸੱਜਣਾ! ਤੂੰ ਇਸ ਨੂੰ ਪਿਆਰ ਨਾਲ ਇਹ ਗੱਲ ਸਮਝਾਇਆ ਕਰ ਕਿ ਹੇ ਮੇਰੀ ਰਸਨਾ! ਤੂੰ ਸੋਚ ਕੇ ਵੇਖ, ਉਸ ਪਰਮੇਸ਼ਰ ਦੇ ਨਾਮ-ਰਸ ਤੋਂ ਬਿਨਾਂ ਜਿਤਨੇ ਭੀ ਰਸਾਂ ਨੂੰ ਤੂੰ ਚੱਖਦੀ ਰਹਿੰਦੀ ਹੈਂ ਅਤੇ ਚਖਿਆ ਹੈ।

੨. ਤੂੰ ਵੇਖਿਆ ਈ ਹੈ ਕਿ ਉਨ੍ਹਾਂ ਰਸਾਂ ਨਾਲ ਤੇਰੀ ਤ੍ਰਿਸ਼ਨਾ ਇਕ ਪਲ ਭਰ ਵੀ ਦੂਰ ਨਹੀਂ ਹੁੰਦੀ।

੩. ਪਰ, ਜੇ ਕਦੀ ਤੂੰ ਹਰੀ ਦੇ ਨਾਮ-ਰਸ ਦਾ ਸੁਆਦ ਚੱਖ ਲਵੇਂ।

੪. ਬਸ, ਤੂੰ ਚੱਖਦਿਆਂ ਸਾਰ ਹੀ ਉਸ ਰਸ ਵਿਚ ਬਿਸਮਾਦ ਤੇ ਮਸਤ ਹੋ ਜਾਏਂ।੧।

੫. ਇਸ ਲਈ ਹੇ ਮੇਰੀ ਪਿਆਰੀ ਰਸਨਾ! ਤੂੰ ਹਰੀ ਦੇ ਨਾਮ-ਰਸ ਦਾ ਅੰਮ੍ਰਿਤ ਪੀ, (ਇਹ ਰਸ ਆਤਮਕ ਜੀਵਨ ਦੇਣ ਵਾਲਾ ਹੈ)।

੬. ਜੋ ਵੀ ਰਸਨਾ ਇਸ ਨਾਮ-ਰਸ ਵਿਚ ਮਸਤ ਹੋ ਜਾਂਦੀ ਹੈ,

ਬਸ, ਉਹ ਫਿਰ ਹੋਰ ਸਾਰੇ ਹੀ ਰਸਾਂ ਵਲੋਂ ਸਦਾ ਲਈ ਤ੍ਰਿਪਤ ਹੋ ਜਾਂਦੀ ਹੈ।੧।ਰਹਾਉ।

ਪ੍ਰ: ਸਾਈਂ ਜੀ! ਇਹ ਨਾਮ-ਰਸ ਜੀਭ ਵਿਚ ਕਿਵੇਂ ਪ੍ਰਗਟ ਹੁੰਦਾ ਹੈ?

ਉ: ੭. ਹੇ ਮੇਰੀ ਰਸਨਾ! ਜਦੋਂ ਤੂੰ ਰਾਮ ਦੇ ਗੁਣ ਗਾਵੇਂ।

੮. ਤੇ ਪਲ-ਪਲ ਹਰ ਵੇਲੇ ਉਸੇ ਪਰਮੇਸ਼ਰ ਦਾ ਨਾਮ ਸਿਮਰੀਏ।

੯. ਉਸ ਪਰਮੇਸ਼ਰ ਦੇ ਗੁਣਾਂ ਤੋਂ ਬਾਝ ਹੋਰ ਕੁਝ ਵੀ ਨਾ ਸੁਣੀਏ ਅਤੇ ਸਤਿ ਸੰਗਤ ਤੋਂ ਬਿਨਾਂ ਹੋਰ ਕਿਸੇ ਵੀ ਕੁਸੰਗੀਆਂ ਦੇ ਸੰਗ ਵਿਚ ਨਾ ਜਾਈਏ।

੧੦. ਸਦਾ ਸਤਿਸੰਗ ਵਿਚ ਹੀ ਨਿਵਾਸ ਰੱਖੀਏ, ਕਿਉਂਕਿ ਸਾਧ ਸੰਗਤ ਵੱਡੇ ਭਾਗਾਂ ਨਾਲ ਹੀ ਲੱਭਦੀ ਹੈ।੨।

ਪ੍ਰ: ਬਾਬਾ ਜੀ! ਜ਼ਬਾਨ ਹੋਰ ਨਿੰਦਾ ਚੁਗ਼ਲੀ ਕਰਨ ਵੇਲੇ ਤਾਂ ਅੱਕਦੀ ਨਹੀਂ; ਪਰ ਸਿਮਰਨ ਵੇਲੇ ਛੇਤੀ ਹੀ ਉਕਲਾ ਜਾਂਦੀ ਹੈ। ਸਿਮਰਨ ਕਿਤਨਾ ਕੁ ਸਮਾਂ ਕੀਤਾ ਜਾਏ?

ਉ: ੧੧. ਹੇ ਮਿੱਤਰਾ! ਤੂੰ ਰਸਨਾ ਨੂੰ ਪਿਆਰ ਨਾਲ ਸਮਝਾ ਕਿ ਹੇ ਮੇਰੀ ਰਸਨਾ! ਤੂੰ ਅੱਠੇ ਪਹਿਰ ਉਸ ਪਰਮੇਸ਼ਰ ਨੂੰ ਅਰਾਧ।

੧੨. ਜੋ ਪਾਰਬ੍ਰਹਮ ਸਾਰਿਆਂ ਦੇ ਪਾਪ ਪੁੰਨ ਤੋਂ ਪਰ੍ਹੇ ਤੇ ਉਤਪਤੀ ਪਾਲਨਾ ਤੇ ਲਯ (ਭਾਵ—ਪੈਦਾਇਸ਼, ਪਾਲਣ-ਪੋਸਣ, ਮਾਰਨਾ ਇਹ ਤਿੰਨ ਗੱਲਾਂ ਜਿਸ ਹੱਥ ਹਨ) ਕਰਤਾ ਹੈ ਤੇ ਜਿਸ ਦਾ ਪਾਰਾਵਾਰ ਹੀ ਨਹੀਂ ਪਾਇਆ ਜਾ ਸਕਦਾ।

੧੩. ਇਸ ਤਰ੍ਹਾਂ ਤੂੰ ਇਥੇ ਉਥੇ ਸਦਾ ਸੁਖੀ ਹੋ ਜਾਵੇਂਗੀ।

੧੪. ਹੇ ਰਸਨਾ! ਤੂੰ ਹਰੀ ਦੇ ਗੁਣ ਗਾਉਣ ਕਰਕੇ, ਬੜੀ ਕੀਮਤ ਵਾਲੀ ਹੋ ਜਾਏਂਗੀ।੩।

੧੫. ਹੇ ਮੇਰੀ ਰਸਨਾ! (ਇਹ ਰਸ ਤੂੰ ਅੰਤਰ ਮੁਖ ਹੀ ਨਹੀਂ ਮਾਣੇਂਗੀ; ਜਿਧਰ-ਜਿਧਰ ਤੇਰੀ ਦ੍ਰਿਸ਼ਟੀ ਜਾਏਗੀ), ਫਲਾਂ ਫੁਲਾਂ ਵਾਲੇ ਪੇਡ ਤੇ ਸਾਰੀ ਬਨਸਪਤੀ ਮੌਲ ਰਹੀ ਤੇਰੀ ਦ੍ਰਿਸ਼ਟੀ ਪਵੇਗੀ।

੧੬. ਇਸ ਅੰਤਰ-ਮੁਖ ਤੇ ਬਾਹਰ-ਮੁਖ ਮਿਲਵੇਂ ਸੁਆਦ ਵਿਚ ਰਚੀ ਹੋਈ ਇਸ ਨੂੰ ਫਿਰ ਕਦੇ ਭੀ ਤੂੰ ਛੱਡੋਂਗੀ ਨਹੀਂ।

ਇਸ ਵਿਚ ਸ਼ੱਕ ਨਹੀਂ ਕਿ ਪਰਮਾਤਮਾ ਦੀ ਕੁਦਰਤ ਵਿਚ ਸਾਰੀ ਬਨਾਸਪਤੀ ਖਿੜੀ ਰਹਿੰਦੀ ਹੈ। ਰੁੱਖਾਂ ਬੂਟਿਆਂ ਨੂੰ ਫੁੱਲ-ਫਲ ਲੱਗੇ ਹੁੰਦੇ ਹਨ; ਪਰ ਜਿਸ ਮਨੁੱਖ ਦੀ ਰਸਨਾ ਨਾਮ-ਰਸ ਵਿਚ ਇਕ ਵਾਰ ਮਸਤ ਹੋ ਜਾਏ, ਉਹ ਬਾਹਰ ਦਿਸਦੀ ਸੁੰਦਰਤਾ ਨੂੰ ਤੱਕ ਕੇ ਕਦੇ ਨਾਮ-ਰਸ ਨੂੰ ਨਹੀਂ ਛੱਡਦਾ।

੧੭. ਆਖ਼ਰ ਵਿਚ ਹਜ਼ੂਰ ਦੇ ਸਿਧਾਂਤ ਕਹਿੰਦੇ ਹਨ ਕਿ ਉਸ ਮਨੁੱਖ ਦੀਆਂ ਨਜ਼ਰਾਂ ਵਿਚ ਦੁਨੀਆਂ ਵਾਲੇ ਕਿਸਮ-ਕਿਸਮ ਦੇ ਰਸ-ਕਸ ਪਰਮਾਤਮਾ ਦੇ ਨਾਮ-ਰਸ ਦੇ ਬਰਾਬਰ ਲਾਈਏ ਤਾਂ ਉਸ ਨਾਮ-ਰਸ ਦੀ ਬਰਾਬਰੀ ਨਹੀਂ ਕਰ ਸਕਦੇ।

ਪ੍ਰ: ਕਿਉਂ ਸਾਈਂ ਜੀ! ਇਹ ਨਾਮ-ਰਸ ਪ੍ਰਾਪਤ ਕਿਸ ਨੂੰ ਹੋ ਸਕਦਾ ਹੈ?

ਉ: ੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਰਸ ਦੀ ਪ੍ਰਾਪਤੀ ਉਸੇ ਨੂੰ ਹੀ ਹੁੰਦੀ ਹੈ, ਜਿਸ ਦੇ ਗੁਰੂ ਸਹਾਇਕ ਹੋਣ।੪।੧੫।੮੪।

***ਭਾਵਾਰਥ :*** ਇਸ ਮਹਾਂਵਾਕ ਵਿਚ ਹਜ਼ੂਰ ਜੀ ਨੇ, ਨਾਮ ਦੀ ਅਰਾਧਨਾ ਰਸਨਾ ਤੋਂ ਸ਼ੁਰੂ ਹੋਈ, ਮਨ ਦੇ ਸਿਮਰਨ ਵਿਚ ਹੁੰਦੀ ਹੋਈ ਤੇ ਫੇਰ ਆਤਮ ਅਨੁਭਵਤਾ ਵਿਚ ਜਾਂਦੀ ਦਰਸਾਈ ਹੈ, ਪਰ ਰਸਨਾ ਉੱਤੇ ਵੀ ਇਸ ਦਾ ਅਸਰ ਰਸ-ਮਈ ਹੁੰਦਾ ਦਰਸਾਇਆ ਹੈ। ਅਭਿਆਸੀ ਸੱਜਣ ਜਾਣਦੇ ਹਨ ਕਿ ਕਿਸੇ-ਕਿਸੇ ਵੇਲੇ ਰਸਨਾ ਕਿਵੇਂ ਅਸਚਰਜ ਰਸ ਵਿਚ ਡੁੱਬ ਜਾਂਦੀ ਹੈ। ਇਹ ਰਸ ਕੇਵਲ ਰਸਨਾ ਤੱਕ ਹੀ ਨਹੀਂ ਰਹਿੰਦਾ, ਸਗੋਂ ਸਾਰੇ ਸਰੀਰ ਵਿਚ ਹੀ ਇਸ ਦੀ ਰਸਮਯਤਾ ਛਾ ਜਾਂਦੀ ਹੈ। ਉਸ ਵੇਲੇ ਨਾਮ-ਰਸੀਏ ਦੇ ਅੰਦਰ ਇਕ ਸੁੰਦਰਤਾ ਦਾ ਮੀਂਹ ਵਸਦਾ ਦਿੱਸਦਾ ਹੈ। ਫਲਾਂ ਨਾਲ ਲੱਦੇ ਤੇ ਫੁੱਲਾਂ ਨਾਲ ਖਿੜੇ ਬੂਟੇ, ਪੱਤਿਆਂ ਨਾਲ ਲਹਿਰਾਉਂਦੇ ਬ੍ਰਿਛ ਤੇ ਸਾਵਾਂ-ਸਾਵਾਂ ਧਰਤੀ 'ਤੇ ਲੇਟਿਆ ਘਾਹ, ਮੌਲਿਆ ਹੋਇਆ, ਇਕ ਤਾਜ਼ਗੀ ਤੇ ਸੁੰਦਰਤਾ ਦੇ ਰੰਗ ਵਿਚ ਖਿੜਿਆ ਦਿਸਦਾ ਹੈ। ਉਸ ਨਾਮ-ਰਸੀਏ ਨੂੰ ਅੰਦਰ-ਬਾਹਰ ਰਸ ਹੀ ਰਸ ਭਾਸਦਾ ਹੈ ਤੇ ਸੁੰਦਰਤਾ ਦਾ ਮਾਨੋਂ ਮੀਂਹ ਵਸਦਾ ਜਾਪਦਾ ਹੈ। ਉਸ ਅਵਸਥਾ ਦਾ ਗੁਰੂ ਸਾਹਿਬ ਜੀ ਨੇ ਇਸ ਸ਼ਬਦ ਦੀਆਂ ਚੰਦ ਪੰਗਤੀਆਂ ਵਿਚ ਇਸ਼ਾਰਾ ਕੀਤਾ ਹੈ ਤੇ ਸਿਧਾਂਤ ਵਿਚ ਇਹ ਦੱਸਿਆ ਹੈ ਕਿ ਹਰੀ-ਰਸ ਦੇ ਤੁੱਲ ਕੋਈ ਵੀ ਰਸ ਨਹੀਂ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਮਨੁ ਮੰਦਰੁ ਤਨੁ ਸਾਜੀ ਬਾਰਿ ॥**
**੨. ਇਸ ਹੀ ਮਧੇ ਬਸਤੁ ਅਪਾਰ ॥**
**੩. ਇਸ ਹੀ ਭੀਤਰਿ ਸੁਨੀਅਤ ਸਾਹੁ ॥**
**੪. ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ ॥੧॥**
**੫. ਨਾਮ ਰਤਨ ਕੋ ਕੋ ਬਿਉਹਾਰੀ ॥**
**੬. ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ ਰਹਾਉ ॥**
**੭. ਮਨੁ ਤਨੁ ਅਰਪੀ ਸੇਵ ਕਰੀਜੈ ॥**
**੮. ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥**
**੯. ਪਾਇ ਲਗਉ ਤਜਿ ਮੇਰਾ ਤੇਰੈ ॥**
**੧੦. ਕਵਨੁ ਸੁ ਜਨੁ ਜੋ ਸਉਦਾ ਜੋਰੈ ॥੨॥**
**੧੧. ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥**
**੧੨. ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ ॥**
**੧੩. ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥**
**੧੪. ਕਵਨੁ ਸੁ ਦਾਤਾ ਲੇ ਸੰਚਾਰੇ ॥੩॥**
**੧੫. ਖੋਜਤ ਖੋਜਤ ਨਿਜ ਘਰੁ ਪਾਇਆ ॥**
**੧੬. ਅਮੋਲ ਰਤਨੁ ਸਾਚੁ ਦਿਖਲਾਇਆ ॥**
**੧੭. ਕਰਿ ਕਿਰਪਾ ਜਬ ਮੇਲੇ ਸਾਹਿ ॥**
**੧੮. ਕਹੁ ਨਾਨਕ ਗੁਰ ਕੈ ਵੇਸਾਹਿ ॥੪॥੧੬॥੮੫॥**

***ਪਦ ਅਰਥ :*** ਮੰਦਰੁ—ਸੋਹਣਾ ਘਰ। ਸਾਜੀ—ਬਣਾਈ ਹੈ। ਬਾਰਿ—ਬਾਰ, ਘਰ ਦੇ ਦੁਆਲੇ ਦੀ ਰਾਖਵੀਂ ਕੰਡਿਆਂ ਮਲ੍ਹਿਆਂ ਦੀ ਵਾੜ, ਅਥਵਾ ਕੰਧ, ਫ਼ਸੀਲ। ਇਸ ਹੀ ਮਧੇ—ਇਸ ਮਨ ਦੇ ਵਿਚ ਹੀ। ਬਸਤੁ—ਵਸਤੂ, ਨਾਮ ਰਾਸਿ। ਸਾਹੁ—ਪ੍ਰਭੂ, ਸ਼ਾਹੂਕਾਰ।

ਬਾਪਾਰੀ—ਨਾਮ-ਪੂੰਜੀ ਦਾ ਵਣਜ ਕਰਨ ਵਾਲਾ। ਵਿਸਾਹੁ—ਵਿਸ਼ਵਾਸ, ਇਤਬਾਰ। ਕੋ—ਜੇਹੜਾ ਕੋਈ। ਬਿਉਪਾਰੀ—ਵਪਾਰੀ। ਆਹਾਰੀ—ਖ਼ੁਰਾਕ, ਜੀਵਨ ਦਾ ਆਸਰਾ। ਜੁਗਤਿ—ਤਰੀਕਾ। ਜਿਤੁ—ਜਿਸ ਦੀ ਰਾਹੀਂ। ਭੀਜੈ—ਪ੍ਰਸੰਨ ਹੁੰਦਾ ਹੈ। ਪਾਇ ਲਗਉ—ਮੈਂ ਪੈਰੀਂ ਲਗਦਾ ਹਾਂ। ਜੋਰੈ—ਜੋੜ ਦੇਵੇ। ਮਹਲੁ—ਟਿਕਾਣਾ। ਕਿਨ ਬਿਧਿ—ਕਿਨ੍ਹਾਂ ਤਰੀਕਿਆਂ ਨਾਲ। ਭੀਤਰਿ—ਅੰਦਰ, ਆਪਣੀ ਹਜ਼ੂਰੀ ਵਿਚ। ਜਾ ਕੇ—ਜਿਸ ਦੇ। ਕੋਟਿ—ਕਰੋੜਾਂ। ਸੰਚਾਰੇ—'ਕੱਠਾ ਕਰਕੇ, ਮਿਲਾ ਦੇਵੇ, ਪਹੁੰਚਾਵੇ। ਨਿਜ ਘਰੁ—ਆਪਣਾ ਅਸਲੀ ਘਰ। ਸਾਹਿ—ਸ਼ਾਹ ਨੇ। ਵੇਸਾਹਿ—ਇਤਬਾਰ ਨਾਲ, ਹਾਮੀ ਨਾਲ।

**ਅਰਥ :**

ਪ੍ਰ: ਹੇ ਸਾਈਂ ਜੀਉ ! ਜਿਵੇਂ ਹਰ ਬੰਦੇ ਨੇ ਆਪਣੇ ਵਸਣ ਲਈ ਘਰ ਬਣਾਇਆ ਹੁੰਦਾ ਹੈ, ਕੀ ਰੱਬ ਦਾ ਭੀ ਕੋਈ ਰਿਹਾਇਸ਼ੀ ਮਕਾਨ ਹੈ ?

ਉ: ੧. ਹਾਂ ਜ਼ਰੂਰ, ਹੇ ਸੱਜਣਾ! ਉਸ ਪਰਮੇਸ਼ਰ ਨੇ ਆਪਣੀ ਰਿਹਾਇਸ਼ ਵਾਸਤੇ ਇਸ ਮਨੁੱਖ ਦੇ ਮਨ ਵਿਚ ਇਕ ਸੋਹਣਾ ਮਕਾਨ ਬਣਾਇਆ ਹੈ ਅਤੇ ਮਨੁੱਖਾ ਸਰੀਰ ਨੂੰ, ਭਾਵ ਇਨ੍ਹਾਂ ਗਿਆਨ-ਇੰਦਰਿਆਂ ਨੂੰ ਇਸ ਘਰ ਦੀ ਰਾਖੀ ਲਈ ਵਾੜ ਬਣਾ ਰੱਖਿਆ ਹੈ।

੨. ਇਸ ਮਨ ਦੇ ਅੰਦਰ ਹੀ ਉਸ ਬੇਅੰਤ ਪ੍ਰਭੂ ਦੀ ਨਾਮ ਰੂਪੀ ਪਾਰਾਵਾਰ ਰਹਿਤ ਵਸਤੂ ਹੈ।

੩. ਇਸੇ ਮਨ-ਮੰਦਰ ਦੇ ਅੰਦਰ ਹੀ, ਉਹ ਮਾਲਕ ਪ੍ਰਭੂ-ਸ਼ਾਹ ਵਸਦਾ ਸੁਣੀਦਾ ਹੈ।

੪. ਪਰ, ਜਿਸ ਦਾ ਉਸ ਮਾਲਕ ਦੀ ਹਜ਼ੂਰੀ ਅੰਦਰ ਇਤਬਾਰ ਬਣਿਆ ਹੋਇਆ ਹੋਵੇ, ਅਜੇਹਾ ਨਾਮ ਦਾ ਵਪਾਰੀ ਤਾਂ ਕੋਈ ਵਿਰਲਾ ਹੀ ਹੈ।੧।

੫. ਜੋ ਕੋਈ ਉਸ ਪਰਮਾਤਮਾ ਦੇ ਨਾਮ-ਰਤਨ ਦਾ ਅਸਲ ਵਪਾਰੀ ਹੈ।

੬. ਉਸ ਦੀ ਨਿਸ਼ਾਨੀ ਇਕੋ ਹੀ ਹੈ ਕਿ ਉਹ ਤਾਂ ਆਤਮਕ ਜੀਵਨ ਦੇ ਦਾਤੇ ਨਾਮ ਨੂੰ ਹੀ ਆਪਣੀ ਜ਼ਿੰਦਗੀ ਦਾ (ਆਹਾਰੀ) ਖ਼ੁਰਾਕ ਬਣਾਉਂਦਾ ਹੈ।੧।ਰਹਾਉ।

***ਨੋਟ :*** ਅੱਠ ਨੰਬਰ ਪੰਗਤੀ ਦਾ ਪਹਿਲੋਂ ਅਰਥ ਲੱਗੇਗਾ,

੮. ਉਹ ਕਿਹੜੀ ਜੁਗਤੀ ਹੈ, ਜਿਸ ਕਰਕੇ ਇਹ ਵਪਾਰੀ ਪ੍ਰਸੰਨ ਹੋ ਜਾਵੇ ?

੭. ਕੀ, ਮਨ ਤਨ ਅਰਪ ਕੇ ਸੇਵਾ ਕਰੀਏ, ਤਾਂ ਇਉਂ ਉਹ ਪ੍ਰਸੰਨ ਹੋ ਜਾਵੇਗਾ ?

੯. ਮੈਂ ਮੇਰ ਤੇਰ ਛੱਡ ਕੇ ਉਸ ਦੀ ਚਰਨੀਂ ਲੱਗ ਜਾਵਾਂ।

੧੦. ਉਹ ਕਿਹੜਾ ਸ਼ਾਹ ਦਾ ਵਿਸ਼ਵਾਸ ਪ੍ਰਾਪਤ ਦਾਸ ਹੈ, ਜੋ ਸੌਦਾ ਕਰਾ ਦੇਵੇ ?।੨।

੧੧. ਮੈਂ ਗ਼ਰੀਬ ਵਣਜਾਰਾ ਉਸ ਨਾਮ-ਰਤਨ ਦੇ ਵਪਾਰੀ ਪਾਸੋਂ ਪੁੱਛਦਾ ਹਾਂ ਕਿ ਨਾਮ-ਰਸ ਦੇ ਸ਼ਾਹ ਦਾ ਮਹੱਲ ਮਨੁੱਖ ਕਿਹੜੇ ਤਰੀਕਿਆਂ ਨਾਲ ਲੱਭ ਸਕਦਾ ਹੈ ?

੧੨. ਉਹ ਕੇਹੜੀ ਵਿਧੀ ਹੈ, ਜਿਸਦੇ ਕਰਨ ਨਾਲ, ਉਹ ਸ਼ਾਹ-ਮਾਲਕ ਅੰਦਰ ਸਦ ਲਵੇ ?

੧੩. ਹੇ ਪ੍ਰਭੂ ! ਤੂੰ ਸਭ ਤੋਂ ਵੱਡਾ ਸ਼ਾਹ ਹੈਂ, ਜੋ ਕਿ ਆਪ ਦੇ ਕਰੋੜਾਂ ਹੀ ਜੀਵ-ਵਣਜਾਰੇ ਹਨ।

੧੪. ਨਾਮ ਦੀ ਦਾਤ ਕਰਨ ਵਾਲਾ ਉਹ ਕੌਣ ਹੈ, ਜੋ ਮੈਨੂੰ ਫੜ ਕੇ ਤੇਰੇ ਚਰਨਾਂ ਵਿਚ ਅਪੜਾ ਦੇਵੇ, ਤੇਰੇ ਨਾਲ ਮਿਲਾ ਦੇਵੇ।੩।

੧੫. ਇਸ ਤਰ੍ਹਾਂ ਪੁੱਛਦਿਆਂ, ਖੋਜਦਿਆਂ, ਭਾਲਦਿਆਂ ਆਪਣਾ ਅਸਲੀ ਘਰ ਲੱਭ ਪਿਆ।

੧੬. ਅਮੋਲਕ ਸੱਚਾ ਰਤਨ ਮੈਨੂੰ ਦਿਖਾ ਦਿੱਤਾ।

(ਸਿੱਧਾਂਤ ਇਹ ਹੈ ਕਿ):

੧੭. ਜਦੋਂ ਕਿਰਪਾ ਕਰਕੇ ਸ਼ਾਹ ਮੇਲ ਦੇਵੇ (ਵਪਾਰੀ ਨਾਲ ਤਾਂ ਸ਼ਾਹ ਮਿਲ ਪੈਂਦਾ ਹੈ)।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਭੀ ਸ਼ਾਹ-ਪ੍ਰਭੂ ਨੇ ਕਿਰਪਾ ਕਰਕੇ ਕਿਸੇ ਜੀਵ-ਵਣਜਾਰੇ ਨੂੰ ਆਪਣੇ ਚਰਨਾਂ ਵਿਚ ਮਿਲਾਇਆ ਹੈ, ਉਸ ਨੂੰ ਗੁਰੂ ਦੀ ਹਾਮੀਂ ਦੁਆਰਾ ਹੀ ਮਿਲਾਇਆ ਹੈ।੪।੧੬।੮੫।

***ਨੋਟ :*** ਉਪਰੋਕਤ ਤਿੰਨ ਅੰਕਾਂ ਵਿਚ ਪ੍ਰਸ਼ਨ ਹਨ, ਚੌਥੇ ਵਿਚ ਨਿਜੀ ਤਜਰਬੇ, ਢੰਗ ਵਿਚ ਉੱਤਰ ਦਰਜ ਕਰ ਦਿੱਤਾ ਹੈ।

***ਭਾਵਾਰਥ :*** ਇਸ ਸ਼ਬਦ ਵਿਚ ਵਪਾਰ ਦਾ ਰੂਪਕ ਬੰਨ੍ਹ ਕੇ ਗੁਰੂ ਦੀ ਲੋੜ ਵਰਣਨ ਕੀਤੀ ਹੈ।

ਹਰ ਮਨੁੱਖ ਦਾ ਸਰੀਰ ਇਕ ਵਾੜ ਹੈ ਅਤੇ ਮਨ ਇਸ ਦੇ ਇਕ ਅੰਦਰ ਮੰਦਰ ਹੈ, ਜਿਸ ਵਿਚ ਵਾਹਿਗੁਰੂ ਵੱਸਦਾ ਹੈ, ਉਸ ਦੇ ਪਾਸ ਇਕ ਅਪਾਰ ਵਸਤੂ ਹੈ। ਇਸ ਵਸਤੂ ਦਾ ਵਪਾਰ ਭਾਵੇਂ ਹਰ ਕਿਸੇ ਨਾਲ ਹੋ ਸਕਦਾ ਹੈ, ਪਰ ਜੋ ਗੁਰੂ ਹੈ, ਉਹ ਸ਼ਾਹ ਦਾ ਇਤਬਾਰੀ ਹੈ, ਉਹ ਸ਼ਾਹ ਤੱਕ ਪੂਰੀ ਪਹੁੰਚ ਰੱਖਦਾ ਹੈ, ਉਹ ਸ਼ਾਹ ਨਾਲ ਅਭੇਦ ਵਰਤਦਾ ਹੈ। ਉਸ ਨੂੰ ਜਾਚ ਹੈ, ਦੂਸਰਿਆਂ ਨੂੰ ਸ਼ਾਹ ਤੱਕ ਅਪੜਾ ਦੇਣ ਦੀ। ਉਹ ਹਰ ਮਨੁੱਖ ਨੂੰ ਜਾਚ ਦੱਸਦਾ ਹੈ ਕਿ ਤੂੰ ਭੀ ਨਾਮ-ਰਤਨ ਲੈ ਕੇ ਇਸ ਦਾ ਵਪਾਰ ਕਰ। ਗੁਰੂ ਇਹ ਮਤ ਹੀ ਨਹੀਂ ਦੇਂਦਾ, ਦਿਖਲਾ ਭੀ ਦੇਂਦਾ ਹੈ, ਅਰਥਾਤ ਸਾਖਯਾਤਕਾਰ ਕਰਵਾ ਦੇਂਦਾ ਹੈ। ਅੰਤ ਵਿਚ ਆਪਣਾ ਸਿੱਧਾਂਤ ਦੱਸਦੇ ਹਨ ਕਿ ਹਰੀ ਦੀ ਕਿਰਪਾ ਹੀ ਗੁਰੂ ਮੇਲਦੀ ਹੈ ਤੇ ਗੁਰੂ-ਕਿਰਪਾ ਹੀ ਹਰੀ ਨੂੰ।

ਇਸ ਸ਼ਬਦ ਵਿਚ ਕੁਝ ਪ੍ਰਸ਼ਨੋਤ੍ਰੀ ਹੈ : ਕਿਹੜੀ ਜੁਗਤੀ ਨਾਲ ਉਹ ਰਚ-ਮਿਚ ਜਾਂਦਾ ਹੈ ? ਕੇਹੜਾ ਆਦਮੀ ਸੌਦਾ ਕਰਾਏਗਾ ? ਸ਼ਾਹ ਦਾ ਰਾਜ-ਮਹੱਲ ਕਿਸ ਤਰ੍ਹਾਂ ਪ੍ਰਾਪਤ ਹੁੰਦਾ ਹੈ ? ਕਿਸ ਢੰਗ ਦੇ ਜੀਵਨ ਵਾਲੇ ਨੂੰ ਉਹ ਮਹੱਲ ਅੰਦਰ ਸੱਦਦਾ ਹੈ ? ਨਿਜ ਘਰ ਕਿਸ ਤਰ੍ਹਾਂ ਲੱਭਦਾ ਹੈ ? ਅੱਗੇ ਉੱਤਰ ਵਿਚ ਕਹਿੰਦੇ ਹਨ ਕਿ ਜਿਸ ਦੀ ਸਾਖ ਚੰਗੀ ਹੈ। ਜੋ ਨਾਮ-ਅੰਮ੍ਰਿਤ ਦਾ ਭੋਜਨ ਛੱਕਦਾ ਹੈ। ਜੋ ਆਪਣਾ ਮਨ ਤਨ ਉਸ ਨੂੰ ਸਮਰਪਣ ਕਰਦਾ ਹੈ ਅਤੇ ਇਕਾਗਰ ਮਨ ਨਾਲ ਸੇਵਾ ਕਰਦਾ ਹੈ, ਜਿਸ ਵਿਚੋਂ ਤੇਰ-ਮੇਰ ਮਿਟ ਜਾਂਦੀ ਹੈ, ਨਾ ਕੋਈ ਆਪਣਾ ਤੇ ਨਾ ਕੋਈ ਬਿਗਾਨਾ ਰਹਿ ਜਾਂਦਾ ਹੈ। ਉਹ ਢੂੰਡਦਿਆਂ-ਢੂੰਡਦਿਆਂ ਹੀ ਆਪਣਾ ਘਰ ਲੱਭ ਲੈਂਦਾ ਹੈ। ਉਸ ਸ਼ਾਹ ਕੋਲ ਜਿਸ ਦੀ ਸਾਖ ਭਰੋਸੇ ਯੋਗ ਹੈ, ਜਿਸ ਉਪਰ ਸ਼ਾਹ ਦੀ ਮਿਹਰ ਹੋਵੇ, ਉਸ ਨੂੰ ਉਹ ਏਹੋ ਜਿਹੇ ਲੱਛਣਾਂ ਵਾਲੇ ਗੁਰੂ ਨੂੰ ਮਿਲਾ ਦੇਂਦਾ ਹੈ, ਜੋ ਰੱਬ ਦੀ ਦਰਗਾਹ ਵਿਚ ਭਰੋਸੇ ਯੋਗ ਹੈ।

**ਗਉੜੀ ਮਹਲਾ ੫ ਗੁਆਰੇਰੀ ॥**

**੧. ਰੈਣਿ ਦਿਨਸੁ ਰਹੈ ਇਕ ਰੰਗਾ ॥**
**੨. ਪ੍ਰਭ ਕਉ ਜਾਣੈ ਸਦ ਹੀ ਸੰਗਾ ॥**
**੩. ਠਾਕੁਰ ਨਾਮੁ ਕੀਓ ਉਨਿ ਵਰਤਨਿ ॥**
**੪. ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥੧॥**
**੫. ਹਰਿ ਸੰਗਿ ਰਾਤੇ ਮਨ ਤਨ ਹਰੇ ॥**
**੬. ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥**
**੭. ਚਰਣ ਕਮਲ ਆਤਮ ਆਧਾਰ ॥**
**੮. ਏਕੁ ਨਿਹਾਰਹਿ ਆਗਿਆਕਾਰ ॥**
**੯. ਏਕੋ ਬਨਜੁ ਏਕੋ ਬਿਉਹਾਰੀ ॥**
**੧੦. ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥**
**੧੧. ਹਰਖ ਸੋਗ ਦੁਹਹੂੰ ਤੇ ਮੁਕਤੇ ॥**
**੧੨. ਸਦਾ ਅਲਿਪਤੁ ਜੋਗ ਅਰੁ ਜੁਗਤੇ ॥**
**੧੩. ਦੀਸਹਿ ਸਭ ਮਹਿ ਸਭ ਤੇ ਰਹਤੇ ॥**
**੧੪. ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥**
**੧੫. ਸੰਤਨ ਕੀ ਮਹਿਮਾ ਕਵਨ ਵਖਾਨਉ ॥**
**੧੬. ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥**
**੧੭. ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥**
**੧੮. ਧੂਰਿ ਸੰਤਨ ਕੀ ਨਾਨਕ ਦੀਜੈ ॥੪॥੧੭॥੮੬॥**

***ਪਦ ਅਰਥ :*** ਇਕ ਰੰਗਾ—ਇਕ ਪ੍ਰਭੂ ਦੇ ਪ੍ਰੇਮ-ਰੰਗ ਵਿਚ। ਵਰਤਨਿ—ਹਰ ਵੇਲੇ ਵਰਤਨ ਵਾਲੀ ਸ਼ੈ। ਤ੍ਰਿਪਤਿ—ਰੱਜ। ਅਘਾਵਨੁ—ਬਹੁਤ ਰੱਜ ਜਾਣਾ, ਸੰਤੋਖ, ਸੰਤੁਸ਼ਟਤਾ। ਹਰੇ—ਪ੍ਰਫੁੱਲਤ। ਚਰਣ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਪੈਰ। ਨਿਹਾਰਹਿ—ਵੇਖਦੇ ਹਨ। ਆਗਿਆਕਾਰ—ਹੁਕਮ ਵਿਚ ਟੁਰਨ ਵਾਲੇ। ਬਿਉਹਾਰੀ—ਵਪਾਰੀ। ਹਰਖ—ਖ਼ੁਸ਼ੀ। ਸੋਗ—ਚਿੰਤਾ। ਮੁਕਤੇ—ਅਜ਼ਾਦ। ਅਲਿਪਤੁ—ਨਿਰਲੇਪ। ਜੋਗ—ਪ੍ਰਭੂ ਨਾਲ ਜੁੜੇ ਹੋਏ। ਜੁਗਤੇ—ਚੰਗੀ ਜੀਵਨ-ਜੁਗਤ ਵਾਲੇ। ਰਹਤੇ—ਵੱਖਰੇ। ਓਇ—ਓਹ। ਮਿਤਿ—ਅੰਦਾਜ਼ਾ। ਮੋਹਿ—ਮੈਨੂੰ।

***ਅਰਥ :***

ਪ੍ਰ: ਸ੍ਰੀ ਜੀਉ! ਜੋ ਮਨੁੱਖ ਗੁਰੂ ਤੋਂ ਨਾਮ-ਰਤਨ ਪ੍ਰਾਪਤ ਕਰ ਚੁੱਕਾ ਹੈ, ਉਸ ਦੀ ਮਾਨਸਕ ਅਵਸਥਾ ਕੀ ਹੋ ਜਾਂਦੀ ਹੈ?

ਉ: ੧. ਹੇ ਮਿੱਤਰਾ! ਗੁਰੂ ਤੋਂ ਨਾਮ ਪ੍ਰਾਪਤ ਕਰਨ ਵਾਲਾ ਤਾਂ ਦਿਨੇ ਰਾਤ ਇਕ ਪ੍ਰਭੂ ਦੇ ਪ੍ਰੇਮ-ਰੰਗ ਵਿਚ ਹੀ ਮਸਤ ਰਹਿੰਦਾ ਹੈ।

ਪ੍ਰ: ਸਾਈਂ ਜੀਉ! ਪ੍ਰੇਮ-ਰੰਗ ਵਿਚ ਮਸਤ ਰਹਿਣ ਤੋਂ ਆਪ ਦਾ ਕੀ ਭਾਵ ਹੈ?

ਉ: ੨. (ਹੇ ਸੱਜਣਾ! ਭਾਵ ਇਹ ਹੈ ਕਿ ਉਹ) ਪਰਮਾਤਮਾ ਨੂੰ ਸਦਾ ਹੀ ਆਪਣੇ ਅੰਗ-ਸੰਗ ਵਸਦਾ ਅਨੁਭਵ ਕਰਦਾ ਹੈ।

੩. ਉਸ ਨੇ ਠਾਕਰ ਦੇ ਨਾਮ ਨੂੰ ਆਪਣੀ ਵਰਤਨ ਹੀ ਬਣਾ ਲਿਆ ਹੈ, (ਇਸ ਤਰ੍ਹਾਂ ਦੀ ਅੰਦਰ ਲਗਨ ਹੋਵੇ ਤਾਂ ਹੀ ਹਰੀ-ਦਰਸ਼ਨ ਹੁੰਦਾ ਹੈ)।

੪. ਸੋ, ਉਹ ਹਰੀ-ਦਰਸ਼ਨ ਨਾਲ ਤ੍ਰਿਪਤ ਤੇ ਮੂਲੋਂ ਹੀ ਰੱਜਿਆ ਰਹਿੰਦਾ ਹੈ।੧।

੫. ਜੋ ਐਸੇ ਸੰਤ-ਜਨ ਹਨ, ਉਹ ਹਰੀ ਨਾਲ ਰੱਤੇ ਹੋਏ, ਤਨ ਮਨ ਕਰਕੇ ਹਰੇ ਰਹਿੰਦੇ ਹਨ, ਭਾਵ ਉਹ ਸਦਾ ਹੀ ਪ੍ਰਸੰਨ ਤੇ ਖਿੜੇ ਰਹਿੰਦੇ ਹਨ।

ਪ੍ਰ: ਇਹ ਪ੍ਰਾਪਤੀ ਉਨ੍ਹਾਂ ਨੂੰ ਕਿਥੋਂ ਹੋਈ?

ਉ: ੬. ਹੇ ਮਿੱਤਰ ਜਨ! ਇਹ ਪ੍ਰਾਪਤੀ ਉਨ੍ਹਾਂ ਨੂੰ ਤਦ ਹੀ ਹੋਈ ਸੀ, ਜਦ ਕਿ ਉਹ ਪੂਰੇ ਗੁਰੂ ਦੀ ਸ਼ਰਨ ਵਿਚ ਆ ਪਏ ਸਨ।੧।ਰਹਾਉ।

੭. ਗੁਰੂ ਦੇ ਚਰਨ-ਸ਼ਰਨ ਵਿਚ ਰਹਿਣ ਵਾਲੇ ਸੰਤ-ਜਨ ਪਰਮਾਤਮਾ ਦੇ ਪਵਿੱਤਰ ਚਰਨਾਂ ਨੂੰ ਆਪਣੇ ਆਪੇ ਦਾ ਆਸਰਾ ਬਣਾਈ ਰੱਖਦੇ ਹਨ।

੮. ਉਹ ਆਗਿਆਕਾਰੀ ਹੋ ਕੇ ਇਕ ਵਾਹਿਗੁਰੂ ਨੂੰ ਹਰ ਰੰਗ ਵਿਚ ਵੇਖਦੇ ਹਨ।

੯. ਪਰਮੇਸ਼ਰ ਦਾ ਨਾਮ ਹੀ ਉਨ੍ਹਾਂ ਦਾ ਵਣਜ ਹੈ, ਪਰਮਾਤਮਾ ਦੇ ਨਾਮ ਦੇ ਹੀ ਉਹ ਸਦਾ ਵਪਾਰੀ ਬਣੇ ਰਹਿੰਦੇ ਹਨ।

੧੦. ਪਰਮਾਤਮਾ ਤੋਂ ਬਿਨਾਂ ਉਹ ਕਿਸੇ ਵੀ ਹੋਰ ਨਾਲ ਡੂੰਘੀ ਸਾਂਝ ਨਹੀਂ ਪਾਇਆ ਕਰਦੇ।੨।

੧੧. ਇਸ ਤਰ੍ਹਾਂ ਉਹ ਖ਼ੁਸ਼ੀ ਗ਼ਮੀ ਦੋਹਾਂ ਤੋਂ ਸਦਾ ਛੁਟੇ ਰਹਿੰਦੇ ਹਨ।

੧੨. ਉਹ ਮਾਇਆ ਤੋਂ ਨਿਰਲੇਪ ਅਤੇ ਪਰਮਾਤਮਾ ਦੀ ਯਾਦ ਵਿਚ ਸਦਾ ਜੁੜੇ ਰਹਿੰਦੇ ਹਨ ਅਤੇ ਉਹ ਚੰਗੀ ਜੀਵਨ-ਜੁਗਤੀ ਵਾਲੇ ਹੁੰਦੇ ਹਨ।

੧੩. ਉਹ ਅਜੇਹੇ ਜੀਵਨ-ਜੁਗਤੀ ਵਾਲੇ ਸੰਤ-ਜਨ ਸਾਰਿਆਂ ਨਾਲ ਪ੍ਰੇਮ ਕਰਦੇ ਭੀ ਦਿਸਦੇ ਹਨ ਅਤੇ ਸਭਨਾਂ ਤੋਂ ਵੱਖਰੇ ਨਿਰਮੋਹ ਭੀ ਵੇਖੀਦੇ ਹਨ। ਭਾਵ ਉਹ ਸਾਰੇ ਸੰਸਾਰਕ ਸੰਬੰਧਾਂ ਵਿਚ ਵਸਦੇ ਹੋਏ ਸਾਰੇ ਬੰਧਨਾਂ ਤੋਂ ਨਿਰਲੇਪ ਰਹਿੰਦੇ ਹਨ।

੧੪. ਕਿਉਂਕਿ ਉਹ ਸਦਾ ਇਕ ਪਰਮਾਤਮਾ ਦੀ ਯਾਦ ਵਿਚ ਆਪਣੀ ਸੁਰਤਿ ਨੂੰ ਸਦਾ ਜੋੜੀ ਰੱਖਦੇ ਹਨ।੩।

੧੫. ਹੇ ਭਰਾਵਾ! ਮੈਂ ਐਸੇ ਪੂਰਨ ਸੰਤਾਂ ਦੀ ਮਹਿਮਾ ਕੀ-ਕੀ ਵਰਣਨ ਕਰਾਂ।

੧੬. ਕਿਉਂਕਿ ਉਨ੍ਹਾਂ ਸੰਤਾਂ ਦੀ ਮਹਿਮਾ ਦਾ ਬੋਧ ਅਗਾਧ ਹੈ। ਭਾਵ ਮਹਿਮਾ ਦਾ ਗਿਆਨ ਅਥਾਹ ਹੈ, ਮੈਂ ਉਸ ਦੀ ਕੁਛ ਵੀ (ਮਿਤਿ) ਹੱਦ ਨਹੀਂ ਜਾਣਦਾ, ਕਿਉਂਕਿ ਉਨ੍ਹਾਂ ਦੀ ਆਤਮਕ ਉੱਚਤਾ ਮਨੁੱਖੀ ਸੋਚ ਸਮਝ ਤੋਂ ਅਤਯੰਤ ਪਰ੍ਹੇ ਹੈ।

ਪ੍ਰ: ਬਾਬਾ ਜੀ! ਤੁਹਾਡੀ ਉਸ ਪਰਮੇਸ਼ਰ ਦੇ ਦਰੋਂ ਆਖ਼ਰੀ ਮੰਗ ਕੀ ਹੈ?

ਉ:੧੭-੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰ ਜਨਾ! ਮੈਂ ਤਾਂ ਉਸ ਪ੍ਰਭੂ ਦੇ ਅੱਗੇ ਇਹੋ ਅਰਦਾਸ ਕਰਦਾ ਹਾਂ ਕਿ ਹੇ ਪਾਰਬ੍ਰਹਮ ਜੀਉ! ਮੇਰੇ 'ਤੇ ਕਿਰਪਾ ਕਰੋ, ਐਸੇ ਸੰਤਾਂ ਦੇ ਚਰਨਾਂ ਦੀ ਪਵਿੱਤਰ ਧੂੜੀ ਮੈਨੂੰ ਭੀ ਬਖ਼ਸ਼ ਦਿਓ।੪।੧੭।੮੬।

***ਭਾਵਾਰਥ :*** ਇਸ ਸ਼ਬਦ ਵਿਚ ਚੰਗੇ ਮਨੁੱਖ ਜਿਨ੍ਹਾਂ ਨੂੰ ਸੰਤ ਕਿਹਾ ਜਾ ਸਕਦਾ ਹੈ, ਉਨ੍ਹਾਂ ਦੇ ਨਿਤ ਕਰਮਾਂ ਦਾ ਜ਼ਿਕਰ ਕੀਤਾ

ਗਿਆ ਹੈ, ਉਨ੍ਹਾਂ ਸੰਤਾਂ ਦੀ ਮਹਿਮਾ ਅਥਾਹ ਦੱਸੀ ਗਈ ਹੈ, ਕਿਉਂਕਿ ਉਹ ਇਸ ਸੰਸਾਰ ਵਿਚ ਰਹਿੰਦੇ ਹੋਏ ਭੀ ਨਿਰੰਕਾਰ ਨਾਲ ਜੁੜੇ ਰਹਿੰਦੇ ਹਨ। ਉਨ੍ਹਾਂ ਦੀ ਸੁਰਤੀ ਕਦੇ ਭੀ ਉਸ ਪ੍ਰਭੂ ਵਲੋਂ ਹਟਦੀ ਨਹੀਂ। ਉਸੇ ਪੂਰਨ ਸੰਤ ਦੇ ਚਰਣਾਂ ਦੀ ਪਵਿੱਤਰ ਧੂੜੀ ਦੀ ਅੰਤ ਵਿਚ ਜਾਚਨਾ ਕੀਤੀ ਗਈ ਹੈ।

### ਗਉੜੀ ਗੁਆਰੇਰੀ ਮਹਲਾ ੫ ॥

**੧. ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ॥**
**੨. ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥**
**੩. ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ ॥**
**੪. ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥੧॥**
**੫. ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥**
**੬. ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ ਰਹਾਉ ॥**
**੭. ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥**
**੮. ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥**
**੯. ਜਹ ਪੇਖਉ ਤਹਾ ਤੁਮ ਬਸਨਾ ॥**
**੧੦. ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥**
**੧੧. ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥**
**੧੨. ਰੰਗ ਰਸਾ ਤੂੰ ਮਨਹਿ ਅਧਾਰੁ ॥**
**੧੩. ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥**
**੧੪. ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥**
**੧੫. ਮਨ ਤਨ ਅੰਤਰਿ ਤੁਹੀ ਧਿਆਇਆ ॥**
**੧੬. ਮਰਮੁ ਤੁਮਾਰਾ ਗੁਰ ਤੇ ਪਾਇਆ ॥**
**੧੭. ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥**
**੧੮. ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥੧੮॥੮੭॥**

***ਪਦ ਅਰਥ :*** ਸਖਾ—ਸਾਥੀ, ਮਿੱਤਰ, ਉਹ ਮਿੱਤਰ ਜੋ ਨਾਲ ਰਹੇ। ਹੀਤੁ—ਹਿਤ, ਪਿਆਰ। ਪਤਿ—ਇੱਜ਼ਤ। ਗਹਣਾ—ਜ਼ੇਵਰ, ਆਤਮਕ ਸੁੰਦਰਤਾ ਵਧਾਉਣ ਦਾ ਵਸੀਲਾ। ਲਾਲਨ—ਲਾਡਲਾ, ਬਹੁਤਾ ਪਿਆਰਾ। ਪ੍ਰਾਨ—ਜਿੰਦ ਦਾ ਸਹਾਰਾ। ਨਵ ਨਿਧਿ—ਨੌਂ ਖ਼ਜ਼ਾਨੇ। ਭੰਡਾਰੁ—ਖ਼ਜ਼ਾਨਾ। ਰਚੀਆ—ਜੁੜੀ ਹੋਈ ਹੈ। ਤਕੀਆ—ਸਹਾਰਾ। ਮਰਮੁ—ਭੇਦ। ਟੇਕ—ਆਸਰਾ। ਬਸਨਾ—ਵਸਦਾ ਹੈ। ਖਾਨ—ਅਮੀਰ, ਸਰਦਾਰ। ਰੰਗ ਰਸਾ—ਪ੍ਰੇਮ-ਰਸ ਦਾ ਦਾਤਾ।

***ਅਰਥ :***

ਪ੍ਰ: ਸਤਿਕਾਰ ਯੋਗ ਬਾਬਾ ਜੀਉ ! ਜਿਨ੍ਹਾਂ ਸੰਤਾਂ ਦੀ ਪਿੱਛੇ ਆਪ ਜੀ ਨੇ ਰਹਿਤ ਦਰਸਾਈ ਹੈ, ਉਨ੍ਹਾਂ ਦਾ ਆਪਣੇ ਪ੍ਰਭੂ ਨਾਲ ਕਿਤਨਾ ਕੁ ਪਿਆਰ ਹੈ ?

ਉ: ੧. ਹੇ ਭਾਈ ! ਉਹ ਉਸੇ ਦੇ ਪਿਆਰ ਵਿਚ ਮਸਤ ਹੋਏ ਇਸ ਤਰ੍ਹਾਂ ਪ੍ਰਭੂ ਦੇ ਅੱਗੇ ਅਰਦਾਸ ਰੂਪ ਵਿਚ ਆਪਣਾ ਭਰੋਸਾ ਪ੍ਰਗਟ ਕਰਦੇ ਰਹਿੰਦੇ ਹਨ ਕਿ ਹੇ ਪ੍ਰਭੂ ! ਤੂੰਹੀ ਮੇਰਾ ਸਾਥੀ ਹੈਂ, ਤੂੰਹੀ ਮੇਰਾ ਮਿੱਤਰ ਹੈਂ।

੨. ਤੂੰਹੀ ਮੇਰਾ ਪਿਆਰਾ ਹੈਂ, ਤੇਰੇ ਨਾਲ ਹੀ ਮੇਰਾ ਹਿਤ ਹੈ, ਪਿਆਰ ਹੈ।

੩. ਹੇ ਪ੍ਰਭੂ ! ਤੂੰਹੀ ਮੇਰੀ ਇੱਜ਼ਤ ਹੈਂ, ਤੂੰਹੀ ਮੇਰਾ ਗਹਿਣਾ ਹੈਂ।

੪. ਤੈਥੋਂ ਬਿਨਾਂ ਮੇਰੇ ਪਾਸੋਂ ਇਕ ਨਿਮਖ ਭਰ ਵੀ ਰਹਿ ਨਹੀਂ ਹੁੰਦਾ।੧।

੫-੬. ਹੇ ਪ੍ਰਭੂ ! ਤੂੰ ਮੇਰਾ ਸੋਹਣਾ ਲਾਲ ਹੈਂ, ਤੂੰਹੀਂ ਮੇਰੀ ਜਿੰਦ ਦਾ ਸਹਾਰਾ ਹੈਂ। ਤੂੰ ਮੇਰਾ ਸਾਹਿਬ ਹੈਂ, ਤੂੰ ਮੇਰਾ ਖ਼ਾਨ ਹੈਂ।੧।ਰਹਾਉ।

੭. ਹੇ ਮੇਰੇ ਪ੍ਰਭੂ! ਜਿਵੇਂ ਤੂੰ ਮੈਨੂੰ ਰੱਖਦਾ ਹੈਂ, ਤਿਵੇਂ ਮੈਂ ਰਹਿੰਦਾ ਹਾਂ।

੮. ਮੈਂ ਓਹੀ ਕੁਝ ਕਰਦਾ ਹਾਂ, ਜੋ ਤੂੰ ਮੈਨੂੰ ਹੁਕਮ ਕਰਦਾ ਹੈਂ।

੯. ਜਿਥੇ ਵੀ ਮੈਂ ਦੇਖਦਾ ਹਾਂ, ਮੈਨੂੰ ਉਥੇ ਤੇਰਾ ਹੀ ਵਸੇਬਾ ਦਿਸਦਾ ਹੈ।

੧੦. ਇਸ ਕਰਕੇ ਮੈਂ ਰਸਨਾ ਦੁਆਰਾ ਤੇਰਾ ਨਿਰਭਉ ਕਰਨ ਵਾਲਾ ਨਾਮ ਹੀ ਜਪਦਾ ਰਹਿੰਦਾ ਹਾਂ।੨।

੧੧. ਤੂੰਹੀ ਮੇਰੇ ਵਾਸਤੇ ਦੁਨੀਆਂ ਦੀਆਂ ਨੌਂ ਹੀ ਨਿੱਧਾਂ ਹੈਂ। ਤੂੰਹੀ ਮੇਰਾ ਮਾਇਆ ਦਾ ਖ਼ਜ਼ਾਨਾ ਹੈਂ।

੧੨. ਤੂੰਹੀ ਮੇਰੇ ਵਾਸਤੇ ਦੁਨੀਆਂ ਦੇ ਰੰਗ ਰਸ ਹੈਂ, ਤੂੰਹੀ ਮੇਰੇ ਮਨ ਦਾ ਸਹਾਰਾ ਹੈਂ।

੧੩. ਤੂੰਹੀ ਮੇਰੀ ਸੋਭਾ ਹੈਂ, ਮੇਰੀ ਸੁਰਤਿ ਤੇਰੇ ਚਰਨਾਂ ਵਿਚ ਹੀ ਜੁੜੀ ਹੋਈ ਹੈ।

੧੪. ਤੂੰਹੀ ਮੇਰੀ ਓਟ ਹੈਂ, ਤੂੰਹੀ ਮੇਰਾ ਆਸਰਾ ਹੈਂ।੩।

੧੫. ਹੇ ਮੇਰੇ ਪ੍ਰਭੂ ! ਮੈਂ ਆਪਣੇ ਮਨ ਅਤੇ ਤਨ ਵਿਚ ਸਦਾ ਤੈਨੂੰ ਹੀ ਸਿਮਰਦਾ ਰਹਿੰਦਾ ਹਾਂ।

੧੬. ਪਰ, ਤੁਹਾਡਾ ਭੇਦ ਪ੍ਰਾਪਤ ਕਰਨਾ, ਇਹ ਕੋਈ ਮੇਰੀ ਸਾਧਨਾ ਦਾ ਬਲ ਨਹੀਂ, ਇਹ ਤਾਂ ਮੈਂ ਗੁਰੂ ਦੀ ਕਿਰਪਾ ਦੁਆਰਾ ਹੀ ਪਾਇਆ ਹੈ।

੧੭. ਜਿਸ ਮਨੁੱਖ ਨੇ ਗੁਰੂ ਪਾਸੋਂ ਇਕ ਪਰਮਾਤਮਾ ਦਾ ਨਾਮ ਹੀ ਹਿਰਦੇ ਵਿਚ ਪੱਕਾ ਕਰਨ ਲਈ ਪ੍ਰਾਪਤ ਕੀਤਾ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ—ਉਸ ਸੇਵਕ ਨੂੰ ਸਦਾ ਹਰੀ ਨਾਮ ਦਾ ਹੀ ਸਹਾਰਾ ਹੋ ਜਾਂਦਾ ਹੈ।੪।੧੮।੮੭।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਉਸ ਅਕਾਲ ਪੁਰਖ ਦੇ ਸਨਮੁਖ ਉਸਤਤੀ ਕੀਤੀ ਹੈ ਅਤੇ ਇਸੇ ਵਿਚੋਂ ਹਰ ਪ੍ਰਾਣੀ ਮਾਤਰ ਨੂੰ ਉਸ ਨਿਰੰਕਾਰ ਦੀ ਉਸਤਤੀ ਕਰਨ ਦੀ ਪ੍ਰੇਰਨਾ ਮਿਲਦੀ ਹੈ।

### ਗਉੜੀ ਗੁਆਰੇਰੀ ਮਹਲਾ ੫ ॥

**੧. ਬਿਆਪਤ ਹਰਖ ਸੋਗ ਬਿਸਥਾਰ ॥**
**੨. ਬਿਆਪਤ ਸੁਰਗ ਨਰਕ ਅਵਤਾਰ ॥**
**੩. ਬਿਆਪਤ ਧਨ ਨਿਰਧਨ ਪੇਖਿ ਸੋਭਾ ॥**
**੪. ਮੂਲੁ ਬਿਆਧੀ ਬਿਆਪਸਿ ਲੋਭਾ ॥੧॥**
**੫. ਮਾਇਆ ਬਿਆਪਤ ਬਹੁ ਪਰਕਾਰੀ ॥**
**੬. ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ ਰਹਾਉ ॥**

**੭. ਬਿਆਪਤ ਅਹੰਬੁਧਿ ਕਾ ਮਾਤਾ ॥**
**੮. ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥**
**੯. ਬਿਆਪਤ ਹਸਤਿ ਘੋੜੇ ਅਰੁ ਬਸਤਾ ॥**
**੧੦. ਬਿਆਪਤ ਰੂਪ ਜੋਬਨ ਮਦ ਮਸਤਾ ॥੨॥**
**੧੧. ਬਿਆਪਤ ਭੂਮਿ ਰੰਕ ਅਰੁ ਰੰਗਾ ॥**
**੧੨. ਬਿਆਪਤ ਗੀਤ ਨਾਦ ਸੁਣਿ ਸੰਗਾ ॥**
**੧੩. ਬਿਆਪਤ ਸੇਜ ਮਹਲ ਸੀਗਾਰ ॥**
**੧੪. ਪੰਚ ਦੂਤ ਬਿਆਪਤ ਅੰਧਿਆਰ ॥੩॥**
**੧੫. ਬਿਆਪਤ ਕਰਮ ਕਰੈ ਹਉ ਫਾਸਾ ॥**
**੧੬. ਬਿਆਪਤਿ ਗਿਰਸਤ ਬਿਆਪਤ ਉਦਾਸਾ ॥**
**੧੭. ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥**
**੧੮. ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥੪॥**
**੧੯. ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥**
**੨੦. ਤਾ ਕਉ ਕਹਾ ਬਿਆਪੈ ਮਾਇ ॥**
**੨੧. ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥**
**੨੨. ਤਾ ਕੈ ਨਿਕਟਿ ਨ ਆਵੈ ਮਾਈ ॥੫॥੧੯॥੮੮॥**

***ਪਦ ਅਰਥ:*** ਬਿਆਪਤ—ਪ੍ਰਭਾਵ ਪਾਈ ਰੱਖਦੀ ਹੈ, ਵਾਪਰਨਾ, ਵਿਆਪਣਾ। ਬਿਆਧੀ—ਵਿਕਾਰ। ਬਹੁ ਪਰਕਾਰੀ—ਕਈ ਤਰੀਕਿਆਂ ਨਾਲ। ਅਹੰਬੁਧਿ—ਹਉਮੈ। ਮਾਤਾ—ਮੱਤਾ ਹੋਇਆ, ਮਸਤ। ਕਲਤ੍ਰ—ਇਸਤਰੀ। ਹਸਤਿ—ਹਾਥੀ। ਬਸਤਾ—ਬਸਤ੍ਰ, ਕੱਪੜੇ। ਮਦ—ਨਸ਼ਾ। ਰੰਗਾ—ਅਮੀਰ। ਰੰਕ—ਕੰਗਾਲ। ਸੰਗਾ—ਟੋਲਾ, ਮੰਡਲੀ। ਆਚਾਰ ਬਿਉਹਾਰ—ਕਰਮ-ਕਾਂਡ। ਜਾਤਿ—ਜਾਤਿ ਅਭਿਮਾਨ। ਮਾਇ—ਮਾਇਆ।

***ਅਰਥ:***

ਪ੍ਰ: ਹੇ ਗੁਰੋ! ਕੁਝ ਮਾਇਆ ਦੀ ਪ੍ਰਬਲਤਾ ਸੁਣਾਓ।

ਉ: ੧. ਹੇ ਭਾਈਓ! ਤੱਕੋ, ਇਹ ਸਭ ਮਾਇਆ ਦੀ ਹੀ ਪ੍ਰਬਲਤਾ ਹੈ ਕਿ ਕਿਸੇ ਨੂੰ ਖ਼ੁਸ਼ੀ ਦੀ ਬਹੁਲਤਾ ਹੋ ਕੇ, ਕਿਸੇ ਨੂੰ ਗ਼ਮੀ ਦਾ ਖਿਲਾਰਾ ਰੂਪ ਹੋ ਕੇ ਮਾਇਆ ਵਾਪਰ ਰਹੀ ਹੈ।

੨. ਇਹ ਮਾਇਆ ਸੁਰਗਾਂ ਤੇ ਨਰਕਾਂ ਵਿਚ ਅਤੇ ਅਵਤਾਰਾਂ ਨੂੰ ਭੀ ਵਾਪਰਦੀ ਹੈ।

੩. ਮਾਇਆ ਸ਼ਾਹੂਕਾਰਾਂ ਨੂੰ ਭੀ ਵਾਪਰਦੀ ਹੈ, ਉਹ ਨਿਰਧਨਾਂ ਨੂੰ ਭੀ ਲੱਗੀ ਰਹਿੰਦੀ ਹੈ, ਕਿਉਂਕਿ ਉਹ ਧਨੀਆਂ ਦੀ ਸੋਭਾ ਹੁੰਦੀ ਤੱਕ ਕੇ ਦੁਖੀ ਹੁੰਦੇ ਰਹਿੰਦੇ ਹਨ।

੪. ਕਿਤੇ ਸਾਰੇ ਹੀ ਰੋਗਾਂ ਦਾ ਮੂਲ ਲੋਭ ਬਣ ਕੇ ਮਾਇਆ ਆਪਣਾ ਜ਼ੋਰ ਪਾਈ ਰੱਖਦੀ ਹੈ।੧।

੫. ਹੇ ਭਾਈ! ਇਹ ਉਸ ਪ੍ਰਭੂ ਦੀ ਰਚੀ ਮਾਇਆ ਜੀਵਾਂ ਉੱਤੇ ਅਨੇਕਾਂ ਤਰੀਕਿਆਂ ਨਾਲ ਪ੍ਰਭਾਵ ਪਾਈ ਰੱਖਦੀ ਹੈ।

ਪ੍ਰ: ਕੀ, ਉਹ ਸੰਤ-ਜਨ ਭੀ ਇਸੇ ਮਾਇਆ ਦੇ ਪ੍ਰਭਾਵ ਹੇਠ ਦਬੇ ਰਹਿੰਦੇ ਹਨ?

ਉ: ੬. ਨਹੀਂ, ਕਿਉਂਕਿ ਉਨ੍ਹਾਂ ਨੂੰ ਹੇ ਪ੍ਰਭੂ! ਸਦਾ ਤੇਰਾ ਹੀ ਆਸਰਾ ਹੈ, ਜਿਸ ਕਰਕੇ ਉਹ ਜੀਉਂਦੇ ਰਹਿੰਦੇ ਹਨ।੧।ਰਹਾਉ।

ਪ੍ਰ: ਕਿਉਂ ਸਾਈਂ ਜੀ! ਇਹ ਮਾਇਆ ਵਧੇਰੇ ਕਿਸ ਨੂੰ ਵਾਪਰਦੀ ਹੈ?

ਉ: ੭. ਹੇ ਪਿਆਰਿਓ! ਇਹ ਮਾਇਆ ਉਸ ਨੂੰ ਵਾਪਰਦੀ ਹੈ, ਜੋ ਹਉਮੈ ਵਾਲੀ ਬੁੱਧੀ ਵਿਚ ਸਦਾ ਮਸਤਿਆ ਹੋਇਆ ਰਹਿੰਦਾ ਹੈ।

੮. (ਅਤੇ) ਉਸ ਨੂੰ ਵੀ ਵਾਪਰਦੀ ਹੈ, ਜੋ ਪੁੱਤਰ ਤੇ ਇਸਤਰੀ ਦੇ ਮੋਹ ਵਿਚ ਰਚ ਰਿਹਾ ਹੈ।

੯. ਉਸ ਨੂੰ ਭੀ ਵਾਪਰਦੀ ਹੈ, ਜੋ ਹਾਥੀ ਘੋੜੇ ਅਤੇ ਹੋਰ ਅਨੇਕਾਂ (ਬਸਤਾ) ਕਪੜੇ ਆਦਿ ਵਸਤੂਆਂ ਦੇ ਹੰਕਾਰ ਵਿਚ ਹੈ।

੧੦. (ਅਤੇ) ਉਸ ਨੂੰ ਵਿਆਪਦੀ ਹੈ, ਜੋ ਰੂਪ ਤੇ ਜੋਬਨ ਦੀ ਮਸਤੀ ਵਿਚ ਸਦਾ ਮਸਤ ਰਹਿੰਦਾ ਹੈ।੨।

੧੧. ਫਿਰ ਵਿਆਪਦੀ ਹੈ ਉਸ ਭੂਮੀਏ ਨੂੰ, ਕੰਗਾਲ ਨੂੰ (ਜਿਸ ਪਾਸ ਕੁਝ ਭੀ ਨਹੀਂ) ਅਤੇ ਰੰਗ-ਰਲੀਆਂ ਮਾਣਨ ਦੇ ਸਾਮਾਨ ਵਾਲੇ ਅਮੀਰ ਨੂੰ।

੧੨. ਇਹ ਵਾਪਰਦੀ ਹੈ ਗੀਤਾਂ ਤੇ ਨਾਦਾਂ ਦੇ ਸੁਣਨ ਵਾਲਿਆਂ ਸੰਗਾਂ ਨੂੰ।

੧੩. ਇਹ ਵਿਆਪਦੀ ਹੈ—ਮਹੱਲਾਂ ਨੂੰ, ਸੇਜਾ ਨੂੰ ਤੇ ਸ਼ਿੰਗਾਰਾਂ ਨੂੰ। (ਇਸਦਾ ਤਰੀਕਾ ਇਹ ਹੈ)।

੧੪. ਇਹ ਪੰਜਾਂ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦੇ ਹਨੇਰੇ ਵਿਚ ਹਰ ਕਿਸੇ ਨੂੰ ਹੀ ਵਾਪਰਦੀ ਹੈ।੩।

੧੫. ਹੇ ਭਾਈ! ਜੋ ਹਉਮੈ ਵਿਚ ਫਸ ਕੇ ਕਰਮ ਕਰਦਾ ਹੈ, ਉਸ ਨੂੰ ਵਿਆਪਦੀ ਹੈ।

੧੬. ਇਹ ਗ੍ਰਿਹਸਤੀਆਂ ਨੂੰ ਵਿਆਪਦੀ ਹੈ, ਇਹ (ਉਦਾਸਾ) ਸਾਧੂਆਂ ਨੂੰ ਭੀ ਵਿਆਪਦੀ ਹੈ।

੧੭. ਇਹ ਸ਼ੁਭ ਕਰਮਾਂ ਦੇ—ਵਿਹਾਰ-ਕਾਰਾਂ ਵਿਚ, ਜਾਤੀ ਦੇ ਹੰਕਾਰ ਵਿਚ—ਕਰਨ ਵਾਲਿਆਂ ਨੂੰ ਵਿਆਪਦੀ ਹੈ।

ਪ੍ਰ: ਕਿਉਂ ਦਿਆਲੂ ਜੀ! ਇਸ ਦੇ ਪ੍ਰਭਾਵ ਤੋਂ ਕੋਈ ਬਚਿਆ ਭੀ ਹੈ?

ਉ: ੧੮. ਹੇ ਪਿਆਰਿਓ! ਹਰੀ ਦੇ ਪ੍ਰੇਮ-ਰੰਗ ਵਿਚ ਰੰਗੇ ਤੋਂ ਬਿਨਾਂ ਇਹ ਸਭ ਕਿਸੇ ਨੂੰ ਤੇ ਸਭੋ ਕੁਛ ਨੂੰ ਵਿਆਪਦੀ ਹੈ।੪।

ਪ੍ਰ: ਕਿਉਂ ਸਾਈਂ ਜੀਓ! ਸੰਤਾਂ ਨੂੰ ਮਾਇਆ ਕਿਉਂ ਨਹੀਂ ਵਿਆਪ ਸਕਦੀ?

ਉ: ੧੯. ਹੇ ਭਰਾਵੋ! ਉਨ੍ਹਾਂ ਸੰਤਾਂ ਦੇ ਬੰਧਨ ਹਰੀ ਰਾਜਾ ਰੂਪ ਕਟ ਦੇਂਦਾ ਹੈ।

੨੦. ਫਿਰ ਦੱਸੋ! ਮਾਇਆ ਉਨ੍ਹਾਂ ਨੂੰ ਕਿਵੇਂ ਵਿਆਪ ਸਕਦੀ ਹੈ? ਭਾਵ ਨਹੀਂ ਵਿਆਪ ਸਕਦੀ।

ਪ੍ਰ: ਕਿਉਂ ਜੀ! ਸੰਤਾਂ ਤੋਂ ਬਿਨ੍ਹਾਂ ਕੋਈ ਹੋਰ ਭੀ ਮਾਇਆ ਦੇ ਪ੍ਰਭਾਵ ਤੋਂ ਬਚਿਆ ਹੈ?

ਉ: ੨੧. ਹਾਂ, ਜ਼ਰੂਰ! ਹੇ ਪਿਆਰੇ! ਜਿਨ੍ਹਾਂ ਨੇ ਐਸੇ ਸੰਤਾਂ ਦੇ ਚਰਨਾਂ ਦੀ ਧੂੜੀ ਪ੍ਰਾਪਤ ਕਰ ਲਈ ਹੈ।

੨੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਭੀ ਮਾਇਆ ਦੇ

ਪ੍ਰਭਾਵ ਤੋਂ ਬਚ ਰਹਿੰਦਾ ਹੈ, ਭਾਵ ਮਾਇਆ ਉਸ ਮਨੁੱਖ ਦੇ ਨੇੜੇ ਭੀ ਨਹੀਂ ਢੁਕ ਸਕਦੀ।੫।੧੯।੮੮।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਸਿੱਧਾਂਤ ਅੰਕਤ ਕਰਦੇ ਹਨ ਕਿ ਹੇ ਭਾਈ! ਇਹ ਮਾਇਆ ਗੁਪਤ ਪ੍ਰਗਟ ਰੂਪ ਹੋ ਸਾਰਿਆਂ ਨੂੰ ਪ੍ਰਭਾਵਤ ਕਰ ਰਹੀ ਹੈ, ਪਰ ਇਸ ਦੇ ਪ੍ਰਭਾਵ ਤੋਂ ਕੇਵਲ ਉਹ ਸੰਤ-ਜਨ ਹੀ ਬਚੇ ਹਨ, ਜਿਨ੍ਹਾਂ ਨੇ ਆਪਣੇ ਜੀਵਨ ਦਾ ਆਸਰਾ ਉਸ ਪ੍ਰਭੂ ਨੂੰ ਹੀ ਬਣਾ ਰੱਖਿਆ ਹੈ।

**ਗਉੜੀ ਗੁਆਰੇਰੀ ਮਹਲਾ ੫ ॥**

**੧. ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥**
**੨. ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥**
**੩. ਰਸਨਾ ਸੋਈ ਲੋਭਿ ਮੀਠੈ ਸਾਦਿ ॥**
**੪. ਮਨੁ ਸੋਇਆ ਮਾਇਆ ਬਿਸਮਾਦਿ ॥੧॥**
**੫. ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥**
**੬. ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ ਰਹਾਉ ॥**
**੭. ਸਗਲ ਸਹੇਲੀ ਅਪਨੈ ਰਸ ਮਾਤੀ ॥**
**੮. ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥**
**੯. ਮੁਸਨਹਾਰ ਪੰਚ ਬਟਵਾਰੇ ॥**
**੧੦. ਸੂਨੇ ਨਗਰਿ ਪਰੇ ਠਗਹਾਰੇ ॥੨॥**
**੧੧. ਉਨ ਤੇ ਰਾਖੈ ਬਾਪੁ ਨ ਮਾਈ ॥**
**੧੨. ਉਨ ਤੇ ਰਾਖੈ ਮੀਤੁ ਨ ਭਾਈ ॥**
**੧੩. ਦਰਬਿ ਸਿਆਣਪ ਨਾ ਓਇ ਰਹਤੇ ॥**
**੧੪. ਸਾਧਸੰਗਿ ਓਇ ਦੁਸਟ ਵਸਿ ਹੋਤੇ ॥੩॥**
**੧੫. ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥**
**੧੬. ਸੰਤਨ ਧੂਰਿ ਸਰਬ ਨਿਧਾਨ ॥**
**੧੭. ਸਾਬਤੁ ਪੂੰਜੀ ਸਤਿਗੁਰ ਸੰਗਿ ॥**
**੧੮. ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥੪॥**
**੧੯. ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥**
**੨੦. ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥੨੦॥੮੯॥**

***ਪਦ ਅਰਥ :*** ਨੈਨਹੁ—ਅੱਖਾਂ ਵਿਚ। ਦ੍ਰਿਸਟਿ—ਨਜ਼ਰ, ਨਿਗਾਹ। ਸ੍ਰਵਣ—ਕੰਨ। ਸੁਣਿ—ਸੁਣ ਕੇ। ਰਸਨਾ—ਜੀਭ। ਲੋਭਿ—ਲੋਭ ਵਿਚ। ਸਾਦਿ—ਸੁਆਦ ਵਿਚ। ਬਿਸਮਾਦਿ—ਅਸਚਰਜ ਤਮਾਸ਼ੇ ਵਿਚ। ਗ੍ਰਿਹ ਮਹਿ—ਸਰੀਰ-ਘਰ ਵਿਚ। ਕੋਈ—ਕੋਈ ਵਿਰਲਾ। ਸਾਬਤੁ—ਸਾਰੀ ਦੀ ਸਾਰੀ। ਵਸਤੁ—ਆਤਮਕ ਜੀਵਨ ਦੀ ਪੂੰਜੀ। ਲਹੈ—ਲੱਭ ਲੈਂਦਾ ਹੈ। ਸਹੇਲੀ—ਗਿਆਨ-ਇੰਦਰੀਆਂ। ਮਾਤੀ—ਮਸਤ। ਜਾਤੀ—ਜਾਣੀ, ਸਮਝੀ। ਮੁਸਨਹਾਰ—ਠਗਣ ਵਾਲੇ। ਬਟਵਾਰੇ—ਡਾਕੂ। ਸੂਨੇ ਨਗਰਿ—ਸੁੰਞੇ ਸ਼ਹਿਰ ਵਿਚ। ਪਰੇ—ਹੱਲਾ ਕਰਕੇ ਆ ਪਏ। ਤੇ—ਤੋਂ। ਰਾਖੈ—ਬਚਾਅ ਸਕਦਾ। ਦਰਬਿ—ਧਨ ਨਾਲ। ਓਇ—ਉਹ। ਵਸਿ—ਕਾਬੂ ਵਿਚ। ਸਾਰਿੰਗ—ਧਨੁੱਖ। ਪਾਣਿ—ਹੱਥ, (ਹੇ ਧਨੁਸ਼ ਧਾਰੀ ਪ੍ਰਭੂ!)। ਨਿਧਾਨ—ਖ਼ਜ਼ਾਨੇ। ਪੂੰਜੀ—ਆਤਮਕ ਜੀਵਨ ਦੀ ਰਾਸ। ਰੰਗਿ—ਪ੍ਰੇਮ ਵਿਚ।

***ਅਰਥ :***

**ਪ੍ਰ:** ਹੇ ਦਾਤਾਰ ਜੀਉ! ਇਸ ਜੀਵ ਦੇ ਅੰਦਰੋਂ ਸ਼ੁਭ ਗੁਣਾਂ ਦੀ ਅਤੇ ਆਤਮਕ ਜੀਵਨ ਦੀ ਰਾਸ, ਧਾੜਵੀ ਕਿਸ ਲਈ ਲੁੱਟੀ ਜਾਂਦੇ ਹਨ?

**ਉ:** ਇਸ ਲਈ ਕਿ ਇਸ ਦੇ ਗਿਆਨ-ਇੰਦਰੇ ਸਾਰੇ ਹੀ ਸੁੱਤੇ ਪਏ ਹਨ।

**ਪ੍ਰ:** ਜੀ! ਉਹ ਕਿਵੇਂ? ਕਿਰਪਾ ਕਰਕੇ ਦੱਸ ਦਿਉ।

**ਉ:** ੧. ਹੇ ਪਿਆਰੇ! ਜੋ ਪਰਾਏ ਰੂਪ ਤੇ ਧਨ ਨੂੰ ਵਿਕਾਰ ਦ੍ਰਿਸ਼ਟੀ ਨਾਲ ਤੱਕਣਾ ਹੈ, ਇਹ ਮਨੁੱਖ ਦੀਆਂ ਅੱਖਾਂ ਵਿਚ ਮਾਨੋਂ ਗਾਹੜੀ ਨੀਂਦ ਆ ਰਹੀ ਹੈ।

੨. ਇਸ ਦੇ ਕੰਨ ਨਿੰਦਿਆ ਵਾਲੇ ਵੀਚਾਰ ਸੁਣ-ਸੁਣ ਕੇ ਸੌਂ ਗਏ ਹਨ।

੩. ਇਸ ਦੀ ਰਸਨਾ ਮਿੱਠੇ ਪਦਾਰਥਾਂ ਦੇ ਲੋਭ ਵਿਚ ਸੁੱਤੀ ਰਹਿੰਦੀ ਹੈ।

੪. ਇਸ ਦਾ ਮਨ ਜੋ ਸਾਰੀਆਂ ਇੰਦ੍ਰੀਆਂ ਦਾ ਪ੍ਰੇਰਕ ਹੈ, ਇਹ ਮਾਇਆ ਦੇ ਅਸਚਰਜ ਤਮਾਸ਼ਿਆਂ ਵਿਚ ਸੁੱਤਾ ਰਹਿੰਦਾ ਹੈ।੧।

**ਪ੍ਰ:** ਹੇ ਸਤਿਗੁਰੋ! ਕੋਈ, ਇਸ ਹਿਰਦੇ ਵਿਚੋਂ ਲੁੱਟੀ ਜਾ ਰਹੀ ਸਮੱਗਰੀ ਨੂੰ ਕਿਸੇ ਤਰੀਕੇ ਨਾਲ ਬਚਾਅ ਵੀ ਸਕੇਗਾ?

**ਉ:** ੫. ਹਾਂ, ਇਕੋ ਹੀ ਯਤਨ ਹੈ ਕਿ ਜੋ ਇਸ ਮਨੁੱਖੀ ਸਰੀਰ-ਘਰ ਵਿਚ ਸਾਵਧਾਨ ਹੋ ਜਾਗਦਾ ਰਹੇਗਾ।

੬. ਉਹ ਸਾਰੀ ਦੀ ਸਾਰੀ ਆਪਣੀ ਦੈਵੀ ਗੁਣਾਂ ਦੀ ਪੂੰਜੀ ਨੂੰ ਸਾਂਭ ਲੈਂਦਾ ਹੈ।੧।ਰਹਾਉ।

੭. ਪਰ, ਦੇਖੋ ਭਾਈ! ਇਸ ਮਨੁੱਖ ਦੀਆਂ ਸਭੇ ਗਿਆਨ-ਇੰਦ੍ਰੀਆਂ ਆਪੋ ਆਪਣੇ ਰਸਾਂ ਦੇ ਚਸਕਿਆਂ ਵਿਚ ਮਸਤ ਰਹਿੰਦੀਆਂ ਹਨ।

੮. ਆਪਣੇ ਸਰੀਰ-ਘਰ ਦੀ ਇਨ੍ਹਾਂ ਵਿਚੋਂ ਕੋਈ ਸੂਝ ਹੀ ਨਹੀਂ ਰੱਖਦਾ।

੯. ਉਧਰ ਪੰਜੇ ਲੁਟ ਲੈਣ ਵਾਲੇ ਧਾੜਵੀ, ਜੋ ਠੱਗਣ ਵਾਲੇ ਭੀ ਹਨ।

੧੦. ਇਹ ਸਰੀਰ-ਨਗਰ ਨੂੰ ਰਾਖਿਆਂ ਵੱਲੋਂ ਸੁੰਞਾ ਪਿਆ ਵੇਖ ਕੇ ਸਰੀਰ-ਘਰ ਵਿਚ ਆ ਹੱਲਾ ਬੋਲ ਦੇਂਦੇ ਹਨ।੨।

**ਪ੍ਰ:** ਕਿਉਂ ਬਾਬਾ ਜੀ! ਉਨ੍ਹਾਂ ਧਾੜਵੀਆਂ ਕੋਲੋਂ ਬਚਾਉਣ ਲਈ—ਮਾਂ, ਬਾਪ, ਮਿੱਤਰ, ਭਾਈ, ਇਨ੍ਹਾਂ ਵਿਚੋਂ—ਕੋਈ ਭੀ ਸਹਾਇਕ ਨਹੀਂ ਹੁੰਦਾ?

**ਉ:** ੧੧. ਨਹੀਂ, ਐ ਸੱਜਣੋ! ਉਨ੍ਹਾਂ ਬਲਵਾਨ ਨਿਰਦਈ ਡਾਕੂਆਂ ਕੋਲੋਂ ਨਾ ਪਿਉ ਬਚਾਅ ਸਕਦਾ ਹੈ ਅਤੇ ਨਾ ਮਾਂ ਹੀ ਰੱਖਿਆ ਕਰ ਸਕਦੀ ਹੈ।

੧੨. ਉਨ੍ਹਾਂ ਤੋਂ ਨਾ ਕੋਈ ਮਿੱਤਰ ਬਚਾਅ ਸਕਦਾ ਹੈ ਅਤੇ ਨਾ ਹੀ ਭਾਈ।

**ਪ੍ਰ:** ਸਾਈਂ ਜੀ! ਵੇਖਿਆ ਹੈ ਕਿ ਕੋਈ ਸਿਆਣਾ ਚਤਰ ਜਾਂ ਧਨੀ ਬੰਦਾ ਕਿਸੇ ਸਰਕਾਰੀ ਕੇਸ ਵਿਚ ਬੰਨ੍ਹਿਆ ਜਾਏ, ਉਹ ਕਿਸੇ ਸਿਆਣਪ, ਜਾਂ ਧਨ ਖ਼ਰਚ ਕੇ ਛੁਟਕਾਰਾ ਪਾ ਲੈਂਦਾ

ਹੈ, ਕੀ ਇਨ੍ਹਾਂ ਨੂੰ ਵਧੇਰੇ ਧਨ ਖ਼ਰਚ ਕਰਕੇ ਨਹੀਂ ਰੋਕਿਆ ਜਾ ਸਕਦਾ ?

ਉ: ੧੩. ਨਹੀਂ, ਐ ਭੋਲਿਓ! ਉਹ ਕਿਸੇ ਦੁਨਿਆਵੀ ਸਿਆਣਪ ਨਾਲ, ਜਾਂ ਬਹੁਤਾ ਧਨ ਖ਼ਰਚਣ ਨਾਲ ਭੀ ਰੋਕਿਆਂ ਨਹੀਂ ਰੁਕਦੇ।

ਪ੍ਰ: ਕਿਉਂ ਬਾਬਾ ਜੀ! ਐਸੇ ਦੁਸ਼ਟ ਕਿਸੇ ਯਤਨ ਕੀਤਿਆਂ ਵਸ ਭੀ ਹੋ ਸਕਦੇ ਹਨ ?

ਉ: ੧੪. ਐ ਮਿੱਤਰੋ! ਇਨ੍ਹਾਂ ਦੁਸ਼ਟਾਂ ਨੂੰ ਵਸ ਕਰਨ ਦਾ ਕੇਵਲ ਇਕੋ ਹੀ ਤਰੀਕਾ ਸਾਧ ਸੰਗਤ ਹੈ। ਸਾਧੂਆਂ ਦੀ ਸੰਗਤ ਵਿਚ ਆਪਣਾ ਜੀਵਨ ਗੁਜ਼ਾਰਨ ਵਾਲਾ ਹੀ ਇਨ੍ਹਾਂ ਬਲਵਾਨ ਡਾਕੂਆਂ ਨੂੰ ਕਾਬੂ ਕਰ ਸਕਦਾ ਹੈ।੩।

ਪ੍ਰ: ਕ੍ਰਿਪਾਲੂ ਜੀਉ! ਸਾਧ ਸੰਗਤ ਕਿਵੇਂ ਪ੍ਰਾਪਤ ਹੋਵੇ ?

ਉ: ੧੫. ਹੇ ਸੱਜਣਾ! ਇਕ ਹੀ ਤਰੀਕਾ ਹੈ ਕਿ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰ ਕਿ ਹੇ ਵਾਹਿਗੁਰੂ! ਮੇਰੇ ਉੱਤੇ ਕਿਰਪਾ ਕਰ।

੧੬. ਜੋ ਸਾਧੂਆਂ ਦੀ ਚਰਨ-ਧੂੜ ਸਭ ਤਰ੍ਹਾਂ ਦਾ ਖ਼ਜ਼ਾਨਾ ਹੈ, ਇਹ ਮੈਨੂੰ ਕਿਰਪਾ ਕਰਕੇ ਬਖ਼ਸ਼ ਦਿਓ।

੧੭. (ਅਤੇ) ਸਤਿਗੁਰੂ ਦਾ ਸੰਗ ਵੀ ਮੈਨੂੰ ਦੇਈ ਰੱਖੋ, ਜਿਨ੍ਹਾਂ ਦੇ ਰਾਹੀਂ ਮੇਰੀ ਦੈਵੀ ਗੁਣਾਂ ਦੀ ਦੌਲਤ ਸਾਬਤ ਰਹਿ ਸਕੇ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਰਮਾਤਮਾ ਦਾ ਸੇਵਕ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰਹਿ ਕੇ ਹੀ ਸੁਚੇਤ ਰਹਿ ਸਕਦਾ ਹੈ। ਇਸ ਤਰ੍ਹਾਂ ਇਹ ਪੰਜਾਂ ਦੇ ਹੱਲਿਆਂ ਤੋਂ ਬਚ ਸਕਦਾ ਹੈ।੪।

ਪ੍ਰ: ਕਿਉਂ ਬਾਬਾ ਜੀ! ਇਹ ਜੀਵ ਜਾਗਦੇ ਕਿਉਂ ਨਹੀਂ ?

ਉ: ੧੯. ਹੇ ਮਿੱਤਰੋ! ਇਹ ਗੱਲ ਆਪਣੇ ਵਸ ਦੀ ਨਹੀਂ। ਸਿੱਧਾਂਤਕ ਗੱਲ ਇਹੋ ਹੈ ਕਿ ਜਾਗਦਾ ਉਹੋ ਹੈ, ਜਿਸ ਉੱਤੇ ਪ੍ਰਭੂ ਕਿਰਪਾਲੂ ਹੁੰਦਾ ਹੈ।

੨੦. ਉਸ ਦੀ ਆਤਮਕ ਜੀਵਨ ਦੀ ਦੌਲਤ, ਇਹ ਧਨ-ਮਾਲ ਦੀ ਰਾਸ ਸਾਰੀ ਹੀ ਬਚੀ ਰਹਿੰਦੀ ਹੈ।੧। ਰਹਾਉ ਦੂਜਾ।੨੦।੮੯।

***ਭਾਵਾਰਥ :*** ਗੁਰਦੇਵ ਜੀ ਨੇ ਇਸ ਮਹਾਂਵਾਕ ਵਿਚ ਮਨੁੱਖ ਦੀ ਆਯੂ ਬੇ-ਅਰਥ ਗੁਜ਼ਰਦੀ ਜਾ ਰਹੀ ਦਾ ਅਤਿ ਸੁੰਦਰ ਨਕਸ਼ਾ ਬੰਨ੍ਹਿਆ ਹੈ। ਆਪ ਜੀ ਸਰੀਰ ਨੂੰ ਇਕ ਨਗਰੀ ਦੱਸ ਕੇ ਸੁਆਸਾਂ, ਜਾਂ ਦੈਵੀ ਗੁਣਾਂ ਦੀ ਸੱਚੀ ਰਾਸ ਦੱਸਦੇ ਹਨ। ਪੰਜ ਕਾਮਾਦਿਕ ਠੱਗ ਰਾਹ-ਮਾਰ ਹਨ, ਇਹ ਇੰਦ੍ਰਿਆਂ ਨੂੰ ਉਨ੍ਹਾਂ ਦੇ ਆਪਣੇ-ਆਪਣੇ ਵਿਸ਼ਿਆਂ ਵਿਚ ਮਸਤ ਕਰਕੇ ਗਾਫ਼ਲੀ ਦੀ ਨੀਂਦ ਵਿਚ ਸੁਟ ਕੇ ਸੁਆਸਾਂ ਰੂਪ ਧਨ ਲੁਟ ਰਹੇ ਹਨ। ਭਾਵ ਸੁਆਸ ਅਜਾਈਂ ਵਿਕਾਰਾਂ ਵਿਚ ਅਸਫਲ ਹੋ ਰਹੇ ਹਨ।

ਜੋ ਇਕ ਪਰਮੇਸ਼ਰ ਦੇ ਪ੍ਰੇਮ ਵਿਚ ਜਾਗਦੇ ਹਨ, ਉਨ੍ਹਾਂ ਦੇ ਸਵਾਸ ਵਿਕਾਰਾਂ ਵਿਚ ਅਸਫਲ ਨਹੀਂ ਹੁੰਦੇ, ਰੱਬੀ-ਪ੍ਰੇਮ ਵਿਚ ਸਫਲ ਹੁੰਦੇ ਹਨ। ਇਹੋ ਹੀ ਉਨ੍ਹਾਂ ਦੇ ਸੁਆਸਾਂ ਰੂਪ ਧਨ ਦਾ ਸਾਬਤ ਰਹਿਣਾ ਹੈ। ਅੰਤ ਵਿਚ ਇਹ ਦੱਸਿਆ ਹੈ ਕਿ ਇਹ ਪ੍ਰੇਮ ਦੀ ਦਾਤ ਸਾਧੂ ਤੋਂ ਅਤੇ ਗੁਰੂ ਦੁਆਰਾ ਹੀ ਮਿਲ ਸਕਦੀ ਹੈ। ਇਸੇ ਲਈ ਅੰਤ ਵਿਚ ਅਰਦਾਸ ਕਰਕੇ ਸਾਧੂ ਸੰਗ ਅਤੇ ਗੁਰੂ ਕਿਰਪਾ ਦੀ ਮੰਗ ਕੀਤੀ ਹੈ।

ਜਿਸ ਉੱਤੇ ਪ੍ਰਭੂ ਕਿਰਪਾ ਕਰੇ, ਉਹ ਗੁਰੂ ਨੂੰ ਅੰਗ-ਸੰਗ ਅਨੁਭਵ ਕਰਦਾ ਹੈ। ਜਿਸ ਦੇ ਗੁਰੂ ਅੰਗ-ਸੰਗ ਹੈ, ਉਸ ਉਪਰ ਮਾਇਆ ਪ੍ਰਭਾਵ ਨਹੀਂ ਪਾ ਸਕਦੀ, ਕਿਉਂਕਿ ਚਾਨਣ ਨੂੰ ਕਦੀ ਵੀ ਅੰਧੇਰਾ ਨਹੀਂ ਦਬਾਅ ਸਕਦਾ।

## ਗਉੜੀ ਗੁਆਰੇਰੀ ਮਹਲਾ ੫ ॥

**੧. ਜਾ ਕੈ ਵਸਿ ਖਾਨ ਸੁਲਤਾਨ ॥**
**੨. ਜਾ ਕੈ ਵਸਿ ਹੈ ਸਗਲ ਜਹਾਨ ॥**
**੩. ਜਾ ਕਾ ਕੀਆ ਸਭੁ ਕਿਛੁ ਹੋਇ ॥**
**੪. ਤਿਸ ਤੇ ਬਾਹਰਿ ਨਾਹੀ ਕੋਇ ॥੧॥**
**੫. ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥**
**੬. ਕਾਜ ਤੁਮਾਰੇ ਦੇਇ ਨਿਬਾਹਿ ॥੧॥ ਰਹਾਉ ॥**
**੭. ਸਭ ਤੇ ਊਚ ਜਾ ਕਾ ਦਰਬਾਰੁ ॥**
**੮. ਸਗਲ ਭਗਤ ਜਾ ਕਾ ਨਾਮੁ ਅਧਾਰੁ ॥**
**੯. ਸਰਬ ਬਿਆਪਿਤ ਪੂਰਨ ਧਨੀ ॥**
**੧੦. ਜਾ ਕੀ ਸੋਭਾ ਘਟਿ ਘਟਿ ਬਨੀ ॥੨॥**
**੧੧. ਜਿਸੁ ਸਿਮਰਤ ਦੁਖ ਡੇਰਾ ਢਹੈ ॥**
**੧੨. ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥**
**੧੩. ਜਿਸੁ ਸਿਮਰਤ ਹੋਤ ਸੂਕੇ ਹਰੇ ॥**
**੧੪. ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥**
**੧੫. ਸੰਤ ਸਭਾ ਕਉ ਸਦਾ ਜੈਕਾਰੁ ॥**
**੧੬. ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥**
**੧੭. ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥**
**੧੮. ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ ॥੪॥੨੧॥੯੦॥**

***ਪਦ ਅਰਥ :*** ਜਾ ਕੈ ਵਸਿ—ਜਿਸ ਪਰਮਾਤਮਾ ਦੇ ਵਸ ਵਿਚ। ਬਾਹਰਿ—ਆਕੀ। ਪਾਹਿ—ਪਾਸ। ਦੇਇ—ਦੇਂਦਾ ਹੈ, ਦੇਵੇਗਾ। ਦੇਹਿ ਨਿਬਾਹਿ—ਸਿਰੇ ਚਾੜ੍ਹ ਦੇਵੇਗਾ। ਬਿਆਪਿਤ—ਵਿਆਪਕ। ਧਨੀ—ਮਾਲਕ, ਪ੍ਰਭੂ। ਸੂਕੇ—ਨਿਰਦਈ, ਖ਼ੁਸ਼ਕ ਦਿਲ। ਹਰੇ—ਨਰਮ ਦਿਲ। ਪਾਹਨ—ਪੱਥਰ। ਜੈਕਾਰੁ—ਨਮਸਕਾਰ। ਸੰਤ ਸਭਾ—ਸਾਧ ਸੰਗਤ।

***ਅਰਥ :***

ਪ੍ਰ: ਹੇ ਗ਼ਰੀਬ ਨਿਵਾਜ਼! ਉਸ ਪ੍ਰਭੂ ਦੀ ਸ਼ਕਤੀ ਬਿਆਨ ਕਰੋ।

ਉ: ੧. ਹੇ ਸੱਜਣ ਜਨੋ! ਉਸ ਪਰਮੇਸ਼ਰ ਦੀ ਸ਼ਕਤੀ ਅਥਾਹ ਹੈ, ਤੱਕੋ! ਦੁਨੀਆਂ ਦੇ ਖ਼ਾਨ ਤੇ ਸੁਲਤਾਨ ਭੀ ਜਿਸ ਪਰਮਾਤਮਾ ਦੇ ਅਧੀਨ ਹਨ।

੨. ਸਾਰਾ ਹੀ ਜਗਤ ਜਿਸ ਦੇ ਹੁਕਮ ਵਿਚ ਹੈ।

੩. ਜਿਸ ਪਰਮਾਤਮਾ ਦਾ ਕੀਤਾ ਹੋਇਆ ਹੀ ਜਗਤ ਵਿਚ ਸਭ ਕੁਝ ਹੁੰਦਾ ਹੈ।

੪. ਉਸ ਪਰਮਾਤਮਾ ਤੋਂ ਕੋਈ ਭੀ ਜੀਵ ਆਕੀ ਨਹੀਂ ਹੋ ਸਕਦਾ।੧।

ਪ੍ਰ: ਹੇ ਦਾਤਾ! ਦੁਨੀਆਂਦਾਰੀ ਹੈ, ਜੇ ਕੰਮਾਂ ਕਾਜਾਂ ਵਿਚ

ਅਟਕਾਅ ਪੈ ਜਾਣ ਤਾਂ ਨਾਮ-ਅਭਿਆਸੀ ਨੂੰ ਕੀ ਕਰਨਾ ਚਾਹੀਦਾ ਹੈ ?

ਉ: ੫. ਹੇ ਮਿੱਤਰੋ ! ਜੇ ਕਦੀ ਤੁਹਾਡੇ ਕਾਰਜ ਵਿਚ ਅਟਕਾਅ ਪਵੇ ਤਾਂ ਆਪਣੇ ਸਤਿਗੁਰੂ ਪਾਸ ਬੇਨਤੀ ਕਰਕੇ ਆਖੋ।

੬. ਉਹ ਤੁਹਾਡੇ ਕੰਮ ਨਿਬਾਹ ਦੇਵੇਗਾ, ਭਾਵ ਸਿਰੇ ਚਾੜ੍ਹ ਦੇਵੇਗਾ। ਵਡੇਰਾ ਕਾਰਜ ਜੀਵਨ-ਮਨੋਰਥ ਦੀ ਪੂਰਤੀ ਹੈ, ਉਹ ਨਾਮ ਦੀ ਦਾਤ ਬਖ਼ਸ਼ ਕੇ ਪੂਰੀ ਕਰ ਦੇਵੇਗਾ।੧।

੭. ਹੇ ਭਾਈ ! ਜਿਸ ਦਾ ਦਰਬਾਰ ਸਭ ਤੋਂ ਉੱਚਾ ਹੈ। ਭਾਵ ਦੁਨੀਆਂ ਦੇ ਬਾਦਸ਼ਾਹਾਂ ਦੇ ਦਰਬਾਰਾਂ ਤੋਂ ਸ਼ਾਨਦਾਰ ਹੈ।

੮. ਸਾਰੇ ਹੀ ਭਗਤ ਜਿਸ ਦੇ ਨਾਮ ਦੇ ਆਸਰੇ ਹਨ।

੯. (ਜੋ ਇਕ ਦੇਸੀ ਨਹੀਂ) ਸਾਰੇ ਵਿਆਪਕ ਹੋ ਰਿਹਾ ਹੈ ਤੇ ਹਰ ਥਾਂ ਪਰੀ-ਪੂਰਨ ਹੈ।

੧੦. ਜਿਸ ਦੀ ਸੋਭਾ ਹਰ ਘਟ-ਘਟ ਵਿਚ ਬਣ ਰਹੀ ਹੈ।੨।

ਪ੍ਰ: ਉਸ ਦਾ ਸਿਮਰਨ ਕਰਨ ਨਾਲ ਕੀ ਫਲ ਮਿਲੇਗਾ ?

ਉ: ੧੧. ਹੇ ਭਾਈਓ ! ਜਿਸ ਦਾ ਨਾਮ-ਸਿਮਰਨ ਕਰਦਿਆਂ ਸਾਰੇ ਦੁੱਖਾਂ ਦਾ ਡੇਰਾ ਹੀ ਢਹਿ ਜਾਂਦਾ ਹੈ।

੧੨. ਜਿਸ ਦਾ ਸਿਮਰਨ ਕਰਦਿਆਂ ਜਮ ਕੁਝ ਕਹਿ ਨਹੀਂ ਸਕਦਾ।

੧੩. ਜਿਸ ਪਰਮੇਸ਼ਰ ਦਾ ਸਿਮਰਨ ਕੀਤਿਆਂ ਨਿਰਦਈ ਮਨੁੱਖ ਨਰਮ ਦਿਲ ਹੋ ਜਾਂਦੇ ਹਨ।

੧੪. ਜਿਸ ਦਾ ਸਿਮਰਨ ਕੀਤਿਆਂ ਡੁੱਬਦੇ ਪੱਥਰ ਤਰ ਪੈਂਦੇ ਹਨ। ਭਾਵ ਪਾਪਾਂ ਦੇ ਬੋਝ ਨਾਲ ਭਾਰੇ ਹੋਏ ਜੀਵ, ਭਵ-ਸਾਗਰ ਵਿਚੋਂ ਡੁੱਬਦੇ ਤਰ ਜਾਂਦੇ ਹਨ।

ਪ੍ਰ: ਉਸ ਦਾ ਸਿਮਰਨ ਕਿਥੋਂ ਪ੍ਰਾਪਤ ਹੁੰਦਾ ਹੈ ?

ਉ: ੧੫. ਉਸ ਦਾ ਸਿਮਰਨ ਸੰਤਾਂ ਤੋਂ ਪ੍ਰਾਪਤ ਹੁੰਦਾ ਹੈ, ਇਸ ਲਈ ਸੰਤ ਸਭਾ ਨੂੰ ਨਮਸਕਾਰ ਹੈ।

੧੬. ਜਿਥੋਂ ਹਰਿ-ਹਰਿ ਨਾਮ ਪ੍ਰਾਪਤ ਹੁੰਦਾ ਹੈ, ਜੋ ਨਾਮ, ਹਰੀ ਦੇ ਦਾਸਾਂ ਦਾ ਪ੍ਰਾਣ ਆਧਾਰ ਹੈ।

੧੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੀ ਉਸੇ ਹਰੀ ਨੇ ਅਰਦਾਸ ਸੁਣ ਲਈ ਤੇ—

੧੮. ਮੇਰੇ ਅੰਦਰ ਸੰਤਾਂ ਦੀ ਕਿਰਪਾ ਦੁਆਰਾ ਨਾਮ ਦਾ ਨਿਵਾਸ ਕਰ ਦਿੱਤਾ।੪।੨੧।੯੦।

## ਗਉੜੀ ਗੁਆਰੇਰੀ ਮਹਲਾ ੫ ॥

**੧. ਸਤਿਗੁਰ ਦਰਸਨਿ ਅਗਨਿ ਨਿਵਾਰੀ ॥**
**੨. ਸਤਿਗੁਰ ਭੇਟਤ ਹਉਮੈ ਮਾਰੀ ॥**
**੩. ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥**
**੪. ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥੧॥**
**੫. ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥**
**੬. ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥੧॥ ਰਹਾਉ ॥**
**੭. ਸੰਤ ਪ੍ਰਸਾਦਿ ਜਪੈ ਹਰਿ ਨਾਉ ॥**
**੮. ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥**
**੯. ਸੰਤ ਪ੍ਰਸਾਦਿ ਸਗਲ ਦੁਖ ਮਿਟੇ ॥**
**੧੦. ਸੰਤ ਪ੍ਰਸਾਦਿ ਬੰਧਨ ਤੇ ਛੁਟੇ ॥੨॥**
**੧੧. ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥**
**੧੨. ਸਾਧ ਰੇਣ ਮਜਨ ਸਭਿ ਧਰਮ ॥**
**੧੩. ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥**
**੧੪. ਸਾਧਾ ਮਹਿ ਇਹ ਹਮਰੀ ਜਿੰਦੁ ॥੩॥**
**੧੫. ਕਿਰਪਾ ਨਿਧਿ ਕਿਰਪਾਲ ਧਿਆਵਉ ॥**
**੧੬. ਸਾਧਸੰਗਿ ਤਾ ਬੈਠਣੁ ਪਾਵਉ ॥**
**੧੭. ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥**
**੧੮. ਸਾਧਸੰਗਿ ਨਾਨਕ ਨਾਮੁ ਲਇਆ ॥੪॥੨੨॥੯੧॥**

***ਪਦ ਅਰਥ :*** ਅਗਨਿ—ਤ੍ਰਿਸ਼ਨਾ ਦੀ ਅੱਗ । ਭੇਟਤ—ਮਿਲਿਆਂ। ਜਾ—ਜਦੋਂ। ਮਜਨ—ਇਸ਼ਨਾਨ। ਕਿਰਪਾ ਨਿਧਿ—ਕਿਰਪਾ ਦਾ ਖ਼ਜ਼ਾਨਾ, ਪ੍ਰਭੂ। ਬੈਠਣ ਪਾਵਉ—ਮੈਂ ਬੈਠਣਾ ਪ੍ਰਾਪਤ ਕਰਦਾ ਹਾਂ, ਮੇਰਾ ਜੀਅ ਲੱਗਦਾ ਹੈ। ਮੋਹਿ—ਮੈਨੂੰ।

### *ਅਰਥ :*

ਪ੍ਰ: ਕਿਉਂ ਜੀ ! ਸਤਿਗੁਰੂ ਜੀ ਦੇ ਕੇਵਲ ਦਰਸ਼ਨ ਕਰਨ ਨਾਲ ਭੀ ਕੋਈ ਫਲ ਪ੍ਰਾਪਤ ਹੁੰਦਾ ਹੈ ?

ਉ: ੧. ਹੇ ਪਿਆਰਿਆ ! ਗੁਰੂ ਦੇ ਦਰਸ਼ਨ ਦੀ ਬਰਕਤ ਨਾਲ ਮਨੁੱਖ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਨਵਿਰਤ ਹੋ ਜਾਂਦੀ ਹੈ। ਭਾਵ ਦਰਸ਼ਨ ਮਾਤ੍ਰ ਨੇ ਹੀ ਮਨ ਤ੍ਰਿਪਤ ਕਰ ਦਿੱਤਾ ਹੈ। ਕਿਸੇ ਵੀ ਹੋਰ ਪਦਾਰਥ ਆਦਿ ਦੀ ਭੁੱਖ ਤ੍ਰੇਹ ਨਹੀਂ ਰਹਿਣ ਦਿੱਤੀ।

੨. ਸਤਿਗੁਰੂ ਜੀ ਨੂੰ ਮਿਲਣ ਕ੍ਰਕੇ ਅੰਦਰੋਂ ਹੰਗਤਾ ਦੀ ਵੱਡੀ ਪੀੜਾ ਮਾਰੀ ਗਈ, ਭਾਵ ਉਸ ਦਾ ਆਪਾ-ਭਾਵ ਹੀ ਮਿਟ ਜਾਂਦਾ ਹੈ।

੩. ਹੁਣ ਜਦ ਸਤਿਗੁਰਾਂ ਦਾ ਸਤਿਸੰਗ ਪ੍ਰਾਪਤ ਹੈ, ਤਾਂ ਇਸ ਦੇ ਆਸਰੇ ਮਨੁੱਖ ਦਾ ਮਨ ਵਿਕਾਰਾਂ ਵਾਲੇ ਪਾਸੇ ਡੋਲਦਾ ਹੀ ਨਹੀਂ।

੪. ਸਗੋਂ ਹੁਣ ਮਨ ਗੁਰਮੁਖਿ ਹੋਇਆ ਗੁਰੂ ਦੀ ਅੰਮ੍ਰਿਤ-ਮਈ ਬਾਣੀ ਨੂੰ ਬੋਲਦਾ ਰਹਿੰਦਾ ਹੈ। ਭਾਵ ਸਿਮਰਨ ਵਿਚ ਹੀ ਤਤਪਰ ਰਹਿੰਦਾ ਹੈ।੧।

੫. ਇਸ ਤਰ੍ਹਾਂ ਮਨੁੱਖ ਦੇ ਅੰਦਰੋਂ ਹਉਮੈ ਤੇ ਤ੍ਰਿਸ਼ਨਾ ਮਿਟ ਗਈਆਂ, ਤਦ ਨਾਮ ਦੀ ਪ੍ਰਾਪਤੀ ਦਾ ਸਦਕਾ ਸੱਚ ਵਿਚ ਰਚ ਗਏ। ਤਾਂ ਸਾਰਾ ਜਗਤ ਹੀ ਸਤਹ ਸਰੂਪ ਹੋ ਦਿੱਸਿਆ।

੬. ਗੁਰੂ ਦੁਆਰਾ ਜਦ ਪ੍ਰਭੂ ਨੂੰ ਜਾਣ ਲਿਆ, ਤਾਂ ਸੀਤਲ ਤੇ ਸ਼ਾਂਤ ਹੋ ਗਏ, (ਭਾਵ ਇਹ ਜਗਤ ਜੋ ਛਿਨ-ਛਿਨ ਬਦਲਦਾ ਹੈ, ਇਹ ਮਰਨਹਾਰ ਦਿਸ ਰਿਹਾ ਹੈ, ਉਸੇ ਦਰਸ਼ਨ ਹੋਣ ਕਾਰਣ ਉਸ ਵਿਚ ਟਿਕਿਆਂ ਸਤਹ ਹੋ ਦਿਸ ਆਇਆ)।੧।ਰਹਾਉ।

ਪ੍ਰ: ਕਿਉਂ ਸਾਈਂ ਜੀਉ ! ਇਹ ਅਵਸਥਾ ਪ੍ਰਾਪਤ ਕਿਵੇਂ ਹੋਈ ?

ਉ: ੭. ਹੇ ਪਿਆਰਿਓ ! ਇਹ ਅਵਸਥਾ ਮਿਲਦੀ ਤਾਂ ਨਾਮ ਸਿਮਰਨ ਦੀ ਬਰਕਤ ਨਾਲ ਹੈ, ਪਰ ਇਹ ਨਾਮ, ਸੰਤ ਗੁਰੂ ਦੁਆਰੇ ਪ੍ਰਾਪਤ ਹੁੰਦਾ ਹੈ ਤੇ ਉਸੇ ਗੁਰੂ ਤੇ ਸੰਤ ਦੀ ਕਿਰਪਾ ਨਾਲ ਨਾਮ ਜਪਿਆ ਜਾਂਦਾ ਹੈ।

੮. ਉਸੇ ਸੰਤਾਂ ਦੀ ਕਿਰਪਾ ਨਾਲ ਮੈਂ ਕੀਰਤਨ ਗਾ ਰਿਹਾ ਹਾਂ।
੯. ਸੰਤਾਂ ਦੀ ਕਿਰਪਾ ਦੁਆਰਾ ਹੀ ਸਾਰੇ ਦੁੱਖ ਦੂਰ ਹੋ ਗਏ ਹਨ।
੧੦. ਕਿਉਂਕਿ ਸੰਤਾਂ ਦੀ ਕਿਰਪਾ ਦੁਆਰਾ ਹੀ ਮਨੁੱਖ ਮਾਇਆ ਦੇ ਮੋਹ ਬੰਧਨਾਂ ਤੋਂ ਖ਼ਲਾਸੀ ਪਾ ਲੈਂਦਾ ਹੈ।੨।
੧੧. ਸੰਤਾਂ ਦੀ ਕਿਰਪਾ ਨਾਲ ਹੀ ਮੋਹ ਅਤੇ ਭਰਮ ਮਿਟੇ ਹਨ।
੧੨. ਗੁਰੂ ਦੇ ਚਰਨਾਂ ਦੀ ਧੂੜੀ ਦਾ ਇਸ਼ਨਾਨ ਹੀ ਸਾਰੇ ਧਰਮਾਂ ਦਾ ਸਾਰ ਹੈ।
੧੩. ਜੇ ਸਾਧੂ ਕ੍ਰਿਪਾਲੂ ਹੈ, ਤਾਂ ਸਮਝੋ, ਗੋਬਿੰਦ ਭੀ ਦਿਆਲ ਹੈ।
੧੪. ਇਸੇ ਲਈ ਇਹ ਸਾਡੀ ਜਿੰਦੜੀ ਹੁਣ ਸਾਧੂਆਂ ਵਿਚ ਰਹਿੰਦੀ ਹੈ।੩।

ਪ੍ਰ: ਕਿਉਂ ਬਾਬਾ ਜੀ! ਅਜੇਹੇ ਸੰਤਾਂ ਦਾ ਸੰਗ ਕਿਵੇਂ ਪਾ ਸਕੀਦਾ ਹੈ?

ਉ: ੧੫. ਹੇ ਪਿਆਰਿਓ! ਮੈਨੂੰ ਤਾਂ ਇਹੋ ਭਰੋਸਾ ਹੈ ਕਿ ਜੇ ਮੈਂ ਕ੍ਰਿਪਾਲੂ ਤੇ ਕਿਰਪਾ ਦੇ ਖ਼ਜ਼ਾਨੇ ਵਾਹਿਗੁਰੂ ਨੂੰ ਧਿਆਉਂਦਾ ਰਵਾਂਗਾ।
੧੬. ਤਾਂਹੀਓ ਸਾਧ ਸੰਗਤ ਵਿਚ ਬੈਠਣਾ ਪ੍ਰਾਪਤ ਹੋਵੇਗਾ।

ਪ੍ਰ: ਹੇ ਸਤਿਗੁਰੋ! ਤੁਹਾਨੂੰ ਨਾਮ ਦੀ ਦਾਤ ਕਿਵੇਂ ਮਿਲੀ ਹੈ?

ਉ: ੧੭. ਹੇ ਮਿੱਤਰੋ! ਨਾਮ ਦੀ ਪ੍ਰਾਪਤੀ ਲਈ ਮੇਰਾ ਆਪਣਾ ਜ਼ੋਰ ਕੋਈ ਨਹੀਂ, ਮੈਂ ਨਿਰਗੁਣ ਉਪਰ ਤਾਂ ਮੇਰੇ ਪ੍ਰਭੂ ਨੇ ਹੀ ਕਿਰਪਾ ਕੀਤੀ ਹੈ।
੧੮. ਗੁਰੂ ਸਾਹਿਬ ਜੀ ਕਹਿੰਦੇ ਹਨ—ਜੋ ਮੈਂ ਹੁਣ ਸਾਧ ਸੰਗਤ ਵਿਚ ਮਿਲ ਬੈਠ ਕੇ ਉਸੇ ਹਰੀ ਦਾ ਨਾਮ ਜਪ ਲਿਆ ਹੈ।੪।੨੨।੯੧।

*ਭਾਵਾਰਥ :* ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਸੰਤਾਂ ਦੀ ਮਹਿਮਾ ਲਿਖੀ ਹੈ ਅਤੇ ਦਰਸਾਇਆ ਇਹ ਹੈ ਕਿ ਸਾਧ ਸੰਗਤ ਦੁਆਰਾ ਹੀ ਸਾਰੇ ਹਉਮੈ ਆਦਿ ਦੇ ਵਡੇਰੇ ਰੋਗਾਂ ਦੀ ਨਵਿਰਤੀ ਹੋ, ਨਾਮ ਦੀ ਪਵਿੱਤਰ ਦਾਤ ਮਿਲਦੀ ਹੈ, ਜਿਸ ਦੁਆਰਾ ਮਨ ਤ੍ਰਿਸ਼ਨਾ ਦੀ ਤਪਸ਼ ਤੋਂ ਸਦਾ ਲਈ ਬਚ ਰਹਿੰਦਾ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਸਾਧਸੰਗਿ ਜਪਿਓ ਭਗਵੰਤੁ ॥**
**੨. ਕੇਵਲ ਨਾਮੁ ਦੀਓ ਗੁਰਿ ਮੰਤੁ ॥**
**੩. ਤਜਿ ਅਭਿਮਾਨ ਭਏ ਨਿਰਵੈਰ ॥**
**੪. ਆਠ ਪਹਰ ਪੂਜਹੁ ਗੁਰ ਪੈਰ ॥੧॥**
**੫. ਅਬ ਮਤਿ ਬਿਨਸੀ ਦੁਸਟ ਬਿਗਾਨੀ ॥**
**੬. ਜਬ ਤੇ ਸੁਣਿਆ ਹਰਿ ਜਸੁ ਕਾਨੀ ॥੧॥ ਰਹਾਉ ॥**
**੭. ਸਹਜ ਸੂਖ ਆਨੰਦ ਨਿਧਾਨ ॥**
**੮. ਰਾਖਨਹਾਰ ਰਖਿ ਲੇਇ ਨਿਦਾਨ ॥**
**੯. ਦੂਖ ਦਰਦ ਬਿਨਸੇ ਭੈ ਭਰਮ ॥**
**੧੦. ਆਵਣ ਜਾਣ ਰਖੇ ਕਰਿ ਕਰਮ ॥੨॥**
**੧੧. ਪੇਖੈ ਬੋਲੈ ਸੁਣੈ ਸਭੁ ਆਪਿ ॥**
**੧੨. ਸਦਾ ਸੰਗਿ ਤਾ ਕਉ ਮਨ ਜਾਪਿ ॥**
**੧੩. ਸੰਤ ਪ੍ਰਸਾਦਿ ਭਇਓ ਪਰਗਾਸੁ ॥**
**੧੪. ਪੂਰਿ ਰਹੇ ਏਕੈ ਗੁਣਤਾਸੁ ॥੩॥**
**੧੫. ਕਹਤ ਪਵਿਤ੍ਰ ਸੁਣਤ ਪੁਨੀਤ ॥**
**੧੬. ਗੁਣ ਗੋਵਿੰਦ ਗਾਵਹਿ ਨਿਤ ਨੀਤ ॥**
**੧੭. ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥**
**੧੮. ਤਿਸੁ ਜਨ ਕੀ ਸਭ ਪੂਰਨ ਘਾਲ ॥੪॥੨੩॥੯੨॥**

*ਪਦ ਅਰਥ :* ਕੇਵਲ—ਸਿਰਫ਼। ਗੁਰਿ—ਗੁਰੂ ਨੇ। ਮੰਤੁ—ਮੰਤਰ। ਤਜਿ—ਛੱਡ ਕੇ। ਦੁਸਟ—ਭੈੜੀ। ਬਿਗਾਨੀ—ਬੇ-ਸਮਝੀ ਵਾਲੀ। ਕਾਨੀ—ਕੰਨਾਂ ਨਾਲ। ਨਿਧਾਨ—ਖ਼ਜ਼ਾਨੇ। ਰਖਿ ਲੇਇ—ਬਚਾਅ ਲੈਂਦਾ ਹੈ। ਰਖੇ—ਰੋਕ ਲੈਂਦਾ ਹੈ। ਕਰਮ—ਬਖ਼ਸ਼ਸ਼। ਪਰਗਾਸੁ—ਚਾਨਣ। ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ, ਪ੍ਰਭੂ। ਪੁਨੀਤ—ਪਵਿੱਤਰ। ਹੋਹੁ—ਤੁਸੀਂ ਹੁੰਦੇ ਹੋ। ਘਾਲ—ਮਿਹਨਤ। ਪੂਰਨ—ਸਫਲ।

### *ਅਰਥ :*

ਪ੍ਰ: ਹੇ ਸਤਿਗੁਰੋ! ਪਰਮੇਸ਼ਰ ਨੂੰ ਜਿਨ੍ਹਾਂ ਨੇ ਭੀ ਜਪਿਆ ਹੈ, ਉਹ ਜਪਿਆ ਕਿਵੇਂ?

ਉ: ੧. ਹੇ ਸੱਜਣੋ! ਜਿਨ੍ਹਾਂ ਨੇ ਭੀ ਉਸ ਭਗਵੰਤ ਨੂੰ ਜਪਿਆ, ਉਨ੍ਹਾਂ ਨੇ ਸਾਧ ਸੰਗ ਦੁਆਰਾ ਹੀ ਜਪਿਆ ਹੈ।

ਪ੍ਰ: ਸਾਈਂ ਜੀ! ਉਨ੍ਹਾਂ ਨੇ ਸਾਧ ਸੰਗ ਦੁਆਰਾ ਕਿਵੇਂ ਉਸ ਨੂੰ ਜਪਿਆ ਹੈ?

ਉ: ੨. ਹੇ ਪਿਆਰਿਓ! ਉਨ੍ਹਾਂ ਨੂੰ ਜਪਣ ਲਈ ਗੁਰੂ ਨੇ ਸਿਰਫ਼ ਉਸੇ ਪਰਮੇਸ਼ਰ ਦਾ ਪਵਿੱਤਰ ਨਾਮ-ਮੰਤਰ ਬਖ਼ਸ਼ਿਆ ਤੇ ਉਨ੍ਹਾਂ ਨੇ ਉਸੇ ਨਾਮ ਦਾ ਸਿਮਰਨ ਕੀਤਾ ਹੈ।

ਪ੍ਰ: ਇਸ ਨਾਮ-ਸਿਮਰਨ ਦਾ ਉਨ੍ਹਾਂ ਨੂੰ ਫਲ ਕੀ ਮਿਲਿਆ?

ਉ: ੩. ਹੇ ਭਾਈਓ! ਉਨ੍ਹਾਂ ਨੂੰ ਫਲ ਇਹ ਮਿਲਿਆ ਕਿ ਉਹ ਅੰਦਰੋਂ ਅਭਿਮਾਨ ਨੂੰ ਛੱਡ ਕੇ ਸਦਾ ਲਈ ਵੈਰ-ਭਾਵ ਤੋਂ ਰਹਿਤ ਹੋ ਗਏ।
੪. ਇਸ ਲਈ ਹੇ ਭਾਈਓ! ਐਸੇ ਨਾਮ ਦਾਤਾ ਗੁਰੂ ਦੇ ਚਰਨ ਤੁਸੀਂ ਵੀ ਸਦਾ ਅੱਠੇ ਪਹਿਰ ਪੂਜਦੇ ਰਹੋ।੧।

ਪ੍ਰ: ਬਾਬਾ ਜੀ! ਦੱਸੋ, ਤੁਹਾਨੂੰ ਗੁਰੂ ਦੀ ਸੰਗਤ ਵਿਚ ਆ, ਕਿਹੜੀ ਵੱਡੀ ਦਾਤ ਪ੍ਰਾਪਤ ਹੋ ਸਕੀ ਹੈ?

ਉ: ੫. ਵੱਡਾ ਫਲ ਇਹ ਮਿਲਿਆ ਹੈ ਕਿ ਜੋ ਮਤਿ ਪਹਿਲੋਂ ਵਰਤੋਂ ਵਿਚ ਮੰਦੀ ਸੀ। ਉਹ ਭੈੜੀ ਤੇ ਬੇ-ਸਮਝੀ ਵਾਲੀ ਮਤਿ ਜੋ ਉਸ ਪਰਮੇਸ਼ਰ ਤੋਂ ਓਪਰਿਆਂ ਰੱਖਦੀ ਸੀ, ਉਹ ਹੁਣ ਸਦਾ ਲਈ ਹੀ ਬਿਨਸ ਗਈ ਹੈ।

ਪ੍ਰ: ਕਿਉਂ ਜੀ! ਇਸ ਪ੍ਰਾਪਤੀ ਲਈ ਤੁਸਾਂ ਗੁਰੂ ਕੋਲ ਆ ਕਿਹੜੀ ਮੁਸ਼ੱਕਤ ਕੀਤੀ ਸੀ?

ਉ: ੬. (ਹੇ ਭਾਈਓ! ਇਹ ਕੋਈ ਮੇਰੀ ਮੇਹਨਤ ਦਾ ਸਦਕਾ ਨਹੀਂ, ਇਹ ਤਾਂ ਜਦੋਂ ਤੋਂ ਮੈਂ ਗੁਰੂ ਦੀ ਸ਼ਰਨ ਵਿਚ ਪੁੱਜ ਕੇ ਉਸ) ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਭਾਵਨਾ ਸਹਿਤ ਕੰਨੀਂ ਸੁਣੀ ਹੈ, ਉਸੇ ਦਾ ਹੀ ਇਹ ਫਲ ਮੈਨੂੰ ਆ ਲੱਗਾ ਹੈ। ਭਾਵ ਇਹ ਫਲ ਕੇਵਲ ਹਰੀ ਦੇ ਜਸ ਸੁਣਨ ਦਾ ਹੋਇਆ ਹੈ।੧।ਰਹਾਉ।

ਪ੍ਰ: ਦਾਤਾਰ ਜੀਉ! ਹੁਣ ਤਾਂ ਆਪ ਜੀ ਫ਼ੁਰਮਾਉਂਦੇ ਹੋ ਕਿ ਸਾਡੀ ਦੁਰਮਤਿ ਨਾਸ ਹੋ ਗਈ ਹੈ; ਪਰ ਹਜ਼ੂਰ ਆਪ ਦਾ ਅੰਤ ਸਮੇਂ ਰਾਖਾ ਕੌਣ ਹੋਵੇਗਾ?

ੳ: ੭. ਹੇ ਪਿਆਰਿਓ! ਸਾਨੂੰ ਹੁਣ ਵਿਸ਼ਵਾਸ ਆਇਆ ਹੈ ਕਿ ਜੋ ਸਾਨੂੰ ਸੁਖਾਂ ਦਾ ਤੇ ਅਨੰਦ ਦਾ ਖ਼ਜ਼ਾਨਾ ਨਾਮ ਪ੍ਰਾਪਤ ਹੋ ਗਿਆ ਹੈ।

੮. ਇਹ ਨਾਮ ਰਖਵਾਲਾ ਹੈ, ਇਹ ਸਾਨੂੰ ਅੰਤ ਸਮੇਂ ਭੀ ਜ਼ਰੂਰ ਰੱਖ ਲਏਗਾ, ਭਾਵ ਅਵੱਸ਼ ਹੀ ਬਚਾਏਗਾ।

੯. ਹੇ ਪਿਆਰਿਓ! ਜਿਸ ਨਾਮ ਦੇ ਅਸਰ ਨਾਲ ਅੰਦਰੋਂ ਦੁਖ, ਦਰਦ, ਡਰ ਤੇ ਵਹਿਮ ਸਾਰੇ ਹੀ ਮਿਟ ਗਏ ਹਨ।

੧੦. ਹੁਣ ਸਾਨੂੰ ਪੂਰਨ ਯਕੀਨ ਹੋ ਗਿਆ ਹੈ ਕਿ ਉਹੋ ਨਾਮ ਮਿਹਰ ਕਰ ਕੇ ਸਾਡਾ (ਆਵਣ ਜਾਣ) ਜੰਮਣ ਮਰਨ ਵੀ ਜ਼ਰੂਰ ਵਰਜ ਰੱਖੇਗਾ।੨।

ਪ੍ਰ: ਬਾਬਾ ਜੀ! ਮਨ ਬੜਾ ਹੀ ਚੰਚਲ ਹੈ, ਇਹ ਤਾਂ ਸਮਝਦਾ ਹੀ ਨਹੀਂ, ਦੱਸੋ! ਕਿਵੇਂ ਸਮਝਾਇਆ ਜਾਏ?

ੳ: ੧੧. ਹੇ ਸੱਜਣਾ! ਮਨ ਨੂੰ ਕਹੋ ਕਿ ਹੇ ਮੇਰੇ ਮਨਾ! ਜੋ ਵਾਹਿਗੁਰੂ ਸਾਰੇ ਜੀਵਾਂ ਵਿਚ ਬੈਠਾ ਆਪੇ ਵੇਖ ਰਿਹਾ ਹੈ, ਆਪ ਹੀ ਬੋਲਦਾ ਅਤੇ ਆਪੇ ਹੀ ਸੁਣਦਾ ਹੈ, ਜੋ ਤੇਰੇ ਵੀ ਸਦਾ ਅੰਗ-ਸੰਗ ਹੈ।

੧੨. ਹੇ ਮੇਰੇ ਮਨਾ! ਤੂੰ ਸਦਾ ਓਸੇ ਦਾ ਸਿਮਰਨ ਕਰ।

੧੩. ਜਦ ਇਉਂ ਮਨ ਕਰਕੇ ਕਿਸੇ ਨੇ ਸਿਮਰਨ ਵੀ ਕੀਤਾ, ਤਾਂ ਸੰਤਾਂ ਦੀ ਕਿਰਪਾ ਨਾਲ ਉਸ ਮਨੁੱਖ ਦੇ ਅੰਦਰ ਆਤਮਕ ਜੀਵਨ ਵਾਲਾ ਪ੍ਰਕਾਸ਼ ਹੋ ਆਉਂਦਾ ਹੈ।

੧੪. ਹੁਣ ਉਸ ਨੂੰ ਜੋ ਸਾਰੇ ਗੁਣਾਂ ਦਾ ਖ਼ਜ਼ਾਨਾ ਰੂਪ ਇਕੋ ਵਾਹਿਗੁਰੂ ਜੀ ਹਨ, ਉਹੋ ਹੀ ਸਾਰੇ ਥਾਵਾਂ ਵਿਚ ਪਰੀ-ਪੂਰਨ ਹੋਏ ਦਿਸ ਪਏ ਹਨ।੩।

੧੫. ਉਸ ਦੀ ਸਿਫ਼ਤਿ-ਸਾਲਾਹ ਦੇ ਗੁਣ ਗਾਉਣ ਨਾਲ ਪਵਿੱਤਰ ਤੇ ਸੁਣਨ ਨਾਲ ਪੁਨੀਤ ਹੋਈਦਾ ਹੈ।

੧੬. ਪਰ, ਉਹ ਤਾਂ ਜੇ ਉਸ ਗੋਬਿੰਦ ਦੇ ਗੁਣਾਂ ਨੂੰ ਸਦਾ ਹੀ ਗਾਉਂਦੇ ਰਹੀਏ।

ਪ੍ਰ: ਕਿਉਂ ਬਾਬਾ ਜੀ! ਉਸ ਦੇ ਗੁਣ ਤਾਂ ਬੇਅੰਤ ਗਾਉਣ ਵਾਲੇ ਵੇਖੀਦੇ ਹਨ, ਕੀ ਉਨ੍ਹਾਂ ਸਾਰਿਆਂ ਦੀ ਹੀ ਮੇਹਨਤ ਸਫਲ ਹੋ ਜਾਂਦੀ ਹੈ?

ੳ: ੧੭-੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਉੱਤੇ ਉਹ ਮੇਰਾ ਵਾਹਿਗੁਰੂ ਕ੍ਰਿਪਾਲੂ ਹੋ ਜਾਂਦਾ ਹੈ, ਉਸ ਦੀ ਹੀ ਕੀਤੀ ਮੇਹਨਤ ਸਫਲ ਹੋ ਜਾਂਦੀ ਹੈ।੪।੨੩।੯੨।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਨਾਮ ਦਾ ਅਸਰ ਦਰਜ ਕੀਤਾ ਹੈ, ਪਰ ਉਸ ਨਾਮ ਦੀ ਪ੍ਰਾਪਤੀ ਸਾਧ ਸੰਗਤ ਦੁਆਰਾ ਹੀ ਹੋ ਸਕਦੀ ਹੈ। ਸਾਧ ਸੰਗਤ ਦੁਆਰਾ ਜਿਨ੍ਹਾਂ ਉਸ ਨਿਰੰਕਾਰ ਅੱਗੇ ਜੋਦੜੀ ਕੀਤੀ ਹੈ, ਉਨ੍ਹਾਂ ਦੀ ਹੀ ਨਾਮ ਦੀ ਕੀਤੀ ਕਮਾਈ ਸਫਲ ਹੋਈ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਬੰਧਨ ਤੋੜਿ ਬੋਲਾਵੈ ਰਾਮੁ ॥**
**੨. ਮਨ ਮਹਿ ਲਾਗੈ ਸਾਚੁ ਧਿਆਨੁ ॥**
**੩. ਮਿਟਹਿ ਕਲੇਸ ਸੁਖੀ ਹੋਇ ਰਹੀਐ ॥**
**੪. ਐਸਾ ਦਾਤਾ ਸਤਿਗੁਰੁ ਕਹੀਐ ॥੧॥**
**੫. ਸੋ ਸੁਖਦਾਤਾ ਜਿ ਨਾਮੁ ਜਪਾਵੈ ॥**
**੬. ਕਰਿ ਕਿਰਪਾ ਤਿਸੁ ਸੰਗਿ ਮਿਲਾਵੈ ॥੧॥ ਰਹਾਉ ॥**
**੭. ਜਿਸੁ ਹੋਇ ਦਇਆਲੁ ਤਿਸੁ ਆਪਿ ਮਿਲਾਵੈ ॥**
**੮. ਸਰਬ ਨਿਧਾਨ ਗੁਰੂ ਤੇ ਪਾਵੈ ॥**
**੯. ਆਪੁ ਤਿਆਗਿ ਮਿਟੈ ਆਵਣ ਜਾਣਾ ॥**
**੧੦. ਸਾਧ ਕੈ ਸੰਗਿ ਪਾਰਬ੍ਰਹਮੁ ਪਛਾਣਾ ॥੨॥**
**੧੧. ਜਨ ਊਪਰਿ ਪ੍ਰਭ ਭਏ ਦਇਆਲ ॥**
**੧੨. ਜਨ ਕੀ ਟੇਕ ਏਕ ਗੋਪਾਲ ॥**
**੧੩. ਏਕਾ ਲਿਵ ਏਕੋ ਮਨਿ ਭਾਉ ॥**
**੧੪. ਸਰਬ ਨਿਧਾਨ ਜਨ ਕੈ ਹਰਿ ਨਾਉ ॥੩॥**
**੧੫. ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥**
**੧੬. ਨਿਰਮਲ ਕਰਣੀ ਸਾਚੀ ਰੀਤਿ ॥**
**੧੭. ਗੁਰਿ ਪੂਰੈ ਮੇਟਿਆ ਅੰਧਿਆਰਾ ॥**
**੧੮. ਨਾਨਕ ਕਾ ਪ੍ਰਭੁ ਅਪਰ ਅਪਾਰਾ ॥੪॥੨੪॥੯੩॥**

***ਪਦ ਅਰਥ :*** ਬੋਲਾਵੈ ਰਾਮੁ—ਰਾਮ ਨਾਮ ਮੂੰਹੋਂ ਕਢਾਉਂਦਾ ਹੈ, ਪਰਮਾਤਮਾ ਦਾ ਸਿਮਰਨ ਕਰਵਾਉਂਦਾ ਹੈ। ਸੰਗਿ—ਨਾਲ। ਨਿਧਾਨ—ਖ਼ਜ਼ਾਨੇ। ਟੇਕ—ਆਸਰਾ। ਗੋਪਾਲ—ਧਰਤੀ ਦਾ ਰਾਖਾ, ਪ੍ਰਭੂ। ਲਿਵ—ਲਗਨ। ਭਾਉ—ਪਿਆਰ। ਸਿਉ—ਨਾਲ। ਕਰਣੀ—ਆਚਰਣ। ਰੀਤਿ—ਮਰਯਾਦਾ। ਅਪਰ—ਜਿਸ ਤੋਂ ਪਰ੍ਹੇ ਹੋਰ ਕੋਈ ਨਹੀਂ। ਅਪਾਰ—ਜਿਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਬੇਅੰਤ।

***ਅਰਥ :***

ਪ੍ਰ: ਦਾਤਾਰ ਜੀਉ! ਗੁਰਮਤਿ ਵਿਚ ਸਤਿਗੁਰੂ ਜੀ ਦੇ ਕੀ ਲੱਛਣ ਮੰਨੇ ਗਏ ਹਨ?

ੳ: ੧. ਹੇ ਸੱਜਣਾ! ਜੋ ਸਿੱਖ ਦੇ ਅੰਦਰੋਂ ਮੋਹ-ਮਾਇਆ ਦੇ ਬੰਧਨ ਤੋੜ ਕੇ ਰਾਮ ਨਾਮ ਦਾ ਉਚਾਰਨ ਕਰਾਉਂਦਾ ਹੈ।

੨. ਜਿਸ ਦੁਆਰੇ ਸਿੱਖ ਦੇ ਮਨ ਵਿਚ ਸੱਚਾ ਧਿਆਨ ਲੱਗ ਜਾਂਦਾ ਹੈ।

੩. ਮਨ ਦੇ ਕਲੇਸ਼ ਮਿਟ ਜਾਂਦੇ ਹਨ ਅਤੇ ਸਦਾ ਸੁਖੀ ਜੀਵਨ ਬਸਰ ਕਰੀਦਾ ਹੈ।

੪. ਹੇ ਭਾਈਓ! ਐਸੇ ਦਾਤੇ ਨੂੰ ਸਤਿਗੁਰੂ ਆਖੀਦਾ ਹੈ।੧।

ਪ੍ਰ: ਉਹ ਸਤਿਗੁਰੂ ਮਿਲਦਾ ਕਿਵੇਂ ਹੈ?

ੳ: ੫. ਹੇ ਪਿਆਰੇ! ਜੇ ਉਹ ਸੁਖਦਾਤਾ ਵਾਹਿਗੁਰੂ ਕਿਸੇ ਨੂੰ ਨਾਮ ਜਪਾਉਣਾ ਚਾਹੇ।

੬. ਤਾਂ ਕਿਰਪਾ ਕਰਕੇ ਉਹ ਨਿਰੰਕਾਰ ਉਸ ਦਾਤੇ ਸਤਿਗੁਰੂ ਨਾਲ ਮਿਲਾ ਦੇਂਦਾ ਹੈ।੧।ਰਹਾਉ।

੭. ਹੇ ਭਾਈ! ਪਰਮਾਤਮਾ ਜਿਸ ਮਨੁੱਖ ਉੱਤੇ ਦਇਆਵਾਨ ਹੋਵੇ, ਉਸ ਨੂੰ ਆਪ ਹੀ ਗੁਰੂ ਦੇ ਨਾਲ ਮਿਲਾਉਂਦਾ ਹੈ।

੮. ਉਹ ਮਨੁੱਖ ਫਿਰ ਗੁਰੂ ਪਾਸੋਂ (ਆਤਮਕ ਜੀਵਨ ਦੇ) ਸਾਰੇ ਹੀ ਖ਼ਜ਼ਾਨੇ ਪ੍ਰਾਪਤ ਕਰ ਲੈਂਦਾ ਹੈ।

ਪ੍ਰ: ਦਾਤਾਰ ਜੀਉ! ਫਿਰ ਉਸ ਦੀ ਨਿਸ਼ਾਨੀ ਕੀ ਹੈ?

ਉ: ੯. ਹੇ ਪਿਆਰੇ ਸੱਜਣਾ! ਉਸ ਦੇ ਅੰਦਰੋਂ ਆਪਾ-ਭਾਵ ਦੂਰ ਹੋ ਜਾਣ ਕਰਕੇ, ਉਸ ਦਾ ਸਦਾ ਲਈ ਜੰਮਣਾ ਮਰਨਾ ਹੀ ਮਿਟ ਜਾਂਦਾ ਹੈ।

੧੦. ਕਿਉਂਕਿ ਉਸ ਨੇ (ਸਾਧ) ਗੁਰੂ ਦੀ ਸੰਗਤ ਦੁਆਰਾ ਮੁਕਤੀ ਦਾਤੇ ਪਾਰਬ੍ਰਹਮ ਨੂੰ ਪਛਾਣ ਲਿਆ ਹੈ।੨।

੧੧. ਹੇ ਪਿਆਰਿਆ! ਗੁਰੂ ਜੀ ਦੀ ਕਿਰਪਾ ਦੁਆਰਾ ਪ੍ਰਭੂ ਜੀ ਸੇਵਕ ਉੱਤੇ ਦਇਆਵਾਨ ਹੋ ਜਾਂਦੇ ਹਨ।

੧੨. ਹੁਣ ਇਕ ਗੋਪਾਲ ਪ੍ਰਭੂ ਹੀ ਸੇਵਕ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ।

੧੩. ਗੁਰੂ ਜੀ ਦੀ ਸ਼ਰਨ ਵਿਚ ਆਏ ਸੇਵਕ ਨੂੰ ਇਕ ਪਰਮੇਸ਼ਰ ਦੀ ਹੀ ਲਗਨ ਲੱਗ ਜਾਂਦੀ ਹੈ ਅਤੇ ਉਸ ਇਕੋ ਦਾ ਹੀ ਉਸ ਦੇ ਮਨ ਵਿਚ ਪ੍ਰੇਮ ਹੈ।

੧੪. ਇਉਂ ਜਾਣੋ ਕਿ ਸੇਵਕ ਦੇ ਹਿਰਦੇ ਵਿਚ ਇਕ ਪਰਮਾਤਮਾ ਦਾ ਨਾਮ ਹੀ ਸਾਰੇ ਖ਼ਜ਼ਾਨੇ ਬਣ ਜਾਂਦਾ ਹੈ।੩।

ਪ੍ਰ: ਸਾਈਂ ਜੀ! ਇਹ ਤਾਂ ਆਪ ਜੀ ਨੇ ਉਸ ਅੰਤਰਮੁਖ ਸੁਖ ਦਾ ਜ਼ਿਕਰ ਕੀਤਾ ਹੈ, ਜੋ ਨਾਮ ਦੁਆਰਾ ਪ੍ਰਾਪਤ ਹੋਇਆ, ਪਰ ਇਹ ਦੱਸੋ, ਉਸ ਦੇ ਬਾਹਰ ਵਰਤਾਰੇ ਵਿਚ ਭੀ ਕੋਈ ਫ਼ਰਕ ਪਿਆ ਹੈ?

ਉ: ੧੫. ਹੇ ਸੱਜਣਾ! ਜਦ ਅੰਦਰ ਪਾਰਬ੍ਰਹਮ ਨਾਲ ਪ੍ਰੀਤ ਲੱਗ ਗਈ।

੧੬. ਤਾਂ ਸਮਝੋ, ਉਸ ਦੀ ਸਾਰੀ ਹੀ ਕਰਨੀ ਨਿਰਮਲ ਹੋ ਗਈ ਹੈ। ਭਾਵ ਉਸ ਦੀ ਜੀਵਨ-ਮਰਯਾਦਾ ਵਿਕਾਰਾਂ ਦੇ ਹੱਲਿਆਂ ਵੱਲੋਂ ਅਡੋਲ ਹੋ ਜਾਂਦੀ ਹੈ।

੧੭. ਜਦੋਂ ਪੂਰੇ ਗੁਰੂ ਨੇ ਉਸ ਦੇ ਹਿਰਦੇ ਵਿਚੋਂ ਅਗਿਆਨਤਾ ਦਾ ਹਨੇਰਾ ਹੀ ਮਿਟਾ ਦਿੱਤਾ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਣ ਉਸ ਨੂੰ ਇਕੋ ਅਪਰ ਅਪਾਰ ਪਾਰਬ੍ਰਹਮ ਹੀ ਸਾਰੇ ਥਾਵਾਂ ਵਿਚ ਦਿਖਾਈ ਦੇਂਦਾ ਹੈ।੪।੨੪।੯੩।

***ਭਾਵਾਰਥ :*** ਇਸ ਮਹਾਂਵਾਕ ਵਿਚ ਹਜ਼ੂਰ ਨੇ ਉਸ ਸੱਚੇ ਸਤਿਗੁਰੂ ਦੇ ਲਖਣ ਬਿਆਨ ਕੀਤੇ ਹਨ ਕਿ ਉਹ ਸੱਚਾ ਸਤਿਗੁਰੂ ਸਿੱਖ ਦੇ ਹਿਰਦੇ ਵਿਚੋਂ ਮਾਇਆ-ਮੋਹ ਦੇ ਸਾਰੇ ਬੰਧਨ ਤੋੜਨ ਲਈ, ਉਸ ਨਿਰੰਕਾਰ ਦੇ ਸੱਚੇ ਨਾਮ ਦੀ ਦਾਤ ਬਖ਼ਸ਼ਸ਼ ਕਰਦਾ ਹੈ। ਉਸੇ ਨਾਮ ਦਾ ਸਦਕਾ ਉਨ੍ਹਾਂ ਗੁਰਮੁਖਾਂ ਦੀ ਹਰ ਜੀਵਨ ਜੁਗਤੀ ਪਵਿੱਤਰ ਹੋਇਆ ਕਰਦੀ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਜਿਸੁ ਮਨਿ ਵਸੈ ਤਰੈ ਜਨੁ ਸੋਇ ॥**
**੨. ਜਾ ਕੈ ਕਰਮਿ ਪਰਾਪਤਿ ਹੋਇ ॥**
**੩. ਦੂਖੁ ਰੋਗੁ ਕਛੁ ਭਉ ਨ ਬਿਆਪੈ ॥**
**੪. ਅੰਮ੍ਰਿਤ ਨਾਮੁ ਰਿਦੈ ਹਰਿ ਜਾਪੈ ॥੧॥**
**੫. ਪਾਰਬ੍ਰਹਮੁ ਪਰਮੇਸੁਰੁ ਧਿਆਈਐ ॥**
**੬. ਗੁਰ ਪੂਰੇ ਤੇ ਇਹ ਮਤਿ ਪਾਈਐ ॥੧॥ ਰਹਾਉ ॥**
**੭. ਕਰਣ ਕਰਾਵਨਹਾਰ ਦਇਆਲ ॥**
**੮. ਜੀਅ ਜੰਤ ਸਗਲੇ ਪ੍ਰਤਿਪਾਲ ॥**
**੯. ਅਗਮ ਅਗੋਚਰ ਸਦਾ ਬੇਅੰਤਾ ॥**
**੧੦. ਸਿਮਰਿ ਮਨਾ ਪੂਰੇ ਗੁਰ ਮੰਤਾ ॥੨॥**
**੧੧. ਜਾ ਕੀ ਸੇਵਾ ਸਰਬ ਨਿਧਾਨੁ ॥**
**੧੨. ਪ੍ਰਭ ਕੀ ਪੂਜਾ ਪਾਈਐ ਮਾਨੁ ॥**
**੧੩. ਜਾ ਕੀ ਟਹਲ ਨ ਬਿਰਥੀ ਜਾਇ ॥**
**੧੪. ਸਦਾ ਸਦਾ ਹਰਿ ਕੇ ਗੁਣ ਗਾਇ ॥੩॥**
**੧੫. ਕਰਿ ਕਿਰਪਾ ਪ੍ਰਭ ਅੰਤਰਜਾਮੀ ॥**
**੧੬. ਸੁਖ ਨਿਧਾਨ ਹਰਿ ਅਲਖ ਸੁਆਮੀ ॥**
**੧੭. ਜੀਅ ਜੰਤ ਤੇਰੀ ਸਰਣਾਈ ॥**
**੧੮. ਨਾਨਕ ਨਾਮੁ ਮਿਲੈ ਵਡਿਆਈ ॥੪॥੨੫॥੯੪॥**

***ਪਦ ਅਰਥ :*** ਜਾ ਕੈ ਕਰਮਿ—ਜਿਸ ਪ੍ਰਭੂ ਦੀ ਬਖ਼ਸ਼ਸ਼ ਨਾਲ। ਭਉ—ਡਰ। ਬਿਆਪੈ—ਲਗਦਾ। ਮੰਤਾ—ਉਪਦੇਸ਼। ਨਿਧਾਨੁ—ਖ਼ਜ਼ਾਨੇ। ਮਾਨੁ—ਆਦਰ, ਵਡਿਆਈ, ਸਤਿਕਾਰ, ਸੋਭਾ। ਬਿਰਥੀ—ਵਿਅਰਥ, ਨਿਸਫਲ। ਸੁਖ ਨਿਧਾਨ—ਹੇ ਸੁਖਾਂ ਦੇ ਖ਼ਜ਼ਾਨੇ, ਪ੍ਰਭੂ!

### *ਅਰਥ :*

ਪ੍ਰ: ਕ੍ਰਿਪਾਲੂ ਜੀਉ! ਇਸ ਸੰਸਾਰ-ਸਮੁੰਦਰ ਤੋਂ ਸੌਖਾ ਤਰਨਾ ਕਿਵੇਂ ਹੋ ਸਕਦਾ ਹੈ?

ਉ: ੧. ਹੇ ਸੱਜਣਾ! ਜਿਸ ਦੇ ਮਨ ਵਿਚ ਉਸ ਪਰਮੇਸ਼ਰ ਦਾ ਨਾਮ ਵਸ ਜਾਏਗਾ, ਉਹ ਪੁਰਖ ਇਸ ਸੰਸਾਰ-ਸਾਗਰ ਤੋਂ ਸੁਖਾਲਾ ਹੀ ਤਰ ਜਾਏਗਾ। ਭਾਵ ਉਸ ਨੂੰ ਹੋਰ ਕਿਸੇ ਕਰਮ ਧਰਮ ਕਰਨ ਦੀ ਲੋੜ ਹੀ ਨਹੀਂ।

੨. (ਪਰ, ਇਹ ਨਾਮ ਪ੍ਰਾਪਤ ਉਸੇ ਨੂੰ ਹੁੰਦਾ ਹੈ) ਜਿਸ ਦੇ ਕਰਮਾਂ ਵਿਚ ਪ੍ਰਾਪਤ ਹੋਣਾ ਲਿਖਿਆ ਹੋਵੇ।

ਪ੍ਰ: ਜਿਸ ਨੂੰ ਇਹ ਨਾਮ ਦੀ ਦਾਤ ਪ੍ਰਾਪਤ ਹੋ ਜਾਏ, ਉਸ ਨੂੰ ਕਿਵੇਂ ਪਛਾਣ ਸਕੀਏ?

ਉ: ੩. ਉਸ ਦੀ ਇਹੋ ਹੀ ਪਛਾਣ ਹੈ ਕਿ ਉਸ ਉੱਤੇ ਦੁਖ, ਰੋਗ, ਡਰ ਆਦਿ ਕੋਈ ਵੀ ਆਪਣਾ ਪ੍ਰਭਾਵ ਨਹੀਂ ਪਾਉਂਦਾ।

੪. ਪਰ, ਯਾਦ ਰਹੇ, ਇਹ ਅੰਮ੍ਰਿਤ-ਨਾਮ ਅੰਦਰ ਤਾਹੀਓਂ ਵਸਦਾ ਹੈ, ਜੇ ਉਸ ਹਰੀ ਦੇ ਨਾਮ ਨੂੰ ਹਿਰਦੇ ਵਿਚ ਸਦਾ ਹੀ ਜਪਦੇ ਰਹੀਏ।੧।

੫. ਤਾਂ ਤੇ ਹੇ ਪਿਆਰੇ! ਉਸ ਪਾਰਬ੍ਰਹਮ ਦੇ ਨਾਮ ਨੂੰ ਸਦਾ ਹੀ ਧਿਆਉਂਦੇ ਰਹਿਣਾ ਚਾਹੀਦਾ ਹੈ।

੬. ਪਰ, ਇਹ ਨਾਮ ਧਿਆਉਣ ਦੀ ਸੁਮੱਤ ਪੂਰੇ ਗੁਰੂ ਤੋਂ ਹੀ ਪਾਈ ਜਾ ਸਕਦੀ ਹੈ।੧।ਰਹਾਉ।

੭. ਇਸ ਲਈ ਹੇ ਭਾਈ! ਪੂਰੇ ਗੁਰੂ ਦੇ ਉਪਦੇਸ਼ ਨੂੰ ਹਿਰਦੇ ਅੰਦਰ ਵਸਾ ਕੇ ਉਸ ਪਰਮੇਸ਼ਰ ਦੇ ਨਾਮ ਨੂੰ ਸਿਮਰ, ਜੋ ਸਭ ਕੁਝ ਕਰਨ ਦੀ ਸਮਰੱਥਾ ਰੱਖਦਾ ਹੈ, ਜੋ ਸਾਰੇ ਜੀਵਾਂ ਪਾਸੋਂ ਕਰਵਾਉਣ ਦੀ ਤਾਕਤ ਰੱਖਦਾ ਹੈ, ਜੋ ਦਇਆ ਦਾ ਘਰ ਹੈ

੮. ਅਤੇ ਉਹੋ ਹੀ ਸਾਰੇ ਜੀਵਾਂ ਦੀ ਪ੍ਰਤਿਪਾਲਾ ਕਰਨ ਵਾਲਾ ਹੈ।

ਪ੍ਰ: ਸਾਈਂ ਜੀ! ਜਦ ਉਹ ਹੈ ਹੀ ਅਗਮ ਅਗੋਚਰ, ਤਾਂ ਉਸ ਨੂੰ ਸਿਮਰਾਂ ਕਿਵੇਂ?

ਉ: ੯. ਹੇ ਮਿੱਤਰਾ! ਭਾਵੇਂ ਉਹ ਮਨ ਦੀ ਪਹੁੰਚ ਤੋਂ ਪਰ੍ਹੇ ਹੈ, ਇੰਦ੍ਰੀਆਂ ਦੇ ਵਿਸ਼ੇ ਹੋਣ ਤੋਂ ਵੀ ਅਵਿਸ਼ੇ ਹੈ ਅਤੇ ਉਹ ਸਦਾ ਹੀ ਅੰਤ ਲੈਣ ਤੋਂ ਬੇਅੰਤ ਹੈ।

੧੦. ਪਰ, ਹੇ ਮਨਾ! ਤਾਂ ਭੀ ਪੂਰੇ ਗੁਰਾਂ ਦੇ ਮੰਤਰ ਦੁਆਰਾ ਉਸ ਨੂੰ ਸਦਾ-ਸਦਾ ਸਿਮਰਦਾ ਹੀ ਰਹੋ।੭।

੧੧. ਕਿਉਂਕਿ ਉਸੇ ਦੀ (ਸੇਵਾ) ਕਰ ਕੇ ਹੀ ਸੰਸਾਰ ਦੇ ਸਾਰੇ ਖ਼ਜ਼ਾਨਿਆਂ ਨੂੰ ਪਾਈਦਾ ਹੈ।

੧੨. ਉਸੇ ਹਰੀ ਦੀ ਪੂਜਾ ਕੀਤਿਆਂ, ਹਰ ਥਾਂ ਆਦਰ-ਮਾਣ ਮਿਲਦਾ ਹੈ।

੧੩. ਅਤੇ ਉਸ ਪ੍ਰਭੂ ਦੀ ਸੇਵਾ ਕੀਤੀ ਹੋਈ, ਕਦੇ ਨਿਸਫਲ ਨਹੀਂ ਜਾ ਸਕਦੀ।

੧੪. ਇਸ ਲਈ ਹੇ ਪਿਆਰਿਆ! ਸਦਾ-ਸਦਾ ਉਸੇ ਹਰੀ ਦੇ ਗੁਣ ਗਾਇਆ ਕਰ।੩।

ਪ੍ਰ: ਹਜ਼ੂਰ ਆਖ਼ਰ ਪ੍ਰਭੂ ਤੋਂ ਆਪ ਜੀ ਦੀ ਮੰਗ ਕੀ ਹੈ?

ਉ: ੧੫. ਹੇ ਮਿੱਤਰੋ! ਸਾਡੀ ਇਕੋ ਹੀ ਮੰਗ ਹੈ ਕਿ ਹੇ ਅੰਤਰਜਾਮੀ ਪ੍ਰਭੂ ਜੀ! ਕਿਰਪਾ ਕਰੋ।

੧੬. ਹੇ ਸੁਖਾਂ ਦੇ ਖ਼ਜ਼ਾਨੇ ਹਰੀ! ਹੇ ਨਾ ਲਖੇ ਜਾਣ ਵਾਲੇ ਮਾਲਕ!

੧੭. ਇਹ ਸਾਰੇ ਜੀਵ ਜੰਤ ਤੇਰੀ ਸ਼ਰਨ ਵਿਚ ਹਨ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੇ ਸਮੇਤ ਹੀ ਇਨ੍ਹਾਂ ਸਭ ਨੂੰ ਨਾਮ ਦੀ ਦਾਤ ਪ੍ਰਾਪਤ ਹੋਣ ਰੂਪ ਵਡਿਆਈ ਮਿਲੇ।੪।੨੫।੯੪।

***ਭਾਵਾਰਥ :*** ਇਸ ਮਹਾਂਵਾਕ ਅੰਦਰ ਭੀ ਹਜ਼ੂਰ ਨੇ ਨਾਮ ਦੀ ਮਹੱਤਤਾ ਬਿਆਨੀ ਹੈ, ਜੋ ਨਾਮ ਗੁਰੂ ਦੁਆਰਾ ਹੀ ਪਾਈਦਾ ਹੈ, ਇਸੇ ਨਾਮ ਦਾਤ ਦਾ ਸਦਕਾ ਮਨੁੱਖ ਦੇ ਅੰਦਰੋਂ ਸਾਰੇ ਦੁੱਖ, ਰੋਗ, ਡਰ, ਨਾਸ ਹੋ ਜਾਂਦੇ ਹਨ।

**ਗਉੜੀ ਗੁਆਰੇਰੀ ਮਹਲਾ ੫ ॥**

**੧. ਜੀਅ ਜੁਗਤਿ ਜਾ ਕੈ ਹੈ ਹਾਥ ॥**
**੨. ਸੋ ਸਿਮਰਹੁ ਅਨਾਥ ਕੋ ਨਾਥੁ ॥**
**੩. ਪ੍ਰਭ ਚਿਤਿ ਆਏ ਸਭੁ ਦੁਖੁ ਜਾਇ ॥**
**੪. ਭੈ ਸਭ ਬਿਨਸਹਿ ਹਰਿ ਕੈ ਨਾਇ ॥੧॥**
**੫. ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥**
**੬. ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥੧॥ ਰਹਾਉ ॥**
**੭. ਜਿਨਿ ਧਾਰੇ ਬਹੁ ਧਰਣਿ ਅਗਾਸ ॥**
**੮. ਜਾ ਕੀ ਜੋਤਿ ਜੀਅ ਪਰਗਾਸ ॥**
**੯. ਜਾ ਕੀ ਬਖਸ ਨ ਮੇਟੈ ਕੋਇ ॥**
**੧੦. ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ ॥੨॥**
**੧੧. ਆਠ ਪਹਰ ਸਿਮਰਹੁ ਪ੍ਰਭ ਨਾਮੁ ॥**
**੧੨. ਅਨਿਕ ਤੀਰਥ ਮਜਨੁ ਇਸਨਾਨੁ ॥**
**੧੩. ਪਾਰਬ੍ਰਹਮ ਕੀ ਸਰਣੀ ਪਾਹਿ ॥**
**੧੪. ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ ॥੩॥**
**੧੫. ਬੇਮੁਹਤਾਜੁ ਪੂਰਾ ਪਾਤਿਸਾਹੁ ॥**
**੧੬. ਪ੍ਰਭ ਸੇਵਕ ਸਾਚਾ ਵੇਸਾਹੁ ॥**
**੧੭. ਗੁਰਿ ਪੂਰੈ ਰਾਖੇ ਦੇ ਹਾਥ ॥**
**੧੮. ਨਾਨਕ ਪਾਰਬ੍ਰਹਮ ਸਮਰਾਥ ॥੪॥੨੬॥੯੫॥**

***ਪਦ ਅਰਥ :*** ਜੀਅ ਜੁਗਤਿ—ਸਾਰੇ ਜੀਵਾਂ ਦੀ ਜੀਵਨ ਮਰਯਾਦਾ। ਨਾਥੁ—ਖ਼ਸਮ। ਕਾਹੇ ਕਾ—ਕਿਸ ਦਾ। ਮਾਨਹਿ—ਤੂੰ ਮੰਨਦਾ ਹੈਂ। ਕਾਹੇ—ਕੇਹੜਾ। ਪਰਗਾਸ—ਚਾਨਣ। ਬਖਸ—ਬਖ਼ਸ਼ਸ਼। ਮਜਨੁ—ਕਿਸੇ ਪੁਰਬੀ ਦੇ ਸਮੇਂ 'ਤੇ ਕੀਤੇ ਇਸ਼ਨਾਨ ਨੂੰ ਆਖਦੇ ਹਨ। ਪਾਹਿ—ਪੈ ਜਾਵੇਂ। ਕਲੰਕ—ਬਦਨਾਮੀ। ਵੇਸਾਹੁ—ਭਰੋਸਾ। ਸਮਰਾਥ—ਸਭ ਤਾਕਤਾਂ ਦਾ ਮਾਲਕ।

***ਅਰਥ :***

ਪ੍ਰ: ਗੁਰਮਤਿ ਵਿਚ ਸਿਮਰਨ ਕਰਨਾ ਕਿਸ ਦਾ ਯੋਗ ਹੈ?

ਉ: ੧. ਹੇ ਮਿੱਤਰ ਜਨੋ! ਸਾਰੇ ਹੀ ਜੀਵ ਅਤੇ ਜੀਵਾਂ ਦੀ ਜੁਗਤ ਜਿਸ ਦੇ ਹੱਥ ਵਿਚ ਹੈ।

੨. ਉਸੇ ਯਤੀਮਾਂ ਦੇ (ਨਾਥੁ) ਮਾਲਕ ਦਾ ਸਿਮਰਨ ਕਰਨਾ ਯੋਗ ਹੈ।

੩. ਉਸ ਪ੍ਰਭੂ ਦਾ ਨਾਮ ਚਿਤ ਵਿਚ ਵਸ ਗਿਆਂ, ਸਾਰੇ ਦੁੱਖ ਦੂਰ ਹੋ ਜਾਂਦੇ ਹਨ।

੪. ਉਸੇ ਪਰਮਾਤਮਾ ਦੇ ਨਾਮ ਦੀ ਬਰਕਤ ਨਾਲ ਸਾਰੇ ਡਰ ਨਾਸ ਹੋ ਜਾਂਦੇ ਹਨ।੧।

੫. ਹੇ ਪਿਆਰੇ! ਤੂੰ ਪਰਮਾਤਮਾ ਤੋਂ ਬਿਨਾਂ, ਦੱਸ! ਹੋਰ ਕਿਸੇ ਦਾ ਡਰ ਕਿਉਂ ਮੰਨਦਾ ਹੈਂ? ਭਾਵ ਪਰਮਾਤਮਾ ਤੋਂ ਬਿਨਾਂ ਕਿਸੇ ਦਾ ਭੈ ਨਹੀਂ ਰੱਖਣਾ ਚਾਹੀਦਾ।

੬. ਹਰੀ ਨੂੰ ਵਿਸਰ ਗਿਆਂ ਤੂੰ ਦੱਸ! ਹੋਰ ਕਿਸ ਗੱਲ ਵਿਚ ਸੁਖ ਸਮਝਦਾ ਹੈਂ।੧।ਰਹਾਉ।

੭. ਹੇ ਪਿਆਰਿਆ! ਤੂੰ ਉਸੇ ਪ੍ਰਭੂ ਨੂੰ ਸਦਾ ਸਿਮਰ, ਜਿਸ ਨੇ ਅਨੇਕਾਂ ਹੀ ਧਰਤੀਆਂ ਅਕਾਸ਼ਾਂ ਨੂੰ ਸਹਾਰਾ ਦਿੱਤਾ ਹੋਇਆ ਹੈ।

੮. ਜਿਸ ਪ੍ਰਭੂ ਦੀ ਜੋਤ ਸਾਰੇ ਜੀਵਾਂ ਵਿਚ ਹੀ ਚਾਨਣ ਕਰ ਰਹੀ ਹੈ।

੯. ਹੇ ਪਿਆਰਿਆ! ਜਿਸ ਦੀ ਕੀਤੀ ਹੋਈ ਬਖ਼ਸ਼ਸ਼ ਨੂੰ ਕੋਈ ਮੇਟ ਨਹੀਂ ਸਕਦਾ, ਭਾਵ ਕੋਈ ਰੋਕ ਨਹੀਂ ਸਕਦਾ।

੧੦. ਹੇ ਭਾਈ! ਜਿਹੜਾ ਮਨੁੱਖ ਉਸ ਪ੍ਰਭੂ ਨੂੰ ਸਿਮਰਦਾ ਹੈ, ਉਹ ਦੁਨੀਆਂ ਦੇ ਸਾਰੇ ਡਰਾਂ ਵਲੋਂ ਨਿਡਰ ਹੋ ਜਾਂਦਾ ਹੈ।੨।

ਪ੍ਰ: ਹਜ਼ੂਰ! ਕੀ ਸਿਮਰਨ ਕਰਨ ਲਈ ਭੀ ਕੋਈ ਸਮਾਂ ਨੀਅਤ ਹੈ ?

ਉ: ੧੧. ਹੇ ਭਾਈ! ਅੱਠੇ ਪਹਿਰ ਉਸ ਦੇ ਨਾਮ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ।

ਪ੍ਰ: ਕਿਉਂ ਜੀ, ਨਾਮ-ਸਿਮਰਨ ਵਾਲੇ ਨੂੰ ਕੀ ਤੀਰਥਾਂ 'ਤੇ ਇਸ਼ਨਾਨ ਕਰਨ ਦੀ ਲੋੜ ਨਹੀਂ ?

ਉ: ੧੨. ਹੇ ਪਿਆਰੇ! ਇਹੋ ਨਾਮ-ਸਿਮਰਨ ਅਨੇਕਾਂ ਤੀਰਥਾਂ ਉੱਤੇ ਸਾਧਾਰਨ ਇਸ਼ਨਾਨ ਅਤੇ ਪੁਰਬਾਂ ਉੱਤੇ ਕੀਤੇ ਮੱਜਨ ਦੇ ਮੰਨੇ ਫਲਾਂ ਦਾ ਦਾਤਾ ਹੈ, ਭਾਵ ਨਾਮ ਹੀ ਉਨ੍ਹਾਂ ਫਲਾਂ ਦਾ ਦਾਤਾ ਹੈ, ਜੋ ਤੀਰਥ ਇਸ਼ਨਾਨਾਂ ਦੇ ਕਹੇ ਹੋਏ ਹਨ।

੧੩. ਹੇ ਮਿੱਤਰਾ! ਜੇ ਤੂੰ ਪਾਰਬ੍ਰਹਮ ਦੀ ਸ਼ਰਨ ਪੈ ਜਾਵੇਂ।

੧੪. ਤਾਂ ਤੇਰੇ ਕਰੋੜਾਂ ਪਾਪ ਇਕ ਪਲ ਵਿਚ ਦੂਰ ਹੋ ਜਾਣਗੇ।੩।

੧੫. ਉਹ ਪ੍ਰਭੂ ਕਿਸੇ ਦਾ ਮੁਥਾਜ ਨਹੀਂ ਅਤੇ ਉਹ ਪੂਰਾ ਪਾਤਸ਼ਾਹ ਹੈ।

੧੬. ਉਸੇ ਪ੍ਰਭੂ ਦਾ ਸੇਵਕਾਂ ਨੂੰ ਸੱਚਾ ਭਰੋਸਾ ਹੈ।

੧੭. ਪੂਰੇ ਗੁਰੂ ਜੀ ਐਸੇ ਸਮਰੱਥ ਹਨ, ਉਹ ਆਪਣੇ ਸੇਵਕਾਂ ਨੂੰ ਸਭ ਕਲੰਕਾਂ ਤੋਂ ਹੱਥ ਦੇ ਕੇ ਬਚਾਉਂਦੇ ਹਨ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪਰਮਾਤਮਾ ਸਭ ਤਾਕਤਾਂ ਦਾ ਮਾਲਕ ਹੈ।੪।੨੬।੯੫।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਨਾਮ-ਸਿਮਰਨ ਦੇ ਗੁਣ ਅੰਕਤ ਕੀਤੇ ਹਨ ਅਤੇ ਨਾਮ ਭੀ ਉਸੇ ਅਨਾਥਾਂ ਦੇ ਨਾਥ ਕਰਤਾਰ ਦਾ ਚਿੰਤਨ ਕਰਨ ਦੀ ਆਗਿਆ ਕਰਦੇ ਹਨ, ਜੋ ਸਾਰੇ ਸੰਸਾਰ ਦੇ ਡਰ ਨੂੰ ਨਾਸ ਕਰਨ ਵਾਲਾ ਤੇ ਲੋਕ-ਪ੍ਰਲੋਕ ਦਾ ਸਹਾਇਕ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**੧. ਗੁਰ ਪਰਸਾਦਿ ਨਾਮਿ ਮਨੁ ਲਾਗਾ ॥**
**੨. ਜਨਮ ਜਨਮ ਕਾ ਸੋਇਆ ਜਾਗਾ ॥**
**੩. ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥**
**੪. ਪੂਰੇ ਗੁਰ ਕੀ ਸੁਮਤਿ ਪਰਾਣੀ ॥੧॥**
**੫. ਪ੍ਰਭ ਸਿਮਰਤ ਕੁਸਲ ਸਭਿ ਪਾਏ ॥**
**੬. ਘਰਿ ਬਾਹਰਿ ਸੁਖ ਸਹਜ ਸਬਾਏ ॥੧॥ ਰਹਾਉ ॥**
**੭. ਸੋਈ ਪਛਾਤਾ ਜਿਨਹਿ ਉਪਾਇਆ ॥**
**੮. ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ ॥**
**੯. ਬਾਹ ਪਕਰਿ ਲੀਨੋ ਕਰਿ ਅਪਨਾ ॥**
**੧੦. ਹਰਿ ਹਰਿ ਕਥਾ ਸਦਾ ਜਪੁ ਜਪਨਾ ॥੨॥**
**੧੧. ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ ॥**
**੧੨. ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ ॥**
**੧੩. ਸਾਚਾ ਧਨੁ ਪਾਇਓ ਹਰਿ ਰੰਗਿ ॥**
**੧੪. ਦੁਤਰੁ ਤਰੇ ਸਾਧ ਕੈ ਸੰਗਿ ॥੩॥**
**੧੫. ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥**
**੧੬. ਹਰਿ ਧਨੁ ਖਟਿਓ ਜਾ ਕਾ ਨਾਹਿ ਸੁਮਾਰੁ ॥**
**੧੭. ਜਿਸਹਿ ਪਰਾਪਤਿ ਤਿਸੁ ਗੁਰੁ ਦੇਇ ॥**
**੧੮. ਨਾਨਕ ਬਿਰਥਾ ਕੋਇ ਨ ਹੋਇ ॥੪॥੨੭॥੯੬॥**

***ਪਦ ਅਰਥ :*** ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ। ਸੋਇਆ—ਸੁੱਤਾ ਹੋਇਆ, ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤਾ ਹੋਇਆ ਹੈ। ਉਚਰੈ—ਉਚਾਰਦਾ ਹੈ। ਕੁਸਲ—ਸੁਖ। ਪਕਰਿ—ਫੜ ਕੇ। ਤੰਤ੍ਰੁ—ਟੂਣਾ, ਜਾਦੂ। ਅਉਖਧੁ—ਦਵਾਈ। ਪੁਨਹ—ਮੁੜ, ਪਿੱਛੋਂ। ਪੁਨਹਚਾਰੁ—ਪਾਪਾਂ ਦੀ ਨਵਿਰਤੀ ਵਾਸਤੇ ਪਾਪ ਕਰਨ ਤੋਂ ਪਿੱਛੋਂ ਕੀਤਾ ਹੋਇਆ ਧਾਰਮਿਕ ਕਰਮ, ਪ੍ਰਾਸਚਿਤ। ਜੀਅ ਅਧਾਰੁ—ਜਿੰਦ ਦਾ ਆਸਰਾ। ਰੰਗਿ—ਪ੍ਰੇਮ ਵਿਚ। ਦੁਤਰੁ—ਜਿਸ ਨੂੰ ਤਰਨਾ ਕਠਨ ਹੈ। ਸੁਮਾਰੁ—ਅੰਦਾਜ਼ਾ, ਮਾਪ। ਪਰਾਪਤਿ—ਭਾਗਾਂ ਵਿਚ ਲਿਖਿਆ ਹੋਇਆ। ਬਿਰਥਾ—ਖ਼ਾਲੀ। ਹੋਇ—ਹੈ।

### *ਅਰਥ :*

ਪ੍ਰ: ਸਾਈਂ ਜੀ! ਇਹ ਮਾਇਆ ਦੇ ਮੋਹ ਦੀ ਗਾੜ੍ਹੀ ਨੀਂਦ ਵਿਚ ਸੁੱਤਾ ਪਿਆ ਤੁਹਾਡਾ ਮਨ ਕਿਵੇਂ ਜਾਗਿਆ ?

ਉ: ੧. ਹੇ ਪਿਆਰਿਓ! ਗੁਰੂ ਦੀ ਕਿਰਪਾ ਨਾਲ ਨਾਮ ਪ੍ਰਾਪਤ ਹੋਇਆ ਤੇ ਨਾਮ-ਸਿਮਰਨ ਦਾ ਸਦਕਾ ਹੁਣ ਮਨ ਨਾਮ ਵਿਚ ਜੁੜ ਗਿਆ।

੨. ਇਸ ਲਈ ਜਨਮ-ਜਨਮਾਤ੍ਰਾਂ ਦਾ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਮਨ ਜਾਗ ਉੱਠਿਆ।

੩. ਹੁਣ ਇਹ ਮਨ ਅਜਿਹਾ ਜਾਗਿਆ ਹੈ ਕਿ ਬਾਣੀ ਦੁਆਰਾ ਉਸ ਪ੍ਰਭੂ ਦੇ ਅੰਮ੍ਰਿਤ ਵਰਗੇ ਮਿੱਠੇ ਗੁਣਾਂ ਨੂੰ ਹੀ ਸਦਾ ਗਾਉਂਦਾ ਰਹਿੰਦਾ ਹੈ।

ਪ੍ਰ: ਹਜ਼ੂਰ! ਤੁਹਾਨੂੰ ਇਹ ਦਾਤ ਪ੍ਰਾਪਤ ਕਿਥੋਂ ਹੋਈ ?

ਉ: ੪. ਇਹ ਪ੍ਰਾਪਤੀ ਪੂਰੇ ਗੁਰੂ ਦੀ ਸ੍ਰੇਸ਼ਟ ਮਤ ਦੁਆਰਾ ਹੋਈ ਹੈ।੧।

੫. ਹੁਣ ਉਸ ਪ੍ਰਭੂ ਦੇ ਨਾਮ ਨੂੰ ਸਿਮਰਦਿਆਂ ਸਾਰੇ ਹੀ ਸੁਖ ਪਾ ਲਏ ਹਨ।

੬. ਕਿਉਂਕਿ ਨਾਮ ਸਿਮਰਨ ਵਾਲੇ ਦੇ ਹਿਰਦੇ ਵਿਚ ਭੀ ਆਤਮਿਕ ਅਡੋਲਤਾ ਤੇ ਸਾਰੇ ਅਨੰਦ ਅਤੇ ਉਸ ਨੂੰ ਜਗਤ ਨਾਲ ਵਰਤਦਿਆਂ ਭੀ ਸਾਰੇ ਸੁਖ ਪ੍ਰਾਪਤ ਹਨ।੧।ਰਹਾਉ।

ਪ੍ਰ: ਦਾਤਾਰ ਜੀਉ! ਕੀ ਤੁਹਾਡੀ ਸੁਰਤਿ ਵਿਚ ਭੀ ਕੋਈ ਬਦਲ ਆਈ ਹੈ ?

ਉ: ੭. ਹਾਂ, ਜ਼ਰੂਰ! ਹੁਣ ਅਸੀਂ ਉਸ ਨੂੰ ਪਛਾਣ ਲਿਆ, ਜਿਸ ਨੇ ਸਾਨੂੰ ਪੈਦਾ ਕੀਤਾ ਸੀ।

ਪ੍ਰ: ਇਹ ਪਛਾਣ ਕੀ ਤੁਹਾਨੂੰ ਆਪਣੀ ਕੀਤੀ ਘਾਲਣਾ ਨਾਲ ਹੋਈ ?

ਉ: ੮. ਨਹੀਂ ਮਿੱਤਰਾ! ਉਸੇ ਪ੍ਰਭੂ ਨੇ ਕਿਰਪਾ ਕਰਕੇ ਸਾਨੂੰ ਆਪਣੇ ਨਾਲ ਮਿਲਾ ਲਿਆ।

੯. ਤੇ ਬਾਹੋਂ ਫੜ ਕੇ ਹੁਣ ਪ੍ਰਭੂ ਨੇ ਸਾਨੂੰ ਆਪਣਾ ਕਰ ਲਿਆ ਹੈ।

ਪ੍ਰ: ਕਿਉਂ ਜੀ! ਹੁਣ ਫਿਰ ਤੁਹਾਡੇ ਲਈ ਕੋਈ ਕਰਨੀ ਬਾਕੀ ਤਾਂ ਨਹੀਂ ਰਹਿ ਗਈ ?

ਉ:੧੦. ਹੇ ਸੱਜਣਾ! ਸਾਡੀ ਕਰਣੀ ਵਿਚ ਹੁਣ ਭੀ ਕੋਈ ਫ਼ਰਕ ਨਹੀਂ ਆਇਆ। ਅਸੀਂ ਤਾਂ ਹੁਣ ਭੀ ਸਦਾ ਹੀ ਹਰੀ ਦੇ ਹਰਿ ਨਾਮ ਦੀ ਕਥਾ ਸੁਣਦੇ ਅਤੇ ਉਸੇ ਦੇ ਨਾਮ ਦਾ ਹੀ ਸੁਆਸ-ਸੁਆਸ ਜਪ ਕਰਦੇ ਹਾਂ।੨।

ਪ੍ਰ: ਕਿਉਂ ਬਾਬਾ ਜੀ! ਮੰਤ੍ਰ, ਜੰਤ੍ਰ, ਔਸ਼ਧੀ ਆਦਿ ਕੋਈ ਹੋਰ ਭੀ ਉਪਚਾਰ ਕਰਦੇ ਹੋ?

ਉ:੧੧. ਨਹੀਂ, ਕਿਉਂਕਿ ਤੰਤ੍ਰ, ਮੰਤ੍ਰ, ਔਸ਼ਧੀ ਅਤੇ ਇਨ੍ਹਾਂ ਦਾ ਪ੍ਰਾਸਚਿਤ ਕਰਮ ਸਭ ਦੀ ਥਾਂ ਅਸੀਂ ਤਾਂ ਹਰੀ ਦੇ ਨਾਮ ਨੂੰ ਹੀ ਧਾਰਨ ਕੀਤਾ ਹੈ।

੧੨. ਹੁਣ ਅਸੀਂ ਇਸੇ ਹਰਿ ਹਰਿ ਦੇ ਨਾਮ ਨੂੰ ਆਪਣੇ ਜੀਅ ਤੇ ਪ੍ਰਾਣਾਂ ਦਾ ਆਸਰਾ ਰੂਪ ਮੰਨਦੇ ਹਾਂ।

੧੩. ਹੇ ਭਾਈ! ਇਹ ਹਰੀ ਨਾਮ ਰੂਪ ਸੱਚਾ ਧਨ ਅਸੀਂ ਪ੍ਰੇਮ ਦੁਆਰਾ ਹੀ ਪਾਇਆ ਹੈ।

੧੪. ਇਸ ਤਰ੍ਹਾਂ ਹੁਣ ਅਸੀਂ ਸਾਧੂਆਂ ਦੇ ਸੰਗ ਦੁਆਰਾ, ਇਸ ਔਖੇ ਭਵ-ਸਾਗਰ ਨੂੰ ਪਾਰ ਕਰ ਲਿਆ ਹੈ।੩।

੧੫. ਇਸ ਲਈ! ਹੇ ਸੰਤ ਜਨੋ! ਆਓ! ਇਕ ਪ੍ਰਵਾਰ ਬਣ ਕੇ, ਮੇਰ-ਤੇਰ ਮਿਟਾ ਕੇ, ਪੂਰਨ ਪ੍ਰੇਮ ਨਾਲ ਸੁਖੀ ਹੋ ਬੈਠੋ।

੧੬. ਕਿਉਂਕਿ ਮੈਂ ਉਸ ਹਰੀ ਦਾ ਨਾਮ-ਧਨ ਖੱਟਿਆ ਹੈ, ਜਿਸ ਦਾ ਕੋਈ (ਸੁਮਾਰੁ) ਅੰਦਾਜ਼ਾ ਹੀ ਨਹੀਂ।

ਪ੍ਰ: ਕਿਉਂ ਬਾਬਾ ਜੀ! ਇਹ ਨਾਮ-ਧਨ ਮਿਲਦਾ ਕਿਸ ਨੂੰ ਹੈ?

ਉ:੧੭. ਹੇ ਸੱਜਣੋ! ਇਹ ਨਾਮ-ਧਨ ਜਿਸ ਨੂੰ ਕਿਰਪਾ ਕਰ ਕੇ ਗੁਰੂ ਦੇਂਦਾ ਹੈ, ਉਸ ਨੂੰ ਹੀ ਪ੍ਰਾਪਤ ਹੋ ਜਾਂਦਾ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਵੀ ਗੁਰੂ-ਚਰਨਾਂ ਵਿਚ ਪੁੱਜਦਾ ਹੈ, ਉਸ ਗੁਰੂ ਦਰੋਂ ਖ਼ਾਲੀ ਕੋਈ ਨਹੀਂ ਆਉਂਦਾ।੪।੨੭।੯੬।

***ਉਥਾਨਕਾ:*** ਹਜ਼ੂਰ ਦੇ ਚਰਨ-ਸ਼ਰਨ ਵਿਚ ਇਕ ਲਿਖਾਰੀ ਪੁੱਜਿਆ। ਉਸ ਨੇ ਬੇਨਤੀ ਕੀਤੀ ਕਿ—'ਹੇ ਸਤਿਗੁਰੋ! ਮੈਂ ਲਿਖਾਰੀ ਹਾਂ, ਪਤਾ ਨਹੀਂ ਕੀ-ਕੀ ਕੁਝ ਲਿਖਣਾ ਪੈਂਦਾ ਹੈ। ਅੰਦਰੋਂ ਵਿਕਾਰ ਦੂਰ ਨਹੀਂ ਹੁੰਦੇ, ਕਿਰਪਾ ਕਰੋ, ਜਿਵੇਂ ਮੇਰੀ ਕਲਿਆਣ ਹੋ ਸਕੇ ਉਹ ਉਪਦੇਸ਼ ਦਿਓ।' ਤਾਂ ਆਪ ਜੀ ਸਰਵ-ਸਾਂਝਾ ਉਪਦੇਸ਼ ਕਰਦੇ ਹਨ:

**ਗਉੜੀ ਗੁਆਰੇਰੀ ਮਹਲਾ ੫ ॥**

**੧. ਹਸਤ ਪੁਨੀਤ ਹੋਹਿ ਤਤਕਾਲ ॥**
**੨. ਬਿਨਸਿ ਜਾਹਿ ਮਾਇਆ ਜੰਜਾਲ ॥**
**੩. ਰਸਨਾ ਰਮਹੁ ਰਾਮ ਗੁਣ ਨੀਤ ॥**
**੪. ਸੁਖੁ ਪਾਵਹੁ ਮੇਰੇ ਭਾਈ ਮੀਤ ॥੧॥**
**੫. ਲਿਖੁ ਲੇਖਣਿ ਕਾਗਦਿ ਮਸਵਾਣੀ ॥**
**੬. ਰਾਮ ਨਾਮ ਹਰਿ ਅੰਮ੍ਰਿਤ ਬਾਣੀ ॥੧॥ ਰਹਾਉ ॥**
**੭. ਇਹ ਕਾਰਜਿ ਤੇਰੇ ਜਾਹਿ ਬਿਕਾਰ ॥**
**੮. ਸਿਮਰਤ ਰਾਮ ਨਾਹੀ ਜਮ ਮਾਰ ॥**
**੯. ਧਰਮ ਰਾਇ ਕੇ ਦੂਤ ਨ ਜੋਹੈ ॥**
**੧੦. ਮਾਇਆ ਮਗਨ ਨ ਕਛੂਐ ਮੋਹੈ ॥੨॥**
**੧੧. ਉਧਰਹਿ ਆਪਿ ਤਰੈ ਸੰਸਾਰੁ ॥**
**੧੨. ਰਾਮ ਨਾਮ ਜਪਿ ਏਕੰਕਾਰੁ ॥**
**੧੩. ਆਪਿ ਕਮਾਉ ਅਵਰਾ ਉਪਦੇਸ ॥**
**੧੪. ਰਾਮ ਨਾਮ ਹਿਰਦੈ ਪਰਵੇਸ ॥੩॥**
**੧੫. ਜਾ ਕੈ ਮਾਥੈ ਏਹੁ ਨਿਧਾਨੁ ॥**
**੧੬. ਸੋਈ ਪੁਰਖੁ ਜਪੈ ਭਗਵਾਨੁ ॥**
**੧੭. ਆਠ ਪਹਰ ਹਰਿ ਹਰਿ ਗੁਣ ਗਾਉ ॥**
**੧੮. ਕਹੁ ਨਾਨਕ ਹਉ ਤਿਸੁ ਬਲਿ ਜਾਉ ॥੪॥੨੮॥੯੭॥**

***ਪਦ ਅਰਥ:*** ਹਸਤ—ਹੱਥ। ਪੁਨੀਤ—ਪਵਿੱਤਰ। ਹੋਹਿ—ਹੋ ਜਾਂਦੇ ਹਨ। ਤਤਕਾਲ—ਤੁਰੰਤ। ਜੰਜਾਲ—ਫਾਹੇ। ਰਸਨਾ—ਜੀਭ ਨਾਲ। ਰਮਹੁ—ਸਿਮਰੋ, ਜਪੋ। ਨੀਤ—ਨਿਤ, ਸਦਾ। ਭਾਈ—ਹੇ ਵੀਰ। ਲੇਖਣਿ—ਕਲਮ, ਭਾਵ ਸੁਰਤ। ਕਾਗਦਿ—ਕਾਗ਼ਜ਼ ਉੱਤੇ, ਕਰਣੀ ਦੇ ਕਾਗ਼ਜ਼ ਉੱਤੇ। ਮਸਵਾਣੀ—ਦਵਾਤ, (ਮਨ ਦੀ ਦੁਆਤ ਲੈ ਕੇ)। ਅੰਮ੍ਰਿਤ—ਆਤਮਕਿ ਜੀਵਨ ਦੇਣ ਵਾਲੀ। ਇਹ ਕਾਰਜਿ—ਇਸ ਕੰਮ ਨਾਲ। ਜਮ ਮਾਰ—ਜਮਾਂ ਦੀ ਮਾਰ। ਜੋਹੈ—ਜੋਹੈਂ, ਤੱਕਦੇ। ਦੂਤ—ਕਾਮ ਆਦਿ ਵਿਕਾਰ, ਜੋ ਜੀਵ ਨੂੰ ਆਪਣੇ ਪੰਜੇ ਵਿਚ ਫਸਾ ਕੇ ਧਰਮ ਰਾਜ ਦੇ ਵਸ ਪਾਉਂਦੇ ਹਨ। ਮਗਨ—ਮਸਤ। ਕਛੂਐ—ਕੋਈ ਭੀ ਚੀਜ਼। ਉਧਰਹਿ—ਤੂੰ ਬਚ ਜਾਏਂਗਾ। ਕਮਾਉ—ਨਾਮ-ਸਿਮਰਨ ਦੀ ਕਮਾਈ ਕਰ।

***ਅਰਥ:***

ਪ੍ਰ: ਹਜ਼ੂਰ! ਦੱਸੋ, ਮੇਰੇ ਹੱਥ ਕਿਵੇਂ ਪਵਿੱਤਰ ਹੋਣ ਅਤੇ ਮਾਇਆ ਦੇ ਜੰਜਾਲ ਕਿਸ ਤਰ੍ਹਾਂ ਨਾਸ ਹੋ ਸਕਣ?

ਉ: ੧. ਹੇ ਪਿਆਰਿਆ! ਤੇਰੇ ਹੱਥ ਉਸੇ ਵੇਲੇ ਹੀ ਪਵਿੱਤਰ ਹੋ ਜਾਣਗੇ।

੨. (ਅਤੇ) ਮਾਇਆ ਦੇ ਜੰਜਾਲ ਵੀ ਨਾਸ ਹੋ ਜਾਣਗੇ।

੩. ਜਦ ਤੂੰ ਨਿਤ ਹੀ ਰਸਨਾ ਨਾਲ ਉਸ ਰਾਮ ਦੇ ਗੁਣਾਂ ਨੂੰ ਉਚਾਰੇਂਗਾ।

ਇਸ ਤਰ੍ਹਾਂ ਕਹਿ ਕੇ ਬਾਕੀ ਸੰਗਤ ਵੱਲ ਤੱਕ ਕੇ ਬੋਲੇ:

੪. ਹੇ ਮੇਰੇ ਵੀਰ! ਹੇ ਮੇਰੇ ਭਾਈਓ! ਤੁਸੀਂ ਭੀ ਨਿਤ ਰਾਮ ਦੇ ਗੁਣ ਗਾਵੋ, ਫੇਰ ਤੁਸੀਂ ਵੀ ਸਾਰੇ ਸੁਖ ਪਾਵੋਗੇ।੧।

ਫਿਰ ਲਿਖਾਰੀ ਵਲ ਤੱਕ ਕੇ ਬੋਲੇ:

੫. ਹੇ ਲਿਖਾਰੀ! ਤੂੰ ਆਪਣੀ ਸੁਰਤਿ ਦੀ ਕਲਮ ਲੈ ਕੇ ਆਪਣੀ ਕਰਣੀ ਦੇ ਕਾਗ਼ਜ਼ ਉੱਤੇ ਮਨ ਦੀ ਦਵਾਤ ਨਾਲ ਪਰਮਾਤਮਾ ਦਾ ਨਾਮ ਲਿਖ।

੬. (ਅਤੇ) ਆਤਮਿਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਲਿਖ।੧।ਰਹਾਉ।

੭. ਹੇ ਲਿਖਾਰੀ! ਇਸ ਕੰਮ ਕਰਨ ਨਾਲ ਤੇਰੇ ਵਿਕਾਰ ਦੂਰ ਹੋ ਜਾਣਗੇ।

੮. ਇਸ ਤਰ੍ਹਾਂ ਰਾਮ ਨੂੰ ਸਿਮਰਦਿਆਂ ਜਮਾਂ ਦੀ ਮਾਰ ਵੀ ਨਹੀਂ ਪਵੇਗੀ।

੯. ਇਥੋਂ ਤੱਕ ਕਿ ਧਰਮ ਰਾਜ ਦੇ ਦੂਤ ਤੇਰੇ ਵਲ ਤੱਕ ਵੀ ਨਹੀਂ ਸਕਣਗੇ।

੧੦. (ਅਤੇ ਜੀਊਂਦੇ ਜੀ) ਮਾਇਆ ਦੀ ਮਸਤੀ ਤੈਨੂੰ ਜ਼ਰਾ ਜਿੰਨੀ ਭੀ ਨਹੀਂ ਮੋਹ ਸਕੇਗੀ।੨।

੧੧. ਇਸ ਜਤਨ ਨਾਲ ਤੂੰ ਆਪ ਭੀ ਤਰੇਂਗਾ ਅਤੇ ਤੇਰੇ ਨਾਲ ਸੰਸਾਰ ਵੀ ਤਰ ਜਾਏਗਾ।

੧੨. ਪਰ, ਐ ਸੱਜਣਾ! ਇਕ ਗੱਲ ਸਮਝਣ ਵਾਲੀ ਹੈ ਕਿ ਉਸੇ ਰਾਮ ਦਾ ਨਾਮ ਜਪੀਂ ਜੋ ਇਕੋ ਇਕ ਹੈ।

੧੩. ਐ ਪਿਆਰਿਆ! ਇਸ ਨਾਮ ਦੀ ਆਪ ਕਮਾਈ ਕਰ ਅਤੇ ਫਿਰ ਤੂੰ ਹੋਰਨਾਂ ਨੂੰ ਭੀ ਉਪਦੇਸ਼ ਕਰਦਾ ਰਹੁ।

੧੪. ਰਾਮ ਦਾ ਨਾਮ ਆਪਣੇ ਅੰਦਰ ਪ੍ਰਵੇਸ਼ ਕਰ ਅਤੇ ਦੂਸਰਿਆਂ ਦੇ ਅੰਦਰ ਵੀ ਪ੍ਰਵੇਸ਼ ਕਰਵਾ।੩।

੧੫. ਪਰ ਹੇ ਭਾਈ! ਜਿਸ ਦੇ ਭਾਗਾਂ ਵਿਚ ਇਹ ਨਿਧਾਨ ਹੈ।

੧੬. ਓਹੀ ਪੁਰਖ ਉਸ ਵਾਹਿਗੁਰੂ ਨੂੰ ਸਿਮਰਦਾ ਹੈ।

੧੭. ਹੇ ਭਾਈਓ! ਸਾਰੇ ਹੀ ਮਿਲ ਕੇ ਅੱਠੇ ਪਹਿਰ ਹਰੀ ਦੇ ਹਰਿ ਹਰਿ ਗੁਣ ਗਾਵੋ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਸ ਤੋਂ ਸਦਾ ਹੀ ਸਦਕੇ ਜਾਂਦਾ ਹਾਂ, ਜੋ ਅੱਠੇ ਪਹਿਰ ਹਰੀ ਦੇ ਗੁਣ ਗਾਉਂਦਾ ਹੈ।੪।੨੮।੯੭।

## ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ

## ੧ੴ ਸਤਿਗੁਰ ਪ੍ਰਸਾਦਿ ॥

**੧. ਜੋ ਪਰਾਇਓ ਸੋਈ ਅਪਨਾ ॥**

**੨. ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ ॥੧॥**

**੩. ਕਹਹੁ ਗੁਸਾਈ ਮਿਲੀਐ ਕੇਹ ॥**

**੪. ਜੋ ਬਿਬਰਜਤ ਤਿਸ ਸਿਉ ਨੇਹ ॥੧॥ ਰਹਾਉ ॥**

**੫. ਝੂਠੁ ਬਾਤ ਸਾ ਸਚੁ ਕਰਿ ਜਾਤੀ ॥**

**੬. ਸਤਿ ਹੋਵਨੁ ਮਨਿ ਲਗੈ ਨ ਰਾਤੀ ॥੨॥**

**੭. ਬਾਵੈ ਮਾਰਗੁ ਟੇਢਾ ਚਲਨਾ ॥**

**੮. ਸੀਧਾ ਛੋਡਿ ਅਪੂਠਾ ਬੁਨਨਾ ॥੩॥**

**੯. ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥**

**੧੦. ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥੪॥੨੯॥੯੮॥**

***ਪਦ ਅਰਥ :*** ਤਜਿ—ਤਿਆਗਣਾ, ਛੱਡ ਜਾਣਾ। ਸਿਉ—ਨਾਲ। ਕਹਹੁ—ਦੱਸੋ। ਕੇਹੁ—ਕਿਸ ਤਰ੍ਹਾਂ। ਬਿਬਰਜਤ—ਮਨ੍ਹਾ। ਨੇਹ—ਪਿਆਰ। ਜਾਤੀ—ਜਾਣੀ ਹੈ। ਰਾਤੀ—ਰਤਾ ਭੀ। ਬਾਵੈ—ਬਾਏਂ, ਖੱਬੇ ਪਾਸੇ, ਉਲਟੇ ਪਾਸੇ। ਮਾਰਗੁ—ਰਸਤਾ। ਅਪੂਠਾ—ਪੁੱਠਾ। ਦੁਹਾ ਸਿਰਿਆ ਕਾ—ਦੋਹਾਂ ਪਾਸਿਆਂ ਦਾ, ਉਲਟੇ ਮਾਰਗ ਤੇ ਸਿਧੇ ਮਾਰਗ ਦਾ। ਮੁਕਤਾ—ਵਿਕਾਰਾਂ ਤੋਂ ਅਜ਼ਾਦ।

***ਅਰਥ :***

ਪ੍ਰ: ਹੇ ਦਾਤਾਰ ਜੀਉ! ਅਸੀਂ ਸਾਈਂ ਮਿਲਾਪ ਦੇ ਰਾਹੇ ਟੁਰਨਾ ਚਾਹੁੰਦੇ ਹਾਂ; ਪਰ ਇਹ ਚੰਚਲ ਮਨ ਰੱਬੀ-ਮਾਰਗ 'ਤੇ ਕਿਉਂ ਨਹੀਂ ਟੁਰਦਾ?

ਉ: ੧. ਹੇ ਸੱਜਣੋ! ਇਹ ਇਸੇ ਲਈ ਨਹੀਂ ਰੱਬੀ-ਮਾਰਗ ਪਰ ਟੁਰਦਾ, ਕਿਉਂਕਿ ਜੋ ਵੀ ਕੁਛ ਮਾਲ-ਧਨ ਪਰਾਇਆ ਹੈ, ਭਾਵ ਆਖ਼ਰ ਇਸ ਨੇ ਬਿਗਾਨਾ ਹੋ ਜਾਣਾ ਹੈ, ਉਸ ਨੂੰ ਅਸੀਂ ਆਪਣਾ ਮੰਨੀਂ ਬੈਠੇ ਹਾਂ।

੨. ਜਿਸ ਮਾਲ-ਧਨ ਨੂੰ ਅਸੀਂ ਛੱਡ ਜਾਣਾ ਹੈ, ਜਾਂ ਛੁੱਟ ਜਾਣਾ ਹੈ, ਸਾਡਾ ਮਨ ਉਸ ਨਾਲ ਰਚ-ਮਿਚ ਮਸਤ ਹੋ ਰਹਿੰਦਾ ਹੈ।੧।

੩. ਹੇ ਭਾਈਓ! ਤੁਸੀਂ ਆਪ ਹੀ ਦੱਸੋ ਕਿ ਇਸ ਦਸ਼ਾ ਵਿਚ ਅਸੀਂ ਆਪਣੇ ਉਸ ਖਸਮ-ਪ੍ਰਭੂ ਨੂੰ ਕਿਵੇਂ ਮਿਲ ਸਕਦੇ ਹਾਂ?

੪. ਜਦ ਕਿ ਸਾਡਾ ਸਦਾ ਉਸ ਮਾਇਆ ਨਾਲ ਹੀ ਪਿਆਰ ਹੈ, ਜਿਸ ਵਲੋਂ ਸਾਨੂੰ ਵਰਜਿਆ ਗਿਆ ਹੈ, ਰੋਕਿਆ ਗਿਆ ਹੈ।੧।ਰਹਾਉ।

੫. ਇਸ ਵਿਚ ਇਕ ਹੋਰ ਵੱਡੀ ਘਾਟ ਹੈ, ਜੋ ਗੱਲ ਝੂਠ ਹੈ, ਭਾਵ ਇਹ ਗੱਲ ਝੂਠੀ ਹੈ ਕਿ ਅਸਾਂ ਇਥੇ ਸਦਾ ਬਹਿ ਰਹਿਣਾ ਹੈ, ਪਰ ਇਸ ਝੂਠੇ ਖ਼ਿਆਲ ਨੂੰ ਅਸਾਂ ਠੀਕ ਸਮਝ ਰੱਖਿਆ ਹੈ।

੬. ਜੋ ਮੌਤ ਜ਼ਰੂਰ ਹੀ ਵਾਪਰਨ ਵਾਲੀ ਹੈ, ਉਹ ਸਾਡੇ ਮਨ ਵਿਚ ਰਤਾ ਮਾਤ੍ਰ ਭੀ ਨਹੀਂ ਜਚਦੀ।੨।

੭-੮. ਇਹ ਕੁਮਾਰਗ ਵਿਚ ਟੁਰਦਾ ਹੈ ਤੇ ਟੇਢਾ ਟੁਰਦਾ ਹੈ, ਸਿੱਧਾ ਛੱਡ ਕੇ ਪੁੱਠਾ ਉਣਦਾ ਹੈ। ਭਾਵ ਮੰਦੇ ਪਾਸੇ ਪਿਆਰ ਪਾਉਣ ਦੇ ਕਾਰਣ ਅਸਾਂ ਮੰਦੇ ਪਾਸੇ ਜੀਵਨ-ਰਸਤਾ ਮੱਲਿਆ ਹੋਇਆ ਹੈ, ਅਸੀਂ ਜੀਵਨ ਦੀ ਵਿੰਗੀ ਚਾਲ ਚੱਲਦੇ ਹਾਂ। ਜੀਵਨ ਦਾ ਸਿੱਧਾ ਰਾਹ ਛੱਡ ਕੇ, ਅਸੀਂ ਜੀਵਨ ਦੀ ਤਾਣੀ ਪੁੱਠੀ ਬੁਣਤ ਬੁਣ ਰਹੇ ਹਾਂ। ਹੇ ਭਾਈ! ਦੱਸੋ, ਗੁਸਾਈਂ ਨੂੰ ਕਿਵੇਂ ਮਿਲ ਸਕੀਏ? ਜਦ ਕਿ ਸਾਡਾ ਪ੍ਰੇਮ ਉਨ੍ਹਾਂ ਹੀ ਗੱਲਾਂ ਨਾਲ ਹੈ, ਜੋ ਮਹਾਂ ਪੁਰਖਾਂ, ਜਾਂ ਗ੍ਰੰਥਾਂ ਨੇ ਮਨ੍ਹਾਂ ਕੀਤੀਆਂ ਹਨ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਨ੍ਹਾਂ ਜੀਵਾਂ ਦੇ ਵੀ ਕੀ ਵਸ ਹੈ? ਜੀਵਨ ਦੇ ਚੰਗੇ ਤੇ ਮੰਦੇ ਦੋਹਾਂ ਪਾਸਿਆਂ ਦਾ ਮਾਲਕ ਪਰਮਾਤਮਾ ਆਪ ਹੀ ਹੈ।

੧੦. ਹੇ ਪਿਆਰੇ! ਜਿਸ ਮਨੁੱਖ ਨੂੰ ਪਰਮਾਤਮਾ ਆਪਣੇ ਚਰਨਾਂ ਵਿਚ ਜੋੜਦਾ ਹੈ, ਉਹ ਮੰਦੇ ਪਾਸੇ ਵਲੋਂ ਬਚ ਕੇ ਮੁਕਤ ਹੋ ਜਾਂਦਾ ਹੈ।੪।੨੯।੯੮।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ, ਇਸ ਮਨੁੱਖ ਨੂੰ ਉਸ ਪਰਮੇਸ਼ਰ ਦੀ ਲਖਤਾ, ਕਿਉਂ ਨਹੀਂ ਹੋ ਰਹੀ, ਇਸ ਦਾ ਕਾਰਣ ਬਿਆਨ ਕਰਦੇ ਹਨ—ਇਹ ਪਰਾਈ ਸ਼ੈ ਨੂੰ ਆਪਣੀ ਸਮਝੀ ਬੈਠਾ ਹੈ। ਇਹ ਸਰੀਰ ਆਪਣਾ ਨਹੀਂ, ਵਾਹਿਗੁਰੂ ਦਾ ਹੈ, ਇਸ ਨੂੰ ਆਪਣਾ, ਜਾਂ ਆਪਣਾ ਆਪ ਸਮਝਣ ਦੀ ਅਗਿਆਨਤਾ ਕਰਦਾ ਹੈ। ਧਨ-ਪਦਾਰਥ ਨੂੰ ਆਪਣਾ ਜਾਣ ਕੇ ਇਕੱਠਾ ਕਰੀ ਜਾਂਦਾ ਹੈ, ਪਰ ਮਰਨ ਪਿੱਛੋਂ ਹੋਰ ਲੋਕ ਸਾਂਭ ਲੈਂਦੇ ਹਨ।

ਇਹ ਮਨੁੱਖਾ-ਜੀਵਨ ਸਦੈਵੀ ਨਹੀਂ, ਪਰ ਅਸੀਂ ਅਮਲ ਐਹੋ ਜਿਹੇ ਕਰਦੇ ਹਾਂ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਅਸੀਂ ਇਸ ਨੂੰ ਸਦੀਵੀ ਮੰਨ ਰਹੇ ਹਾਂ। ਜਿਸ ਗੱਲ ਨੇ ਸੱਚ ਹੋ ਜਾਣਾ ਹੈ, ਉਹ ਹੈ ਮੌਤ, ਉਹ ਸਾਨੂੰ ਸਾਡੇ ਅਮਲ ਦੱਸਦੇ ਹਨ ਕਿ ਕਦੀ ਯਾਦ ਹੀ ਨਹੀਂ

ਆਉਂਦੀ। ਜੋ ਮਾਰਗ ਸਾਈਂ ਮਿਲਣੇ ਦਾ ਹੈ ਅਸੀਂ ਉਸ ਨੂੰ ਛੱਡ ਟੇਢੇ ਟੁਰਦੇ ਹਾਂ। ਸਤ ਮਾਰਗ ਦੀ ਥਾਂ ਕੁਮਾਰਗ ਪਰ ਚਲਦੇ ਹਾਂ। ਇਤਆਦਿ ਦੋਸ਼ਾਂ ਦੇ ਕਾਰਣ ਅਸੀਂ ਉਸ ਮਾਲਕ ਨੂੰ ਨਹੀਂ ਮਿਲ ਸਕਦੇ, ਪਰ ਜਿਸ ਉੱਤੇ ਉਹ ਸੱਚਾ ਸਾਈਂ ਕਿਰਪਾ ਕਰੇ, ਉਹ ਇਹ ਸੰਸਾਰ ਦੇ ਬੰਧਨਾਂ ਤੋਂ ਅਜ਼ਾਦ ਹੋ, ਸਦਾ ਲਈ ਮੁਕਤ ਹੋ ਜਾਂਦਾ ਹੈ।

***ਉਥਾਨਕਾ :*** ਗੁਰੂ ਅਰਜਨ ਸਾਹਿਬ ਜੀ ਦੀ ਹਜ਼ੂਰੀ ਵਿਚ ਕਿਸੇ ਸਿਖ ਨੇ ਉਸ ਇਸਤ੍ਰੀ ਬਾਰੇ ਆ ਹਾਲ ਸੁਣਾਇਆ, ਜੋ ਕਿ ਪਤੀ-ਬ੍ਰਤ ਤੋਂ ਸੱਖਣੀ ਆਪਣੇ ਪਤੀ ਨਾਲ ਸਤੀ ਹੋਈ ਸੀ। ਉਸ ਸਿੱਖ ਤੋਂ ਸਤੀ ਹੋਣ ਦੀ ਮਹਿਮਾ ਸੁਣ ਕੇ, ਗੁਰੂ ਜੀ (ਗੁਰੂ ਅਮਰ ਦਾਸ ਜੀ ਵਾਂਗ ਹੀ) ਪਾਖੰਡ ਪੂਰਵਕ ਸਤੀ ਹੋਣ ਦੀ ਰਸਮ ਨੂੰ ਖੰਡਨ ਕਰਦੇ ਹੋਏ ਸਰਵ ਪ੍ਰਤੀ ਸਾਂਝਾ ਉਪਦੇਸ਼ ਕਰਦੇ ਹਨ :

**ਗਉੜੀ ਗੁਆਰੇਰੀ ਮਹਲਾ ੫ ॥**

**੧. ਕਲਿਜੁਗ ਮਹਿ ਮਿਲਿ ਆਏ ਸੰਜੋਗ ॥**
**੨. ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥੧॥**
**੩. ਜਲੈ ਨ ਪਾਈਐ ਰਾਮ ਸਨੇਹੀ ॥**
**੪. ਕਿਰਤਿ ਸੰਜੋਗਿ ਸਤੀ ਉਠਿ ਹੋਈ ॥੧॥ ਰਹਾਉ ॥**
**੫. ਦੇਖਾ ਦੇਖੀ ਮਨਹਠਿ ਜਲਿ ਜਾਈਐ ॥**
**੬. ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥੨॥**
**੭. ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥**
**੮. ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥੩॥**
**੯. ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥**
**੧੦. ਧੰਨੁ ਸਤੀ ਦਰਗਹ ਪਰਵਾਨਿਆ ॥੪॥੩੦॥੯੯॥**

***ਪਦ ਅਰਥ :*** ਕਲਿਜੁਗ—ਸੰਸਾਰ। ਮਹਿ—ਵਿਚ। ਸੰਜੋਗ—ਪਿਛਲੇ ਸੰਬੰਧਾਂ ਦੇ ਕਾਰਨ। ਜਿਚਰੁ—ਜਿਤਨਾ ਚਿਰ। ਜਲੈ—ਅੱਗ ਵਿਚ ਸੜਿਆਂ। ਸਨੇਹੀ—ਪਿਆਰਾ, ਪਿਆਰ ਕਰਨ ਵਾਲਾ। ਕਿਰਤਿ— ਕਰਨ ਜੋਗ। ਸੰਜੋਗ—ਮਿਲਾਪ ਦੀ ਖ਼ਾਤਰ। ਦੇਖਾ ਦੇਖੀ—ਵਿਖਾਵੇ ਦੀ ਖ਼ਾਤਰ, ਲੋਕ-ਲਾਜ ਦੀ ਖ਼ਾਤਰ। ਹਠਿ—ਹਠ ਨਾਲ। ਸੀਲ—ਮਿੱਠਾ ਸੁਭਾਅ। ਸੰਜਮਿ—ਸੰਜਮ ਵਿਚ, ਜੁਗਤ ਵਿਚ। ਪ੍ਰਿਅ—ਪਿਆਰੇ ਦੀ। ਜਮਾਨੈ—ਜਮਾਂ ਦਾ ਦੁੱਖ, ਮੌਤ ਦਾ ਡਰ। ਜਿਨਿ—ਜਿਸ ਨੇ। ਪ੍ਰਿਉ—ਪਤੀ।

***ਅਰਥ :***

**ਪ੍ਰ:** ਹੇ ਸਤਿਗੁਰੋ! ਜਗਤ ਵਿਚ ਇਕ ਦੂਜੇ ਨਾਲ ਇਕੱਠਿਆਂ ਹੋਣ ਦਾ ਅਸਲ ਕੀ ਕਾਰਣ ਹੈ?

**ਉ:** ੧. ਹੇ ਮਿੱਤਰੋ! ਇਸ ਸੰਸਾਰ ਵਿਚ ਸੰਜੋਗਾਂ ਦੁਆਰਾ ਜੀਵ ਆ ਕੇ ਇਕ ਦੂਜੇ ਨਾਲ ਮਿਲ ਪੈਂਦੇ ਹਨ।

੨. ਜਿਤਨਾ ਚਿਰ ਰੱਬ ਵਲੋਂ ਆਗਿਆ ਹੁੰਦੀ ਹੈ, ਉਤਨਾ ਚਿਰ ਜੀਵ ਇਕੱਤ੍ਰ ਹੋ ਕੇ ਜਗਤ ਦੇ ਪਦਾਰਥਾਂ ਦੇ ਭੋਗਾਂ ਨੂੰ ਭੋਗਦੇ ਰਹਿੰਦੇ ਹਨ।੧।

**ਪ੍ਰ:** ਹੇ ਬਾਬਾ ਜੀ! ਕਈ ਇਸਤ੍ਰੀਆਂ ਮਰੇ ਪਤੀ ਦੀ ਚਿਖਾ ਵਿਚ ਇਸ ਲਈ ਸੜ ਮਰਦੀਆਂ ਹਨ ਕਿ ਸਾਨੂੰ ਮੁੜ ਉਸ ਪਤੀ ਦਾ ਮਿਲਾਪ ਹੋ ਜਾਏਗਾ, ਕੀ ਇਹ ਖ਼ਿਆਲ ਗੁਰਮਤਿ ਅਨੁਸਾਰ ਢੁਕਦਾ ਹੈ?

**ਉ:** ੩. ਉੱਕਾ ਹੀ ਨਹੀਂ! ਹੇ ਭਾਈਓ! ਜੋ ਇਸਤ੍ਰੀ ਆਪਣੇ ਮਰ ਗਏ ਪਤੀ ਨਾਲ ਮੁੜ ਮਿਲਾਪ ਹੋ ਜਾਣ ਦੀ ਖ਼ਾਤਰ ਸਤੀ ਹੋ ਜਾਣ ਵਾਲੀ ਹੈ, ਇਸ ਤਰ੍ਹਾਂ ਅੱਗ ਵਿਚ ਸੜ ਕੇ ਮਰ ਜਾਣ ਨਾਲ ਉਸ ਨੂੰ ਪਿਆਰ ਕਰਨ ਵਾਲਾ ਪਤੀ ਮੁੜ ਨਹੀਂ ਮਿਲੇਗਾ ਅਤੇ ਨਾ ਹੀ ਪਿਆਰਾ ਰਾਮ ਹੀ ਮਿਲ ਸਕਦਾ ਹੈ।

**ਪ੍ਰ:** ਕਿਉਂ ਸਾਈਂ ਜੀਉ! ਉਹ ਭੋਲੀ ਇਸ ਤਰ੍ਹਾਂ ਮਰਦੀ ਕਿਉਂ ਹੈ?

**ਉ:** ੪. ਹੇ ਭਰਾਵੋ! ਅਸਲ ਗੱਲ ਤਾਂ ਇਹ ਹੈ ਕਿ ਉਹ ਆਪਣੇ ਕੀਤੇ ਕਰਮਾਂ ਦੇ ਸੰਜੋਗਾਂ ਕਰਕੇ ਹੀ ਸਤੀ ਹੋਈ ਹੈ, ਭਾਵ ਅੱਗ ਵਿਚ ਸੜ ਮਰੀ ਹੈ।੧।ਰਹਾਉ।

੫. ਇਸ ਤਰ੍ਹਾਂ ਦੀਆਂ ਇਸਤਰੀਆਂ ਇਕ ਦੂਜੀ ਨੂੰ ਵੇਖ ਕੇ ਮਨ ਦੇ ਹਠ ਨਾਲ ਹੀ ਸੜ ਮਰਦੀਆਂ ਹਨ। ਭਾਵ ਕਿਸੇ ਸ਼ੌਕ ਜਾਂ ਖ਼ੁਸ਼ੀ ਨਾਲ ਨਹੀਂ।

੬. ਪਰ ਯਾਦ ਰਹੇ! ਅਜੇਹੀਆਂ ਇਸਤਰੀਆਂ ਜੋ ਮਰੇ ਪਤੀ ਦੀ ਚਿਖਾ ਵਿਚ ਸੜ ਮਰਦੀਆਂ ਹਨ, ਉਹ ਮੁੜ ਆਪਣੇ ਪਿਆਰੇ ਪਤੀ ਦਾ ਸਾਥ ਨਹੀਂ ਪ੍ਰਾਪਤ ਕਰ ਸਕਦੀਆਂ, ਇਸ ਤਰ੍ਹਾਂ ਤਾਂ ਸਗੋਂ ਉਹ ਬਾਰ-ਬਾਰ ਕਈ ਜੂਨਾਂ ਵਿਚ ਭਵਾਈਆਂ ਜਾਂਦੀਆਂ ਹਨ, ਭਟਕਦੀਆਂ ਹਨ।੨।

**ਪ੍ਰ:** ਹੇ ਸੁਆਮੀ ਜੀਉ! ਗੁਰਮਤਿ ਅਨੁਸਾਰ ਪਤੀ ਮਰ ਜਾਣ ਤੋਂ ਬਾਅਦ ਇਸਤ੍ਰੀ ਨੂੰ ਕੀ ਕਰਮ ਕਰਨੇ ਯੋਗ ਹਨ, ਜਿਸ ਕਰਕੇ ਉਸ ਨੂੰ ਅੰਤ ਵਿਚ ਜਮਾਂ ਦਾ ਦੁੱਖ ਨਾ ਹੋ ਸਕੇ?

**ਉ:** ੭. ਹੇ ਭਰਾਵੋ! ਅਸਲ ਗੱਲ ਤਾਂ ਇਹੋ ਹੈ ਕਿ ਇਸ ਮਨ ਦੇ ਹਠ ਨਾਲ ਤੇ ਦੇਖਾ ਦੇਖੀ ਦੇ ਸਰੀਰ ਸਾੜਨ ਦੀ ਥਾਵੇਂ, ਜੋ ਇਸਤ੍ਰੀ ਸੀਲ ਧਰਮ ਪਾਲਦੀ ਹੈ, ਭਾਵ ਪਤੀਬ੍ਰਤ ਰਹਿੰਦੀ ਹੈ ਅਤੇ ਸਦਾ ਹੀ ਪਤੀ ਦੀ ਆਗਿਆ ਵਿਚ ਜੀਵਨ ਗੁਜ਼ਾਰਦੀ ਹੈ।

੮. ਯਕੀਨ ਰੱਖੋ! ਐਸੀ ਇਸਤ੍ਰੀ ਨੂੰ ਕਦੇ ਭੀ ਜਮਾਂ ਦਾ ਦੁੱਖ ਨਹੀਂ ਹੋਵੇਗਾ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਜਿਸ ਇਸਤ੍ਰੀ ਨੇ ਇਕ ਆਪਣੇ ਪਤੀ ਨੂੰ ਹੀ ਪਰਮੇਸ਼ਰ ਦਾ ਰੂਪ ਭਾਵ ਇਕ ਆਪਣੇ ਪਤੀ ਵਿਚ ਹੀ ਪਤੀ-ਭਾਵਨਾ ਰੱਖੀ ਹੈ, (ਜਿਵੇਂ ਕਿ ਭਗਤ ਦਾ ਪਤੀ ਇਕ ਪਰਮਾਤਮਾ ਹੈ) ਉਹ ਇਸਤਰੀ ਗੁਰਮਤਿ ਅਨੁਸਾਰ ਅਸਲੀ ਸਤੀ ਹੈ।

੧੦. ਉਹ ਸਤੀ ਧੰਨਤਾ ਯੋਗ ਹੈ, ਉਹੋ ਹੀ ਪਰਮਾਤਮਾ ਦੀ ਦਰਗਾਹ ਵਿਚ ਗਈ, ਰੱਬ ਦੀ ਹਜ਼ੂਰੀ ਵਿਚ ਕਬੂਲ ਹੁੰਦੀ ਹੈ।੪।੩੦।੯੯।

***ਉਥਾਨਕਾ :*** ਇਹ ਸ਼ਬਦ ਹਜ਼ੂਰ ਗੁਰੂ ਅਰਜਨ ਸਾਹਿਬ ਜੀ ਨੇ ਉਸ ਵੇਲੇ ਉਚਾਰਿਆ, ਜਦ ਕਿ ਆਪ ਜੀ ਨੂੰ ਸ੍ਰੀ ਗੋਇੰਦਵਾਲ ਸਾਹਿਬ ਵਾਲੀਆਂ ਸੈਂਚੀਆਂ [ਪੋਥੀਆਂ] ਜਿਨ੍ਹਾਂ ਵਿਚ ਪਹਿਲੇ ਸਤਿਗੁਰਾਂ ਦੀ ਬਾਣੀ ਲਿਖੀ ਹੋਈ ਸੀ, ਪ੍ਰਾਪਤ ਹੋਈਆਂ। ਜਦੋਂ ਆਪ

ਜੀ ਨੇ ਪ੍ਰਕਾਸ਼ ਕਰਕੇ ਪੜ੍ਹੀਆਂ [ਭਾਵ ਹੁਕਮ ਲਿਆ] ਤਾਂ ਸ਼ੁਕਰਾਨੇ ਵਿਚ ਇਹ ਮਹਾਂਵਾਕ ਉਚਾਰਨ ਕੀਤਾ :

**ਗਉੜੀ ਗੁਆਰੇਰੀ ਮਹਲਾ ੫ ॥**

**੧. ਹਮ ਧਨਵੰਤ ਭਾਗਠ ਸਚ ਨਾਇ ॥**
**੨. ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ ਰਹਾਉ ॥**
**੩. ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥**
**੪. ਤਾ ਮੇਰੈ ਮਨਿ ਭਇਆ ਨਿਧਾਨਾ ॥੧॥**
**੫. ਰਤਨ ਲਾਲ ਜਾ ਕਾ ਕਛੂ ਨ ਮੋਲੁ ॥**
**੬. ਭਰੇ ਭੰਡਾਰ ਅਖੂਟ ਅਤੋਲ ॥੨॥**
**੭. ਖਾਵਹਿ ਖਰਚਹਿ ਰਲਿ ਮਿਲਿ ਭਾਈ ॥**
**੮. ਤੋਟਿ ਨ ਆਵੈ ਵਧਦੋ ਜਾਈ ॥੩॥**
**੯. ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥**
**੧੦. ਸੁ ਏਤੁ ਖਜਾਨੈ ਲਇਆ ਰਲਾਇ ॥੪॥੩੧॥੧੦੦॥**

***ਪਦ ਅਰਥ :*** ਧਨਵੰਤ—ਧਨ ਵਾਲੇ, ਧਨਾਢ। ਭਾਗਠ—ਭਾਗਾਂ ਵਾਲੇ। ਨਾਇ—ਨਾਮ ਦੀ ਰਾਹੀਂ। ਅਖੁਟ—ਨਾ ਮੁਕਣ ਵਾਲੇ। ਅਤੋਲ—ਅਮਾਪ। ਗਾਵਹ—ਅਸੀਂ ਗਾਉਂਦੇ ਹਾਂ। ਸਹਜਿ—ਆਤਮਿਕ ਅਡੋਲਤਾ ਵਿਚ। ਸੁਭਾਇ—ਸ੍ਰੇਸ਼ਟ ਪ੍ਰੇਮ ਵਿਚ। ਨਿਧਾਨਾ—ਖ਼ਜ਼ਾਨਾ। ਰਲਿ ਮਿਲਿ—ਇਕੱਠੇ ਹੋ ਕੇ। ਏਤੁ—ਇਸ। ਏਤੁ ਖਜਾਨੈ—ਇਸ ਖ਼ਜ਼ਾਨੇ ਵਿਚ।

***ਅਰਥ :***

ਪ੍ਰ: ਹਜ਼ੂਰ ਆਪ ਜੀ ਨੇ ਕੇਹੜੇ ਸਾਧਨ ਕੀਤੇ ਹਨ, ਜਿਸ ਦੁਆਰਾ ਆਪ ਜੀ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਈ ?

ਉ: ੧. ਹੇ ਭਾਈਓ, ਅਸੀਂ ਸਾਧਨ ਤਾਂ ਕੋਈ ਵੀ ਨਹੀਂ ਕਰ ਸਕੇ, ਪਰ ਗੁਰੂ ਕਿਰਪਾ ਦਾ ਸਦਕਾ ਸਾਨੂੰ ਨਾਮ ਦੀ ਦਾਤ ਪ੍ਰਾਪਤ ਹੋਈ ਹੈ, ਜਿਸ ਕਰਕੇ ਅਸੀਂ ਧਨਵਾਨ ਤੇ ਭਾਗਾਂ ਵਾਲੇ ਬਣ ਗਏ ਹਾਂ।

ਪ੍ਰ: ਕਿਉਂ ਜੀ ! ਸ਼ਾਹੂਕਾਰ ਤਾਂ ਵਪਾਰ ਕਰਦੇ ਹਨ, ਆਪ ਜੀ ਕਿਹੜਾ ਵਪਾਰ ਕਰ ਰਹੇ ਹੋ ?

ਉ: ੨. ਹੇ ਭਰਾਵੋ ! ਅਸੀਂ ਹਰੀ ਦੇ ਗੁਣ ਸਹਿਜ ਸੁਭਾਅ ਹੀ ਗਾਉਂਦੇ ਰਹਿੰਦੇ ਹਾਂ, ਭਾਵ ਹਰੀ ਦੇ ਗੁਣ ਗਾਉਣ ਵਿਚ ਸੁੱਤੇ ਹੀ ਤੇ ਨਿਰਯਤਨ ਬ੍ਰਿਤੀ ਪ੍ਰਵਿਰਤ ਰਹਿੰਦੀ ਹੈ। ਇਹੀ ਅਸੀਂ ਸੱਚਾ ਵਪਾਰ ਕਰਦੇ ਹਾਂ, ਜਿਸ ਕਰਕੇ ਵੀ ਅਸੀਂ ਭਾਗਾਂ ਵਾਲੇ ਤੇ ਧਨਵੰਤ ਹਾਂ।੧।ਰਹਾਉ।

੩. ਹੁਣ ਜਦ ਮੈਂ ਆਪਣੇ ਪਿਤਾ ਗੁਰੂ ਅਤੇ ਦਾਦਾ ਗੁਰੂ ਆਦਿ ਪਹਿਲੇ ਗੁਰਾਂ ਦਾ ਬਾਣੀ ਰੂਪ ਖ਼ਜ਼ਾਨਾ ਖੋਲ੍ਹ ਕੇ ਵੇਖਿਆ।

੪. [ਤਾਂ] ਮੇਰੇ ਮਨ ਵਿਚ ਇਕ ਅਮੁੱਲ ਨਿਧੀਆਂ ਦਾ ਘਰ ਪ੍ਰਾਪਤ ਹੋ ਗਿਆ। ਭਾਵ ਆਤਮਿਕ ਅਨੰਦ ਦਾ ਭੰਡਾਰ ਭਰ ਗਿਆ।੧।

ਪ੍ਰ: ਹੇ ਸਤਿਗੁਰੋ ! ਉਸ ਬਾਣੀ ਰੂਪ ਖ਼ਜ਼ਾਨੇ ਵਿਚੋਂ ਨਿਕਲਿਆ ਕੀ ?

ਉ: ੫. ਹੇ ਪਿਆਰਿਓ ! ਉਸ ਬਾਣੀ ਦੇ ਭੰਡਾਰ ਵਿਚੋਂ [ਰਤਨ] ਵੈਰਾਗ, [ਲਾਲ] ਪ੍ਰੇਮ ਆਦਿ ਅਮੁੱਲ ਵਸਤੂਆਂ ਮਿਲੀਆਂ, ਜਿਨ੍ਹਾਂ ਦਾ ਕੋਈ ਮੁੱਲ ਹੀ ਨਹੀਂ।

੬. ਐਸੇ ਗੁਣਾਂ ਦੇ ਬਾਣੀ ਰੂਪ ਭੰਡਾਰ ਭਰੇ ਪਏ ਹਨ, ਜੋ ਮੁੱਕਦੇ ਨਹੀਂ ਅਤੇ ਅਮਾਪ ਹਨ।੨।

ਪ੍ਰ: ਕਿਉਂ ਜੀ ! ਉਹ ਅਮੁੱਕ ਭੰਡਾਰਾ ਤੁਸੀਂ ਕੇਵਲ ਆਪ ਹੀ ਵਰਤਦੇ ਹੋ, ਜਾਂ ਕਿ ਕਿਸੇ ਹੋਰ ਨੂੰ ਭੀ ਭਾਈਵਾਲ ਬਣਾਉਂਦੇ ਹੋ ?

ਉ: ੭. ਹੇ ਭਰਾਵੋ ! ਅਸੀਂ ਇਹ ਪਦਾਰਥ ਸਾਧ ਸੰਗਤ ਨਾਲ ਰਲ ਮਿਲਕੇ ਖ਼ਰਚਦੇ ਅਤੇ ਖਾਂਦੇ ਹਾਂ। ਅਰਥਾਤ ਆਪ ਨਾਮ ਜਪਦੇ ਤੇ ਹੋਰਨਾਂ ਨੂੰ ਭੀ ਜਪਾਉਂਦੇ ਹਾਂ।

ਪ੍ਰ: ਕਿਉਂ ਦਾਤਾ ਜੀਉ ! ਇਹ ਭੰਡਾਰਾ ਵਰਤਦਿਆਂ ਮੁਕਦਾ ਨਹੀਂ, ਜਿਵੇਂ ਕਿ ਦੁਨੀਆਵੀ ਖ਼ਜ਼ਾਨੇ ਵਰਤਣ ਨਾਲ ਖ਼ਾਲੀ ਹੋ ਜਾਂਦੇ ਹਨ ?

ਉ: ੮. ਹੇ ਭਰਾਵੋ ! ਅਸੀਂ ਤਕਿਆ ਹੈ ਜਦ ਕਿ ਸਾਧ ਸੰਗਤ ਨਾਲ ਰਲ ਕੇ ਇਸ ਖ਼ਜ਼ਾਨੇ ਨੂੰ ਵਰਤਿਆ ਤਾਂ ਉਹ ਇਸ ਤਰ੍ਹਾਂ ਖ਼ਰਚਣ ਨਾਲ ਖੁਟਦਾ ਨਹੀਂ, ਸਗੋਂ ਵਧਦਾ ਹੀ ਜਾਂਦਾ ਹੈ।੩।

ਪ੍ਰ: ਹੇ ਗੁਰੋ ! ਦੱਸੋ, ਇਹ ਅਮੋਲਕ ਖ਼ਜ਼ਾਨੇ ਦੇ ਸਾਰੇ ਹੀ ਮਨੁੱਖ ਕਿਉਂ ਨਹੀਂ ਭਾਈਵਾਲ ਬਣ ਜਾਂਦੇ ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਜਿਸ ਮਨੁੱਖ ਦੇ ਮੱਥੇ 'ਤੇ ਪਰਮਾਤਮਾ ਦੀ ਬਖ਼ਸ਼ਸ਼ ਦਾ ਲੇਖ ਲਿਖਿਆ ਹੁੰਦਾ ਹੈ।

੧੦. ਸੋ, ਓਹੀ ਇਸ ਸਿਫ਼ਤਿ-ਸਾਲਾਹ ਦੇ ਖ਼ਜ਼ਾਨੇ ਵਿਚ ਸਾਂਝੀਵਾਲ ਬਣਾਇਆ ਜਾਂਦਾ ਹੈ। ਭਾਵ ਓਹੀ ਸਾਧ ਸੰਗਤ ਵਿਚ ਆ ਕੇ ਬਾਣੀ ਦੁਆਰਾ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਅਨੰਦ ਮਾਣਦਾ ਹੈ।੪।੩੧।੧੦੦।

***ਭਾਵਾਰਥ :*** ਬਾਣੀ ਦਾ ਅਮੋਲਕ ਸੰਚਯ ਵੇਖ ਕੇ ਅਤਿ ਪ੍ਰਸੰਨ ਹੋਏ। ਨਾਮ ਬਾਣੀ ਸਬੰਧੀ ਬੜੇ ਕੀਮਤੀ ਅਮੋਲ ਰਤਨ ਤੱਕ ਕੇ ਹੁਕਮ ਕਰਦੇ ਹਨ ਕਿ ਇਸ ਨੂੰ ਪੜ੍ਹੋ ਤੇ ਅਮਲ ਕਰੋ। ਇਸ ਦੀ ਵਰਤੋਂ ਕਰਨ ਨਾਲ ਜਗਤ ਵਿਚ ਪ੍ਰਤੱਖ ਲਾਭ ਪ੍ਰਾਪਤ ਹੁੰਦਾ ਹੈ ਅਤੇ ਇਹ ਖ਼ਜ਼ਾਨਾ ਮੁੱਕਦਾ ਨਹੀਂ, ਅਖੁੱਟ ਹੀ ਰਹਿੰਦਾ ਹੈ।

**ਗਉੜੀ ਮਹਲਾ ੫ ॥**

**੧. ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥**
**੨. ਡਰੁ ਚੂਕਾ ਦੇਖਿਆ ਭਰਪੂਰਿ ॥੧॥**
**੩. ਸਤਿਗੁਰ ਅਪਨੇ ਕਉ ਬਲਿਹਾਰੈ ॥**
**੪. ਛੋਡਿ ਨ ਜਾਈ ਸਰਪਰ ਤਾਰੈ ॥੧॥ ਰਹਾਉ ॥**
**੫. ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ ॥**
**੬. ਸਦਾ ਅਨੰਦੁ ਜਾ ਹਰਿ ਗੁਣ ਗਾਮੁ ॥੨॥**
**੭. ਬੁਰਾ ਭਲਾ ਕੋਈ ਨ ਕਹੀਜੈ ॥**
**੮. ਛੋਡਿ ਮਾਨੁ ਹਰਿ ਚਰਨ ਗਹੀਜੈ ॥੩॥**
**੯. ਕਹੁ ਨਾਨਕ ਗੁਰ ਮੰਤ੍ਰੁ ਚਿਤਾਰਿ ॥**
**੧੦. ਸੁਖੁ ਪਾਵਹਿ ਸਾਚੈ ਦਰਬਾਰਿ ॥੪॥੩੨॥੧੦੧॥**

***ਪਦ ਅਰਥ :*** ਡਰਿ—ਡਰ ਕੇ, ਸਹਿਮ ਕੇ। ਚੂਕਾ—ਮੁੱਕ ਗਿਆ। ਸਰਪਰ—ਜ਼ਰੂਰ। ਸੋਗੁ—ਫ਼ਿਕਰ। ਗਾਮੁ—ਗਾਉਣਾ। ਚਿਤਾਰਿ—ਚੇਤੇ ਰੱਖ।

***ਅਰਥ :***

ਪ੍ਰ: ਕਿਉਂ ਸਾਈਂ ਜੀ! ਇਹ ਮਨੁੱਖ ਡਰ-ਡਰ ਕੇ ਕਿਉਂ ਮਰਦਾ ਰਹਿੰਦਾ ਹੈ?

ਉ: ੧. ਹੇ ਮਿੱਤਰ ਜਨਾ! ਜਿਤਨਾ ਚਿਰ ਮਨੁੱਖ ਇਹ ਸਮਝੀ ਬੈਠਾ ਹੈ ਕਿ ਉਹ ਪਰਮੇਸ਼ਰ ਕਿਤੇ ਦੂਰ ਵਸਦਾ ਹੈ, ਉਤਨਾ ਚਿਰ ਦੁਨੀਆਂ ਦੇ ਦੁੱਖ ਰੋਗ ਫ਼ਿਕਰਾਂ ਤੋਂ ਸਹਿਮ-ਸਹਿਮ ਕੇ ਮਰਦੇ ਹੀ ਰਹੀਦਾ ਹੈ।

੨. ਜਦੋਂ ਉਸ ਨੂੰ ਸੰਸਾਰ ਦੇ ਜ਼ੱਰੇ-ਜ਼ੱਰੇ ਵਿਚ ਵਿਆਪਕ ਜਾਣ ਲਿਆ; ਤਾਂ ਸਮਝੋ, ਉਸ ਵੇਲੇ ਦੁਨੀਆਂ ਦੇ ਦੁੱਖਾਂ ਦਾ ਡਰ ਭੀ ਮੁਕ ਗਿਆ।੧।

੩. ਹੇ ਪਿਆਰੇ! ਮੈਂ ਤਾਂ ਆਪਣੇ ਸਤਿਗੁਰੂ ਤੋਂ ਬਲਿਹਾਰ ਹਾਂ।

੪. (ਕਿਉਂਕਿ ਮੈਨੂੰ ਹੁਣ ਪੂਰਨ ਭਰੋਸਾ ਹੋ ਗਿਆ ਹੈ ਕਿ ਉਹ ਮੈਨੂੰ) ਛੱਡ ਕੇ ਨਹੀਂ ਜਾਵੇਗਾ, ਜ਼ਰੂਰ ਹੀ ਤਾਰੇਗਾ।੧।

ਪ੍ਰ: ਸਾਈਂ ਜੀ! ਇਸ ਮਨੁੱਖ ਨੂੰ ਦੁੱਖ ਤੇ ਰੋਗ ਲੱਗਣ ਦਾ ਅਸਲ ਕਾਰਣ ਕੀ ਹੈ?

ਉ: ੫. ਐ ਭਰਾਵੋ! ਯਕੀਨ ਕਰੋ ਕਿ ਇਸ ਮਨੁੱਖ ਨੂੰ ਦੁੱਖ ਰੋਗ ਤੇ ਸੋਗ ਤਦੋਂ ਹੀ ਲੱਗਦੇ ਹਨ, ਜਦੋਂ ਇਸ ਨੂੰ ਨਾਮ ਭੁੱਲ ਜਾਂਦਾ ਹੈ।

੬. ਪਰ, ਜਦੋਂ ਇਹ ਹਰੀ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਨ ਕਰਨ ਲੱਗ ਜਾਏ, ਤਾਂ ਫਿਰ ਸਦਾ ਹੀ ਅਨੰਦ ਰਹਿੰਦਾ ਹੈ।੨।

ਪ੍ਰ: ਕਿਉਂ ਜੀ! ਅਸਲ ਵਿਚ ਇਸ ਮਨੁੱਖ ਨੂੰ ਕਰਨਾ ਕੀ ਚਾਹੀਦਾ ਹੈ?

ਉ: ੭. ਹੇ ਭਾਈਓ! ਨਾ ਕਿਸੇ ਦੀ ਨਿੰਦਾ ਕਰਨੀ ਚਾਹੀਦੀ ਹੈ ਅਤੇ ਨਾ ਹੀ ਕਿਸੇ ਦੀ ਨਾਜਾਇਜ਼ ਖ਼ੁਸ਼ਾਮਦ ਕਰਨੀ ਯੋਗ ਹੈ।

੮. ਬਸ! ਮਾਣ ਛੱਡ ਕੇ ਜੀਵ ਨੂੰ ਹੁਣ ਇਕੋ ਹਰੀ ਦੇ ਚਰਨ ਪਕੜ ਲੈਣੇ ਚਾਹੀਦੇ ਹਨ।੩।

ਪ੍ਰ: ਕਿਉਂ ਸਾਈਂ ਜੀਉ! ਇਸ ਰੱਬੀ-ਦਰਬਾਰ ਵਿਚ ਸੁਖ ਦੀ ਪ੍ਰਾਪਤੀ ਵਾਸਤੇ ਕੁਝ ਹੋਰ ਭੀ ਕਰਨ ਦੀ ਲੋੜ ਹੈ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਾਂ, ਉਸ ਗੁਰੂ ਦਾ ਦਿੱਤਾ ਗੁਰ ਮੰਤ੍ਰ, ਭਾਵ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰ ਲੈ।

੧੦. ਇਸ ਤਰ੍ਹਾਂ ਤੂੰ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਦਰਬਾਰ ਵਿਚ ਅਨੰਦ ਸੁਖ ਮਾਣੇਗਾ।੪।੩੨।੧੦੧।

***ਭਾਵਾਰਥ :*** ਇਸ ਮਹਾਂ ਵਾਕ ਵਿਚ ਸਤਿਗੁਰੂ ਜੀ ਨੇ ਇਹੋ ਤੱਤ ਬਿਆਨ ਕੀਤਾ ਹੈ ਕਿ ਇਸ ਸੰਸਾਰ ਵਿਚ ਇਕੋ ਉਸ ਪਰਮੇਸ਼ਰ ਦੀ ਯਾਦ ਹੈ, ਜੋ ਮਨੁੱਖ ਨੂੰ ਹਰ ਪ੍ਰਕਾਰ ਦੇ ਦੁਖ, ਡਰ ਦੇ ਸਹਿਮਾਂ ਤੋਂ ਬਚਾਈ ਰੱਖਦੀ ਹੈ। ਗੁਰੂ ਦੇ ਮੰਤ੍ਰ ਦਾ ਅਭਿਆਸੀ ਮਨੁੱਖ, ਰੱਬ ਦੀ ਸੱਚੀ-ਦਰਗਾਹੇ ਜਾ ਕੇ ਭੀ ਸਦਾ ਸੁਖੀ ਤੇ ਅਨੰਦ ਰਹਿੰਦਾ ਹੈ।

## ਗਉੜੀ ਮਹਲਾ ੫ ॥

**੧. ਜਾ ਕਾ ਮੀਤੁ ਸਾਜਨੁ ਹੈ ਸਮੀਆ ॥**
**੨. ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥੧॥**
**੩. ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥**
**੪. ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥੧॥ ਰਹਾਉ ॥**
**੫. ਜਾ ਕਉ ਰਸੁ ਹਰਿ ਰਸੁ ਹੈ ਆਇਓ ॥**
**੬. ਸੋ ਅਨ ਰਸ ਨਾਹੀ ਲਪਟਾਇਓ ॥੨॥**
**੭. ਜਾ ਕਾ ਕਹਿਆ ਦਰਗਹ ਚਲੈ ॥**
**੮. ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩॥**
**੯. ਜਾ ਕਾ ਸਭੁ ਕਿਛੁ ਤਾ ਕਾ ਹੋਇ ॥**
**੧੦. ਨਾਨਕ ਤਾ ਕਉ ਸਦਾ ਸੁਖੁ ਹੋਇ ॥੪॥੩੩॥੧੦੨॥**

***ਪਦ ਅਰਥ :*** ਸਮੀਆ—ਸੁਆਮੀ। ਕਹੁ—ਦੱਸੋ। ਕਾ ਕੀ—ਕਿਸ ਚੀਜ਼ ਦੀ? ਕਮੀਆ—ਥੁੜ। ਸਿਉ—ਨਾਲ। ਅਨ—ਹੋਰ। ਲਪਟਾਇਓ—ਚੰਬੜਦਾ ਹੈ। ਤਲੈ—ਹੇਠ।

***ਅਰਥ :***

ਪ੍ਰ: ਬਾਬਾ ਜੀ! ਜੋ ਉਸ ਪਰਮੇਸ਼ਰ ਦਾ ਪੂਰਨ ਪ੍ਰੇਮੀ ਹੈ, ਉਸ ਨੂੰ ਕਿਹੜਾ-ਕਿਹੜਾ ਪਦਾਰਥ ਮਿਲ ਸਕਦਾ ਹੈ?

ਉ: ੧. ਹੇ ਭਰਾਵੋ! ਉਹ ਪਰਮੇਸ਼ਰ-ਸੁਆਮੀ ਜਿਸ ਦਾ ਮਿੱਤਰ ਤੇ ਸੱਜਣ ਬਣ ਜਾਵੇ।

੨. ਦੱਸੋ, ਉਸ ਪੁਰਸ਼ ਨੂੰ ਕਿਸ ਗੱਲ ਦੀ ਕਮੀ ਰਹਿ ਗਈ? ਭਾਵ ਉਸ ਪ੍ਰਭੂ-ਪ੍ਰੇਮੀ ਨੂੰ ਕਿਸੇ ਭੀ ਲੋਕ-ਪਰਲੋਕ ਦੇ ਸ਼ੈ ਦੀ ਕਮੀ ਨਹੀਂ ਰਹਿ ਸਕਦੀ।੧।

੩. ਜਿਸ ਦੀ ਪ੍ਰੀਤੀ ਉਸ ਗੋਬਿੰਦ ਨਾਲ ਲਗ ਗਈ ਹੋਵੇ।

੪. ਹੇ ਭਾਈ! ਉਸ ਦਾ ਤਾਂ ਦੁੱਖ, ਪੀੜਾ ਤੇ ਭਰਮ ਸਭੋ ਭੱਜ ਜਾਂਦਾ ਹੈ।੧।ਰਹਾਉ।

੫. ਜਿਸ ਨੂੰ ਸਾਰੇ ਰਸਾਂ ਦਾ ਰਸ-ਰੂਪ ਹਰੀ ਦਾ ਨਾਮ-ਰਸ ਪ੍ਰਾਪਤ ਹੋ ਆਇਆ ਹੈ।

੬. ਉਹ ਨਾਮ-ਰਸੀਆ ਫਿਰ ਹੋਰਨਾਂ (ਫਿੱਕੇ) ਰਸਾਂ ਨੂੰ ਨਹੀਂ ਚਿੰਬੜਦਾ।੨।

੭. ਹੇ ਭਾਈ! ਜਿਸ ਦਾ ਹਰ ਬੋਲ ਆਖਿਆ ਰੱਬੀ-ਦਰਗਾਹੇ ਚਲਦਾ ਹੈ, ਮਨਜ਼ੂਰ ਹੁੰਦਾ ਹੈ।

੮. ਦੱਸੋ! ਉਹ ਫਿਰ ਕਿਸ ਨੂੰ ਆਪਣੀ ਨਜ਼ਰ ਥੱਲੇ ਲਿਆਉਂਦਾ ਹੈ। ਭਾਵ ਉਹ ਵੇ-ਪਰਵਾਹ ਕਿਸੇ ਦੀ ਭੀ ਪ੍ਰਵਾਹ ਨਹੀਂ ਕਰਦਾ।੩।

੯. ਹੇ ਪਿਆਰੇ! ਜਿਸ ਪਰਮਾਤਮਾ ਦਾ ਰਚਿਆ ਇਹ ਸਾਰਾ ਸੰਸਾਰ ਹੈ, ਜਿਹੜਾ ਮਨੁੱਖ ਉਸ ਪਰਮਾਤਮਾ ਦਾ ਸੇਵਕ ਬਣ ਜਾਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਨੂੰ ਤਾਂ ਫਿਰ ਸਦਾ ਹੀ ਅਨੰਦ ਪ੍ਰਾਪਤ ਰਹਿੰਦਾ ਹੈ।੪।੩੩।੧੦੨।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਉਸ ਪਰਮੇਸ਼ਰ ਦੇ ਅਨਿੰਨ ਪ੍ਰੇਮੀ ਦਾ ਹਾਲ ਦਰਸਾਇਆ ਹੈ। ਉਸ ਪ੍ਰਭੂ ਦੇ ਪਿਆਰ

ਵਿਚ ਜੋ ਆਪਣਾ ਸਭੋ ਕੁਝ ਅਰਪਨ ਕਰ ਦੇਂਦਾ ਹੈ, ਉਸ ਨੂੰ ਕਿਸੇ ਭੀ ਸ਼ੈ ਦੀ ਕਮੀ ਨਹੀਂ ਰਹਿ ਜਾਂਦੀ। ਉਹ ਕਿਸੇ ਦੀ ਖ਼ੁਸ਼ਾਮਦ ਵਲੋਂ ਬੇਪ੍ਰਵਾਹ ਹੋ, ਆਪਣਾ ਜੀਵਨ ਸਦਾ ਇਸ ਲੋਕ ਵਿਚ ਭੀ ਅਤੇ ਪਰਲੋਕ ਵਿਚ ਭੀ ਅਨੰਦਮਈ ਗੁਜ਼ਾਰਦਾ ਹੈ।

## ਗਉੜੀ ਮਹਲਾ ੫ ॥

**੧. ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ ॥**
**੨. ਤਾ ਕਉ ਕਾੜਾ ਕਹਾ ਬਿਆਪੈ ॥੧॥**
**੩. ਸਹਜ ਅਨੰਦ ਹਰਿ ਸਾਧੂ ਮਾਹਿ ॥**
**੪. ਆਗਿਆਕਾਰੀ ਹਰਿ ਹਰਿ ਰਾਇ ॥੧॥ ਰਹਾਉ ॥**
**੫. ਜਾ ਕੈ ਅਚਿੰਤੁ ਵਸੈ ਮਨਿ ਆਇ ॥**
**੬. ਤਾ ਕਉ ਚਿੰਤਾ ਕਤਹੂੰ ਨਾਹਿ ॥੨॥**
**੭. ਜਾ ਕੈ ਬਿਨਸਿਓ ਮਨ ਤੇ ਭਰਮਾ ॥**
**੮. ਤਾ ਕੈ ਕਛੂ ਨਾਹੀ ਡਰੁ ਜਮਾ ॥੩॥**
**੯. ਜਾ ਕੈ ਹਿਰਦੈ ਦੀਓ ਗੁਰਿ ਨਾਮਾ ॥**
**੧੦. ਕਹੁ ਨਾਨਕ ਤਾ ਕੈ ਸਗਲ ਨਿਧਾਨਾ ॥੪॥੩੪॥੧੦੩॥**

***ਪਦ ਅਰਥ :*** ਸਮ—ਬਰਾਬਰ, ਇਕੋ ਜਿਹਾ। ਜਾਪੈ—ਪ੍ਰਤੀਤ ਹੁੰਦਾ ਹੈ। ਕਾੜਾ—ਝੋਰਾ, ਚਿੰਤਾ। ਬਿਆਪੈ—ਲੱਗਦਾ ਹੈ, ਪ੍ਰਭਾਵ ਪਾਉਂਦਾ ਹੈ। ਕਤਹੂੰ—ਕਦੇ ਭੀ। ਭਰਮਾ—ਭਟਕਣਾ। ਤਾ ਕੈ—ਉਸ ਨੂੰ।

### *ਅਰਥ :*

ਪ੍ਰ: ਦਾਤਾਰ ਜੀਉ ! ਝੋਰਾ, ਚਿੰਤਾ ਕਿਸ ਬੰਦੇ ਨੂੰ ਨਹੀਂ ਲੱਗਦੀ ?

ਉ: ੧. ਹੇ ਮਿੱਤਰੋ ! ਜਿਸ ਮਨੁੱਖ ਨੂੰ ਦੁੱਖ ਤੇ ਸੁਖ ਇਕੋ ਜਿਹਾ ਲੱਗਦਾ ਹੈ।

੨. ਦੱਸੋ, ਉਸ ਨੂੰ ਚਿੰਤਾ, ਗ਼ਮ ਕਿਉਂ ਵਾਪਰੇਗਾ।੧।

੩. ਹੇ ਭਾਈ ! ਪਰਮਾਤਮਾ ਦੇ ਭਗਤ ਦੇ ਹਿਰਦੇ ਵਿਚ ਸਦਾ ਹੀ ਸਹਿਜ ਸੁਖ ਬਣਿਆ ਰਹਿੰਦਾ ਹੈ।

੪. ਕਿਉਂਕਿ ਹਰੀ ਦਾ ਭਗਤ ਸਦਾ ਹਰੀ ਦੀ ਆਗਿਆ ਵਿਚ ਹੀ ਟੁਰਦਾ ਹੈ।੧।ਰਹਾਉ।

੫. ਹੇ ਭਾਈ ! ਚਿੰਤਾ-ਰਹਿਤ ਹਰੀ, ਜਿਸ ਮਨੁੱਖ ਦੇ ਮਨ ਵਿਚ ਆ ਵਸਦਾ ਹੈ।

੬. ਉਸ ਨੂੰ ਤਾਂ ਚਿੰਤਾ ਕਦੇ ਵੀ ਲੱਗਦੀ ਹੀ ਨਹੀਂ।੨।

੭. ਜਿਸ ਪ੍ਰਾਣੀ ਦੇ ਮਨ ਵਿਚੋਂ ਭਰਮ ਭਟਕਣਾ ਨਾਸ ਹੋ ਗਈ ਹੋਵੇ।

੮. ਉਸ ਨੂੰ ਤਾਂ ਜਮਾਂ ਦਾ ਡਰ ਰੰਚਕ ਮਾਤ੍ਰ ਵੀ ਨਹੀਂ ਲੱਗਦਾ।੩।

੯. ਜਿਸ ਦੇ ਹਿਰਦੇ ਵਿਚ ਗੁਰੂ ਨੇ ਕਿਰਪਾ ਕਰਕੇ ਨਾਮ ਵਸਾ ਦਿੱਤਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਦੇ ਹਿਰਦੇ ਵਿਚ ਤਾਂ ਸਾਰੇ ਖ਼ਜ਼ਾਨੇ, ਭੰਡਾਰੇ ਆ ਜਾਂਦੇ ਹਨ।੪।੩੪।੧੦੩।

***ਭਾਵਾਰਥ :*** ਇਸ ਮਹਾਂ ਵਾਕ ਵਿਚ ਗੁਰਦੇਵ ਜੀ ਨੇ ਸੁਖ ਤੇ ਦੁੱਖ ਨੂੰ ਇਕ ਸਮਾਨ ਜਾਨਣ ਵਾਲੇ ਪ੍ਰੇਮੀ ਦੀ ਦਸ਼ਾ ਦਰਸਾਈ ਹੈ। ਗੁਰੂ ਨੇ ਉਸ ਦੇ ਹਿਰਦੇ ਵਿਚ ਨਾਮ ਦੀ ਦਾਤ ਵਸਾ ਦਿੱਤੀ ਹੈ, ਜਿਸ ਦਾ ਸਦਕਾ ਉਸ ਨੂੰ ਸਾਰਿਆਂ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਜਾਂਦੀ ਹੈ।

## ਗਉੜੀ ਮਹਲਾ ੫ ॥

**੧. ਅਗਮ ਰੂਪ ਕਾ ਮਨ ਮਹਿ ਥਾਨਾ ॥**
**੨. ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥**
**੩. ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥**
**੪. ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ ਰਹਾਉ ॥**
**੫. ਅਨਹਤ ਬਾਣੀ ਥਾਨੁ ਨਿਰਾਲਾ ॥**
**੬. ਤਾ ਕੀ ਧੁਨਿ ਮੋਹੇ ਗੋਪਾਲਾ ॥੨॥**
**੭. ਤਹ ਸਹਜ ਅਖਾਰੇ ਅਨੇਕ ਅਨੰਤਾ ॥**
**੮. ਪਾਰਬ੍ਰਹਮ ਕੇ ਸੰਗੀ ਸੰਤਾ ॥੩॥**
**੯. ਹਰਖ ਅਨੰਤ ਸੋਗ ਨਹੀ ਬੀਆ ॥**
**੧੦. ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥**

***ਪਦ ਅਰਥ :*** ਅਗਮ—ਅਪਹੁੰਚ। ਪ੍ਰਸਾਦਿ—ਕਿਰਪਾ ਨਾਲ। ਕਥਾ—ਸਿਫ਼ਤਿ-ਸਾਲਾਹ। ਕੁੰਟਾ—ਚਸ਼ਮੇ। ਭੁੰਚਾ—ਰਸ ਮਾਣਿਆ। ਅਨਹਤ—ਇਕ-ਰਸ। ਧੁਨਿ—ਸੁਰ, ਆਵਾਜ਼। ਅਖਾਰੇ—ਇਕੱਠ। ਹਰਖ—ਖ਼ੁਸ਼ੀ। ਬੀਆ—ਹੋਰ, ਦੂਜਾ।

### *ਅਰਥ :*

ਪ੍ਰ: ਉਸ ਅਗੰਮ ਪ੍ਰਭੂ ਦਾ ਨਿਵਾਸ ਕਿਥੇ ਹੈ ?

ਉ: ੧. ਐ ਪਿਆਰਿਓ ! ਜਿਸ ਪ੍ਰਭੂ ਦਾ ਰੂਪ ਮਨ ਬਾਣੀ ਤੋਂ ਪਰ੍ਹੇ ਹੈ, ਉਸ ਦਾ ਟਿਕਾਣਾ ਮਨੁੱਖ ਦੇ ਮਨ ਵਿਚ ਹੀ ਹੈ।

ਪ੍ਰ: ਤਾਂ ਫਿਰ ਉਹ ਦਿੱਸਦਾ ਕਿਉਂ ਨਹੀਂ ?

ਉ: ੨. ਪਰ, ਹੇ ਪਿਆਰੇ ! ਗੁਰੂ ਦੀ ਕਿਰਪਾ ਦੁਆਰਾ ਹੀ ਕਿਸੇ ਵਿਰਲੇ ਨੇ ਇਸ ਭੇਦ ਨੂੰ ਜਾਣਿਆ ਹੈ।੧।

ਪ੍ਰ: ਜਿਨ੍ਹਾਂ ਦੇ ਹਿਰਦੇ ਅੰਦਰ ਗੁਰੂ ਨੇ ਨਾਮ ਵਸਾ ਦਿੱਤਾ ਹੈ, ਉਨ੍ਹਾਂ ਸੰਤਾਂ ਦੇ ਸੰਗ ਦੀ ਮਹਿਮਾ ਬਿਆਨ ਕਰੋ।

ਉ: ੩. ਹੇ ਪਿਆਰੇ ! ਉਸ ਅਸਥਾਨ ਵਿਖੇ ਸਹਿਜ ਕਥਾ ਦੇ ਅੰਮ੍ਰਿਤ ਕੁੰਡ ਹਨ।

੪. ਜਿਸ ਮਨੁੱਖ ਦੇ ਭਾਗਾਂ ਵਿਚ ਇਹ ਪ੍ਰਾਪਤੀ ਦਾ ਲੇਖ ਲਿਖਿਆ ਹੈ, ਉਹੋ ਗੁਰੂ ਦੀ ਕਿਰਪਾ ਦੁਆਰਾ ਪੀਂਦਾ ਹੈ।੧।

੫. ਉਸ ਨਾਸ ਨਾ ਹੋਣ ਵਾਲੀ ਬਾਣੀ ਦਾ ਥਾਂ ਨਿਰਾਲਾ ਹੈ।

੬. ਉਸ ਦੀ ਜੁੜੀ ਹੋਈ ਸੁਰਤ ਉੱਤੇ ਤਾਂ ਪਰਮਾਤਮਾ ਭੀ ਮੋਹਿਆ ਜਾਂਦਾ ਹੈ।੨।

੭. ਜਿਥੇ ਸਿਫ਼ਤਿ-ਸਾਲਾਹ ਦੇ ਚਸ਼ਮੇ ਜਾਰੀ ਹੁੰਦੇ ਹਨ, [ਉਥੇ] ਉਸ ਆਤਮਕਿ ਅਵਸਥਾ ਵਿਚ ਟਿਕੇ ਹੋਏ ਸੰਤ-ਜਨ ਪਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਆਤਮਿਕ ਅਡੋਲਤਾ ਦੇ ਅਨੇਕਾਂ ਤੇ ਬੇਅੰਤ ਅਖਾੜੇ ਰਚੀ ਰੱਖਦੇ ਹਨ।੩।

੮. ਉਸ ਅਵਸਥਾ ਵਿਚ ਬੇਅੰਤ ਖ਼ੁਸ਼ੀ ਹੀ ਖ਼ੁਸ਼ੀ ਬਣੀ ਰਹਿੰਦੀ ਹੈ।

੯. ਉਥੇ ਕਿਸੇ ਤਰ੍ਹਾਂ ਦਾ ਕੋਈ ਹੋਰ ਚਿੰਤਾ ਫ਼ਿਕਰ ਨਹੀਂ ਪੋਂਹਦਾ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਭਾਈ! ਗੁਰੂ ਨੇ ਉਹ ਆਤਮਿਕ ਟਿਕਾਣਾ ਮੈਨੂੰ ਭੀ ਬਖ਼ਸ਼ਿਆ ਹੈ।੪।੩੫।੧੦੪।

***ਭਾਵਾਰਥ :*** ਉਹ ਪਰਮਾਤਮਾ ਜੋ ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ, ਉਸ ਦਾ ਨਿਵਾਸ ਮਨ ਦੇ ਅੰਦਰ ਹੀ ਹੈ। ਪਰ, ਉਸ ਦੀ ਲਖਤਾ ਗੁਰੂ ਦੀ ਬਖ਼ਸ਼ਸ਼ ਰਾਹੀਂ ਹੀ ਹੋ ਸਕਦੀ ਹੈ। ਜਦ ਉਸ ਨੂੰ ਗੁਰੂ ਦੁਆਰਾ ਲਖ ਲਿਆ ਜਾਵੇ ਤਾਂ ਫਿਰ ਉਸ ਮਨੁੱਖ ਨੂੰ ਗ਼ਮ, ਫ਼ਿਕਰ, ਚਿੰਤਾ ਕੋਈ ਨਹੀਂ ਰਹਿ ਜਾਂਦੀ, ਸਦਾ ਅਨੰਦ ਹੀ ਅਨੰਦ ਹੋਇਆ ਕਰਦਾ ਹੈ।

## ਗਉੜੀ ਮਃ ੫ ॥[੧]

**੧. ਕਵਨ ਰੂਪੁ ਤੇਰਾ ਆਰਾਧਉ ॥**
**੨. ਕਵਨ ਜੋਗ ਕਾਇਆ ਲੇ ਸਾਧਉ ॥੧॥**
**੩. ਕਵਨ ਗੁਨੁ ਜੋ ਤੁਝੁ ਲੈ ਗਾਵਉ ॥**
**੪. ਕਵਨ ਬੋਲ ਪਾਰਬ੍ਰਹਮ ਰੀਝਾਵਉ ॥੧॥ ਰਹਾਉ ॥**
**੫. ਕਵਨ ਸੁ ਪੂਜਾ ਤੇਰੀ ਕਰਉ ॥**
**੬. ਕਵਨ ਸੁ ਬਿਧਿ ਜਿਤੁ ਭਵਜਲ ਤਰਉ ॥੨॥**
**੭. ਕਵਨ ਤਪੁ ਜਿਤੁ ਤਪੀਆ ਹੋਇ ॥**
**੮. ਕਵਨੁ ਸੁ ਨਾਮੁ ਹਉਮੈ ਮਲੁ ਖੋਇ ॥੩॥**
**੯. ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥**
**੧੦. ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥੪॥**
**੧੧. ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥**
**੧੨. ਜਿਸ ਕੀ ਮਾਨਿ ਲੇਇ ਸੁਖਦਾਤਾ ॥੧॥ ਰਹਾਉ ਦੂਜਾ॥੩੬॥੧੦੫॥**

***ਪਦ ਅਰਥ :*** ਕਵਨ ਰੂਪੁ—ਕੇਹੜੀ ਸ਼ਕਲ। ਜੋਗੁ—ਯੋਗ ਦਾ ਸਾਧਨ। ਕਾਇਆ—ਸਰੀਰ। ਸਾਧਉ—ਮੈਂ ਵਸ ਵਿਚ ਕਰਾਂ। ਰੀਝਾਵਉ—ਮੈਂ ਤੈਨੂੰ ਪ੍ਰਸੰਨ ਕਰਾਂ। ਬਿਧਿ—ਤਰੀਕਾ। ਜਿਤੁ—ਜਿਸ ਦੀ ਰਾਹੀਂ। ਮਲੁ—ਮੈਲ। ਖੋਇ—ਦੂਰ ਕਰੇ। ਘਾਲ—ਮਿਹਨਤ।

***ਅਰਥ :***

ਪ੍ਰ: ੧. ਹੇ ਪਾਰਬ੍ਰਹਮ ਜੀਉ! ਮੈਨੂੰ ਸਮਝ ਨਹੀਂ ਪੈਂਦੀ ਕਿ ਤੇਰਾ ਕਿਹੜਾ ਰੂਪ ਧਿਆਨ ਵਿਚ ਲੈ ਕੇ ਤੇਰੀ ਅਰਾਧਣਾ ਕਰਾਂ ?
ਪ੍ਰ: ੨. ਹੇ ਪ੍ਰਭੂ! ਮੈਨੂੰ ਇਹ ਭੀ ਸੋਝੀ ਨਹੀਂ ਪੈਂਦੀ ਕਿ ਮੈਂ ਕਿਹੜਾ ਯੋਗ ਦਾ ਸਾਧਨ ਕਰਾਂ, ਜਿਸ ਨਾਲ ਮੈਂ ਇਸ ਦੇਹੀ ਨੂੰ ਸਾਧ ਲਵਾਂ।੧।
ਪ੍ਰ: ੩. ਹੇ ਦਾਤਾਰ! ਤੇਰੇ ਤਾਂ ਬੇਅੰਤ ਹੀ ਗੁਣ ਹਨ; ਪਰ ਮੈਨੂੰ ਇਹ ਭੀ ਸਮਝ ਨਹੀਂ ਪੈਂਦੀ ਕਿ ਉਹ ਤੇਰਾ ਕਿਹੜਾ ਗੁਣ ਹੈ, ਜਿਸ ਨੂੰ ਲੈ ਕੇ ਤੇਰਾ ਜਸ ਗਾਵਾਂ।
ਪ੍ਰ: ੪. ਹੇ ਪਾਰਬ੍ਰਹਮ ਜੀਉ! ਮੈਨੂੰ ਇਸ ਗੱਲ ਦੀ ਭੀ ਸੂਝ ਨਹੀਂ ਆਉਂਦੀ ਕਿ ਉਹ ਕਿਹੜੇ ਬੋਲ ਹਨ, ਜਿਨ੍ਹਾਂ ਨੂੰ ਬੋਲ ਕੇ ਮੈਂ ਤੈਨੂੰ ਪ੍ਰਸੰਨ ਕਰਾਂ।੧।ਰਹਾਉ।

[੧] ਨੋਟ : ਇਸ ਸ਼ਬਦ ਦੇ ਪਹਿਲੇ ਤਿੰਨਾਂ ਅੰਕਾਂ ਵਿਚ ਪ੍ਰਸ਼ਨ ਹਨ ਅਤੇ ਅੰਤ ਵਿਚ ਉਨ੍ਹਾਂ ਸਾਰਿਆਂ ਦਾ ਸਮੁੱਚਾ ਉੱਤਰ ਦਿੱਤਾ ਗਿਆ ਹੈ।

ਪ੍ਰ: ੫. ਹੇ ਦਾਤਾਰ ਜੀਉ! ਮੈਂ ਤੇਰੀ ਪੂਜਾ ਕੇਹੜੀ ਕਰਾਂ (ਕਿਉਂਕਿ ਤੇਰੀ ਪੂਜਾ ਭੀ ਅਨੇਕ ਪ੍ਰਕਾਰ ਦੀ ਹੈ) ਜਿਸ ਨਾਲ ਤੂੰ ਪ੍ਰਸੰਨ ਹੋ ਸਕੇਂ ?
ਪ੍ਰ: ੬. ਜਾਂ ਦੱਸੋ ਜੀ! ਉਹ ਕਿਹੜੀ ਬਿਧੀ ਤੇ ਤਰੀਕਾ ਹੈ, ਜਿਸ ਨਾਲ ਮੈਂ ਇਸ (ਭਉਜਲ) ਸੰਸਾਰ ਨੂੰ ਤਰ ਜਾਵਾਂ ?।੨।
ਪ੍ਰ: ੭. ਕਿਉਂ ਜੀ! ਉਹ ਕਿਹੜਾ ਤਪ ਹੈ, ਜਿਸ ਦੇ ਕਰਨ ਨਾਲ ਇਹ ਮਨੁੱਖ ਅਸਲ ਤਪੀਆ ਅਖਵਾ ਸਕਦਾ ਹੈ ਅਤੇ ਤੈਨੂੰ ਪ੍ਰਸੰਨ ਕਰ ਸਕਦਾ ਹੋਵੇ ?
ਪ੍ਰ: ੮. ਕਿਉਂ ਸਾਈਂ ਜੀ! ਉਹ ਨਾਮ ਕਿਹੜਾ ਹੈ, ਜਿਸ ਦੇ ਜਪਣ ਨਾਲ ਮਨੁੱਖ ਦੇ ਅੰਦਰੋਂ ਹਉਮੈ ਦੀ ਮੈਲ ਦੂਰ ਹੋ ਜਾਵੇ ?।੩।
ਇਸ ਤੋਂ ਅੱਗੇ ਗੁਰੂ ਸਾਹਿਬ ਵਲੋਂ ਉੱਤਰ ਹਨ :

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਾਰੇ ਗੁਣ, ਪੂਜਾ, ਗਿਆਨ, ਧਿਆਨ ਅਤੇ ਸਾਰੇ ਹੀ ਤਰ੍ਹਾਂ ਦੀਆਂ ਘਾਲ ਕਮਾਈਆਂ ਉਸੇ ਦੀਆਂ ਸਫਲ ਹਨ,
੧੦. ਜਿਸ ਨੂੰ ਤੇਰੀ ਕਿਰਪਾ ਕਰਕੇ ਦਿਆਲੂ ਸਤਿਗੁਰੂ ਮਿਲੇ ਹਨ।੪।
੧੧. ਹੇ ਭਾਈ! ਉਸੇ ਦੇ ਗੁਣ ਗਾਏ ਸਫਲ ਹਨ, ਉਸੇ ਨੇ ਹੀ ਪ੍ਰਭੂ ਨੂੰ ਜਾਣਿਆ ਹੈ,
੧੨. ਜਿਸ ਦੀ ਉਹ ਸੁਖਾਂ ਦਾ ਦਾਤਾ ਪਰਮੇਸ਼ਰ ਕੀਤੀ ਹੋਈ ਅਰਦਾਸ ਮਨਜ਼ੂਰ ਕਰ ਲੈਂਦਾ ਹੈ।੧।ਰਹਾਉ ਦੂਜਾ।੩੬।੧੦੫।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਗੁਰੂ ਦੀ ਬਖ਼ਸ਼ਸ਼ ਦਾ ਵਰਣਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਹੇ ਪਿਆਰਿਓ! ਇਹ ਮਨੁੱਖ ਨਿਰੇ ਆਪਣੇ ਹੀ ਉੱਦਮ ਦੇ ਆਸਰੇ ਪ੍ਰਭੂ ਨੂੰ ਪ੍ਰਸੰਨ ਨਹੀਂ ਕਰ ਸਕਦਾ। ਉਸੇ ਹੀ ਮਨੁੱਖ ਦੇ ਗਾਏ ਹੋਏ ਗੁਣ, ਕੀਤੀ ਹੋਈ ਪੂਜਾ, ਗਿਆਨ ਤੇ ਜੋੜੀ ਹੋਈ ਸੁਰਤਿ ਆਦਿਕ ਦੀ ਸਾਰੀ ਦੀ ਸਾਰੀ ਮੁਸ਼ੱਕਤ ਸਫਲ ਹੁੰਦੀ ਹੈ, ਜਿਸ ਉੱਤੇ ਉਹ ਪ੍ਰਭੂ ਦਿਆਲੂ ਹੋ ਕੇ ਉਸ ਕ੍ਰਿਪਾਲੂ ਗੁਰੂ ਨਾਲ ਮੇਲਦਾ ਹੈ।

## ਗਉੜੀ ਮਹਲਾ ੫ ॥

**੧. ਆਪਨ ਤਨੁ ਨਹੀ ਜਾ ਕੋ ਗਰਬਾ ॥**
**੨. ਰਾਜ ਮਿਲਖ ਨਹੀ ਆਪਨ ਦਰਬਾ ॥੧॥**
**੩. ਆਪਨ ਨਹੀ ਕਾ ਕਉ ਲਪਟਾਇਓ ॥**
**੪. ਆਪਨ ਨਾਮੁ ਸਤਿਗੁਰ ਤੇ ਪਾਇਓ ॥੧॥ ਰਹਾਉ ॥**
**੫. ਸੁਤ ਬਨਿਤਾ ਆਪਨ ਨਹੀ ਭਾਈ ॥**
**੬. ਇਸਟ ਮੀਤ ਆਪ ਬਾਪੁ ਨ ਮਾਈ ॥੨॥**
**੭. ਸੁਇਨਾ ਰੂਪਾ ਫੁਨਿ ਨਹੀ ਦਾਮ ॥**
**੮. ਹੈਵਰ ਗੈਵਰ ਆਪਨ ਨਹੀ ਕਾਮ ॥੩॥**
**੯. ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ ॥**
**੧੦. ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ ॥੪॥੩੭॥੧੦੬॥**

***ਪਦ ਅਰਥ :*** ਗਰਬਾ—ਹੰਕਾਰ। ਮਿਲਖ—ਜ਼ਮੀਨ। ਦਰਬਾ—ਦੌਲਤ, ਧਨ। ਕਾ ਕਉ—ਕਿਸ ਨੂੰ। ਲਪਟਾਇਓ—ਚੰਬੜਿਆ

ਹੋਇਆ, ਮੋਹ ਕਰ ਰਿਹਾ ਹੈ। ਤੇ—ਤੋਂ। ਸੁਤ—ਪੁੱਤਰ। ਬਨਿਤਾ—ਇਸਤਰੀ। ਇਸਟ ਮੀਤ—ਪਿਆਰੇ ਮਿੱਤਰ। ਆਪ—ਆਪਣਾ। ਮਾਈ—ਮਾਂ। ਰੂਪਾ—ਚਾਂਦੀ। ਫੁਨਿ—ਭੀ। ਦਾਮ—ਨਕਦ ਰੁਪਈਆ। ਹੈਵਰ—ਵਧੀਆ ਘੋੜੇ। ਗੈਵਰ—ਚੰਗੇ ਹਾਥੀ।

***ਅਰਥ :***

ਪ੍ਰ: ਕਿਉਂ ਸਾਈਂ ਜੀ! ਇਸ ਸੰਸਾਰ ਵਿਚ ਮਨੁੱਖ ਦੀ ਆਪਣੀ ਕਿਹੜੀ ਵਸਤੂ ਹੈ, ਜੋ ਇਸ ਦੇ ਆਖ਼ਰੀ ਸਮੇਂ ਨਾਲ ਜਾ ਸਕੇ ?

ਉ: ਹੇ ਭਾਈ! ਕੇਵਲ ਇਕ ਨਾਮ ਹੀ ਹੈ।

ਪ੍ਰ: ਕਿਉਂ ਜੀ! ਇਹ ਜੋ ਸਰੀਰ ਮੇਰੇ ਨਾਲ ਜਨਮਿਆ ਹੈ, ਕੀ ਇਹ ਮੇਰਾ ਨਹੀਂ ?

ਉ: ੧. ਹੇ ਮਿੱਤਰਾ! ਜਿਸ ਸਰੀਰ ਦਾ ਤੂੰ ਅਹੰਕਾਰ ਕਰਦਾ ਹੈ, ਇਹ ਸਦਾ ਲਈ ਤੇਰਾ ਆਪਣਾ ਨਹੀਂ, ਕਿਉਂਕਿ ਅੰਤ ਸਮੇਂ ਇਹ ਨਾਲ ਨਹੀਂ ਜਾਂਦਾ।

੨. ਹੇ ਭੋਲੇ! ਜਦ ਕਿ ਇਹ ਸਰੀਰ ਆਪਣਾ ਨਹੀਂ, ਤਾਂ ਸਰੀਰ ਕਰਕੇ ਆਪਣੇ ਬਣਾਏ ਰਾਜ, ਮਿਲਖ ਤੇ ਧਨ ਆਦਿ ਇਹ ਭੀ ਸਦਾ ਲਈ ਆਪਣੇ ਨਹੀਂ ਹਨ।੧।

੩. ਹੇ ਭੋਲਿਆ! ਜਦ ਕਿ ਇਨ੍ਹਾਂ ਵਿਚ ਕੋਈ ਭੀ ਆਪਣਾ ਨਹੀਂ ਤਾਂ ਫਿਰ ਦੱਸ, ਤੂੰ ਇਨ੍ਹਾਂ ਨੂੰ ਚੰਬੜ ਕਿਉਂ ਰਿਹਾ ਹੈਂ ?

ਪ੍ਰ: ਕਿਉਂ ਜੀ! ਫਿਰ ਦੱਸੋ, ਮੇਰਾ ਹੈ ਕੀ ?

ਉ: ੪. ਹੇ ਮੇਰੇ ਮਿੱਤਰਾ! ਤੇਰਾ ਆਪਣਾ ਤਾਂ ਕੇਵਲ ਇਕ ਨਾਮ ਹੀ ਹੈ, ਜੋ ਅੰਤ ਸਮੇਂ ਨਾਲ ਜਾਏਗਾ, ਪਰ ਉਹ ਪਵਿੱਤਰ ਨਾਮ ਕੇਵਲ ਇਕ ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ।੧।ਰਹਾਉ।

੫. ਹੇ ਸੱਜਣਾ! ਯਕੀਨ ਕਰ ਲੈ ਕਿ ਜਿਵੇਂ ਰਾਜ, ਮਿਲਖ, ਧਨ ਆਦਿ ਆਪਣੇ ਨਹੀਂ, ਤਿਵੇਂ ਪੁੱਤਰ, ਵਹੁਟੀ, ਭਰਾ ਵੀ ਆਪਣੇ ਨਹੀਂ ਹਨ।

੬. ਤਿਵੇਂ ਪਿਆਰੇ ਮਿੱਤਰ, ਪਿਤਾ, ਮਾਤਾ ਵੀ ਇਨ੍ਹਾਂ ਵਿਚੋਂ ਕੋਈ ਭੀ ਕਿਸੇ ਦਾ ਸਦਾ ਲਈ ਆਪਣਾ ਨਹੀਂ ਹੈ।੨।

੭. ਹੇ ਭਾਈ! ਹਮੇਸ਼ਾ ਯਾਦ ਰੱਖ, ਇਸੇ ਤਰ੍ਹਾਂ ਸੋਨਾ, ਚਾਂਦੀ, ਦੌਲਤ ਭੀ ਸਦਾ ਲਈ ਆਪਣੇ ਨਹੀਂ ਹਨ।

੮. ਚੰਗੇ ਘੋੜੇ, ਚੰਗੇ ਹਾਥੀ ਮਰ ਜਾਣ ਤੋਂ ਪਿੱਛੋਂ ਤੇਰੇ ਆਪਣੇ ਕਿਸੇ ਭੀ ਕੰਮ ਨਹੀਂ ਆਉਣੇ।੩।

ਪ੍ਰ: ਕਿਉਂ ਸਾਈਂ ਜੀ! ਫਿਰ ਦੱਸੋ, ਹੁਣ ਮੈਂ ਜਗਤ ਵਿਚ ਕਿਸ ਸ਼ੈ ਨੂੰ ਆਪਣੀ ਮੰਨਾਂ ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਨੂੰ ਬਖ਼ਸ਼ਸ਼ ਕਰਕੇ ਗੁਰੂ ਨੇ ਹਰੀ ਰਾਜੇ ਨਾਲ ਮੇਲ ਦਿੱਤਾ ਹੈ।

੧੦. ਉਸ ਦਾ ਸਭ ਕੁਝ ਆਪਣਾ ਹੈ, ਕਿਉਂਕਿ ਉਸ ਮਨੁੱਖ ਦਾ ਸਦਾ ਸਾਥੀ ਪਰਮਾਤਮਾ ਬਣ ਗਿਆ ਹੈ। ਭਾਵ ਉਸ ਨੂੰ ਸਾਰਾ ਜਗਤ ਹੀ ਆਪਣਾ ਦਿੱਸਦਾ ਹੈ। ਉਸ ਨੂੰ ਦੁਨੀਆਂ ਦੇ ਸਾਕ ਸੈਣ ਦਾ, ਦੁਨੀਆਂ ਦੇ ਧਨ ਪਦਾਰਥ ਦਾ ਵਿਛੋੜਾ ਦੁਖੀ ਨਹੀਂ ਕਰ ਸਕਦਾ।੪।੩੭।੧੦੬।

***ਭਾਵਾਰਥ :*** ਨਾਮ ਤੋਂ ਬਿਨਾਂ ਇਸ ਜਗਤ ਦਾ ਕੋਈ ਭੀ ਪਦਾਰਥ ਆਪਣਾ ਨਹੀਂ, ਕਿਉਂਕਿ ਜਦ ਆਪਣਾ ਸਰੀਰ ਹੀ ਨਾਲ ਨਹੀਂ ਜਾਣਾ ਤਾਂ ਮਿੱਤਰ, ਧਨ ਆਦਿ ਸਾਰੇ ਇਹ ਭੀ ਨਾਲ ਨਹੀਂ ਜਾਂਦੇ। ਇਸ ਲਈ ਇਕ ਪਰਮੇਸ਼ਰ ਦਾ ਨਾਮ ਹੀ ਅੰਤ ਨੂੰ ਨਾਲ ਜਾਏਗਾ, ਜੋ ਗੁਰੂ ਦੀ ਬਖ਼ਸ਼ਸ਼ ਨਾਲ ਹੀ ਪ੍ਰਾਪਤ ਹੁੰਦਾ ਹੈ।

## ਗਉੜੀ ਮਹਲਾ ੫ ॥

**੧. ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥**
**੨. ਤਾ ਤੇ ਦੁਖ ਮੇਰੇ ਸਗਲੇ ਲਾਥੇ ॥੧॥**
**੩. ਸਤਿਗੁਰ ਅਪੁਨੇ ਕਉ ਕੁਰਬਾਨੀ ॥**
**੪. ਆਤਮ ਚੀਨਿ ਪਰਮ ਰੰਗ ਮਾਨੀ ॥੧॥ ਰਹਾਉ ॥**
**੫. ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥**
**੬. ਅਹੰਬੁਧਿ ਤਿਨਿ ਸਗਲ ਤਿਆਗੀ ॥੨॥**
**੭. ਗੁਰ ਕਾ ਸਬਦੁ ਲਗੋ ਮਨਿ ਮੀਠਾ ॥**
**੮. ਪਾਰਬ੍ਰਹਮੁ ਤਾ ਤੇ ਮੋਹਿ ਡੀਠਾ ॥੩॥**
**੯. ਗੁਰੁ ਸੁਖਦਾਤਾ ਗੁਰੁ ਕਰਤਾਰੁ ॥**
**੧੦. ਜੀਅ ਪ੍ਰਾਣ ਨਾਨਕ ਗੁਰੁ ਆਧਾਰੁ ॥੪॥੩੮॥੧੦੭॥**

***ਪਦ ਅਰਥ :*** ਤਾ ਤੇ—ਉਨ੍ਹਾਂ ਗੁਰੂ ਦੇ ਚਰਨਾਂ ਦੀ ਬਰਕਤ ਨਾਲ। ਚੀਨਿ—ਪਰਖ ਕੇ। ਮਾਨੀ—ਮੰਨਦਾ ਹਾਂ। ਰੇਣੁ—ਧੂੜੀ। ਮੁਖਿ—ਮੂੰਹ ਉੱਤੇ; ਮੱਥੇ ਉੱਤੇ। ਅਹੰਬੁਧਿ—ਹਉਂ-ਹਉਂ ਕਰਨ ਵਾਲੀ ਅਕਲ। ਤਿਨਿ—ਉਸ ਮਨੁੱਖ ਨੇ। ਜੀਅ ਅਧਾਰੁ—ਪ੍ਰਾਣਾਂ ਦਾ ਆਸਰਾ।

***ਅਰਥ :***

ਪ੍ਰ: ਹੇ ਸਤਿਗੁਰੋ! ਆਪ ਦੇ ਸਾਰੇ ਦੁੱਖ ਕਿਵੇਂ ਨਵਿਰਤ ਹੋ ਗਏ ਹਨ ?

ਉ: ੧. ਹੇ ਪਿਆਰਿਓ! ਗੁਰੂ ਦੇ ਚਰਨ ਮੇਰੇ ਸਿਰ ਉਪਰ ਲਗ ਰਹੇ ਹਨ, ਭਾਵ ਟਿਕੇ ਹੋਏ ਹਨ।

੨. ਉਸੇ ਹੀ ਚਰਨਾਂ ਦੀ ਬਰਕਤ ਦਾ ਸਦਕਾ ਮੇਰੇ ਸਾਰੇ ਹੀ ਦੁੱਖ ਉਤਰ ਗਏ ਹਨ।੧।

੩. ਮੈਂ ਹੁਣ ਆਪਣੇ ਉਸ ਸਤਿਗੁਰੂ ਤੋਂ ਕੁਰਬਾਨ ਹਾਂ।

੪. ਜਿਸ ਦੀ ਮਿਹਰ ਦਾ ਸਦਕਾ ਮੈਂ ਆਪਣੇ ਆਪੇ ਨੂੰ ਪਛਾਣ ਕੇ ਪੂਰਨ ਅਨੰਦ ਪਾਇਆ ਹੈ।੧।ਰਹਾਉ।

੫. ਜਿਸ ਮਨੁੱਖ ਦੇ ਮੱਥੇ ਉੱਤੇ ਗੁਰੂ ਦੇ ਚਰਨਾਂ ਦੀ ਧੂੜ ਲੱਗ ਗਈ।

੬. ਉਸ ਨੇ ਆਪਣੇ ਅੰਦਰੋਂ ਹੰਕਾਰ ਵਾਲੀ ਬੁੱਧੀ ਸਾਰੀ ਤਿਆਗ ਦਿੱਤੀ ਹੈ।੨।

੭. ਹੇ ਪਿਆਰੇ! ਮੇਰਾ ਆਪਣਾ ਤਜਰਬਾ ਇਹੋ ਹੀ ਹੈ ਕਿ ਗੁਰੂ ਦਾ ਉਪਦੇਸ਼ ਜਦੋਂ ਮੇਰੇ ਮਨ ਨੂੰ ਮਿੱਠਾ ਲੱਗਾ, ਭਾਵ ਜਦੋਂ ਮੈਂ ਧਾਰਨ ਕਰ ਲਿਆ।

੮. ਉਸੇ ਦੀ ਬਰਕਤ ਨਾਲ ਮੈਂ ਉਸ ਪਾਰਬ੍ਰਹਮ-ਪਰਮੇਸ਼ਰ ਨੂੰ ਸਾਰੇ ਹੀ ਘਟਾਂ-ਘਟਾਂ ਵਿਚ ਵਿਆਪਕ ਵੇਖ ਲਿਆ ਹੈ।੩।

ਪ੍ਰ: ਕਿਉਂ ਦਾਤਾਰ ਜੀਉ ! ਹੁਣ ਤੁਹਾਡਾ ਗੁਰੂ ਉਪਰ ਕਿਤਨਾ ਕੁ ਭਰੋਸਾ ਹੈ ?

ਉ: ੯. ਹੇ ਪਿਆਰੇ ! ਮੈਂ ਤਾਂ ਹੁਣ ਇਸੇ ਤਰ੍ਹਾਂ ਪ੍ਰਤੀਤ ਕਰਦਾ ਹਾਂ ਕਿ ਗੁਰੂ ਹੀ ਮੇਰੇ ਲਈ ਸੁਖਦਾਤਾ ਹੈ, ਗੁਰੂ ਹੀ ਕਰਤਾਰ ਸਰੂਪ ਹੈ।

੧੦. (ਅਤੇ-) ਗੁਰੂ ਹੀ ਜੀਅ ਤੇ ਪ੍ਰਾਣਾਂ ਦਾ ਆਸਰਾ ਹੈ, ਕਿਉਂਕਿ ਉਹ ਗੁਰੂ ਉਸ ਪਰਮੇਸ਼ਰ ਵਿਚ ਅਭੇਦ ਹੈ।੪।੩੮।੧੦੭।

***ਭਾਵਾਰਥ :*** ਸਾਰੇ ਦੁੱਖਾਂ ਦੀ ਨਵਿਰਤੀ ਦਾ ਵੱਡਾ ਸਾਧਨ ਗੁਰੂ ਦੇ ਚਰਨ-ਸ਼ਰਨ ਦੀ ਪ੍ਰਾਪਤੀ ਹੈ। ਜਿਨ੍ਹਾਂ ਦੇ ਮੱਥੇ ਨੂੰ ਗੁਰੂ ਦੀ ਪਵਿੱਤਰ ਚਰਨ-ਧੂੜੀ ਲੱਗ ਗਈ ਹੈ, ਉਨ੍ਹਾਂ ਦੇ ਅੰਦਰੋਂ ਹਉਮੈ ਦਾ ਵੱਡਾ ਰੋਗ ਨਾਸ ਹੋ ਗਿਆ, ਜੋ ਸਾਰੇ ਦੁੱਖਾਂ ਦਾ ਮੂਲ ਕਾਰਣ ਸੀ।

## ਗਉੜੀ ਮਹਲਾ ੫ ॥

**੧. ਰੇ ਮਨ ਮੇਰੇ ਤੂੰ ਤਾ ਕਉ ਆਹਿ ॥**
**੨. ਜਾ ਕੈ ਊਨਾ ਕਛਹੂ ਨਾਹਿ ॥੧॥**
**੩. ਹਰਿ ਸਾ ਪ੍ਰੀਤਮੁ ਕਰਿ ਮਨ ਮੀਤ ॥**
**੪. ਪ੍ਰਾਨ ਅਧਾਰੁ ਰਾਖਹੁ ਸਦ ਚੀਤ ॥੧॥ ਰਹਾਉ ॥**
**੫. ਰੇ ਮਨ ਮੇਰੇ ਤੂੰ ਤਾ ਕਉ ਸੇਵਿ ॥**
**੬. ਆਦਿ ਪੁਰਖ ਅਪਰੰਪਰ ਦੇਵ ॥੨॥**
**੭. ਤਿਸੁ ਊਪਰਿ ਮਨ ਕਰਿ ਤੂੰ ਆਸਾ ॥**
**੮. ਆਦਿ ਜੁਗਾਦਿ ਜਾ ਕਾ ਭਰਵਾਸਾ ॥੩॥**
**੯. ਜਾ ਕੀ ਪ੍ਰੀਤਿ ਸਦਾ ਸੁਖੁ ਹੋਇ ॥**
**੧੦. ਨਾਨਕੁ ਗਾਵੈ ਗੁਰ ਮਿਲਿ ਸੋਇ ॥੪॥੩੯॥੧੦੮॥**

***ਪਦ ਅਰਥ :*** ਰੇ—ਹੇ। ਕਉ—ਨੂੰ। ਆਹਿ—ਤਾਂਘ, ਇੱਛਾ ਕਰ। ਜਾ ਕੈ—ਜਿਸ ਦੇ ਘਰ ਵਿਚ। ਊਨਾ—ਊਣਤਾ, ਘਾਟ, ਕਮੀ। ਸਾ—ਵਰਗਾ। ਸੇਵਿ—ਸਿਮਰ, ਸੇਵਾ ਕਰ, ਭਗਤੀ ਕਰ। ਆਦਿ ਪੁਰਖ—ਜੋ ਸਭ ਦੀ ਆਦਿ ਤੇ ਪਰੀ-ਪੂਰਨ ਹੈ। ਅਪਰੰਪਰ—ਪਰ੍ਹੇ ਤੋਂ ਪਰ੍ਹੇ। ਆਦਿ—ਸ਼ੁਰੂ ਤੋਂ ਹੀ। ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ ਹੀ।

***ਅਰਥ :***

ਪ੍ਰ: ਹੇ ਸਤਿਗੁਰੂ ਜੀ ! ਮਨ ਬੜਾ ਬੇ-ਸਮਝ ਹੈ, ਇਸ ਨੂੰ ਕਿਵੇਂ ਸਮਝਾਈਏ ?

ਉ: ੧. ਹੇ ਸੱਜਣਾ ! ਇਸ ਮਨ ਨੂੰ ਪਿਆਰ ਨਾਲ ਇਉਂ ਸਮਝਾਇਆ ਕਰ : ਕਿ ਹੇ ਮੇਰੇ ਮਨਾ ! ਤੂੰ ਉਸੇ ਦੀ ਇੱਛਾ ਕਰ, ਜਾਂ ਉਸੇ ਨੂੰ ਮਿਲਣ ਲਈ ਹਰ ਸਮੇਂ ਤਾਂਘਦਾ ਰਹੁ।

੨. ਜਿਸ ਦੇ ਘਰ ਵਿਚ ਕਿਸੇ ਵੀ ਪਦਾਰਥ ਦੀ ਕਮੀ ਨਹੀਂ ਹੈ।੧।

੩. ਹੇ ਮੇਰੇ ਮਿੱਤਰ ਮਨ ! ਤੂੰ ਆਪਣਾ ਉਸ ਪਰਮਾਤਮਾ ਵਰਗਾ ਪ੍ਰੀਤਮ ਬਣਾ।

੪. ਉਸੇ ਨੂੰ ਸਦਾ ਚਿਤ ਵਿਚ ਵਸਾ ਰੱਖ, ਜੋ ਤੇਰੇ ਪ੍ਰਾਣਾਂ ਦਾ ਆਸਰਾ ਹੈ।੧।ਰਹਾਉ।

੫. ਹੇ ਮੇਰੇ ਮਨ ! ਤੂੰ ਸਦਾ ਹੀ ਉਸ ਪਰਮਾਤਮਾ ਦੀ ਸੇਵਾ ਕਰ, (ਭਗਤੀ ਕਰ।)

੬. ਜੋ ਸਾਰੇ ਜਗਤ ਦਾ ਮੂਲ ਹੈ, ਜੋ ਸਾਰੇ ਵਿਆਪਕ ਹੈ, ਜੋ ਸਾਰੇ ਦੇਵਾਂ ਤੋਂ ਪਰ੍ਹੇ ਹੈ।੨।

੭. ਹੇ ਮੇਰੇ ਮਨਾ ! ਤੂੰ ਉਸੇ ਪਰਮਾਤਮਾ ਉੱਤੇ ਆਪਣੀਆਂ ਸਾਰੀਆਂ ਲੋੜਾਂ ਪੂਰੀਆਂ ਹੋਣ ਦੀ ਆਸ ਰੱਖ।

੮. ਜਿਸ ਪ੍ਰਭੂ ਦਾ ਭਰੋਸਾ ਆਦਿ ਕਾਲ ਤੋਂ ਤੇ ਜੁਗਾਦਿ ਕਾਲ ਤੋਂ ਸਾਰੇ ਜੀਵਾਂ ਨੇ ਸਦਾ ਧਾਰਨ ਕਰੀ ਰੱਖਿਆ ਹੈ।

੯. ਹੇ ਮਨਾ ! ਜਿਸ ਪ੍ਰੀਤਮ ਨਾਲ ਪ੍ਰੀਤ ਕਰਨ ਦੀ ਬਰਕਤ ਨਾਲ ਸਦਾ ਹੀ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਤਾਂ ਗੁਰੂ ਨਾਲ ਮਿਲ ਕੇ ਸਦਾ ਉਸੇ ਨੂੰ ਗਾ ਰਹੇ ਹਾਂ, ਭਾਵ ਮੈਂ ਉਸੇ ਪ੍ਰਭੂ ਦਾ ਜਸ ਕਰਦਾ ਹੈ।੪।੩੯।੧੦੮।

***ਭਾਵਾਰਥ :*** ਇਸ ਸ਼ਬਦ ਅੰਦਰ ਸਤਿਗੁਰੂ ਜੀ ਨੇ ਉਸ ਵਾਹਿਗੁਰੂ ਨਾਲ ਪ੍ਰੀਤ ਕਰਨ ਦੇ ਲਾਭ ਜਣਾਏ ਹਨ ਕਿ ਇਕ ਉਸੇ ਨਿਰੰਕਾਰ ਦੀ ਪ੍ਰੀਤ ਹੈ, ਜੋ ਮਨੁੱਖ ਨੂੰ ਸਰਵ ਸਮੇਂ ਸੁਖ ਤੇ ਅਨੰਦ ਦੀ ਦਾਤੀ ਹੈ।

## ਗਉੜੀ ਮਹਲਾ ੫ ॥

**੧. ਮੀਤੁ ਕਰੈ ਸੋਈ ਹਮ ਮਾਨਾ ॥**
**੨. ਮੀਤ ਕੇ ਕਰਤਬ ਕੁਸਲ ਸਮਾਨਾ ॥੧॥**
**੩. ਏਕਾ ਟੇਕ ਮੇਰੈ ਮਨਿ ਚੀਤ ॥**
**੪. ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥੧॥ ਰਹਾਉ ॥**
**੫. ਮੀਤੁ ਹਮਾਰਾ ਵੇਪਰਵਾਹਾ ॥**
**੬. ਗੁਰ ਕਿਰਪਾ ਤੇ ਮੋਹਿ ਅਸਨਾਹਾ ॥੨॥**
**੭. ਮੀਤੁ ਹਮਾਰਾ ਅੰਤਰਜਾਮੀ ॥**
**੮. ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥੩॥**
**੯. ਹਮ ਦਾਸੇ ਤੁਮ ਠਾਕੁਰ ਮੇਰੇ ॥**
**੧੦. ਮਾਨੁ ਮਹਤੁ ਨਾਨਕ ਪ੍ਰਭੁ ਤੇਰੇ ॥੪॥੪੦॥੧੦੯॥**

***ਪਦ ਅਰਥ :*** ਹਮ—ਮੈਂ। ਮਾਨਾ—ਮੰਨਦਾ ਹਾਂ, ਸਿਰ ਮੱਥੇ ਉੱਤੇ ਮੰਨਦਾ ਹਾਂ। ਕੁਸਲ—ਸੁਖ। ਕੁਸਲ ਸਮਾਨਾ—ਸੁਖ ਵਰਗੇ, ਸੁਖ ਰੂਪ। ਟੇਕ—ਆਸਰਾ। ਕਿਛੁ ਕਰਣਾ—ਇਹ ਸਭ ਕੁਝ ਬਣਾਇਆ ਹੋਇਆ, ਇਹ ਸਾਰੀ ਰਚਨਾ। ਵੇਪਰਵਾਹਾ—ਬੇ-ਮੁਥਾਜ। ਤੇ—ਤੋਂ, ਨਾਲ। ਮੋਹਿ—ਮੇਰਾ। ਅਸਨਾਹਾ—ਅਸਨੇਹ, ਪਿਆਰ। ਅੰਤਰਜਾਮੀ—ਦਿਲਾਂ ਦੀ ਜਾਨਣ ਵਾਲਾ ਸਮਰੱਥ। ਦਾਸੇ—ਸੇਵਕ। ਠਾਕੁਰ—ਮਾਲਕ। ਮਹਤੁ—ਮਹੱਤ, ਮਹੱਤਤਾ, ਵਡਿਆਈ।

***ਅਰਥ :***

ਪ੍ਰ: ਹੇ ਕ੍ਰਿਪਾਲੂ ਸਤਿਗੁਰੂ ਜੀਉ ! ਆਪ ਕਹਿੰਦੇ ਹੋ ਕਿ ਸਾਡਾ ਮਿੱਤਰ ਉਹ ਪ੍ਰਭੂ ਹੈ, ਤਾਂ ਦੱਸੋ ਹੁਣ ਉਸ ਮਿੱਤਰ ਪ੍ਰਭੂ ਉੱਪਰ ਤੁਹਾਨੂੰ ਕਿਤਨਾ ਕੁ ਯਕੀਨ ਹੈ ?

ਉ: ੧. ਹੇ ਪਿਆਰੇ ਸੱਜਣੋ ! ਸੱਚ ਜਾਣੋ, ਉਹ ਪ੍ਰਭੂ ਸਾਡਾ ਸੱਚਾ ਮਿੱਤਰ ਹੈ, ਉਹ ਜੋ ਭੀ ਕਰਦਾ ਹੈ, ਅਸੀਂ ਉਸ ਨੂੰ ਸਿਰ ਮੱਥੇ 'ਤੇ ਸਤਿ ਜਾਣ ਕੇ ਮੰਨ ਲੈਂਦੇ ਹਾਂ।

੨. ਕਿਉਂਕਿ ਉਸ ਮਿੱਤਰ ਪ੍ਰਭੂ ਦੇ ਕੀਤੇ ਕੰਮ ਮੈਨੂੰ ਸੁਖਾਂ ਵਰਗੇ ਪ੍ਰਤੀਤ ਹੁੰਦੇ ਹਨ। ਭਾਵ ਉਹ ਸਦਾ ਹੀ ਸੁਖਦਾਈ ਹੁੰਦੇ ਹਨ।੧।

੩. ਹੇ ਭਾਈਓ! ਹੁਣ ਮੇਰੇ ਮਨ ਅਤੇ ਚਿਤ ਵਿਚ ਸਿਰਫ਼ ਇਹੋ ਹੀ ਸਹਾਰਾ ਹੈ।

੪. ਕਿ ਜਿਸ ਪਰਮਾਤਮਾ ਦੀ ਇਹ ਸਾਰੀ ਸੰਸਾਰਕ ਰਚਨਾ ਹੈ, ਉਹ ਮੇਰਾ ਮਿੱਤਰ ਹੈ।੧।ਰਹਾਉ।

੫. ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਮੇਰਾ ਮਿੱਤਰ-ਪ੍ਰਭੂ ਬੇ-ਮੁਥਾਜ ਹੈ। ਭਾਵ ਉਸ ਨੂੰ ਕਿਸੇ ਦੀ ਕੋਈ ਗ਼ਰਜ਼ ਨਹੀਂ, ਕਾਣ ਨਹੀਂ।

੬. ਪਰ, ਗੁਰੂ ਦੀ ਕਿਰਪਾ ਨਾਲ ਉਹ ਸਾਡਾ ਮਿੱਤਰ ਪਿਆਰਾ ਬਣ ਗਿਆ ਹੈ। (ਭਾਵ ਮੇਰੇ ਨਾਲ ਉਸ ਦੀ ਸਾਂਝ ਇਸ ਲਈ ਨਹੀਂ ਬਣੀ ਕਿ ਉਸ ਨੂੰ ਮੇਰੇ ਨਾਲ ਕੋਈ ਗ਼ਰਜ਼ ਹੈ, ਇਹ ਤਾਂ ਸਭੋ ਸਤਿਗੁਰੂ ਦੀ ਮਿਹਰ ਹੋਈ ਹੈ।੨।

੭. ਉਹ ਮੇਰਾ ਮਿੱਤਰ ਪ੍ਰਭੂ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ ਹੈ।

੮.ਉਹ ਸਭੇ ਤਾਕਤਾਂ ਦਾ ਮਾਲਕ ਹੈ, ਸਭਨਾਂ ਵਿਚ ਵਿਆਪਕ ਹੈ, ਬੇਅੰਤ ਹੈ।੩।

ਪ੍ਰ: ਹੇ ਸਾਈਂ ਜੀਉ! ਦੱਸੋ, ਹੁਣ ਤੁਹਾਡੇ ਮਨ ਦੀ ਕੀ ਅਵਸਥਾ ਹੈ?

ਉ: ੯. ਹੇ ਪਿਆਰਿਓ! ਹੁਣ ਅਸੀਂ ਮਨ ਕਰਕੇ ਇਹੋ ਅਰਦਾਸ ਕਰਦੇ ਰਹਿੰਦੇ ਹਾਂ ਕਿ ਹੇ ਪ੍ਰਭੂ! ਤੁਸੀਂ ਸਾਡੇ ਮਾਲਕ ਹੋ, ਅਸੀਂ ਸਾਰੇ ਤੁਹਾਡੇ ਦਾਸ ਹਾਂ।

੧੦. ਤੇਰੇ ਦਾਸ ਬਣਿਆਂ ਹੀ ਲੋਕ-ਪ੍ਰਲੋਕ ਵਿਚ ਆਦਰ ਮਿਲਦਾ ਹੈ, ਵਡਿਆਈ ਮਿਲਦੀ ਹੈ।੪।੪੦।੧੦੯।

***ਭਾਵਾਰਥ :*** ਇਸ ਸ਼ਬਦ ਵਿਚ ਹਰੀ ਨੂੰ ਮਿੱਤਰ ਬਣਾ ਕੇ ਜਿਸ ਧਾਰਨਾ ਵਿਚ ਹਨ, ਉਸ ਦਾ ਵਰਣਨ ਕਰਕੇ, ਸਾਨੂੰ ਉਸੀ ਧਾਰਨਾ ਵਿਚ ਜੀਵਨ ਗੁਜ਼ਾਰਨ ਦਾ ਉਪਦੇਸ਼ ਕੀਤਾ ਹੈ।

### ਗਉੜੀ ਮਹਲਾ ੫ ॥

**੧. ਜਾ ਕਉ ਤੁਮ ਭਏ ਸਮਰਥ ਅੰਗਾ ॥**
**੨. ਤਾ ਕਉ ਕਛੁ ਨਾਹੀ ਕਾਲੰਗਾ ॥੧॥**
**੩. ਮਾਧਉ ਜਾ ਕਉ ਹੈ ਆਸ ਤੁਮਾਰੀ ॥**
**੪. ਤਾ ਕਉ ਕਛੁ ਨਾਹੀ ਸੰਸਾਰੀ ॥੧॥ ਰਹਾਉ ॥**
**੫. ਜਾ ਕੈ ਹਿਰਦੈ ਠਾਕੁਰੁ ਹੋਇ ॥**
**੬. ਤਾ ਕਉ ਸਹਸਾ ਨਾਹੀ ਕੋਇ ॥੨॥**
**੭. ਜਾ ਕਉ ਤੁਮ ਦੀਨੀ ਪ੍ਰਭ ਧੀਰ ॥**
**੮. ਤਾ ਕੈ ਨਿਕਟਿ ਨ ਆਵੈ ਪੀਰ ॥੩॥**
**੯. ਕਹੁ ਨਾਨਕ ਮੈ ਸੋ ਗੁਰੁ ਪਾਇਆ ॥**
**੧੦. ਪਾਰਬ੍ਰਹਮ ਪੂਰਨ ਦੇਖਾਇਆ ॥੪॥੪੧॥੧੧੦॥**

***ਪਦ ਅਰਥ :*** ਅੰਗਾ—ਪੱਖ, ਸਹਾਈ। ਕਾਲੰਗਾ—ਕਲੰਕ, ਦਾਗ਼। ਸੰਸਾਰੀ—ਦੁਨਿਆਵੀ ਆਸ। ਸਹਸਾ—ਸਹਿਮ। ਪੀਰ—ਪੀੜ, ਦੁੱਖ, ਕਲੇਸ਼।

***ਅਰਥ :***

ਪ੍ਰ: ਹੇ ਦਾਤਾਰ ਜੀਉ! ਉਸ ਨਿਰੰਕਾਰ ਦੀ ਸਿਫ਼ਤਿ ਕਰਨ ਦਾ ਕੋਈ ਤਰੀਕਾ ਦੱਸੋ, ਕਿਵੇਂ ਕਰਨੀ ਚਾਹੀਦੀ ਹੈ?

ਉ: ੧. ਹੇ ਪਿਆਰੇ! ਉਸ ਪ੍ਰਭੂ ਦੀ ਸਿਫ਼ਤਿ ਕਰਨ ਦਾ ਇਹੋ ਢੰਗ ਹੈ, ਸਦਾ ਇਉਂ ਹੀ ਕਹਿੰਦੇ ਰਹੋ ਕਿ ਹੇ ਸਮਰੱਥ ਮਾਲਕ ਜੀਉ! ਜਿਸ ਮਨੁੱਖ ਦਾ ਤੂੰ ਪੱਖ ਕਰਦਾ ਹੈਂ, ਭਾਵ ਸਹਾਈ ਹੁੰਦਾ ਹੈਂ।

੨. ਉਸ ਨੂੰ ਕੋਈ ਵੀ ਵਿਕਾਰ ਆਦਿਕਾਂ ਦਾ ਕਲੰਕ ਨਹੀਂ ਲੱਗ ਸਕਦਾ।੧।

੩. ਹੇ ਮਾਇਆ ਦੇ ਮਾਲਕ ਪ੍ਰਭੂ! ਜਿਸ ਮਨੁੱਖ ਦੇ ਅੰਦਰ ਕੇਵਲ ਤੇਰੀ ਹੀ ਸਹਾਇਤਾ ਦੀ ਆਸ ਹੈ।

੪. ਉਸ ਨੂੰ ਸੰਸਾਰੀ ਲੋਕ ਰੰਚਕ ਮਾਤ੍ਰ ਵੀ ਦੁਖ (ਤਕਲੀਫ਼) ਨਹੀਂ ਦੇ ਸਕਦੇ।੧।ਰਹਾਉ।

੫. ਜਿਸ ਮਨੁੱਖ ਦੇ ਹਿਰਦੇ ਵਿਚ ਉਹ ਮਾਲਕ ਪ੍ਰਭੂ ਹਰ ਵਕਤ ਚੇਤੇ ਰਹਿੰਦਾ ਹੈ।

੬. ਉਸ ਨੂੰ ਤਾਂ ਸੰਸਾਰ ਵਿਚ ਕੋਈ ਸੰਸਾ ਹੀ ਨਹੀਂ ਰਹਿੰਦਾ।੨।

੭. ਹੇ ਪ੍ਰਭੂ! ਜਿਸ ਨੂੰ ਤੁਸਾਂ ਧੀਰਜ ਦਿੱਤਾ ਹੈ।

੮. ਪੀੜਾ ਤਾਂ ਉਸ ਦੇ ਨੇੜੇ ਨਹੀਂ ਆਉਂਦੀ।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ ਉਹ ਗੁਰੂ ਪਾਇਆ ਹੈ।

੧੦. ਜਿਸ ਨੇ ਮੈਨੂੰ ਸਰਵ ਥਾਵਾਂ ਵਿਚ ਪਾਰਬ੍ਰਹਮ ਪਰੀ-ਪੂਰਨ ਦਿਖਾ ਦਿੱਤਾ ਹੈ।੪।੪੧।੧੧੦।

### ਗਉੜੀ ਮਹਲਾ ੫ ॥

**੧. ਦੁਲਭ ਦੇਹ ਪਾਈ ਵਡਭਾਗੀ ॥**
**੨. ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥**
**੩. ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥**
**੪. ਨਾਮ ਬਿਹੂਨ ਜੀਵਨ ਕਉਨ ਕਾਮ ॥੧॥ ਰਹਾਉ ॥**
**੫. ਖਾਤ ਪੀਤ ਖੇਲਤ ਹਸਤ ਬਿਸਥਾਰ ॥**
**੬. ਕਵਨ ਅਰਥ ਮਿਰਤਕ ਸੀਗਾਰ ॥੨॥**
**੭. ਜੋ ਨ ਸੁਨਹਿ ਜਸੁ ਪਰਮਾਨੰਦਾ ॥**
**੮. ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥**
**੯. ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥**
**੧੦. ਕੇਵਲ ਨਾਮੁ ਰਿਦ ਮਾਹਿ ਸਮਾਇਆ ॥੪॥੪੨॥੧੧੧॥**

***ਪਦ ਅਰਥ :*** ਦੁਲਭ—ਮੁਸ਼ਕਲ ਨਾਲ ਮਿਲਣ ਵਾਲੀ। ਤੇ—ਉਹ। ਆਤਮ ਘਾਤੀ—ਆਤਮਾ ਦਾ ਨਾਸ ਕਰਨ ਵਾਲੇ। ਮਰਿ ਨ ਜਾਹੀ—ਕੀ ਉਹ ਮਰ ਨਹੀਂ ਜਾਂਦੇ, ਭਾਵ ਉਹ ਜ਼ਰੂਰ ਹੀ ਆਤਮਿਕ ਮੌਤ ਮਰ ਜਾਂਦੇ ਹਨ। ਬਿਹੂਨ—ਸੱਖਣੇ। ਹਸਤ—ਹੱਸਦੇ। ਬਿਸਥਾਰ—ਖਿਲਾਰਾ, ਫੈਲਾਉ, ਅਡੰਬਰ। ਮਿਰਤਕ—ਮੁਰਦਾ। ਜਸੁ—ਸਿਫ਼ਤਿ-

ਸਲਾਹ। ਪਰਮਾਨੰਦਾ—ਸਭ ਤੋਂ ਸਰੇਸ਼ਟ ਅਨੰਦ ਦਾ ਮਾਲਕ ਪ੍ਰਭੂ। ਪੰਖੀ—ਪੰਛੀ। ਤ੍ਰਿਗਦ ਜੋਨਿ—ਟੇਢੀਆਂ ਜੂਨਾਂ ਵਾਲੇ, ਟੇਢੇ ਹੋ ਕੇ ਟੁਰਨ ਵਾਲੀਆਂ ਜੂਨਾਂ। ਤੇ—ਤੋਂ। ਗੁਰਿ—ਗੁਰੂ ਨੇ। ਮੰਤ੍ਰ—ਉਪਦੇਸ਼। ਦ੍ਰਿੜਾਇਆ—ਹਿਰਦੇ ਵਿਚ ਪੱਕਾ ਕੀਤਾ। ਰਿਦ ਮਾਹਿ—ਹਿਰਦੇ ਵਿਚ।

***ਅਰਥ :***

ਪ੍ਰ: ਹੇ ਸਾਈਂ ਜੀਉ! ਜੋ ਬੰਦੇ ਨਾਮ ਨਹੀਂ ਜਪਦੇ, ਗੁਰਮਤਿ ਅਨੁਸਾਰ ਉਹ ਕਿਸ ਗਿਣਤੀ ਵਿਚ ਗਿਣੇ ਜਾਂਦੇ ਹਨ?

ਉ: ੧. ਹੇ ਮਿੱਤਰੋ! ਇਹ ਮਨੁੱਖਾ ਦੇਹੀ ਬੜੀ ਦੁਰਲੱਭ ਹੈ, ਇਹ ਵੱਡਿਆਂ ਭਾਗਾਂ ਨਾਲ ਹੀ ਮਿਲਦੀ ਹੈ।

੨. ਪਰ, ਜੋ ਲੋਕ ਇਸ ਦੇਹੀ ਨੂੰ ਪਾ ਕੇ ਉਸ ਪਰਮੇਸ਼ਰ ਦਾ ਨਾਮ ਨਹੀਂ ਜਪਦੇ, ਗੁਰਮਤਿ ਵਿਚ ਉਨ੍ਹਾਂ ਨੂੰ ਆਤਮ-ਘਾਤੀ ਕਿਹਾ ਜਾਂਦਾ ਹੈ। ਭਾਵ ਆਪਣੇ ਆਪ ਨੂੰ ਉਹ ਆਪਣੇ ਆਪ ਹੀ ਮਾਰ ਰਹੇ ਹਨ।੧।

੩. ਹੇ ਭਾਈਓ! ਜਿਨ੍ਹਾਂ ਨੂੰ ਰਾਮ ਵਿਸਰ ਗਿਆ ਹੈ, ਉਹ ਵਿਛੋੜੇ ਦੇ ਹਾਵੇ ਨਾਲ ਮਰ ਕਿਉਂ ਨਹੀਂ ਜਾਂਦੇ।

੪. ਕਿਉਂਕਿ ਨਾਮ ਤੋਂ ਬਿਨਾਂ ਉਨ੍ਹਾਂ ਦਾ ਜੀਵਨ ਹੀ ਕਿਸ ਕੰਮ ਹੈ।੧।ਰਹਾਉ।

੫. ਉਹ ਪਰਮੇਸ਼ਰ ਦੇ ਨਾਮ ਤੋਂ ਖੁੰਝੇ ਹੋਏ ਮਨੁੱਖ ਖਾਣ, ਪੀਣ, ਖੇਡਣ, ਹੱਸਣ ਦੇ ਭਾਵੇਂ ਅਨੇਕਾਂ ਹੀ ਖਿਲਾਰੇ ਖਿਲਾਰਦੇ ਹਨ।

੬. ਪਰ, ਜੇ ਸੋਚਿਆ ਜਾਏ ਤਾਂ ਇਹ ਉਨ੍ਹਾਂ ਦੇ ਕਿਸ ਕੰਮ ਹਨ, ਕਿਉਂਕਿ ਨਾਮ ਤੋਂ ਬਿਨਾਂ ਤਾਂ ਮੁਰਦੇ ਹਨ, ਮੁਰਦੇ ਦੇ ਸ਼ਿੰਗਾਰ ਕੀਤੇ ਦੱਸੋ! ਕਿਸ ਕੰਮ ਹਨ।੨।

ਪ੍ਰ: ਕਿਉਂ ਜੀ! ਜਿਨ੍ਹਾਂ ਮਨੁੱਖਾਂ ਨੇ ਕਦੇ ਰੱਬ ਦਾ ਜਸ ਹੀ ਨਹੀਂ ਸੁਣਿਆ, ਉਨ੍ਹਾਂ ਨੂੰ ਗੁਰਮਤਿ ਨੇ ਕੀ ਦਰਜਾ ਦਿੱਤਾ ਹੈ?

ਉ: ੭. ਹੇ ਮਿੱਤਰੋ! ਜਿਸ ਮਨੁੱਖ ਨੇ ਜ਼ਿੰਦਗੀ ਭਰ ਕਦੀ ਪਰਮੇਸ਼ਰ ਦਾ ਜਸ ਹੀ ਨਹੀਂ ਸਰਵਣ ਕੀਤਾ।

੮. ਉਸ ਨੂੰ ਤਾਂ ਜਾਣੋ ਕਿ ਉਹ ਪਸ਼ੂ, ਪੰਛੀ, ਸੱਪ, ਕੰਨਖਜੂਰੇ ਆਦਿ ਨੀਚ ਜੰਤੂਆਂ ਨਾਲੋਂ ਭੀ ਮੰਦਾ ਹੈ।੩।

੯. ਗੁਰੂ ਜੀ ਕਹਿੰਦੇ ਹਨ ਕਿ ਸ਼ੁਕਰ ਹੈ, ਸਾਨੂੰ ਗੁਰੂ ਨੇ ਨਾਮ ਮੰਤਰ ਦ੍ਰਿੜ੍ਹ ਕਰਵਾ ਦਿੱਤਾ ਹੈ।

੧੦. ਨਾਮ ਦ੍ਰਿੜ੍ਹ ਭੀ ਐਸਾ ਕਰਵਾਇਆ ਹੈ ਕਿ ਹੁਣ ਸਾਡੇ ਹਿਰਦੇ ਅੰਦਰ ਕੇਵਲ ਨਾਮ ਹੀ ਸਮਾਇਆ ਰਹਿੰਦਾ ਹੈ।੪।੪੨।੧੧੧।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨਾਮ ਨੂੰ ਹੀ ਇਸ ਜੀਵਨ ਦੀ ਸਫਲਤਾ ਦਰਸਾ ਰਹੇ ਹਨ, ਕਿਉਂਕਿ ਇਹ ਮਨੁੱਖਾ-ਦੇਹੀ ਦੁਰਲੱਭ ਹੈ ਤੇ ਅਤਿ ਮੁਸ਼ਕਲਾਂ ਨਾਲ ਪ੍ਰਾਪਤ ਹੁੰਦੀ ਹੈ। ਇਸ ਲਈ ਇਸ ਨੂੰ ਪਾ ਕੇ ਇਸ ਦਾ ਵੱਧ ਤੋਂ ਵੱਧ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ। ਉਹ ਲਾਭ ਇਹ ਹੈ ਕਿ ਮਨੁੱਖ ਨਾਮ ਦੀ ਐਸੀ ਕਮਾਈ ਕਰੇ, ਜਿਸ ਕਰਕੇ ਇਸ ਦਾ ਮੁੜ ਜਨਮ ਨਾ ਹੋਵੇ।

***ਉਥਾਨਕਾ :*** ਕਿਸੇ ਨੂੰ ਆਪਣੇ ਮਾਤਾ ਜਾਂ ਪਿਤਾ ਦੇ ਮਰਨ ਉੱਤੇ ਮੇਰਾ-ਮੇਰਾ ਕਰਕੇ ਵਿਰਲਾਪ ਕਰਦਿਆਂ ਦੇਖ ਕੇ ਇਹ ਸ਼ਬਦ ਉਚਾਰਿਆ ਗਿਆ। ਸਮਝਾਉਂਦੇ ਇਹ ਹਨ ਕਿ ਤੁਹਾਡੇ ਵਿਚ ਤੇ ਮਰਨ ਵਾਲੇ ਵਿਚ ਕੀ ਫ਼ਰਕ ਪੈ ਗਿਆ ਹੈ? ਮਿੱਟੀ ਦੋਹਾਂ ਵਿਚ ਇਕੋ ਸੀ, ਹਵਾ ਭੀ ਇਕੋ ਸੀ ਅਤੇ ਵਾਹਿਗੁਰੂ ਦੀ ਜੋਤ ਭੀ ਇਕੋ ਸੀ; ਜੋ ਸਭ ਦੇ ਅੰਦਰ ਹੋ ਕੇ ਜੀਵਾਲ ਰਹੀ ਹੈ। ਮੋਈ ਕਿਹੜੀ ਚੀਜ਼? ਰੂਹ ਤਾਂ ਮਰ ਨਹੀਂ ਸਕਦੀ। ਸਿਰਫ਼ ਤੱਤਾਂ ਵਿਚ ਤਬਦੀਲੀ ਹੋਈ ਕਿ ਇਕ ਥਾਂ ਤੋਂ ਦੂਜੀ ਥਾਂ ਤੇ ਖਿੰਡ ਕੇ ਇਧਰ-ਉਧਰ ਹੋ ਗਏ। ਤੇਰੀ ਖ਼ਾਸ ਚੀਜ਼ ਕਿਹੜੀ ਸੀ, ਜਿਸ ਕਰਕੇ ਮੇਰਾ-ਮੇਰਾ ਕਰਕੇ ਰੋਂਦਾ ਹੈਂ? ਰੱਬੀ ਹੁਕਮ ਅਨੁਸਾਰ ਇਹ ਤਬਦੀਲੀ ਹੋ ਗਈ।

## ਗਉੜੀ ਮਹਲਾ ੫ ॥

**੧. ਕਾ ਕੀ ਮਾਈ ਕਾ ਕੋ ਬਾਪ ॥**
**੨. ਨਾਮ ਧਾਰੀਕ ਝੂਠੇ ਸਭਿ ਸਾਕ ॥੧॥**
**੩. ਕਾਹੇ ਕਉ ਮੂਰਖ ਭਖਲਾਇਆ ॥**
**੪. ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥੧॥ ਰਹਾਉ ॥**
**੫. ਏਕਾ ਮਾਟੀ ਏਕਾ ਜੋਤਿ ॥**
**੬. ਏਕੋ ਪਵਨੁ ਕਹਾ ਕਉਨੁ ਰੋਤਿ ॥੨॥**
**੭. ਮੇਰਾ ਮੇਰਾ ਕਰਿ ਬਿਲਲਾਹੀ ॥**
**੮. ਮਰਣਹਾਰੁ ਇਹੁ ਜੀਅਰਾ ਨਾਹੀ ॥੩॥**
**੯. ਕਹੁ ਨਾਨਕ ਗੁਰਿ ਖੋਲੇ ਕਪਾਟ ॥**
**੧੦. ਮੁਕਤੁ ਭਏ ਬਿਨਸੇ ਭ੍ਰਮ ਥਾਟ ॥੪॥੪੩॥੧੧੨॥**

***ਪਦ ਅਰਥ :*** ਕਾ ਕੀ—ਕਿਸ ਦੀ? ਕਾ ਕੋ—ਕਿਸ ਦਾ? ਨਾਮ ਧਾਰੀਕ—ਨਾਮ ਮਾਤ੍ਰ ਹੀ, ਸਿਰਫ਼ ਕਹਿਣ ਮਾਤ੍ਰ ਹੀ। ਕਾਹੇ ਕਉ—ਕਿਉਂ, ਕਿਸ ਵਾਸਤੇ। ਮੂਰਖ—ਹੇ ਮੂਰਖ! ਭਖਲਾਇਆ ਬਰੜਾਉਂਦਾ ਹੈ, ਸੁਪਨਿਆਂ ਦੇ ਅਸਰ ਹੇਠ ਬੋਲ ਰਿਹਾ ਹੈ, ਬੜ-ਬੜ ਕਰਕੇ ਬੋਲਣਾ। ਸੰਜੋਗਿ—ਪਿਛਲੇ ਕੀਤੇ ਕਰਮਾਂ ਦੇ ਸੰਜੋਗਾਂ ਨਾਲ। ਕਹਾ—ਕਿਥੇ? ਕਿਉਂ? ਰੋਤ—ਰੋਵੇ। ਬਿਲਲਾਹੀ—ਲੋਕ ਵਿਲਕਦੇ ਹਨ। ਜੀਅਰਾ—ਜਿੰਦ। ਕਪਾਟ—ਕਿਵਾੜ, ਭਰਮ ਦੇ ਪਰਦੇ, ਭਰਮ ਦੇ ਦਰਵਾਜ਼ੇ। ਭ੍ਰਮ—ਭਟਕਣਾ। ਥਾਟ—ਪਸਾਰੇ, ਬਣਾਵਟਾਂ।

***ਅਰਥ :***

ਪ੍ਰ: ਹੇ ਸਤਿਗੁਰੋ! ਕਿਸੇ ਭੀ ਮਾਂ-ਬਾਪ ਆਦਿ ਪਿਆਰੇ ਸੰਬੰਧੀ ਦੇ ਮਰ ਜਾਣ ਤੋਂ ਬੇ-ਵਸ ਹੋ ਰੋਣਾ ਕਿਉਂ ਬਦੋ-ਬਦੀ ਆਉਂਦਾ ਹੈ?

ਉ: ੧. ਕਿਉਂਕਿ ਹਰ ਮਨੁੱਖ ਦੇ ਅੰਦਰ ਅਗਿਆਨਤਾ ਹੈ, ਅਸਲ ਵਿਚ ਜਦੋਂ ਵੀਚਾਰ ਕਰਕੇ ਵੇਖਿਆ ਜਾਏ, ਨਾ ਕੋਈ ਕਿਸੇ ਦੀ ਮਾਂ ਹੈ ਅਤੇ ਨਾ ਹੀ ਕਿਸੇ ਦਾ ਕੋਈ ਪਿਉ ਹੈ।

੨. ਇਹ ਜਿਤਨੇ ਭੀ ਸਾਕ ਸੰਬੰਧੀ ਦੇਖਦੇ ਹਾਂ, ਇਹ ਸਭ ਨਾਂ ਧੀਰਕ, ਕੇਵਲ ਕਹਿਣ ਮਾਤ੍ਰ ਝੂਠੇ ਹੀ ਹਨ, ਸਦਾ ਰਹਿਣ ਵਾਲੇ ਨਹੀਂ।੧।

੩. ਹੇ ਰੋਵਣ ਵਾਲੇ ਮੂਰਖਾ! ਦੱਸ ਤੂੰ ਕਿਉਂ ਵਿਲਕ ਰਿਹਾ ਹੈਂ, ਜਿਵੇਂ ਕੋਈ ਸੁਪਨੇ ਦੇ ਅਸਰ ਹੇਠ ਬੋਲ ਰਿਹਾ ਹੋਵੇ।

੪. ਦਰ ਅਸਲ, ਤੈਨੂੰ ਇਸ ਗੱਲ ਦੀ ਸਮਝ ਹੀ ਨਹੀਂ ਕਿ ਤੂੰ ਉਸ ਪਰਮਾਤਮਾ ਦੇ ਹੁਕਮ ਅਨੁਸਾਰ ਪਿਛਲੇ ਸੰਜੋਗਾਂ ਨਾਲ,

ਇਨ੍ਹਾਂ ਮਾਂ-ਬਾਪ ਆਦਿਕ ਸੰਬੰਧੀਆਂ ਨਾਲ ਮਿਲ ਕੇ ਜਗਤ ਵਿਚ ਆਇਆ ਹੈਂ; ਤੈਨੂੰ ਇਸ ਗੱਲ ਦੀ ਸੂਝ ਹੋਣੀ ਚਾਹੀਦੀ ਹੈ ਕਿ ਜਿਤਨਾ ਚਿਰ ਸੰਜੋਗ ਕਾਇਮ ਹੈ ਉਤਨਾ ਚਿਰ ਹੀ ਇਨ੍ਹਾਂ ਸੰਬੰਧੀਆਂ ਨਾਲ ਮੇਲ ਰਹਿ ਸਕਦਾ ਹੈ।੧।ਰਹਾਉ।

੫. ਦੇਖ! ਸਾਰੇ ਜੀਵਾਂ ਦੇ ਸਰੀਰਾਂ ਵਿਚ ਇਕੋ ਮਿੱਟੀ ਹੈ ਤੇ ਇਕੋ ਹੀ ਜੋਤ ਹੈ।

੬. ਇਕੋ ਹਵਾ, ਜੀਵਨ ਕਲਾ ਜਾਂ ਪ੍ਰਾਣ ਕਲਾ ਹੈ, ਦੱਸ! ਕਿੱਥੇ ਕੋਈ ਮੋਇਆ ਹੈ ਤੇ ਕੌਣ ਉਸ ਨੂੰ ਰੋਂਦਾ ਹੈ? ਭਾਵ ਜਿਤਨਾ ਚਿਰ ਸੰਜੋਗ ਕਾਇਮ ਹਨ, ਉਤਨਾ ਚਿਰ ਇਹ ਤੱਤ ਇਕੱਠੇ ਹਨ। ਸੰਜੋਗ ਮੁੱਕ ਜਾਣ 'ਤੇ ਤੱਤ ਵੱਖੋ-ਵੱਖ ਹੋ ਜਾਂਦੇ ਹਨ। ਇਸ ਲਈ ਕਿਸੇ ਨੂੰ ਕਿਸੇ ਵਾਸਤੇ ਰੋਣ ਦੀ ਲੋੜ ਨਹੀਂ ਪੈਂਦੀ ਅਤੇ ਨਾ ਹੀ ਰੋਣ ਦਾ ਕਿਸੇ ਨੂੰ ਕੋਈ ਲਾਭ ਪ੍ਰਾਪਤ ਹੁੰਦਾ ਹੈ।੨।

੭-੮. ਹੇ ਪਿਆਰਿਓ! ਜਿਸ ਨੂੰ ਤੁਸੀਂ ਮੇਰਾ-ਮੇਰਾ ਕਰ ਕੇ ਵਿਰਲਾਪ ਕਰਦੇ ਹੋ, ਰੋਂਦੇ ਹੋ; ਪਰ ਤੁਸੀਂ ਇਹ ਨਹੀਂ ਸਮਝਦੇ ਕਿ ਸਦਾ ਲਈ ਕੋਈ ਭੀ ਕਿਸੇ ਦਾ ਨਹੀਂ ਅਤੇ ਇਹ ਜੀਵਾਤਮਾ ਮਰਨ ਵਾਲਾ ਭੀ ਨਹੀਂ ਹੈ।੩।

ਪ੍ਰ: ਕਿਉਂ ਬਾਬਾ ਜੀ! ਇਸ ਭਰਮ ਭੁਲੇਖੇ ਦੀ ਭਟਕਣਾ ਤੋਂ ਕੌਣ ਮੁਕਤਿ ਹੋ ਸਕਦਾ ਹੈ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਜਿਸ ਮਨੁੱਖ ਦੇ—ਮਾਇਆ ਦੇ ਮੋਹ ਨਾਲ ਜਕੜੇ ਹੋਏ—ਕਿਵਾੜ ਗੁਰੂ ਨੇ ਖੋਲ੍ਹ ਦਿੱਤੇ।

੧੦. ਉਹ ਮੋਹ ਦੇ ਬੰਧਨਾਂ ਤੋਂ ਮੁਕਤ ਹੋ ਗਿਆ ਹੈ, ਭਾਵ ਉਸਦੇ ਮੋਹ ਦੀ ਭਟਕਣਾ ਵਾਲੇ ਸਾਰੇ ਹੀ ਪਸਾਰੇ ਮੁੱਕ ਗਏ ਹਨ।੪।੪੩।੧੧੨।

***ਭਾਵਾਰਥ :*** ਸ਼ਬਦ ਦਾ ਸਾਰ ਤੱਤ ਇਹੋ ਹੈ ਕਿ ਮਾਤਾ-ਪਿਤਾ ਆਦਿ ਸਭੇ ਸਾਕਾਦਾਰੀਆਂ ਸਦੈਵੀ ਨਹੀਂ, ਇਹ ਆਪਣੇ ਕੀਤੇ ਕਰਮਾਂ ਦੇ ਸੰਜੋਗਾਂ ਨਾਲ ਵਾਹਿਗੁਰੂ ਦੇ ਹੁਕਮ ਦੁਆਰਾ ਮਨੁੱਖਾ-ਜਨਮ ਲੈ ਕੇ ਸੰਬੰਧ ਪੈਦਾ ਹੁੰਦੇ ਹਨ, ਇਨ੍ਹਾਂ ਨੂੰ ਸਦੈਵੀ ਸਮਝ ਕੇ ਰੋਣਾ ਵਡੇਰੀ ਭੁੱਲ ਹੈ।

## ਗਉੜੀ ਮਹਲਾ ੫ ॥

**੧. ਵਡੇ ਵਡੇ ਜੋ ਦੀਸਹਿ ਲੋਗ ॥**
**੨. ਤਿਨ ਕਉ ਬਿਆਪੈ ਚਿੰਤਾ ਰੋਗ ॥੧॥**
**੩. ਕਉਨ ਵਡਾ ਮਾਇਆ ਵਡਿਆਈ ॥**
**੪. ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥ ਰਹਾਉ ॥**
**੫. ਭੂਮੀਆ ਭੂਮਿ ਊਪਰਿ ਨਿਤ ਲੁਝੈ ॥**
**੬. ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥**
**੭. ਕਹੁ ਨਾਨਕ ਇਹੁ ਤਤੁ ਬੀਚਾਰਾ ॥**
**੮. ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥੩॥੪੪॥੧੧੩॥**

***ਪਦ ਅਰਥ :*** ਦੀਸਹਿ—ਦਿੱਸਦੇ ਹਨ। ਤਿਨ ਕਉ—ਉਨ੍ਹਾਂ ਨੂੰ। ਬਿਆਪੈ—ਦਬਾਈ ਰੱਖਦੀ ਹੈ। ਕਉਨ ਵਡਾ—ਕੌਣ ਵੱਡਾ ਹੈ, ਮਾਇਆ ਦੀ ਵਡਿਆਈ ਕਰ ਕੇ। ਜਿਨਿ—ਜਿਸ ਨੇ। ਭੂਮੀਆ—ਜ਼ਮੀਨ ਦਾ ਮਾਲਕ, ਧਰਤੀ ਵਾਲਾ, ਜ਼ਿਮੀਂਦਾਰ। ਭੂਮਿ ਊਪਰਿ—ਜ਼ਮੀਨ ਦੀ ਖ਼ਾਤਰ। ਲੁਝੈ—ਲੜਦਾ, ਝਗੜਦਾ ਹੈ। ਤਤੁ—ਨਿਚੋੜ, ਸਾਰ, ਅਸਲ ਕੰਮ ਦੀ ਗੱਲ। ਛੁਟਕਾਰਾ—ਮਾਇਆ ਦੇ ਬੰਧਨਾਂ ਤੋਂ ਛੁਟਕਾਰਾ।

### *ਅਰਥ :*

ਪ੍ਰ: ਹੇ ਦਿਆਲੂ ਜੀਉ! ਇਹ ਜੋ ਸੰਸਾਰ ਵਿਚ ਵੱਡੇ-ਵੱਡੇ ਮਾਇਆਧਾਰੀ ਲੋਕ ਦਿੱਸਦੇ ਹਨ, ਕੀ ਇਨ੍ਹਾਂ ਨੂੰ ਭੀ ਕੋਈ ਰੋਗ ਲੱਗਿਆ ਹੋਵੇਗਾ?

ਉ: ੧. ਹੇ ਮਿੱਤਰੋ! ਦੁਨੀਆਂ ਵਿਚ ਜਿਤਨੇ ਭੀ ਵੱਡੇ-ਵੱਡੇ ਮਾਇਆ ਦੀ ਪ੍ਰਭਤਾ ਵਾਲੇ ਲੋਕ ਸਾਨੂੰ ਸੁਖੀ ਨਜ਼ਰ ਆਉਂਦੇ ਹਨ।

੨. ਇਨ੍ਹਾਂ ਨੂੰ ਤਾਂ ਚਿੰਤਾ-ਰੂਪੀ ਵਡੇਰਾ ਰੋਗ ਸਦਾ ਹੀ ਵਾਪਰਿਆ ਰਹਿੰਦਾ ਹੈ। ਭਾਵ ਇਹ ਚਿੰਤਾ ਦੇ ਰੋਗ ਨਾਲ ਸਦਾ ਹੀ ਦਬੇ ਹੋਏ ਦੁਖੀ ਰਹਿੰਦੇ ਹਨ।੧।

ਪ੍ਰ: ਕਿਉਂ ਜੀ! ਹਰ ਥਾਂ ਲੋਕਾਂ ਵਿਚ ਵਡਿਆਈ ਹੁੰਦੀ ਤਾਂ ਮਾਇਆਧਾਰੀਆਂ ਦੀ ਹੀ ਵੇਖੀ ਜਾਂਦੀ ਹੈ?

ਉ: ੩. ਹੇ ਭਾਈਓ! ਇਹ ਜੋ ਮਾਇਆਧਾਰੀ ਲੋਕ ਮਾਇਆ ਕਰਕੇ ਵੱਡੇ ਬਣਦੇ ਹਨ, ਅਸਲ ਵਿਚ ਜੇ ਸਹੀ ਸੋਚਿਆ ਜਾਏ ਤਾਂ ਦੱਸੋ! ਮਾਇਆ ਕਰਕੇ ਕੌਣ ਵੱਡਾ ਹੈ? ਭਾਵ ਮਾਇਆ ਕਰਕੇ ਕੋਈ ਵੱਡਾ ਨਹੀਂ ਹੈ।

ਪ੍ਰ: ਸਾਈਂ ਜੀ! ਜੇ ਮਾਇਆ ਕਰਕੇ ਕੋਈ ਵੱਡਾ ਨਹੀਂ, ਤਾਂ ਆਪ ਜੀ ਕਿਸ ਨੂੰ ਵਡਿਆਈ ਵਾਲਾ ਮੰਨਦੇ ਹੋ?

ਉ: ੪. ਹੇ ਮਿੱਤਰੋ! ਗੁਰਮਤਿ ਅਨੁਸਾਰ ਅਸਲ ਸੱਚੀ ਵਡਿਆਈ ਵਾਲਾ ਓਹੀ ਮਨੁੱਖ ਹੈ, ਜਿਸ ਨੇ ਉਸ ਪਰਮੇਸ਼ਰ ਵਿਚ ਲਿਵ ਲਾਈ ਹੈ।੧।ਰਹਾਉ।

ਪ੍ਰ: ਬਾਬਾ ਜੀ! ਵਧੇਰੇ ਜ਼ਮੀਨਾਂ ਦੇ ਮਾਲਕਾਂ ਦੀ ਤ੍ਰਿਸ਼ਨਾ ਤਾਂ ਮਿਟ ਜਾਂਦੀ ਹੋਵੇਗੀ?

ਉ: ੫. ਨਹੀਂ, ਹੇ ਪਿਆਰਿਓ! ਤੱਕੋ, ਇਕ ਵੱਡਾ ਉਹ ਜ਼ਿਮੀਂਦਾਰ ਹੈ, ਜਿਸ ਕੋਲ ਬਹੁਤੀ ਜ਼ਮੀਨ ਹੈ; ਪਰ ਵਧੇਰੇ ਜ਼ਮੀਨ ਨਾਲ ਕੋਈ ਨਹੀਂ ਰੱਜਦਾ, ਸਗੋਂ ਉਹ ਹੋਰ-ਹੋਰ ਜ਼ਮੀਨ ਲਈ ਨਿਤਾਪ੍ਰਤੀ ਲੜਦਾ ਝਗੜਦਾ ਰਹਿੰਦਾ ਹੈ।

ਪ੍ਰ: ਕਿਉਂ ਜੀ! ਅਜਿਹੇ ਮਾਇਆਧਾਰੀਆਂ ਦਾ ਆਖ਼ਰ ਨੂੰ ਅੰਤ ਕੀ ਹੁੰਦਾ ਹੈ?

ਉ: ੬. ਹੇ ਸੱਜਣ ਜਨੋ! ਉਸ ਦਾ ਅੰਤ ਇਹੋ ਹੁੰਦਾ ਹੈ ਕਿ ਉਸ ਦੀ—ਵਧੇਰੇ ਜ਼ਮੀਨ ਲੈ ਲੈ ਕੇ—ਤ੍ਰਿਸ਼ਨਾ ਤਾਂ ਬੁੱਝਦੀ ਹੀ ਨਹੀਂ; ਪਰ ਆਖ਼ਰ ਨੂੰ ਸਾਰੀ ਇਕੱਠੀ ਕੀਤੀ ਹੋਈ ਜ਼ਮੀਨ ਨੂੰ ਛੱਡ ਕੇ ਖ਼ਾਲੀ ਹੱਥ ਝਾੜ ਕੇ ਟੁਰ ਜਾਂਦਾ ਹੈ।੨।

ਪ੍ਰ: ਦਾਤਾ ਜੀਉ! ਦੱਸੋ, ਇਸ ਮਾਇਆ ਦੇ ਮੋਹ ਤੋਂ ਛੁਟਕਾਰਾ ਪਾਉਣ ਲਈ ਗੁਰਮਤਿ ਅਨੁਸਾਰ ਤੁਸੀਂ ਕੀ ਸਿਧਾਂਤ ਵਿਚਾਰਿਆ ਹੈ?

ਉ: ੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਅਸੀਂ ਤਾਂ ਸਿਧਾਂਤ ਦੀ ਚੰਗੀ ਗੱਲ ਇਹੋ ਲੱਭੀ ਹੈ।

੮. ਕਿ ਤ੍ਰਿਸ਼ਨਾ ਤੋਂ ਛੁਟਕਾਰਾ ਪਰਮਾਤਮਾ ਦੇ ਭਜਨ ਤੋਂ ਬਿਨਾਂ ਨਹੀਂ ਹੋ ਸਕਦਾ। ਭਾਵ ਜਿੰਨਾ ਚਿਰ ਮਾਇਆ ਦਾ ਮੋਹ ਕਾਇਮ ਹੈ, ਤਦ ਤੱਕ ਮਨੁੱਖ ਨੂੰ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ।੩।੪੪।੧੧੩।

**ਗਉੜੀ ਮਹਲਾ ੫ ॥**

**੧. ਪੂਰਾ ਮਾਰਗੁ ਪੂਰਾ ਇਸਨਾਨੁ ॥**
**੨. ਸਭੁ ਕਿਛੁ ਪੂਰਾ ਹਿਰਦੈ ਨਾਮੁ ॥੧॥**
**੩. ਪੂਰੀ ਰਹੀ ਜਾ ਪੂਰੈ ਰਾਖੀ ॥**
**੪. ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੧॥ ਰਹਾਉ ॥**
**੫. ਪੂਰਾ ਸੁਖੁ ਪੂਰਾ ਸੰਤੋਖੁ ॥**
**੬. ਪੂਰਾ ਤਪੁ ਪੂਰਨ ਰਾਜੁ ਜੋਗੁ ॥੨॥**
**੭. ਹਰਿ ਕੈ ਮਾਰਗਿ ਪਤਿਤ ਪੁਨੀਤ ॥**
**੮. ਪੂਰੀ ਸੋਭਾ ਪੂਰਾ ਲੋਕੀਕ ॥੩॥**
**੯. ਕਰਣਹਾਰੁ ਸਦ ਵਸੈ ਹਦੂਰਾ ॥**
**੧੦. ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ॥੪॥੪੫॥੧੧੪॥**

***ਪਦ ਅਰਥ :*** ਪੂਰਾ—ਜਿਸ ਵਿਚ ਕੋਈ ਉਕਾਈ ਨਹੀਂ। ਮਾਰਗੁ—ਜੀਵਨ ਦਾ ਰਸਤਾ। ਪੂਰੀ ਰਹੀ—ਸਦਾ ਹੀ ਇੱਜ਼ਤ ਬਣੀ ਰਹੀ। ਜਾ—ਜਦੋਂ। ਪੂਰੈ—ਅਭੁੱਲ ਗੁਰੂ ਨੇ। ਤਾਕੀ—ਤੱਕੀ। ਰਾਜੁ—ਦੁਨੀਆਵੀ ਰਾਜ-ਭਾਗ। ਜੋਗੁ—ਜੁੜਨਾ, ਪਰਮਾਤਮਾ ਨਾਲ ਮੇਲ, ਸੁਰਤ ਪਰਮੇਸ਼ਰ ਦੀ ਯਾਦ ਵਿਚ ਜੋੜਨੀ। ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ। ਲੋਕੀਕ—ਲੋਕਾਂ ਨਾਲ ਵਰਤਣ ਵਿਹਾਰ। ਹਦੂਰਾ—ਅੰਗ-ਸੰਗ।

***ਅਰਥ :***

ਪ੍ਰ: ਕਿਉਂ ਜੀ! ਕੀ ਨਾਮ-ਅਭਿਆਸੀ ਨੂੰ ਤੀਰਥ-ਇਸ਼ਨਾਨ ਦੀ ਲੋੜ ਨਹੀਂ?

ਉ: ੧. ਉੱਕਾ ਹੀ ਨਹੀਂ, ਹੇ ਪਿਆਰੇ! ਤੀਰਥਾਂ ਦੇ ਮਾਰਗਾਂ 'ਤੇ ਟੁਰਨੇ ਦਾ ਜੋ ਫਲ ਮੰਨਿਆ ਹੈ ਅਤੇ ਤੀਰਥ 'ਤੇ ਪੁੱਜ ਕੇ ਤੀਰਥ ਇਸ਼ਨਾਨ ਕਰਨ ਦਾ ਜੋ ਫਲ ਲਿਖਿਆ ਹੈ।

੨. ਉਹ ਉਸ ਨੂੰ ਪੂਰਾ-ਪੂਰਾ ਪ੍ਰਾਪਤ ਹੋ ਗਿਆ ਜਾਣੋ, ਜਿਸ ਦੇ ਹਿਰਦੇ ਵਿਚ ਨਾਮ ਵਸ ਗਿਆ ਹੈ। ਕਿਉਂਕਿ ਉਸ ਪ੍ਰਭੂ ਦਾ ਨਾਮ ਹੀ ਜੀਵਨ ਦਾ ਸਹੀ ਰਾਹ ਹੈ ਅਤੇ ਨਾਮ ਹੀ ਅਸਲ ਤੀਰਥਾਂ ਦਾ ਇਸ਼ਨਾਨ ਹੈ।੧।

੩. ਹੇ ਭਾਈ! ਪੂਰੇ ਗੁਰਾਂ ਦੀ ਮਿਹਰ ਨਾਲ ਜਿਨ੍ਹਾਂ ਮਨੁੱਖਾਂ ਨੇ ਆਪਣੇ ਹਰ ਕਾਰ-ਵਿਹਾਰ ਵਿਚ ਉਸ ਪਰਮੇਸ਼ਰ ਦਾ ਆਸਰਾ ਲਈ ਰੱਖਿਆ ਹੈ।

੪. ਉਨ੍ਹਾਂ ਦੀ ਇੱਜ਼ਤ ਸਦਾ ਹੀ ਬਣੀ ਰਹੀ, ਕਿਉਂਕਿ ਪੂਰੇ ਗੁਰੂ ਨੇ ਉਨ੍ਹਾਂ ਦੀ ਇੱਜ਼ਤ ਰੱਖੀ ਹੈ।

੫. ਜੋ ਮਨੁੱਖ ਪੂਰੇ ਗੁਰਾਂ ਦੀ ਮਿਹਰ ਨਾਲ, ਹਮੇਸ਼ਾ ਪਰਮੇਸ਼ਰ ਦੀ ਸ਼ਰਨ ਵਿਚ ਰਹਿੰਦਾ ਹੈ, ਉਹੀ ਮਨੁੱਖ ਸਦਾ ਆਤਮਿਕ-ਅਨੰਦ ਦਾ ਸੁਖ ਮਾਣਦਾ ਹੈ ਅਤੇ ਸਦਾ ਹੀ ਸੰਤੋਖ ਵਾਲਾ ਜੀਵਨ ਗੁਜ਼ਾਰਦਾ ਹੈ।

੬. ਉਸ ਵਾਸਤੇ ਪਰਮੇਸ਼ਰ ਦੀ ਚਰਨ-ਸ਼ਰਨ ਹੀ ਸੰਪੂਰਨ ਤਪ ਹੈ ਅਤੇ ਉਹ ਸੰਪੂਰਨ ਰਾਜ ਸੁਖ ਭੀ ਮਾਣਦਾ ਤੇ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਭੀ ਰਹਿੰਦਾ ਹੈ।੨।

੭. ਗੁਰੂ ਦੀ ਮਿਹਰ ਨਾਲ ਜੋ ਮਨੁੱਖ ਪਰਮਾਤਮਾ ਦੇ ਭਗਤੀ ਮਾਰਗ ਪਰ ਚਲਦੇ ਹਨ, ਉਨ੍ਹਾਂ ਦੀ ਕਹਾਣੀ ਤਾਂ ਇਕ ਪਾਸੇ ਰਹੀ, ਪਰ ਇਸ ਨਾਮ ਦੇ ਰਸਤੇ ਪਰ ਟੁਰਦਿਆਂ ਤਾਂ ਅਨੇਕਾਂ ਹੀ ਪਤਿਤ ਲੋਕ ਵੀ ਪਵਿੱਤਰ ਹੋ ਜਾਂਦੇ ਹਨ।

੮. ਉਨ੍ਹਾਂ ਨੂੰ ਪਰਮਾਰਥਕ ਸੋਭਾ ਵੀ ਪੂਰੀ ਮਿਲਦੀ ਹੈ ਅਤੇ ਉਨ੍ਹਾਂ ਦਾ ਸੰਸਾਰਕ ਕਾਰ-ਵਿਵਹਾਰ ਵੀ ਪੂਰਾ ਨਿਰਵਿਘਨ ਚਲਦਾ ਹੈ।੩।

ਪ੍ਰ: ਹਜ਼ੂਰ! ਉਨ੍ਹਾਂ ਦੀ ਮਾਨਸਕ ਅਵਸਥਾ ਕਿਹੋ ਜੇਹੀ ਹੋ ਜਾਂਦੀ ਹੈ?

ਉ: ੯. ਹੇ ਪਿਆਰਿਓ! ਉਨ੍ਹਾਂ ਨੂੰ ਕਰਤਾਰ ਸਦਾ ਹਾਜ਼ਰ ਹਜ਼ੂਰ ਵਸਦਾ ਦਿੱਸਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੇ ਪੂਰੇ ਸਤਿਗੁਰੂ ਦਾ ਦਿੱਤਾ ਨਾਮ, ਹਿਰਦੇ ਵਿਚ ਟਿਕ ਕੇ ਇਤਨੇ ਸੁਖ ਦੇਂਦਾ ਹੈ।੪।੪੫।੧੧੪।

**ਗਉੜੀ ਮਹਲਾ ੫ ॥**

**੧. ਸੰਤ ਕੀ ਧੂਰਿ ਮਿਟੇ ਅਘ ਕੋਟ ॥**
**੨. ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥੧॥**
**੩. ਸੰਤ ਕਾ ਦਰਸੁ ਪੂਰਨ ਇਸਨਾਨੁ ॥**
**੪. ਸੰਤ ਕ੍ਰਿਪਾ ਤੇ ਜਪੀਐ ਨਾਮੁ ॥੧॥ ਰਹਾਉ ॥**
**੫. ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥**
**੬. ਦ੍ਰਿਸਟਿ ਆਵੈ ਸਭੁ ਏਕੰਕਾਰੁ ॥੨॥**
**੭. ਸੰਤ ਸੁਪ੍ਰਸੰਨ ਆਏ ਵਸਿ ਪੰਚਾ ॥**
**੮. ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥੩॥**
**੯. ਕਹੁ ਨਾਨਕ ਜਾ ਕਾ ਪੂਰਾ ਕਰਮ ॥**
**੧੦. ਤਿਸੁ ਭੇਟੇ ਸਾਧੂ ਕੇ ਚਰਨ ॥੪॥੪੬॥੧੧੫॥**

***ਪਦ ਅਰਥ :*** ਧੂਰਿ—ਚਰਨਾਂ ਦੀ ਖ਼ਾਕ। ਅਘ—ਪਾਪ। ਕੋਟ—ਕਰੋੜਾਂ। ਪ੍ਰਸਾਦਿ—ਕਿਰਪਾ ਨਾਲ। ਛੋਟ—ਖ਼ਲਾਸੀ। ਪੰਚਾ—ਕਾਮਾਦਿਕ ਪੰਜੇ ਦੂਤ। ਸੰਚਾ—ਇਕੱਠਾ ਕੀਤਾ। ਜਾ ਕਾ—ਜਿਸ ਮਨੁੱਖ ਦਾ। ਕਰਮ—ਭਾਗ। ਤਿਸੁ—ਉਸ ਨੂੰ।

***ਅਰਥ :***

ਪ੍ਰ: ਬਾਬਾ ਜੀ! ਸੰਤਾਂ ਦੀ ਚਰਨ-ਧੂੜੀ ਪ੍ਰਾਪਤ ਹੋ ਜਾਣ ਦਾ ਕੀ ਫਲ ਹੈ?

ਉ: ੧. ਹੇ ਪਿਆਰਿਓ! ਗੁਰੂ-ਸੰਤਾਂ ਦੀ ਧੂੜ ਮੱਥੇ ਪਰ ਲਾਉਣ ਨਾਲ ਮਨੁੱਖ ਦੇ ਕਰੋੜਾਂ ਹੀ ਪਾਪ ਮਿਟ ਜਾਂਦੇ ਹਨ।

੨. (ਅਤੇ) ਗੁਰੂ-ਸੰਤਾਂ ਦੀ ਕਿਰਪਾ ਦੁਆਰਾ ਜਨਮ-ਮਰਨ ਤੋਂ ਛੁਟਕਾਰਾ ਹੋ ਜਾਂਦਾ ਹੈ।੧।

੩. ਹੇ ਪਿਆਰਿਓ! ਗੁਰੂ-ਸੰਤਾਂ ਦਾ ਦਰਸ਼ਨ ਹੀ ਸਾਰੇ ਤੀਰਥਾਂ ਦਾ ਮੁਕੰਮਲ ਇਸ਼ਨਾਨ ਹੈ।

੪. ਗੁਰੂ-ਸੰਤਾਂ ਦੀ ਕਿਰਪਾ ਨਾਲ ਹੀ ਉਸ ਪਰਮੇਸ਼ਰ ਦਾ ਨਾਮ ਜਪਿਆ ਜਾ ਸਕਦਾ ਹੈ।੧।ਰਹਾਉ।

੫. ਗੁਰੂ-ਸੰਤਾਂ ਦੀ ਸੰਗਤ ਕਰਨ ਨਾਲ ਹੰਕਾਰ ਮਿਟ ਜਾਂਦਾ ਹੈ।

੬. (ਅਤੇ ਉਸ ਨੂੰ ਹੰਕਾਰ ਮਿਟ ਜਾਣ ਨਾਲ ਸਭ ਥਾਂ) ਇਕ ਅਕਾਲ ਪੁਰਖ ਹੀ ਦਿਖਾਈ ਦੇਣ ਲੱਗ ਜਾਂਦਾ ਹੈ।੨।

ਪ੍ਰ: ਕਿਉਂ ਜੀ, ਕੁਝ ਹੋਰ ਭੀ ਪ੍ਰਾਪਤ ਹੁੰਦਾ ਹੈ?

ਉ: ੭. ਹਾਂ ਜ਼ਰੂਰ! ਹੇ ਭਾਈਓ! ਕੇਵਲ ਹੰਕਾਰ ਹੀ ਨਹੀਂ ਮਿਟਦਾ, ਗੁਰੂ-ਸੰਤਾਂ ਦੀ ਪ੍ਰਸੰਨਤਾ ਦਾ ਸਦਕਾ ਪੰਜੇ ਕਾਮਾਦਿਕ ਵਸ ਵਿਚ ਆ ਜਾਂਦੇ ਹਨ।

੮. (ਅਤੇ) ਅੰਮ੍ਰਿਤ-ਨਾਮ ਹਿਰਦੇ ਵਿਚ ਇਕੱਠਾ ਕਰ ਲਈਦਾ ਹੈ।੩।

ਪ੍ਰ: ਕਿਉਂ ਜੀ! ਅਜੇਹੇ ਗੁਰੂ-ਸੰਤਾਂ ਦੀ ਸੰਗਤ ਵਿਚ ਸਾਰੇ ਹੀ ਕਿਉਂ ਨਹੀਂ ਆ ਮਿਲਦੇ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਦੇ ਪੂਰੇ ਭਾਗ ਪ੍ਰਗਟ ਹੋ ਆਉਣ।

੧੦. ਉਹੀ ਮਨੁੱਖ ਗੁਰੂ-ਸਾਧੂ ਦੇ ਚਰਨਾਂ ਨੂੰ ਭੇਟਦਾ ਹੈ, ਭਾਵ ਸਪਰਸ਼ ਕਰਦਾ ਹੈ।੪।੪੬।੧੧੫।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਸਾਹਿਬ ਜੀ ਨੇ ਗੁਰੂ-ਸੰਤਾਂ ਦੀ ਮਹਿਮਾ ਦਾ ਵਰਣਨ ਕੀਤਾ ਹੈ।

## ਗਉੜੀ ਮਹਲਾ ੫ ॥

**੧. ਹਰਿ ਗੁਣ ਜਪਤ ਕਮਲੁ ਪਰਗਾਸੈ ॥**
**੨. ਹਰਿ ਸਿਮਰਤ ਤ੍ਰਾਸ ਸਭ ਨਾਸੈ ॥੧॥**
**੩. ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ ॥**
**੪. ਵਡੈ ਭਾਗਿ ਸਾਧੂ ਸੰਗੁ ਪਾਵੈ ॥੧॥ ਰਹਾਉ ॥**
**੫. ਸਾਧਸੰਗਿ ਪਾਈਐ ਨਿਧਿ ਨਾਮਾ ॥**
**੬. ਸਾਧਸੰਗਿ ਪੂਰਨ ਸਭਿ ਕਾਮਾ ॥੨॥**
**੭. ਹਰਿ ਕੀ ਭਗਤਿ ਜਨਮੁ ਪਰਵਾਣੁ ॥**
**੮. ਗੁਰ ਕਿਰਪਾ ਤੇ ਨਾਮੁ ਵਖਾਣੁ ॥੩॥**
**੯. ਕਹੁ ਨਾਨਕ ਸੋ ਜਨੁ ਪਰਵਾਨੁ ॥**
**੧੦. ਜਾ ਕੈ ਰਿਦੈ ਵਸੈ ਭਗਵਾਨੁ ॥੪॥੪੭॥੧੧੬॥**

***ਪਦ ਅਰਥ :*** ਜਪਤ—ਜਪਦਿਆਂ। ਕਮਲੁ—ਹਿਰਦਾ-ਕੌਲ। ਪਰਗਾਸੈ—ਖਿੜ ਪੈਂਦਾ ਹੈ। ਤ੍ਰਾਸ—ਡਰ। ਮਤਿ—ਅਕਲ। ਪਰਵਾਨੁ—ਕਬੂਲ।

***ਅਰਥ :***

ਪ੍ਰ: ਗੁਰੂ ਜੀ! ਮੂੰਧਾ ਪਿਆ ਹਿਰਦਾ-ਕਮਲ ਕਿਵੇਂ ਪ੍ਰਕਾਸ਼ ਹੋ ਸਕੇ?

ਉ: ੧. ਹੇ ਪਿਆਰਿਓ! ਉਸ ਹਰੀ-ਪਰਮਾਤਮਾ ਦੇ ਗੁਣ ਗਾਉਂਦਿਆਂ ਹੀ ਹਿਰਦਾ-ਕਮਲ ਖਿੜ ਆਉਂਦਾ ਹੈ।

੨. ਹਰੀ ਦਾ ਨਾਮ ਸਿਮਰਦਿਆਂ ਹੀ ਸਾਰੇ ਡਰ ਦੂਰ ਹੋ ਜਾਂਦੇ ਹਨ।੧।

੩. ਹੇ ਪਿਆਰੇ! ਓਹੀ ਪੂਰੀ ਮਤਿ ਹੈ, ਜਿਸ ਦੁਆਰਾ ਜੀਵ ਹਰੀ ਦੇ ਗੁਣ ਗਾਵੇ।

੪. ਪਰ, ਇਹ ਸ੍ਰੇਸ਼ਟ ਮਤਿ ਸਾਧੂ ਤੋਂ ਮਿਲਦੀ ਹੈ, ਪਰ ਸਾਧੂ ਦਾ ਸੰਗ ਭੀ ਵੱਡਿਆਂ ਭਾਗਾਂ ਨਾਲ ਮਿਲਿਆ ਕਰਦਾ ਹੈ।੧।

੫. ਸਾਧੂ ਦੀ ਸੰਗਤ ਦੁਆਰਾ ਹੀ ਨਾਮ ਰੂਪੀ ਨਿਧੀ ਪ੍ਰਾਪਤ ਹੁੰਦੀ ਹੈ।

੬. ਸਾਧੂਆਂ ਦੀ ਸੰਗਤ ਦੁਆਰਾ ਹੀ ਸਭ ਕਾਮਨਾਵਾਂ ਪੂਰਨ ਹੋ ਜਾਂਦੀਆਂ ਹਨ।੨।

੭. ਪਰਮੇਸ਼ਰ ਦੀ ਭਗਤੀ ਕੀਤਿਆਂ ਹੀ ਜਨਮ ਸਫਲ ਹੋ ਜਾਂਦਾ ਹੈ।

੮. ਪਰ, ਨਾਮ ਦਾ ਉਚਾਰਨ ਕਰਨਾ ਵੀ ਪਰਮਾਤਮਾ ਦੀ ਕਿਰਪਾ ਨਾਲ ਹੀ ਪ੍ਰਾਪਤ ਹੋਇਆ ਕਰਦਾ ਹੈ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਸਾਈਂ ਦੇ ਦਰਬਾਰ ਵਿਚ ਓਹੀ ਮਨੁੱਖ ਪਰਮਾਨੀਕ ਹੁੰਦਾ ਹੈ।

੧੦. ਜਿਸ ਦੇ ਹਿਰਦੇ ਵਿਚ ਉਹ ਭਗਵਾਨ ਵਸਦਾ ਹੈ।੪।੪੭।੧੧੬।

## ਗਉੜੀ ਮਹਲਾ ੫ ॥

**੧. ਏਕਸੁ ਸਿਉ ਜਾ ਕਾ ਮਨੁ ਰਾਤਾ ॥**
**੨. ਵਿਸਰੀ ਤਿਸੈ ਪਰਾਈ ਤਾਤਾ ॥੧॥**
**੩. ਬਿਨੁ ਗੋਬਿੰਦ ਨ ਦੀਸੈ ਕੋਈ ॥**
**੪. ਕਰਨ ਕਰਾਵਨ ਕਰਤਾ ਸੋਈ ॥੧॥ ਰਹਾਉ ॥**
**੫. ਮਨਹਿ ਕਮਾਵੈ ਮੁਖਿ ਹਰਿ ਹਰਿ ਬੋਲੈ ॥**
**੬. ਸੋ ਜਨੁ ਇਤ ਉਤ ਕਤਹਿ ਨ ਡੋਲੈ ॥੨॥**
**੭. ਜਾ ਕੈ ਹਰਿ ਧਨੁ ਸੋ ਸਚ ਸਾਹੁ ॥**
**੮. ਗੁਰਿ ਪੂਰੈ ਕਰਿ ਦੀਨੋ ਵਿਸਾਹੁ ॥੩॥**
**੯. ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥**
**੧੦. ਕਹੁ ਨਾਨਕ ਪਰਮ ਪਦੁ ਪਾਇਆ ॥੪॥੪੮॥੧੧੭॥**

***ਪਦ ਅਰਥ :*** ਏਕਸੁ ਸਿਉ—ਇਕ ਪਰਮਾਤਮਾ ਨਾਲ। ਤਾਤਾ—ਈਰਖਾ, ਸਾੜਾ। ਕਤਹਿ—ਕਿਤੇ ਭੀ। ਸਾਹੁ—ਸ਼ਾਹੂਕਾਰ। ਵਿਸਾਹੁ—ਇਤਬਾਰ। ਜੀਵਨ—ਸਾਰੇ ਜੀਵਾਂ ਦੀ ਜ਼ਿੰਦਗੀ ਦਾ ਆਸਰਾ। ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ।

***ਅਰਥ :***

ਪ੍ਰ: ਸ੍ਰੀ ਜੀਉ! ਮਨ ਹਰ ਵਕਤ ਈਰਖਾ ਦੇ ਸਾੜੇ ਨਾਲ ਸਦਾ ਸੜਦਾ ਹੀ ਰਹਿੰਦਾ ਹੈ, ਕੀ ਇਸ ਤੋਂ ਬਚਣ ਲਈ ਕੋਈ ਉਪਚਾਰ ਹੈ?

ਉ: ੧. ਹਾਂ ਜ਼ਰੂਰ ਹੈ, ਹੇ ਪਿਆਰੇ! ਜਿਸ ਦਾ ਮਨ ਇਕ ਵਾਹਿਗੁਰੂ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ।

੨. ਉਸ ਦੇ ਮਨ ਵਿਚੋਂ ਪਰਾਈ ਸਾੜ ਉੱਕਾ ਹੀ ਭੁੱਲ ਜਾਂਦੀ ਹੈ।

੩. ਕਿਉਂਕਿ ਜਿਸ ਮਨੁੱਖ ਉੱਪਰ ਉਸ ਗੁਰੂ ਦੀ ਕਿਰਪਾ ਹੁੰਦੀ ਹੈ, ਉਸ ਨੂੰ ਗੋਬਿੰਦ ਤੋਂ ਬਿਨਾਂ ਹੋਰ ਕੋਈ ਨਹੀਂ ਦਿੱਸਦਾ।

੪. ਉਸ ਨੂੰ ਹਰ ਥਾਂ ਓਹੀ ਕਰਤਾਰ ਦਿੱਸਦਾ ਹੈ, ਜੋ ਸਭ ਕੁਝ ਕਰਨ ਦੀ ਸਮਰੱਥਾ ਵਾਲਾ ਅਤੇ ਸਭ ਜੀਵਾਂ ਪਾਸੋਂ ਕਰਾਉਣ ਵਾਲਾ ਹੈ।੧।ਰਹਾਉ।

੫. ਜੋ ਮੁਖੋਂ ਸਦਾ ਹਰਿ ਹਰਿ ਬੋਲਦਾ ਹੈ ਅਤੇ ਮਨ ਨਾਲ ਵੀ ਇਸੇ ਨਾਮ ਦੀ ਕਮਾਈ ਕਰਦਾ ਹੈ।

੬. ਉਹ ਮਨੁੱਖ ਏਥੇ ਓਥੇ ਕਦੇ ਭੀ ਨਹੀਂ ਡੋਲਦਾ।੨।

੭. ਗੁਰੂ ਦੀ ਕਿਰਪਾ ਨਾਲ ਜਿਸ ਨੂੰ ਪਰਮਾਤਮਾ ਦਾ ਨਾਮ-ਧਨ ਪ੍ਰਾਪਤ ਹੋ ਗਿਆ, ਓਹੀ ਸੱਚਾ ਸ਼ਾਹ ਹੈ।

੮. ਪੂਰੇ ਗੁਰੂ ਨੇ ਸੱਚੇ ਸ਼ਾਹ-ਪਰਮੇਸ਼ਰ ਨਾਲ ਉਸ ਦਾ ਇਤਬਾਰ ਬਣਾ ਦਿੱਤਾ ਹੈ।੩।

੯. ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੂੰ ਹਰੀ ਪੁਰਖ ਜੋ ਸਾਰਿਆਂ ਦਾ ਜੀਵਨ ਰੂਪ ਹਰੀ ਰਾਜਾ ਹੈ, ਉਹ ਮਿਲ ਗਿਆ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ—ਉਨ੍ਹਾਂ ਨੇ ਸਭ ਤੋਂ ਵੱਡਾ ਪਦ ਪਾ ਲਿਆ ਹੈ।੪।੪੮।੧੧੭।

***ਭਾਵਾਰਥ :*** ਜਿਨ੍ਹਾਂ ਨੇ ਮਨ ਨੂੰ ਸਾਈਂ ਨਾਲ ਜੋੜ ਲਿਆ ਹੈ, ਉਨ੍ਹਾਂ ਦੇ ਅੰਦਰ ਕਿਸੇ ਦੀ ਸੋਭਾ, ਕਿਸੇ ਦੇ ਗੁਣਾਂ ਨੂੰ ਵੇਖ ਕੇ ਸਾੜ ਪੈਦਾ ਨਹੀਂ ਹੁੰਦੀ। ਉਹ ਅੰਦਰੋਂ ਬਾਹਰੋਂ ਇਕ ਸਮਾਨ ਹੁੰਦੇ ਹਨ। ਉਨ੍ਹਾਂ ਨੂੰ ਹੀ ਅੰਤ ਵਿਚ ਪਰਮ-ਪਦਵੀ ਮਿਲਦੀ ਹੈ।

## ਗਉੜੀ ਮਹਲਾ ੫ ॥

**੧. ਨਾਮੁ ਭਗਤ ਕੈ ਪ੍ਰਾਨ ਅਧਾਰੁ ॥**
**੨. ਨਾਮੋ ਧਨੁ ਨਾਮੋ ਬਿਉਹਾਰੁ ॥੧॥**
**੩. ਨਾਮ ਵਡਾਈ ਜਨੁ ਸੋਭਾ ਪਾਏ ॥**
**੪. ਕਰਿ ਕਿਰਪਾ ਜਿਸੁ ਆਪਿ ਦਿਵਾਏ ॥੧॥ ਰਹਾਉ ॥**
**੫. ਨਾਮੁ ਭਗਤ ਕੈ ਸੁਖ ਅਸਥਾਨੁ ॥**
**੬. ਨਾਮ ਰਤੁ ਸੋ ਭਗਤੁ ਪਰਵਾਨੁ ॥੨॥**
**੭. ਹਰਿ ਕਾ ਨਾਮੁ ਜਨ ਕਉ ਧਾਰੈ ॥**
**੮. ਸਾਸਿ ਸਾਸਿ ਜਨੁ ਨਾਮੁ ਸਮਾਰੈ ॥੩॥**
**੯. ਕਹੁ ਨਾਨਕ ਜਿਸੁ ਪੂਰਾ ਭਾਗੁ ॥**
**੧੦. ਨਾਮ ਸੰਗਿ ਤਾ ਕਾ ਮਨੁ ਲਾਗੁ ॥੪॥੪੯॥੧੧੮॥**

***ਪਦ ਅਰਥ :*** ਭਗਤ ਕੈ—ਭਗਤ ਦੇ ਹਿਰਦੇ ਵਿਚ। ਪ੍ਰਾਨ ਅਧਾਰੁ—ਜਿੰਦ ਦਾ ਆਸਰਾ। ਨਾਮੋ—ਨਾਮ ਹੀ। ਸੁਖ ਅਸਥਾਨੁ—ਆਤਮਕ ਅਨੰਦ ਦੇਣ ਦਾ ਵਸੀਲਾ। ਰਤੁ—ਰੰਗਿਆ ਹੋਇਆ। ਜਨ ਕਉ—ਸੇਵਕ ਨੂੰ। ਧਾਰੈ—ਧਾਰਦਾ ਹੈ, ਧਰਵਾਸ ਦੇਂਦਾ ਹੈ।

### ***ਅਰਥ :***

**ਪ੍ਰ:** ਪਰਮੇਸ਼ਰ ਦਾ ਪਿਆਰਾ ਆਪਣੇ ਜੀਵਨ ਦਾ ਸਹਾਰਾ ਕਿਸ ਨੂੰ ਸਮਝਦਾ ਹੈ?

**ਉ:** ੧. ਉਸ ਪਰਮਾਤਮਾ ਦੀ ਭਗਤੀ ਕਰਨ ਵਾਲੇ ਭਗਤ ਦੇ ਹਿਰਦੇ ਵਿਚ ਨਾਮ ਹੀ ਉਸ ਦੀ ਜ਼ਿੰਦਗੀ ਦਾ ਸਹਾਰਾ ਬਣ ਜਾਂਦਾ ਹੈ।

੨. ਨਾਮ ਹੀ ਉਸ ਵਾਸਤੇ ਧਨ ਹੈ, ਨਾਮ ਹੀ ਉਸ ਦੇ ਵਾਸਤੇ ਅਸਲੀ ਵਪਾਰ ਹੈ।੧।

੩. ਹੇ ਭਾਈ! ਉਸ ਪਰਮੇਸ਼ਰ ਦਾ ਦਾਸ ਨਾਮ ਦੀ ਵਡਿਆਈ ਨਾਲ ਸੋਭਾ ਪਾਉਂਦਾ ਹੈ।

੪. ਪਰ, ਨਾਮ ਉਸੇ ਨੂੰ ਪ੍ਰਾਪਤ ਹੁੰਦਾ ਹੈ, ਜਿਸ ਨੂੰ ਹਰੀ ਕਿਰਪਾ ਕਰਕੇ ਗੁਰੂ ਪਾਸੋਂ ਆਪ ਦਿਵਾਉਂਦਾ ਹੈ।੧।ਰਹਾਉ।

੫. ਸੰਸਾਰ ਵਿਚ ਨਾਮ ਹੀ ਭਗਤ ਨੂੰ ਸੁਖਾਂ ਦਾ ਟਿਕਾਣਾ ਹੈ।

੬. ਜੋ ਭਗਤ ਨਾਮ ਵਿਚ ਰੱਤਾ ਹੋਇਆ ਹੈ, ਓਹੀ ਵਾਹਿਗੁਰੂ ਦੇ ਦਰ 'ਤੇ ਪ੍ਰਵਾਨ ਹੈ।੨।

੭. ਹਰੀ ਦਾ ਨਾਮ ਭਗਤ-ਜਨਾਂ ਨੂੰ ਸਦਾ ਆਸਰਾ ਦੇਂਦਾ ਹੈ।

੮. ਹਰੀ ਦਾ ਦਾਸ ਸ੍ਵਾਸ-ਸ੍ਵਾਸ ਨਾਮ ਸਿਮਰਦਾ ਹੈ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਦੇ ਮੱਥੇ ਦਾ ਲੇਖ ਚੰਗਾ ਹੈ।

੧੦. ਉਸੇ ਦਾ ਹੀ ਮਨ ਨਾਮ ਸਿਮਰਨ ਵਿਚ ਜੁੜਦਾ ਹੈ।੪।੪੯।੧੧੮।

***ਭਾਵਾਰਥ :*** ਇਸ ਸ਼ਬਦ ਵਿਚ ਨਾਮ ਅਤੇ ਭਗਤ ਦਾ ਸੰਬੰਧ ਦਰਸਾਇਆ ਹੈ।

## ਗਉੜੀ ਮਹਲਾ ੫ ॥

**੧. ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ॥**
**੨. ਤਬ ਤੇ ਧਾਵਤੁ ਮਨੁ ਤ੍ਰਿਪਤਾਇਆ ॥੧॥**
**੩. ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥**
**੪. ਸ੍ਰਮੁ ਮਿਟਿਆ ਮੇਰੀ ਹਤੀ ਬਲਾਇ ॥੧॥ ਰਹਾਉ ॥**
**੫. ਚਰਨ ਕਮਲ ਅਰਾਧਿ ਭਗਵੰਤਾ ॥**
**੬. ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ ॥੨॥**
**੭. ਸਭ ਤਜਿ ਅਨਾਥੁ ਏਕ ਸਰਣਿ ਆਇਓ ॥**
**੮. ਊਚ ਅਸਥਾਨੁ ਤਬ ਸਹਜੇ ਪਾਇਓ ॥੩॥**
**੯. ਦੂਖੁ ਦਰਦੁ ਭਰਮੁ ਭਉ ਨਸਿਆ ॥**
**੧੦. ਕਰਣਹਾਰੁ ਨਾਨਕ ਮਨਿ ਬਸਿਆ ॥੪॥੫੦॥੧੧੯॥**

***ਪਦ ਅਰਥ :*** ਸੰਤ ਪ੍ਰਸਾਦਿ—ਗੁਰੂ-ਸੰਤ ਦੀ ਕਿਰਪਾ ਨਾਲ। ਧਾਵਤੁ—ਭਟਕਦਾ। ਤ੍ਰਿਪਤਾਇਆ—ਤ੍ਰਿਪਤ ਹੋ ਗਿਆ, ਰੱਜ ਗਿਆ। ਗਾਇ—ਗਾ ਕੇ। ਸ੍ਰਮੁ—ਥਕਾਵਟ। ਤੇ—ਕਰਕੇ, ਸਿਮਰਨ ਕਰਨ ਨਾਲ। ਹਤੀ—ਮਾਰੀ ਗਈ। ਭਰਮੁ—ਭਟਕਣਾ।

### ***ਅਰਥ :***

**ਪ੍ਰ:** ਨਾਮ ਧਿਆਉਣ ਦਾ ਤੁਹਾਨੂੰ ਕੀ ਫਲ ਮਿਲਿਆ ਹੈ?

**ਉ:** ੧. ਹੇ ਭਾਈ! ਜਦੋਂ ਦਾ ਮੈਂ ਸੰਤਾਂ ਦੀ ਸੰਗਤ ਵਿਚ ਮਿਲ ਕੇ ਸੰਤਾਂ ਦੀ ਕਿਰਪਾ ਦੁਆਰਾ ਨਾਮ ਧਿਆਇਆ ਹੈ।

੨. ਤਦ ਤੋਂ ਹੀ ਤ੍ਰਿਸ਼ਨਾ ਵਿਚ ਭੱਜਦਾ ਫਿਰਦਾ ਮੇਰਾ ਮਨ ਤ੍ਰਿਪਤ ਹੋ ਗਿਆ ਹੈ।੧।

੩. ਸੰਤਾਂ ਦੀ ਕਿਰਪਾ ਦੁਆਰਾ ਹਰੀ ਦੇ ਗੁਣ ਗਾਇਣ ਕਰਕੇ ਹੁਣ ਸੁਖ ਦੀ ਅਰਾਮਗਾਹ ਮਿਲ ਗਈ ਹੈ।

੪. ਹੁਣ ਜਨਮ-ਮਰਨ ਦੀ ਥਕਾਵਟ ਮਿਟ ਗਈ ਹੈ ਅਤੇ ਅਵਿੱਦਿਆ ਰੂਪੀ ਮੇਰੀ ਬਲਾ ਭੀ ਮਾਰੀ ਗਈ।੧।ਰਹਾਉ।

੫. ਵਾਹਿਗੁਰੂ ਦੇ ਚਰਨ-ਕਮਲ ਹਿਰਦੇ ਵਿਚ ਅਰਾਧਨ ਕਰਕੇ।

੬. (ਤੇ) ਹਰੀ ਦੇ ਸਿਮਰਨ ਕਰਨ ਨਾਲ, ਹੁਣ ਮੇਰੀ ਚਿੰਤਾ ਭੀ ਮਿਟ ਗਈ ਹੈ।੨।

੭. ਹੁਣ ਹੋਰ ਸਭ ਆਸਰੇ ਛੱਡ ਕੇ ਅਨਾਥ ਹੋ ਕੇ ਇਕ ਵਾਹਿਗੁਰੂ ਦੀ ਸ਼ਰਨੀਂ ਆ ਪਿਆ।

੮. ਤਦ ਮੁਕਤੀ ਰੂਪੀ ਉੱਚੀ ਪਦਵੀ ਸਹਿਜੇ ਹੀ ਪ੍ਰਾਪਤ ਹੋ ਗਈ।੩।

੯. ਭਰਮ, ਭੈ ਅਤੇ ਇਨ੍ਹਾਂ ਦਾ ਫਲ ਦੁਖ ਤੇ ਪੀੜਾ ਸਭ ਕੁਝ ਨਸ ਗਿਆ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ—ਜਦ ਤੋਂ ਇਕ ਕਰਤਾਰ ਦਾ ਨਾਮ ਮਨ ਵਿਚ ਵਸ ਗਿਆ।੪।੫੦।੧੧੯।

## ਗਉੜੀ ਮਹਲਾ ੫ ॥

**੧. ਕਰ ਕਰਿ ਟਹਲ ਰਸਨਾ ਗੁਣ ਗਾਵਉ ॥**
**੨. ਚਰਨ ਠਾਕੁਰ ਕੈ ਮਾਰਗਿ ਧਾਵਉ ॥੧॥**
**੩. ਭਲੋ ਸਮੋ ਸਿਮਰਨ ਕੀ ਬਰੀਆ ॥**
**੪. ਸਿਮਰਤ ਨਾਮੁ ਭੈ ਪਾਰਿ ਉਤਰੀਆ ॥੧॥ ਰਹਾਉ ॥**
**੫. ਨੇਤ੍ਰ ਸੰਤਨ ਕਾ ਦਰਸਨੁ ਪੇਖੁ ॥**
**੬. ਪ੍ਰਭ ਅਵਿਨਾਸੀ ਮਨ ਮਹਿ ਲੇਖੁ ॥੨॥**
**੭. ਸੁਣਿ ਕੀਰਤਨੁ ਸਾਧ ਪਹਿ ਜਾਇ ॥**
**੮. ਜਨਮ ਮਰਣ ਕੀ ਤ੍ਰਾਸ ਮਿਟਾਇ ॥੩॥**
**੯. ਚਰਣ ਕਮਲ ਠਾਕੁਰ ਉਰਿ ਧਾਰਿ ॥**
**੧੦. ਦੁਲਭ ਦੇਹ ਨਾਨਕ ਨਿਸਤਾਰਿ ॥੪॥੫੧॥੧੨੦॥**

***ਪਦ ਅਰਥ :*** ਕਰ—ਹੱਥਾਂ ਨਾਲ। ਕਰਿ—ਕਰਕੇ। ਰਸਨਾ—ਜੀਭ। ਮਾਰਗਿ—ਰਸਤੇ ਉੱਤੇ। ਭਲੋ—ਚੰਗਾ, ਸੁਹਾਵਣਾ। ਸਮੋ—ਸਮਾਂ, ਵੇਲਾ। ਬਰੀਆ—ਵਾਰੀ, ਅਵਸਰ। ਤ੍ਰਾਸ—ਡਰ। ਮਿਟਾਇ—ਦੂਰ ਕਰ।

### *ਅਰਥ :*

ਪ੍ਰ: ਹੇ ਸਤਿਗੁਰੋ! ਤੁਹਾਡੀ ਉਸ ਨਿਰੰਕਾਰ ਤੋਂ ਕੀ ਮੰਗ ਹੈ?

ਉ: ੧. ਹੇ ਪਿਆਰਿਓ! ਮੇਰੀ ਤਾਂ ਉਸ ਪਰਮੇਸ਼ਰ ਤੋਂ ਕੇਵਲ ਇਕੋ ਹੀ ਮੰਗ ਹੈ ਕਿ ਹੇ ਪ੍ਰਭੂ! ਮੈਂ ਹੱਥਾਂ ਨਾਲ ਤੇਰੀ ਸੇਵਾ ਕਰਦਾ ਰਹਾਂ ਅਤੇ ਰਸਨਾ ਨਾਲ ਤੇਰੇ ਹੀ ਗੁਣ ਗਾਉਂਦਾ ਰਵਾਂ।

੨. ਹੇ ਠਾਕਰ ਪੈਰਾਂ ਨਾਲ ਤੇਰੇ ਰਸਤੇ ਉੱਤੇ ਤੁਰਾਂ।

ਪ੍ਰ: ਕਿਉਂ ਜੀ! ਹੋਰ ਕੁਝ ਕਿਉਂ ਨਹੀਂ ਮੰਗਦੇ?

ਉ: ੩. ਉਹ ਇਸ ਲਈ ਕਿ ਪਦਾਰਥ ਭੋਗ ਤਾਂ ਹੋਰਨਾਂ ਜੂਨਾਂ ਵਿਚ ਭੀ ਮਿਲ ਜਾਂਦੇ ਹਨ; ਪਰ ਇਹ ਇਕ ਮਨੁੱਖ-ਜਨਮ ਹੀ ਪਰਮੇਸ਼ਰ ਦਾ ਸਿਮਰਨ ਕਰਨ ਲਈ ਚੰਗਾ ਸਮਾਂ ਹੈ।

੪. (ਅਤੇ) ਸਿਮਰਨ ਦੁਆਰਾ ਹੀ ਇਸ ਭਵਜਲ ਤੋਂ ਪਾਰ ਹੋ ਸਕੀਦਾ ਹੈ।੧।ਰਹਾਉ।

ਪ੍ਰ: ਹਜ਼ੂਰ ਕੋਈ ਮੇਰੇ ਲਈ ਭੀ ਸ਼ੁਭ ਉਪਦੇਸ਼ ਬਖ਼ਸ਼ੋ।

ਉ: ੫. ਐ ਪਿਆਰਿਆ! ਤੂੰ ਇਉਂ ਕਰ ਕਿ ਨੇਤਰਾਂ ਨਾਲ ਤਾਂ ਸੰਤਾਂ ਦਾ ਦਰਸ਼ਨ ਕਰਿਆ ਕਰ।

੬. ਅਤੇ ਆਪਣੇ ਮਨ ਵਿਚ ਕੇਵਲ ਉਸੇ ਅਬਿਨਾਸ਼ੀ ਨੂੰ ਲਿਖਦਾ ਰਹੁ, ਭਾਵ ਸਿਮਰਨ ਕਰਦਾ ਰਿਹਾ ਕਰ।੨।

੭. (ਅਤੇ) ਸਾਧ ਸੰਗਤ ਵਿਚ ਜਾ ਕੇ ਹਰੀ ਦਾ ਕੀਰਤਨ ਸੁਣਿਆ ਕਰ।

ਪ੍ਰ: ਹਜ਼ੂਰ! ਇਸ ਤਰ੍ਹਾਂ ਕਰਨ ਦਾ ਮੈਨੂੰ ਫਲ ਕੀ ਮਿਲੇਗਾ?

ਉ: ੮. ਹੇ ਪਿਆਰੇ! ਇਸ ਰਹਿਤ ਨਾਲ ਤੇਰਾ ਜਨਮ-ਮਰਨ ਦਾ ਡਰ ਸਦਾ ਲਈ ਮਿਟ ਜਾਵੇਗਾ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਸੇ ਵਾਹਿਗੁਰੂ ਦੇ ਚਰਨ-ਕਮਲ ਹਿਰਦੇ ਵਿਚ ਧਾਰਨ ਕਰ।

੧੦. ਇਸ ਤਰ੍ਹਾਂ ਮੁਸ਼ਕਲਾਂ ਨਾਲ ਪ੍ਰਾਪਤ ਹੋਣ ਵਾਲੀ ਇਸ ਦੇਹੀ ਦਾ ਨਿਸਤਾਰਾ ਕਰ ਲੈ, ਭਾਵ ਮੁਕਤੀ ਪ੍ਰਾਪਤ ਕਰ ਲੈ।੪।੫੧।੧੨੦।

## ਗਉੜੀ ਮਹਲਾ ੫ ॥

**੧. ਜਾ ਕਉ ਅਪਨੀ ਕਿਰਪਾ ਧਾਰੈ ॥**
**੨. ਸੋ ਜਨੁ ਰਸਨਾ ਨਾਮੁ ਉਚਾਰੈ ॥੧॥**
**੩. ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥**
**੪. ਸਿਮਰਤ ਨਾਮੁ ਭਰਮੁ ਭਉ ਭਾਗੈ ॥੧॥ ਰਹਾਉ ॥**
**੫. ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥**
**੬. ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥੨॥**
**੭. ਹਰਿ ਕੀ ਟਹਲ ਕਰਤ ਜਨੁ ਸੋਹੈ ॥**
**੮. ਤਾ ਕਉ ਮਾਇਆ ਅਗਨਿ ਨ ਪੋਹੈ ॥੩॥**
**੯. ਮਨਿ ਤਨਿ ਮੁਖਿ ਹਰਿ ਨਾਮੁ ਦਇਆਲ ॥**
**੧੦. ਨਾਨਕ ਤਜੀਅਲੇ ਅਵਰਿ ਜੰਜਾਲ ॥੪॥੫੨॥੧੨੧॥**

***ਪਦ ਅਰਥ :*** ਸਹਸਾ—ਸਹਿਮ। ਬਿਆਪੈ—ਜ਼ੋਰ ਪਾਈ ਰੱਖਦਾ ਹੈ। ਭਰਮੁ—ਭਟਕਣਾ। ਨਿਕਟਿ—ਨੇੜੇ। ਸੋਹੈ—ਸੋਹਣਾ ਲੱਗਦਾ ਹੈ, ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ। ਤਾ ਕਉ—ਉਸ ਨੂੰ। ਤਜੀਅਲੇ—ਉਸ ਮਨੁੱਖ ਨੇ ਛੱਡ ਦਿੱਤੇ ਹਨ। ਅਵਰਿ—ਹੋਰ।

### *ਅਰਥ :*

ਪ੍ਰ: ਹੇ ਦਾਤਾਰ ਜੀਉ! ਜਦ ਕਿ ਉਸ ਪਰਮੇਸ਼ਰ ਦਾ ਨਾਮ ਸੁਖਦਾਈ ਹੈ ਤਾਂ ਫਿਰ ਸਾਰੇ ਲੋਕ, ਉਸ ਨਾਮ ਦਾ ਉਚਾਰਨ ਕਿਉਂ ਨਹੀਂ ਕਰਦੇ?

ਉ: ੧. ਹੇ ਪਿਆਰੇ! ਇਹ ਗੱਲ ਕਿਸੇ ਦੇ ਵੱਸ ਦੀ ਨਹੀਂ, ਕਿਉਂਕਿ ਜਿਸ ਆਦਮੀ ਉੱਤੇ ਉਹ ਪਰਮੇਸ਼ਰ ਆਪਣੀ ਕਿਰਪਾ ਕਰਦਾ ਹੈ।

੨. ਉਹੀ ਪੁਰਸ਼ ਰਸਨਾ ਤੋਂ ਉਸ ਦਾ ਨਾਮ ਉਚਾਰਨ ਕਰਦਾ ਹੈ।੧।

ਪ੍ਰ: ਜੋ ਨਾਮ ਨੂੰ ਭੁਲਾ ਦੇਣ ਵਾਲਾ ਹੈ, ਉਸ ਨੂੰ ਕੀ ਸਜ਼ਾ ਮਿਲੇਗੀ ?

ਉ: ੩. ਹੇ ਭਾਈਓ ! ਯਾਦ ਰੱਖੋ, ਉਸ ਪਰਮੇਸ਼ਰ ਨੂੰ ਭੁਲਦਿਆਂ ਹੀ ਦੁਨੀਆਂ ਦਾ ਦੁੱਖ ਅਤੇ ਸੰਸਾ ਜ਼ੋਰ ਪਾਈ ਰੱਖਦਾ ਹੈ। ਭਾਵ ਪਰਮੇਸ਼ਰ ਦੀ ਯਾਦ ਭੁੱਲਣ ਕਰਕੇ ਹਰ ਤਰ੍ਹਾਂ ਦੀਆਂ ਦੁੱਖ ਤਕਲੀਫ਼ਾਂ ਲੱਗਦੀਆਂ ਹਨ।

੪. (ਅਤੇ) ਨਾਮ ਸਿਮਰਨ ਦੁਆਰਾ ਭਰਮ ਤੇ ਡਰ ਦੂਰ ਹੋ ਜਾਂਦਾ ਹੈ।੧।

ਪ੍ਰ: ਕਿਉਂ ਜੀ ! ਹਰੀ ਦਾ ਕੀਰਤਨ ਸੁਣਨ ਦਾ ਕੋਈ ਮਹਾਤਮ ਭੀ ਹੈ ?

ਉ: ੫. ਹਾਂ ਜ਼ਰੂਰ ! ਹੇ ਪਿਆਰੇ ! ਜੋ ਮਨੁੱਖ ਪਿਆਰ-ਸਹਿਤ ਹਰੀ ਦਾ ਕੀਰਤਨ ਸੁਣਦਾ ਅਤੇ ਗਾਇਨ ਕਰਦਾ ਹੈ।

੬. ਉਸ ਮਨੁੱਖ ਦੇ ਤਾਂ ਕੋਈ ਭੀ ਦੁੱਖ ਨੇੜੇ ਨਹੀਂ ਆਉਂਦਾ।੨।

੭. ਹੇ ਭਾਈਓ ! ਅਸਲ ਤਾਂ ਹਰੀ ਦਾ ਜਨਮ ਹਰੀ ਦੀ ਟਹਿਲ ਕਰਦਾ ਹੋਇਆ ਹੀ ਸੋਭਾ ਪਾਉਂਦਾ ਹੈ।

੮. ਯਾਦ ਰੱਖੋ ! ਅਜਿਹੇ ਸੇਵਕ ਨੂੰ ਤਾਂ ਮਾਇਆ-ਰੂਪ ਅਗਨੀ ਕਦੀ ਪੋਹਦੀ ਹੀ ਨਹੀਂ। ਭਾਵ ਉਸ ਦੇ ਆਤਮਿਕ ਜੀਵਨ ਨੂੰ ਸਾੜ ਨਹੀਂ ਸਕਦੀ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਮਨ, ਤਨ ਤੇ ਮੁਖ ਦੁਆਰੇ ਇਕ ਉਸੇ ਦਿਆਲੂ ਹਰੀ ਦਾ ਨਾਮ ਸਿਮਰਦਾ ਰਹੁ।

੧੦. (ਅਤੇ) ਹੋਰ ਸਾਰੇ ਮਾਇਕੀ ਝੂਠੇ ਜੰਜਾਲ ਛੱਡ ਦੇ।੪।੫੨।੧੨੧।

## ਗਉੜੀ ਮਹਲਾ ੫ ॥

**੧. ਛਾਡਿ ਸਿਆਨਪ ਬਹੁ ਚਤੁਰਾਈ ॥**
**੨. ਗੁਰ ਪੂਰੇ ਕੀ ਟੇਕ ਟਿਕਾਈ ॥੧॥**
**੩. ਦੁਖ ਬਿਨਸੇ ਸੁਖ ਹਰਿ ਗੁਣ ਗਾਇ ॥**
**੪. ਗੁਰੁ ਪੂਰਾ ਭੇਟਿਆ ਲਿਵ ਲਾਇ ॥੧॥ ਰਹਾਉ ॥**
**੫. ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ ॥**
**੬. ਮਿਟੇ ਵਿਸੂਰੇ ਉਤਰੀ ਚਿੰਤ ॥੨॥**
**੭. ਅਨਦ ਭਏ ਗੁਰ ਮਿਲਤ ਕ੍ਰਿਪਾਲ ॥**
**੮. ਕਰਿ ਕਿਰਪਾ ਕਾਟੇ ਜਮ ਜਾਲ ॥੩॥**
**੯. ਕਹੁ ਨਾਨਕ ਗੁਰੁ ਪੂਰਾ ਪਾਇਆ ॥**
**੧੦. ਤਾ ਤੇ ਬਹੁਰਿ ਨ ਬਿਆਪੈ ਮਾਇਆ ॥੪॥੫੩॥੧੨੨॥**

***ਪਦ ਅਰਥ :*** ਟੇਕ—ਆਸਰਾ। ਟਿਕਾਈ—ਟਿਕਾਇ, ਲੈ, ਰੱਖ, ਟਿਕਾਈ ਰੱਖੀਂ ਭਾਵ ਉਸ ਦੀ ਓਟ ਰੱਖ ਲਈ। ਬਿਨਸੇ—ਨਾਸ ਹੋ ਗਏ। ਗਾਇ—ਗਾ ਕੇ। ਭੇਟਿਆ—ਮਿਲਿਆ। ਲਿਵ—ਲਗਨ। ਵਿਸੂਰੇ—ਝੋਰੇ। ਚਿੰਤ—ਚਿੰਤਾ।

### *ਅਰਥ :*

ਪ੍ਰ: ਹਜ਼ੂਰ ! ਤੁਹਾਨੂੰ ਸਾਰੇ ਸੁਖਾਂ ਦੀ ਪ੍ਰਾਪਤੀ ਕਿਵੇਂ ਹੋਈ ?

ਉ: ੧. ਹੇ ਪਿਆਰੇ ! ਜਦੋਂ ਮੈਂ ਦੁਨਿਆਵੀ ਸਿਆਣਪ ਤੇ ਬਹੁਤੀ ਚਤਰਾਈ ਛੱਡ ਕੇ

੨. ਪੂਰੇ ਗੁਰੂ ਦੀ ਟੇਕ ਮਨ ਵਿਚ ਟਿਕਾ ਲਈ।੧।

੩. ਤੇ ਹਰੀ ਦੇ ਗੁਣ ਗਾਇਨ ਕੀਤੇ, ਤਾਂ ਇਸ ਤਰ੍ਹਾਂ ਹੁਣ ਸਾਰੇ ਹੀ ਦੁੱਖ ਨਾਸ ਹੋ ਗਏ ਹਨ।

੪. ਜਦ ਹੁਣ ਪੂਰਾ ਗੁਰੂ ਮਿਲ ਗਿਆ, ਤਾਂ ਸੁਭਾਵਕ ਹੀ ਉਸ ਪ੍ਰਭੂ ਨਾਲ ਸੁਰਤਿ ਲੱਗ ਗਈ।੧।ਰਹਾਉ।

ਪ੍ਰ: ਪੂਰੇ ਗੁਰੂ ਤੋਂ ਮਿਲਿਆ ਕੀ ?

ਉ:੫-੬. ਗੁਰੂ ਨੇ ਕਿਰਪਾ ਕਰਕੇ ਇਸ ਤਰ੍ਹਾਂ ਦਾ ਹਰੀ ਨਾਮ-ਮੰਤ੍ਰ ਦਿੱਤਾ, ਜਿਸ ਨਾਲ ਦੁਨੀਆਂ ਦੇ ਸਾਰੇ ਝੋਰੇ ਹੀ ਮਿਟ ਗਏ ਅਤੇ ਸੰਸਾਰਕ ਚਿੰਤਾਵਾਂ ਭੀ ਦੂਰ ਹੋ ਗਈਆਂ।੨।

੭. ਕਿਰਪਾਲੂ ਗੁਰੂ ਦੇ ਮਿਲਣ ਨਾਲ ਹੁਣ ਅਨੰਦ ਹੋ ਗਏ ਹਾਂ।

੮. ਗੁਰੂ ਨੇ ਕਿਰਪਾ ਕਰਕੇ ਹੁਣ ਜਮਾਂ ਦੇ (ਜਾਲ) ਫਾਹੇ ਹੀ ਕੱਟ ਦਿੱਤੇ। ਭਾਵ ਜਮਾਂ ਦੀਆਂ ਫਾਹੀਆਂ ਕੱਟ ਦਿੱਤੀਆਂ।੩।

੯-੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਭੀ ਕੋਈ ਪੂਰਾ ਗੁਰੂ ਪਾ ਲਵੇ, ਉਸ ਗੁਰੂ ਦੀ ਬਰਕਤ ਨਾਲ ਫਿਰ ਕਦੀ ਭੀ ਉਸ ਮਨੁੱਖ ਨੂੰ ਮਾਇਆ ਨਹੀਂ ਛੋਂਹਦੀ, ਭਾਵ ਨੇੜੇ ਨਹੀਂ ਆਉਂਦੀ।੪।੫੩।੧੨੨।

## ਗਉੜੀ ਮਹਲਾ ੫ ॥

**੧. ਰਾਖਿ ਲੀਆ ਗੁਰਿ ਪੂਰੈ ਆਪਿ ॥**
**੨. ਮਨਮੁਖ ਕਉ ਲਾਗੋ ਸੰਤਾਪੁ ॥੧॥**
**੩. ਗੁਰੂ ਗੁਰੂ ਜਪਿ ਮੀਤ ਹਮਾਰੇ ॥**
**੪. ਮੁਖ ਊਜਲ ਹੋਵਹਿ ਦਰਬਾਰੇ ॥੧॥ ਰਹਾਉ ॥**
**੫. ਗੁਰ ਕੇ ਚਰਣ ਹਿਰਦੈ ਵਸਾਇ ॥**
**੬. ਦੁਖ ਦੁਸਮਨ ਤੇਰੀ ਹਤੈ ਬਲਾਇ ॥੨॥**
**੭. ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥**
**੮. ਦਇਆਲ ਭਏ ਸਗਲੇ ਜੀਅ ਭਾਈ ॥੩॥**
**੯. ਗੁਰਿ ਪੂਰੈ ਜਬ ਕਿਰਪਾ ਕਰੀ ॥**
**੧੦. ਭਨਤਿ ਨਾਨਕ ਮੇਰੀ ਪੂਰੀ ਪਰੀ ॥੪॥੫੪॥੧੨੩॥**

***ਪਦ ਅਰਥ :*** ਗੁਰਿ—ਗੁਰੂ ਨੇ। ਸੰਤਾਪੁ—ਦੁੱਖ, ਕਲੇਸ਼। ਲਾਗੋ—ਲਗਦਾ ਹੈ, ਚਿੰਮੜਦਾ ਹੈ। ਵਸਾਇ—ਟਿਕਾ ਰੱਖ। ਹਤੈ—ਮਾਰ ਦੇਂਦਾ ਹੈ। ਬਲਾਇ—ਚੁੜੇਲ। ਭਨਤਿ—ਆਖਦਾ ਹੈ। ਪਰੀ—ਪਈ। ਪੂਰੀ ਪਰੀ—ਘਾਲ ਪੂਰੀ ਹੋ ਗਈ।

### *ਅਰਥ :*

ਪ੍ਰ: ਕਿਉਂ ਜੀ ! ਕਾਮਾਦਿਕ ਤਾਂ ਬੜੇ ਬਲਵਾਨ ਹਨ, ਇਨ੍ਹਾਂ ਤੋਂ ਸੇਵਕਾਂ ਦਾ ਕਿਵੇਂ ਬਚਾਅ ਹੋਇਆ ?

ਉ: ੧. ਹੇ ਭਾਈਓ ! ਪੂਰੇ ਗੁਰੂ ਨੇ ਆਪਣੇ ਸੇਵਕਾਂ ਨੂੰ ਬਲਵਾਨ ਕਾਮਾਦਿਕਾਂ ਤੋਂ ਆਪ ਹੀ ਬਚਾਅ ਲਿਆ ਹੈ।

੨. ਪਰ, ਆਪ-ਹੁਦਰੇ ਮਨਮੁਖਾਂ ਨੂੰ ਇਨ੍ਹਾਂ ਕਾਮਾਦਿਕਾਂ ਦਾ ਸੇਕ ਸਦਾ ਹੀ ਲੱਗਦਾ ਰਹਿੰਦਾ ਹੈ।੧।

੩. ਇਸ ਲਈ, ਹੇ ਮੇਰੇ ਮਿੱਤਰੋ ! ਸਦਾ ਆਪਣੇ ਗੁਰੂ ਨੂੰ ਚੇਤੇ ਰੱਖੋ।

੪. ਹੇ ਭਾਈ ! ਗੁਰੂ ਦਾ ਉਪਦੇਸ਼ ਚੇਤੇ ਰੱਖਿਆਂ ਪਰਮਾਤਮਾ ਦੀ ਦਰਗਾਹ ਵਿਚ ਮੂੰਹ ਉੱਜਲੇ, (ਰੌਸ਼ਨ) ਹੋਣਗੇ।੧।

੫. ਹੇ ਪਿਆਰਿਆ ! ਤੂੰ ਗੁਰੂ ਦੇ ਚਰਨ ਆਪਣੇ ਹਿਰਦੇ ਵਿਚ ਵਸਾਈ ਰੱਖ।

੬. ਫਿਰ ਗੁਰੂ, ਸਾਰੇ ਦੁੱਖ ਤੇ ਕਲੇਸ਼ ਨਾਸ ਕਰ ਦੇਵੇਗਾ ਅਤੇ ਕਾਮਾਦਿਕ ਸਾਰੇ ਵੈਰੀਆਂ ਨੂੰ ਮਾਰ ਮੁਕਾਏਗਾ। ਜੋ ਮਾਇਆ-ਰੂਪੀ ਚੁੜੇਲ ਤੇਰੇ ਉੱਤੇ ਸਦਾ ਹੀ ਦਬਾਅ ਪਾਈ ਰੱਖਦੀ ਹੈ ਉਸ ਨੂੰ ਮਾਰ-ਮੁਕਾ ਦੇਵੇਗਾ।੨।

੭. ਹੇ ਪਿਆਰਿਆ ! ਤੂੰ ਇਉਂ ਯਕੀਨ ਕਰ ਲੈ ਕਿ ਇਕ ਗੁਰੂ ਦਾ ਸ਼ਬਦ ਹੀ ਹੈ, ਜੋ ਤੇਰੇ ਨਾਲ ਸਦਾ ਸਾਥ ਨਿਭਾਉਣ ਵਾਲਾ ਹੈ।

੮. ਹੇ ਭਾਈ ! ਗੁਰੂ ਦਾ ਸ਼ਬਦ ਹਿਰਦੇ ਵਿਚ ਵਸਾਈ ਰੱਖਿਆਂ ਸਾਰੇ ਹੀ ਲੋਕ ਦਇਆਵਾਨ ਹੋ ਜਾਂਦੇ ਹਨ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ ! ਜਦੋਂ ਤੋਂ ਪੂਰੇ ਗੁਰੂ ਨੇ ਮੇਰੇ ਉਪਰ ਕਿਰਪਾ ਕਰ ਦਿੱਤੀ ਹੈ।

੧੦. ਤਦ ਤੋਂ ਹੀ ਮੇਰੀ ਹਰ ਗੱਲ ਪੂਰੀ ਪੈ ਗਈ।੪।੫੪।੧੨੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਸੇਵਕ ਦਾ ਨਿਸਚਾ ਦਰਜ ਕਰਦੇ ਹਨ ਕਿ ਜਦੋਂ ਵੀ ਕੋਈ ਵਿਰੋਧੀ ਸੇਵਕ ਨੂੰ ਕਸ਼ਟ ਵਿਚ ਪਾ ਕੇ ਭੀ ਆਪ ਦੁਖੀ ਹੋਵੇ ਤੇ ਸੇਵਕ ਦੀ ਰੱਖਿਆ ਹੋਵੇ, ਤਾਂ ਸੇਵਕ ਇਸ ਕਾਮਯਾਬੀ ਦਾ ਕਾਰਣ ਵੀ ਗੁਰੂ ਨੂੰ ਹੀ ਸਮਝਦਾ ਹੈ। ਗੁਰੂ ਦੇ ਦਿੱਤੇ ਸ਼ਬਦ ਦੀ ਕਮਾਈ, ਗੁਰੂ ਦੇ ਚਰਨਾਂ ਦਾ ਧਿਆਨ ਦੱਸ ਕੇ ਉਪਦੇਸ਼ ਕਰਦੇ ਹਨ ਕਿ ਮੁਸ਼ਕਲਾਂ ਵੇਲੇ ਨਾਮ ਦੀ ਟੇਕ ਲੈ ਕੇ ਗੁਰੂ ਦੀ ਅਰਾਧਨਾ ਕਰੋ।

## ਗਉੜੀ ਮਹਲਾ ੫ ॥

**੧. ਅਨਿਕ ਰਸਾ ਖਾਏ ਜੈਸੇ ਢੋਰ ॥**
**੨. ਮੋਹ ਕੀ ਜੇਵਰੀ ਬਾਧਿਓ ਚੋਰ ॥੧॥**
**੩. ਮਿਰਤਕ ਦੇਹ ਸਾਧਸੰਗ ਬਿਹੂਨਾ ॥**
**੪. ਆਵਤ ਜਾਤ ਜੋਨੀ ਦੁਖ ਖੀਨਾ ॥੧॥ ਰਹਾਉ ॥**
**੫. ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥**
**੬. ਜਿਉ ਡਰਨਾ ਖੇਤ ਮਾਹਿ ਡਰਾਇਆ ॥੨॥**
**੭. ਸਗਲ ਸਰੀਰ ਆਵਤ ਸਭ ਕਾਮ ॥**
**੮. ਨਿਹਫਲ ਮਾਨੁਖੁ ਜਪੈ ਨਹੀ ਨਾਮ ॥੩॥**
**੯. ਕਹੁ ਨਾਨਕ ਜਾ ਕਉ ਭਏ ਦਇਆਲਾ ॥**
**੧੦. ਸਾਧਸੰਗਿ ਮਿਲਿ ਭਜਹਿ ਗੋੁਪਾਲਾ ॥੪॥੫੫॥੧੨੪॥**

***ਪਦ ਅਰਥ :*** ਰਸਾ—ਸੁਆਦਲੇ ਪਦਾਰਥ। ਢੋਰ—ਪਸ਼ੂ। ਜੇਵਰੀ—ਰੱਸੀ, ਮੋਹ-ਰੂਪ ਰੱਸੀ ਨਾਲ। ਮਿਰਤਕ—ਮੁਰਦਾ। ਬਿਹੂਨਾ—ਸੱਖਣਾ। ਖੀਨਾ—ਨਾਸ। ਬਸਤ੍ਰ—ਕੱਪੜੇ। ਡਰਨਾ—ਜਾਨਵਰਾਂ ਨੂੰ ਡਰਾਉਣ ਲਈ ਪੈਲੀ ਵਿਚ ਖੜਾ ਕੀਤਾ ਹੋਇਆ ਬਨਾਵਟੀ ਪਸ਼ੂ ਜਾਂ ਮਨੁੱਖ ਦੀ ਸ਼ਕਲ ਦਾ ਢਾਂਚਾ, ਰਾਖਾ। ਨਿਹਫਲ—ਵਿਅਰਥ।

### *ਅਰਥ :*

**ਪ੍ਰ:** ਕਿਉਂ ਜੀ ! ਜੋ ਲੋਕ ਅਨੇਕਾਂ ਤਰ੍ਹਾਂ ਦੇ ਪਦਾਰਥ ਖਾਂਦੇ ਹਨ, ਉਨ੍ਹਾਂ ਨੂੰ ਤਾਂ ਬੜੇ ਚੰਗੇ ਭਾਗਾਂ ਵਾਲੇ ਜਾਣਨਾ ਚਾਹੀਦਾ ਹੈ ?

**ਉ:** ੧. ਹੇ ਭਰਾਵੋ ! ਇਸ ਵਿਚ ਸ਼ੱਕ ਨਹੀਂ ਕਿ ਚੰਗੇ ਭਾਗਾਂ ਤੋਂ ਬਿਨਾਂ ਪਦਾਰਥਾਂ ਦੀ ਪ੍ਰਾਪਤੀ ਨਹੀਂ ਹੁੰਦੀ, ਪਰ ਜੋ ਮਨੁੱਖ ਨਾਮ ਤੋਂ ਸੱਖਣੇ, ਅਨੇਕਾਂ ਰਸਾਂ ਵਾਲੇ ਪਦਾਰਥਾਂ ਨੂੰ ਖਾਂਦੇ ਹਨ, ਉਹ ਤਾਂ ਇਸ ਤਰ੍ਹਾਂ ਸਮਝੋ ਜਿਵੇਂ ਕਿ ਇਕ ਪਸ਼ੂ ਖਾਂਦਾ ਹੈ। ਭਾਵ ਪਸ਼ੂ ਪੱਠਿਆਂ ਨਾਲ ਢਿੱਡ ਭਰ ਲੈਂਦੇ ਹਨ, ਤਿਵੇਂ ਸਾਧ ਸੰਗ ਤੋਂ ਸੱਖਣੇ ਰਹਿ ਕੇ ਉਹ ਮਨੁੱਖ ਅਨੇਕਾਂ ਪਦਾਰਥ ਖਾ ਕੇ ਪੇਟ ਭਰ ਲੈਂਦੇ ਹਨ, ਉਨ੍ਹਾਂ ਮਨੁੱਖਾਂ ਵਿਚ ਤੇ ਪਸ਼ੂਆਂ ਵਿਚ ਕੋਈ ਫ਼ਰਕ ਨਹੀਂ।

**ਪ੍ਰ:** ਕਿਉਂ ਜੀ ! ਪਸ਼ੂ ਤਾਂ ਰੱਸੇ (ਸੰਗਲ) ਨਾਲ ਬੰਨ੍ਹਿਆ ਰਹਿੰਦਾ ਹੈ ?

**ਉ:** ੨. ਹੇ ਪਿਆਰਿਓ ! ਐਸੇ ਲੋਕ ਮੋਹ ਦੀ ਰੱਸੀ ਨਾਲ ਹਰ ਵਕਤ ਹੀ ਬੰਨ੍ਹੇ ਰਹਿੰਦੇ ਹਨ, ਭਾਵ ਉਹ ਸੰਨ੍ਹ ਤੋਂ ਫੜੇ ਹੋਏ ਚੋਰਾਂ ਵਾਂਗ ਮਾਇਆ ਦੇ ਮੋਹ ਦੀ ਰੱਸੀ ਨਾਲ ਹੋਰ-ਹੋਰ ਵਧੀਕ ਜਕੜਿਆ ਰਹਿੰਦਾ ਹੈ।੧।

੩. ਜੇ ਅਸਲ ਸੋਚਿਆ ਜਾਵੇ ਤਾਂ ਉਹ ਲੋਕ ਪਸ਼ੂ ਵੀ ਨਹੀਂ ਅਤੇ ਢੋਰ ਵੀ ਨਹੀਂ, ਉਸ ਦੀ ਤਾਂ ਦੇਹ ਮੁਰਦਾ ਹੈ, ਕਿਉਂਕਿ ਉਹ ਸਾਧ ਸੰਗਤ ਤੋਂ ਸੱਖਣਾ ਹੈ। ਅਰਥਾਤ ਸੰਗਤ ਵਿਚ ਬੈਠ ਕੇ ਪਰਮਾਤਮਾ ਦੀ ਯਾਦ ਵਿਚ ਜੁੜਦਾ ਨਹੀਂ।

**ਪ੍ਰ:** ਕਿਉਂ ਜੀ ! ਉਹ ਮੁਰਦਾ ਕਿਵੇਂ ਹੋਇਆ, ਜਦ ਕਿ ਉਹ ਟੁਰਦਾ ਫਿਰਦਾ ਹੈ ?

**ਉ:** ੪. ਐ ਪਿਆਰਿਓ ! ਉਹ ਜੂਨਾਂ ਵਿਚ ਆਉਂਦਿਆਂ ਜਾਂਦਿਆਂ ਦੁੱਖ ਪਾ-ਪਾ ਕੇ ਨਾਸ ਹੋ ਚੁੱਕਾ ਹੈ, ਉਸ ਦੇ ਅੰਦਰ ਆਤਮਿਕ ਮੌਤ ਮਰੀ ਹੋਈ ਜਿੰਦ ਹੈ।੧।ਰਹਾਉ।

**ਪ੍ਰ:** ਸਾਈਂ ਜੀ ! ਤੁਸੀਂ ਉਸ ਨੂੰ ਮੁਰਦਾ ਕਹਿੰਦੇ ਹੋ, ਉਸ ਦੇ ਸਰੀਰ ਉਪਰ ਤਾਂ ਬੜੇ ਸੁੰਦਰ ਤੇ ਕੀਮਤੀ ਰੇਸ਼ਮੀ ਕੱਪੜੇ ਪਾਏ ਹੁੰਦੇ ਹਨ ?

**ਉ:** ੫. ਹੇ ਭਰਾਵੋ ! ਉਹ ਜੋ ਸੋਹਣੇ-ਸੋਹਣੇ ਅਨੇਕਾਂ ਕੱਪੜੇ ਪਹਿਨੇ ਹੋਏ ਦਿਸਦੇ ਹਨ, ਉਹ :

੬. ਤਾਂ ਡਰਨੇ ਸਮਾਨ ਹੈ। ਭਾਵ ਜਿਵੇਂ ਡਰਨਾ ਖੇਤ ਵਿਚ ਹੁੰਦਾ ਹੈ, ਜਿਸ ਨੂੰ ਦੇਖ ਕੇ ਪੰਛੀਆਂ ਨੂੰ ਡਰ ਆਉਂਦਾ ਹੈ। ਇਸ ਨੂੰ ਵੀ ਇਸੇ ਤਰ੍ਹਾਂ ਹੀ ਜਾਣੋ। ਇਹ ਸੋਹਣੇ ਕੱਪੜੇ ਪਹਿਨਦਾ ਹੈ, ਗ਼ਰੀਬ ਵਿਚਾਰੇ ਮੈਲੇ ਕੁਚੈਲੇ ਕੱਪੜਿਆਂ ਵਾਲੇ ਉਸ ਤੋਂ ਡਰਦੇ ਰਤਾ ਦੂਰ-ਦੂਰ ਹੀ ਰਹਿੰਦੇ ਹਨ। ਸੋ, ਉਨ੍ਹਾਂ ਗ਼ਰੀਬਾਂ ਵਾਸਤੇ ਤਾਂ ਉਹ ਇਸੀ ਤਰ੍ਹਾਂ ਹੋਇਆ ਕਰਦਾ ਹੈ, ਜਿਵੇਂ ਕਿ ਪੈਲੀ ਵਿਚ ਜਾਨਵਰਾਂ ਨੂੰ ਡਰਾਉਣ ਲਈ ਬਣਾਉਟੀ ਰਾਖਾ ਖੜਾ ਕੀਤਾ ਹੁੰਦਾ ਹੈ।੨।

੭. ਐ ਭਰਾਵੋ ! ਹੋਰ ਪਸ਼ੂ ਆਦਿਕਾਂ ਦੇ ਸਰੀਰ ਸਾਰੇ ਕਿਸੇ ਨਾ ਕਿਸੇ ਕੰਮ ਆ ਹੀ ਜਾਂਦੇ ਹਨ (ਜਿਨ੍ਹਾਂ ਦੇ ਉਹ ਯੋਗ ਹੋਣ)।

੮. ਪਰ, ਮਨੁੱਖ ਜੋ ਨਾਮ ਜਪਣ ਦੇ ਯੋਗ ਹੈ, ਜੇ ਇਹ ਪਰਮੇਸ਼ਰ ਦਾ ਨਾਮ ਨਹੀਂ ਜਪਦਾ, ਤਾਂ ਸਮਝੋ ਇਸ ਦਾ ਜਗਤ ਵਿਚ ਆਉਣਾ ਨਿਸਫਲ ਹੈ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਜਿਸ ਮਨੁੱਖ ਉੱਤੇ ਉਹ ਪਰਮੇਸ਼ਰ ਦਇਆਵਾਨ ਹੁੰਦਾ ਹੈ।

੧੦. ਉਹੀ ਮਨੁੱਖ ਸਾਧ ਸੰਗਤ ਵਿਚ ਮਿਲ ਕੇ, ਉਸ ਵਾਹਿਗੁਰੂ ਨੂੰ ਸਿਮਰਦਾ ਹੈ।੪।੫੫।੧੨੪।

***ਭਾਵਾਰਥ :*** ਜੋ ਮਨੁੱਖ ਨਾਮ ਸਿਮਰਨ ਵਾਲਾ ਨਹੀਂ, ਉਸ ਨੂੰ ਪਸ਼ੂ ਦਾ ਸਰੀਰ ਦੱਸਦੇ ਹਨ। ਪਸ਼ੂ ਨੂੰ ਪਰਮੇਸ਼ਰ ਦੀ ਗਿਆਤ ਨਹੀਂ, ਜਿਸ ਮਨੁੱਖ ਨੂੰ ਇਹ ਸੂਝ ਨਹੀਂ ਹੈ ਅਤੇ ਨਾ ਹੀ ਸਿਮਰਨ ਦਾ ਯਤਨ ਹੀ ਕਰਦਾ ਹੈ, ਕੇਵਲ ਖਾਣ ਪੀਣ ਵਿਚ ਮਸਤ ਰਹਿੰਦਾ ਹੈ, ਉਹ ਪਸ਼ੂ ਤੁੱਲ ਹੀ ਹੈ। ਪਸ਼ੂ ਰੱਸੇ ਨਾਲ ਬੱਧਾ ਹੁੰਦਾ ਹੈ ਤੇ ਮਨੁੱਖ ਮੋਹ ਰੂਪ ਰੱਸੇ ਨਾਲ ਜਕੜਿਆ ਹੋਇਆ ਹੈ। ਇਸ ਨੂੰ ਰੂਹਾਨੀ ਜ਼ਿੰਦਗੀ ਤੋਂ ਸੱਖਣਾ ਹੋਣ ਕਰਕੇ ਮੁਰਦਾ ਦੱਸਦੇ ਹਨ। ਅੰਤ ਵਿਚ ਸਿਧਾਂਤ ਕਹਿੰਦੇ ਹਨ ਕਿ ਜੇ ਇਹ ਸਾਧ ਸੰਗਤ ਵਿਚ ਮਿਲਕੇ ਨਾਮ ਦਾ ਸਿਮਰਨ ਕਰੇ ਤਾਂ ਫਿਰ ਇਹ ਜੀਉਂਦਿਆਂ ਵਿਚ ਗਿਣਿਆ ਜਾ ਸਕਦਾ ਹੈ।

## ਗਉੜੀ ਮਹਲਾ ੫ ॥

**੧. ਕਲਿ ਕਲੇਸ ਗੁਰ ਸਬਦਿ ਨਿਵਾਰੇ ॥**
**੨. ਆਵਣ ਜਾਣ ਰਹੇ ਸੁਖ ਸਾਰੇ ॥੧॥**
**੩. ਭੈ ਬਿਨਸੇ ਨਿਰਭਉ ਹਰਿ ਧਿਆਇਆ ॥**
**੪. ਸਾਧਸੰਗਿ ਹਰਿ ਕੇ ਗੁਣ ਗਾਇਆ ॥੧॥ ਰਹਾਉ ॥**
**੫. ਚਰਨ ਕਵਲ ਰਿਦ ਅੰਤਰਿ ਧਾਰੇ ॥**
**੬. ਅਗਨਿ ਸਾਗਰ ਗੁਰਿ ਪਾਰਿ ਉਤਾਰੇ ॥੨॥**
**੭. ਬੂਡਤ ਜਾਤ ਪੂਰੈ ਗੁਰਿ ਕਾਢੇ ॥**
**੮. ਜਨਮ ਜਨਮ ਕੇ ਟੂਟੇ ਗਾਢੇ ॥੩॥**
**੯. ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥**
**੧੦. ਜਿਸੁ ਭੇਟਤ ਗਤਿ ਭਈ ਹਮਾਰੀ ॥੪॥੫੬॥੧੨੫॥**

***ਪਦ ਅਰਥ :*** ਕਲਿ—ਦੁੱਖ, ਕਲਹ, ਝਗੜਾ। ਕਲੇਸ—ਮਨ ਦੀ ਪੀੜਾ। ਰਹੇ—ਮੁੱਕ ਗਏ। ਬਿਨਸੇ—ਦੂਰ ਹੋ ਗਏ। ਧਾਰੇ—ਟਿਕਾਏ। ਬੂਡਤ ਜਾਤ—ਡੁੱਬਦੇ ਜਾਂਦੇ। ਗਾਢੇ—ਗੰਢ ਦਿੱਤੇ, ਜੋੜ ਦਿੱਤੇ। ਭੇਟਤ—ਮਿਲਿਆਂ।

### *ਅਰਥ :*

**ਪ੍ਰ:** ਹਜ਼ੂਰ! ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨੂੰ ਅੰਤਰ-ਆਤਮੇ ਧਾਰਨ ਕਰ ਲਿਆ ਹੈ, ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੋਇਆ?

**ਉ:** ੧. ਉਨ੍ਹਾਂ ਦੇ ਅੰਦਰੋਂ ਗੁਰੂ ਉਪਦੇਸ਼ ਨੇ ਲੜਾਈ ਝਗੜੇ ਤੇ ਕਲੇਸ਼ ਦੂਰ ਕਰ ਦਿੱਤੇ।

੨. (ਅਤੇ ਉਨ੍ਹਾਂ ਦਾ) ਜਨਮ-ਮਰਨ ਮਿਟ ਗਿਆ ਤੇ ਸਾਰੇ ਹੀ ਸੁਖ ਪ੍ਰਾਪਤ ਹੋ ਗਏ।੧।

੩. ਜਿਨ੍ਹਾਂ ਨੇ ਨਿਰਭਉ ਹਰੀ ਨੂੰ ਧਿਆਇਆ, ਉਨ੍ਹਾਂ ਦੇ ਸਾਰੇ ਭੈ ਮਿਟ ਗਏ।

੪. (ਕਿਉਂਕਿ ਉਨ੍ਹਾਂ ਨੇ) ਸਾਧ ਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਏ ਹਨ।੧।ਰਹਾਉ।

੫. ਸਾਧ ਸੰਗਤ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਨੇ ਪਰਮੇਸ਼ਰ ਦੇ ਚਰਨ-ਕਮਲ ਆਪਣੇ ਹਿਰਦੇ ਅੰਦਰ ਵਸਾ ਲਏ (ਭਾਵ ਧਿਆਨ ਵਾਹਿਗੁਰੂ ਜੀ ਵਲ ਰੱਖਿਆ)।

੬. ਗੁਰੂ ਨੇ ਉਨ੍ਹਾਂ ਨੂੰ ਤ੍ਰਿਸ਼ਨਾ-ਰੂਪ ਅੱਗ ਦੇ ਸਮੁੰਦਰ ਵਿਚੋਂ ਪਾਰ ਲੰਘਾ ਦਿੱਤਾ।੨।

੭. ਉਹ ਸੰਸਾਰ ਵਿਚ ਵਿਕਾਰਾਂ ਦੇ ਸਮੁੰਦਰ ਅੰਦਰ ਡੁੱਬਦੇ ਜਾ ਰਹੇ ਸਨ, ਪੂਰੇ ਗੁਰੂ ਨੇ ਉਨ੍ਹਾਂ ਨੂੰ ਬ੍ਰਿਤੀ-ਰੂਪੀ ਬਾਹੋਂ ਫੜ ਕੇ ਬਾਹਰ ਕੱਢ ਲਿਆ।

੮. ਇਸ ਤਰ੍ਹਾਂ ਜੋ ਵਾਹਿਗੁਰੂ ਤੋਂ ਟੁੱਟੇ ਹੋਏ ਸਨ, ਗੁਰੂ ਨੇ ਕਿਰਪਾ ਕਰਕੇ ਉਨ੍ਹਾਂ ਨੂੰ ਉਸੇ ਪਰਮੇਸ਼ਰ ਨਾਲ ਜੋੜ ਦਿੱਤਾ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਸ ਗੁਰੂ ਤੋਂ ਸਦਕੇ ਹਾਂ।

੧੦. ਜਿਸ ਨੂੰ ਮਿਲਣ ਨਾਲ ਸਾਡੀ ਮੁਕਤੀ ਹੋ ਗਈ ਹੈ।੪।੫੬।੧੨੫।

***ਭਾਵਾਰਥ :*** ਇਸ ਸ਼ਬਦ ਅੰਦਰ ਸਤਿਗੁਰੂ ਜੀ ਨੇ ਗੁਰੂ ਦੁਆਰਾ ਸ਼ੁਭ ਗਤੀ ਪ੍ਰਾਪਤ ਹੋਣ ਦਾ ਪਵਿੱਤਰ ਉਪਦੇਸ਼ ਦਿੱਤਾ ਹੈ।

## ਗਉੜੀ ਮਹਲਾ ੫ ॥

**੧. ਸਾਧਸੰਗਿ ਤਾ ਕੀ ਸਰਨੀ ਪਰਹੁ ॥**
**੨. ਮਨੁ ਤਨੁ ਅਪਨਾ ਆਗੈ ਧਰਹੁ ॥੧॥**
**੩. ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥**
**੪. ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥੧॥ ਰਹਾਉ ॥**
**੫. ਤਜਿ ਅਭਿਮਾਨੁ ਜਨਮ ਮਰਣੁ ਨਿਵਾਰਹੁ ॥**
**੬. ਹਰਿ ਕੇ ਦਾਸ ਕੇ ਚਰਣ ਨਮਸਕਾਰਹੁ ॥੨॥**
**੭. ਸਾਸਿ ਸਾਸਿ ਪ੍ਰਭੁ ਮਨਹਿ ਸਮਾਲੇ ॥**
**੮. ਸੋ ਧਨੁ ਸੰਚਹੁ ਜੋ ਚਾਲੈ ਨਾਲੇ ॥੩॥**
**੯. ਤਿਸਹਿ ਪਰਾਪਤਿ ਜਿਸੁ ਮਸਤਕਿ ਭਾਗੁ ॥**
**੧੦. ਕਹੁ ਨਾਨਕ ਤਾ ਕੀ ਚਰਣੀ ਲਾਗੁ ॥੪॥੫੭॥੧੨੬॥**

***ਪਦ ਅਰਥ :*** ਨਮਸਕਾਰਹੁ—ਨਮਸਕਾਰ ਕਰੋ, ਆਪਣਾ ਸਿਰ ਨਿਵਾਓ। ਸਮਾਲੇ—ਸਮਾਲਿ, ਸਾਂਭ ਕੇ ਰੱਖ। ਸੰਚਹੁ—ਇਕੱਠਾ ਕਰੋ।

### *ਅਰਥ :*

**ਪ੍ਰ:** ਹੇ ਬਾਬਾ ਜੀ! ਉਸ ਪਰਮੇਸ਼ਰ ਨੂੰ ਮਿਲਣ ਦਾ ਕੋਈ ਸਾਧਨ ਦੱਸੋ।

**ਉ:** ੧. ਹੇ ਪਿਆਰਿਓ! ਸਾਧ ਸੰਗਤ ਵਿਚ ਮਿਲ ਕੇ ਉਸ ਪ੍ਰਭੂ ਦੀ ਸ਼ਰਨ ਪੈ ਜਾਓ। ਸਭ ਤੋਂ ਵੱਡਾ ਸੁਖਾਲਾ ਸਾਧਨ ਇਹੋ ਹੈ।

੨. ਪਰ, ਇਹ ਜ਼ਰੂਰੀ ਹੈ ਕਿ ਆਪਣਾ ਮਨ ਤੇ ਤਨ, ਸਭੋ ਕੁਝ ਗੁਰੂ ਨੂੰ ਅਰਪਨ ਕਰ ਦਿਓ।੧।

੩. ਗੁਰੂ ਦੀ ਸੰਗਤ ਵਿਚ ਮਿਲ ਕੇ, ਹੇ ਭਾਈ! ਗੁਰੂ ਤੋਂ ਨਾਮ-ਅੰਮ੍ਰਿਤ ਲੈ ਕੇ ਪੀਓ।

**ਪ੍ਰ:** ਕਿਉਂ ਜੀ! ਨਾਮ-ਅੰਮ੍ਰਿਤ ਕਿਵੇਂ ਪੀਵੀਦਾ ਹੈ?

**ਉ:** ੪. ਇਉਂ ਨਾਮ-ਅੰਮ੍ਰਿਤ ਪੀਵੀਦਾ ਹੈ ਕਿ ਉਸ ਪ੍ਰਭੂ ਦੇ ਨਾਮ ਨੂੰ ਬਾਰ-ਬਾਰ ਸਿਮਰੀਦਾ ਹੈ, ਜਿਸ ਨਾਲ ਵਿਸ਼ੇ-ਵਿਕਾਰਾਂ ਦੀ ਸਾਰੀ ਹੀ ਤਪਸ਼ ਬੁਝ ਜਾਂਦੀ ਹੈ।੧।ਰਹਾਉ।

੫. ਹੇ ਭਾਈਓ! ਇਸੇ ਨਾਮ ਦੇ ਅਭਿਆਸ ਨਾਲ ਅੰਦਰੋਂ ਅਭਿਮਾਨ ਨੂੰ ਦੂਰ ਕਰ ਲਵੋ। ਅਭਿਮਾਨ ਦੂਰ ਕਰਨ ਨਾਲ ਜਨਮ-ਮਰਨ ਦਾ ਗੇੜ ਦੂਰ ਕਰ ਲਵੋਂ।

੬. (ਅਤੇ) ਹਰੀ ਦੇ ਦਾਸਾਂ ਦੇ ਚਰਨਾਂ ਨੂੰ ਨਮਸਕਾਰ ਕਰੋ, ਭਾਵ ਉਨ੍ਹਾਂ ਹਰੀ ਦੇ ਸੇਵਕਾਂ ਦੀ ਸਤਿਕਾਰ ਪੂਰਵਕ ਸੰਗਤ ਕਰੋ।੨।

੭. ਹੇ ਭਾਈਓ! ਗੁਰੂ ਦੀ ਸੰਗਤ ਵਿਚ ਮਿਲ ਕੇ ਉਸ ਪਰਮਾਤਮਾ ਨੂੰ ਆਪਣੇ ਮਨ ਵਿਚ ਸੁਆਸ-ਸੁਆਸ ਸੰਭਾਲ ਕੇ ਰੱਖੋ।

੮. ਹੇ ਪਿਆਰਿਓ! ਤੁਸੀਂ ਇਸ ਤਰ੍ਹਾਂ ਉਹ ਨਾਮ-ਧਨ ਇਕੱਠਾ ਕਰੋ, ਜੋ ਅੰਤ ਸਮੇਂ ਤੁਹਾਡੇ ਨਾਲ ਚਲੇ।੩।

ਪ੍ਰ: ਕਿਉਂ ਜੀ! ਇਹ ਨਾਲ ਜਾਣ ਵਾਲਾ ਨਾਮ ਧਨ, ਸਾਰੇ ਹੀ ਕਿਉਂ ਨਹੀਂ ਇਕੱਠਾ ਕਰਦੇ?

ਉ: ੯. ਹੇ ਪਿਆਰੇ! ਇਹ ਨਾਮ-ਧਨ ਇਕੱਠਾ ਕਰਨ ਵਾਲੀ ਗੱਲ ਜੀਵਾਂ ਦੇ ਆਪਣੇ ਵੱਸ ਦੀ ਨਹੀਂ। ਇਹ ਨਾਮ-ਧਨ ਉਸੇ ਨੂੰ ਪ੍ਰਾਪਤ ਹੁੰਦਾ ਹੈ, ਜਿਸ ਮਨੁੱਖ ਦੇ ਮੱਥੇ ਦੇ ਚੰਗੇ ਭਾਗ ਜਾਗੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਉਸੇ ਮਨੁੱਖ ਦੇ ਚਰਨੀਂ ਲੱਗ, ਜਿਸ ਨੂੰ ਨਾਮ-ਧਨ ਮਿਲਿਆ ਹੈ।੪।੫੭।੧੨੬।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਨੇ ਸ਼ੁਭ ਗਤੀ ਪ੍ਰਾਪਤ ਕਰਨ ਲਈ ਸਿੱਧਾ ਸਪੱਸ਼ਟ ਸਾਰਿਆਂ ਲਈ ਹਿਤੋਮਯ ਉਪਦੇਸ਼ ਕੀਤਾ ਹੈ।

## ਗਉੜੀ ਮਹਲਾ ੫ ॥

**੧. ਸੂਕੇ ਹਰੇ ਕੀਏ ਖਿਨ ਮਾਹੇ ॥**
**੨. ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥**
**੩. ਕਾਟੇ ਕਸਟ ਪੂਰੇ ਗੁਰਦੇਵ ॥**
**੪. ਸੇਵਕ ਕਉ ਦੀਨੀ ਅਪੁਨੀ ਸੇਵ ॥੧॥ ਰਹਾਉ ॥**
**੫. ਮਿਟਿ ਗਈ ਚਿੰਤ ਪੁਨੀ ਮਨ ਆਸਾ ॥**
**੬. ਕਰੀ ਦਇਆ ਸਤਿਗੁਰਿ ਗੁਣਤਾਸਾ ॥੨॥**
**੭. ਦੁਖ ਨਾਠੇ ਸੁਖ ਆਇ ਸਮਾਏ ॥**
**੮. ਢੀਲ ਨ ਪਰੀ ਜਾ ਗੁਰਿ ਫੁਰਮਾਏ ॥੩॥**
**੯. ਇਛ ਪੁਨੀ ਪੂਰੇ ਗੁਰ ਮਿਲੇ ॥**
**੧੦. ਨਾਨਕ ਤੇ ਜਨ ਸੁਫਲ ਫਲੇ ॥੪॥੫੮॥੧੨੭॥**

***ਪਦ ਅਰਥ :*** ਸੂਕੇ—ਸੁੱਕੇ ਹੋਏ ਖ਼ੁਸ਼ਕ, ਲੱਕੜ ਵਾਂਗ, ਭਾਵ ਪ੍ਰੇਮ ਤੋਂ ਖ਼ੁਸ਼ਕ, ਜਿਨ੍ਹਾਂ ਦੇ ਅੰਦਰ ਆਤਮਕ ਜੀਵਨ ਵਾਲਾ ਰਸ ਨਹੀਂ ਰਿਹਾ। ਮਾਹੇ—ਵਿਚ। ਦ੍ਰਿਸਟਿ—ਨਿਗਾਹ, ਨਜ਼ਰ। ਸੰਚਿ—ਸਿੰਜ ਕੇ। ਜੀਵਾਏ—ਆਤਮਿਕ ਜਿੰਦ ਪਾ ਦਿੱਤੀ। ਦੀਨੀ—ਦਿੱਤੀ। ਪੁਨੀ—ਪੂਰੀ ਹੋ ਗਈ। ਗੁਣਤਾਸਾ—ਗੁਣਾਂ ਦੇ ਖ਼ਜ਼ਾਨੇ। ਸਮਾਏ—ਰਚ ਗਏ। ਸੁਫਲ—ਚੰਗੇ ਫਲਾਂ ਵਾਲੇ।

### ***ਅਰਥ :***

ਪ੍ਰ: ਕਿਉਂ ਦਾਤਾਰ ਜੀਉ! ਸ਼ਰਨ ਵਿਚ ਆਏ ਸਿੱਖ 'ਤੇ ਗੁਰੂ ਕੀ ਉਪਕਾਰ ਕਰਦੇ ਹਨ?

ਉ: ੧. ਹੇ ਪਿਆਰਿਓ! ਜਦ ਵੀ ਕੋਈ ਸਿੱਖ ਪ੍ਰੇਮ-ਰਸ ਤੋਂ ਸੁੱਞਾ ਹੈ) ਉਹ ਗੁਰੂ ਦੀ ਚਰਨ-ਸ਼ਰਨ ਵਿਚ ਆ ਪੁੱਜਦਾ ਹੈ, ਤਾਂ ਗੁਰੂ ਉਸ ਦੇ ਪ੍ਰੇਮ-ਰਸ ਤੋਂ ਸੱਖਣੇ ਮਨ ਨੂੰ ਇਕ ਖਿਨ ਵਿਚ ਹੀ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਹਰਾ-ਭਰਾ ਕਰ ਦੇਂਦੇ ਹਨ।

ਪ੍ਰ: ਜੀ, ਉਹ ਕਿਵੇਂ?

ਉ: ੨. ਗੁਰੂ ਆਪਣੀ ਅੰਮ੍ਰਿਤ-ਭਰੀ ਦ੍ਰਿਸ਼ਟੀ ਦੁਆਰਾ ਨਾਮ-ਰੂਪੀ ਜਲ ਸਿੰਜ ਕੇ ਇਕ ਖਿਨ ਵਿਚ ਹੀ ਜੀਵਾਲ ਦੇਂਦੇ ਹਨ। ਭਾਵ ਉਨ੍ਹਾਂ ਨੂੰ ਆਤਮਿਕ ਜੀਵਨ ਵਾਲੇ ਬਣਾ ਦੇਂਦੇ ਹਨ।੧।

੩. ਹੇ ਭਾਈਓ! ਇਸ ਤਰ੍ਹਾਂ ਪੂਰੇ ਗੁਰੂ ਨੇ ਉਸ ਦੇ ਸਾਰੇ ਜਨਮ-ਮਰਨ ਦੇ ਦੁੱਖ ਕੱਟ ਦਿੱਤੇ ਹਨ।

ਪ੍ਰ: ਜੀ ਹਜ਼ੂਰ! ਜਨਮ-ਮਰਨ ਦੇ ਦੁੱਖ ਤਾਂ ਬੜੇ ਕਠਨ ਹਨ, ਗੁਰੂ ਨੇ ਉਹ ਕਿਵੇਂ ਕੱਟੇ?

ਉ: ੪. ਗੁਰੂ ਨੇ ਉਸ ਸੇਵਕ ਨੂੰ ਆਪਣੀ ਕਿਰਪਾ ਰਾਹੀਂ ਸੇਵਾ-ਭਗਤੀ ਵਿਚ ਲਾ ਲਿਆ ਹੈ।੧।ਰਹਾਉ।

ਪ੍ਰ: ਕੀ, ਸੇਵਾ ਦੁਆਰਾ ਉਸ ਦੇ ਜੀਵਨ ਵਿਚ ਭੀ ਕੋਈ ਬਦਲ ਆਈ?

ਉ: ੫. ਹਾਂ, ਜ਼ਰੂਰ! ਹੁਣ ਉਸ ਦੀ ਹਰ ਤਰ੍ਹਾਂ ਦੀ ਚਿੰਤਾ ਮਿਟ ਗਈ ਅਤੇ ਮਨ ਦੀ ਵੀ ਆਸਾ ਪੂਰਨ ਹੋ ਗਈ ਹੈ।

੬. ਹੇ ਭਾਈ! ਇਹ ਸਾਰੀ ਦਇਆਲਤਾ ਗੁਣਾਂ ਦੇ ਖ਼ਜ਼ਾਨੇ ਸਤਿਗੁਰੂ ਨੇ ਕੀਤੀ ਹੈ।੨।

੭. ਹਾਂ, ਹੁਣ ਉਸ ਦੇ ਸਾਰੇ ਦੁੱਖ ਨੱਸ ਗਏ ਹਨ ਅਤੇ ਹਿਰਦੇ ਵਿਚ ਸਾਰੇ ਹੀ ਸੁਖ ਆ ਕੇ ਵਸ ਗਏ।

ਪ੍ਰ: ਕਿਉਂ ਜੀ! ਦੁੱਖਾਂ ਦਾ ਨਾਸ ਤੇ ਸਾਰੇ ਸੁਖਾਂ ਦੀ ਪ੍ਰਾਪਤੀ ਹੋਣ ਲਈ ਤਾਂ ਬਹੁਤ ਹੀ ਸਮਾਂ ਲੱਗਾ ਹੋਵੇਗਾ?

ਉ: ੮. ਨਹੀਂ, ਇਹ ਤਾਂ ਜਦੋਂ ਗੁਰੂ ਨੇ ਹੁਕਮ ਕਰ ਦਿੱਤਾ, ਤਾਂ ਐਸਾ ਹੁੰਦਿਆਂ ਉੱਕਾ ਹੀ ਕੋਈ ਦੇਰ ਨਹੀਂ ਲੱਗੀ।੩।

੯. ਇਸ ਤਰ੍ਹਾਂ ਹੇ ਭਾਈ! ਜੋ ਮਨੁੱਖ ਪੂਰੇ ਗੁਰੂ ਨੂੰ ਆ ਕੇ ਮਿਲ ਗਏ, ਉਨ੍ਹਾਂ ਦੀ ਸਾਰੀ ਕਿਸਮ ਦੀ ਇੱਛਾ ਪੂਰੀ ਹੋ ਗਈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਣ ਉਨ੍ਹਾਂ ਨੂੰ ਉੱਚੇ ਆਤਮਕ ਗੁਣਾਂ ਦੇ ਸੋਹਣੇ ਫਲ ਲੱਗ ਗਏ ਹਨ।੪।੫੮।੧੨੭।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਦੇ ਬੇਅੰਤ ਉਪਕਾਰ ਉਚਾਰਨ ਕੀਤੇ ਗਏ ਹਨ।

## ਗਉੜੀ ਮਹਲਾ ੫ ॥

**੧. ਤਾਪ ਗਏ ਪਾਈ ਪ੍ਰਭਿ ਸਾਂਤਿ ॥**
**੨. ਸੀਤਲ ਭਏ ਕੀਨੀ ਪ੍ਰਭ ਦਾਤਿ ॥੧॥**
**੩. ਪ੍ਰਭ ਕਿਰਪਾ ਤੇ ਭਏ ਸੁਹੇਲੇ ॥**
**੪. ਜਨਮ ਜਨਮ ਕੇ ਬਿਛੁਰੇ ਮੇਲੇ ॥੧॥ ਰਹਾਉ ॥**

**੫. ਸਿਮਰਤ ਸਿਮਰਤ ਪ੍ਰਭ ਕਾ ਨਾਉ ॥**
**੬. ਸਗਲ ਰੋਗ ਕਾ ਬਿਨਸਿਆ ਥਾਉ ॥੨॥**
**੭. ਸਹਜਿ ਸੁਭਾਇ ਬੋਲੈ ਹਰਿ ਬਾਣੀ ॥**
**੮. ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩॥**
**੯. ਦੂਖੁ ਦਰਦੁ ਜਮੁ ਨੇੜਿ ਨ ਆਵੈ ॥**
**੧੦. ਕਹੁ ਨਾਨਕ ਜੋ ਹਰਿ ਗੁਨ ਗਾਵੈ ॥੪॥੫੯॥੧੨੮॥**

***ਪਦ ਅਰਥ :*** ਪ੍ਰਭਿ—ਪ੍ਰਭੂ ਨੇ। ਸਾਂਤਿ—ਠੰਡ, ਆਤਮਿਕ ਅਡੋਲਤਾ। ਸੀਤਲ—ਠੰਡੇ। ਸੁਹੇਲੇ—ਸੌਖੇ। ਸੁਭਾਇ—ਪ੍ਰੇਮ, ਪਿਆਰ ਵਿਚ।

***ਅਰਥ :***

ਪ੍ਰ: ਹੇ ਸਤਿਗੁਰੋ ! ਜਦੋਂ ਪ੍ਰਭੂ ਕਿਸੇ ਨੂੰ ਆਪਣੇ ਪਵਿੱਤਰ ਨਾਮ ਦੀ ਦਾਤ ਬਖ਼ਸ਼ਸ਼ ਕਰਦਾ ਹੈ, ਤਾਂ ਉਨ੍ਹਾਂ ਨੂੰ ਕਿਵੇਂ ਪਛਾਣਿਆ ਜਾਵੇ ?

ਉ: ੧. ਹੇ ਭਰਾਵੋ ! ਇਹ ਗੁਰੂ ਦੇ ਬਖ਼ਸ਼ੇ ਨਾਮ ਦੀ ਬਰਕਤ ਸਮਝੋ ਕਿ ਉਨ੍ਹਾਂ ਦੇ ਤਿੰਨੇ ਹੀ (ਆਧੀ, ਬਿਆਧੀ, ਉਪਾਧੀ) ਤਾਪ ਦੂਰ ਹੋ ਗਏ ਹਨ ਅਤੇ ਪ੍ਰਭੂ ਨੇ ਉਨ੍ਹਾਂ ਦੇ ਅੰਦਰ ਠੰਡ ਵਰਤਾ ਦਿੱਤੀ ਹੈ। ਭਾਵ ਹੁਣ ਉਨ੍ਹਾਂ ਦਾ ਮਨ ਵਿਕਾਰਾਂ ਵਿਚ ਨਹੀਂ ਤਪਦਾ।

੨. ਉਹ ਹੁਣ ਠੰਡੇ-ਠਾਰ ਹੋ ਗਏ, ਇਹ ਉਨ੍ਹਾਂ ਨੂੰ ਪ੍ਰਭੂ ਨੇ ਹੀ ਦਾਤ ਬਖ਼ਸ਼ੀ ਹੈ।੧।

੩. ਜਿਨ੍ਹਾਂ ਉੱਤੇ ਪ੍ਰਭੂ ਆਪਣੀ ਕਿਰਪਾ ਕਰਕੇ ਨਾਮ ਦੀ ਦਾਤ ਦੀ ਬਖ਼ਸ਼ਸ਼ ਕਰਦਾ ਹੈ, ਉਹ ਸਰਵ ਤਰ੍ਹਾਂ ਹੀ ਸੌਖੇ ਜੀਵਨ ਵਾਲੇ ਹੋ ਜਾਂਦੇ ਹਨ।

੪. ਪ੍ਰਭੂ ਹੁਣ ਉਨ੍ਹਾਂ ਨੂੰ ਅਨੇਕਾਂ ਜਨਮ ਜਨਮਾਤ੍ਰਾਂ ਦੇ ਵਿਛੜਿਆਂ ਨੂੰ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ।੧।ਰਹਾਉ।

੫. ਇਸ ਤਰ੍ਹਾਂ ਪਰਮੇਸ਼ਰ ਦਾ ਨਾਮ ਸਿਮਰਦਿਆਂ ਸਿਮਰਦਿਆਂ

੬. ਉਨ੍ਹਾਂ ਦੇ ਅੰਦਰੋਂ ਸਾਰੇ ਰੋਗਾਂ ਦਾ ਟਿਕਾਣਾ ਅਭਿਮਾਨ ਹੀ ਨਾਸ ਹੋ ਗਿਆ ਹੈ।੨।

ਪ੍ਰ: ਕਿਉਂ ਸਾਈਂ ਜੀ ! ਉਹ ਹੁਣ ਹਰ ਵਕਤ ਕਰਦਾ ਕੀ ਰਹਿੰਦਾ ਹੈ ?

ਉ: ੭. ਹੇ ਮਿੱਤਰ ਜਨੋ ! ਉਹ ਹੁਣ ਪ੍ਰੇਮ-ਪਿਆਰ ਵਿਚ ਲੀਨ ਹੋਇਆ ਹਰ ਵਕਤ ਉਸੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਣ ਕਰਦਾ ਰਹਿੰਦਾ ਹੈ।

੮. ਹੇ ਪ੍ਰਾਣੀ ! ਤੂੰ ਭੀ ਉਸ ਦੇ ਦਰ ਤੋਂ ਨਾਮ ਦੀ ਜਾਚਨਾ ਕਰ ਅਤੇ ਅੱਠੇ ਪਹਿਰ ਉਸੇ ਪ੍ਰਭੂ ਦਾ ਨਾਮ ਚਿੰਤਨ ਕਰਦਾ ਰਹੋ।੩।

ਪ੍ਰ: ਕਿਉਂ ਜੀ ! ਅੱਠੇ ਪਹਿਰ ਨਾਮ ਸਿਮਰਦਿਆਂ ਹਾਸਲ ਕੀ ਹੋਵੇਗਾ ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਇਸ ਦਾ ਫਲ ਇਹ ਹੋਵੇਗਾ ਕਿ ਕੋਈ ਭੀ ਦੁੱਖ, ਦਰਦ ਨੇੜੇ ਨਹੀਂ ਆਉਂਦਾ ਅਤੇ ਅੰਤ ਦੇ ਸਮੇਂ ਜਮ ਭੀ ਨੇੜੇ ਨਹੀਂ ਢੁਕ ਸਕਦਾ।

੧੦. ਪਰ, ਸ਼ਰਤ ਇਹ ਹੈ ਕਿ ਉਹ ਪ੍ਰੇਮ-ਸਹਿਤ ਹਰੀ ਦੇ ਗੁਣ ਗਾਉਂਦਾ ਰਵੇ।੪।੫੯।੧੨੮।

## ਗਉੜੀ ਮਹਲਾ ੫ ॥

**੧. ਭਲੇ ਦਿਨਸ ਭਲੇ ਸੰਜੋਗ ॥**
**੨. ਜਿਤੁ ਭੇਟੇ ਪਾਰਬ੍ਰਹਮ ਨਿਰਜੋਗ ॥੧॥**
**੩. ਓਹ ਬੇਲਾ ਕਉ ਹਉ ਬਲਿ ਜਾਉ ॥**
**੪. ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥੧॥ ਰਹਾਉ ॥**
**੫. ਸਫਲ ਮੂਰਤੁ ਸਫਲ ਓਹ ਘਰੀ ॥**
**੬. ਜਿਤੁ ਰਸਨਾ ਉਚਰੈ ਹਰਿ ਹਰੀ ॥੨॥**
**੭. ਸਫਲੁ ਓਹੁ ਮਾਥਾ ਸੰਤ ਨਮਸਕਾਰਸਿ ॥**
**੮. ਚਰਣ ਪੁਨੀਤ ਚਲਹਿ ਹਰਿ ਮਾਰਗਿ ॥੩॥**
**੯. ਕਹੁ ਨਾਨਕ ਭਲਾ ਮੇਰਾ ਕਰਮ ॥**
**੧੦. ਜਿਤੁ ਭੇਟੇ ਸਾਧੂ ਕੇ ਚਰਨ ॥੪॥੬੦॥੧੨੯॥**

***ਪਦ ਅਰਥ :*** ਦਿਨਸ—ਦਿਹਾੜੇ। ਸੰਜੋਗ—ਮਿਲਾਪ ਦੇ ਅਵਸਰ। ਭੇਟੇ—ਮਿਲੇ। ਨਿਰਜੋਗ—ਜੁੜਨ ਤੋਂ ਰਹਿਤ, ਅਟੰਕ, ਨਿਰਲੇਪ। ਮੂਰਤੁ—ਮਹੂਰਤ, ਦੋ ਘੜੀ ਜਿਤਨਾ ਸਮਾਂ। ਪੁਨੀਤ—ਪਵਿੱਤਰ। ਮਾਰਗਿ—ਰਸਤੇ ਉੱਤੇ। ਕਰਮ—ਭਾਗ, ਕਿਸਮਤ। ਜਿਤੁ—ਜਿਸ ਦੀ।

***ਅਰਥ :***

ਪ੍ਰ: ਹਜ਼ੂਰ ! ਦੱਸੋ, ਗੁਰਮਤ ਅਨੁਸਾਰ ਕਿਹੜੇ ਦਿਨ ਤੇ ਕਿਹੜੇ ਅਵਸਰ ਚੰਗੇ ਤੇ ਸੁਖਦਾਈ ਹਨ ?

ਉ: ੧. ਹੇ ਪਿਆਰਿਓ ! ਓਹੀ ਦਿਨ ਸੁਹਾਵਣੇ ਹੁੰਦੇ ਹਨ ਅਤੇ ਉਹੋ ਮਿਲਾਪ ਦੇ ਅਵਸਰ ਸੁਖਦਾਇਕ ਹਨ।

੨. ਜਿਸ ਸਮੇਂ ਮਾਇਆ ਤੋਂ ਨਿਰਲੇਪ ਪਰਮੇਸ਼ਰ ਜੀ ਮਿਲ ਪੈਂਦੇ ਹਨ।੧।

੩. ਮੈਂ ਤਾਂ ਉਸੇ ਵੇਲੇ ਤੋਂ ਸਦਕੇ ਜਾਂਦਾ ਹਾਂ।

੪. ਜਿਸ ਵੇਲੇ ਮੇਰਾ ਮਨ ਹਰੀ ਦਾ ਨਾਮ ਜਪੇ।੧।ਰਹਾਉ।

੫. ਹੇ ਵੀਰ ਜੀ ! ਅਸਲ ਵਿਚ ਮਨੁੱਖ ਵਾਸਤੇ ਉਹ ਮਹੂਰਤ ਭਾਗਾਂ ਵਾਲਾ ਹੁੰਦਾ ਹੈ ਅਤੇ ਉਹ ਘੜੀ ਸੁਲੱਖਣੀ ਹੋਇਆ ਕਰਦੀ ਹੈ।

੬. ਜਦੋਂ ਜੀਭ ਹਰੀ-ਪਰਮੇਸ਼ਰ ਦਾ ਹਰਿ ਹਰਿ ਨਾਮ ਉਚਾਰਨ ਕਰੇ।੨।

੭. ਉਹ ਮੱਥਾ ਵੀ ਭਾਗਾਂ ਵਾਲਾ ਹੈ, ਜੇਹੜਾ ਗੁਰੂ-ਸੰਤ ਦੇ ਚਰਨਾਂ ਉਪਰ ਨਿਉਂ ਕੇ ਨਮਸਕਾਰ ਕਰਦਾ ਹੈ।

੮. ਉਹ ਪੈਰ ਪਵਿੱਤਰ ਹਨ, ਜੋ ਪਰਮੇਸ਼ਰ ਦੇ ਮਿਲਣ ਦੇ ਮਾਰਗ ਪਰ ਚਲਦੇ ਹਨ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਮੇਰੇ ਮੱਥੇ ਦਾ ਕੋਈ ਚੰਗਾ ਲੇਖ ਸੀ।

੧੦. ਜਿਸ ਕਰਕੇ ਮੈਂ ਸਾਧੂ ਦੇ ਚਰਨ ਸਪਰਸ਼ ਕਰ ਲਏ।੪।੬੦।੧੨੯।

## ਗਉੜੀ ਮਹਲਾ ੫ ॥

**੧. ਗੁਰ ਕਾ ਸਬਦੁ ਰਾਖੁ ਮਨ ਮਾਹਿ ॥**
**੨. ਨਾਮੁ ਸਿਮਰਿ ਚਿੰਤਾ ਸਭ ਜਾਹਿ ॥੧॥**
**੩. ਬਿਨੁ ਭਗਵੰਤ ਨਾਹੀ ਅਨ ਕੋਇ ॥**
**੪. ਮਾਰੈ ਰਾਖੈ ਏਕੋ ਸੋਇ ॥੧॥ ਰਹਾਉ ॥**
**੫. ਗੁਰ ਕੇ ਚਰਣ ਰਿਦੈ ਉਰਿ ਧਾਰਿ ॥**
**੬. ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥੨॥**
**੭. ਗੁਰ ਮੂਰਤਿ ਸਿਉ ਲਾਇ ਧਿਆਨੁ ॥**
**੮. ਈਹਾ ਊਹਾ ਪਾਵਹਿ ਮਾਨੁ ॥੩॥**
**੯. ਸਗਲ ਤਿਆਗਿ ਗੁਰ ਸਰਣੀ ਆਇਆ ॥**
**੧੦. ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥੪॥੬੧॥੧੩੦॥**

***ਪਦ ਅਰਥ :*** ਭਗਵੰਤ—ਭਗਵਾਨ। ਅਨ—ਹੋਰ। ਸੋਇ—ਓਹੀ। ਉਰਿ—ਦਿਲ ਵਿਚ। ਧਾਰਿ—ਰੱਖ। ਅੰਦੇਸੇ—ਫ਼ਿਕਰ।

***ਅਰਥ :***

ਪ੍ਰ: ਹਜ਼ੂਰ ਜੀਉ! ਮਨ ਹਰ ਵਕਤ ਚਿੰਤਾ ਵਿਚ ਦੁਖੀ ਹੀ ਰਹਿੰਦਾ ਹੈ, ਕੋਈ ਇਲਾਜ ਦੱਸੋ।

ਉ: ੧. ਹੇ ਪਿਆਰਿਆ! ਗੁਰੂ ਦਾ ਉਪਦੇਸ਼ ਆਪਣੇ ਮਨ ਵਿਚ ਵਸਾਈ ਰੱਖ।

ਪ੍ਰ: ਸਾਈਂ ਜੀ! ਉਪਦੇਸ਼ ਤੋਂ ਆਪ ਜੀ ਦਾ ਅਸਲ ਭਾਵ ਕੀ ਹੈ?

ਉ: ੨. ਭਾਵ ਇਹੋ ਹੈ ਕਿ ਉਸ ਗੁਰੂ ਦੇ ਦਿੱਤੇ ਨਾਮ ਦਾ ਮਨ ਵਿਚ ਸਿਮਰਨ ਕਰ, ਇਸ ਤਰ੍ਹਾਂ ਦਾ ਉਪਚਾਰ ਕਰਨ ਨਾਲ ਤੇਰੇ ਅੰਦਰੋਂ ਸਾਰੀਆਂ ਹੀ ਚਿੰਤਾਵਾਂ, ਫ਼ਿਕਰ ਦੂਰ ਹੋ ਜਾਣਗੇ।੧।

ਪ੍ਰ: ਹੇ ਸਤਿਗੁਰੋ! ਹਰ ਵਕਤ ਮੌਤ ਦਾ ਅੰਦਰ ਭੈ ਬਣਿਆ ਰਹਿੰਦਾ ਹੈ, ਇਹ ਕਿਵੇਂ ਦੂਰ ਹੋਵੇ?

ਉ: ੩. ਹੇ ਭਰਾਵਾ! ਇਉਂ ਨਿਸਚਾ ਕਰ ਲੈ ਕਿ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਵੀ ਨਹੀਂ ਮਾਰ ਸਕਦਾ।

੪. ਕਿਉਂਕਿ ਮਾਰਨ ਤੇ ਰੱਖਣ ਵਾਲਾ ਇਕੋ ਓਹੀ ਪਰਮੇਸ਼ਰ ਹੈ।੧।ਰਹਾਉ।

੫. ਜੇ ਕਰ ਤੂੰ ਭਗਵਾਨ ਦਾ ਸਹਾਰਾ ਲੈਣਾ ਚਾਹੁੰਦਾ ਹੈਂ, ਤਾਂ ਗੁਰੂ ਦੇ ਚਰਨ ਆਪਣੇ ਹਿਰਦੇ ਵਿਚ ਵਸਾ ਲੈ। (ਭਾਵ ਨਿੰਮ੍ਰਤਾ ਸਹਿਤ ਗੁਰੂ ਦੀ ਸ਼ਰਨ ਪੈ ਜਾਹ।)

੬. ਇਸ ਤਰ੍ਹਾਂ, ਗੁਰੂ ਦੇ ਦੱਸੇ ਰਾਹ ਪਰ ਟੁਰ ਕੇ, ਪਰਮੇਸ਼ਰ ਦਾ ਨਾਮ ਜਪ, ਜਿਸ ਦਾ ਸਦਕਾ ਤੂੰ ਤ੍ਰਿਸ਼ਨਾ ਦੀ ਅੱਗ ਦੇ ਸਮੁੰਦਰ ਤੋਂ ਪਾਰ ਲੰਘ ਜਾਏਂਗਾ।੨।

੭. ਹੇ ਪਿਆਰੇ! ਗੁਰੂ ਦਾ ਦਿੱਤਾ ਸ਼ਬਦ ਹੀ ਗੁਰੂ ਦੀ ਮੂਰਤਿ ਹੈ, ਗੁਰੂ ਦਾ ਸਰੂਪ ਹੈ, ਇਸ ਗੁਰੂ ਦੇ ਸ਼ਬਦ ਨਾਲ ਆਪਣੀ ਸੁਰਤਿ ਜੋੜ ਲੈ।

੮. ਇਸ ਤਰ੍ਹਾਂ ਤੂੰ ਲੋਕ-ਪ੍ਰਲੋਕ ਵਿਚ ਆਦਰ ਪਾਵੇਂਗਾ।੩।

੯. ਹੇ ਪਿਆਰੇ! ਜੋ ਮਨੁੱਖ ਹੋਰ ਸਾਰੇ ਆਸਰੇ ਛੱਡ ਕੇ ਗੁਰੂ ਦੀ ਸ਼ਰਨ ਆਉਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਨੂੰ ਉਸ ਦਾ ਪ੍ਰਤੱਖ ਫਲ ਇਹ ਪ੍ਰਾਪਤ ਹੋਇਆ ਹੈ ਕਿ ਉਸ ਦੇ ਸਾਰੇ ਚਿੰਤਾ ਫ਼ਿਕਰ ਮੁੱਕ ਜਾਂਦੇ ਹਨ ਅਤੇ ਸਦਾ ਸੁਖ ਪ੍ਰਾਪਤ ਹੋ ਜਾਂਦਾ ਹੈ।੪।੬੧।੧੩੦।

## ਗਉੜੀ ਮਹਲਾ ੫ ॥

**੧. ਜਿਸੁ ਸਿਮਰਤ ਦੂਖੁ ਸਭੁ ਜਾਇ ॥**
**੨. ਨਾਮੁ ਰਤਨੁ ਵਸੈ ਮਨਿ ਆਇ ॥੧॥**
**੩. ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥**
**੪. ਸਾਧੂ ਜਨ ਰਾਮੁ ਰਸਨ ਵਖਾਣੀ ॥੧॥ ਰਹਾਉ ॥**
**੫. ਇਕਸੁ ਬਿਨੁ ਨਾਹੀ ਦੂਜਾ ਕੋਇ ॥**
**੬. ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ ॥੨॥**
**੭. ਸਾਜਨੁ ਮੀਤੁ ਸਖਾ ਕਰਿ ਏਕੁ ॥**
**੮. ਹਰਿ ਹਰਿ ਅਖਰ ਮਨ ਮਹਿ ਲੇਖੁ ॥੩॥**
**੯. ਰਵਿ ਰਹਿਆ ਸਰਬਤ ਸੁਆਮੀ ॥**
**੧੦. ਗੁਣ ਗਾਵੈ ਨਾਨਕੁ ਅੰਤਰਜਾਮੀ ॥੪॥੬੨॥੧੩੧॥**

***ਪਦ ਅਰਥ :*** ਮਨਿ—ਮਨ ਵਿਚ। ਮਨ—ਹੇ ਮਨ। ਸਾਧੂ ਜਨ—ਗੁਰਮੁਖਾਂ ਨੇ। ਦ੍ਰਿਸਟਿ—ਨਿਗਾਹ। ਸਖਾ—ਮਿੱਤਰ। ਕਰਿ—ਬਣਾ। ਲੇਖੁ—ਲਿਖ, ਉਕਰ ਲੈ। ਅੰਤਰਜਾਮੀ—ਦਿਲ ਦੀ ਜਾਣਨ ਵਾਲਾ।

***ਅਰਥ :***

ਪ੍ਰ: ੧. ਹੇ ਗੁਰੋ! ਜਿਸ ਨਾਮ ਨੂੰ ਸਿਮਰਦਿਆਂ ਸਾਰੇ ਦੁੱਖ ਦੂਰ ਹੋ ਜਾਣ?

ਪ੍ਰ: ੨. ਉਹ ਨਾਮ ਰਤਨ, ਦੱਸੋ! ਮੇਰੇ ਮਨ ਵਿਚ ਕਿਵੇਂ ਆ ਵਸੇ?।੧।

ਉ: ੩. ਹੇ ਮੇਰੇ ਮਨ ਇਸ ਮਨੋਰਥ ਦੀ ਸਿੱਧੀ ਲਈ, ਪਹਿਲੋਂ ਗੋਬਿੰਦ ਦੀ ਬਾਣੀ ਜੋ ਨਾਮ ਹੈ, ਉਸ ਦਾ ਜਾਪ ਕਰਦਾ ਰਹੁ।

੪. ਕਿਉਂਕਿ ਸਾਧੂ ਜਨ ਪਹਿਲੋਂ ਇਹ ਰਾਮ ਦਾ ਨਾਮ ਰਸਨਾ ਦੁਆਰਾ ਹੀ ਉਚਾਰਦੇ ਹਨ।੧।ਰਹਾਉ।

ਪ੍ਰ: ਕਿਉਂ ਜੀ! ਸੁਖ ਪ੍ਰਾਪਤੀ ਲਈ ਹੋਰ ਕੋਈ ਸਾਧਨ ਨਹੀਂ?

ਉ: ੫. ਹੇ ਪਿਆਰਿਆ! ਇਹ ਯਕੀਨ ਰੱਖ ਕਿ ਉਸ ਇਕ ਗੋਬਿੰਦ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ।

੬. ਜਿਸ ਦੀ ਕਿਰਪਾ-ਦ੍ਰਿਸ਼ਟੀ ਨਾਲ ਸੁਖ ਪ੍ਰਾਪਤ ਹੋ ਸਕਦਾ ਹੋਵੇ।੨।

੭. ਹੇ ਸੱਜਣਾ! ਤੂੰ ਉਸ ਇਕੋ ਗੋਬਿੰਦ ਨੂੰ ਆਪਣਾ ਸੱਜਣ, ਮਿੱਤਰ, ਸਾਥੀ ਬਣਾ।

ਪ੍ਰ: ਸਾਈਂ ਜੀ! ਉਸ ਹਰੀ ਨੂੰ ਮਿੱਤਰ ਬਣਾਉਣ ਲਈ ਕੀ ਕਰਾਂ?

ਉ: ੮. ਹੇ ਮਿੱਤਰਾ! ਇਉਂ ਕਰ ਕਿ ਹਰਿ-ਹਰਿ ਅੱਖਰ ਤੂੰ ਆਪਣੇ ਮਨ ਵਿਚ ਲਿਖ ਲੈ। ਭਾਵ ਉਸ ਹਰੀ ਦਾ ਨਾਮ ਆਪਣੇ ਮਨ ਵਿਚ ਵਸਾ ਲੈ।੩।

ਪ੍ਰ: ਕਿਉਂ ਜੀ ! ਨਾਮ ਸਿਮਰਦਿਆਂ ਉਸ ਨੂੰ ਲੱਭਾਂ ਕਿੱਥੋਂ ?

ਉ: ੯. ਹੇ ਭਰਾਵਾ ! ਉਸ ਨੂੰ ਕਿਤੇ ਬਾਹਰ ਭਾਲਣ ਦੀ ਲੋੜ ਨਹੀਂ, ਕਿਉਂਕਿ ਉਹ ਸੁਆਮੀ ਤਾਂ ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ ਉਸ ਅੰਦਰ ਬੈਠੇ ਅੰਤਰਜਾਮੀ ਦੇ ਹੀ ਸਦਾ ਗੁਣ ਗਾਉਂਦਾ ਹਾਂ।੪।੬੨।੧੩੧।

## ਗਉੜੀ ਮਹਲਾ ੫ ॥

**੧. ਭੈ ਮਹਿ ਰਚਿਓ ਸਭੁ ਸੰਸਾਰਾ ॥**
**੨. ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ ॥੧॥**
**੩. ਭਉ ਨ ਵਿਆਪੈ ਤੇਰੀ ਸਰਣਾ ॥**
**੪. ਜੋ ਤੁਧੁ ਭਾਵੈ ਸੋਈ ਕਰਣਾ ॥੧॥ ਰਹਾਉ ॥**
**੫. ਸੋਗ ਹਰਖ ਮਹਿ ਆਵਣ ਜਾਣਾ ॥**
**੬. ਤਿਨਿ ਸੁਖੁ ਪਾਇਆ ਜੋ ਪ੍ਰਭ ਭਾਣਾ ॥੨॥**
**੭. ਅਗਨਿ ਸਾਗਰੁ ਮਹਾ ਵਿਆਪੈ ਮਾਇਆ ॥**
**੮. ਸੇ ਸੀਤਲ ਜਿਨ ਸਤਿਗੁਰੁ ਪਾਇਆ ॥੩॥**
**੯. ਰਾਖਿ ਲੇਇ ਪ੍ਰਭੁ ਰਾਖਨਹਾਰਾ ॥**
**੧੦. ਕਹੁ ਨਾਨਕ ਕਿਆ ਜੰਤ ਵਿਚਾਰਾ ॥੪॥੬੩॥੧੩੨॥**

***ਪਦ ਅਰਥ :*** ਭੈ ਮਹਿ—ਡਰ ਵਿਚ। ਰਚਿਓ—ਜਜ਼ਬ ਹੋ ਰਿਹਾ ਹੈ। ਵਿਆਪੈ—ਲੱਗਦਾ, ਲੱਗਣਾ, ਤੇਰੀ ਸ਼ਰਨ ਪਿਆਂ ਡਰ ਨਹੀਂ ਲੱਗਦਾ। ਸੋਗ—ਗ਼ਮ, ਦੁੱਖ। ਹਰਖ—ਖ਼ੁਸ਼ੀ। ਅਗਨਿ ਸਾਗਰੁ—ਅੱਗ ਦਾ ਸਮੁੰਦਰ। ਸੇ—ਉਹ। ਰਾਖਿ ਲੇਇ—ਰੱਖ ਲੈਂਦਾ ਹੈ।

### *ਅਰਥ :*

ਪ੍ਰ: ਕਿਉਂ ਸਾਈਂ ਜੀਓ ! ਇਹ ਸਾਰਾ ਸੰਸਾਰ ਹੀ ਕਿਸੇ ਨਾ ਕਿਸੇ ਡਰ, ਸਹਿਮ ਵਿਚ ਦੱਬਿਆ ਰਹਿੰਦਾ ਹੈ, ਕੋਈ ਐਸਾ ਭੀ ਮਨੁੱਖ ਹੈ ਜਿਸ ਨੂੰ ਸੰਸਾਰ ਦਾ ਕੋਈ ਵੀ ਡਰ ਭੈ ਨਾ ਲਗਦਾ ਹੋਵੇ ?

ਉ: ੧. ਹਾਂ ਹੈ, ਹੇ ਪਿਆਰੇ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਸਾਰਾ ਜਗਤ ਹੀ ਭੈ ਵਿਚ ਵਿਆਪਤ ਹੋ ਰਿਹਾ ਹੈ।

੨. ਪਰ, ਯਾਦ ਰਹੇ ਉਸ ਮਨੁੱਖ ਨੂੰ ਕਦੇ ਭੀ ਸੰਸਾਰ ਦਾ ਕੋਈ ਭੈ ਨਹੀਂ ਲਗਦਾ, ਜਿਸ ਨੂੰ ਪਰਮਾਤਮਾ ਦੇ ਨਾਮ ਦਾ ਸਹਾਰਾ ਜੀਵਨ ਵਾਸਤੇ ਮਿਲ ਗਿਆ ਹੋਵੇ।੧।

੩. ਹੇ ਮੇਰੇ ਵਾਹਿਗੁਰੂ ! ਤੇਰੀ ਸ਼ਰਨ ਵਿਚ ਪਿਆਂ, ਤਾਂ ਕੋਈ ਭੀ ਡਰ ਨਹੀਂ ਲਗ ਸਕਦਾ।

੪. ਕਿਉਂਕਿ ਤੇਰੀ ਸ਼ਰਨ ਵਿਚ ਪਿਆਂ ਤਾਂ ਉਹੋ ਕੁਝ ਕਰਨਾ ਪੈਂਦਾ ਹੈ, ਜੋ ਕੁਝ ਆਪ ਜੀ ਨੂੰ ਭਾਉਂਦਾ ਹੋਵੇ।੧।ਰਹਾਉ।

ਪ੍ਰ: ਕਿਉਂ ਜੀ, ਮਨੁੱਖ ਦਾ ਜੰਮਣ ਮਰਨ ਵਿਚ ਸਦਾ ਹੀ ਆਉਣਾ ਜਾਣਾ ਕਿਉਂ ਬਣਿਆ ਰਹਿੰਦਾ ਹੈ ?

ਉ: ੫. ਹੇ ਪਿਆਰੇ ! ਇਸ ਮਨੁੱਖ ਦੀ ਦਸ਼ਾ ਇਹ ਹੈ ਕਿ ਦੁੱਖ ਆਇਆਂ ਤੋਂ ਸੋਗ ਮਨਾਉਣਾ ਤੇ ਸੁਖ ਆਇਆਂ ਤੋਂ ਹਰਖ ਮਨਾਉਣਾ, ਇਸੇ ਕਰਕੇ ਇਸ ਨੂੰ ਸਦਾ ਜੰਮਣਾ ਮਰਨਾ ਬਣਿਆ ਰਹਿੰਦਾ ਹੈ।

੬. ਪਰ, ਹੇ ਪਿਆਰੇ ! ਜਗਤ ਵਿਚ ਉਹੋ ਸਦਾ ਸੁਖ ਪਾਉਂਦਾ ਹੈ, ਜਿਸ ਨੂੰ ਉਸ ਪ੍ਰਭੂ ਦਾ ਭਾਣਾ ਚੰਗਾ ਲੱਗਦਾ ਹੈ।੨।

੭. ਹੇ ਭਾਈਓ ! ਇਹ ਸੰਸਾਰ ਇਕ ਤ੍ਰਿਸ਼ਨਾ ਦੀ ਅੱਗ ਦਾ ਸਮੁੰਦਰ ਹੈ, ਇਸ ਵਿਚ ਜੀਵਾਂ ਉੱਤੇ ਮਾਇਆ ਸਦਾ ਹੀ ਆਪਣਾ ਬਹੁਤਾ ਜ਼ੋਰ ਪਾਈ ਰੱਖਦੀ ਹੈ।

੮. ਪਰ, ਇਸ ਤ੍ਰਿਸ਼ਨਾ ਦੀ ਅੱਗ ਵਿਚ ਓਹੀ ਮਨੁੱਖ ਠੰਡੇ (ਸ਼ਾਂਤ) ਰਹਿੰਦੇ ਹਨ, ਜਿਨ੍ਹਾਂ ਵਡਭਾਗੀਆਂ ਨੂੰ ਸਤਿਗੁਰੂ ਮਿਲ ਪੈਂਦਾ ਹੈ।੩।

੯. ਸੋ, ਹੇ ਪਿਆਰਿਓ ! ਇਸ ਅਗਨ-ਸਾਗਰ ਦੇ ਵਿਕਾਰਾਂ ਦੇ ਸੇਕ ਤੋਂ ਬਚਣ ਲਈ ਅਰਦਾਸ ਕਰੋ ਕਿ ਹੇ ਰੱਖਣ ਵਾਲੇ ਪ੍ਰਭੂ ! ਅਸਾਂ ਅਨਜਾਣ ਜੀਵਾਂ ਨੂੰ ਕਿਰਪਾ ਕਰਕੇ ਰੱਖ ਲੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਇਹ ਜੀਵ ਵਿਚਾਰਾ ਇਕੱਲਾ ਕੀ ਹੈ, ਜੋ ਇਹ ਆਪਣੇ ਆਪ ਨੂੰ ਬਚਾਅ ਸਕੇ।੪।੬੩।੧੩੨।

## ਗਉੜੀ ਮਹਲਾ ੫ ॥

**੧. ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥**
**੨. ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥੧॥**
**੩. ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ॥**
**੪. ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ॥੧॥ ਰਹਾਉ ॥**
**੫. ਤੁਮ ਮਨਿ ਵਸੇ ਤਉ ਦੂਖੁ ਨ ਲਾਗੈ ॥**
**੬. ਤੁਮਰੀ ਕ੍ਰਿਪਾ ਤੇ ਭ੍ਰਮੁ ਭਉ ਭਾਗੈ ॥੨॥**
**੭. ਪਾਰਬ੍ਰਹਮ ਅਪਰੰਪਰ ਸੁਆਮੀ ॥**
**੮. ਸਗਲ ਘਟਾ ਕੇ ਅੰਤਰਜਾਮੀ ॥੩॥**
**੯. ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥**
**੧੦. ਨਾਨਕ ਨਾਮੁ ਮਿਲੈ ਸਚੁ ਰਾਸਿ ॥੪॥੬੪॥੧੩੩॥**

***ਪਦ ਅਰਥ :*** ਥਾਉ—ਥਾਂ, ਇੱਜ਼ਤ। ਨ ਲਾਗੈ—ਪੋਹ ਨਹੀਂ ਸਕਦਾ, ਦੁੱਖ ਨਹੀਂ ਲਗਦਾ। ਭ੍ਰਮੁ—ਭਟਕਣਾ। ਘਟ—ਸਰੀਰ। ਕਰਉ—ਕਰਉਂ, ਮੈਂ ਕਰਦਾ ਹਾਂ। ਰਾਸਿ—ਸਰਮਾਇਆ, ਧਨ, ਦੌਲਤ।

### *ਅਰਥ :*

ਪ੍ਰ: ਕਿਉਂ ਬਾਬਾ ਜੀ ! ਜਦ ਕਿਸੇ ਗੁਰਮੁਖ ਨੂੰ ਗੁਰੂ ਦੁਆਰਾ ਨਾਮ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ, ਤਾਂ ਕੀ ਉਹ ਨਾਮ ਜਪਣ ਦਾ ਅਭਿਮਾਨ ਨਹੀਂ ਕਰਦਾ ?

ਉ: ੧. ਉੱਕਾ ਹੀ ਨਹੀਂ, ਹੇ ਪਿਆਰੇ ! ਉਹ ਤਾਂ ਸਦਾ ਪਰਮੇਸ਼ਰ ਅੱਗੇ ਇਸ ਤਰ੍ਹਾਂ ਅਰਦਾਸ ਹੀ ਕਰਦਾ ਹੈ ਕਿ ਹੇ ਪ੍ਰਭੂ ! ਤੇਰੀ ਕਿਰਪਾ ਨਾਲ ਹੀ ਤੇਰਾ ਨਾਮ ਜਪੀਦਾ ਹੈ।

੨. ਤੁਹਾਡੀ ਕਿਰਪਾ ਨਾਲ ਹੀ ਜੀਵ ਨੂੰ ਤੁਹਾਡੀ ਦਰਗਾਹ ਵਿਚ ਇੱਜ਼ਤ ਮਿਲ ਸਕਦੀ ਹੈ।੧।

੩. ਹੇ ਦਇਆਲੂ ਪਰਮੇਸ਼ਰ ! ਆਪ ਤੋਂ ਬਿਨਾਂ ਤਾਂ ਇਨ੍ਹਾਂ ਜੀਵਾਂ ਦਾ ਹੋਰ ਕੋਈ ਆਸਰਾ ਹੀ ਨਹੀਂ।

੪. ਤੇਰੀ ਕਿਰਪਾ ਨਾਲ ਹੀ ਜੀਵ ਨੂੰ ਸਦੈਵੀ ਆਤਮਕ ਸੁਖ ਮਿਲਦਾ ਹੈ।੧।ਰਹਾਉ।

੫. ਹੇ ਪਾਰਬ੍ਰਹਮ! ਜੇ ਤੁਸੀਂ ਜੀਵ ਦੇ ਮਨ ਵਿਚ ਆ ਵੱਸੋ, ਤਾਂ ਇਸ ਨੂੰ ਕੋਈ ਭੀ ਦੁੱਖ ਨਹੀਂ ਪੋਹ ਸਕਦਾ।

੬. ਹੇ ਪ੍ਰਭੂ! ਤੇਰੀ ਕਿਰਪਾ ਨਾਲ ਹੀ ਸਾਰੇ ਦੁੱਖਾਂ ਦਾ ਕਾਰਣ—ਭਰਮ ਤੇ ਭੈ—ਨਾਸ ਹੋ ਜਾਂਦਾ ਹੈ।੨।

੭. ਹੇ ਪਾਰਬ੍ਰਹਮ ਪ੍ਰਭੂ! ਹੇ ਬੇਅੰਤ ਪ੍ਰਭੂ! ਹੇ ਜਗਤ ਦੇ ਮਾਲਕ ਪ੍ਰਭੂ!

੮. ਹੇ ਸਾਰਿਆਂ ਜੀਵਾਂ ਦੇ ਦਿਲਾਂ ਦੇ ਜਾਨਣਹਾਰ ਸੁਆਮੀ!।੩।

੯. ਹੇ ਪ੍ਰਭੂ! ਜੇ ਤੇਰੀ ਮਿਹਰ ਹੋਵੇ, ਤਾਂ ਮੈਂ ਆਪਣੇ ਸਤਿਗੁਰੂ ਪਾਸ ਅਰਦਾਸ ਕਰਦਾ ਹਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਨੂੰ ਨਾਮ ਦੀ ਦਾਤ ਮਿਲੇ, ਜੋ ਸੱਚੀ ਦੌਲਤ ਹੈ, ਅਸਲੀ ਧਨ ਹੈ।੪।੬੪।੧੩੩।

***ਭਾਵਾਰਥ :*** ਇਸ ਸ਼ਬਦ ਵਿਚ, ਅਰਦਾਸ ਵਿਚ ਸਿੱਖ ਨੇ ਉਸ ਪ੍ਰਭੂ ਪਾਸੋਂ ਕੀ ਮੰਗਣਾ ਹੈ, ਉਸ ਦਾ ਜ਼ਿਕਰ ਕਰਦੇ ਹਨ ਕਿ ਉਸ ਪਾਸੋਂ ਉਸ ਪਰਮੇਸ਼ਰ ਦਾ ਸੱਚਾ ਨਾਮ ਜਪਣਾ ਮੰਗੋ, ਜੋ ਨਾਮ, ਉਸ ਦੇ ਦਰਬਾਰ ਵਿਚ ਇੱਜ਼ਤ ਬਖ਼ਸ਼ਦਾ ਹੈ।

### ਗਉੜੀ ਮਹਲਾ ੫ ॥

**੧. ਕਣ ਬਿਨਾ ਜੈਸੇ ਥੋਥਰ ਤੁਖਾ ॥**
**੨. ਨਾਮ ਬਿਹੂਨ ਸੂਨੇ ਸੇ ਮੁਖਾ ॥੧॥**
**੩. ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥**
**੪. ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥੧॥ ਰਹਾਉ ॥**
**੫. ਨਾਮ ਬਿਨਾ ਨਾਹੀ ਮੁਖਿ ਭਾਗੁ ॥**
**੬. ਭਰਤ ਬਿਹੂਨ ਕਹਾ ਸੋਹਾਗੁ ॥੨॥**
**੭. ਨਾਮੁ ਬਿਸਾਰਿ ਲਗੈ ਅਨ ਸੁਆਇ ॥**
**੮. ਤਾ ਕੀ ਆਸ ਨ ਪੂਜੈ ਕਾਇ ॥੩॥**
**੯. ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥**
**੧੦. ਨਾਨਕ ਨਾਮੁ ਜਪੈ ਦਿਨ ਰਾਤਿ ॥੪॥੬੫॥੧੩੪॥**

***ਪਦ ਅਰਥ :*** ਕਣ—ਦਾਣੇ। ਥੋਥਰ—ਖ਼ਾਲੀ, ਥੋਥਾ, ਸੱਖਣਾ। ਤੁਖਾ—ਤੋਹ। ਬਿਹੂਨ—ਸੱਖਣੇ। ਸੂਨੇ—ਸੁੰਞੇ। ਧ੍ਰਿਗੁ—ਫਿਟਕਾਰ ਜੋਗ। ਬਿਗਾਨੀ—ਪਰਾਈ। ਮੁਖਿ—ਮੱਥੇ 'ਤੇ। ਭਾਗੁ—ਕਿਸਮਤ, ਲੇਖ, ਕਰਮ। ਭਰਤ—ਪਤੀ, ਭਰਤਾ। ਬਿਸਾਰਿ—ਭੁਲਾ ਕੇ। ਅਨ—ਹੋਰ। ਸੁਆਇ—ਸੁਆਦ ਵਿਚ। ਨ ਪੂਜੈ—ਸਿਰੇ ਨਹੀਂ ਚੜ੍ਹਦੀ। ਕਾਇ—ਕੋਈ।

***ਅਰਥ :***

ਪ੍ਰ: ਹਜ਼ੂਰ! ਜੋ ਲੋਕ ਨਾਮ ਤੋਂ ਸੱਖਣੇ ਮੁੱਖ ਨੂੰ ਸ਼ਿੰਗਾਰ ਕੇ ਰੱਖਦੇ ਹਨ, ਉਨ੍ਹਾਂ ਮੂੰਹਾਂ ਬਾਰੇ ਗੁਰਮਤਿ ਦਾ ਕੀ ਵਿਚਾਰ ਹੈ?

ਉ: ੧. ਹੇ ਮਿੱਤਰੋ! ਜਿਵੇਂ ਦਾਣਿਆਂ ਤੋਂ ਬਿਨਾਂ ਖ਼ਾਲੀ ਤੋਹ ਸੱਖਣਾ ਹੁੰਦਾ ਹੈ, ਉਹ ਕਿਸੇ ਵੀ ਕੰਮ ਨਹੀਂ ਆਇਆ ਕਰਦਾ।

੨. ਤਿਵੇਂ ਹੀ ਉਹ ਮੂੰਹ ਸੁੰਞੇ ਹਨ, ਜੋ ਕਿ ਪਰਮੇਸ਼ਰ ਦਾ ਨਾਮ ਨਹੀਂ ਜਪਦੇ।੧।

੩. ਤਾਂ ਤੇ ਹੇ ਪ੍ਰਾਣੀਓ! ਸਦਾ ਉਸ ਪਰਮੇਸ਼ਰ ਦਾ ਨਾਮ ਸਿਮਰਦੇ ਰਹੋ।

੪. ਹੇ ਭਾਈ! ਨਾਮ ਤੋਂ ਬਿਨਾਂ ਇਹ ਸਰੀਰ ਫਿਟਕਾਰ ਯੋਗ ਹੈ, ਕਿਉਂਕਿ ਇਹ ਆਖ਼ਰ ਮੌਤ ਆ ਜਾਣ ਤੋਂ ਛਡਣਾ ਪੈਂਦਾ ਹੈ। ਇਸ ਲਈ ਇਹ ਸਰੀਰ ਬਿਗਾਨਾ ਹੈ, ਭਾਵ ਮੌਤ ਦਾ ਹੀ ਖਾਜਾ ਹੈ।੧।ਰਹਾਉ।

੫. ਹੇ ਪਿਆਰਿਓ! ਪਰਮੇਸ਼ਰ ਦਾ ਨਾਮ ਜਪਣ ਤੋਂ ਬਿਨਾਂ ਇਹ ਮੂੰਹ ਭਾਗਾਂ ਵਾਲਾ ਨਹੀਂ ਦਿਸਦਾ। ਭਾਵ ਭਾਗ ਨਹੀਂ ਖੁਲ੍ਹਦਾ।

੬. ਜਿਵੇਂ ਇਸਤ੍ਰੀ ਦਾ ਪਤੀ ਤੋਂ ਬਿਨਾਂ ਸੁਹਾਗ ਨਹੀਂ ਹੋ ਸਕਦਾ।੨।

ਪ੍ਰ: ਕਿਉਂ ਦਾਤਾਰ ਜੀਉ! ਕਈ ਲੋਕ ਸੰਸਾਰਕ ਕਾਰ-ਵਿਹਾਰਾਂ ਵਿਚ ਬੜੇ ਹੀ ਚਤਰ ਤੇ ਕਾਮਯਾਬ ਵੇਖੇ ਜਾਂਦੇ ਹਨ?

ਉ: ੭. ਹੇ ਭਰਾਵੋ! ਨਾਮ ਨੂੰ ਵਿਸਾਰ ਕੇ ਜੋ ਹੋਰਨਾਂ ਸੁਆਰਥਾਂ ਦੀ ਸਿਧੀ ਵਿਚ ਦਿਨੇ ਰਾਤ ਲਗਾ ਰਹਿੰਦਾ ਹੈ।

੮. ਯਕੀਨ ਰੱਖੋ, ਉਸ ਦੀ ਕੋਈ ਵੀ ਸੰਸਾਰਕ ਆਸਾ ਪੂਰੀ ਨਹੀਂ ਹੁੰਦੀ (ਭਾਵ ਉਹ ਸਭੇ ਆਸਾਂ ਅਧੂਰੀਆਂ ਛੱਡ ਤੁਰਦਾ ਹੈ)।੩।

ਪ੍ਰ: ਕਿਉਂ ਬਾਬਾ ਜੀ! ਫਿਰ ਆਪ ਦੀ ਰੱਬ ਤੋਂ ਮੰਗ ਕੀ ਹੈ?

ਉ: ੯. ਹੇ ਭਾਈਓ! ਸਾਡੀ ਉਸ ਪ੍ਰਭੂ ਤੋਂ ਕੇਵਲ ਇਕੋ ਹੀ ਮੰਗ ਹੈ ਕਿ ਹੇ ਪ੍ਰਭੂ! ਸਾਨੂੰ ਕਿਰਪਾ ਕਰਕੇ ਨਾਮ ਦੀ ਦਾਤ ਬਖ਼ਸ਼ੋ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਉਸ ਨਾਮ ਦੀ ਬਖ਼ਸ਼ੀ ਦਾਤ ਨੂੰ ਦਿਨੇ ਰਾਤ ਜਪਦੇ ਰਹੀਏ।੪।੬੫।੧੩੪।

***ਭਾਵਾਰਥ :*** ਇਸ ਸ਼ਬਦ ਵਿਚ ਉਸ ਸੱਚੀ ਨਾਮ ਦੀ ਦੌਲਤ ਦੇ ਗੁਣ ਅੰਕਤ ਕਰਦੇ ਹੋਏ, ਆਖ਼ਰ ਫਿਰ ਭੀ ਨਾਮ ਦੀ ਮੰਗ ਹੀ ਮੰਗਦੇ ਹਨ।

### ਗਉੜੀ ਮਹਲਾ ੫ ॥

**੧. ਤੂੰ ਸਮਰਥੁ ਤੂੰਹੈ ਮੇਰਾ ਸੁਆਮੀ ॥**
**੨. ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ ॥੧॥**
**੩. ਪਾਰਬ੍ਰਹਮ ਪੂਰਨ ਜਨ ਓਟ ॥**
**੪. ਤੇਰੀ ਸਰਣਿ ਉਧਰਹਿ ਜਨ ਕੋਟਿ ॥੧॥ ਰਹਾਉ ॥**
**੫. ਜੇਤੇ ਜੀਅ ਤੇਤੇ ਸਭਿ ਤੇਰੇ ॥**
**੬. ਤੁਮਰੀ ਕ੍ਰਿਪਾ ਤੇ ਸੂਖ ਘਨੇਰੇ ॥੨॥**
**੭. ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥**
**੮. ਹੁਕਮੁ ਬੂਝੈ ਸੋ ਸਚਿ ਸਮਾਣਾ ॥੩॥**
**੯. ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥**
**੧੦. ਨਾਨਕ ਸਿਮਰੈ ਨਾਮੁ ਨਿਧਾਨੁ ॥੪॥੬੬॥੧੩੫॥**

***ਪਦ ਅਰਥ :*** ਸਮਰਥੁ—ਸਾਰੀਆਂ ਤਾਕਤਾਂ ਦਾ ਮਾਲਕ। ਤੁਮ ਤੇ—ਤੇਰੀ ਮਰਜ਼ੀ ਨਾਲ। ਜਨ—ਸੇਵਕ। ਉਧਰਹਿ—ਬਚ ਜਾਂਦੇ ਹਨ। ਕੋਟਿ—ਕਰੋੜਾਂ। ਘਨੇਰੇ—ਬਹੁਤੇ। ਤੇਰਾ ਭਾਣਾ—ਤੈਨੂੰ ਭਾਵੇ।

***ਅਰਥ :***

ਪ੍ਰ: ਕਿਉਂ ਸਾਈਂ ਜੀ! ਨਾਮ ਦੀ ਦਾਤ ਮੰਗਣ ਲਈ ਕਿਵੇਂ ਪ੍ਰਾਰਥਨਾ ਕਰੀਏ?

ਉ: ੧. ਹੇ ਪਿਆਰਿਓ! ਇਉਂ ਅਰਦਾਸ ਕਰੋ ਕਿ ਹੇ ਪਾਰਬ੍ਰਹਮ! ਤੂੰ ਸਭ ਤਰ੍ਹਾਂ ਸਮਰੱਥ ਤੇ ਸਾਰੀਆਂ ਤਾਕਤਾਂ ਦਾ ਮਾਲਕ ਹੈਂ, ਤੂੰਹੀ ਮੇਰਾ ਮਾਲਕ ਹੈਂ।

੨. ਤੂੰ ਸਾਡੇ ਅੰਦਰ ਬੈਠ ਕੇ ਸਾਡੇ ਅੰਦਰ ਦੀਆਂ ਜਾਣਦਾ ਹੈਂ, ਇਹ ਸਾਰੀ ਸੰਸਾਰ ਦੀ ਰਚਨਾ ਤੈਥੋਂ ਹੋਈ ਹੈ।੧।

੩. ਹੇ ਪਾਰਬ੍ਰਹਮ! ਤੂੰ ਆਪਣੇ ਸੇਵਕਾਂ ਦੀ ਪੂਰੀ-ਪੂਰੀ ਓਟ ਹੈਂ, ਕਿਉਂਕਿ ਸੇਵਕਾਂ ਨੂੰ ਤੇਰਾ ਹੀ ਆਸਰਾ ਹੋਇਆ ਕਰਦਾ ਹੈ।

੪. ਹੇ ਪ੍ਰਭੂ! ਤੇਰੀ ਸ਼ਰਨ ਪੈ ਕੇ ਕਰੋੜਾਂ ਹੀ ਸੇਵਕ ਸੰਸਾਰ-ਸਮੁੰਦਰ ਤੋਂ ਤਰ ਜਾਂਦੇ ਹਨ।੧।ਰਹਾਉ।

੫. ਇਹ ਸੰਸਾਰ ਅੰਦਰ ਜਿਤਨੇ ਭੀ ਜੀਵ ਹਨ, ਇਹ ਸਭ ਆਪ ਦੇ ਹੀ ਬਣਾਏ ਹੋਏ ਹਨ।

੬. ਹੇ ਪ੍ਰਭੂ! ਤੇਰੀ ਕਿਰਪਾ ਦੁਆਰਾ ਹੀ ਤੇਰੇ ਸੇਵਕਾਂ ਨੂੰ ਬਹੁਤੇ ਸੁਖ ਮਿਲਦੇ ਹਨ।੨।

੭. ਹੇ ਪਾਰਬ੍ਰਹਮ ਜੀਉ! ਜਿਤਨਾ ਕੁਝ ਵੀ ਜਗਤ ਵਿਚ ਵਾਪਰ ਰਿਹਾ ਹੈ, ਇਹ ਓਹੀ ਕੁਝ ਵਰਤਦਾ ਹੈ, ਜੋ ਤੈਨੂੰ ਚੰਗਾ ਲੱਗੇ।

੮. ਜੋ ਤੇਰੀ ਰਜ਼ਾ ਨੂੰ ਸਮਝ ਲੈਂਦਾ ਹੈ, ਉਹ ਤੇਰੇ ਸੱਚੇ ਨਾਮ ਵਿਚ ਹੀ ਆਖ਼ਰ ਸਮਾ ਜਾਂਦਾ ਹੈ।੩।

ਪ੍ਰ: ਜਦ ਕੋਈ ਤੁਹਾਡੇ ਅੰਦਰ ਉਮੰਗ ਪੈਦਾ ਹੋਵੇ ਤਾਂ ਰੱਬ ਤੋਂ ਕੀ ਮੰਗਦੇ ਹੋ?

ਉ: ੯. ਬਸ, ਸਾਡੀ ਤਾਂ ਇਕੋ ਹੀ ਉਸ ਪ੍ਰਭੂ ਤੋਂ ਜਾਚਨਾ ਹੈ ਕਿ ਹੇ ਪ੍ਰਭੂ! ਸਾਨੂੰ ਕਿਰਪਾ ਕਰਕੇ ਇਕੋ ਦਾਨ ਬਖ਼ਸ਼ੋ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਨਾਮ ਸਾਰੀਆਂ ਨਿਧੀਆਂ ਦਾ ਖ਼ਜ਼ਾਨਾ ਹੈ, ਮੈਂ ਸਦਾ ਉਸੇ ਨੂੰ ਸਿਮਰਦਾ ਰਹਾਂ।੪।੬੬।੧੩੫।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਨੇ ਉਸ ਨਿਰੰਕਾਰ ਤੋਂ ਨਾਮ ਦੀ ਜਾਚਨਾ ਕਰਦੇ ਹੋਇਆਂ ਸਾਨੂੰ ਨਾਮ ਲਈ ਅਰਦਾਸ, ਬੇਨਤੀ ਕਰਨ ਦੀ ਜਾਚ ਦਰਸਾਈ ਹੈ।

## ਗਉੜੀ ਮਹਲਾ ੫ ॥

**੧. ਤਾ ਕਾ ਦਰਸੁ ਪਾਈਐ ਵਡਭਾਗੀ ॥**
**੨. ਜਾ ਕੀ ਰਾਮ ਨਾਮਿ ਲਿਵ ਲਾਗੀ ॥੧॥**
**੩. ਜਾ ਕੈ ਹਰਿ ਵਸਿਆ ਮਨ ਮਾਹੀ ॥**
**੪. ਤਾ ਕਉ ਦੁਖੁ ਸੁਪਨੈ ਭੀ ਨਾਹੀ ॥੧॥ ਰਹਾਉ ॥**
**੫. ਸਰਬ ਨਿਧਾਨ ਰਾਖੇ ਜਨ ਮਾਹਿ ॥**
**੬. ਤਾ ਕੈ ਸੰਗਿ ਕਿਲਵਿਖ ਦੁਖ ਜਾਹਿ ॥੨॥**
**੭. ਜਨ ਕੀ ਮਹਿਮਾ ਕਥੀ ਨ ਜਾਇ ॥**
**੮. ਪਾਰਬ੍ਰਹਮੁ ਜਨੁ ਰਹਿਆ ਸਮਾਇ ॥੩॥**
**੯. ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥**
**੧੦. ਦਾਸ ਕੀ ਧੂਰਿ ਨਾਨਕ ਕਉ ਦੀਜੈ ॥੪॥੬੭॥੧੩੬॥**

***ਪਦ ਅਰਥ :*** ਲਿਵ—ਲਗਨ। ਮਾਹੀ—ਮਾਹਿਂ, ਵਿਚ। ਕਿਲਵਿਖ—ਪਾਪ। ਜਨੁ—ਸੇਵਕ। ਸੁਨੀਜੈ—ਸੁਣ। ਕਉ—ਨੂੰ।

***ਅਰਥ :***

ਪ੍ਰ: ਹੇ ਸਾਈਂ ਜੀਉ! ਉਸ ਹਰੀ ਦੇ ਸੇਵਕਾਂ ਦੇ ਰੂਪ ਵਿਚ ਤਾਂ ਅਨੇਕਾਂ ਲੋਕ ਵੇਖੀਦੇ ਹਨ; ਪਰ ਉਸ ਦੇ ਸੱਚੇ ਸੇਵਕਾਂ ਦੇ ਦਰਸ਼ਨ ਕਿਵੇਂ ਹੋ ਸਕਣ?

ਉ: ੧. ਹੇ ਭਾਈਓ! ਹਰੀ ਦੇ ਸੱਚੇ ਸੇਵਕ ਦਾ ਦਰਸ਼ਨ ਤਾਂ ਵੱਡਿਆਂ ਭਾਗਾਂ ਨਾਲ ਹੀ ਪਾਇਆ ਜਾ ਸਕਦਾ ਹੈ।

ਪ੍ਰ: ਕਿਉਂ ਜੀ, ਉਸ ਸੇਵਕ ਦੀ ਪਛਾਣ ਕਿਵੇਂ ਕੀਤੀ ਜਾ ਸਕੇ?

ਉ: ੨. ਹੇ ਭਰਾਵੋ! ਜਿਸ ਮਨੁੱਖ ਦੀ ਲਗਨ ਅੱਠੇ ਪਹਿਰ ਉਸ ਪਰਮਾਤਮਾ ਦੇ ਨਾਮ ਵਿਚ ਲੱਗੀ ਰਵੇ, ਓਹੀ ਅਸਲ ਸੇਵਕ ਹੈ।੧।

ਪ੍ਰ: ਕਿਉਂ ਜੀ! ਇਹ ਸਾਰਾ ਸੰਸਾਰ ਤਾਂ ਦੁਖੀ ਹੈ, ਕੀ ਉਸ ਹਰੀ ਦੇ ਸੇਵਕ ਨੂੰ ਭੀ ਇਸ ਜਗਤ ਦੇ ਦੁਖ ਵਾਪਰਦੇ ਹਨ?

ਉ: ੩. ਉੱਕਾ ਹੀ ਨਹੀਂ, ਹੇ ਭਾਈ! ਜਿਸ ਸੇਵਕ ਦੇ ਮਨ ਅੰਦਰ ਸਦਾ ਹੀ ਹਰੀ ਵਸ ਰਿਹਾ ਹੈ।

੪. ਉਸ ਨੂੰ ਤਾਂ ਸੰਸਾਰਕ ਦੁੱਖ ਕਦੇ ਸੁਪਨੇ ਵਿਚ ਭੀ ਨੇੜੇ ਨਹੀਂ ਆਉਂਦਾ।੧।ਰਹਾਉ।

ਪ੍ਰ: ਕਿਉਂ ਜੀ! ਉਹ ਕਿਸ ਲਈ?

ਉ: ੫. ਉਹ ਇਸ ਲਈ ਕਿ ਉਸ ਸੇਵਕ ਦੇ ਅੰਦਰ ਸਾਰੇ ਸੁਖਾਂ ਦੇ ਖ਼ਜ਼ਾਨੇ ਪਰਮੇਸ਼ਰ ਨੇ ਰੱਖੇ ਹੁੰਦੇ ਹਨ।

੬. ਹੇ ਪਿਆਰੇ! ਐਸੇ ਸੇਵਕ ਦੀ ਸੰਗਤ ਵਿਚ ਰਿਹਾਂ ਤਾਂ ਸਾਰੇ ਪਾਪ ਤੇ ਪਾਪਾਂ ਦੇ ਫਲ ਦੁਖ ਦੂਰ ਹੋ ਜਾਂਦੇ ਹਨ।੨।

ਪ੍ਰ: ਕਿਉਂ ਜੀ! ਅਜੇਹੇ ਸੇਵਕਾਂ ਦੀ ਮਹਿਮਾ ਤਾਂ ਕੁਝ ਆਖੋ।

ਉ: ੭. ਐ ਪਿਆਰੇ! ਐਸੇ ਹਰੀ ਦੇ ਸੇਵਕ ਦੀ ਮਹਿਮਾ ਤਾਂ ਕਹੀ ਨਹੀਂ ਜਾ ਸਕਦੀ।

ਪ੍ਰ: ਸਾਈਂ ਜੀ! ਉਸ ਦੀ ਮਹਿਮਾ ਨਾ ਆਖੀ ਜਾਣ ਦਾ, ਕੀ ਕਾਰਣ ਹੈ?

ਉ: ੮. ਹੇ ਭਾਈਓ! ਕਿਉਂਕਿ ਪਾਰਬ੍ਰਹਮ ਤੇ ਉਸ ਦੇ ਦਾਸ ਇਕ ਦੂਜੇ ਵਿਚ ਸਮਾ ਰਹੇ ਹੁੰਦੇ ਹਨ, ਜਿਸ ਕਰ ਕੇ ਉਸ ਬਾਰੇ ਕੁਝ ਆਖਿਆ ਹੀ ਨਹੀਂ ਜਾ ਸਕਦਾ।੩।

ਪ੍ਰ: ਕਿਉਂ ਦਾਤਾਰ ਜੀਉ! ਤੁਸੀਂ ਉਸ ਸੇਵਕ ਬਾਰੇ ਕੀ ਉਤਸ਼ਾਹ ਰੱਖਦੇ ਹੋ?

ਉ: ੯-੧੦. ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਰਾਵੋ! ਅਸੀਂ ਤਾਂ ਉਸ ਇਕ ਪ੍ਰਭੂ ਅੱਗੇ ਹੀ ਅਰਦਾਸ ਕਰਦੇ ਹਾਂ ਕਿ ਹੇ ਨਿਰੰਕਾਰ! ਸਾਡੀ ਜੋਦੜੀ ਸੁਣੋ ਤੇ ਸਾਨੂੰ ਆਪਣੇ ਦਾਸ ਦੀ ਚਰਨ-ਧੂੜੀ ਬਖ਼ਸ਼ ਦਿਓ।੪।੬੭।੧੩੬।

***ਭਾਵਾਰਥ :*** ਇਸ ਮਹਾਂਵਾਕ ਵਿਚ ਹਰੀ ਦੇ ਸੇਵਕਾਂ ਦੀ ਮਹਿਮਾ ਤੇ ਉਨ੍ਹਾਂ ਦੇ ਮਿਲਣ ਦੀ ਯਾਚਨਾ ਕੀਤੀ ਗਈ ਹੈ। ਇਸ ਤੋਂ ਹਰ ਸੱਜਣ ਨੂੰ ਉਸ ਦੇ ਪਿਆਰਿਆਂ ਦੇ ਮਿਲਣ ਦੀ ਪ੍ਰੇਰਨਾ ਲੈਣੀ ਚਾਹੀਦੀ ਹੈ।

## ਗਉੜੀ ਮਹਲਾ ੫ ॥

੧. ਹਰਿ ਸਿਮਰਤ ਤੇਰੀ ਜਾਇ ਬਲਾਇ ॥
੨. ਸਰਬ ਕਲਿਆਣ ਵਸੈ ਮਨਿ ਆਇ ॥੧॥
੩. ਭਜੁ ਮਨ ਮੇਰੇ ਏਕੋ ਨਾਮ ॥
੪. ਜੀਅ ਤੇਰੇ ਕੈ ਆਵੈ ਕਾਮ ॥੧॥ ਰਹਾਉ ॥
੫. ਰੈਣਿ ਦਿਨਸੁ ਗੁਣ ਗਾਉ ਅਨੰਤਾ ॥
੬. ਗੁਰ ਪੂਰੇ ਕਾ ਨਿਰਮਲ ਮੰਤਾ ॥੨॥
੭. ਛੋਡਿ ਉਪਾਵ ਏਕ ਟੇਕ ਰਾਖੁ ॥
੮. ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ ॥੩॥
੯. ਬਿਖਮ ਸਾਗਰੁ ਤੇਈ ਜਨ ਤਰੇ ॥
੧੦. ਨਾਨਕ ਜਾ ਕਉ ਨਦਰਿ ਕਰੇ ॥੪॥੬੮॥੧੩੭॥

***ਪਦ ਅਰਥ :*** ਜਾਇ—ਚਲੀ ਜਾਇਗੀ। ਬਲਾਇ—ਬਲਾ, ਜ਼ਹਿਮਤ, ਕਸ਼ਟ, ਦੁੱਖ, ਅਪਦਾ, ਮੁਸੀਬਤ ਜਾਂ ਵੈਰਨ, ਮਾਇਆ ਰੂਪੀ, ਜਾਂ ਅਵਿੱਦਿਆ ਰੂਪ ਬਲਾ। ਸਰਬ ਕਲਿਆਣ—ਸਾਰੇ ਹੀ ਸੁਖ। ਜੀਅ ਕੈ ਕਾਮਿ—ਜਿੰਦ ਦੇ ਕੰਮ। ਮੰਤਾ—ਉਪਦੇਸ਼। ਟੇਕ—ਆਸਰਾ। ਮਹਾ ਪਦਾਰਥੁ—ਸਭ ਤੋਂ ਸਰੇਸ਼ਟ ਪਦਾਰਥ। ਬਿਖਮ—ਔਖਾ। ਨਦਰਿ—ਨਿਗਾਹ।

### ਅਰਥ :

ਪ੍ਰ: ਬਾਬਾ ਜੀ! ਮਾਇਆ ਤੇ ਅਵਿੱਦਿਆ ਰੂਪੀ ਬਲਾਵਾਂ ਸਦਾ ਹੀ ਦੁਖੀ ਕਰਦੀਆਂ ਹਨ, ਇਹ ਕਿਵੇਂ ਦੂਰ ਹੋ ਸਕਣ?

ਉ: ੧. ਹੇ ਪਿਆਰੇ! ਤੂੰ ਹਰੀ ਦਾ ਸਿਮਰਨ ਕਰ, ਇਸ ਤਰ੍ਹਾਂ ਕਰਦਿਆਂ ਤੇਰੀਆਂ ਮਾਇਆ ਤੇ ਅਵਿੱਦਿਆ ਰੂਪੀ ਵੈਰਨਾਂ, ਬਲਾਵਾਂ ਸਭੇ ਪਰ੍ਹੇ ਹਟ ਜਾਣਗੀਆਂ।
੨. ਨਿਸਚਾ ਕਰ ਕਿ ਜੇ ਕਦੀ ਪਰਮੇਸ਼ਰ ਦਾ ਨਾਮ ਤੇਰੇ ਮਨ ਵਿਚ ਆ ਵਸੇ, ਤਾਂ ਤੇਰੇ ਅੰਦਰ ਸਾਰੇ ਹੀ ਸੁਖ ਆ ਵਸਣਗੇ।੧।
੩. ਇਸ ਲਈ, ਹੇ ਮੇਰੇ ਮਨ! ਤੂੰ ਇਕ ਪ੍ਰਭੂ ਦਾ ਨਾਮ ਜਪਦਾ ਰਹੁ।
੪. ਜੋ ਤੇਰੇ ਜੀਅ ਦੇ ਏਥੇ ਓਥੇ ਕੰਮ ਆਵੇਗਾ।੧।ਰਹਾਉ।
੫. ਤੂੰ ਦਿਨੇ ਰਾਤ ਉਸੇ ਅਨੰਤ ਹਰੀ ਦੇ ਗੁਣ ਗਾਉਂਦਾ ਰਹੁ।
੬. ਪੂਰੇ ਗੁਰੂ ਦਾ ਇਹੋ ਨਿਰਮਲ ਉਪਦੇਸ਼ ਹੈ।੨।
੭. ਹੇ ਪਿਆਰਿਆ! ਹੋਰ ਸਾਰੇ ਉਪਾਅ ਛੱਡ ਕੇ ਇਕੋ ਹਰੀ ਦੀ ਟੇਕ ਧਾਰੀ ਰੱਖ।
੮. ਅਤੇ ਮਹਾਨ ਪਦਾਰਥ ਜੋ ਹਰੀ ਦਾ ਨਾਮ ਹੈ, ਉਸ ਦਾ ਅੰਮ੍ਰਿਤ ਸਮਾਨ ਮਿੱਠਾ ਰਸ ਹਮੇਸ਼ਾ ਚੱਖਦਾ ਰਹੁ।੩।
੯. ਇਹ ਸੰਸਾਰ ਰੂਪੀ ਔਖਾ ਸਾਗਰ ਹੈ, ਇਸ ਨੂੰ ਉਹੋ ਪੁਰਖ ਪਾਰ ਕਰਦੇ ਹਨ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਉੱਤੇ ਹਰੀ ਆਪ ਕਿਰਪਾ-ਦ੍ਰਿਸ਼ਟੀ ਕਰਦਾ ਹੈ।੪।੬੮।੧੩੭।

***ਭਾਵਾਰਥ :*** ਇਕ ਹਰੀ ਦਾ ਹੀ ਸਿਮਰਨ ਹੈ, ਜੋ ਮਨੁੱਖ ਨੂੰ ਚਿੰਬੜੀਆਂ ਹੋਈਆਂ ਅਵਿੱਦਿਆ ਤੇ ਮਾਇਆ ਰੂਪੀ ਬਲਾਵਾਂ ਹਨ, ਇਨ੍ਹਾਂ ਤੋਂ ਛੁਡਾ ਸਕਦਾ ਹੈ ਅਤੇ ਨਾਮ ਹੀ ਕਲਿਆਣਕਾਰੀ ਹੈ।

## ਗਉੜੀ ਮਹਲਾ ੫ ॥

੧. ਹਿਰਦੈ ਚਰਨ ਕਮਲ ਪ੍ਰਭ ਧਾਰੇ ॥
੨. ਪੂਰੇ ਸਤਿਗੁਰ ਮਿਲਿ ਨਿਸਤਾਰੇ ॥੧॥
੩. ਗੋਵਿੰਦ ਗੁਣ ਗਾਵਹੁ ਮੇਰੇ ਭਾਈ ॥
੪. ਮਿਲਿ ਸਾਧੂ ਹਰਿ ਨਾਮੁ ਧਿਆਈ ॥੧॥ ਰਹਾਉ ॥
੫. ਦੁਲਭ ਦੇਹ ਹੋਈ ਪਰਵਾਨੁ ॥
੬. ਸਤਿਗੁਰ ਤੇ ਪਾਇਆ ਨਾਮ ਨੀਸਾਨੁ ॥੨॥
੭. ਹਰਿ ਸਿਮਰਤ ਪੂਰਨ ਪਦੁ ਪਾਇਆ ॥
੮. ਸਾਧਸੰਗਿ ਭੈ ਭਰਮ ਮਿਟਾਇਆ ॥੩॥
੯. ਜਤ ਕਤ ਦੇਖਉ ਤਤ ਰਹਿਆ ਸਮਾਇ ॥
੧੦. ਨਾਨਕ ਦਾਸ ਹਰਿ ਕੀ ਸਰਣਾਇ ॥੪॥੬੯॥੧੩੮॥

***ਪਦ ਅਰਥ :*** ਨਿਸਤਾਰੇ—ਤਰ ਗਏ, ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ। ਦੁਲਭ—ਜੇਹੜੀ ਬੜੀ ਮੁਸ਼ਕਲ ਨਾਲ ਮਿਲਦੀ ਹੈ। ਨੀਸਾਨੁ—ਪਰਵਾਨਾ, ਰਾਹਦਾਰੀ, ਹੁਕਮ-ਨਾਮਾ, ਆਗਜਾ ਪੱਤ੍ਰ, ਸੜਕ ਦਾ ਮਹਿਸੂਲ। ਪੂਰਨ ਪਦੁ—ਆਤਮਕ ਉੱਚਾ ਦਰਜਾ। ਤਤ—ਤੱਤ੍ਰ ਹੀ—ਉਧਰ ਹੀ।

### ਅਰਥ :

ਪ੍ਰ: ਬਾਬਾ ਜੀ! ਉਹ ਕਿਹੜੇ ਸੱਜਣ ਹਨ, ਜੋ ਸੰਸਾਰ-ਸਾਗਰ ਤੋਂ ਪਾਰ ਲੰਘ ਜਾਂਦੇ ਹਨ?

ਉ: ੧. ਜੋ ਮਨੁੱਖ ਪਰਮੇਸ਼ਰ ਦੇ ਚਰਨ-ਕਮਲ ਹਿਰਦੇ ਵਿਚ ਧਾਰਦੇ ਹਨ।
੨. ਉਹ ਪੂਰੇ ਗੁਰੂ ਨੂੰ ਮਿਲ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ।
੩. ਤਾਂ ਤੇ ਹੇ ਮੇਰੇ ਭਾਈ! ਤੁਸੀਂ ਵੀ ਗੋਬਿੰਦ ਦੇ ਗੁਣ ਗਾਵੋ।
੪. ਸਾਧੂਆਂ ਦੀ ਸੰਗਤ ਵਿਚ ਮਿਲ ਕੇ ਹਰੀ ਦਾ ਨਾਮ ਧਿਆਓ।੧।ਰਹਾਉ।
੫. ਹੇ ਪਿਆਰਿਓ! ਪੂਰਨ ਨਿਸਚਾ ਕਰੋ ਕਿ ਇਹ ਦੇਹ (ਜਿਸ ਦਾ ਮਿਲਣਾ ਅਤਿ ਕਠਨ ਹੈ) ਸਫਲ ਹੋ ਗਈ ਜਾਣੋਂ।
੬. ਜਦ ਕਿ ਸਤਿਗੁਰਾਂ ਪਾਸੋਂ ਨਾਮ ਦਾ ਪਰਵਾਨਾ ਪ੍ਰਾਪਤ ਕਰ ਲਿਆ।੨।
੭. ਹਰੀ ਦਾ ਸਿਮਰਨ ਕਰਦਿਆਂ ਪੂਰਨ ਪਦਵੀ ਪ੍ਰਾਪਤ ਕਰ ਲਈ।
੮. ਜਦੋਂ ਸਾਧੂਆਂ ਦੀ ਸੰਗਤ ਕਰਕੇ ਸਿਮਰਨ ਕਰਦਿਆਂ ਭੈ ਅਤੇ ਭਰਮ ਦੂਰ ਕਰ ਲਿਆ।੩।
੯. (ਜਦੋਂ ਭਰਮ ਹੀ ਦੂਰ ਹੋ ਗਿਆ ਤਾਂ ਫਿਰ ਉਹ) ਜਿਧਰ-ਕਿਧਰ ਵੀ ਦੇਖਦਾ ਹੈ, ਉਸ ਨੂੰ ਹਰ ਥਾਂ ਹਰੀ ਹੀ ਸਮਾਇਆ ਹੋਇਆ ਦਿਸਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਤੇਰੇ ਦਾਸ ਹੀ ਤੇਰੀ ਸ਼ਰਨ ਵਿਚ ਰਹਿੰਦੇ ਹਨ।੪।੬੯।੧੩੮।

***ਭਾਵਾਰਥ :*** ਇਸ ਕਲਜੁਗ ਅੰਦਰ ਇਕ ਹਰੀ ਦਾ ਹੀ ਸਿਮਰਨ ਹੈ, ਜੋ ਮਨੁੱਖ ਨੂੰ ਪਰਮ ਪਦ ਦੀਆਂ ਬੁਲੰਦੀਆਂ 'ਤੇ ਚਾੜ੍ਹਦਾ ਹੈ।

**ਗਉੜੀ ਮਹਲਾ ੫ ॥**

**੧. ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥**
**੨. ਜਪਿ ਜਪਿ ਜੀਵਾ ਸਤਿਗੁਰ ਨਾਉ ॥੧॥**
**੩. ਪਾਰਬ੍ਰਹਮ ਪੂਰਨ ਗੁਰਦੇਵ ॥**
**੪. ਕਰਿ ਕਿਰਪਾ ਲਾਗਉ ਤੇਰੀ ਸੇਵ ॥੧॥ ਰਹਾਉ ॥**
**੫. ਚਰਨ ਕਮਲ ਹਿਰਦੈ ਉਰ ਧਾਰੀ ॥**
**੬. ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥੨॥**
**੭. ਸਫਲ ਜਨਮੁ ਹੋਵੈ ਪਰਵਾਣੁ ॥**
**੮. ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥੩॥**
**੯. ਸੰਤ ਧੂਰਿ ਪਾਈਐ ਵਡਭਾਗੀ ॥**
**੧੦. ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ ॥੪॥੭੦॥੧੩੯॥**

***ਪਦ ਅਰਥ :*** ਲਾਗਉ—ਲਾਗਉਂ, ਮੈਂ ਲੱਗ ਰਹਾਂ। ਉਰ—ਹਿਰਦਾ। ਅਧਾਰੀ—ਆਸਰਾ। ਪਰਵਾਣੁ—ਕਬੂਲ। ਨਿਕਟਿ—ਨੇੜੇ। ਸੰਤ ਧੂਰਿ—ਗੁਰੂ-ਸੰਤ ਦੇ ਚਰਨਾਂ ਦੀ ਧੂੜ। ਗੁਰ ਭੇਟਤ—ਗੁਰੂ ਨੂੰ ਮਿਲਦਿਆਂ। ਲਿਵ—ਲਗਨ।

***ਅਰਥ :***

ਪ੍ਰ: ਹਜ਼ੂਰ! ਤੁਹਾਨੂੰ ਗੁਰੂ ਦੇ ਦਰਸ਼ਨ ਕਰਕੇ ਕਿਤਨੀ-ਕੁ ਖ਼ੁਸ਼ੀ ਹੋਈ ਹੈ?

ਉ: ੧. ਹੇ ਪਿਆਰਿਓ! ਮੈਂ ਗੁਰੂ ਦੇ ਦਰਸ਼ਨ ਤੋਂ ਸਦਕੇ ਜਾਂਦਾ ਹਾਂ।
੨. (ਅਤੇ) ਸਤਿਗੁਰੂ ਦਾ ਨਾਮ ਜਪ-ਜਪ ਕੇ ਹੀ ਜੀਉਂਦਾ ਹਾਂ।
੩. ਹੇ ਪਾਰਬ੍ਰਹਮ ਸਰੂਪ ਮੇਰੇ ਗੁਰਦੇਵ ਜੀਉ!
੪. ਕਿਰਪਾ ਕਰੋ, ਜੋ ਮੈਂ ਤੁਹਾਡੀ ਸੇਵਾ ਵਿਚ ਲੱਗਾ ਰਹਾਂ।੧।ਰਹਾਉ।
੫. ਮੈਂ ਗੁਰੂ ਦੇ ਚਰਨ-ਕਮਲ ਹਿਰਦੇ ਵਿਚ ਧਾਰੀ ਰੱਖਾਂ।
੬. ਮੇਰੇ ਮਨ ਦਾ, ਮੇਰੇ ਤਨ, ਧਨ ਤੇ ਪ੍ਰਾਣਾਂ ਦਾ ਆਸਰਾ ਗੁਰੂ ਜੀ ਹੀ ਹੋਣ।੨।
੭. ਹੇ ਸਿੱਖਾ! ਤੇਰਾ ਇਸ ਤਰ੍ਹਾਂ ਜਨਮ ਭੀ ਸਫਲ ਹੋ ਜਾਵੇਗਾ ਅਤੇ ਦਰਗਾਹੇ ਜਾ ਕੇ ਭੀ ਤੂੰ ਕਬੂਲ ਹੋ ਜਾਵੇਂਗਾ।
੮. ਜੇ ਤੂੰ ਪਾਰਬ੍ਰਹਮ-ਪਰਮੇਸ਼ਰ ਨੂੰ ਨੇੜੇ ਕਰਕੇ ਜਾਣੇਂ।੩।
੯. ਗੁਰੂ ਰੂਪ ਸੰਤਾਂ ਦੀ ਚਰਨ-ਧੂੜ ਵੱਡੇ ਭਾਗਾਂ ਨਾਲ ਪਾਈਦੀ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰੂ ਨੂੰ ਮਿਲਣ ਕਰਕੇ ਹੀ ਹਰੀ ਨਾਲ ਲਿਵ ਲਗ ਜਾਂਦੀ ਹੈ।੪।੭੦।੧੩੯।

***ਭਾਵਾਰਥ :*** ਇਸ ਮਹਾਂਵਾਕ ਵਿਚ, ਗੁਰ-ਭਗਤੀ ਦਾ ਉਪਦੇਸ਼ ਹੈ, ਗੁਰੂ ਦੇ ਮਿਲਾਪ ਹੋਣ ਨਾਲ ਹਰੀ ਨਾਲ ਲਿਵ ਲੱਗ ਜਾਂਦੀ ਹੈ, ਕਿਉਂਕਿ ਗੁਰੂ ਵਿਚ ਹਰੀ ਸਮਾ ਰਿਹਾ ਹੈ। ਗੁਰੂ ਦੀ ਭਗਤੀ ਹਰੀ ਵਿਚ ਲਿਵਧਾਰੀ ਕਰ ਦੇਂਦੀ ਹੈ।

**ਗਉੜੀ ਮਹਲਾ ੫ ॥**

**੧. ਕਰੈ ਦੁਹਕਰਮ ਦਿਖਾਵੈ ਹੋਰੁ ॥**
**੨. ਰਾਮ ਕੀ ਦਰਗਹ ਬਾਧਾ ਚੋਰੁ ॥੧॥**
**੩. ਰਾਮੁ ਰਮੈ ਸੋਈ ਰਾਮਾਣਾ ॥**
**੪. ਜਲਿ ਥਲਿ ਮਹੀਅਲਿ ਏਕੁ ਸਮਾਣਾ ॥੧॥ ਰਹਾਉ ॥**
**੫. ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥**
**੬. ਜਮ ਪੁਰਿ ਬਾਧਾ ਚੋਟਾ ਖਾਵੈ ॥੨॥**
**੭. ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥**
**੮. ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥**
**੯. ਅੰਤਰਿ ਸਾਚਿ ਨਾਮਿ ਰਸਿ ਰਾਤਾ ॥**
**੧੦. ਨਾਨਕ ਤਿਸੁ ਕਿਰਪਾਲੁ ਬਿਧਾਤਾ ॥੪॥੭੧॥੧੪੦॥**

***ਪਦ ਅਰਥ :*** ਕਰੈ—ਕਰਦਾ। ਦੁਹਕਰਮ—ਮੰਦੇ ਕਰਮ, ਭੈੜੇ ਕੰਮ ਚੋਰੀ, ਡਾਕਾ, ਬਦ-ਇਖ਼ਲਾਕੀ, ਦੂਸਰਿਆਂ ਦੇ ਕੰਮ ਵਿਗਾੜਨ ਆਦਿ ਜਿਸ ਵਿਚ ਸ਼ਾਮਲ ਹਨ।

***ਅਰਥ :***

ਪ੍ਰ: ਕਿਉਂ ਜੀ! ਉਹ ਕਿਹੜਾ ਮਨੁੱਖ ਹੈ, ਜੋ ਰਾਮ ਦੀ ਦਰਗਾਹ ਵਿਚ ਚੋਰਾਂ ਵਾਂਗ ਬੰਨ੍ਹਿਆ ਜਾਵੇਗਾ?

ਉ: ੧. ਹੇ ਭਰਾਵੋ! ਜੋ ਮਨੁੱਖ ਉਸ ਪਰਮੇਸ਼ਰ ਦਾ ਸਿਮਰਨ ਤਾਂ ਨਹੀਂ ਕਰਦਾ ਅਤੇ ਅੰਦਰ ਲੁਕ-ਲੁਕ ਕੇ ਮੰਦੇ ਕਰਮ ਕਰਦਾ ਹੈ; ਪਰ ਬਾਹਰ ਜਗਤ ਨੂੰ ਵਿਖਾਵੇ-ਮਾਤਰ ਆਪਣੇ ਜੀਵਨ ਦਾ ਹੋਰ ਪਾਸਾ ਵਿਖਾਉਂਦਾ ਹੈ, ਭਾਵ ਚੰਗੇ ਕੰਮ ਕਰਕੇ ਦਿਖਾਉਂਦਾ ਹੈ।
੨. ਉਹ ਕੋਈ ਰਾਮ ਦਾ ਭਗਤ ਨਹੀਂ, ਉਹ ਤਾਂ ਰਾਮ ਵਲੋਂ ਚਿਤ ਚੁਰਾਉਣ ਵਾਲਾ ਚੋਰ ਹੈ। ਜਿਵੇਂ ਚੋਰ ਸੰਨ੍ਹ ਉੱਤੇ ਫੜਿਆ ਬੱਝ ਜਾਂਦਾ ਹੈ, ਤਿਵੇਂ ਉਹ ਪਰਮੇਸ਼ਰ ਦੀ ਦਰਗਾਹੇ ਬੰਨ੍ਹਿਆ ਜਾਂਦਾ ਹੈ।੧।

ਪ੍ਰ: ਕਿਉਂ ਜੀ! ਰਾਮ ਦਾ ਸਹੀ ਭਗਤ ਆਪ ਕਿਸ ਨੂੰ ਮੰਨਦੇ ਹੋ?

ਉ: ੩. ਹੇ ਮਿੱਤਰ ਜਨੋ! ਉਸੇ ਮਨੁੱਖ ਨੂੰ ਰਾਮ ਦਾ ਸਹੀ ਸੇਵਕ ਮੰਨਿਆ ਜਾਏਗਾ, ਜੋ ਹਰ ਵਕਤ ਰਾਮ ਨੂੰ ਸਿਮਰਦਾ ਹੈ।

ਪ੍ਰ: ਹਜ਼ੂਰ, ਐਸੇ ਸੱਚੇ ਸੇਵਕ ਦੀ ਨਿਸ਼ਾਨੀ ਕੀ ਹੈ?

ਉ: ੪. ਹੇ ਭਾਈ! ਉਸ ਸੱਚੇ ਸੇਵਕ ਦਾ ਪੂਰਨ ਨਿਸਚਾ ਹੋ ਜਾਂਦਾ ਹੈ ਕਿ ਉਹ ਰਾਮ ਜਲ ਵਿਚ, ਧਰਤੀ ਵਿਚ, ਹਰ ਥਾਂ ਵਿਆਪਕ ਹੈ।੧।ਰਹਾਉ।

ਪ੍ਰ: ਕਿਉਂ ਸਾਈਂ ਜੀ! ਜੋ ਬਾਹਰੋਂ ਭੇਖੀ ਤੇ ਅੰਦਰੋਂ ਮੰਦ-ਕਰਮੀ ਹੈ, ਉਸ ਨੂੰ ਕਿਵੇਂ ਪਛਾਣਿਆਂ ਜਾਵੇ?

ਉ: ੫. ਹੇ ਸੱਜਣੋ! ਜੋ ਮਨੁੱਖ ਸਿਮਰਨ ਤੋਂ ਸੱਖਣਾ ਹੈ ਅਤੇ ਉਸ ਪਰਮੇਸ਼ਰ ਨੂੰ ਸਰਵ-ਵਿਆਪੀ ਨਹੀਂ ਜਾਣਦਾ, ਉਹ ਮਨੁੱਖ ਆਪਣੇ ਮੂੰਹ ਨਾਲ ਤਾਂ ਲੋਕਾਂ ਨੂੰ ਅੰਮ੍ਰਿਤ ਸਮਾਨ, ਆਤਮਿਕ-ਉੱਨਤੀ ਦਾ ਉਪਦੇਸ਼ ਸੁਣਾਉਂਦਾ ਹੈ, ਪਰ ਉਸ ਦੇ ਅੰਦਰ ਵਿਸ਼ੇ-ਵਿਕਾਰਾਂ ਦੀ ਜ਼ਹਿਰ ਭਰੀ ਹੋਈ ਹੈ, ਜਿਸ (ਜ਼ਹਿਰ) ਨੇ ਉਸ ਦੇ ਆਪਣੇ ਆਤਮਿਕ-ਜੀਵਨ ਨੂੰ ਖ਼ਤਮ ਕਰ ਦਿੱਤਾ ਹੈ।
੬. ਐਹੋ ਜਿਹਾ ਖੋਟਾ ਮਨੁੱਖ, ਜਮਾਂ ਦੀ ਪੁਰੀ ਵਿਚ ਬੱਝਾ ਹੋਇਆ ਚੋਟਾਂ ਖਾਂਦਾ ਹੈ।੨।

੭. ਉਹ ਮਨੁੱਖ ਭਾਵੇਂ ਅਨੇਕਾਂ ਪੜਦਿਆਂ ਵਿਚ ਲੋਕਾਂ ਤੋਂ ਲੁੱਕ ਕੇ ਵਿਕਾਰ ਕਰਮ ਕਰਦਾ ਹੈ।

੮. ਪਰ, ਉਹ ਵਿਕਾਰ ਸੰਸਾਰ ਵਿਚ ਛੇਤੀ ਹੀ ਪਰਗਟ ਹੋ ਜਾਂਦੇ ਹਨ, ਭਾਵ ਉਸ ਨੂੰ ਇਸ ਜਗਤ ਵਿਚ ਭੀ ਬਦਨਾਮੀ ਰੂਪ ਸਜ਼ਾ ਮਿਲਦੀ ਹੈ।੩।

ਪ੍ਰ: ਕਿਉਂ ਬਾਬਾ ਜੀ! ਜੋ ਸੱਚਾ ਸੇਵਕ ਅੰਦਰੋਂ ਬਾਹਰੋਂ ਇਕ ਹੈ, ਉਸ ਬਾਰੇ ਆਪ ਜੀ ਦਾ ਕੀ ਵਿਚਾਰ ਹੈ?

ਉ: ੯. ਹੇ ਭਰਾਵੋ! ਜੋ ਮਨੁੱਖ ਅੰਦਰੋਂ ਉਸ ਸੱਚੇ ਦੇ ਨਾਮ-ਰਸ ਵਿਚ ਰਚ ਰਿਹਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਮਝੋ, ਉਸ ਉੱਤੇ ਫਲ ਪਰਦਾਤਾ ਪਰਮੇਸ਼ਰ ਕ੍ਰਿਪਾਲੂ ਹੁੰਦਾ ਹੈ।੪।੭੧।੧੪੦।

***ਭਾਵਾਰਥ :*** ਇਸ ਸ਼ਬਦ ਵਿਚ, ਜੋ ਰਾਮ ਦੇ ਆਸਰੇ ਰਹਿਣ ਵਾਲਾ ਸੱਚਾ ਭਗਤ ਹੈ ਅਤੇ ਜੋ ਵਿਸ਼ੇ-ਵਿਕਾਰਾਂ ਦੇ ਆਸਰਿਤ ਵਿਖਾਵੇ ਦਾ ਭਗਤ ਹੈ, ਇਨ੍ਹਾਂ ਦਾ ਪਰਸਪਰ ਫ਼ਰਕ ਦਰਸਾਇਆ ਹੈ। ਵਿਕਾਰਾਂ ਵਿਚ ਖੱਚਤ ਭੇਖੀ, ਰੱਬੀ ਦਰਗਾਹੇ ਚੋਰਾਂ ਵਾਂਗ ਸਜ਼ਾ ਦਾ ਹੱਕਦਾਰ ਹੈ ਅਤੇ ਅੰਦਰੋਂ ਬਾਹਰੋਂ ਸੱਚੇ ਨਾਮ-ਰਸ ਵਿਚ ਮਗਨ ਰਹਿਣ ਵਾਲੇ ਉਪਰ ਉਸ ਅਕਾਲ ਪੁਰਖ ਦੀ ਸਦਾ ਹੀ ਦਇਆਲਤਾ ਹੈ।

**ਗਉੜੀ ਮਹਲਾ ੫ ॥**

**੧. ਰਾਮ ਰੰਗੁ ਕਦੇ ਉਤਰਿ ਨ ਜਾਇ ॥**
**੨. ਗੁਰੁ ਪੂਰਾ ਜਿਸੁ ਦੇਇ ਬੁਝਾਇ ॥੧॥**
**੩. ਹਰਿ ਰੰਗਿ ਰਾਤਾ ਸੋ ਮਨੁ ਸਾਚਾ ॥**
**੪. ਲਾਲ ਰੰਗ ਪੂਰਨ ਪੁਰਖੁ ਬਿਧਾਤਾ ॥੧॥ ਰਹਾਉ ॥**
**੫. ਸੰਤਹ ਸੰਗਿ ਬੈਸਿ ਗੁਨ ਗਾਇ ॥**
**੬. ਤਾ ਕਾ ਰੰਗੁ ਨ ਉਤਰੈ ਜਾਇ ॥੨॥**
**੭. ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ ॥**
**੮. ਆਨ ਰੰਗ ਫੀਕੇ ਸਭ ਮਾਇਆ ॥੩॥**
**੯. ਗੁਰਿ ਰੰਗੇ ਸੇ ਭਏ ਨਿਹਾਲ ॥**
**੧੦. ਕਹੁ ਨਾਨਕ ਗੁਰ ਭਏ ਹੈ ਦਇਆਲ ॥੪॥੭੨॥੧੪੧॥**

***ਪਦ ਅਰਥ :*** ਰਾਮ ਰੰਗੁ—ਪਰਮਾਤਮਾ ਦੇ ਪਿਆਰ ਦਾ ਰੰਗ। ਦੇਇ ਬੁਝਾਇ—ਸਮਝਾ ਦੇਵੇ, ਸੂਝ ਪਾ ਦੇਵੇ। ਰੰਗਿ—ਰੰਗ ਵਿਚ, ਪ੍ਰੇਮ-ਰੰਗ ਵਿਚ। ਰਾਤਾ—ਰੰਗਿਆ ਹੋਇਆ। ਬਿਧਾਤਾ—ਸਿਰਜਨਹਾਰ। ਬੈਸਿ—ਬੈਠ ਕੇ। ਆਨ—ਹੋਰ ਹੋਰ। ਨਿਹਾਲ—ਪ੍ਰਸੰਨ।

***ਅਰਥ :***

ਪ੍ਰ: ਹੇ ਸਤਿਗੁਰੋ! ਕੀ ਪਰਮੇਸ਼ਰ ਦਾ ਪ੍ਰੇਮ-ਰੰਗ ਵੀ ਬਾਕੀ ਸੰਸਾਰੀ ਰੰਗਾਂ ਵਾਂਗ ਲਹਿ ਜਾਣ ਵਾਲਾ ਹੈ?

ਉ: ੧. ਨਹੀਂ, ਹੇ ਪਿਆਰੇ! ਉਸ ਪਰਮਾਤਮਾ ਦੇ ਪਿਆਰ ਦਾ ਰੰਗ ਜੇ ਕਦੇ ਕਿਸੇ ਦੇ ਮਨ ਉੱਤੇ ਚੜ੍ਹ ਜਾਏ, ਤਾਂ ਫਿਰ ਉਹ ਰੰਗ ਉਸ ਦੇ ਮਨ ਤੋਂ ਕਦੇ ਉਤਰਦਾ ਹੀ ਨਹੀਂ, ਭਾਵ ਦੂਰ ਨਹੀਂ ਹੁੰਦਾ।

੨. ਪਰ, ਇਹ ਪਿਆਰ ਦਾ ਰੰਗ, ਉਸੇ ਪ੍ਰੇਮੀ ਦੇ ਮਨ ਨੂੰ ਚੜ੍ਹਦਾ ਹੈ; ਜਿਸ ਨੂੰ ਪੂਰਾ ਸਤਿਗੁਰੂ ਕਿਰਪਾ ਕਰਕੇ ਇਸ ਬਾਰੇ ਬੁਝਾ, ਸਮਝਾ ਦੇਵੇ।੧।

੩. ਹੇ ਭਾਈ! ਜਿਹੜਾ ਮਨ, ਉਸ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਵੇ; ਉਸ ਉੱਤੇ ਕੋਈ ਹੋਰ ਮਾਇਕੀ ਰੰਗ ਅਸਰ ਨਹੀਂ ਪਾ ਸਕਦਾ, ਉਹ ਸਦਾ ਹੀ ਮਨ ਕਰ ਕੇ ਸੱਚਾ ਹੋ ਰਹਿੰਦਾ ਹੈ।

੪. ਕਿਉਂਕਿ ਉਸ ਨੂੰ ਫਲ ਪਰਦਾਤਾ ਪੂਰਨ ਪੁਰਖ ਦਾ ਸੱਚਾ ਰੰਗ ਚੜ੍ਹਿਆ ਹੈ, ਉਹ ਫਿਰ ਗੂੜ੍ਹੇ ਲਾਲ ਰੰਗ ਵਾਲਾ ਹੋ ਜਾਂਦਾ ਹੈ।੧।ਰਹਾਉ

ਪ੍ਰ: ਕਿਉਂ ਜੀ! ਇਹ ਪ੍ਰੇਮ-ਰੰਗ ਪੱਕਾ ਕਿਵੇਂ ਹੁੰਦਾ ਹੈ?

ਉ: ੫. ਹੇ ਪਿਆਰੇ! ਜੋ ਸੰਤਾਂ ਦੇ ਸੰਗ ਵਿਚ ਬੈਠ ਕੇ ਉਸ ਹਰੀ ਦੇ ਗੁਣ ਗਾਏਗਾ।

੬. ਉਸ ਦਾ ਇਹ ਰੰਗ ਕਦੇ ਨਹੀਂ ਉਤਰਦਾ, ਕਦੇ ਨਹੀਂ ਲਹਿੰਦਾ।੨।

ਪ੍ਰ: ਕਿਉਂ ਜੀ! ਮਾਇਆਧਾਰੀ ਲੋਕ ਤਾਂ ਵੇਖਣ ਵਿਚ ਬੜੇ ਹੀ ਸੁਖੀ ਦਿੱਸਦੇ ਹਨ?

ਉ: ੭. ਨਹੀਂ, ਇਹ ਸਭ ਭੁਲੇਖਾ ਹੈ, ਕਿਉਂਕਿ ਹਰੀ ਦੇ ਨਾਮ-ਸਿਮਰਨ ਤੋਂ ਸੱਖਣੇ ਹੋਣ ਕਰਕੇ ਅੱਜ ਤੱਕ ਕਿਸੇ ਨੂੰ ਭੀ ਸੁਖ ਨਹੀਂ ਲੱਭਾ।

੮. ਮਾਇਆ ਦੇ ਹੋਰ ਅਨੇਕਾਂ ਤਰ੍ਹਾਂ ਦੇ ਫਿੱਕੇ ਰੰਗ ਸਾਰੇ ਉਤਰ ਜਾਂਦੇ ਹਨ। ਇਸੇ ਲਈ ਮਾਇਆ ਦੇ ਸੁਆਦਾਂ ਤੋਂ ਮਿਲਣ ਵਾਲੇ ਸੁਖ ਵੀ ਸਾਰੇ ਹੋਛੇ ਹੁੰਦੇ ਹਨ।੩।

ਪ੍ਰ: ਕਿਉਂ ਜੀ! ਫਿਰ ਦੱਸੋ, ਉਹ ਕਿਹੜਾ ਰੰਗ ਹੈ, ਜਿਸ ਦਾ ਖੇੜਾ ਮਨੁੱਖ ਦੇ ਜੀਵਨ ਨੂੰ ਸਦਾ ਖਿੜਾਵਟ ਵਿਚ ਰੱਖਦਾ ਹੈ?

ਉ: ੯. ਹੇ ਪਿਆਰੇ! ਜਿਨ੍ਹਾਂ ਉੱਤੇ ਸਤਿਗੁਰੂ ਜੀ ਦਿਆਲੂ ਹੁੰਦੇ ਹਨ ਉਨ੍ਹਾਂ ਨੂੰ ਗੁਰੂ-ਪਰਮੇਸ਼ਰ ਦੇ ਪ੍ਰੇਮ-ਰੰਗ ਵਿਚ ਰੰਗ ਦਿੰਦੇ ਹਨ; ਬਸ, ਉਹ ਫਿਰ ਨਿਹਾਲ ਹੋ ਜਾਂਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਫਿਰ ਸਦਾ ਹੀ ਖਿੜੇ ਜੀਵਨ ਵਾਲੇ ਰਹਿੰਦੇ ਹਨ, ਇਹ ਸਭ ਗੁਰੂ ਦੀ ਦਇਆਲਤਾ ਦਾ ਹੀ ਸਦਕਾ ਹੈ।੪।੭੨।੧੪੧।

***ਭਾਵਾਰਥ :*** ਇਸ ਮਹਾਂਵਾਕ ਦਾ ਭਾਵ ਇਹ ਹੈ ਕਿ ਇਕ ਵਾਹਿਗੁਰੂ ਜੀ ਦੇ ਪਿਆਰ ਦਾ ਸੱਚਾ ਰੰਗ ਹੈ, ਜੋ ਕਦੇ ਮਾਇਕੀ ਰੰਗਾਂ ਦੇ ਅਸਰ ਨਾਲ ਲਹਿੰਦਾ ਹੀ ਨਹੀਂ, ਪਰ ਇਹ ਮਾਇਆ ਦੇ ਰੰਗ ਤਾਂ ਖਿਨ ਭੰਗਰ ਹਨ, ਜਿਨ੍ਹਾਂ ਨੂੰ ਲਹਿੰਦਿਆਂ ਦੇਰ ਨਹੀਂ ਲੱਗਦੀ। ਜਿਨ੍ਹਾਂ ਨੂੰ ਅਜੇ ਅਸੀਂ ਮਾਇਆ ਦੇ ਰੰਗ ਵਾਲੇ ਵੇਖਦੇ ਹਾਂ, ਉਨ੍ਹਾਂ ਨੂੰ ਕਲ੍ਹ ਮਾਇਆ ਦੇ ਰੰਗ ਵਲੋਂ ਬੇ-ਰੰਗ ਵੀ ਤੱਕ ਲੈਂਦੇ ਹਾਂ।

## ਗਉੜੀ ਮਹਲਾ ੫ ॥

**੧. ਸਿਮਰਤ ਸੁਆਮੀ ਕਿਲਵਿਖ ਨਾਸੇ ॥**
**੨. ਸੂਖ ਸਹਜ ਆਨੰਦ ਨਿਵਾਸੇ ॥੧॥**
**੩. ਰਾਮ ਜਨਾ ਕਉ ਰਾਮ ਭਰੋਸਾ ॥**
**੪. ਨਾਮੁ ਜਪਤ ਸਭੁ ਮਿਟਿਓ ਅੰਦੇਸਾ ॥੧॥ ਰਹਾਉ ॥**
**੫. ਸਾਧਸੰਗਿ ਕਛੁ ਭਉ ਨ ਭਰਾਤੀ ॥**
**੬. ਗੁਣ ਗੋਪਾਲ ਗਾਈਅਹਿ ਦਿਨੁ ਰਾਤੀ ॥੨॥**
**੭. ਕਰਿ ਕਿਰਪਾ ਪ੍ਰਭ ਬੰਧਨ ਛੋਟ ॥**
**੮. ਚਰਣ ਕਮਲ ਕੀ ਦੀਨੀ ਓਟ ॥੩॥**
**੯. ਕਹੁ ਨਾਨਕ ਮਨਿ ਭਈ ਪਰਤੀਤਿ ॥**
**੧੦. ਨਿਰਮਲ ਜਸੁ ਪੀਵਹਿ ਜਨ ਨੀਤਿ ॥੪॥੭੩॥੧੪੨॥**

***ਪਦ ਅਰਥ :*** ਸਿਮਰਤ—ਸਿਮਰਦਿਆਂ। ਕਿਲਵਿਖ—ਪਾਪ। ਨਿਵਾਸੇ—ਵਸ ਪੈਂਦੇ ਹਨ। ਅੰਦੇਸਾ—ਫ਼ਿਕਰ। ਭਰਾਤੀ—ਭਟਕਣਾ। ਪ੍ਰਭ ਬੰਧਨ ਛੋਟ—ਮਾਇਆ ਤੋਂ ਖ਼ਲਾਸੀ ਦੇਣ ਵਾਲੇ ਪ੍ਰਭੂ ਜੀ ਨੇ। ਓਟ—ਆਸਰਾ। ਪਰਤੀਤਿ—ਸ਼ਰਧਾ। ਜਸੁ—ਸਿਫ਼ਤਿ-ਸਾਲਾਹ ਦਾ ਜਲ। ਨੀਤਿ—ਸਦਾ ਹੀ।

***ਅਰਥ :***

**ਪ੍ਰ:** ਸਾਈਂ ਜੀ! ਜਿਨ੍ਹਾਂ ਨੇ ਸੁਆਮੀ ਨੂੰ ਸਿਮਰਿਆ, ਉਨ੍ਹਾਂ ਨੂੰ ਫਲ ਕੀ ਹੋਇਆ?

**ਉ:** ੧. ਹੇ ਪਿਆਰਿਓ! ਉਸ ਪਰਮੇਸ਼ਰ ਸੁਆਮੀ ਦਾ ਨਾਮ ਸਿਮਰਦਿਆਂ ਹੀ ਉਨ੍ਹਾਂ ਸੇਵਕਾਂ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ।

੨. ਅਤੇ ਉਨ੍ਹਾਂ ਦੇ ਅੰਦਰ ਆਤਮਿਕ ਸੁਖ, ਸ਼ਾਂਤੀ ਦਾ ਸਦਾ ਹੀ ਅਨੰਦ ਨਿਵਾਸ ਕਰਦਾ ਹੈ।੧।

੩. ਕਿਉਂਕਿ ਉਨ੍ਹਾਂ ਰਾਮ ਦੇ ਦਾਸਾਂ ਨੂੰ ਸਦਾ ਰਾਮ ਦਾ ਹੀ ਭਰੋਸਾ ਹੈ।

੪. ਇਸ ਕਰਕੇ ਪਰਮੇਸ਼ਰ ਦਾ ਨਾਮ ਜਪਦਿਆਂ ਉਨ੍ਹਾਂ ਦੇ ਅੰਦਰੋਂ ਹਰੇਕ ਫ਼ਿਕਰ ਮਿਟ ਗਿਆ ਹੈ।੧।ਰਹਾਉ।

੫. ਸਾਧ ਸੰਗਤ ਕਰਨ ਦਾ ਸਦਕਾ ਉਨ੍ਹਾਂ ਦੇ ਅੰਦਰ ਭੈ ਤੇ ਭਰਮ ਕੁਛ ਨਹੀਂ ਰਿਹਾ।

੬. ਕਿਉਂਕਿ ਉਨ੍ਹਾਂ ਰੱਬੀ ਸੇਵਕਾਂ ਦੇ ਹਿਰਦੇ ਵਿਚ ਦਿਨੇ ਰਾਤ ਉਸੇ ਗੋਪਾਲ ਦੇ ਗੁਣ ਗਾਏ ਜਾਂਦੇ ਹਨ।੨।

੭. ਉਧਰੋਂ ਮਾਇਆ ਦੇ ਬੰਧਨਾਂ ਤੋਂ ਖਲਾਸੀ ਦੇਣ ਵਾਲੇ ਪ੍ਰਭੂ ਜੀ ਨੇ ਮਿਹਰ ਕਰਕੇ।

੮. ਆਪਣੇ ਸੇਵਕਾਂ ਨੂੰ ਸੋਹਣੇ ਚਰਨ-ਕਮਲਾਂ ਦਾ ਆਸਰਾ ਦੇ ਦਿੱਤਾ ਹੈ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸੇਵਕਾਂ ਦੇ ਮਨ ਵਿਚ ਉਸੇ ਪ੍ਰਭੂ ਦੇ ਆਸਰੇ ਦਾ ਨਿਸਚਾ ਬਣਿਆ ਰਹਿੰਦਾ ਹੈ।

**ਪ੍ਰ:** ਕਿਉਂ ਜੀ! ਇਸ ਤਰ੍ਹਾਂ ਉਨ੍ਹਾਂ ਦੇ ਅੰਦਰ ਪ੍ਰਪੱਕ ਨਿਸਚੇ ਬੱਝੇ ਰਹਿਣ ਦਾ ਕੀ ਕਾਰਣ ਹੈ?

**ਉ:** ੧੦. ਹੇ ਭਾਈ! ਉਹ ਇਸ ਲਈ ਕਿ ਪਰਮਾਤਮਾ ਦੇ ਸੇਵਕ ਉਸ ਪ੍ਰਭੂ ਦਾ ਪਵਿੱਤਰ ਜਸ-ਰੂਪੀ ਅੰਮ੍ਰਿਤ-ਜਲ ਨਿਤ ਹੀ ਪੀਂਦੇ ਹਨ।੪।੭੩।੧੪੨।

***ਭਾਵਾਰਥ :*** ਇਸ ਸ਼ਬਦ ਵਿਚ, ਹਜ਼ੂਰ ਨੇ ਜਿਨ੍ਹਾਂ ਦਾ ਉਸ ਪਰਮੇਸ਼ਰ ਵਿਚ ਪੂਰਨ ਭਰੋਸਾ ਹੈ, ਉਸ ਦੇ ਫਲਾਂ ਦੀ ਪ੍ਰਾਪਤੀ ਦਰਸਾਈ ਹੈ।

## ਗਉੜੀ ਮਹਲਾ ੫ ॥

**੧. ਹਰਿ ਚਰਣੀ ਜਾ ਕਾ ਮਨੁ ਲਾਗਾ ॥**
**੨. ਦੂਖੁ ਦਰਦੁ ਭ੍ਰਮੁ ਤਾ ਕਾ ਭਾਗਾ ॥੧॥**
**੩. ਹਰਿ ਧਨ ਕੋ ਵਾਪਾਰੀ ਪੂਰਾ ॥**
**੪. ਜਿਸਹਿ ਨਿਵਾਜੇ ਸੋ ਜਨੁ ਸੂਰਾ ॥੧॥ ਰਹਾਉ ॥**
**੫. ਜਾ ਕਉ ਭਏ ਕ੍ਰਿਪਾਲ ਗੁਸਾਈ ॥**
**੬. ਸੇ ਜਨ ਲਾਗੇ ਗੁਰ ਕੀ ਪਾਈ ॥੨॥**
**੭. ਸੂਖ ਸਹਜ ਸਾਂਤਿ ਆਨੰਦਾ ॥**
**੮. ਜਪਿ ਜਪਿ ਜੀਵੇ ਪਰਮਾਨੰਦਾ ॥੩॥**
**੯. ਨਾਮ ਰਾਸਿ ਸਾਧ ਸੰਗਿ ਖਾਟੀ ॥**
**੧੦. ਕਹੁ ਨਾਨਕ ਪ੍ਰਭਿ ਅਪਦਾ ਕਾਟੀ ॥੪॥੭੪॥੧੪੩॥**

***ਪਦ ਅਰਥ :*** ਵਾਪਾਰੀ—ਵਣਜ ਕਰਨ ਵਾਲਾ। ਪੂਰਾ—ਅਡੋਲ। ਨਿਵਾਜੇ—ਇੱਜ਼ਤ ਬਖ਼ਸ਼ਦਾ ਹੈ, ਮਿਹਰ ਕਰਦਾ ਹੈ। ਸੂਰਾ—ਸੂਰਮਾ, ਵਿਕਾਰਾਂ ਦਾ ਟਾਕਰਾ ਕਰਨ ਦੇ ਸਮਰੱਥ। ਗੁਸਾਈ—ਧਰਤੀ ਦਾ ਮਾਲਕ, ਪ੍ਰਭੂ! ਪਾਈ—ਪਾਈਂ ਪੈਰੀਂ। ਰਾਸਿ—ਪੂੰਜੀ, ਸਰਮਾਇਆ, ਧਨ। ਖਾਟੀ—ਖੱਟ ਲਈ। ਅਪਦਾ—ਬਿਪਤਾ, ਮੁਸੀਬਤ।

***ਅਰਥ :***

**ਪ੍ਰ:** ਕਿਉਂ ਜੀ, ਕੋਈ ਅਜੇਹਾ ਸਾਧਨ ਦੱਸੋ, ਜਿਸ ਰਾਹੀਂ ਦੁੱਖ, ਦਰਦ ਤੇ ਭਰਮ ਸਾਰੇ ਹੀ ਨਾਸ ਹੋ ਜਾਣ?

**ਉ:** ੧. ਹੇ ਪਿਆਰੇ! ਜਿਸ ਮਨੁੱਖ ਦੇ ਮਨ ਦਾ ਪਰਚਾ ਹਰੀ ਦੇ ਚਰਨ ਹੋ ਜਾਣ, ਭਾਵ ਮਨ ਚਰਨਾਂ ਵਿਚ ਜੁੜ ਜਾਵੇ।

੨. ਉਸ ਦਾ ਹਰੇਕ ਦੁੱਖ, ਦਰਦ ਤੇ ਪੀੜਾ ਸਭ ਦੂਰ ਹੋ ਜਾਂਦਾ ਹੈ ਅਤੇ ਉਸ ਦੀ ਮਾਇਆ ਆਦਿਕ ਦੀ ਭਟਕਣ ਭੀ ਮੁੱਕ ਜਾਂਦੀ ਹੈ।੧।

**ਪ੍ਰ:** ਕਿਉਂ ਜੀ, ਮਨੁੱਖ ਤਾਂ ਸਾਰੇ ਹੀ ਵੇਖਣ ਵਿਚ ਆਉਂਦੇ ਹਨ; ਪਰ ਪੂਰਾ ਪੁਰਖ ਕਿਸ ਨੂੰ ਮੰਨਿਆ ਜਾਵੇ?

**ਉ:** ੩. ਹੇ ਪਿਆਰੇ! ਜੋ ਹਰੀ ਨਾਮ-ਧਨ ਦਾ ਵਾਪਾਰੀ ਹੈ, ਉਹ ਪੁਰਖ ਪੂਰਨ ਹੈ।

**ਪ੍ਰ:** ਕਿਉਂ ਜੀ, ਗੁਰਮਤਿ ਵਿਚ ਸੂਰਮਾ ਪੁਰਸ਼ ਕਿਸ ਨੂੰ ਮੰਨਿਆ ਹੈ?

**ਉ:** ੪. ਹੇ ਪਿਆਰੇ! ਜਿਸ ਜਨ ਨੂੰ ਪ੍ਰਭੂ ਆਪ ਹੀ ਨਾਮ ਦੀ ਵਡਿਆਈ ਦੇਵੇ, ਉਹੀ ਸੱਚਾ ਸੂਰਮਾ ਹੈ।੧।ਰਹਾਉ।

੫. ਜਿਸ ਜਨ ਉੱਤੇ ਉਹ ਮਾਲਕ-ਪ੍ਰਭੂ ਜੀ ਆਪ ਕ੍ਰਿਪਾਲੂ ਹੋ ਜਾਣ।

੬. ਓਹੋ ਮਨੁੱਖ ਗੁਰੂ ਦੀ ਚਰਨੀਂ ਲੱਗ ਜਾਂਦਾ ਹੈ।੨।

੭. ਉਸ ਨੂੰ ਸੁਖ ਤੇ ਸ਼ਾਂਤੀ ਅਤੇ ਆਤਮਕ ਅਡੋਲਤਾ ਤੇ ਆਤਮਾ ਦੇ ਅਨੰਦ ਪ੍ਰਾਪਤ ਹੁੰਦੇ ਹਨ।

੮. ਜੋ ਜਨ ਪਰਮ ਸਰੂਪ ਨੂੰ ਜਪ-ਜਪ ਕੇ ਜਿਉਂਦਾ ਹੈ।੩।

੯. ਜਿਨ੍ਹਾਂ ਨੇ ਸਾਧ ਸੰਗਤ ਵਿਚ ਮਿਲਕੇ ਨਾਮ ਦੀ ਖੱਟੀ ਖੱਟੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਦੀ ਬਿਪਤਾ ਪ੍ਰਭੂ ਨੇ ਕੱਟ ਦਿੱਤੀ।੪।੭੪।੧੪੩।

***ਭਾਵਾਰਥ :*** ਇਸ ਮਹਾਂਵਾਕ ਅੰਦਰ ਹਜ਼ੂਰ ਨੇ ਨਾਮ ਦਾ ਪ੍ਰਤਾਪ ਲਿਖਿਆ ਹੈ ਕਿ ਜਿਨ੍ਹਾਂ ਗੁਰਮੁਖਾਂ ਨੇ ਸੱਚੀ ਨਾਮ ਰੂਪ ਦੌਲਤ ਇਕੱਠੀ ਕੀਤੀ ਹੈ, ਉਨ੍ਹਾਂ ਦੀਆਂ ਲੋਕ-ਪ੍ਰਲੋਕ ਦੀਆਂ ਸਾਰੀਆਂ ਹੀ ਬਿਪਤਾਵਾਂ ਕੱਟੀਆਂ ਗਈਆਂ।

## ਗਉੜੀ ਮਹਲਾ ੫ ॥

**੧. ਹਰਿ ਸਿਮਰਤ ਸਭਿ ਮਿਟਹਿ ਕਲੇਸ ॥**
**੨. ਚਰਣ ਕਮਲ ਮਨ ਮਹਿ ਪਰਵੇਸ ॥੧॥**
**੩. ਉਚਰਹੁ ਰਾਮ ਨਾਮੁ ਲਖ ਬਾਰੀ ॥**
**੪. ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥੧॥ ਰਹਾਉ ॥**
**੫. ਸੂਖ ਸਹਜ ਰਸ ਮਹਾ ਅਨੰਦਾ ॥**
**੬. ਜਪਿ ਜਪਿ ਜੀਵੇ ਪਰਮਾਨੰਦਾ ॥੨॥**
**੭. ਕਾਮ ਕ੍ਰੋਧ ਲੋਭ ਮਦ ਖੋਏ ॥**
**੮. ਸਾਧ ਕੈ ਸੰਗਿ ਕਿਲਬਿਖ ਸਭ ਧੋਏ ॥੩॥**
**੯. ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**
**੧੦. ਨਾਨਕ ਦੀਜੈ ਸਾਧ ਰਵਾਲਾ ॥੪॥੭੫॥੧੪੪॥**

***ਪਦ ਅਰਥ :*** ਪਰਵੇਸ—ਟਿਕਾਈ ਰੱਖ। ਲਖ ਬਾਰੀ—ਲੱਖਾਂ ਵਾਰੀ। ਪਿਆਰੀ—ਹੇ ਪਿਆਰੀ ਜੀਭ। ਪਰਮਾਨੰਦਾ—ਸਭ ਤੋਂ ਉੱਚੇ ਅਨੰਦ ਦਾ ਮਾਲਕ ਪ੍ਰਭੂ। ਮਦ—ਹੰਕਾਰ। ਖੋਏ—ਨਾਸ ਕਰ ਲਏ। ਸੰਗਿ—ਸੰਗਤ ਵਿਚ। ਕਿਲਬਿਖ—ਪਾਪ। ਰਵਾਲਾ—ਚਰਨ ਧੂੜੀ।

***ਅਰਥ :***

ਪ੍ਰ: ਹਜ਼ੂਰ ਜੀ! ਹਰੀ ਦਾ ਸਿਮਰਨ ਅਰੰਭ ਵਿਚ ਪਹਿਲੋਂ ਕੀ ਫਲ ਦੇਂਦਾ ਹੈ?

ਉ: ੧. ਹੇ ਪਿਆਰੇ! ਹਰੀ ਨੂੰ ਸਿਮਰਨ ਨਾਲ ਪਹਿਲੋਂ ਮਨੁੱਖ ਦੇ ਸਾਰੇ ਮਨ ਦੇ ਕਲੇਸ਼ ਦੂਰ ਹੋ ਜਾਂਦੇ ਹਨ।

੨. ਪਰ, ਉਹ ਤਦ, ਜਦ ਕਿ ਹਰੀ ਦੇ ਚਰਨਾਂ ਨੂੰ ਅੰਦਰ ਵਸਾਈ ਰੱਖੀਏ।੧।

੩. ਹੇ ਪਿਆਰੀ ਜੀਭ! ਲੱਖਾਂ ਵਾਰੀ ਪਰਮਾਤਮਾ ਦਾ ਨਾਮ ਉਚਾਰਦੀ ਰਹੁ।

੪. ਤਾਂ ਤੂੰ ਅੰਮ੍ਰਿਤ-ਰਸ ਪੀਵੇਂਗੀ, ਭਾਵ ਤੇਰੇ ਉਚਾਰਨ ਕਰਨ ਵਿਚ ਸਹਿਜੇ-ਸਹਿਜੇ ਰਸ ਭਰ ਆਵੇਗਾ।੧।ਰਹਾਉ।

੫. ਹੇ ਪਿਆਰੇ! ਸਹਿਜ ਦਾ ਸੁਖ, ਨਾਮ ਦਾ ਰਸ, ਪਰਮੇਸ਼ਰ ਪ੍ਰਾਪਤੀ ਦਾ ਵੱਡਾ ਅਨੰਦ ਉਸ ਨੂੰ ਪ੍ਰਾਪਤ ਹੁੰਦਾ ਹੈ।

੬. ਜੋ ਪਰਮ ਅਨੰਦ ਸਰੂਪ ਨੂੰ ਸਦਾ ਜਪ-ਜਪ ਜੀਉਂਦਾ ਹੈ।੨।

੭. ਉਨ੍ਹਾਂ ਨੇ ਕਾਮ, ਕ੍ਰੋਧ, ਲੋਭ ਤੇ ਹੰਕਾਰ ਸਭ ਦੂਰ ਕਰ ਲਏ ਹਨ।

੮. ਅਤੇ ਗੁਰੂ ਦੀ ਸੰਗਤ ਵਿਚ ਰਹਿ ਕੇ, ਉਹ ਆਪਣੇ ਮਨ ਵਿਚੋਂ ਸਾਰੇ ਪਾਪ ਧੋ ਲੈਂਦੇ ਹਨ।੩।

ਪ੍ਰ: ਕਿਉਂ ਜੀ! ਸਾਧੂਆਂ ਦੀ ਧੂੜੀ ਕਿਵੇਂ ਮਿਲ ਸਕੇ?

ਉ: ੯. ਇਕੋ ਯਤਨ ਹੈ ਅਰਦਾਸ ਕਰੀਏ ਕਿ ਹੇ ਦੀਨਾਂ 'ਤੇ ਦਇਆ ਕਰਨ ਵਾਲੇ ਦਿਆਲੂ ਪ੍ਰਭੂ ਜੀ! ਸਾਡੇ ਪਰ ਕਿਰਪਾ ਕਰੋ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਨੂੰ ਸਾਧੂਆਂ ਦੇ ਚਰਨਾਂ ਦੀ ਧੂੜੀ ਦਾ ਦਾਨ ਬਖ਼ਸ਼ ਦਿਓ।੪।੭੫।੧੪੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਦੀ ਨਾਮ ਚਿੰਤਨ ਕਰਨ ਵਾਲਿਆਂ ਲਈ ਹਦਾਇਤ ਹੈ ਕਿ ਉਸ ਪਰਮੇਸ਼ਰ ਦਾ ਨਾਮ ਸਿਮਰਨ ਵੇਲੇ ਉਕਤਾਓ ਨਾ, ਆਲਸ ਨਾ ਕਰੋ, ਦਿਨੇ ਰਾਤ ਲੱਖਾਂ ਵਾਰੀ ਉਸ ਦੇ ਨਾਮ ਨੂੰ ਉਚਾਰਦੇ ਹੀ ਰਹੋ, ਇਸੇ ਤਰ੍ਹਾਂ ਸਹਿਜੇ-ਸਹਿਜੇ ਤੁਹਾਡੀ ਰਸਨਾ ਨਾਮ-ਰਸ ਦੀ ਪ੍ਰੇਮਣ ਬਣ ਜਾਏਗੀ।

## ਗਉੜੀ ਮਹਲਾ ੫ ॥

**੧. ਜਿਸ ਕਾ ਦੀਆ ਪੈਨੈ ਖਾਇ ॥**
**੨. ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥੧॥**
**੩. ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥**
**੪. ਕਉਡੀ ਬਦਲੇ ਰਤਨੁ ਤਿਆਗਹਿ ॥੧॥ ਰਹਾਉ ॥**
**੫. ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥**
**੬. ਦਾਸਿ ਸਲਾਮੁ ਕਰਤ ਕਤ ਸੋਭਾ ॥੨॥**
**੭. ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥**
**੮. ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥੩॥**
**੯. ਕਹੁ ਨਾਨਕ ਹਮ ਲੂਣ ਹਰਾਮੀ ॥**
**੧੦. ਬਖਸਿ ਲੇਹੁ ਪ੍ਰਭ ਅੰਤਰਜਾਮੀ ॥੪॥੭੬॥੧੪੫॥**

***ਪਦ ਅਰਥ :*** ਪੈਨੈ—ਪਹਿਨਦਾ। ਖਾਇ—ਖਾਂਦਾ। ਕਿਉ ਬਨੈ—ਕਿਵੇਂ ਫੱਬ ਸਕਦਾ ਹੈ? ਨਹੀਂ ਫੱਬਦਾ। ਮਾਇ—ਹੇ ਮਾਂ! ਬਿਸਾਰਿ—ਭੁਲਾ ਕੇ। ਆਨ—ਹੋਰ। ਕੰਮਿ—ਕੰਮ ਵਿਚ। ਲਾਗਹਿ—ਲੱਗਦੇ ਹਨ। ਦਾਸਿ—ਦਾਸੀ, ਮਾਇਆ। ਕਤ—ਕਿੱਥੇ। ਖਾਵਹਿ—ਖਾਂਦੇ ਹਨ। ਜਿਨਿ—ਜਿਸ ਨੇ। ਤਿਸਹਿ—ਉਸ ਨੂੰ। ਸੁਆਨ—ਕੁੱਤੇ।

***ਅਰਥ :***

ਉਸ ਵਾਹਿਗੁਰੂ ਦਾਤੇ ਨੂੰ ਭੁੱਲ ਜਾਣ ਵਾਲੇ ਨਾ-ਸ਼ੁਕਰਿਆਂ ਨੂੰ ਸੰਬੋਧਨ ਕਰਦੇ ਹੋਏ ਸਰਵ-ਸਾਂਝਾ ਉਪਦੇਸ਼ ਕਰਦੇ ਹਨ :—

੧. ਹੇ ਭਾਈ! ਇਹ ਜੀਵ ਜਿਸ ਪਰਮੇਸ਼ਰ ਦਾ ਦਿੱਤਾ ਹੋਇਆ ਅੰਨ ਖਾਂਦਾ ਹੈ ਅਤੇ ਦਿੱਤਾ ਹੋਇਆ ਕੱਪੜਾ ਪਹਿਨਦਾ ਹੈ।

੨. ਉਸ ਦਾ ਸਿਮਰਨ ਕਰਨ ਵਲੋਂ ਇਸ ਜੀਵ ਦਾ ਆਲਸ ਕਰਨਾ, ਹੇ ਮਾਂ! ਕਿਸੇ ਤਰ੍ਹਾਂ ਭੀ ਬਣਦਾ ਨਹੀਂ, ਫੱਬਦਾ ਨਹੀਂ।੧।

੩. ਜਿਹੜੇ ਲੋਕ ਉਸ ਮਾਲਕ ਨੂੰ ਵਿਸਾਰ ਕੇ ਹੋਰਨਾਂ ਕੰਮਾਂ ਵਿਚ ਰੁੱਝੇ ਰਹਿੰਦੇ ਹਨ।

੪. ਉਹ ਤਾਂ ਇਸ ਤਰ੍ਹਾਂ ਦੇ ਬੰਦੇ ਹਨ, ਜੋ ਕਿ ਕੌਡੀ ਲੈਣ ਬਦਲੇ ਰਤਨ ਦਾ ਤਿਆਗ ਕਰ ਦੇਣ। ਭਾਵ ਉਹ ਨਿਕਾਰੀ ਮਾਇਆ ਦੇ ਵੱਟੇ ਵਿਚ ਆਪਣਾ ਕੀਮਤੀ ਮਨੁੱਖਾ-ਜਨਮ ਗਵਾ ਲੈਂਦੇ ਹਨ।੧।ਰਹਾਉ।

੫. ਹੇ ਭਾਈ! ਪਰਮਾਤਮਾ ਨੂੰ ਛੱਡ ਕੇ ਅਤੇ ਹੋਰ ਦੁਨੀਆਵੀ ਝੂਠੇ ਪਦਾਰਥਾਂ ਦੇ ਲੋਭ ਵਿਚ ਲੱਗਿਆਂ।

੬. ਅਤੇ ਪਰਮਾਤਮਾ ਦੀ ਨੌਕਰਾਣੀ ਮਾਇਆ ਨੂੰ ਸਲਾਮ ਕੀਤਿਆਂ ਕਿਤੇ ਭੀ ਸੋਭਾ ਨਹੀਂ ਮਿਲ ਸਕਦੀ।੨।

੭. ਹੇ ਭਾਈ! ਜੋ ਅੰਮ੍ਰਿਤ ਵਰਗੇ ਖਾਣ ਪੀਣ ਦੇ ਰਸ-ਦਾਇਕ ਪਦਾਰਥ ਖਾਂਦੇ ਹਨ।

੮. ਇਹ ਸੰਸਾਰੀ ਕੁੱਤੇ ਬਿਰਤੀ ਵਾਲੇ ਮਨੁੱਖ, ਉਸ ਵਾਹਿਗੁਰੂ ਨੂੰ ਨਹੀਂ ਜਾਣਦੇ, ਜਿਸ ਨੇ ਇਹ ਪਦਾਰਥ ਦਿੱਤੇ ਹਨ।

***ਅਰਥਾਤ :*** ਇਥੇ ਪਰਮੇਸ਼ਰ ਦੀ ਯਾਦ ਤੋਂ ਭੁੱਲੇ ਮਨੁੱਖਾਂ ਨੂੰ ਕੁੱਤਿਆਂ ਦਾ ਦਰਜਾ ਦਿੱਤਾ ਹੈ। ਜਿਵੇਂ ਕੁੱਤਾ ਲੋਭੀ ਹੁੰਦਾ ਹੈ, ਉਹ ਬੁਰਕੀ-ਬੁਰਕੀ ਖਾਂਦਾ ਦਰ-ਦਰ ਘੁੰਮਦਾ ਹੈ, ਪਰ ਉਸ ਦਾ ਢਿੱਡ ਨਹੀਂ ਭਰਦਾ।

ਇਸੇ ਤਰ੍ਹਾਂ ਇਹ ਮਨੁੱਖ ਸੰਸਾਰ ਵਿਚ ਮਾਇਆ ਪ੍ਰਾਪਤੀ ਦੇ ਲੋਭ ਵਸ ਹੋ ਕੇ ਸਿਮਰਨ ਭੁਲਾ ਕੇ ਬੇਸਬਰਾ ਹੋਇਆ ਫਿਰਦਾ ਹੈ। ਜਿਸ ਪਰਮੇਸ਼ਰ ਨੇ ਏਨਾ ਸੁੰਦਰ ਸਰੀਰ ਬਖ਼ਸ਼ਿਆ ਹੈ, ਚੰਗੇ-ਚੰਗੇ ਰਹਿਣ ਵਾਸਤੇ ਰਿਹਾਇਸ਼ੀ ਮਕਾਨ, ਕੋਠੀਆਂ ਬਖ਼ਸ਼ੀਆਂ ਹਨ। ਸੋਹਣੇ ਸੋਹਣੇ ਖਾਣ ਲਈ ਪਦਾਰਥ ਦਿੱਤੇ ਹਨ, ਉਸ ਨੂੰ ਦਿਲੋਂ ਭੁਲਾ ਦਿੱਤਾ ਹੈ।

੯-੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਅੰਤਰਜਾਮੀ ਪ੍ਰਭੂ! ਅਸੀਂ (ਲੂਣ ਹਰਾਮੀ) ਨਾ-ਸ਼ੁਕਰੇ ਹਾਂ। ਸਾਨੂੰ ਕਿਰਪਾ ਕਰਕੇ ਬਖ਼ਸ਼ ਲਓ।੪।੭੬।੧੪੫।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਉਨ੍ਹਾਂ ਨਾ-ਸ਼ੁਕਰਿਆਂ ਬੰਦਿਆਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਨੇ ਇਕ ਤੁੱਛ-ਮਾਤ੍ਰ ਮਾਇਆਵੀ ਸੁਖਾਂ ਦੇ ਬਦਲੇ ਇਸ ਅਮੋਲਕ ਵਸਤੂ ਮਨੁੱਖਾ-ਜਨਮ ਨੂੰ ਵਿਅਰਥ ਗਵਾ ਲਿਆ। ਇਸ ਲਈ ਹਜ਼ੂਰ ਫ਼ੁਰਮਾਉਂਦੇ ਹਨ, 'ਮਾਲਕ ਨੂੰ ਯਾਦ ਕਰਨਾ ਸਦੈਵੀ ਸੁਖਦਾਤਾ ਹੈ ਅਤੇ ਸੰਸਾਰ ਦੇ ਕੰਮ ਬਿਨਸਨਹਾਰ ਮਾਮੂਲੀ ਸੁਖ ਦੇਣ ਵਾਲੇ ਹਨ। ਇਸੇ ਲਈ ਇਹ ਕੌਡੀ ਸਮਾਨ ਤੁੱਛ ਮੁੱਲ ਦੇ ਹਨ। ਭਾਵ ਉਸ ਸੱਚੇ ਮਾਲਕ ਨੂੰ ਨਾ ਭੁੱਲੋ, ਸੰਸਾਰ ਦੇ ਪਦਾਰਥਾਂ ਵਿਚ ਰਹਿੰਦੇ ਹੋਏ, ਉਸ ਪਦਾਰਥਾਂ ਦੇ ਦਾਤੇ ਨੂੰ ਸਦਾ ਹੀ ਯਾਦ ਰੱਖੋ।'

## ਗਉੜੀ ਮਹਲਾ ੫ ॥

**੧. ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥**
**੨. ਸਗਲ ਤੀਰਥ ਮਜਨ ਇਸਨਾਨੁ ॥੧॥**
**੩. ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥**
**੪. ਕੋਟਿ ਜਨਮ ਕੀ ਮਲੁ ਲਹਿ ਜਾਈ ॥੧॥ ਰਹਾਉ ॥**
**੫. ਹਰਿ ਕੀ ਕਥਾ ਰਿਦ ਮਾਹਿ ਬਸਾਈ ॥**
**੬. ਮਨ ਬਾਂਛਤ ਸਗਲੇ ਫਲ ਪਾਈ ॥੨॥**
**੭. ਜੀਵਨ ਮਰਣੁ ਜਨਮੁ ਪਰਵਾਨੁ ॥**
**੮. ਜਾ ਕੈ ਰਿਦੈ ਵਸੈ ਭਗਵਾਨੁ ॥੩॥**
**੯. ਕਹੁ ਨਾਨਕ ਸੇਈ ਜਨ ਪੂਰੇ ॥**
**੧੦. ਜਿਨਾ ਪਰਾਪਤਿ ਸਾਧੂ ਧੂਰੇ ॥੪॥੭੭॥੧੪੬॥**

***ਪਦ ਅਰਥ :*** ਮਾਹਿ—ਵਿਚ। ਮਜਨ—ਇਸ਼ਨਾਨ, ਚੁਭੀ। ਕੋਟਿ—ਕਰੋੜਾਂ। ਮਲੁ—ਵਿਕਾਰਾਂ ਦੀ ਮੈਲ। ਕਥਾ—ਸਿਫ਼ਤਿ-ਸਾਲਾਹ। ਮਨ ਬਾਂਛਤ—ਮਨ-ਇੱਛਤ, ਮਨ ਲੋੜੀਂਦੇ। ਜੀਵਨ ਮਰਣੁ—ਜੰਮਣ ਤੋਂ ਮਰਨ ਤਕ ਸਾਰਾ ਜੀਵਨ। ਪੂਰੇ—ਸਾਰੇ ਗੁਣਾਂ ਵਾਲੇ। ਸਾਧੂ ਧੂਰੇ—ਗੁਰੂ ਦੇ ਚਰਨਾਂ ਦੀ ਧੂੜੀ।

### ***ਅਰਥ :***

**ਪ੍ਰ:** ਕਿਉਂ ਜੀ! ਧਿਆਨੀ ਲੋਕ ਵੱਖੋ-ਵੱਖ ਦੇਵਤਿਆਂ ਦਾ ਮਨ ਅੰਦਰ ਧਿਆਨ ਧਰਦੇ ਹਨ, ਗੁਰਮਤਿ ਵਿਚ ਧਿਆਨ ਕਿਸ ਦਾ ਕਰਨਾ ਕਬੂਲ ਹੈ?

**ਉ:** ੧. ਹੇ ਭਰਾਵੋ! ਆਪਣੇ ਮਨ ਵਿਚ ਉਸ ਇਕੋ ਪਰਮੇਸ਼ਰ ਦੇ ਚਰਨਾਂ ਦਾ ਧਿਆਨ ਧਾਰਨਾ ਕਰੋ, ਇਹੋ ਗੁਰਮਤਿ ਅਨੁਸਾਰ ਕਬੂਲ ਹੁੰਦਾ ਹੈ।

**ਪ੍ਰ:** ਸਾਈਂ ਜੀਉ! ਕੀ ਉਸ ਗੁਰਮਤਿ ਦੇ ਧਿਆਨੀ ਨੂੰ ਤੀਰਥਾਂ ਦੇ ਇਸ਼ਨਾਨ ਕਰਨ ਦੀ ਲੋੜ ਨਹੀਂ?

**ਉ:** ੨. ਹੇ ਪਿਆਰਿਓ! ਗੁਰਮਤਿ ਅਨੁਸਾਰ ਪ੍ਰਭੂ ਦੇ ਚਰਨਾਂ ਦਾ ਧਿਆਨ ਹੀ ਸਾਰੇ ਤੀਰਥਾਂ ਦਾ ਸਾਧਾਰਨ ਇਸ਼ਨਾਨ ਹੈ ਅਤੇ ਤੀਰਥਾਂ ਉੱਤੇ ਕੀਤੇ ਪੁਰਬੀਆਂ ਦੇ ਇਸ਼ਨਾਨ ਸਮ ਫਲਾਂ ਦਾ ਦਾਤਾ ਹੈ।੧।

**ਪ੍ਰ:** ਬਾਬਾ ਜੀਉ! ਕੀ ਹਰੀ ਸਿਮਰਨ ਕਰਨ ਲਈ ਕੋਈ ਸਮਾਂ ਨੀਅਤ ਹੈ?

**ਉ:** ੩. ਹੇ ਪਿਆਰੇ! ਗੁਰਮਤਿ ਵਿਚ ਬਾਕੀ ਦੇ ਮੱਤਾਂ ਅਨੁਸਾਰ ਰੱਬ ਦੀ ਯਾਦ ਲਈ ਕੋਈ ਖ਼ਾਸ ਸਮਾਂ ਨਹੀਂ ਮਿਥਿਆ। ਉਸ ਪ੍ਰਭੂ ਦੀ ਯਾਦ ਵਿਚ ਤਾਂ ਦਿਨੇ ਰਾਤ ਜੁੜੇ ਰਹਿਣਾ ਚਾਹੀਦਾ ਹੈ।

**ਪ੍ਰ:** ਕਿਉਂ ਜੀ! ਇਸ ਤਰ੍ਹਾਂ ਦੇ ਸਿਮਰਨ ਕਰਨ ਵਾਲੇ ਨੂੰ ਕੀ ਫਲ ਮਿਲੇਗਾ?

**ਉ:** ੪. ਹੇ ਭਰਾਵਾ! ਐਸੇ ਸਿਮਰਨ ਕਰਨ ਵਾਲੇ ਮਨੁੱਖ ਦੇ ਕਰੋੜਾਂ ਹੀ ਜਨਮਾਂ ਦੇ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ।੧।

**ਪ੍ਰ:** ਕ੍ਰਿਪਾਲੂ ਜੀ! ਜੋ ਹਰੀ ਦੀ ਸਿਫ਼ਤਿ-ਸਾਲਾਹ ਦੀ ਕਥਾ ਸੁਣਦਾ ਹੈ, ਕੀ ਉਸ ਨੂੰ ਵੀ ਕੋਈ ਫਲ ਮਿਲੇਗਾ?

**ਉ:** ੫. ਹਾਂ ਜ਼ਰੂਰ, ਹੇ ਪਿਆਰੇ! ਜੋ ਮਨੁੱਖ ਪਰਮੇਸ਼ਰ ਦੀ ਸਿਫ਼ਤਿ ਸੁਣ ਕੇ ਆਪਣੇ ਹਿਰਦੇ ਅੰਦਰ ਧਾਰਨ ਕਰਦਾ ਹੈ।

੬. ਉਸ ਨੇ ਤਾਂ ਸਾਰੇ ਹੀ ਮਨ-ਇੱਛਤ ਫਲ ਪ੍ਰਾਪਤ ਕਰ ਲਏ ਹਨ।੨।

੭. ਉਸ ਦਾ ਤਾਂ ਜਨਮ ਤੋਂ ਲੈ ਕੇ ਮਰਨ ਤੱਕ ਸਾਰਾ ਹੀ ਜੀਵਨ ਰੱਬ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੈ।

੮. ਜਿਸ ਦੇ ਹਿਰਦੇ ਅੰਦਰ ਉਹ ਵਾਹਿਗੁਰੂ ਵਸਦਾ ਹੈ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸੰਸਾਰ ਵਿਚ ਉਹੋ ਪੂਰਨ ਪੁਰਖ ਮੰਨੇ ਜਾਣਗੇ।

੧੦. ਜਿਨ੍ਹਾਂ ਨੂੰ ਐਸੇ ਸਿਮਰਨ ਕਰਨ ਵਾਲਿਆਂ ਗੁਰੂ ਸਾਧੂਆਂ ਦੇ ਚਰਨਾਂ ਦੀ ਧੂੜੀ ਪ੍ਰਾਪਤ ਹੋਈ ਹੈ।੪।੭੭।੧੪੬।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਲਿਖਦੇ ਹਨ ਕਿ ਉਸ ਪਰਮੇਸ਼ਰ ਦਾ ਹਿਰਦੇ ਵਿਚ ਨਿਵਾਸ ਹੋ ਜਾਣਾ ਹੀ ਸਾਰੇ ਸ਼ੁਭ ਕਰਮਾਂ ਦੇ ਦੱਸੇ ਹੋਏ ਫਲਾਂ ਦਾ ਫਲ ਪ੍ਰਦਾਤਾ ਹੈ।

## ਗਉੜੀ ਮਹਲਾ ੫ ॥

**੧. ਖਾਦਾ ਪੈਨਦਾ ਮੂਕਰਿ ਪਾਇ ॥**
**੨. ਤਿਸ ਨੋ ਜੋਹਹਿ ਦੂਤ ਧਰਮਰਾਇ ॥੧॥**
**੩. ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥**
**੪. ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥**
**੫. ਸਾਕਤ ਕੀ ਐਸੀ ਹੈ ਰੀਤਿ ॥**
**੬. ਜੋ ਕਿਛੁ ਕਰੈ ਸਗਲ ਬਿਪਰੀਤਿ ॥੨॥**
**੭. ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥**
**੮. ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥**
**੯. ਬਧੇ ਬਿਕਾਰ ਲਿਖੇ ਬਹੁ ਕਾਗਰ ॥**
**੧੦. ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥੪॥**
**੧੧. ਪਾਰਬ੍ਰਹਮ ਤੇਰੀ ਸਰਣਾਇ ॥**
**੧੨. ਬੰਧਨ ਕਾਟਿ ਤਰੈ ਹਰਿ ਨਾਇ ॥੧॥ਰਹਾਉ ਦੂਜਾ॥੭੮॥੧੪੭॥**

***ਪਦ ਅਰਥ :*** ਜੋਹਹਿ—ਤੱਕ ਵਿਚ ਰੱਖਦੇ ਹਨ। ਜਿਨਿ—ਜਿਸ ਪਰਮਾਤਮਾ ਨੇ। ਜੀਉ—ਜਿੰਦ। ਪਿੰਡੁ—ਸਰੀਰ। ਭਰਮਹਿ—ਤੂੰ ਭਟਕੇਂਗਾ। ਸਾਕਤ—ਸ਼ਕਤੀ ਦਾ ਉਪਾਸ਼ਕ, ਵਾਹਿਗੁਰੂ ਤੋਂ ਬੇ-ਮੁਖ, ਮਾਇਆ ਵਿਚ ਵੇੜ੍ਹਿਆ ਜੀਵ। ਰੀਤਿ—ਮਰਯਾਦਾ। ਬਿਪਰੀਤਿ—ਉਲਟ। ਜਿਨਿ—ਜਿਸ ਨੇ। ਧਾਰਿਆ—ਆਪਣੀ ਜੋਤ ਨਾਲ ਸਹਾਰਾ ਦਿੱਤਾ ਹੋਇਆ ਹੈ। ਮਨਹੁ—ਮਨ ਤੋਂ। ਬਧੇ—ਵਧਦੇ ਜਾਂਦੇ ਹਨ। ਕਾਗਰ—ਕਾਗ਼ਜ਼। ਉਧਰੁ—ਬਚਾਅ ਲੈ। ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ, ਪ੍ਰਭੂ। ਨਾਇ—ਨਾਮ ਦੀ ਰਾਹੀਂ।

### *ਅਰਥ :*

**ਪ੍ਰ:** ਹੇ ਸਤਿਗੁਰੋ ! ਜੋ ਬੰਦਾ ਰੱਬ ਦੇ ਦਿੱਤੇ ਬੇਅੰਤ ਪਦਾਰਥ ਖਾਂਦਾ ਤੇ ਕੱਪੜੇ ਪਹਿਨਦਾ ਹੋਇਆ ਉਸ ਨੂੰ ਕਦੇ ਯਾਦ ਹੀ ਨਹੀਂ ਕਰਦਾ, ਕੀ ਉਸ ਨੂੰ ਕੋਈ ਸਜ਼ਾ ਮਿਲੇਗੀ ?

**ਉ:** ੧. ਹਾਂ ਜ਼ਰੂਰ, ਹੇ ਪਿਆਰਿਓ ! ਜੋ ਬੰਦਾ ਖਾਣੇ ਖਾਂਦਾ ਅਤੇ ਬਸਤਰ ਪਹਿਨਦਾਂ ਹੋਇਆ ਉਸ ਦੇਣਹਾਰ ਤੋਂ ਮੁਕਰਦਾ ਰਹਿੰਦਾ ਹੈ, ਭਾਵ ਇਉਂ ਨਹੀਂ ਜਾਣਦਾ ਕਿ ਇਹ ਸਾਰੀਆਂ ਦਾਤਾਂ ਉਸ ਦਾਤਾਰ ਨੇ ਦਿੱਤੀਆਂ ਹਨ।

੨. ਯਕੀਨ ਰੱਖੋ ! ਉਸ ਸਾਕਤ ਮਨੁੱਖ ਨੂੰ ਤਾਂ ਧਰਮ ਰਾਜ ਦੇ ਦੂਤ ਦੰਡ ਦੇਣ ਲਈ ਹਰ ਵਕਤ ਹੀ ਆਪਣੀ ਤੱਕ ਵਿਚ ਰੱਖਦੇ ਹਨ, ਤਾੜਦੇ ਰਹਿੰਦੇ ਹਨ।੧।

੩. ਹੇ ਭਾਈ ! ਤੱਕੋ, ਇਹ ਮਨੁੱਖ ਉਸ ਉਪਕਾਰੀ ਪ੍ਰਭੂ ਦੀ ਯਾਦ ਵੱਲੋਂ ਬੇਮੁਖ ਹੋ ਰਿਹਾ ਹੈ, ਜਿਸ ਪਰਮੇਸ਼ਰ ਨੇ ਇਸ ਨੂੰ ਜਿੰਦ ਤੇ ਸਰੀਰ ਦਿੱਤਾ ਹੈ।

**ਪ੍ਰ:** ਕੀ, ਉਹ ਵੀ ਸਜ਼ਾ ਦਾ ਹੱਕਦਾਰ ਹੈ ?

**ਉ:** ੪. ਹਾਂ ਜ਼ਰੂਰ, ਹੇ ਪਿਆਰਿਓ ! ਯਾਦ ਰੱਖੋ, ਉਹ ਇਥੋਂ ਖੁੰਝ ਕੇ ਕਰੋੜਾਂ ਜਨਮਾਂ ਵਿਚ ਅਨੇਕਾਂ ਹੀ ਜੂਨਾਂ ਵਿਚ ਭਟਕਦਾ ਫਿਰੇਗਾ।੧।ਰਹਾਉ।

**ਪ੍ਰ:** ਤੁਸੀਂ ਸਾਕਤ ਕਿਸ ਨੂੰ ਮੰਨਦੇ ਹੋ ਤੇ ਉਸ ਦੀ ਰੀਤ ਕੀ ਹੈ ?

**ਉ:** ੫. ਹੇ ਭਰਾਵੋ ! ਸਾਕਤ ਦੇ ਜੀਵਨ ਦਾ ਤਰੀਕਾ ਤੇ ਮਰਯਾਦਾ ਹੀ ਐਸੀ ਹੈ ਕਿ :

੬. ਉਹ ਜੋ ਵੀ ਕੁਛ ਕਰਦਾ ਹੈ, ਉਹ ਸਤਿ ਮਾਰਗ ਤੋਂ ਸਭ ਕੁਝ ਉਲਟ ਹੀ ਕਰਦਾ ਹੈ, ਭਾਵ ਉਸ ਦਾ ਹਰ ਕੰਮ ਬੇਮੁਖਤਾ ਦਾ ਹੁੰਦਾ ਹੈ।੨।

੭. ਤੱਕੋ ਭਾਈ ! ਜਿਸ ਪਰਮਾਤਮਾ ਨੇ ਇਸ ਜੀਵ ਦੇ ਮਨ, ਤਨ, ਪ੍ਰਾਣਾਂ ਨੂੰ ਯੋਗ ਪ੍ਰਬੰਧ ਵਿਚ ਧਾਰਨ ਕਰ ਰੱਖਿਆ ਹੈ, ਭਾਵ ਜੋਤ ਦਾ ਸਹਾਰਾ ਦਿੱਤਾ ਹੈ।

੮. ਉਸ ਮਾਲਕ ਨੂੰ ਤਾਂ ਇਸ ਮਾਇਆ ਵੇੜ੍ਹੇ ਸਾਕਤ ਨੇ ਵਿਸਾਰ ਹੀ ਛੱਡਿਆ ਹੈ।੩।

**ਪ੍ਰ:** ਕਿਉਂ ਬਾਬਾ ਜੀ ! ਕੀ ਅਜਿਹੇ ਸਾਕਤ ਦੇ ਸਾਰੇ ਹੀ ਜੀਵਨ ਭਰ ਦੇ ਕੰਮ ਕਿਸੇ ਥਾਂ ਲਿਖੇ ਜਾਂਦੇ ਹਨ ?

**ਉ:** ੯. ਹੇ ਪਿਆਰਿਓ ! ਅਜਿਹੇ ਸਾਕਤ ਦੇ ਕੀਤੇ ਵਿਕਾਰ ਦਿਨੇ ਰਾਤ ਵਧਦੇ ਰਹਿੰਦੇ ਹਨ, ਉਸ ਦੇ ਹਿਸਾਬ-ਕਿਤਾਬ ਲਈ ਧਰਮ ਰਾਜ ਦੇ ਦਫ਼ਤਰ ਵਿਚ ਬਹੁਤ ਹੀ ਲਿਖੇ ਹੋਏ ਕਾਗ਼ਜ਼ ਵਧ ਜਾਂਦੇ ਹਨ। ਭਾਵ ਇਸ ਜੀਵ ਦੇ ਚੰਗੇ ਮਾੜੇ ਕੰਮਾਂ ਦਾ ਹਿਸਾਬ ਕਾਫ਼ੀ ਲੰਮਾ ਹੋ ਜਾਂਦਾ ਹੈ, ਜਿਸ ਨਾਲ ਵਹੀਆਂ ਵੀ ਜ਼ਿਆਦਾ ਭਰ ਜਾਂਦੀਆਂ ਹਨ।

**ਪ੍ਰ:** ਕਿਉਂ ਜੀ ! ਕਿਵੇਂ ਐਸੇ ਸਾਕਤ ਦਾ ਉਧਾਰ ਭੀ ਹੋ ਸਕਦਾ ਹੈ ?

**ਉ:** ੧੦. ਹਾਂ ਜ਼ਰੂਰ ! ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜੇ ਸੁਖਾਂ ਦਾ ਸਾਗਰ ਪ੍ਰਭੂ ਉਸ ਜੀਵ 'ਤੇ ਕਿਰਪਾ ਕਰ ਦੇਵੇ, ਤਾਂ ਉਸ ਦਾ ਭੀ ਇਹ ਤਰ੍ਹਾਂ ਉਧਾਰ ਹੋ ਸਕਦਾ ਹੈ।੪।

੧੧. ਪਰ, ਜੇ ਉਹ ਹਰ ਵਕਤ ਇਉਂ ਅਰਦਾਸ ਕਰਦਾ ਰਵੇ ਕਿ ਹੇ ਪਾਰਬ੍ਰਹਮ ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ।

੧੨. ਹੇ ਪ੍ਰਭੂ ! ਜੋ ਵੀ ਮਨੁੱਖ ਤੇਰੀ ਮਿਹਰ ਨਾਲ ਤੇਰੀ ਸ਼ਰਨ ਵਿਚ ਆਉਂਦਾ ਹੈ, ਉਹ ਤੇਰੇ ਹਰਿ ਨਾਮ ਦੀ ਬਰਕਤ ਨਾਲ ਆਪਣੇ ਮਾਇਆ ਦੇ ਬੰਧਨ ਕਟ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।੧।ਰਹਾਉ ਦੂਜਾ।੭੮।੧੪੭।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਸਾਕਤ, ਮਾਇਆ ਉਪਾਸ਼ਕਾਂ ਦੇ ਚਿੰਨ੍ਹ ਉਚਾਰਨ ਕੀਤੇ ਹਨ ਤੇ ਉਨ੍ਹਾਂ ਰੱਬ ਤੋਂ ਭੁੱਲਿਆਂ ਨੂੰ ਅਨੇਕਾਂ ਜਨਮਾਂ ਵਿਚ ਬੇਅੰਤ ਹੀ ਕਸ਼ਟ ਭੋਗਣ ਦਾ ਜ਼ਿਕਰ ਕੀਤਾ ਹੈ, ਪਰ ਅੰਤ ਵਿਚ ਉਨ੍ਹਾਂ ਦੇ ਉਧਾਰ ਹੋਣ ਦਾ ਢੰਗ ਵੀ ਬਿਆਨਿਆ ਹੈ ਕਿ ਜੇ ਉਹ ਉਸ ਕ੍ਰਿਪਾਲੂ ਪ੍ਰਭੂ ਦੇ ਚਰਨਾਂ ਵਿਚ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਅਰਦਾਸ ਕਰਨ ਤਾਂ ਉਨ੍ਹਾਂ ਦਾ ਵੀ ਇਸ ਸੰਸਾਰ-ਸਮੁੰਦਰ ਤੋਂ ਤਰਨਾ ਹੋ ਸਕਦਾ ਹੈ।

**ਗਉੜੀ ਮਹਲਾ ੫ ॥**

**੧. ਅਪਨੇ ਲੋਭ ਕਉ ਕੀਨੋ ਮੀਤੁ ॥**
**੨. ਸਗਲ ਮਨੋਰਥ ਮੁਕਤਿ ਪਦੁ ਦੀਤੁ ॥੧॥**
**੩. ਐਸਾ ਮੀਤੁ ਕਰਹੁ ਸਭੁ ਕੋਇ ॥**
**੪. ਜਾ ਤੇ ਬਿਰਥਾ ਕੋਇ ਨ ਹੋਇ ॥੧॥ ਰਹਾਉ ॥**
**੫. ਅਪੁਨੈ ਸੁਆਇ ਰਿਦੈ ਲੈ ਧਾਰਿਆ ॥**
**੬. ਦੂਖ ਦਰਦ ਰੋਗ ਸਗਲ ਬਿਦਾਰਿਆ ॥੨॥**
**੭. ਰਸਨਾ ਗੀਧੀ ਬੋਲਤ ਰਾਮ ॥**
**੮. ਪੂਰਨ ਹੋਏ ਸਗਲੇ ਕਾਮ ॥੩॥**
**੯. ਅਨਿਕ ਬਾਰ ਨਾਨਕ ਬਲਿਹਾਰਾ ॥**
**੧੦. ਸਫਲ ਦਰਸਨੁ ਗੋਬਿੰਦੁ ਹਮਾਰਾ ॥੪॥੭੯॥੧੪੮॥**

***ਪਦ ਅਰਥ :*** ਲੋਭ ਕਉ—ਲੋਭ ਦੀ ਖ਼ਾਤਰ। ਕੀਨੋ—ਕੀਤਾ, ਬਣਾਇਆ। ਸਭੁ ਕੋਇ—ਹਰੇਕ ਜੀਵ। ਜਾ ਤੇ—ਜਿਸ ਤੋਂ। ਬਿਰਥਾ—ਖ਼ਾਲੀ। ਸੁਆਇ—ਸੁਆਰਥ ਵਾਸਤੇ। ਬਿਦਾਰਿਆ—ਨਾਸ ਕਰ ਦਿੱਤਾ। ਰਸਨਾ—ਜੀਭ। ਗੀਧੀ—ਲਾਲਚ ਕਰਨਾ, ਗਿੱਝ ਗਈ, ਹਿੱਲ ਗਈ। ਸਫਲ ਦਰਸਨੁ—ਜਿਸ ਦਾ ਦਰਸ਼ਨ ਸਾਰੇ ਫਲ ਦੇਂਦਾ ਹੈ।

***ਅਰਥ :***

**ਪ੍ਰ:** ਹੇ ਸਤਿਗੁਰੋ! ਉਹ ਪਰਮੇਸ਼ਰ ਕਿਤਨੀ ਕੁ ਉਦਾਰਤਾ ਦਾ ਮਾਲਕ ਹੈ?

**ਉ:** ੧. ਹੇ ਪਿਆਰਿਓ! ਉਸ ਗੋਬਿੰਦ ਦੀ ਉਦਾਰਤਾ ਤੱਕੋ, ਭਾਵੇਂ ਕੋਈ ਮਨੁੱਖ ਉਸ ਨੂੰ ਆਪਣੇ ਕਿਸੇ ਲਾਲਚ ਦੀ ਖ਼ਾਤਰ ਹੀ ਮਿੱਤਰ ਬਣਾਉਂਦਾ ਹੈ,

੨. ਪਰ ਉਹ ਪਰਮੇਸ਼ਰ, ਫਿਰ ਭੀ ਉਸ ਦੇ ਸਾਰੇ ਮਨੋਰਥ ਪੂਰੇ ਕਰ ਦੇਂਦਾ ਹੈ ਅਤੇ ਨਾਲ ਹੀ ਉਸ ਨੂੰ ਮੁਕਤੀ ਦੀ ਪਦਵੀ ਭੀ ਬਖ਼ਸ਼ ਦਿੰਦਾ ਹੈ।੧।

੩. ਇਸ ਲਈ ਹੇ ਪਿਆਰਿਓ! ਐਹੋ ਜਿਹਾ ਚੰਗਾ ਮਿੱਤਰ ਸਭ ਕੋਈ ਬਣਾਉ।

੪. ਜਿਸ ਦੇ ਦਰੋਂ ਕਦੇ ਭੀ ਕੋਈ ਖ਼ਾਲੀ ਨਹੀਂ ਰਹਿੰਦਾ।੧।

੫. ਹੇ ਭਾਈ! ਜਿਸ ਮਨੁੱਖ ਨੇ ਉਸ ਪਰਮੇਸ਼ਰ ਨੂੰ ਆਪਣੀ ਕਿਸੇ ਗ਼ਰਜ਼ ਲਈ ਭੀ ਆਪਣੇ ਹਿਰਦੇ ਵਿਚ ਲਿਆ ਟਿਕਾਇਆ ਹੈ।

੬. ਉਸ ਦੇ ਦੁੱਖ, ਦਰਦ, ਰੋਗ, ਉਸ ਪ੍ਰਭੂ ਨੇ ਸਾਰੇ ਨਸ਼ਟ ਕਰ ਦਿੱਤੇ।੨।

੭. ਹੇ ਪਿਆਰੇ! ਜਿਸ ਦੀ ਰਸਨਾ ਰਾਮ ਨਾਮ ਬੋਲਣਾ ਗਿੱਝ ਜਾਂਦੀ ਹੈ।

੮. ਉਸ ਦੇ ਸਾਰੇ ਹੀ ਲੋਕ-ਪ੍ਰਲੋਕ ਦੇ ਕਾਰਜ ਪੂਰੇ ਹੋ ਜਾਂਦੇ ਹਨ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਸ ਤੋਂ ਅਨੇਕਾਂ ਵਾਰੀ ਬਲਿਹਾਰ ਜਾਂਦਾ ਹਾਂ।

੧੦. ਕਿਉਂਕਿ ਸਾਡਾ ਗੋਬਿੰਦ ਐਸਾ ਹੈ ਕਿ ਉਸ ਦਾ ਦਰਸ਼ਨ ਸਾਰੇ ਹੀ ਫਲਾਂ ਦਾ ਦਾਤਾ ਹੈ।੪।੭੯।੧੪੮।

***ਭਾਵਾਰਥ :*** ਇਸ ਸੰਸਾਰ ਵਿਚ ਹਰ ਬੰਦਾ ਲੋੜਵੰਦ ਹੈ। ਉਨ੍ਹਾਂ ਲੋੜਾਂ ਨੂੰ ਪੂਰਨ ਕਰਨ ਲਈ ਅਨੇਕਾਂ ਉਪਾਅ ਤੇ ਹੀਲੇ, ਢੰਗ ਕਰੀਦੇ ਹਨ, ਪਰ ਹਜ਼ੂਰ ਫ਼ੁਰਮਾਉਂਦੇ ਹਨ ਕਿ ਜੋ ਮਨੁੱਖ ਕਿਸੇ ਆਪਣੀ ਲੋੜ ਵੇਲੇ ਭੀ ਪ੍ਰਭੂ ਦੀ ਸ਼ਰਨ ਲੈਂਦੇ ਹਨ, ਪ੍ਰਭੂ ਉਨ੍ਹਾਂ ਦੇ ਵੀ ਮਨੋਰਥ ਪੂਰੇ ਕਰਦਾ ਹੈ ਅਤੇ ਨਾਲ ਹੀ ਉਨ੍ਹਾਂ ਨੂੰ ਮੁਕਤ ਪਦਾਰਥ ਦੀ ਵੀ ਬਖ਼ਸ਼ਸ਼ ਕਰਦਾ ਹੈ। ਜਿਵੇਂ ਕੋਈ ਧੁੱਪ ਤੋਂ ਵਿਆਕੁਲ ਹੋ ਕੇ ਚੰਦਨ ਦੀ ਛਾਂ ਹੇਠ ਜਾ ਬੈਠੇ ਤਾਂ ਉਸ ਨੂੰ ਛਾਂ ਦੀ ਠੰਡਕ ਨਾਲ, ਚੰਦਨ ਦੀ ਖ਼ੁਸ਼ਬੋ ਆਪੇ ਹੀ ਮਿਲ ਜਾਂਦੀ ਹੈ, ਕਿਉਂਕਿ ਚੰਦਨ ਸੁਤੇ ਹੀ ਖ਼ੁਸ਼ਬੋਈ ਦਾਨ ਕਰ ਰਿਹਾ ਹੁੰਦਾ ਹੈ।

**ਗਉੜੀ ਮਹਲਾ ੫ ॥**

**੧. ਕੋਟਿ ਬਿਘਨ ਹਿਰੇ ਖਿਨ ਮਾਹਿ ॥**
**੨. ਹਰਿ ਹਰਿ ਕਥਾ ਸਾਧਸੰਗਿ ਸੁਨਾਹਿ ॥੧॥**
**੩. ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ ॥**
**੪. ਜਪਿ ਹਰਿ ਚਰਣ ਮਿਟੀ ਖੁਧਿ ਤਾਸੁ ॥੧॥ ਰਹਾਉ ॥**
**੫. ਸਰਬ ਕਲਿਆਣ ਸੁਖ ਸਹਜ ਨਿਧਾਨ ॥**
**੬. ਜਾ ਕੈ ਰਿਦੈ ਵਸਹਿ ਭਗਵਾਨ ॥੨॥**
**੭. ਅਉਖਧ ਮੰਤ੍ਰ ਤੰਤ ਸਭਿ ਛਾਰੁ ॥**
**੮. ਕਰਣੈਹਾਰੁ ਰਿਦੇ ਮਹਿ ਧਾਰੁ ॥੩॥**
**੯. ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥**
**੧੦. ਕਹੁ ਨਾਨਕ ਅਟਲ ਇਹੁ ਧਰਮੁ ॥੪॥੮੦॥੧੪੯॥**

***ਪਦ ਅਰਥ :*** ਕੋਟਿ—ਕਰੋੜਾਂ। ਹਿਰੇ—ਨਾਸ ਹੋ ਜਾਂਦੇ ਹਨ। ਅੰਮ੍ਰਿਤ—ਅਮਰ ਜੀਵਨ ਦੇਣ ਵਾਲੇ ਗੁਣ। ਅੰਮ੍ਰਿਤ ਜਾਸੁ—ਆਤਮਿਕ ਜੀਵਨ ਦੇਣ ਵਾਲਾ ਜਸ। ਖੁਧਿ—ਭੁੱਖ। ਤਾਸੁ—ਤਿਸ ਦੀ। ਨਿਧਾਨ—ਖ਼ਜ਼ਾਨੇ। ਅਉਖਧ—ਦਵਾਈਆਂ। ਤੰਤ—ਟੂਣੇ। ਛਾਰੁ—ਸੁਆਹ, ਤੁੱਛ। ਧਾਰੁ—ਟਿਕਾ ਰੱਖ। ਤਜਿ—ਤਜ ਕੇ। ਭਜਿਓ—ਭਜਿਆ, ਸਿਮਰਿਆ, ਯਾਦ ਕੀਤਾ। ਅਟਲ—ਕਦੇ ਨਾ ਟਲਣ ਵਾਲਾ।

***ਅਰਥ :***

**ਪ੍ਰ:** ਕਿਉਂ ਜੀ! ਮਨੁੱਖ ਦੇ ਜੀਵਨ ਮਾਰਗ ਵਿਚ ਕਰੋੜਾਂ ਰੁਕਾਵਟਾਂ ਆਉਂਦੀਆਂ ਹਨ, ਉਹ ਕਿਵੇਂ ਦੂਰ ਹੋ ਸਕਦੀਆਂ ਹਨ?

**ਉ:** ੧. ਹੇ ਪਿਆਰੇ! ਉਸ ਮਨੁੱਖ ਦੀ ਜ਼ਿੰਦਗੀ ਵਿਚ ਕਰੋੜਾਂ ਆਉਣ ਵਾਲੀਆਂ ਰੁਕਾਵਟਾਂ ਅਤੇ ਵਿਘਨ ਇਕ ਪਲ ਵਿਚ ਨਾਸ ਹੋ ਜਾਂਦੇ ਹਨ।

੨. ਜੋ ਸਾਧੂਆਂ ਦੀ ਸੰਗਤ ਵਿਚ ਬੈਠ ਕੇ ਹਰਿ ਹਰਿ ਪਰਮੇਸ਼ਰ ਦੇ ਸਿਫ਼ਤਿ-ਸਾਲਾਹ ਦੀ ਕਥਾ ਸਰਵਣ ਕਰਦਾ ਹੈ।੧।

**ਪ੍ਰ:** ਬਾਬਾ ਜੀਉ! ਮਾਇਆ ਦੀ ਭੁੱਖ ਜੀਵ ਦੇ ਅੰਦਰ ਹਰ ਵਕਤ ਹੀ ਲੱਗੀ ਰਹਿੰਦੀ ਹੈ, ਇਹ ਕਿਵੇਂ ਦੂਰ ਹੋਵੇ?

**ਉ:** ੩. ਹੇ ਪਿਆਰੇ! ਜੋ ਮਨੁੱਖ ਪਰਮੇਸ਼ਰ ਦਾ ਨਾਮ-ਰਸ ਪੀਂਦਾ ਹੈ ਤੇ ਆਤਮਿਕ ਜੀਵਨ ਦੇਣ ਵਾਲੇ ਪ੍ਰਭੂ ਦੇ ਗੁਣ ਗਾਉਂਦਾ ਰਹਿੰਦਾ ਹੈ।

੪. ਅਤੇ ਉਸ ਪਰਮੇਸ਼ਰ ਦੇ ਸਦੀਵੀ ਚਰਨ ਜਪਦਾ ਹੈ, ਉਸ ਦੇ ਅੰਦਰੋਂ ਮਾਇਆ ਦੀ ਭੁੱਖ ਸਦਾ ਲਈ ਮਿਟ ਜਾਂਦੀ ਹੈ।੧।

੫. ਹੇ ਭਾਈ! ਉਸ ਨੂੰ ਸਰਵ ਪ੍ਰਕਾਰ ਦੀਆਂ ਕਲਿਆਨਾਂ, ਭਾਵ ਚਾਰੇ ਹੀ ਸ਼ਕਤੀਆਂ ਤੇ ਸਹਿਜ ਦੇ ਸੁਖਾਂ ਦੇ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ।

੬. ਜਿਸ ਦੇ ਹਿਰਦੇ ਵਿਚ ਉਹ ਭਗਵਾਨ ਵਸਦਾ ਹੈ।੨।

੭. ਐ ਪਿਆਰੇ! ਉਸ ਵਕਤ ਤੇਰੀ ਨਿਗਾਹ ਵਿਚ ਸਾਰੀਆਂ ਦਵਾਈਆਂ, ਸਾਰੇ ਮੰਤਰ ਅਤੇ ਟੂਣੇ ਤੁੱਛ, ਸੁਆਹ ਰੂਪ ਨਜ਼ਰ ਆਉਣਗੇ।

੮. ਪਰ, ਤੂੰ ਆਪਣੇ ਹਿਰਦੇ ਅੰਦਰ ਉਸ ਕਰਤਾ ਪੁਰਖ ਨੂੰ ਧਾਰਨ ਕਰ ਲੈ।੩।

੯. ਜੋ ਮਨੁੱਖ ਸਾਰੇ ਭਰਮਾਂ ਨੂੰ ਛੱਡ ਕੇ ਉਸ ਇਕ ਪਾਰਬ੍ਰਹਮ ਨੂੰ ਭਜਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਇਕ ਸਿਮਰਨ ਕਰਨ ਵਾਲਾ ਧਰਮ ਹੀ ਅਟੱਲ ਹੈ, ਭਾਵ ਇਹੋ ਇਕ ਐਸਾ ਧਰਮ ਹੈ, ਜੋ ਕਦੇ ਵੀ ਫਲ ਦੇਣ ਵਲੋਂ ਉਕਾਈ ਨਹੀਂ ਖਾਂਦਾ।੪।੮੦।੧੪੯।

***ਭਾਵਾਰਥ :*** ਸਾਰਿਆਂ ਭਰਮਾਂ ਨੂੰ ਛੱਡ ਕੇ ਜੋ ਹਰੀ ਦਾ ਭਜਨ ਸਿਮਰਨ ਕਰਦਾ ਹੈ, ਉਸ ਦੇ ਸਾਰੇ ਵਿਘਨ, ਦੁੱਖ, ਕਲੇਸ਼ ਨਾਸ ਹੋ ਜਾਂਦੇ ਹਨ। ਉਸ ਨੂੰ ਕਿਸੇ ਹੋਰ ਮੰਤਰ ਟੂਣੇ-ਟਾਮਣ ਕਰਨ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ। ਇਸੇ ਰਾਹੀਂ ਉਸ ਨੂੰ ਸਾਰੇ ਸੁਖ, ਸਹਿਜ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ, ਅਸਲ ਵਿਚ ਮਨੁੱਖ ਦਾ ਸੱਚਾ ਨਾ ਟਲਣ ਵਾਲਾ ਧਰਮ ਭੀ ਇਕ ਇਹੋ ਹੈ।

## ਗਉੜੀ ਮਹਲਾ ੫ ॥

**੧. ਕਰਿ ਕਿਰਪਾ ਭੇਟੇ ਗੁਰ ਸੋਈ ॥**
**੨. ਤਿਤੁ ਬਲਿ ਰੋਗੁ ਨ ਬਿਆਪੈ ਕੋਈ ॥੧॥**
**੩. ਰਾਮ ਰਮਣ ਤਰਣ ਭੈ ਸਾਗਰ ॥**
**੪. ਸਰਣਿ ਸੂਰ ਫਾਰੇ ਜਮ ਕਾਗਰ ॥੧॥ ਰਹਾਉ ॥**
**੫. ਸਤਿਗੁਰਿ ਮੰਤ੍ਰੁ ਦੀਓ ਹਰਿ ਨਾਮ ॥**
**੬. ਇਹ ਆਸਰ ਪੂਰਨ ਭਏ ਕਾਮ ॥੨॥**
**੭. ਜਪ ਤਪ ਸੰਜਮ ਪੂਰੀ ਵਡਿਆਈ ॥**
**੮. ਗੁਰ ਕਿਰਪਾਲ ਹਰਿ ਭਏ ਸਹਾਈ ॥੩॥**
**੯. ਮਾਨ ਮੋਹ ਖੋਏ ਗੁਰਿ ਭਰਮ ॥**
**੧੦. ਪੇਖੁ ਨਾਨਕ ਪਸਰੇ ਪਾਰਬ੍ਰਹਮ ॥੪॥੮੧॥੧੫੦॥**

***ਪਦ ਅਰਥ :*** ਭੇਟੇ—ਮਿਲਦਾ ਹੈ। ਤਿਤੁ—ਉਸ। ਤਿਤੁ ਬਲਿ—ਉਸ ਆਤਮਿਕ ਬਲ ਦੀ ਰਾਹੀਂ। ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ। ਰਮਣ—ਸਿਮਰਨ। ਤਰਣ—ਪਾਰ ਲੰਘ ਜਾਣਾ। ਭੈ ਸਾਗਰ—ਸੰਸਾਰ-ਸਮੁੰਦਰ। ਸੂਰ—ਸੂਰਮਾ। ਫਾਰੇ—ਪਾੜੇ ਜਾਂਦੇ ਹਨ। ਜਮ ਕਾਗਰ—ਜਮਾਂ ਦੇ ਕਾਗ਼ਜ਼, ਜਮਾਂ ਦੇ ਲੇਖੇ। ਆਸਰ—ਆਸਰੇ। ਸੰਜਮ—ਇੰਦਰੀਆਂ ਨੂੰ ਰੋਕਣ ਵਾਲੇ ਯਤਨ। ਸਹਾਈ—ਮਦਦ ਕਰਨ ਵਾਲੇ। ਪੇਖੁ—ਵੇਖ। ਪਸਰੇ—ਵਿਆਪਕ।

### ***ਅਰਥ :***

ਪ੍ਰ: ਸਾਈਂ ਜੀਉ! ਗੁਰੂ ਨੂੰ ਸਾਰੇ ਹੀ ਲੋਕ ਆ ਕੇ ਕਿਉਂ ਨਹੀਂ ਮਿਲਦੇ ?

ਉ: ੧. ਹੇ ਪਿਆਰੇ! ਗੁਰੂ ਨੂੰ ਓਹੀ ਮਨੁੱਖ ਆ ਕੇ ਮਿਲੇਗਾ, ਜਿਸ ਉੱਤੇ ਉਹ ਪਰਮੇਸ਼ਰ ਆਪ ਹੀ ਕਿਰਪਾ ਕਰਦਾ ਹੈ।

੨. ਉਸ ਗੁਰੂ ਦੇ ਮਿਲਾਪ ਦਾ ਸਦਕਾ ਫਿਰ ਉਸ ਮਨੁੱਖ ਉੱਤੇ ਕੋਈ ਵੀ ਰੋਗ ਆਪਣਾ ਬਲ ਨਹੀਂ ਪਾ ਸਕਦਾ।੧।

੩. ਹੇ ਭਾਈ! ਉਸ ਪਰਮਾਤਮਾ ਦਾ ਸਿਮਰਨ ਕਰਨ ਨਾਲ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ।

੪. ਜੋ ਗੁਰੂ ਸੂਰਮੇ ਦੀ ਸ਼ਰਨ ਪ੍ਰਾਪਤ ਹੋ ਜਾਣਾ ਹੈ, ਇਹ ਜਮਾਂ ਦੇ ਲੇਖੇ ਦੇ ਕਾਗ਼ਜ਼ਾਂ ਨੂੰ ਪਾੜ ਦੇਂਦਾ ਹੈ।੧।ਰਹਾਉ।

੫. ਹੇ ਪਿਆਰੇ! ਸਾਨੂੰ ਤਾਂ ਜਦ ਤੋਂ ਉਸ ਸਤਿਗੁਰੂ ਨੇ ਹਰੀ ਦਾ ਨਾਮ ਮੰਤਰ ਦਿੱਤਾ ਹੈ।

੬. ਇਸੇ ਦੇ ਆਸਰੇ ਸਾਡੇ ਸਾਰੇ ਕੰਮ ਸਿਰੇ ਚੜ੍ਹ ਗਏ ਹਨ।੧।

੭. ਹੁਣ ਸਾਨੂੰ ਸਾਰੇ ਜਪਾਂ ਦੀ, ਸਾਰੇ ਤਪਾਂ ਦੀ, ਸਾਰੇ ਸੰਜਮਾਂ ਦੀ ਵਡਿਆਈ ਪ੍ਰਾਪਤ ਹੋ ਗਈ ਹੈ।

੮. ਜਦ ਤੋਂ ਸਤਿਗੁਰੂ ਜੀ ਕ੍ਰਿਪਾਲੂ ਹੋਏ, ਜਿਸ ਦੇ ਮਦਦਗਾਰ ਪ੍ਰਭੂ ਜੀ ਬਣ ਗਏ।੩।

ਪ੍ਰ: ਤੁਹਾਡੇ ਅੰਦਰ ਗੁਰੂ ਨੇ ਨਾਮ ਨੂੰ ਕਿਵੇਂ ਵਸਾਇਆ ?

ਉ: ੯. ਗੁਰੂ ਜੀ ਨੇ ਕਿਰਪਾ ਕਰਕੇ ਪਹਿਲੋਂ ਸਾਡੇ ਅੰਦਰੋਂ ਮਾਨ, ਮੋਹ ਤੇ ਭਰਮ ਇਹ ਸਭ ਦੂਰ ਕਰ ਦਿੱਤੇ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਨੂੰ ਤਾਂ ਹੁਣ ਪਾਰਬ੍ਰਹਮ ਪ੍ਰਭੂ ਸਾਰੇ ਥਾਵਾਂ ਵਿਚ ਵਿਆਪਕ ਦਿਸ ਪਿਆ ਹੈ।੪।੮੧।੧੫੦।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਗੁਰੂ ਦੇ ਮਿਲਾਪ ਰਾਹੀਂ ਜੋ ਫਲ ਪ੍ਰਾਪਤ ਹੁੰਦੇ ਹਨ, ਉਸ ਦਾ ਜ਼ਿਕਰ ਕੀਤਾ ਹੈ।

## ਗਉੜੀ ਮਹਲਾ ੫ ॥

**੧. ਬਿਖੈ ਰਾਜ ਤੇ ਅੰਧੁਲਾ ਭਾਰੀ ॥**
**੨. ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥੧॥**
**੩. ਤੇਰੇ ਦਾਸ ਕਉ ਤੁਹੀ ਵਡਿਆਈ ॥**
**੪. ਮਾਇਆ ਮਗਨੁ ਨਰਕਿ ਲੈ ਜਾਈ ॥੧॥ ਰਹਾਉ ॥**
**੫. ਰੋਗ ਗਿਰਸਤ ਚਿਤਾਰੇ ਨਾਉ ॥**
**੬. ਬਿਖੁ ਮਾਤੇ ਕਾ ਠਉਰ ਨ ਠਾਉ ॥੨॥**
**੭. ਚਰਨ ਕਮਲ ਸਿਉ ਲਾਗੀ ਪ੍ਰੀਤਿ ॥**
**੮. ਆਨ ਸੁਖਾ ਨਹੀ ਆਵਹਿ ਚੀਤਿ ॥੩॥**
**੯. ਸਦਾ ਸਦਾ ਸਿਮਰਉ ਪ੍ਰਭ ਸੁਆਮੀ ॥**
**੧੦. ਮਿਲੁ ਨਾਨਕ ਹਰਿ ਅੰਤਰਜਾਮੀ ॥੪॥੮੨॥੧੫੧॥**

***ਪਦ ਅਰਥ :*** ਬਿਖੈ ਰਾਜ ਤੇ—ਵਿਸ਼ਈ ਰਾਜੇ ਦੇ ਮੁਕਾਬਲੇ। ਅੰਧੁਲਾ—ਨੈਣਾਂ ਤੋਂ ਹੀਣ, ਅੰਨ੍ਹਾ। ਭਾਰੀ—ਚੰਗਾ, ਸਰੇਸ਼ਟ। ਕਉ—ਨੂੰ। ਗਿਰਸਤ—ਘਿਰਿਆ ਹੋਇਆ। ਬਿਖੁ—ਜ਼ਹਿਰ। ਮਾਤੇ

ਕਾ—ਮਸਤ ਹੋਏ ਦਾ। ਠਉਰ ਨ ਠਾਉ—ਥਾਂ-ਥਿੱਤਾ, ਨਾਮ-ਨਿਸ਼ਾਨ। ਸਿਉ—ਨਾਲ। ਆਨ—ਹੋਰ। ਸਿਮਰਉ—ਮੈਂ ਸਿਮਰਾਂ।

**ਅਰਥ :**

ਪ੍ਰ: ਹੇ ਸਾਈਂ ਜੀ! ਵੇਖੋ, ਉਸ ਨਿਰੰਕਾਰ ਦੀ ਰਜ਼ਾ, ਇਕ ਅੰਨ੍ਹਾ ਨੇਤਰਾਂ ਤੋਂ ਹੀਣਾ ਕਿਤਨਾ ਦੁਖੀ ਹੋ ਰਿਹਾ ਹੈ; ਪਰ ਇਕ ਰਾਜਾ ਕਿਤਨਾ ਚੰਗਾ ਤੇ ਸੁਖੀ ਵੇਖੀਦਾ ਹੈ?

ਉ: ੧. ਹੇ ਮਿੱਤਰ ਜਨੋ! ਤੁਸੀਂ ਜਿਸ ਰਾਜੇ ਨੂੰ ਪਦਾਰਥਾਂ ਦੀ ਬਹੁਲਤਾ ਕਰਕੇ ਚੰਗਾ ਤੇ ਸੁਖੀ ਕਹਿੰਦੇ ਹੋ; ਪਰ ਇਸ ਵਿਚ ਗੁਰਮਤਿ ਦਾ ਸਿਧਾਂਤ ਨਾ ਭੁੱਲ ਜਾਣਾ ਕਿ ਜੇ ਉਹ ਰਾਜਾ ਵਿਸ਼ੇ-ਵਿਕਾਰਾਂ ਵਿਚ ਪ੍ਰਬਲ ਹੈ, ਭਾਵ ਉਹ ਵਿਸ਼ਿਆਂ ਦੇ ਪ੍ਰਭਾਵ ਹੇਠ ਦਬਿਆ ਹੋਇਆ ਹੈ, ਤਾਂ ਉਸ ਵਿਸ਼ਈ ਰਾਜੇ ਦੇ ਮੁਕਾਬਲੇ ਵਿਚ ਇਕ ਨੇਤਰ-ਹੀਣ ਅੰਨ੍ਹਾ ਪੁਰਸ਼ ਚੰਗਾ ਹੈ।

ਪ੍ਰ: ਕਿਉਂ ਜੀ! ਇਕ ਸੁਖੀ ਰਾਜੇ ਦੇ ਮੁਕਾਬਲੇ ਵਿਚ, ਕਿਸੇ ਦੁਖੀ ਅੰਨ੍ਹੇ ਨੂੰ ਤੁਸੀਂ ਕਿਵੇਂ ਚੰਗਾ ਫ਼ੁਰਮਾਉਂਦੇ ਹੋ?

ਉ: ੨. ਹੇ ਪਿਆਰੇ! ਉਹ ਇਸ ਲਈ ਕਿ ਟੁਰਨ ਸਮੇਂ ਜਦ ਉਸ ਅੰਨ੍ਹੇ ਨੂੰ ਠੋਕਰ ਲੱਗਣ ਤੋਂ ਦੁੱਖ ਹੁੰਦਾ ਹੈ, ਤਾਂ ਉਹ ਰਾਮ ਦਾ ਨਾਮ ਯਾਦ ਕਰ ਲੈਂਦਾ ਹੈ। (ਪਰ ਰਾਜੇ ਨੂੰ ਤਾਂ ਰਾਮ ਚੇਤੇ ਕਰਨ ਦਾ ਕਦੀ ਵਕਤ ਹੀ ਨਹੀਂ ਮਿਲਦਾ)।੧।

੩. ਹੇ ਵਾਹਿਗੁਰੂ! ਤੇਰੇ ਦਾਸ ਵਾਸਤੇ ਤਾਂ ਤੇਰਾ ਨਾਮ ਹੀ ਲੋਕ-ਪ੍ਰਲੋਕ ਵਿਚ ਇੱਜ਼ਤ ਹੈ।

੪. ਮਾਇਆ ਵਿਚ ਮਗਨ ਪੁਰਸ਼ ਨੂੰ ਤਾਂ ਮਾਇਆ ਅਵੱਸ਼ ਹੀ ਨਰਕ ਵਿਚ ਲੈ ਜਾਵੇਗੀ।੧।ਰਹਾਉ।

੫. ਹੇ ਪਿਆਰਿਓ! ਵਿਸ਼ਿਆਂ-ਵਿਕਾਰਾਂ ਵਿਚ ਪ੍ਰਬਲ, ਭਾਵ ਖੱਚਤ ਹੋਏ ਬੰਦੇ ਨਾਲੋਂ ਤਾਂ ਰੋਗਾਂ ਨਾਲ ਗ੍ਰੱਸਿਆ ਹੋਇਆ ਰੋਗੀ ਵੀ ਚੰਗਾ ਹੈ, ਕਿਉਂਕਿ ਉਹ ਵੀ ਰੋਗਾਂ ਦੀ ਪੀੜ ਕਰ ਕੇ ਕਦੇ ਨਾਮ ਨੂੰ ਚੇਤੇ ਕਰ ਹੀ ਲੈਂਦਾ ਹੈ।

੬. ਪਰ, ਵਿਸ਼ਿਆਂ ਵਿਚ ਮਸਤ ਪੁਰਸ਼ ਦਾ ਤਾਂ ਏਥੇ ਟਿਕਾਣਾ ਨਹੀਂ ਅਤੇ ਨਾ ਹੀ ਅੱਗੇ ਪ੍ਰਲੋਕ ਵਿਚ ਥਾਂ ਹੈ।੨।

ਪ੍ਰ: ਹੇ ਦਾਤਾਰ ਜੀਉ! ਉਸ ਰੱਬ ਦੇ ਪਿਆਰਿਆਂ ਨੂੰ ਸੰਸਾਰਕ ਸੁਖ ਕਿਉਂ ਨਹੀਂ ਮੋਹਤ ਕਰ ਸਕਦੇ?

ਉ: ੭. ਹੇ ਪਿਆਰੇ! ਉਨ੍ਹਾਂ ਪਰਮੇਸ਼ਰ ਦੇ ਪਿਆਰਿਆਂ ਦੀ ਕੇਵਲ ਉਸੇ ਪ੍ਰਭੂ ਦੇ ਚਰਨ-ਕਮਲਾਂ ਵਿਚ ਪ੍ਰੀਤ ਲਗ ਰਹੀ ਹੈ।

੮. ਉਸੇ ਪ੍ਰੀਤ ਦਾ ਸਦਕਾ ਉਨ੍ਹਾਂ ਨੂੰ ਸੰਸਾਰ ਦੇ ਪਦਾਰਥਕ ਸੁਖਾਂ ਦਾ ਕਦੇ ਚਿਤ-ਚੇਤਾ ਹੀ ਨਹੀਂ ਆਉਂਦਾ।੩।

ਪ੍ਰ: ਕਿਉਂ ਜੀ! ਸੰਸਾਰਕ ਸੁਖ ਤਾਂ ਬੜੇ ਹੀ ਪ੍ਰਬਲ ਹਨ, ਉਨ੍ਹਾਂ ਸੇਵਕਾਂ ਪਰ ਉਨ੍ਹਾਂ ਦਾ ਪ੍ਰਭਾਵ ਕਿਉਂ ਨਹੀਂ ਪੈ ਸਕਦਾ?

ਉ: ੯. ਹੇ ਭਰਾਵੋ! ਉਹ ਇਸ ਲਈ ਕਿ ਉਨ੍ਹਾਂ ਦੀ ਹਰ ਵਕਤ ਇਕ ਇਹੋ ਅਰਦਾਸ ਹੈ ਕਿ ਹੇ ਸੁਆਮੀ ਪ੍ਰਭੂ! ਮੈਨੂੰ ਇਹ ਬਰਕਤ ਦੇਹ ਕਿ ਮੈਂ ਸਦਾ-ਸਦਾ ਆਪ ਨੂੰ ਹੀ ਸਿਮਰਦਾ ਰਵਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਹਰੀ ਅੰਤਰਜਾਮੀ! ਇਸ ਤਰ੍ਹਾਂ ਮੈਨੂੰ ਮਿਲ ਪਉ।੪।੮।੨।੧੫੧।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਦਰਸਾ ਰਹੇ ਹਨ ਕਿ ਇਹ ਮਨੁੱਖ ਵਿਸ਼ਿਆਂ ਵਿਚ ਲੱਗੇ ਹੋਣ ਕਰਕੇ ਮਾਨੋ ਅੰਨ੍ਹੇ ਹੋ ਰਹੇ ਹਨ। ਮਾਇਆ ਦੀ ਮਗਨਤਾ ਤੇ ਵਿਸ਼ਿਆਂ ਦੀ ਮਸਤੀ ਮਾਨੋ ਇਕ ਬਿਮਾਰੀ ਹੈ; ਪਰ ਇਹ ਅੰਨ੍ਹਾ-ਤਨ ਤੇ ਰੋਗ ਮੰਨਦਾ ਹੈ। ਇਸ ਦੇ ਮੁਕਾਬਲੇ ਤੇ ਜੋ ਸਰੀਰ ਦਾ ਅੰਨ੍ਹਾ ਤੇ ਸਰੀਰ ਦਾ ਰੋਗੀ ਹੈ, ਉਸ ਦੇ ਮਨ ਨੂੰ ਦੁੱਖ ਵੇਲੇ, ਪੀੜਾ ਵੇਲੇ ਰੱਬ ਯਾਦ ਆ ਜਾਂਦਾ ਹੈ ਤੇ ਕਿਵੇਂ ਨਾ ਕਿਵੇਂ ਉਹ ਰੱਬ ਨੂੰ ਚੇਤੇ ਕਰ ਹੀ ਬੈਠਦਾ ਹੈ, ਪਰ ਮਾਇਕ ਹੰਕਾਰੀ ਤੇ ਵਿਸ਼ਿਆਂ ਵਿਚ ਪ੍ਰਬਲ ਪੁਰਸ਼ ਦੇ ਮਨ ਨੂੰ ਤਾਂ ਹੋਸ਼ ਹੀ ਨਹੀਂ ਆਉਂਦੀ। ਸੋ, ਉਸ ਤੋਂ ਰੋਗੀ ਤੇ ਅੰਨ੍ਹਾ ਸ੍ਰੇਸ਼ਟ ਹੈ, ਪਰ ਇਸ ਤੋਂ ਭੀ ਸ੍ਰੇਸ਼ਟ ਹਰੀ ਦਾ ਦਾਸ ਹੈ, ਜਿਸ ਦੀ ਪ੍ਰੀਤ ਹਰੀ ਦੇ ਚਰਨਾਂ ਨਾਲ ਲੱਗ ਗਈ ਹੈ ਤੇ ਉਸ ਨੂੰ ਹੋਰ ਸੰਸਾਰਕ ਸੁਖਾਂ ਦਾ ਕਦੀ ਚੇਤਾ ਹੀ ਨਹੀਂ ਆਉਂਦਾ।

## ਗਉੜੀ ਮਹਲਾ ੫ ॥

**੧. ਆਠ ਪਹਰ ਸੰਗੀ ਬਟਵਾਰੇ ॥**
**੨. ਕਰਿ ਕਿਰਪਾ ਪ੍ਰਭਿ ਲਏ ਨਿਵਾਰੇ ॥੧॥**
**੩. ਐਸਾ ਹਰਿ ਰਸੁ ਰਮਹੁ ਸਭੁ ਕੋਇ ॥**
**੪. ਸਰਬ ਕਲਾ ਪੂਰਨ ਪ੍ਰਭੁ ਸੋਇ ॥੧॥ ਰਹਾਉ ॥**
**੫. ਮਹਾ ਤਪਤਿ ਸਾਗਰ ਸੰਸਾਰ ॥**
**੬. ਪ੍ਰਭ ਖਿਨ ਮਹਿ ਪਾਰਿ ਉਤਾਰਣਹਾਰ ॥੨॥**
**੭. ਅਨਿਕ ਬੰਧਨ ਤੋਰੇ ਨਹੀ ਜਾਹਿ ॥**
**੮. ਸਿਮਰਤ ਨਾਮ ਮੁਕਤਿ ਫਲ ਪਾਹਿ ॥੩॥**
**੯. ਉਕਤਿ ਸਿਆਨਪ ਇਸ ਤੇ ਕਛੁ ਨਾਹਿ ॥**
**੧੦. ਕਰਿ ਕਿਰਪਾ ਨਾਨਕ ਗੁਣ ਗਾਹਿ ॥੪॥੮੩॥੧੫੨॥**

***ਪਦ ਅਰਥ :*** ਸੰਗੀ—ਸਾਥੀ। ਬਟਵਾਰੇ—ਵਾਟ ਮਾਰੇ, ਰਸਤਾ ਲੁੱਟਣ ਵਾਲੇ, ਧਾੜਵੀ, ਡਾਕੂ। ਲਏ ਨਿਵਾਰੇ—ਨਿਵਾਰ ਲਏ, ਦੂਰ ਕਰ ਦਿੱਤੇ, ਵਰਜ ਦਿੱਤੇ। ਰਮਹੁ—ਮਾਣੋ। ਸਭ ਕੋਇ—ਹਰੇਕ ਜੀਵ। ਕਲਾ—ਤਾਕਤ, ਸ਼ਕਤੀਆਂ। ਸੋਇ—ਉਹ । ਤਪਤਿ—ਤਪਸ਼, ਸੜਨ। ਉਤਾਰਣਹਾਰ—ਲੰਘਾਉਣ ਦੀ ਤਾਕਤ ਰੱਖਣ ਵਾਲਾ। ਮੁਕਤਿ—ਖ਼ਲਾਸੀ। ਪਾਹਿ—ਪ੍ਰਾਪਤ ਕਰ ਲੈਂਦੇ ਹਨ। ਉਕਤਿ—ਯੁਕਤੀ, ਦਲੀਲ। ਇਸ ਤੇ—ਇਸ ਤੋਂ। ਗਾਹਿ—ਗਾ ਸਕਦੇ ਹਨ, ਵੀਚਾਰਨਾ, ਨਿਰਣੇ ਕਰਨਾ।

**ਅਰਥ :**

ਪ੍ਰ: ਹੇ ਸਤਿਗੁਰੋ! ਇਹ ਕਾਮਾਦਿਕ ਧਾੜਵੀ ਤਾਂ ਬੜੇ ਬਲਵਾਨ ਹਨ, ਇਨ੍ਹਾਂ ਤੋਂ ਆਪ ਨੇ ਕਿਵੇਂ ਛੁਟਕਾਰਾ ਪਾਇਆ ਹੈ?

ਉ: ੧. ਹੇ ਮਿੱਤਰੋ! ਇਹ ਕਾਮ ਕ੍ਰੋਧ ਆਦਿ ਧਾੜਵੀ ਜੋ ਹਰ ਜੀਵ ਦੇ ਅੱਠੇ ਪਹਿਰ ਨਾਲ ਰਹਿਣ ਵਾਲੇ ਹਨ, ਇਹ ਜੀਵ ਦੇ ਸ਼ੁਭ ਗੁਣਾਂ 'ਤੇ ਸਦਾ ਡਾਕਾ ਮਾਰਦੇ ਰਹਿੰਦੇ ਹਨ।

੨. ਇਹ ਪ੍ਰਭੂ ਨੇ ਕਿਰਪਾ ਕਰਕੇ ਆਪੇ ਹੀ ਦੂਰ ਕਰ ਦਿੱਤੇ।੧।

੩. ਹੇ ਪਿਆਰਿਓ! ਉਸ ਪ੍ਰਭੂ ਦਾ ਐਸਾ ਰਸ, ਜਿਸ ਦਾ ਨਾਮ ਹਰੀ-ਰਸ ਹੈ, ਉਸ ਨੂੰ ਸਭ ਕੋਈ ਮਾਣੋ।

੪. ਕਿਉਂਕਿ ਉਹ ਪ੍ਰਭੂ ਸਾਰੀਆਂ ਸ਼ਕਤੀਆਂ ਵਿਚ ਪੂਰਨ ਹੈ, ਭਾਵ ਸਾਰੀਆਂ ਸ਼ਕਤੀਆਂ ਦਾ ਦਾਤਾ ਹੈ।੧।

ਪ੍ਰ: ਕਿਉਂ ਬਾਬਾ ਜੀਉ! ਇਸ ਸੰਸਾਰ-ਸਮੁੰਦਰ ਦੀ ਬੜੀ ਹੀ ਤਪਸ਼ ਹੈ, ਇਸ ਤੋਂ ਪਾਰ ਹੋਣ ਦਾ ਕੋਈ ਸੌਖਾ ਉਪਾਅ ਦੱਸੋ?

ਉ: ੫. ਐ ਭਾਈਓ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਸੰਸਾਰ-ਸਮੁੰਦਰ ਵਿਚ ਕਾਮਾਦਿਕ ਵਿਕਾਰਾਂ ਦੀ ਬੜੀ ਹੀ ਤਪਸ਼ ਹੈ।

੬. ਪਰ ਇਹ ਤਪਸ਼ ਤੋਂ ਬਚਣ ਲਈ ਕੇਵਲ ਇਕ ਪਰਮੇਸ਼ਰ ਦਾ ਹੀ ਆਸਰਾ ਲਵੋ, ਉਹ ਪ੍ਰਭੂ ਇਸ ਤੋਂ ਇਕ ਪਲ ਭਰ ਵਿਚ ਪਾਰ ਉਤਾਰ ਲੈਣ ਵਾਲਾ ਹੈ।੨।

ਪ੍ਰ: ਸਾਈਂ ਜੀ! ਦੱਸੋ, ਮਾਇਆ ਦੇ ਮੋਹ ਦੀਆਂ ਫਾਹੀਆਂ ਤੋੜਨ ਲਈ ਕਿਹੜਾ ਯਤਨ ਕਰੀਏ?

ਉ: ੭. ਐ ਪਿਆਰਿਓ! ਇਸ ਜੀਵ ਪਾਸੋਂ ਆਪਣੇ ਯਤਨਾਂ ਨਾਲ, ਮਾਇਆ ਮੋਹ ਦੇ, ਜੋ ਇਹ ਅਨੇਕਾਂ ਵਿਕਾਰਾਂ ਦੇ ਬੰਧਨ ਹਨ, ਤੋੜੇ ਨਹੀਂ ਜਾ ਸਕਦੇ (ਅਤੇ ਨਿਰਬੰਧ ਹੋਏ ਤੋਂ ਬਿਨਾਂ ਮੁਕਤਿ ਫਲ ਨਹੀਂ ਪ੍ਰਾਪਤ ਹੋ ਸਕਦਾ)।

੮. ਪਰ ਪਰਮਾਤਮਾ ਦਾ ਨਾਮ ਸਿਮਰਿਦਆਂ ਮੁਕਤੀ ਰੂਪ ਫਲ ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ, ਭਾਵ ਜੀਵ ਸਭ ਕਰਤਾ ਭੋਗਤਾ ਦੇ ਬੰਧਨਾਂ ਤੋਂ ਨਿਰਬੰਧ ਹੋ ਕੇ ਮੁਕਤਿ ਹੋ ਜਾਂਦਾ ਹੈ।੩।

ਪ੍ਰ: ਕਿਉਂ ਜੀ! ਕੀ ਨਿਰਬੰਧ ਹੋਣ ਲਈ ਸੰਸਾਰਕ ਜੁਗਤੀਆਂ ਤੇ ਸਿਆਣਪਾਂ ਕੰਮ ਨਹੀਂ ਦੇਂਦੀਆਂ?

ਉ: ੯. ਉੱਕਾ ਹੀ ਨਹੀਂ, ਹੇ ਪਿਆਰੇ! ਇਸ ਜੀਵ ਪਾਸੋਂ ਬੰਧਨਾਂ ਤੋਂ ਰਹਿਤ ਹੋਣ ਲਈ ਕੋਈ ਸੰਸੋਰਕ ਸਿਆਣਪਾਂ ਤੇ ਦਲੀਲਾਂ ਨਹੀਂ ਚਲ ਸਕਦੀਆਂ, ਜਿਸ ਕਰਕੇ ਇਹ ਇਨ੍ਹਾਂ ਪੰਜਾਂ ਡਾਕੂਆਂ ਦੇ ਪੰਜੇ ਤੋਂ ਬਚ ਸਕੇ।

ਪ੍ਰ: ਫਿਰ ਕੋਈ ਸਾਧਨ ਦੱਸੋ।

ਉ: ੧੦. ਗੁਰੂ ਸਾਹਿਬ ਫ਼ੁਰਮਾਉਂਦੇ ਹਨ—ਹਾਂ, ਇਕੋ ਸਾਧਨ ਹੈ, ਅਰਦਾਸ ਕਰੀਏ ਕਿ ਹੇ ਪ੍ਰਭੂ! ਸਾਡੇ ਉਪਰ ਕਿਰਪਾ ਕਰੋ, ਅਸੀਂ ਤੇਰੇ ਹੀ ਗੁਣਾਂ ਨੂੰ ਗਾਉਂਦੇ ਰਹੀਏ, ਜਿਸ ਕਰਕੇ ਇਨ੍ਹਾਂ ਵਿਕਾਰਾਂ ਦੇ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਹੋ ਸਕੇ।੪।੮੩।੧੫੨।

### ਗਉੜੀ ਮਹਲਾ ੫ ॥

**੧. ਥਾਤੀ ਪਾਈ ਹਰਿ ਕੋ ਨਾਮ ॥**
**੨. ਬਿਚਰੁ ਸੰਸਾਰ ਪੂਰਨ ਸਭਿ ਕਾਮ ॥੧॥**
**੩. ਵਡਭਾਗੀ ਹਰਿ ਕੀਰਤਨੁ ਗਾਈਐ ॥**
**੪. ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥੧॥ ਰਹਾਉ ॥**
**੫. ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥**
**੬. ਭਵ ਸਾਗਰੁ ਚੜਿ ਉਤਰਹਿ ਪਾਰਿ ॥੨॥**
**੭. ਸਾਧੂ ਸੰਗੁ ਕਰਹੁ ਸਭੁ ਕੋਇ ॥**
**੮. ਸਦਾ ਕਲਿਆਣ ਫਿਰਿ ਦੂਖੁ ਨ ਹੋਇ ॥੩॥**
**੯. ਪ੍ਰੇਮ ਭਗਤਿ ਭਜੁ ਗੁਣੀ ਨਿਧਾਨੁ ॥**
**੧੦. ਨਾਨਕ ਦਰਗਹ ਪਾਈਐ ਮਾਨੁ ॥੪॥੮੪॥੧੫੩॥**

***ਪਦ ਅਰਥ :*** ਥਾਤੀ—ਧਨ ਦੀ ਥੈਲੀ। ਕੋ—ਦਾ। ਬਿਚਰੁ—ਫਿਰ ਤੁਰ। ਚੜਿ—ਚੜ੍ਹ ਕੇ, ਪ੍ਰਭੂ ਚਰਨਾਂ ਦੇ ਜਹਾਜ਼ ਉੱਤੇ ਚੜ੍ਹ ਕੇ। ਕਲਿਆਣ—ਸੁਖ। ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ, ਪ੍ਰਭੂ। ਮਾਨੁ—ਆਦਰ।

***ਅਰਥ :***

ਪ੍ਰ: ਕਿਉਂ ਜੀ! ਜਦੋਂ ਮੈਨੂੰ ਨਾਮ ਮਿਲ ਜਾਏ, ਕੀ ਫਿਰ ਸੰਸਾਰ ਦੇ ਕੰਮ-ਕਾਰ ਦਾ ਤਾਂ ਕੋਈ ਫ਼ਿਕਰ ਨਾ ਰਹਿ ਜਾਏਗਾ?

ਉ: ੧. ਐ ਪਿਆਰੇ! ਜਦੋਂ ਤੈਨੂੰ ਗੁਰੂ ਦੀ ਕਿਰਪਾ ਦੁਆਰਾ ਉਸ ਪਰਮੇਸ਼ਰ ਦੇ ਨਾਮ ਰੂਪ ਧਨ ਦੀ ਥੈਲੀ ਪ੍ਰਾਪਤ ਹੋ ਗਈ ਹੈ।

੨. ਤਾਂ ਤੂੰ ਇਸ ਸੰਸਾਰ ਵਿਚ ਬੇ-ਫ਼ਿਕਰ ਹੋ ਕੇ ਫਿਰ ਤੁਰ, ਕਿਉਂਕਿ ਤੇਰੇ ਸਾਰੇ ਹੀ ਕੰਮ-ਕਾਰ ਸਿਰੇ ਚੜ੍ਹ ਜਾਣਗੇ।੧।

੩. ਉਸ ਪਰਮਾਤਮਾ ਦੀ ਸਿਫ਼ਤਿ-ਸਲਾਹ ਦਾ ਕੀਰਤਨ ਵੱਡੇ ਭਾਗਾਂ ਨਾਲ ਗਾਇਆ ਜਾ ਸਕਦਾ ਹੈ।

੪. ਹੇ ਪਾਰਬ੍ਰਹਮ ਪਰਮੇਸ਼ਰ! ਜੇ ਤੂੰ ਕਿਰਪਾ ਕਰਕੇ ਬਖ਼ਸ਼ੇਂ ਤਾਂ ਹੀ ਤੇਰੇ ਕੀਰਤਨ ਦੀ ਦਾਤ ਪਾਈਦੀ ਹੈ।੧।ਰਹਾਉ।

੫. ਹੇ ਪ੍ਰਾਣੀ! ਜੇ ਤੂੰ ਉਸ ਪਰਮਾਤਮਾ ਦੇ ਚਰਨ ਧੁਰ ਹਿਰਦੇ ਅੰਦਰ ਧਾਰਨ ਕਰ ਰੱਖੇਂ।

੬. ਤਾਂ ਇਹੋ ਇਕ ਜਹਾਜ਼ ਹੈ, ਇਸ ਜਹਾਜ਼ ਪਰ ਚੜ੍ਹ ਕੇ ਤੂੰ ਭਵ ਸਾਗਰ ਤੋਂ ਪਾਰ ਉਤਰ ਜਾਏਂਗਾ।੨।

੭. ਐ ਲੋਕੋ! ਸਾਰੇ ਹੀ ਸਾਧੂਆਂ ਦਾ ਸੰਗ ਕਰੋ।

ਪ੍ਰ: ਕਿਉਂ ਜੀ, ਕੀ ਮਿਲੇਗਾ?

ਉ: ੮. ਹੇ ਭਾਈ! ਸਦਾ ਹੀ ਸੁਖ ਪ੍ਰਾਪਤ ਹੋ ਜਾਏਗਾ ਤੇ ਮੁੜ ਕਦੀ ਵੀ ਫਿਰ ਦੁੱਖ ਨਹੀਂ ਹੋ ਸਕੇਗਾ।੩।

੯-੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ਪ੍ਰੇਮਾ-ਭਗਤੀ ਦੁਆਰਾ ਯਾਦ ਕਰ। ਇਸ ਤਰ੍ਹਾਂ ਪ੍ਰਭੂ ਦੀ ਦਰਗਾਹ ਵਿਚ ਆਦਰ ਪਾਈਦਾ ਹੈ।੪।੮੪।੧੫੩।

***ਭਾਵਾਰਥ :*** ਇਸ ਮਹਾਂਵਾਕ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਉਸ ਪ੍ਰਭੂ ਦਾ ਨਾਮ, ਕੀਰਤਨ, ਹਰੀ ਦੀ ਮਿਹਰ, ਹਰੀ ਦਾ ਧਿਆਨ, ਸਾਧੂਆਂ ਦਾ ਸੰਗ, ਇਨ੍ਹਾਂ ਦੁਆਰਾ ਰੱਬੀ-ਦਰਗਾਹ ਵਿਚ ਮਾਣ ਪ੍ਰਾਪਤ ਹੁੰਦਾ ਹੈ।

### ਗਉੜੀ ਮਹਲਾ ੫ ॥

**੧. ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ ॥**
**੨. ਭ੍ਰਮ ਬਿਨਸੇ ਗਾਏ ਗੁਣ ਨੀਤ ॥੧॥**
**੩. ਊਠਤ ਸੋਵਤ ਹਰਿ ਸੰਗਿ ਪਹਰੂਆ ॥**
**੪. ਜਾ ਕੈ ਸਿਮਰਣਿ ਜਮ ਨਹੀ ਡਰੂਆ ॥੧॥ ਰਹਾਉ ॥**

**੫. ਚਰਣ ਕਮਲ ਪ੍ਰਭ ਰਿਦੈ ਨਿਵਾਸੁ ॥**
**੬. ਸਗਲ ਦੂਖ ਕਾ ਹੋਇਆ ਨਾਸੁ ॥੨॥**
**੭. ਆਸਾ ਮਾਣੁ ਤਾਣੁ ਧਨੁ ਏਕ ॥**
**੮. ਸਾਚੇ ਸਾਹ ਕੀ ਮਨ ਮਹਿ ਟੇਕ ॥੩॥**
**੯. ਮਹਾ ਗਰੀਬ ਜਨ ਸਾਧ ਅਨਾਥ ॥**
**੧੦. ਨਾਨਕ ਪ੍ਰਭਿ ਰਾਖੇ ਦੇ ਹਾਥ ॥੪॥੮੫॥੧੫੪॥**

***ਪਦ ਅਰਥ :*** ਜਲਿ—ਜਲ ਵਿਚ। ਥਲਿ—ਧਰਤੀ ਵਿਚ। ਮਹੀਅਲਿ—ਮਹੀ+ਤਲਿ, ਧਰਤੀ ਦੇ ਤਲ ਉੱਤੇ, ਆਕਾਸ਼ ਵਿਚ। ਭ੍ਰਮ—ਭਟਕਣਾ। ਪਹਰੂਆ—ਰਾਖਾ। ਜਮ ਡਰੂਆ—ਮੌਤ ਦਾ ਡਰ। ਅਨਾਥ—ਨਿਆਸਰੇ।

***ਅਰਥ :***

ਪ੍ਰ: ਦਾਤਾਰ ਜੀਉ ! ਮਨ ਦੀ ਭਟਕਣਾ ਮਿਟ ਜਾਣ ਦਾ ਕੋਈ ਉਪਾਅ ਦੱਸੋ ?

ਉ: ੧. ਹੇ ਸੱਜਣਾ ! ਜਿਹੜਾ ਪ੍ਰਭੂ-ਮਿੱਤਰ, ਜਲ ਵਿਚ, ਧਰਤੀ ਵਿਚ, ਆਕਾਸ਼ ਵਿਚ, ਹਰ ਥਾਂ ਹੀ ਵਿਆਪਕ ਹੈ,

੨. (ਉਸ ਪਰੀ-ਪੂਰਨ ਪਰਮਾਤਮਾ ਦੇ) ਨਿਤ ਗੁਣ ਗਾਉਣ ਦਾ ਫਲ ਇਹ ਹੋਇਆ ਕਿ ਹਰ ਤਰ੍ਹਾਂ ਦਾ ਭਰਮ ਦੂਰ ਹੋ ਗਿਆ।

੩. ਉਹ ਪਰਮੇਸ਼ਰ ਸੁੱਤਿਆਂ, ਸੌਂ ਕੇ ਉੱਠਿਆਂ, ਹਰ ਵੇਲੇ ਜੀਵ ਦੇ ਨਾਲ ਪਹਿਰੇਦਾਰ ਵਾਂਗ ਰਾਖਾ ਰਹਿੰਦਾ ਹੈ, ਸਗੋਂ ਮਿੱਤਰ ਬਣ ਜਾਂਦਾ ਹੈ।

੪. ਜਿਸ ਦੇ ਸਿਮਰਨ ਕਰਕੇ ਜਮ ਡਰਾਉਣਾ ਨਹੀਂ ਰਹਿੰਦਾ।੧।

੫-੬. ਜਦੋਂ ਦਾ ਪ੍ਰਭੂ ਦੇ ਚਰਨ-ਕਮਲਾਂ ਦਾ ਹਿਰਦੇ ਵਿਚ ਵਾਸਾ ਹੋ ਗਿਆ, ਉਦੋਂ ਤੋਂ ਸਾਰੇ ਦੁੱਖਾਂ ਦਾ ਨਾਸ ਹੋ ਗਿਆ।੨।

ਪ੍ਰ: ਕਿਉਂ ਜੀ ! ਉਨ੍ਹਾਂ ਦੀ ਨਿਸ਼ਾਨੀ ਕੀ ਹੈ ?

ਉ: ੭. ਉਨ੍ਹਾਂ ਦੀ ਆਸ ਇਕ ਪਰਮੇਸ਼ਰ ਦਾ ਨਾਮ ਹੀ ਬਣ ਜਾਂਦਾ ਹੈ। ਪ੍ਰਭੂ ਦਾ ਨਾਮ ਹੀ ਉਨ੍ਹਾਂ ਦਾ ਮਾਣ, ਤਾਣ ਤੇ ਧਨ ਹੋ ਜਾਂਦਾ ਹੈ।

੮. ਉਸ ਸੱਚੇ ਸ਼ਾਹ ਦੀ ਉਨ੍ਹਾਂ ਦੇ ਮਨ ਵਿਚ (ਟੇਕ) ਓਟ ਹੈ।੩।

੯-੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਬੜੇ ਗ਼ਰੀਬ ਤੇ ਅਨਾਥ ਬੰਦੇ ਸਾਂ; ਪਰ, ਤਾਂ ਭੀ ਸਾਨੂੰ ਪ੍ਰਭੂ ਨੇ ਹੱਥ ਦੇ ਕੇ ਰੱਖ ਲਿਆ ਹੈ।੪।੮੫।੧੫੪।

## ਗਉੜੀ ਮਹਲਾ ੫ ॥

**੧. ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥**
**੨. ਕੋਟਿ ਗ੍ਰਹਣ ਪੁੰਨ ਫਲ ਮੂਚੇ ॥੧॥ ਰਹਾਉ ॥**
**੩. ਹਰਿ ਕੇ ਚਰਣ ਰਿਦੇ ਮਹਿ ਬਸੇ ॥**
**੪. ਜਨਮ ਜਨਮ ਕੇ ਕਿਲਵਿਖ ਨਸੇ ॥੧॥**
**੫. ਸਾਧਸੰਗਿ ਕੀਰਤਨ ਫਲੁ ਪਾਇਆ ॥**
**੬. ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥੨॥**
**੭. ਮਨ ਬਚ ਕ੍ਰਮ ਗੋਵਿੰਦ ਅਧਾਰੁ ॥**
**੮. ਤਾ ਤੇ ਛੁਟਿਓ ਬਿਖੁ ਸੰਸਾਰੁ ॥੩॥**
**੯. ਕਰਿ ਕਿਰਪਾ ਪ੍ਰਭਿ ਕੀਨੋ ਅਪਨਾ ॥**
**੧੦. ਨਾਨਕ ਜਾਪੁ ਜਪੇ ਹਰਿ ਜਪਨਾ ॥੪॥੮੬॥੧੫੫॥**

***ਪਦ ਅਰਥ :*** ਨਾਮਿ—ਨਾਮ ਵਿਚ, ਨਾਮ ਰੂਪ ਤੀਰਥ ਵਿਚ। ਮਜਨੁ—ਇਸ਼ਨਾਨ। ਕੋਟਿ—ਕਰੋੜਾਂ। ਮੂਚੇ—ਬਹੁਤੇ। ਕਿਲਵਿਖ—ਪਾਪ। ਸੰਗਿ—ਸੰਗਤ ਵਿਚ। ਮਾਰਗੁ—ਰਸਤਾ। ਬਚ—ਬਚਨ। ਕ੍ਰਮ—ਕਰਮ, ਕੰਮ। ਅਧਾਰੁ—ਆਸਰਾ। ਤਾ ਤੇ—ਉਸ ਤੋਂ। ਬਿਖੁ—ਜ਼ਹਿਰ। ਜਪੇ—ਜਪਦਾ ਹੈ।

***ਅਰਥ :***

ਪ੍ਰ: ਹੇ ਸਾਈਂ ਜੀ ! ਸੁਣਿਆ ਹੈ ਕਿ ਮਨੁੱਖ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਸੱਚੇ ਜੀਵਨ ਵਾਲਾ ਹੋ ਜਾਂਦਾ ਹੈ, ਕੀ ਗੁਰਮਤਿ ਭੀ ਇਸੇ ਖ਼ਿਆਲ ਨਾਲ ਸਹਿਮਤ ਹੈ ?

ਉ: ੧. ਨਹੀਂ, ਹੇ ਭਾਈ ! ਗੁਰਮਤਿ ਅਨੁਸਾਰ ਤਾਂ ਜੋ ਪਰਮਾਤਮਾ ਦੇ ਨਾਮ ਰੂਪੀ ਤੀਰਥ ਵਿਚ ਇਸ਼ਨਾਨ ਕਰਦਾ ਹੈ, ਉਹ ਸੁੱਚੇ ਜੀਵਨ ਵਾਲਾ ਬਣਦਾ ਹੈ।

੨. ਇਸ ਨਾਮ ਰੂਪ ਤੀਰਥ ਵਿਚ ਇਸ਼ਨਾਨ ਕਰਨ ਨਾਲ ਇਕ ਨਹੀਂ, ਸਗੋਂ ਕਰੋੜਾਂ ਗ੍ਰਹਿਣਾਂ ਸਮੇਂ ਬੀਤੇ ਪੁੰਨਾਂ ਦੇ ਫਲਾਂ ਨਾਲੋਂ ਬਹੁਤੇ ਫਲ ਮਿਲਦੇ ਹਨ।੧।ਰਹਾਉ।

੩. ਹੇ ਪਿਆਰੇ ! ਜਦ ਕਿਸੇ ਮਨੁੱਖ ਦੇ ਹਿਰਦੇ ਵਿਚ ਉਸ ਪ੍ਰਭੂ ਦੇ ਚਰਨ ਵਸ ਗਏ।

੪. ਤਾਂ ਸਮਝੋ, ਉਸ ਦੇ ਜਨਮ-ਜਨਮਾਤ੍ਰਾਂ ਦੇ ਪਾਪ ਦੂਰ ਨੱਸ ਗਏ ਹਨ।੧।

ਪ੍ਰ: ਕਿਉਂ ਜੀ ! ਸਾਧ ਸੰਗਤ ਵਿਚ ਬੈਠ ਕੇ, ਕੀਰਤਨ ਸੁਣਨ ਦਾ, ਮਹਾਤਮ ਕੀ ਪ੍ਰਾਪਤ ਹੋਇਆ ਸਮਝਣਾ ਚਾਹੀਦਾ ਹੈ ?

ਉ: ੫. ਹੇ ਭਰਾਵਾ ! ਜਿਸ ਨੇ ਸਾਧੂਆਂ ਦੀ ਸੰਗਤ ਵਿਚ (ਇਕਾਗਰ ਚਿੱਤ ਹੋ) ਬੈਠ ਕੇ (ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਕੀਰਤਨ ਸਰਵਣ ਕਰ ਲਿਆ ਹੈ, ਸਮਝੋ ਕਿ ਉਸ ਨੂੰ ਇਹ ਫਲ ਪ੍ਰਾਪਤ ਹੋ ਗਿਆ।

੬. ਕਿ ਹੁਣ ਜਮਾਂ ਦਾ ਰਸਤਾ ਉਸ ਦੇ ਨਜ਼ਰੀਂ ਭੀ ਨਾ ਪਿਆ, ਭਾਵ ਜਮਾਂ ਦਾ ਮਾਰਗ ਉਸ ਤੋਂ ਬਹੁਤ ਦੂਰ ਰਹਿ ਜਾਂਦਾ ਹੈ।੨।

ਮੁਖਵਾਕ ਹੈ—

ਦੂਰਿ ਰਹੀ ਉਹ ਜਨ ਤੇ ਬਾਟ ॥੨॥ *(ਪੰਨਾ ੩੯੩)*

ਪ੍ਰ: ਕ੍ਰਿਪਾਲੂ ਜੀਉ ! ਇਸ ਸੰਸਾਰ ਦੇ ਮੋਹ ਤੇ ਵਿਕਾਰਾਂ ਦਾ ਅਸਰ ਬੜਾ ਜ਼ਹਿਰੀਲਾ ਹੈ, ਕਿਵੇਂ ਇਹ ਭੀ ਦੂਰ ਹੋ ਸਕਦਾ ਹੈ ?

ਉ: ੭. ਹਾਂ, ਹੇ ਮਿੱਤਰਾ ! ਜਿਸ ਮਨੁੱਖ ਨੇ ਆਪਣੇ ਮਨ, ਬਾਣੀ ਦਾ ਅਤੇ ਆਪਣੇ ਹਰ ਕੰਮ ਦਾ ਆਸਰਾ ਉਸੇ ਪਰਮੇਸ਼ਰ ਦੇ ਨਾਮ ਨੂੰ ਹੀ ਬਣਾ ਲਿਆ ਹੈ।

੮. ਇਹ ਨਿਸਚਾ ਕਰ ਲੈ ਕਿ ਉਸ ਦਾ ਸੰਸਾਰਕ ਮੋਹ ਅਤੇ ਵਿਕਾਰਾਂ ਦਾ ਉਹ ਜ਼ਹਿਰ ਦੂਰ ਹਟ ਗਿਆ, ਜੋ ਇਸ ਮਨੁੱਖ ਦੇ ਜੀਵਨ ਨੂੰ ਵਿਅਰਥ ਗਵਾਉਂਦਾ ਹੈ।੩।

੯. ਪਰ, ਇਹ ਸਭੋ ਕੁਝ ਪ੍ਰਾਪਤ ਉਸੇ ਨੂੰ ਹੁੰਦਾ ਹੈ, ਜਿਸ ਮਨੁੱਖ ਨੂੰ ਉਸ ਪ੍ਰਭੂ ਨੇ ਆਪਣਾ ਬਣਾ ਲਿਆ ਹੋਵੇ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਫਿਰ ਉਸੇ ਜਪਣ ਜੋਗ ਹਰੀ ਦਾ ਜਾਪ ਜਪਦਾ ਰਹਿੰਦਾ ਹੈ।੪।੮੬।੧੫੫।

## ਗਉੜੀ ਮਹਲਾ ੫ ॥

**੧. ਪਉ ਸਰਣਾਈ ਜਿਨਿ ਹਰਿ ਜਾਤੇ ॥**
**੨. ਮਨੁ ਤਨੁ ਸੀਤਲੁ ਚਰਣ ਹਰਿ ਰਾਤੇ ॥੧॥**
**੩. ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥**
**੪. ਡਰਪਤ ਡਰਪਤ ਜਨਮ ਬਹੁਤੁ ਜਾਹੀ ॥੧॥ ਰਹਾਉ ॥**
**੫. ਜਾ ਕੈ ਰਿਦੈ ਬਸਿਓ ਹਰਿ ਨਾਮ ॥**
**੬. ਸਗਲ ਮਨੋਰਥ ਤਾ ਕੇ ਪੂਰਨ ਕਾਮ ॥੨॥**
**੭. ਜਨਮੁ ਜਰਾ ਮਿਰਤੁ ਜਿਸੁ ਵਾਸਿ ॥**
**੮. ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥੩॥**
**੯. ਮੀਤੁ ਸਾਜਨੁ ਸਖਾ ਪ੍ਰਭੁ ਏਕ ॥**
**੧੦. ਨਾਮੁ ਸੁਆਮੀ ਕਾ ਨਾਨਕ ਟੇਕ ॥੪॥੮੭॥੧੫੬॥**

***ਪਦ ਅਰਥ :*** ਜਿਨਿ—ਜਿਸ ਨੇ, ਜਿਸ ਮਨੁੱਖ ਨੇ। ਰਾਤੇ—ਰਤਿਆ, ਪਿਆਰ ਪਾਇਆ। ਨ ਬਸਾਹੀ—ਵਸਾਉਂਦੇ ਨਹੀਂ। ਜਾਹੀ—ਜਾਹਿੰ, ਲੰਘ ਜਾਂਦੇ ਹਨ। ਜਰਾ—ਬੁਢੇਪਾ। ਮਿਰਤੁ—ਮੌਤ। ਵਾਸਿ—ਵਸ ਵਿਚ। ਸਾਸਿ—ਹਰੇਕ ਸਾਹ ਦੇ ਨਾਲ। ਗਿਰਾਸਿ—ਹਰੇਕ ਗ੍ਰਾਹੀ ਦੇ ਨਾਲ। ਸਖਾ—ਸਾਥੀ। ਟੇਕ—ਆਸਰਾ, ਸਹਾਰਾ।

### *ਅਰਥ :*

ਪ੍ਰ: ਸਾਈਂ ਜੀ! ਦੱਸੋ, ਮੈਂ ਆਪਣੇ ਤਪਦੇ ਮਨ ਨੂੰ ਸ਼ਾਂਤ ਕਰਨ ਲਈ ਕਿਸ ਦੀ ਸ਼ਰਨ ਪ੍ਰਾਪਤ ਕਰਾਂ?

ਉ: ੧. ਹੇ ਮਿੱਤਰਾ! ਤੂੰ ਉਹਨਾਂ ਦੀ ਸ਼ਰਨ ਵਿਚ ਜਾ ਪਉ, ਜਿਨ੍ਹਾਂ ਨੇ ਹਰੀ ਨੂੰ ਜਾਣ ਲਿਆ ਹੈ।

ਪ੍ਰ: ਕਿਉਂ ਜੀ, ਮੈਂ ਉਨ੍ਹਾਂ ਦੀ ਪਛਾਣ ਕਿਵੇਂ ਕਰਾਂ?

ਉ: ੨. ਹੇ ਭਰਾਵਾ! ਉਨ੍ਹਾਂ ਦੀ ਪਛਾਣ ਇਹੋ ਹੈ ਕਿ ਉਹ ਸਦਾ ਹੀ ਹਰੀ ਦੇ ਚਰਨਾਂ ਵਿਚ ਰਚੇ ਰਹਿੰਦੇ ਹਨ ਅਤੇ ਇਸੇ ਕਰਕੇ ਉਨ੍ਹਾਂ ਦਾ ਮਨ ਤੇ ਤਨ ਵਿਸ਼ੇ-ਵਿਕਾਰਾਂ ਵਲੋਂ ਸ਼ਾਂਤ, ਠੰਡਾ-ਠਾਰ ਹੋ ਗਿਆ ਹੈ।੧।

੩. ਪਰ ਯਾਦ ਰੱਖ! ਜੋ ਮਨੁੱਖ ਉਸ ਭੈ ਦੂਰ ਕਰਨ ਵਾਲੇ ਪ੍ਰਭੂ ਨੂੰ ਆਪਣੇ ਮਨ ਵਿਚ ਨਹੀਂ ਵਸਾਉਂਦਾ।

੪. ਉਸ ਦਾ ਜਨਮ ਡਰਦਿਆਂ-ਡਰਦਿਆਂ ਹੀ ਬੇ-ਅਰਥ ਚਲਾ ਜਾਂਦਾ ਹੈ।੧।ਰਹਾਉ।

ਭਾਵ ਸਿਮਰਨ ਤੋਂ ਬਿਨਾਂ ਉਸ ਮਨੁੱਖ ਨੂੰ ਕਈ ਤਰ੍ਹਾਂ ਦੇ ਭੈ ਪ੍ਰਤੀਤ ਹੁੰਦੇ ਹਨ, ਜਿਸ ਕਰਕੇ ਉਮਰ ਦਾ ਕਾਫ਼ੀ ਹਿੱਸਾ ਅਜਾਈਂ ਬੀਤ ਜਾਂਦਾ ਹੈ।

੫. ਪਰ, ਜਿਸ ਮਨੁੱਖ ਦੇ ਮਨ ਵਿਚ ਉਸ ਪਰਮੇਸ਼ਰ ਦਾ ਨਾਮ ਵਸ ਜਾਂਦਾ ਹੈ।

੬. ਉਸ ਦੇ ਸਾਰੇ ਹੀ ਮਨੋਰਥ ਤੇ ਕਾਮਨਾ ਪੂਰਨ ਹੋ ਜਾਂਦੀਆਂ ਹਨ।੨।

੭. ਇਸ ਲਈ, ਹੇ ਪਿਆਰੇ! ਇਨ੍ਹਾਂ ਜੀਵਾਂ ਦਾ ਜੰਮਣ, ਬੁਢੇਪਾ ਅਤੇ ਮੌਤ ਜਿਸ ਪਰਮੇਸ਼ਰ ਦੇ ਹੱਥ ਵਿਚ ਹੈ,

੮. ਉਸੇ ਸਮਰੱਥ ਸੁਆਮੀ ਪਰਮੇਸ਼ਰ ਨੂੰ ਹਰ ਸੁਆਸ ਵਿਚ ਤੇ ਹਰ ਗ੍ਰਾਸ ਲੈਣ ਵਿਚ ਸਦਾ ਹੀ ਚੇਤੇ ਕਰਦਾ ਰਹੁ।੩।

੯. ਹੇ ਪਿਆਰੇ! ਇਹ ਗੱਲ ਪੱਕੀ ਜਾਣ ਕਿ ਸਾਡੇ ਸਾਰੇ ਜੀਵਾਂ ਦਾ ਮਿੱਤਰ, ਸੱਜਣ ਤੇ ਸਖਾਇਕ ਇਕ ਉਹੋ ਪ੍ਰਭੂ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਐਸੇ ਪਿਆਰੇ ਮਾਲਕ ਦਾ ਨਾਮ ਹੀ ਸਭਨਾਂ ਜੀਵਾਂ ਦਾ ਆਸਰਾ ਹੈ।੪।੮੭।੧੫੬।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਉਸ ਪਰਮੇਸ਼ਰ ਦੇ ਨਾਮ ਜਪਣ ਦਾ ਫਲ ਅਤੇ ਨਾਮ ਜਪਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ।

## ਗਉੜੀ ਮਹਲਾ ੫ ॥

**੧. ਬਾਹਰਿ ਰਾਖਿਓ ਰਿਦੈ ਸਮਾਲਿ ॥**
**੨. ਘਰਿ ਆਏ ਗੋਵਿੰਦੁ ਲੈ ਨਾਲਿ ॥੧॥**
**੩. ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥**
**੪. ਮਨੁ ਤਨੁ ਰਾਤਾ ਰਾਮ ਕੈ ਰੰਗਿ ॥੧॥ ਰਹਾਉ ॥**
**੫. ਗੁਰ ਪਰਸਾਦੀ ਸਾਗਰੁ ਤਰਿਆ ॥**
**੬. ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ ॥੨॥**
**੭. ਸੋਭਾ ਸੁਰਤਿ ਨਾਮਿ ਭਗਵੰਤੁ ॥**
**੮. ਪੂਰੇ ਗੁਰ ਕਾ ਨਿਰਮਲ ਮੰਤੁ ॥੩॥**
**੯. ਚਰਣ ਕਮਲ ਹਿਰਦੇ ਮਹਿ ਜਾਪੁ ॥**
**੧੦. ਨਾਨਕੁ ਪੇਖਿ ਜੀਵੈ ਪਰਤਾਪੁ ॥੪॥੮੮॥੧੫੭॥**

***ਪਦ ਅਰਥ :*** ਬਾਹਰਿ—ਘਰ ਤੋਂ ਬਾਹਰ ਜਾ ਕੇ। ਸਮਾਲਿ—ਸਾਂਭ ਕੇ। ਲੈ ਨਾਲਿ—ਨਾਲ ਲੈ ਕੇ। ਰਾਤਾ—ਰੰਗਿਆ ਹੋਇਆ। ਰੰਗਿ—ਰੰਗ ਵਿਚ। ਹਿਰਿਆ—ਦੂਰ ਕਰ ਲਏ। ਭਗਵੰਤੁ—ਭਾਗਾਂ ਵਾਲਾ। ਮੰਤੁ—ਉਪਦੇਸ਼। ਜਾਪੁ—ਜਪੁ, ਜਪਦਾ ਰਹੁ, ਐ ਮਨੁੱਖ! ਤੂੰ ਉਸ ਪ੍ਰਭੂ ਦੇ ਚਰਨ-ਕਮਲ ਦਿਲ ਅੰਦਰ ਜਪ, ਭਾਵ ਧਿਆਨ ਕਰ।

### *ਅਰਥ :*

ਪ੍ਰ: ਕਿਉਂ ਬਾਬਾ ਜੀ! ਅਸਲ ਸੰਤਾਂ ਦੀ ਨਿਸ਼ਾਨੀ ਕੀ ਹੈ?

ਉ: ੧. ਹੇ ਭਾਈ! ਜਦੋਂ ਸੰਤ-ਜਨ ਘਰੋਂ ਬਾਹਰ ਜਾਂਦੇ ਹਨ, ਭਾਵ ਜਗਤ ਦੇ ਕਾਰ-ਵਿਹਾਰ ਕਰਦੇ ਹਨ, ਤਾਂ ਭੀ ਉਨ੍ਹਾਂ ਨੇ ਗੋਬਿੰਦ ਨੂੰ ਹਿਰਦੇ ਵਿਚ ਸਮਾਲੀ ਰੱਖਿਆ ਹੁੰਦਾ ਹੈ।

੨. ਪਰ, ਜਦੋਂ ਮੁੜ ਕੇ ਘਰ ਨੂੰ ਆਉਂਦੇ ਹਨ, ਤਾਂ ਭੀ ਗੋਬਿੰਦ

ਨੂੰ ਨਾਲ ਹੀ ਲੈ ਆਉਂਦੇ ਹਨ, ਭਾਵ ਸੰਤ-ਜਨ ਘਰ-ਬਾਹਰ (ਹਰ ਥਾਂ) ਹਰੀ ਨੂੰ ਨਾਲ ਹੀ ਰੱਖਦੇ ਹਨ।੧।

ਪ੍ਰ: ਸਾਈਂ ਜੀਉ! ਉਹ ਕਿਵੇਂ?

ਉ: ੩. ਹਰੀ ਦਾ ਹਰਿ ਨਾਮ ਸੰਤਾਂ ਦੇ ਸਦਾ ਹੀ ਅੰਗ-ਸੰਗ ਰਹਿੰਦਾ ਹੈ।

੪. ਉਨ੍ਹਾਂ ਸੰਤਾਂ ਦਾ ਮਨ ਤੇ ਤਨ, ਉਸ ਹਰੀ ਦੇ ਪ੍ਰੇਮ-ਰੰਗ ਵਿਚ ਰੱਤਾ ਰਹਿੰਦਾ ਹੈ।੧।ਰਹਾਉ।

ਪ੍ਰ: ਕਿਉਂ ਬਾਬਾ ਜੀ! ਇਹ ਜਾਚ, ਉਨ੍ਹਾਂ ਸੰਤਾਂ ਨੇ ਕਿਥੋਂ ਸਿੱਖੀ?

ਉ: ੫. ਹੇ ਪਿਆਰੇ! ਇਹ ਜਾਚ, ਉਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਹੀ ਸਿੱਖੀ ਹੈ, ਜਿਸ ਦਾ ਸਦਕਾ ਉਨ੍ਹਾਂ ਨੇ ਭਵ-ਸਾਗਰ ਨੂੰ ਤਰ ਲਿਆ।

੬. ਇਸੇ ਕਰਕੇ ਹੁਣ ਉਨ੍ਹਾਂ ਦੇ ਜਨਮਾਂ-ਜਨਮਾਂ ਦੇ ਸਾਰੇ ਪਾਪ ਦੂਰ ਹੋ ਗਏ।੨।

ਪ੍ਰ: ਕਿਉਂ ਜੀ! ਹੁਣ ਦੱਸੋ, ਮੇਰੇ ਕਰਨ ਜੋਗ ਕੀ ਕਰਤੱਬ ਹੈ?

ਉ:੭-੮. ਹੇ ਪਿਆਰੇ! ਤੂੰ ਭੀ ਉਸੇ ਗੁਰੂ ਦਾ ਉਪਦੇਸ਼ ਆਪਣੇ ਮਨ ਵਿਚ ਵਸਾ ਲੈ। ਜਿਹੜਾ ਮਨੁੱਖ, ਗੁਰੂ ਦਾ ਉਪਦੇਸ਼ ਹਿਰਦੇ ਵਿਚ ਵਸਾ ਲੈਂਦਾ ਹੈ, ਨਾਮ ਦੁਆਰਾ ਉਸ ਦੀ ਸੁਰਤਿ ਉੱਜਲ ਹੋ ਜਾਂਦੀ ਹੈ, ਸਤਿਸੰਗ ਵਿਚ ਉਸ ਦੀ ਸੋਭਾ ਹੁੰਦੀ ਹੈ ਤੇ ਇਸ ਜਗਤ ਵਿਚ ਸਰੇਸ਼ਟ ਭਾਗਾਂ ਵਾਲਾ ਬਣ ਜਾਂਦਾ ਹੈ, ਪਰ ਇਹ ਸਭ ਦਾਤਾਂ ਗੁਰੂ-ਉਪਦੇਸ਼ ਦਿਲ ਵਿਚ ਵਸਾਉਣ ਨਾਲ ਹੀ ਮਿਲਦੀਆਂ ਹਨ।੩।

੯. ਇਸ ਲਈ, ਹੇ ਭਾਈ! ਤੂੰ ਭੀ ਉਸੇ ਪ੍ਰਭੂ ਦੇ ਚਰਨ-ਕਮਲਾਂ ਨੂੰ ਹਿਰਦੇ ਅੰਦਰ ਵਸਾ ਲੈ ਤੇ ਉਸੇ ਪਰਮੇਸ਼ਰ ਦੇ ਜਾਪ ਨੂੰ ਹਿਰਦੇ ਅੰਦਰ ਜਪਦਾ ਰਹੁ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ ਉਸ ਦੇ ਪ੍ਰਤਾਪ ਨੂੰ ਵੇਖ ਕੇ ਜੀਉਂਦਾ ਹਾਂ।੪।੮੮।੧੫੭।

## ਗਉੜੀ ਮਹਲਾ ੫ ॥

**੧. ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥**
**੨. ਕੁਸਲ ਖੇਮ ਪ੍ਰਭਿ ਆਪਿ ਬਸਾਏ ॥੧॥ ਰਹਾਉ ॥**
**੩. ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥**
**੪. ਕੋਟਿ ਅਨੰਦ ਜਹ ਹਰਿ ਗੁਨ ਗਾਹੀ ॥੧॥**
**੫. ਹਰਿ ਬਿਸਰਿਐ ਦੁਖ ਰੋਗ ਘਨੇਰੇ ॥**
**੬. ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥੨॥**
**੭. ਸੋ ਵਡਭਾਗੀ ਨਿਹਚਲ ਥਾਨੁ ॥**
**੮. ਜਹ ਜਪੀਐ ਪ੍ਰਭ ਕੇਵਲ ਨਾਮੁ ॥੩॥**
**੯. ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥**
**੧੦. ਨਾਨਕ ਕਉ ਮਿਲਿਆ ਅੰਤਰਜਾਮੀ ॥੪॥੮੯॥੧੫੮॥**

***ਪਦ ਅਰਥ :*** ਧੰਨੁ—ਧੰਨਤਾ ਜੋਗ, ਭਾਗਾਂ ਵਾਲਾ। ਇਹੁ ਥਾਨੁ—ਇਹ ਹਿਰਦਾ। ਕੁਸਲ ਖੇਮ—ਸੁਖ ਅਨੰਦ। ਪ੍ਰਭਿ—ਪ੍ਰਭੂ ਨੇ। ਬਿਪਤਿ—ਮੁਸੀਬਤ। ਕੋਟਿ—ਕਰੋੜਾਂ। ਗਾਹੀ—ਗਾਏ ਜਾਂਦੇ ਹਨ। ਘਨੇਰੇ—ਬਹੁਤ। ਨੇਰੇ—ਨੇੜੇ। ਥਾਨੁ—ਥਾਂ, ਹਿਰਦਾ। ਜਹ—ਜਿੱਥੇ। ਸੁਆਮੀ—ਮਾਲਕ ਪ੍ਰਭੂ। ਕਉ—ਨੂੰ।

### *ਅਰਥ :*

ਪ੍ਰ: ਕਿਉਂ ਜੀ! ਉਹ ਕਿਹੜਾ ਹਿਰਦਾ ਹੈ, ਜੋ ਧੰਨਤਾ ਯੋਗ ਤੇ ਭਾਗਾਂ ਵਾਲਾ ਹੈ?

ਉ: ੧. ਹੇ ਪਿਆਰੇ! ਜਿਸ ਹਿਰਦੇ ਵਿਚ ਉਸ ਵਾਹਿਗੁਰੂ ਦੇ ਗੁਣ ਗਾਏ ਜਾਂਦੇ ਹਨ, ਉਹ ਹਿਰਦਾ-ਥਾਂ ਧੰਨਤਾ ਯੋਗ ਹੈ ਤੇ ਭਾਗਾਂ ਵਾਲਾ ਬਣ ਜਾਂਦਾ ਹੈ।

੨. ਉਸ ਹਿਰਦੇ ਵਿਚ ਹੀ ਉਸ ਪ੍ਰਭੂ ਨੇ ਸਾਰੇ ਸੁਖ ਤੇ ਕਲਿਆਣ, ਅਨੰਦ ਲਿਆ ਵਸਾਏ ਹਨ।੧।ਰਹਾਉ।

੩. ਹੇ ਭਾਈਓ! ਉਸ ਹਿਰਦੇ ਵਿਚ ਤਾਂ ਸਦਾ ਹੀ ਬਿਪਤਾ ਵਾਪਰੀ ਰਹਿੰਦੀ ਹੈ, ਜਿਥੇ ਹਰੀ ਦਾ ਨਾਮ ਸਿਮਰਨ ਨਾ ਹੋਵੇ।

੪. ਜਿਸ ਹਿਰਦੇ ਵਿਚ ਹਰੀ ਦੇ ਗੁਣ ਗਾਏ ਜਾਣ, ਉੱਥੇ ਤਾਂ ਕਰੋੜਾਂ ਹੀ ਅਨੰਦ ਆ ਵਸਦੇ ਹਨ।੧।

੫. ਐ ਪਿਆਰੇ! ਉਸ ਹਰੀ ਨੂੰ ਭੁਲ ਗਿਆਂ ਤਾਂ ਬਹੁਤੇ ਦੁੱਖ ਤੇ ਰੋਗ ਆ ਜਾਂਦੇ ਹਨ।

੬. ਪਰ, ਉਸ ਪ੍ਰਭੂ ਦੀ ਸੇਵਾ ਵਿਚ ਲੱਗਿਆਂ ਨਾ ਕੇਵਲ ਦੁੱਖ ਰੋਗ ਹਟਦੇ ਹਨ, ਸਗੋਂ ਜਮ ਭੀ ਨੇੜੇ ਨਹੀਂ ਆਉਂਦਾ।੨।

੭. ਉਹ ਹਿਰਦਾ ਥਾਂ ਵੱਡੇ ਭਾਗਾਂ ਵਾਲਾ ਹੈ ਅਤੇ ਉਹ ਸਦਾ ਹੀ ਅਡੋਲ ਰਹਿੰਦਾ ਹੈ।

੮. ਜਿਸ ਹਿਰਦੇ ਵਿਚ ਸਦਾ ਉਸੇ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ।੩।

੯. ਹੁਣ ਜਿੱਥੇ ਅਸੀਂ ਜਾਈਏ, ਉਹ ਸੁਆਮੀ ਉਥੇ ਨਾਲ ਹੀ ਨਾਲ ਹੁੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਐਸਾ ਅੰਤਰ-ਜਾਮੀ ਹੁਣ ਮਿਲ ਪਿਆ ਏ।੪।੮੯।੧੫੮।

## ਗਉੜੀ ਮਹਲਾ ੫ ॥

**੧. ਜੋ ਪ੍ਰਾਣੀ ਗੋਵਿੰਦੁ ਧਿਆਵੈ ॥**
**੨. ਪੜਿਆ ਅਣਪੜਿਆ ਪਰਮ ਗਤਿ ਪਾਵੈ ॥੧॥**
**੩. ਸਾਧੂ ਸੰਗਿ ਸਿਮਰਿ ਗੋਪਾਲ ॥**
**੪. ਬਿਨੁ ਨਾਵੈ ਝੂਠਾ ਧਨੁ ਮਾਲੁ ॥੧॥ ਰਹਾਉ ॥**
**੫. ਰੂਪਵੰਤੁ ਸੋ ਚਤੁਰੁ ਸਿਆਣਾ ॥**
**੬. ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥੨॥**
**੭. ਜਗ ਮਹਿ ਆਇਆ ਸੋ ਪਰਵਾਣੁ ॥**
**੮. ਘਟਿ ਘਟਿ ਅਪਣਾ ਸੁਆਮੀ ਜਾਣੁ ॥੩॥**
**੯. ਕਹੁ ਨਾਨਕ ਜਾ ਕੇ ਪੂਰਨ ਭਾਗ ॥**
**੧੦. ਹਰਿ ਚਰਣੀ ਤਾ ਕਾ ਮਨੁ ਲਾਗ ॥੪॥੯੦॥੧੫੯॥**

***ਪਦ ਅਰਥ :*** ਪਰਮ ਗਤਿ—ਸਭ ਤੋਂ ਉੱਚੀ ਆਤਮਿਕ

ਅਵਸਥਾ। ਸਾਧੂ ਸੰਗਿ—ਗੁਰੂ ਦੀ ਸੰਗਤ ਵਿਚ। ਰੂਪਵੰਤੁ—ਰੂਪ ਵਾਲਾ। ਚਤੁਰੁ—ਤੀਖਣ ਬੁੱਧੀ ਵਾਲਾ। ਪਰਵਾਣੁ—ਕਬੂਲ। ਜਾਣੁ—ਪਛਾਣ। ਜਾ ਕੇ—ਜਿਸ ਮਨੁੱਖ ਦੇ।

### *ਅਰਥ :*

ਪ੍ਰ: ਹੇ ਸਤਿਗੁਰੋ! ਕੀ ਰੱਬੀ ਮਾਰਗ 'ਤੇ ਟੁਰਦਿਆਂ ਪਰਮਗਤੀ ਪ੍ਰਾਪਤ ਕਰਨ ਲਈ ਵਿਦਿਆ ਪੜ੍ਹਨੀ ਜ਼ਰੂਰੀ ਹੈ?

ਉ: ੧. ਕੋਈ ਜ਼ਰੂਰੀ ਨਹੀਂ, ਹੇ ਭਾਈਓ! ਜੋ ਪ੍ਰਾਣੀ ਗੋਬਿੰਦ ਨੂੰ ਧਿਆਏਗਾ,

੨. ਉਹ ਭਾਵੇਂ ਕੋਈ ਮਨੁੱਖ ਪੜ੍ਹਿਆ ਹੋਇਆ ਹੋਵੇ, ਚਾਹੇ ਉਹ ਅਨਪੜ੍ਹ ਹੋਵੇ; ਉਹ ਅਵੱਸ਼ ਹੀ ਪਰਮਗਤੀ ਨੂੰ ਪ੍ਰਾਪਤ ਹੋ ਜਾਵੇਗਾ।੧।

੩. ਇਸ ਲਈ ਹੇ ਮਨੁੱਖ! ਸਾਧੂਆਂ ਦੇ ਸੰਗ ਵਿਚ ਮਿਲ ਕੇ, ਉਸੇ ਵਾਹਿਗੁਰੂ ਦਾ ਸਿਮਰਨ ਕਰਦਾ ਰਹੁ।

੪. ਕਿਉਂਕਿ! ਉਸ ਵਾਹਿਗੁਰੂ ਦੇ ਨਾਮ ਤੋਂ ਬਿਨਾਂ, ਇਹ ਜੋ ਮਾਲ-ਧਨ ਇਕੱਠਾ ਕੀਤਾ ਜਾ ਰਿਹਾ ਹੈ, ਇਹ ਸਭ ਝੂਠਾ ਹੈ, ਭਾਵ ਨਾਲ ਨਹੀਂ ਜਾਏਗਾ।੧।ਰਹਾਉ।

੫. ਹੇ ਭਾਈ! ਉਹੀ ਸੋਹਣਾ ਹੈ, ਉਹੋ ਚਤਰ ਹੈ, ਉਹੋ ਸਿਆਣਾ ਹੈ।

੬. ਜਿਸ ਮਨੁੱਖ ਨੇ ਉਸ ਪ੍ਰਭੂ ਦੇ ਭਾਣੇ ਨੂੰ ਮੰਨ ਲਿਆ ਹੈ।੨।

੭. ਜਗਤ ਵਿਚ ਜਨਮ ਧਾਰ ਕੇ ਆਉਣਾ ਭੀ ਉਸੇ ਦਾ ਸਫਲ ਹੈ।

੮. ਜਿਸ ਨੇ ਹਰ ਹਿਰਦੇ ਵਿਚ ਆਪਣੇ ਉਸੇ ਪ੍ਰਭੂ ਨੂੰ ਪਛਾਣ ਲਿਆ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਜਿਸ ਦੇ ਪੂਰਨ ਭਾਗ ਪ੍ਰਗਟ ਹੋ ਆਉਣ।

੧੦. ਹਰੀ ਦੇ ਚਰਨਾਂ ਵਿਚ, ਉਸੇ ਦਾ ਮਨ ਲੱਗਦਾ ਹੈ।੪।੯੦।੧੫੯।

## ਗਉੜੀ ਮਹਲਾ ੫ ॥

**੧. ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥**
**੨. ਓਹੁ ਬਿਖਈ ਓਸੁ ਰਾਮ ਕੋ ਰੰਗੁ ॥੧॥ ਰਹਾਉ ॥**
**੩. ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥**
**੪. ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥**
**੫. ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥**
**੬. ਗਊ ਚਰਿ ਸਿੰਘ ਪਾਛੈ ਪਾਵੈ ॥੨॥**
**੭. ਗਾਡਰ ਲੇ ਕਾਮਧੇਨੁ ਕਰਿ ਪੂਜੀ ॥**
**੮. ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥**
**੯. ਨਾਨਕ ਰਾਮ ਨਾਮੁ ਜਪਿ ਚੀਤ ॥**
**੧੦. ਸਿਮਰਿ ਸੁਆਮੀ ਹਰਿ ਸਾ ਮੀਤ ॥੪॥੯੧॥੧੬੦॥**

***ਪਦ ਅਰਥ :*** ਸਿਉ—ਨਾਲ। ਸਾਕਤ ਸੰਗੁ—ਸਾਕਤ ਦਾ ਜੋੜ। ਓਹੁ—ਉਹ (ਸਾਕਤ)। ਬਿਖਈ—ਵਿਸ਼ਿਆਂ ਦਾ ਪਿਆਰਾ। ਓਸੁ—ਉਸ (ਦਾਸ) ਨੂੰ। ਕੋ—ਦਾ। ਮਨ ਅਸਵਾਰ—(ਜਿਵੇਂ ਮਨ ਤਾਰੂ) ਜਿਹੜਾ ਅਸਵਾਰੀ ਕਰਨੀ ਨਹੀਂ ਜਾਣਦਾ। ਤੁਰੀ—ਘੋੜੀ। ਕਾਪੁਰਖੁ—ਖੁਸਰਾ, ਹੀਜੜਾ। ਪੁਚਾਰੈ—ਪਿਆਰ ਕਰਦਾ ਹੈ। ਨੇਤ੍ਰਾ—ਨਿਆਣਾ, ਰੱਸੀ। ਦੁਹਾਵੈ—ਚੋਂਦਾ ਹੈ। ਚਰਿ—ਚੜ੍ਹ ਕੇ। ਪਾਵੈ—ਦੁੜਾਂਦਾ ਹੈ। ਗਾਡਰ—ਭੇਡ। ਕਾਮਧੇਨੁ—ਧੇਨੁ, ਗਾਂ, ਕਾਮ, ਕਾਮਨਾ, ਵਾਸ਼ਨਾ—ਹਰੇਕ ਵਾਸ਼ਨਾ ਪੂਰੀ ਕਰਨ ਵਾਲੀ ਗਾਂ, ਜੋ ਸਵਰਗ ਵਿਚ ਰਹਿੰਦੀ ਮੰਨੀ ਜਾਂਦੀ ਹੈ, ਜੋ ਸਮੁੰਦਰ ਨੂੰ ਰਿੜਕਣ ਸਮੇਂ ਚੌਦਾਂ ਰਤਨਾਂ ਵਿਚੋਂ ਇਕ ਰਤਨ ਸੀ। ਪੂਜੀ—ਪੂਜਾ ਕੀਤੀ। ਪੂੰਜੀ—ਮਾਇਆ, ਦੌਲਤ। ਸਾ—ਵਰਗਾ।

### *ਅਰਥ :*

ਪ੍ਰ: ਕਿਉਂ ਜੀ! ਹਰੀ ਦੇ ਪਿਆਰੇ ਤੇ ਮਾਇਆ ਦੇ ਪ੍ਰੇਮੀ ਸਾਕਤਾਂ ਦਾ ਮੇਲ ਕਿਵੇਂ ਨਹੀਂ ਹੋ ਸਕਦਾ? ਇਸ ਦੀ ਕੋਈ ਉਦਾਹਰਣ ਦਿਓ।

ਉ: ੧. ਹੇ ਪਿਆਰਿਓ! ਹਰੀ ਦੇ ਦਾਸ ਅਤੇ ਮਾਇਆ ਦੇ ਪੁਜਾਰੀਆਂ ਦਾ ਸੰਗ ਇਸੇ ਤਰ੍ਹਾਂ ਹੀ ਸਮਝੋ ਨਹੀਂ ਹੋ ਸਕਦਾ।

੨. ਕਿਉਂਕਿ ਉਹ ਸਾਕਤ ਵਿਸ਼ਿਆਂ ਵਿਚ ਖੱਚਤ ਹੈ ਤੇ ਉਹ ਹਰੀ ਦਾ ਦਾਸ ਹਰੀ ਦੇ ਪ੍ਰੇਮ ਵਿਚ ਮਗਨ ਹੈ।੧।

੩. ਹਰੀ ਦੇ ਦਾਸ ਅਤੇ ਸਾਕਤ ਦਾ ਸੰਗ ਇਸੇ ਤਰ੍ਹਾਂ ਹੈ, ਜਿਵੇਂ ਕਿਸੇ ਅਨਾੜੀ ਅਸਵਾਰ ਵਾਸਤੇ ਇਕ ਸਜਾਈ ਹੋਈ ਘੋੜੀ ਹੋਵੇ।

੪. ਜਿਵੇਂ ਕੋਈ ਖੁਸਰਾ ਇਸਤ੍ਰੀ ਨੂੰ ਪਿਆਰ ਕਰਦਾ ਹੋਵੇ; (ਪਰ, ਉਹ ਵਿਸ਼ੇ-ਰਸ ਨਹੀਂ ਮਾਣ ਸਕਦਾ)।੧।

੫. ਹੇ ਪਿਆਰੇ! ਹਰੀ ਦੇ ਦਾਸ ਤੇ ਸਾਕਤ ਦਾ ਮੇਲ ਇਸੇ ਤਰ੍ਹਾਂ ਹੈ, ਜਿਵੇਂ ਕੋਈ ਮਨੁੱਖ ਬਲਦ ਨੂੰ ਨਿਆਣਾ ਪਾ ਕੇ ਚੋਣ ਲੱਗ ਪਵੇ ਤਾਂ ਉਹ ਦੁੱਧ ਨਹੀਂ ਪ੍ਰਾਪਤ ਕਰ ਸਕਦਾ।

੬. ਜਿਵੇਂ ਕੋਈ ਮਨੁੱਖ ਗਾਂ ਉੱਤੇ ਅਸਵਾਰ ਹੋ ਕੇ ਉਸ ਨੂੰ ਸ਼ੇਰ ਪਿੱਛੇ ਦੁੜਾਉਣ ਲੱਗ ਪਵੇ, ਤਾਂ ਉਹ ਸ਼ੇਰ ਨੂੰ ਫੜ ਜਾਂ ਮਾਰ ਨਹੀਂ ਸਕਦਾ।੨।

੭. ਹੇ ਭਾਈ! ਹਰੀ ਦੇ ਭਗਤ ਤੇ ਸਾਕਤ ਦਾ ਜੋੜ ਇਉਂ ਹੀ ਹੈ, ਜਿਵੇਂ ਕੋਈ ਮਨੁੱਖ ਭੇਡ ਲੈ ਕੇ ਉਸ ਨੂੰ ਕਾਮਧੇਨ ਗਾਂ ਮਿੱਥ ਕੇ ਪੂਜਨ ਲਗ ਪਵੇ, ਉਹ ਆਪਣੀ ਇੱਛਾ ਨਹੀਂ ਪੂਰੀ ਕਰ ਸਕਦਾ।

੮. ਜਿਵੇਂ ਕੋਈ ਮਨੁੱਖ ਸਰਮਾਏ ਤੋਂ ਬਿਨਾਂ ਹੀ ਸੌਦਾ ਖ਼ਰੀਦਣ ਉਠ ਦੌੜੇ। (ਇਸ ਤਰ੍ਹਾਂ ਉਸ ਦੇ ਪੱਲੇ ਸੌਦਾ ਨਹੀਂ ਪੈ ਸਕਦਾ)।

ਭਾਵ ਸਾਕਤ ਦੇ ਆਪਣੇ ਮਾਇਕ ਸਾਮਾਨ ਨਾਲ ਹਰੀ ਦੇ ਦਾਸ ਨੂੰ ਪ੍ਰਸੰਨ ਕਰਨ ਦੇ ਉਪਰਾਲੇ ਦ੍ਰਿਸ਼ਟਾਂਤਾਂ ਵਿਚ ਦੱਸੇ ਉਪਰਾਲਿਆਂ ਵਾਂਗ ਨਿਸਫਲ ਹਨ। ਕਿਉਂਕਿ ਹਰੀ ਦੇ ਦਾਸ ਨੂੰ ਮਾਇਕੀ ਸਾਮਾਨ ਲੁਭਾਏਮਾਨ ਨਹੀਂ ਕਰ ਸਕਦੇ। ਇਸ ਲਈ ਹਜ਼ੂਰ ਅੰਤ ਵਿਚ ਉਪਦੇਸ਼ ਦੇਂਦੇ ਹਨ ਕਿ ਹੇ ਪਿਆਰੇ!।੩।

੯. ਹਰੀ ਦੇ ਦਾਸਾਂ ਦੀ ਸੰਗਤ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਆਪਣੇ ਚਿੱਤ ਵਿਚ ਸਿਮਰ।

੧੦. ਉਸ ਪਰਮਾਤਮਾ ਵਰਗੇ ਮਾਲਕ ਤੇ ਮਿੱਤਰ ਦਾ ਸਿਮਰਨ ਕਰਿਆ ਕਰ।੪।੯੧।੧੬੦।

**ਗਉੜੀ ਮਹਲਾ ੫ ॥**

**੧. ਸਾ ਮਤਿ ਨਿਰਮਲ ਕਹੀਅਤ ਧੀਰ ॥**
**੨. ਰਾਮ ਰਸਾਇਣੁ ਪੀਵਤ ਬੀਰ ॥੧॥**
**੩. ਹਰਿ ਕੇ ਚਰਣ ਹਿਰਦੈ ਕਰਿ ਓਟ ॥**
**੪. ਜਨਮ ਮਰਣ ਤੇ ਹੋਵਤ ਛੋਟ ॥੧॥ ਰਹਾਉ ॥**
**੫. ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥**
**੬. ਰਾਮ ਰੰਗਿ ਨਿਰਮਲ ਪਰਤਾਪੁ ॥੨॥**
**੭. ਸਾਧਸੰਗਿ ਮਿਟਿ ਜਾਤ ਬਿਕਾਰ ॥**
**੮. ਸਭ ਤੇ ਊਚ ਏਹੋ ਉਪਕਾਰ ॥੩॥**
**੯. ਪ੍ਰੇਮ ਭਗਤਿ ਰਾਤੇ ਗੋਪਾਲ ॥**
**੧੦. ਨਾਨਕ ਜਾਚੈ ਸਾਧ ਰਵਾਲ ॥੪॥੯੨॥੧੬੧॥**

***ਪਦ ਅਰਥ :*** ਸਾ—ਉਹ। ਮਤਿ—ਅਕਲ। ਕਹੀਅਤ—ਆਖੀ ਜਾਂਦੀ ਹੈ। ਧੀਰ—ਧੀਰਜ ਵਾਲੀ। ਰਸਾਇਣੁ—ਰਸਾਂ ਦਾ ਘਰ, ਸਾਰੇ ਰਸਾਂ ਤੋਂ ਸਰੇਸ਼ਟ। ਬੀਰ—ਹੇ ਵੀਰ। ਓਟ—ਆਸਰਾ। ਛੋਟ—ਖਲਾਸੀ। ਨਿਰਮਲੁ—ਪਵਿੱਤਰ। ਜਿਤੁ—ਜਿਸ ਦੀ ਰਾਹੀਂ। ਰੰਗਿ—ਪ੍ਰੇਮ ਵਿਚ। ਤੇ—ਤੋਂ। ਰਾਤੇ—ਰੰਗੇ ਹੋਏ। ਜਾਚੈ—ਮੰਗਦਾ ਹੈ। ਰਵਾਲ—ਚਰਨਾਂ ਦੀ ਧੂੜੀ।

***ਅਰਥ :***

ਪ੍ਰ: ਹੇ ਸਤਿਗੁਰੂ ਜੀ! ਆਪ ਗੁਰਮਤਿ ਅਨੁਸਾਰ ਕਿਸ ਮਨੁੱਖ ਦੀ ਬੁੱਧੀ ਨੂੰ ਨਿਰਮਲ ਅਤੇ ਧੀਰਜ ਵਾਲੀ ਕਹਿੰਦੇ ਹੋ?

ਉ: ੧. ਹੇ ਵੀਰ ਜੀ! ਉਹ ਬੁੱਧੀ ਨਿਰਮਲ ਤੇ ਧੀਰਜ ਵਾਲੀ ਆਖੀ ਜਾਂਦੀ ਹੈ,

੨. ਜੋ ਕਿ ਸਾਰਿਆਂ ਰਸਾਂ ਤੋਂ ਉੱਪਰ ਹੋ ਕੇ, ਸਾਰਿਆਂ ਰਸਾਂ ਤੋਂ ਸ੍ਰੇਸ਼ਟ ਪ੍ਰਭੂ ਦੇ ਨਾਮ-ਰਸ ਨੂੰ ਪੀਂਦੀ ਹੈ।੧।

੩. ਇਸੇ ਤਰ੍ਹਾਂ ਉਹ ਹਿਰਦਾ ਪਵਿੱਤਰ ਕਹੀਦਾ ਹੈ, ਜਿਸ ਹਿਰਦੇ ਵਿਚ ਹਰੀ ਦੇ ਚਰਨਾਂ ਦਾ ਆਸਰਾ ਬਣ ਗਿਆ ਹੈ।

ਪ੍ਰ: ਇਨ੍ਹਾਂ ਨੂੰ ਕੀ ਫਲ ਮਿਲੇਗਾ?

ਉ: ੪. ਹੇ ਪਿਆਰੇ! ਇਸ ਤਰ੍ਹਾਂ ਆਸਰਾ ਬਣਾਉਣ ਵਾਲੇ ਦੀ ਜਨਮ ਮਰਨ ਦੇ ਗੇੜ ਤੋਂ ਖਲਾਸੀ ਹੋ ਜਾਂਦੀ ਹੈ।੧।ਰਹਾਉ।

੫. ਸਰੀਰ ਭੀ ਉਹੀ ਪਵਿੱਤਰ ਕਿਹਾ ਜਾ ਸਕਦਾ ਹੈ, ਜਿਸ ਵਿਚ ਕਦੇ ਭੀ ਪਾਪ ਨਹੀਂ ਪੈਦਾ ਹੁੰਦਾ।

੬. ਰਾਮ ਦੇ ਪ੍ਰੇਮ ਦੁਆਰਾ ਉਸ ਸਰੀਰ ਦਾ ਨਿਰਮਲ ਪ੍ਰਤਾਪ ਬਣਦਾ ਹੈ।੨।

ਪ੍ਰ: ਕਿਉਂ ਜੀ! ਜੇ ਕਿਸੇ ਸਰੀਰ ਵਿਚ, ਬੁੱਧੀ ਵਿਚ, ਮਨ ਅੰਦਰ ਵਿਕਾਰ ਮੌਜੂਦ ਹੋਣ, ਤਾਂ ਫਿਰ ਦੱਸੋ, ਉਹ ਕੀ ਕਰੇ?

ਉ: ੭. ਹੇ ਮਿੱਤਰਾ! ਜੇ ਅਜੇਹਾ ਮਨੁੱਖ ਸਾਧੂਆਂ ਦਾ ਸੰਗ ਕਰਦਾ ਰਵੇ ਤਾਂ ਇਸ ਤਰ੍ਹਾਂ ਨਾਲ ਉਸ ਦੇ ਸਾਰੇ ਪਾਪ ਮਿਟ ਜਾਣਗੇ।

ਪ੍ਰ: ਹੇ ਸਾਈਂ ਜੀ! ਇਹ ਦੱਸੋ ਕਿ ਸਾਧੂ ਕਿਉਂ ਅਜੇਹੇ ਵਿਕਾਰੀ ਨੂੰ ਆਪਣੇ ਸੰਗ ਵਿਚ ਲਏਗਾ?

ਉ: ੮. ਹੇ ਸੱਜਣਾ! ਕਿਉਂਕਿ ਉਸ ਸਾਧੂ ਨੂੰ ਇਸ ਗੱਲ ਦਾ ਗਿਆਨ ਹੈ ਕਿ ਸਭ ਉਪਕਾਰਾਂ ਤੋਂ ਉੱਚਾ ਉਪਕਾਰ ਇਹੋ ਹੈ, ਜੋ ਕਿਸੇ ਵਿਕਾਰੀ ਦੇ ਵਿਕਾਰ ਦੂਰ ਕਰ ਦੇਣੇ ਹਨ।੩।

੯. ਹੇ ਪਿਆਰਿਆ! ਜੋ ਮਨੁੱਖ ਉਸ ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਰੰਗੇ ਹੋਏ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਨ੍ਹਾਂ ਸਾਧੂਆਂ ਦੇ ਚਰਨਾਂ ਦੀ ਧੂੜੀ ਮੰਗਦਾ ਹਾਂ।੪।੯੨।੧੬੧।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਮਨ, ਬੁੱਧੀ ਤੇ ਸਰੀਰ ਦੀ ਪਵਿੱਤਰਤਾ ਦੇ ਲੱਛਣ ਦਸਦੇ ਹਨ। ਸਰੀਰ ਉਹ ਨਿਰਮਲ ਹੈ, ਜੋ ਪਾਪ ਨਹੀਂ ਕਰਦਾ। ਮਨ ਉਹ ਨਿਰਮਲ ਹੈ, ਜੋ ਹਰੀ ਦੇ ਚਰਨਾਂ ਦਾ ਧਿਆਨ ਧਰਦਾ ਹੈ। ਭਾਵ ਚਰਨਾਂ ਨੂੰ ਆਪਣਾ ਆਸਰਾ ਬਣਾ ਲੈਂਦਾ ਹੈ। ਬੁੱਧੀ ਉਹ ਨਿਰਮਲ ਹੈ, ਜੋ ਰਾਮ ਨਾਮ ਦਾ ਰਸ ਪੀਂਦੀ ਹੈ। ਜੋ ਮਤਿ ਪਾਪਾਂ ਨਾਲ ਭਰੀ ਹੈ ਅਤੇ ਮਨ ਪਾਪਾਂ ਨਾਲ ਰੰਗਿਆ ਹੈ ਤੇ ਤਨ ਵਿਕਾਰੀ ਹੈ, ਤਾਂ ਹਜ਼ੂਰ ਉਨ੍ਹਾਂ ਨੂੰ ਵੀ ਨਿਰਾਸ ਹੋਣ ਵਲੋਂ ਵਰਜ ਕੇ ਧਰਵਾਸ ਦੇਂਦੇ ਹਨ ਕਿ ਉਹ ਸਤਿਸੰਗ ਕਰਨ ਤੇ ਉਥੋਂ ਮਿਲੇ ਉਪਦੇਸ਼ ਤੇ ਨਾਮ ਨਾਲ ਉਨ੍ਹਾਂ ਦੀ ਦੇਹ, ਮਨ, ਬੁੱਧੀ ਦੇ ਸਾਰੇ ਹੀ ਵਿਕਾਰ ਨਸ਼ਟ ਹੋ ਜਾਣਗੇ।

**ਗਉੜੀ ਮਹਲਾ ੫ ॥**

**੧. ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥**
**੨. ਮੇਲਿ ਲਏ ਪੂਰਨ ਵਡਭਾਗੀ ॥੧॥ ਰਹਾਉ ॥**
**੩. ਭਰਤਾ ਪੇਖਿ ਬਿਗਸੈ ਜਿਉ ਨਾਰੀ ॥**
**੪. ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥੧॥**
**੫. ਪੂਤ ਪੇਖਿ ਜਿਉ ਜੀਵਤ ਮਾਤਾ ॥**
**੬. ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥੨॥**
**੭. ਲੋਭੀ ਅਨਦੁ ਕਰੈ ਪੇਖਿ ਧਨਾ ॥**
**੮. ਜਨ ਚਰਨ ਕਮਲ ਸਿਉ ਲਾਗੋ ਮਨਾ ॥੩॥**
**੯. ਬਿਸਰੁ ਨਹੀ ਇਕੁ ਤਿਲੁ ਦਾਤਾਰ ॥**
**੧੦. ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥੪॥੯੩॥੧੬੨॥**

***ਪਦ ਅਰਥ :*** ਸਿਉ—ਨਾਲ। ਪੂਰਨ—ਸਾਰੇ ਗੁਣਾਂ ਨਾਲ ਭਰਪੂਰ। ਭਰਤਾ—ਖਸਮ। ਪੇਖਿ—ਵੇਖ ਕੇ। ਬਿਗਸੇ—ਖਿੜ ਪੈਂਦੀ ਹੈ, ਖ਼ੁਸ਼ ਹੁੰਦੀ ਹੈ। ਜੀਵੇ—ਅਮਰ ਜੀਵਨ ਹਾਸਲ ਕਰਦਾ ਹੈ। ਚਿਤਾਰੀ—ਚਿਤਾਰਿ, ਚਿਤਾਰ ਕੇ। ਓਤਿ—ਉਣੇ ਹੋਏ ਵਿਚ। ਪੋਤਿ—ਪ੍ਰੋਤੇ ਹੋਏ ਵਿਚ। ਰਾਤਾ—ਰੰਗਿਆ ਹੋਇਆ, ਮਸਤ। ਅਨਦੁ—ਖ਼ੁਸ਼ੀ। ਜਨ ਮਨਾ—ਸੇਵਕਾਂ ਦਾ ਮਨ।

**ਅਰਥ :**

ਪ੍ਰ: ਹੇ ਦਿਆਲੂ ਜੀਉ! ਉਹ ਪੂਰੇ ਭਾਗਾਂ ਵਾਲੇ ਕਿਹੋ ਜਿਹੇ ਪੁਰਖ ਹਨ, ਜਿਨ੍ਹਾਂ ਨੂੰ ਉਸ ਪਰਮੇਸ਼ਰ ਨੇ ਆਪਣੇ ਨਾਲ ਮੇਲ ਲਿਆ ਹੈ?

ਉ: ੧. ਹੇ ਮਿੱਤਰ ਜਨੋ! ਪਰਮਾਤਮਾ ਨਾਲ ਜਿਨ੍ਹਾਂ ਮਨੁੱਖਾਂ ਦੀ ਇਹੋ ਜਿਹੀ ਪ੍ਰੀਤ ਬਣ ਆਈ ਹੈ।

੨. ਪੂਰਨ ਪਰਮੇਸ਼ਰ ਨੇ ਐਸੇ ਵੱਡੇ ਭਾਗਾਂ ਵਾਲੇ ਪੁਰਖ ਨੂੰ ਆਪਣੇ ਨਾਲ ਮੇਲ ਲਿਆ ਹੈ।੧।ਰਹਾਉ।

ਪ੍ਰ: ਕਿਉਂ ਜੀ! ਉਨ੍ਹਾਂ ਵਡਭਾਗੀਆਂ ਦੀ ਪ੍ਰੀਤੀ ਬਾਰੇ ਭੀ ਸਮਝਾ ਦਿਓ ਕਿ ਉਨ੍ਹਾਂ ਦੀ ਕੈਸੀ ਪ੍ਰੀਤ ਹੋਇਆ ਕਰਦੀ ਹੈ? ਤਾਂ ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾ ਰਹੇ ਹਨ:

ਉ: ੩. ਹੇ ਪਿਆਰੇ! ਜਿਵੇਂ ਇਸਤ੍ਰੀ ਆਪਣੇ ਪਤੀ ਨੂੰ ਵੇਖ ਕੇ ਖ਼ੁਸ਼ ਹੁੰਦੀ ਹੈ,

੪. ਤਿਵੇਂ ਹਰੀ ਦਾ ਜਨ ਹਰੀ ਦਾ ਨਾਮ ਯਾਦ ਕਰਕੇ ਜੀਉਂਦਾ ਹੈ, ਭਾਵ ਨਾਮ ਦੁਆਰੇ ਉਹ ਅੰਤਹ-ਆਤਮੇ ਹੁਲਾਰੇ ਵਿਚ ਆਉਂਦਾ ਹੈ।੧।

੫. ਜਿਵੇਂ ਮਾਂ ਆਪਣੇ ਪਿਆਰੇ ਪੁੱਤਰਾਂ ਨੂੰ ਵੇਖ-ਵੇਖ ਜੀਉਂਦੀ ਹੈ।

੬. ਤਿਵੇਂ ਉਸ ਪਰਮੇਸ਼ਰ ਦਾ ਭਗਤ ਪਰਮਾਤਮਾ ਨਾਲ ਤਾਣੇ-ਪੇਟੇ ਦੇ ਸੂਤਰ ਵਾਂਗ ਰਚਿਆ ਰਹਿੰਦਾ ਹੈ। ਲੀਣ ਹੋਇਆ ਰਹਿੰਦਾ ਹੈ।੨।

੭. ਜਿਵੇਂ ਕੋਈ ਧਨ ਦਾ ਲਾਲਚੀ ਮਨੁੱਖ ਆਪਣੇ ਪਾਸ ਬਹੁਤਾ ਧਨ ਇਕੱਠਾ ਹੋਇਆ ਵੇਖ ਕੇ ਖ਼ੁਸ਼ੀ ਮਨਾਉਂਦਾ ਹੈ,

੮. ਤਿਵੇਂ ਪਿਆਰੇ ਭਗਤਾਂ ਦਾ ਮਨ ਉਸ ਪਰਮਾਤਮਾ ਦੇ ਸੋਹਣੇ ਚਰਨ ਕਮਲਾਂ ਨਾਲ ਲਿਪਟਿਆ ਰਹਿੰਦਾ ਹੈ।੩।

ਪ੍ਰ: ਹਜ਼ੂਰ! ਆਖ਼ਰ ਤੁਹਾਡੀ ਪ੍ਰਭੂ ਤੋਂ ਅਸਲ ਮੰਗ ਕੀ ਹੈ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਪਿਆਰੇ! ਸਾਡੀ ਤਾਂ ਇਕੋ ਹੀ ਅਰਦਾਸ ਹੈ ਕਿ ਹੇ ਦਾਤਾਰ! ਤੂੰ ਸਾਨੂੰ ਇਕ ਤਿਲ ਭਰ, ਭਾਵ ਇਕ ਰਤਾ ਜਿਤਨਾ ਸਮਾਂ ਨਾ ਭੁੱਲ। ਕਿਉਂਕਿ:

੧੦. ਤੂੰ ਹੀ ਇਕ ਮੇਰੇ ਪ੍ਰਾਨਾਂ ਦਾ ਆਸਰਾ ਹੈਂ।੪।੯੩।੧੬੨।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਤਿੰਨ ਦੁਨਿਆਵੀ ਪ੍ਰੀਤੀ ਦੇ ਉਦਾਹਰਣ ਦੇ ਕੇ ਦੱਸਿਆ ਹੈ ਕਿ ਪਰਮੇਸ਼ਰ ਨਾਲ ਭਗਤ ਨੂੰ ਇਵੇਂ ਪ੍ਰੀਤ ਕਰਨੀ ਚਾਹੀਦੀ ਹੈ; ਜਿਵੇਂ:

(੧) ਇਕ ਪਤੀ-ਬ੍ਰਤ ਧਰਮ ਵਾਲੀ ਇਸਤਰੀ ਦਾ ਪਤੀ ਪਰਦੇਸ ਗਿਆ ਹੋਇਆ ਹੈ, ਉਸ ਦੀ ਉਡੀਕ ਵਿਚ ਪਤੀਬ੍ਰਤ ਇਸਤਰੀ ਪਤੀ-ਪ੍ਰਾਪਤੀ ਦੇ ਕਈ ਤਰ੍ਹਾਂ ਦੇ ਉਪਰਾਲੇ ਕਰਦੀ ਹੈ— ਕਿਤੇ ਔਂਸੀਆਂ ਪਾਉਂਦੀ ਹੈ, ਕਿਤੇ ਕਾਵਾਂ ਨੂੰ ਉਡਾਉਂਦੀ ਹੈ, ਰਾਹ ਤੱਕਦੀ ਹੈ ਕਿ ਮੇਰਾ ਪਤੀ ਮੈਨੂੰ ਆ ਕੇ ਛੇਤੀ ਮਿਲੇ।

ਪਤੀ-ਬ੍ਰਤ ਇਸਤਰੀ ਦਾ ਅਲੰਕਾਰ ਬਾਣੀ ਵਿਚ ਇਉਂ ਦਰਜ ਕੀਤਾ ਹੈ:

ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥
ਉਰ ਨ ਭੀਜੈ ਪਗੁ ਨਾ ਖਿਸੈ,
ਹਰਿ ਦਰਸਨ ਕੀ ਆਸਾ ॥੧॥
ਉਡਹੁ ਨ ਕਾਗਾ ਕਾਰੇ ॥
ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥ *(ਪੰਨਾ ੩੩੭-੩੮)*

ਜਿਸ ਵਕਤ ਆਦਮੀ ਘਰ ਆ ਜਾਂਦਾ ਹੈ, ਤਾਂ ਇਸਤਰੀ ਨੂੰ ਮਾਨੋਂ ਸੰਸਾਰ ਦੇ ਸਾਰੇ ਹੀ ਸੁੱਖ ਪ੍ਰਾਪਤ ਹੋ ਗਏ।

(੨) ਮਾਂ ਘਰ ਦੇ ਅੰਦਰ-ਬਾਹਰ ਕੰਮ-ਕਾਰ ਕਰਦੀ ਹੈ, ਪਰ ਧਿਆਨ ਉਸ ਦਾ ਪੁੱਤਰ ਵਿਚ ਹੁੰਦਾ ਹੈ। ਜਿਸ ਵੇਲੇ ਬੱਚਾ ਮਾੜਾ ਜਿਹਾ ਵੀ ਰੋਂਦਾ ਹੈ, ਮਾਂ ਝੱਟ ਆ ਕੇ ਉਸ ਨੂੰ ਚੁੱਪ ਕਰਾਉਂਦੀ ਹੈ। ਹਰ-ਪਲ ਹਰ-ਘੜੀ ਬੱਚੇ ਨਾਲ ਹੀ ਜੀਉਂਦੀ ਹੈ, ਇਕ ਪਲ ਮਾਤਰ ਵੀ ਅੱਖ ਤੋਂ ਪਰ੍ਹੇ ਨਹੀਂ ਹੋਣ ਦਿੰਦੀ।

(੩) ਤੀਜਾ ਦ੍ਰਿਸ਼ਟਾਂਤ ਗੁਰੂ ਸਾਹਿਬ ਨੇ ਲੋਭੀ (ਲਾਲਚੀ) ਮਨੁੱਖ ਦਾ ਦਿੱਤਾ ਹੈ। ਲਾਲਚੀ ਮਨੁੱਖ, ਪੈਸੇ ਦੀ ਪ੍ਰਾਪਤੀ ਲਈ ਹਰ ਤਰ੍ਹਾਂ ਦੇ ਔਖੇ ਤੋਂ ਔਖੇ ਸਾਧਨ ਕਰਦਾ ਹੈ।

ਧਰਮ, ਦੇਸ਼, ਮਾਂ-ਬਾਪ, ਭਾਵ ਹਰੇਕ ਨਾਲ ਧੋਖਾ ਕਰਕੇ ਪੈਸਾ ਇਕੱਠਾ ਕਰਦਾ ਹੈ। ਉਸ ਦਾ ਪੇਸ਼ਾ ਹੀ ਸਿਰਫ਼ ਪੈਸਾ ਇਕੱਠਾ ਕਰਨਾ ਹੈ।

**ਗਉੜੀ ਮਹਲਾ ੫ ॥**

**੧. ਰਾਮ ਰਸਾਇਣਿ ਜੋ ਜਨ ਗੀਧੇ ॥**
**੨. ਚਰਨ ਕਮਲ ਪ੍ਰੇਮ ਭਗਤੀ ਬੀਧੇ ॥੧॥ ਰਹਾਉ ॥**
**੩. ਆਨ ਰਸਾ ਦੀਸਹਿ ਸਭਿ ਛਾਰੁ ॥**
**੪. ਨਾਮ ਬਿਨਾ ਨਿਹਫਲ ਸੰਸਾਰ ॥੧॥**
**੫. ਅੰਧ ਕੂਪ ਤੇ ਕਾਢੇ ਆਪਿ ॥**
**੬. ਗੁਣ ਗੋਵਿੰਦ ਅਚਰਜ ਪਰਤਾਪ ॥੨॥**
**੭. ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥**
**੮. ਬ੍ਰਹਮ ਪਸਾਰੁ ਜੀਅ ਸੰਗਿ ਦਇਆਲ ॥੩॥**
**੯. ਕਹੁ ਨਾਨਕ ਸਾ ਕਥਨੀ ਸਾਰੁ ॥**
**੧੦. ਮਾਨਿ ਲੇਤੁ ਜਿਸੁ ਸਿਰਜਨਹਾਰੁ ॥੪॥੯੪॥੧੬੩॥**

***ਪਦ ਅਰਥ :*** ਰਸਾਇਣਿ—ਰਸਾਇਣ ਵਿਚ, ਰਸਾਂ ਦੇ ਘਰ ਹਰਿ ਨਾਮ ਵਿਚ। ਰਸਾਇਣੁ—ਤਾਂਬੇ ਆਦਿ ਨੂੰ ਸੋਨਾ ਬਣਾ ਦੇਣ ਵਾਲੀ ਔਸ਼ਧੀ। ਸਰੀਰ ਨੂੰ ਆਰੋਗ ਤੇ ਚਿਰ-ਜੀਵੀ ਕਰਨ ਵਾਲੀ ਜੜ੍ਹੀ ਬੂਟੀ, ਕੋਈ ਦਵਾਈ। ਗੀਧੇ—ਗਿੱਝੇ ਹੋਏ, ਮਸਤ, ਰਚੇ ਹੋਏ। ਬੀਧੇ—ਵਿੱਝੇ ਹੋਏ। ਆਨ—ਹੋਰ। ਛਾਰੁ—ਸੁਆਹ। ਨਿਹਫਲ—ਵਿਅਰਥ। ਅੰਧ—ਅੰਨ੍ਹਾ। ਕੂਪ—ਖੂਹ। ਤੇ—ਤੋਂ। ਵਣਿ—ਵਣ ਵਿਚ। ਤ੍ਰਿਣਿ—ਤ੍ਰਿਣ ਵਿਚ। ਤ੍ਰਿਭਵਣਿ—ਤਿੰਨਾਂ ਭਵਣਾਂ ਵਾਲੇ ਸੰਸਾਰ ਵਿਚ। ਪਸਾਰੁ—ਖਿਲਾਰਾ। ਜੀਅ ਸੰਗਿ—ਸਾਰੇ ਜੀਵਾਂ ਨਾਲ। ਸਾਰੁ—ਸਾਂਭ, ਹਿਰਦੇ ਵਿਚ ਸੰਭਾਲ।

**ਅਰਥ :**

ਪ੍ਰ: ਹੇ ਬਾਬਾ ਜੀ! ਜਿਨ੍ਹਾਂ ਦਾ ਮਨ ਰਾਮ-ਰਸ ਵਿਚ ਗਿੱਝ ਜਾਂਦਾ ਹੈ, ਉਨ੍ਹਾਂ ਦੀ ਪਛਾਣ ਕੀ ਹੈ?

ਉ: ੧. ਹੇ ਭਰਾਵੋ ! ਉਸ ਰਾਮ ਦਾ ਨਾਮ ਸਾਰੇ ਹੀ ਰਸਾਂ ਦਾ ਘਰ ਹੈ, ਉਸ ਰਾਮ-ਰਸ ਨੂੰ ਜੋ ਵੀ ਜਨ ਇਕ ਵਾਰ ਪੀਣਾ ਗਿੱਝ ਜਾਂਦੇ ਹਨ।

੨. ਉਹ ਫਿਰ ਪਰਮੇਸ਼ਰ ਦੀ ਪ੍ਰੇਮਾ-ਭਗਤੀ ਨਾਲ ਅਜਿਹੇ ਵਿੰਨ੍ਹੇ ਜਾਂਦੇ ਹਨ, (ਕਿ ਮੁੜ ਉਹ ਕਦੀ ਛੱਡ ਹੀ ਨਹੀਂ ਸਕਦੇ)।੧।

ਪ੍ਰ: ਕਿਉਂ ਜੀਉ ! ਉਨ੍ਹਾਂ ਦੇ ਨਾਮ-ਰਸ ਨੂੰ ਛੱਡਣ ਦਾ ਅਸਲ ਕਾਰਣ ਕੀ ਹੈ ?

ਉ: ੩. ਉਨ੍ਹਾਂ ਨੂੰ ਫੇਰ ਹੋਰ ਸਾਰੇ ਰਸ ਸੁਆਹ ਵਰਗੇ ਨਿਕੰਮੇ ਪ੍ਰਤੀਤ ਹੋਣ ਲੱਗ ਪੈਂਦੇ ਹਨ।

੪. ਹੇ ਪਿਆਰੇ ! ਇਥੋਂ ਤੱਕ ਕਿ ਉਨ੍ਹਾਂ ਦੇ ਮਨ ਦੀ ਅਵਸਥਾ ਬੁਲੰਦੀਆਂ 'ਤੇ ਜਾ ਚੜ੍ਹਦੀ ਹੈ ਤੇ ਫਿਰ ਉਨ੍ਹਾਂ ਨੂੰ ਨਾਮ ਤੋਂ ਬਿਨਾਂ ਸਾਰਾ ਸੰਸਾਰ ਹੀ ਨਿਸਫਲ ਦਿੱਸਦਾ ਹੈ। ਭਾਵ ਸੰਸਾਰ ਦੇ ਸਾਰੇ ਪਦਾਰਥ ਉਨ੍ਹਾਂ ਨੂੰ ਬੇ-ਅਰਥ ਹੀ ਜਾਪਦੇ ਹਨ।੧।

ਪ੍ਰ: ਸਾਈਂ ਜੀ ! ਇਸ ਉੱਚ ਅਵਸਥਾ ਪ੍ਰਾਪਤ ਕਰਨ ਲਈ ਤਾਂ ਉਨ੍ਹਾਂ ਨੂੰ ਬਹੁਤ ਹੀ ਮੁਸ਼ੱਕਤ ਕਰਨੀ ਪਈ ਹੋਵੇਗੀ ?

ਉ: ੫. ਉਨ੍ਹਾਂ ਨੂੰ ਸਿਰਜਨਹਾਰ ਨੇ ਕਿਰਪਾ ਕਰਕੇ ਅੰਨ੍ਹੇ ਖੂਹ (ਇਸ ਸੰਸਾਰ) ਵਿਚੋਂ ਆਪ ਹੀ ਕੱਢ ਲਿਆ ਹੈ।

੬. ਕੇਵਲ ਉਨ੍ਹਾਂ ਨੇ ਪਰਮੇਸ਼ਰ ਦੇ ਗੁਣ ਹੀ ਗਾਏ ਸਨ; ਬਸ, ਗੋਬਿੰਦ ਦੇ ਗੁਣ ਗਾਉਣ ਦਾ ਇਕੋ ਇਹੋ ਅਸਚਰਜ ਪ੍ਰਤਾਪ ਹੈ।੨।

ਪ੍ਰ: ਦਿਆਲੂ ਜੀਉ ! ਉਨ੍ਹਾਂ ਦੀ ਮਾਨਸਕ ਅਵਸਥਾ ਕੀ ਹੋ ਜਾਂਦੀ ਹੈ ?

ਉ: ੭. ਐ ਪਿਆਰਿਓ ! ਹਰੀ ਦੇ ਨਾਮ-ਰਸ ਵਿਚ ਮਸਤ ਹੋਏ ਬੰਦਿਆਂ ਨੂੰ ਉਹ ਸ੍ਰਿਸ਼ਟੀ ਦਾ ਪਾਲਨਹਾਰ ਪ੍ਰਭੂ—ਵਣਾਂ, ਤ੍ਰਿਣਾਂ ਵਿਚ, ਤਿੰਨ ਲੋਕਾਂ ਵਾਲੇ ਸੰਸਾਰ ਵਿਚ—ਹਰ ਥਾਂ ਹੀ ਵਿਆਪਕ ਦਿੱਸਦਾ ਹੈ।

੮. ਅਤੇ ਹਰੇਕ ਜੀਵ ਦੇ ਨਾਲ ਉਨ੍ਹਾਂ ਨੂੰ ਉਹ ਦਿਆਲੂ ਹੀ ਦ੍ਰਿਸ਼ਟੀ ਨਹੀਂ ਪੈਂਦਾ, ਸਗੋਂ ਸਾਰਾ ਜਗਤ ਪਸਾਰਾ ਹੀ ਉਨ੍ਹਾਂ ਨੂੰ ਇਕੋ ਉਸੇ ਬ੍ਰਹਮ ਦਾ ਪਸਾਰਾ ਪਿਆ ਦਿੱਸਦਾ ਹੈ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਸ ਦੀ ਹਰ ਗੱਲ ਉਚਾਰਨ ਕੀਤੀ ਉੱਤਮ ਸਮਝੋ। ਭਾਵ ਸਫਲੀ ਜਾਣੋ,

੧੦. ਜਿਸ ਨੂੰ ਕਰਤਾਰ ਆਪ ਮੰਨ ਲਵੇ।੪।੯੪।੧੬੩।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਜੀ ਕਮਲ-ਫੁੱਲਾਂ ਦਾ ਉਦਾਹਰਣ ਦੇ ਕੇ ਪਰਮੇਸ਼ਰ-ਪਿਆਰਿਆਂ ਦੀ ਤਸਵੀਰ ਖਿੱਚਦੇ ਹਨ। ਕਮਲ ਫੁੱਲ ਵਿਚ ਰਸ ਹੁੰਦਾ ਹੈ। ਉਸ ਉੱਤੇ ਭੌਰਾ ਆਉਂਦਾ ਹੈ ਅਤੇ ਇਹ ਹਰ ਰੋਜ਼ ਹੀ ਆਉਣਾ ਗਿੱਝ ਜਾਂਦਾ ਹੈ। ਕਦੀ ਉਹ ਉਸ ਕਮਲ ਦਾ ਰਸ ਪੀਂਦਾ-ਪੀਂਦਾ, ਇਥੋਂ ਉਡਣਾ ਹੀ ਭੁੱਲ ਜਾਂਦਾ ਹੈ, ਕਮਲ ਦੇ ਮੀਟਣੇ ਤੇ ਉਹ ਵਿਚੇ ਹੀ ਬੰਦ ਹੋ ਜਾਂਦਾ ਹੈ। ਇਸੇ ਲਈ ਹਜ਼ੂਰ ਨੇ ਸ਼ਬਦ ਵਿਚ ਰਸ ਗੀਧਾ, ਕਮਲ ਬੀਧਾ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ।

ਉਸ ਭੌਰੇ ਵਾਂਗ ਪਰਮੇਸ਼ਰ ਦੇ ਪਿਆਰੇ ਪ੍ਰੇਮ ਵਿਚ ਮਗਨ ਹਨ। ਪਿਆਰਿਆਂ ਦੀ ਰਸ-ਮਗਨਤਾ ਉਨ੍ਹਾਂ ਨੂੰ ਸਾਰੇ ਸੰਸਾਰਕ ਰਸਾਂ ਤੋਂ ਉਪਰਾਮ ਕਰ ਦੇਂਦੀ ਹੈ। ਉਨ੍ਹਾਂ ਦੀ ਆਖ਼ਰੀ ਅਵਸਥਾ ਦਰਸਾਈ ਹੈ। ਉਨ੍ਹਾਂ ਨੂੰ ਫਿਰ ਸਾਰਾ ਪਸਾਰਾ ਹੀ ਉਸੇ ਪਰਮੇਸ਼ਰ ਦਾ ਰੂਪ ਨਜ਼ਰ ਆਉਂਦਾ ਹੈ, ਜਿਸ ਦਾ ਉਹ ਨਾਮ ਸਿਮਰਦੇ ਹਨ।

## ਗਉੜੀ ਮਹਲਾ ੫ ॥

**੧. ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ ॥**
**੨. ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥**
**੩. ਨਿਰਮਲ ਉਦਕੁ ਗੋਵਿੰਦ ਕਾ ਨਾਮ ॥**
**੪. ਮਜਨੁ ਕਰਤ ਪੂਰਨ ਸਭਿ ਕਾਮ ॥੧॥**
**੫. ਸੰਤਸੰਗਿ ਤਹ ਗੋਸਟਿ ਹੋਇ ॥**
**੬. ਕੋਟਿ ਜਨਮ ਕੇ ਕਿਲਵਿਖ ਖੋਇ ॥੨॥**
**੭. ਸਿਮਰਹਿ ਸਾਧ ਕਰਹਿ ਆਨੰਦੁ ॥**
**੮. ਮਨਿ ਤਨਿ ਰਵਿਆ ਪਰਮਾਨੰਦੁ ॥੩॥**
**੯. ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥**
**੧੦. ਨਾਨਕ ਦਾਸ ਤਿਸਹਿ ਕੁਰਬਾਨ ॥੪॥੯੫॥੧੬੪॥**

***ਪਦ ਅਰਥ :*** ਨਿਤਪ੍ਰਤਿ—ਸਦਾ ਹੀ। ਨਾਵਣੁ—ਇਸ਼ਨਾਨ। ਸਰਿ—ਸਰ ਵਿਚ। ਰਾਮ ਸਰਿ—ਰਾਮ ਦੇ ਨਾਮ ਰੂਪ ਸਰੋਵਰ ਵਿਚ। ਕੀਜੈ—ਕਰਨਾ ਚਾਹੀਦਾ ਹੈ। ਝੋਲਿ—ਹਿਲਾ ਕੇ, ਪ੍ਰੇਮ ਨਾਲ। ਪੀਜੈ—ਪੀਣਾ ਚਾਹੀਦਾ ਹੈ। ਉਦਕੁ—ਪਾਣੀ। ਮਜਨੁ—ਇਸ਼ਨਾਨ। ਸਭਿ—ਸਾਰੇ। ਸੰਤ ਸੰਗਿ—ਹਰੀ-ਸੰਤ ਨਾਲ, ਵਾਹਿਗੁਰੂ ਦੇ ਪਿਆਰਿਆਂ ਨਾਲ। ਤਹ—ਉਥੇ ਰਾਮ ਸਰ ਵਿਚ ਚੁੱਭੀ ਲਾਇਆਂ, ਪ੍ਰਭੂ ਚਰਨਾਂ ਵਿਚ ਜੁੜਿਆਂ। ਗੋਸਟਿ—ਮਿਲਾਪ। ਕਿਲਵਿਖ—ਪਾਪ। ਖੋਇ—ਨਾਸ ਕਰ ਲੈਂਦਾ ਹੈ। ਸਾਧ—ਗੁਰਮੁਖ ਬੰਦੇ। ਮਨਿ—ਮਨ ਵਿਚ। ਤਨਿ—ਤਨ ਵਿਚ। ਰਵਿਆ—ਹਰ ਵੇਲੇ ਮੌਜੂਦ। ਪਰਮਾਨੰਦੁ—ਸਭ ਤੋਂ ਸਰੇਸ਼ਟ ਅਨੰਦ ਦਾ ਮਾਲਕ, ਪ੍ਰਭੂ। ਜਿਸਹਿ—ਜਿਸ ਨੂੰ। ਨਿਧਾਨ—ਖ਼ਜ਼ਾਨੇ।

### *ਅਰਥ :*

ਪ੍ਰ: ਹੇ ਗੁਰੋ ! ਗੁਰਮਤਿ ਅਨੁਸਾਰ ਉਹ ਕਿਹੜਾ ਉੱਤਮ ਸਰੋਵਰ ਮੰਨਿਆ ਜਾਂਦਾ ਹੈ, ਜਿਸ ਵਿਚ ਹਰ ਰੋਜ਼ ਇਸ਼ਨਾਨ ਕਰਨ ਨਾਲ ਮਨੁੱਖ ਨੂੰ ਲਾਭ ਪ੍ਰਾਪਤ ਹੋ ਸਕਦਾ ਹੋਵੇ ?

ਉ: ੧. ਹੇ ਭਾਈਓ ! ਅਸਲ ਸੱਚਾ ਸਾਧ ਸੰਗਤ ਰੂਪੀ ਸਰੋਵਰ ਹੈ, ਜਿਸ ਵਿਚ ਉਸ ਪਰਮੇਸ਼ਰ ਦਾ ਨਾਮ ਰੂਪ ਜਲ ਹੈ। ਇਸ ਜਲ ਵਿਚ ਨਿਤਾਪ੍ਰਤੀ ਇਸ਼ਨਾਨ ਕਰਨਾ ਚਾਹੀਦਾ ਹੈ। ਭਾਵ ਹਰ ਰੋਜ਼ ਹੀ ਸੰਗਤ ਕਰਦੇ ਰਹਿਣਾ ਚਾਹੀਦਾ ਹੈ।

੨. ਉਸ ਨੂੰ ਝੋਲ ਕੇ ਹਰੀ ਨਾਮ ਰੂਪੀ (ਮਹਾ ਰਸੁ) ਜੋ ਅੰਮ੍ਰਿਤ ਹੈ, ਇਸ ਨੂੰ ਪੀਤਾ ਕਰੋ। ਭਾਵ ਸਤਿ ਅਸਤਿ ਦੀ ਵੀਚਾਰ ਕਰਕੇ, ਅਸਤਿ ਦਾ ਤਿਆਗ ਅਤੇ ਸਤਿ ਵਸਤੂ (ਨਾਮ) ਨੂੰ ਹਿਰਦੇ ਅੰਦਰ ਵਸਾਉ।੧।ਰਹਾਉ।

੩. ਇਸ ਸਾਧ ਸੰਗਤ ਵਿਚ ਪਰਮੇਸ਼ਰ ਦਾ ਨਾਮ ਪਵਿੱਤਰ ਜਲ ਹੈ।

੪. ਇਸ ਜਲ ਵਿਚ ਇਸ਼ਨਾਨ ਕਰਦਿਆਂ, ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਭਾਵ ਸਾਰੀਆਂ ਹੀ ਵਾਸ਼ਨਾਵਾਂ ਮੁੱਕ ਜਾਂਦੀਆਂ ਹਨ।੧।

੫. ਫਿਰ ਉਥੇ ਸੰਤਾਂ ਨਾਲ ਹਰੀ ਦੇ ਸਬੰਧੀ ਵੀਚਾਰ, ਵਿਆਖਿਆ ਹੁੰਦੀ ਰਹਿੰਦੀ ਹੈ।

੬. ਜਿਸ ਵੀਚਾਰ ਦਾ ਸਦਕਾ ਮਨੁੱਖ ਆਪਣੇ ਕਰੋੜਾਂ ਜਨਮਾਂ ਦੇ ਕੀਤੇ ਪਾਪ ਦੂਰ ਕਰ ਲੈਂਦਾ ਹੈ।੨।

੭. ਫਿਰ ਉਸ ਸਾਧ ਸੰਗਤ ਵਿਚ ਸਾਧੂ ਜਨ ਮਿਲਦੇ ਹਨ, ਜੋ ਹਰੀ ਨੂੰ ਸਿਮਰਦੇ ਸਦਾ ਹੀ ਅਨੰਦ ਕਰਦੇ ਹਨ। ਅਤੇ :

੮. ਉਨ੍ਹਾਂ ਦੇ ਮਨ ਤੇ ਤਨ ਵਿਚ ਪਰਮ ਅਨੰਦ ਸਰੂਪ ਹਰੀ ਵਸਦਾ ਹੁੰਦਾ ਹੈ।੩।

੯. ਹੇ ਪਿਆਰਿਓ! ਇਸ ਪ੍ਰਕਾਰ ਜਿਸ ਨੂੰ ਹਰੀ ਦੇ ਚਰਨਾਂ ਦਾ ਖ਼ਜ਼ਾਨਾ ਪ੍ਰਾਪਤ ਹੋ ਜਾਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਦਾਸ ਉਸ ਤੋਂ ਸਦਾ ਹੀ ਸਦਕੇ ਹਾਂ।੪।੯੫।੧੬੪।

***ਭਾਵਾਰਥ :*** ਇਸ ਮਹਾਂਵਾਕ ਵਿਚ ਹਜ਼ੂਰ ਜੀ ਨੇ ਸਤਿ ਸੰਗਤ ਦਾ ਵਰਣਨ ਕੀਤਾ ਹੈ, ਜਿਸ ਨੂੰ ਆਪ ਜੀ ਨੇ ਸਰੋਵਰ ਦੇ ਰੂਪਕ ਵਿਚ ਬਿਆਨਿਆ ਹੈ। ਇਸ ਸ਼ਬਦ ਵਿਚ **ਰਾਮ ਸਰਿ** ਪਦ ਹੋਣ ਕਰਕੇ ਕਈ ਸੰਪਰਦਾਈ ਗਿਆਨੀ ਸਾਹਿਬ ਇਸ ਨੂੰ ਸਲੇਖ ਵਿਚ ਲੈ ਲੈਂਦੇ ਹਨ। ਉਨ੍ਹਾਂ ਦਾ ਵੀਚਾਰ ਹੈ ਕਿ ਇਕ ਤਾਂ ਸ਼ਬਦ ਸ੍ਰੀ ਅੰਮ੍ਰਿਤ-ਸਰ ਦੇ 'ਰਾਮ ਸਰ' ਸਰੋਵਰ ਪ੍ਰਥਾਇ ਹੈ। ਦੂਜਾ ਇਸ ਵਿਚ ਸਤਿਸੰਗ ਦਾ ਨਿਰੂਪਣ ਹੈ।

ਇਸ ਸਤਿਸੰਗਤ ਰੂਪੀ ਸਰੋਵਰ ਵਿਚ ਨਾਮ ਰੂਪ ਜਲ ਦੱਸਿਆ ਹੈ। ਫਿਰ ਦੱਸਿਆ ਹੈ ਕਿ ਉਥੇ ਸੰਤਾਂ ਨਾਲ ਗੋਸ਼ਟ ਹੁੰਦੀ ਹੈ ਅਤੇ ਸਿਮਰਨ ਕਰਨ ਨਾਲ ਪਰਮਾਨੰਦ ਦੀ ਪ੍ਰਾਪਤੀ ਦੱਸੀ ਹੈ।

## ਗਉੜੀ ਮਹਲਾ ੫ ॥

**੧. ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥**
**੨. ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥੧॥ ਰਹਾਉ ॥**
**੩. ਏਕੋ ਸਿਮਰਿ ਨ ਦੂਜਾ ਭਾਉ ॥**
**੪. ਸੰਤਸੰਗਿ ਜਪਿ ਕੇਵਲ ਨਾਉ ॥੧॥**
**੫. ਕਰਮ ਧਰਮ ਨੇਮ ਬ੍ਰਤ ਪੂਜਾ ॥**
**੬. ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥੨॥**
**੭. ਤਾ ਕੀ ਪੂਰਨ ਹੋਈ ਘਾਲ ॥**
**੮. ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ ॥੩॥**
**੯. ਸੋ ਬੈਸਨੋ ਹੈ ਅਪਰ ਅਪਾਰੁ ॥**
**੧੦. ਕਹੁ ਨਾਨਕ ਜਿਨਿ ਤਜੇ ਬਿਕਾਰ ॥੪॥੯੬॥੧੬੫॥**

***ਪਦ ਅਰਥ :*** ਜਿਤੁ—ਜਿਸ, ਜਿਸ ਦੇ ਕਰਨ ਨਾਲ। ਜਾਗੈ—ਜਾਗਦਾ ਰਹੇ, ਵਿਕਾਰਾਂ ਵਲੋਂ ਸੁਚੇਤ ਰਹੇ। ਦੂਜਾ ਭਾਉ—ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਦਾ ਪਿਆਰ। ਸੰਗਿ—ਸੰਗਤ ਵਿਚ। ਜਾਨੁ—ਸਮਝ। ਜਾਨੁ ਨ ਦੂਜਾ—ਪ੍ਰਭੂ ਤੋਂ ਬਿਨਾਂ, ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ, ਹੋਰ ਦੂਜਾ ਕੋਈ ਵੀ ਸਾਧਨ ਪਾਰ ਕਰਨ ਵਾਲਾ ਨਾ ਸਮਝ। ਘਾਲ—ਮਿਹਨਤ। ਜਾ ਕੀ—ਜਿਸ ਦੀ। ਬੈਸਨੋ—ਵਿਸ਼ਨੂੰ ਦਾ ਭਗਤ। ਅਪਰ ਅਪਾਰੁ—ਪਰ੍ਹੇ ਤੋਂ ਪਰ੍ਹੇ, ਬਹੁਤ ਸਰੇਸ਼ਟ। ਜਿਨਿ—ਜਿਸ ਨੇ।

### *ਅਰਥ :*

ਪ੍ਰ: ਕਿਸੇ ਵੈਸ਼ਨਵ ਭਗਤ ਨੇ ਬ੍ਰਤ, ਪੂਜਾ, ਨੇਮ, ਕਰਮ, ਧਰਮ ਦੀ ਮਹਿਮਾ ਸਤਿਗੁਰਾਂ ਦੇ ਸਨਮੁਖ ਆ ਕੀਤੀ, ਤਾਂ ਸਾਰਿਆਂ ਲਈ ਸਾਂਝਾ ਉਪਦੇਸ਼ ਕਰਦੇ ਹੋਏ ਸੱਚਾ ਵੈਸ਼ਨਵ ਭਗਤ ਹੋਣ ਦਾ ਉਪਦੇਸ਼ ਦੇਂਦੇ ਹਨ :

ਉ: ੧. ਹੇ ਪਿਆਰੇ! ਉਹ ਧਾਰਮਿਕ ਕੰਮ ਕਰਨ ਦਾ ਉੱਦਮ ਕਰ, ਜਿਨ੍ਹਾਂ ਨਾਲ ਤੇਰੇ ਮਨ ਨੂੰ ਵਿਕਾਰਾਂ ਦੀ ਮੈਲ ਨਾ ਲੱਗ ਸਕੇ। ਤੇ :

੨. ਇਹ ਤੇਰਾ ਮਨ ਸ਼ੁੱਧ ਹੋ ਕੇ ਹਰੀ ਦੇ ਕੀਰਤਨ ਵਿਚ ਜਾਗਦਾ ਰਹੇ, ਭਾਵ ਵਿਕਾਰਾਂ ਦੇ ਹਮਲਿਆਂ ਵਲੋਂ ਸੁਚੇਤ ਰਹੇ।੧।

੩. ਸਿਰਫ਼ ਇਕੋ ਹਰੀ ਦਾ ਸਿਮਰਨ ਕਰ, ਕਿਸੇ ਹੋਰ ਦਾ ਪਿਆਰ ਆਪਣੇ ਮਨ ਵਿਚ ਨਾ ਲਿਆ। ਭਾਵ ਦ੍ਵੈਤ ਦੀ ਭਾਵਨਾ ਆਪਣੇ ਅੰਦਰ ਨਾ ਰੱਖ।

੪. ਤੂੰ ਜਪ ਤਾਂ ਕੇਵਲ ਉਸੇ ਪਰਮੇਸ਼ਰ ਦਾ ਨਾਮ; ਪਰ ਸੰਤਾਂ ਦੀ ਸੰਗਤ ਵਿਚ ਮਿਲ ਕੇ ਜਪਦਾ ਰਹੁ।੧।

ਪ੍ਰ: ਕਿਉਂ ਜੀ! ਜਪ, ਤਪ, ਬ੍ਰਤ ਆਦਿ ਕਰਨ ਦੀ ਲੋੜ ਨਹੀਂ?

ਉ: ੫. ਹੇ ਪਿਆਰੇ! ਕਰਮ, ਧਰਮ, ਨੇਮ, ਬ੍ਰਤ ਤੇ ਠਾਕੁਰ ਪੂਜਾ, ਜੋ ਵੈਸ਼ਨਵ ਲੋਕ ਕਰਦੇ ਹਨ।

੬. ਹੇ ਭਾਈ! ਤੂੰ ਤਾਂ ਆਪਣੇ ਪਾਰਬ੍ਰਹਮ ਤੋਂ ਬਿਨਾਂ ਦੂਜਾ ਹੋਰ ਕੋਈ ਕਰਮ, ਧਰਮ, ਬ੍ਰਤ, ਪੂਜਾ ਨਾ ਜਾਨਣਾ ਕਰ।੨।

੭. ਹੇ ਪਿਆਰੇ! ਇਹ ਵਿਸ਼ਵਾਸ ਕਰ ਲੈ ਕਿ ਉਸੇ ਮਨੁੱਖ ਦੀ ਕੀਤੀ ਹੋਈ ਮਿਹਨਤ ਸਫਲ ਹੁੰਦੀ ਹੈ,

੮. ਜਿਸ ਦੀ ਦਿਲੀ ਪ੍ਰੀਤ ਆਪਣੇ ਪ੍ਰਭੂ ਨਾਲ ਹੈ, ਭਾਵ ਪ੍ਰਭੂ ਨਾਲ ਪ੍ਰੀਤ ਸਭ ਤੋਂ ਵੱਡੀ ਘਾਲ ਹੈ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਕੇਵਲ, ਕਰਮ, ਧਰਮ, ਨੇਮ, ਬ੍ਰਤ, ਪੂਜਾ ਕਰਨ ਵਾਲਾ ਹੀ ਮਨੁੱਖ ਅਸਲ ਵੈਸ਼ਨੋ ਨਹੀਂ ਹੈ, ਵੈਸ਼ਨੋ ਪਰ੍ਹੇ ਤੋਂ ਪਰ੍ਹੇ ਸਰੇਸ਼ਟ ਤਾਂ ਉਹੋ ਹੈ, ਜਿਸ ਨੇ ਸਾਧ ਸੰਗਤ ਵਿਚ ਮਿਲ ਕੇ ਨਾਮ ਸਿਮਰਨ ਦੀ ਬਰਕਤ ਨਾਲ :

੧੦. ਆਪਣੇ ਅੰਦਰੋਂ ਸਾਰੇ ਵਿਕਾਰ ਦੂਰ ਕਰ ਲਏ ਹਨ।੪।੯੬।੧੬੫।

***ਭਾਵਾਰਥ :*** ਇਸ ਸ਼ਬਦ ਵਿਚ ਅਸਲ ਵੈਸ਼ਨਵ ਦੇ ਲੱਛਣ ਦੱਸੇ ਹਨ। ਕਿ ਹੇ ਪਿਆਰੇ! ਮਾੜੇ ਕੰਮ ਨਾ ਕਰੋ, ਜਿਸ ਕਰਕੇ ਮਨ ਸੁਥਰਾ ਰਹੇ। ਕਿਉਂਕਿ ਸੁਥਰੇ ਮਨ ਦਾ ਕੀਤਾ ਕੀਰਤਨ ਤੇ ਸਿਮਰਿਆ ਨਾਮ ਮਨ ਨੂੰ ਜਾਗਰਤ ਵਿਚ ਰੱਖਦਾ ਹੈ, ਭਾਵ ਮਾਇਆ ਦੀ ਨੀਂਦ ਵਿਚ ਸੌਣ ਨਹੀਂ ਦੇਂਦਾ। ਵੈਸ਼ਨਵ ਕਰਮਾਂ ਧਰਮਾਂ ਦੀ ਥਾਵੇਂ ਇਕ ਪਰਮੇਸ਼ਰ ਨਾਲ ਪਿਆਰ ਕਰੋ। ਉਸ

ਪਰਮੇਸ਼ਰ ਨਾਲ ਪ੍ਰੀਤ ਕਰਨੀ ਹੀ ਸੱਚੀ ਘਾਲ ਹੈ, ਅਸਲ ਇਹੋ ਨੇਮ, ਬ੍ਰਤ, ਪੂਜਾ ਹੈ, ਐਸੇ ਕਰਮ ਨਾ ਕਰੋ, ਜਿਨ੍ਹਾਂ ਨਾਲ ਮਨ ਨੂੰ ਮੈਲ ਲੱਗੇ, ਜੇ ਕੀਤੇ ਹਨ ਤਾਂ ਹੁਣ ਤਿਆਗ ਕਰ ਦਿਓ।

**ਗਉੜੀ ਮਹਲਾ ੫ ॥**

**੧. ਜੀਵਤ ਛਾਡਿ ਜਾਹਿ ਦੇਵਾਨੇ ॥**
**੨. ਮੁਇਆ ਉਨ ਤੇ ਕੋ ਵਰਸਾਂਨੇ ॥੧॥**
**੩. ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥**
**੪. ਕਾਹੂ ਕਾਜ ਨ ਆਵਤ ਬਿਖਿਆ ॥੧॥ ਰਹਾਉ ॥**
**੫. ਬਿਖੈ ਠਗਉਰੀ ਜਿਨਿ ਜਿਨਿ ਖਾਈ ॥**
**੬. ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥੨॥**
**੭. ਦਾਰਨ ਦੁਖ ਦੁਤਰ ਸੰਸਾਰੁ ॥**
**੮. ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ ॥੩॥**
**੯. ਸਾਧਸੰਗਿ ਮਿਲਿ ਦੁਇ ਕੁਲ ਸਾਧਿ ॥**
**੧੦. ਰਾਮ ਨਾਮ ਨਾਨਕ ਆਰਾਧਿ ॥੪॥੯੭॥੧੬੬॥**

***ਪਦ ਅਰਥ :*** ਜੀਵਤ—ਜੀਉਂਦਿਆਂ। ਦੇਵਾਨੇ—ਹੇ ਕਮਲੇ ਮਨੁੱਖ। ਉਨ ਤੇ—ਉਨ੍ਹਾਂ ਤੋਂ। ਕੋ ਵਰਸਾਂਨੇ—ਕੌਣ ਲਾਭ ਉਠਾ ਸਕਦੇ ਹਨ? ਲਿਖਿਆ—ਉਕਰਿਆ ਹੋਇਆ। ਬਿਖਿਆ—ਮਾਇਆ। ਠਗਉਰੀ—ਠੱਗ ਮੂਰੀ, ਠਗ ਬੂਟੀ, ਉਹ ਜ਼ਹਿਰੀਲੀ ਦਵਾਈ (ਕਲੋਰੋਫਾਰਮ ਆਦਿ) ਜੋ ਖਵਾ ਕੇ ਠੱਗ ਭੋਲੇ ਲੋਕਾਂ ਨੂੰ ਬੇਹੋਸ਼ ਕਰਕੇ ਠੱਗ ਲੈਂਦੇ ਹਨ। ਦਾਰਨ—ਭਿਆਨਕ। ਦੁਤਰ—ਦੁਸ਼ਤਰ, ਔਖਾ, ਜਿਸ ਤੋਂ ਪਾਰ ਲੰਘਣਾ ਔਖਾ ਹੈ। ਉਤਰਸਿ—ਲੰਘੇਂਗਾ। ਦੁਇ ਕੁਲ—ਲੋਕ-ਪ੍ਰਲੋਕ ਜਾਂ ਦੋਵੇਂ ਕੁਲਾਂ, ਨਾਨਕ ਦਾਦਕ। ਸਾਧਿ—ਸੰਵਾਰ ਲੈ। ਆਰਾਧਿ—ਸਿਮਰ।

***ਅਰਥ :***

**ਪ੍ਰ:** ਗੁਰਦੇਵ ਜੀਉ! ਮੈਂ ਜਿਨ੍ਹਾਂ ਸੰਬੰਧੀਆਂ ਜਾਂ ਪਦਾਰਥਾਂ ਬਦਲੇ ਸਾਰਾ ਜੀਵਨ ਬਰਬਾਦ ਕੀਤਾ ਹੈ, ਕੀ ਉਹ ਅੰਤ ਸਮੇਂ ਪ੍ਰਲੋਕ ਵਿਚ ਮੇਰੇ ਸਹਾਇਕ ਨਾ ਹੋਣਗੇ?

**ਉ:** ੧. ਬਿਲਕੁਲ ਨਹੀਂ। ਹੇ ਬੌਰੇ, ਕਮਲੇ, ਝੱਲੇ ਮਨੁੱਖਾ! ਤੂੰ ਸੋਚ, ਜੋ ਸੰਬੰਧੀ ਜਾਂ ਪਦਾਰਥ ਤੈਨੂੰ ਜਿਉਂਦਿਆਂ ਨੂੰ ਹੀ ਛੱਡ ਜਾਂਦੇ ਹਨ।

੨. ਤੂੰ ਦੱਸ! ਮੌਤ ਆਉਣ ਤੋਂ ਉਨ੍ਹਾਂ ਪਾਸੋਂ ਕੌਣ ਵਰੋਸਾਏਗਾ, ਕੌਣ ਸੁਖ ਪਾ ਸਕਦਾ ਜਾਂ ਲਾਭ ਉਠਾ ਸਕਦਾ ਹੈ।੧।

**ਪ੍ਰ:** ਫਿਰ ਸਾਈਂ ਜੀ! ਦੱਸੋ, ਮੈਂ ਕੀ ਕਰਾਂ?

**ਉ:** ੩. ਹੇ ਪਿਆਰੇ! ਤੂੰ ਉਸੇ ਪਰਮਾਤਮਾ ਦਾ ਨਾਮ ਸਿਮਰ ਅਤੇ ਯਕੀਨ ਕਰ ਕਿ ਇਹ ਸਿਮਰਨ ਦਾ ਲੇਖ ਹੀ ਧੁਰੋਂ ਰੱਬੀ ਨਿਯਮ ਅਨੁਸਾਰ ਤੇਰੇ ਮਨ ਅਤੇ ਤਨ ਵਿਚ ਤੇਰੇ ਹਿਰਦੇ ਵਿਚ, ਸਦਾ ਹੀ ਉਕਰਿਆ ਰਹਿ ਸਕਦਾ ਹੈ।

੪. ਪਰ, ਯਾਦ ਰੱਖੀਂ! ਇਹ ਮਾਇਆ, ਜਿਸ ਲਈ ਦਿਨੇ ਰਾਤ ਸਾਰੀ ਉਮਰ ਭੱਜ-ਦੌੜ ਕਰਦਾ ਹੈਂ, ਆਖ਼ਰ ਇਹ ਕਿਸੇ ਵੀ ਕੰਮ ਨਹੀਂ ਆਉਣੀ।੧।ਰਹਾਉ।

੫. ਹੇ ਪਿਆਰੇ! ਜਿਸ-ਜਿਸ ਮਨੁੱਖ ਨੇ ਵੀ ਇਹ ਬਿਖ-ਰੂਪੀ ਮਾਇਆ ਦੀ ਠੱਗ ਬੂਟੀ ਖਾਧੀ ਹੈ।

੬. ਵਿਕਾਰਾਂ ਦੀ ਤ੍ਰਿਸ਼ਨਾ ਕਦੀ ਭੀ ਉਸ ਦੀ ਮਿਟਦੀ ਨਹੀਂ।੨।

**ਪ੍ਰ:** ਕਿਉਂ ਗੁਰਦੇਵ ਜੀਉ! ਮੈਂ ਇਸ ਭਿਆਨਕ ਸੰਸਾਰ-ਸਮੁੰਦਰ ਤੋਂ ਪਾਰ ਕਿਵੇਂ ਹੋ ਸਕਦਾ ਹਾਂ?

**ਉ:** ੭. ਹੇ ਮਿੱਤਰੋ! ਇਹ ਸੰਸਾਰ ਇਕ ਭਿਆਨਕ ਦੁੱਖਾਂ ਦਾ ਮਾਨੋਂ ਸਮੁੰਦਰ ਹੈ, ਇਸ ਨੂੰ ਕਿਸੇ ਭੀ ਸਾਧਨ ਦੁਆਰਾ ਪਾਰ ਲੰਘਣਾ ਬਹੁਤ ਔਖਾ ਹੈ।

੮. ਇਸ ਲਈ ਤੂੰ ਦੱਸ, ਰਾਮ ਨਾਮ ਤੋਂ ਬਿਨਾਂ ਇਸ ਤੋਂ ਪਾਰ ਕਿਸ ਤਰ੍ਹਾਂ ਉਤਰੇਂਗਾ, ਭਾਵ ਨਹੀਂ ਉੱਤਰ ਸਕੇਂਗਾ।੩।

੯. ਇਸ ਲਈ, ਹੁਣੇ ਹੀ ਸਮਾਂ ਹੈ ਕਿ ਤੂੰ ਸਾਧੂਆਂ ਦੇ ਸੰਗ ਵਿਚ ਮਿਲ ਕੇ ਆਪਣੀਆਂ, ਲੋਕ-ਪ੍ਰਲੋਕ ਰੂਪੀ ਦੋਵੇਂ ਕੁਲਾਂ ਸਵਾਰ ਲੈ।

**ਪ੍ਰ:** ਗੁਰਦੇਵ ਜੀ! ਇਨ੍ਹਾਂ ਦੋਵੇਂ ਕੁਲਾਂ ਨੂੰ ਸਵਾਰਨ ਲਈ ਕੋਈ ਸੌਖਾ ਯਤਨ ਦੱਸੋ।

**ਉ:** ੧੦. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਸੱਜਣਾ! ਲੋਕ-ਪ੍ਰਲੋਕ ਨੂੰ ਸੰਵਾਰਨ ਲਈ ਤਾਂ ਕੇਵਲ ਇਕੋ ਹੀ ਸੁਖਾਲਾ ਸਾਧਨ ਹੈ ਕਿ ਸਾਧੂਆਂ ਦੇ ਸੰਗ ਵਿਚ ਮਿਲ ਕੇ ਉਸ ਪਰਮੇਸ਼ਰ ਦੇ ਨਾਮ ਦੀ ਅਰਾਧਨਾ ਕਰਦਾ ਰਹੁ।੪।੯੭।੧੬੬।

***ਭਾਵਾਰਥ :*** ਅਨੇਕਾਂ ਹੀ ਲੋਕ ਆਪਣੀ ਵਧੇਰੇ ਮਾਇਆ ਦੀ ਇੱਛਾ-ਪੂਰਤੀ ਲਈ ਬਵੰਜਾ ਬੀਰਾਂ ਨੂੰ ਜਾਂ ਪਿੱਤਰਾਂ ਨੂੰ ਅਰਾਧਦੇ ਹਨ। ਸੋ, ਹਜ਼ੂਰ ਉਨ੍ਹਾਂ ਦੀ ਪੂਜਾ ਵਲੋਂ ਵਰਜਦੇ ਹਨ ਕਿ ਹੇ ਪਿਆਰਿਓ! ਜੋ ਲੋਕ ਦੁੱਖਾਂ ਪੀੜਾਂ ਵੇਲੇ ਛੱਡ ਕੇ ਟੁਰ ਜਾਂਦੇ ਹਨ; ਦੱਸੋ, ਕੀ ਉਹ ਮਰ ਕੇ ਜੀਉਂਦਿਆਂ ਲੋਕਾਂ 'ਤੇ ਵਰੋਸਾਉ ਕਰਨਗੇ?

ਇਸੇ ਤਰ੍ਹਾਂ ਅੱਗੇ ਮਾਇਆ ਦੀ ਮਗਨਤਾ ਵਲੋਂ ਰੋਕਦੇ ਹਨ ਕਿ ਹੇ ਭਾਈ! ਇਹ ਮਾਇਆ ਬਿਖ ਰੂਪ ਹੈ। ਇਹ ਉਪਰੋਂ ਮਿੱਠੀ ਲੱਗਦੀ ਹੈ; ਪਰ ਇਹ ਅੰਤ ਵਿਚ ਆਪਣੇ ਜ਼ਹਿਰੀਲੇ ਅਸਰ ਨਾਲ ਜੀਵਾਂ ਨੂੰ ਬੇਸੁੱਧ ਕਰਕੇ ਇਨ੍ਹਾਂ ਪਾਸੋਂ ਸਾਰੀ ਸਵਾਸਾਂ ਦੀ ਦੌਲਤ ਲੁੱਟ ਲੈਂਦੀ ਹੈ। ਇਸ ਲਈ ਇਸ ਬਿਖ ਰੂਪ ਮਾਇਆ ਦਾ ਤਿਆਗ ਕਰਕੇ ਸਾਧ ਸੰਗਤ ਵਿਚ ਮਿਲ ਕੇ ਨਾਮ ਜਪੋ। ਇਹ ਭੀ ਯਾਦ ਰੱਖੀਂ ਕਿ ਨਾਮ ਜਪਣ ਨਾਲ ਕੇਵਲ ਤੇਰਾ ਹੀ ਉਧਾਰ ਨਹੀਂ ਹੋਵੇਗਾ, ਸਗੋਂ ਤੇਰੀਆਂ ਦੋਵੇਂ ਕੁਲਾਂ ਨਾਨਕ ਦਾਦਕ ਤਰ ਜਾਣਗੀਆਂ। ਹਜ਼ੂਰ ਦਾ ਅਸਲ ਸਿਧਾਂਤ ਇਹ ਹੈ ਕਿ ਨਾਮ ਵਿਹੂਣੇ ਮਰ ਗਏ ਪਿੱਤਰ ਜਾਂ ਬੀਰ ਤੇਰਾ ਕੁਝ ਵੀ ਨਹੀਂ ਸਵਾਰ ਸਕਦੇ, ਪਰ ਜੇ ਤੂੰ ਨਾਮ ਅਰਾਧੇਂਗਾ ਤਾਂ ਮਰ ਗਏ ਨਾਨਕੇ ਦਾਦਕੇ, ਪਿੱਤਰਾਂ ਨੂੰ ਤਾਰਨ ਵਿਚ ਭੀ ਸਮਰੱਥ ਹੋ ਜਾਵੇਂਗਾ।

***ਉਥਾਨਕਾ :*** ਜਦੋਂ ਪ੍ਰਿਥੀ ਚੰਦ ਨੇ ਦਿੱਲੀ ਵਿਚ ਜਾ ਪੁਕਾਰ ਕੀਤੀ ਕਿ ਜੋ ਗੁਰਤਾ-ਗੱਦੀ ਉਪਰ ਮੇਰੇ ਪਿਤਾ ਨੇ ਮੇਰੇ ਛੋਟੇ ਭਰਾ (ਗੁਰੂ) ਅਰਜਨ ਨੂੰ ਬੈਠਾ ਦਿੱਤਾ ਹੈ, ਇਹ ਮੇਰਾ ਹੱਕ ਸੀ, ਇਹ ਮੁੜ ਮੈਨੂੰ ਦਿਵਾਉਣਾ ਚਾਹੀਦਾ ਹੈ, ਕਿਉਂਕਿ ਇਹ ਬੇ-ਇਨਸਾਫ਼ੀ ਹੋਈ ਹੈ। ਬਾਦਸ਼ਾਹ ਨੇ ਕਿਹਾ—'ਜੋ ਗੁਰੂ ਪਾਤਸ਼ਾਹ ਨੇ ਫ਼ੈਸਲਾ ਕੀਤਾ ਹੈ, ਓਹ ਠੀਕ ਹੈ। ਮੈਂ ਇਸ ਵਿਚ ਕੁਝ ਨਹੀਂ ਕਰ ਸਕਦਾ।'

ਬਾਦਸ਼ਾਹ ਵਲੋਂ ਨਿਰਾਸ਼ ਹੋ ਕੇ ਉਸਨੇ ਪੈਸੇ ਦੇ ਜ਼ੋਰ ਨਾਲ ਸੁਲਹੀ ਖ਼ਾਂ ਨੂੰ ਖ਼ੁਸ਼ ਕਰ ਲਿਆ ਤੇ ਉਸ ਨੂੰ ਗੁਰਤਾ-ਗੱਦੀ ਦਿਵਾਉਣ ਲਈ ਪਰੇਰਿਆ, ਤਾਂ ਉਸ ਨੇ ਦਾੜ੍ਹੀ 'ਤੇ ਹੱਥ ਫੇਰ ਕੇ ਕਿਹਾ— 'ਮੇਰਾ ਨਾਮ ਸੁਲਹੀ ਤਾਂ ਹੀ ਹੈ, ਜੇ ਮੈਂ ਤੈਨੂੰ ਗੁਰਤਾ-ਗੱਦੀ ਪਰ ਬਿਠਾਵਾਂ।' ਇਹ ਸਾਰੀ ਵਾਰਤਾ ਸਿੱਖਾਂ ਵਲੋਂ ਗੁਰੂ ਅਰਜਨ ਦੇਵ ਜੀ ਨੂੰ ਲਿਖੀ ਗਈ। ਇਹ ਸੁਲਹੀ ਰਸਤੇ ਵਿਚ ਗੁਰੂ ਕੇ ਕੋਠੇ[1] ਆ ਕਰ, ਆਵੇ ਵਿਚ ਧੱਸ ਕੇ ਮਰ ਗਿਆ। ਸੋ, ਇਸ ਪਰ ਸਿੱਖਾਂ ਦੀ ਲਿਖੀ ਅਰਜ਼ੀ ਦਾ ਜੁਆਬ ਪਹਿਲੇ ਦਿੰਦੇ ਹੋਏ ਅਤੇ ਇਸ ਸੁਲਹੀ ਦਾ ਮਰ ਜਾਣਾ ਭਵਿੱਖ ਵਿਚ ਹੀ ਉਚਾਰਨ ਕਰ ਰਹੇ ਹਨ :

**ਗਉੜੀ ਮਹਲਾ ੫ ॥**

**੧. ਗਰੀਬਾ ਉਪਰਿ ਜਿ ਖਿੰਜੈ ਦਾੜੀ ॥**
**੨. ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥**
**੩. ਪੂਰਾ ਨਿਆਉ ਕਰੇ ਕਰਤਾਰੁ ॥**
**੪. ਅਪੁਨੇ ਦਾਸ ਕਉ ਰਾਖਨਹਾਰੁ ॥੧॥ ਰਹਾਉ ॥**
**੫. ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥**
**੬. ਨਿੰਦਕੁ ਮੁਆ ਉਪਜਿ ਵਡ ਤਾਪੁ ॥੨॥**
**੭. ਤਿਨਿ ਮਾਰਿਆ ਜਿ ਰਖੈ ਨ ਕੋਇ ॥**
**੮. ਆਗੈ ਪਾਛੈ ਮੰਦੀ ਸੋਇ ॥੩॥**
**੯. ਅਪੁਨੇ ਦਾਸ ਰਾਖੈ ਕੰਠਿ ਲਾਇ ॥**
**੧੦. ਸਰਣਿ ਨਾਨਕ ਹਰਿ ਨਾਮੁ ਧਿਆਇ ॥੪॥੯੮॥੧੬੭॥**

***ਪਦ ਅਰਥ :*** ਜਿ—ਜੇਹੜੀ। ਦਾੜੀ—ਦਾਹੜੀ। ਖਿੰਜੈ—ਖਿੱਝਦੀ ਹੈ। ਸਾ—ਉਹ ਦਾੜ੍ਹੀ। ਪਰਗਟਿ—ਪਰਗਟੈ, ਪਰਗਟ ਹੁੰਦਾ ਆਇਆ ਹੈ। ਤਾਪ—ਦੁੱਖ, ਕਲੇਸ਼। ਮੰਦੀ ਸੋਇ—ਬਦਨਾਮੀ। ਕੰਠਿ—ਗਲੇ ਨਾਲ।

***ਅਰਥ :***

**ਪ੍ਰ:** ਹੇ ਗੁਰਦੇਵ ਜੀਉ! ਜੋ ਹੰਕਾਰੀ ਲੋਕ ਗ਼ਰੀਬਾਂ ਉਪਰ ਜ਼ੁਲਮ ਕਰਦੇ ਹਨ, ਕੀ ਪਰਮੇਸ਼ਰ ਵਲੋਂ ਭੀ ਉਨ੍ਹਾਂ ਨੂੰ ਕੋਈ ਸਜ਼ਾ ਮਿਲਦੀ ਹੈ ?

**ਉ:** ੧. ਹੇ ਭਾਈਓ! ਉਸ ਪਰਮੇਸ਼ਰ ਦਾ ਨਿਆਉਂ ਤੱਕੋ! ਜਿਹੜੀ ਦਾੜ੍ਹੀ ਗ਼ਰੀਬਾਂ ਉਪਰ ਖਿੱਝਦੀ ਰਹਿੰਦੀ ਹੈ।

੨. ਪਾਰਬ੍ਰਹਮ ਨੇ ਉਹ ਅੱਗ ਵਿਚ ਸਾੜ ਦਿੱਤੀ ਹੈ। ਭਾਵ ਜਿਹੜਾ ਮਨੁੱਖ ਹੰਕਾਰ ਵਿਚ ਆ ਕੇ ਗ਼ਰੀਬ ਲੋਕਾਂ ਨੂੰ ਦੁਖੀ ਕਰਦਾ ਹੈ, ਉਹ ਆਪ ਭੀ ਸਦਾ ਕ੍ਰੋਧ ਦੀ ਅੱਗ ਵਿਚ ਸੜਦਾ ਹੀ ਰਹਿੰਦਾ ਹੈ।੧।

੩. ਹੇ ਭਾਈ! ਕਰਤਾਰ ਪੂਰਾ-ਪੂਰਾ ਨਿਆਉਂ ਕਰਦਾ ਹੈ, ਜਿਸ ਵਿਚ ਕਦੀ ਭੀ ਉਕਾਈ ਨਹੀਂ ਹੋਇਆ ਕਰਦੀ।

੪. ਉਹ ਆਪਣੇ ਦਾਸਾਂ ਨੂੰ ਸਦਾ ਬਚਾਅ ਲੈਣ ਵਾਲਾ ਹੈ। ਕਿਉਂਕਿ ਉਹ ਆਪਣੇ ਸੇਵਕਾਂ ਦੀ ਸਹਾਇਤਾ ਕਰਨ ਦੀ ਸਮਰੱਥਾ ਵਾਲਾ ਹੈ।੧।ਰਹਾਉ।

੫. ਦੇਖੋ, ਹੇ ਭਾਈ! ਉਸ ਪਰਮਾਤਮਾ ਦਾ ਪ੍ਰਤਾਪ ਆਦਿ ਜੁਗਾਦਿ (ਭਾਵ ਸਦਾ) ਤੋਂ ਹੀ ਪ੍ਰਗਟ ਹੁੰਦਾ ਆਇਆ ਹੈ।

੬. ਇਸ ਲਈ ਉਸ ਦੇ ਅੰਦਰ ਇਕ ਵੱਡਾ ਦੁੱਖ ਪੈਦਾ ਹੋਇਆ ਸੀ, ਜਿਸ ਵਿਚ ਉਹ ਨਿੰਦਕ ਸੜ ਕੇ ਮਰ ਗਿਆ। ਭਾਵ ਨਿੰਦਕ ਆਪਣੇ ਅੰਦਰ ਨਿੰਦਾ ਦੇ ਕਾਰਨ ਬੜਾ ਦੁਖੀ ਤੇ ਕਲੇਸ਼ਾਂਤ੍ਰ ਹੀ ਰਹਿੰਦਾ ਹੈ ਅਤੇ ਉਹ ਸਦਾ ਚੰਗੇ ਜੀਵਨ ਵੱਲੋਂ ਮਰਿਆ ਹੀ ਰਹਿੰਦਾ ਹੈ।੨।

੭. ਹੇ ਭਾਈ! ਗ਼ਰੀਬਾਂ ਉੱਤੇ ਵਧੀਕੀ ਕਰਨ ਵਾਲੇ ਨਿੰਦਕ ਨੂੰ ਉਸੇ ਨੇ ਮਾਰਿਆ ਹੈ, ਜਿਸ ਦੇ ਮਾਰੇ ਹੋਏ ਨੂੰ ਕੋਈ ਰੱਖ ਹੀ ਨਹੀਂ ਸਕਦਾ।

੮. ਅਜੇਹੀ ਮੌਤੇ ਮਰਨ ਦੇ ਨਾਲ ਉਸ ਦੀ ਲੋਕ-ਪ੍ਰਲੋਕ ਵਿਚ ਕੁਸੋਭਾ, ਬਦਨਾਮੀ ਭੀ ਹੁੰਦੀ ਹੈ।੩।

੯. (ਨਿੰਦਕਾਂ ਨੂੰ ਮਾਰਨ ਵਾਲੇ ਉਸ ਕਰਤਾਰ ਨੇ) ਉਨ੍ਹਾਂ ਦਾਸਾਂ ਨੂੰ ਆਪਣੇ ਗਲੇ ਲਾ ਕੇ ਬਚਾਅ ਲਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਦਾਸ ਹਰੀ ਦਾ ਨਾਮ ਧਿਆਉਂਦੇ ਤੇ ਉਸੇ ਪਰਮੇਸ਼ਰ ਦੀ ਸ਼ਰਨ ਪਏ ਸਨ।੪।੯੮।੧੬੭।

***ਭਾਵਾਰਥ :*** ਹਜ਼ੂਰ ਇਸ ਮਹਾਂਵਾਕ ਵਿਚ ਇਹ ਖ਼ਿਆਲ ਸਪੱਸ਼ਟ ਕਰਦੇ ਹਨ ਕਿ ਜੋ ਗ਼ਰੀਬ ਦਾਸ ਪਾਰਬ੍ਰਹਮ ਦੀ ਸ਼ਰਨ ਵਿਚ ਪਏ ਹਰੀ ਦਾ ਨਾਮ ਧਿਆ ਰਹੇ ਸਨ, ਉਨ੍ਹਾਂ ਗ਼ਰੀਬਾਂ ਦਾਸਾਂ ਨੂੰ ਜਦ ਵੀ ਕੋਈ ਮਾਰਨ ਲਈ ਜਰਵਾਣਾ ਦਾੜ੍ਹੀ 'ਤੇ ਹੱਥ ਫੇਰ ਕੇ ਟੁਰਿਆ ਕਿ—'ਮੈਂ ਉਸ ਨੂੰ ਮਾਰ ਕੇ ਮੁਕਾਵਾਂਗਾ।' ਤਾਂ ਉਸ ਉੱਤੇ ਕਰਤਾਰ ਨੇ ਨਿਆਉਂ ਵਰਤਾ ਦਿੱਤਾ ਕਿ ਉਹ ਅੱਗ ਵਿਚ ਆਪ ਹੀ ਸੜ ਕੇ ਮਰ ਗਿਆ। ਹਜ਼ੂਰ ਦੇ ਉਪਦੇਸ਼ ਦਾ ਸਾਰੰਸ਼ ਇਹੋ ਹੈ ਕਿ ਤੁਸੀਂ ਸਦਾ ਹਰੀ ਦੀ ਸ਼ਰਨ ਵਿਚ ਪਏ ਨਾਮ ਜਪਦੇ ਰਹੋ। ਦਾਸਾਂ ਨੂੰ ਰੱਖਣਾ ਉਸ ਦਾ ਆਪਣਾ ਧਰਮ ਹੈ।

***ਉਥਾਨਕਾ :*** ਇਸ ਸ਼ਬਦ ਵਿਚ ਸਮੇਂ ਦੇ ਅਕਬਰ ਬਾਦਸ਼ਾਹ ਪਾਸ ਹੋਏ ਸਤਿਗੁਰਾਂ ਵਿਰੁੱਧ ਕਿਸੇ ਮੇਜਰ-ਨਾਮੇ ਦੇ ਝੂਠਾ ਸਾਬਤ ਹੋਣ 'ਤੇ ਪਰਮੇਸ਼ਰ ਦੀ ਸ਼ੁਕਰ-ਗੁਜ਼ਾਰੀ ਕੀਤੀ ਗਈ ਹੈ। 'ਮੇਜਰ-ਨਾਮਾ' ਆਮ ਤੌਰ ਪਰ ਉਸ ਸ਼ਿਕਾਇਤ ਨਾਮੇ ਨੂੰ ਆਖਦੇ ਹਨ, ਜੋ ਕਿ ਬਹੁਤਿਆਂ ਦੇ ਦਸਤਖ਼ਤਾਂ ਹੇਠ ਕਿਸੇ ਦੇ ਵਿਰੋਧ, ਵਕਤ ਦੀ ਸਰਕਾਰ ਦੇ ਰੂ-ਬ-ਰੂ ਪੇਸ਼ ਕੀਤਾ ਜਾਏ, ਤਾਂਕਿ ਸਰਕਾਰ ਉਸ ਨੂੰ ਉਸ ਕਰਤੱਬ ਤੋਂ ਰੋਕ ਰੱਖੇ।

ਸੰਪ੍ਰਦਾ ਵਿਚ ਇਸ ਸ਼ਬਦ ਦੀ ਉਥਾਨਕਾ ਤੀਸਰੇ ਪਾਤਸ਼ਾਹ ਨਾਲ ਵਰਤੇ ਇਕ ਵਾਕਿਆ ਨਾਲ ਸੁਣਾਈ ਜਾਂਦੀ ਹੈ। ਇਸ ਸ਼ਬਦ ਵਿਚ ਤੀਜੇ ਪਾਤਸ਼ਾਹ ਵਿਰੁੱਧ ਸ੍ਰੀ ਗੋਇੰਦਵਾਲ ਦੇ ਮਾਲਕ **ਮਰਵਾਹੇ ਗੋਂਦੇ** ਦੇ ਪੁੱਤਰਾਂ ਵਲੋਂ ਅਕਬਰ ਅੱਗੇ ਕੀਤੀ ਫ਼ਰਿਆਦ

---

੧. ਕੋਠਾ ਗੁਰੂ ਕਾ :
ਮਾਲਵੇ ਵਿਚ ਇਕ ਪਿੰਡ, ਜੋ ਰਿਆਸਤ ਪਟਿਆਲਾ, ਨਜ਼ਾਮਤ ਬਰਨਾਲਾ, ਤਸੀਲ ਥਾਣਾ ਭਟਿੰਡਾ (ਬਠਿੰਡਾ) ਵਿਚ, ਰੇਲਵੇ ਸਟੇਸ਼ਨ ਜੈਤੋ ਤੋਂ ੧੪ ਮੀਲ ਅਤੇ ਭੁੱਚੋ ਤੋਂ ੧੫ ਮੀਲ ਹੈ। ਇਹ ਪ੍ਰਿਥੀਚੰਦ ਜੀ ਨੇ ਸੰਮਤ ੧੬੫੩ ਵਿਚ ਵਸਾਇਆ ਸੀ। ਸੋਢੀ ਕੌਲ ਸਾਹਿਬ ਨੇ ਇਸ ਨੂੰ ਬਹੁਤ ਰੌਣਕ ਦਿੱਤੀ। ਕਹਿੰਦੇ ਹਨ ਕਿ ਸੁਲਹੀ ਇਸੇ ਪਿੰਡ ਵਿਚ ਇੱਟਾਂ ਦੇ ਜਲ ਰਹੇ ਆਵੇ ਵਿਚ ਪੈ ਕੇ ਮੋਇਆ ਸੀ। ਇਹ ਆਵਾ ਪਿੰਡ ਤੋਂ ੧ ਮੀਲ ਚੜ੍ਹਦੇ ਪਾਸੇ ਸੀ।
*(ਮਹਾਨ ਕੋਸ਼, ਪੰਨਾ ੩੫੧, ਭਾਸ਼ਾ ਵਿਭਾਗ, ਐਡੀ: ੨)*

ਤੇ ਉਸ ਦੇ ਝੂਠੇ ਹੋਣ ਵਾਲੇ ਹੋ ਬੀਤੇ ਵਾਕਿਆ ਦੀ ਯਾਦ ਜੋੜ ਕੇ ਸ਼ੁਕਰੀਆ ਕੀਤਾ ਗਿਆ ਦੱਸਦੇ ਹਨ।

ਗੋਂਦੇ ਦੀ ਅਰਦਾਸ 'ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਵਸਾਉਣ ਹਿਤ ਆਪਣੀ ਛੜੀ ਦੇ ਕੇ ਭੇਜਿਆ ਸੀ। ਜਦ ਨਗਰ ਵੱਸ ਗਿਆ, ਬਾਉਲੀ ਬਣੀ ਤਾਂ ਗੋਂਦੇ ਦੇ ਮਰ ਜਾਣ ਪਿੱਛੋਂ, ਗੁਰੂ-ਘਰ ਦੀ ਐਸ਼ਵਰਜ ਨੂੰ ਤੱਕ ਕੇ ਉਸ ਦੇ ਪੁੱਤਰਾਂ ਨੇ ਮਾਲਕੀ ਦਾ ਕਰ ਮੰਗਿਆ। ਸੰਗਤ ਦੀ ਭੇਟਾ ਪੂਜਾ ਵਿਚ ਆਪਣਾ ਹਿੱਸਾ ਦੱਸਿਆ। ਸ੍ਰੀ ਗੁਰੂ ਅਮਰ ਦਾਸ ਜੀ ਨੇ ਫ਼ੁਰਮਾਇਆ ਕਿ ਜੋ ਭੀ ਮਾਇਆ ਆਉਂਦੀ ਹੈ, ਉਹ ਲੰਗਰ ਤੇ ਹੋਰ ਜਗਤ ਭਲੇ ਦੇ ਕਾਰਜ ਉਪਰ ਖ਼ਰਚ ਹੋ ਜਾਂਦੀ ਹੈ; ਅਸੀਂ ਜਮ੍ਹਾਂ ਨਹੀਂ ਕਰਦੇ, ਇਸ ਲਈ ਨਹੀਂ ਦੇ ਸਕਦੇ, ਪਰ ਲੰਗਰ ਵਿਚੋਂ ਤੁਸੀਂ ਜਿੰਨਾ ਚਾਹੋ ਭੋਜਨ ਪਾ ਸਕਦੇ ਹੋ। ਉਨ੍ਹਾਂ ਨੇ ਜਾ ਅਕਬਰ ਪਾਸ ਫ਼ਰਿਆਦ ਕੀਤੀ, ਜਿਥੇ ਉਹ ਝੂਠੇ ਸਾਬਤ ਹੋਏ ਤੇ ਬੰਨ੍ਹੇ ਗਏ, ਉਨ੍ਹਾਂ ਦਾ ਸਰਵ-ਨਾਸ ਹੋ ਗਿਆ। ਉਸ ਵਾਰਤਾ ਨੂੰ ਹਜ਼ੂਰ ਇਸ ਸ਼ਬਦ ਵਿਚ ਇਉਂ ਵਰਣਨ ਕਰਦੇ ਹਨ:

## ਗਉੜੀ ਮਹਲਾ ੫ ॥

**੧. ਮਹਜਰੁ ਝੂਠਾ ਕੀਤੋਨੁ ਆਪਿ ॥**
**੨. ਪਾਪੀ ਕਉ ਲਾਗਾ ਸੰਤਾਪੁ ॥੧॥**
**੩. ਜਿਸਹਿ ਸਹਾਈ ਗੋਬਿਦੁ ਮੇਰਾ ॥**
**੪. ਤਿਸੁ ਕਉ ਜਮੁ ਨਹੀ ਆਵੈ ਨੇਰਾ ॥੧॥ ਰਹਾਉ ॥**
**੫. ਸਾਚੀ ਦਰਗਹ ਬੋਲੈ ਕੂੜੁ ॥**
**੬. ਸਿਰੁ ਹਾਥ ਪਛੋੜੈ ਅੰਧਾ ਮੂੜੁ ॥੨॥**
**੭. ਰੋਗ ਬਿਆਪੇ ਕਰਦੇ ਪਾਪ ॥**
**੮. ਅਦਲੀ ਹੋਇ ਬੈਠਾ ਪ੍ਰਭੁ ਆਪਿ ॥੩॥**
**੯. ਅਪਨ ਕਮਾਇਐ ਆਪੇ ਬਾਧੇ ॥**
**੧੦. ਦਰਬੁ ਗਇਆ ਸਭੁ ਜੀਅ ਕੈ ਸਾਥੈ ॥੪॥**
**੧੧. ਨਾਨਕ ਸਰਨਿ ਪਰੇ ਦਰਬਾਰਿ ॥**
**੧੨. ਰਾਖੀ ਪੈਜ ਮੇਰੈ ਕਰਤਾਰਿ ॥੫॥੯੯॥੧੬੮॥**

***ਪਦ ਅਰਥ :*** ਮਹਜਰੁ—ਮੇਜਰ-ਨਾਮਾ, ਅਰਬੀ—ਮਹਜ਼ਰ ਨਾਮਹ। ਕੀਤੋਨੁ—ਕੀਤਾ, ਉਸ ਪਰਮਾਤਮਾ ਨੇ ਝੂਠਾ ਕਰ ਦਿੱਤਾ। ਸੰਤਾਪੁ—ਕਲੇਸ਼। ਜਮੁ—ਮੌਤ ਦਾ ਫ਼ਰਿਸ਼ਤਾ। ਨੇਰਾ—ਨੇੜੇ। ਕੂੜੁ—ਝੂਠ। ਹਾਥ ਪਛੋੜੈ—ਹੱਥ ਪਟਕਦਾ ਹੈ, ਭਾਵ—ਜ਼ੋਰ ਨਾਲ ਹੱਥ ਮਾਰਦਾ ਹੈ। ਮੂੜੁ—ਮੂਰਖ। ਬਿਆਪੇ—ਘਿਰੇ ਹੋਏ, ਦਬਾਏ ਹੋਏ। ਅਦਲੀ—ਅਦਲ ਕਰਨ ਵਾਲਾ, ਨਿਆਂ ਕਰਨ ਵਾਲਾ। ਅਪਨ ਕਮਾਇਐ—ਆਪਣੇ ਕੀਤੇ ਕਰਮਾਂ ਅਨੁਸਾਰ। ਆਪੇ—ਆਪ ਹੀ। ਬਾਧੇ—ਬੱਝਦੇ ਹਨ। ਦਰਬੁ—ਧਨ। ਸਭੁ—ਸਾਰਾ। ਜੀਅ ਕੈ ਸਾਥੈ—ਜਿੰਦ ਦੇ ਨਾਲ ਹੀ।

### *ਅਰਥ :*

ਪ੍ਰ: ਕਿਉਂ ਜੀ! ਕਿਸੇ ਨਿਰਦੋਸ਼ 'ਤੇ ਝੂਠੀ ਸ਼ਿਕਾਇਤ ਕਰਨ ਵਾਲਾ ਕਾਮਯਾਬ ਹੋ ਸਕਦਾ ਹੈ?

**ਉ:** ੧. ਨਹੀਂ, ਹੇ ਪਿਆਰਿਓ! ਵੇਖੋ, ਉਹ ਸਾਡੇ ਵਿਰੁੱਧ ਤਿਆਰ ਕੀਤਾ ਹੋਇਆ ਮੇਜਰ-ਨਾਮਾ ਕਰਤਾਰ ਨੇ ਆਪ ਹੀ ਝੂਠਾ ਸਾਬਤ ਕਰ ਦਿੱਤਾ।

੨. (ਅਤੇ) ਝੂਠਾ ਮੇਜਰ-ਨਾਮਾ ਦੇਣ ਵਾਲੇ ਪਾਪੀਆਂ ਨੂੰ ਬੜਾ ਹੀ ਦੁੱਖ ਤੇ ਕਲੇਸ਼ ਹੋਇਆ।੧।

੩. ਹੇ ਪਿਆਰੇ! ਜਿਸ ਦਾ ਸਹਾਇਕ ਮੇਰਾ ਗੋਬਿੰਦ ਆਪ ਹੀ ਹੋਵੇ।

੪. ਉਸ ਦੇ ਨੇੜੇ ਤਾਂ ਜਮ ਭੀ ਨਹੀਂ ਆਉਂਦਾ।੧।ਰਹਾਉ।

੫. ਸੱਚੇ ਦੀ ਸੱਚੀ ਦਰਗਾਹ ਵਿਚ ਜੋ ਝੂਠ ਬੋਲੇ।

੬. ਉਸ ਅੰਨ੍ਹੇ ਮੂਰਖ ਨੇ ਆਪਣੇ ਕੀਤੇ 'ਤੇ ਸਿਰ ਧੁਣਨਾ ਤੇ ਹੱਥ ਪਛੋੜਨੇ ਹੀ ਸਨ; ਭਾਵ ਪਰਮਾਤਮਾ ਦੀ ਸੱਚੀ ਦਰਗਾਹ ਵਿਚ ਝੂਠਾ ਮਨੁੱਖ ਆਪਣਾ ਸਿਰ ਆਪਣੇ ਹੱਥਾਂ ਨਾਲ ਆਪ ਪਿੱਟਦਾ ਅਤੇ ਪਛਤਾਵੇ ਕਰਦਾ ਹੈ।੨।

੭. ਹੇ ਪਿਆਰੇ! ਪਾਪ ਕਰਮ ਕਰਨ ਵਾਲਿਆਂ ਨੂੰ ਸਦਾ ਹੀ ਰੋਗ ਲੱਗਦੇ ਹਨ।

੮. ਕਿਉਂਕਿ ਨਿਆਂ ਕਰਤਾ ਹੋ ਕੇ ਪ੍ਰਭੂ ਆਪ ਹਰ ਥਾਂ ਬੈਠਾ ਹੋਇਆ ਹੈ।੩।

੯. ਆਪਣੇ ਕੀਤੇ ਮਾੜੇ ਕੰਮਾਂ ਕਰਕੇ ਆਪ ਹੀ ਬੱਝਦੇ ਹਨ।

੧੦. ਸਾਰੇ ਜੀਆਂ ਦੇ ਨਾਲ ਉਨ੍ਹਾਂ ਦਾ ਸਾਰਾ ਧਨ ਵੀ ਗਿਆ।੪।

੧੧. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ ਓਸ ਸੱਚੇ ਦਰਬਾਰ ਵਿਚ ਸ਼ਰਨ ਪਿਆ ਹਾਂ।

੧੨. ਇਸ ਲਈ, ਮੇਰੇ ਕਰਤਾਰ ਨੇ ਮੇਰੀ ਇੱਜ਼ਤ ਉਸ ਮੇਜਰ-ਨਾਮੇ ਨੂੰ ਝੂਠਾ ਸਾਬਤ ਕਰਕੇ ਆਪ ਹੀ ਰੱਖ ਲਈ ਹੈ।੫।੯੯।੧੬੮।

## ਗਉੜੀ ਮਹਲਾ ੫ ॥

**੧. ਜਨ ਕੀ ਧੂਰਿ ਮਨ ਮੀਠ ਖਟਾਨੀ ॥**
**੨. ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥੧॥ ਰਹਾਉ ॥**
**੩. ਅਹੰਬੁਧਿ ਮਨ ਪੂਰਿ ਥਿਧਾਈ ॥**
**੪. ਸਾਧ ਧੂਰਿ ਕਰਿ ਸੁਧ ਮੰਜਾਈ ॥੧॥**
**੫. ਅਨਿਕ ਜਲਾ ਜੇ ਧੋਵੈ ਦੇਹੀ ॥**
**੬. ਮੈਲੁ ਨ ਉਤਰੈ ਸੁਧੁ ਨ ਤੇਹੀ ॥੨॥**
**੭. ਸਤਿਗੁਰੁ ਭੇਟਿਓ ਸਦਾ ਕ੍ਰਿਪਾਲ ॥**
**੮. ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ ॥੩॥**
**੯. ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥**
**੧੦. ਪ੍ਰੇਮ ਭਗਤਿ ਨਾਨਕ ਗੁਣ ਗਾਉ ॥੪॥੧੦੦॥੧੬੯॥**

***ਪਦ ਅਰਥ :*** ਮੀਠ ਖਟਾਨੀ—ਮਿੱਠੀ ਲੱਗੀ ਹੈ। ਪੂਰਬਿ ਕਰਮਿ—ਪੂਰਬਲੇ ਜਨਮ ਵਿਚ ਕੀਤੇ ਕਰਮਾਂ ਅਨੁਸਾਰ। ਧੁਰਿ—ਧੁਰ ਤੋਂ। ਅਹੰਬੁਧਿ—ਹਉਂ-ਹਉਂ ਕਰਨ ਵਾਲੀ ਬੁੱਧੀ। ਥਿਧਾਈ—ਮਨ ਦੀ ਥਿੰਦਾਈ। ਮੰਜਾਈ—ਮਾਂਜ ਦਿੱਤੀ। ਦੇਹੀ—ਸਰੀਰ। ਤੇਹੀ—ਉਸ ਤਰੀਕੇ ਨਾਲ। ਸੁਧੁ—ਪਵਿੱਤਰ। ਭੇਟਿਓ—ਮਿਲਿਆ। ਭਉ ਕਾਲ—ਕਾਲ ਦਾ ਭੈ, ਮੌਤ ਦਾ ਡਰ। ਮੁਕਤਿ—ਮੋਖ। ਭੁਗਤਿ—ਭੋਗ। ਜੁਗਤਿ—ਜੋਗ।

**ਅਰਥ :**

ਪ੍ਰ: ਹੇ ਗੁਰਦੇਵ ਜੀਉ! ਜਦ ਕਿ ਪਰਮੇਸ਼ਰ ਦੇ ਪਿਆਰੇ ਸਾਧੂਆਂ ਦੀ ਚਰਨ-ਧੂੜ ਨੂੰ ਇਤਨੀ ਪਵਿੱਤਰ ਮੰਨਿਆ ਜਾਂਦਾ ਹੈ ਤਾਂ ਸਾਰੇ ਲੋਕ ਉਸ ਪਾਵਨ ਚਰਨ-ਧੂੜ ਨੂੰ ਕਿਉਂ ਨਹੀਂ ਪ੍ਰਾਪਤ ਕਰਦੇ?

ਉ: ੧. ਹੇ ਭਾਈਓ! ਇਹ ਯਕੀਨ ਕਰੋ ਕਿ ਉਸ ਪਰਮੇਸ਼ਰ ਦੇ ਸੇਵਕ-ਸਾਧੂ ਦੀ ਚਰਨ-ਧੂੜ ਉਸੇ ਦੇ ਮਨ ਨੂੰ ਮਿੱਠੀ, ਪਿਆਰੀ ਲੱਗਦੀ ਹੈ,

੨. ਜਿਸ ਮਨੁੱਖ ਦੇ ਮੱਥੇ 'ਤੇ ਪੂਰਬਲੇ ਕਰਮਾਂ ਕਰਕੇ ਧੁਰੋਂ ਹੀ ਲੇਖ ਲਿਖਿਆ ਹੁੰਦਾ ਹੈ।੧।ਰਹਾਉ।

ਪ੍ਰ: ਕਿਉਂ ਜੀ, ਉਹ ਸਾਧੂ ਦੀ ਚਰਨ-ਧੂੜ ਜਿਸ ਨੂੰ ਮਿਲ ਜਾਏ, ਉਸ ਦਾ ਕੀ ਕੰਮ ਸਵਾਰਦੀ ਹੈ?

ਉ: ੩. ਐ ਸੱਜਣੋ! ਉਸ ਮਨੁੱਖ ਨੂੰ ਵੱਡਾ ਲਾਭ ਤਾਂ ਇਹ ਪ੍ਰਾਪਤ ਹੋ ਜਾਂਦਾ ਹੈ ਕਿ ਹਰ ਜੀਵ ਦੇ ਅੰਦਰ ਹਉਮੈ ਵਾਲੀ ਬੁੱਧੀ ਦੇ ਕਾਰਣ ਮਨ ਨੂੰ ਹਉਮੈ ਦੀ ਥਿੰਦਾਈ ਲੱਗੀ ਰਹਿੰਦੀ ਹੈ। ਉਸੇ ਥਿੰਦਾਈ ਦਾ ਸਦਕਾ ਇਸ ਮਨ ਉੱਤੇ ਕਿਸੇ ਵੀ ਮਹਾਂ ਪੁਰਖ ਦੇ ਦਿੱਤੇ ਸਤਿ ਪ੍ਰਾਪਤੀ ਦੇ ਉਪਦੇਸ਼ ਦਾ ਅਸਰ ਨਹੀਂ ਹੁੰਦਾ, ਜਿਵੇਂ ਥਿੰਦੇ ਭਾਂਡੇ ਉਤੋਂ ਦੀ ਪਾਣੀ ਤਿਲਕ ਜਾਂਦਾ ਹੈ।

੪. ਹੇ ਪਿਆਰੇ! ਜਿਸ ਮਨੁੱਖ ਨੂੰ ਉਸ ਪਰਮੇਸ਼ਰ ਦੇ ਸੱਚੇ ਸੇਵਕ ਦੀ ਚਰਨ-ਧੂੜੀ ਮਿੱਠੀ ਲੱਗਦੀ ਹੈ, ਉਸ ਧੂੜੀ ਨਾਲ ਉਸ ਦੀ ਬੁੱਧੀ ਮਾਂਜੀ ਜਾਂਦੀ ਹੈ ਅਤੇ ਪਵਿੱਤਰ ਹੋ ਜਾਇਆ ਕਰਦੀ ਹੈ।੧।

ਪ੍ਰ: ਕਿਉਂ ਗੁਰਦੇਵ ਜੀਉ! ਉਹ ਹਉਮੈ ਦੀ ਥਿੰਦਾਈ ਤੀਰਥ-ਇਸ਼ਨਾਨ ਨਾਲ ਨਹੀਂ ਉਤਰ ਸਕਦੀ?

ਉ: ੫. ਐ ਸੱਜਣੋ! ਇਸ ਗੱਲ 'ਤੇ ਭਰੋਸਾ ਰੱਖੋ ਕਿ ਜੇ ਕੋਈ ਮਨੁੱਖ (ਇਕ ਦੋ ਨਹੀਂ) ਸਗੋਂ ਅਨੇਕਾਂ ਹੀ ਤੀਰਥਾਂ ਦੇ ਪਾਣੀਆਂ ਨਾਲ ਇਸ ਸਰੀਰ ਨੂੰ ਧੋ ਲਵੇ,

੬. ਤਾਂ ਭੀ ਉਸ ਦੇ ਮਨ ਦੀ ਹਉਮੈ ਦੀ ਮੈਲ ਨਹੀਂ ਉਤਰਦੀ ਅਤੇ ਨਾ ਹੀ ਦੇਹੀ ਉਹੋ ਜੇਹੀ ਸ਼ੁੱਧ ਹੁੰਦੀ ਹੈ। ਭਾਵ ਕੇਵਲ ਤੀਰਥ ਇਸ਼ਨਾਨਾਂ ਨਾਲ ਉਹ ਹਉਮੈ ਦੀ ਮੈਲ ਨਾਲ ਭਰਿਆ ਮਨੁੱਖ ਦਾ ਮਨ ਸ਼ੁੱਧ ਨਹੀਂ ਹੋ ਸਕਦਾ।੨।

ਪ੍ਰ: ਸਾਈਂ ਜੀ! ਫਿਰ ਤੁਹਾਡਾ ਇਹ ਮੌਤ ਦਾ ਡਰ ਕਿਵੇਂ ਦੂਰ ਹੋਇਆ?

ਉ: ੭. ਐ ਮਿੱਤਰੋ! ਮੈਨੂੰ ਤਾਂ ਸਦਾ ਕਿਰਪਾਲੂ ਗੁਰੂ ਮਿਲ ਗਿਆ,

੮. (ਜਿਸ ਨੇ ਕਿਰਪਾ ਕਰਕੇ ਹਰੀ ਦੇ ਸਿਮਰਨ ਦੀ ਦਾਤ ਬਖ਼ਸ਼ ਦਿੱਤੀ ਹੈ, ਸੋ ਸਾਡੀ ਉਸ) ਹਰੀ ਨੂੰ ਸਿਮਰ-ਸਿਮਰ ਕੇ (ਜਦ ਮਨ ਦੀ ਹਉਮੈ ਮੈਲ ਕੱਟੀ ਗਈ, ਤਾਂ ਨਾਲ) ਹੀ ਸਾਡਾ ਮੌਤ ਦਾ ਡਰ ਭੀ ਕੱਟਿਆ ਗਿਆ।੩।

ਪ੍ਰ: ਹਜ਼ੂਰ! ਦੱਸੋ, ਫਿਰ ਹੁਣ ਮੈਂ ਕੀ ਕਰਤਬ ਕਰਾਂ?

ਉ: ੯-੧੦. ਹੇ ਮਿੱਤਰਾ! ਤੂੰ ਪ੍ਰੇਮ-ਭਰੀ ਭਗਤੀ ਨਾਲ ਉਸ ਪਰਮੇਸ਼ਰ ਦੇ ਗੁਣ ਗਾਉਂਦਾ ਰਹੁ। ਹੇ ਪਿਆਰੇ! ਇਹ ਪਰਮੇਸ਼ਰ ਦਾ ਨਾਮ ਹੀ ਵਿਕਾਰਾਂ ਤੋਂ ਖਲਾਸੀ ਦਿਵਾਉਂਦਾ ਹੈ, **ਭੁਗਤਿ**—ਨਾਮ ਹੀ ਆਤਮਕ ਜੀਵਨ ਦੀ ਖ਼ੁਰਾਕ ਹੈ ਅਤੇ ਯਕੀਨ ਕਰ ਲੈ ਕਿ **ਜੁਗਤਿ**—ਨਾਮ ਜਪਣਾ ਹੀ ਇਸ ਜੀਵਨ ਦੀ ਸਹੀ ਜੁਗਤੀ ਹੈ।੪।੧੦੦।੧੬੯।

***ਭਾਵਾਰਥ :*** ਇਸ ਸ਼ਬਦ ਅੰਦਰ ਸਤਿਗੁਰੂ ਜੀ ਨੇ ਉਸ ਪਰਮੇਸ਼ਰ ਦੇ ਸੱਚੇ ਸੇਵਕ-ਸਾਧੂਆਂ ਦੀ ਚਰਨ-ਧੂੜੀ ਦਾ ਫਲ ਦਰਸਾਇਆ ਹੈ, ਜੋ ਮਨੁੱਖ ਦੇ ਮਨ ਨੂੰ ਲੱਗੀ ਜਨਮ-ਜਨਮਾਤ੍ਰਾਂ ਦੀ ਹਉਮੈ-ਮੈਲ ਦੀ ਨਵਿਰਤੀ ਕਰਦੀ ਹੈ ਅਤੇ ਜਿਸ ਦਾ ਸਦਕਾ ਇਸ ਮਨੁੱਖ ਦਾ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ।

## ਗਉੜੀ ਮਹਲਾ ੫ ॥

**੧. ਜੀਵਨ ਪਦਵੀ ਹਰਿ ਕੇ ਦਾਸ ॥**
**੨. ਜਿਨ ਮਿਲਿਆ ਆਤਮ ਪਰਗਾਸੁ ॥੧॥**
**੩. ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥**
**੪. ਸੁਖੁ ਪਾਵਹਿ ਹਰਿ ਦੁਆਰ ਪਰਾਨੀ ॥੧॥ ਰਹਾਉ ॥**
**੫. ਆਠ ਪਹਰ ਧਿਆਈਐ ਗੋਪਾਲੁ ॥**
**੬. ਨਾਨਕ ਦਰਸਨੁ ਦੇਖਿ ਨਿਹਾਲੁ ॥੨॥੧੦੧॥੧੭੦॥**

***ਪਦ ਅਰਥ :*** ਪਦਵੀ—ਦਰਜਾ। ਜੀਵਨ ਪਦਵੀ—ਜੀਵਨ ਦਾ ਉੱਚਾ ਆਤਮਕ ਦਰਜਾ। ਪਰਗਾਸੁ—ਚਾਨਣ। ਕਾਨੀ—ਕੰਨੀਂ, ਕੰਨਾਂ ਨਾਲ ਸੁਣ, ਧਿਆਨ ਨਾਲ ਸੁਣ। ਹਰਿ ਦੁਆਰ—ਹਰੀ ਦੇ ਦਰ 'ਤੇ। ਨਿਹਾਲੁ—ਪ੍ਰਸੰਨ।

**ਅਰਥ :**

ਪ੍ਰ: ਗੁਰਦੇਵ ਜੀ! ਉਸ ਹਰੀ ਦੇ ਸੱਚੇ ਦਾਸ ਕਿਹੜੇ ਕਹੇ ਜਾਂਦੇ ਹਨ?

ਉ: ੧. ਹੇ ਪਿਆਰੇ! ਹਰੀ ਪਰਮੇਸ਼ਰ ਦੇ ਸੱਚੇ ਦਾਸ ਉਨ੍ਹਾਂ ਨੂੰ ਹੀ ਸਮਝੋ, ਜਿਨ੍ਹਾਂ ਦਾਸਾਂ ਨੂੰ ਉੱਚਾ ਆਤਮਿਕ ਦਰਜਾ ਪ੍ਰਾਪਤ ਹੋਇਆ ਹੈ।

ਪ੍ਰ: ਕਿਉਂ ਜੀ! ਉਸ ਉੱਚੇ ਆਤਮਿਕ ਦਰਜੇ ਨੂੰ ਪ੍ਰਾਪਤ ਕਰਨ ਵਾਲਿਆਂ ਦੀ ਨਿਸ਼ਾਨੀ ਕੀ ਹੈ?

ਉ: ੨. ਹੇ ਪਿਆਰੇ! ਇਉਂ ਹੀ ਸਮਝੋ ਕਿ ਜਿਨ੍ਹਾਂ ਦੇ ਮਿਲਾਪ ਨਾਲ ਹੀ ਆਤਮ ਪ੍ਰਕਾਸ਼ ਪ੍ਰਾਪਤ ਹੋ ਆਵੇ, ਉਹ ਸੱਚੇ ਦਾਸ ਉੱਚੀ ਪਦਵੀ ਦੇ ਮਾਲਕ ਹਨ।੧।

੩. (ਹੇ ਪ੍ਰਾਣੀ! ਉਨ੍ਹਾਂ ਦੀ ਸੰਗਤ ਵਿਚ ਬੈਠ ਕੇ) ਮਨ ਨਾਲ ਹਰੀ ਦਾ ਸਿਮਰਨ ਕਰ ਅਤੇ ਦੂਜਿਆਂ ਕੋਲੋਂ ਸੁਣ। ਭਾਵ ਆਪ ਸਿਮਰਨ ਕਰ ਅਤੇ ਸੰਗਤ ਵਿਚ ਜਾ ਕੇ ਸ਼ੁਭ ਵਿਚਾਰ ਸੁਣ।

੪. ਜਿਸ ਸਿਮਰਨ ਦੀ ਬਰਕਤ ਨਾਲ ਉਸ ਹਰੀ ਦੇ ਦੁਆਰੇ ਸੁਖ ਪ੍ਰਾਪਤ ਕਰ ਸਕੇਂਗਾ।੧।ਰਹਾਉ।

੫. ਹੇ ਪ੍ਰਾਣੀ! ਐਸੇ ਹਰੀ ਦੇ ਸੰਤਾਂ ਦੀ ਸੰਗਤ ਵਿਚ ਬੈਠ ਕੇ ਉਸ ਸ੍ਰਿਸ਼ਟੀ ਦੇ ਪਾਲਣਹਾਰ ਨੂੰ ਅੱਠੇ ਪਹਿਰ ਸਿਮਰਦੇ ਰਹਿਣਾ ਚਾਹੀਦਾ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਐਸੇ ਸੰਤ-ਜਨਾਂ ਦੇ ਦਰਸ਼ਨ ਦੇਖ ਕੇ ਸਦਾ ਹੀ ਨਿਹਾਲ ਹੁੰਦੇ ਰਹੀਏ।੨।੧੦੧।੧੭੦।

***ਭਾਵਾਰਥ :*** ਉੱਚੀ ਪਦਵੀ 'ਤੇ ਪੁੱਜੇ ਹੋਏ ਹਰੀ ਦੇ ਸੱਚੇ ਸੇਵਕ ਓਹੀ ਹਨ, ਜਿਨ੍ਹਾਂ ਦੇ ਮਿਲਾਪ ਨਾਲ ਹੀ ਮਨ ਅੰਦਰ ਗਿਆਨ ਦਾ ਚਾਨਣ ਹੋ ਆਵੇ। ਉਨ੍ਹਾਂ ਦੀ ਸੰਗਤ ਵਿਚ ਰਹਿ ਕੇ ਜੋ ਹਰੀ ਦਾ ਅੱਠੇ ਪਹਿਰ ਨਾਮ ਸਿਮਰਦਾ ਹੈ, ਉਹ ਹਰੀ ਦੇ ਦੁਆਰੇ ਸੋਭਾ ਪ੍ਰਾਪਤ ਕਰਦਾ ਹੈ।

***ਉਥਾਨਕਾ :*** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬਾਲ ਅਵਸਥਾ ਵਿਚ ਸੀਤਲਾ ਨਿਕਲੀ ਸੀ। ਅਗਲੇ ਦੋ ਸ਼ਬਦ ਇਸ ਸੀਤਲਾ ਤੋਂ ਰਾਜ਼ੀ ਹੋਣ ਪਰਥਾਇ ਉਚਾਰੇ ਗਏ ਹਨ। ਪਹਿਲਾ ਸ਼ਬਦ ਤਾਂ ਤਾਪ ਦੇ ਸ਼ਮਨ ਹੋਣ 'ਤੇ ਅਤੇ ਦੂਸਰਾ ਸੀਤਲਾ ਦੇ ਹਟ ਜਾਣ 'ਤੇ। ਅਤੇ ਨੇਤਰਾਂ ਦੇ ਸਹੀ ਸਲਾਮਤ ਖੁੱਲ੍ਹ ਆਉਣ ਪ੍ਰਥਾਇ ਹੈ। ਕਈ ਦਿਨ ਅੱਖਾਂ ਬੰਦ ਰਹਿਣ ਕਰਕੇ ਸਿੱਖ ਸੇਵਕਾਂ ਵਿਚ ਅੱਖਾਂ ਦੇ ਅੰਨ੍ਹੀਆਂ ਹੋ ਜਾਣ ਦਾ ਸ਼ੱਕ ਹੋ ਰਿਹਾ ਸੀ, ਉਹ ਨਵਿਰਤ ਹੋ ਗਿਆ।

### ਗਉੜੀ ਮਹਲਾ ੫ ॥

**੧. ਸਾਂਤਿ ਭਈ ਗੁਰ ਗੋਬਿਦਿ ਪਾਈ ॥**
**੨. ਤਾਪ ਪਾਪ ਬਿਨਸੇ ਮੇਰੇ ਭਾਈ ॥੧॥ ਰਹਾਉ ॥**
**੩. ਰਾਮ ਨਾਮੁ ਨਿਤ ਰਸਨ ਬਖਾਨ ॥**
**੪. ਬਿਨਸੇ ਰੋਗ ਭਏ ਕਲਿਆਨ ॥੧॥**
**੫. ਪਾਰਬ੍ਰਹਮ ਗੁਣ ਅਗਮ ਬੀਚਾਰ ॥**
**੬. ਸਾਧੂ ਸੰਗਮਿ ਹੈ ਨਿਸਤਾਰ ॥੨॥**
**੭. ਨਿਰਮਲ ਗੁਣ ਗਾਵਹੁ ਨਿਤ ਨੀਤ ॥**
**੮. ਗਈ ਬਿਆਧਿ ਉਬਰੇ ਜਨ ਮੀਤ ॥੩॥**
**੯. ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥**
**੧੦. ਨਾਨਕ ਦਾਸ ਤੇਰੀ ਸਰਣਾਈ ॥੪॥੧੦੨॥੧੭੧॥**

***ਪਦ ਅਰਥ :*** ਗੋਬਿਦਿ—ਗੋਬਿੰਦ ਨੇ। ਗੁਰ ਗੋਬਿਦਿ—ਗੋਬਿੰਦ ਦੇ ਰੂਪ ਗੁਰੂ ਨੇ। ਪਾਈ—ਪਾ ਦਿੱਤੀ, ਬਖ਼ਸ਼ੀ। ਸਾਂਤਿ—ਠੰਡ। ਤਾਪ—ਦੁੱਖ ਕਲੇਸ਼ । ਭਾਈ—ਹੇ ਭਾਈ। ਰਸਨ—ਜੀਭ ਨਾਲ। ਕਲਿਆਨ—ਖ਼ੁਸ਼ੀਆਂ। ਸਾਧੂ ਸੰਗਮਿ—ਗੁਰੂ ਦੀ ਸੰਗਤ ਵਿਚ। ਨਿਸਤਾਰ—ਪਾਰ ਉਤਾਰਾ। ਨਿਤ ਨੀਤ—ਸਦਾ ਹੀ। ਬਿਆਧਿ—ਰੋਗ। ਉਬਰੇ—ਬਚ ਗਏ। ਮੀਤ—ਹੇ ਮਿੱਤਰ। ਬਚ—ਬਚਨ। ਕ੍ਰਮ—ਕਰਮ। ਧਿਆਈ—ਮੈਂ ਧਿਆਵਾਂ, ਧਿਆਈਂ।

#### *ਅਰਥ :*

ਪ੍ਰ: ਕਿਉਂ ਜੀ! ਇਹ ਸ਼ਾਂਤੀ ਕਿਵੇਂ ਪ੍ਰਾਪਤ ਹੋਈ?

ਉ: ੧. ਹੇ ਪਿਆਰੇ! ਹੁਣ ਸ਼ਾਂਤੀ ਹੋ ਆਈ ਹੈ, ਪਰ ਇਹ ਸ਼ਾਂਤੀ ਆਪੇ ਨਹੀਂ ਹੋਈ, ਇਹ ਤਾਂ ਵਾਹਿਗੁਰੂ ਨੇ ਅਤੇ ਪਹਿਲੇ ਚੌਹਾਂ ਸਤਿਗੁਰਾਂ ਨੇ ਸ਼ਾਂਤੀ ਵਰਤਾਈ ਹੈ।

੨. ਹੇ ਮੇਰੇ ਭਾਈ! ਹੁਣ ਤਾਪ ਸੰਤਾਪ ਸਭੇ ਦੂਰ ਹੋ ਗਏ ਹਨ।੧।ਰਹਾਉ।

੩. ਹੇ ਭਰਾਵੋ! ਹਮੇਸ਼ਾ ਰਾਮ ਦਾ ਨਾਮ ਰਸਨਾ ਨਾਲ ਉਚਾਰਨ ਕਰਦਿਆਂ

੪. ਰੋਗ ਦੂਰ ਹੋ ਗਏ ਤੇ ਸੁਖ ਅਨੰਦ ਵਰਤ ਗਏ ਹਨ।੧।

੫. ਇਸ ਲਈ ਹੇ ਭਾਈਓ! ਤੁਸੀਂ ਵੀ ਸਦਾ ਉਸ ਪਾਰਬ੍ਰਹਮ ਦੇ ਅਗੰਮ ਗੁਣਾਂ ਦਾ ਵੀਚਾਰ ਕਰਦੇ ਰਹੋ।

੬. ਜੋ ਵੀ ਮਨੁੱਖ ਸਾਧੂਆਂ ਦੇ ਸੰਗ ਵਿਚ ਮਿਲ ਕੇ ਗੁਣ ਗਾਉਂਦਾ ਹੈ, ਉਸ ਦਾ ਇਸ ਸੰਸਾਰ ਤੋਂ ਪਾਰ-ਉਤਾਰਾ ਹੋ ਜਾਂਦਾ ਹੈ।੨।

੭. ਹੇ ਮਿੱਤਰ ਜਨੋ! ਉਸ ਪਰਮੇਸ਼ਰ ਦੇ ਪਵਿੱਤਰ ਗੁਣ ਨਿਤ-ਨਿਤ ਗਾਉਂਦੇ ਰਹੋ।

੮. ਬਸ, ਫਿਰ ਸਮਝ ਲਉ ਕਿ ਬਿਆਧੀ ਚਲੀ ਗਈ ਤੇ ਪਰਮੇਸ਼ਰ ਦੇ ਦਾਸ ਬਚ ਗਏ।੩।

ਪ੍ਰ: ਸਾਈਂ ਜੀ! ਦੱਸੋ, ਮੇਰਾ ਕਿਵੇਂ ਬਚਾਅ ਹੋ ਸਕੇ?

ਉ: ੯. ਹੇ ਪਿਆਰੇ! ਤੂੰ ਆਪਣੇ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰ ਕਿ ਹੇ ਪ੍ਰਭੂ! ਮਿਹਰ ਕਰ ਕਿ ਮੈਂ ਆਪਣੇ ਮਨ ਦੀ ਰਾਹੀਂ, ਬਚਨਾਂ ਦੀ ਰਾਹੀਂ ਤੇ ਕਰਮਾਂ ਦੀ ਰਾਹੀਂ, ਇਕ ਤੈਨੂੰ ਸਿਮਰਦਾ ਰਵਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਾਈਂ ਜੀ! ਮੈਂ ਦਾਸ ਤੇਰੀ ਸ਼ਰਨ ਵਿਚ ਆ ਪਿਆ ਹਾਂ।੪।੧੦੨।੧੭੧।

### ਗਉੜੀ ਮਹਲਾ ੫ ॥

**੧. ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥**
**੨. ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥**
**੩. ਸੀਤਲਾ ਤੇ ਰਖਿਆ ਬਿਹਾਰੀ ॥**
**੪. ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥**
**੫. ਨਾਨਕ ਨਾਮੁ ਜਪੈ ਸੋ ਜੀਵੈ ॥**
**੬. ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥**

***ਪਦ ਅਰਥ :*** ਪ੍ਰਗਾਸੁ—ਚਾਨਣ। ਸੀਤਲਾ—ਮਾਤਾ ਦਾ ਰੋਗ, ਚੇਚਕ ਰੋਗ, ਜਿਸ ਵਿਚ ਤਾਪ ਚੜ੍ਹਦਾ ਹੈ ਤੇ ਸਾਰੇ ਬਦਨ ਤੇ ਫਲੂਹੇ ਨਿਕਲਦੇ ਹਨ। ਇਹ ਰੋਗ ਛੂਤ ਨਾਲ ਲੱਗਦਾ ਹੈ। ਤੇ—ਤੋਂ। ਰਖਿਆ—ਬਚਾਇਆ। ਬਿਹਾਰੀ—ਵਿਹਾਰਿਨ, ਟੁਰਨ ਫਿਰਨ ਵਾਲਾ, ਵਿਚਰਨ ਵਾਲਾ, ਭਾਵ ਸੁਖ ਪੂਰਵਕ ਵਿਚਰਨ ਵਾਲੇ ਸ੍ਰੀ ਹਰਿਗੋਬਿੰਦ ਜੀ ਨੂੰ, ਅਨੰਦ-ਦਾਤਾ ਜਾਂ ਜਗਤ ਵਿਚ ਵਿਚਰ ਰਹੇ ਪ੍ਰਭੂ ਨੇ ਸੀਤਲਾ ਤੋਂ ਰੱਖ ਲਿਆ ਹੈ। ਕਿਰਪਾ ਧਾਰੀ—ਕਿਰਪਾ ਧਾਰ ਕੇ।

#### *ਅਰਥ :*

ਪ੍ਰ: ਗੁਰਦੇਵ ਜੀਉ! ਸ੍ਰੀ ਹਰਿਗੋਬਿੰਦ ਜੀ ਦੀਆਂ ਅੱਖਾਂ ਬੰਦ ਹੋਣ ਕਰਕੇ ਉਨ੍ਹਾਂ ਨੂੰ ਖੋਲ੍ਹਣ ਬਾਰੇ ਆਪ ਜੀ ਨੇ ਕਿਹੜਾ ਉਪਚਾਰ ਕੀਤਾ ਹੈ?

ਉ: ੧. ਹੇ ਭਰਾਵੋ! ਉਸੇ ਗੁਰਦੇਵ ਜੀ ਦੀ ਕਿਰਪਾ ਦੁਆਰਾ ਹਰਿਗੋਬਿੰਦ ਜੀ ਨੇ ਅੱਖਾਂ ਖੋਲ੍ਹੀਆਂ ਹਨ।

੨. ਹੁਣ ਅੱਖਾਂ ਦੇ ਨਾ ਖੁਲ੍ਹਣ ਬਾਰੇ ਜੋ ਸੰਗਤਾਂ ਵਿਚ ਸੰਸੇ ਕੀਤੇ ਜਾ ਰਹੇ ਸਨ, ਉਹ ਸਾਰੇ ਦੂਰ ਹੋ ਗਏ ਹਨ ਅਤੇ ਜੋ ਸੇਵਕਾਂ ਨੇ ਸੀਤਲਾ ਦੀ ਬਿਮਾਰੀ ਵਿਚ ਸੇਵਾ ਕੀਤੀ ਸੀ, ਉਹ ਸਭ ਦੀ ਸਫਲ ਹੋ ਗਈ ਹੈ।੧।ਰਹਾਉ।

੩. ਉਸ ਪਾਰਬ੍ਰਹਮ ਪਰਮੇਸ਼ਰ ਨੇ ਜੋ ਸੀਤਲਾ ਤੋਂ ਖੇਡਣ ਮੱਲਣ ਵਾਲੇ ਬੱਚੇ ਨੂੰ ਬਚਾਅ ਲਿਆ ਹੈ।
੪. ਇਹ ਕਿਰਪਾ ਉਸ ਪਾਰਬ੍ਰਹਮ ਨੇ ਕੀਤੀ ਹੈ।੧।
੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਜੋ ਸਾਰੇ ਆਸਰੇ ਛੱਡ ਕੇ ਉਸ ਪ੍ਰਭੂ ਦਾ ਨਾਮ ਜਪਦਾ ਹੈ, ਓਹੀ ਸਦਾ ਜੀਉਂਦਾ ਹੈ। ਕਿਉਂਕਿ:
੬. ਉਹ ਸਾਧ ਸੰਗਤ ਵਿਚ ਮਿਲ ਕੇ ਹਰੀ ਦਾ ਨਾਮ-ਅੰਮ੍ਰਿਤ ਪੀਂਦਾ ਰਹਿੰਦਾ ਹੈ।੨।੧੦੩।੧੭੨।

## ਗਉੜੀ ਮਹਲਾ ੫ ॥

**੧. ਧਨੁ ਓਹੁ ਮਸਤਕੁ ਧਨੁ ਤੇਰੇ ਨੇਤ ॥**
**੨. ਧਨੁ ਓਇ ਭਗਤ ਜਿਨ ਤੁਮ ਸੰਗਿ ਹੇਤ ॥੧॥**
**੩. ਨਾਮ ਬਿਨਾ ਕੈਸੇ ਸੁਖੁ ਲਹੀਐ ॥**
**੪. ਰਸਨਾ ਰਾਮ ਨਾਮ ਜਸੁ ਕਹੀਐ ॥੧॥ ਰਹਾਉ ॥**
**੫. ਤਿਨ ਊਪਰਿ ਜਾਈਐ ਕੁਰਬਾਣੁ ॥**
**੬. ਨਾਨਕ ਜਿਨਿ ਜਪਿਆ ਨਿਰਬਾਣੁ ॥੨॥੧੦੪॥੧੭੩॥**

***ਪਦ ਅਰਥ :*** ਧਨੁ—ਭਾਗਾਂ ਵਾਲਾ। ਨੇਤ—ਨੇਤ੍ਰ, ਅੱਖਾਂ। ਮਸਤਕੁ—ਮੱਥਾ। ਤੇਰੇ—ਤੇਰੇ ਦੀਦਾਰ ਵਿਚ ਮਸਤ ਹਨ। ਓਇ—ਓਹ। ਹੇਤੁ—ਹਿਤ, ਪਿਆਰ। ਕੈਸੇ ਲਹੀਐ—ਕਿਵੇਂ ਲਭ ਸਕਦਾ ਹੈ? ਭਾਵ ਕਦੇ ਨਹੀਂ ਲਭ ਸਕਦਾ। ਜਾਈਐ—ਜਾਣਾ ਚਾਹੀਦਾ ਹੈ। ਨਿਰਬਾਣੁ—ਵਾਸ਼ਨਾ-ਰਹਿਤ, ਨਿਰਲੇਪ।

### *ਅਰਥ :*

**ਪ੍ਰ:** ਹੇ ਗੁਰਦੇਵ ਜੀ! ਤੁਸੀਂ ਕਿਹੜੇ ਮੱਥੇ ਤੇ ਅੱਖਾਂ ਨੂੰ ਭਾਗਾਂ ਵਾਲਾ ਸਮਝਦੇ ਹੋ?

**ਉ:** ੧. ਹੇ ਪਿਆਰੇ! ਅਸੀਂ ਤਾਂ ਸਦਾ ਇਉਂ ਹੀ ਜਾਣਦੇ ਹਾਂ ਕਿ ਹੇ ਹਰੀ! ਉਹ ਮੱਥਾ ਧੰਨ ਹੈ, ਭਾਗਾਂ ਵਾਲਾ ਹੈ, ਜੋ ਤੇਰੇ ਅੱਗੇ ਨਿਉਂਦਾ ਹੈ—ਅਤੇ ਉਹ ਅੱਖਾਂ ਧੰਨਤਾ ਯੋਗ ਹਨ, ਜੋ ਤੇਰੇ ਦਰਸ਼ਨ ਕਰਦੀਆਂ ਹਨ।
੨. ਧੰਨ ਹਨ ਉਹ ਭਗਤ ਜਨ, ਜਿਨ੍ਹਾਂ ਨੂੰ ਤੁਸਾਂ ਨਾਲ ਹੀ ਪਿਆਰ ਹੈ।੧।
੩. ਹੇ ਭਰਾਵੋ! ਦੱਸੋ, ਇਹ ਸੁਖ ਨਾਮ ਤੋਂ ਬਿਨਾਂ ਕਿਵੇਂ ਲੱਭੀਏ, ਭਾਵ ਨਾਮ ਤੋਂ ਬਿਨਾਂ ਇਹ ਪ੍ਰੇਮਾ-ਭਗਤੀ ਦਾ ਸੁਖ ਨਹੀਂ ਲੱਭਦਾ।
੪. ਇਸ ਕਰਕੇ ਹੇ ਭਾਈ! ਰਸਨਾ ਦੁਆਰਾ ਰਾਮ ਦਾ ਨਾਮ ਤੇ ਨਾਮ ਦਾ ਜਸ ਹੀ ਉਚਾਰਨ ਕਰਦੇ ਰਹੀਏ।੧।ਰਹਾਉ।
੫. ਹੇ ਪਿਆਰੇ! ਉਨ੍ਹਾਂ ਤੋਂ ਸਦਾ ਕੁਰਬਾਨ ਜਾਈਏ।
੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੇ ਉਸ ਨਿਰਬਾਣ ਹਰੀ ਨੂੰ ਸਦਾ ਜਪਿਆ ਹੈ।੨।੧੦੪।੧੭੩।

***ਭਾਵਾਰਥ :*** ਸਰੀਰ ਦੇ ਸੰਪੂਰਨ ਅੰਗ ਤਾਹੀਓਂ ਸਫਲੇ ਹਨ, ਜੇ ਕਰ ਉਸ ਪਰਮੇਸ਼ਰ ਦੀ ਸੇਵਾ ਵਿਚ ਲੱਗ ਰਹੇ ਹਨ। ਸੰਪੂਰਨ ਸੁਖ ਦੀ ਪ੍ਰਾਪਤੀ ਭੀ ਹਰੀ ਦੇ ਨਾਮ ਤੋਂ ਸੱਖਣਿਆਂ ਨੂੰ ਨਹੀਂ ਮਿਲ ਸਕਦੀ।

## ਗਉੜੀ ਮਹਲਾ ੫ ॥

**੧. ਤੂੰਹੈ ਮਸਲਤਿ ਤੂੰਹੈ ਨਾਲਿ ॥**
**੨. ਤੂਹੈ ਰਾਖਹਿ ਸਾਰਿ ਸਮਾਲਿ ॥੧॥**
**੩. ਐਸਾ ਰਾਮੁ ਦੀਨ ਦੁਨੀ ਸਹਾਈ ॥**
**੪. ਦਾਸ ਕੀ ਪੈਜ ਰਖੈ ਮੇਰੇ ਭਾਈ ॥੧॥ ਰਹਾਉ ॥**
**੫. ਆਗੈ ਆਪਿ ਇਹੁ ਥਾਨੁ ਵਸਿ ਜਾ ਕੈ ॥**
**੬. ਆਠ ਪਹਰ ਮਨੁ ਹਰਿ ਕਉ ਜਾਪੈ ॥੨॥**
**੭. ਪਤਿ ਪਰਵਾਣੁ ਸਚੁ ਨੀਸਾਣੁ ॥**
**੮. ਜਾ ਕਉ ਆਪਿ ਕਰਹਿ ਫੁਰਮਾਨੁ ॥੩॥**
**੯. ਆਪੇ ਦਾਤਾ ਆਪਿ ਪ੍ਰਤਿਪਾਲਿ ॥**
**੧੦. ਨਿਤ ਨਿਤ ਨਾਨਕ ਰਾਮ ਨਾਮੁ ਸਮਾਲਿ ॥੪॥੧੦੫॥੧੭੪॥**

***ਪਦ ਅਰਥ :*** ਮਸਲਤਿ—ਸਲਾਹ, ਮਸ਼ਵਰਾ ਦੇਣ ਵਾਲਾ। ਰਾਖਹਿ—ਰੱਖਦਾ ਹੈ, ਰੱਖਿਆ ਕਰਦਾ ਹੈ। ਸਾਰਿ—ਸਾਂਭ ਕੇ, ਸਾਰ ਲੈ ਕੇ। ਸਮਾਲਿ—ਸੰਭਾਲ ਕਰਕੇ। ਪੈਜ—ਇੱਜ਼ਤ, ਲਾਜ। ਆਗੈ—ਪ੍ਲੋਕ। ਇਹ ਥਾਨੁ—ਇਹ ਲੋਕ। ਜਾਪੈ—ਜਪਦਾ ਹੈ। ਪਰਵਾਣੁ—ਕਬੂਲ। ਫੁਰਮਾਨੁ—ਹੁਕਮ। ਸਮਾਲਿ—ਸਾਂਭ ਕੇ।

### *ਅਰਥ :*

**ਪ੍ਰ:** ਹੇ ਕ੍ਰਿਪਾਲੂ ਜੀਉ! ਭਗਤ ਜਨਾਂ ਦਾ ਉਸ ਆਪਣੇ ਸੁਆਮੀ ਪਰਮੇਸ਼ਰ ਉਪਰ ਕਿਤਨਾ ਕੁ ਵਿਸ਼ਵਾਸ ਹੈ?

**ਉ:** ੧. (ਹੇ ਪਿਆਰਿਓ! ਭਗਤਾਂ ਦੇ ਅੰਦਰੋਂ ਤਾਂ ਸਦਾ ਇਹੋ ਆਵਾਜ਼ ਨਿਕਲਦੀ ਹੈ ਕਿ ਹੇ ਪ੍ਰਭੂ!) ਤੂੰ ਹਰ ਥਾਂ ਮੇਰਾ ਸਲਾਹਕਾਰ ਹੈਂ, ਤੂੰਹੀ ਮੇਰੇ ਹਰ ਥਾਂ ਸਦਾ-ਸਦਾ ਨਾਲ ਹੈਂ।
੨. ਤੂੰ ਹੀ ਜੀਵ ਦੀ ਸਾਰ ਲੈ ਕੇ ਸੰਭਾਲ ਕਰਕੇ ਰੱਖਿਆ ਕਰਦਾ ਹੈਂ।੧।
੩. ਹੇ ਪਿਆਰੇ! ਐਸਾ ਸਾਡਾ ਰਾਮ ਹੈ, ਜੋ ਦੀਨ ਦੁਨੀ ਵਿਚ ਸਹਾਈ ਹੁੰਦਾ ਹੈ।
੪. ਹੇ ਮੇਰੇ ਭਾਈ! ਉਹ ਰਾਮ ਦਾਸਾਂ ਦੀ ਪੈਜ ਸਦਾ ਹੀ ਰੱਖਦਾ ਹੈ।੧।ਰਹਾਉ।
੫. ਹੇ ਪਿਆਰੇ! ਜਿਸ ਪਰਮਾਤਮਾ ਦੇ ਵਸ ਵਿਚ ਸਾਡਾ ਇਹ ਲੋਕ ਹੈ ਅਤੇ ਓਹੀ ਆਪ ਪ੍ਲੋਕ ਵਿਚ ਭੀ ਸਾਡਾ ਰਾਖਾ ਹੈ।
੬. ਇਸ ਲਈ ਹੇ ਮੇਰੇ ਮਨ! ਤੂੰ ਅੱਠੇ ਪਹਿਰ ਐਸੇ ਹਰੀ ਨੂੰ ਜਪਦਾ ਰਹੁ।੨।

**ਪ੍ਰ:** ਕਿਉਂ ਜੀ! ਉਸ ਪਰਮੇਸ਼ਰ ਦੇ ਦਰਬਾਰ ਇੱਜ਼ਤ ਕਿਸ ਨੂੰ ਮਿਲੇਗੀ?

**ਉ:** ੭-੮. ਹੇ ਭਾਈ! ਜਿਸ ਨੂੰ ਪਰਮੇਸ਼ਰ ਆਪ ਹੁਕਮ ਕਰਦਾ ਹੈ, ਉਸ ਨੂੰ ਸੱਚ ਦਾ ਨਿਸ਼ਾਨ ਪੈਂਦਾ ਹੈ। ਉਸੇ ਦੀ ਇੱਜ਼ਤ ਵਾਹਿਗੁਰੂ ਦੇ ਦਰ ਕਬੂਲ ਪੈਂਦੀ ਹੈ।੩।

**ਪ੍ਰ:** ਕਿਉਂ ਦਾਤਾ ਜੀ! ਰੋਜ਼ੀ ਬਾਰੇ ਤਾਂ ਹਰ ਜੀਵ ਨੂੰ ਫ਼ਿਕਰ ਕਰਨਾ ਹੀ ਪੈਂਦਾ ਹੈ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਰੋਜ਼ੀ ਦਾ ਫ਼ਿਕਰ ਨਾ ਕਰ, ਕਿਉਂਕਿ ਆਪੇ ਹੀ ਦਾਤਾ ਹੈ, ਅਤੇ ਆਪ ਹੀ ਪ੍ਰਤਿਪਾਲ ਕਰਦਾ ਹੈ।

ਪ੍ਰ: ਕਿਉਂ ਜੀ! ਰੋਜ਼ੀ ਵਲੋਂ ਬੇ-ਫ਼ਿਕਰ ਹੋ, ਮੈਂ ਕੀ ਕਰਦਾ ਰਵਾਂ?

ਉ:੧੦. ਹੇ ਪਿਆਰੇ! ਤੂੰ ਬੇ-ਫ਼ਿਕਰ ਹੋ ਕੇ ਉਸੇ ਪਰਮੇਸ਼ਰ ਦੇ ਨਾਮ ਨੂੰ ਚੇਤੇ ਕਰਦਾ ਰਹੁ।੪।੧੦੫।੧੭੪।

**ਗਉੜੀ ਮਹਲਾ ੫ ॥**

**੧. ਸਤਿਗੁਰੁ ਪੂਰਾ ਭਇਆ ਕ੍ਰਿਪਾਲੁ ॥**
**੨. ਹਿਰਦੈ ਵਸਿਆ ਸਦਾ ਗੁਪਾਲੁ ॥੧॥**
**੩. ਰਾਮੁ ਰਵਤ ਸਦ ਹੀ ਸੁਖੁ ਪਾਇਆ ॥**
**੪. ਮਇਆ ਕਰੀ ਪੂਰਨ ਹਰਿ ਰਾਇਆ ॥੧॥ ਰਹਾਉ ॥**
**੫. ਕਹੁ ਨਾਨਕ ਜਾ ਕੇ ਪੂਰੇ ਭਾਗ ॥**
**੬. ਹਰਿ ਹਰਿ ਨਾਮੁ ਅਸਥਿਰੁ ਸੋਹਾਗੁ ॥੨॥੧੦੬॥**

***ਪਦ ਅਰਥ :*** ਰਵਤ—ਸਿਮਰਿਆਂ। ਮਇਆ—ਕਿਰਪਾ। ਹਰਿ ਰਾਇਆ—ਪ੍ਰਭੂ ਪਾਤਸ਼ਾਹ। ਜਾ ਕੇ—ਜਿਸ ਦੇ। ਸੋਹਾਗੁ—ਖਸਮ, ਪਤੀ।.

***ਅਰਥ :***

ਪ੍ਰ: ਕਿਉਂ ਜੀ, ਜਿਸ ਉੱਤੇ ਸਤਿਗੁਰੂ ਦਿਆਲੂ ਹੋ ਜਾਏ, ਉਸ ਨੂੰ ਕੀ ਦਾਤ ਪ੍ਰਾਪਤ ਹੁੰਦੀ ਹੈ?

ਉ: ੧. ਹੇ ਪਿਆਰੇ! ਜਿਸ ਮਨੁੱਖ ਉੱਤੇ ਉਹ ਅਭੁੱਲ ਗੁਰੂ ਕ੍ਰਿਪਾਲੂ ਹੋ ਜਾਂਦਾ ਹੈ,

੨. ਉਸ ਦੇ ਹਿਰਦੇ ਵਿਚ ਸਦਾ-ਥਿਰ ਰਹਿਣ ਵਾਲਾ ਧਰਤੀ ਦਾ ਮਾਲਕ ਪਰਮੇਸ਼ਰ ਵਸ ਜਾਂਦਾ ਹੈ।੧।

੩. ਉਹ ਪੁਰਖ ਰਾਮ ਨਾਮ ਨੂੰ ਸਿਮਰ ਕੇ ਸਦਾ ਹੀ ਸੁਖ ਪਾਉਂਦਾ ਹੈ।

੪. ਜਿਸ ਉੱਤੇ ਪ੍ਰਕਾਸ਼ ਸਰੂਪ ਹਰੀ ਪੂਰਨ ਦਇਆ ਕਰ ਦੇਂਦਾ ਹੈ।੧।ਰਹਾਉ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਦੇ ਪੂਰੇ ਭਾਗ ਪ੍ਰਗਟ ਹੋ ਆਉਣ,

੬. ਉਸ ਨੂੰ ਪਹਿਲੋਂ ਹਰਿ ਹਰਿ ਨਾਮ ਮਿਲਦਾ ਹੈ ਅਤੇ ਫਿਰ ਹਰੀ ਨਾਲ ਮਿਲ ਕੇ ਸਦਾ ਥਿਰ ਰਹਿਣ ਵਾਲਾ ਸੁਹਾਗ ਪ੍ਰਾਪਤ ਹੋ ਜਾਂਦਾ ਹੈ।੨।੧੦੬।[੧]

***ਉਥਾਨਕਾ :*** ਇਹ ਸ਼ਬਦ ਇਕ ਪਾਖੰਡੀ ਬ੍ਰਾਹਮਣ ਪ੍ਰਥਾਏ ਉਚਾਰਿਆ ਗਿਆ ਹੈ। ਸੰਪ੍ਰਦਾ ਵਿਚ ਇਸ ਸ਼ਬਦ ਦੀ ਉਥਾਨਕਾ ਇਹ ਕੀਤੀ ਜਾਂਦੀ ਹੈ ਕਿ ਇਕ ਕੁੱਦੂ ਅਲ ਵਾਲਾ ਬ੍ਰਾਹਮਣ ਲੋਕਾਂ ਦੇ ਘਰਾਂ ਵਿਚ ਵਿਆਹ ਸਮੇਂ ਜਾ ਕੇ ਨੱਚਦਾ ਤੇ ਭੰਡੀ ਪਾ ਕੇ ਤੇ ਡਰਾ ਧਮਕਾ ਕੇ ਦਾਨ ਤੇ ਭੋਜਨ ਲਿਆ ਕਰਦਾ ਸੀ। ਉਹ ਸ੍ਰੀ ਹਰਿਗੋਬਿੰਦ ਜੀ ਦੇ ਵਿਆਹ ਸਮੇਂ ਵੀ ਗੁਰੂ-ਘਰ ਆ ਕੇ ਓਸੇ ਤਰ੍ਹਾਂ ਭੰਡੀ ਪਾਉਣ ਲੱਗਾ। ਸਿੱਖਾਂ ਦੀ ਅਰਦਾਸ 'ਤੇ ਸਤਿਗੁਰੂ ਜੀ ਨੇ ਇਹ ਸ਼ਬਦ ਉਸ ਨੂੰ ਸੁਮੱਤ ਦੇਣ ਲਈ ਤੇ ਡਰਨ ਵਾਲਿਆਂ ਨੂੰ ਉਸ ਤੋਂ ਨਿਰਭੈ ਕਰਨ ਲਈ ਉਚਾਰਿਆ:

**ਗਉੜੀ ਮਹਲਾ ੫ ॥**

**੧. ਧੋਤੀ ਖੋਲਿ ਵਿਛਾਏ ਹੇਠਿ ॥**
**੨. ਗਰਧਪ ਵਾਂਗੂ ਲਾਹੇ ਪੇਟਿ ॥੧॥**
**੩. ਬਿਨੁ ਕਰਤੂਤੀ ਮੁਕਤਿ ਨ ਪਾਈਐ ॥**
**੪. ਮੁਕਤਿ ਪਦਾਰਥੁ ਨਾਮੁ ਧਿਆਈਐ ॥੧॥ ਰਹਾਉ ॥**
**੫. ਪੂਜਾ ਤਿਲਕ ਕਰਤ ਇਸਨਾਨਾਂ ॥**
**੬. ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥**
**੭. ਬੇਦੁ ਪੜੈ ਮੁਖਿ ਮੀਠੀ ਬਾਣੀ ॥**
**੮. ਜੀਆਂ ਕੁਹਤ ਨ ਸੰਗੈ ਪਰਾਣੀ ॥੩॥**
**੯. ਕਹੁ ਨਾਨਕ ਜਿਸੁ ਕਿਰਪਾ ਧਾਰੈ ॥**
**੧੦. ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥੪॥੧੦੭॥**

***ਪਦ ਅਰਥ :*** ਧੋਤੀ ਖੋਲਿ—ਧੋਤੀ ਦਾ ਉਪਰਲਾ ਅੱਧਾ ਹਿੱਸਾ ਲਾਹ ਕੇ। ਹੇਠਿ—ਹੇਠ, ਭੁੰਜੇ। ਗਰਧਪ—ਖੋਤਾ। ਪੇਟਿ—ਪੇਟ ਵਿਚ; ਢਿੱਡ ਵਿਚ। ਲਾਹੇ—ਪਾਈ ਜਾਂਦਾ ਹੈ, ਖੀਰ ਆਦਿਕ। ਕਰਤੂਤੀ—ਕਰਤੂਤ, ਨਾਮ ਸਿਮਰਨ ਦਾ ਉੱਦਮ। ਮੁਕਤਿ—ਵਿਕਾਰਾਂ ਤੋਂ ਖਲਾਸੀ; ਮੋਖ ਪਦਵੀ। ਛੁਰੀ ਕਾਢਿ—ਛੁਰੀ ਕੱਢ ਕੇ, ਨਿਰਦਇਤਾ ਨਾਲ, ਸੁਰਗ ਆਦਿਕ ਦਾ ਧੋਖਾ ਦੇ ਕੇ। ਲੇਵੈ ਹਥਿ—ਹੱਥ ਵਿਚ ਲੈਂਦਾ ਹੈ, ਹਾਸਲ ਕਰਦਾ ਹੈ। ਮੁਖਿ—ਮੂੰਹੋਂ। ਮੀਠੀ ਬਾਣੀ—ਮਿੱਠੀ ਸੁਰ ਨਾਲ। ਕੁਹਤ—ਮਾਰਦਿਆਂ। ਜੀਆਂ ਕੁਹਤ—ਜੀਵਾਂ ਨੂੰ ਕੁਹੰਦਿਆਂ, ਆਪਣੇ ਜਜਮਾਨਾਂ ਨਾਲ ਧੋਖਾ ਕਰਦਿਆਂ। ਨ ਸੰਗੈ—ਨਹੀਂ ਸੰਗਦਾ, ਨਹੀਂ ਝਕਦਾ। ਸੁਧੁ—ਪਵਿੱਤਰ। ਬ੍ਰਹਮੁ—ਪਰਮਾਤਮਾ।

***ਅਰਥ :***

ਪ੍ਰ: ਹੇ ਸਤਿਗੁਰੂ ਜੀ! ਇਹ ਬ੍ਰਾਹਮਣ ਉਪਦੇਸ਼ ਤਾਂ ਮੁਕਤ ਹੋਣ ਦਾ ਹੀ ਦੇਂਦਾ ਹੈ।

ਉ: ੧. (ਐ ਪਿਆਰਿਓ! ਇਹ ਭਾਵੇਂ ਉਪਦੇਸ਼ ਤਾਂ ਆਪਣੇ ਜਜਮਾਨਾਂ ਨੂੰ ਦੇਂਦਾ ਹੈ, ਪਰ ਜਜਮਾਨਾਂ ਨੂੰ ਦੱਸਦਾ ਇਹੋ ਹੈ ਕਿ ਬ੍ਰਾਹਮਣ ਨੂੰ ਦਿੱਤਾ ਦਾਨ ਹੀ ਮੋਖ ਪਦਵੀ ਮਿਲਣ ਦਾ ਰਸਤਾ ਹੈ। ਇਹ ਬ੍ਰਾਹਮਣ ਸਰਾਧਾਂ ਆਦਿਕਾਂ ਦੇ ਸਮੇਂ ਜਜਮਾਨਾਂ ਦੇ ਘਰ ਜਾ ਕੇ ਚੌਂਕੇ ਵਿਚ ਬੈਠ ਕੇ।) ਧੋਤੀ ਖੋਲ੍ਹ ਕੇ ਹੇਠ ਵਿਛਾ ਲੈਂਦਾ ਹੈ। ਅਤੇ:

੨. ਖੋਤੇ ਵਾਂਗ ਦਬਾ-ਦਬ ਖੀਰ ਆਦਿਕ ਖਾਣੇ ਆਪਣੇ ਪੇਟ ਵਿਚ ਪਾਈ ਜਾਂਦਾ ਹੈ।੧।

ਪ੍ਰ: ਫਿਰ, ਕਿਉਂ ਮਹਾਰਾਜ ਜੀਉ! ਇਹ ਬ੍ਰਾਹਮਣ ਮੁਕਤੀ ਨਹੀਂ ਪਾ ਸਕੇਗਾ?

---

੧. ਨੋਟ: ਇਥੋਂ ਤਕ ਗਿਣਤੀ ੩ ਅੰਕਾਂ ਵਿਚ ਚਲੀ ਆ ਰਹੀ ਸੀ।
ਪਹਿਲਾ ਅੰਕ ਸ਼ਬਦ ਦੇ ਪਦਾਂ ਦੀ ਗਿਣਤੀ ਦੱਸਦਾ ਸੀ।
ਦੂਸਰਾ ਪੰਜਵੀਂ ਪਾਤਸ਼ਾਹੀ ਜੀ ਦੇ ਸ਼ਬਦਾਂ ਦੀ ਗਿਣਤੀ ਤੇ ਤੀਸਰਾ ਗਉੜੀ ਵਿਚ ਸ਼ਬਦਾਂ ਦੀ ਸਮੁੱਚੀ ਗਿਣਤੀ।
ਇਥੋਂ ਤੀਸਰਾ ਅੰਕ ਸਮੁੱਚੀ ਗਿਣਤੀ ਲਿਖਣਾ ਛੱਡ ਦਿੱਤਾ ਗਿਆ ਹੈ, ਪੰਚਮ ਪਾਤਸ਼ਾਹ ਜੀ ਦੇ ਸ਼ਬਦਾਂ ਦੀ ਗਿਣਤੀ ਅੰਕ ੧੧ ਹੇਠ ਆਏ ਦੋ ਸ਼ਬਦਾਂ ਨੂੰ ਦੋ ਹੀ ਗਿਣਿਆ ਹੈ। ਵੱਡਾ ਜੋੜ ੧੭੫ ਬਣਦਾ ਹੈ।

ਉ: ੩. ਬਿਲਕੁਲ ਹੀ ਨਹੀਂ, ਐ ਪਿਆਰਿਓ! ਮੁਕਤੀ ਤਾਂ ਸ਼ੁਭ ਕਰਮ ਕਰਨ ਨਾਲ ਹੀ ਮਿਲ ਸਕਦੀ ਹੈ, ਇਸ ਲਈ ਇਹ ਯਕੀਨ ਰੱਖੋ ਕਿ ਸ਼ੁਭ ਕਰਮਾਂ ਤੋਂ ਸੱਖਣੇ ਮਨੁੱਖ ਨੂੰ ਮੁਕਤੀ ਨਹੀਂ ਮਿਲ ਸਕਦੀ।

ਪ੍ਰ: ਕਿਉਂ ਦਾਤਾਰ ਜੀਉ! ਗੁਰਮਤਿ ਵਿਚ ਕਿਹੜਾ ਸ਼ੁਭ ਕਰਮ ਮੰਨਿਆ ਜਾਂਦਾ ਹੈ?

ਉ: ੪. ਹੇ ਭਾਈਓ! ਗੁਰਮਤਿ ਅਨੁਸਾਰ ਅਸਲ ਸ਼ੁਭ ਕਰਮ ਨਾਮ ਹੈ, ਸੋ ਮੁਕਤਿ ਰੂਪ ਪਦਾਰਥ ਕੇਵਲ ਨਾਮ ਧਿਆਉਣ ਨਾਲ ਹੀ ਮਿਲ ਸਕਦਾ ਹੈ।੧।ਰਹਾਉ।

ਪ੍ਰ: ਸਾਈਂ ਜੀਉ! ਇਸ ਬ੍ਰਾਹਮਣ ਦੀ ਪੂਜਾ ਆਦਿ ਕੀਤੀ ਬਾਹਰਲੀ ਕਿਰਿਆ, ਕੀ ਕਿਸੇ ਵੀ ਲੇਖੇ ਵਿਚ ਨਹੀਂ?

ਉ: ੫. ਬਿਲਕੁਲ ਨਹੀਂ, ਹੇ ਭਰਾਵੋ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਪਾਖੰਡੀ ਪੂਜਾ ਭੀ ਕਰਦਾ ਹੈ, ਮੱਥੇ ਉੱਤੇ ਤਿਲਕ ਭੀ ਲਾਉਂਦਾ ਅਤੇ ਇਸ਼ਨਾਨ ਵੀ ਕਰਦਾ ਹੈ।

੬. ਪਰ ਦਾਨ ਛੁੱਰੀ ਕੱਢ ਕੇ, ਭਾਵ ਡਰਾਵੇ ਧਮਕੀਆਂ ਦੇ ਕੇ ਹੱਥ ਵਿਚ ਲੈਂਦਾ ਹੈ।੨।

੭. ਵੇਖੋ! ਇਹ ਪ੍ਰਾਣੀ, ਮਨੁੱਖ ਮੂੰਹੋਂ ਤਾਂ ਮਿੱਠੀ ਸੁਰ ਨਾਲ ਵੇਦ ਮੰਤ੍ਰ ਰੂਪ ਬਾਣੀ ਪੜ੍ਹਦਾ ਹੈ।

੮. ਪਰ ਆਪਣੇ ਜਜਮਾਨਾਂ ਗ਼ਰੀਬ ਜੀਵਾਂ ਨੂੰ ਕੋਹਣੋਂ ਨਹੀਂ ਸੰਗਦਾ। ਇਨ੍ਹਾਂ ਨਾਲ ਧੋਖਾ ਕਰਦਾ ਉੱਕਾ ਹੀ ਝਿੱਜਕਦਾ ਨਹੀਂ। ਇਨ੍ਹਾਂ ਦਾ ਦਿਲ ਦੁਖਾ ਕੇ ਸ੍ਰਾਪਾਂ ਦਾ ਭੈ ਦੇ ਕੇ ਦਾਨ ਲੈਂਦਾ ਹੈ, ਇਹ ਮਾਨੋਂ ਜੀਵਾਂ ਨੂੰ ਕੋਂਹਦਾ ਹੈ।੩।

ਪ੍ਰ: ਕਿਉਂ ਗੁਰਦੇਵ ਜੀਉ! ਇਹ ਬ੍ਰਾਹਮਣ ਇਹ ਪਾਖੰਡ ਦੀ ਕਿਰਿਆ ਛੱਡ ਕਿਉਂ ਨਹੀਂ ਦੇਂਦਾ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਭਰਾਵੋ! ਇਹ ਗੱਲ ਕਿਸੇ ਦੇ ਵੱਸ ਦੀ ਨਹੀਂ। ਜਿਸ ਉੱਤੇ ਉਹ ਪ੍ਰਭੂ ਆਪ ਹੀ ਕਿਰਪਾ ਕਰਦਾ ਹੈ,

੧੦. ਉਸ ਦਾ ਹਿਰਦਾ ਸ਼ੁੱਧ ਹੋ ਜਾਂਦਾ ਹੈ, ਓਹੀ ਬ੍ਰਹਮ ਦੀ ਵੀਚਾਰ ਕਰਦਾ ਹੈ। ਭਾਵ ਹੇ ਭਾਈਓ! ਇਹ ਪਾਖੰਡੀ ਬ੍ਰਾਹਮਣ ਬ੍ਰਹਮ ਦੀ ਵੀਚਾਰ ਨਹੀਂ ਕਰਦਾ। ਇਸ ਦੇ ਕਰਮਾਂ ਤੋਂ ਇਸ ਦਾ ਹਿਰਦਾ ਪਵਿੱਤਰ ਨਹੀਂ ਦਿੱਸਦਾ। ਇਸੇ ਲਈ ਇਹ ਬ੍ਰਹਮ ਦਾ ਕ੍ਰਿਪਾ-ਪਾਤਰ ਨਹੀਂ ਹੋ ਸਕਦਾ, ਸੋ ਇਸ ਤੋਂ ਡਰਨ ਦੀ ਕੋਈ ਲੋੜ ਨਹੀਂ।੪।੧੦੭।

***ਭਾਵਾਰਥ :*** ਨਾਮ ਤੋਂ ਸੱਖਣਾ ਮਨੁੱਖ ਭਾਵੇਂ ਕਿਤਨਾ ਭੀ ਪੂਜਾ, ਤਿਲਕ, ਇਸ਼ਨਾਨ ਆਦਿਕ ਦੀ ਕਿਰਿਆ ਕਰਦਾ ਹੈ, ਉਹ ਭਾਵੇਂ ਕਿਤਨਾ ਭੀ ਮਿੱਠੀ ਸੁਰ ਨਾਲ ਵੇਦ ਦੇ ਮੰਤਰ ਪੜ੍ਹਦਾ ਹੈ, ਪਰ ਉਸ ਨੂੰ ਨਾਮ ਸਿਮਰਨ ਤੋਂ ਬਿਨਾਂ ਸੰਸਾਰ ਦੇ ਬੰਧਨਾਂ ਤੋਂ ਖਲਾਸੀ ਨਹੀਂ ਪ੍ਰਾਪਤ ਹੋ ਸਕਦੀ।

## ਗਉੜੀ ਮਹਲਾ ੫ ॥

**੧. ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥**
**੨. ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ ਰਹਾਉ ॥**
**੩. ਦੁਸਟ ਦੂਤ ਪਰਮੇਸਰਿ ਮਾਰੇ ॥**
**੪. ਜਨ ਕੀ ਪੈਜ ਰਖੀ ਕਰਤਾਰੇ ॥੧॥**
**੫. ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥**
**੬. ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥**
**੭. ਨਿਰਭਉ ਹੋਇ ਭਜਹੁ ਭਗਵਾਨ ॥**
**੮. ਸਾਧਸੰਗਤਿ ਮਿਲਿ ਕੀਨੋ ਦਾਨੁ ॥੩॥**
**੯. ਸਰਣਿ ਪਰੇ ਪ੍ਰਭ ਅੰਤਰਜਾਮੀ ॥**
**੧੦. ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥੧੦੮॥**

***ਪਦ ਅਰਥ :*** ਥਿਰੁ—ਅਡੋਲ-ਚਿੱਤ, ਸ਼ਰਧਾ ਨਾਲ। ਘਰਿ—ਹਿਰਦੇ ਵਿਚ। ਹਰਿ ਜਨ—ਹੇ ਹਰੀ ਦੇ ਸੇਵਕੋ! ਜਨ ਕੀ ਪੈਜ—ਸੇਵਕ ਦੀ ਲੱਜਾ। ਕਰਤਾਰੇ—ਕਰਤਾਰਿ, ਕਰਤਾਰ ਨੇ। ਵਸਿ—ਵੱਸ ਵਿਚ। ਪੀਨੇ—ਪੀਂਦੇ ਹਨ। ਮਿਲਿ—ਮਿਲ ਕੇ। ਕੀਨੋ—ਕੀਤਾ ਹੈ। ਓਟ—ਆਸਰਾ।

***ਅਰਥ :***

ਪ੍ਰ: ਕਿਉਂ ਜੀ! ਹਰੀ ਦੇ ਭਗਤ ਜਨਾਂ ਲਈ ਆਪ ਜੀ ਕੀ ਉਪਦੇਸ਼ ਕਰਦੇ ਹੋ!

ਉ: ੧. ਹੇ ਪਿਆਰੇ! ਉਨ੍ਹਾਂ ਲਈ ਤਾਂ ਗੁਰਮਤਿ ਦਾ ਇਹੋ ਉਪਦੇਸ਼ ਦੇਵਾਂਗੇ ਕਿ ਹੇ ਹਰੀ ਦੇ ਪਿਆਰੇ ਭਗਤ ਜਨੋ! ਤੁਸੀਂ ਹੁਣ ਆਪਣੇ ਹਿਰਦੇ-ਘਰ ਵਿਚ ਟਿਕ ਕੇ, ਸਥਿਰ ਹੋ ਕੇ, ਪੂਰੀ ਸ਼ਰਧਾ ਨਾਲ ਬੈਠ ਜਾਓ।

੨. ਕਿਉਂਕਿ ਸਤਿਗੁਰੂ ਨੇ ਤੁਹਾਡੇ ਸਾਰੇ ਕਾਰਜ ਸਵਾਰ ਦਿੱਤੇ ਹਨ। ਸਤਿਗੁਰੂ ਸ਼ਰਨ ਪਿਆਂ ਦੇ ਕਾਰਜ ਸਵਾਰ ਦੇਂਦਾ ਹੈ।੧।ਰਹਾਉ।

੩. ਐ ਪਿਆਰੇ ਸੰਤ ਜਨੋ! ਤੁਸੀਂ ਇਹ ਨਿਹਚਾ ਧਾਰ ਲਓ ਕਿ ਜੋ ਮਨੁੱਖ ਦੁਨੀਆਂ ਦੇ ਸਾਰੇ ਆਸਰੇ ਛੱਡ ਕੇ, ਕੇਵਲ ਉਸੇ ਮਾਲਕ ਦਾ ਆਸਰਾ ਧਾਰਦਾ ਹੈ, ਉਸ ਦੇ ਮਾਲਕ ਨੇ ਦੁਸ਼ਟ ਦੁਸ਼ਮਨ ਸਾਰੇ ਹੀ ਮਾਰ ਦਿੱਤੇ ਹਨ। ਤੇ:

੪. ਦਾਸਾਂ ਦੀ ਪੈਜ ਉਸ ਕਰਤਾ ਪੁਰਖ ਨੇ ਰੱਖ ਲਈ ਹੈ।੧।

੫. ਹੇ ਸੰਤ ਜਨੋ! ਪਰਮੇਸ਼ਰ ਨੇ ਆਪਣੇ ਪਿਆਰੇ ਦਾਸਾਂ ਨੂੰ ਦੁਨਿਆਵੀ ਸ਼ਾਹਾਂ ਪਾਤਸ਼ਾਹਾਂ ਵਲੋਂ ਬੇ-ਮੁਹਤਾਜ ਕਰ ਦਿੱਤਾ ਹੈ; ਸਗੋਂ ਸ਼ਾਹਾਂ ਪਾਤਸ਼ਾਹਾਂ ਨੂੰ ਆਪਣੇ ਦਾਸਾਂ ਦੇ ਅਧੀਨ ਕਰ ਦਿੱਤਾ ਹੈ।

੬. ਕਿਉਂਕਿ ਪਰਮੇਸ਼ਰ ਦੇ ਸੇਵਕ ਉਸ ਪਰਮਾਤਮਾ ਦੇ ਸਭ ਰਸਾਂ ਤੋਂ ਮਿੱਠਾ ਨਾਮ-ਰਸ ਪੀਂਦੇ ਰਹਿੰਦੇ ਹਨ।੨।

੭. ਹੇ ਪਿਆਰੇ ਭਗਤ ਜਨੋ! ਉਸ ਸੱਚੇ ਮਾਲਕ ਨੇ ਤੁਹਾਡੇ ਉੱਤੇ ਨਾਮ ਦੀ ਬਖ਼ਸ਼ਸ਼ ਕੀਤੀ ਹੈ, ਇਸ ਲਈ ਤੁਸੀਂ ਭੀ ਭੈ-ਰਹਿਤ ਹੋ ਕੇ ਉਸੇ ਵਾਹਿਗੁਰੂ ਜੀ ਦਾ ਸਿਮਰਨ ਕਰੋ।

੮. ਜੋ ਸਿਮਰਨ, ਸਾਧ ਸੰਗਤ ਨੇ ਮਿਲਕੇ ਦਾਨ ਕੀਤਾ ਹੈ।੩।

ਪ੍ਰ: ਕਿਉਂ ਜੀ! ਆਪ ਜੀ ਦਾ ਨਿਸਚਾ ਕੀ ਹੈ?

ਉ: ੯-੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਅਸੀਂ ਤਾਂ ਇਕ ਉਸੇ ਅੰਤਰਜਾਮੀ ਦੀ ਸ਼ਰਨ ਪੈ ਰਹੇ ਹਾਂ ਅਤੇ ਉਸੇ ਇਕ ਮਾਲਕ ਪ੍ਰਭੂ ਦੀ ਓਟ ਫੜ ਰਖੀ ਹੈ।੪।੧੦੮।

***ਭਾਵਾਰਥ :*** ਇਸ ਸ਼ਬਦ ਵਿਚ ਹਰੀ ਦੇ ਸੇਵਕਾਂ ਨੂੰ ਅਡੋਲ ਹੋ ਕੇ ਉਸੇ ਪ੍ਰਭੂ ਦਾ ਸਿਮਰਨ ਕਰਦੇ ਰਹਿਣ ਦਾ ਉਪਦੇਸ਼ ਦਿੱਤਾ ਹੈ। ਨਾਮ ਦਾ ਸਦਕਾ ਉਨ੍ਹਾਂ ਦੇ ਮੁਕਤ ਹੋਣ ਤੱਕ ਸਾਰੇ ਕਾਰਜ ਪ੍ਰਭੂ ਆਪ ਹੀ ਸਵਾਰ ਦੇਂਦਾ ਹੈ।

**ਗਉੜੀ ਮਹਲਾ ੫ ॥**

**੧. ਹਰਿ ਸੰਗਿ ਰਾਤੇ ਭਾਹਿ ਨ ਜਲੈ ॥**
**੨. ਹਰਿ ਸੰਗਿ ਰਾਤੇ ਮਾਇਆ ਨਹੀ ਛਲੈ ॥**
**੩. ਹਰਿ ਸੰਗਿ ਰਾਤੇ ਨਹੀ ਡੂਬੈ ਜਲਾ ॥**
**੪. ਹਰਿ ਸੰਗਿ ਰਾਤੇ ਸੁਫਲ ਫਲਾ ॥੧॥**
**੫. ਸਭ ਭੈ ਮਿਟਹਿ ਤੁਮਾਰੈ ਨਾਇ ॥**
**੬. ਭੇਟਤ ਸੰਗਿ ਹਰਿ ਹਰਿ ਗੁਨ ਗਾਇ ॥ ਰਹਾਉ ॥**
**੭. ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ ॥**
**੮. ਹਰਿ ਸਿਉ ਸੋ ਰਚੈ ਜਿਸੁ ਸਾਧ ਕਾ ਮੰਤਾ ॥**
**੯. ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ ॥**
**੧੦. ਹਰਿ ਸੰਗਿ ਰਾਤੇ ਪੂਰਨ ਆਸ ॥੨॥**
**੧੧. ਹਰਿ ਸੰਗਿ ਰਾਤੇ ਦੂਖੁ ਨ ਲਾਗੈ ॥**
**੧੨. ਹਰਿ ਸੰਗਿ ਰਾਤਾ ਅਨਦਿਨੁ ਜਾਗੈ ॥**
**੧੩. ਹਰਿ ਸੰਗਿ ਰਾਤਾ ਸਹਜ ਘਰਿ ਵਸੈ ॥**
**੧੪. ਹਰਿ ਸੰਗਿ ਰਾਤੇ ਭ੍ਰਮੁ ਭਉ ਨਸੈ ॥੩॥**
**੧੫. ਹਰਿ ਸੰਗਿ ਰਾਤੇ ਮਤਿ ਊਤਮ ਹੋਇ ॥**
**੧੬. ਹਰਿ ਸੰਗਿ ਰਾਤੇ ਨਿਰਮਲ ਸੋਇ ॥**
**੧੭. ਕਹੁ ਨਾਨਕ ਤਿਨ ਕਉ ਬਲਿ ਜਾਈ ॥**
**੧੮. ਜਿਨ ਕਉ ਪ੍ਰਭੁ ਮੇਰਾ ਬਿਸਰਤ ਨਾਹੀ ॥੪॥੧੦੯॥**

***ਪਦ ਅਰਥ :*** ਭਾਹਿ—ਅੱਗ ਵਿਚ, ਤ੍ਰਿਸ਼ਨਾ ਦੀ ਅੱਗ ਵਿਚ। ਸੰਗਿ—ਨਾਲ। ਰਾਤੇ—ਰਚਿਆਂ। ਜਲਾ—ਪਾਣੀ ਵਿਚ, ਨਾਇ—ਨਾਮ ਰਾਹੀਂ। ਭੇਟਤ—ਮਿਲਿਆਂ। ਗਾਇ—ਗਾਉਂਦਾ ਹੈ। ਸਾਧ—ਗੁਰੂ। ਮੰਤਾ—ਉਪਦੇਸ਼। ਤ੍ਰਾਸ—ਡਰ। ਨ ਲਾਗੈ—ਪੋਹ ਨਹੀਂ ਸਕਦਾ। ਰਾਤਾ—ਮਿਲਿਆਂ, ਲੀਣ ਹੋਇਆਂ। ਅਨਦਿਨੁ—ਹਰ ਰੋਜ਼। ਜਾਗੈ—ਵਿਕਾਰਾਂ ਵਲੋਂ ਸੁਚੇਤ ਰਹਿੰਦਾ ਹੈ। ਸਹਜ ਘਰਿ—ਅਡੋਲਤਾ ਦੇ ਘਰ ਵਿਚ। ਨਿਰਮਲ—ਪਵਿੱਤਰ, ਬੇ-ਦਾਗ਼। ਸੋਇ—ਸੋਭਾ। ਬਲਿ ਜਾਈ—ਕੁਰਬਾਨ ਜਾਂਦਾ ਹਾਂ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀਉ! ਹਰੀ ਦੇ ਪ੍ਰੇਮ-ਰੰਗ ਵਿਚ ਰੰਗਿਆਂ, ਕਿਹੜੇ ਵਿਘਨਾਂ ਤੇ ਉਪਾਧੀਆਂ ਤੋਂ ਬਚੇ ਰਹੀਦਾ ਹੈ?

ੳ: ੧. ਹੇ ਭਰਾਵੋ! ਜੋ ਮਨੁੱਖ ਉਸ ਪਰਮੇਸ਼ਰ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਸ ਨੂੰ ਕਦੀ ਭੀ ਤ੍ਰਿਸ਼ਨਾ-ਅੱਗ ਨਹੀਂ ਸਾੜ ਸਕਦੀ।

੨. ਉਸ ਪਰਮੇਸ਼ਰ ਦੇ ਚਰਨਾਂ ਨਾਲ ਪ੍ਰੇਮ-ਸਹਿਤ ਜੁੜੇ ਰਿਹਾਂ, ਪ੍ਰੇਮੀ ਨੂੰ ਮਾਇਆ ਨਹੀਂ ਛਲ ਸਕਦੀ।

੩. ਪਰਮੇਸ਼ਰ ਦੇ ਪਿਆਰ-ਰੰਗ ਵਿਚ ਜੁੜੇ ਰਿਹਾਂ, ਪ੍ਰੇਮੀ ਜਲ ਵਿਚ ਨਹੀਂ ਡੁੱਬ ਸਕਦਾ। (ਜਿਵੇਂ ਕਿ ਕਬੀਰ ਜੀ ਤੇ ਪ੍ਰਹਿਲਾਦ ਜੀ ਨਹੀਂ ਸਨ ਡੁੱਬੇ, ਭਾਵ ਉਸ ਮਾਲਕ ਦੀ ਸਦਾ ਸਦਾ ਯਾਦ ਵਿਚ ਮਸਤ ਰਿਹਾਂ, ਸੇਵਕ ਸੰਸਾਰ-ਸਮੁੰਦਰ ਦੇ ਵਿਕਾਰਾਂ ਦੇ ਪਾਣੀ ਵਿਚ ਗ਼ਰਕ ਨਹੀਂ ਹੁੰਦਾ)।

੪. ਪਰਮੇਸ਼ਰ ਨਾਲ ਪਿਆਰ ਕਰਨ ਨਾਲ ਸੇਵਕ ਸੋਹਣੇ ਫਲਾਂ ਨਾਲ ਫਲਦਾ ਹੈ, (ਭਾਵ ਵੈਰਾਗ ਬਿਬੇਕ, ਮੁਕਤੀ, ਭੁਗਤੀ ਆਦਿ ਸਾਰੇ ਹੀ ਫਲ ਪ੍ਰਾਪਤ ਹੋ ਜਾਂਦੇ ਹਨ)।੧।

੫. ਹੇ ਪ੍ਰਭੂ! ਤੇਰੇ ਨਾਮ ਨਾਲ ਜੁੜਿਆਂ, ਮਨੁੱਖ ਦੇ ਸਾਰੇ ਹੀ ਡਰ ਦੂਰ ਹੋ ਜਾਂਦੇ ਹਨ।

ਪ੍ਰ: ਕਿਉਂ ਜੀ! ਹਰੀ ਦੇ ਗੁਣ ਗਾਉਣ ਦੀ ਦਾਤ ਮਿਲਦੀ ਕਿਥੋਂ ਹੈ?

ੳ: ੬. ਹੇ ਪਿਆਰੇ! ਸਾਧ ਸੰਗਤ ਨੂੰ ਮਿਲਣ ਨਾਲ, ਹਰੀ ਦਾ ਨਾਮ ਅਤੇ ਹਰੀ ਦੇ ਗੁਣ ਗਾਉਣੇ ਪ੍ਰਾਪਤ ਹੁੰਦੇ ਹਨ।੧।

੭. ਹੇ ਭਾਈਓ! ਉਸ ਪਰਮਾਤਮਾ ਦੀ ਯਾਦ ਵਿਚ ਜੁੜੇ ਰਿਹਾਂ, ਮਨੁੱਖ ਦੀ ਹਰ ਕਿਸਮ ਦੀ ਚਿੰਤਾ ਮਿਟ ਜਾਂਦੀ ਹੈ।

ਪ੍ਰ: ਕ੍ਰਿਪਾਲੂ ਜੀਉ! ਜਦ ਹਰੀ ਦਾ ਪ੍ਰੇਮ-ਰੰਗ ਇਤਨੇ ਫਲਾਂ ਦਾ ਦਾਤਾ ਹੈ, ਤਾਂ ਇਸ ਵਿਚ ਸਾਰੇ ਹੀ ਕਿਉਂ ਨਹੀਂ ਲੀਨ ਰਹਿੰਦੇ?

ੳ: ੮. ਐ ਪਿਆਰਿਓ! ਇਹ ਗੱਲ ਕਿਸੇ ਦੇ ਆਪਣੇ ਵੱਸ ਦੀ ਨਹੀਂ। ਹਰੀ ਦੇ ਪ੍ਰੇਮ-ਰੰਗ ਵਿਚ ਤਾਂ ਓਹੀ ਰਚਦਾ ਹੈ, ਜਿਸ ਨੂੰ ਸਾਧੂ-ਗੁਰੂ ਦਾ ਉਪਦੇਸ਼ ਪ੍ਰਾਪਤ ਹੁੰਦਾ ਹੈ।

੯. ਪਰ, ਹੇ ਪਿਆਰੇ! ਜਦ ਕੋਈ ਹਰੀ ਦੇ ਪਿਆਰ ਵਿਚ ਰੰਗਿਆ ਜਾਏ ਤਾਂ ਫਿਰ ਉਸ ਨੂੰ ਜਮਾਂ ਦਾ ਡਰ ਨਹੀਂ ਰਹਿ ਜਾਂਦਾ, ਮੌਤ ਦਾ ਉੱਕਾ ਹੀ ਸਹਿਮ ਚੁੱਕਿਆ ਜਾਂਦਾ ਹੈ।੨। ਤੇ:

੧੦. ਮਨੁੱਖ ਦੀਆਂ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ।

੧੧. ਹੇ ਭਾਈਓ! ਹਰੀ ਦੇ ਨਾਲ ਰਚੇ ਰਿਹਾਂ, ਕੋਈ ਭੀ ਦੁੱਖ ਨਹੀਂ ਲੱਗਦਾ।

੧੨. ਹਰੀ-ਰੰਗ ਵਿਚ ਰੰਗਿਆ ਮਨੁੱਖ, ਦਿਨੇ ਰਾਤ ਜਾਗਦਾ ਹੈ, (ਭਾਵ ਮਾਇਆ ਦੀ ਮਸਤੀ ਵਿਚ ਬੇ-ਸੰਭਾਲ ਹੋ ਕੇ ਨਹੀਂ ਸੌਂਦਾ। ਉਹ ਹਰ ਵੇਲੇ ਵਿਕਾਰਾਂ ਦੇ ਹੱਲਿਆਂ ਵਲੋਂ ਸੁਚੇਤ ਰਹਿੰਦਾ ਹੈ)।

੧੩. ਹਰੀ ਨਾਲ ਜੁੜਿਆਂ ਸਹਿਜ ਅਵਸਥਾ ਵਿਚ ਜਾ ਵਸਦਾ ਹੈ।

੧੪. ਹਰੀ ਨਾਲ ਲੀਣ ਹੋਇਆਂ ਭਰਮ ਤੇ ਭੈ ਦੂਰ ਹੋ ਜਾਂਦਾ ਹੈ।੩।

੧੫. ਉਸ ਪਰਮਾਤਮਾ ਨਾਲ ਰਚਿਆਂ ਮਨੁੱਖ ਦੀ ਅਕਲ ਸਵੱਛ ਹੋ ਜਾਂਦੀ ਹੈ।

੧੬. ਪਰਮਾਤਮਾ ਦੀ ਯਾਦ ਵਿਚ ਜੁੜੇ ਮਨੁੱਖ ਦੀ ਸਰੇਸ਼ਟ ਸੋਭਾ ਜਗਤ ਵਿਚ ਖਿਲਰ ਜਾਂਦੀ ਹੈ।

੧੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ,

੧੮. ਜਿਨ੍ਹਾਂ ਨੂੰ ਮੇਰਾ ਪ੍ਰਭੂ ਕਦੇ ਵੀ ਭੁਲਦਾ ਨਹੀਂ।੪।੧੦੯।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਸਾਰੇ ਭੈ, ਵਿਘਨਾਂ ਤੇ ਉਪਾਧੀਆਂ ਦਾ ਸੱਚਾ ਦਾਰੂ, ਹਰੀ ਨਾਲ ਪ੍ਰੇਮ ਕਰਨਾ ਹੀ ਦੱਸਿਆ ਹੈ।

**ਗਉੜੀ ਮਹਲਾ ੫ ॥**

**੧. ਉਦਮੁ ਕਰਤ ਸੀਤਲ ਮਨ ਭਏ ॥**
**੨. ਮਾਰਗਿ ਚਲਤ ਸਗਲ ਦੁਖ ਗਏ ॥**
**੩. ਨਾਮੁ ਜਪਤ ਮਨਿ ਭਏ ਅਨੰਦ ॥**
**੪. ਰਸਿ ਗਾਏ ਗੁਨ ਪਰਮਾਨੰਦ ॥੧॥**
**੫. ਖੇਮ ਭਇਆ ਕੁਸਲ ਘਰਿ ਆਏ ॥**
**੬. ਭੇਟਤ ਸਾਧਸੰਗਿ ਗਈ ਬਲਾਏ ॥ ਰਹਾਉ ॥**
**੭. ਨੇਤ੍ਰ ਪੁਨੀਤ ਪੇਖਤ ਹੀ ਦਰਸ ॥**
**੮. ਧਨਿ ਮਸਤਕ ਚਰਨ ਕਮਲ ਹੀ ਪਰਸ ॥**
**੯. ਗੋਬਿੰਦ ਕੀ ਟਹਲ ਸਫਲ ਇਹ ਕਾਂਇਆ ॥**
**੧੦. ਸੰਤ ਪ੍ਰਸਾਦਿ ਪਰਮ ਪਦੁ ਪਾਇਆ ॥੨॥**
**੧੧. ਜਨ ਕੀ ਕੀਨੀ ਆਪਿ ਸਹਾਇ ॥**
**੧੨. ਸੁਖੁ ਪਾਇਆ ਲਗਿ ਦਾਸਹ ਪਾਇ ॥**
**੧੩. ਆਪੁ ਗਇਆ ਤਾ ਆਪਹਿ ਭਏ ॥**
**੧੪. ਕ੍ਰਿਪਾ ਨਿਧਾਨ ਕੀ ਸਰਨੀ ਪਏ ॥੩॥**
**੧੫. ਜੋ ਚਾਹਤ ਸੋਈ ਜਬ ਪਾਇਆ ॥**
**੧੬. ਤਬ ਢੂੰਢਨ ਕਹਾ ਕੋ ਜਾਇਆ ॥**
**੧੭. ਅਸਥਿਰ ਭਏ ਬਸੇ ਸੁਖ ਆਸਨ ॥**
**੧੮. ਗੁਰ ਪ੍ਰਸਾਦਿ ਨਾਨਕ ਸੁਖ ਬਾਸਨ ॥੪॥੧੧੦॥**

***ਪਦ ਅਰਥ :*** ਸੀਤਲ ਮਨ—ਠੰਡੇ ਮਨ ਵਾਲੇ, ਸ਼ਾਂਤ ਚਿੱਤ। ਮਾਰਗਿ—ਰਸਤੇ ਵਿਚ। ਰਸਿ—ਪ੍ਰੇਮ ਨਾਲ। ਪਰਮਾਨੰਦ—ਸਭ ਤੋਂ ਉੱਚੇ ਅਨੰਦ ਦਾ ਮਾਲਕ, ਪ੍ਰਭੂ। ਖੇਮ—ਸੁਖ। ਕੁਸਲ ਘਰਿ—ਸੁਖ ਦੇ ਘਰ ਵਿਚ। ਭੇਟਤ—ਮਿਲਿਆਂ। ਬਲਾਏ—ਚੁੜੇਲ। ਪੁਨੀਤ—ਪਵਿੱਤਰ, ਪਰਾਇਆ ਰੂਪ ਮੰਦ-ਦ੍ਰਿਸ਼ਟੀ ਨਾਲ ਤੱਕਣ ਤੋਂ ਰਹਿਤ। ਪੇਖਤ—ਵੇਖਦਿਆਂ। ਪਰਸ—ਛੋਹ। ਪਰਮ ਪਦੁ—ਸਭ ਤੋਂ ਉੱਚਾ, ਆਤਮਕ ਦਰਜਾ। ਸਹਾਇ—ਸਹਾਇਤਾ। ਦਾਸਹ—ਦਾਸਾਂ ਦੀ। ਪਾਇ—ਪੈਰੀਂ। ਆਪੁ—ਆਪਾ, ਹੰਕਾਰ। ਤਾਂ—ਤਦੋਂ। ਜੋ ਚਾਹਤ—ਜਿਸ ਨੂੰ ਚਾਹੁੰਦਾ ਹੈ। ਸੋਈ—ਉਹੀ। ਕਹਾ—ਕਿਥੇ? ਕੋ—ਕੋਈ। ਸੁਖ ਆਸਨ—ਅਨੰਦ ਦੇ ਆਸਣ ਉੱਤੇ। ਸੁਖ ਬਾਸਨ—ਸੁਖਾਂ ਵਿਚ ਵੱਸਣ ਵਾਲੇ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀਉ! ਮਨ ਤਾਂ ਹਰ ਵਕਤ ਹੀ ਸੰਸਾਰ ਦੇ ਵਿਕਾਰਾਂ ਵਿਚ ਤਪਿਆ ਰਹਿੰਦਾ ਹੈ, ਤੁਸਾਂ ਆਪਣੇ ਮਨ ਨੂੰ ਕਿਵੇਂ ਸ਼ਾਂਤ ਕੀਤਾ ਹੈ?

ਉ: ੧. ਐ ਪਿਆਰਿਓ! ਜਦੋਂ ਅਸੀਂ ਸਾਧ ਸੰਗਤ ਵਿਚ ਜਾਣ ਦਾ ਅਜੇ ਉੱਦਮ ਹੀ ਕੀਤਾ ਸੀ, ਇਸੇ ਉੱਦਮ ਦਾ ਸਦਕਾ ਅਸੀਂ ਠੰਡੇ ਮਨ ਵਾਲੇ ਹੋ ਗਏ ਹਾਂ, ਭਾਵ ਉੱਦਮ ਕਰਦਿਆਂ ਹੀ ਮਨ ਨੂੰ ਠੰਡ ਪੈ ਗਈ।

ਪ੍ਰ: ਕਿਉਂ ਜੀ! ਜਦੋਂ ਉਠ ਕੇ ਸਾਧ ਸੰਗਤ ਦੇ ਰਾਹੇ ਟੁਰ ਪਏ, ਕੀ ਕੁਝ ਹੋਰ ਵਿਸ਼ੇਸ਼ ਫਲ ਮਿਲ ਗਿਆ?

ਉ: ੨. ਹਾਂ, ਜਦੋਂ ਸਾਧ ਸੰਗਤ ਵਲ ਨੂੰ ਟੁਰ ਪਏ, ਤਾਂ ਰਸਤੇ ਚਲਦਿਆਂ-ਚਲਦਿਆਂ ਸਾਰੇ ਹੀ ਦੁੱਖ ਦੂਰ ਚਲੇ ਗਏ।

ਪ੍ਰ: ਗੁਰੂ ਜੀ! ਕੀ ਰਸਤੇ ਜਾਂਦਿਆਂ ਵੀ ਕੁਝ ਕਰਨਾ ਪਿਆ ਸੀ?

ਉ: ੩. ਹਾਂ ਜ਼ਰੂਰ, ਹੇ ਪਿਆਰੇ! ਰਸਤੇ ਚਲਦਿਆਂ-ਚਲਦਿਆਂ ਮਨ ਵਿਚ ਉਸੇ ਪਰਮੇਸ਼ਰ ਦਾ ਨਾਮ ਜਪਦੇ ਗਏ, ਜਿਸ ਦਾ ਸਦਕਾ ਮਨ ਵਿਚ ਅਨੰਦ ਪ੍ਰਾਪਤ ਹੋ ਆਇਆ।

੪. ਇਸ ਤਰ੍ਹਾਂ ਨਾਮ ਜਪਦੇ ਗਏ ਤੇ ਸਭ ਤੋਂ ਉੱਚੇ ਅਨੰਦ ਦੇ ਮਾਲਕ-ਪ੍ਰਭੂ ਦੇ ਗੁਣ ਪ੍ਰੇਮ ਸਹਿਤ ਗਾਉਂਦਿਆਂ-ਗਾਉਂਦਿਆਂ, ਹੁਣ ਮਨ ਵਿਚ ਅਨੰਦ ਹੀ ਅਨੰਦ ਪ੍ਰਾਪਤ ਹੋ ਆਇਆ ਹੈ।੧।

੫. ਜਦੋਂ ਸਾਧ ਸੰਗਤ ਵਿਚ ਜਾ ਮਿਲੇ ਤਾਂ ਹੁਣ ਸੁਖ ਪ੍ਰਾਪਤ ਹੋ ਗਿਆ ਅਤੇ ਹਰ ਪ੍ਰਕਾਰ ਦੇ ਕੁਸ਼ਲ ਮਨ ਵਿਚ ਆ ਗਏ।

੬. ਬੱਸ, ਸਾਧ ਸੰਗਤ ਵਿਚ ਮਿਲਣੇ ਦੀ ਹੀ ਦੇਰ ਸੀ, ਹੁਣ ਮਾਇਆ-ਚੁੜੇਲ ਵੀ ਦੂਰ ਹੋ ਗਈ ਹੈ।ਰਹਾਉ।

੭. ਜਦੋਂ ਅਸੀਂ ਸਾਧੂਆਂ ਦੀ ਸੰਗਤ ਵਿਚ ਜਾ ਦਰਸ਼ਨ ਕੀਤੇ, ਤਾਂ ਦਰਸ਼ਨ ਪਰਸਦਿਆਂ ਹੀ ਅੱਖਾਂ ਪਵਿੱਤਰ ਹੋ ਗਈਆਂ।

੮. ਹੇ ਪਿਆਰੇ! ਭਾਗਾਂ ਵਾਲੇ ਹਨ ਉਹ ਮੱਥੇ, ਜਿਨ੍ਹਾਂ ਨੂੰ ਗੋਬਿੰਦ ਦੇ ਚਰਨ-ਕਮਲਾਂ ਦੀ ਪਵਿੱਤਰ ਛੋਹ ਮਿਲਦੀ ਹੈ। ਅਤੇ :

੯. ਸਾਧੂਆਂ ਦੀ ਦੱਸੀ ਗੋਬਿੰਦ ਦੀ ਟਹਿਲ ਕਰਨ ਨਾਲ, ਉਹਨਾਂ ਦਾ ਇਹ ਸਰੀਰ ਸਫਲ ਹੋ ਗਿਆ। ਭਾਵ ਜਨਮ ਸਫਲ ਹੋ ਗਿਆ ਹੈ।

੧੦. ਇਹ ਪਰਮ ਪਦਵੀ ਸੰਤਾਂ ਦੀ ਕਿਰਪਾ ਨਾਲ ਹੀ ਪ੍ਰਾਪਤ ਹੋਈ ਹੈ।੨।

੧੧. ਜਿਸ ਮਨੁੱਖ ਦੀ ਪਰਮੇਸ਼ਰ ਨੇ ਆਪ ਹੀ ਸਹਾਇਤਾ ਕੀਤੀ ਹੈ।

੧੨. ਉਸ ਨੇ ਪਰਮਾਤਮਾ ਦੇ ਭਗਤਾਂ ਦੇ ਚਰਨੀਂ ਲੱਗ ਕੇ ਆਤਮਕ ਸੁਖ ਪ੍ਰਾਪਤ ਕਰ ਲਿਆ ਹੈ।

੧੩. ਜਿਨ੍ਹਾਂ ਦਾ ਅੰਦਰੋਂ ਹੰਕਾਰ ਦੂਰ ਹੋ ਗਿਆ, ਉਹ ਪਰਮਾਤਮਾ ਦਾ ਰੂਪ ਹੀ ਹੋ ਗਏ।

ਪ੍ਰ: ਇਹ ਅਵਸਥਾ ਉਨ੍ਹਾਂ ਨੂੰ ਕਿਵੇਂ ਪ੍ਰਾਪਤ ਹੋਈ?

ਉ: ੧੪. ਇਹ ਸਭ ਪ੍ਰਾਪਤੀ ਤਦ ਹੀ ਹੋਈ, ਜਦੋਂ ਕਿਰਪਾ ਨਿਧਾਨ ਗੁਰੂ ਦੀ ਸ਼ਰਨ ਆ ਪਏ।੩।

ਪ੍ਰ: ਕਿਉਂ ਜੀ! ਹੁਣ ਉਨ੍ਹਾਂ ਨੂੰ ਕਿਤੇ ਬਾਹਰ ਜੰਗਲਾਂ ਵਿਚ ਜਾ ਕੇ ਢੂੰਡ ਕਰਨ ਦੀ ਲੋੜ ਤਾਂ ਨਹੀਂ ਰਹਿ ਗਈ?

ਉ: ੧੫. ਉੱਕਾ ਹੀ ਨਹੀਂ, ਐ ਪਿਆਰਿਓ! ਜਦੋਂ ਕਿਸੇ ਮਨੁੱਖ ਨੂੰ ਗੁਰੂ ਦੀ ਕਿਰਪਾ ਨਾਲ ਉਹ ਪਰਮਾਤਮਾ ਆਪ ਹੀ ਮਿਲ ਜਾਂਦਾ ਹੈ, ਜਿਸ ਨੂੰ ਉਹ ਮਿਲਣਾ ਚਾਹੁੰਦਾ ਹੈ।

੧੬. ਤਾਂ ਫਿਰ ਦੱਸੋ, ਉਸ ਨੂੰ ਭਾਲਣ ਕੋਈ ਕਿੱਥੇ ਤੇ ਕਿਉਂ ਜਾਵੇ? ਭਾਵ ਉਹ ਫਿਰ ਬਾਹਰ ਜੰਗਲਾਂ ਪਹਾੜਾਂ ਵਿਚ ਉਸ ਨੂੰ ਲੱਭਣ ਨਹੀਂ ਜਾਇਆ ਕਰਦਾ।

ਪ੍ਰ: ਕਿਉਂ ਜੀ! ਫਿਰ ਉਨ੍ਹਾਂ ਦੀ ਮਾਨਸਕ ਅਵਸਥਾ ਕਿਹੋ ਜੇਹੀ ਹੋ ਜਾਂਦੀ ਹੈ?

ਉ:੧੭. ਹੇ ਪਿਆਰੇ! ਉਸ ਪਰਮਾਤਮਾ ਨੂੰ ਅੰਦਰੋਂ ਹੀ ਲੱਭ ਲੈਣ ਵਾਲੇ ਮਨੁੱਖ ਤਾਂ ਹੁਣ ਸਦਾ ਲਈ ਅਡੋਲ-ਚਿਤ ਹੋ ਜਾਂਦੇ ਹਨ ਅਤੇ ਉਹ ਸਦਾ ਹੀ ਅਨੰਦ-ਮਈ ਅਵਸਥਾ ਵਿਚ ਟਿਕੇ ਰਹਿੰਦੇ ਹਨ।

ਪ੍ਰ: ਕਿਉਂ ਜੀ! ਇਹ ਅਡੋਲ ਅਵਸਥਾ ਪ੍ਰਾਪਤ ਕਰਨ ਲਈ, ਉਨ੍ਹਾਂ ਨੂੰ ਕਿਤਨੇ-ਕੁ ਕਠਨ ਸਾਧਨ ਕਰਨ ਪਏ ਹਨ?

ਉ:੧੮. ਐ ਭਰਾਵੋ! ਇਹ ਸੁਖਾਂ ਵਿਚ ਵਾਸਾ ਉਨ੍ਹਾਂ ਦੀ ਕਿਸੇ ਸਾਧਨਾ ਦਾ ਸਦਕਾ ਪ੍ਰਾਪਤ ਨਹੀਂ ਹੋਇਆ, ਇਹ ਤਾਂ ਸਭੋ ਕੁਝ ਉਸੇ ਗੁਰੂ ਦੀ ਬਖ਼ਸ਼ਸ਼ ਹੈ।੪।੧੧੦।

***ਭਾਵਾਰਥ:*** ਇਸ ਸ਼ਬਦ ਵਿਚ ਸਾਧੂਆਂ ਦੀ ਸੰਗਤ ਵਿਚ ਮਿਲਣ ਨਾਲ ਕੀ ਫਲ ਪ੍ਰਾਪਤ ਹੁੰਦੇ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਹੈ। ਮਨ ਨੂੰ ਹਰ ਸਮੇਂ ਤਪਾਉਣ ਦਾ ਕਾਰਣ ਜੋ ਮਾਇਆ ਰੂਪੀ ਚੁੜੇਲ ਹੈ, ਇਸ ਦੀ ਨਵਿਰਤੀ ਵੀ ਇਸ ਸਾਧ ਸੰਗਤ ਵਿਚ ਮਿਲ ਬੈਠਣ ਨਾਲ ਹੀ ਦਰਸਾਈ ਹੈ।

## ਗਉੜੀ ਮਹਲਾ ੫ ॥

**੧. ਕੋਟਿ ਮਜਨ ਕੀਨੋ ਇਸਨਾਨ ॥**
**੨. ਲਾਖ ਅਰਬ ਖਰਬ ਦੀਨੋ ਦਾਨੁ ॥**
**੩. ਜਾ ਮਨਿ ਵਸਿਓ ਹਰਿ ਕੋ ਨਾਮੁ ॥੧॥**
**੪. ਸਗਲ ਪਵਿਤ ਗੁਨ ਗਾਇ ਗੁਪਾਲ ॥**
**੫. ਪਾਪ ਮਿਟਹਿ ਸਾਧੂ ਸਰਨਿ ਦਇਆਲ ॥ ਰਹਾਉ ॥**
**੬. ਬਹੁਤੁ ਉਰਧ ਤਪ ਸਾਧਨ ਸਾਧੇ ॥**
**੭. ਅਨਿਕ ਲਾਭ ਮਨੋਰਥ ਲਾਧੇ ॥**
**੮. ਹਰਿ ਹਰਿ ਨਾਮ ਰਸਨ ਆਰਾਧੇ ॥੨॥**
**੯. ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥**
**੧੦. ਜੋਗ ਗਿਆਨ ਸਿਧ ਸੁਖ ਜਾਨੇ ॥**
**੧੧. ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥੩॥**
**੧੨. ਅਗਾਧਿ ਬੋਧਿ ਹਰਿ ਅਗਮ ਅਪਾਰੇ ॥**
**੧੩. ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥**
**੧੪. ਨਾਨਕ ਕਉ ਪ੍ਰਭ ਕਿਰਪਾ ਧਾਰੇ ॥੪॥੧੧੧॥**

***ਪਦ ਅਰਥ:*** ਮਜਨ—ਪੁਰਬੀਆਂ 'ਤੇ ਕੀਤੇ ਇਸ਼ਨਾਨ। ਇਸਨਾਨ—ਉਂਜ ਤੀਰਥਾਂ 'ਤੇ ਕੀਤੇ ਇਸ਼ਨਾਨ। ਅਰਬ ਖਰਬ—ਸੌ ਲੱਖ ਦਾ ਇਕ ਕਰੋੜ, ਸੌ ਕਰੋੜ ਦਾ ਇਕ ਅਰਬ, ਸੌ ਅਰਬ ਦਾ ਇਕ ਖਰਬ। ਗਾਇ—ਗਾ ਕੇ, ਮਿਟਹਿ—ਮਿਟ ਜਾਂਦੇ ਹਨ। ਸਾਧੂ—ਗੁਰੂ। ਉਰਧ ਤਪ—ਸਿਰ ਹੇਠਾਂ ਤੇ ਪੈਰ ਉਪਰ ਕਰਕੇ ਤਪ ਕਰਨਾ, ਭਾਵ ਪੁੱਠੇ ਲਟਕਣਾ। ਰਸਨ—ਜੀਭ। ਬਖਾਨੇ—ਉਚਾਰੇ, ਪੜ੍ਹ ਲਏ। ਮਾਨੇ—ਪਤੀਜ ਗਏ। ਸਿਧ ਸੁਖ—ਸਿਧੀਆਂ ਦੇ ਸੁਖ। ਅਗਾਧਿ—ਅਥਾਹ। ਅਗਾਧਿ ਬੋਧਿ—ਅਥਾਹ ਬੋਧ ਵਾਲਾ, ਜਿਸ ਦੇ ਪੂਰਨ ਸਰੂਪ ਦਾ ਸਹੀ ਗਿਆਨ ਨਹੀਂ ਹੋ ਸਕਦਾ।

### ***ਅਰਥ:***

ਪ੍ਰ: ਹੇ ਗੁਰਦੇਵ ਜੀਉ! ਬਹੁਤੇ ਲੋਕ ਪੁਰਬੀਆਂ 'ਤੇ ਕੀਤੇ ਇਸ਼ਨਾਨ ਅਤੇ ਧਨ ਦੇ ਦਾਨ ਕਰਨ ਦੀ ਹੀ ਮਹੱਤਤਾ ਦੱਸਦੇ ਹਨ, ਕੀ ਗੁਰਮਤਿ ਭੀ ਇਸੇ ਖ਼ਿਆਲ ਨਾਲ ਸਹਿਮਤ ਹੈ?

ਉ: ੧. ਨਹੀਂ, ਹੇ ਭਾਈਓ! ਗੁਰਮਤਿ ਦਾ ਤਾਂ ਇਹੋ ਸਿਧਾਂਤ ਹੈ ਕਿ ਉਸ ਮਨੁੱਖ ਨੇ ਜਾਣ ਲਓ, ਕਰੋੜਾਂ ਤੀਰਥਾਂ ਤੇ ਪੁਰਬੀਆਂ ਦੇ ਨ੍ਹਾਉਣ ਕਰ ਲਏ ਹਨ।

੨. (ਅਤੇ) ਉਸੇ ਨੇ ਲੱਖਾਂ ਅਰਬਾਂ ਖਰਬਾਂ ਰੁਪਇਆਂ ਦੇ ਦਾਨ ਭੀ ਦੇ ਦਿੱਤੇ ਹਨ।

੩. ਜਿਸ ਮਨੁੱਖ ਦੇ ਮਨ ਵਿਚ ਉਸ ਪਰਮੇਸ਼ਰ ਦਾ ਨਾਮ ਆ ਵਸਦਾ ਹੈ।੧।

ਪ੍ਰ: ਕਿਉਂ ਜੀ! ਲੋਕ ਤਾਂ ਤੀਰਥਾਂ ਵਿਚ ਇਸ਼ਨਾਨ ਕਰਨ ਨਾਲ ਹੀ ਪਾਪਾਂ ਦੀ ਨਵਿਰਤੀ ਮੰਨਦੇ ਹਨ; ਪਰ ਗੁਰਮਤਿ ਅਨੁਸਾਰ ਪਾਪ ਕਿਵੇਂ ਲਹਿੰਦੇ ਹਨ?

ਉ: ੪. ਹੇ ਪਿਆਰਿਓ! ਜਿਨ੍ਹਾਂ ਮਨੁੱਖਾਂ ਨੇ ਉਸ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੇ ਗੁਣ ਗਾਏ ਹਨ, ਉਹ ਸਾਰੇ ਹੀ ਪਵਿੱਤਰ ਹੋ ਗਏ ਜਾਣ ਲਓ।

੫. ਹੇ ਪਿਆਰੇ! ਦਿਆਲੂ ਸਾਧੂ ਦੀ ਸ਼ਰਨ ਆ ਪਿਆਂ, ਸਾਰੇ ਹੀ ਪਾਪ ਮਿਟ ਜਾਇਆ ਕਰਦੇ ਹਨ।ਰਹਾਉ।

ਪ੍ਰ: ਹਜ਼ੂਰ ਜੀਉ! ਕਈ ਲੋਕ ਪੁੱਠੇ ਹੋ ਕੇ ਅਨੇਕਾਂ ਤਰ੍ਹਾਂ ਦੇ ਤਪ ਸਾਧਦੇ ਹਨ, ਗੁਰਮਤਿ ਦਾ ਇਨ੍ਹਾਂ ਬਾਰੇ ਕੀ ਵੀਚਾਰ ਹੈ?

੬. ਹੇ ਭਾਈਓ! ਉਸ ਮਨੁੱਖ ਨੇ ਮਾਨੋਂ ਪੁੱਠੇ ਲਟਕ ਕੇ ਅਨੇਕਾਂ ਤਪਾਂ ਦੇ ਸਾਧਨ ਸਾਧ ਲਏ ਹਨ।

੭. ਉਸ ਨੇ ਅਨੇਕਾਂ ਰਿੱਧੀਆਂ ਸਿੱਧੀਆਂ ਦੇ ਲਾਭ ਭੀ ਖਟ ਲਏ ਅਤੇ ਅਨੇਕਾਂ ਹੀ ਮਨੋਰਥ ਹਾਸਲ ਕਰ ਲਏ ਹਨ, ਪਰ ਇਹ ਸਭ ਕੁਝ ਉਸੇ ਨੂੰ ਹੀ ਲੱਭਿਆ,

੮. ਜਿਸ ਮਨੁੱਖ ਨੇ ਆਪਣੀ ਰਸਨਾ ਨਾਲ ਹਰੀ ਦਾ ਹਰਿ ਹਰਿ ਨਾਮ ਆਰਾਧਿਆ ਹੈ।੨।

੯. ਹੇ ਭਾਈ! ਉਸ ਮਨੁੱਖ ਨੇ ਮਾਨੋਂ ਸਿੰਮ੍ਰਤੀਆਂ, ਸ਼ਾਸਤ੍ਰਾਂ ਤੇ ਵੇਦਾਂ ਦੇ ਭੀ ਉਚਾਰਨ ਕਰ ਲਏ ਹਨ।

੧੦. ਉਸ ਨੇ ਸਮਝ ਲਓ! ਜੋਗ ਦੀਆਂ ਗੁੰਝਲਾਂ ਦੀ ਵੀ ਸੂਝ ਪ੍ਰਾਪਤ ਕਰ ਲਈ ਹੈ ਅਤੇ ਜੋਗ ਦੁਆਰਾ ਮਿਲੇ ਸੁਖ ਨੂੰ ਭੀ ਉਸ ਨੇ ਜਾਣ ਲਿਆ ਹੈ। ਜਦ ਕਿ:

੧੧. ਪਰਮੇਸ਼ਰ ਦਾ ਨਾਮ ਜਪਦਿਆਂ-ਜਪਦਿਆਂ, ਜਿਸ ਮਨੁੱਖ ਦਾ ਮਨ, ਉਸੇ ਪ੍ਰਭੂ ਨਾਲ ਗਿੱਝ ਜਾਂਦਾ ਹੈ।੩।

੧੨. ਹੇ ਪਿਆਰੇ! ਜੋ ਹਰੀ ਅਗੰਮ (ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ), ਜੋ ਅਪਾਰ ਹੱਦ, ਮਿਣਤੀ, ਤੋਲ ਤੋਂ ਪਰ੍ਹੇ ਹੈ, ਜਿਸ ਦਾ ਗਿਆਨ ਅਥਾਹ ਹੈ।

੧੩. ਮੈਂ ਉਸੇ ਪ੍ਰਭੂ ਦਾ ਨਾਮ ਜਪਦਾ ਹਾਂ ਅਤੇ ਉਸੇ ਦਾ ਨਾਮ ਹਿਰਦੇ ਵਿਚ ਵੀਚਾਰ ਕੇ ਟਿਕਾਉਂਦਾ ਹਾਂ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਸਭੋ ਕੁਝ ਤਾਹੀਓਂ ਪ੍ਰਾਪਤ ਹੁੰਦਾ ਹੈ, ਜੇ ਕਰ ਉਹ ਪ੍ਰਭੂ ਹੀ ਕਿਰਪਾ-ਦ੍ਰਿਸ਼ਟੀ ਧਾਰਨ ਕਰੇ।੪।੧੧੧।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਹਰੀ ਦੇ ਨਾਮ ਦਾ ਅੰਦਰ ਵੱਸ ਜਾਣੇ ਨੂੰ, ਸਾਰੇ ਤੀਰਥਾਂ ਦੇ ਇਸ਼ਨਾਨ, ਧਨ-ਦੌਲਤ ਦਾ ਦਾਨ, ਵੇਦ ***ਸ਼ਾਸਤ੍ਰਾਂ*** ਦਾ ਗਿਆਨ, ਸਿੱਧੀਆਂ ਆਦਿ ਸਾਰੇ ਕਰਮਾਂ ਤੋਂ ਸਰੇਸ਼ਟ ਦਰਸਾ ਰਹੇ ਹਨ।

### ਗਉੜੀ ਮ: ੫ ॥

**੧. ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ॥**
**੨. ਚਰਨ ਕਮਲ ਗੁਰ ਰਿਦੈ ਬਸਾਇਆ ॥੧॥**
**੩. ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ ॥**
**੪. ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥ ਰਹਾਉ ॥**
**੫. ਅਨਦਿਨੁ ਜਪਉ ਗੁਰੂ ਗੁਰ ਨਾਮ ॥**
**੬. ਤਾ ਤੇ ਸਿਧਿ ਭਏ ਸਗਲ ਕਾਂਮ ॥੨॥**
**੭. ਦਰਸਨ ਦੇਖਿ ਸੀਤਲ ਮਨ ਭਏ ॥**
**੮. ਜਨਮ ਜਨਮ ਕੇ ਕਿਲਬਿਖ ਗਏ ॥੩॥**
**੯. ਕਹੁ ਨਾਨਕ ਕਹਾ ਭੈ ਭਾਈ ॥**
**੧੦. ਅਪਨੇ ਸੇਵਕ ਕੀ ਆਪਿ ਪੈਜ ਰਖਾਈ ॥੪॥੧੧੨॥**

***ਪਦ ਅਰਥ :*** ਪੂਰਾ—ਅਭੁੱਲ, ਸਾਰੇ ਹੀ ਗੁਣਾਂ ਵਾਲਾ। ਜਪਉ—ਜਪਉਂ, ਮੈਂ ਜਪਦਾ ਹਾਂ। ਤਾ ਤੇ—ਉਸ ਜਪਣ ਦੀ ਬਰਕਤ ਨਾਲ। ਸਿਧਿ—ਸਫਲਤਾ। ਸੀਤਲ ਮਨ—ਠੰਡੇ-ਠਾਰ ਮਨ ਵਾਲੇ। ਕਿਲਬਿਖ—ਪਾਪ। ਭੈ—ਡਰ, ਖ਼ਤਰੇ। ਪੈਜ—ਇੱਜ਼ਤ।

***ਅਰਥ :***

ਪ੍ਰ: ਹੇ ਗੁਰੂ ਜੀ! ਮਨ ਵਿਚ ਅਸਲ ਸੁਖ ਕਿਵੇਂ ਪਾ ਸਕੀਦਾ ਹੈ?

ਉ: ੧. ਹੇ ਭਾਈ! ਜਿਸ ਨੇ ਲਗਾਤਾਰ ਮਨ, ਬਾਣੀ, ਸਰੀਰ ਕਰਕੇ ਉਸ ਕਰਤਾਰ ਦੀ ਅਰਾਧਣਾ ਕੀਤੀ ਹੈ, ਉਸ ਨੇ ਅਬਿਨਾਸ਼ੀ ਸੁਖ ਪ੍ਰਾਪਤ ਕਰ ਲਿਆ।

੨. ਪਰ ਤਾਂ, ਜਦੋਂ ਉਸ ਨੇ ਗੁਰੂ ਦੇ ਚਰਨ ਹਿਰਦੇ ਵਿਚ ਵਸਾ ਲਏ।੧।

੩. ਹੇ ਪਿਆਰੇ! ਉਹ ਗੋਬਿੰਦ ਪਾਰਬ੍ਰਹਮ ਸਾਰਿਆਂ ਨਾਲੋਂ ਵੱਡਾ ਅਤੇ ਉਹ ਸਾਰੇ ਗੁਣਾਂ ਦਾ ਮਾਲਕ ਹੈ, ਉਸ ਵਿਚ ਕੋਈ ਭੀ ਘਾਟ ਨਹੀਂ।

੪. ਉਸ ਨੂੰ ਅਰਾਧਦਿਆਂ ਮੇਰਾ ਮਨ ਧੀਰਜਵਾਨ ਹੋ ਗਿਆ ਹੈ।ਰਹਾਉ।

੫. ਹੇ ਭਾਈਓ! ਇਸੇ ਲਈ ਮੈਂ ਤਾਂ ਹਰ ਰੋਜ਼ ਉਸੇ ਗੁਰੂ ਦਾ ਗੁਰੂ ਨਾਮ ਜਪਦਾ ਹਾਂ।

੬. ਇਸੇ ਕਰਕੇ ਹੁਣ ਮੇਰੇ ਸਾਰੇ ਕਾਰਜ ਸਿਰੇ ਚੜ੍ਹ ਗਏ ਹਨ।੨।

੭. ਉਸ ਗੁਰੂ ਦਾ ਦਰਸ਼ਨ ਦੇਖਣ ਨਾਲ ਅਸੀਂ ਠੰਡੇ ਮਨ ਵਾਲੇ ਹੋ ਗਏ ਹਾਂ।

੮. ਜਿਸ ਦਰਸ਼ਨਾਂ ਦੀ ਬਰਕਤ ਨਾਲ ਜਨਮ-ਜਨਮ ਦੇ ਪਾਪ ਸਾਰੇ ਦੂਰ ਹੋ ਗਏ ਹਨ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਹੁਣ ਡਰ ਕਿੱਥੇ ਰਹਿਣਾ ਸੀ, ਕਿਉਂਕਿ ਉਸ ਪਰਮੇਸ਼ਰ ਦਾ ਨਾਮ ਜਪਣ ਨਾਲ ਤਾਂ ਸਾਰੇ ਡਰ ਮਨ ਤੋਂ ਦੂਰ ਹੋ ਜਾਂਦੇ ਹਨ। ਅਤੇ :

੧੦. ਸਿਮਰਨ ਦਾ ਸਦਕਾ ਉਸ ਨੂੰ ਇਹ ਭਰੋਸਾ ਹੋ ਜਾਂਦਾ ਹੈ ਕਿ ਉਹ ਪਰਮੇਸ਼ਰ ਆਪਣੇ ਸੇਵਕ ਦੀ ਆਪ ਇੱਜ਼ਤ ਰੱਖਦਾ ਹੈ।੪।੧੧੨।

***ਭਾਵਾਰਥ :*** ਇਸ ਮਹਾਂਵਾਕ ਅੰਦਰ ਉਪਕਾਰੀ ਸਤਿਗੁਰੂ ਜੀ ਗੁਰੂ ਭਗਤੀ ਦਾ ਫਲ ਦਰਸਾ ਰਹੇ ਹਨ। ਗੁਰੂ ਦੇ ਕੀਤੇ ਦਰਸ਼ਨ, ਵਿਕਾਰਾਂ ਵਿਚ ਤਪ ਰਹੇ ਮਨ ਨੂੰ ਸ਼ਾਂਤ ਕਰਕੇ ਨਿਸ਼ਪਾਪ ਜੀਵਨ ਬਖ਼ਸ਼ਦੇ ਹਨ।

### ਗਉੜੀ ਮਹਲਾ ੫ ॥

**੧. ਅਪਨੇ ਸੇਵਕ ਕਉ ਆਪਿ ਸਹਾਈ ॥**
**੨. ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ ॥੧॥**
**੩. ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥**
**੪. ਕਰਨ ਕਰਾਵਨ ਪੂਰਨ ਸਚੁ ਸੋਇ ॥ ਰਹਾਉ ॥**
**੫. ਅਬ ਮਨਿ ਬਸਿਆ ਕਰਨੈਹਾਰਾ ॥**
**੬. ਭੈ ਬਿਨਸੇ ਆਤਮ ਸੁਖ ਸਾਰਾ ॥੨॥**
**੭. ਕਰਿ ਕਿਰਪਾ ਅਪਨੇ ਜਨ ਰਾਖੇ ॥**
**੮. ਜਨਮ ਜਨਮ ਕੇ ਕਿਲਬਿਖ ਲਾਥੇ ॥੩॥**
**੯. ਕਹਨੁ ਨ ਜਾਇ ਪ੍ਰਭ ਕੀ ਵਡਿਆਈ ॥**
**੧੦. ਨਾਨਕ ਦਾਸ ਸਦਾ ਸਰਨਾਈ ॥੪॥੧੧੩॥**

***ਪਦ ਅਰਥ :*** ਉਬਰੈ—ਬਚ ਜਾਂਦਾ ਹੈ। ਜੈਸੇ—ਜਿਵੇਂ। ਅਬ—ਹੁਣ। ਕਰਨੈਹਾਰਾ—ਪੈਦਾ ਕਰਨ ਵਾਲਾ ਪ੍ਰਭੂ! ਸਾਰਾ—ਸੰਭਾਲਿਆ ਹੈ, ਮਾਣਿਆ ਹੈ। ਕਹਨੁ ਨ ਜਾਇ—ਦੱਸੀ ਨਹੀਂ ਜਾ ਸਕਦੀ।

***ਅਰਥ :***

ਪ੍ਰ: ਕਿਉਂ ਜੀ! ਉਹ ਪਰਮੇਸ਼ਰ ਸੇਵਕਾਂ ਦੀ ਸਹਾਇਤਾ ਕਰਨ ਸਮੇਂ ਕਿਸੇ ਨੂੰ ਭੇਜਦਾ ਹੈ, ਜਾਂ ਉਹ ਆਪ ਹੀ ਲੋੜ ਪੈਣ 'ਤੇ ਪੁੱਜਦਾ ਹੈ?

ਉ: ੧. ਐ ਭਾਈਓ! ਉਹ ਪਰਮੇਸ਼ਰ ਆਪਣੇ ਸੇਵਕਾਂ ਦੀ ਸਦਾ ਆਪ ਹੀ ਸਹਾਇਤਾ ਕਰਦਾ ਹੈ, (ਭਾਵ ਲੋੜ ਪੈਣ 'ਤੇ ਆਪ ਸੰਭਾਲ ਕਰਦਾ ਹੈ)।

੨. ਜਿਵੇਂ ਮਾਂ-ਪਿਉ ਆਪਣੇ ਬੱਚੇ ਦੀ ਸੰਭਾਲ ਆਪ ਕਰਦੇ ਹਨ।੧।

੩. ਹੇ ਭਾਈ! ਪ੍ਰਭੂ ਦੀ ਸ਼ਰਨ ਪੈਣ ਨਾਲ ਸਭ ਕੋਈ ਬਚ ਜਾਂਦਾ ਹੈ।

੪. ਉਹ ਸਤਿ ਸਰੂਪ ਪਰਮੇਸ਼ਰ ਸਾਰੇ ਪੂਰਨ ਹੈ, ਫਿਰ ਸਭ ਕੁਝ ਕਰਨ ਤੇ ਕਰਾਉਣ ਵਾਲਾ ਹੈ।ਰਹਾਉ।

ਪ੍ਰ: ਕਿਉਂ ਜੀ ! ਤੁਸੀਂ ਨਿਰਭਉ ਹੋ ਕੇ ਸਾਰੇ ਸੁਖ ਕਿਵੇਂ ਪ੍ਰਾਪਤ ਕੀਤੇ ਹਨ ?

ਉ: ੫. ਹੇ ਪਿਆਰੇ ! ਉਹ ਕਰਨੇਹਾਰਾ ਪ੍ਰਭੂ ਹੁਣ ਸਾਡੇ ਮਨ ਵਿਚ ਆ ਵੱਸਿਆ ਹੈ।

੬. (ਜਿਸ ਦੀ ਬਰਕਤ ਨਾਲ ਲੋਕ-ਪ੍ਰਲੋਕ ਦੇ ਸਾਰੇ) ਭੈ ਦੂਰ ਹੋ ਗਏ ਅਤੇ ਸੰਪੂਰਨ ਆਤਮਕ ਸੁਖ ਪ੍ਰਾਪਤ ਹੋ ਗਿਆ ਹੈ।੨।

੭. ਉਸ ਪਰਮੇਸ਼ਰ ਨੇ ਕਿਰਪਾ ਕਰਕੇ ਆਪਣੇ ਦਾਸ ਆਪ ਹੀ ਬਚਾ ਲਏ।

੮. ਉਸ ਪ੍ਰਭੂ ਦੀ ਕਿਰਪਾ ਨਾਲ ਦਾਸਾਂ ਦੇ ਜਨਮ-ਜਨਮ ਦੇ ਪਾਪ ਲਹਿ ਗਏ ਹਨ।੩।

੯. ਹੇ ਭਾਈਓ ! ਉਸ ਐਸੇ ਪ੍ਰਭੂ ਦੀ ਵਡਿਆਈ ਆਖੀ ਨਹੀਂ ਜਾ ਸਕਦੀ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਦਾਸ ਇਸੇ ਕਰਕੇ ਸਦਾ ਉਸੇ ਪਰਮੇਸ਼ਰ ਦੀ ਸ਼ਰਨ ਵਿਚ ਪਏ ਰਹਿੰਦੇ ਹਨ।੪।੧੧੩।

## ਰਾਗੁ ਗਉੜੀ ਚੇਤੀ[1] ਮਹਲਾ ੫ ਦੁਪਦੇ

## ੧ੴ ਸਤਿਗੁਰ ਪ੍ਰਸਾਦਿ ॥

**੧. ਰਾਮ ਕੋ ਬਲੁ ਪੂਰਨ ਭਾਈ ॥**
**੨. ਤਾ ਤੇ ਬ੍ਰਿਥਾ ਨ ਬਿਆਪੈ ਕਾਈ ॥੧॥ ਰਹਾਉ ॥**
**੩. ਜੋ ਜੋ ਚਿਤਵੈ ਦਾਸੁ ਹਰਿ ਮਾਈ ॥**
**੪. ਸੋ ਸੋ ਕਰਤਾ ਆਪਿ ਕਰਾਈ ॥੧॥**
**੫. ਨਿੰਦਕ ਕੀ ਪ੍ਰਭਿ ਪਤਿ ਗਵਾਈ ॥**
**੬. ਨਾਨਕ ਹਰਿ ਗੁਣ ਨਿਰਭਉ ਗਾਈ ॥੨॥੧੧੪॥**

***ਪਦ ਅਰਥ :*** ਕੋ—ਦਾ। ਪੂਰਨ—ਹਰ ਥਾਂ ਮੌਜੂਦ। ਤਾ ਤੇ—ਉਸ ਨਾਲ। ਬ੍ਰਿਥਾ—ਪੀੜਾ, ਦੁੱਖ, ਕਲੇਸ਼। ਨ ਬਿਆਪੈ—ਜ਼ੋਰ ਨਹੀਂ ਪਾ ਸਕਦੇ। ਕਰਤਾ—ਕਰਤਾਰ। ਪਤਿ—ਇੱਜ਼ਤ।

***ਅਰਥ :***

ਪ੍ਰ: ਗੁਰਦੇਵ ਜੀਉ ! ਉਸ ਪਰਮੇਸ਼ਰ ਦੇ ਸੇਵਕਾਂ ਨੂੰ ਦੁੱਖ, ਕਲੇਸ਼ ਕਿਉਂ ਨਹੀਂ ਪੋਹ ਸਕਦੇ ?

ਉ: ੧. ਹੇ ਭਾਈ ! ਉਹ ਇਸ ਲਈ ਕਿ ਉਸ ਰਾਮ ਦਾ ਬਲ, ਪੂਰਨ ਬਲ ਹੈ। ਉਹ ਬਲ ਸੇਵਕਾਂ ਨੂੰ ਪ੍ਰਾਪਤ ਹੁੰਦਾ ਹੈ।

੨. ਜਿਸ ਕਰਕੇ ਉਨ੍ਹਾਂ ਸੇਵਕਾਂ ਨੂੰ ਕੋਈ ਪੀੜਾ ਨਹੀਂ ਪੋਂਹਦੀ।੧।

੩. ਹੇ ਮੇਰੀ ਮਾਂ ! ਉਸ ਪਰਮੇਸ਼ਰ ਦਾ ਸੇਵਕ ਜਿਹੜੀ-ਜਿਹੜੀ ਮੰਗ ਆਪਣੇ ਮਨ ਵਿਚ ਚਿਤਵਦਾ ਹੈ।

੪. (ਉਸ ਦੀ) ਓਹੀ-ਓਹੀ (ਮੰਗ) ਕਰਤਾਰ ਆਪ ਪੂਰੀ ਕਰ ਦੇਂਦਾ ਹੈ।੧।

ਪ੍ਰ: ਕਿਉਂ ਜੀ ! ਨਿੰਦਕ ਲੋਕ ਉਨ੍ਹਾਂ ਦੀ ਮੰਗ ਪੂਰੀ ਹੋਣ ਵਿਚ ਵਿਘਨਕਾਰੀ ਭੀ ਹੁੰਦੇ ਹਨ ?

ਉ: ਐ ਭਾਈ ! ਵਾਹਿਗੁਰੂ ਦੇ ਪਿਆਰੇ ਉਸ ਦੀ ਯਾਦ ਵਿਚ ਜੁੜੇ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਦੇ ਕਿਸੇ ਭੀ ਕੰਮ ਵਿਚ ਵਿਘਨ ਨਹੀਂ ਪੈਂਦਾ।

੫. (ਪਰ, ਉਸ ਸੇਵਕ ਦੇ ਦੋਖੀ) ਨਿੰਦਕ ਦੀ ਇੱਜ਼ਤ ਪ੍ਰਭੂ ਨੇ (ਲੋਕ-ਪ੍ਰਲੋਕ ਵਿਚ) ਆਪ ਹੀ ਗੁਆ ਦਿੱਤੀ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਰੀ ਦਾ ਸੇਵਕ ਨਿਰਭੈ ਹੋ ਕੇ ਉਸ ਪਰਮੇਸ਼ਰ ਦੇ ਗੁਣ ਗਾਉਂਦਾ ਰਹਿੰਦਾ ਹੈ।੨।੧੧੪।

***ਭਾਵਾਰਥ :*** ਸਾਰੇ ਸ਼ਬਦ ਦਾ ਸਿਧਾਂਤ ਇਹੋ ਹੈ ਕਿ ਉਸ ਪ੍ਰਭੂ ਦੇ ਪਿਆਰਿਆਂ ਨੂੰ ਜੋ ਉਸ ਕਰਤਾਰ ਵਲੋਂ ਮਾਣ ਇੱਜ਼ਤ ਪ੍ਰਾਪਤ ਹੁੰਦੀ ਹੈ, ਉਸ ਵਿਚ ਕੋਈ ਭੀ ਨਿੰਦਕ ਵਿਘਨ ਨਹੀਂ ਪਾ ਸਕਦਾ। ਉਲਟਾ ਨਿੰਦਕ ਦੀ ਹੀ ਲੋਕ-ਪ੍ਰਲੋਕ ਵਿਚ ਬੇ-ਇੱਜ਼ਤੀ ਹੋਇਆ ਕਰਦੀ ਹੈ।

## ਗਉੜੀ ਮਹਲਾ ੫ ॥

**੧. ਭੁਜ ਬਲ ਬੀਰ ਬ੍ਰਹਮ ਸੁਖ ਸਾਗਰ**
**ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥ ਰਹਾਉ ॥**
**੨. ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ**
**ਆਰਤ ਦੁਆਰਿ ਰਟਤ ਪਿੰਗੁਰੀਆ ॥੧॥**
**੩. ਦੀਨਾ ਨਾਥ ਅਨਾਥ ਕਰੁਣਾ ਮੈ**
**ਸਾਜਨ ਮੀਤ ਪਿਤਾ ਮਹਤਰੀਆ ॥**
**੪. ਚਰਨ ਕਵਲ ਹਿਰਦੈ ਗਹਿ ਨਾਨਕ**
**ਭੈ ਸਾਗਰ ਸੰਤ ਪਾਰਿ ਉਤਰੀਆ ॥੨॥੨॥੧੧੫॥**

***ਪਦ ਅਰਥ :*** ਭੁਜ—ਬਾਂਹ। ਬਲ—ਤਾਕਤ। ਭੁਜ ਬਲ—ਜਿਸ ਦੀਆਂ ਬਾਂਹਾਂ ਵਿਚ ਤਾਕਤ ਹੈ, ਹੇ ਬਲਵਾਨ ਬਾਂਹਾਂ ਵਾਲੇ। ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ। ਗਰਤ—ਟੋਆ, ਭਾਵ ਸੰਸਾਰ ਰੂਪੀ ਟੋਆ। ਪਰਤ—ਪੈਂਦਾ, ਡਿੱਗਦਾ। ਗਹਿ ਲੇਹੁ—ਫੜ ਲੈ। ਅੰਗੁਰੀਆ—ਉਂਗਲੀ। ਸ੍ਰਵਨਿ—ਸ੍ਰਵਨ ਵਿਚ, ਕੰਨਾਂ ਵਿਚ। ਸੁਰਤਿ—ਸੁਣਨ ਦੀ ਸਮਰੱਥਾ। ਆਰਤ—ਪੀੜਤ, ਦੁਖੀ। ਦੁਆਰਿ—ਤੇਰੇ ਦਰ 'ਤੇ। ਰਟਤ—ਕਹਿ ਰਿਹਾ, ਪੁਕਾਰ ਰਿਹਾ। ਪਿੰਗੁਰੀਆ—ਪਿੰਗਲਾ, ਪੈਰਾਂ ਤੋਂ ਹੀਣਾ। ਦੀਨਾ ਨਾਥ—ਹੇ ਗ਼ਰੀਬਾਂ ਦੇ ਮਾਲਕ। ਕਰੁਣਾ ਮੈ—ਤਰਸ ਰੂਪ, ਤਰਸ ਭਰਪੂਰ। ਮਹਤਰੀਆ—ਮਾਂ। ਚਰਨ—ਪੈਰ। ਕਮਲ—ਕੌਲ ਫੁੱਲ। ਚਰਨ ਕਮਲ—ਕੌਲ ਫੁੱਲ ਵਰਗੇ ਚਰਨ। ਗਹਿ—ਫੜ ਕੇ।

***ਅਰਥ :***

ਪ੍ਰ: ਹੇ ਦਾਤਾਰ ਸਤਿਗੁਰੂ ਜੀ ! ਉਸ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰਨ ਦਾ ਕੋਈ ਸੌਖਾ ਢੰਗ ਦੱਸੋ, ਜੋ ਅਸੀਂ ਹਰ ਸਮੇਂ ਕਰਦੇ ਰਹੀਏ।

ਉ: ੧. ਹੇ ਭਰਾਵੋ ! ਸਦਾ ਇਉਂ ਹੀ ਜੋਦੜੀਆਂ ਕਰਦੇ ਰਹਿਣਾ

---

੧. ਨੋਟ : ਗਉੜੀ ਗੁਆਰੇਰੀ ਦੇ ਸ਼ਬਦ ਮੁਕ ਗਏ ਹਨ। ਅੱਗੇ ਹੁਣ ਗਉੜੀ ਚੇਤੀ ਦੇ ਸ਼ਬਦ ਸ਼ੁਰੂ ਹਨ।

ਚਾਹੀਦਾ ਹੈ ਕਿ ਹੇ ਸੁਖਾਂ ਦੇ ਸਾਗਰ ਬ੍ਰਹਮ, ਹੇ ਬਲਵਾਨ ਬਾਂਹਾਂ ਵਾਲੇ ਸੂਰਬੀਰ ਪ੍ਰਭੂ!

ਮੈਨੂੰ ਇਸ ਸੰਸਾਰ-ਸਮੁੰਦਰ ਦੇ ਵਿਕਾਰਾਂ ਰੂਪੀ ਟੋਏ ਵਿਚ ਡਿਗਦੇ ਦੀ ਬ੍ਰਿਤੀ ਰੂਪ ਬਾਂਹ ਫੜ ਕੇ ਕੱਢ ਲਓ ਜੀ।੧।

੨. ਹੇ ਮੇਰੇ ਪ੍ਰਭੂ ਜੀ! ਮੇਰੇ ਕੰਨਾਂ ਵਿਚ ਤੇਰੀ ਸਿਫ਼ਤ ਸੁਣਨ ਦੀ ਸਮੱਰਥਾ ਨਹੀਂ ਅਤੇ ਨਾ ਹੀ ਮੇਰੀਆਂ ਅੱਖਾਂ ਇਤਨੀਆਂ ਸੁੰਦਰ ਹਨ, ਜੋ ਹਰ ਥਾਂ ਮੈਂ ਤੇਰਾ ਹੀ ਦੀਦਾਰ ਕਰ ਸਕਾਂ। ਸਾਈਂ ਜੀ! ਮੈਂ ਨਿਸ਼ਕਾਮ ਕਰਮਾਂ ਰੂਪ ਪੈਰਾਂ ਤੋਂ ਸੱਖਣਾ ਹੋਣ ਕਰਕੇ ਪਿੰਗਲਾ ਹਾਂ, ਭਾਵ ਮੈਂ ਤੇਰੀ ਸਾਧ ਸੰਗਤ ਵਿਚ ਜਾਣ ਦੇ ਜੋਗ ਨਹੀਂ। ਮੈਂ ਦੁਖੀ ਹੋ ਕੇ ਤੇਰੇ ਦਰ 'ਤੇ ਪੁਕਾਰ ਕਰਦਾ ਹਾਂ ਕਿ ਮੈਨੂੰ ਵਿਕਾਰਾਂ ਦੇ ਟੋਏ ਵਿਚੋਂ ਕੱਢ ਲਓ।੧।

੩. ਹੇ ਗ਼ਰੀਬਾਂ ਦੇ ਮਾਲਕ, ਹੇ ਅਨਾਥਾਂ ਉੱਤੇ ਮਿਹਰ ਕਰਨ ਵਾਲੇ ਮਿਹਰ ਸਰੂਪ, ਹੇ ਸੱਜਣ, ਹੇ ਮਿੱਤਰ ਪ੍ਰਭੂ, ਹੇ ਮੇਰੇ ਪਿਤਾ, ਹੇ ਮੇਰੀ ਮਾਂ ਪ੍ਰਭੂ।

੪. ਗੁਰੂ ਜੀ ਫ਼ੁਰਮਾਉਂਦੇ ਹਨ ਕਿ ਐ ਵਾਹਿਗੁਰੂ! ਤੇਰੇ ਪਿਆਰੇ ਸੰਤ, ਤੇਰੇ ਸੋਹਣਿਆਂ ਚਰਨ-ਕਮਲਾਂ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਇਸ ਸੰਸਾਰ-ਸਮੁੰਦਰ ਤੋਂ ਪਾਰ ਉਤਰ ਗਏ ਹਨ।

ਹੇ ਸੁਆਮੀ ਜੀਉ! ਮੇਰੀ ਭੀ ਬੇਨਤੀ ਹੈ ਕਿ ਕਿਰਪਾ ਕਰਕੇ ਮੈਨੂੰ ਭੀ ਇਸ ਭੈ-ਦਾਇਕ ਸੰਸਾਰ-ਸਮੁੰਦਰ ਤੋਂ ਪਾਰ ਕਰ ਲਵੋ।੨।੨।[੧]੧੧੫।

***ਭਾਵਾਰਥ :*** ਇਸ ਮਹਾਂਵਾਕ ਵਿਚ ਪਰਉਪਕਾਰੀ ਸਤਿਗੁਰੂ ਜੀ ਨੇ ਸਾਨੂੰ ਇਸ ਸੰਸਾਰ ਰੂਪੀ ਸਮੁੰਦਰ ਵਿਚ ਨਿਗਰਦੇ ਜਾ ਰਿਹਾਂ ਨੂੰ ਤੱਕ ਕੇ ਬਚਣ ਲਈ, ਉਸ ਨਿਰੰਕਾਰ ਦੇ ਚਰਨਾਂ ਵਿਚ ਅਰਦਾਸ ਕਰਨ ਦੀ ਜਾਚ ਦਸੀ ਹੈ।

## ਰਾਗੁ ਗਉੜੀ ਬੈਰਾਗਣਿ ਮਹਲਾ ੫

## ੧ਓ ਸਤਿਗੁਰ ਪ੍ਰਸਾਦਿ ॥

**੧. ਦਯ ਗੁਸਾਈ ਮੀਤੁਲਾ**
**ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ ਰਹਾਉ ॥**
**੨. ਤੁਝ ਬਿਨੁ ਘਰੀ ਨ ਜੀਵਨਾ ਧ੍ਰਿਗੁ ਰਹਣਾ ਸੰਸਾਰਿ ॥**
**੩. ਜੀਅ ਪ੍ਰਾਣ ਸੁਖਦਾਤਿਆ**
**ਨਿਮਖ ਨਿਮਖ ਬਲਿਹਾਰਿ ਜੀ ॥੧॥**
**੪. ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥**
**੫. ਮੋਹਿ ਨਿਰਗੁਨ ਮਤਿ ਥੋਰੀਆ**
**ਤੂੰ ਸਦ ਹੀ ਦੀਨ ਦਇਆਲ ॥੨॥**
**੬. ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥**
**੭. ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥੩॥**
**੮. ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ ॥**
**੯. ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ ॥੪॥**
**੧੦. ਮਾਤ ਪਿਤਾ ਸੁਤ ਬੰਧਪੋ ਤੂੰ ਮੇਰੇ ਪ੍ਰਾਣ ਅਧਾਰ ॥**
**੧੧. ਸਾਧਸੰਗਿ ਨਾਨਕੁ ਭਜੈ ਬਿਖੁ ਤਰਿਆ ਸੰਸਾਰੁ ॥੫॥੧॥੧੧੬॥**

***ਪਦ ਅਰਥ :*** ਦਯ—ਦਇਆ ਵਾਲਾ, ਮਿਹਰ ਵਾਲਾ, ਹੇ ਤਰਸ ਕਰਨ ਵਾਲੇ। ਮੀਤੁਲਾ—ਪਿਆਰਾ ਮਿੱਤਰ, ਮੀਤ ਪਦ ਦਾ ਲਾਡ-ਮਈ ਸੰਬੋਧਨ। ਬਾਸੁ—ਵੱਸ। ਧ੍ਰਿਗੁ—ਫਿਟਕਾਰ, ਭਾਵ ਤੈਥੋਂ ਬਿਨਾਂ ਰਹਿਣਾ ਚੰਗਾ ਨਹੀਂ, ਮਾੜਾ ਤੇ ਨਿਸਫਲ ਹੈ। ਸੰਸਾਰਿ—ਸੰਸਾਰ ਵਿਚ। ਜੀਅ ਦਾਤਿਆ—ਹੇ ਜਿੰਦ ਦੇ ਦੇਣ ਵਾਲੇ। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਅਲੰਬਨੁ—ਆਸਰਾ। ਹਸਤ ਅਲੰਬਨੁ—ਹੱਥ ਦਾ ਸਹਾਰਾ। ਗਰਤਹੁ—ਟੋਏ ਵਿਚੋਂ। ਉਧਰੁ—ਕੱਢ ਲੈ। ਮੋਹਿ—ਮੇਰੀ। ਸਦ ਹੀ—ਸਦਾ ਹੀ। ਸੰਮਲਾ—ਸੰਮਲਾਂ, ਮੈਂ ਚੇਤੇ ਕਰਾਂ। ਕਵਨ ਬਿਧੀ—ਕਿਹੜੇ-ਕਿਹੜੇ ਤਰੀਕੇ ਨਾਲ? ਸਰਣਿ ਸਮਾਈ—ਹੇ ਸ਼ਰਨ ਆਏ ਦੀ ਸਮਾਈ ਕਰਨ ਵਾਲੇ। ਦਾਸ ਹਿਤ—ਹੇ ਦਾਸਾਂ ਦੇ ਹਿਤੂ। ਅਸਟ ਸਿਧਿ—ਅੱਠ ਸਿੱਧੀਆਂ। ਕੇਸਵ—ਵਾਹਿਗੁਰੂ, ਅਕਾਲ ਪੁਰਖ, ਲੰਮੇ ਕੇਸਾਂ ਵਾਲਾ ਵਾਹਿਗੁਰੂ। ਗਾਹਿ—ਗਾਉਂਦੇ ਹਨ। ਬੰਧਪੋ—ਬੰਧਪੁ, ਰਿਸ਼ਤੇਦਾਰ। ਅਧਾਰ—ਆਸਰਾ। ਨਾਨਕੁ ਭਜੈ—ਨਾਨਕ ਸਿਮਰਦਾ ਹੈ। ਬਿਖੁ—ਜ਼ਹਿਰ।

***ਅਰਥ :***

ਪ੍ਰ: ਸਾਈਂ ਜੀ! ਮੈਂ ਬੇਨਤੀ ਕਰਦਿਆਂ ਮੰਗ ਕੀ ਮੰਗਾਂ?

ਉ: ੧. ਹੇ ਮਿੱਤਰਾ! ਇਹੋ ਮੰਗ ਕਰ ਕਿ ਹੇ ਮਿਹਰਾਂ ਵਾਲੇ ਮਾਲਕ, ਹੇ ਪਿਆਰੇ ਮਿੱਤਰ ਜੀਉ, ਤੂੰ ਸਦਾ ਹੀ ਮੇਰੇ ਨਾਲ ਅੰਗ-ਸੰਗ ਵਸਦਾ ਰਹੁ।੧।ਰਹਾਉ।

੨. ਹੇ ਸਾਈਂ ਜੀ! ਤੈਥੋਂ ਬਿਨਾਂ ਤਾਂ ਮੇਰੇ ਕੋਲੋਂ ਇਕ ਘੜੀ ਮਾਤ੍ਰ ਭੀ ਨਹੀਂ ਜੀਵਿਆ ਜਾਂਦਾ। ਤੈਥੋਂ ਵਿਛੜ ਕੇ ਤਾਂ ਇਸ ਸੰਸਾਰ ਵਿਚ ਜੀਉਂਦੇ ਰਹਿਣਾ ਹੀ ਫਿਟਕਾਰ ਜੋਗ ਹੈ। ਭਾਵ ਆਤਮਕ ਜੀਵਨ ਤੋਂ ਸੱਖਣਾ ਤਾਂ ਸਾਰਾ ਜੀਵਨ ਹੀ ਵਿਅਰਥ, ਨਿਸਫਲ ਹੈ।

੩. ਹੇ ਜਿੰਦ ਦੇਣ ਵਾਲੇ, ਹੇ ਪ੍ਰਾਣਾਂ ਦੇ ਦਾਤਾ, ਹੇ ਸੁਖ ਦੇਣ ਵਾਲੇ ਪ੍ਰਭੂ! ਮੈਂ ਆਪ ਜੀ ਤੋਂ ਨਿਮਖ-ਨਿਮਖ ਕੁਰਬਾਨ ਜਾਂਦਾ ਹਾਂ ਜੀ।੧।

੪. ਹੇ ਪ੍ਰਭੂ! ਮੈਨੂੰ ਆਪਣੇ ਹੱਥਾਂ ਦਾ ਆਸਰਾ ਦੇਹ, ਹੇ ਗੋਪਾਲ! ਮੈਨੂੰ ਸੰਸਾਰ ਦੇ ਵਿਕਾਰਾਂ ਰੂਪੀ ਟੋਏ ਵਿਚੋਂ ਕੱਢ ਲੈ।

੫. ਹੇ ਕ੍ਰਿਪਾਲੂ ਜੀਉ! ਮੈਂ ਸਾਰੇ ਗੁਣਾਂ ਤੋਂ ਹੀਣਾ ਹਾਂ, ਮੇਰੀ ਮਤ ਭੀ ਥੋੜ੍ਹੀ ਹੈ, ਪਰ ਤੂੰ ਤਾਂ ਸਦਾ ਹੀ ਗ਼ਰੀਬਾਂ ਉੱਤੇ ਦਇਆ ਕਰਨ ਵਾਲਾ ਹੈਂ।੨।

੬. ਜੋ ਆਪ ਨੇ ਮੈਨੂੰ ਸੁਖ ਦਿੱਤੇ ਹਨ, ਮੈਂ ਉਨ੍ਹਾਂ ਵਿਚੋਂ ਤੇਰੇ ਕਿਹੜੇ-ਕਿਹੜੇ ਸੁਖਾਂ ਨੂੰ ਯਾਦ ਕਰਾਂ ਅਤੇ ਉਨ੍ਹਾਂ ਦੀ ਵੀਚਾਰ ਕਿਸ ਤਰ੍ਹਾਂ ਕਰਾਂ, ਕਿਉਂਕਿ ਮੇਰੇ ਵਿਚ ਇਤਨੀ ਸਮਰਥਾ ਹੀ ਨਹੀਂ।

੭. ਹੇ ਉੱਚੇ! ਹੇ ਸਾਡੀ ਪਹੁੰਚ ਤੋਂ ਅਪਹੁੰਚ, ਹੇ ਸ਼ਰਨ ਆਏ ਦੀ ਸਹਾਇਤਾ ਕਰਨ ਵਾਲੇ ਪ੍ਰਭੂ, ਮੈਨੂੰ ਆਪਣੀ ਸ਼ਰਨ ਵਿਚ ਹੀ ਸਦਾ ਸਮਾਈ ਬਖ਼ਸ਼।੩।

---

੧. ਨੋਟ: ਪਹਿਲਾ ੨ ਅੰਕ ਸ਼ਬਦ ਦੇ ਬੰਦਾਂ ਦੀ ਗਿਣਤੀ ਦੱਸਦਾ ਹੈ। ਦੂਜਾ ਅੰਕ ੨ ਦੱਸਦਾ ਹੈ ਕਿ ਗਉੜੀ ਚੇਤੀ ਦਾ ਇਹ ਦੂਜਾ ਸ਼ਬਦ ਹੈ।

ਪ੍ਰ: ਸਾਈਂ ਜੀ! ਉਸ ਦਾ ਨਾਮ ਤੇ ਗੁਣ ਗਾਉਣ ਲਈ ਤਾਂ ਪਦਾਰਥਾਂ ਦੀ ਲੋੜ ਹੈ, ਉਹ ਕਿਵੇਂ ਮਿਲ ਸਕਣ?

ਉ: ੮. ਐ ਪਿਆਰਿਓ! ਦੁਨੀਆਂ ਦੇ ਸਾਰੇ ਪਦਾਰਥ ਅਤੇ ਜੋਗੀਆਂ ਦੀਆਂ ਅੱਠੇ ਸਿੱਧੀਆਂ, ਸਭ ਤੋਂ ਸਰੇਸ਼ਟ ਰਸ, ਨਾਮ-ਰਸ ਵਿਚ ਮੌਜੂਦ ਹਨ। ਪ੍ਰਭੂ ਤੋਂ ਇਹੋ ਮੰਗੋ, ਜਿਸ ਰਾਹੀਂ ਸਾਰੇ ਪਦਾਰਥ ਮਿਲ ਜਾਂਦੇ ਹਨ।

ਪ੍ਰ: ਕਿਉਂ ਜੀ! ਉਸ ਦਾ ਨਾਮ ਤੇ ਉਸ ਦੇ ਗੁਣ ਗਾਉਣ ਲਈ ਕਿਵੇਂ ਮਿਲਣਗੇ?

ਉ: ੯. ਐ ਪਿਆਰਿਓ! ਜਿਨ੍ਹਾਂ ਉੱਤੇ ਉਹ ਸੋਹਣੇ ਤੇ ਲੰਮੇਂ ਕੇਸਾਂ ਵਾਲਾ ਪ੍ਰਭੂ ਪ੍ਰਸੰਨ ਹੁੰਦਾ ਹੈ, ਉਹੀ ਬੰਦੇ ਪ੍ਰਭੂ ਦੇ ਗੁਣ ਗਾਉਂਦੇ ਹਨ।੪।

ਪ੍ਰ: ਉਨ੍ਹਾਂ ਗੁਣ ਗਾਉਣ ਵਾਲਿਆਂ ਦੀ ਮਾਨਸਕ ਅਵਸਥਾ ਕੀ ਹੁੰਦੀ ਹੈ?

ਉ: ੧੦. ਹੇ ਪਿਆਰੇ! ਉਹ ਅੱਠੇ ਪਹਿਰ ਇਉਂ ਅਰਦਾਸ ਵਿਚ ਜੁੜੇ ਰਹਿੰਦੇ ਹਨ ਕਿ ਹੇ ਮੇਰੇ ਹਰੀ! ਤੂੰ ਮੇਰੀ ਮਾਤਾ ਹੈਂ, ਤੂੰਹੀ ਮੇਰਾ ਪਿਤਾ ਹੈਂ, ਪੁੱਤਰ ਭਾਵਨਾ ਵੀ ਮੇਰੀ ਤੇਰੇ ਵਿਚ ਹੀ ਹੈ, ਮੇਰਾ ਰਿਸ਼ਤੇਦਾਰ ਵੀ ਤੂੰਹੀ ਹੈਂ, ਗੱਲ ਕੀ ਤੂੰਹੀ ਮੇਰੇ ਪ੍ਰਾਣਾਂ ਦਾ ਆਸਰਾ ਹੈਂ, ਇਸ ਲਈ ਤੁਸੀਂ ਮੇਰੇ 'ਤੇ ਪ੍ਰਸੰਨ ਰਹੋ।

੧੧. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤੇਰਾ ਸੇਵਕ, ਤੇਰੀ ਮਿਹਰ ਨਾਲ ਤੇਰੀ ਸਾਧ ਸੰਗਤ ਵਿਚ ਮਿਲ ਕੇ, ਤੇਰਾ ਹੀ ਭਜਨ ਕਰਦਾ ਹਾਂ। ਮੈਨੂੰ ਪੂਰਨ ਯਕੀਨ ਹੈ, ਜੋ ਮਨੁੱਖ ਹਰੀ ਨੂੰ ਭਜਦਾ ਹੈ, ਉਹ ਵਿਕਾਰਾਂ ਨਾਲ ਭਰੇ ਇਸ ਸੰਸਾਰ-ਸਾਗਰ ਤੋਂ ਤਰ ਜਾਂਦਾ ਹੈ। ਭਾਵ ਸਾਧ ਸੰਗਤ ਵਿਚ ਮਿਲ ਕੇ ਹਰੀ ਦਾ ਭਜਨ ਕਰੋ।੫।੧।੧੧੬।

***ਭਾਵਾਰਥ :*** ਇਸ ਸ਼ਬਦ ਵਿਚ ਅਰਦਾਸ ਹੈ ਕਿ ਹੇ ਪ੍ਰਿਥੀ ਪਾਲਕ ਜੀਉ! ਤੁਸੀਂ ਮੇਰੇ ਸਦਾ ਹੀ ਅੰਗ-ਸੰਗ ਰਹੋ। ਤੁਹਾਥੋਂ ਸੱਖਣਾ ਜੀਵਨ ਧ੍ਰਿਕਾਰ ਯੋਗ ਹੈ, ਤੁਸੀਂ ਆਪਣਾ ਆਸਰਾ ਦੇ ਕੇ ਇਸ ਸੰਸਾਰ ਰੂਪ ਟੋਏ ਵਿਚ ਨਿੱਘਰਦੇ ਜਾ ਰਹੇ ਨੂੰ ਬਚਾਅ ਲਓ। ਆਪ ਤੋਂ ਬਿਨਾਂ ਕਿਸੇ ਹੋਰ ਵਿਚ ਬਚਾਉਣ ਦੀ ਸਮੱਰਥਾ ਹੀ ਨਹੀਂ।

## ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ[1] ਮਃ ੫

## ੧ੴ ਸਤਿਗੁਰ ਪ੍ਰਸਾਦਿ ॥

**੧. ਹੈ ਕੋਈ ਰਾਮ ਪਿਆਰੋ ਗਾਵੈ ॥**
**੨. ਸਰਬ ਕਲਿਆਨ ਸੂਖ ਸਚੁ ਪਾਵੈ ॥ ਰਹਾਉ ॥**
**੩. ਬਨੁ ਬਨੁ ਖੋਜਤ ਫਿਰਤ ਬੈਰਾਗੀ ॥**
**੪. ਬਿਰਲੇ ਕਾਹੂ ਏਕ ਲਿਵ ਲਾਗੀ ॥**
**੫. ਜਿਨਿ ਹਰਿ ਪਾਇਆ ਸੇ ਵਡਭਾਗੀ ॥੧॥**
**੬. ਬ੍ਰਹਮਾਦਿਕ ਸਨਕਾਦਿਕ ਚਾਹੈ ॥**
**੭. ਜੋਗੀ ਜਤੀ ਸਿਧ ਹਰਿ ਆਹੈ ॥**
**੮. ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥੨॥**
**੯. ਤਾ ਕੀ ਸਰਣਿ ਜਿਨ ਬਿਸਰਤ ਨਾਹੀ ॥**
**੧੦. ਵਡਭਾਗੀ ਹਰਿ ਸੰਤ ਮਿਲਾਹੀ ॥**
**੧੧. ਜਨਮ ਮਰਣ ਤਿਹ ਮੂਲੇ ਨਾਹੀ ॥੩॥**
**੧੨. ਕਰਿ ਕਿਰਪਾ ਮਿਲੁ ਪ੍ਰੀਤਮ ਪਿਆਰੇ ॥**
**੧੩. ਬਿਨਉ ਸੁਨਹੁ ਪ੍ਰਭ ਊਚ ਅਪਾਰੇ ॥**
**੧੪. ਨਾਨਕੁ ਮਾਂਗਤੁ ਨਾਮੁ ਅਧਾਰੇ ॥੪॥੧॥੧੧੭॥**

***ਪਦ ਅਰਥ :*** ਸਰਬ—ਸਾਰੇ। ਕਲਿਆਣ—ਸੁਖ। ਬਨੁ ਬਨੁ—ਹਰੇਕ ਜੰਗਲ ਵਿਚ। ਬੈਰਾਗੀ—ਵੈਰਾਗਵਾਨ। ਏਕ ਲਿਵ—ਇਕ ਪ੍ਰਭੂ ਦੀ ਲਗਨ। ਆਹੈ—ਤਾਂਘ ਕਰਦਾ ਹੈ। ਗਾਹੈ—ਗਾਹੁੰਦਾ ਹੈ, ਵੀਚਾਰਦਾ ਹੈ। ਮੂਲੇ—ਬਿਲਕੁਲ। ਮਾਂਗਤੁ—ਮੰਗਦਾ ਹੈ।

***ਅਰਥ :***

ਪ੍ਰ: ਕਿਉਂ ਸਾਈਂ ਜੀ! ਤੁਹਾਡੇ ਵੀਚਾਰ ਵਿਚ ਉਹ ਕਿਤਨੇ ਕੁ ਲੋਕ ਸੰਸਾਰ ਵਿਚ ਹਨ, ਜੋ ਉਸ ਪਿਆਰੇ ਦੇ ਜਸ ਨੂੰ ਗਾਉਂਦੇ ਹੋਣ?

ਉ: ੧. (ਹੇ ਭਰਾਵੋ! ਇਸ ਸੰਸਾਰ ਭਰ ਵਿਚ ਗਾਉਣ ਵਾਲੇ ਤਾਂ ਭਾਵੇਂ ਅਨੇਕਾਂ ਹੀ ਹੋਣਗੇ, ਪਰ) ਐਸਾ ਗਾਉਣ ਵਾਲਾ ਤਾਂ ਕੋਈ ਹੀ ਹੈ, ਜੋ ਉਸ ਪਿਆਰੇ ਰਾਮ ਦੇ ਜਸ ਨੂੰ ਪਿਆਰ ਨਾਲ ਗਾ ਰਿਹਾ ਹੋਵੇ।

ਪ੍ਰ: ਕਿਉਂ ਜੀ! ਜੇ ਕੋਈ ਅਜੇਹਾ ਪਿਆਰ ਨਾਲ ਗਾਉਣ ਵਾਲਾ ਹੈ ਭੀ, ਤਾਂ ਉਸ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ?

ਉ: ੨. ਹੇ ਭਾਈ! ਜੇ ਕੋਈ ਹੈ, ਤਾਂ ਉਹ ਸਾਰੇ ਮੰਗਲ ਤੇ ਸੁਖ ਪ੍ਰਾਪਤ ਕਰ ਲੈਂਦਾ ਹੈ ਅਤੇ ਅੰਤ ਵਿਚ ਉਹ ਸੱਚੇ ਵਾਹਿਗੁਰੂ ਨੂੰ ਵੀ ਪਾ ਲੈਂਦਾ ਹੈ।ਰਹਾਉ।

ਪ੍ਰ: ਹੇ ਗੁਰੂ ਜੀ! ਜੋ ਲੋਕ ਗ੍ਰਿਹਸਤ ਨੂੰ ਤਿਆਗ ਕੇ ਵੈਰਾਗੀ ਹੋ ਜੰਗਲਾਂ ਵਿਚ ਫਿਰਦੇ ਹਨ, ਕੀ ਇਨ੍ਹਾਂ ਦੀ ਸੁਰਤਿ ਵਾਹਿਗੁਰੂ ਨਾਲ ਨਹੀਂ ਜੁੜੀ ਹੁੰਦੀ?

ਉ: ੩. (ਨਹੀਂ, ਉੱਕਾ ਹੀ ਨਹੀਂ, ਹੇ ਪਿਆਰਿਓ! ਜੇ ਕੋਈ ਪਰਮੇਸ਼ਰ ਨੂੰ ਮਿਲਣ ਲਈ ਗ੍ਰਿਹਸਤ ਨੂੰ ਛੱਡ ਕੇ) ਵੈਰਾਗਵਾਨ ਹੋ ਜੰਗਲਾਂ ਪਹਾੜਾਂ ਵਿਚ ਲੱਭਦਾ ਫਿਰਦਾ ਹੈ, (ਤਾਂ ਇਸ ਤਰ੍ਹਾਂ ਉਸ ਨੂੰ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ)।

੪. (ਪਰ, ਇਸ ਗੱਲ ਦੀ ਪਰਖ ਕਰਨ ਤੋਂ ਹੀ ਪਤਾ ਚਲਦਾ ਹੈ ਕਿ ਇਨ੍ਹਾਂ ਸਾਰਿਆਂ ਵਿਚੋਂ) ਕਿਸੇ ਵਿਰਲੇ ਪੁਰਖ ਦੀ ਹੀ ਵਾਹਿਗੁਰੂ ਵਿਚ ਲਿਵ ਲੱਗੀ ਹੋਈ ਹੈ।

---

੧. **ਰਹੋਆ :** ਇਕ ਕਿਸਮ ਦੀ ਧਾਰਨਾ ਦਾ ਪੰਜਾਬੀ ਗੀਤ, ਜੋ ਕਿ ਲੰਮੀ ਹੇਕ ਨਾਲ ਗਾਇਆ ਜਾਂਦਾ ਹੈ। ਇਸ ਨੂੰ ਖ਼ਾਸ ਕਰਕੇ ਜ਼ਨਾਨੀਆਂ ਵਿਆਹ ਸਮੇਂ ਗਾਉਂਦੀਆਂ ਹਨ। ਲੰਮੀ ਹੇਕ ਤੋਂ ਇਲਾਵਾ ਟੇਕ ਵਾਲੀ ਤੁਕ ਭੀ ਮੁੜ-ਮੁੜ ਗਾਈ ਜਾਂਦੀ ਹੈ। **ਘਰਿ**—ਘਰ ਵਿਚ। ਰਹੋਏ ਕੇ ਛੰਤ ਕੇ ਘਰਿ—ਇਸ ਸ਼ਬਦ ਨੂੰ ਉਸ ਘਰ ਵਿਚ ਗਾਉਣਾ ਹੈ, ਜਿਸ ਘਰ ਵਿਚ ਲੰਮੀ ਹੇਕ ਵਾਲਾ ਵਿਆਹ ਦਾ ਗੀਤ ਗਾਇਆ ਜਾਂਦਾ ਹੈ।

੫. ਇਨ੍ਹਾਂ ਸਾਰਿਆਂ ਵਿਚੋਂ ਜਿਸ ਮਨੁੱਖ ਨੇ ਵੀ ਪ੍ਰਭੂ ਨੂੰ ਲੱਭ ਲਿਆ ਹੈ, ਸਮਝੋ! ਉਹ ਵੱਡੇ ਭਾਗਾਂ ਵਾਲਾ ਹੈ।੧।

ਪ੍ਰ: ਕਿਉਂ ਜੀ! ਬ੍ਰਹਮਾ ਆਦਿ, ਜੋਗੀ, ਜਤੀ ਅਨੇਕਾਂ ਹੀ ਉਸ ਨੂੰ ਚਾਹੁੰਦੇ ਹਨ, ਕੀ ਇਨ੍ਹਾਂ ਵਿਚੋਂ ਉਸ ਪਰਮੇਸ਼ਰ ਦੀ ਪ੍ਰਾਪਤੀ ਕਿਸੇ ਨੂੰ ਵੀ ਨਹੀਂ ਹੋਵੇਗੀ?

ਉ: ੬. ਹੇ ਪਿਆਰੇ! ਇਸ ਵਿਚ ਸ਼ੱਕ ਨਹੀਂ, ਇਹ ਬ੍ਰਹਮਾ ਆਦਿ ਤੇ ਸਨਕ ਆਦਿ ਸਾਰੇ ਹੀ ਹਰੀ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ।

੭. ਅਨੇਕਾਂ ਜੋਗੀ, ਜਤੀ ਤੇ ਸਿਧ ਲੋਕ ਆਦਿ ਸਭ ਕੋਈ ਹਰੀ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈ।

੮. ਪਰ, ਹੇ ਪਿਆਰਿਓ! ਹਰੀ ਦੇ ਗੁਣਾਂ ਨੂੰ ਓਹੀ ਗਾਉਂਦਾ ਹੈ, ਜਿਸ ਨੂੰ ਇਹ ਦਾਤ, ਪਰਮੇਸ਼ਰ ਵਲੋਂ ਹੀ ਪ੍ਰਾਪਤ ਹੁੰਦੀ ਹੈ।੨।

੯. ਇਸੇ ਕਰਕੇ ਹੇ ਪਿਆਰਿਓ! ਮੈਂ ਉਨ੍ਹਾਂ ਦੀ ਸ਼ਰਨ ਪਿਆ ਹਾਂ, ਜਿਨ੍ਹਾਂ ਨੂੰ ਕਦੇ ਉਹ ਪਰਮੇਸ਼ਰ ਭੁੱਲਦਾ ਹੀ ਨਹੀਂ।

੧੦. ਪਰ, ਅਜੇਹੇ ਸੰਤ, ਜਿਨ੍ਹਾਂ ਨੂੰ ਹਰੀ ਕਦੇ ਵਿਸਰਦਾ ਹੀ ਨਹੀਂ, ਐਸੇ ਹਰੀ ਦੇ ਸੰਤ, ਵੱਡੇ ਭਾਗਾਂ ਨਾਲ ਹੀ ਮਿਲਦੇ ਹਨ।

ਪ੍ਰ: ਕਿਉਂ ਜੀ! ਐਸੇ ਸੰਤਾਂ ਨਾਲ ਮਿਲਣ ਦਾ ਲਾਭ ਕੀ ਹੁੰਦਾ ਹੈ?

ਉ: ੧੧. (ਹੇ ਭਾਈਓ! ਅਜੇਹੇ ਸੰਤ ਜਨਾਂ ਨੂੰ ਜੇ ਕੋਈ ਭਾਗਾਂ ਵਾਲਾ ਮਿਲ ਪਵੇ, ਤਾਂ ਯਕੀਨ ਕਰੋ, ਉਸ ਦਾ ਮੁੜ ਜੰਮਣਾ ਮਰਨਾ ਉੱਕਾ ਹੀ ਨਹੀਂ ਹੁੰਦਾ।੩।

ਪ੍ਰ: ਸਾਈਂ ਜੀ! ਤਾਂ ਫਿਰ ਮਿਲਾਪ ਲਈ ਕੀ ਕਰਨਾ ਚਾਹੀਦਾ ਹੈ?

ਉ: ੧੨. ਹੇ ਭਰਾਵੋ! ਉਸ ਦੇ ਮਿਲਾਪ ਲਈ ਇਕੋ ਸਾਧਨ ਅਰਦਾਸ ਹੈ ਕਿ) ਹੇ ਮੇਰੇ ਪ੍ਰੀਤਮ! ਮੈਨੂੰ ਕਿਰਪਾ ਕਰਕੇ ਮਿਲ ਪਉ।

੧੩. ਹੇ ਸਭਨਾਂ ਤੋਂ ਉੱਚੇ ਬੇਅੰਤ ਪ੍ਰਭੂ, ਮੇਰੀ ਇਹ ਬੇਨਤੀ ਸੁਣੋ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਇਸ ਜ਼ਿੰਦਗੀ ਦਾ ਆਸਰਾ ਆਪ ਤੋਂ ਨਾਮ ਦੀ ਦਾਤ ਮੰਗਦਾ ਹਾਂ। ਕਿਰਪਾ ਕਰਕੇ ਮੈਨੂੰ ਇਸ ਨਾਮ ਦੇ ਆਸਰੇ ਮਿਲ ਪਵੋ।੪।੧।੧੧੭।

***ਭਾਵਾਰਥ :*** ਇਸ ਸ਼ਬਦ ਵਿਚ ਜੋਗੀ, ਜਤੀ, ਸਿਧ, ਬ੍ਰਹਮਾ ਵਰਗੇ ਵੇਦ ਲਿਖਾਰੀ ਤੇ ਉਸ ਦੇ ਪੁੱਤਰ—ਸਨਕ, ਸਨੰਦਨ, ਸਨਾਤਨ; ਸਨਤ ਕੁਮਾਰ—ਉਸ ਹਰੀ ਦੀ ਲੋਚਾ ਕਰਨ ਵਾਲੇ ਗਿਣੇ ਹਨ। ਹਜ਼ੂਰ ਫ਼ੁਰਮਾਉਂਦੇ ਹਨ, ਇਹ ਸਾਰੇ ਹਰੀ ਦੀ ਲੋਚਾ ਵਾਲੇ ਤਾਂ ਹਨ, ਪਰ ਇਹ ਸਾਰੇ ਗਿਆਨ, ਧਿਆਨ, ਕਰਮ ਆਦਿ ਰਸਤਿਆਂ 'ਤੇ ਟੁਰਨ ਵਾਲੇ ਹਨ। ਇਸ ਤੋਂ ਅੱਗੇ ਸੰਸਾਰ ਤੋਂ ਵੈਰਾਗੀ ਹੋਏ ਲੋਕ ਭੀ ਗਿਣੇ ਹਨ, ਪਰ ਇਨ੍ਹਾਂ ਸਾਰਿਆਂ ਵਿਚੋਂ ਹਰੀ ਵਿਚ ਲਿਵ ਲਾਉਣ ਵਾਲੇ ਵਿਰਲੇ ਪ੍ਰੇਮੀ ਕਹੇ ਹਨ। ਜਿਨ੍ਹਾਂ ਨੂੰ ਕਿਸੇ ਵੇਲੇ ਭੀ ਸਾਈਂ ਵਿਸਰਦਾ ਨਹੀਂ, ਇਕ ਉਸੇ ਦੇ ਪਿਆਰ ਵਿਚ ਪਿਆਰ-ਭਰੇ ਗੀਤ ਗਾਉਂਦੇ ਹਨ। ਐਸੇ ਸੰਤਾਂ ਦੀ ਸ਼ਰਨ ਪ੍ਰਾਪਤ ਕਰਨ ਲਈ ਅੰਤ ਵਿਚ ਜਾਚਨਾ ਕੀਤੀ ਹੈ।

## ਰਾਗੁ ਗਉੜੀ ਪੂਰਬੀ ਮਹਲਾ ੫

## ੧ਓ ਸਤਿਗੁਰ ਪ੍ਰਸਾਦਿ ॥

**੧. ਕਵਨ ਗੁਨ ਪ੍ਰਾਨਪਤਿ**
**ਮਿਲਉ ਮੇਰੀ ਮਾਈ ॥੧॥ ਰਹਾਉ ॥**

**੨. ਰੂਪ ਹੀਨ ਬੁਧਿ ਬਲ ਹੀਨੀ**
**ਮੋਹਿ ਪਰਦੇਸਨਿ ਦੂਰ ਤੇ ਆਈ ॥੧॥**

**੩. ਨਾਹਿਨ ਦਰਬੁ ਨ ਜੋਬਨ ਮਾਤੀ**
**ਮੋਹਿ ਅਨਾਥ ਕੀ ਕਰਹੁ ਸਮਾਈ ॥੨॥**

**੪. ਖੋਜਤ ਖੋਜਤ ਭਈ ਬੈਰਾਗਨਿ**
**ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥**

**੫. ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ**
**ਸਾਧਸੰਗਿ ਮੇਰੀ ਜਲਨਿ ਬੁਝਾਈ ॥੪॥੧॥੧੧੮॥**

***ਪਦ ਅਰਥ :*** ਪ੍ਰਾਨਪਤਿ—ਜਿੰਦ ਦਾ ਮਾਲਕ ਪ੍ਰਭੂ। ਮਿਲਉ—ਮਿਲਉਂ, ਮੈਂ ਮਿਲਾਂ। ਮਾਈ—ਹੇ ਮਾਂ। ਹੀਨ—ਹੀਣੀ, ਖ਼ਾਲੀ। ਬੁਧਿ ਹੀਨੀ—ਅਕਲ ਤੋਂ ਖ਼ਾਲੀ। ਮੋਹਿ—ਮੈਂ। ਦੂਰ ਤੇ—ਅਨੇਕਾਂ ਜੂਨਾਂ ਦੇ ਸਫ਼ਰ ਤੋਂ ਲੰਘ ਕੇ। ਨਾਹਿਨ—ਨਹੀਂ। ਦਰਬੁ—ਧਨ। ਜੋਬਨ—ਜੁਆਨੀ। ਮਾਤੀ—ਮੱਤੀ ਹੋਈ, ਮਸਤ। ਸਮਾਈ—ਲੀਨਤਾ। ਕਰਹੁ ਸਮਾਈ—ਲੀਨਤਾ ਕਰੋ, ਆਪਣੇ ਚਰਨਾਂ ਵਿਚ ਜੋੜ ਲਵੋ। ਬੈਰਾਗਨਿ—ਕਮਲੀ। ਕਉ—ਨੂੰ, ਵਾਸਤੇ। ਤਿਸਾਈ—ਤਿਹਾਈ। ਜਲਨਿ—ਸੜਨ, ਵਿਛੋੜੇ ਦੀ ਸੜਨ।

***ਅਰਥ :***

ਪ੍ਰ: ਸਾਈਂ ਜੀਉ! ਜਦ ਕਿਸੇ ਜਗਿਆਸੂ ਰੂਪ ਇਸਤ੍ਰੀ ਦੇ ਮਨ ਵਿਚ ਉਸ ਪ੍ਰਾਨ-ਪਤੀ ਮਾਲਕ ਦੇ ਮਿਲਣ ਦੀ ਇੱਛਾ ਜਾਗਦੀ ਹੈ, ਤਾਂ ਉਹ ਕੀ ਸਾਧਨ ਕਰਦੀ ਹੈ?

ਉ: ੧. ਹੇ ਪਿਆਰੇ! ਉਹ ਇਸ ਤਰ੍ਹਾਂ ਅਰਦਾਸ ਕਰਦੀ ਹੈ ਕਿ ਹੇ ਮੇਰੇ ਮਾਤਾ ਪਿਤਾ ਰੂਪ ਸੰਤ ਜਨੋ! ਦੱਸੋ, ਮੈਂ ਕਿਹੜੇ ਗੁਣਾਂ ਨੂੰ ਧਾਰਨ ਕਰਨ ਨਾਲ ਆਪਣੇ ਉਸ ਪ੍ਰਾਣਾਂ ਦੇ ਪਤੀ ਨੂੰ ਮਿਲ ਸਕਦੀ ਹਾਂ। ਕਿਉਂਕਿ ਮੇਰੇ ਵਿਚ ਤਾਂ ਐਸਾ ਕੋਈ ਗੁਣ ਹੈ ਨਹੀਂ।੧।ਰਹਾਉ।

੨. ਹੇ ਮੇਰੀ ਮਾਂ! ਮੈਂ ਆਤਮਕ ਸੁੰਦਰਤਾ ਤੋਂ ਸੱਖਣੀ ਹਾਂ, ਅਕਲ ਤੋਂ ਹੀਣੀ ਹਾਂ ਅਤੇ ਮੈਂ ਆਤਮਕ ਬਲ ਤੋਂ ਖ਼ਾਲੀ ਹਾਂ ਅਤੇ ਫਿਰ ਮੈਂ ਦੂਰ ਤੋਂ ਆਈ ਹੋਈ ਪ੍ਰਦੇਸਣ ਹਾਂ, ਭਾਵ ਅਨੇਕਾਂ ਜੂਨਾਂ ਦੇ ਸਫ਼ਰ ਨੂੰ ਲੰਘ ਕੇ ਮੈਂ ਇਸ ਮਨੁੱਖਾ-ਜਨਮ ਵਿਚ ਆਈ ਹਾਂ, ਇਥੇ ਮੇਰਾ ਕੋਈ ਜਾਣੂ-ਪਛਾਣੂ, ਸਹਾਇਕ ਵੀ ਨਹੀਂ ਹੈ।੧।

੩. ਨਾ ਹੀ ਮੇਰੇ ਪਾਸ ਨਾਮ-ਧਨ ਹੈ ਅਤੇ ਮੇਰੇ ਅੰਦਰ ਆਤਮਕ ਗੁਣਾਂ ਦਾ ਜੋਬਨ ਵੀ ਨਹੀਂ ਹੈ, ਜਿਸ ਦਾ ਮੈਨੂੰ ਹੁਲਾਰਾ ਆ ਸਕੇ। ਇਸ ਲਈ ਕਿਰਪਾ ਕਰੋ! ਮੈਨੂੰ ਅਨਾਥ ਨਿਮਾਣੀ ਨੂੰ ਆਪਣੇ ਚਰਨਾਂ ਵਿਚ ਸਮਾ ਲਵੋ, ਭਾਵ ਕਿਸੇ ਵੀ ਤਰ੍ਹਾਂ ਆਪਣੇ ਚਰਨਾਂ ਵਿਚ ਜੋੜ ਲਓ।੨।

੪. ਹੇ ਮੇਰੇ ਮਾਤਾ ਪਿਤਾ ਰੂਪ ਜਨੋ! ਮੈਂ ਭਾਲਦੀ-ਭਾਲਦੀ ਕਮਲੀ ਹੋ ਗਈ ਹਾਂ। ਉਸ ਪ੍ਰਭੂ ਦੇ ਦਰਸ਼ਨਾਂ ਵਾਸਤੇ ਪਿਆਸੀ ਫਿਰਦੀ ਹਾਂ।੩।

ਪ੍ਰ: ਕਿਉਂ ਜੀ! ਕੀ ਆਖ਼ਰ ਇਹ ਤੁਹਾਡੀ ਅਰਜ਼ੋਈ ਸੁਣੀ ਭੀ ਗਈ?

ਉ: ੫. ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਹਾਂ! ਜ਼ਰੂਰ ਸੁਣੀ ਗਈ, ਹੇ ਭਾਈਓ! ਮੇਰੀ ਇਸ ਜੋਦੜੀ ਨੂੰ ਸੁਣ ਕੇ ਮੇਰੇ ਉਸ ਸਾਈਂ ਨੂੰ ਦਇਆ ਆ ਗਈ। ਜੋ ਦੀਨਾਂ 'ਤੇ ਦਇਆ ਕਰਨ ਵਾਲਾ ਪ੍ਰਭੂ ਦਿਆਲੂ ਕ੍ਰਿਪਾਲੂ ਹੈ, ਉਸ ਨੇ ਆਪਣੇ ਸਾਧੂਆਂ ਦੀ ਸੰਗਤ ਵਿਚ ਮੇਲ ਦਿੱਤਾ, ਜਿਸ ਸੰਗਤ ਨੇ ਮੇਰੇ ਅੰਦਰੋਂ ਵਿਛੋੜੇ ਦੀ ਸੜਨ ਬੁਝਾ ਦਿੱਤੀ। (ਜਿਸ ਕਰਕੇ ਮੈਨੂੰ ਸਦਾ ਲਈ ਠੰਢੀ ਠਾਰ ਕਰ ਦਿੱਤਾ, ਭਾਵ ਵਾਸ਼ਨਾ ਦੀ ਸਾਰੀ ਤਪਸ਼ ਮਿਟਾ ਦਿੱਤੀ)।੪।੧।੧੧੮।

***ਭਾਵਾਰਥ :*** ਜਦੋਂ ਜਗਿਆਸੂ ਨਿਰਮਾਣ ਹੋ ਕੇ ਪ੍ਰਭੂ ਦੇ ਦਰ 'ਤੇ ਅਰਦਾਸ ਕਰਦਾ ਹੈ, ਤਾਂ ਪ੍ਰਭੂ ਸੰਤਾਂ ਦੀ ਸੰਗਤ ਬਖ਼ਸ਼ ਕੇ, ਉਸ ਨੂੰ ਆਪਣੇ ਨਾਲ ਅਭੇਦ ਕਰ ਲੈਂਦਾ ਹੈ। ਭਾਵ ਉਸ ਪਿਆਰੇ ਪਤੀ-ਪਰਮੇਸ਼ਰ ਨੂੰ ਮਿਲਣ ਦਾ ਇਕੋ ਤਰੀਕਾ ਸਤਿ ਸੰਗਤ ਹੈ।

## ਗਉੜੀ ਮਹਲਾ ੫ ॥

**੧. ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥**
**੨. ਪਾਇ ਲਗਉ ਮੋਹਿ ਕਰਉ ਬੇਨਤੀ**
**ਕੋਊ ਸੰਤੁ ਮਿਲੈ ਬਡਭਾਗੀ ॥੧॥ ਰਹਾਉ ॥**
**੩. ਮਨੁ ਅਰਪਉ ਧਨੁ ਰਾਖਉ ਆਗੈ**
**ਮਨ ਕੀ ਮਤਿ ਮੋਹਿ ਸਗਲ ਤਿਆਗੀ ॥**
**੪. ਜੋ ਪ੍ਰਭ ਕੀ ਹਰਿ ਕਥਾ ਸੁਨਾਵੈ**
**ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥੧॥**
**੫. ਪੂਰਬ ਕਰਮ ਅੰਕੁਰ ਜਬ ਪ੍ਰਗਟੇ**
**ਭੇਟਿਓ ਪੁਰਖੁ ਰਸਿਕ ਬੈਰਾਗੀ ॥**
**੬. ਮਿਟਿਓ ਅੰਧੇਰੁ ਮਿਲਤ ਹਰਿ ਨਾਨਕ**
**ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥**

***ਪਦ ਅਰਥ :*** ਪਾਇ—ਪੈਰੀਂ। ਲਗਉ—ਲਗਉਂ, ਮੈਂ ਲੱਗਾਂ। ਮੋਹਿ—ਮੈਂ। ਕਰਉ—ਕਰਉਂ, ਕਰਾਂ। ਅਰਪਉ—ਹਵਾਲੇ ਕਰਨਾ। ਮਤਿ—ਅਕਲ, ਚਤਰਾਈ। ਮੋਹਿ—ਮੈਂ। ਅਨਦਿਨੁ—ਹਰ ਰੋਜ਼। ਵੈਰਾਗੀ—ਬੌਰੀ, ਝੱਲੀ, ਪਿਆਰ ਵਿਚ ਕਮਲੀ ਹੋਈ। ਪੂਰਬ ਕਰਮ ਅੰਕੁਰ—ਪਹਿਲੇ ਜਨਮਾਂ ਵਿਚ ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਦੇ ਅੰਗੂਰ। ਪ੍ਰਗਟੇ—ਉਘੜ ਪਏ। ਰਸਿਕ—ਰਸ ਮਾਨਣ ਵਾਲਾ। ਬੈਰਾਗੀ—ਵਿਰਕਤ, ਨਿਰਲੇਪ। ਅੰਧੇਰੁ—ਹਨੇਰਾ। ਮਿਲਤ—ਮਿਲਿਆਂ। ਸੋਈ—ਸੁੱਤੀ ਹੋਈ।

### ***ਅਰਥ :***

ਪ੍ਰ: ਹੇ ਸਤਿਗੁਰੂ ਜੀ! ਜਦ ਕਿਸੇ ਦੇ ਮਨ ਅੰਦਰ ਪ੍ਰਭੂ-ਪ੍ਰੀਤ ਜਾਗ ਉੱਠੇ, ਤਾਂ ਉਸ ਦੀ ਕੀ ਪਛਾਣ ਹੈ?

ਉ: ੧. (ਹੇ ਭਾਈਓ! ਉਸ ਦੇ ਅੰਦਰੋਂ ਤਾਂ ਹਰ ਵਕਤ ਵੈਰਾਗ ਵਿਚ ਪਿਆਰ-ਭਰੀ ਇਉਂ ਹੀ ਅਵਾਜ਼ ਨਿਕਲਦੀ ਰਹਿੰਦੀ ਹੈ ਕਿ ਐ ਪਿਆਰਿਓ!) ਮੇਰੇ ਮਨ ਵਿਚ ਉਸ ਪ੍ਰਭੂ ਦੇ ਮਿਲਣ ਲਈ ਪ੍ਰੀਤ ਪੈਦਾ ਹੋ ਗਈ ਹੈ।

੨. ਇਸੇ ਲਈ ਮੈਂ, ਪੈਰੀਂ ਲੱਗ ਕੇ ਬੇਨਤੀ ਕਰਦੀ ਹਾਂ ਕਿ ਕਿਵੇਂ ਕੋਈ ਵੱਡੇ ਭਾਗਾਂ ਵਾਲਾ ਗੁਰੂ-ਸੰਤ ਮੈਨੂੰ ਮਿਲ ਪਵੇ। (ਤਾਂ ਕਿ ਉਹ ਮੈਨੂੰ ਉਸ ਪਿਆਰੇ ਪਰਮੇਸ਼ਰ-ਪਤੀ ਨਾਲ ਮਿਲਾ ਦੇਵੇ)।੧।ਰਹਾਉ।

ਪ੍ਰ: ਜਦੋਂ ਤੈਨੂੰ ਐਸਾ ਉਪਕਾਰੀ ਗੁਰੂ-ਸੰਤ ਮਿਲ ਜਾਵੇ ਤਾਂ ਤੂੰ ਉਸ ਨੂੰ ਭੇਟਾ ਕੀ ਦੇਵੇਂਗੀ?

ਉ: ੩. ਹੇ ਪਿਆਰਿਓ! ਮੈਂ ਆਪਣਾ ਮਨ ਉਸ ਦੇ ਹਵਾਲੇ ਕਰ ਦੇਵਾਂਗੀ ਅਤੇ ਮੈਂ ਆਪਣਾ ਸਾਰਾ ਧਨ ਵੀ ਉਸ ਅੱਗੇ ਰੱਖ ਦਿਆਂਗੀ ਅਤੇ ਮੈਂ ਆਪਣੇ ਮਨ ਦੀ ਮਤਿ, ਚਤਰਾਈ ਭੀ ਸਾਰੀ ਤਿਆਗ ਦੇਵਾਂਗੀ, (ਭਾਵ ਮੈਂ ਉਸ ਦੀ ਦੱਸੀ ਹੋਈ ਸਿਖਿਆ ਨੂੰ ਧਾਰਨ ਕਰ ਲਵਾਂਗੀ)।

੪. (ਹੇ ਭੈਣੇ! ਜੋ ਭੀ ਵਡਭਾਗੀ ਗੁਰੂ-ਸੰਤ) ਮੈਨੂੰ ਮੇਰੇ ਉਸ ਪਿਆਰੇ ਪ੍ਰਭੂ ਦੀਆਂ ਜਸ ਭਰੀਆਂ ਕਥਾਵਾਂ, ਗੱਲਾਂ-ਬਾਤਾਂ ਸੁਣਾਵੇ, ਮੈਂ ਉਸ ਦੇ ਪਿੱਛੇ-ਪਿੱਛੇ ਦਿਨੇ ਰਾਤ ਪ੍ਰੇਮ ਵਿਚ ਕਮਲੀ ਹੋਈ ਫਿਰਦੀ ਰਵਾਂ, (ਭਾਵ ਦੁਨੀਆਂ ਦਾ ਸਾਰਾ ਹੀ ਪਿਆਰ ਛੱਡ ਕੇ ਸਦਾ ਉਸੇ ਦੀ ਸ਼ਰਨ ਵਿਚ ਜੀਵਨ ਗੁਜ਼ਾਰਾਂ।੧।

ਪ੍ਰ: ਕਿਉਂ ਜੀ! ਤੁਹਾਡੇ ਇਸ ਤਰ੍ਹਾਂ ਦੇ ਕੀਤੇ ਤਰਲਿਆਂ ਦਾ ਅੰਤ ਫਲ ਕੀ ਹੋਇਆ?

ਉ: ੫. ਹੇ ਪਿਆਰਿਓ! ਇਸ ਤਰ੍ਹਾਂ ਦੇ ਢੇਰ ਕਾਲ ਕੀਤੇ ਤਰਲਿਆਂ ਵਿਚ ਮੇਰੇ ਪਿਛਲੇ ਜਨਮ ਦੇ ਕੀਤੇ ਸ਼ੁਭ ਕਰਮਾਂ ਦੇ ਅੰਗੂਰ ਫਲ ਦੇਣ ਲਈ ਜਦ ਉਘੜ ਪਏ ਤਾਂ ਫਿਰ (ਰਸਿਕ ਬੈਰਾਗੀ) ਵਿਆਪਕ ਪੁਰਖ ਪ੍ਰਭੂ ਮਿਲ ਪਿਆ।

ਪ੍ਰ: ਕਿਉਂ ਜੀ! ਉਸ ਵੈਰਾਗੀ ਪੁਰਖ ਨੂੰ ਮਿਲਣੋਂ ਬਾਅਦ ਤੁਹਾਨੂੰ ਉਸ ਦੀ ਕਿਵੇਂ ਪ੍ਰਤੀਤੀ ਹੋਈ?

ਉ: ੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਤਦ ਮੈਨੂੰ ਜੀਵ-ਰੂਪ ਇਸਤਰੀ ਨੂੰ ਇਉਂ ਪਰਤੀਤ ਹੋਇਆ ਕਿ ਹੁਣ ਮੇਰਾ ਅਵਿੱਦਿਆ ਦਾ ਸਾਰਾ ਹੀ ਅਨ੍ਹੇਰਾ ਮਿਟ ਗਿਆ ਹੈ, ਕਾਰਨ ਮੈਨੂੰ ਉਸ ਹਰੀ-ਪਰਮੇਸ਼ਰ ਦੀ ਪ੍ਰਾਪਤੀ ਹੋ ਗਈ। ਉਸ ਦੇ ਮਿਲਣਸਾਰ ਹੀ ਮੈਨੂੰ ਇਸ ਤਰ੍ਹਾਂ ਲੱਗਾ ਕਿ ਮਾਨੋਂ ਮੇਰੀ ਸੁਰਤ ਜਨਮ-ਜਨਮਾਂਤਰਾਂ ਦੇ ਮੋਹ ਦੀ ਨੀਂਦ ਵਿਚ ਸੁੱਤੀ ਹੋਈ ਜਾਗ ਉੱਠੀ ਹੈ।੨।੨।੧੧੯।

***ਭਾਵਾਰਥ :*** ਇਸ ਸ਼ਬਦ ਵਿਚ ਕਿਸੇ ਜਗਿਆਸਾ ਭਾਵ ਧਾਰਨ ਵਾਲੇ ਗੁਰਸਿੱਖ ਦਾ ਦ੍ਰਿਸ਼ ਦਰਸਾਇਆ ਹੈ ਕਿ ਉਹ ਕਿਵੇਂ ਵੈਰਾਗ ਵਿਚ ਕਿਸੇ ਪੂਰਨ ਪੁਰਖ ਸੰਤ ਦੀ ਭਾਲ ਵਿਚ ਬੇਹਬਲ ਹੋਇਆ ਖੋਜ ਕਰ ਰਿਹਾ ਹੈ, ਜਦ ਇਸ ਦੇ ਪਿਛਲੇ ਜਨਮਾਂ ਦੇ ਸ਼ੁਭ ਕਰਮਾਂ ਦੀ ਅੰਗੂਰੀ ਫੁੱਟੀ ਤਾਂ ਹਰੀ ਦੇ ਸੰਤਾਂ ਦਾ ਮਿਲਾਪ ਹੋ ਆਇਆ। ਜਿਸ ਦੇ ਮਿਲਦਿਆਂ ਸਾਰ ਹੀ ਅਗਿਆਨ ਦੂਰ ਹੋ ਗਿਆ। ਗਿਆਨ ਦਾ ਪ੍ਰਕਾਸ਼ ਹੁੰਦਿਆਂ ਹੀ ਅਗਿਆਨ

ਸ਼ੀਘਰਤਾ ਨਾਲ ਇਉਂ ਮਿਟ ਗਿਆ, ਜਿਵੇਂ ਸੂਰਜ ਦੇ ਚੜ੍ਹਨ ਸਾਰ ਧਰਤੀ 'ਤੇ ਚਾਨਣ ਹੋ ਆਉਂਦਾ ਹੈ। ਜਦੋਂ ਗਿਆਨ ਪ੍ਰਗਟ ਹੁੰਦਾ ਹੈ, ਤਾਂ ਸੱਚ-ਮੁੱਚ ਇਉਂ ਹੀ ਅੰਦਰ ਪ੍ਰਤੀਤੀ ਹੁੰਦੀ ਹੈ। ਜਿਵੇਂ ਗਾੜ੍ਹੀ ਨੀਂਦ ਵਿਚ ਸੁੱਤਾ ਮਨੁੱਖ ਜਾਗ ਕੇ ਦਿਮਾਗ਼ੀ ਤਾਜ਼ਗੀ ਤੇ ਖੇੜਾ ਮਹਿਸੂਸ ਕਰਦਾ ਹੈ।

## ਗਉੜੀ ਮਹਲਾ ੫ ॥

**੧. ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥**
**੨. ਮਿਲਿ ਸਾਧੂ ਸਰਣਿ ਗਹੁ ਪੂਰਨ**
**ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ ਰਹਾਉ ॥**
**੩. ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ**
**ਅਤਿ ਤੀਖ੍ਯਣ ਮੋਹ ਕੀ ਫਾਸ ॥**
**੪. ਕਾਟਨਹਾਰ ਜਗਤ ਗੁਰ ਗੋਬਿਦ**
**ਚਰਨ ਕਮਲ ਤਾ ਕੇ ਕਰਹੁ ਨਿਵਾਸ ॥੧॥**
**੫. ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ**
**ਦੀਨਾ ਨਾਥ ਸੁਨਹੁ ਅਰਦਾਸਿ ॥**
**੬. ਕਰੁ ਗਹਿ ਲੇਹੁ ਨਾਨਕ ਕੇ ਸੁਆਮੀ**
**ਜੀਉ ਪਿੰਡੁ ਸਭੁ ਤੁਮਰੀ ਰਾਸਿ ॥੨॥੩॥੧੨੦॥**

***ਪਦ ਅਰਥ :*** ਨਿਕਸੁ—ਨਿਕਲ, ਬਾਹਰ ਨਿਕਲ। ਰੇ—ਹੇ। ਪੰਖੀ—ਪੰਛੀ। ਪਾਂਖ—ਖੰਭ। ਸਾਧੂ—ਗੁਰੂ। ਮਿਲਿ—ਮਿਲ ਕੇ। ਗਹੁ—ਫੜ। ਹੀਅਰੇ ਸੰਗਿ—ਹਿਰਦੇ ਦੇ ਨਾਲ। ਕੂਈ—ਖੂਹੀ, ਦਲ-ਦਲ, ਛਪੜੀ। ਪੰਕਜ—ਚਿੱਕੜ। ਤੀਖ੍ਯਣ—ਤੇਜ, ਤ੍ਰਿਖੀ। ਫਾਸ—ਫਾਹੀ। ਕਰੁ—ਹੱਥ। ਗਹਿ ਲੇਹੁ—ਫੜ ਲੈ। ਜੀਉ—ਜਿੰਦ। ਪਿੰਡੁ—ਸਰੀਰ। ਰਾਸਿ—ਸਰਮਾਇਆ।

### *ਅਰਥ :*

**ਪ੍ਰ:** ਹੇ ਸਤਿਗੁਰੋ! ਮੈਂ ਅਤਿ ਦੁਖੀ ਹਾਂ, ਸੁਖ ਦੀ ਪ੍ਰਾਪਤੀ ਦਾ ਕੋਈ ਸਾਧਨ ਦੱਸੋ।

**ਉ:** ੧. ਐ ਜੀਵ ਰੂਪੀ ਪੰਛੀ! ਤੈਨੂੰ ਕੀ ਇਹ ਪਤਾ ਨਹੀਂ ਕਿ ਤੂੰ ਮੋਹ ਵਿਚ ਜਕੜਿਆ ਹੋਣ ਕਰਕੇ ਦੁਖੀ ਹੋ ਰਿਹਾ ਹੈਂ। ਇਸ ਲਈ ਤੂੰ ਇਸ ਮਾਇਆ-ਮੋਹ ਦੇ ਆਲ੍ਹਣੇ ਵਿਚੋਂ ਉਡ ਕੇ ਬਾਹਰ ਨਿਕਲ ਆ, ਇਵੇਂ ਤੂੰ ਸੁਖੀ ਹੋ ਜਾਵੇਂਗਾ।

**ਪ੍ਰ:** ਹਜ਼ੂਰ! ਪੰਛੀ ਦੇ ਤਾਂ ਖੰਭ ਹੁੰਦੇ ਹਨ, ਜਿਨ੍ਹਾਂ ਨਾਲ ਉਹ ਉਡਾਰੀ ਮਾਰ ਕੇ ਆਲ੍ਹਣੇ ਤੋਂ ਬਾਹਰ ਆ ਸਕਦਾ ਹੈ, ਪਰ ਮੈਂ ਇਸ ਮਾਇਆ-ਮੋਹ ਦੇ ਆਲ੍ਹਣੇ ਵਿਚੋਂ, ਦੱਸੋ! ਕਿਵੇਂ ਬਾਹਰ ਆ ਸਕਦਾ ਹਾਂ?

**ਉ:** ਐ ਜੀਵ-ਰੂਪ ਪੰਛੀ! ਤੂੰ ਪਰਮਾਤਮਾ ਦਾ ਸਿਮਰਨ ਕਰ, ਇਹ ਪ੍ਰਭੂ ਦਾ ਨਾਮ-ਸਿਮਰਨ ਹੀ ਖੰਭ ਹਨ। ਇਨ੍ਹਾਂ ਖੰਭਾਂ ਦੀ ਸਹਾਇਤਾ ਨਾਲ ਹੀ ਤੂੰ ਇਸ ਮੋਹ ਦੇ ਆਲ੍ਹਣੇ ਵਿਚੋਂ ਉਡ ਕੇ ਬਾਹਰ ਜਾ ਸਕੇਂਗਾ।

੨. ਹੇ ਭਰਾਵਾ! ਇਥੋਂ ਇਸ ਤਰ੍ਹਾਂ ਮੋਹ ਦੇ ਆਲ੍ਹਣੇ ਵਿਚੋਂ ਨਿਕਲ ਚੱਲ ਅਤੇ ਸਾਧੂ ਦੀ ਚਰਨ-ਸ਼ਰਨ ਦਾ ਜਾ ਆਸਰਾ ਪਕੜ ਲੈ, ਉਸ ਤੋਂ ਰਾਮ ਦਾ ਨਾਮ-ਰਤਨ ਪ੍ਰਾਪਤ ਕਰ ਲੈ ਅਤੇ ਉਸ ਪਰਮਾਤਮਾ ਦੇ ਨਾਮ-ਰਤਨ ਨੂੰ ਆਪਣੇ ਹਿਰਦੇ ਵਿਚ ਸੰਭਾਲ ਕੇ ਰੱਖ।੧।ਰਹਾਉ।

**ਪ੍ਰ:** ਹੇ ਗੁਰਦੇਵ ਜੀ! ਇਹ ਮੋਹ ਦੀ ਫਾਹੀ ਬਹੁਤ ਤਿੱਖੀ ਹੈ, ਕਿਵੇਂ ਕੱਟੀ ਜਾਵੇ?

**ਉ:** ੩. ਐ ਜੀਵ! ਇਹ ਸੰਸਾਰ, ਭਰਮ ਦੀ ਦਲ-ਦਲ ਵਾਲੀ ਛੱਪੜੀ ਹੈ। ਭਾਵ ਇਹ ਛੱਪੜੀ ਸੱਚ-ਮੁੱਚ ਦੀ ਨਹੀਂ, ਕੇਵਲ ਭਰਮ-ਮਾਤ੍ਰ ਹੀ ਹੈ। ਇਸ ਤੋਂ ਬਾਹਰ ਨਿਕਲ।

**ਪ੍ਰ:** ਕਿਉਂ ਜੀ! ਛੱਪੜੀ ਵਿਚ ਤਾਂ ਚਿੱਕੜ ਹੁੰਦਾ ਹੈ, ਇਸ ਸੰਸਾਰ-ਛੱਪੜੀ ਵਿਚ ਕਿਹੜਾ ਚਿੱਕੜ ਹੋਇਆ?

**ਉ:** ਹੇ ਭਾਈ! ਵਿਸ਼ੇ-ਰਸਾਂ ਦੀ ਜੋ ਤ੍ਰਿਸ਼ਨਾ ਹੈ, ਸੋ ਉਸ ਛੱਪੜੀ ਤੋਂ (ਜੋ) ਪੈਦਾ ਹੋਇਆ ਚਿੱਕੜ ਹੈ।

**ਪ੍ਰ:** ਕਿਉਂ ਜੀ, ਉਨ੍ਹਾਂ ਛੱਪੜੀਆਂ ਤੇ ਜਾਨਵਰ ਫਸਾਉਣ ਲਈ ਸ਼ਿਕਾਰੀਆਂ ਨੇ ਜਾਲ ਫੈਲਾਇਆ (ਤਾਣਿਆ) ਹੁੰਦਾ ਹੈ, ਇਧਰ ਜਾਲੀ ਕਿਹੜੀ ਹੈ?

**ਉ:** ਹੇ ਭਾਈ! ਇਧਰ ਅਤਿ ਹੀ ਤੇਜ਼ ਫਸਾਉਣ ਵਾਲੀ ਮੋਹ ਦੀ ਜਾਲੀ ਤਾਣੀ ਹੋਈ ਹੈ। ਐ ਜੀਵ! ਜਿਸ ਵਿਚ ਫਸ ਕੇ ਤੂੰ ਸ਼ਿਕਾਰੀ ਦੇ ਵਸ ਪੈ ਜਾਣਾ ਹੈ।

**ਪ੍ਰ:** ਕਿਉਂ ਜੀ! ਦੱਸੋ, ਮੈਂ ਇਸ ਤਿੱਖੇ ਮੋਹ ਦੀ ਜਾਲੀ ਨੂੰ ਕਿਵੇਂ ਕੱਟਾਂ?

**ਉ:** ੪. ਐ ਪਿਆਰਿਆ! ਇਸ ਮੋਹ ਦੀ ਜਾਲੀ ਨੂੰ ਕੱਟਣ ਵਾਲੇ ਉਸ ਗੋਬਿੰਦ ਦੇ ਸਰੂਪ ਜਗਤ ਗੁਰੂ ਜੀ ਹਨ। ਬਸ, ਸਾਰੇ ਆਸਰੇ ਛੱਡ ਕੇ ਉਸ ਗੁਰੂ ਦੇ ਚਰਨ-ਕਮਲਾਂ ਵਿਚ ਨਿਵਾਸ ਕਰ ਲੈ।੧।

**ਪ੍ਰ:** ਕਿਉਂ ਜੀ! ਕੋਈ ਹੋਰ ਇਸ ਸੰਸਾਰ ਦੇ ਮੋਹ ਤੋਂ ਬਚਣ ਦਾ ਸੌਖਾ ਯਤਨ ਵੀ ਦੱਸ ਦਿਓ?

**ਉ:** ੫. ਹੇ ਪਿਆਰੇ! ਇਉਂ ਅਰਦਾਸ ਕਰਦਾ ਰਹੁ ਕਿ ਹੇ ਗੋਬਿੰਦ, ਹੇ ਪ੍ਰਭੂ, ਹੇ ਪ੍ਰੀਤਮ ਪਿਆਰੇ, ਹੇ ਦੀਨਾਂ ਦੇ ਨਾਥ ਜੀਉ! ਮੇਰੀ ਅਰਦਾਸ ਸੁਣੋ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਜ਼ੂਰ! ਮੇਰਾ ਹੱਥ ਫੜ ਲਉ ਤੇ ਮੈਨੂੰ ਇਹ ਮੋਹ ਦੀ ਦਲ-ਦਲ ਵਿਚੋਂ ਕੱਢ ਲਓ। ਇਹ ਜਿੰਦ ਤੇ ਸਰੀਰ ਇਹ ਸਭ ਤੁਹਾਡੀ ਹੀ ਦਿੱਤੀ ਹੋਈ ਰਾਸ ਹੈ। ਇਸ ਆਪ ਦੀ ਦਿੱਤੀ ਹੋਈ ਪੂੰਜੀ ਨੂੰ ਮੋਹ ਦੇ ਹੱਥੋਂ ਉਜੜਨ ਤੋਂ ਆਪ ਹੀ ਕਿਰਪਾ ਕਰਕੇ ਬਚਾਅ ਲਓ।੨।੩।੧੨੦।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਦੱਸਦੇ ਹਨ ਕਿ ਇਹ ਜੀਵਾਤਮਾ ਪੰਛੀ ਵਾਂਗ ਹੈ, ਪਰ ਇਹ ਆਪਣੇ ਖੰਭਾਂ ਦੀ ਸ਼ਕਤੀ ਨੂੰ ਸ਼ੁਤਰ-ਮੁਰਗ਼ ਵਾਂਗ ਗੁਆ ਬੈਠਾ ਹੈ। ਜਿਸ ਤਰ੍ਹਾਂ ਸ਼ੁਤਰ-ਮੁਰਗ ਇਕ ਘੇਰੇ ਵਿਚ ਦੌੜਦਾ ਹੈ। ਤੇਲੀ ਦੇ ਬਲਦ ਵਾਂਗ ਬਿਨਾਂ ਕਿਸੇ ਤਰ੍ਹਾਂ ਦੇ ਬੰਧਨ ਦੇ ਆਪੇ ਹੀ ਇਕ ਘੇਰਾ ਬਣਾ ਕੇ ਚੱਕਰ ਲਾਉਣ ਲੱਗ ਪੈਂਦਾ ਹੈ। ਸ਼ਿਕਾਰੀ ਪਹਿਲਾਂ ਹੀ ਅੱਗੇ ਪਹੁੰਚ ਜਾਂਦੇ ਹਨ ਅਤੇ ਉਹ ਆਪੇ ਉਥੇ ਘੁੰਮ ਕੇ ਆ ਜ਼ਾਂਦਾ ਹੈ। ਸ਼ੁਤਰ-ਮੁਰਗ

ਜਾਣਦਾ ਹੈ ਕਿ ਮੈਂ ਸਿੱਧਾ ਤੀਰ ਵਾਂਗ ਜਾ ਰਿਹਾ ਹਾਂ। ਉਹ ਇਸੇ ਭੁਲੇਖੇ ਵਿਚ ਆਪਣੀ ਜਾਨ ਗਵਾ ਲੈਂਦਾ ਹੈ।

ਇਹ ਮਨੁੱਖ ਭੀ ਮੋਹ ਮਮਤਾ ਕਰਕੇ ਇਕ ਚੱਕਰ ਬਣਾ ਕੇ ਘੁੰਮਣ ਲਗ ਪੈਂਦਾ ਹੈ। ਧਿਆਨ ਤੇ ਸਿਮਰਨ ਦੇ ਦੋ ਖੰਭ ਸਨ; ਪਰ ਇਸ ਜੀਵ ਨੇ ਇਨ੍ਹਾਂ ਦੀ ਕਦੇ ਭੀ ਉਪਰ ਉੱਡਣ ਲਈ ਵਰਤੋਂ ਹੀ ਨਹੀਂ ਕੀਤੀ, ਇਸ ਕਰਕੇ ਇਹ ਸ਼ਕਤੀ-ਹੀਣ ਹੋ ਗਏ ਹਨ।

ਇਸ ਕਰਕੇ ਜੀਵ ਨੂੰ ਭਰਮ ਵਸ ਹੋਇਆਂ ਦੁਖੀ ਦੇਖ ਕੇ, ਉਪਦੇਸ਼ ਕਰਦੇ ਹਨ—ਕਿ ਐ ਜੀਵ! ਤੈਨੂੰ ਇਹ ਪਦਾਰਥ ਨਿਤ ਰਹਿਣ ਵਾਲੇ ਦਿੱਸਦੇ ਹਨ, ਤੇ ਉਨ੍ਹਾਂ ਦੀ ਪ੍ਰਾਪਤੀ ਦੀ ਤ੍ਰਿਸ਼ਨਾ ਵਿਚ ਹੈਂ। ਤੈਨੂੰ ਸੰਬੰਧੀ ਤੇ ਮਿੱਤਰ ਸਦੈਵੀ ਦਿੱਸਦੇ ਹਨ, ਤੂੰ ਉਨ੍ਹਾਂ ਦੇ ਮੋਹ ਵਿਚ ਹੈਂ, ਇਹੋ ਫਾਹੀ ਤੈਨੂੰ ਜਮਾਂ ਦੀ ਫਾਹੀ ਵਿਚ ਫਸਾ ਦੇਵੇਗੀ। ਇਸ ਲਈ ਤੂੰ ਸਿਮਰਨ ਦੇ ਖੰਭਾਂ ਨਾਲ ਉੱਡ ਕੇ ਇਸ ਭਰਮ ਵਿਚੋਂ ਨਿਕਲ ਜਾਹ, ਜਿਸ ਦੀ ਤਰਕੀਬ ਇਹ ਹੈ ਕਿ ਸਾਧੂ ਨੂੰ ਮਿਲ ਪਉ, ਉਸ ਤੋਂ ਨਾਮ-ਰਤਨ ਲੈ ਕੇ ਹਿਰਦੇ ਵਿਚ ਵਸਾ ਲੈ ਤੇ ਜਗਤ-ਗੁਰੂ ਦੇ ਚਰਨਾਂ ਵਿਚ ਵਾਸਾ ਕਰ ਅਤੇ ਉਸੇ ਮਾਲਕ ਦੇ ਚਰਨਾਂ ਵਿਚ ਅਰਦਾਸ ਕਰਦਾ ਰਹੁ।

## ਗਉੜੀ ਮਹਲਾ ੫ ॥

**੧. ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥**
**੨. ਆਸ ਪਿਆਸੀ ਚਿਤਵਉ ਦਿਨੁ ਰੈਨੀ**
**ਹੈ ਕੋਈ ਸੰਤੁ ਮਿਲਾਵੈ ਨੇਰਾ ॥੧॥ ਰਹਾਉ ॥**
**੩. ਸੇਵਾ ਕਰਉ ਦਾਸ ਦਾਸਨ ਕੀ**
**ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥**
**੪. ਤੁਲਾ ਧਾਰਿ ਤੋਲੇ ਸੁਖ ਸਗਲੇ**
**ਬਿਨੁ ਹਰਿ ਦਰਸ ਸਭੋ ਹੀ ਥੋਰਾ ॥੧॥**
**੫. ਸੰਤ ਪ੍ਰਸਾਦਿ ਗਾਏ ਗੁਨ ਸਾਗਰ**
**ਜਨਮ ਜਨਮ ਕੋ ਜਾਤ ਬਹੋਰਾ ॥**
**੬. ਆਨਦ ਸੂਖ ਭੇਟਤ ਹਰਿ ਨਾਨਕ**
**ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥੨॥੪॥੧੨੧॥**

***ਪਦ ਅਰਥ :*** ਪੇਖਨ ਕਉ—ਵੇਖਣ ਵਾਸਤੇ। ਆਸ ਪਿਆਸੀ—ਦਰਸ਼ਨ ਦੀ ਆਸ ਨਾਲ ਵਿਆਕੁਲ। ਚਿਤਵਉ—ਮੈਂ ਯਾਦ ਕਰਦੀ ਹਾਂ। ਰੈਨੀ—ਰਾਤ। ਨੇਰਾ—ਨੇੜਿਓਂ ਹੀ। ਨਿਹੋਰਾ—ਤਰਲਾ। ਤੁਲਾ—ਤੱਕੜੀ। ਭਾਵ ਬੁੱਧੀ ਰੂਪੀ ਤੱਕੜੀ 'ਤੇ। ਧਾਰਿ—ਧਰ ਕੇ, ਰੱਖ ਕੇ। ਥੋਰਾ—ਥੋੜ੍ਹਾ, ਹੌਲਾ। ਬਹੋਰਾ—ਮੋੜ ਲਿਆਂਦਾ। ਕ੍ਰਿਤਾਰਥੁ—ਜਿਸ ਦਾ ਪ੍ਰਯੋਜਨ ਪੂਰਨ ਹੋ ਗਿਆ ਹੋਵੇ, ਸਫਲ, ਮੁਕਤੀ। ਸਵੇਰਾ—ਸਾ ਵੇਲਾ, ਚੰਗਾ ਮੌਕਿਆ, ਭਾਵ ਉਹ ਸਮਾਂ ਜੋ ਮਨੁੱਖਾ ਦੇਹ ਧਾਰ ਕੇ ਹੱਥ ਆਇਆ ਹੈ।

### *ਅਰਥ :*

**ਪ੍ਰ:** ਕਿਉਂ ਜੀ! ਜਿਸ ਜੀਵ-ਰੂਪੀ ਇਸਤਰੀ ਦੇ ਅੰਦਰ ਉਸ ਪਿਆਰੇ ਪਰਮੇਸ਼ਰ-ਪਤੀ ਨੂੰ ਮਿਲਣ ਦੀ ਤੀਬਰ ਅਭਿਲਾਖਾ ਹੈ, ਉਸ ਦੀ ਪਛਾਣ ਕੀ ਹੈ?

**ਉ:** ੧. ਹੇ ਪਿਆਰਿਓ! ਉਸ ਦੇ ਅੰਦਰੋਂ ਹਰ ਵਕਤ ਇਹੋ ਪਿਆਰ ਭਰੀ ਆਵਾਜ਼ ਨਿਕਲਦੀ ਹੈ ਕਿ ਉਸ ਪਰਮੇਸ਼ਰ-ਪਤੀ ਦੇ ਦਰਸ਼ਨ ਕਰਨ ਲਈ ਮੇਰਾ ਮਨ ਸਦਾ ਹੀ ਸਿਮਰਦਾ ਰਹਿੰਦਾ ਹੈ ਕਿ ਕਿਵੇਂ ਦਰਸ਼ਨ ਹੋਣ।

੨. ਇਸ ਤਰ੍ਹਾਂ ਆਸਵੰਤ ਹੋ ਕੇ, ਹੇ ਭੈਣੇ! ਮੈਂ ਦਿਨੇ ਰਾਤ ਚਿਤਵਦੀ ਰਹਿੰਦੀ ਹਾਂ ਕਿ ਕੋਈ ਐਸਾ ਸੰਤ ਹੈ, ਜੋ ਮੈਨੂੰ ਨੇੜਿਓਂ ਹੀ ਮਿਲਾ ਦੇਵੇ।੧।ਰਹਾਉ।

੩. ਜੇ ਕੋਈ ਐਸਾ ਸੰਤ ਮਿਲ ਜਾਵੇ, ਤਾਂ ਮੈਂ ਉਸ ਦੇ ਦਾਸਾਂ ਦੇ ਦਾਸਾਂ ਦੀ ਸੇਵਾ ਕਰਾਂ ਤੇ ਉਸ ਅੱਗੇ ਭਾਂਤ-ਭਾਂਤ ਦੀਆਂ ਬੇਨਤੀਆਂ ਕਰਾਂ।

**ਪ੍ਰ:** ਤੁਸੀਂ ਦਰਸ਼ਨਾਂ ਲਈ ਇਤਨੀ ਤੀਬਰ ਤਾਂਘ ਕਿਉਂ ਕਰਦੇ ਹੋ?

**ਉ:** ੪. ਉਹ ਇਸ ਲਈ ਕਿ ਮੈਂ ਬੁੱਧੀ ਰੂਪ ਤੱਕੜੀ 'ਤੇ ਧਰ ਕੇ, ਤੋਲਣ ਵਾਂਗ ਸਾਰੇ ਹੀ ਸੰਸਾਰ ਦੇ ਸੁਖ ਤੋਲ ਲਏ ਹਨ, ਪਰ ਹਰੀ ਦੇ ਦਰਸ਼ਨਾਂ ਤੋਂ ਬਿਨਾਂ, ਸਭੋ ਕੁਝ ਥੋੜ੍ਹਾ ਹੈ, ਭਾਵ ਹੌਲਾ ਹੈ।੧।

੫. ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਗੁਣਾਂ ਦੇ ਸਮੁੰਦਰ (ਪਰਮਾਤਮਾ) ਦੇ ਗੁਣ ਗਾਉਂਦਾ ਹੈ, ਗੁਰੂ ਉਸ ਨੂੰ ਅਨੇਕਾਂ ਜਨਮਾਂ ਦੇ ਭਟਕਦੇ ਨੂੰ ਜਨਮ ਮਰਨ ਦੇ ਗੇੜ ਵਿਚੋਂ ਮੋੜ ਲੈ ਆਉਂਦਾ ਹੈ। ਭਾਵ ਸਿਮਰਨ ਹੀ ਇਕ ਐਸਾ ਹੈ, ਜੋ ਚੁਰਾਸੀ ਦੇ ਚੱਕਰ ਤੋਂ ਬਚਾਉਂਦਾ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਵਾਹਿਗੁਰੂ ਨੂੰ ਮਿਲਦਿਆਂ ਹੀ ਅਨੰਦ ਤੇ ਸੁਖ ਪ੍ਰਾਪਤ ਹੋ ਗਏ; ਇਸ ਮਨੁੱਖਾ-ਜਨਮ ਦਾ ਪ੍ਰਯੋਜਨ ਪੂਰਨ ਹੋ ਗਿਆ। ਇਸ ਤਰ੍ਹਾਂ ਜੋ ਸੁਹਣਾ ਵੇਲਾ ਮਿਲਿਆ ਸੀ, ਮਨੁੱਖਾ ਦੇਹੀ ਵਿਚ, ਸੋ ਸਫਲ ਹੋ ਗਿਆ।੨।੪।੧੨੧।[1]

***ਭਾਵਾਰਥ :*** ਸਤਿਗੁਰੂ ਜੀ ਨੇ ਇਸ ਸ਼ਬਦ ਵਿਚ ਜੀਵ-ਰੂਪੀ ਇਸਤਰੀ ਦੀ ਦਰਸ਼ਨਾਂ ਲਈ ਤੀਬਰ ਇੱਛਾ ਦਰਸਾਈ ਹੈ। ਹਜ਼ੂਰ ਨੇ ਦਰਸ਼ਨਾਂ ਦੀ ਤਾਂਘ ਨੂੰ ਪਿਆਸਾ ਸ਼ਬਦ ਵਰਤਿਆ ਹੈ, ਪਰ ਇਸ ਵਿਚ ਨਿਹਚਾ ਹੈ ਕਿ ਉਹ ਮਿਲ ਪੈਂਦਾ ਹੈ, ਮੈਨੂੰ ਵੀ ਜ਼ਰੂਰ ਮਿਲੇਗਾ, ਇਸ ਵਾਸਤੇ ਆਸ ਕਿਹਾ ਹੈ।

ਤੋਲਣ ਤੋਂ ਹਜ਼ੂਰ ਦਾ ਭਾਵ ਇਹ ਹੈ ਕਿ ਸਾਨੂੰ ਬੁੱਧੀ ਰੂਪ ਤੱਕੜੀ ਤੇ ਵਿਚਾਰ ਰੂਪੀ ਅਤੇ ਤਜਰਬੇ ਦੇ ਵੱਟੇ ਪਾ ਕੇ ਸਮਝਿਆਂ ਸਮਝ ਪਈ ਕਿ ਹੋਰ ਸੁਖ ਤਦ ਤਕ ਰਹਿੰਦੇ ਹਨ, ਜਦ ਤਕ ਇੰਦਰੇ ਭੋਗਾਂ ਨਾਲ ਸੰਬੰਧ ਰੱਖਦੇ ਹਨ, ਪਿੱਛੋਂ ਇਨ੍ਹਾਂ ਵਿਚ ਰਸ ਨਹੀਂ ਰਹਿੰਦਾ, ਪਰ ਹਰੀ ਦਰਸ਼ਨਾਂ ਦਾ ਸੁਖ ਸਦੈਵੀ ਸੁਖ ਹੁੰਦਾ ਹੈ। ਇਸ ਲਈ ਹਰੀ-ਦਰਸ਼ਨ ਦਾ ਸੁਖ ਭਾਰਾ ਹੈ, ਵੱਡਾ ਹੈ ਅਤੇ ਹੋਰ ਸਾਰੇ ਭੋਗਾਂ ਦੇ ਸੁਖ ਹੌਲੇ ਹਨ।

---

੧. ਨੋਟ: ਇਹ ਉਪਰਲੇ ਚਾਰ ਸ਼ਬਦ ਗਉੜੀ ਪੂਰਬੀ ਦੇ ਹਨ, ਪਰ ਇਨ੍ਹਾਂ ਨੂੰ ਕਿਸੇ ਖ਼ਾਸ ਘਰ ਵਿਚ ਗਾਉਣ ਦੀ ਹਦਾਇਤ ਨਹੀਂ ਦਿੱਤੀ ਗਈ। ਅੱਗੇ ਭੀ ਗਉੜੀ ਪੂਰਬੀ ਦੇ ਹੀ ਸ਼ਬਦ ਹਨ; ਪਰ ਉਹ ਵੱਖਰੇ ਜੋੜ ਵਿਚ ਰੱਖੇ ਗਏ ਹਨ। ਉਨ੍ਹਾਂ ਵਾਸਤੇ ੧, ੨ ਆਦਿਕ ਘਰ ਨੀਅਤ ਕੀਤਾ ਗਿਆ ਹੈ।

**ਰਾਗੁ ਗਉੜੀ ਪੂਰਬੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥**

**੧. ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥**
**੨. ਕੋਈ ਐਸਾ ਸੰਤੁ ਸਹਜ ਸੁਖਦਾਤਾ**
**ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥**
**੩. ਅੰਤਰਿ ਅਲਖੁ ਨ ਜਾਈ ਲਖਿਆ**
**ਵਿਚਿ ਪੜਦਾ ਹਉਮੈ ਪਾਈ ॥**
**੪. ਮਾਇਆ ਮੋਹਿ ਸਭੋ ਜਗੁ ਸੋਇਆ**
**ਇਹੁ ਭਰਮੁ ਕਹਹੁ ਕਿਉ ਜਾਈ ॥੧॥**
**੫. ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ**
**ਮਿਲਿ ਬਾਤ ਨ ਕਰਤੇ ਭਾਈ ॥**
**੬. ਏਕ ਬਸਤੁ ਬਿਨੁ ਪੰਚ ਦੁਹੇਲੇ**
**ਓਹ ਬਸਤੁ ਅਗੋਚਰ ਠਾਈ ॥੨॥**
**੭. ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ**
**ਕੁੰਜੀ ਗੁਰ ਸਉਪਾਈ ॥**
**੮. ਅਨਿਕ ਉਪਾਵ ਕਰੇ ਨਹੀ ਪਾਵੈ**
**ਬਿਨੁ ਸਤਿਗੁਰ ਸਰਣਾਈ ॥੩॥**
**੯. ਜਿਨ ਕੇ ਬੰਧਨ ਕਾਟੇ ਸਤਿਗੁਰ**
**ਤਿਨ ਸਾਧਸੰਗਤਿ ਲਿਵ ਲਾਈ ॥**
**੧੦. ਪੰਚ ਜਨਾ ਮਿਲਿ ਮੰਗਲੁ ਗਾਇਆ**
**ਹਰਿ ਨਾਨਕ ਭੇਦੁ ਨ ਭਾਈ ॥੪॥**
**੧੧. ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥**
**੧੨. ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ**
**ਮਿਲਿ ਜੋਤੀ ਜੋਤਿ ਸਮਾਈ ॥੧॥ਰਹਾਉ ਦੂਜਾ॥੧॥੧੨੨॥**

***ਪਦ ਅਰਥ :*** ਕਿਨ ਬਿਧਿ—ਕਿਹੜਿਆਂ ਤਰੀਕਿਆਂ ਨਾਲ। ਗੁਸਾਈ—ਸ੍ਰਿਸ਼ਟੀ ਦਾ ਮਾਲਕ। ਰਾਮ ਰਾਇ—ਹੇ ਪ੍ਰਭੂ ਪਾਤਸ਼ਾਹ! ਮੋਹਿ—ਮੈਨੂੰ। ਮਾਰਗੁ—ਰਸਤਾ। ਅੰਤਰਿ—ਜੀਵ ਦੇ ਅੰਦਰ। ਅਲਖੁ—ਅਦ੍ਰਿਸ਼ਟ ਪ੍ਰਭੂ। ਪਾਈ—ਪਾਇਆ ਹੋਇਆ ਹੈ। ਮੋਹਿ—ਮੋਹ ਵਿਚ। ਇਕਤੁ ਗ੍ਰਿਹਿ—ਇਕੋ ਹੀ ਘਰ ਵਿਚ। ਭਾਈ—ਹੇ ਭਾਈ! ਪੰਚ—ਪੰਜੇ (ਗਿਆਨ-ਇੰਦ੍ਰੇ)। ਦੁਹੇਲੇ—ਦੁਖੀ। ਠਾਈ—ਠਾਇ, ਥਾਂ ਵਿਚ। ਤਾਲਾ—ਜਿੰਦਰਾ। ਗੁਰ ਸਉਪਾਈ—ਗੁਰੂ ਨੂੰ ਸੌਂਪੀ ਹੋਈ ਹੈ। ਪੰਚ ਜਨਾ—ਪੰਜੇ ਗਿਆਨ-ਇੰਦ੍ਰਿਆਂ ਨੇ। ਮੰਗਲੁ—ਖੁਸ਼ੀ ਦਾ ਗੀਤ। ਭੇਦੁ—ਵਿਥ, ਫ਼ਰਕ। ਨਾਠਾ—ਨੱਸ ਗਿਆ। ਜੋਤੀ—ਪਰਮਾਤਮਾ।

***ਅਰਥ :***

ਇਸ ਸ਼ਬਦ ਵਿਚ ਪ੍ਰਸ਼ਨੋਤ੍ਰੀ ਦੁਆਰਾ ਗੁਸਾਈਂ ਦੇ ਮਿਲਾਪ ਦਾ ਵਰਣਨ ਹੈ:

**ਪ੍ਰ:** ਕਿਉਂ ਸਾਈਂ ਜੀ! ਜਦ ਕਿਸੇ ਜਗਿਆਸੂ ਦੇ ਅੰਦਰ ਗੁਸਾਈਂ ਦੇ ਮਿਲਾਪ ਦੀਂ ਤੀਬਰ ਇੱਛਾ ਜਾਗਦੀ ਹੈ, ਤਾਂ ਫਿਰ ਉਹ ਆਪਣੀ ਇੱਛਾ ਪੂਰਤੀ ਲਈ ਕੀ ਕਰਦਾ ਹੈ?

**ਉ:** ਹੇ ਭਾਈ! ਉਹ ਫਿਰ ਸੰਤ ਜਨਾਂ ਪਾਸ ਜਾ ਕੇ ਇਉਂ ਅਰਜ਼ੋਈ ਕਰਦਾ ਹੈ:

**ਪ੍ਰ:** ੧. ਹੇ ਸੰਤ ਜਨੋ! ਦੱਸੋ ਮੈਨੂੰ ਉਹ ਰਾਮ ਰਾਜਾ ਪਰਮੇਸ਼ਰ ਕਿਨ੍ਹਾਂ ਤਰੀਕਿਆਂ ਨਾਲ ਮਿਲ ਸਕਦਾ ਹੈ?

**ਪ੍ਰ:** ੨. ਦੱਸੋ, ਤੁਹਾਡੇ ਵਿਚ ਕੋਈ ਅਜਿਹਾ ਸੰਤ ਜਨ ਹੈ, ਜੋ ਉਸ ਆਤਮਕ ਸੁਖ ਦੇ ਦੇਣੇ ਵਾਲਾ ਹੋਵੇ ਅਤੇ ਉਹ ਮੈਨੂੰ ਪਰਮੇਸ਼ਰ ਦੇ ਮਿਲਣ ਦਾ ਰਸਤਾ ਦੱਸ ਦੇਵੇ?।੧।ਰਹਾਉ।

**ਉ:** ੩. ਐ ਜਗਿਆਸੂ! ਉਹ ਤਾਂ ਤੇਰੇ ਅੰਦਰ ਹੀ ਹੈ।

**ਪ੍ਰ:** ਕਿਉਂ ਜੀ, ਜੇ ਉਹ ਅੰਦਰ ਹੀ ਹੈ ਤਾਂ ਉਹ ਲਖਿਆ ਤਾਂ ਕੋਈ ਨਹੀਂ ਜਾਂਦਾ। ਸੋ, ਉਹ ਤਾਂ ਅਲੱਖ ਹੋਇਆ?

**ਉ:** ਐ ਪਿਆਰੇ! ਉਸ ਅਲੱਖ ਸਰੂਪ ਦੇ ਅਤੇ ਤੇਰੇ ਮਨ ਦੇ ਵਿਚਕਾਰ ਇਕ ਤੂੰ ਹੀ ਨਹੀਂ।

੪. ਇਹ ਤਾਂ ਸਾਰਾ ਜਗਤ ਹੀ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ ਅਤੇ ਹਉਮੈ ਦੇ ਪੜਦੇ ਦੇ ਪੈਣ ਕਰਕੇ ਇਸ ਨੂੰ ਭਰਮ ਪੈਦਾ ਹੋ ਰਿਹਾ ਹੈ।

**ਪ੍ਰ:** ਕਿਉਂ ਜੀ! ਫਿਰ ਦੱਸੋ, ਇਹ ਭਰਮ ਦੂਰ ਕਿਵੇਂ ਹੋਵੇ?

**ਉ:** ੫. ਹੇ ਪਿਆਰੇ! ਉਹ ਅਲੱਖ ਸਰੂਪ ਤੇ ਤੇਰਾ ਹਉਮੈ ਵਾਲਾ ਆਪਾ, ਇਹ ਦੋਵੇਂ ਹੀ ਇਕੋ ਸਰੀਰ ਵਿਚ ਵਸਦੇ ਹਨ, ਭਾਵ ਇਕੱਠਾ ਉਨ੍ਹਾਂ ਦਾ ਸੰਗ ਹੈ; ਪਰ ਆਪੋ ਵਿਚ ਮਿਲ ਕੇ ਕਦੀ ਗੱਲ-ਬਾਤ ਨਹੀਂ ਕਰਦੇ। ਇਕ ਵਸਤੂ ਹੈ, ਪਰ ਉਹ ਹੈ ਨਹੀਂ। ਇਸ ਕਰਕੇ:

੬. ਉਸ ਨਾਮ-ਵਸਤੂ ਤੋਂ ਬਿਨਾਂ ਜੀਵ ਦੇ ਪੰਜੇ ਗਿਆਨ ਇੰਦ੍ਰੇ, ਸਦਾ ਹੀ ਦੁਖੀ ਰਹਿੰਦੇ ਹਨ।

**ਪ੍ਰ:** ਕਿਉਂ ਜੀ! ਦੱਸੋ, ਉਹ ਵਸਤੂ ਕੀ ਹੈ?

**ਉ:** ਐ ਪਿਆਰੇ! ਉਹ ਨਾਮ-ਵਸਤੂ ਹੈ; ਪਰ ਉਹ ਨਾਮ ਅੰਦਰ ਹੀ ਅਜੇਹੇ ਥਾਂ ਵਿਚ ਹੈ, ਜਿਥੇ ਤੇਰੇ ਇਨ੍ਹਾਂ ਗਿਆਨ-ਇੰਦਰਿਆਂ ਦੀ ਪਹੁੰਚ ਹੀ ਨਹੀਂ।੨।

**ਪ੍ਰ:** ਕਿਉਂ ਜੀ! ਦੱਸੋ, ਫਿਰ ਉਹ ਵਸਤੂ ਮਿਲ ਕਿਵੇਂ ਸਕਦੀ ਹੈ?

**ਉ:** ੭. ਐ ਪਿਆਰੇ! ਸੁਣ, ਜਿਸ ਪਰਮੇਸ਼ਰ ਨੇ ਇਹ ਸਰੀਰ-ਘਰ ਬਣਾਇਆ ਹੈ, ਉਸ ਨੇ ਹੀ ਇਸ ਵਸਤੂ ਨੂੰ ਅਗਿਆਨ ਦਾ ਜੰਦਰਾ ਮਾਰਿਆ ਹੋਇਆ ਹੈ ਅਤੇ ਬ੍ਰਹਮ-ਵਿੱਦਿਆ ਰੂਪ ਕੁੰਜੀ ਉਸ ਨੇ ਗੁਰੂ ਨੂੰ ਸੌਂਪੀ ਹੋਈ ਹੈ।

੮. ਇਸ ਲਈ, ਹੇ ਭਾਈ! ਕੋਈ ਪਿਆ ਹੋਰ-ਹੋਰ ਅਨੇਕਾਂ ਉਪਾਅ ਕਰਦਾ ਰਵੇ, ਪਰ ਸਤਿਗੁਰੂ ਜੀ ਦੀ ਸ਼ਰਨ ਲਏ ਤੋਂ ਬਿਨਾਂ, ਉਹ ਕੁੰਜੀ ਨਹੀਂ ਮਿਲ ਸਕਦੀ, ਬਿਨਾਂ ਉਸ ਕੁੰਜੀ ਤੋਂ ਪਰਮਾਤਮਾ ਨੂੰ ਲੱਭ ਨਹੀਂ ਸਕੀਦਾ।੩।

**ਪ੍ਰ:** ਹੇ ਗੁਰੂ ਜੀ! ਦੱਸੋ, ਫਿਰ ਇਸ ਜੀਵ ਦੇ ਬੰਧਨ ਕਿਵੇਂ ਕੱਟੇ ਜਾਣ?

**ਉ:** ੯. ਹੇ ਪਿਆਰੇ! ਜਿਨ੍ਹਾਂ ਦੇ ਮਾਇਆ ਮੋਹ ਦੇ ਬੰਧਨ ਸਤਿਗੁਰੂ ਨੇ ਕੱਟ ਦਿੱਤੇ, ਉਨ੍ਹਾਂ ਦੀ ਸਾਧ ਸੰਗਤ ਦੁਆਰਾ ਉਸ ਪਰਮੇਸ਼ਰ ਵਿਚ ਸੁਰਤ ਜੁੜ ਜਾਂਦੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਸਾਧ ਸੰਗਤ ਦੁਆਰਾ ਜਿਨ੍ਹਾਂ ਦੀ ਪ੍ਰਭੂ ਨਾਲ ਪ੍ਰੀਤ ਬਣ ਆਈ ਹੈ, ਹੁਣ ਤਾਂ ਉਨ੍ਹਾਂ ਦੇ ਪੰਜੇ ਗਿਆਨ-ਇੰਦ੍ਰਿਆਂ ਨੇ ਮਿਲਕੇ ਭੀ ਉਸੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਉਣੇ ਸ਼ੁਰੂ ਕਰ ਦਿੱਤੇ ਹਨ। ਹੁਣ ਉਨ੍ਹਾਂ ਦਾ ਹਰੀ ਨਾਲ ਕੋਈ ਭਿੰਨ-ਭੇਦ ਨਹੀਂ ਰਹਿ ਗਿਆ। ਭਾਵ ਉਨ੍ਹਾਂ ਵਿਚ ਤੇ ਹਰੀ ਵਿਚ ਕੋਈ ਹੁਣ ਵਿੱਥ ਨਹੀਂ ਰਹਿ ਗਈ।੪।

੧੧. ਹੇ ਮੇਰੇ ਪਿਆਰੇ ਪ੍ਰਭੂ! ਇਨ੍ਹਾਂ ਤਰੀਕਿਆਂ ਨਾਲ ਧਰਤੀ ਦਾ ਮਾਲਕ ਪਰਮਾਤਮਾ ਮਿਲਦਾ ਹੈ।

੧੨. ਜਦੋਂ ਹੁਣ ਸਹਿਜ ਆਤਮਿਕ ਅਡੋਲਤਾ ਪ੍ਰਾਪਤ ਹੋ ਗਈ, ਤਾਂ ਫਿਰ ਭਰਮ ਇਕ ਪਲ ਵਿਚ ਨੱਸ ਜਾਂਦਾ ਹੈ, ਹੁਣ ਉਸ ਦੀ ਜੋਤ ਪ੍ਰਭੂ ਵਿਚ ਮਿਲ ਕੇ ਉਸੇ ਪ੍ਰਭੂ ਵਿਚ ਸਮਾ ਜਾਂਦੀ ਹੈ।੧।ਰਹਾਉ ਦੂਜਾ।੧।੧੨੨।

***ਭਾਵਾਰਥ :*** ਇਸ ਸ਼ਬਦ ਵਿਚ ਪ੍ਰਸ਼ਨ ਤੇ ਉੱਤਰਾਂ ਦੁਆਰਾ ਸਾਈਂ ਦੇ ਮਿਲਾਪ ਦਾ ਢੰਗ ਦੱਸਿਆ ਹੈ। ਸ਼ੁਰੂ ਵਿਚ ਹੀ ਪ੍ਰਸ਼ਨ ਹੈ ਕਿ ਉਹ ਸਾਈਂ ਕਿਵੇਂ ਮਿਲ ਸਕਦਾ ਹੈ ਤਾਂ ਅੱਗੇ ਉੱਤਰ ਦਿੱਤਾ ਹੈ—ਹੇ ਭਾਈ! ਇਸੇ ਸਰੀਰ ਵਿਚ ਇਕ ਜੀਵਾਤਮਾ ਤੇ ਪਰਮਾਤਮਾ ਰਹਿੰਦੇ ਹਨ। ਪਰਮਾਤਮਾ ਤੇ ਇਸ ਆਤਮਾ ਦੇ ਵਿਚਕਾਰ ਹਉਮੈ ਹੈ, ਜਿਸ ਕਰਕੇ ਆਤਮਾ ਭਰਮ ਵਿਚ ਹੈ, ਇਸ ਕਰਕੇ ਇਹ ਪਰਮਾਤਮਾ ਨੂੰ ਲਖ ਨਹੀਂ ਸਕਦਾ। ਇਹ ਜੀਵਾਤਮਾ ਮਾਇਆ ਦੇ ਮੋਹ ਵਿਚ ਹੈ, ਇਸ ਦੀ ਪ੍ਰੇਰਣਾ ਕਰਕੇ ਇੰਦਰੇ ਦਸੋਂ ਦਿਸ਼ਾਂ ਵਲ ਭੱਜੇ ਫਿਰਦੇ ਹਨ ਤੇ ਅਨੇਕਾਂ ਦੁੱਖਾਂ ਵਿਚ ਪਾ ਦੇਂਦੇ ਹਨ। ਇਸ ਲਈ ਜ਼ਰੂਰੀ ਹੈ ਕਿ ਇਸ ਹਉਮੈ ਦੇ ਪਰਦੇ ਨੂੰ ਕੱਟਣ ਦੀ ਕੋਈ ਯੁਗਤੀ ਪ੍ਰਾਪਤ ਕੀਤੀ ਜਾਵੇ। ਉਹ ਇਕੋ ਵਸਤੂ ਹੈ, ਜਿਸ ਨਾਲ ਇਹ ਕੱਟੀ ਜਾ ਸਕਦੀ ਹੈ, ਪਰ ਉਹ ਅਗੋਚਰ ਹੈ। ਉਸ ਨੂੰ ਕਰਤਾਰ ਨੇ ਕਿਸੇ ਅਗੋਚਰ ਥਾਂ ਰੱਖ ਕੇ ਜਿੰਦਰਾ ਲਾ ਦਿੱਤਾ ਹੈ। ਉਸ ਦੀ ਕੁੰਜੀ ਗੁਰੂ ਨੂੰ ਸੌਂਪ ਦਿੱਤੀ ਹੋਈ ਹੈ। ਇਸੇ ਲਈ ਹਜ਼ੂਰ ਕਹਿੰਦੇ ਹਨ ਕਿ ਗੁਰੂ ਨੂੰ ਮਿਲ ਕੇ ਉਸ ਤੋਂ ਬ੍ਰਹਮ-ਵਿੱਦਿਆ ਦੀ ਕੁੰਜੀ ਪ੍ਰਾਪਤ ਕਰੋ, ਜਿਸ ਦੁਆਰਾ ਮੋਹ ਤੇ ਅਗਿਆਨਤਾ ਦਾ ਜਿੰਦਰਾ ਖੋਲ੍ਹਿਆ ਜਾ ਸਕਦਾ ਹੈ। ਇਸ ਤਰੀਕੇ ਨਾਲ ਸ੍ਵੈ-ਸਰੂਪ ਘਰ ਵਿਚ ਸਹਿਜੇ ਹੀ ਪੁੱਜ ਸਕੀਦਾ ਹੈ।

## ਗਉੜੀ ਮਹਲਾ ੫ ॥

**੧. ਐਸੋ ਪਰਚਉ ਪਾਇਓ ॥**

**੨. ਕਰੀ ਕ੍ਰਿਪਾ ਦਇਆਲ ਬੀਠੁਲੈ**
**ਸਤਿਗੁਰ ਮੁਝਹਿ ਬਤਾਇਓ ॥੧॥ ਰਹਾਉ ॥**

**੩. ਜਤ ਕਤ ਦੇਖਉ ਤਤ ਤਤ ਤੁਮ ਹੀ**
**ਮੋਹਿ ਇਹੁ ਬਿਸੁਆਸੁ ਹੋਇ ਆਇਓ ॥**

**੪. ਕੈ ਪਹਿ ਕਰਉ ਅਰਦਾਸਿ ਬੇਨਤੀ**
**ਜਉ ਸੁਨਤੋ ਹੈ ਰਘੁਰਾਇਓ ॥੧॥**

**੫. ਲਹਿਓ ਸਹਸਾ ਬੰਧਨ ਗੁਰਿ ਤੋਰੇ**
**ਤਾਂ ਸਦਾ ਸਹਜ ਸੁਖੁ ਪਾਇਓ ॥**

**੬. ਹੋਣਾ ਸਾ ਸੋਈ ਫੁਨਿ ਹੋਸੀ**
**ਸੁਖੁ ਦੂਖੁ ਕਹਾ ਦਿਖਾਇਓ ॥੨॥**

**੭. ਖੰਡ ਬ੍ਰਹਮੰਡ ਕਾ ਏਕੋ ਠਾਣਾ**
**ਗੁਰਿ ਪਰਦਾ ਖੋਲਿ ਦਿਖਾਇਓ ॥**

**੮. ਨਉ ਨਿਧਿ ਨਾਮੁ ਨਿਧਾਨੁ ਇਕ ਠਾਈ**
**ਤਉ ਬਾਹਰਿ ਕੈ ਠੈ ਜਾਇਓ ॥੩॥**

**੯. ਏਕੈ ਕਨਿਕ ਅਨਿਕ ਭਾਤਿ ਸਾਜੀ**
**ਬਹੁ ਪਰਕਾਰ ਰਚਾਇਓ ॥**

**੧੦. ਕਹੁ ਨਾਨਕ ਭਰਮੁ ਗੁਰਿ ਖੋਈ ਹੈ**
**ਇਵ ਤਤੈ ਤਤੁ ਮਿਲਾਇਓ ॥੪॥੨॥੧੨੩॥**

***ਪਦ ਅਰਥ :*** ਪਰਚਉ—ਸਾਂਝ, ਮਿੱਤ੍ਰਤਾ, ਜਾਣ-ਪਛਾਣ। ਬੀਠੁਲੈ—ਬੀਠੁਲ ਨੇ, ਭਾਵ ਵਾਹਿਗੁਰੂ ਨੇ। ਬਿਸੁਆਸੁ—ਯਕੀਨ, ਨਿਸਚਾ। ਕੈ ਪਹਿ—ਕਿਸ ਪਾਸ? ਜਉ—ਜਦੋਂ। ਲਹਿਓ—ਲਹਿ ਗਿਆ। ਸਹਸਾ—ਫ਼ਿਕਰ। ਤੋਰੇ—ਤੋੜ ਦਿੱਤੇ। ਸਾ—ਸੀ। ਹੋਸੀ—ਹੋਵੇਗਾ। ਠਾਣਾ—ਥਾਂ, ਟਿਕਾਣਾ। ਨਿਧਿ—ਖ਼ਜ਼ਾਨਾ। ਨਿਧਾਨੁ—ਖ਼ਜ਼ਾਨਾ। ਇਕ ਠਾਈ—ਇਕੱਠੇ, ਇਕੋ ਥਾਂ ਵਿਚ। ਕੈ ਠੈ—ਕੈ ਠਾਇ? ਕਿਸ ਥਾਂ 'ਤੇ? ਕਿਥੇ? ਕਨਿਕ—ਸੋਨਾ। ਸਾਜੀ—ਬਣਾਈ, ਰਚੀ। ਇਵ—ਇਸ ਤਰ੍ਹਾਂ। ਤਤੈ—ਤੱਤ ਵਿਚ।

### ਅਰਥ :

ਪ੍ਰ: ਹੇ ਸਤਿਗੁਰੂ ਜੀ! ਆਪ ਜੀ ਨੂੰ ਤੱਤ ਗਿਆਨ ਦੀ ਪ੍ਰਾਪਤੀ ਕਿਵੇਂ ਹੋਈ ਹੈ?

ਉ: ੧. ਐ ਭਾਈਓ! ਮੇਰੀ ਹੁਣ ਪਰਮਾਤਮਾ ਨਾਲ ਸਾਂਝ, ਜਾਣ-ਪਛਾਣ ਬਣ ਗਈ ਹੈ।

ਪ੍ਰ: ਕਿਉਂ ਜੀਉ! ਉਸ ਪਰਮੇਸ਼ਰ ਨਾਲ ਜਾਣ-ਪਛਾਣ ਪਾਉਣ ਲਈ ਤੁਹਾਨੂੰ ਕੀ ਸਾਧਨ ਕਰਨਾ ਪਿਆ ਸੀ?

ਉ: ੨. ਹੇ ਪਿਆਰਿਓ! ਮੈਂ ਸਾਧਨ ਤਾਂ ਕੋਈ ਵੀ ਨਹੀਂ ਕੀਤਾ; ਪਰ ਮੇਰੇ ਉਪਰ ਉਸ ਦਿਆਲੂ ਪਰਮੇਸ਼ਰ ਨੇ ਕਿਰਪਾ ਕੀਤੀ ਤੇ ਮੈਨੂੰ ਉਸ ਨੇ ਸਤਿਗੁਰੂ ਨਾਲ ਮਿਲਾ ਦਿੱਤਾ।੧।

ਪ੍ਰ: ਕਿਉਂ ਜੀ! ਗੁਰੂ ਦੇ ਮਿਲਾਪ ਨਾਲ ਤੁਹਾਨੂੰ ਕੀ ਸੋਝੀ ਮਿਲੀ?

ਉ: ੩. ਐ ਭਾਈਓ! ਗੁਰੂ ਦੀ ਸਹਾਇਤਾ ਨਾਲ ਹੁਣ ਮੈਨੂੰ ਇਹ ਵਿਸ਼ਵਾਸ ਹੋ ਗਿਆ ਹੈ ਕਿ ਜਿਥੇ ਕਿਤੇ ਮੈਂ ਦੇਖਦਾ ਹਾਂ, ਉਥੇ-ਉਥੇ ਹੇ ਕਰਤਾਰ! ਮੈਨੂੰ ਤੂੰਹੀ ਤੂੰ ਦਿੱਸਦਾ ਹੈਂ, ਇਹ ਮੇਰਾ ਪੂਰਨ ਯਕੀਨ ਬੱਝ ਗਿਆ ਹੈ।

੪. ਹੇ ਭਾਈਓ! ਹੋਰ ਕਿਸ ਪਾਸ ਅਰਦਾਸ ਬੇਨਤੀ ਕਰਾਂ, ਜਦ ਵਾਹਿਗੁਰੂ ਆਪ ਹੀ ਸਭ ਦੀ ਅਰਜ਼ੋਈ ਬਿਨਾਂ ਬੋਲਿਆਂ ਸੁਣਦਾ ਹੈ।੧।

ਪ੍ਰ: ਜਦੋਂ ਤੁਹਾਡੇ ਬੰਧਨ ਟੁੱਟ ਗਏ ਤਾਂ ਤੁਹਾਨੂੰ ਅੰਦਰ ਕੀ ਪ੍ਰਤੀਤ ਹੋਇਆ?

ਉ: ੫. ਹੇ ਭਰਾਵੋ! ਜਦ ਗੁਰੂ ਨੇ ਕਿਰਪਾ ਕਰਕੇ ਮਾਇਆ ਦੇ ਬੰਧਨ ਤੋੜ ਦਿੱਤੇ ਤਾਂ ਮੈਨੂੰ ਇਉਂ ਪ੍ਰਤੀਤ ਹੋਇਆ ਕਿ

ਮੇਰਾ ਸੰਸਾ ਸਾਰਾ ਹੀ ਲਹਿ ਗਿਆ ਹੈ, ਤਦ ਮੈਂ ਸਹਿਜ ਸੁਖ ਜੋ ਸਦੈਵੀ ਸੁਖ ਹੈ, ਉਸ ਨੂੰ ਪ੍ਰਾਪਤ ਕਰ ਲਿਆ ਹੈ।

੬. ਹੁਣ ਮੈਨੂੰ ਇਉਂ ਯਕੀਨ ਹੋ ਆਇਆ ਹੈ ਕਿ ਉਸ ਪ੍ਰਭੂ ਦੀ ਰਜ਼ਾ ਅਨੁਸਾਰ ਜੋ ਭੀ ਕੁਝ ਵਾਪਰਨਾ ਸੀ, ਓਹੀ ਵਰਤੇਗਾ; ਉਸ ਦੇ ਹੁਕਮ ਤੋਂ ਬਿਨਾਂ ਕੋਈ ਸੁਖ ਜਾਂ ਦੁੱਖ ਕਿਤੇ ਭੀ ਵਿਖਾਲੀ ਨਹੀਂ ਦੇ ਸਕਦਾ।੨।

ਪ੍ਰ: ਕਿਉਂ ਜੀ! ਕੀ ਹੁਣ ਤੁਹਾਨੂੰ ਇਹ ਨਾਨਾ ਪ੍ਰਕਾਰ ਦੀ ਸੰਸਾਰਕ ਰਚਨਾ ਭਰਮਾ ਨਹੀਂ ਸਕਦੀ?

ਉ: ੭. ਉੱਕਾ ਹੀ ਨਹੀਂ, ਗੁਰੂ ਨੇ ਭਰਮ ਦਾ ਪਰਦਾ ਖੋਲ੍ਹ ਕੇ, ਉਸ ਪਰਮੇਸ਼ਰ ਦਾ ਮੈਨੂੰ ਦਰਸ਼ਨ ਕਰਵਾ ਦਿੱਤਾ ਅਤੇ ਇਹ ਸੋਝੀ ਦੇ ਦਿੱਤੀ ਹੈ ਕਿ ਹੇ ਭਾਈ! ਇਨ੍ਹਾਂ ਸਾਰੇ ਖੰਡਾਂ ਬ੍ਰਹਮੰਡਾਂ ਦਾ ਟਿਕਾਣਾ, ਆਸਰਾ ਇਕੋ ਵਾਹਿਗੁਰੂ ਹੈ।

ਪ੍ਰ: ਕਿਉਂ ਜੀ! ਹੁਣ ਤੁਹਾਨੂੰ ਹੋਰ ਕਿਸੇ ਥਾਂ ਜਾ ਕੇ ਲੱਭਣ ਦੀ ਲੋੜ ਨਹੀਂ ਰਹੀ?

ਉ: ੮. ਹੇ ਭਰਾਵੋ! ਉਸ ਪਰਮੇਸ਼ਰ ਦੀ ਪ੍ਰਾਪਤੀ ਲਈ ਗੁਰੂ ਨੇ ਮੈਨੂੰ ਵਿਖਾ ਦਿੱਤਾ ਹੈ ਕਿ ਇਕ ਨਾਮ ਹੀ ਜਗਤ ਦੇ ਨੌਂ ਖ਼ਜ਼ਾਨਿਆਂ ਦਾ ਰੂਪ ਹੈ, ਉਹ ਵਸਦਾ ਇਕੋ ਥਾਂ, ਜੀਵ ਦੇ ਹਿਰਦੇ ਰੂਪ ਟਿਕਾਣੇ ਵਿਚ ਹੈ ਤਾਂ ਹੁਣ ਦੱਸੋ, ਮੈਂ ਬਾਹਰ ਕਿਹੜੀ ਥਾਂ ਭਾਲਣ ਜਾਵਾਂ, ਭਾਵ ਬਾਹਰ ਜਾਣ ਦੀ ਲੋੜ ਹੀ ਨਹੀਂ।੩।

ਪ੍ਰ: ਕਿਉਂ ਜੀ! ਤੁਹਾਨੂੰ ਗੁਰੂ ਨੇ, ਉਹ ਪਰਮੇਸ਼ਰ ਘਟ-ਘਟ ਵਾਸੀ ਹੈ, ਇਹ ਕਿਵੇਂ ਸਮਝਾਇਆ?

ਉ: ੯. ਹੇ ਭਰਾਵੋ! ਗੁਰੂ ਨੇ ਇਉਂ ਸਮਝਾ ਦਿੱਤਾ ਕਿ ਹੇ ਭਾਈ! ਵੇਖ, ਜਿਸ ਤਰ੍ਹਾਂ ਸੋਨਾ ਤਾਂ ਇਕੋ ਤਰ੍ਹਾਂ ਦਾ ਹੁੰਦਾ ਹੈ; ਪਰ ਸੁਨਿਆਰੇ ਨੇ ਉਸ ਦੀ ਅਨੇਕਾਂ ਤਰ੍ਹਾਂ ਦੇ ਗਹਿਣਿਆਂ ਦੀ ਭਿੰਨ-ਭਿੰਨ ਕਿਸਮ ਦੀ ਬਣਤਰ ਬਣਾ ਦਿੱਤੀ, ਤਿਵੇਂ ਹੀ ਉਸ ਸਾਜਨਹਾਰ ਇਕੋ ਪਰਮੇਸ਼ਰ ਨੇ ਅਨੇਕਾਂ ਭਾਂਤ ਦੀ ਜਗਤ-ਰਚਨਾ ਰਚ ਦਿੱਤੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਮਨੁੱਖ ਦੇ ਅੰਦਰੋਂ ਗੁਰੂ ਨੇ ਭਰਮ ਭੁਲੇਖਾ ਦੂਰ ਕਰ ਦਿੱਤਾ ਹੈ, ਉਸ ਨੂੰ ਫਿਰ ਉਸੇ ਤਰ੍ਹਾਂ ਹੀ ਹਰੇਕ ਤੱਤ, ਮੂਲ ਤੱਤ ਪ੍ਰਭੂ ਵਿਚ ਮਿਲਦਾ ਦਿੱਸਦਾ ਹੈ, ਜਿਵੇਂ ਅਨੇਕਾਂ ਰੂਪਾਂ ਦੇ ਗਹਿਣੇ ਮੁੜ ਕੇ ਆਪਣੇ ਮੁੱਢ ਸੋਨੇ ਵਿਚ ਹੀ ਮਿਲ ਜਾਂਦੇ ਹਨ।੪।੨।੧੨੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਦੱਸਦੇ ਹਨ ਕਿ ਉਸ ਸਾਈਂ ਦੀ ਮਿਹਰ ਦਾ ਸਦਕਾ ਸਤਿਗੁਰੂ ਮਿਲਦਾ ਹੈ। ਜਦ ਉਸ ਦੀ ਮਿਹਰ ਉੱਤੇ ਪੂਰਨ ਭਰੋਸਾ ਬੱਝ ਗਿਆ ਤਾਂ ਫਿਰ ਉਸ ਵਾਹਿਗੁਰੂ ਦੀ ਹਰ ਥਾਂ ਹਜ਼ੂਰੀ, ਦਾਸਾਂ ਦੀ ਅਰਦਾਸ ਸੁਣਨ ਦੀ ਗ਼ਰੀਬ-ਨਿਵਾਜ਼ਤਾ ਹਿਰਦੇ ਵਿਚ ਅੰਕਿਤ ਹੋ ਗਈ। ਤਾਂ ਫਿਰ ਗੁਰੂ ਦੇ ਹੁਕਮ ਅਨੁਸਾਰ ਹਿਰਦੇ ਵਿਚ ਨਾਮ ਦਾ ਨਿਵਾਸ ਪ੍ਰਾਪਤ ਕੀਤਾ ਤੇ ਉਸ ਨੇ ਦੱਸਿਆ ਕਿ ਇਥੋਂ ਹੀ ਨਾਮੀ ਨੇ ਲੱਭ ਪੈਣਾ ਹੈ, ਬਾਹਰ ਖੋਜ ਕਰਨ ਦੀ ਲੋੜ ਨਹੀਂ। ਜਦੋਂ ਭਰਮ ਦੂਰ ਹੋ ਗਿਆ ਤਾਂ ਸਰਵ ਥਾਂ ਉਸੇ ਇਕੋ ਦੀ ਅਨੁਭਵਤਾ ਹੋ ਗਈ ਅਤੇ ਜੀਵ ਬ੍ਰਹਮ ਵਿਚ ਲੀਨ ਹੋ ਗਿਆ।

## ਗਉੜੀ ਮਹਲਾ ੫ ॥

**੧. ਅਉਧ ਘਟੈ ਦਿਨਸੁ ਰੈਨਾਰੇ ॥**
**੨. ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥**
**੩. ਕਰਉ ਬੇਨੰਤੀ ਸੁਨਹੁ ਮੇਰੇ ਮੀਤਾ**
**ਸੰਤ ਟਹਲ ਕੀ ਬੇਲਾ ॥**
**੪. ਈਹਾ ਖਾਟਿ ਚਲਹੁ ਹਰਿ ਲਾਹਾ**
**ਆਗੈ ਬਸਨੁ ਸੁਹੇਲਾ ॥੧॥**
**੫. ਇਹੁ ਸੰਸਾਰੁ ਬਿਕਾਰੁ ਸਹਸੇ ਮਹਿ**
**ਤਰਿਓ ਬ੍ਰਹਮ ਗਿਆਨੀ ॥**
**੬. ਜਿਸਹਿ ਜਗਾਇ ਪੀਆਏ ਹਰਿ ਰਸੁ**
**ਅਕਥ ਕਥਾ ਤਿਨਿ ਜਾਨੀ ॥੨॥**
**੭. ਜਾ ਕਉ ਆਏ ਸੋਈ ਬਿਹਾਝਹੁ**
**ਹਰਿ ਗੁਰ ਤੇ ਮਨਹਿ ਬਸੇਰਾ ॥**
**੮. ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ**
**ਬਹੁਰਿ ਨ ਹੋਇਗੋ ਫੇਰਾ ॥੩॥**
**੯. ਅੰਤਰਜਾਮੀ ਪੁਰਖ ਬਿਧਾਤੇ**
**ਸਰਧਾ ਮਨ ਕੀ ਪੂਰੇ ॥**
**੧੦. ਨਾਨਕੁ ਦਾਸੁ ਇਹੀ ਸੁਖੁ ਮਾਗੈ**
**ਮੋ ਕਉ ਕਰਿ ਸੰਤਨ ਕੀ ਧੂਰੇ ॥੪॥੩॥੧੨੪॥**

***ਪਦ ਅਰਥ :*** ਅਉਧ—ਉਮਰ। ਰੈਨਾਰੇ—ਰਾਤ। ਮਨ—ਹੇ ਮਨ। ਮਿਲਿ—ਮਿਲ ਕੇ। ਸਵਾਰੇ—ਸਵਾਰ। ਕਰਉ—ਕਰਉਂ, ਮੈਂ ਕਰਦਾ ਹਾਂ। ਬੇਲਾ—ਵੇਲਾ, ਸਮਾਂ। ਈਹਾ—ਇਥੇ, ਇਸ ਲੋਕ ਵਿਚ। ਲਾਹਾ—ਲਾਭ। ਆਗੈ—ਪਰਲੋਕ ਵਿਚ। ਸੁਹੇਲਾ—ਸੌਖਾ। ਬਸਨੁ—ਵਾਸ। ਸਹਸੇ ਮਹਿ—ਚਿੰਤਾ, ਫ਼ਿਕਰ ਵਿਚ। ਪੀਆਏ—ਪਿਲਾਂਦਾ ਹੈ। ਅਕਥ ਕਥਾ—ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ, ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ। ਤਿਨਿ—ਉਸ ਨੇ। ਵਿਹਾਝਹੁ—ਖ਼ਰੀਦੋ। ਤੇ—ਤੋਂ। ਗੁਰ ਤੇ—ਗੁਰੂ ਦੀ ਸਹਾਇਤਾ ਨਾਲ। ਨਿਜ ਘਰਿ—ਆਪਣੇ ਹਿਰਦੇ-ਘਰ ਵਿਚ। ਮਹਲੁ—ਪਰਮਾਤਮਾ ਦਾ ਟਿਕਾਣਾ ਸਰੂਪ। ਬਿਧਾਤੇ—ਹੇ ਪਰਮੇਸ਼ਰ। ਪੂਰੇ—ਪੂਰਿ, ਪੂਰੀ ਕਰ। ਮੋ ਕਉ—ਮੈਨੂੰ। ਧੂਰੇ—ਚਰਨ-ਧੂੜ।

***ਅਰਥ :***

ਪ੍ਰ: ਕਿਉਂ ਹਜ਼ੂਰ ਜੀਓ! ਆਪ ਜੀ ਹਰ ਮਨੁੱਖ ਲਈ ਹਰ ਸਮੇਂ ਹੀ ਸ਼ੀਘਰ ਬੰਦਗੀ ਕਰਨ ਦਾ ਉਪਦੇਸ਼ ਕਿਉਂ ਕਰਦੇ ਹੋ? ਇਸ ਵਿਚ ਆਪ ਜੀ ਦਾ ਅਸਲ ਸਿਧਾਂਤ ਕੀ ਹੈ?

ਉ: ੧. ਹੇ ਪਿਆਰਿਓ! ਹਰ ਮਨੁੱਖ ਦੀ ਉਮਰ ਇਕ-ਇਕ ਦਿਨ ਤੇ ਰਾਤ ਕਰਕੇ ਘਟਦੀ ਜਾ ਰਹੀ ਹੈ।

੨. ਇਸ ਲਈ ਹਰ ਮਨੁੱਖ ਮਾਤਰ ਨੂੰ ਚਾਹੀਦਾ ਹੈ ਕਿ ਉਹ ਜਿਸ ਮੁਕਤਿ ਹੋਣ ਰੂਪ ਕਾਰਜ ਕਰਨ ਲਈ ਇਸ ਜਗਤ ਵਿਚ ਆਇਆ ਹੈ, ਉਹ ਆਪਣੇ ਉਸ ਕੰਮ ਨੂੰ ਗੁਰੂ ਨਾਲ ਮਿਲਕੇ ਸ਼ੀਘਰ ਹੀ ਸਿਰੇ ਚਾੜ੍ਹ ਲਵੇ।੧।ਰਹਾਉ।

੩. ਹੇ ਮੇਰੇ ਮਿੱਤਰ ਜਨ! ਸੁਣ ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ ਕਿ ਇਹ ਤੇਰਾ ਮਨੁੱਖਾ-ਜਨਮ ਸੰਤ ਜਨਾਂ ਦੀ ਸੇਵਾ ਕਰਨ ਦਾ ਦੁਰਲਭ ਸਮਾਂ ਹੈ।

੪. ਐ ਪਿਆਰਿਓ! ਜਦੋਂ ਤੁਸੀਂ ਇਸ ਲੋਕ ਵਿਚੋਂ ਹਰੀ ਦੇ ਨਾਮ ਜਪਣ ਦਾ ਲਾਭ ਖੱਟ ਕੇ ਤੁਰੋਗੇ, ਤਾਂ ਤੁਸੀਂ ਪਰਲੋਕ ਵਿਚ ਜਾ ਕੇ ਸੁਖਾਲਾ ਵਾਸਾ ਪ੍ਰਾਪਤ ਕਰ ਲਓਗੇ।੧।

੫. ਹੇ ਪਿਆਰੇ! ਇਹ ਸਾਰਾ ਹੀ ਜਗਤ ਵਿਕਾਰ ਰੂਪ ਬਣਿਆ ਪਿਆ ਹੈ, ਭਾਵ ਵਿਕਾਰਾਂ ਨਾਲ ਭਰਪੂਰ ਹੈ। ਇਹ ਜੀਵ ਵਿਕਾਰਾਂ ਵਿਚ ਫਸ ਕੇ ਚਿੰਤਾ-ਫ਼ਿਕਰ ਵਿਚ ਡੁੱਬੇ ਰਹਿੰਦੇ ਹਨ, ਪਰ ਇਨ੍ਹਾਂ ਸੰਸਿਆਂ ਦੇ ਸਮੁੰਦਰ ਵਿਚੋਂ ਕੋਈ ਬ੍ਰਹਮ ਗਿਆਨ ਦੀ ਦਾਤ ਪ੍ਰਾਪਤ ਕਰਨ ਵਾਲਾ ਹੀ ਤਰਿਆ ਹੈ।

ਪ੍ਰ: ਪਰ, ਸਾਈਂ ਜੀ! ਇਹ ਦਾਤ ਪ੍ਰਾਪਤ ਕਿਸ ਨੂੰ ਹੁੰਦੀ ਹੈ?

ਉ: ੬. ਹੇ ਭਰਾਵੋ! ਪਰਮਾਤਮਾ ਜਿਸ ਮਨੁੱਖ ਨੂੰ ਵਿਕਾਰਾਂ ਦੀ ਨੀਂਦ ਵਿਚ ਸੁਚੇਤ ਕਰਦਾ ਹੈ, ਉਸੇ ਨੂੰ ਹੀ ਆਪਣਾ ਨਾਮ-ਰਸ ਪਿਲਾਉਂਦਾ ਹੈ, ਉਸ ਮਨੁੱਖ ਨੇ ਹੀ ਉਸ ਅਕੱਥ ਪਰਮੇਸ਼ਰ ਦੀ ਕਥਾ ਨੂੰ ਜਾਣਿਆਂ ਹੈ।੨।

੭. ਇਸ ਲਈ ਹੇ ਪਿਆਰਿਓ! ਜਿਸ ਨਾਮ-ਸੌਦੇ ਨੂੰ ਖ਼ਰੀਦਣ ਲਈ ਇਸ ਜਗਤ ਵਿਚ ਤੁਸੀਂ ਮਨੁੱਖੀ ਜਾਮਾ ਧਾਰ ਕੇ ਆਏ ਹੋ, ਉਹ ਸੌਦਾ ਖ਼ਰੀਦੋ।

ਪ੍ਰ: ਕਿਉਂ ਜੀ, ਉਹ ਸੌਦਾ ਕਿਥੋਂ ਖ਼ਰੀਦੀਏ?

ਉ: ਹੇ ਭਰਾਵੋ! ਗੁਰੂ ਦੀ ਕਿਰਪਾ ਨਾਲ ਹਰੀ ਨਾਮ ਦਾ ਮਨ ਵਿਚ ਨਿਵਾਸ ਹੁੰਦਾ ਹੈ।

ਪ੍ਰ: ਉਹ ਹਰੀ ਨਾਮ ਹਿਰਦੇ ਵਿਚ ਵਸਣ ਨਾਲ ਲਾਭ ਕੀ ਹੁੰਦਾ ਹੈ?

ਉ: ੮. ਹੇ ਭਰਾਵੋ! ਤੁਸੀਂ ਆਪਣੇ ਇਸ ਸਰੀਰ ਵਿਚ ਹੀ ਆਪਣਾ ਟਿਕਾਣਾ (ਸਰੂਪ) ਪਾ ਲਓਗੇ, ਜਿਸ ਦਾ ਸਦਕਾ ਤੁਹਾਨੂੰ ਸੁਭਾਵਕ ਹੀ ਸੁਖ ਪ੍ਰਾਪਤ ਹੋ ਜਾਵੇਗਾ।

ਪ੍ਰ: ਕਿਉਂ ਜੀ! ਕੇਵਲ ਸੁਖ ਹੀ ਹੋਵੇਗਾ ਜਾਂ ਕੁਝ ਹੋਰ ਭੀ ਲਾਭ ਮਿਲੇਗਾ?

ਉ: ਹੇ ਪਿਆਰਿਓ! ਫਿਰ ਤੁਹਾਨੂੰ (ਚੁਰਾਸੀ ਲੱਖ ਜੂਨ ਦੇ) ਚੱਕਰ ਵਿਚ ਨਹੀਂ ਪੈਣਾ ਪਵੇਗਾ। ਭਾਵ ਸਦਾ ਲਈ ਜੰਮਣ ਮਰਨ ਤੋਂ ਛੁਟਕਾਰਾ ਹੋ ਜਾਏਗਾ।੩।

ਪ੍ਰ: ਹੇ ਸਤਿਗੁਰੋ! ਜਿਨ੍ਹਾਂ ਸੰਤਾਂ ਦੀ ਕਿਰਪਾ ਨਾਲ ਜੰਮਣਾ ਮਰਨਾ ਮਿਟਦਾ ਹੈ, ਉਨ੍ਹਾਂ ਦੀ ਸੰਗਤ ਕਿਵੇਂ ਮਿਲ ਸਕਦੀ ਹੈ?

ਉ: ੯. ਹੇ ਮਿੱਤਰ ਜਨੋ! ਪਰਮੇਸ਼ਰ ਅੱਗੇ ਇਉਂ ਅਰਦਾਸ ਕਰੋ ਕਿ ਹੇ ਅੰਤਰਜਾਮੀ ਸਰਵ-ਵਿਆਪਕ ਕਰਤਾਰ ਜੀ! ਮੇਰੇ ਮਨ ਦੀ ਇਹ ਸ਼ਰਧਾ ਪੂਰੀ ਕਰੋ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤੇਰਾ ਦਾਸ ਤੈਥੋਂ ਇਹੋ ਸੁਖ ਮੰਗਦਾ ਹਾਂ ਕਿ ਮੈਨੂੰ ਆਪਣੇ ਸੰਤਾਂ ਦੇ ਚਰਨਾਂ ਦੀ ਧੂੜੀ ਬਖ਼ਸ਼ਣਾ ਕਰੋ।੪।੩।੧੨੪।[1]

### ਗਉੜੀ ਮਹਲਾ ੫ ॥

**੧. ਰਾਖੁ ਪਿਤਾ ਪ੍ਰਭ ਮੇਰੇ ॥**

**੨. ਮੋਹਿ ਨਿਰਗੁਨੁ ਸਭ ਗੁਨ ਤੇਰੇ ॥੧॥ ਰਹਾਉ ॥**

**੩. ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥**

**੪. ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ**
**ਆਇਓ ਸਰਨਿ ਤੁਹਾਰੇ ॥੧॥**

**੫. ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ**
**ਛੋਡਹਿ ਕਤਹੂੰ ਨਾਹੀ ॥**

**੬. ਏਕ ਬਾਤ ਸੁਨਿ ਤਾਕੀ ਓਟਾ**
**ਸਾਧਸੰਗਿ ਮਿਟਿ ਜਾਹੀ ॥੨॥**

**੭. ਕਰਿ ਕਿਰਪਾ ਸੰਤ ਮਿਲੇ ਮੋਹਿ**
**ਤਿਨ ਤੇ ਧੀਰਜੁ ਪਾਇਆ ॥**

**੮. ਸੰਤੀ ਮੰਤੁ ਦੀਓ ਮੋਹਿ ਨਿਰਭਉ**
**ਗੁਰ ਕਾ ਸਬਦੁ ਕਮਾਇਆ ॥੩॥**

**੯. ਜੀਤਿ ਲਏ ਓਇ ਮਹਾ ਬਿਖਾਦੀ**
**ਸਹਜ ਸੁਹੇਲੀ ਬਾਣੀ ॥**

**੧੦. ਕਹੁ ਨਾਨਕ ਮਨਿ ਭਇਆ ਪਰਗਾਸਾ**
**ਪਾਇਆ ਪਦੁ ਨਿਰਬਾਣੀ ॥੪॥੪॥੧੨੫॥**

***ਪਦ ਅਰਥ :*** ਬਿਖਾਦੀ—ਦੁਖਦਾਈ, ਖੇਦ ਦੇਣ ਵਾਲੇ, ਕਲੇਸ਼ ਪੈਦਾ ਕਰਨ ਵਾਲੇ। ਕਤਹੂੰ—ਕਿਤੇ ਭੀ। ਸੁਨਿ—ਸੁਣ ਕੇ। ਤਾਕੀ—ਤੱਕੀ। ਓਟਾ—ਆਸਰਾ। ਸੰਗਿ—ਸੰਗਤ ਵਿਚ। ਮੋਹਿ—ਮੈਨੂੰ। ਤਿਨ ਤੇ—ਉਨ੍ਹਾਂ ਤੋਂ। ਸੰਤੀ—ਸੰਤਾਂ ਨੇ। ਮੰਤੁ—ਉਪਦੇਸ਼। ਓਇ—ਉਹ। ਸੁਹੇਲੀ—ਸੁਖਦਾਈ। ਪਰਗਾਸਾ—ਚਾਨਣ। ਪਦੁ—

---

੧. ਇਹ ਸ਼ਬਦ 'ਸੋਹਿਲੇ' ਵਿਚ ਪਿੱਛੇ ਆ ਚੁੱਕਾ ਹੈ, ਜੋ 'ਸੋਹਿਲਾ' ਬਾਣੀ ਦਾ ਇਹ ਪੰਜਵਾਂ ਸ਼ਬਦ ਹੈ। ਇਨ੍ਹਾਂ ਦੋਹਾਂ ਸ਼ਬਦਾਂ ਵਿਚ ਫ਼ਰਕ ਕੇਵਲ ਇਤਨਾ ਹੀ ਹੈ ਕਿ ਉਥੇ ਇਹ ਸ਼ਬਦ: 'ਕਰਉ ਬੇਨੰਤੀ ਸੁਣਹੁ ਮੇਰੇ ਮੀਤਾ' ਵਾਲੀ ਪਹਿਲੇ ਪਦੇ ਦੀ ਪਹਿਲੀ ਤੁਕ ਤੋਂ ਆਰੰਭ ਹੁੰਦਾ ਹੈ, ਪਰ ਏਥੇ ਸ਼ਬਦ 'ਅਉਧ ਘਟੈ ਦਿਨਸੁ ਰੈਣਾਰੇ' ਵਾਲੀ ਤੁਕ ਤੋਂ ਅਰੰਭ ਹੁੰਦਾ ਹੈ। ਇਨ੍ਹਾਂ ਦੋਹਾਂ ਤੁਕਾਂ ਨੂੰ ਦੋਹੀਂ ਥਾਈਂ।੧।ਰਹਾਉ। ਲਿਖਿਆ ਹੈ। ਉਥੋਂ ਰਹਾਉ ਪਹਿਲੇ ਪਦੇ ਤੋਂ ਮਗਰੋਂ ਆਉਂਦਾ ਹੈ, ਏਥੇ ਮੁੱਢ ਵਿਚ ਹੈ। ਉਥੇ 'ਰਾਗੁ ਗਉੜੀ ਪੂਰਬੀ' ਸਿਰਲੇਖ ਹੈ, ਏਥੇ ਚਾਹੇ 'ਗਉੜੀ' ਲਿਖਿਆ ਹੈ, ਪਰ ਪਿਛਲੇਰੇ ੧ੴ ਵਾਲੇ ਸ਼ਬਦ ਤੋਂ 'ਗਉੜੀ ਪੂਰਬੀ' ਸਿਰਲੇਖ ਟੁਰਿਆ ਹੈ। ਸੋ, ਇਹ ਵੀ 'ਗਉੜੀ ਪੂਰਬੀ' ਹੀ ਸਮਝਣਾ ਚਾਹੀਦਾ ਹੈ। ਪਰ 'ਸੋਹਿਲੇ ਵਾਲੇ ਸ਼ਬਦ ਦੇ ਸਿਰਲੇਖ ਹੇਠ ਘਰ ਦਾ ਪਤਾ ਨਹੀਂ ਦਿੱਤਾ ਤੇ ਏਥੇ ਸਿਰਲੇਖ ਦੇ ੧ੴ ਵਾਲੇ ਮੁੱਢਲੇ ਸ਼ਬਦ ਹੇਠ ਬਰੀਕ ਅੰਕ ੧ ਦਿੱਤਾ ਹੈ, ਜੋ ਘਰ ੧ ਜਾਪਦਾ ਹੈ। ਕਿਸੇ-ਕਿਸੇ ਬੀੜ ਵਿਚ ਇਸ ਸ਼ਬਦ ਦੇ ਸਿਰਲੇਖ ਵਿਚ ਪਦ 'ਗਉੜੀ' ਹੇਠ ਅੰਕ ੨ ਬਰੀਕ ਦਿੱਤਾ ਹੈ, ਜੋ ਘਰ ੨ ਦਾ ਲਖਾਇਕ ਜਾਪਦਾ ਹੈ। ਭਾਵ ਇਹ ਕਿ ਇਹ ਸ਼ਬਦ ਘਰ ੨ ਵਿਚ ਗਾਉਣਾ ਹੈ।

ਦਰਜਾ। ਨਿਰਬਾਣੀ—ਮੁਕਤੀ ਦਾ ਦਰਜਾ, ਨਿਰਦੁਖਤਾ ਵਾਲੀ ਪਦਵੀ, ਜਿਥੇ ਅੱਪੜ ਕੇ ਫਿਰ ਕਲੇਸ਼, ਦੁਖ, ਖੇਚਲ ਕੋਈ ਨਹੀਂ ਹੁੰਦੀ।

**ਅਰਥ :**

ਪ੍ਰ: ਹੇ ਸਤਿਗੁਰੋ ! ਆਪ ਜੀ ਨੂੰ ਇਹ ਪਰਮ ਪਦ ਦੀ ਪ੍ਰਾਪਤੀ ਕਿਵੇਂ ਹੋਈ ਹੈ ?

ਉ: ੧. ਹੇ ਵੀਰ ਜੀ ! ਮੈਂ ਪਹਿਲੋਂ ਉਸ ਕਰਤਾਰ ਦੇ ਅੱਗੇ ਇਉਂ ਅਰਦਾਸ ਕਰਦਾ ਸਾਂ : ਕਿ ਹੇ ਮੇਰੇ ਪਿਤਾ ਪ੍ਰਭੂ ਜੀਉ ! ਮੈਨੂੰ ਰਖ ਲਓ, ਬਚਾ ਲਓ।

੨. ਕਿਉਂਕਿ ਮੇਰੇ ਵਿਚ ਸਾਰੇ ਹੀ ਔਗਣ ਹਨ ਅਤੇ ਤੇਰੇ ਵਿਚ ਸਾਰੇ ਗੁਣ ਹਨ, ਹਜ਼ੂਰ ! ਜਿਸ 'ਤੇ ਤੁਸੀਂ ਮਿਹਰ ਕਰੋ, ਉਸ ਨੂੰ ਇਹ ਸਾਰੇ ਗੁਣ ਮਿਲਦੇ ਹਨ, ਇਸ ਲਈ ਮੈਨੂੰ ਭੀ ਆਪਣੇ ਗੁਣ ਬਖ਼ਸ਼ੋ ਤੇ ਔਗਣਾਂ ਤੋਂ ਬਚਾ ਲਵੋ।੧।

ਪ੍ਰ: ਕਿਉਂ ਜੀ ! ਤੁਸੀਂ ਆਪਣੀ ਇਤਨੀ ਨਿਰਬਲਤਾ ਕਿਉਂ ਜ਼ਾਹਰ ਕਰਦੇ ਹੋ ?

੩. ਹੇ ਭਰਾਵੋ ! ਮੈਨੂੰ ਦੁੱਖ ਦੇਣ ਵਾਲੇ ਮੇਰੇ ਪੰਜ ਦੁਸ਼ਮਣ ਸਨ, ਮੈਂ ਗ਼ਰੀਬ ਇਕੱਲਾ ਸਾਂ, ਇਸ ਲਈ ਮੈਂ ਨਿਰਬਲਤਾ ਭਰੀ ਅਰਜ਼ੋਈ ਕਰਦਾ ਰਿਹਾ ਹਾਂ ਕਿ ਹੇ ਰੱਖਿਆ ਕਰਨ ਵਾਲੇ ਕਰਤਾਰ ! ਇਨ੍ਹਾਂ ਪੰਜਾਂ ਦੁਸ਼ਮਣਾਂ ਤੋਂ ਮੇਰੀ ਰੱਖਿਆ ਕਰੋ।

੪. ਕਿਉਂਕਿ, ਇਹ ਪੰਜੇ ਮੈਨੂੰ ਦੁਖ ਦੇਂਦੇ ਤੇ ਬਹੁਤ ਹੀ ਸਤਾਉਂਦੇ ਰਹਿੰਦੇ ਹਨ। ਇਸੇ ਲਈ ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ।੧।

ਪ੍ਰ: ਕਿਉਂ ਜੀ ! ਤੁਸਾਂ ਇਨ੍ਹਾਂ ਪੰਜਾਂ ਦੋਖੀਆਂ ਤੋਂ ਬਚਣ ਲਈ ਪਹਿਲੋਂ ਹੋਰ ਕੋਈ ਉਪਾਅ ਕਰਕੇ ਨਹੀਂ ਸੀ ਵੇਖਿਆ ?

ਉ: ੫. ਐ ਮਿੱਤਰ ਜਨੋ ! ਮੈਂ ਆਪਣੇ ਵਲੋਂ ਇਨ੍ਹਾਂ ਪੰਜਾਂ ਬਿਖਾਦੀਆਂ ਤੋਂ ਬਚਣ ਲਈ, ਅਨੇਕਾਂ ਤਰੀਕੇ ਅਤੇ ਕਈ ਕਿਸਮਾਂ ਦੇ ਜਤਨ ਕਰ ਕਰ ਕੇ ਥੱਕ ਗਿਆ ਹਾਂ, ਇਹ ਮੈਨੂੰ ਕਿਸੇ ਤਰ੍ਹਾਂ ਭੀ ਨਹੀਂ ਸਨ ਛੱਡਦੇ।

੬. ਆਖ਼ਰ ਮੈਂ ਇਕ ਗੱਲ ਸੁਣੀ ਕਿ ਇਹ ਦੋਖੀ ਸਾਧੂ ਦੇ ਸੰਗ ਵਿਚ ਗਿਆਂ ਮਿਟ ਜਾਂਦੇ, ਭਾਵ ਟਲ ਜਾਂਦੇ ਹਨ, ਇਸ ਲਈ ਮੈਂ ਹੇ ਪ੍ਰਭੂ ਜੀ ! ਆਪ ਦੀ ਓਟ ਤਕਾਈ ਹੈ ਕਿ ਮੈਨੂੰ ਸੰਤ ਮਿਲਾ ਦਿਓ।੨।

੭. ਇਹ ਅਰਦਾਸ ਸੁਣ ਕੇ ਉਹ ਮੇਰੇ ਕਰਤਾਰ ਪ੍ਰਸੰਨ ਹੋ ਗਏ, ਉਨ੍ਹਾਂ ਕਿਰਪਾ ਕੀਤੀ ਤੇ ਮੈਨੂੰ ਸੰਤ ਮਿਲ ਪਏ। ਉਨ੍ਹਾਂ ਤੋਂ ਮੈਨੂੰ ਕੁਝ ਹੌਸਲਾ ਮਿਲਿਆ ਤੇ ਮੈਨੂੰ ਧੀਰਜ ਪ੍ਰਾਪਤ ਹੋ ਗਈ।

ਪ੍ਰ: ਸਾਈਂ ਜੀ ! ਉਨ੍ਹਾਂ ਸੰਤਾਂ ਤੋਂ ਧੀਰਜ ਕਿਵੇਂ ਮਿਲੀ ?

ਉ: ੮. ਐ ਭਰਾਵੋ ! ਮੈਨੂੰ ਉਨ੍ਹਾਂ ਸੰਤਾਂ ਨੇ ਇਨ੍ਹਾਂ ਪੰਜਾਂ ਹੀ ਦੁਖਦਾਈ ਦੁਸ਼ਮਣਾਂ ਤੋਂ ਨਿਡਰ ਹੋਣ ਤੇ ਬਚਣ ਦਾ ਗੁਰ ਮੰਤਰ (ਉਪਦੇਸ਼) ਦਿੱਤਾ, ਤਾਂ ਮੈਂ ਉਸ ਉਪਦੇਸ਼ ਨੂੰ ਆਪਣੇ ਜੀਵਨ ਦਾ ਅਧਾਰ ਸਮਝ ਕੇ, ਉਸ ਦੀ ਕਮਾਈ ਕੀਤੀ, ਜਿਸ ਕਮਾਈ ਦਾ ਸਦਕਾ ਮੈਨੂੰ ਨਿਰਭਉ ਪਦ ਪ੍ਰਾਪਤ ਹੋ ਗਿਆ।੩।

੯. ਹੇ ਭਾਈਓ ! ਮੈਂ ਇਸ ਤਰ੍ਹਾਂ ਉਹ ਪੰਜ (ਮਹਾ ਬਿਖਾਦੀ) ਵੈਰੀ ਜਿੱਤ ਲਏ, ਇਹ ਸਾਰੀ ਬਰਕਤ ਗੁਰੂ ਦੀ ਬਾਣੀ ਦੀ ਹੋਈ, ਜੋ ਸੁਖ ਤੇ ਆਤਮਕ ਅਡੋਲਤਾ ਦੇਣ ਵਾਲੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਹੁਣ ਸਾਡੇ ਮਨ ਵਿਚ ਆਤਮਕ ਚਾਨਣ ਹੋ ਗਿਆ ਹੈ, ਜਿਸ ਚਾਨਣ ਦਾ ਸਦਕਾ ਅਸੀਂ ਹੁਣ ਉਹ ਦਰਜਾ ਪ੍ਰਾਪਤ ਕਰ ਲਿਆ ਹੈ, ਜਿਥੇ ਕੋਈ ਭੀ ਦੁਖ ਸਾਨੂੰ ਪੋਹ ਨਹੀਂ ਸਕੇਗਾ।੪।੪।੧੨੫।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਇਨ੍ਹਾਂ ਪੰਜ ਕਾਮਾਦਿਕ ਬਲਵਾਨ ਦੁਸ਼ਮਣਾਂ ਤੋਂ ਬਚਣ ਲਈ, ਜਦ ਕਿ ਕੋਈ ਭੀ ਜਤਨ ਸਫਲ ਨਹੀਂ ਹੁੰਦਾ ਤਾਂ ਇਹ ਅਕਾਲ ਪੁਰਖ ਅੱਗੇ ਨਿਰਮਾਣ ਹੋ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ, ਸੰਗਤ ਦੁਆਰਾ ਜਦੋਂ ਗੁਰੂ ਤੋਂ ਉਪਦੇਸ਼ ਪ੍ਰਾਪਤ ਕਰਕੇ ਕਮਾਈ ਕੀਤੀ ਜਾਵੇ ਤਾਂ ਇਨ੍ਹਾਂ ਦੋਖੀਆਂ ਤੋਂ ਸਹਿਜੇ ਹੀ ਖਲਾਸੀ ਹੋ ਜਾਂਦੀ ਹੈ।

**ਗਉੜੀ ਮਹਲਾ ੫ ॥**

**੧. ਓਹੁ ਅਬਿਨਾਸੀ ਰਾਇਆ ॥**
**੨. ਨਿਰਭਉ ਸੰਗਿ ਤੁਮਾਰੈ ਬਸਤੇ**
**ਇਹੁ ਡਰਨੁ ਕਹਾ ਤੇ ਆਇਆ ॥੧॥ ਰਹਾਉ ॥**
**੩. ਏਕ ਮਹਲਿ ਤੂੰ ਹੋਹਿ ਅਫਾਰੋ**
**ਏਕ ਮਹਲਿ ਨਿਮਾਨੋ ॥**
**੪. ਏਕ ਮਹਲਿ ਤੂੰ ਆਪੇ ਆਪੇ**
**ਏਕ ਮਹਲਿ ਗਰੀਬਾਨੋ ॥੧॥**
**੫. ਏਕ ਮਹਲਿ ਤੂੰ ਪੰਡਿਤੁ ਬਕਤਾ**
**ਏਕ ਮਹਲਿ ਖਲੁ ਹੋਤਾ ॥**
**੬. ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ**
**ਏਕ ਮਹਲਿ ਕਛੂ ਨ ਲੇਤਾ ॥੨॥**
**੭. ਕਾਠ ਕੀ ਪੁਤਰੀ ਕਹਾ ਕਰੈ ਬਪੁਰੀ**
**ਖਿਲਾਵਨਹਾਰੋ ਜਾਨੈ ॥**
**੮. ਜੈਸਾ ਭੇਖੁ ਕਰਾਵੈ ਬਾਜੀਗਰੁ**
**ਓਹੁ ਤੈਸੋ ਹੀ ਸਾਜੁ ਆਨੈ ॥੩॥**
**੯. ਅਨਿਕ ਕੋਠਰੀ ਬਹੁਤੁ ਭਾਤਿ ਕਰੀਆ**
**ਆਪਿ ਹੋਆ ਰਖਵਾਰਾ ॥**
**੧੦. ਜੈਸੇ ਮਹਲਿ ਰਾਖੈ ਤੈਸੈ ਰਹਨਾ**
**ਕਿਆ ਇਹੁ ਕਰੈ ਬਿਚਾਰਾ ॥੪॥**
**੧੧. ਜਿਨਿ ਕਿਛੁ ਕੀਆ ਸੋਈ ਜਾਨੈ**
**ਜਿਨਿ ਇਹ ਸਭ ਬਿਧਿ ਸਾਜੀ ॥**
**੧੨. ਕਹੁ ਨਾਨਕ ਅਪਰੰਪਰ ਸੁਆਮੀ**
**ਕੀਮਤਿ ਅਪੁਨੇ ਕਾਜੀ ॥੫॥੫॥੧੨੬॥**

***ਪਦ ਅਰਥ :*** ਰਾਇਆ—ਰਾਜਾ। ਸੰਗਿ ਤੁਮਾਰੈ—ਤੇਰੇ ਨਾਲ। ਕਹਾ ਤੇ—ਕਿਥੋਂ ? ਮਹਲਿ—ਸਰੀਰ ਵਿਚ। ਅਫਾਰੋ—ਹੰਕਾਰੀ। ਨਿਮਾਨੋ—ਮਾਣ ਰਹਿਤ। ਬਕਤਾ—ਚੰਗਾ ਬੋਲ ਸਕਣ ਵਾਲਾ। ਖਲੁ—ਮੂਰਖ। ਗ੍ਰਾਹਜੁ—ਲੈ ਲੈਣ ਵਾਲਾ। ਪੁਤਰੀ—ਪੁਤਲੀ। ਕਹਾ ਕਰੈ—ਕੀ ਕਰ ਸਕਦੀ ਹੈ। ਭੇਖੁ—ਸਾਂਗ। ਸਾਜੁ—ਬਨਾਵਟ। ਆਨੈ—ਲਿਆਉਂਦਾ ਹੈ। ਕਰੀਆ—ਬਣਾਈਆਂ। ਤੈਸੇ—ਉਹੋ ਜਿਹੇ ਮਹਲ ਵਿਚ। ਇਹ—ਇਹੋ ਜੀਵ। ਸਾਜੀ—ਰਚੀ। ਕੀਮਤਿ ਅਪੁਨੈ ਕਾਜੀ—ਆਪਣੇ ਕੰਮਾਂ ਦੀ ਕੀਮਤ।

***ਅਰਥ :***

ਪ੍ਰ: ਹੇ ਸਤਿਗੁਰੋ! ਮੇਰੇ ਅੰਦਰ ਹਰ ਵਕਤ ਡਰ ਉਪਜਦਾ ਰਹਿੰਦਾ ਹੈ, ਕੋਈ ਸਾਧਨ ਦੱਸੋ, ਜਿਸ ਦੁਆਰਾ ਮੈਂ ਨਿਡਰ ਹੋ ਜਾਵਾਂ ?

ਉ: ੧. ਹੇ ਵੀਰ ਜੀ! ਉਹ ਪ੍ਰਕਾਸ਼ ਸਰੂਪ ਪ੍ਰਭੂ ਜੋ ਨਾਸ ਤੋਂ ਰਹਿਤ ਹੈ, ਤੇ ਸਭ ਦਾ ਰਾਜਾ ਰੂਪ ਹੈ।

੨. ਉਹ ਭੈ ਤੋਂ ਰਹਿਤ ਹੈ, ਜੋ ਸਦਾ ਹੀ ਤੇਰੇ ਅੰਗ-ਸੰਗ ਵਸਦਾ ਹੈ, ਫੇਰ ਤੂੰ ਦੱਸ ਉਸਦੇ ਨਾਲ ਵਸਦਿਆਂ ਇਹ ਡਰਨਾ ਤੈਨੂੰ ਕਿਥੋਂ ਆ ਚੰਬੜਿਆ ਹੈ।੧।ਰਹਾਉ।

ਪ੍ਰ: ਸਾਈਂ ਜੀ! ਕੀ ਇਹ ਡਰ ਸਾਰਿਆਂ ਜੀਵਾਂ ਦੇ ਅੰਦਰ ਨਹੀਂ ?

ਉ: ੩. ਐ ਭਰਾਵਾ! ਰੱਬ ਦੀ ਯਾਦ ਵਿਚ ਜੁੜਿਆਂ ਦੇ ਅੰਦਰ ਇਹ ਡਰ ਨਹੀਂ ਹੋਇਆ ਕਰਦਾ। ਕਿਉਂਕਿ ਉਨ੍ਹਾਂ ਨੂੰ ਯਕੀਨ ਹੈ ਕਿ ਇਕ ਮਨੁੱਖ ਦੇ ਸਰੀਰ ਵਿਚ ਹੇ ਪ੍ਰਭੂ! ਤੂੰ ਆਪੇ ਹੀ ਹੰਕਾਰੀ ਬਣਿਆ ਹੈਂ, ਕਿਸੇ ਦੂਸਰੇ ਸਰੀਰ ਵਿਚ ਤੂੰ ਮਾਣ ਤੋਂ ਰਹਿਤ ਹੈਂ।

੪. ਇਸ ਸਰੀਰ ਵਿਚ ਤੂੰ ਆਪੇ ਹੀ ਆਪ, ਭਾਵ ਸਾਰੇ ਅਖ਼ਤਿਆਰਾਂ ਵਾਲਾ ਹੋ ਰਿਹਾ ਹੈਂ, ਕਿਸੇ ਸਰੀਰ ਵਿਚ ਤੂੰ ਗ਼ਰੀਬ ਕੰਗਾਲਾਂ ਵਾਂਗ ਹੋ ਰਹਿੰਦਾ ਹੈਂ।੧।

੫. ਹੇ ਪ੍ਰਭੂ! ਇਕ ਮਨੁੱਖ ਸਰੀਰ ਵਿਚ ਤੂੰ ਚੰਗਾ ਬੋਲ ਸਕਣ ਵਾਲਾ ਪੰਡਤ ਵਿਦਵਾਨ ਹੈਂ। ਇਕ ਸਰੀਰ ਵਿਚ ਤੂੰ ਮੂਰਖ ਬਣਿਆ ਹੋਇਆ ਹੈਂ।

੬. ਇਕ ਸਰੀਰ ਵਿਚ ਸਭ ਕੁਝ ਲੈਣ ਵਾਲਾ ਹੁੰਦਾ ਹੈਂ, ਇਕ ਸਰੀਰ ਵਿਚ ਤੂੰ ਕੁਝ ਭੀ ਨਹੀਂ ਲੈਂਦਾ।੨।

ਪ੍ਰ: ਕਿਉਂ ਜੀ! ਇਹ ਜੀਵਾਂ ਨੂੰ ਉਲਟ ਚੱਕ੍ਰ ਕਿਵੇਂ ਆ ਪਏ ਹਨ ?

ਉ: ੭. ਐ ਭਰਾਵੋ! ਇਸ ਵਿਚ ਅਸਚਰਜ ਹੋਣ ਦੀ ਕੋਈ ਗੱਲ ਹੀ ਨਹੀਂ, ਕਿਉਂਕਿ ਇਹ ਬੰਦਾ ਤਾਂ ਇਕ ਕਾਠ ਦੀ ਪੁਤਲੀ ਵਾਂਙੂ ਹੈ, ਵਿਚਾਰੀ ਕਾਠ ਦੀ ਪੁਤਲੀ ਆਪਣੇ ਆਪ ਕੀ ਕਰ ਸਕਦੀ ਹੈ, ਇਸਨੂੰ ਤਾਂ ਉਹ ਖਿਡਾਵਣ ਵਾਲਾ ਹੀ ਜਾਣਦਾ ਹੈ ਕਿ ਇਸ ਨੂੰ ਕਿਵੇਂ ਨਚਾ ਰਿਹਾ ਹੈ।

੮. ਹੇ ਪਿਆਰੇ! ਜਿਸ ਤਰ੍ਹਾਂ ਉਹ ਖਿਲਾਵਣ ਵਾਲਾ ਬਾਜ਼ੀਗਰ ਜਿਸ ਪ੍ਰਕਾਰ ਦਾ ਵੇਸ ਭਾਵ ਸਵਾਂਗ ਪੁਤਲੀ ਦਾ ਬਣਾ ਦੇਂਦਾ ਹੈ, ਉਹ ਪੁਤਲੀ-ਜੀਵ ਉਹੋ ਸਵਾਂਗ ਰਚਦਾ ਹੈ, ਇਹ ਵਿਚਾਰਾ ਜੀਵ ਕੀ ਕਰ ਸਕਦਾ ਹੈ।੩।

੯. ਅਨੇਕਾਂ ਹੀ ਸਰੀਰਾਂ ਰੂਪ ਕੋਠੜੀਆਂ ਬਹੁਤ ਤਰ੍ਹਾਂ ਦੀਆਂ ਬਣਾਈਆਂ ਹਨ ਅਤੇ ਆਪ ਹੀ ਉਨ੍ਹਾਂ ਦਾ ਰਾਖਾ ਬਣਿਆ ਹੈ।

੧੦. ਜਿਵੇਂ ਉਹ ਸਰੀਰ ਵਿਚ ਜੀਵ ਨੂੰ ਰੱਖਣਾ ਚਾਹੁੰਦਾ ਹੈ, ਓਵੇਂ ਹੀ ਜੀਵ ਨੇ ਰਹਿਣਾ ਹੈ, ਆਪਣੇ ਆਪ ਇਹ ਮਨੁੱਖ ਕੁਝ ਨਹੀਂ ਕਰ ਸਕਦਾ।੪।

ਪ੍ਰ: ਕਿਉਂ ਜੀ! ਫਿਰ ਦੱਸੋ, ਇਸ ਤਰ੍ਹਾਂ ਕਿਉਂ ਹੋ ਰਿਹਾ ਹੈ ?

ਉ:੧੧. ਹੇ ਪਿਆਰਿਓ! ਇਹ ਜੀਵ ਉਸਦੇ ਰਚੇ ਹੋਏ ਹਨ, ਇਸ ਖੇਡ ਨੂੰ ਇਹ ਨਹੀਂ ਜਾਣ ਸਕਦੇ। ਉਸ ਪ੍ਰਭੂ ਨੇ ਇਸ ਜਗਤ ਵਿਚ ਬੇਅੰਤ ਜੂਨਾਂ ਦੇ ਜੀਵਾਂ ਦੀਆਂ, ਅਨੇਕਾਂ ਸਰੀਰ ਰੂਪੀ ਕੋਠੜੀਆਂ ਕਈ ਕਿਸਮਾਂ ਦੀਆਂ ਬਣਾ ਦਿੱਤੀਆਂ ਹਨ, ਜਿਸਨੇ ਇਹ ਸਾਰੀ ਸਾਜਨਾ ਸਾਜੀ ਹੈ, ਉਹੋ ਹੀ ਜਾਣ ਸਕਦਾ ਹੈ।

ਪ੍ਰ: ਕਿਉਂ ਜੀ! ਜਦ ਆਪ ਉਸ ਪਰਮੇਸ਼ਰ ਨੂੰ ਅਲੱਖ ਮੰਨਦੇ ਹੋ, ਤਾਂ ਉਹ ਇਹ ਖੇਡ ਦਾ ਬਾਜ਼ੀਗਰ ਕਿਵੇਂ ਹੋਇਆ ?

ਉ:੧੨. ਹੇ ਭਾਈਓ! ਇਹ ਠੀਕ ਹੈ ਕਿ ਉਹ ਇਸ ਖੇਡ ਦਾ ਮਾਲਕ ਪਰ੍ਹੇ ਤੋਂ ਪਰ੍ਹੇ, ਭਾਵ ਮਨ ਬੁਧੀ ਦੀ ਲਖਤਾ ਦੀ ਪਹੁੰਚ ਤੋਂ ਦੂਰ ਹੈ।

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸਦੇ ਆਪਣੇ ਕੰਮਾਂ ਤੋਂ ਉਸਦੀ ਕੀਮਤ ਪਾ ਸਕੀਦੀ ਹੈ, ਭਾਵ ਉਸਨੂੰ ਉਸਦੇ ਕੰਮਾਂ ਦੁਆਰਾ ਲਖ ਲਈਦਾ ਹੈ।੫।੫।੧੨੬।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ, ਜੋ ਨਿਰਬਾਣ ਪਦ ਪ੍ਰਾਪਤ ਕਰਕੇ ਅਨੁਭਵਤਾ ਹੁੰਦੀ ਹੈ, ਭਾਵ ਉਸ ਨੂੰ ਅੰਕਿਤ ਕੀਤਾ ਹੈ।

## ਗਉੜੀ ਮਹਲਾ ੫ ॥

**੧. ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥**

**੨. ਉਰਝਿ ਰਹਿਓ ਰੇ ਬਾਵਰ ਗਾਵਰ**
**ਜਿਉ ਕਿਰਖੈ ਹਰਿਆਇਓ ਪਸੂਆ ॥੧॥ ਰਹਾਉ ॥**

**੩. ਜੋ ਜਾਨਹਿ ਤੂੰ ਅਪੁਨੇ ਕਾਜੈ**
**ਸੋ ਸੰਗਿ ਨ ਚਾਲੈ ਤੇਰੈ ਤਸੂਆ ॥**

**੪. ਨਾਗੋ ਆਇਓ ਨਾਗ ਸਿਧਾਸੀ**
**ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥੧॥**

**੫. ਪੇਖਿ ਪੇਖਿ ਰੇ ਕਸੁੰਭ ਕੀ ਲੀਲਾ**
**ਰਾਚਿ ਮਾਚਿ ਤਿਨਹੂੰ ਲਉ ਹਸੂਆ ॥**

**੬. ਛੀਜਤ ਡੋਰਿ ਦਿਨਸੁ ਅਰੁ ਰੈਨੀ**
**ਜੀਅ ਕੋ ਕਾਜੁ ਨ ਕੀਨੋ ਕਛੂਆ ॥੨॥**

**੭. ਕਰਤ ਕਰਤ ਇਵ ਹੀ ਬਿਰਧਾਨੋ**
**ਹਾਰਿਓ ਉਕਤੇ ਤਨੁ ਖੀਨਸੂਆ ॥**

**੮. ਜਿਉ ਮੋਹਿਓ ਉਨਿ ਮੋਹਨੀ ਬਾਲਾ**
**ਉਸ ਤੇ ਘਟੈ ਨਾਹੀ ਰੁਚ ਚਸੂਆ ॥੩॥**

**੯. ਜਗੁ ਐਸਾ ਮੋਹਿ ਗੁਰਹਿ ਦਿਖਾਇਓ**
**ਤਉ ਸਰਣਿ ਪਰਿਓ ਤਜਿ ਗਰਬਸੂਆ ॥**
**੧੦. ਮਾਰਗੁ ਪ੍ਰਭ ਕੋ ਸੰਤਿ ਬਤਾਇਓ**
**ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ ॥੪॥੬॥੧੨੭॥**

***ਪਦ ਅਰਥ :*** ਰੇ—ਹੇ ਭਾਈ। ਬਿਖਿਆ—ਮਾਇਆ। ਰਸੂਆ—ਚਸਕੇ। ਉਰਝਿ ਰਹਿਓ—ਤੂੰ ਫਸਿਆ ਪਿਆ ਹੈਂ। ਰੇ ਬਾਵਰ ਗਾਵਰ—ਹੇ ਕਮਲੇ ਗਵਾਰ। ਕਿਰਖੈ ਹਰਿਆਇਓ—ਹਰੇ ਖੇਤ ਵਿਚ। ਅਪੁਨੇ ਕਾਜੈ—ਆਪਣੇ ਕੰਮ ਵਿਚ ਆਉਣ ਵਾਲਾ। ਤਸੂਆ—ਤੱਸੂ ਭਰ, ਰਤਾ ਭੀ (ਤੱਸੂ, ਇਕ ਇੰਚ ਦਾ ਦਸਵਾਂ ਹਿੱਸਾ) । ਸਿਧਾਸੀ—ਤੂੰ ਚਲਾ ਜਾਏਂਗਾ। ਫੇਰਿ—ਜੂਨਾਂ ਦੇ ਗੇੜ ਵਿਚ। ਕਾਲਿ—ਕਾਲ ਨੇ। ਕਸੁੰਭ—ਕਸੁੰਭਾ ਫੁੱਲ, ਜਿਸਦਾ ਰੰਗ ਸ਼ੋਖ਼ ਹੁੰਦਾ ਹੈ, ਪਰ ਦੋ ਤਿੰਨ ਦਿਨਾਂ ਵਿਚ ਹੀ ਸੜ ਜਾਂਦਾ ਹੈ। ਪੇਖਿ—ਵੇਖ ਕੇ। ਲੀਲਾ—ਖੇਡ। ਰਾਚਿ ਮਾਚਿ—ਰਚ-ਮਿਚ ਕੇ, ਮਸਤ ਹੋ ਕੇ। ਡੋਰਿ—ਡੋਰੀ ਸੁਆਸਾਂ ਦੀ। ਛੀਜਤ—ਕਮਜ਼ੋਰ ਹੁੰਦੀ ਜਾ ਰਹੀ ਹੈ ਘਟਦੀ ਹੈ। ਰੈਨੀ—ਰਾਤ। ਹਸੂਆ—ਹੱਸਣ ਵਾਲਾ ਹੋ ਰਿਹਾ ਹੈ, ਹੱਸਦਾ ਹੈ, ਭਾਵ ਖ਼ੁਸ਼ ਹੁੰਦਾ ਹੈ। ਜੀਅ ਕੋ—ਜਿੰਦ ਦੇ ਕੰਮ ਆਉਣ ਵਾਲਾ। ਇਵ ਹੀ—ਇਉਂ ਹੀ। ਬਿਰਧਾਨੋ—ਬੁੱਢਾ ਹੋ ਰਿਹਾ ਹੈ। ਉਕਤੇ—ਉਕਤਿ, ਦਲੀਲ, ਅਕਲ। ਖੀਨਸੂਆ—ਖੀਨ ਹੋ ਰਿਹਾ ਹੈ। ਉਨਿ—ਉਸਨੇ। ਮੋਹਨੀ ਬਾਲਾ—ਮੋਹਣ ਵਾਲੀ ਮਾਇਆ ਇਸਤ੍ਰੀ ਨੇ। ਤੇ—ਤੋਂ। ਰੁਚ—ਪ੍ਰੇਮ। ਚਸੂਆ—ਰਤਾ ਭੀ। ਮੋਹਿ—ਮੈਨੂੰ। ਗੁਰਹਿ—ਗੁਰੂ ਨੇ। ਤਜਿ—ਤਜ ਕੇ। ਗਰਬਸੂਆ—ਮਾਣ। ਮਾਰਗੁ—ਰਸਤਾ। ਕੋ—ਦਾ। ਸੰਤਿ—ਸੰਤ ਨੇ, ਗੁਰੂ ਨੇ। ਜਸੂਆ—ਜਸ, ਸਿਫ਼ਤਿ-ਸਾਲਾਹ।

***ਅਰਥ :***

**ਪ੍ਰ:** ਹੇ ਸਤਿਗੁਰੋ! ਮੈਂ ਦਿਨੇ ਰਾਤ ਦੁਖੀ ਰਹਿੰਦਾ ਹਾਂ, ਸੁਖੀ ਹੋਣ ਲਈ ਕੋਈ ਸਾਧਨ ਦੱਸੋ।

**ਉ:** ੧. ਹੇ ਸੱਜਣਾ! ਜੇ ਤੂੰ ਸੁਖੀ ਹੋਣਾ ਚਾਹੁੰਦਾ ਹੈਂ, ਤਾਂ ਤੂੰ ਸੰਸਾਰਕ ਵਿਸ਼ੇ-ਰਸਾਂ ਅਤੇ ਮਾਇਆ ਦੇ ਰਸਾਂ ਨੂੰ ਛੱਡ ਦੇ।

੨. ਹੇ ਬਾਵਰੇ, ਹੇ ਗੁਆਰ! ਤੂੰ ਦੱਸ ਦੁਖੀ ਕਿਉਂ ਨਾ ਹੋਵੇ, ਇਨ੍ਹਾਂ ਵਿਸ਼ਿਆਂ ਦੇ ਰਸਾਂ ਵਿਚ ਤੂੰ ਇਸ ਤਰ੍ਹਾਂ ਲੰਪਟ ਹੋ ਰਿਹਾ ਹੈਂ, ਜਿਵੇਂ ਇਕ ਪਸ਼ੂ ਹਰੀ ਖੇਤੀ ਵਿਚ ਮਸਤ ਹੋਇਆ ਫਸਿਆ ਹੁੰਦਾ ਹੈ।੧।ਰਹਾਉ।

**ਪ੍ਰ:** ਕਿਉਂ ਹਜ਼ੂਰ! ਜਿਨ੍ਹਾਂ ਚੀਜ਼ਾਂ ਨੂੰ ਮੈਂ ਅਨੇਕਾਂ ਕਸ਼ਟਾਂ ਨਾਲ ਇਕੱਤਰ ਕੀਤਾ ਹੈ, ਇਨ੍ਹਾਂ ਵਿਚੋਂ ਮੇਰੇ ਕੋਈ ਵੀ ਕਿਸੇ ਕੰਮ ਨਹੀਂ ਆਉਣਗੀਆਂ?

**ਉ:** ੩. ਹੇ ਕਮਲਿਆ! ਵਿਸ਼ੇ-ਰਸਾਂ ਤੋਂ ਛੁੱਟ ਤੂੰ ਜਿਨ੍ਹਾਂ ਚੀਜ਼ਾਂ ਨੂੰ ਆਪਣੇ ਕੰਮ ਆਉਣ ਵਾਲੀਆਂ ਸਮਝਦਾ ਹੈਂ, ਤੂੰ ਯਾਦ ਰੱਖ! ਇਨ੍ਹਾਂ ਵਿਚੋਂ ਉਹ ਤੇਰੇ ਨਾਲ ਇਕ ਤੱਸੂ ਭਰ (ਰਤਾ ਭਰ) ਵੀ ਅੰਤ ਸਮੇਂ ਨਾਲ ਨਹੀਂ ਚਲਣਗੀਆਂ।

**ਪ੍ਰ:** ਕਿਉਂ ਜੀ! ਨਾਲ ਕਿਉਂ ਨਹੀਂ ਜਾਣਗੀਆਂ?

**ਉ:** ੪. ਹੇ ਕਮਲਿਆ! ਕੀ ਤੈਨੂੰ ਚੇਤਾ ਹੀ ਨਹੀਂ ਕਿ ਤੂੰ ਆਉਣ ਸਮੇਂ ਜਗਤ ਵਿਚ ਨੰਗਾ ਹੀ ਆਇਆ ਸੀ, ਅੰਤ ਸਮੇਂ ਇਥੋਂ ਨੰਗਾ ਹੀ ਚਲਿਆ ਜਾਵੇਂਗਾ ਅਤੇ ਮੌਤ ਦਾ ਘੇਰਿਆ ਹੋਇਆ ਮੁੜ-ਮੁੜ ਜੂਨਾਂ ਵਿਚ ਫਿਰੇਂਗਾ। ਅਰਥਾਤ ਸਿਮਰਨ ਤੋਂ ਬਿਨਾਂ ਕਿਸੇ ਇਕ ਥਾਂ ਟਿਕਣਾ ਨਹੀਂ ਮਿਲੇਗਾ।

੫. ਇਸ ਲਈ ਐ ਝੱਲੇ ਮਨੁੱਖ! ਤੂੰ ਜਿਸ ਮਾਇਆ ਦੀ ਲੀਲ੍ਹਾ ਨੂੰ ਦੇਖ-ਦੇਖ ਕੇ ਖ਼ੁਸ਼ ਹੁੰਦਾ ਹੈਂ, ਇਹ ਮਾਇਕੀ ਖੇਡ ਕਸੁੰਭੇ ਦੀ ਖੇਡ ਹੈ, ਤੂੰ ਦਿਨੇ ਰਾਤ ਇਸੇ ਵਿਚ ਹੀ ਰਚਿਆ ਰਹਿੰਦਾ ਹੈਂ।

੬. ਪਰ, ਐ ਬੌਰਿਆ! ਤੂੰ ਨਹੀਂ ਸਮਝਦਾ ਕਿ ਉਮਰ ਦੀ ਰੱਸੀ ਦਿਨ ਤੇ ਰਾਤ ਕਰਕੇ ਛਿਜਦੀ ਜਾ ਰਹੀ ਹੈ, ਭਾਵ ਉਮਰ ਦੀ ਡੋਰ ਕਮਜ਼ੋਰ ਹੁੰਦੀ ਜਾਂਦੀ ਹੈ।

ਹੇ ਕਮਲਿਆ! ਤੂੰ ਆਪਣੀ ਜਿੰਦ ਦੇ ਆਉਣ ਵਾਲਾ ਤਾਂ ਕੋਈ ਭੀ ਕੰਮ ਨਾ ਕੀਤਾ।੨।

**ਪ੍ਰ:** ਹੇ ਕ੍ਰਿਪਾਲੂ ਜੀਉ! ਜਿੰਦ ਦੇ ਕੰਮ ਆਉਣ ਵਾਲਾ ਕੰਮ ਕਰਨ ਲਈ ਤਾਂ ਅਜੇ ਬੜਾ ਸਮਾਂ ਪਿਆ ਹੈ, ਪਰ ਕਈ ਸੰਸਾਰਕ ਕਾਰਜ ਕਰਨ ਦੀਆਂ ਜ਼ਿੰਮੇਵਾਰੀਆਂ ਹਨ, ਪਹਿਲੋਂ ਮੈਂ ਉਨ੍ਹਾਂ ਨੂੰ ਨਿਭਾਉਣਾ ਚਾਹੁੰਦਾ ਹਾਂ।

**ਉ:** ੭. ਹੇ ਕਮਲਿਆ! ਤੂੰ ਇਸ ਤਰ੍ਹਾਂ ਸੰਸਾਰ ਦੇ ਧੰਧਿਆਂ ਨੂੰ ਕਰਦਾ-ਕਰਦਾ ਆਖ਼ਰ ਬੁੱਢਾ ਹੋ ਗਿਆ, ਸਰੀਰਕ ਬਲ ਤੋਂ ਕਮਜ਼ੋਰ ਹੋ ਗਿਆ ਅਤੇ ਅੰਤ ਨੂੰ ਬੋਲਣੋਂ ਭੀ ਰਹਿ ਗਿਆ।

**ਪ੍ਰ:** ਕਿਉਂ ਜੀ! ਕੀ ਮੈਂ ਬੁਢਾਪੇ ਵਿਚ ਨਾਮ ਨਹੀਂ ਸਿਮਰ ਸਕਦਾ?

**ਉ:** ੮. ਐ ਪਿਆਰਿਆ! ਨਾਮ ਤਾਂ ਭਾਵੇਂ ਉਮਰ ਦੇ ਹਰ ਹਿੱਸੇ ਵਿਚ ਸਿਮਰਿਆ ਜਾ ਸਕਦਾ ਹੈ; ਪਰ ਬੁਢਾਪੇ ਦੀ ਕਮਜ਼ੋਰੀ ਸਿਮਰਨ ਵਲ ਜਾਣ ਨਹੀਂ ਦੇਂਦੀ। ਵੇਖ, ਜਿਵੇਂ ਜੁਆਨੀ ਵੇਲੇ ਉਸ ਮੋਹਣੀ ਮਾਇਆ ਨੇ ਜੀਵ ਨੂੰ ਆਪਣੇ ਮੋਹ ਵਿਚ ਫਸਾਇਆ ਸੀ, ਬੁਢਾਪੇ ਵਿਚ ਵੀ ਇਸ ਦੀ ਪ੍ਰੀਤ ਮਾਇਆ ਦੇ ਮੋਹ ਵਲੋਂ ਰਤਾ ਭਰ ਭੀ ਨਹੀਂ ਘਟਦੀ; ਸਗੋਂ ਬੁਢਾਪੇ ਵਿਚ ਮਾਇਆ ਦੇ ਸੰਸਕਾਰ ਇਸ ਨੂੰ ਵਧੇਰੇ ਦਬਾਈ ਰੱਖਦੇ ਹਨ।੩।

**ਪ੍ਰ:** ਐ ਦਿਆਲੂ ਸਤਿਗੁਰੋ! ਫਿਰ ਤੁਸੀਂ ਦੱਸੋ, ਆਪ ਜੀ ਦਾ ਇਸ ਸੰਸਾਰਕ ਧੰਧਿਆਂ ਵਲੋਂ ਛੁਟਕਾਰਾ ਕਿਵੇਂ ਹੋਇਆ?

**ਉ:** ੯. ਹੇ ਭਰਾਵੋ! ਮੇਰੇ ਵਿਚ ਛੁੱਟਣ ਦਾ ਆਪਣਾ ਤਾਂ ਬਲ ਕੋਈ ਨਹੀਂ ਸੀ; ਪਰ ਜਦੋਂ ਮੈਨੂੰ ਮੇਰੇ ਗੁਰੂ ਨੇ ਇਸ ਜਗਤ ਦਾ ਮੋਹ ਦਿੱਖਾ ਦਿੱਤਾ ਕਿ ਇਹ ਅਜਿਹਾ ਦੁਖ ਰੂਪ ਹੈ, ਤਾਂ ਮੈਂ ਅੰਦਰੋਂ ਹੰਕਾਰ ਤੇ ਬਾਹਰੋਂ ਈਰਖਾ ਛਡ ਕੇ ਉਨ੍ਹਾਂ ਦੀ ਸ਼ਰਨ ਪੈ ਗਿਆ।

**ਪ੍ਰ:** ਕਿਉਂ ਜੀ! ਫਿਰ ਤੁਹਾਨੂੰ ਗੁਰੂ ਤੋਂ ਕੀ ਦਾਤ ਪ੍ਰਾਪਤ ਹੋਈ?

**ਉ:** ੧੦. ਗੁਰੂ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਸ ਸੰਤ-ਗੁਰੂ ਨੇ ਮੈਨੂੰ ਵਾਹਿਗੁਰੂ ਦੀ ਪ੍ਰਾਪਤੀ ਦਾ ਮਾਰਗ ਦੱਸ ਦਿੱਤਾ। ਗੁਰੂ ਦੀ ਦੱਸੀ ਹੋਈ ਕੀਰਤੀ ਵਾਲੀ ਦਾਸਾ-ਭਗਤੀ ਮੈਂ ਆਪਣੇ ਹਿਰਦੇ ਵਿਚ ਦ੍ਰਿੜ੍ਹ ਕਰ ਲਈ ਹੈ।੪।੬।੧੨੭।

***ਭਾਵਾਰਥ :*** ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਨੇ ਕਿਸੇ ਮਾਇਆ ਦੇ ਰਸਾਂ-ਕਸਾਂ ਵਿਚ ਖੱਚਤ ਹੋਏ ਮਨੁੱਖ ਨੂੰ ਉਪਦੇਸ਼ ਦਿੱਤਾ ਹੈ ਕਿ ਹੇ ਪਿਆਰੇ! ਇਹ ਸੰਸਾਰ ਦੇ ਰਸ ਨਾਸਵੰਤ ਤੇ ਦੁਖ ਰੂਪ ਹਨ ਅਤੇ ਸੁਖਾਂ ਦੀ ਪ੍ਰਾਪਤੀ ਕੇਵਲ ਹਰੀ ਦੀ ਭਗਤੀ ਦੁਆਰਾ ਹੀ ਹੋ ਸਕਦੀ ਹੈ।

**ਗਉੜੀ ਮਹਲਾ ੫ ॥**

**੧. ਤੁਝ ਬਿਨੁ ਕਵਨੁ ਹਮਾਰਾ ॥**
**੨. ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ ਰਹਾਉ ॥**
**੩. ਅੰਤਰ ਕੀ ਬਿਧਿ ਤੁਮ ਹੀ ਜਾਨੀ**
**ਤੁਮ ਹੀ ਸਜਨ ਸੁਹੇਲੇ ॥**
**੪. ਸਰਬ ਸੁਖਾ ਮੈ ਤੁਝ ਤੇ ਪਾਏ**
**ਮੇਰੇ ਠਾਕੁਰ ਅਗਹ ਅਤੋਲੇ ॥੧॥**
**੫. ਬਰਨਿ ਨ ਸਾਕਉ ਤੁਮਰੇ ਰੰਗਾ**
**ਗੁਣ ਨਿਧਾਨ ਸੁਖਦਾਤੇ ॥**
**੬. ਅਗਮ ਅਗੋਚਰ ਪ੍ਰਭ ਅਬਿਨਾਸੀ**
**ਪੂਰੇ ਗੁਰ ਤੇ ਜਾਤੇ ॥੨॥**
**੭. ਭ੍ਰਮੁ ਭਉ ਕਾਟਿ ਕੀਏ ਨਿਹਕੇਵਲ**
**ਜਬ ਤੇ ਹਉਮੈ ਮਾਰੀ ॥**
**੮. ਜਨਮ ਮਰਣ ਕੋ ਚੂਕੋ ਸਹਸਾ**
**ਸਾਧਸੰਗਤਿ ਦਰਸਾਰੀ ॥੩॥**
**੯. ਚਰਣ ਪਖਾਰਿ ਕਰਉ ਗੁਰ ਸੇਵਾ**
**ਬਾਰਿ ਜਾਉ ਲਖ ਬਰੀਆ ॥**
**੧੦. ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ**
**ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥੪॥੭॥੧੨੮॥**

***ਪਦ ਅਰਥ :*** ਪ੍ਰਾਨ ਅਧਾਰਾ—ਹੇ ਮੇਰੇ ਪ੍ਰਾਣਾਂ ਦੇ ਆਸਰਾ। ਅੰਤਰ ਕੀ ਬਿਧਿ—ਮੇਰੇ ਦਿਲ ਦੀ ਹਾਲਤ। ਸੁਹੇਲੇ—ਸੁਖ ਦੇਣ ਵਾਲੇ। ਤੇ—ਤੋਂ, ਪਾਸੋਂ। ਅਗਹ—ਹੇ ਅਥਾਹ ਪ੍ਰਭੂ। ਰੰਗਾ—ਚੋਜ। ਗੁਣ ਨਿਧਾਨ—ਹੇ ਗੁਣਾਂ ਦੇ ਖ਼ਜ਼ਾਨੇ। ਜਾਤੇ—ਪਛਾਣਿਆ। ਭ੍ਰਮ—ਭਟਕਣਾ। ਨਿਹਕੇਵਲ—ਪਰਮ ਸੁਧ। ਚੂਕੋ—ਮੁਕ ਗਿਆ, ਦੂਰ ਹੋ ਗਿਆ। ਦਰਸਾਰੀ—ਦਰਸ਼ਨ ਨਾਲ, ਸਾਧ ਸੰਗਤ ਦੇ ਦਰਸ਼ਨ ਕਰਨ ਨਾਲ ਮਨ ਵਿਚੋਂ ਜੰਮਣ ਮਰਨ ਦਾ ਸ਼ੰਕਾ ਦੂਰ ਹੋ ਗਿਆ। ਬਰੀਆ—ਵਾਰੀ। ਮਿਰੀਆ—ਮਿਲਿਆ।

***ਅਰਥ :***

ਪ੍ਰ: ਸਾਈਂ ਜੀ! ਜਦੋਂ ਮਨੁੱਖ ਸਾਰਿਆਂ ਆਸਰਿਆਂ ਵਲੋਂ ਨਿਰਾਸ ਹੋ ਜਾਵੇ, ਤਾਂ ਕੀ ਕਰਨਾ ਚਾਹੀਦਾ ਹੈ?

ਉ: ੧. ਹੇ ਮਿੱਤਰ ਜੀ! ਤਾਂ ਫਿਰ ਪ੍ਰਭੂ ਅੱਗੇ ਇਉਂ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਮੇਰੇ ਪ੍ਰਭੂ! ਆਪ ਤੋਂ ਬਗ਼ੈਰ ਮੇਰਾ ਕੌਣ ਰਾਖਾ ਹੈ।

੨. ਹੇ ਮੇਰੇ ਪ੍ਰੀਤਮ ਜੀ! ਤੂੰਹੀਂ ਮੇਰੇ ਪ੍ਰਾਣਾਂ ਦਾ ਆਸਰਾ ਰੂਪ ਹੈਂ।੧।ਰਹਾਉ।

੩. ਹੇ ਪ੍ਰਭੂ! ਮੇਰੇ ਦਿਲ ਦੀ ਹਾਲਤ ਨੂੰ ਤੂੰਹੀ ਜਾਣਦਾ ਹੈਂ। ਤੂੰ ਹੀ ਮੇਰਾ ਸੱਜਣ ਹੈਂ, ਤੁਸੀਂ ਹੀ ਸੁਖਦਾਤੇ ਹੋ।

੪. ਹੇ ਮੇਰੇ ਅਥਾਹ ਤੇ ਅਡੋਲ ਠਾਕੁਰ ਜੀ! ਸਾਰੇ ਹੀ ਸੁਖ ਮੈਂ ਤੈਥੋਂ ਹੀ ਪ੍ਰਾਪਤ ਕੀਤੇ ਹਨ।੧।

੫. ਹੇ ਗੁਣਾਂ ਦੇ ਭੰਡਾਰ! ਹੇ ਸੁਖਾਂ ਦੇ ਦਾਤੇ! ਮੈਂ ਆਪ ਜੀ ਦੇ ਚੋਜਾਂ ਨੂੰ ਵਰਣਨ ਨਹੀਂ ਕਰ ਸਕਦਾ।

੬. ਹੇ ਅਪਹੁੰਚ ਪ੍ਰਭੂ, ਹੇ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਪ੍ਰਭੂ, ਹੇ ਅਬਿਨਾਸੀ ਪ੍ਰਭੂ, ਪੂਰੇ ਗੁਰੂ ਦੇ ਰਾਹੀਂ ਹੀ ਤੈਨੂੰ ਜਾਣਿਆ ਜਾ ਸਕਦਾ ਹੈ।੨।

ਪ੍ਰ: ਸਾਈਂ ਜੀ! ਮਨੁੱਖ ਦੇ ਅੰਦਰ ਭਰਮ ਤੇ ਭੈ ਕਿਵੇਂ ਦੂਰ ਕੀਤੇ ਜਾ ਸਕਦੇ ਹਨ?

ਉ: ੭. ਹੇ ਸੱਜਣੋ! ਜਦੋਂ ਕੋਈ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਪੈਂਦਾ ਹੈ, ਉਹ ਗੁਰੂ ਦੀ ਸ਼ਰਨ ਪੈ ਕੇ ਆਪਣੇ ਅੰਦਰੋਂ ਹਉਮੈ ਨੂੰ ਦੂਰ ਕਰ ਦੇਂਦਾ ਹੈ ਤਾਂ ਗੁਰੂ ਉਨ੍ਹਾਂ ਦਾ ਭਰਮ ਤੇ ਭੈ ਦੂਰ ਕਰ ਦੇਂਦਾ ਹੈ ਅਤੇ ਉਨ੍ਹਾਂ ਨੂੰ ਪਵਿੱਤਰ ਜੀਵਨ ਵਾਲਾ ਬਣਾ ਦੇਂਦਾ ਹੈ।

੮. ਸਾਧ ਸੰਗਤ ਦੁਆਰਾ ਗੁਰੂ ਦੇ ਦਰਸ਼ਨਾਂ ਦੀ ਬਰਕਤ ਨਾਲ ਉਨ੍ਹਾਂ ਦੇ ਅੰਦਰੋਂ ਜਨਮ ਮਰਨ ਦਾ ਸੰਸਾ ਭੀ ਚੁਕਿਆ ਜਾਂਦਾ ਹੈ।੩।

੯. ਮੈਂ ਐਹੋ ਜਿਹੇ ਗੁਰੂ ਦੇ ਚਰਨ ਧੋ ਕੇ ਸੇਵਾ ਕਰਦਾ ਹਾਂ ਅਤੇ ਲੱਖਾਂ ਵਾਰੀ ਮੈਂ ਸਦਕੇ ਜਾਂਦਾ ਹਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਗੁਰੂ ਦੀ ਕਿਰਪਾ ਨਾਲ ਇਸ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਈਦਾ ਹੈ ਅਤੇ ਉਸ ਪ੍ਰੀਤਮ ਪ੍ਰਭੂ ਦੇ ਚਰਨਾਂ ਵਿਚ ਜੁੜ ਸਕੀਦਾ ਹੈ। ਅਰਥਾਤ ਪ੍ਰਭੂ ਦੇ ਚਰਨਾਂ 'ਚ ਜੁੜਨ ਤੋਂ ਭਾਵ ਧਿਆਨ ਲਾ ਕੇ ਧਿਆਤਾ ਧਿਆਨ ਧੇਅ ਰੂਪ ਹੋਣ ਤੋਂ ਹੈ।੪।੭।੧੨੮।

***ਭਾਵਾਰਥ :*** ਇਸ ਸ਼ਬਦ ਵਿਚ ਪਹਿਲੋਂ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ ਹੈ, ਅੰਤ ਵਿਚ ਗੁਰੂ ਦਾ ਸ਼ੁਕਰੀਆ ਕੀਤਾ ਗਿਆ ਹੈ, ਜਿਸ ਦੇ ਉਪਦੇਸ਼ ਦੀ ਬਰਕਤ ਨਾਲ ਇਸ ਸੰਸਾਰ-ਸਮੁੰਦਰ ਤੋਂ ਪਾਰ ਉਤਰ ਸਕੀਦਾ ਹੈ।

**ਗਉੜੀ ਮਹਲਾ ੫ ॥**

**੧. ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥**
**੨. ਤੇਰੋ ਰੂਪੁ ਸਗਲ ਦੇਖਿ ਮੋਹੀ ॥੧॥ ਰਹਾਉ ॥**
**੩. ਸੁਰਗ ਪਇਆਲ ਮਿਰਤ ਭੂਅ ਮੰਡਲ**
**ਸਰਬ ਸਮਾਨੋ ਏਕੈ ਓਹੀ ॥**
**੪. ਸਿਵ ਸਿਵ ਕਰਤ ਸਗਲ ਕਰ ਜੋਰਹਿ**
**ਸਰਬ ਮਇਆ ਠਾਕੁਰ ਤੇਰੀ ਦੋਹੀ ॥੧॥**
**੫. ਪਤਿਤ ਪਾਵਨ ਠਾਕੁਰ ਨਾਮੁ ਤੁਮਰਾ**
**ਸੁਖਦਾਈ ਨਿਰਮਲ ਸੀਤਲੋਹੀ ॥**

**੬. ਗਿਆਨ ਧਿਆਨ ਨਾਨਕ ਵਡਿਆਈ**
**ਸੰਤ ਤੇਰੇ ਸਿਉ ਗਾਲ ਗਲੋਹੀ ॥੨॥੮॥੧੨੯॥**

***ਪਦ ਅਰਥ :*** ਤੁਝ—ਬਿਨੁ—ਤੈਥੋਂ ਬਿਨਾਂ, ਤੇਰੀ ਕਿਰਪਾ ਤੋਂ ਬਿਨਾਂ। ਰੀਝਾਵੈ—ਪ੍ਰਸੰਨ ਕਰੇ। ਤੋਹੀ—ਤੈਨੂੰ। ਸਗਲ—ਸਾਰੀ। ਮੋਹੀ—ਮਸਤ ਹੋ ਜਾਂਦੀ ਹੈ। ਏਕੈ ਓਹੀ—ਇਕ ਉਹ ਪਰਮਾਤਮਾ ਹੀ। ਸਿਵ—ਸ਼ਿਵ, ਕਲਿਆਣ ਸਰੂਪ। ਕਰ—ਹੱਥ। ਸਰਬ ਮਇਆ—ਹੇ ਸਰਵ ਉਪਰ ਦਇਆ ਕਰਨ ਵਾਲੇ। ਦੋਹੀ—ਦੁਹਾਈ, ਸਹਾਇਤਾ ਵਾਸਤੇ ਪੁਕਾਰ। ਮਇਆ—ਦਇਆ! ਪਤਿਤ-ਪਾਵਨ—ਵਿਕਾਰਾਂ ਵਿਚ ਡਿੱਗ ਕੇ ਗੰਦੇ ਹੋਇਆਂ ਨੂੰ ਸਾਫ਼ ਕਰਨ ਵਾਲਾ। ਸੀਤਲੋਹੀ—ਸ਼ਾਂਤ, ਠੰਡੇ। ਸਿਉ—ਨਾਲ। ਗਾਲ ਗਲੋਹੀ—ਗੱਲਾਂ-ਬਾਤਾਂ।

***ਅਰਥ :***

ਪ੍ਰ: ਕਿਉਂ ਸਾਈਂ ਜੀ! ਜਦ ਕਿਸੇ ਨਾਮ ਅਭਿਆਸੀ 'ਤੇ ਉਸ ਪ੍ਰਭੂ ਦੀ ਪ੍ਰਸੰਨਤਾ ਹੁੰਦੀ ਹੈ, ਤਾਂ ਕੀ ਉਹ ਇਸ ਪ੍ਰਸੰਨਤਾ ਨੂੰ ਆਪਣੀ ਮੁਸ਼ੱਕਤ ਨਾਲ ਮਿਲੀ ਸਮਝਦਾ ਹੈ?

ਉ: ੧. (ਨਹੀਂ! ਹੇ ਪਿਆਰਿਓ! ਉਸ ਦੇ ਅੰਦਰੋਂ ਤਾਂ ਹਰ ਵਕਤ ਨਿਰਮਾਣਤਾ ਭਰੀ ਇਹੋ ਅਰਦਾਸ ਨਿਕਲਦੀ ਹੈ ਕਿ) ਹੇ ਪਰਮੇਸ਼ਰ! ਤੇਰੀ ਕਿਰਪਾ ਤੋਂ ਬਿਨਾਂ ਤੈਨੂੰ ਕੋਈ ਵੀ ਮਨੁੱਖ ਪ੍ਰਸੰਨ ਨਹੀਂ ਕਰ ਸਕਦਾ।

੨. ਹੇ ਪ੍ਰਭੂ! ਤੇਰਾ ਸੋਹਣਾ ਸਰੂਪ ਦੇਖ ਕੇ ਸਾਰੀ ਲੁਕਾਈ ਮਸਤ ਹੋ ਜਾਂਦੀ ਹੈ।੧।ਰਹਾਉ।

੩. ਉਹ ਜਦ ਵੀ ਕਿਸੇ ਨੂੰ ਉਸ ਵਿਆਪਕ ਸੁੰਦਰ ਸਰੂਪ ਬਾਰੇ ਉਪਦੇਸ਼ ਕਰਦੇ ਹਨ, ਤਾਂ ਉਹ ਇਹੋ ਕਹਿੰਦੇ ਹਨ ਕਿ ਹੇ ਭਾਈਓ! ਉਹ ਸੁਰਗਾਂ ਵਿਚ, ਪਤਾਲਾਂ ਵਿਚ, ਮਾਤ ਲੋਕ ਵਿਚ, ਭੂ-ਮੰਡਲ ਵਿਚ, ਸਾਰਿਆਂ ਵਿਚ ਇਕ ਓਹੀ ਸਮਾ ਰਿਹਾ ਹੈ।

੪. ਹੇ ਠਾਕੁਰ! ਸਾਰੇ ਤੇਰੇ ਅੱਗੇ ਹੱਥ ਜੋੜਦੇ ਹਨ ਅਤੇ ਕਹਿੰਦੇ ਹਨ ਕਿ ਹੇ ਕਲਿਆਣ ਸਰੂਪ! ਐ ਪ੍ਰਭੂ! ਸਾਰੇ ਹੀ ਤੇਰੀ ਮਿਹਰ ਵਾਸਤੇ ਪੁਕਾਰ ਕਰਦੇ ਹਨ।੧।

੫. ਹੇ ਠਾਕੁਰ! ਤੇਰਾ ਨਾਮ ਵਿਕਾਰਾਂ ਵਿਚ ਖੱਚਤ ਹੋਏ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ, ਦੁਖੀਆਂ ਨੂੰ ਸੁਖ ਦੇਣ ਵਾਲਾ ਹੈ, ਮੈਲਿਆਂ ਨੂੰ ਸਾਫ਼ ਕਰਨ ਵਾਲਾ ਹੈ ਅਤੇ ਤਪਿਆਂ ਨੂੰ ਸ਼ਾਂਤੀ ਦੇਣ ਵਾਲਾ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਤੇਰੇ ਸੰਤਾਂ ਨਾਲ ਜੇ ਕਦੀ ਤੇਰੀ ਸਿਫ਼ਤਿ-ਸਾਲਾਹ ਦੀਆਂ ਗੱਲਾਂ-ਬਾਤਾਂ ਕਰਨੀਆਂ ਨਸੀਬ ਹੋ ਜਾਣ ਤਾਂ ਤੇਰੇ ਸੇਵਕਾਂ ਵਾਸਤੇ ਇਹੋ ਗਿਆਨ ਚਰਚਾ ਹੈ, ਇਹੋ ਸਮਾਧੀ ਹੈ ਅਤੇ ਇਹੋ ਲੋਕ-ਪ੍ਰਲੋਕ ਦੀ ਵਡਿਆਈ ਹੈ।੨।੮।੧੨੯।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਉਸ ਵਾਹਿਗੁਰੂ ਦੀ ਸੁੰਦਰਤਾ ਦਾ ਵਰਨਣ ਕੀਤਾ ਗਿਆ ਹੈ ਕਿ ਉਹ ਅਦੁੱਤੀ ਹੈ। ਉਸ ਨੂੰ ਰੂਪ ਦੀ ਸੁੰਦਰਤਾ ਕਰਕੇ ਆਪਣੇ 'ਤੇ ਕੋਈ ਮੋਹਤ ਨਹੀਂ ਕਰ ਸਕਦਾ। ਫਿਰ ਉਸ ਦੀ ਸਰਵ-ਵਿਆਪਕਤਾ ਦਰਸਾਈ ਹੈ। ਇਹ ਗੁਣ ਵੀ ਕਿਸੇ ਹੋਰ ਵਿਚ ਨਹੀਂ ਹੈ। ਅੱਗੇ ਉਸ ਦੀ ਮਿਹਰਬਾਨੀ ਦਾ ਜ਼ਿਕਰ ਕੀਤਾ ਹੈ। ਇਹ ਗੁਣ ਭੀ ਕਿਸੇ ਹੋਰ ਵਿਚ ਨਹੀਂ ਪਾਇਆ ਜਾਂਦਾ; ਸਗੋਂ ਸਾਰੇ ਹੀ ਉਸ ਦੀ ਮਿਹਰਬਾਨੀ ਦੀ ਹੱਥ ਜੋੜਕੇ ਉਸ ਤੋਂ ਜਾਚਨਾ ਕਰਦੇ ਹਨ। ਅੱਗੇ ਦੱਸਦੇ ਹਨ ਕਿ ਤੇਰੇ ਗੁਣਾਂ ਦਾ ਆਵੇਸ਼ ਤੇਰੇ ਨਾਮ ਵਿਚ ਹੈ। ਇਸ ਨਾਮ ਨੂੰ ਪ੍ਰਾਪਤ ਕਰਕੇ ਮਨੁੱਖ ਪਤਿਤ ਤੋਂ ਪਾਵਨ ਹੋ ਜਾਂਦਾ ਹੈ।

**ਗਉੜੀ ਮਹਲਾ ੫ ॥**

**੧. ਮਿਲਹੁ ਪਿਆਰੇ ਜੀਆ ॥**
**੨. ਪ੍ਰਭ ਕੀਆ ਤੁਮਾਰਾ ਥੀਆ ॥੧॥ ਰਹਾਉ ॥**
**੩. ਅਨਿਕ ਜਨਮ ਬਹੁ ਜੋਨੀ ਭ੍ਰਮਿਆ**
**ਬਹੁਰਿ ਬਹੁਰਿ ਦੁਖੁ ਪਾਇਆ ॥**
**੪. ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ**
**ਦੇਹੁ ਦਰਸੁ ਹਰਿ ਰਾਇਆ ॥੧॥**
**੫. ਸੋਈ ਹੋਆ ਜੋ ਤਿਸੁ ਭਾਣਾ**
**ਅਵਰੁ ਨ ਕਿਨ ਹੀ ਕੀਤਾ ॥**
**੬. ਤੁਮਰੈ ਭਾਣੈ ਭਰਮਿ ਮੋਹਿ ਮੋਹਿਆ**
**ਜਾਗਤੁ ਨਾਹੀ ਸੂਤਾ ॥੨॥**
**੭. ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ**
**ਕਿਰਪਾ ਨਿਧਿ ਦਇਆਲਾ ॥**
**੮. ਰਾਖਿ ਲੇਹੁ ਪਿਤਾ ਪ੍ਰਭ ਮੇਰੇ**
**ਅਨਾਥਹ ਕਰਿ ਪ੍ਰਤਿਪਾਲਾ ॥੩॥**
**੯. ਜਿਸ ਨੋ ਤੁਮਹਿ ਦਿਖਾਇਓ ਦਰਸਨੁ**
**ਸਾਧਸੰਗਤਿ ਕੈ ਪਾਛੈ ॥**
**੧੦. ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ**
**ਸੁਖੁ ਨਾਨਕੁ ਇਹੁ ਬਾਛੈ ॥੪॥੯॥੧੩੦॥**

***ਪਦ ਅਰਥ :*** ਪਿਆਰੇ ਜੀਆ—ਹੇ ਸਾਰੇ ਜੀਵਾਂ ਨਾਲ ਪਿਆਰ ਕਰਨ ਵਾਲੇ। ਥੀਆ—ਹੋ ਰਿਹਾ ਹੈ। ਬਹੁਰਿ ਬਹੁਰਿ—ਮੁੜ-ਮੁੜ ਕੇ। ਤੇ—ਤੋਂ, ਨਾਲ। ਦੇਹ—ਸਰੀਰ। ਭਾਣਾ—ਪਸੰਦ ਆਇਆ। ਪ੍ਰਾਨਪਤਿ—ਹੇ ਮੇਰੀ ਜਿੰਦ ਦੇ ਮਾਲਕ। ਕਿਰਪਾ-ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ। ਨੋ—ਨੂੰ। ਤੁਮਹਿ—ਤੂੰ ਹੀ। ਕੈ ਪਾਛੈ—ਦੇ ਆਸਰੇ। ਧੂਰਿ—ਚਰਨ-ਧੂੜੀ। ਬਾਛੈ—ਮੰਗਦਾ ਹੈ, ਲੋੜਦਾ ਹੈ।

***ਅਰਥ :***

ਪ੍ਰ: ਸਾਈਂ ਜੀ! ਜਦੋਂ ਜਗਿਆਸੂ ਦੇ ਅੰਦਰ ਹਰੀ ਦਰਸ਼ਨਾਂ ਦੀ ਲਾਲਸਾ ਜਾਗੇ ਤਾਂ ਕਿਵੇਂ ਅਰਦਾਸ ਕਰਨੀ ਚਾਹੀਦੀ ਹੈ?

ਉ: ੧. ਹੇ ਪਿਆਰੇ! ਇਉਂ ਸਨਿਮਰ ਜੋਦੜੀ ਕਰੋ, ਹੇ ਸਰਵ ਜੀਵਾਂ ਨਾਲ ਪਿਆਰ ਕਰਨ ਵਾਲੇ ਕਰਤਾਰ, ਆਓ ਮੈਨੂੰ ਮਿਲੋ ਜੀ।

੨. ਹੇ ਪ੍ਰਭੂ ! ਇਸ ਸਾਰੇ ਜਗਤ ਵਿਚ ਤੇਰਾ ਕੀਤਾ ਹੀ ਵਰਤ ਰਿਹਾ ਹੈ, ਭਾਵ ਜੋ ਕੁਝ ਤੂੰ ਕਰਦਾ ਹੈਂ, ਓਹੀ ਕੁਝ ਹੁੰਦਾ ਹੈ।੧।ਰਹਾਉ।

੩. ਹੇ ਪ੍ਰਭੂ ! ਇਹ ਜੀਵ ਮਾਇਆ ਵਿਚ ਫਸਿਆ ਅਨੇਕਾਂ ਜਨਮਾਂ ਵਿਚ ਤੇ ਬਹੁਤ ਜੂਨੀਆਂ ਵਿਚ ਭਟਕਦਾ ਚਲਿਆ ਆ ਰਿਹਾ ਹੈ ਅਤੇ ਮੁੜ-ਮੁੜ ਕੇ ਜਨਮ ਮਰਨ ਦਾ ਦੁੱਖ ਸਹਾਰਦਾ ਹੈ।

੪. ਹੁਣ ਤੁਹਾਡੀ ਕਿਰਪਾ ਕਰਕੇ ਇਸ ਨੇ ਮਨੁੱਖ ਦੇਹ ਪਾਈ ਹੈ ਤੇ ਹਰੀ ਰਾਜਾ ਰੂਪ ਜੀਉ ! ਹੁਣ ਆਪ ਦਰਸ਼ਨ ਦਿਓ ਤਾਂ ਕਿ ਇਹ ਮੁੜ-ਮੁੜ ਕੇ ਫਿਰ ਨਾ ਭਟਕੇ।੧।

੫. ਐ ਭਾਈਓ ! ਜਗਤ ਵਿਚ ਹੁੰਦਾ ਤਾਂ ਉਹੋ ਕੁਝ ਹੈ, ਜੋ ਉਸ ਪਰਮਾਤਮਾ ਨੂੰ ਪਸੰਦ ਆਉਂਦਾ ਹੈ। ਹੋਰ ਤਾਂ ਕਿਸੇ ਨੇ ਕੁਝ ਕੀਤਾ ਹੀ ਨਹੀਂ ਅਤੇ ਨਾ ਹੀ ਉਸ ਪ੍ਰਭੂ ਦੇ ਭਾਣੇ ਤੋਂ ਉਲਟ ਕੋਈ ਕਰ ਹੀ ਸਕਦਾ ਹੈ।

੬. ਹੇ ਪ੍ਰਭੂ ! ਇਹ ਜੀਵ ਤੇਰੀ ਰਜ਼ਾ ਅਨੁਸਾਰ ਮਾਇਆ ਦੀ ਭਟਕਣਾ ਵਿਚ, ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ। ਇਹ ਅਗਿਆਨਤਾ ਦੀ ਨੀਂਦ ਵਿਚ ਐਸਾ ਸੁੱਤਾ ਹੋਇਆ ਹੈ, ਜਗਾਇਆਂ ਜਾਗਦਾ ਹੀ ਨਹੀਂ।੨।

੭. ਹੇ ਮੇਰੇ ਪ੍ਰਾਣਾਂ ਦੇ ਪਤੀ, ਹੇ ਪਿਆਰੇ ਪ੍ਰਭੂ, ਹੇ ਕਿਰਪਾ ਦੇ ਖ਼ਜ਼ਾਨੇ ! ਇਕ ਮੇਰੀ ਬੇਨਤੀ ਸੁਣ ਲਓ।

੮. ਹੇ ਮੇਰੇ ਪਿਤਾ ਪ੍ਰਭੂ ਜੀਉ ! ਇਨ੍ਹਾਂ ਅਨਾਥਾਂ ਜੀਵਾਂ ਦੀ ਪਾਲਣਾ ਕਰੋ, ਇਨ੍ਹਾਂ ਨੂੰ ਵਿਕਾਰਾਂ ਦੇ ਹੱਲਿਆਂ ਤੋਂ ਬਚਾਅ ਲਓ।੩।

੯. ਹੇ ਮੇਰੇ ਪ੍ਰਭੂ ! ਜਿਸ ਮਨੁੱਖ ਨੂੰ ਤੁਸਾਂ ਆਪਣਾ ਦਰਸ਼ਨ ਦਿੱਤਾ ਹੈ, ਉਸੇ ਨੂੰ ਸਾਧ ਸੰਗਤ ਦਾ ਸਦਕਾ ਦਰਸ਼ਨ ਦਿਖਾਇਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਮੈਂ ਤੇਰਾ ਦਾਸ ਤੇਰੇ ਦਰ ਤੋਂ ਇਹੋ ਸੁਖ ਮੰਗਦਾ ਹਾਂ ਕਿ ਮੈਨੂੰ ਭੀ ਆਪਣੇ ਸੰਤਾਂ ਦੇ ਚਰਨਾਂ ਦੀ ਧੂੜੀ ਬਖ਼ਸ਼ ਦਿਓ।੪।੯।੧੩੦।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਨੇ ਹਰੀ ਦੇ ਦਰਸ਼ਨ ਅਤੇ ਦਰਸ਼ਨਾਂ ਦੀ ਪ੍ਰਾਪਤੀ ਵਾਲੇ ਸੰਤਾਂ ਦੇ ਮਿਲਾਪ ਲਈ ਅਰਦਾਸ ਕੀਤੀ ਹੈ। ਆਪ ਜੀ ਨੂੰ ਨਿਸਚਾ ਹੈ ਕਿ ਸੰਤਾਂ ਨਾਲ ਮਿਲ ਕੇ ਉਸ ਪਰਮੇਸ਼ਰ ਪਿਆਰੇ ਦੀ ਵਾਰਤਾਲਾਪ ਕਰਨੀ ਹੈ। ਇਹ ਇਕ ਲੋਕ-ਪ੍ਰਲੋਕ ਵਿਚ ਸੱਚੀ ਵਡਿਆਈ ਦੇਣ ਵਾਲੀ ਹੈ।

## ਗਉੜੀ ਮਹਲਾ ੫ ॥

**੧. ਹਉ ਤਾ ਕੈ ਬਲਿਹਾਰੀ ॥**

**੨. ਜਾ ਕੈ ਕੇਵਲ ਨਾਮੁ ਅਧਾਰੀ ॥੧॥ ਰਹਾਉ ॥**

**੩. ਮਹਿਮਾ ਤਾ ਕੀ ਕੇਤਕ ਗਨੀਐ**
**ਜਨ ਪਾਰਬ੍ਰਹਮ ਰੰਗਿ ਰਾਤੇ ॥**

**੪. ਸੂਖ ਸਹਜ ਆਨੰਦ ਤਿਨਾ ਸੰਗਿ**
**ਉਨ ਸਮਸਰਿ ਅਵਰ ਨ ਦਾਤੇ ॥੧॥**

**੫. ਜਗਤ ਉਧਾਰਣ ਸੇਈ ਆਏ**
**ਜੋ ਜਨ ਦਰਸ ਪਿਆਸਾ ॥**

**੬. ਉਨ ਕੀ ਸਰਣਿ ਪਰੈ ਸੋ ਤਰਿਆ**
**ਸੰਤਸੰਗਿ ਪੂਰਨ ਆਸਾ ॥੨॥**

**੭. ਤਾ ਕੈ ਚਰਣਿ ਪਰਉ ਤਾ ਜੀਵਾ**
**ਜਨ ਕੈ ਸੰਗਿ ਨਿਹਾਲਾ ॥**

**੮. ਭਗਤਨ ਕੀ ਰੇਣੁ ਹੋਇ ਮਨੁ ਮੇਰਾ**
**ਹੋਹੁ ਪ੍ਰਭੂ ਕਿਰਪਾਲਾ ॥੩॥**

**੯. ਰਾਜੁ ਜੋਬਨੁ ਅਵਧ ਜੋ ਦੀਸੈ**
**ਸਭੁ ਕਿਛੁ ਜੁਗ ਮਹਿ ਘਾਟਿਆ ॥**

**੧੦. ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ**
**ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥**

***ਪਦ ਅਰਥ :*** ਰੰਗਿ—ਪ੍ਰੇਮ ਰੰਗ ਵਿਚ। ਉਨ ਸਮਸਰਿ—ਉਹਨਾਂ ਦੇ ਬਰਾਬਰ। ਪਰਉ—ਪਰਉਂ, ਮੈਂ ਪਵਾਂ। ਨਿਹਾਲਾ—ਪ੍ਰਸੰਨ, ਖ਼ੁਸ਼, ਮਨ ਖੇੜੇ ਵਿਚ ਆ ਜਾਂਦਾ ਹੈ। ਰੇਣੁ—ਚਰਨ-ਧੂੜ। ਅਵਧ—ਉਮਰ। ਜੁਗ ਮਹਿ—ਜਗਤ ਵਿਚ। ਘਾਟਿਆ—ਘਟਦਾ ਜਾਂਦਾ ਹੈ। ਨਵਤਨੁ—ਨਵਾਂ। ਸਦ—ਸਦਾ। ਨਿਧਾਨੁ—ਖ਼ਜ਼ਾਨਾ।

***ਅਰਥ :***

ਪ੍ਰ: ਹੇ ਗੁਰਦੇਵ ਜੀਉ ! ਤੁਹਾਡੇ ਅੰਦਰ ਨਾਮ-ਸਿਮਰਨ ਵਾਲਿਆਂ ਦਾ ਕਿਤਨਾ ਕੁ ਸਤਿਕਾਰ ਹੈ ?

ਉ: ੧. ਹੇ ਭਾਈ ! ਮੈਂ ਉਨ੍ਹਾਂ ਮਹਾਤਮਾ ਤੋਂ ਸਦਾ ਹੀ ਬਲਿਹਾਰੀ ਜਾਂਦਾ ਹਾਂ।

੨. ਜਿਨ੍ਹਾਂ ਨੇ ਕੇਵਲ ਉਸ ਪਰਮਾਤਮਾ ਦੇ ਨਾਮ ਦਾ ਹੀ ਆਸਰਾ ਧਾਰਨ ਕੀਤਾ ਹੈ।੧।ਰਹਾਉ।

ਪ੍ਰ: ਕਿਉਂ ਜੀ ! ਉਨ੍ਹਾਂ ਨਾਮ-ਰਤਿਆਂ ਦੀ ਕੁਝ ਮਹਿਮਾ ਸੁਣਾਓ ?

ਉ: ੩. ਹੇ ਪਿਆਰਿਓ ! ਜੋ ਉਸ ਪਾਰਬ੍ਰਹਮ ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਦੀ ਮਹਿਮਾ ਕਿਤਨੀ ਕੁ ਗਿਣੀਏ। ਭਾਵ ਉਨ੍ਹਾਂ ਦੀ ਉਪਮਾ ਕਹਿਣ ਤੋਂ ਪਰ੍ਹੇ ਹੈ। ਅਰਥਾਤ ਉਨ੍ਹਾਂ ਦੀ ਪੂਰਨ ਮਹਿਮਾ ਆਖੀ ਨਹੀਂ ਜਾਂਦੀ।

ਜਨ ਕੀ ਮਹਿਮਾ ਕਥੀ ਨ ਜਾਇ ॥
*(ਗਉੜੀ ਮਹਲਾ ੫, ਪੰਨਾ ੧੯੩)*

ਤੇ

ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥
*(ਸੂਹੀ ਮਹਲਾ ੫, ਪੰਨਾ ੭੪੮)*

ਅਤੇ

ਜਨ ਕੀ ਮਹਿਮਾ ਬਰਨਿ ਨ ਸਾਕਉ
ਓਇ ਊਤਮ ਹਰਿ ਹਰਿ ਕੇਨ ॥੩॥ *(ਪੰਨਾ ੧੨੯੫)*

ਪ੍ਰ: ਕਿਉਂ ਜੀ ! ਉਨ੍ਹਾਂ ਦੀ ਸੰਗਤ ਵਿਚ ਰਹਿਣ ਨਾਲ ਪ੍ਰਾਪਤ ਕੀ ਹੁੰਦਾ ਹੈ ?

**ਉ:** ੪. ਐ ਪਿਆਰਿਓ! ਉਨ੍ਹਾਂ ਦੀ ਸੰਗਤ ਵਿਚ ਰਹਿਣ ਨਾਲ ਸ਼ਾਂਤੀ, ਸੁਖ ਤੇ ਅਨੰਦ ਪ੍ਰਾਪਤ ਹੁੰਦੇ ਹਨ ਅਤੇ ਇਹ ਯਕੀਨ ਕਰ ਲਓ ਕਿ ਉਨ੍ਹਾਂ ਦੇ ਬਰਾਬਰ ਸੰਸਾਰ ਵਿਚ ਸੁਖ ਦੇਣ ਵਾਲਾ ਹੋਰ ਕੋਈ ਦਾਤਾ ਹੀ ਨਹੀਂ ਹੈ।੧।

੫. ਹੇ ਭਾਈ! ਜਿਨ੍ਹਾਂ ਸੰਤਾਂ ਨੂੰ ਉਸ ਪਰਮੇਸ਼ਰ ਦੇ ਦਰਸ਼ਨਾਂ ਦੀ ਪਿਆਸ ਲੱਗੀ ਰਹਿੰਦੀ ਹੈ, ਸਮਝੋ, ਓਹੋ ਉਪਕਾਰੀ ਜਨ ਜਗਤ ਦੇ ਜੀਵਾਂ ਦਾ ਉਧਾਰ ਕਰਨ ਲਈ ਆਏ ਹਨ।

੬. ਉਨ੍ਹਾਂ ਮਹਾਂ-ਪੁਰਸ਼ਾਂ ਦੀ ਸ਼ਰਨ ਵਿਚ ਜੋ ਮਨੁੱਖ ਆ ਪੈਂਦਾ ਹੈ, ਉਹ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ। ਉਨ੍ਹਾਂ ਦੀ ਸ਼ਰਨ ਵਿਚ ਆਇਆਂ, ਜਾਣੋ! ਉਨ੍ਹਾਂ ਦੀਆਂ ਸਾਰੀਆਂ ਆਸਾਂ ਭੀ ਪੂਰਨ ਹੋ ਗਈਆਂ।੨।

੭. ਇਸ ਲਈ, ਮੇਰੇ ਮਨ ਵਿਚ ਭੀ ਇਹੋ ਉਤਸ਼ਾਹ ਹੈ ਕਿ ਜੇ ਮੈਂ ਉਨ੍ਹਾਂ ਦੀ ਸ਼ਰਨ ਵਿਚ ਜਾ ਪਵਾਂ, ਤਾਂ ਮੈਂ ਭੀ ਆਤਮਿਕ ਜੀਵਨ ਵਿਚ ਜੀਉ ਪਵਾਂਗਾ ਅਤੇ ਉਨ੍ਹਾਂ ਦੀ ਸੰਗਤ ਵਿਚ ਰਿਹਾਂ ਮਨ ਖਿੜ ਆਉਂਦਾ ਹੈ।

੮. ਸੋ, ਮੇਰਾ ਮਨ ਅੱਠੇ ਪਹਿਰ ਇਉਂ ਹੀ ਅਰਦਾਸ ਕਰਦਾ ਹੈ ਕਿ ਹੇ ਪ੍ਰਭੂ! ਮੇਰੇ 'ਤੇ ਕਿਰਪਾ ਕਰੋ, ਇਹ ਮੇਰਾ ਮਨ ਉਨ੍ਹਾਂ ਅਜਿਹੇ ਸੰਤਾਂ ਦੇ ਚਰਨਾਂ ਦੀ ਧੂੜ ਹੋ ਜਾਵੇ।੩।

**ਪ੍ਰ:** ਕਿਉਂ ਜੀ! ਦੁਨਿਆਵੀ ਲੋਕਾਂ ਵਾਂਗ, ਕੀ ਤੁਹਾਡੇ ਮਨ ਅੰਦਰ ਰਾਜ, ਜੋਬਨ ਅਤੇ ਵਡੇਰੀ ਉਮਰ ਕਰਨ ਦੀ ਖ਼ਾਹਸ਼ ਨਹੀਂ?

**ਉ:** ੯. (ਉੱਕਾ ਹੀ ਨਹੀਂ! ਕਿਉਂਕਿ ਹੇ ਭਾਈਓ, ਜੋ ਭੀ ਅਸੀਂ) ਰਾਜ, ਜੁਆਨੀ ਅਤੇ ਉਮਰ ਆਦਿ ਤੱਕਦੇ ਹਾਂ, ਉਹ ਸਭੋ ਕੁਝ ਹੀ ਜਗਤ ਵਿਚ ਦਿਨੇ ਰਾਤ ਘਟਦਾ ਹੀ ਜਾਂਦਾ ਹੈ। (ਭਾਵ ਸਥਿਰ ਕੋਈ ਵਸਤੂ ਨਹੀਂ ਹੈ)।

**ਪ੍ਰ:** ਕਿਉਂ ਜੀ? ਕੋਈ ਵਸਤੂ ਤੁਹਾਨੂੰ ਅਚੱਲ ਰਹਿਣ ਵਾਲੀ ਭੀ ਨਜ਼ਰ ਆਈ?

**ਉ:** ੧੦. ਹਾਂ, ਉਹ ਹੈ ਇਕ ਨਾਮ ਦਾ ਸੱਚਾ ਖ਼ਜ਼ਾਨਾ, ਜੋ ਸਦਾ ਹੀ ਨਵਾਂ ਰਹਿੰਦਾ ਹੈ ਅਤੇ ਨਿਰਮਲ ਰਹਿੰਦਾ ਹੈ, ਇਸ ਪਵਿੱਤਰ ਖ਼ਜ਼ਾਨੇ ਨਾਲ ਮਨ ਭੀ ਸ਼ੁੱਧ ਰਹਿੰਦਾ ਹੈ, ਭਾਵ ਮਨ ਵਿਕਾਰੀ ਨਹੀਂ ਹੁੰਦਾ।

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਤਾਂ ਉਸ ਵਾਹਿਗੁਰੂ ਦੇ ਨਾਮ-ਧਨ ਨੂੰ ਹੀ ਖਟਿਆ ਹੈ ਤੇ ਸੰਤ ਜਨ ਵੀ ਇਹ ਨਾਮ ਰੂਪੀ ਸੱਚਾ ਧਨ ਹੀ ਖਟਦੇ ਤੇ ਕਮਾਉਂਦੇ ਹਨ।੪।੧੦।੧੩੧।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਨਾਮ ਦੇ ਉਪਾਸ਼ਕਾਂ ਦੀ ਮਹਿਮਾ ਦਰਸਾਈ ਹੈ। ਉਨ੍ਹਾਂ ਦੀ ਸੰਗਤ ਵਿਚੋਂ ਹੀ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਜੋ ਮਨੁੱਖ ਨੂੰ ਲੋਕ-ਪ੍ਰਲੋਕ ਵਿਚ ਸੁਖਾਂ ਦੀ ਦਾਤੀ ਹੈ।

***ਉਥਾਨਕਾ :*** ਸੰਪ੍ਰਦਾਈ ਗਿਆਨਵਾਨ ਦੱਸਦੇ ਹਨ ਕਿ ਗੁਰੂ ਕੇ ਬਾਗ਼ ਮੰਜੀ ਸਾਹਿਬ ਬੈਠਿਆਂ, ਕਿਸੇ ਜੋਗੀ ਨੇ ਆਪ ਜੀ ਨੂੰ ਕਿਹਾ—'ਮਹਾਰਾਜ! ਜੋਗ-ਮੱਤ ਧਾਰਨ ਕਰ ਲਓ।' ਤਾਂ ਆਪ ਜੀ ਨੇ ਕਿਹਾ—'ਐ ਜੋਗੀ! ਅਸੀਂ ਤਾਂ ਪਹਿਲੋਂ ਹੀ ਜੋਗ-ਮੱਤ ਧਾਰਨ ਕੀਤਾ ਹੋਇਆ ਹੈ, ਪਰ ਸਾਡਾ ਜੋਗ ਤੁਹਾਡੇ ਜੋਗ ਮਤ ਨਾਲੋਂ ਵੱਖਰਾ ਹੈ।' ਇਸ ਸ਼ਬਦ ਵਿਚ ਹਜ਼ੂਰ ਗੁਰਮਤਿ ਦਾ ਜੋਗ ਵਰਣਨ ਕਰਦੇ ਹਨ:

**ਗਉੜੀ ਮਹਲਾ ੫ ॥**

**੧. ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥**
**੨. ਮੋ ਕਉ ਸਤਿਗੁਰ ਸਬਦਿ ਬੁਝਾਇਓ ॥੧॥ ਰਹਾਉ ॥**
**੩. ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ**
**ਨਿਮਖ ਨਿਮਖ ਨਮਸਕਾਰਾ ॥**
**੪. ਦੀਖਿਆ ਗੁਰ ਕੀ ਮੁੰਦ੍ਰਾ ਕਾਨੀ**
**ਦ੍ਰਿੜਿਓ ਏਕੁ ਨਿਰੰਕਾਰਾ ॥੧॥**
**੫. ਪੰਚ ਚੇਲੇ ਮਿਲਿ ਭਏ ਇਕਤ੍ਰਾ**
**ਏਕਸੁ ਕੈ ਵਸਿ ਕੀਏ ॥**
**੬. ਦਸ ਬੈਰਾਗਨਿ ਆਗਿਆਕਾਰੀ**
**ਤਬ ਨਿਰਮਲ ਜੋਗੀ ਥੀਏ ॥੨॥**
**੭. ਭਰਮੁ ਜਰਾਇ ਚਰਾਈ ਬਿਭੂਤਾ**
**ਪੰਥੁ ਏਕੁ ਕਰਿ ਪੇਖਿਆ ॥**
**੮. ਸਹਜ ਸੂਖ ਸੋ ਕੀਨੀ ਭੁਗਤਾ**
**ਜੋ ਠਾਕੁਰਿ ਮਸਤਕਿ ਲੇਖਿਆ ॥੩॥**
**੯. ਜਹ ਭਉ ਨਾਹੀ ਤਹਾ ਆਸਨੁ ਬਾਧਿਓ**
**ਸਿੰਗੀ ਅਨਹਤ ਬਾਨੀ ॥**
**੧੦. ਤਤੁ ਬੀਚਾਰੁ ਡੰਡਾ ਕਰਿ ਰਾਖਿਓ**
**ਜੁਗਤਿ ਨਾਮੁ ਮਨਿ ਭਾਨੀ ॥੪॥**
**੧੧. ਐਸਾ ਜੋਗੀ ਵਡਭਾਗੀ ਭੇਟੈ**
**ਮਾਇਆ ਕੇ ਬੰਧਨ ਕਾਟੈ ॥**
**੧੨. ਸੇਵਾ ਪੂਜ ਕਰਉ ਤਿਸੁ ਮੂਰਤਿ ਕੀ**
**ਨਾਨਕੁ ਤਿਸੁ ਪਗ ਚਾਟੈ ॥੫॥੧੧॥੧੩੨॥**

***ਪਦ ਅਰਥ :*** ਜੋਗ ਜੁਗਤਿ—ਜੋਗ ਦਾ ਅਸਲ ਤਰੀਕਾ, ਮਨ ਦਾ ਜੁੜਨਾ, ਚਿੱਤ ਦੀਆਂ ਬ੍ਰਿਤੀਆਂ ਦਾ ਰੁਕ ਜਾਣਾ, ਪਰਮਾਤਮਾ ਨਾਲ ਮਿਲਾਪ ਦਾ ਢੰਗ ਜੋਗ ਹੈ। ਗੁਰੂ ਸਾਹਿਬ ਜੀ ਦਾ ਜੋਗ ਸਹਿਜ ਜੋਗ ਹੈ, ਇਹ ਵਾਹਿਗੁਰੂ ਵਿਚ ਜੁੜਨਾ ਜੀਵ ਤੱਤ ਦਾ ਬ੍ਰਹਮ ਤੱਤ ਨੂੰ ਪ੍ਰਾਪਤ ਹੋਣਾ। ਤੇ—ਤੋਂ। ਮੋਕਉ—ਮੈਨੂੰ। ਸਤਿਗੁਰ ਸਬਦਿ—ਗੁਰੂ ਦੇ ਸ਼ਬਦ ਨੇ। ਨਉ ਖੰਡ—ਨੌਂ ਖੰਡਾਂ ਵਾਲੀ ਧਰਤੀ, ਸਾਰੀ ਧਰਤੀ ਉੱਤੇ ਫਿਰਦੇ ਰਹਿਣਾ। ਰਵਿਆ—ਮੌਜੂਦ, ਵਿਆਪਕ। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਦੀਖਿਆ—ਸਿਖਿਆ, ਗੁਰੂ ਦਾ ਗੁਰ-ਮੰਤਰ, ਉਪਦੇਸ਼, ਨਾਮ ਦੇਣ ਦਾ ਸੰਸਕਾਰ। ਕਾਨੀ—ਕੰਨਾਂ ਵਿਚ। ਦ੍ਰਿੜਿਓ—ਹਿਰਦੇ ਵਿਚ ਪੱਕੀ ਤਰ੍ਹਾਂ ਟਿਕਾਅ ਲਿਆ। ਪੰਚ ਚੇਲੇ—ਪੰਜ ਚੇਲੇ, ਭਾਵ ਪੰਜ ਵਿਸ਼ੇ,

ਚੇਲੇ ਸ਼ਬਦ ਇਸ ਲਈ ਵਰਤਿਆ ਹੈ ਕਿ ਜੋਗੀਆਂ ਦੇ ਚੇਲੇ ਬਣਾਉਣ ਵਲ ਇਸ਼ਾਰਾ ਕਰਨਾ ਸੀ, ਭਾਵ ਇਹ ਦਰਸਾਇਆ ਹੈ—ਪੰਜ ਵਿਸ਼ੇ ਜੋ ਜੀਵਾਂ ਦੇ ਗੁਰੂ ਆਗੂ ਬਣ ਰਹੇ ਹਨ, ਨਾਮ ਦਾ ਪ੍ਰੇਮੀ ਉਨ੍ਹਾਂ ਨੂੰ ਚੇਲੇ ਵਾਂਗ ਆਗਿਆਕਾਰੀ ਬਣਾ ਲੈਂਦਾ ਹੈ। ਏਕਸੁ ਕੈ ਵਸਿ—ਇਕ ਉੱਚੀ ਸੁਰਤਿ ਦੇ ਵਸ ਵਿਚ। ਬੈਰਾਗਨਿ—ਦਸ ਇੰਦ੍ਰੀਆਂ (ਪੰਜ ਕਰਮ ਤੇ ਪੰਜ ਗਿਆਨ) ਜੋ ਜੀਵਾਂ ਨੂੰ ਰਾਗ ਦਵੈਸ਼ ਵਿਚ ਫਸਾਉਂਦੀਆਂ ਹਨ, ਇਹ ਵੈਰਾਗਵਾਨ ਹੋ ਗਈਆਂ ਹਨ। ਜਰਾਇ—ਜਲਾ ਕੇ, ਸਾੜ ਕੇ। ਚਰਾਈ—ਚੜ੍ਹਾਈ, ਮਲੀ। ਬਿਭੂਤਾ—ਸੁਆਹ। ਪੰਥੁ—ਰਸਤਾ, ਮਤ, ਇਥੇ ਭਾਵ ਜੋਗੀ ਪੰਥ ਤੋਂ ਹੈ, ਜਿਨ੍ਹਾਂ ਦੇ ਬਾਰਾਂ ਪੰਥ ਹਨ ਜਾਂ ਉਨ੍ਹਾਂ ਦੇ ਇਕ **ਆਈ ਪੰਥ** ਤੋਂ ਮੁਰਾਦ ਹੈ, ਉਧਰ ਇਸ਼ਾਰਾ ਕਰਕੇ ਆਪਣਾ ਇਕ ਪੰਥ ਦੱਸਿਆ ਹੈ। ਪੇਖਿਆ—ਵੇਖਿਆ। ਸਹਜ ਸੂਖ—ਆਤਮਿਕ ਸੁਖ। ਭੁਗਤਾ—ਜੋਗੀਆਂ ਵਾਲਾ ਚੂਰਮਾ। ਸਿੰਗੀ—ਹਰਨ ਦੇ ਸਿੰਗ ਦੀ ਸ਼ਕਲ ਦੀ ਬਣੀ ਹੋਈ ਨਿੱਕੀ ਜਿਹੀ ਤੁਰੀ, ਜੋ ਜੋਗੀ ਵਜਾਉਂਦੇ ਹਨ। ਅਨਹਤ ਬਾਨੀ—ਉਹ ਬਾਣੀ ਜਾਂ ਸ਼ਬਦ, ਜੋ ਬਿਨਾਂ ਵਜਾਏ ਵੱਜੇ। ਉਹ ਸ਼ਬਦ, ਜੋ ਚਿੱਤ ਬ੍ਰਿਤੀ ਦੀ ਖ਼ਾਸ ਇਕਾਗ੍ਰਤਾ ਹੋਣ 'ਤੇ ਦਸਮ ਦੁਆਰ ਵਿਚ ਅਨੁਭਵ ਹੁੰਦਾ ਹੈ, ਦਸਮ ਦੁਆਰ ਦੀ ਰਸ-ਮਈ ਸੰਗੀਤਕ ਅਨੁਭਵਤਾ। ਤਤੁ—ਜਗਤ ਦਾ ਮੂਲ ਪ੍ਰਭੂ। ਭਾਨੀ—ਪਿਆਰਾ ਲੱਗਣਾ। ਭੇਟੈ—ਮਿਲਦਾ ਹੈ। ਕਰਉ—ਕਰਉਂ, ਮੈਂ ਕਰਾਂ। ਤਿਸੁ ਮੂਰਤਿ ਕੀ—ਉਸ (ਪ੍ਰਭੂ) ਸਰੂਪ ਦੀ। ਪਗ—ਪੈਰ। ਚਾਟੈ—ਚੱਟਦਾ ਹੈ, ਪਰਸਦਾ ਹੈ, ਛੁੰਹਦਾ ਹੈ।

### *ਅਰਥ :*

**ਜੋਗੀ** ਕਿਉਂ ਜੀ! ਤੁਸੀਂ ਜੋਗ ਵਿਚ ਜੁੜਨ ਦੀ ਜੁਗਤੀ ਕਿਸ ਪਾਸੋਂ ਸੁਣੀ ਹੈ?

**ਉ**: ੧. ਹੇ ਭਾਈਓ! ਮੈਂ, ਜੋ ਵਾਹਿਗੁਰੂ ਵਿਚ ਜੁੜਨ ਦਾ ਅਸਲ ਜੋਗ ਹੈ, ਉਸ ਦਾ ਤਰੀਕਾ, ਢੰਗ ਗੁਰੂ ਤੋਂ ਸੁਣ ਆਇਆ ਹਾਂ।

੨. ਜੋ ਮੈਨੂੰ ਸਤਿਗੁਰੂ ਨੇ ਸ਼ਬਦ ਦੁਆਰਾ ਸੁਣਾਇਆ ਹੀ ਨਹੀਂ, ਸਗੋਂ ਬੁਝਾ ਦਿੱਤਾ ਹੈ, (ਭਾਵ ਦ੍ਰਿੜ੍ਹ ਕਰਵਾ ਦਿੱਤਾ ਹੈ, ਉਸ ਪਰਮਾਤਮਾ ਦੇ ਮਿਲਾਪ ਦੀ ਜਾਚ ਸਮਝਾ ਦਿੱਤੀ ਹੈ)।੧।

**ਜੋਗੀ** ਹੇ ਸਾਈਂ ਜੀ! ਤੁਸੀਂ ਉਹ ਤਰੀਕਾ ਕਿਵੇਂ ਸਮਝਿਆ ਹੈ?

**ਉ**: ੩. (ਹੇ ਪਿਆਰਿਓ! ਜੋ ਅਕਾਲ ਪੁਰਖ) ਨੌਂ ਖੰਡਾਂ ਤੇ ਸਾਰੀ ਧਰਤੀ ਵਿਚ ਵਿਆਪਕ ਹੋ ਰਿਹਾ ਹੈ, ਉਹੀ ਇਸ ਸਰੀਰ ਵਿਚ ਮਿਲ ਰਿਹਾ ਹੈ, ਉਸ ਨੂੰ ਪਲ-ਪਲ ਦੇ ਸਮੇਂ ਵਿਚ ਨਮਸਕਾਰ ਕਰਨੀ ਹੈ, (ਇਸ ਤਰੀਕੇ ਨੂੰ ਮੈਂ ਅਸਲ ਸਮਝ ਲਿਆ ਹੈ)।

**ਜੋਗੀ** ਕ੍ਰਿਪਾਲੂ ਜੀ! ਤੁਹਾਡੇ ਕੰਨਾਂ ਵਿਚ ਮੁੰਦਰਾਂ ਨਹੀਂ ਪਾਈਆਂ ਦਿੱਸਦੀਆਂ?

**ਉ**: ੪. ਹੇ ਜੋਗੀ! ਤੁਸੀਂ ਕੰਨਾਂ ਵਿਚ ਮੁੰਦਰਾਂ ਪਾਉਂਦੇ ਹੋ, ਸਾਨੂੰ ਇਸ ਗੁਰਮਤਿ ਦੇ ਜੋਗ ਵਿਚ ਜੋ ਗੁਰੂ ਦੀ ਸਿੱਖਿਆ ਮਿਲੀ ਹੈ, ਜਿਸ ਨਾਲ ਅਸੀਂ ਆਪਣਾ ਵਿਸ਼ਵਾਸ ਉਸ ਨਿਰੰਕਾਰ ਵਿਚ ਦ੍ਰਿੜ੍ਹ ਕਰ ਲਿਆ ਹੈ, ਗੁਰਮਤ ਦੀਆਂ ਇਹੋ ਮੁੰਦਰਾਂ ਹਨ।੧।

**ਪ੍ਰ**: ਤੁਹਾਡੇ ਚੇਲੇ ਕਿਹੜੇ ਹਨ?

**ਉ**: ੫. ਐ ਜੋਗੀ! ਤੁਸੀਂ ਬਾਹਰਲੇ ਚੇਲੇ ਮੰਨਦੇ ਹੋ, ਅਸੀਂ ਪੰਜੇ ਵਿਸ਼ੇ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਦੁਨੀਆਂ ਦੇ ਪਦਾਰਥਾਂ ਵਲ ਭਟਕਣ ਦੇ ਥਾਂ ਇਕੱਠੇ ਕਰ ਲਿਆ ਹੈ, ਭਟਕਣੋਂ ਹਟ ਗਏ ਹਨ, ਇਨ੍ਹਾਂ ਨੂੰ ਇਕ ਉੱਚੇ ਅੰਤਹਕਰਨ ਦੇ ਵਸ ਕਰ ਦਿੱਤਾ ਹੈ। (ਇਹ ਹੁਣ ਆਪੋ ਆਪਣੀ ਖਿੱਚੋ-ਤਾਣ ਛੱਡ ਕੇ ਉੱਚੀ ਸੁਰਤ ਦੇ ਅਧੀਨ ਹੋ ਗਏ ਹਨ, ਭਾਵ ਆਗਿਆਕਾਰੀ ਬਣ ਗਏ ਹਨ, ਇਹ ਸਾਡੇ ਚੇਲੇ ਹਨ)।

੬. ਹੇ ਭਾਈ! ਗੁਰੂ ਦੇ ਉਪਦੇਸ਼ ਰਾਹੀਂ ਜਦ ਤੋਂ ਵਿਕਾਰਾਂ ਵਲੋਂ ਉਪਰਾਮ ਹੋ ਕੇ ਮੇਰੀਆਂ ਦਸੇ ਇੰਦ੍ਰੀਆਂ ਉੱਚੀ ਮਤਿ ਦੀ ਆਗਿਆ ਵਿਚ ਟੁਰਨ ਲਗ ਪਈਆਂ ਹਨ, ਤਦ ਤੋਂ ਮੈਂ ਪਵਿੱਤਰ ਜੀਵਨ ਵਾਲਾ ਜੋਗੀ ਬਣ ਗਿਆ ਹਾਂ।੨।

**ਪ੍ਰ**: ਕਿਉਂ ਸਾਈਂ ਜੀ! ਜੋਗੀ ਤਾਂ ਸਰੀਰ ਉਪਰ ਸੁਆਹ ਮਲਦੇ ਹਨ?

**ਉ**: ੭. ਐ ਭਾਈ! ਤੁਸੀਂ ਸਰੀਰ ਨੂੰ ਸੁਆਹ ਮਲਦੇ ਹੋ, ਅਸੀਂ ਮਨ ਦੀ ਭਟਕਣਾ ਨੂੰ ਸਾੜ ਕੇ ਨਿਸ-ਭਰਮਤਾ ਦੀ ਸੁਆਹ ਇਸ ਤਨ ਨੂੰ ਮਲੀ ਹੈ।

**ਪ੍ਰ**: ਜਿਵੇਂ ਸਾਡੇ ਬਾਰਾਂ ਪੰਥ ਹਨ, ਤੁਹਾਡੇ ਬਾਰਾਂ ਪੰਥ ਕਿਹੜੇ ਹਨ?

**ਉ**: ਐ ਜੋਗੀ? ਤੁਹਾਡੇ ਬਾਰਾਂ ਪੰਥ ਹਨ, ਪਰ ਅਸਾਂ ਇਕੋ ਅਕਾਲ ਪੁਰਖ ਨੂੰ ਸਾਰੇ ਸੰਸਾਰ ਵਿਚ ਵਿਆਪਕ ਵੇਖ ਲਿਆ ਹੈ, ਇਹ ਏਕਤਾ ਵਾਲੀ ਦ੍ਰਿਸ਼ਟੀ ਹੋਣਾ ਸਾਡਾ ਪੰਥ ਹੈ।

**ਪ੍ਰ**: ਜੋਗੀਆਂ ਕੋਲ ਇਕ ਭੋਜਨ ਹੁੰਦਾ ਹੈ, ਜਿਸ ਨੂੰ ਭੁਗਤ ਆਖਦੇ ਹਨ, ਤੁਹਾਡਾ ਚੂਰਮਾ ਕਿਹੜਾ ਹੈ?

**ਉ**: ੮. ਐ ਜੋਗੀ! ਅਸਾਂ ਉਹ ਦੋ ਭੁਗਤੀਆਂ ਬਣਾਈਆਂ ਹਨ, ਇਕ ਤਾਂ ਹੈ ਉਹ, ਜੋ ਮਾਲਕ ਨੇ ਖਾਣਾ ਪੀਣਾ ਆਦਿ ਮੱਥੇ 'ਤੇ ਲਿਖ ਦਿੱਤਾ ਹੈ, ਉਹ ਜ਼ਰੂਰ ਹੀ ਪ੍ਰਾਪਤ ਹੋ ਜਾਂਦਾ ਹੈ, ਦੂਜਾ—ਅਸੀਂ ਆਤਮ ਸੁਖ ਨੂੰ ਭੁਗਤੀ ਬਣਾਇਆ ਹੈ, ਜੋ ਗੁਰਮਤਿ ਦੇ ਜੋਗ ਦੁਆਰੇ ਪ੍ਰਾਪਤ ਹੁੰਦੀ ਹੈ।੩।

**ਪ੍ਰ**: ਸਾਈਂ ਜੀ! ਤੁਸੀਂ ਆਸਣ ਕਿਹੜਾ ਲਗਾਉਂਦੇ ਹੋ?

**ਉ**: ੯. ਐ ਜੋਗੀ! ਅਸੀਂ ਇਕ ਨਿਰਭੈਤਾ ਵਿਚ ਮਨ ਕਰਕੇ ਟਿਕੇ ਰਹਿਣਾ, ਇਹ ਆਸਣ ਬੰਨ੍ਹਿਆ ਹੈ।

**ਪ੍ਰ**: ਕਿਉਂ ਜੀ, ਅਸੀਂ ਸਿੰਙੀ ਵਜਾਉਂਦੇ ਹਾਂ, ਤੁਹਾਡੀ ਕਿਹੜੀ ਸਿੰਙੀ ਹੈ?

**ਉ**: ਐ ਜੋਗੀ! ਅਸੀਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਰੂਪ ਸਿੰਙੀ ਵਜਾਉਂਦੇ ਹਾਂ। ਭਾਵ ਅਨਹਦ ਬਾਣੀ ਵਿਚ ਟਿਕਦੇ ਹਾਂ, ਇਹ ਸਾਡੀ ਸਿੰਙੀ ਹੈ।

ਪ੍ਰ: ਤੁਹਾਡੇ ਕੋਲ ਡੰਡਾ ਕਿਹੜਾ ਹੈ, ਜਿਵੇਂ ਜੋਗੀ ਲੋਕ ਰੱਖਦੇ ਹਨ ?

ਉ:੧੦. (ਐ ਜੋਗੀ! ਤੁਸੀਂ ਆਪਣੀ ਰੱਖਿਆ ਲਈ ਹੱਥ ਵਿਚ ਡੰਡਾ ਰੱਖਦੇ ਹੋ) ਅਸੀਂ ਆਪਣੇ ਮਨ ਦੇ ਹੱਥ ਵਿਚ ਸਤਿ-ਅਸਤਿ ਦੀ ਵੀਚਾਰ ਦਾ ਡੰਡਾ ਬਣਾ ਰੱਖਦੇ ਹਾਂ, ਇਹ ਵੀਚਾਰ ਹਰ ਵਕਤ ਸਾਡੀ ਰੱਖਿਆ ਕਰਦੀ ਹੈ।

ਪ੍ਰ: ਕਿਉਂ ਜੀ! ਅਸੀਂ ਮਨ ਦੇ ਟਿਕਾਅ ਲਈ ਪ੍ਰਾਣਾਯਾਮ ਆਦਿ ਸਾਧਨ ਕਰਦੇ ਹਾਂ, ਤੁਹਾਡਾ ਪ੍ਰਾਣਾਯਾਮ ਕਿਹੜਾ ਹੋਇਆ ?

ਉ: ਐ ਜੋਗੀ! ਜੋ ਸਾਨੂੰ ਨਾਮ ਜਪਣ ਦੀ ਜੁਗਤੀ ਮਨ ਵਿਚ ਭਾਅ ਗਈ ਹੈ, ਇਹੋ ਜੁਗਤੀ ਹੈ। ਇਹ ਸਾਡੇ ਮਨ ਨੂੰ ਉਸ ਮਾਲਕ ਵਿਚ ਇਕਾਗਰ ਕਰਦੀ ਹੈ।੪।

ਪ੍ਰ: ਕਿਉਂ ਦਾਤਾ ਜੀਉ! ਅਸੀਂ ਲੋਕ ਭਟਕਣਾ ਵਿਚ ਹੀ ਭਟਕ ਰਹੇ ਹਾਂ, ਐਸਾ ਪੂਰਨ ਜੋਗੀ ਸਾਨੂੰ ਕਿਉਂ ਨਹੀਂ ਮਿਲਿਆ ?

ਉ:੧੧. ਹੇ ਭਾਈ! ਐਹੋ ਜਿਹਾ ਜੋਗੀ ਗੁਰੂ, ਜੋ ਸਾਨੂੰ ਮਿਲਿਆ ਹੈ, ਜਿਸ ਨੇ ਸਾਨੂੰ ਉਪਰੋਕਤ ਗੁਰਮਤਿ ਜੋਗ ਦੀ ਵਿਧੀ ਸਿਖਾਈ ਹੈ, ਇਹ ਵੱਡੇ ਭਾਗਾਂ ਨਾਲ ਮਿਲਦਾ ਹੈ, ਭਾਵ ਅਤਿਅੰਤ ਹੀ ਦੁਰਲੱਭ ਹੈ, ਜੋ ਇਸ ਜੀਵ ਦੇ ਮਾਇਆਵਕੀ ਬੰਧਨ ਕਟ ਦੇਂਦਾ ਹੈ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਮੂਰਤੀ ਦੀ ਸੇਵਾ ਤੇ ਪੂਜਾ ਮੈਂ ਸਦਾ ਹੀ ਕਰਾਂ ਤੇ ਐਸੇ ਗੁਰੂ ਜੋਗੀ ਦੇ ਪੈਰ ਵੀ ਚੱਟਾਂ, ਚਰਨ ਪਰਸਦਾ ਰਹਾਂ। ਭਾਵ ਨਿਰਮਾਣ ਹੋ ਕੇ ਉਸ ਨੂੰ ਹਮੇਸ਼ਾਂ ਪ੍ਰੇਮ ਕਰਦਾ ਰਵਾਂ।੫।੧੧।੧੩੨।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਉਸ ਵਾਹਿਗੁਰੂ ਦੇ ਪ੍ਰੇਮੀ ਦੀ ਮਹਿਮਾ ਕਹੀ ਹੈ, ਜੋ ਕੇਵਲ ਨਾਮ ਸਿਮਰਨ ਦੇ ਆਸਰੇ ਆਪਣੀ ਪ੍ਰਮਾਰਥ ਸਿਧੀ ਕਰਦਾ ਹੈ ਅਤੇ ਨਾਮ-ਮਾਰਗ 'ਤੇ ਟੁਰਨ ਵਾਲੇ ਦਾ ਤੇ ਉਸ ਸਮੇਂ ਦੇ ਪਰਵਿਰਤਕ ਹਠ ਯੋਗ ਰਸਤੇ ਉੱਤੇ ਚਲਣ ਵਾਲੇ ਦਾ ਫ਼ਰਕ ਦਰਸਾਇਆ ਹੈ। ਜੋ ਸਾਧਨ ਜੋਗੀ ਕਰਦੇ ਸਨ, ਉਨ੍ਹਾਂ ਦੇ ਟਾਕਰੇ 'ਤੇ ਗੁਰਮਤਿ ਦੇ ਉਪਰਾਲੇ ਦੱਸੇ ਗਏ ਹਨ।

### ਗਉੜੀ ਮਹਲਾ ੫ ॥

**੧. ਅਨੂਪ ਪਦਾਰਥੁ ਨਾਮੁ ਸੁਨਹੁ**
**ਸਗਲ ਧਿਆਇਲੇ ਮੀਤਾ ॥**
**੨. ਹਰਿ ਅਉਖਧੁ ਜਾ ਕਉ ਗੁਰਿ ਦੀਆ**
**ਤਾ ਕੇ ਨਿਰਮਲ ਚੀਤਾ ॥੧॥ ਰਹਾਉ ॥**
**੩. ਅੰਧਕਾਰੁ ਮਿਟਿਓ ਤਿਹ ਤਨ ਤੇ**
**ਗੁਰਿ ਸਬਦਿ ਦੀਪਕੁ ਪਰਗਾਸਾ ॥**
**੪. ਭ੍ਰਮ ਕੀ ਜਾਲੀ ਤਾ ਕੀ ਕਾਟੀ**
**ਜਾ ਕਉ ਸਾਧਸੰਗਤਿ ਬਿਸ੍ਵਾਸਾ ॥੧॥**
**੫. ਤਾਰੀਲੇ ਭਵਜਲੁ ਤਾਰੂ ਬਿਖੜਾ**
**ਬੋਹਿਥ ਸਾਧੂ ਸੰਗਾ ॥**
**੬. ਪੂਰਨ ਹੋਈ ਮਨ ਕੀ ਆਸਾ**
**ਗੁਰੁ ਭੇਟਿਓ ਹਰਿ ਰੰਗਾ ॥੨॥**
**੭. ਨਾਮ ਖਜਾਨਾ ਭਗਤੀ ਪਾਇਆ**
**ਮਨ ਤਨ ਤ੍ਰਿਪਤਿ ਅਘਾਏ ॥**
**੮. ਨਾਨਕ ਹਰਿ ਜੀਉ ਤਾ ਕਉ ਦੇਵੈ**
**ਜਾ ਕਉ ਹੁਕਮੁ ਮਨਾਏ ॥੩॥੧੨॥੧੩੩॥**

***ਪਦ ਅਰਥ :*** ਅਨੂਪ—(ਅਨ-ਊਪ) ਜਿਸ ਵਰਗਾ ਹੋਰ ਕੋਈ ਨਹੀਂ, ਬੇ-ਮਿਸਾਲ। ਧਿਆਇਲੇ—ਧਿਆ ਲਵੋ, ਸਿਮਰੋ। ਮੀਤਾ—ਹੇ ਮਿੱਤਰੋ। ਅਉਖਧੁ—ਦਵਾਈ। ਜਾ ਕਉ—ਜਿਨ੍ਹਾਂ ਨੂੰ। ਗੁਰਿ—ਗੁਰੂ ਨੇ। ਅੰਧਕਾਰੁ—ਮਾਇਆ ਦੇ ਮੋਹ ਦਾ ਹਨੇਰਾ। ਤਿਹ ਤਨ ਤੇ—ਉਸ ਮਨੁੱਖ ਦੇ ਸਰੀਰ ਤੋਂ। ਸਬਦਿ—ਸ਼ਬਦ ਦੀ ਰਾਹੀਂ। ਦੀਪਕੁ—ਦੀਵਾ। ਬਿਸ੍ਵਾਸਾ—ਸ਼ਰਧਾ, ਨਿਹਚਾ। ਤਾਰੀਲੇ—ਤਾਰ ਲਿਆ। ਭਵਜਲੁ—ਸੰਸਾਰ-ਸਮੁੰਦਰ। ਤਾਰੂ—ਜਿਸ ਵਿਚੋਂ ਤਰੇ ਬਿਨਾਂ ਲੰਘ ਨਾ ਸਕੀਏ, ਭਾਵ ਬਹੁਤ ਡੂੰਘਾ, ਅਥਾਹ। ਬਿਖੜਾ—ਔਖਾ, ਟੇਢਾ, ਦੁਸ਼ਤਰ, ਜਿਸ ਤੋਂ ਤਰਨਾ ਕਠਨ ਹੋਵੇ। ਬੋਹਿਥ—ਜਹਾਜ਼। ਹਰਿ ਰੰਗਾ—ਹਰੀ ਨਾਲ ਪਿਆਰ ਕਰਨ ਵਾਲਾ। ਭਗਤੀ—ਭਗਤੀਂ, ਭਗਤਾਂ ਨੇ। ਅਘਾਏ—ਰੱਜ ਗਏ। ਹੁਕਮੁ ਮਨਾਏ—ਹੁਕਮ ਮੰਨਣ ਲਈ ਪ੍ਰੇਰਦਾ ਹੈ।

***ਅਰਥ :***

ਪ੍ਰ: ਹੇ ਗੁਰੋ! ਤੁਸੀਂ ਜਗਤ ਦੇ ਸਾਰੇ ਪਦਾਰਥਾਂ ਵਿਚੋਂ ਚੰਗਾ ਪਦਾਰਥ ਕਿਸ ਨੂੰ ਮੰਨਦੇ ਹੋ ?

ਉ: ੧. ਹੇ ਭਰਾਵੋ! ਸੁਣੋ ਅਸੀਂ ਤਾਂ ਜਗਤ ਦੇ ਸਾਰੇ ਪਦਾਰਥਾਂ ਵਿਚੋਂ ਇਕ ਨਾਮ-ਪਦਾਰਥ ਨੂੰ (ਸੁੰਦਰ) ਸੋਹਣਾ ਮੰਨਦੇ ਹਾਂ, ਜਿਸ ਨਾਮ-ਪਦਾਰਥ ਦੀ ਉਪਮਾ ਕਹੀ ਨਹੀਂ ਜਾ ਸਕਦੀ, ਕਿਉਂਕਿ ਉਸ ਦੇ ਮੁਕਾਬਲੇ ਦਾ ਦੂਜਾ ਹੈ ਹੀ ਕੋਈ ਨਹੀਂ, ਇਸ ਲਈ ਹੇ ਮਿੱਤਰੋ! ਤੁਸੀਂ ਸਾਰੇ ਇਸ ਸੁੰਦਰ ਨਾਮ ਨੂੰ ਸਿਮਰਦੇ ਰਹੋ।

ਪ੍ਰ: ਸਾਈਂ ਜੀ! ਜਿਨ੍ਹਾਂ ਨੂੰ ਇਹ ਨਾਮ-ਪਦਾਰਥ ਪ੍ਰਾਪਤ ਹੋ ਜਾਏ, ਉਨ੍ਹਾਂ ਦੀ ਪਛਾਣ ਕੀ ਹੈ ?

ਉ: ੨. ਹੇ ਪਿਆਰਿਓ! ਗੁਰੂ ਨੇ ਜਿਨ੍ਹਾਂ ਨੂੰ ਇਹ ਪਰਮਾਤਮਾ ਦਾ ਨਾਮ-ਦਾਰੂ ਦਿੱਤਾ ਹੈ, ਉਨ੍ਹਾਂ ਦੇ ਚਿੱਤ ਅੰਤਹਕਰਨ ਹਉਮੈ ਦੇ ਰੋਗ ਵਲੋਂ ਨਿਰਮਲ ਹੋ ਗਏ, ਭਾਵ ਵਿਕਾਰਾਂ ਦੀ ਮੈਲ ਤੋਂ ਸਾਫ਼ ਹੋ ਗਏ ਹਨ।੧।ਰਹਾਉ।

ਪ੍ਰ: ਕਿਉਂ ਜੀ! ਉਨ੍ਹਾਂ ਨੂੰ ਕੁਝ ਹੋਰ ਭੀ ਮਿਲਦਾ ਹੈ ?

ਉ: ੩. ਹਾਂ, ਹੇ ਭਰਾਵੋ! ਇਹ ਨਾਮ ਇਕ ਦੀਪਕ ਹੈ, ਗੁਰੂ ਨੇ ਉਪਦੇਸ਼ ਦੁਆਰਾ ਜਿਸ ਉੱਤੇ ਇਸ ਨਾਮ ਦਾ ਪ੍ਰਕਾਸ਼ ਕੀਤਾ ਹੈ, ਉਸ ਦੇ ਸਰੀਰ ਵਿਚੋਂ ਅਗਿਆਨ ਦਾ ਅੰਧੇਰਾ ਦੂਰ ਹੋ ਗਿਆ ਹੈ।

੪. ਹੇ ਵੀਰ ਜੀ! ਇਹ ਇਕ ਨਾਮ ਐਸੀ ਕਾਤੀ ਹੈ, ਸਾਧ ਸੰਗਤ ਵਿਚ ਜਿਸ ਦੀ ਸ਼ਰਧਾ ਬਣ ਗਈ, ਗੁਰੂ ਨੇ ਉਸ ਦੀ ਨਾਮ ਰੂਪੀ ਛੁਰੀ ਨਾਲ ਭਰਮ ਦੀ ਜਾਲੀ ਕੱਟ ਦਿੱਤੀ।੧।

੫. ਹੇ ਭਾਈ! ਫਿਰ ਇਹ ਨਾਮ ਇਕ ਜਹਾਜ਼ ਹੈ, ਜੋ ਸਾਧੂ ਦੇ ਸੰਗ ਦੁਆਰਾ ਡੂੰਘੇ ਤੇ ਬਿਖੜੇ ਸੰਸਾਰ-ਸਾਗਰ ਤੋਂ ਤਾਰ ਲੈਂਦਾ ਹੈ।

੬. ਹੇ ਭਾਈ! ਫਿਰ ਇਹ ਨਾਮ ਆਸਾ ਪੂਰਨ ਕਰਨ ਵਾਲਾ ਹੈ, ਕਿਉਂਕਿ ਜਦੋਂ ਹਰੀ ਦੇ ਪ੍ਰੇਮ ਵਾਲਾ ਗੁਰੂ ਮਿਲ ਗਿਆ ਤਾਂ ਉਸ ਦੇ ਦਿੱਤੇ ਨਾਮ ਦੇ ਸਦਕੇ ਮਨ ਦੀਆਂ ਸਭੇ ਆਸਾਂ ਪੂਰਨ ਹੋ ਗਈਆਂ।੨।

੭. ਹੇ ਪਿਆਰਿਓ! ਜਿਨ੍ਹਾਂ ਭਗਤ ਜਨਾਂ ਨੇ ਇਹ ਨਾਮ ਦਾ ਖ਼ਜ਼ਾਨਾ ਲੱਭ ਲਿਆ ਹੈ, ਉਨ੍ਹਾਂ ਦੇ ਮਨ ਤਨ ਮਾਇਆ ਵਲੋਂ ਤ੍ਰਿਪਤ ਹੋ ਗਏ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਨਾਮ ਦਾ ਖ਼ਜ਼ਾਨਾ ਪਰਮੇਸ਼ਰ ਉਨ੍ਹਾਂ ਨੂੰ ਹੀ ਦੇਂਦਾ ਹੈ, ਜਿਨ੍ਹਾਂ ਨੂੰ ਉਹ ਆਪਣੇ ਹੁਕਮ ਵਿਚ ਤੋਰਦਾ ਹੈ। ਭਾਵ ਜਿਸ ਨੂੰ ਵਾਹਿਗੁਰੂ ਨਾਮ ਦਾਨ ਦੇਂਦਾ ਹੈ, ਉਸ ਨੂੰ ਹੁਕਮੀ ਬੰਦਾ ਬਣਾ ਲੈਂਦਾ ਹੈ।੩।੧੨।੧੩੩।

***ਭਾਵਾਰਥ :*** ਇਸ ਸ਼ਬਦ ਵਿਚ ਨਾਮ ਨੂੰ ਛੇ ਉਪਮਾਵਾਂ ਦਿੱਤੀਆਂ ਹਨ :

ਪਹਿਲੀ ਉਪਮਾ ਦਾਰੂ ਨਾਲ ਦਿੱਤੀ। ਦੂਜੀ ਦੀਪਕ ਨਾਲ। ਤੀਜੀ ਕਾਤੀ ਨਾਲ। ਚੌਥੀ ਜਹਾਜ਼ ਨਾਲ। ਪੰਜਵੀਂ ਆਸਾ ਪੂਰਨ ਕਰਕੇ, ਚਿੰਤਾ ਮਣੀ ਨਾਲ। ਛੇਵੀਂ ਖ਼ਜ਼ਾਨੇ ਨਾਲ। ਫਿਰ ਅੰਤ ਵਿਚ ਇਸ ਨੂੰ ਉਪਮਾ ਰਹਿਤ ਕਿਹਾ ਹੈ, ਅਨੰਤ ਗੁਣਾਂ ਦਾ ਦਾਤਾ, ਸਰਬ ਉਪਮਾ ਜੋਗ, ਸਰਵ ਉਪਮਾ ਤੋਂ ਉੱਪਰ ਹੈ, ਇਹ ਪ੍ਰਭੂ ਦੀ ਸੱਤਵੀਂ ਗੱਲ, ਦਾਤ ਹੈ। ਇਹ ਸਾਰੇ ਆਤਮ ਭਾਵ ਵਿਚ ਲਏ ਹਨ, ਪਰ ਇਹ ਸਾਰੀਆਂ ਦਾਤਾਂ ਉਸ ਪ੍ਰਭੂ ਦੀ ਬਖ਼ਸ਼ਸ਼ ਨਾਲ ਪ੍ਰਾਪਤ ਹੁੰਦੀਆਂ ਹਨ। ਬਖ਼ਸ਼ਸ਼ ਹੁਕਮ ਵਿਚ ਟੁਰਨ ਵਾਲੇ ਨੂੰ ਹੀ ਪ੍ਰਾਪਤ ਹੁੰਦੀ ਹੈ।

**ਗਉੜੀ ਮਹਲਾ ੫ ॥**

**੧. ਦਇਆ ਮਇਆ ਕਰਿ ਪ੍ਰਾਨਪਤਿ ਮੋਰੇ**
**ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥**

**੨. ਅੰਧ ਕੂਪ ਮਹਿ ਹਾਥ ਦੇ ਰਾਖਹੁ**
**ਕਛੂ ਸਿਆਨਪ ਉਕਤਿ ਨ ਮੋਰੀ ॥੧॥ ਰਹਾਉ ॥**

**੩. ਕਰਨ ਕਰਾਵਨ ਸਭ ਕਿਛੁ ਤੁਮ ਹੀ**
**ਤੁਮ ਸਮਰਥ ਨਾਹੀ ਅਨ ਹੋਰੀ ॥**

**੪. ਤੁਮਰੀ ਗਤਿ ਮਿਤਿ ਤੁਮ ਹੀ ਜਾਨੀ**
**ਸੇ ਸੇਵਕ ਜਿਨ ਭਾਗ ਮਥੋਰੀ ॥੧॥**

**੫. ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ**
**ਓਤਿ ਪੋਤਿ ਭਗਤਨ ਸੰਗਿ ਜੋਰੀ ॥**

**੬. ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ**
**ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥੨॥**

**੭. ਰਾਮ ਸੰਤ ਮਹਿ ਭੇਦੁ ਕਿਛੁ ਨਾਹੀ**
**ਏਕੁ ਜਨੁ ਕਈ ਮਹਿ ਲਾਖ ਕਰੋਰੀ ॥**

**੮. ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ**
**ਅਨਦਿਨੁ ਕੀਰਤਨੁ ਰਸਨ ਰਮੋਰੀ ॥੩॥**

**੯. ਤੁਮ ਸਮਰਥ ਅਪਾਰ ਅਤਿ ਊਚੇ**
**ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥**

**੧੦. ਨਾਨਕ ਕਉ ਪ੍ਰਭ ਕੀਜੈ ਕਿਰਪਾ**
**ਉਨ ਸੰਤਨ ਕੈ ਸੰਗਿ ਸੰਗੋਰੀ ॥੪॥੧੩॥੧੩੪॥**

***ਪਦ ਅਰਥ :*** ਮਇਆ—ਕਿਰਪਾ। ਕੂਪ—ਖੂਹ। ਉਕਤਿ—ਦਲੀਲ, ਅਕਲ, ਸਿਆਣਪ। ਮੋਰੀ—ਮੇਰੀ। ਅਨ—ਕੋਈ ਦੂਸਰਾ। ਗਤਿ—ਹਾਲਤ। ਮਿਤਿ—ਅੰਦਾਜ਼ਾ, ਮਾਪ। ਮਥੋਰੀ—ਮੱਥੇ ਉੱਤੇ। ਜੋਰੀ—ਜੋੜੀ ਹੋਈ। ਪ੍ਰਿਉ—ਪਿਆਰਾ ਪ੍ਰਭੂ। ਨਿਗਾਹ—ਓਹ ਦ੍ਰਿਸ਼ਟੀ, ਉਹੋ ਨਜ਼ਰ। ਭੇਦੁ—ਫ਼ਰਕ। ਜਾ ਕੈ ਹੀਐ—ਜਿਸ ਮਨੁੱਖ ਦੇ ਹਿਰਦੇ ਵਿਚ। ਅਨਦਿਨੁ—ਹਰ ਰੋਜ਼। ਪ੍ਰਾਨ ਅਧੋਰੀ—ਪ੍ਰਾਣਾਂ ਦਾ ਆਸਰਾ। ਚਕੋਰੀ—ਚਕੋਰ ਦੀ, ਜਿਵੇਂ ਚਕੋਰ ਦੀ ਚੰਦ ਨਾਲ। ਮਹਿ ਲਾਖ ਕਰੋਰੀ—ਲਾਖ ਕਰੋਰੀ। ਮਹਿ—ਮਹਿ, ਲੱਖਾਂ ਕਰੋੜਾਂ ਵਿਚ। ਰਸਨ—ਜੀਭ, ਜ਼ਬਾਨ। ਰਮੋਈ—ਰਮਣ ਵਾਲਾ। ਅਧੋਰੀ—ਆਸਰਾ ਦੇਣ ਵਾਲਾ। ਸੰਗਿ ਸੰਗੋਰੀ—ਸੰਗ ਵਿਚ ਮਿਲਿਆ ਰਹਿਣ ਵਾਲਾ, ਸੰਗੀ।

***ਅਰਥ :***

**ਪ੍ਰ:** ਹਜ਼ੂਰ! ਜਦੋਂ ਪ੍ਰਭੂ ਅੱਗੇ ਅਰਦਾਸ ਕਰਨੀ ਹੋਵੇ ਤਾਂ ਕਿਵੇਂ ਕੀਤੀ ਜਾਏ?

**ਉ:** ੧. ਹੇ ਪਿਆਰੇ! ਇਉਂ ਅਰਦਾਸ ਕਰੋ—ਹੇ ਮੇਰੇ ਪ੍ਰਾਣਾਂ ਦੇ ਪਤੀ ਪ੍ਰਭੂ! ਮੈਂ ਆਪ ਜੀ ਦੀ ਸ਼ਰਨ ਵਿਚ ਆ ਪਿਆ ਹਾਂ, ਮੈਂ ਅਨਾਥ ਹਾਂ, ਮੇਰੇ ਉੱਤੇ ਦਇਆ ਦ੍ਰਿਸ਼ਟੀ ਕਰੋ, ਆਪਣੀ ਕਿਰਪਾ ਕਰੋ।

**ਪ੍ਰ:** ਕਿਉਂ ਜੀ! ਜੇ ਅੱਗੋਂ ਪੁੱਛ ਹੋਵੇ ਕਿ ਕੀ ਮੰਗਦੇ ਹੋ?

**ਉ:** ੨. ਤਾਂ ਫਿਰ ਜੋਦੜੀ ਕਰੋ, ਜੀ! ਮੈਂ ਅੰਨ੍ਹੇ ਖੂਹ ਵਿਚ ਡਿੱਗਿਆ ਹੋਇਆ ਹਾਂ, ਮੈਨੂੰ ਆਪਣਾ ਹੱਥ ਦੇ ਕੇ ਕੱਢ ਲਓ। (ਕਿਉਂਕਿ ਮੇਰੀ ਕਿਸੇ ਸਿਆਣਪ ਤੇ ਯੁਗਤੀ ਦੀ ਪੇਸ਼ ਨਹੀਂ ਜਾਂਦੀ, ਜੋ ਮੈਨੂੰ ਕੱਢ ਸਕੇ।੧।ਰਹਾਉ।

੩. ਹੇ ਪ੍ਰਭੂ! ਸਭ ਕੁਝ ਤੂੰ ਆਪ ਹੀ ਕਰ ਰਿਹਾ ਹੈਂ, ਆਪ ਹੀ ਜੀਵਾਂ ਤੋਂ ਕਰਵਾਉਂਦਾ ਹੈ। ਤੂੰ ਹਰੇਕ ਤਾਕਤ ਦਾ ਮਾਲਕ ਹੈਂ, ਤੇਰੇ ਬਰਾਬਰ ਦਾ ਹੋਰ ਕੋਈ ਦੂਜਾ ਹੈ ਹੀ ਨਹੀਂ।

੪. ਹੇ ਪ੍ਰਭੂ! ਤੂੰ ਕਿਹੋ ਜਿਹਾ ਹੈਂ, ਤੂੰ ਕੇਡਾ ਵੱਡਾ ਹੈਂ, ਇਸ ਭੇਦ ਨੂੰ ਤੁਸੀਂ ਆਪ ਹੀ ਜਾਣਦੇ ਹੋ। ਜਿਨ੍ਹਾਂ ਮਨੁੱਖਾਂ ਦੇ ਮੱਥੇ ਉੱਤੇ ਤੇਰੀ ਬਖ਼ਸ਼ਸ਼ ਦੇ ਭਾਗ ਜਾਗਦੇ ਹਨ, ਉਹ ਤੇਰੇ ਸੇਵਕ ਬਣ ਜਾਂਦੇ ਹਨ।੧।

੫. ਹੇ ਪ੍ਰਭੂ ਜੀ! ਤੁਸੀਂ ਆਪਣੇ ਸੇਵਕਾਂ ਨਾਲ ਇਸ ਤਰ੍ਹਾਂ ਰਚ-ਮਿਚ ਜਾਂਦੇ ਹੋ, ਜਿਵੇਂ ਤਾਣਾ ਪੇਟਾ ਆਪੋ ਵਿਚ ਇਕ-ਮਿਕ ਹੁੰਦੇ ਹਨ, ਇਉਂ ਹੀ ਤੁਸੀਂ ਭਗਤਾਂ ਨਾਲ ਆਪਣੇ ਆਪ ਨੂੰ ਜੋੜੀ ਰੱਖਦੇ ਹੋ।

ਪ੍ਰ: ਕੀ ਐਸੇ ਸੇਵਕਾਂ ਨੂੰ ਵੀ ਫਿਰ ਨਾਮ ਜਪਣ ਦੀ ਲੋੜ ਰਹਿ ਜਾਂਦੀ ਹੈ ?

ਉ: ੬. ਹਾਂ, ਉਹ ਸੇਵਕ ਫਿਰ ਵੀ ਪਪੀਹੇ ਦੀ ਪ੍ਰਿਉ-ਪ੍ਰਿਉ ਵਾਂਗ ਤੇਰਾ ਨਾਮ ਉਚਾਰਦੇ, ਤੇਰਾ ਦਰਸ਼ਨ ਲੋਚਦੇ ਹਨ, ਜਿਵੇਂ ਚੰਦ ਵਲ ਚਕੋਰ ਦੀ ਦ੍ਰਿਸ਼ਟੀ ਲੱਗੀ ਰਹਿੰਦੀ ਹੈ।੨।

ਪ੍ਰ: ਕਿਉਂ ਜੀ ! ਆਪ ਜੀ ਦੇ ਆਖਣ ਅਨੁਸਾਰ, ਜੋ ਸੇਵਕ ਅਜੇ ਦਰਸ਼ਨਾਂ ਦੀ ਲੋਚਾ ਵਿਚ ਹੈ, ਉਸ ਦਾ ਪਰਮੇਸ਼ਰ ਨਾਲੋਂ ਭੇਦ ਸਿਧ ਹੋਇਆ ?

ਉ: ੭. ਨਹੀਂ, ਹੇ ਭਰਾਵੋ ! ਉਹ ਪਰਮੇਸ਼ਰ ਤੇ ਉਸ ਦੇ ਸੇਵਕ ਵਿਚ ਕੋਈ ਫ਼ਰਕ ਨਹੀਂ ਹੈ। ਪਰ, ਇਹੋ ਜਿਹਾ ਮਨੁੱਖ ਕਈ ਲੱਖਾਂ ਕਰੋੜਾਂ ਵਿਚੋਂ ਕੋਈ ਇਕ ਹੀ ਹੁੰਦਾ ਹੈ।

ਪ੍ਰ: ਸਾਈਂ ਜੀ ! ਉਸ ਦੀ ਨਿਸ਼ਾਨੀ ਕੀ ਹੈ ?

ਉ: ੮. ਹੇ ਭਾਈਓ ! ਜਿਸ ਮਨੁੱਖ ਦੇ ਹਿਰਦੇ ਵਿਚ ਉਹ ਪ੍ਰਭੂ ਪ੍ਰਗਟ ਹੋਇਆ ਹੁੰਦਾ ਹੈ, ਉਹ ਦਿਨੇ ਰਾਤ ਕੀਰਤਨ ਕਰਦਾ ਅਤੇ ਰਸਨਾ ਦੁਆਰਾ ਸਵਾਸ-ਸਵਾਸ ਨਾਮ ਸਿਮਰਦਾ ਰਹਿੰਦਾ ਹੈ।੩।

ਪ੍ਰ: ਹੇ ਦਾਤਾਰ ਜੀਉ ! ਤੁਹਾਡੀ ਉਸ ਪ੍ਰਭੂ ਪਾਸੋਂ ਆਪਣੀ ਮੰਗ ਕੀ ਹੈ ?

ਉ: ੯. ਅਸੀਂ ਤਾਂ ਇਹੋ ਮੰਗ ਕਰਦੇ ਹਾਂ ਕਿ ਹੇ ਅਪਾਰ ਸਮਰਥਾ ਵਾਲੇ, ਅਤਿ ਉੱਚੇ ਤੇ ਸੁਖਦਾਤੇ ਪ੍ਰਭੂ ! ਤੁਸੀਂ ਸਾਡੇ ਪ੍ਰਾਣਾਂ ਦਾ ਆਸਰਾ ਰੂਪ ਹੋ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੇ ਉੱਤੇ ਕਿਰਪਾ ਕਰੋ, ਮੈਨੂੰ ਉਨ੍ਹਾਂ ਸੰਤਾਂ ਦੀ ਸ਼ਰਨ ਵਿਚ ਥਾਂ ਦੇਈ ਰੱਖੋ, (ਭਾਵ ਮੈਂ ਸਦਾ ਉਨ੍ਹਾਂ ਦੇ ਸੰਗ ਵਿਚ ਰਵਾਂ)।੪।੧੩।੧੩੪।

***ਭਾਵਾਰਥ :*** ਇਸ ਸ਼ਬਦ ਵਿਚ ਵਾਹਿਗੁਰੂ ਦੇ ਦਰਸ਼ਨਾਂ ਦੀ ਤਾਂਘ ਅਤੇ ਰਾਮ ਨਾਲ ਅਭੇਦ ਹੋਏ ਸੰਤਾਂ ਦੀ ਸੰਗਤ ਵਿਚ ਮਿਲੇ ਰਹਿਣ ਲਈ ਅਰਦਾਸ ਕੀਤੀ ਗਈ ਹੈ।

**ਗਉੜੀ ਮਹਲਾ ੫ ॥**

**੧. ਤੁਮ ਹਰਿ ਸੇਤੀ ਰਾਤੇ ਸੰਤਹੁ ॥**
**੨. ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ**
**ਓੜਿ ਪਹੁਚਾਵਹੁ ਦਾਤੇ ॥੧॥ ਰਹਾਉ ॥**
**੩. ਤੁਮਰਾ ਮਰਮੁ ਤੁਮਾ ਹੀ ਜਾਨਿਆ**
**ਤੁਮ ਪੂਰਨ ਪੁਰਖ ਬਿਧਾਤੇ ॥**
**੪. ਰਾਖਹੁ ਸਰਣਿ ਅਨਾਥ ਦੀਨ ਕਉ**
**ਕਰਹੁ ਹਮਾਰੀ ਗਾਤੇ ॥੧॥**
**੫. ਤਰਣ ਸਾਗਰ ਬੋਹਿਥ ਚਰਣ ਤੁਮਾਰੇ**
**ਤੁਮ ਜਾਨਹੁ ਅਪੁਨੀ ਭਾਤੇ ॥**
**੬. ਕਰਿ ਕਿਰਪਾ ਜਿਸੁ ਰਾਖਹੁ ਸੰਗੇ**
**ਤੇ ਤੇ ਪਾਰਿ ਪਰਾਤੇ ॥੨॥**
**੭. ਈਤ ਊਤ ਪ੍ਰਭ ਤੁਮ ਸਮਰਥਾ**
**ਸਭੁ ਕਿਛੁ ਤੁਮਰੈ ਹਾਥੇ ॥**
**੮. ਐਸਾ ਨਿਧਾਨੁ ਦੇਹੁ ਮੋ ਕਉ**
**ਹਰਿ ਜਨ ਚਲੈ ਹਮਾਰੈ ਸਾਥੇ ॥੩॥**
**੯. ਨਿਰਗੁਨੀਆਰੇ ਕਉ ਗੁਨੁ ਕੀਜੈ**
**ਹਰਿ ਨਾਮੁ ਮੇਰਾ ਮਨੁ ਜਾਪੇ ॥**
**੧੦. ਸੰਤ ਪ੍ਰਸਾਦਿ ਨਾਨਕ ਹਰਿ ਭੇਟੇ**
**ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥**

***ਪਦ ਅਰਥ :*** ਓੜਿ—ਤੋੜ ਤੱਕ। ਮਰਮੁ—ਭੇਤ, ਦਿਲ ਦੀ ਗੱਲ। ਤੁਮਾ ਹੀ—ਤੂੰ ਹੀ, ਤੁਮ ਹੀ। ਗਾਤੇ—ਗਤਿ, ਉੱਚੀ ਆਤਮਕ ਅਵਸਥਾ। ਭਾਤੇ—ਭਾਤਿ, ਕਿਸਮ, ਢੰਗ। ਤੇ ਤੇ—ਓਹੀ ਓਹੀ। ਪਰਾਤੇ—ਪੈ ਗਏ। ਈਤ ਊਤ—ਲੋਕ-ਪ੍ਰਲੋਕ। ਨਿਧਾਨੁ—ਖ਼ਜ਼ਾਨਾ। ਜਾਪੇ—ਜਪਦਾ ਰਹੇ। ਧ੍ਰਾਪੇ—ਰੱਜ ਗਏ।

***ਅਰਥ :***

ਪ੍ਰ: ਹੇ ਸਤਿਗੁਰੋ ! ਹਰੀ ਦੇ ਦਰ ਤੱਕ ਪੁੱਜਣ ਲਈ, ਕੀ ਯਤਨ ਕਰਨਾ ਚਾਹੀਦਾ ਹੈ ?

ਉ: ੧. ਹੇ ਭਰਾਵੋ ! ਜਿਵੇਂ ਅਸੀਂ ਗੁਰੂ ਰਾਮਦਾਸ ਜੀ ਦੇ ਸਨਮੁਖ ਬੇਨਤੀ ਕੀਤੀ ਹੈ, ਤੁਸੀਂ ਭੀ ਇਸੇ ਤਰ੍ਹਾਂ ਇਉਂ ਅਰਜ਼ੋਈ ਕਰੋ : ਹੇ ਸੰਤ ਜੀ (ਹੇ ਗੁਰੂ ਜੀ) ! ਤੁਸੀਂ ਹਰੀ ਵਿਚ ਰਚ ਰਹੇ ਹੋ।

੨. ਹੇ ਸਰਵ-ਵਿਆਪਕ ਕਰਤਾ, ਹੇ ਦਾਤਾਰ ਜੀ ! ਮੈਨੂੰ ਭੀ ਤੁਸੀਂ ਆਪਣੇ ਪਿਆਰ ਵਿਚ ਤੋੜ ਤੱਕ ਨਿਬਾਹ ਲਓ, ਭਾਵ ਮੈਨੂੰ ਭੀ ਆਪ ਕਿਰਪਾ ਕਰਕੇ ਹਰੀ ਦੇ ਦਰ ਤੱਕ ਪੁਚਾ ਦਿਓ।੧।ਰਹਾਉ।

੩. ਹੇ ਗੁਰੂ ਜੀ ! ਤੁਹਾਡਾ ਭੇਤ ਤੁਸਾਂ ਹੀ ਜਾਣਿਆ ਹੈ, ਤੁਸੀਂ ਪੂਰਨ ਪੁਰਖ ਹੋ, ਤੁਸੀਂ ਹੀ ਬਿਧਾਤਾ ਹੋ।

੪. ਇਸ ਗ਼ਰੀਬ ਨੂੰ ਆਪਣੀ ਸ਼ਰਨ ਵਿਚ ਰੱਖ ਲਓ ਜੀ ਤੇ ਸਾਡੀ ਮੁਕਤੀ ਕਰ ਦਿਓ।੧।

੫. ਹੇ ਸਤਿਗੁਰੋ ! ਆਪ ਜੀ ਦੇ ਚਰਨ ਇਸ ਸੰਸਾਰ-ਸਾਗਰ ਤੋਂ ਤਰਨ ਲਈ ਜਹਾਜ਼ ਰੂਪ ਹਨ, ਪਰ ਇਸ ਸਾਗਰ ਤੋਂ ਪਾਰ ਤੁਸੀਂ ਕਿਸੇ ਨੂੰ ਕਿਵੇਂ ਕਰਦੇ ਹੋ, ਇਸ ਤਰੀਕੇ ਨੂੰ ਤੁਸੀਂ ਆਪ ਹੀ ਜਾਣਦੇ ਹੋ।

੬. ਹੇ ਪ੍ਰਭੂ ! ਜਿਸ-ਜਿਸ ਮਨੁੱਖ ਨੂੰ ਤੁਸੀਂ ਮਿਹਰ ਕਰਕੇ ਆਪਣੇ ਸੰਗ ਵਿਚ ਰੱਖਦੇ ਹੋ, ਉਹ ਮਨੁੱਖ ਇਸ ਸੰਸਾਰ ਤੋਂ ਪਾਰ ਹੋ ਜਾਂਦਾ ਹੈ।੨।

੭. ਹੇ ਪ੍ਰਭੂ ! ਤੁਸੀਂ ਲੋਕ-ਪ੍ਰਲੋਕ ਵਿਚ ਸਮਰੱਥ ਹੋ, ਦੋਹੀਂ ਥਾਈਂ ਸਭ ਕੁਝ ਤੁਹਾਡੇ ਹੱਥ ਵਿਚ ਹੈ।

੮. ਹੇ ਅਕਾਲ ਪੁਰਖ ਦੇ ਜਨ (ਗੁਰੂ ਜੀ) ! ਮੈਨੂੰ ਐਸੇ ਧਨ ਦਾ ਖ਼ਜ਼ਾਨਾ ਦਿਓ, ਜੋ ਅੰਤ ਸਮੇਂ ਪ੍ਰਲੋਕ ਵਿਚ ਮੇਰੇ ਨਾਲ ਚੱਲੇ।੩।

੯. ਹੇ ਗੁਰੂ ਜੀ ! ਮੈਂ ਨਿਰਗੁਣ ਨੂੰ ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰਨ ਦਾ ਐਸਾ ਗੁਣ ਬਖ਼ਸ਼ ਦਿਓ, ਜੋ ਮੇਰਾ ਮਨ ਉਸ ਪਰਮੇਸ਼ਰ ਦਾ ਨਾਮ ਸਦਾ ਹੀ ਜਪਦਾ ਰਵੇ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਗੁਰੂ ਅੱਗੇ ਸਾਡੀ ਅਰਦਾਸ ਕਬੂਲ ਪੈ ਗਈ, ਉਸ ਸੰਤ-ਗੁਰੂ ਦੀ ਕਿਰਪਾ ਨਾਲ ਹਰੀ ਨੂੰ ਮਿਲ ਪਏ ਅਤੇ ਸਾਡੇ ਮਨ ਤਨ ਠੰਡੇ ਹੋ ਕੇ ਤ੍ਰਿਪਤ ਹੋ ਗਏ।੪।੧੪।੧੩੫।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਅਰਜਨ ਸਾਹਿਬ ਜੀ ਨੇ ਪਿਤਾ ਗੁਰੂ ਰਾਮਦਾਸ ਜੀ ਦੇ ਸਨਮੁਖ ਬੇਨਤੀ ਕਰਕੇ ਹਰ ਪ੍ਰਾਣੀ ਮਾਤ੍ਰ ਨੂੰ ਗੁਰੂ-ਚਰਨਾਂ ਵਿਚ ਜੋਦੜੀ ਕਰਨ ਦੀ ਜਾਚ ਦਰਸਾਈ ਹੈ।

**ਗਉੜੀ ਮਹਲਾ ੫ ॥**

**੧. ਸਹਜਿ ਸਮਾਇਓ ਦੇਵ ॥**
**੨. ਮੋ ਕਉ ਸਤਿਗੁਰ ਭਏ**
**ਦਇਆਲ ਦੇਵ ॥੧॥ ਰਹਾਉ ॥**
**੩. ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥**
**੪. ਏਕ ਨਾਮ ਕੋ ਥੀਓ ਪੂਜਾਰੀ**
**ਮੋ ਕਉ ਅਚਰਜੁ ਗੁਰਹਿ ਦਿਖਾਇਓ ॥੧॥**
**੫. ਭਇਓ ਪ੍ਰਗਾਸੁ ਸਰਬ ਉਜੀਆਰਾ**
**ਗੁਰ ਗਿਆਨੁ ਮਨਹਿ ਪ੍ਰਗਟਾਇਓ ॥**
**੬. ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ**
**ਅਨਭੈ ਠਹਰਾਇਓ ॥੨॥**
**੭. ਮਾਨਿ ਆਗਿਆ ਸਰਬ ਸੁਖ ਪਾਏ**
**ਦੂਖਹ ਠਾਉ ਗਵਾਇਓ ॥**
**੮. ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ**
**ਸਭੁ ਆਨਦ ਰੂਪੁ ਦਿਖਾਇਓ ॥੩॥**
**੯. ਨਾ ਕਿਛੁ ਆਵਤ ਨਾ ਕਿਛੁ ਜਾਵਤ**
**ਸਭੁ ਖੇਲੁ ਕੀਓ ਹਰਿ ਰਾਇਓ ॥**
**੧੦. ਕਹੁ ਨਾਨਕ ਅਗਮ ਅਗਮ ਹੈ ਠਾਕੁਰ**
**ਭਗਤ ਟੇਕ ਹਰਿ ਨਾਇਓ ॥੪॥੧੫॥੧੩੬॥**

***ਪਦ ਅਰਥ :*** ਸਹਜਿ—ਸਹਿਜ ਵਿਚ, ਪੂਰਨ ਤੇ ਸੁਧ ਗਿਆਨ ਵਿਚ, ਜੋ ਆਤਮਾ ਦੀ ਸੁਤੇ ਅਵਸਥਾ ਹੈ। ਦੇਵ—ਹੇ ਪ੍ਰਕਾਸ਼ ਰੂਪ ਪ੍ਰਭੂ। ਜੇਵਰੀ—ਰੱਸੀ, ਮਾਇਆ ਦੀ ਫਾਹੀ। ਥੀਓ—ਹੋ ਗਿਆ ਹਾਂ। ਗੁਰਹਿ—ਗੁਰੂ ਨੇ। ਮਾਨਿ—ਮੰਨ ਕੇ। ਦੂਖਹ ਠਾਉ—ਦੁੱਖਾਂ ਦਾ ਥਾਂ, ਦੁੱਖਾਂ ਦਾ ਨਾਂ-ਨਿਸ਼ਾਨ। ਜਾਵਤ—ਜਾਂਦਾ। ਖੇਲੁ—ਤਮਾਸ਼ਾ। ਹਰਿ ਨਾਇਓ—ਹਰੀ ਦੇ ਨਾਮ ਦੀ।

***ਅਰਥ :***

ਪ੍ਰ: ਕਿਉਂ ਜੀ! ਗੁਰੂ ਦੀ ਸ਼ਰਨ ਵਿਚ ਆਇਆਂ, ਤੁਹਾਨੂੰ ਕੀ ਪ੍ਰਾਪਤੀ ਹੋਈ ?

ਉ: ੧. ਹੇ ਪਿਆਰੇ! ਮੈਂ ਉਸ ਪ੍ਰਕਾਸ਼ ਰੂਪ ਪ੍ਰਭੂ ਦੀ ਮਿਹਰ ਨਾਲ ਸਹਿਜ ਸਰੂਪ ਵਿਚ ਸਮਾ ਗਿਆ ਹਾਂ, ਭਾਵ ਪੂਰਨ ਪਦ ਦੀ ਪਹੁੰਚ 'ਤੇ ਪੁੱਜ ਗਿਆ ਹਾਂ।

੨. ਇਸ ਪਦਵੀ 'ਤੇ ਪੁੱਜਾ ਤਦ, ਜਦ ਮੇਰੇ ਉੱਤੇ ਸਤਿਗੁਰ ਦੇਵ ਜੀ ਦਿਆਲੂ ਹੋ ਗਏ।੧।ਰਹਾਉ।

੩. ਗੁਰੂ ਨੇ ਮੇਰੀ ਮੋਹ ਦੀ ਰੱਸੀ ਕੱਟ ਕੇ ਮੈਨੂੰ ਦਾਸ ਬਣਾ ਲਿਆ ਅਤੇ ਸੰਤਾਂ ਦੀ ਟਹਿਲ-ਸੇਵਾ ਵਿਚ ਲਾ ਦਿੱਤਾ।

੪. ਉਨ੍ਹਾਂ ਸੰਤਾਂ ਦੀ ਸੇਵਾ ਦਾ ਸਦਕਾ, ਮੈਂ ਇਕ ਨਾਮ ਦਾ ਪੁਜਾਰੀ ਹੋ ਗਿਆ ਹਾਂ। ਉਸ ਨਾਮ ਰਾਹੀਂ ਜੋ ਅਸਚਰਜ ਰੂਪ ਨਾਮੀ ਹੈ, ਗੁਰੂ ਨੇ ਕਿਰਪਾ ਕਰਕੇ ਮੈਨੂੰ ਓਹ ਵਿਖਾ ਦਿੱਤਾ ਹੈ।੧।

੫. ਜਦੋਂ ਗੁਰੂ ਦਾ ਬਖ਼ਸ਼ਿਆ ਗਿਆਨ ਮੇਰੇ ਮਨ ਵਿਚ ਪ੍ਰਗਟ ਹੋ ਗਿਆ ਤਾਂ ਉਸ ਨਾਲ ਉਸ ਦਾ ਚਾਨਣ ਹੋ ਆਇਆ, ਜਿਸ ਦਾ ਚਾਨਣ ਸਭਨਾਂ ਵਿਚ ਹੈ। ਭਾਵ ਜਿਸ ਵਾਹਿਗੁਰੂ ਦਾ ਸਾਰਿਆਂ ਵਿਚ ਚਾਨਣ ਹੈ, ਉਸ ਦਾ ਗਿਆਨ ਹੋ ਗਿਆ ਹੈ।

੬. ਇਹ ਸਾਰਾ ਹੀ ਪ੍ਰਤਾਪ ਨਾਮ-ਅੰਮ੍ਰਿਤ ਦਾ ਸੀ, ਇਸ ਨੂੰ ਮੈਂ ਪੀਤਾ, ਉਸ ਦੇ ਪੀਣ ਨਾਲ ਮਨ ਤ੍ਰਿਪਤ ਹੋ ਗਿਆ, ਹੁਣ ਮੈਂ ਉਸ ਪਰਮਾਤਮਾ ਵਿਚ ਟਿਕ ਗਿਆ ਹਾਂ, ਜਿਥੇ ਕੋਈ ਵੀ ਡਰ ਪਹੁੰਚ ਨਹੀਂ ਸਕਦਾ।੨।

੭. ਇਨ੍ਹਾਂ ਸਾਰੇ ਸੁਖਾਂ ਦੀ ਪ੍ਰਾਪਤੀ ਗੁਰੂ ਦੀ ਆਗਿਆ ਮੰਨਣ ਨਾਲ ਹੋਈ ਹੈ, ਹੁਣ ਮੈਂ ਆਪਣੇ ਅੰਦਰੋਂ ਦੁੱਖਾਂ ਦਾ ਡੇਰਾ ਹੀ ਉਠਾ ਦਿੱਤਾ ਹੈ।

੮. ਗੱਲ ਕੀ, ਜਦ ਤੋਂ ਗੁਰੂ ਜੀ ਮੇਰੇ ਉੱਤੇ ਮਿਹਰਬਾਨ ਹੋਏ ਹਨ, ਤਦ ਤੋਂ ਉਨ੍ਹਾਂ ਨੇ ਮੈਨੂੰ ਹਰ ਥਾਂ ਉਹ ਅਨੰਦ ਸਰੂਪ ਪਰਮਾਤਮਾ ਹੀ ਵਿਖਾ ਦਿੱਤਾ ਹੈ।੩।

ਪ੍ਰ: ਕਿਉਂ ਜੀ! ਹੁਣ ਤੁਹਾਡੀ ਮਾਨਸਕ ਅਵਸਥਾ ਕੀ ਹੈ ?

ਉ: ੯. ਬਸ, ਹੁਣ ਗੁਰੂ ਕਿਰਪਾ ਦਾ ਸਦਕਾ ਇਉਂ ਨਿਸਚਾ ਹੋ ਗਿਆ ਹੈ ਕਿ ਨਾ ਕੁਝ ਆਉਂਦਾ ਹੈ ਅਤੇ ਨਾ ਹੀ ਕੁਝ ਜਾਂਦਾ ਹੈ, ਇਹ ਤਾਂ ਸਾਰਾ ਉਸ ਪ੍ਰਭੂ ਪਾਤਸ਼ਾਹ ਨੇ ਇਕ ਖੇਲ ਰਚਾਇਆ ਹੋਇਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸਰਵ-ਪਾਲਕ ਪਰਮਾਤਮਾ ਸਾਡੀ ਪਹੁੰਚ ਤੋਂ ਪਰ੍ਹੇ ਹੈ ਅਤੇ ਇੰਦ੍ਰੀਆਂ ਦੇ ਭੀ ਜਾਣਨ ਤੋਂ ਪਰ੍ਹੇ ਹੈ, ਪਰ ਭਗਤਾਂ ਨੂੰ ਉਸ ਹਰੀ ਦੇ ਨਾਮ ਦੀ ਟੇਕ ਸਦਾ ਹੀ ਪ੍ਰਾਪਤ ਹੁੰਦੀ ਹੈ।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਦੀ ਦਿਆਲਤਾ ਦੱਸਦੇ ਹਨ ਕਿ ਸਾਨੂੰ ਸੰਤਾਂ ਦੀ ਸੇਵਾ ਵਿਚ ਲਗਾ ਦਿੱਤਾ ਹੈ, ਜਿਸ ਦਾ ਸਦਕਾ ਮੋਹ ਮਾਇਆ ਦੀ ਰੱਸੀ ਕੱਟੀ ਗਈ। ਸੰਤਾਂ ਦੇ ਸੰਗ ਵਿਚ ਨਾਮ ਪ੍ਰਾਪਤ ਹੁੰਦਾ ਹੈ ਅਤੇ ਨਾਮ ਦੀ ਘਾਲ ਸਿਰੇ ਚੜ੍ਹਦੀ ਹੈ। ਇਸੇ ਨਾਮ ਰਾਹੀਂ ਯਥਾਰਥ ਗਿਆਨ ਹੋ ਆਉਂਦਾ ਹੈ। ਇਸ ਪ੍ਰਾਪਤੀ ਨਾਲ ਆਤਮਕ ਚਾਨਣ ਹੋ ਗਿਆ, ਜਿਸ ਦਾ ਸਦਕਾ ਅਗਿਆਨ ਦਾ ਅੰਧੇਰਾ ਮਿਟ ਗਿਆ। ਇਹ ਫਲ ਗੁਰੂ ਦੇ ਹੁਕਮ ਦੀ ਪਾਲਣਾ ਕਰਨ ਨਾਲ ਹੋਇਆ, ਹੁਣ ਅੰਦਰੋਂ ਦੁੱਖਾਂ ਦਾ ਟਿਕਾਣਾ ਹੀ ਉੱਠ ਗਿਆ ਹੈ।

## ਗਉੜੀ ਮਹਲਾ ੫ ॥

੧. ਪਾਰਬ੍ਰਹਮ ਪੂਰਨ ਪਰਮੇਸੁਰ
ਮਨ ਤਾ ਕੀ ਓਟ ਗਹੀਜੈ ਰੇ ॥
੨. ਜਿਨਿ ਧਾਰੇ ਬ੍ਰਹਮੰਡ ਖੰਡ
ਹਰਿ ਤਾ ਕੋ ਨਾਮੁ ਜਪੀਜੈ ਰੇ ॥੧॥ ਰਹਾਉ ॥
੩. ਮਨ ਕੀ ਮਤਿ ਤਿਆਗਹੁ ਹਰਿ ਜਨ
ਹੁਕਮੁ ਬੂਝਿ ਸੁਖੁ ਪਾਈਐ ਰੇ ॥
੪. ਜੋ ਪ੍ਰਭੁ ਕਰੈ ਸੋਈ ਭਲ ਮਾਨਹੁ
ਸੁਖਿ ਦੁਖਿ ਓਹੀ ਧਿਆਈਐ ਰੇ ॥੧॥
੫. ਕੋਟਿ ਪਤਿਤ ਉਧਾਰੇ ਖਿਨ ਮਹਿ
ਕਰਤੇ ਬਾਰ ਨ ਲਾਗੈ ਰੇ ॥
੬. ਦੀਨ ਦਰਦ ਦੁਖ ਭੰਜਨ ਸੁਆਮੀ
ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥
੭. ਸਭ ਕੋ ਮਾਤ ਪਿਤਾ ਪ੍ਰਤਿਪਾਲਕ
ਜੀਅ ਪ੍ਰਾਨ ਸੁਖ ਸਾਗਰੁ ਰੇ ॥
੮. ਦੇਂਦੇ ਤੋਟਿ ਨਾਹੀ ਤਿਸੁ ਕਰਤੇ
ਪੂਰਿ ਰਹਿਓ ਰਤਨਾਗਰੁ ਰੇ ॥੩॥
੯. ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ
ਘਟ ਘਟ ਅੰਤਰਿ ਸੋਈ ਰੇ ॥
੧੦. ਨਾਨਕੁ ਦਾਸੁ ਤਾ ਕੀ ਸਰਣਾਈ
ਜਾ ਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥

***ਪਦ ਅਰਥ :*** ਪਾਰਬ੍ਰਹਮ—ਪਰ੍ਹੇ ਤੋਂ ਪਰ੍ਹੇ ਬ੍ਰਹਮ। ਪੂਰਨ—ਵਿਆਪਕ। ਪਰਮੇਸੁਰ—ਸਭ ਤੋਂ ਵੱਡਾ ਮਾਲਕ। ਗਹੀਜੈ—ਫੜਨੀ ਚਾਹੀਦੀ ਹੈ। ਭਲ—ਭਲਾ, ਚੰਗਾ। ਮਾਨਹੁ—ਮੰਨੋ। ਪਤਿਤ—ਧਰਮ ਕਰਮ ਤੋਂ ਡਿਗਿਆ ਹੋਇਆ ਪਾਪੀ। ਕਰਤੇ—ਕਰਤਾਰ ਨੂੰ। ਬਾਰ—ਚਿਰ, ਦੇਰੀ। ਭੰਜਨ—ਨਾਸ ਕਰਨ ਵਾਲਾ। ਨਿਵਾਜੈ—ਬਖ਼ਸ਼ਦਾ ਹੈ। ਤੋਟਿ—ਘਾਟ, ਕਮੀਂ। ਰਤਨਾਗਰੁ—ਰਤਨਾਂ ਦੀ ਖਾਣ, ਭਾਵ ਸਭ ਵਿਭੂਤੀਆਂ ਦੀ, ਪਦਾਰਥਾਂ ਦੀ ਖਾਣ, ਸੋਮਾ। ਜਾ ਤੇ—ਜਿਸ ਦੇ ਦਰ ਤੋਂ। ਬ੍ਰਿਥਾ—ਖ਼ਾਲੀ, ਨਿਰਾਸ਼।

***ਅਰਥ :***

ਪ੍ਰ: ਸਾਈਂ ਜੀ! ਮਨ ਕਈ ਵਾਰ ਡਾਵਾਂ-ਡੋਲ ਹੁੰਦਾ ਰਹਿੰਦਾ ਹੈ, ਇਸ ਨੂੰ ਕਿਵੇਂ ਸਮਝਾਈਏ, ਕੋਈ ਉਪਾਅ ਦੱਸੋ?

ਉ: ੧. ਹੇ ਭਾਈਓ! ਮਨ ਨੂੰ ਇਉਂ ਪਿਆਰ ਨਾਲ ਸਮਝਾਓ ਕਿ ਹੇ ਮੇਰੇ ਮਨ! ਉਸ ਪਰਮੇਸ਼ਰ ਦੀ ਓਟ ਲੈ, ਜੋ ਪੂਰਨ ਪਾਰਬ੍ਰਹਮ ਹੈ।

ਪ੍ਰ: ਕਿਉਂ ਜੀ! ਉਹ ਕਿਤਨੀ ਕੁ ਤਾਕਤ ਦਾ ਮਾਲਕ ਹੈ?

ਉ: ੨. ਹੇ ਭਾਈ! ਜਿਸ ਨੇ ਸਾਰੇ ਬ੍ਰਹਮੰਡਾਂ ਤੇ ਧਰਤੀ ਦੇ ਨੌਂ ਖੰਡ ਪੈਦਾ ਕਰਕੇ ਸਹਾਰਾ ਦਿੱਤਾ ਹੋਇਆ ਹੈ, ਹੇ ਮੇਰੇ ਮਨਾ! ਉਸੇ ਦਾ ਨਾਮ ਜਪਣਾ ਚਾਹੀਦਾ ਹੈ, ਜੋ ਇਤਨੀਆਂ ਤਾਕਤਾਂ ਦਾ ਮਾਲਕ ਹੈ।੧।ਰਹਾਉ।

ਪ੍ਰ: ਹੇ ਦਾਤਾ ਜੀਉ! ਮਨ ਦੀ ਕਲਪਣਾ ਹਰ ਵਕਤ ਦੁਖੀ ਰੱਖਦੀ ਹੈ, ਕੋਈ ਸੁਖੀ ਹੋਣ ਦਾ ਤਰੀਕਾ ਦੱਸੋ।

ਉ: ੩. ਹੇ ਹਰੀ ਦੇ ਮਿੱਤਰ ਜਨੋ! ਆਪਣੇ ਮਨ ਦੀ ਚਤੁਰਾਈ ਛੱਡ ਦਿਓ, ਉਸ ਪਰਮਾਤਮਾ ਦੀ ਰਜ਼ਾ ਨੂੰ ਸਮਝ ਕੇ, ਉਸ ਦੇ ਅਨੁਸਾਰੀ ਹੋ ਕੇ ਚਲਦੇ ਰਹੋ। ਹੇ ਭਾਈ! ਇਸ ਤਰ੍ਹਾਂ ਹੀ ਸੁਖ ਪਾ ਸਕੀਦਾ ਹੈ।

੪. ਹੇ ਭਾਈਓ! ਜੋ ਵੀ ਕੁਝ ਉਹ ਪਰਮਾਤਮਾ ਕਰਦਾ ਹੈ, ਉਸ ਨੂੰ ਭਲਾ ਕਰਕੇ ਮੰਨੋ; ਸੁਖ ਅਤੇ ਦੁੱਖ ਵਿਚ ਉਸ ਨੂੰ ਹੀ ਧਿਆਉਂਦੇ ਰਹੋ।੧।

ਪ੍ਰ: ਕਿਉਂ ਜੀ! ਉਹ ਕਰਤਾਰ ਕਿਤਨੀ-ਕੁ ਸ਼ਕਤੀ ਰੱਖਦਾ ਹੈ?

ਉ: ੫. ਹੇ ਭਾਈਓ! ਉਸ ਕਰਤਾਰ ਵਿਚ ਇਤਨੀ ਸਮਰੱਥਾ ਹੈ, ਜਿਸ ਨੇ ਇਕ ਛਿਨ ਵਿਚ ਕਰੋੜਾਂ ਹੀ ਪਾਪੀਆਂ ਦਾ ਉਧਾਰ ਕਰ ਦਿੱਤਾ ਹੈ ਅਤੇ ਇਸ ਤਰ੍ਹਾਂ ਉਸ ਨੂੰ ਉਧਾਰ ਕਰਦਿਆਂ ਕੁਝ ਵੀ ਦੇਰ ਨਹੀਂ ਲੱਗਦੀ।

੬. ਹੇ ਭਾਈ! ਉਹ ਐਸਾ ਮਾਲਕ ਹੈ, ਜੋ ਗ਼ਰੀਬਾਂ ਆਜਜ਼ਾਂ ਦੀ ਪੀੜਾ ਤੇ ਦੁੱਖ ਭੰਨ ਦੇਣ ਵਾਲਾ ਹੈ। ਜਿਸ ਨੂੰ ਓਹ ਚਾਹੇ ਉਸ ਨੂੰ ਵਡਿਆਈ ਦੇਂਦਾ ਹੈ।੨।

੭. ਉਹ ਸਭਨਾਂ ਦਾ ਮਾਂ ਪਿਉ ਹੈ, ਸਭ ਦੀ ਪਾਲਣਾ ਕਰਦਾ ਹੈ ਅਤੇ ਸਭ ਦੀ ਜਿੰਦ ਤੇ ਪ੍ਰਾਣਾਂ ਲਈ ਸੁਖਾਂ ਦਾ ਸਾਗਰ ਹੈ।

੮. ਉਸ ਕਰਤੇ ਨੂੰ ਦੇਂਦਿਆਂ ਕਿਸੇ ਗੱਲ ਦੀ ਤੋਟ ਨਹੀਂ ਆਉਂਦੀ।
ਹੇ ਭਾਈ! ਉਹ ਤਾਂ ਸਭ ਬਿਭੂਤੀਆਂ ਨਾਲ ਭਰਪੂਰ ਹੈ ਅਤੇ ਰਤਨਾਂ ਦੀ ਖਾਣ ਹੈ।੩।

੯. ਐ ਭਾਈ! ਮੈਂ ਉਸ ਵਾਹਿਗੁਰੂ ਅੱਗੇ ਇਉਂ ਬੇਨਤੀ ਕਰਦਾ ਹਾਂ ਕਿ ਐ ਪਰਮਾਤਮਾ! ਮੈਂ ਮੰਗਤਾ ਤੈਥੋਂ ਤੇਰੇ ਨਾਮ ਦੀ ਮੰਗ ਕਰਦਾ ਹਾਂ। ਹੇ ਭਾਈ! ਓਹੀ ਪਰਮਾਤਮਾ ਚੇਤਨ ਸੱਤਾ ਰੂਪ ਹੋ ਕੇ ਸਾਰਿਆਂ ਵਿਚ ਬੈਠਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ ਸਦਾ ਉਸੇ ਦੀ ਸ਼ਰਨ ਵਿਚ ਰਹਿੰਦਾ ਹਾਂ, ਜਿਸ ਦਾਤੇ ਦੇ ਦਰ ਤੋਂ ਕੋਈ ਭੀ (ਮੰਗਤਾ) ਖ਼ਾਲੀ ਨਹੀਂ ਜਾਂਦਾ।੪।੧੬।੧੩੭।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਉਸ ਪਾਰਬ੍ਰਹਮ ਪਰਮੇਸ਼ਰ ਦੀ ਸ਼ਰਨ ਪ੍ਰਾਪਤ ਕਰਨ ਲਈ ਪ੍ਰੇਰਨਾ ਕਰਦੇ ਹਨ ਅਤੇ ਉਸ ਦੇ ਨਾਮ ਜਪਣ ਲਈ ਉਪਦੇਸ਼ ਦੇਂਦੇ ਹਨ, ਫਿਰ ਅੱਗੇ ਫ਼ੁਰਮਾਇਆ ਹੈ ਕਿ ਮਨ ਦੀ ਮਤ ਤਿਆਗੋ, ਉਸ ਹੁਕਮੀ ਪਰਮੇਸ਼ਰ ਦਾ ਹੁਕਮ ਮੰਨੋ ਅਤੇ ਸੁਖ ਦੁਖ ਵਿਚ ਉਸੇ ਨੂੰ ਹੀ ਅਰਾਧਦੇ ਰਹੋ। ਉਹ ਪਤਿਤ ਪਾਵਨ ਹੈ, ਦੀਨਾਂ ਦਾ ਰੱਖਿਅਕ ਹੈ, ਮਾਤਾ-ਪਿਤਾ ਰੂਪ ਹੈ, ਸੁਖਾਂ ਤੇ ਵਿਭੂਤੀਆਂ ਦਾ ਸਾਗਰ ਹੈ, ਉਸ ਤੋਂ ਜਦੋਂ ਭੀ ਕੁਝ ਮੰਗਣਾ ਚਾਹੋ ਤਾਂ ਨਾਮ ਹੀ ਮੰਗੋ।

## ਰਾਗੁ ਗਉੜੀ ਪੂਰਬੀ ਮਹਲਾ ੫

### ੧ੴ ਸਤਿਗੁਰ ਪ੍ਰਸਾਦਿ ॥

**੧. ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥**
**੨. ਈਹਾ ਊਹਾ ਸਰਬ ਸੁਖਦਾਤਾ**
**ਸਗਲ ਘਟਾ ਪ੍ਰਤਿਪਾਰੇ ॥੧॥ ਰਹਾਉ ॥**
**੩. ਮਹਾ ਕਸਟ ਕਾਟੈ ਖਿਨ ਭੀਤਰਿ**
**ਰਸਨਾ ਨਾਮੁ ਚਿਤਾਰੇ ॥**
**੪. ਸੀਤਲ ਸਾਂਤਿ ਸੂਖ ਹਰਿ ਸਰਣੀ**
**ਜਲਤੀ ਅਗਨਿ ਨਿਵਾਰੇ ॥੧॥**
**੫. ਗਰਭ ਕੁੰਡ ਨਰਕ ਤੇ ਰਾਖੈ**
**ਭਵਜਲੁ ਪਾਰਿ ਉਤਾਰੇ ॥**
**੬. ਚਰਨ ਕਮਲ ਆਰਾਧਤ ਮਨ ਮਹਿ**
**ਜਮ ਕੀ ਤ੍ਰਾਸ ਬਿਦਾਰੇ ॥੨॥**
**੭. ਪੂਰਨ ਪਾਰਬ੍ਰਹਮ ਪਰਮੇਸੁਰ**
**ਊਚਾ ਅਗਮ ਅਪਾਰੇ ॥**
**੮. ਗੁਣ ਗਾਵਤ ਧਿਆਵਤ ਸੁਖ ਸਾਗਰ**
**ਜੂਏ ਜਨਮੁ ਨ ਹਾਰੇ ॥੩॥**
**੯. ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ**
**ਨਿਰਗੁਣ ਕੇ ਦਾਤਾਰੇ ॥**
**੧੦. ਕਰਿ ਕਿਰਪਾ ਅਪੁਨੋ ਨਾਮੁ ਦੀਜੈ**
**ਨਾਨਕ ਸਦ ਬਲਿਹਾਰੇ ॥੪॥੧॥੧੩੮॥**

***ਪਦ ਅਰਥ :*** ਘਟਾ—ਸਰੀਰਾਂ ਨੂੰ, ਭਾਵ ਜੀਵਾਂ ਨੂੰ। ਮਹਾ ਕਸਟ—ਵੱਡੇ ਵੱਡੇ ਕਸ਼ਟ, ਦੁੱਖ, ਵਿਪਤਾ। ਗਰਭ—ਮਾਂ ਦਾ ਪੇਟ। ਆਰਾਧਤ—ਸਿਮਰਦਿਆਂ। ਤ੍ਰਾਸ—ਡਰ। ਬਿਦਾਰੇ—ਦੂਰ ਕਰਦਾ ਹੈ, ਪਾੜ ਦੇਂਦਾ ਹੈ। ਜੂਏ ਜਨਮੁ ਨ ਹਾਰੇ—ਜੂਏ ਵਿਚ ਜਨਮ ਨਹੀਂ ਹਾਰਦਾ, ਵਿਅਰਥ ਨਹੀਂ ਗਵਾਉਂਦਾ। ਲੀਨੋ—ਲੀਨ ਹੈ, ਗ਼ਰਕ ਹੈ। ਦਾਤਾਰੇ—ਹੇ ਦਾਤੇ।

***ਅਰਥ :***

ਪ੍ਰ: ਕਿਉਂ ਜੀ! ਉਸ ਹਰੀ ਨੂੰ ਸਿਮਰਨ ਲਈ ਵੀ ਕੋਈ ਸਮਾਂ ਨੀਯਤ ਹੈ?

ਉ: ੧. ਹੇ ਭਾਈ! ਉਸ ਪਰਮਾਤਮਾ ਨੂੰ ਕਦੀ ਵੀ ਮਨ 'ਚੋਂ ਨਾ ਭੁਲਾਓ।

੨. ਉਹ ਹਰੀ ਲੋਕ-ਪ੍ਰਲੋਕ ਵਿਚ ਸਰਵ ਸੁਖਾਂ ਦਾ ਦਾਤਾ ਹੈ ਅਤੇ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ।੧।

੩. ਹੇ ਭਰਾਵੋ! ਜੋ ਮਨੁੱਖ ਰਸਨਾ ਦੁਆਰਾ ਉਸ ਪਰਮੇਸ਼ਰ ਦਾ ਨਾਮ ਚੇਤੇ ਕਰਦਾ ਹੈ, ਉਹ ਹਰੀ ਉਸ ਮਨੁੱਖ ਦੇ ਵੱਡੇ-ਵੱਡੇ ਕਸ਼ਟ ਇਕ ਖਿਨ ਵਿਚ ਦੂਰ ਕਰ ਦੇਂਦਾ ਹੈ।

੪. ਜਿਹੜੇ ਮਨੁੱਖ, ਉਸ ਪਰਮੇਸ਼ਰ ਦੀ ਸ਼ਰਨ ਪੈਂਦੇ ਹਨ, ਉਨ੍ਹਾਂ ਦੇ ਅੰਦਰੋਂ ਉਹ ਹਰੀ ਤ੍ਰਿਸ਼ਨਾ ਦੀ ਅੱਗ ਬੁਝਾ ਦੇਂਦਾ ਹੈ। ਬਸ, ਉਹ ਫਿਰ ਵਿਕਾਰਾਂ ਦੀ ਅੱਗ ਵਲੋਂ ਠੰਡੇ-ਠਾਰ ਹੋ ਜਾਂਦੇ ਹਨ। ਉਨ੍ਹਾਂ ਦੇ ਅੰਦਰ ਸ਼ਾਂਤੀ ਤੇ ਅਨੰਦ ਹੀ ਅਨੰਦ ਬਣ ਜਾਂਦਾ ਹੈ।੧।

੫. ਹੇ ਭਰਾਵੋ! ਉਹ ਪਰਮੇਸ਼ਰ ਜਿਵੇਂ ਮਾਂ ਦੇ ਗਰਭ ਰੂਪ ਨਰਕ ਕੁੰਡ ਤੋਂ ਰੱਖਿਆ ਕਰਦਾ ਹੈ, ਤਿਵੇਂ ਸੰਸਾਰ ਰੂਪੀ ਸਮੁੰਦਰ ਤੋਂ ਭੀ ਪਾਰ ਉਤਾਰਦਾ ਹੈ।

੬. ਜੋ ਪ੍ਰਾਣੀ ਉਸ ਪ੍ਰਭੂ ਦੇ ਚਰਨਾਂ-ਕਮਲਾਂ ਨੂੰ ਹਿਰਦੇ ਅੰਦਰ ਅਰਾਧਦਾ ਹੈ, ਪ੍ਰਭੂ ਉਸ ਦੇ ਮਨ ਵਿਚੋਂ ਜਮਾਂ ਦਾ ਡਰ ਮਿਟਾ ਦੇਂਦਾ ਹੈ।੨।

ਪ੍ਰ: ਕਿਉਂ ਸਾਈਂ ਜੀ! ਉਸ ਪਰਮੇਸ਼ਰ ਦਾ ਸਰੂਪ ਕਿਹੋ ਜਿਹਾ ਹੈ?

ਉ: ੭. ਹੇ ਭਾਈਓ! ਉਹ ਪਰਮੇਸ਼ਰ ਪਾਰਬ੍ਰਹਮ ਹੈ, ਸਰਵ ਥਾਂ ਪਰੀ-ਪੂਰਨ ਹੈ, ਫਿਰ ਉਹ ਸਭ ਤੋਂ ਉੱਚਾ ਹੈ, ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ ਤੇ ਪਾਰ ਰਹਿਤ ਹੈ।

੮. ਹੇ ਭਾਈ! ਜੋ ਐਹੋ ਜਿਹੇ ਸੁਖਾਂ ਦੇ ਸਾਗਰ ਪਰਮੇਸ਼ਰ ਦੇ ਗੁਣ ਗਾਉਂਦਾ ਹੈ ਅਤੇ ਉਸ ਦਾ ਨਾਮ ਧਿਆਉਂਦਾ ਹੈ, ਉਹ ਮਨੁੱਖ ਆਪਣਾ ਜਨਮ ਜੂਏ ਦੀ ਹਾਰ ਵਾਂਗ ਹਾਰ ਕੇ ਨਹੀਂ ਜਾਂਦਾ। (ਭਾਵ ਉਹ ਇਸ ਅਮੋਲਕ ਜਨਮ ਨੂੰ ਬੇ-ਅਰਥ ਨਹੀਂ ਗਵਾਉਂਦਾ)।੩।

ਪ੍ਰ: ਕਿਉਂ ਸਾਈਂ ਜੀ! ਕਾਮ ਆਦਿਕ ਵਿਕਾਰਾਂ ਤੋਂ ਬਚਣ ਲਈ ਕੀ ਉਪਾਅ ਹੈ?

ਉ: ੯. (ਹੇ ਭਾਈਓ! ਵਿਕਾਰਾਂ ਤੋਂ ਬਚਣ ਲਈ ਇਕੋ ਹੀ ਉਪਾਅ ਅਰਦਾਸ ਹੈ, ਇਉਂ ਜੋਦੜੀ ਕਰੋ) ਹੇ ਨਿਰਗੁਣਾਂ ਦੇ ਦਾਤੇ! ਮੇਰਾ ਮਨ ਕਾਮ, ਕ੍ਰੋਧ, ਲੋਭ, ਮੋਹ ਵਿਚ ਲੀਨ ਹੋ ਰਿਹਾ ਹੈ।

੧੦. ਗੁਰੂ ਸਾਹਿਬ ਫ਼ੁਰਮਾਉਂਦੇ ਹਨ—ਐ ਵਾਹਿਗੁਰੂ! ਕਿਰਪਾ ਕਰਕੇ ਮੈਨੂੰ ਆਪਣਾ ਨਾਮ ਦਿਓ, ਮੈਂ ਆਪ ਤੋਂ ਸਦਾ ਕੁਰਬਾਨ ਜਾਂਦਾ ਹਾਂ।੪।੧।੧੩੮।

***ਭਾਵਾਰਥ :*** ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਨੇ ਉਸ ਹਰੀ ਦੇ ਅਨੰਤ ਗੁਣ ਦੱਸ ਕੇ ਉਸ ਨੂੰ ਸਦਾ ਹੀ ਯਾਦ ਰੱਖਣ ਲਈ ਪ੍ਰੇਰਨਾ ਕੀਤੀ ਹੈ ਅਤੇ ਅੰਤ ਵਿਚ ਉਸ ਪਰਮੇਸ਼ਰ ਤੋਂ ਸਭ ਤੋਂ ਉੱਤਮ ਮੰਗ, ਉਸ ਪਰਮੇਸ਼ਰ ਦਾ ਨਾਮ ਮੰਗਿਆ ਹੈ, ਜੋ ਮਨੁੱਖ ਨੂੰ ਲੋਕ-ਪ੍ਰਲੋਕ ਵਿਚ ਸਦਾ ਹੀ ਸੁਖਾਂ ਦਾ ਦਾਤਾ ਹੈ।

## ਰਾਗੁ ਗਉੜੀ ਚੇਤੀ ਮਹਲਾ ੫

### ੧ੴ ਸਤਿਗੁਰ ਪ੍ਰਸਾਦਿ ॥

**੧. ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥**
**੨. ਜੀਤਿ ਜਨਮੁ ਇਹੁ ਰਤਨੁ ਅਮੋਲਕੁ**
**ਸਾਧਸੰਗਤਿ ਜਪਿ ਇਕ ਖਿਨਾ ॥੧॥ ਰਹਾਉ ॥**
**੩. ਸੁਤ ਸੰਪਤਿ ਬਨਿਤਾ ਬਿਨੋਦ ॥**
**੪. ਛੋਡਿ ਗਏ ਬਹੁ ਲੋਗ ਭੋਗ ॥੧॥**
**੫. ਹੈਵਰ ਗੈਵਰ ਰਾਜ ਰੰਗ ॥**

**੬. ਤਿਆਗਿ ਚਲਿਓ ਹੈ ਮੂੜ ਨੰਗ ॥੨॥**
**੭. ਚੋਆ ਚੰਦਨ ਦੇਹ ਫੂਲਿਆ ॥**
**੮. ਸੋ ਤਨੁ ਧਰ ਸੰਗਿ ਰੂਲਿਆ ॥੩॥**
**੯. ਮੋਹਿ ਮੋਹਿਆ ਜਾਨੈ ਦੂਰਿ ਹੈ ॥**
**੧੦. ਕਹੁ ਨਾਨਕ ਸਦਾ ਹਦੂਰਿ ਹੈ ॥੪॥੧॥੧੩੯॥**

***ਪਦ ਅਰਥ :*** ਰੇ—ਹੇ ਭਾਈ। ਜੀਤਿ—ਜਿੱਤ ਲੈ। ਅਮੋਲਕੁ—ਜਿਸ ਦਾ ਮੁੱਲ ਨਾ ਪਾਇਆ ਜਾ ਸਕੇ। ਸੁਤ—ਪੁੱਤਰ। ਸੰਪਤਿ—ਧਨ ਪਦਾਰਥ, ਦੌਲਤ। ਬਨਿਤਾ—ਇਸਤ੍ਰੀ। ਬਿਨੋਦ—ਲਾਡ ਪਿਆਰ, ਅਨੰਦ ਦੇਣ ਵਾਲੇ ਭੋਗ। ਹੈਵਰ—ਵਧੀਆ ਘੋੜੇ। ਗੈਵਰ—ਵਧੀਆ ਹਾਥੀ। ਚੋਆ—ਅਤਰ। ਮੂੜ ਨੰਗ—ਨਿਰਲੱਜ ਮੂਰਖ। ਦੇਹ—ਸਰੀਰ। ਫੂਲਿਆ—ਹੰਕਾਰੀ ਹੋਇਆ, ਫੁੱਲਿਆ, ਖ਼ੁਸ਼ ਹੋਇਆ। ਧਰ ਸੰਗਿ—ਧਰਤੀ ਨਾਲ, ਉਹ ਸਰੀਰ ਜ਼ਮੀਨ 'ਤੇ ਰੁਲਦਾ ਹੈ। ਮੋਹਿ—ਮੋਹ ਵਿਚ। ਹਦੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ।

***ਅਰਥ :***

ਪ੍ਰ: ਹੇ ਸਾਈਂ ਜੀ! ਸੁਖ ਪ੍ਰਾਪਤੀ ਦਾ ਅਸਲ ਤਰੀਕਾ ਕਿਹੜਾ ਹੈ?

ਉ: ੧. ਹੇ ਪਿਆਰੇ! ਉਸ ਪਰਮਾਤਮਾ ਦੀ ਭਗਤੀ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ।

੨. ਸੋ, ਤੂੰ ਸੰਗਤ ਵਿਚ ਮਿਲਕੇ ਪਲ-ਪਲ ਹਰੀ ਦੀ ਭਗਤੀ ਕਰਕੇ ਅਮੋਲਕ ਰਤਨ ਵਰਗਾ ਇਹ ਮਨੁੱਖਾ-ਜਨਮ ਜਿੱਤ ਲੈ।੧।ਰਹਾਉ।

ਪ੍ਰ: ਦਾਤਾ ਜੀਉ! ਇਨ੍ਹਾਂ ਸੰਬੰਧੀਆਂ ਤੇ ਮਾਇਆ ਦਾ ਮੋਹ ਛੱਡਿਆ ਨਹੀਂ ਜਾਂਦਾ?

ਉ:੩-੪. ਐ ਮਿੱਤਰਾ! ਤੈਥੋਂ ਪਹਿਲੇ, ਪੁੱਤਰ, ਦੌਲਤ, ਇਸਤ੍ਰੀ ਤੇ ਅਨੰਦ ਵਾਲੇ ਭੋਗ ਬਹੁਤੇ ਲੋਕ ਭੋਗਦੇ-ਭੋਗਦੇ, ਸਭ ਕੁਝ ਏਥੇ ਹੀ ਛੱਡ ਕੇ ਚਲੇ ਗਏ ਹਨ ਅਤੇ ਚਲੇ ਜਾਣਗੇ।੧।

੫-੬. ਐ ਮੂਰਖ! ਚੰਗੇ-ਚੰਗੇ ਹਾਥੀ, ਘੋੜੇ ਤੇ ਰਾਜਸੀ ਅਨੰਦ, ਜੋ ਭੋਗਦਾ ਹੈਂ, ਇਹ ਸਭੋ ਕੁਝ ਛੱਡ ਕੇ ਚਲਾ ਜਾਵੇਂਗਾ।੨।

੭. ਹੇ ਕਮਲਿਆ! ਤੂੰ ਇਸ ਸਰੀਰ ਨੂੰ ਅਤਰ ਤੇ ਚੰਦਨ ਆਦਿਕ ਲਾ ਕੇ ਮਾਣ ਕਰਦਾ ਹੈਂ, ਜਾਮੇ ਵਿਚ ਨਹੀਂ ਸਮਾਉਂਦਾ।

੮. ਤੂੰ ਯਾਦ ਰੱਖ! ਇਸ ਸਰੀਰ ਨੇ ਆਖ਼ਰ ਮਿੱਟੀ ਵਿਚ ਰੁਲ ਜਾਣਾ ਹੈ।੩।

ਪ੍ਰ: ਕਿਉਂ ਜੀ! ਇਹ ਜੀਵ ਇਸ ਸਹੀ ਵੀਚਾਰ ਨੂੰ ਸਮਝਦਾ ਕਿਉਂ ਨਹੀਂ?

ਉ: ੯. ਇਹ ਜੀਵ ਸਮਝਦਾ ਇਸ ਲਈ ਨਹੀਂ ਕਿ ਇਹ ਮਨੁੱਖ ਮੋਹ ਵਿਚ ਮੋਹਿਆ ਹੋਇਆ, ਉਸ ਪਰਮੇਸ਼ਰ ਨੂੰ ਦੂਰ ਜਾਣਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਤਾਂ ਸਦਾ ਹਾਜ਼ਰ-ਨਾਜ਼ਰ ਹੈ।੪।੧।੧੩੯।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਇਹ ਹੈ ਕਿ ਸੰਸਾਰ ਦੇ ਭੋਗਾਂ ਵਿਚ ਸੁਖ ਨਹੀਂ, ਅਸਲ ਸੁਖ ਨਾਮ ਵਿਚ ਹੈ। ਭੋਗ ਛੱਡਣੇ ਪੈਂਦੇ ਹਨ। ਉਹ ਪਰਮੇਸ਼ਰ ਹਾਜ਼ਰਾ-ਹਜ਼ੂਰ, ਸਦਾ ਅੰਗ-ਸੰਗ ਹੈ, ਉਸ ਦੇ ਨਾਮ ਨਾਲ ਜੁੜਿਆਂ ਉਸ ਵਿਚ ਮਿਲ ਜਾਈਦਾ ਹੈ, ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ, ਫਿਰ ਜੂਨਾਂ ਵਿਚ ਫਿਰਨ ਰੂਪ ਵਿਛੋੜਾ ਨਹੀਂ ਹੁੰਦਾ।

## ਗਉੜੀ ਮਹਲਾ ੫ ॥

**੧. ਮਨ ਧਰ ਤਰਬੇ ਹਰਿ ਨਾਮ ਨੋ ॥**
**੨. ਸਾਗਰ ਲਹਰਿ ਸੰਸਾ ਸੰਸਾਰੁ**
**ਗੁਰੁ ਬੋਹਿਥੁ ਪਾਰ ਗਰਾਮਨੋ ॥੧॥ ਰਹਾਉ ॥**
**੩. ਕਲਿ ਕਾਲਖ ਅੰਧਿਆਰੀਆ ॥**
**੪. ਗੁਰ ਗਿਆਨ ਦੀਪਕ ਉਜਿਆਰੀਆ ॥੧॥**
**੫. ਬਿਖੁ ਬਿਖਿਆ ਪਸਰੀ ਅਤਿ ਘਨੀ ॥**
**੬. ਉਬਰੇ ਜਪਿ ਜਪਿ ਹਰਿ ਗੁਨੀ ॥੨॥**
**੭. ਮਤਵਾਰੋ ਮਾਇਆ ਸੋਇਆ ॥**
**੮. ਗੁਰ ਭੇਟਤ ਭ੍ਰਮੁ ਭਉ ਖੋਇਆ ॥੩॥**
**੯. ਕਹੁ ਨਾਨਕ ਏਕੁ ਧਿਆਇਆ ॥**
**੧੦. ਘਟਿ ਘਟਿ ਨਦਰੀ ਆਇਆ ॥੪॥੨॥੧੪੦॥**

***ਪਦ ਅਰਥ :*** ਮਨ—ਹੇ ਮਨ। ਧਰ—ਆਸਰਾ। ਤਰਬੇ—ਤਰਨ ਵਾਸਤੇ। ਨਾਮ ਨੋ—ਨਾਮ ਨੂੰ। ਸੰਸਾ—ਵਹਿਮ, ਫ਼ਿਕਰ। ਬੋਹਿਥੁ—ਜਹਾਜ਼। ਪਾਰ ਗਰਾਮਨੋ—ਪਾਰ ਲੰਘਣ ਲਈ, ਪਾਰ ਲੈ ਜਾਣ ਵਾਲਾ। ਕਲਿ—ਝਗੜਾ, ਬਖੇੜਾ। ਅੰਧਿਆਰੀਆ—ਹਨੇਰਾ ਪੈਦਾ ਕਰਨ ਵਾਲੀ। ਦੀਪਕ—ਦੀਵਾ। ਉਜਿਆਰੀਆ—ਚਾਨਣ ਪੈਦਾ ਕਰਨ ਵਾਲਾ। ਬਿਖੁ—ਜ਼ਹਿਰ। ਬਿਖਿਆ—ਮਾਇਆ। ਪਸਰੀ—ਖਿੱਲਰੀ ਹੋਈ। ਘਨੀ—ਸੰਘਣੀ। ਉਬਰੇ—ਬਚ ਗਏ। ਹਰਿ ਗੁਨੀ—ਹਰੀ ਦੇ ਗੁਣਾਂ ਨੂੰ। ਮਤਵਾਰੋ—ਮਤਵਾਲਾ, ਮਸਤ, ਨਸ਼ੱਈ, ਸ਼ੁਦਾਈ। ਭੇਟਤ—ਮਿਲਦਿਆਂ। ਖੋਇਆ—ਦੂਰ ਕਰ ਲਿਆ। ਘਟਿ ਘਟਿ—ਹਰੇਕ ਘਟ ਵਿਚ।

***ਅਰਥ :***

ਪ੍ਰ: ਸਾਈਂ ਜੀ! ਸੰਸਾਰ-ਸਾਗਰ ਤੋਂ ਪਾਰ ਹੋਣ ਲਈ ਮਨ ਨੂੰ ਕੀ ਢਾਰਸ ਦਿੱਤੀ ਜਾਏ?

ਉ: ੧. ਹੇ ਭਾਈ! ਮਨ ਨੂੰ ਇਉਂ ਸਮਝਾਓ ਕਿ ਹੇ ਪਿਆਰੇ! ਇਕ ਪਰਮਾਤਮਾ ਦੇ ਨਾਮ ਨੂੰ ਹੀ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਆਸਰਾ ਜਾਣ।

੨. ਹੇ ਮਨਾ! ਇਹ ਸੰਸਾਰ ਇਕ ਸਮੁੰਦਰ ਹੈ, ਇਸ ਵਿਚ ਸੰਸੇ ਲਹਿਰਾਂ ਹਨ, ਗੁਰੂ ਇਸ ਸਮੁੰਦਰ ਤੋਂ ਪਾਰ ਲੈ ਜਾਣ ਵਾਲਾ ਜਹਾਜ਼ ਹੈ, ਤੂੰ ਇਸ ਤੋਂ ਤਰਨ ਲਈ ਹਰੀ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਲੈ।੧।ਰਹਾਉ।

੩. ਐ ਪਿਆਰੇ! ਇਸ ਕਲਜੁਗ ਵਿਚ ਅਗਿਆਨਤਾ ਦੇ ਹਨੇਰੇ ਦੀ ਐਸੀ ਕਾਲਖ ਹੈ।

੪. ਇਸ ਵਿਚ ਕੇਵਲ ਗੁਰੂ ਦੇ ਗਿਆਨ ਦੇ ਦੀਪਕ ਦਾ ਹੀ ਚਾਨਣਾ ਹੋ ਸਕਦਾ ਹੈ।੧।

੫. ਹੇ ਭਾਈ! ਜਗਤ ਵਿਚ ਮਾਇਆ ਦੇ ਮੋਹ ਦੀ ਜ਼ਹਿਰ ਬਹੁਤ ਹੀ ਸੰਘਣੀ ਖਿੱਲਰੀ ਹੋਈ ਹੈ।

੬. ਹਰੀ ਦੇ ਗੁਣਾਂ ਨੂੰ ਜਪ-ਜਪ ਕੇ (ਮਾਇਆ ਦੀ ਜ਼ਹਿਰ ਤੋਂ) ਬਚ ਗਏ ਭਾਵ ਵਾਹਿਗੁਰੂ ਦਾ ਸਿਮਰਨ ਕਰਨ ਵਾਲਿਆਂ ਨੂੰ ਪ੍ਰਭਾਵਿਤ ਨਹੀਂ ਕਰ ਸਕਦੀ। (ਭਗਤ ਕਬੀਰ ਜੀ ਵਾਂਗ ਮਾਇਆ ਡਰਦੀ ਉਨ੍ਹਾਂ ਦੇ ਨੇੜੇ ਨਹੀਂ ਆਉਂਦੀ।)

੭. ਇਹ ਮਨੁੱਖ ਮਾਇਆ ਦਾ ਮਤਵਾਲਾ ਹੋਇਆ, ਮੋਹ ਦੀ ਗਾੜ੍ਹੀ ਨੀਂਦ ਵਿਚ ਸੁੱਤਾ ਪਿਆ ਹੈ।

੮. ਪਰ, ਗੁਰੂ ਨੂੰ ਮਿਲਣ ਨਾਲ ਹੀ ਇਸ ਦਾ ਭਰਮ ਤੇ ਡਰ ਦੂਰ ਹੋ ਜਾਂਦਾ ਹੈ।੩।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਮਨੁੱਖ ਉਸ ਇਕ ਪਰਮੇਸ਼ਰ ਨੂੰ ਧਿਆਉਂਦਾ ਹੈ।

੧੦. ਉਸ ਨੂੰ ਘਟਾਂ ਘਟਾਂ ਵਿਚ ਇਕ ਵਾਹਿਗੁਰੂ ਹੀ ਸੰਪੂਰਨ ਹੋਇਆ ਦਿੱਸ ਆਉਂਦਾ ਹੈ।੪।੨।੧੪੦।

## ਗਉੜੀ ਮਹਲਾ ੫ ॥

**੧. ਦੀਬਾਨੁ ਹਮਾਰੋ ਤੁਹੀ ਏਕ ॥**
**੨. ਸੇਵਾ ਥਾਰੀ ਗੁਰਹਿ ਟੇਕ ॥੧॥ ਰਹਾਉ ॥**
**੩. ਅਨਿਕ ਜੁਗਤਿ ਨਹੀ ਪਾਇਆ ॥**
**੪. ਗੁਰਿ ਚਾਕਰ ਲੈ ਲਾਇਆ ॥੧॥**
**੫. ਮਾਰੇ ਪੰਚ ਬਿਖਾਦੀਆ ॥**
**੬. ਗੁਰ ਕਿਰਪਾ ਤੇ ਦਲੁ ਸਾਧਿਆ ॥੨॥**
**੭. ਬਖਸੀਸ ਵਜਹੁ ਮਿਲਿ ਏਕੁ ਨਾਮ ॥**
**੮. ਸੂਖ ਸਹਜ ਆਨੰਦ ਬਿਸ੍ਰਾਮ ॥੩॥**
**੯. ਪ੍ਰਭ ਕੇ ਚਾਕਰ ਸੇ ਭਲੇ ॥**
**੧੦. ਨਾਨਕ ਤਿਨ ਮੁਖ ਊਜਲੇ ॥੪॥੩॥੧੪੧॥**

***ਪਦ ਅਰਥ :*** ਦੀਬਾਨੁ[੧]—ਆਸਰਾ, ਹਾਕਮ। ਥਾਰੀ—ਤੇਰੀ। ਗੁਰਹਿ—ਗੁਰੂ ਦੀ। ਟੇਕ—ਓਟ। ਜੁਗਤਿ—ਢੰਗ, ਤਰੀਕਾ। ਚਾਕਰ—ਚਾਕਰੀ ਵਿਚ, ਨੌਕਰ, ਸੇਵਕ। ਲੈ—ਲੈ ਕੇ ਭਾਵ ਨਾਲ ਲੈ ਕੇ। ਬਿਖਾਦੀ—ਝਗੜਾਲੂ। ਦਲੁ—ਫ਼ੌਜ। ਸਾਧਿਆ—ਕਾਬੂ ਕਰ ਲਿਆ। ਬਖਸੀਸ—ਦਾਨ। ਵਜਹੁ—ਰੁਜ਼ੀਨਾ, ਤਨਖ਼ਾਹ। ਮਿਲਿ—ਮਿਲੈ; ਮਿਲ ਜਾਏ। ਸਹਜ—ਆਤਮਕ ਅਡੋਲਤਾ। ਸੇ—ਉਹ। ਉਜਲੇ—ਰੌਸ਼ਨ, ਚਮਕਦੇ।

***ਅਰਥ :***

ਪ੍ਰ: ਕੀ, ਰੱਬ ਦੇ ਪਿਆਰੇ ਕਿਸੇ ਹੋਰ ਦੀ ਵੀ ਚਿਤ ਵਿਚ ਆਸ ਰੱਖਦੇ ਹਨ?

ਉ: ੧. ਉੱਕਾ ਹੀ ਨਹੀਂ, ਹੇ ਭਾਈ! ਉਹ ਤਾਂ ਸਦਾ ਇਹੋ ਕਹਿੰਦੇ ਹਨ ਕਿ ਹੇ ਹਰੀ! ਸਿਰਫ਼ ਤੂੰਹੀ ਮੇਰਾ ਦੀਵਾਨ ਹੈਂ, ਆਸਰਾ ਹੈਂ, ਮਾਲਕ ਹੈਂ।

੨. ਪਰ, ਤੇਰੀ ਸੇਵਾ ਸਾਨੂੰ ਗੁਰੂ ਦੇ ਆਸਰੇ ਹੀ ਮਿਲੀ ਹੈ।੧।

੩. ਹੇ ਪ੍ਰਭੂ! ਅਸੀਂ ਪਹਿਲੋਂ ਕਈ ਤਰੀਕੇ ਕੀਤੇ, ਪਰ ਕਿਸੇ ਵੀ ਜੁਗਤੀ ਨਾਲ ਤੈਨੂੰ ਨਹੀਂ ਸਾਂ ਪਾ ਸਕੇ।

੪. ਪਰ, ਗੁਰੂ ਨੇ ਲੈ ਕੇ ਤੇਰੀ ਸੇਵਾ ਵਿਚ ਲਾ ਦਿੱਤਾ।੧।

ਪ੍ਰ: ਗੁਰੂ ਦੀ ਸੇਵਾ ਦਾ ਫਲ ਤੁਹਾਨੂੰ ਕੀ ਮਿਲਿਆ?

ਉ: ੫. ਹੇ ਭਾਈਓ! ਹੁਣ ਮੈਂ ਪੰਜੇ (ਕਾਮ ਆਦਿਕ) ਝਗੜਾਲੂ ਜੋ ਹਮੇਸ਼ਾਂ ਹੀ ਬਿਖਾਦ ਖੜੀ ਕਰ ਰੱਖਦੇ ਸਨ, (ਉਨ੍ਹਾਂ ਨੂੰ ਗੁਰੂ ਦੀ ਕਿਰਪਾ ਨਾਲ) ਮਾਰ ਲਿਆ ਹੈ।

੬. ਸਗੋਂ ਗੁਰੂ ਦੀ ਕਿਰਪਾ ਦਾ ਸਦਕਾ, ਇਸ (ਸਾਰੀ ਆਸੁਰੀ) ਸੈਨਾ (ਅੰਦਰੂਨੀ ਦੁਸ਼ਮਣ) ਹੀ ਸਾਧ ਲਈ, ਭਾਵ ਜਿੱਤ ਲਈ ਹੈ।੨।

੭. ਸਾਨੂੰ ਗੁਰੂ ਤੋਂ ਹਰੀ ਦਾ ਨਾਮ ਰੁਜ਼ੀਨਾ ਮਿਲ ਗਿਆ ਹੈ।

੮. ਬਖ਼ਸ਼ੀਸ਼ ਸਾਨੂੰ ਸਹਿਜ ਦੇ ਸੁਖ ਦੀ, ਆਤਮਕ ਅਨੰਦ ਦੀ ਤੇ ਸੁਖ ਅਨੰਦ ਵਿਚ ਅਰਾਮ ਕਰਨ ਦੀ ਮਿਲੀ ਹੈ।੩।

੯. ਹੇ ਭਾਈਓ! ਸਮਝ ਲਓ ਕਿ ਜੋ ਪ੍ਰਭੂ ਦੇ ਨੌਕਰ ਸੇਵਕ ਹਨ, ਓਹੀ ਭਲੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਲੋਕ-ਪਰਲੋਕ ਵਿਚ ਉਨ੍ਹਾਂ ਦੇ ਹੀ ਮੂੰਹ ਉੱਜਲੇ (ਰੌਸ਼ਨ) ਹੁੰਦੇ ਹਨ।੪।੩।੧੪੧।

***ਭਾਵਾਰਥ :*** ਇਸ ਸ਼ਬਦ ਵਿਚ ਵਾਹਿਗੁਰੂ ਨੂੰ ਇਕ ਇਲਾਕੇ ਦੇ ਔਹਦੇਦਾਰ ਦੇ ਰੂਪ ਵਿਚ ਦਰਸਾ ਕੇ, ਉਸ ਦੀ ਚਾਕਰੀ ਕਰਨ ਦਾ ਢੰਗ ਦੱਸਦਿਆਂ ਹੋਇਆਂ, ਉਸ ਦਾ ਫਲ ਦੱਸਿਆ ਹੈ।

## ਗਉੜੀ ਮਹਲਾ ੫ ॥

**੧. ਜੀਅਰੇ ਓਲ੍ਹਾ ਨਾਮ ਕਾ ॥**
**੨. ਅਵਰੁ ਜਿ ਕਰਨ ਕਰਾਵਨੋ**
**ਤਿਨ ਮਹਿ ਭਉ ਹੈ ਜਾਮ ਕਾ ॥੧॥ ਰਹਾਉ ॥**
**੩. ਅਵਰ ਜਤਨਿ ਨਹੀ ਪਾਈਐ ॥**
**੪. ਵਡੈ ਭਾਗਿ ਹਰਿ ਧਿਆਈਐ ॥੧॥**
**੫. ਲਾਖ ਹਿਕਮਤੀ ਜਾਨੀਐ ॥**
**੬. ਆਗੈ ਤਿਲੁ ਨਹੀ ਮਾਨੀਐ ॥੨॥**
**੭. ਅਹੰਬੁਧਿ ਕਰਮ ਕਮਾਵਨੇ ॥**
**੮. ਗ੍ਰਿਹ ਬਾਲੂ ਨੀਰਿ ਬਹਾਵਨੇ ॥੩॥**
**੯. ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥**
**੧੦. ਨਾਮੁ ਨਾਨਕ ਸਾਧੂ ਸੰਗਿ ਮਿਲੈ ॥੪॥੪॥੧੪੨॥**

***ਪਦ ਅਰਥ :*** ਜੀਅ ਰੇ—ਹੇ ਜੀਵ, ਹੇ ਜਿੰਦੇ। ਓਲ੍ਹਾ—ਆਸਰਾ। ਅਵਰੁ—ਹੋਰ। ਜਿ—ਜਿਹੜਾ। ਕਰਨ ਕਰਾਵਨੋ—ਦੌੜ-ਭੱਜ, ਕੰਮ-ਕਾਜ ਕਰਨਾ ਹੈ। ਜਾਮ ਕਾ ਭਉ—ਜਮ ਦਾ ਡਰ, ਜੰਮਣ ਮਰਨ ਦਾ ਖ਼ਤਰਾ। ਜਤਨਿ—ਜਤਨ ਨਾਲ। ਭਾਗਿ—ਕਿਸਮਤ ਨਾਲ। ਧਿਆਈਐ—ਸਿਮਰਿਆ ਜਾ ਸਕਦਾ ਹੈ।

---

੧. ਦੀਬਾਨੁ : ਮੁਗ਼ਲ ਬਾਦਸ਼ਾਹਾਂ ਵੇਲੇ ਨਾਜ਼ਿਮ (ਸੂਬੇ) ਦਾ ਮਾਲ-ਮੰਤਰੀ ਪ੍ਰਬੰਧ-ਕਰਤਾ ਹੋਣ ਕਰਕੇ ਬਹੁਤ ਸਾਰੇ ਨੌਕਰ ਰੱਖਦਾ ਸੀ, ਉਸ ਨੂੰ ਲੋਕ ਦੀਬਾਨ ਕਹਿੰਦੇ ਸਨ। ਉਸ ਦੇ ਰੂਪਕ ਵਿਚ ਦੱਸਦੇ ਹਨ—ਸਾਡਾ ਦੀਬਾਨ ਅਕਾਲ ਪੁਰਖ ਹੈ, ਸਾਨੂੰ ਗੁਰੂ ਨੇ ਉਸ ਦੀ ਨੌਕਰੀ ਬਖ਼ਸ਼ੀ ਹੈ।

ਹਿਕਮਤੀ—ਚਤੁਰਾਈਆਂ, ਸਿਆਣਪਾਂ। ਜਾਨੀਐ—ਜਗਤ ਵਿਚ ਪ੍ਰਸਿੱਧ ਹੋ ਜਾਈਏ। ਆਗੈ—ਪ੍ਰਲੋਕ ਵਿਚ। ਮਾਨੀਐ—ਆਦਰ ਮਿਲਦਾ ਹੈ। ਅਹੰਬੁਧਿ—ਹੰਕਾਰ ਪੈਦਾ ਕਰਨ ਵਾਲੀ ਅਕਲ। ਬਾਲੂ—ਰੇਤ। ਨੀਰਿ—ਨੀਰ ਨੇ, ਪਾਣੀ ਨੇ। ਬਹਾਵਨੇ—ਰੋੜ੍ਹ ਦਿੱਤੇ। ਸਾਧੂ ਸੰਗਿ—ਗੁਰੂ ਦੀ ਸੰਗਤ ਵਿਚ।

***ਅਰਥ :***

ਪ੍ਰ: ਕਿਉਂ ਜੀ! ਰੱਬੀ-ਮਾਰਗ 'ਤੇ ਟੁਰਨ ਵਾਲਿਆਂ ਦਾ ਜਦ ਮਨ ਡਾਵਾਂ-ਡੋਲ ਹੁੰਦਾ ਹੋਵੇ, ਤਾਂ ਉਹ ਇਸ ਨੂੰ ਕਿਵੇਂ ਢਾਰਸ ਦਿੰਦੇ ਹਨ?

ਉ: ੧. ਹੇ ਪਿਆਰੇ! ਉਹ ਮਨ ਨੂੰ ਇਉਂ ਕਹਿੰਦੇ ਹੋਏ ਨਿਡਰ ਕਰਦੇ ਹਨ ਕਿ ਹੇ ਮਨਾ! ਤੂੰ ਇਕ ਪਰਮੇਸ਼ਰ ਦੇ ਨਾਮ ਦਾ ਹੀ ਆਸਰਾ ਲੈ। ਇਹੋ ਆਸਰਾ ਹੀ ਲੋਕ-ਪ੍ਰਲੋਕ ਵਿਚ ਸਹਾਇਤਾ ਕਰਦਾ ਹੈ ਅਤੇ ਨਿਰਭਉ ਕਰਦਾ ਹੈ।

ਪ੍ਰ: ਸਾਈਂ ਜੀਉ! ਅਨੇਕਾਂ ਲੋਕੀਂ ਜਮਾਂ ਦੇ ਡਰ ਤੋਂ ਨਿਡਰ ਹੋਣ ਲਈ, ਕਈ ਤਰ੍ਹਾਂ ਦੇ ਕੰਮ ਕਰਦੇ ਹਨ, ਕੀ ਉਹ ਨਿਰਭਉ ਨਹੀਂ ਹੋ ਸਕਣਗੇ?

ਉ: ੨. ਨਹੀਂ, ਹੇ ਪਿਆਰੇ! ਨਾਮ ਤੋਂ ਬਿਨਾਂ, ਜੋ ਹੋਰ ਅਨੇਕ ਤਰ੍ਹਾਂ ਦੇ ਕੰਮ ਕਰਨ ਦਾ ਉੱਦਮ ਕਰਨਾ ਤੇ ਕਰਾਉਣਾ ਹੈ, ਉਨ੍ਹਾਂ ਸਾਰਿਆਂ ਵਿਚ ਜਮਾਂ ਦਾ ਡਰ ਬਣਿਆਂ ਰਹਿੰਦਾ ਹੈ।੧।ਰਹਾਉ।

੩. ਇਸ ਲਈ ਹੇ ਭਰਾਵੋ! ਹੋਰ ਕਿਸੇ ਜਤਨ ਕੀਤਿਆਂ ਪਰਮੇਸ਼ਰ ਪ੍ਰਾਪਤ ਨਹੀਂ ਹੋ ਸਕਦਾ, ਪਰ ਜੇ ਹਰੀ ਦਾ ਸਿਮਰਨ ਕਰੀਏ ਤਾਂ ਉਹ ਜ਼ਰੂਰ ਪ੍ਰਾਪਤ ਹੋ ਜਾਂਦਾ ਹੈ।

੪. ਪਰ ਇਹ ਹਰੀ ਦਾ ਸਿਮਰਨ ਵੱਡੇ ਭਾਗਾਂ ਨਾਲ ਹੀ ਮਿਲਦਾ ਹੈ।੧।

੫. ਹੇ ਭਾਈ! ਜੇ ਕਰ ਜਗਤ ਵਿਚ ਲੱਖਾਂ ਚਤੁਰਾਈਆਂ ਦੇ ਕਾਰਨ ਇੱਜ਼ਤ ਭੀ ਖੱਟ ਲਈਏ।

੬. ਪਰ ਯਾਦ ਰੱਖੋ, ਅੱਗੇ (ਹਰੀ ਦੀ ਦਰਗਾਹ ਵਿਚ) ਗਿਆਂ, ਇਨ੍ਹਾਂ ਰਾਹੀਂ ਇਕ ਰਤਾ ਭਰ ਵੀ ਆਦਰ ਨਹੀਂ ਮਿਲਦਾ, (ਭਾਵ ਇਹ ਪ੍ਰਵਾਨ ਨਹੀਂ ਹੁੰਦੀਆਂ)।੨।

ਪ੍ਰ: ਸਾਈਂ ਜੀ! ਕਈ ਲੋਕ ਧਾਰਮਿਕ ਕੰਮ ਕਰਦੇ ਹਨ, ਕੀ ਉਹ ਪ੍ਰਵਾਨ ਨਹੀਂ ਹੋਣਗੇ?

ਉ: ੭. ਹੇ ਭਰਾਵੋ! ਯਾਦ ਰੱਖੋ, ਕੋਈ ਆਪਣੇ ਵਲੋਂ ਤਾਂ ਧਾਰਮਿਕ ਕੰਮ ਜਾਣ ਕੇ ਕਰੀ ਜਾਂਦਾ ਹੈ। ਪਰ, ਕਰਦਾ ਉਹ ਹੰਗਤਾ ਸਹਿਤ ਹੈ, ਇਸ ਤਰ੍ਹਾਂ ਦੇ ਕੀਤੇ ਕੰਮ ਇਸੇ ਤਰ੍ਹਾਂ ਹੀ ਜਾਣੋ:

੮. ਜਿਵੇਂ ਕੋਈ ਰੇਤੇ ਦੇ ਘਰ ਉਸਾਰ ਰਿਹਾ ਹੋਵੇ, ਉਨ੍ਹਾਂ ਨੂੰ ਤਾਂ ਪਾਣੀ ਨੇ ਰੋੜ੍ਹ ਕੇ ਲੈ ਜਾਣਾ ਹੈ।੩।

ਪ੍ਰ: ਕਿਉਂ ਸਾਈਂ ਜੀਉ! ਉਹ ਨਿਰਭਉ ਕਰਨ ਵਾਲਾ ਨਾਮ ਕਿਥੋਂ ਮਿਲੇ?

ਉ: ੯. ਹੇ ਭਾਈ! ਜੇ ਕ੍ਰਿਪਾਲੂ ਪ੍ਰਭੂ ਕਿਰਪਾ ਕਰ ਦੇਵੇ। ਤਾਂ:

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਨਾਮ ਸਾਧੂਆਂ ਦੇ ਸੰਗ ਵਿਚੋਂ ਪ੍ਰਾਪਤ ਹੁੰਦਾ ਹੈ।੪।੪।੧੪੨।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਦਰਸਾ ਰਹੇ ਹਨ ਕਿ ਮਨੁੱਖ ਨੂੰ ਨਿਰਭੈ ਕਰਨ ਵਾਲਾ ਪਰਮੇਸ਼ਰ ਦਾ ਨਾਮ ਹੀ ਹੈ। ਹੋਰ ਕਰਮ ਕਰਨ ਵਿਚ ਜਮਾਂ ਦਾ ਡਰ ਬਣਿਆ ਰਹਿੰਦਾ ਹੈ। ਉਹ ਇਸ ਲਈ ਕਿ ਉਨ੍ਹਾਂ ਨੂੰ ਹਉਮੈ ਵਿਚ ਕੀਤਾ ਜਾਂਦਾ ਹੈ। ਸੋ, ਹਉਮੈ ਨੂੰ ਜਮਾਂ ਦੀ ਪਕੜ ਹੁੰਦੀ ਹੈ। ਇਸ ਲਈ ਉਹ ਕਰਮ, ਰੇਤ ਦੇ ਘਰ ਉਸਾਰਨ ਵਾਂਗ ਹਨ, ਪਾਣੀ ਪੈਣ 'ਤੇ ਉਹ ਘਰ ਸਭ ਢਹਿ ਢੇਰੀ ਹੋ ਜਾਂਦੇ ਹਨ। ਇਸ ਤਰ੍ਹਾਂ ਅੰਦਰ ਹੰਕਾਰ ਰੱਖ ਕੇ ਚੰਗੇ ਕੰਮ ਕਰਨੇ, ਪਾਠ ਪੂਜਾ ਕਰਨੀ, ਯੱਗ ਕਰਨੇ, ਸਭ ਹਾਥੀ ਦੇ ਨ੍ਹਾਉਣ ਵਾਂਗ ਫ਼ਜ਼ੂਲ ਹਨ।

**ਗਉੜੀ ਮਹਲਾ ੫ ॥**

**੧. ਬਾਰਨੈ ਬਲਿਹਾਰਨੈ ਲਖ ਬਰੀਆ ॥**
**੨. ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ ਰਹਾਉ ॥**
**੩. ਕਰਨ ਕਰਾਵਨ ਤੁਹੀ ਏਕ ॥**
**੪. ਜੀਅ ਜੰਤ ਕੀ ਤੁਹੀ ਟੇਕ ॥੧॥**
**੫. ਰਾਜ ਜੋਬਨ ਪ੍ਰਭ ਤੂੰ ਧਨੀ ॥**
**੬. ਤੂੰ ਨਿਰਗੁਨ ਤੂੰ ਸਰਗੁਨੀ ॥੨॥**
**੭. ਈਹਾ ਊਹਾ ਤੁਮ ਰਖੇ ॥**
**੮. ਗੁਰ ਕਿਰਪਾ ਤੇ ਕੋ ਲਖੇ ॥੩॥**
**੯. ਅੰਤਰਜਾਮੀ ਪ੍ਰਭ ਸੁਜਾਨੁ ॥**
**੧੦. ਨਾਨਕ ਤਕੀਆ ਤੁਹੀ ਤਾਣੁ ॥੪॥੫॥੧੪੩॥**

***ਪਦ ਅਰਥ :*** ਬਰੀਆ—ਵਾਰੀ। ਹੋ—ਹੇ ਭਾਈ! ਬਲਿਹਾਰਨੈ—ਸਦਕੇ, ਵਾਰੀ, ਘੋਲੀ। ਨਾਮੋ—ਨਾਮ ਹੀ। ਕੋ—ਦਾ। ਪ੍ਰਾਨ ਅਧਰੀਆ—ਜਿੰਦ ਦਾ ਆਸਰਾ। ਧਨੀ—ਮਾਲਕ। ਨਿਰਗੁਨ—ਮਾਇਆ ਦੇ ਤਿੰਨਾਂ ਗੁਣਾਂ ਤੋਂ ਰਹਿਤ, ਅਦ੍ਰਿਸ਼ਟ ਰੂਪ। ਸਰਗੁਨੀ—ਇਹ ਸਾਰਾ ਜਗਤ ਜਿਸ ਦਾ ਸਰੂਪ ਹੈ। ਈਹਾ—ਇਸ ਲੋਕ ਵਿਚ। ਊਹਾ—ਪ੍ਰਲੋਕ ਵਿਚ। ਤੇ—ਤੋਂ, ਨਾਲ। ਕੋ—ਕੋਈ ਵਿਰਲਾ। ਲਖੈ—ਸਮਝਦਾ ਹੈ। ਸੁਜਾਨੁ—ਸਿਆਣਾ। ਤਕੀਆ—ਸਹਾਰਾ। ਤਾਣੁ—ਬਲ, ਤਾਕਤ।

***ਅਰਥ :***

ਪ੍ਰ: ਹੇ ਗੁਰੋ! ਜਦ ਤੁਸੀਂ ਉਸ ਸੱਚੇ ਮਾਲਕ ਦੀ ਸਿਫ਼ਤ ਕਰਨੀ ਹੋਵੇ ਤਾਂ ਕਿਵੇਂ ਕਰਦੇ ਹੋ?

ਉ: ੧. ਹੇ ਭਾਈ! ਅਸੀਂ ਤਾਂ ਉਸ ਪ੍ਰਭੂ ਦੀ ਸਦਾ ਇਸ ਤਰ੍ਹਾਂ ਸਿਫ਼ਤ ਕਰਦੇ ਰਹਿੰਦੇ ਹਾਂ ਕਿ ਸਾਹਿਬ ਜੀ! ਮੈਂ ਤੈਥੋਂ ਸਦਕੇ ਹਾਂ, ਲੱਖਾਂ ਵਾਰੀ ਬਲਿਹਾਰ ਹਾਂ।

੨. ਹੇ ਸਾਹਿਬ ਜੀ! ਤੇਰਾ ਨਾਮ, ਕੇਵਲ ਨਾਮ ਹੀ ਮੇਰੇ ਪ੍ਰਾਣਾਂ ਦਾ ਆਸਰਾ ਹੈ।੧।ਰਹਾਉ।

੩. ਹੇ ਪ੍ਰਭੂ ਜੀ! ਤੂੰ ਆਪ ਵੀ ਸਭੋ ਕੁਝ ਕਰਨ ਦੀ ਤਾਕਤ ਰੱਖਦਾ ਹੈਂ ਅਤੇ ਜੀਵਾਂ ਪਾਸੋਂ ਕਰਵਾਉਣ ਦੀ ਸਮਰੱਥਾ ਰੱਖਦਾ ਹੈਂ।

੪. ਤੂੰਹੀ ਸਾਰੇ ਜੀਵਾਂ ਜੰਤਾਂ ਦਾ ਆਸਰਾ ਹੈਂ।੧।

੫. ਹੇ ਪ੍ਰਭੂ! ਮਨੁੱਖ ਨੂੰ ਰਾਜ ਅਤੇ ਜੋਬਨ ਦੇਣ ਵਾਲਾ ਮਾਲਕ ਭੀ ਤੂੰਹੀ ਹੈਂ।

੬. ਜਦੋਂ ਜਗਤ ਨਹੀਂ ਸੀ ਬਣਿਆ, ਉਸ ਵੇਲੇ ਮਾਇਆ ਦੇ ਤਿੰਨਾਂ ਗੁਣਾਂ ਤੋਂ ਰਹਿਤ ਵੀ ਤੂੰਹੀਓਂ ਸੀ। ਜਦੋਂ ਜਗਤ ਰਚ ਦਿੱਤਾ ਤਾਂ ਇਹ ਜੋ ਦਿੱਸਦਾ ਅਕਾਰ ਮਾਇਆ ਦੇ ਤਿੰਨਾਂ ਗੁਣਾਂ ਵਾਲਾ ਹੈ, ਇਹ ਭੀ ਤੂੰ ਆਪ ਹੀ ਹੈਂ।੨।

੭. ਹੇ ਪ੍ਰਭੂ ਜੀ! ਲੋਕ-ਪ੍ਰਲੋਕ ਵਿਚ ਤੂੰ ਹੀ ਸਭ ਦੀ ਰੱਖਿਆ ਕਰਦਾ ਹੈਂ।

੮. ਪਰ ਇਸ ਭੇਤ ਨੂੰ ਗੁਰੂ ਦੀ ਕਿਰਪਾ ਦੁਆਰਾ ਕੋਈ ਗੁਰਮੁਖ ਹੀ ਸਮਝਦਾ ਹੈ।੩।

੯. ਹੇ ਪ੍ਰਭੂ! ਤੂੰ ਸਾਰੇ ਹੀ ਜੀਵਾਂ ਦੇ ਦਿਲਾਂ ਦੀ ਜਾਣਨ ਵਾਲਾ ਹੈਂ ਅਤੇ ਤੂੰ ਹੀ ਸਿਆਣਾ ਹੈਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੀ ਓਟ, ਆਸਰਾ ਤੇ ਬਲ ਤੂੰਹੀ ਹੈਂ।੪।੫।੧੪੩।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਉਸ ਨਿਰੰਕਾਰ ਦੇ ਸਨਮੁਖ ਉਸਤਤੀ ਕਰਕੇ ਸਾਨੂੰ (ਜੀਵਾਂ ਨੂੰ) ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਦੀ ਜਾਚ ਦੱਸੀ ਹੈ।

### ਗਉੜੀ ਮਹਲਾ ੫ ॥

**੧. ਹਰਿ ਹਰਿ ਹਰਿ ਆਰਾਧੀਐ ॥**
**੨. ਸੰਤਸੰਗਿ ਹਰਿ ਮਨਿ ਵਸੈ**
**ਭਰਮੁ ਮੋਹੁ ਭਉ ਸਾਧੀਐ ॥੧॥ ਰਹਾਉ ॥**
**੩. ਬੇਦ ਪੁਰਾਣ ਸਿਮ੍ਰਿਤਿ ਭਨੇ ॥**
**੪. ਸਭ ਊਚ ਬਿਰਾਜਿਤ ਜਨ ਸੁਨੇ ॥੧॥**
**੫. ਸਗਲ ਅਸਥਾਨ ਭੈ ਭੀਤ ਚੀਨ ॥**
**੬. ਰਾਮ ਸੇਵਕ ਭੈ ਰਹਤ ਕੀਨ ॥੨॥**
**੭. ਲਖ ਚਉਰਾਸੀਹ ਜੋਨਿ ਫਿਰਹਿ ॥**
**੮. ਗੋਬਿੰਦ ਲੋਕ ਨਹੀ ਜਨਮਿ ਮਰਹਿ ॥੩॥**
**੯. ਬਲ ਬੁਧਿ ਸਿਆਨਪ ਹਉਮੈ ਰਹੀ ॥**
**੧੦. ਹਰਿ ਸਾਧ ਸਰਣਿ ਨਾਨਕ ਗਹੀ ॥੪॥੬॥੧੪੪॥**

***ਪਦ ਅਰਥ :*** ਆਰਾਧੀਐ—ਸਿਮਰਨਾ ਚਾਹੀਦਾ ਹੈ। ਮਨਿ ਵਸੈ—ਮਨ ਵਿਚ ਵਸਦਾ ਹੈ। ਸਾਧੀਐ—ਸਾਧ ਲਈਦਾ ਹੈ, ਜਿੱਤ ਲਈਦਾ ਹੈ, ਨਾਸ ਕਰ ਦੇਈਦਾ ਹੈ। ਭਨੇ—ਆਖਦੇ ਹਨ। ਸੁਨੇ—ਸੁਣੇ ਹਨ। ਬਿਰਾਜਿਤ—ਟਿਕੇ ਹੋਏ। ਅਸਥਾਨ—(ਹਿਰਦੇ) ਥਾਂ। ਭੈ ਭੀਤ ਚੀਨ—ਡਰਾਂ ਨਾਲ ਸਹਿਮੇ ਹੋਏ ਜਾਣ। ਫਿਰਹਿ—ਫਿਰਦੇ ਹਨ। ਜਨਮਿ—ਜੰਮ ਕੇ। ਮਰਹਿ—ਮਰਦੇ ਹਨ। ਰਹੀ—ਮੁੱਕ ਜਾਂਦੀ ਹੈ। ਗਹੀ—ਫੜੀ।

***ਅਰਥ :***

ਪ੍ਰ: ਕਿਉਂ ਜੀ! ਹਰੀ ਨੂੰ ਕਿਤਨਾ ਕੁ ਸਮਾਂ ਆਰਾਧਦੇ ਰਹੀਏ ?

ਉ: ੧. ਹੇ ਭਾਈਓ! ਉਸ ਪਰਮੇਸ਼ਰ ਦੇ ਹਰਿ ਹਰਿ ਨਾਮ ਨੂੰ ਹਰ ਸਮੇਂ ਹੀ ਸਿਮਰਦੇ ਰਹਿਣਾ ਚਾਹੀਦਾ ਹੈ।

ਪ੍ਰ: ਸਾਈਂ ਜੀ! ਉਸ ਦੇ ਸਿਮਰਨ ਕਰਨ ਲਈ ਕੋਈ ਖ਼ਾਸ ਥਾਂ ਦੱਸੋ।

ਉ: ੨. ਹੇ ਪਿਆਰਿਓ! ਸੰਤਾਂ ਦੀ ਸੰਗਤ ਵਿਚ ਮਿਲਕੇ ਉਸ ਦਾ ਸਿਮਰਨ ਕਰਦੇ ਰਹੋ, ਉਨ੍ਹਾਂ ਸ਼ਾਂਤ ਚਿੱਤ ਮਹਾਤਮਾ ਦੀ ਸੰਗਤ ਵਿਚ ਵਸਦਿਆਂ ਹਰੀ ਮਨ ਵਿਚ ਆ ਵਸਦਾ ਹੈ, ਜਿਸ ਕਰਕੇ ਭਰਮ, ਡਰ ਅਤੇ ਮੋਹ ਨੂੰ ਸਾਧ ਲਈਦਾ ਹੈ, ਭਾਵ ਜਿੱਤ ਲਈਦਾ ਹੈ।੧।ਰਹਾਉ।

ਪ੍ਰ: ਕਿਉਂ ਜੀ! ਤੁਸੀਂ ਸੰਤਾਂ ਦੀ ਸੰਗਤ ਨੂੰ ਇਤਨਾ ਉੱਚਾ ਦਰਜਾ ਕਿਸ ਲਈ ਦੇਂਦੇ ਹੋ ?

ਉ: ੩. ਹੇ ਭਰਾਵੋ! ਅਸੀਂ ਸੰਤਾਂ ਨੂੰ ਉੱਚਤਾ ਇਸ ਲਈ ਦਿੱਤੀ ਹੈ ਕਿ ਚਾਰ ਵੇਦ, ਅਠਾਰਾਂ ਪੁਰਾਣ ਤੇ ਸਤਾਈ ਸਿਮ੍ਰਿਤੀਆਂ ਸਾਰੇ ਇਕੋ ਹੀ ਗੱਲ ਕਹਿੰਦੇ ਹਨ ਕਿ:

੪. ਸਭ ਤੋਂ ਉੱਚੇ ਸੰਤ ਜਨ ਹੀ ਵਸਦੇ ਹਨ! ਭਾਵ ਸਭ ਲੋਕਾਂ ਤੋਂ ਉੱਚੇ ਸੰਤ ਹੀ ਆਤਮਕ ਟਿਕਾਣੇ 'ਤੇ ਟਿਕੇ ਹੋਏ ਸੁਣੇ ਜਾਂਦੇ ਹਨ।੧।

ਪ੍ਰ: ਸਾਈਂ ਜੀ! ਸੰਤ ਜਨਾਂ ਦਾ ਸਾਰਿਆਂ ਥਾਵਾਂ ਤੋਂ ਉੱਚਾ ਅਸਥਾਨ ਕਿਸ ਲਈ ਹੈ ?

ਉ: ੫. ਹੇ ਪਿਆਰੇ! ਹੋਰ ਸਾਰੇ ਥਾਂ ਡਰੇ ਹੋਏ ਹਨ, ਭਾਵ ਸਾਰੇ ਲੋਕ ਸਹਿਮ ਵਿਚ ਹਨ।

੬. ਪਰ ਵਾਹਿਗੁਰੂ ਨੇ ਆਪਣੇ ਭਗਤਾਂ ਨੂੰ ਸਾਰੇ ਡਰਾਂ ਤੋਂ ਰਹਿਤ ਕਰ ਦਿੱਤਾ ਹੈ।੨।

੭. ਹੋਰ ਸਾਰੇ ਹੀ ਲੋਕ ਚੁਰਾਸੀ ਲੱਖ ਜੂਨਾਂ ਵਿਚ ਭਟਕਦੇ ਫਿਰਦੇ ਹਨ।

੮. ਪਰ ਉਸ ਗੋਬਿੰਦ ਦੇ (ਲੋਕ) ਸੰਤ ਜਨ, ਨਾ ਤਾਂ ਉਹ ਜਨਮ ਵਿਚ ਮੁੜ ਕੇ ਆਉਂਦੇ ਹਨ ਅਤੇ ਨਾ ਹੀ ਉਹ ਮਰਦੇ ਹਨ।੩।

ਪ੍ਰ: ਸਾਈਂ ਜੀ! ਕੀ ਹੁਣ ਤੁਸੀਂ ਕੁਝ ਆਪਣੀ ਬੁੱਧੀ ਦੇ ਬਲ ਨਾਲ ਭੀ ਵੀਚਾਰ ਕਰਦੇ ਹੋ ?

ਉ: ੯. ਨਹੀਂ, ਹੇ ਭਾਈਓ! ਹੁਣ ਸਾਡੀ ਆਪਣੀ ਸੱਤਿਆ, ਬੁੱਧੀ, ਹੰਗਤਾ—ਮਮਤਾ, ਸਿਆਣਪ ਤਾਂ ਉੱਕਾ ਹੀ ਰਹਿ ਗਈ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਅਸੀਂ ਤਾਂ ਹੁਣ ਉਸ ਵਾਹਿਗੁਰੂ ਦੇ ਪਿਆਰੇ ਸਾਧੂ ਜਨਾਂ ਦੀ ਸ਼ਰਨ ਹੀ ਫੜ ਲਈ ਹੈ।੪।੬।੧੪੪।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਨੇ ਉਨ੍ਹਾਂ ਵਾਹਿਗੁਰੂ ਦੇ ਪਿਆਰੇ ਸੰਤਾਂ ਦੀ ਸੰਗਤ ਦਾ ਫਲ ਦਰਸਾਇਆ ਹੈ।

### ਗਉੜੀ ਮਹਲਾ ੫ ॥

**੧. ਮਨ ਰਾਮ ਨਾਮ ਗੁਨ ਗਾਈਐ ॥**
**੨. ਨੀਤ ਨੀਤ ਹਰਿ ਸੇਵੀਐ**
**ਸਾਸਿ ਸਾਸਿ ਹਰਿ ਧਿਆਈਐ ॥੧॥ ਰਹਾਉ ॥**
**੩. ਸੰਤਸੰਗਿ ਹਰਿ ਮਨਿ ਵਸੈ ॥**
**੪. ਦੁਖੁ ਦਰਦੁ ਅਨੇਰਾ ਭ੍ਰਮੁ ਨਸੈ ॥੧॥**

**੫. ਸੰਤ ਪ੍ਰਸਾਦਿ ਹਰਿ ਜਾਪੀਐ ॥**
**੬. ਸੋ ਜਨੁ ਦੂਖਿ ਨ ਵਿਆਪੀਐ ॥੨॥**
**੭. ਜਾ ਕਉ ਗੁਰੁ ਹਰਿ ਮੰਤ੍ਰੁ ਦੇ ॥**
**੮. ਸੋ ਉਬਰਿਆ ਮਾਇਆ ਅਗਨਿ ਤੇ ॥੩॥**
**੯. ਨਾਨਕ ਕਉ ਪ੍ਰਭ ਮਇਆ ਕਰਿ ॥**
**੧੦. ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥੪॥੭॥੧੪੫॥**

***ਪਦ ਅਰਥ :*** ਮਨ–ਹੇ ਮਨ। ਸੇਵੀਐ–ਸੇਵਾ ਭਗਤੀ ਕਰਨੀ ਚਾਹੀਦੀ ਹੈ। ਵਸੈ–ਵੱਸ ਪਏ। ਭ੍ਰਮੁ–ਭਟਕਣਾ। ਪ੍ਰਸਾਦਿ–ਕਿਰਪਾ ਨਾਲ। ਜਾਪੀਐ–ਜਪਿਆ ਜਾ ਸਕਦਾ ਹੈ। ਵਿਆਪੀਐ–ਲਗਦਾ, ਘਿਰ੍ਣਾ, ਕਾਬੂ ਆਉਣਾ, ਜੋ ਨਾਮ ਜਪਦਾ ਹੈ, ਉਸ ਨੂੰ ਕੋਈ ਆਪਣਾ ਦਬਾ ਪਾ ਕੇ ਆਪਣੇ ਅਧੀਨ ਨਹੀਂ ਕਰ ਸਕਦਾ। ਮੰਤ੍ਰੁ–ਉਪਦੇਸ਼। ਦੇ–ਦੇਂਦਾ ਹੈ। ਮਇਆ–ਦਇਆ। ਤਨਿ–ਹਿਰਦੇ ਵਿਚ।

***ਅਰਥ :***

ਪ੍ਰ: ਸਾਈਂ ਜੀਉ! ਇਹ ਮਨ ਪ੍ਰਭੂ ਦੇ ਗੁਣ ਗਾਉਣ ਵਲੋਂ ਆਲਸੀ ਰਹਿੰਦਾ ਹੈ, ਕੋਈ ਉਪਾਅ ਦੱਸੋ।

ਉ: ੧. ਹੇ ਭਰਾਵੋ! ਮਨ ਨੂੰ ਪਿਆਰ ਨਾਲ ਇਉਂ ਸਮਝਾਓ, ਹੇ ਮੇਰੇ ਮਨਾ! ਆ, ਉਸ ਪਰਮਾਤਮਾ ਦਾ ਨਾਮ ਸਿਮਰੀਏ ਅਤੇ ਉਸ ਦੇ ਗੁਣ ਗਾਇਨ ਕਰੀਏ।

੨. ਆ! ਸਦਾ ਸਦਾ ਹਰੀ ਦੀ ਸੇਵਾ ਕਰੀਏ।

ਪ੍ਰ: ਨਿਰੰਕਾਰ ਦੀ ਸੇਵਾ ਕਿਸ ਤਰ੍ਹਾਂ ਕਰੀਦੀ ਹੈ?

ਉ: ਹੇ ਭਾਈ! ਉਸ ਹਰੀ ਨੂੰ ਸਵਾਸ-ਸਵਾਸ ਸਿਮਰਦੇ ਰਹੀਏ, ਇਹੋ ਨਿਰੰਕਾਰ ਦੀ ਸੇਵਾ ਹੈ।੧।ਰਹਾਉ।

ਪ੍ਰ: ਕਿਉਂ ਜੀ! ਸਵਾਸ-ਸਵਾਸ ਸਿਮਰਨ ਕਰਦਿਆਂ ਕੀ ਸਤਿ ਸੰਗਤ ਕਰਨ ਦੀ ਲੋੜ ਤਾਂ ਨਹੀਂ ਰਹਿ ਜਾਂਦੀ?

ਉ: ੩. ਹੇ ਸੱਜਣੋ! ਸੰਤਾਂ ਦਾ ਸੰਗ ਕਰਨਾ ਤਾਂ ਜ਼ਰੂਰੀ ਹੈ। ਕਾਰਣ, ਸੰਤਾਂ ਦੇ ਸੰਗ ਕਰਨ ਨਾਲ ਹਰੀ ਮਨ ਵਿਚ ਆ ਵਸਦਾ ਹੈ।

ਪ੍ਰ: ਕਿਉਂ ਜੀ! ਹਰੀ ਮਨ ਵਿਚ ਵਸ ਜਾਣ ਦਾ ਕੀ ਫਲ ਹੋਏਗਾ?

ਉ: ੪. ਹੇ ਮਿੱਤਰ ਜਨੋ! ਹਰੀ ਮਨ ਵਿਚ ਵਸਦਿਆਂ ਦੁੱਖ, ਪੀੜਾ, ਅਗਿਆਨਤਾ ਦਾ ਹਨੇਰਾ ਅਤੇ ਭਟਕਣਾ ਇਹ ਸਾਰੇ ਦੂਰ ਹੋ ਜਾਂਦੇ ਹਨ।੧। ਪਰ:

੫. ਹੇ ਭਾਈ! ਗੁਰੂ ਦੀ ਕਿਰਪਾ ਨਾਲ ਹੀ ਨਾਮ ਜਪਿਆ ਜਾ ਸਕਦਾ ਹੈ।

੬. ਜੋ ਮਨੁੱਖ ਨਾਮ ਜਪਦਾ ਹੈ, ਉਹ ਫਿਰ ਕਿਸੇ ਤਰ੍ਹਾਂ ਦੇ ਵੀ ਦੁਖ ਵਿਚ ਨਹੀਂ ਘਿਰਦਾ।੨।

**ਭਾਵ :** ਸਿਮਰਨ ਕਰਨ ਵਾਲੇ ਦੇ ਮਨ ਨੂੰ ਕੋਈ ਵੀ ਦੁੱਖ, ਦਰਦ, ਪੀੜਾ, ਵਹਿਮ ਆਦਿ–ਆਪਣਾ ਪ੍ਰਭਾਵ ਪਾ ਕੇ ਦੁਖੀ ਨਹੀਂ ਕਰ ਸਕਦੇ। ਸਿਮਰਨ ਅਭਿਆਸੀ ਦਾ ਮਨ ਸਦਾ ਸ਼ਾਂਤ, ਅਨੰਦ ਤੇ ਖੇੜੇ ਵਿਚ ਰਹਿੰਦਾ ਹੈ।

੭. ਗੁਰੂ ਜਿਸ ਨੂੰ ਪਰਮਾਤਮਾ ਦਾ ਨਾਮ ਮੰਤਰ ਦੇਂਦਾ ਹੈ।

੮. ਜਾਣ ਲਓ ਕਿ–ਉਹ ਮਨੁੱਖ ਤ੍ਰਿਸ਼ਨਾ ਦੀ ਅੱਗ ਵਿਚੋਂ ਸੜਨੋਂ ਬਚ ਰਹਿੰਦਾ ਹੈ।੩।

ਪ੍ਰ: ਕਿਉਂ ਜੀ! ਰੱਬ ਤੋਂ ਤੁਹਾਡੀ ਕੀ ਮੰਗ ਹੈ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਸਾਡੀ ਤਾਂ ਰੱਬ ਤੋਂ ਇਕੋ ਹੀ ਮੰਗ ਹੈ ਕਿ ਹੇ ਪ੍ਰਭੂ! ਮੇਰੇ 'ਤੇ ਇਹ ਕਿਰਪਾ ਕਰੋ:

੧੦. ਮੇਰੇ ਮਨ ਅਤੇ ਤਨ ਵਿਚ ਹਰੀ ਦਾ ਨਾਮ ਵਸ ਜਾਵੇ।੪।੭।੧੪੫।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਹ ਹੈ ਕਿ ਉਸ ਪਰਮੇਸ਼ਰ ਦੇ ਗੁਣ ਗਾਉਣੇ ਤੇ ਸਿਮਰਨ ਕਰਨਾ, ਇਹ ਦੋਵੇਂ ਸੰਤ ਦੀ ਛਤਰ-ਛਾਇਆ ਹੇਠ ਰਹਿ ਕੇ ਹੀ ਫਲੀ-ਭੂਤ ਹੋਇਆ ਕਰਦਾ ਹੈ।

## ਗਉੜੀ ਮਹਲਾ ੫ ॥

**੧. ਰਸਨਾ ਜਪੀਐ ਏਕੁ ਨਾਮ ॥**
**੨. ਈਹਾ ਸੁਖੁ ਆਨੰਦੁ ਘਨਾ**
**ਆਗੈ ਜੀਅ ਕੈ ਸੰਗਿ ਕਾਮ ॥੧॥ ਰਹਾਉ ॥**
**੩. ਕਟੀਐ ਤੇਰਾ ਅਹੰ ਰੋਗੁ ॥**
**੪. ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥੧॥**
**੫. ਹਰਿ ਰਸੁ ਜਿਨਿ ਜਨਿ ਚਾਖਿਆ ॥**
**੬. ਤਾ ਕੀ ਤ੍ਰਿਸਨਾ ਲਾਥੀਆ ॥੨॥**
**੭. ਹਰਿ ਬਿਸ੍ਰਾਮ ਨਿਧਿ ਪਾਇਆ ॥**
**੮. ਸੋ ਬਹੁਰਿ ਨ ਕਤ ਹੀ ਧਾਇਆ ॥੩॥**
**੯. ਹਰਿ ਹਰਿ ਨਾਮੁ ਜਾ ਕਉ ਗੁਰਿ ਦੀਆ ॥**
**੧੦. ਨਾਨਕ ਤਾ ਕਾ ਭਉ ਗਇਆ ॥੪॥੮॥੧੪੬॥**

***ਪਦ ਅਰਥ :*** ਘਨਾ–ਬਹੁਤ। ਜੀਅ ਕੈ ਕਾਮ–ਜਿੰਦ ਦੇ ਕੰਮ ਆਉਣ ਵਾਲਾ, ਸੰਗੀ। ਅਹੰ–ਹਉਮੈ। ਪ੍ਰਸਾਦਿ–ਕਿਰਪਾ ਨਾਲ। ਜੋਗੁ–ਪ੍ਰਭੂ ਨਾਲ ਮਿਲਾਪ। ਰਾਜ ਜੋਗੁ–ਬ੍ਰਿਤੀਆਂ ਦਾ ਕਲਪਣਾ ਤੋਂ ਰਹਿਤ ਹੋ ਜਾਣਾ, ਗ੍ਰਿਹਸਤ ਭੀ ਤੇ ਫ਼ਕੀਰੀ ਭੀ। ਬਿਸ੍ਰਾਮ–ਸ਼ਾਂਤੀ, ਟਿਕਾਅ। ਨਿਧਿ–ਖ਼ਜ਼ਾਨਾ। ਬਹੁਰਿ–ਮੁੜ ਕੇ। ਕਤ ਹੀ–ਕਿਸੇ ਹੋਰ ਪਾਸੇ। ਧਾਇਆ–ਭਟਕਦਾ। ਕਉ–ਨੂੰ।

***ਅਰਥ :***

ਪ੍ਰ: ਹੇ ਕ੍ਰਿਪਾਲੂ ਜੀਉ! ਲੋਕੀਂ ਜ਼ਬਾਨ ਨਾਲ ਕਈ ਤਰ੍ਹਾਂ ਦੇ ਜਾਪ ਜਪਦੇ ਹਨ, ਪਰ ਗੁਰਮਤਿ ਅਨੁਸਾਰ ਉਹ ਕਿਹੜਾ ਜਾਪ ਹੈ, ਜਿਸ ਨੂੰ ਸਦਾ ਜਪਦੇ ਰਹੀਏ?

ਉ: ੧. ਹੇ ਭਰਾਵੋ! ਗੁਰਮਤਿ ਅਨੁਸਾਰ ਤਾਂ ਰਸਨਾ ਦੁਆਰਾ ਇਕ ਪਰਮੇਸ਼ਰ ਦਾ ਨਾਮ ਹੀ ਜਪਦੇ ਰਹਿਣਾ ਚਾਹੀਦਾ ਹੈ।

ਪ੍ਰ: ਕਿਉਂ ਜੀ! ਇਸ ਦਾ ਫਲ ਕੀ ਪ੍ਰਾਪਤ ਹੋਵੇਗਾ?

ਉ: ੨. ਹੇ ਵੀਰ ਜੀ! ਇਸ ਲੋਕ ਵਿਚ ਸਰੀਰ ਨੂੰ ਸੁਖ ਮਿਲੇਗਾ ਅਤੇ ਮਨ ਕਰਕੇ ਅਥਾਹ ਅਨੰਦ ਪ੍ਰਾਪਤ ਹੋਵੇਗਾ। ਅੱਗੇ ਪ੍ਰਲੋਕ ਵਿਚ ਇਹ ਜੀਵ ਕੰਮ ਆਉਣ ਵਾਲਾ ਸੰਗੀ ਹੋਵੇਗਾ।੧।ਰਹਾਉ।

੩. ਹੇ ਪਿਆਰਿਆ! ਇਸ ਨਾਮ ਸਿਮਰਨ ਦਾ ਸਦਕਾ, ਤੇਰਾ ਹਉਮੈ ਦਾ ਵਡੇਰਾ ਰੋਗ ਭੀ ਕੱਟਿਆ ਜਾਵੇਗਾ।

੪. ਇਸ ਤਰ੍ਹਾਂ ਤੂੰ ਨਾਮ ਨੂੰ ਜਪਦਾ-ਜਪਦਾ ਗੁਰੂ ਦੀ ਕਿਰਪਾ ਨਾਲ ਗ੍ਰਿਹਸਤ ਦਾ ਸੁਖ ਭੀ ਲੈ ਸਕਦਾ ਹੈਂ ਅਤੇ ਉਸ ਨਿਰੰਕਾਰ ਨਾਲ ਮਿਲਾਪ ਭੀ ਕਰ ਸਕਦਾ ਹੈਂ।੧।

੫. ਹੇ ਵੀਰ ਜੀ! ਜਿਸ ਵੀ ਮਨੁੱਖ ਨੇ ਹਰੀ ਦਾ ਨਾਮ-ਰਸ ਪੀ ਲਿਆ ਹੈ।

੬. ਉਸ ਦੀ ਫਿਰ ਸਦਾ ਲਈ ਹੋਰਨਾਂ ਪਦਾਰਥਾਂ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ।੨।

੭. ਹੇ ਭਾਈਓ! (ਜਦੋਂ ਕਿਸੇ ਮਨੁੱਖ ਨੇ ਹਰੀ ਦਾ ਨਾਮ-ਰਸ ਚਖ ਲਿਆ) ਫਿਰ ਉਸ ਨੂੰ ਜਾਣੋ ਬਿਸਰਾਮ ਦਾ ਖ਼ਜ਼ਾਨਾ (ਪਰਮੇਸ਼ਰ) ਮਿਲ ਗਿਆ ਹੈ।

੮. ਉਹ ਮਨੁੱਖ ਫਿਰ ਕਿਸੇ ਭੀ ਪਾਸੇ ਭਟਕਦਾ ਨਹੀਂ ਫਿਰਦਾ, ਭਾਵ ਉਸ ਦੀ ਹਰ ਪ੍ਰਕਾਰ ਦੀ ਭਟਕਣਾ ਮੁੱਕ ਜਾਂਦੀ ਹੈ।੩।

੯. ਇਹ ਸਭੋ ਕੁਝ ਉਸ ਨੂੰ ਮਿਲਦਾ ਹੈ, ਜਿਸ ਨੂੰ ਗੁਰੂ ਨੇ ਕਿਰਪਾ ਕਰਕੇ ਹਰੀ ਦਾ ਨਾਮ ਬਖ਼ਸ਼ਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਦਾ ਫਿਰ ਸਾਰਾ ਹੀ ਡਰ ਦੂਰ ਹੋ ਗਿਆ ਹੈ।੪।੮।੧੪੬।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਨਾਮ ਦੀ ਸਾਰੇ ਹੀ ਸਾਧਨਾਂ ਨਾਲੋਂ ਵਿਸ਼ੇਸ਼ਤਾ ਦਰਸਾਈ ਹੈ ਅਤੇ ਇਹ ਭੀ ਦੱਸ ਰਹੇ ਹਨ ਕਿ ਰਾਜ ਜੋਗ ਦੀ ਅਵਸਥਾ ਕੇਵਲ ਨਾਮ ਜੋਗ ਨਾਲ ਹੀ ਪ੍ਰਾਪਤ ਹੋ ਜਾਂਦੀ ਹੈ।

## ਗਉੜੀ ਮਹਲਾ ੫ ॥

**੧. ਜਾ ਕਉ ਬਿਸਰੈ ਰਾਮ ਨਾਮ ਤਾਹੂ ਕਉ ਪੀਰ ॥**
**੨. ਸਾਧਸੰਗਤਿ ਮਿਲਿ ਹਰਿ ਰਵਹਿ**
**ਸੇ ਗੁਣੀ ਗਹੀਰ ॥੧॥ ਰਹਾਉ ॥**
**੩. ਜਾ ਕਉ ਗੁਰਮੁਖਿ ਰਿਦੈ ਬੁਧਿ ॥**
**੪. ਤਾ ਕੈ ਕਰ ਤਲ ਨਵ ਨਿਧਿ ਸਿਧਿ ॥੧॥**
**੫. ਜੋ ਜਾਨਹਿ ਹਰਿ ਪ੍ਰਭ ਧਨੀ ॥**
**੬. ਕਿਛੁ ਨਾਹੀ ਤਾ ਕੈ ਕਮੀ ॥੨॥**
**੭. ਕਰਣੈਹਾਰੁ ਪਛਾਨਿਆ ॥**
**੮. ਸਰਬ ਸੂਖ ਰੰਗ ਮਾਣਿਆ ॥੩॥**
**੯. ਹਰਿ ਧਨੁ ਜਾ ਕੈ ਗ੍ਰਿਹਿ ਵਸੈ ॥**
**੧੦. ਕਹੁ ਨਾਨਕ ਤਿਨ ਸੰਗਿ ਦੁਖੁ ਨਸੈ ॥੪॥੯॥੧੪੭॥**

***ਪਦ ਅਰਥ :*** ਪੀਰ—ਪੀੜਾ, ਦੁੱਖ। ਰਵਹਿ—ਜੋ ਸਿਮਰਦੇ ਹਨ। ਗੁਣੀ—ਗੁਣਾਂ ਦੇ ਮਾਲਕ। ਗੁਣੀ ਗਹੀਰ—ਗੁਣਾਂ ਦੇ ਡੂੰਘੇ, ਭਾਵ ਗੁਣਾਂ ਦੇ ਸਾਗਰ, ਸਾਰੇ ਹੀ ਗੁਣ ਪਾ ਲੈਂਦੇ ਹਨ। ਕਰ ਤਲ—ਹੱਥ ਤਲੇ, ਹੱਥ ਹੇਠਾਂ, ਭਾਵ ਸੁਤੇ ਪ੍ਰਾਪਤ, ਉਸ ਦੀਆਂ ਹੱਥ ਦੀਆਂ ਤਲੀਆਂ ਉੱਤੇ। ਨਵ ਨਿਧਿ ਸਿਧਿ—ਨੌਂ ਨਿਧੀਆਂ ਤੇ ਅਠਾਰਾਂ ਸਿੱਧੀਆਂ, ਭਾਵ ਸਭੋ ਵਿਭੂਤੀਆਂ ਜੋ ਯੋਗ ਨਾਲ ਪ੍ਰਾਪਤ ਹੁੰਦੀਆਂ ਹਨ। ਧਨੀ—ਮਾਲਕ। ਤਾ ਕੈ—ਉਨ੍ਹਾਂ ਦੇ ਘਰ ਵਿਚ। ਕਮੀ—ਘਾਟ। ਕਰਣੈਹਾਰੁ—ਸਿਰਜਣਹਾਰ ਕਰਤਾਰ। ਜਾ ਕੈ ਗ੍ਰਿਹਿ—ਜਿਨ੍ਹਾਂ ਦੇ ਹਿਰਦੇ-ਘਰ ਵਿਚ। ਤਿਨ ਸੰਗਿ—ਉਨ੍ਹਾਂ ਦੀ ਸੰਗਤ ਵਿਚ ਰਿਹਾਂ।

### *ਅਰਥ :*

**ਪ੍ਰ:** ਕਿਉਂ ਜੀ! ਦੁਨੀਆਂ ਦਾ ਹਰ ਬੰਦਾ ਹੀ ਕਿਉਂ ਦੁਖੀ ਦੇਖੀਦਾ ਹੈ?

**ਉ:** ੧. ਹੇ ਭਾਈਓ! ਸੁਣੋ, ਜਿਸ ਨੂੰ ਹਰ ਵਕਤ ਰਾਮ ਦਾ ਨਾਮ ਯਾਦ ਹੈ, ਉਸ ਨੂੰ ਤਾਂ ਕੋਈ ਵੀ ਪੀੜ ਨਹੀਂ, ਪਰ ਯਾਦ ਰੱਖੋ, ਜਿਸ ਨੂੰ ਰਾਮ ਦਾ ਨਾਮ ਭੁੱਲ ਜਾਵੇਗਾ, ਉਸੇ ਨੂੰ ਹੀ ਸਦਾ ਦੁੱਖ ਦੀ ਪੀੜਾ ਵਾਪਰੇਗੀ, ਭਾਵ ਉਸ ਨੂੰ ਸਾਰੇ ਹੀ ਦੁੱਖ ਆ ਘੇਰਦੇ ਹਨ।

੨. ਪਰ ਜਿਹੜੇ ਮਨੁੱਖ ਸਾਧ ਸੰਗਤ ਵਿਚ ਬੈਠ ਕੇ ਉਸ ਪਰਮਾਤਮਾ ਦਾ ਨਾਮ ਸਿਮਰਦੇ ਰਹਿੰਦੇ ਹਨ, ਉਹ ਆਪ ਹੀ ਗੁਣਾਂ ਦੇ ਸਮੁੰਦਰ ਹੋ ਜਾਂਦੇ ਹਨ। ਭਾਵ—ਉਹ ਬੇਅੰਤ ਗੁਣਾਂ ਦਾ ਮਾਲਕ ਬਣ ਜਾਂਦੇ ਹਨ।

੩. ਹੇ ਪਿਆਰੇ! ਜਿਸ ਨੂੰ ਗੁਰੂ ਦੁਆਰਾ ਹਿਰਦੇ ਵਿਚ ਨਾਮ ਅਰਾਧਣ ਦੀ ਬੁਧੀ ਪ੍ਰਾਪਤ ਹੋ ਗਈ ਹੈ।

੪. ਉਸ ਮਨੁੱਖ ਦੀਆਂ ਤਲੀਆਂ ਉੱਤੇ ਤਾਂ ਦੁਨੀਆਂ ਦੇ ਨੌਂ ਹੀ ਖ਼ਜ਼ਾਨੇ ਤੇ ਸਾਰੀਆਂ ਹੀ ਸਿੱਧੀਆਂ ਆ ਟਿਕਦੀਆਂ ਹਨ।੧।

੫. ਜਿਹੜਾ ਮਨੁੱਖ ਇਹ ਜਾਣ ਲੈਂਦਾ ਹੈ ਕਿ ਹਰੀ-ਪ੍ਰਭੂ ਮੇਰਾ ਸ਼ਾਹ ਹੈ।

੬. ਉਸ ਦੇ ਘਰ ਵਿਚ ਤਾਂ ਕਿਸੇ ਭੀ ਸ਼ੈ ਦੀ ਕਮੀ ਨਹੀਂ ਰਹਿੰਦੀ।੨।

੭. ਹੇ ਭਾਈ! ਜਿਸ ਮਨੁੱਖ ਨੇ ਉਸ ਸਭ ਕੁਝ ਕਰਨ ਵਾਲੇ ਪਰਮੇਸ਼ਰ ਨੂੰ ਜਾਣ ਲਿਆ ਹੈ।

੮. ਸਮਝ ਲਓ, ਉਸ ਨੇ ਸਾਰੇ ਹੀ ਸੁਖਾਂ ਦਾ ਅਨੰਦ ਮਾਣ ਲਿਆ ਹੈ।੩।

੯. ਹੇ ਭਰਾਵੋ! ਜਿਨ੍ਹਾਂ ਮਨੁੱਖਾਂ ਦੇ ਹਿਰਦੇ-ਘਰ ਵਿਚ ਪਰਮੇਸ਼ਰ ਦਾ ਨਾਮ-ਧਨ ਆ ਵੱਸਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਦੀ ਸੰਗਤ ਵਿਚ ਰਿਹਾਂ, ਹਰ ਤਰ੍ਹਾਂ ਦਾ ਦੁਖ ਨਾਸ ਹੋ ਜਾਂਦਾ ਹੈ।੪।੯।੧੪੭।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਹ ਹੈ ਕਿ ਜੋ ਸਿੱਧੀਆਂ, ਯੋਗ ਸਾਧਨ ਦੁਆਰਾ ਪ੍ਰਾਪਤ ਹੁੰਦੀਆਂ ਹਨ, ਨਾਮ ਵਿਚ ਜੁੜਨ ਵਾਲਾ ਉਨ੍ਹਾਂ ਸਿੱਧੀਆਂ ਦੇ ਮਗਰ ਨਹੀਂ ਫਿਰਦਾ; ਸਗੋਂ ਸਿੱਧੀਆਂ ਉਸ ਦੇ ਹੱਥ ਹੇਠ ਹੁੰਦੀਆਂ ਹਨ, ਭਾਵ ਉਸ ਨੂੰ ਉਹ ਸਿੱਧੀਆਂ ਨਿਰ-ਜਤਨ ਹੀ ਪ੍ਰਾਪਤ ਹੋ ਜਾਂਦੀਆਂ ਹਨ।

## ਗਉੜੀ ਮਹਲਾ ੫ ॥

**੧. ਗਰਬੁ ਬਡੋ ਮੂਲੁ ਇਤਨੋ ॥**
**੨. ਰਹਨੁ ਨਹੀ ਗਹੁ ਕਿਤਨੋ ॥੧॥ ਰਹਾਉ ॥**

**੩. ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥**
**੪. ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥੧॥**
**੫. ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥**
**੬. ਨਾਨਕ ਉਧਰੇ ਸਾਧਸੰਗਿ**
**ਕਿਰਪਾ ਨਿਧਿ ਮੈ ਦਿਤਨੋ ॥੨॥੧੦॥੧੪੮॥**

***ਪਦ ਅਰਥ :*** ਗਰਬੁ—ਹੰਕਾਰ। ਮੂਲੁ—ਇਸ ਮੂਲ ਦਾ ਇਸ਼ਾਰਾ ਮਨੁੱਖ ਦੇ ਸਰੀਰ ਦੇ ਬਣਨ ਦੇ ਮੂਲ ਵੱਲ ਹੈ, ਪਾਇਆਂ, ਵਿੱਤ। ਇਤਨੋ—ਥੋੜ੍ਹਾ ਜਿਹਾ ਹੀ ਹੈ। ਗਹੁ—ਪਕੜ, ਮਾਇਆ ਵਲ ਖਿੱਚ, ਸੰਸਾਰਕ ਪਦਾਰਥਾਂ, ਮੋਹ ਮਾਇਆ ਨਾਲ ਪਕੜ, ਧਨ ਨੂੰ ਜੱਫਾ ਮਾਰਨ ਦੀ ਪਕੜ। ਕਿਤਨੋ—ਕਿਤਨਾ, ਭਾਵ ਬਹੁਤਾ। ਬੇਬਰਜਤ—ਮਨ੍ਹੇ, ਮਨ੍ਹਾਂ ਕੀਤੀਆਂ ਹੋਈਆਂ ਗੱਲਾਂ, ਵਰਜੇ ਹੋਏ ਕੰਮ। ਉਆਹੂ ਸਿਉ—ਉਸੇ ਨਾਲ। ਰੇ—ਹੇ ਭਾਈ। ਬਿਧੇ—ਵਾਂਗ। ਵਸਿ ਲੈ—ਵਸ ਵਿਚ ਕਰਕੇ। ਜਿਤਨੋ—ਜਿੱਤ ਰਹੇ ਹਨ। ਹਿਤਨੋ—ਹਿਤ ਹੈ। ਰਿਤਨੋ—ਖ਼ਾਲੀ। ਉਧਰੇ—ਬਚ ਗਏ। ਕਿਰਪਾ ਨਿਧਿ—ਕਿਰਪਾ ਦਾ ਖ਼ਜ਼ਾਨਾ, ਪ੍ਰਭੂ। ਦਿਤਨੋ—ਦਿੱਤਾ ਹੈ।

***ਅਰਥ :***

ਪ੍ਰ: ਕਿਉਂ ਸਾਈਂ ਜੀਉ! ਦੱਸੋ ਜੀ, ਮੈਨੂੰ ਜੰਮਣ ਤੇ ਮਰਣ ਦਾ ਦੁੱਖ ਕਿਉਂ ਹੋ ਰਿਹਾ ਹੈ?

ਉ: ੧. ਹੇ ਭੁਲੇ ਹੋਏ ਜੀਵ! ਤੂੰ ਕਦੀ ਇਹ ਵੀਚਾਰਿਆ ਹੈ ਕਿ ਮੈਂ ਆਪਣੀ ਦੇਹ ਦਾ ਹੰਕਾਰ ਬਹੁਤਾ ਧਾਰਨ ਕਰ ਲਿਆ ਹੈ, ਭਾਵ ਤੈਨੂੰ ਆਪਣੇ ਆਪ ਦਾ ਹੰਕਾਰ ਤਾਂ ਬਹੁਤ ਹੈ, ਪਰ ਤੂੰ ਇਹ ਕਦੀ ਨਹੀਂ ਸੋਚਿਆ ਕਿ ਇਸ ਦੇਹੀ ਦਾ ਇਤਨਾ ਮੁੱਲ ਹੈ ਵੀ, ਜਿਤਨਾ ਮੈਂ ਹੰਕਾਰ ਧਾਰਨ ਕੀਤਾ ਹੋਇਆ ਹੈ, ਭਾਵ ਇਸ ਦਾ ਮੂਲ ਤਾਂ ਇਹੋ ਹੀ ਹੈ :

"ਰਕਤੁ ਬਿੰਦੁ ਕਾ ਇਹੁ ਤਨੋ
ਅਗਨੀ ਪਾਸਿ ਪਿਰਾਣੁ ॥" *(ਪੰਨਾ ੬੩)*

੨. ਫੇਰ ਤੂੰ ਕਦੀ ਇਹ ਭੀ ਨਹੀਂ ਸੋਚਿਆ ਕਿ ਇਸ ਸੰਸਾਰ ਵਿਚ ਸਦਾ ਲਈ ਤਾਂ ਰਹਿਣਾ ਨਹੀਂ, ਪਰ ਮੈਂ ਮਾਇਆ ਲਈ ਪਕੜ ਕਿੰਨੀ ਪਾਈ ਹੋਈ ਹੈ। (ਭਾਵ ਤੇਰੀ ਮਾਇਆ ਲਈ ਖਿੱਚ ਬਹੁਤ ਜ਼ਿਆਦਾ ਹੈ)।੧।ਰਹਾਉ।

੩. ਭੋਲਿਆ! ਤੱਕ, ਜਿਸ ਮਾਇਆ ਦੇ ਮੋਹ ਵਲੋਂ ਵੇਦ ਆਦਿ ਧਰਮ ਪੁਸਤਕ ਵਰਜਦੇ ਹਨ ਅਤੇ ਸੰਤ ਜਨ ਮਨ੍ਹਾਂ ਕਰਦੇ ਹਨ। ਹੇ ਭਾਈ! ਉਨ੍ਹਾਂ ਨਾਲ ਹੀ ਤੇਰਾ ਪਿਆਰ ਬਣਿਆ ਰਹਿੰਦਾ ਹੈ।

੪. ਹੇ ਭੋਲਿਆ! ਤੂੰ ਆਪਣੀ ਜੀਵਨ-ਬਾਜ਼ੀ ਹਾਰ ਰਿਹਾ ਹੈਂ, ਜਿਵੇਂ ਜੂਏ ਵਿਚ ਜੁਆਰੀਆ ਹਾਰਦਾ ਹੈ। ਤੂੰ ਜੁ ਵਿਕਾਰਾਂ ਵਿਚ ਇੰਦਰੀਆਂ ਦੇ ਵਸ ਹੋ ਰਿਹਾ ਹੈਂ, ਇਹ ਸਮਝ ਲੈ! ਤੇਰੀ ਹਾਰ ਹੋ ਰਹੀ ਹੈ ਅਤੇ ਇੰਦਰੇ ਤੈਨੂੰ ਜਿੱਤ ਰਹੇ ਹਨ।੧।

੫. ਐ ਜੀਵ! ਸਾਰੇ ਜੀਵਾਂ ਦੇ ਨਾਸ ਕਰਨ ਵਾਲੇ ਤੇ ਪਾਲਣ ਵਾਲੇ ਪਰਮਾਤਮਾ ਦੇ ਸੋਹਣੇ ਜੋ ਚਰਨ-ਕਮਲ ਹਨ, ਉਨ੍ਹਾਂ ਦੇ ਪ੍ਰੇਮ ਵਿਚ ਟਿਕਣ ਵਲੋਂ ਤੂੰ ਸੱਖਣਾ ਹੈਂ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਮਨੁੱਖ ਸਾਧ ਸੰਗਤ ਵਿਚ ਜੁੜਦੇ ਹਨ, ਉਹ ਮਾਇਆ ਦੇ ਮੋਹ ਤੋਂ ਬਚੇ ਰਹਿੰਦੇ ਹਨ।
ਹੇ ਭਾਈ! ਕਿਰਪਾ ਦੇ ਖ਼ਜ਼ਾਨੇ ਪਰਮਾਤਮਾ ਨੇ ਆਪਣੀ ਕਿਰਪਾ ਕਰਕੇ ਮੈਨੂੰ ਆਪਣੇ ਚਰਨਾਂ ਦੇ ਪਿਆਰ ਦੀ ਦਾਤ ਦਿੱਤੀ ਹੈ।੨।੧੦।੧੪੮।

***ਭਾਵਾਰਥ :*** ਇਸ ਸ਼ਬਦ ਵਿਚ ਕਿਸੇ ਮਾੜੇ ਕੰਮਾਂ ਵਿਚ ਖੱਚਤ ਹੋਏ ਹੰਕਾਰੀ ਨੂੰ, ਸਤਿ ਸੰਗ ਕਰਨ ਤੇ ਮਾੜੇ ਕੰਮਾਂ ਦੇ ਤਿਆਗਣ ਦਾ ਉਪਦੇਸ਼ ਕੀਤਾ ਹੈ।

## ਗਉੜੀ ਮਹਲਾ ੫ ॥

**੧. ਮੋਹਿ ਦਾਸਰੋ ਠਾਕੁਰ ਕੋ ॥**
**੨. ਧਾਨੁ ਪ੍ਰਭ ਕਾ ਖਾਨਾ ॥੧॥ ਰਹਾਉ ॥**
**੩. ਐਸੋ ਹੈ ਰੇ ਖਸਮੁ ਹਮਾਰਾ ॥**
**੪. ਖਿਨ ਮਹਿ ਸਾਜਿ ਸਵਾਰਣਹਾਰਾ ॥੧॥**
**੫. ਕਾਮੁ ਕਰੀ ਜੇ ਠਾਕੁਰ ਭਾਵਾ ॥**
**੬. ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥੨॥**
**੭. ਸਰਣਿ ਪਰਿਓ ਠਾਕੁਰ ਵਜੀਰਾ ॥**
**੮. ਤਿਨਾ ਦੇਖਿ ਮੇਰਾ ਮਨੁ ਧੀਰਾ ॥੩॥**
**੯. ਏਕ ਟੇਕ ਏਕੋ ਆਧਾਰਾ ॥**
**੧੦. ਜਨ ਨਾਨਕ ਹਰਿ ਕੀ ਲਾਗਾ ਕਾਰਾ ॥੪॥੧੧॥੧੪੯॥**

***ਪਦ ਅਰਥ :*** ਮੋਹਿ—ਮੈਂ। ਦਾਸਰੋ—ਗ਼ਰੀਬ ਜਿਹਾ ਦਾਸ। ਧਾਨ—ਦਾਨ ਵਜੋਂ ਦਿੱਤਾ ਹੋਇਆ ਅੰਨ। ਸਾਜਿ—ਸਜਾ ਕੇ। ਸਵਾਰਣਹਾਰਾ—ਸੋਹਣਾ ਬਣਾ ਦੇਣ ਦੀ ਸਮਰੱਥਾ ਵਾਲਾ। ਕਰੀ—ਕਰੀਂ, ਮੈਂ ਕਰਾਂ। ਠਾਕੁਰ ਭਾਵਾ—ਠਾਕੁਰ ਨੂੰ ਚੰਗਾ ਲੱਗਾਂ। ਚਰਿਤ—ਸਿਫ਼ਤਿ-ਸਾਲਾਹ ਦੀਆਂ ਗੱਲਾਂ। ਠਾਕੁਰ ਵਜੀਰਾ—ਠਾਕਰ ਦੇ ਵਜ਼ੀਰ (ਸੰਤ ਜਨ)। ਧੀਰਾ—ਧੀਰਜ ਵਾਲਾ। ਟੇਕ—ਓਟ। ਆਧਾਰਾ—ਆਸਰਾ।

***ਅਰਥ :***

ਪ੍ਰ: ਹੇ ਗੁਰੂ ਜੀ! ਆਪ ਜੀ ਉਸ ਪ੍ਰਭੂ ਦੇ ਸ਼ੁਕਰਾਨੇ ਵਿਚ ਜੁੜਨ ਸਮੇਂ ਉਸ ਪ੍ਰਭੂ ਦੀ ਸਿਫ਼ਤਿ ਵਿਚ ਕੀ ਅੱਖਰ ਵਰਤਦੇ ਹੋ?

ਉ: ੧. ਹੇ ਭਾਈ! ਉਸ ਅੱਗੇ ਤਾਂ ਇਉਂ ਹੀ ਕਿਹਾ ਜਾ ਸਕਦਾ ਹੈ ਕਿ ਮੈਂ ਉਸ ਪਾਲਣਹਾਰ ਪ੍ਰਭੂ ਦਾ ਦਾਸ ਹਾਂ। ਅਤੇ :

੨. ਉਸੇ ਪ੍ਰਭੂ ਦਾ ਬਖ਼ਸ਼ਿਆ ਹੋਇਆ ਮੈਂ ਅੰਨ ਖਾਂਦਾ ਹਾਂ।੧।

੩. ਹੇ ਭਾਈ! ਉਹ ਸਾਡਾ ਮਾਲਕ ਐਸਾ ਸਰਵ-ਸ਼ਕਤੀਮਾਨ ਹੈ।

੪. ਉਹ ਇਕ ਖਿਨ ਵਿਚ ਰਚਨਾ ਰਚ ਕੇ ਉਸ ਨੂੰ ਚੰਗੀ ਤਰ੍ਹਾਂ ਸਵਾਰਨ ਦੀ ਸਮਰਥਾ ਰੱਖਦਾ ਹੈ।੧।

੫. ਮੈਂ ਉਹ ਕੰਮ ਕਰਾਂ, ਜਿਨ੍ਹਾਂ (ਕੰਮਾਂ) ਕਰਕੇ ਮੈਂ ਪ੍ਰਭੂ ਨੂੰ ਚੰਗਾ ਲੱਗਾਂ।

੬. ਜੇ ਉਸ ਪ੍ਰਭੂ ਦੀ ਕਿਰਪਾ ਮੇਰੇ ਉੱਤੇ ਹੋ ਜਾਵੇ ਤਾਂ ਮੈਂ ਉਸ ਦੇ ਗੁਣ ਗਾਉਂਦਾ ਰਵਾਂ ਅਤੇ ਉਸੇ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਉਂਦਾ ਰਹਾਂ।੨।

੭. ਹੇ ਭਾਈ! ਮੈਂ ਉਸ ਠਾਕੁਰ ਪ੍ਰਭੂ ਦੇ ਵਜ਼ੀਰਾਂ (ਸੰਤ ਜਨਾਂ) ਦੀ ਸ਼ਰਨ ਵਿਚ ਆ ਪਿਆ ਹਾਂ।

੮. ਉਨ੍ਹਾਂ ਦਾ ਦਰਸ਼ਨ ਕਰਕੇ ਮੇਰੇ ਮਨ ਨੂੰ ਭੀ ਹੌਸਲਾ ਹੋ ਗਿਆ ਹੈ ਕਿ ਮੈਂ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਸਕਾਂਗਾ।੩।

੯. ਸੋ, ਹੇ ਭਾਈ! ਮੈਨੂੰ ਤਾਂ ਇਕੋ ਠਾਕੁਰ ਦੀ ਓਟ ਹੈ, ਉਸੇ ਇਕ ਦਾ ਮਨ ਵਿਚ ਆਸਰਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਮੈਂ ਤਾਂ ਉਸੇ ਇਕ ਹਰੀ ਦੀ ਕਾਰ-ਸੇਵਾ ਦੇ ਕੰਮ ਵਿਚ ਹੀ ਲੱਗ ਰਿਹਾ ਹਾਂ।੪।੧੧।੧੪੯।

## ਗਉੜੀ ਮਹਲਾ ੫ ॥

**੧. ਹੈ ਕੋਈ ਐਸਾ ਹਉਮੈ ਤੋਰੈ ॥**

**੨. ਇਸੁ ਮੀਠੀ ਤੇ ਇਹੁ ਮਨੁ ਹੋਰੈ ॥੧॥ ਰਹਾਉ ॥**

**੩. ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ ॥**

**੪. ਰੈਣਿ ਅੰਧਾਰੀ ਕਾਰੀਆ**
**ਕਵਨ ਜੁਗਤਿ ਜਿਤੁ ਭੋਰੈ ॥੧॥**

**੫. ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥**

**੬. ਕਹੁ ਨਾਨਕ ਕਿਰਪਾ ਭਈ**
**ਸਾਧਸੰਗਤਿ ਨਿਧਿ ਮੋਰੈ ॥੨॥੧੨॥੧੫੦॥**

***ਪਦ ਅਰਥ :*** ਹੈ ਕੋਈ ਐਸਾ—ਕੋਈ ਇਹੋ ਜਿਹਾ ਹੈ ? ਤੋਰੈ—ਤੋੜ ਦੇਵੇ। ਹੋਰੈ—ਰੋਕ ਦੇਵੇ। ਅਗਿਆਨੀ—ਬੇ-ਸਮਝ। ਜੋ ਨਾਹੀ—ਜਿਹੜੀ ਸਦਾ ਨਾਲ ਨਿਭਣ ਵਾਲੀ ਨਹੀਂ। ਲੋਰੈ—ਲੋੜਦਾ ਹੈ, ਭਾਲਦਾ ਹੈ। ਰੈਣਿ—ਰਾਤ। ਅੰਧਾਰੀ—ਹਨੇਰੀ। ਕਾਰੀਆ—ਕਾਲੀ। ਜੁਗਤਿ—ਤਰੀਕਾ। ਭੋਰੈ—ਦਿਨ ਚੜ੍ਹ ਪਏ। ਭਾਵ ਅਵਿੱਦਿਆ ਰੂਪ ਰਾਤ ਵਿਚ ਅਗਿਆਨ ਦਾ ਅਨ੍ਹੇਰਾ ਹੈ, ਉਹ ਦੂਰ ਹੋ ਜਾਵੇ ਤੇ ਗਿਆਨ ਦਾ ਚਾਨਣ ਹੋ ਜਾਵੇ। ਭ੍ਰਮਤੋ ਭ੍ਰਮਤੋ—ਭਟਕਦਾ-ਭਟਕਦਾ। ਹਾਰਿਆ—ਥੱਕ ਗਿਆ। ਟੋਰੈ—ਟੋਲ, ਭਾਲ। ਨਿਧਿ—ਖ਼ਜ਼ਾਨਾ। ਮੋਰੈ—ਮੇਰੇ ਵਾਸਤੇ।

### *ਅਰਥ :*

ਪ੍ਰ: ਸਾਈਂ ਜੀਉ! ਜਦ ਕਿਸੇ ਨੂੰ ਹਉਮੈ ਦਾ ਦੁਖ ਰੂਪ ਪ੍ਰਤੀਤ ਹੋ ਜਾਏ, ਦੱਸੋ ਫਿਰ ਉਹ ਕੀ ਯਤਨ ਕਰੇ ?

ਉ: ੧. ਹੇ ਭਾਈ! ਉਹ ਸੰਤ ਜਨਾਂ ਦੇ ਇਕੱਠ ਵਿਚ ਜਾ ਇਉਂ ਪੁਕਾਰ ਕਰੇ :
ਹੇ ਭਰਾਵੋ! ਦੱਸੋ, ਕੋਈ ਐਸਾ ਸਮਰੱਥ ਪੁਰਖ ਹੈ, ਜੋ ਮੇਰੇ ਅੰਦਰੋਂ ਹਉਮੈਂ ਨੂੰ ਦੂਰ ਕਰ ਦੇਵੇ। ਅਤੇ :

੨. (ਮੇਰੇ ਇਸ) ਮਨ ਨੂੰ ਇਸ ਮਿੱਠੀ ਲੱਗਣ ਵਾਲੀ ਮਾਇਆ ਦੇ ਮੋਹ ਤੋਂ ਰੋਕ ਸਕੇ ?।੧।ਰਹਾਉ।

੩. ਇਸ ਮਿੱਠੀ ਹਉਮੈਂ ਵਿਚ ਲੱਗ ਕੇ ਮਨੁੱਖ ਆਪਣੀ ਅਕਲ ਗਵਾ ਬੈਠਾ ਹੈ, ਜਿਹੜੀ ਸ਼ੈ ਸਦਾ ਨਾਲ ਨਿਭਣ ਵਾਲੀ ਨਹੀਂ, ਉਸ ਨੂੰ ਭਾਲਦਾ ਫਿਰਦਾ ਹੈ।

੪. ਹੇ ਸੰਤੋ! ਮਨੁੱਖ ਦੀ ਬੁੱਧੀ ਹਨੇਰੀ ਰਾਤ ਵਾਂਗ ਕਾਲੀ ਹੋ ਰਹੀ ਹੈ, ਉਹ ਕਿਹੜੀ ਜੁਗਤੀ ਹੈ, ਜਿਸ ਨਾਲ ਇਹ ਸਵੇਰ ਵਾਂਗ ਉੱਜਲ ਹੋ ਜਾਵੇ, ਭਾਵ ਮਾਇਆ ਮੋਹ ਦੀ ਕਾਲੀ ਰਾਤ ਵਿਚ ਗਿਆਨ ਦਾ ਦਿਨ ਚੜ੍ਹ ਪਵੇ।੧।

੫. ਹੇ ਭਾਈਓ! ਇਹ ਮਨੁੱਖ ਭਟਕਦਾ-ਭਟਕਦਾ ਹਾਰ ਗਿਆ ਹੈ, ਕਈ ਤਰ੍ਹਾਂ ਟੋਲਦਾ ਹੈ, (ਕਿਸੇ ਤਰ੍ਹਾਂ ਬੁੱਧੀ ਉੱਜਲ ਹੋ ਜਾਵੇ)।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੇ ਉੱਤੇ ਤਾਂ ਕਿਰਪਾ ਹੋ ਗਈ ਹੈ, ਜੋ ਮੈਨੂੰ ਸਾਧ ਸੰਗਤ ਦੁਆਰਾ ਹਰੀ ਰੂਪ ਖ਼ਜ਼ਾਨਾ ਪ੍ਰਾਪਤ ਹੋ ਗਿਆ ਹੈ, ਇਹ ਮੇਰੇ ਵਾਸਤੇ ਸਾਰੇ ਹੀ ਸੁਖਾਂ ਦੀ ਨਿਧੀ ਹੈ।੨।੧੨।੧੫੦।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਸਾਰੰਸ਼ ਇਹ ਦਰਸਾ ਰਹੇ ਹਨ ਕਿ ਅਗਿਆਨ ਦੇ ਵਸ ਹੋਈ ਬੁੱਧੀ, ਨਾ ਰਹਿਣ ਵਾਲੇ ਪਦਾਰਥਾਂ ਨੂੰ ਸਤਿ ਸਮਝਦੀ ਹੈ, ਜਿਸ ਦਾ ਸਦਕਾ ਕਾਲੀ ਹੋਈ-ਹੋਈ, ਮਾਲਕ ਦੇ ਮਿਲਾਪ ਵਲੋਂ ਮਨੁੱਖ ਨੂੰ ਸੱਖਣਾ ਰੱਖਦੀ ਹੈ।

ਇਸ ਲਈ ਅੰਤ ਵਿਚ ਇਹ ਉਪਦੇਸ਼ ਕਰਦੇ ਹਨ ਕਿ ਹੇ ਜੀਵ! ਤੂੰ ਸਾਧ ਸੰਗਤ ਦੀ ਸ਼ਰਨ ਲੈ, ਜਿਸ ਸੰਗਤ ਵਿਚੋਂ ਉੱਜਲ ਅਵਸਥਾ ਪ੍ਰਾਪਤ ਹੋ ਜਾਏ।

## ਗਉੜੀ ਮਹਲਾ ੫ ॥

**੧. ਚਿੰਤਾਮਣਿ ਕਰੁਣਾ ਮਏ ॥੧॥ ਰਹਾਉ ॥**

**੨. ਦੀਨ ਦਇਆਲਾ ਪਾਰਬ੍ਰਹਮ ॥**

**੩. ਜਾ ਕੈ ਸਿਮਰਣਿ ਸੁਖ ਭਏ ॥੧॥**

**੪. ਅਕਾਲ ਪੁਰਖ ਅਗਾਧਿ ਬੋਧ ॥**

**੫. ਸੁਨਤ ਜਸੋ ਕੋਟਿ ਅਘ ਖਏ ॥੨॥**

**੬. ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥**

**੭. ਨਾਨਕ ਹਰਿ ਹਰਿ ਨਾਮ ਲਏ ॥੩॥੧੩॥੧੫੧॥**

***ਪਦ ਅਰਥ :*** ਚਿੰਤਾਮਣਿ—ਚਿੰਤਾ-ਮਣੀ, ਉਹ ਰਤਨ ਜਿਸ ਤੋਂ ਜੋ ਕੁਝ ਮੰਗੋ, ਦੇ ਦੇਵੇ। ਕਰੁਣਾ-ਮਏ—ਕਿਰਪਾ ਸਰੂਪ, ਤਰਸ ਰੂਪ, ਤਰਸ ਭਰਪੂਰ। ਅਗਾਧਿ ਬੋਧ—ਅਥਾਹ ਗਿਆਨ ਵਾਲਾ, ਜਿਸ ਦਾ ਗਿਆਨ ਅਥਾਹ ਹੈ। ਜਸੋ—ਜਸ, ਸਿਫ਼ਤਿ-ਸਾਲਾਹ। ਕੋਟਿ—ਕਰੋੜਾਂ। ਅਘ—ਪਾਪ। ਖਏ—ਨਾਸ ਹੋ ਗਏ। ਮਇਆ—ਦਇਆ। ਧਾਰਿ—ਧਾਰੀ, ਕੀਤੀ।

### *ਅਰਥ :*

ਪ੍ਰ: ਕਿਉਂ ਜੀ! ਉਸ ਪ੍ਰਭੂ ਦਾ ਸਰੂਪ ਕੈਸਾ ਹੈ ?

ਉ: ੧. ਹੇ ਭਾਈ! ਉਹ ਵਾਹਿਗੁਰੂ ਚਿੰਤਾ-ਮਣੀ ਹੈ, ਭਾਵ ਉਸ ਵਿਚ ਮਨ ਚਿੰਦੇ ਫਲ ਦੇਣ ਦਾ ਗੁਣ ਹੈ ਅਤੇ ਫਿਰ ਉਹ ਮਿਹਰ ਦਾ ਸਰੂਪ ਹੈ।੧।ਰਹਾਉ।

੨. ਉਹ ਪਾਰਬ੍ਰਹਮ ਗ਼ਰੀਬਾਂ ਉੱਤੇ ਦਿਆਲਤਾ ਕਰਨ ਵਾਲਾ

ਹੈ, (ਇਹ ਕੁਝ ਕਰਦਾ ਹੋਇਆ ਉਹ ਪਾਰਬ੍ਰਹਮ ਨਿਰਲੇਪ ਹੈ)।

੩. ਹੇ ਭਾਈ! ਜਿਸ ਦੇ ਸਿਮਰਨ ਦੀ ਬਰਕਤ ਨਾਲ ਅਨੇਕਾਂ ਹੀ ਪ੍ਰਾਣੀਆਂ ਨੂੰ ਸੁਖ ਪ੍ਰਾਪਤ ਹੋਏ ਹਨ।੧।

੪. ਹੇ ਅਕਾਲ ਪੁਰਖ! ਤੇਰੇ ਸਰੂਪ ਦੀ ਸਮਝ ਜੀਵਾਂ ਦੀ ਅਕਲ ਤੋਂ ਪਰ੍ਹੇ ਹੈ।

੫. ਜਿਸ ਆਪ ਦੀ ਸਿਫ਼ਤਿ-ਸਾਲਾਹ ਨੂੰ ਸੁਣਦਿਆਂ, ਕਰੋੜਾਂ ਪਾਪ ਨਾਸ ਹੋ ਜਾਂਦੇ ਹਨ।੨।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਕਿਰਪਾ ਦੇ ਭੰਡਾਰੇ, ਪ੍ਰਭੂ! ਮਿਹਰ ਕਰ।

੭. ਅਸੀਂ ਭੀ ਸਦਾ ਹੀ ਹਰਿ ਹਰਿ ਨਾਮ ਉਚਾਰਦੇ ਰਹੀਏ।੩।੧੩।੧੫੧।

## ਗਉੜੀ ਪੂਰਬੀ ਮਹਲਾ ੫ ॥

**੧. ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥**

**੨. ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ**
**ਸੋ ਦਿਨੁ ਜਾਤ ਅਜਾਏ ॥੧॥ ਰਹਾਉ ॥**

**੩. ਏਕ ਰੈਣ ਕੇ ਪਾਹੁਨ ਤੁਮ ਆਏ**
**ਬਹੁ ਜੁਗ ਆਸ ਬਧਾਏ ॥**

**੪. ਗ੍ਰਿਹ ਮੰਦਰ ਸੰਪੈ ਜੋ ਦੀਸੈ**
**ਜਿਉ ਤਰਵਰ ਕੀ ਛਾਏ ॥੧॥**

**੫. ਤਨੁ ਮੇਰਾ ਸੰਪੈ ਸਭ ਮੇਰੀ**
**ਬਾਗ ਮਿਲਖ ਸਭ ਜਾਏ ॥**

**੬. ਦੇਵਨਹਾਰਾ ਬਿਸਰਿਓ ਠਾਕੁਰੁ**
**ਖਿਨ ਮਹਿ ਹੋਤ ਪਰਾਏ ॥੨॥**

**੭. ਪਹਿਰੈ ਬਾਗਾ ਕਰਿ ਇਸਨਾਨਾ**
**ਚੋਆ ਚੰਦਨ ਲਾਏ ॥**

**੮. ਨਿਰਭਉ ਨਿਰੰਕਾਰ ਨਹੀ ਚੀਨਿਆ**
**ਜਿਉ ਹਸਤੀ ਨਾਵਾਏ ॥੩॥**

**੯. ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ**
**ਸਭਿ ਸੁਖ ਹਰਿ ਕੇ ਨਾਏ ॥**

**੧੦. ਮੁਕਤੁ ਭਇਆ ਬੰਧਨ ਗੁਰਿ ਖੋਲੇ**
**ਜਨ ਨਾਨਕ ਹਰਿ ਗੁਣ ਗਾਏ ॥੪॥੧੪॥੧੫੨॥**

***ਪਦ ਅਰਥ :*** ਅਜਾਏ—ਵਿਅਰਥ, ਫ਼ਜ਼ੂਲ। ਪਾਹੁਨ—ਪ੍ਰਾਹੁਣੇ। ਬਧਾਏ—ਬੰਨ੍ਹਦੇ ਹੋ। ਗ੍ਰਿਹ—ਘਰ। ਮੰਦਰ—ਸੋਹਣੇ ਮਕਾਨ। ਸੰਪੈ—ਧਨ। ਤਰਵਰ—ਰੁੱਖ। ਛਾਏ—ਛਾਂ। ਮਿਲਖ—ਮਕਾਨ, ਮਹਲ, ਜ਼ਮੀਨ। ਜਾਏ—ਥਾਂਵਾਂ। ਠਾਕੁਰੁ—ਪਾਲਣਹਾਰ ਪ੍ਰਭੂ। ਪਰਾਏ—ਓਪਰੇ। ਪਹਿਰੈ—ਪਹਿਨਦਾ ਹੈ। ਬਾਗਾ—ਚਿੱਟੇ ਕੱਪੜੇ। ਚੋਆ—ਅਤਰ। ਚੀਨਿਆ—ਪਛਾਣਿਆ। ਹਸਤੀ—ਹਾਥੀ। ਨਾਵਾਏ—ਨਵ੍ਹਾਲੀਦਾ ਹੈ। ਜਉ—ਜਦੋਂ। ਤ—ਤਾਂ। ਸਭਿ—ਸਾਰੇ। ਨਾਏ—ਨਾਇ, ਨਾਮ ਵਿਚ। ਮੁਕਤੁ—ਮੋਹ ਤੋਂ ਸੁਤੰਤਰ।

### *ਅਰਥ :*

ਪ੍ਰ: ਸਾਈਂ ਜੀ! ਪ੍ਰਮਾਰਥ ਦੇ ਰਸਤੇ ਟੁਰਨ ਵਾਲਿਆਂ ਦਾ ਮਨ, ਜਦੋਂ ਸੁਖਾਂ ਲਈ ਭਟਕਦਾ ਹੈ, ਤਾਂ ਉਹ ਕਿਵੇਂ ਸਮਝਾਉਂਦੇ ਹਨ?

ਉ: ੧. ਹੇ ਪਿਆਰੇ! ਉਹ ਆਪਣੇ ਡੋਲ ਰਹੇ ਮਨ ਨੂੰ ਇਸ ਤਰ੍ਹਾਂ ਦੀ ਢਾਰਸ ਦੇਂਦੇ ਹਨ:
ਹੇ ਮੇਰੇ ਮਨਾ! ਤੂੰ ਉਸ ਪਰਮੇਸ਼ਰ ਦੀ ਸ਼ਰਨ ਵਿਚ ਰਹਿ ਕੇ ਹੀ ਸੁਖ ਪ੍ਰਾਪਤ ਕਰ ਸਕੇਂਗਾ।

੨. ਜਿਸ ਦਿਨ ਤੈਨੂੰ ਉਹ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਪ੍ਰਭੂ ਵਿਸਰ ਜਾਵੇ, ਇਉਂ ਸਮਝ ਲੈ ਕਿ ਉਹ ਦਿਨ ਵਿਅਰਥ ਹੀ ਜਾ ਰਿਹਾ ਹੈ।੧।ਰਹਾਉ।

੩. ਐ ਭੋਲਿਓ ਜੀਵੋ! ਤੁਸੀਂ ਤਾਂ ਇਕ ਰਾਤ ਕਿਸੇ ਸਫ਼ਰ ਵਿਚ ਗੁਜ਼ਾਰਨ ਵਾਲੇ ਪ੍ਰਾਹੁਣੇ ਵਾਂਗ ਜਗਤ ਵਿਚ ਆਏ ਹੋ; ਪਰ ਤੁਸੀਂ ਕਈ ਜੁਗ ਜੀਉਂਦੇ ਰਹਿਣ ਦੀਆਂ ਆਸਾਂ ਬੰਨ੍ਹ ਰਹੇ ਹੋ।

੪. ਪਰ ਹੇ ਮਿੱਤਰੋ! ਤੁਹਾਨੂੰ ਇਹ ਸੂਝ ਹੋਣੀ ਚਾਹੀਦੀ ਹੈ ਕਿ ਇਹ ਜੋ ਘਰ, ਮਹੱਲ, ਧਨ-ਪਦਾਰਥ ਸਭੋ ਕੁਝ ਦਿੱਸ ਰਿਹਾ ਹੈ, ਇਹ ਤਾਂ ਸਭ ਕੁਝ ਬ੍ਰਿਛ ਦੀ ਛਾਂ ਵਾਂਗ ਹੈ, ਭਾਵ ਸਦਾ ਸਾਥ ਨਹੀਂ ਨਿਬਾਹੁੰਦਾ।੧।

੫. ਹੇ ਭੋਲਿਓ! ਤੁਸੀਂ ਇਉਂ ਸਮਝ ਰਹੇ ਹੋ ਕਿ ਇਹ ਸਰੀਰ ਸਦਾ ਲਈ ਮੇਰਾ ਹੈ ਤੇ ਦੌਲਤ ਵੀ ਸਦਾ ਲਈ ਮੇਰੀ ਹੈ। ਬਾਗ਼, ਮਹੱਲ, ਮਾੜੀਆਂ ਅਤੇ ਹੋਰ ਸਾਰੀ ਜਾਇਦਾਦ ਵੀ ਮੇਰੀ ਹੈ।

੬. ਐ ਕਮਲਿਓ! ਪਰ ਇਨ੍ਹਾਂ ਸਭਨਾਂ ਦਾਤਾਂ ਦੇ ਦੇਣ ਵਾਲਾ ਪਰਮੇਸ਼ਰ ਤੁਹਾਨੂੰ ਵਿਸਰ ਹੀ ਗਿਆ ਹੈ, ਪਰ ਯਾਦ ਰੱਖੋ! ਜੋ ਇਹ ਬਾਗ਼ ਮਿਲਖ ਆਦਿ ਦੇਖਦੇ ਹੋ, ਇਹ ਤਾਂ ਇਕ ਛਿਨ ਵਿਚ ਪਰਾਏ ਹੋ ਜਾਂਦੇ ਹਨ। ਇਹ ਮਨੁੱਖ ਆਖ਼ਰ ਨੂੰ ਇਥੋਂ ਖ਼ਾਲੀ ਹੱਥ ਹੀ ਟੁਰ ਜਾਂਦਾ ਹੈ।੨।

੭. ਵੇਖੋ, ਭਾਈ! ਇਹ ਜੀਵ ਧਨ-ਦੌਲਤ ਦੇ ਅਭਿਮਾਨ ਵਿਚ ਨਹਾ ਧੋ ਕੇ ਚਿੱਟੇ ਕੱਪੜੇ ਪਹਿਨਦਾ ਹੈ, ਇਸ਼ਨਾਨ ਕਰਦਾ ਹੈ ਅਤੇ ਚੰਦਨ ਦਾ ਅਤਰ ਫੁਲੇਲ ਲਾਉਂਦਾ ਹੈ।

੮. ਇਹ ਜੀਵ ਇਸੇ ਸਰੀਰ ਦੇ ਪਾਲਣ-ਪੋਸਣ ਵਿਚ ਲੱਗਾ, ਪਰਮੇਸ਼ਰ ਦੇ ਭੈ ਤੋਂ ਰਹਿਤ ਹੋਇਆ ਜੀਵਨ ਗੁਜ਼ਾਰਦਾ ਹੈ। ਇਸ ਨੇ ਨਿਰੰਕਾਰ ਨੂੰ ਪਛਾਣਿਆਂ ਹੀ ਨਹੀਂ, ਪਰ ਯਾਦ ਰੱਖੋ! ਤੁਹਾਡਾ ਨਹਾਉਣਾ-ਧੋਣਾ ਇਸੇ ਤਰ੍ਹਾਂ ਹੈ, ਜਿਵੇਂ ਕਿਸੇ ਹਾਥੀ ਨੂੰ ਨਵ੍ਹਾਇਆ ਜਾਂਦਾ ਹੈ, ਜੋ ਹਾਥੀ ਨਹਾ ਧੋ ਕੇ ਫਿਰ ਖੇਹ ਉਡਾਉਂਦਾ ਹੈ।੩।

ਪ੍ਰ: ਫਿਰ ਹਜ਼ੂਰ! ਆਪ ਹੀ ਦੱਸੋ, ਮਨੁੱਖ ਸੁਖੀ ਕਿਵੇਂ ਹੋਵੇ?

ਉ: ੯. ਐ ਸੱਜਣੋਂ! ਅਸਲ ਗੱਲ ਤਾਂ ਇਹੋ ਹੈ ਕਿ ਸਾਰੇ ਸੁਖ ਹਰੀ ਦੇ ਨਾਮ ਚਿੰਤਨ ਵਿਚ ਹਨ, ਪਰ ਨਾਮ ਗੁਰੂ ਤੋਂ

ਮਿਲਦਾ ਹੈ ਤੇ ਜਦੋਂ ਵਾਹਿਗੁਰੂ ਕਿਰਪਾ ਕਰਦਾ ਹੈ ਤਾਂ ਸਤਿਗੁਰੂ ਦਾ ਮਿਲਾਪ ਹੁੰਦਾ ਹੈ।

੧੦. ਇਸ ਤਰ੍ਹਾਂ ਨਾਮ ਨੂੰ ਪ੍ਰਾਪਤ ਕਰਕੇ ਗੁਰੂ ਨੇ ਜਿਸਦੇ ਕਰਮ ਜਾਲ ਦੇ ਬੰਧਨ ਖੋਲ੍ਹ ਦਿੱਤੇ, ਉਹ ਫਿਰ ਮੁਕਤ ਹੋ ਗਿਆ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਫਿਰ ਸ਼ੁਕਰਾਨੇ ਵਿਚ ਭਰਿਆ ਸਦਾ ਹਰੀ ਦੇ ਗੁਣ ਗਾਉਂਦਾ ਹੈ।੪।੧੪।੧੫੨।

***ਭਾਵਾਰਥ :*** ਇਸ ਸ਼ਬਦ ਵਿਚ ਇਸ ਖਿਨ-ਭੰਗਰ ਮਾਇਆ ਵਲੋਂ ਮਨੁੱਖ ਦੀ ਪ੍ਰੀਤ ਤੋੜ ਕੇ, ਸਰੀਰ ਦੀ ਖਿਨ ਭੰਗਰਤਾ ਦਰਸਾ ਕੇ ਉਸ ਦਾਤੇ ਦੀ ਸਦਾ ਸਲਾਮਤੀ ਦਸ ਰਹੇ ਹਨ। ਹਰੀ ਨਾਮ ਦਾ ਦਾਤਾ, ਗੁਰੂ ਹੈ, ਪਰ ਗੁਰੂ ਦਾ ਮਿਲਾਪ ਵਾਹਿਗੁਰੂ ਦੀ ਦਿਆਲਤਾ ਹੈ। ਜਦੋਂ ਗੁਰੂ ਮਿਲ ਜਾਂਦਾ ਹੈ, ਤਾਂ ਉਹ ਨਾਮ ਦੇਂਦਾ ਹੈ ਤੇ ਕਰਮ-ਜਾਲ ਦੇ ਬੰਧਨ ਇਸ ਸਿਮਰਨ ਦੀ ਛੁਰੀ ਨਾਲ ਕੱਟ ਦੇਂਦਾ ਹੈ। ਇਸ ਤਰ੍ਹਾਂ ਜੀਵ ਮੁਕਤ ਹੋ ਜਾਂਦਾ ਹੈ, ਬਸ ਉਸੇ ਖ਼ੁਸ਼ੀ ਵਿਚ ਉਹ ਫਿਰ ਹਰੀ ਦੇ ਸਦਾ ਗੁਣ ਗਾਉਂਦਾ ਰਹਿੰਦਾ ਹੈ।

## ਗਉੜੀ ਪੂਰਬੀ ਮਹਲਾ ੫ ॥

**੧. ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥**

**੨. ਰਤਨ ਜਨਮੁ ਸਫਲੁ ਗੁਰਿ ਕੀਆ**
**ਦਰਸਨ ਕਉ ਬਲਿਹਰੀਐ ॥੧॥ ਰਹਾਉ ॥**

**੩. ਜੇਤੇ ਸਾਸ ਗ੍ਰਾਸ ਮਨੁ ਲੇਤਾ**
**ਤੇਤੇ ਹੀ ਗੁਨ ਗਾਈਐ ॥**

**੪. ਜਉ ਹੋਇ ਦੈਆਲੁ ਸਤਿਗੁਰੁ ਅਪੁਨਾ**
**ਤਾ ਇਹ ਮਤਿ ਬੁਧਿ ਪਾਈਐ ॥੧॥**

**੫. ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ**
**ਸਰਬ ਸੁਖਾ ਸੁਖ ਪਾਈਐ ॥**

**੬. ਸੇਵਿ ਸੁਆਮੀ ਸਤਿਗੁਰੁ ਦਾਤਾ**
**ਮਨ ਬੰਛਤ ਫਲ ਆਈਐ ॥੨॥**

**੭. ਨਾਮੁ ਇਸਟੁ ਮੀਤ ਸੁਤ ਕਰਤਾ**
**ਮਨ ਸੰਗਿ ਤੁਹਾਰੈ ਚਾਲੈ ॥**

**੮. ਕਰਿ ਸੇਵਾ ਸਤਿਗੁਰ ਅਪੁਨੇ ਕੀ**
**ਗੁਰ ਤੇ ਪਾਈਐ ਪਾਲੈ ॥੩॥**

**੯. ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ**
**ਬਿਨਸੇ ਸਰਬ ਅੰਦੇਸਾ ॥**

**੧੦. ਨਾਨਕ ਸੁਖੁ ਪਾਇਆ ਹਰਿ ਕੀਰਤਨਿ**
**ਮਿਟਿਓ ਸਗਲ ਕਲੇਸਾ ॥੪॥੧੫॥੧੫੩॥**

***ਪਦ ਅਰਥ :*** ਰਤਨ ਜਨਮੁ—ਕੀਮਤੀ ਮਨੁੱਖਾ ਜਨਮ। ਬਲਿਹਰੀਐ—ਬਲਿਹਾਰ, ਕੁਰਬਾਨ। ਸਾਸ—ਸਾਹ। ਗ੍ਰਾਸ—ਗਰਾਹੀਆਂ, ਇਹ ਇਕ ਮੁਹਾਵਰਾ ਹੈ, ਲਗਾਤਾਰਤਾ ਤੋਂ ਮੁਰਾਦ ਹੈ। ਮਨੁ—ਜੀਵ। ਨਾਮਿ ਲਏ—ਜੇ ਨਾਮ ਲਿਆ ਜਾਏ। ਤੇ—ਤੋਂ। ਸੇਵਿ—ਸੇਵਾ ਭਗਤੀ ਕਰਕੇ। ਮਨ ਬੰਛਤ—ਮਨ ਇੱਛਤ, ਮਨ ਚਾਹੇ। ਆਈਐ—ਫਲ ਹੱਥ ਆ ਜਾਂਦਾ ਹੈ। ਇਸਟੁ—ਪਿਆਰਾ। ਸੁਤ—ਪੁੱਤਰ। ਕਰਤਾ ਨਾਮੁ—ਕਰਤਾਰ ਦਾ ਨਾਮ। ਮਨ—ਹੇ ਮਨ। ਪਾਲੈ—ਪੱਲੇ ਵਿਚ।

### ***ਅਰਥ :***

**ਪ੍ਰ:** ਕਿਉਂ ਸਾਈਂ ਜੀਉ! ਜਦੋਂ ਮਨ ਉਪਕਾਰੀ ਗੁਰੂ ਨੂੰ ਭੁੱਲ ਜਾਏ ਤਾਂ ਇਸ ਨੂੰ ਕਿਵੇਂ ਸਮਝਾਈਏ?

**ਉ:** ੧. ਹੇ ਭਾਈ! ਇਸ ਭੁੱਲੜ ਮਨ ਨੂੰ ਪਿਆਰ ਨਾਲ ਇਸ ਤਰ੍ਹਾਂ ਸਮਝਾਉਂਦੇ ਰਹਿਣਾ ਚਾਹੀਦਾ ਹੈ, ਹੇ ਮੇਰੇ ਮਨ! ਤੈਨੂੰ ਸਦਾ ਹੀ ਗੁਰੂ, ਗੁਰੂ, ਗੁਰੂ ਕਰਦੇ ਰਹਿਣਾ ਚਾਹੀਦਾ ਹੈ।

**ਪ੍ਰ:** ਹਜ਼ੂਰ ਜੀਉ! ਉਹ ਕਿਉਂ?

**ਉ:** ੨. ਹੇ ਪਿਆਰੇ! ਇਹ ਰਤਨਾਂ ਵਰਗਾ ਅਮੋਲਕ ਮਨੁੱਖਾ ਜਨਮ ਗੁਰੂ ਨੇ ਸਫਲ ਕਰ ਦਿੱਤਾ ਹੈ। ਜਦੋਂ ਗੁਰੂ ਜੀ ਦੇ ਦਰਸ਼ਨ ਕਰੀਏ ਤਾਂ ਉਸ ਦੇ ਦਰਸ਼ਨਾਂ ਤੋਂ ਸਦਕੇ ਜਾਈਏ।੧।ਰਹਾਉ।

੩. ਹੇ ਭਾਈ! ਇਸ ਜੀਵ ਨੂੰ ਚਾਹੀਦਾ ਤਾਂ ਇਹੋ ਹੈ ਕਿ ਜਿਤਨੇ ਇਹ ਸਾਹ ਲੈਂਦਾ ਹੈ ਅਤੇ ਜਿਤਨੀਆਂ ਗ੍ਰਾਹੀਆਂ ਖਾਂਦਾ ਹੈ, ਇਹ ਹਰ ਸਾਹ ਤੇ ਹਰ ਗ੍ਰਾਹੀ ਨਾਲ ਉਤਨੇ ਹੀ ਗੁਰੂ ਦੇ ਗੁਣ ਗਾਉਂਦਾ ਰਵੇ।

**ਪ੍ਰ:** ਸਾਈਂ ਜੀ! ਆਪ ਦੀ ਇਸ ਦੱਸੀ ਗੁਰਮਤਿ ਨੂੰ, ਸਾਰੇ ਜੀਵ ਕਿਉਂ ਨਹੀਂ ਧਾਰਨ ਕਰਦੇ?

**ਉ:** ੪. ਹੇ ਭਰਾਵੋ! ਇਹ ਗੱਲ ਕਿਸੇ ਦੇ ਵੱਸ ਦੀ ਨਹੀਂ, ਇਹ ਸਮਝ ਤੇ ਇਹ ਬੁੱਧੀ ਤਦ ਹੀ ਪਾਈ ਜਾ ਸਕਦੀ ਹੈ, ਜਦ ਆਪਣਾ ਸਤਿਗੁਰੂ ਮਿਹਰ ਕਰੇ।੧।

**ਪ੍ਰ:** ਕਿਉਂ ਜੀ! ਕਈ ਵਾਰ ਆਲਸੀ ਮਨ ਸ਼ੱਕ ਕਰਦਾ ਹੈ ਕਿ ਨਾਮ ਲੈਣ ਨਾਲ ਕੀ ਮਿਲੇਗਾ, ਤਾਂ ਇਸ ਨੂੰ ਕਿਵੇਂ ਸਮਝਾਈਏ?

**ਉ:** ੫. ਹੇ ਮਿੱਤਰੋ! ਇਸ ਭੁੱਲੜ ਮਨ ਨੂੰ ਪਿਆਰ ਨਾਲ ਇਉਂ ਸਮਝਾਓ ਕਿ ਹੇ ਮੇਰੇ ਮਨਾ! ਪਰਮੇਸ਼ਰ ਦਾ ਨਾਮ ਜਪਣ ਨਾਲ ਜਮਾਂ ਦੇ ਬੰਧਨਾਂ ਤੋਂ ਛੁੱਟ ਜਾਈਦਾ ਹੈ ਅਤੇ ਅੱਗੇ ਜਾ ਕੇ ਸਾਰੇ ਸੁਖਾਂ ਤੋਂ ਸਰੇਸ਼ਟ ਸੁਖ ਜੋ ਆਤਮਕ ਅਨੰਦ ਹੈ, ਉਸ ਨੂੰ ਪ੍ਰਾਪਤ ਕਰ ਲਈਦਾ ਹੈ। ਇਸ ਕਰਕੇ;

੬. ਹੇ ਮੇਰੇ ਮਨਾ! ਤੂੰ ਸਤਿਗੁਰੂ ਦਾਤੇ ਸੁਆਮੀ ਦੀ ਸੇਵਾ ਕਰ, ਇਸ ਤਰ੍ਹਾਂ ਮਨ ਦੇ ਚਾਹੇ ਹੋਏ ਸਾਰੇ ਹੀ ਫਲ ਪਾ ਲਈਦੇ ਹਨ।੨।

੭. ਹੇ ਮਨਾ! ਕਰਤਾਰ ਦਾ ਨਾਮ ਹੀ ਪਿਆਰਾ ਮਿੱਤਰ ਹੈ, ਨਾਮ ਹੀ ਪਿਆਰਾ ਪੁੱਤਰ ਹੈ, ਹੇ ਮਨ! ਇਉਂ ਨਿਸਚਾ ਰੱਖ ਕਿ ਇਥੋਂ ਚਲਦਿਆਂ ਨਾਮ ਹੀ ਤੇਰੇ ਨਾਲ ਚੱਲੇਗਾ।

੮. ਹੇ ਮਨ! ਤੂੰ ਆਪਣੇ ਸਤਿਗੁਰੂ ਦੀ ਸੇਵਾ ਭਗਤੀ ਕਰ, ਕਿਉਂਕਿ ਇਹ ਨਾਮ ਗੁਰੂ ਤੋਂ ਹੀ ਹਿਰਦੇ ਰੂਪੀ ਪੱਲੇ ਵਿਚ ਪੈਂਦਾ ਹੈ, ਭਾਵ ਪ੍ਰਾਪਤ ਹੁੰਦਾ ਹੈ।੩।

**ਪ੍ਰ:** ਸਾਈਂ ਜੀਉ! ਸਾਡੇ ਮਨਾਂ ਵਿਚ ਤਾਂ ਹਰ ਵਕਤ ਕੋਈ ਨਾ ਕੋਈ ਤੌਖਲਾ ਬਣਿਆ ਹੀ ਰਹਿੰਦਾ ਹੈ, ਤੁਹਾਡੇ ਸਾਰੇ ਸੰਸੇ ਕਿਵੇਂ ਦੂਰ ਹੋਏ ਹਨ?

**ੳ:** ੯. ਹੇ ਪਿਆਰਿਓ! ਪਹਿਲੋਂ ਸਾਡੇ 'ਤੇ ਗੁਰੂ ਨੇ ਕਿਰਪਾ ਕੀਤੀ, ਤਾਂ ਪ੍ਰਭੂ ਦੀ ਕਿਰਪਾ ਹੋਈ। ਬਸ ਕਿਰਪਾ ਦਾ ਸਦਕਾ ਸਾਡੇ ਸਾਰੇ ਹੀ ਤੌਖਲੇ ਦੂਰ ਹੋ ਗਏ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਸ ਮਨੁੱਖ ਨੇ ਹਰੀ-ਕੀਰਤਨ ਦਾ ਅਨੰਦ ਮਾਣਿਆ ਹੈ, ਉਸ ਦੇ ਸਾਰੇ ਦੁੱਖ ਅਤੇ ਕਲੇਸ਼ ਮਿਟ ਗਏ ਹਨ।੪।੧੫।੧੫੩।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਦੀ ਕ੍ਰਿਤੱਗਜਤਾ ਦਾ ਵਰਣਨ ਹੈ, ਉਸ ਦੇ ਸਦਾ ਨਾਮ ਅਰਾਧਨ ਨੂੰ ਕਲਿਆਣਕਾਰੀ ਦੱਸਿਆ ਹੈ। ਆਪ ਜੀ ਫ਼ੁਰਮਾਉਂਦੇ ਹਨ ਕਿ ਗੁਰੂ ਉਹਲੇ ਹੋਏ ਤਾਂ ਉਸ ਦਾ ਨਾਮ ਉਚਾਰੋ ਤੇ ਗੁਣ ਗਾਓ, ਕੋਲ ਹੋਵੋ ਤਾਂ ਸ਼ਰਧਾ ਪਿਆਰ ਨਾਲ ਦਰਸ਼ਨ ਕਰਦੇ ਰਹੋ। ਫੇਰ ਗੁਰੂ ਦੀ ਸੇਵਾ ਕਰੋ। ਅੱਗੇ ਨਾਮ ਦਾ ਫਲ ਦਰਸਾਇਆ ਹੈ, ਜਮਾਂ ਤੋਂ ਛੁਟਕਾਰਾ ਹੁੰਦਾ ਹੈ। ਪ੍ਰਲੋਕ ਵਿਚ ਨਾਲ ਚਲਦਾ ਹੈ, ਆਤਮ ਸੁਖ ਦੀ ਪ੍ਰਾਪਤੀ ਅਤੇ ਜੀਉਂਦੇ ਜੀ ਮਨ-ਇੱਛਤ ਫਲ ਪ੍ਰਾਪਤ ਹੁੰਦੇ ਹਨ, ਪਰ ਅੰਤ ਵਿਚ ਸਿਧਾਂਤ ਕਿਹਾ ਹੈ ਕਿ ਨਾਮ ਦੀ ਪ੍ਰਾਪਤੀ ਸਤਿਗੁਰੂ ਦੁਆਰਾ ਹੁੰਦੀ ਹੈ।

## ਰਾਗੁ ਗਉੜੀ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ ॥

**੧. ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥**
**੨. ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥**
**੩. ਪਰੈ ਪਰੈ ਹੀ ਕਉ ਲੁਝੀ ਹੇ ॥੧॥**
**੪. ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥**
**੫. ਬੁਰਾ ਭਲਾ ਨਹੀ ਸੁਝੀ ਹੇ ॥੨॥**
**੬. ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ**
**ਗੁਣ ਨਿਧਿ ਨਹੀ ਗਾਇਆ ॥**
**੭. ਮਨ ਬਿਖੈ ਹੀ ਮਹਿ ਲੁਝੀ ਹੇ ॥੩॥**
**ਜਾ ਕਉ ਰੇ ਕਿਰਪਾ ਕਰੈ**
**੮. ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ ॥**
**੯. ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥੪॥੧॥੧੫੪॥**

***ਪਦ ਅਰਥ :*** ਤ੍ਰਿਸਨਾ—ਲਾਲਚ, ਮਾਇਆ ਦੀ ਪਿਆਸ। ਕੋਟਿ—ਕਰੋੜਾਂ। ਜੋਰੇ—ਜੋੜਦਾ ਹੈ। ਹੋਰੇ—ਰੋਕਦਾ। ਪਰੈ ਕਉ—ਵਧੀਕ ਧਨ ਵਾਸਤੇ। ਲੁਝੀ ਹੇ—ਝਗੜਦਾ ਹੈ। ਪਰ ਗ੍ਰਿਹ—ਪਰਾਏ ਘਰ, ਪਰਾਈ ਇਸਤ੍ਰੀ। ਬਿਕਾਰੀ—ਵਿਭਚਾਰੀ, ਇਖ਼ਲਾਕ ਤੋਂ ਡਿਗਦਾ ਹੈ। ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ, ਪਰਮਾਤਮਾ। ਮਨ—ਹੇ ਮਨ। ਬਿਖੈ ਮਹਿ—ਵਿਸ਼ੇ-ਵਿਕਾਰਾਂ ਵਿਚ। ਰੇ—ਹੇ ਭਾਈ। ਸੋਈ—ਓਹੀ। ਦਰਿ ਹਰਿ—ਹਰੀ ਦੇ ਦਰ 'ਤੇ। ਸਿਝੀ ਹੇ—ਕਾਮਯਾਬ ਹੁੰਦਾ ਹੈ, ਪੂਰਨ ਹੁੰਦਾ ਹੈ, ਮੁਕਤ ਹੁੰਦਾ ਹੈ।

***ਅਰਥ :***

**ਪ੍ਰ:** ਸਾਈਂ ਜੀਉ! ਜਗਤ ਵਿਚ ਕਿਤਨੇ-ਕੁ ਬੰਦੇ ਹਨ, ਜਿਨ੍ਹਾਂ ਦੀ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ?

**ੳ:** ੧. ਹੇ ਪਿਆਰਿਓ! ਇਸ ਸੰਸਾਰ ਵਿਚ ਬਹੁਤ ਨਹੀਂ, ਕਿਸੇ ਵਿਰਲੇ ਮਨੁੱਖ ਦੀ ਹੀ ਤ੍ਰਿਸ਼ਨਾ-ਅੱਗ ਬੁੱਝਦੀ ਹੈ।੧।

**ਪ੍ਰ:** ਕਿਉਂ ਜੀ! ਕੀ, ਲੱਖਾਂ ਕਰੋੜਾਂ ਰੁਪਏ ਜੋੜਨ ਨਾਲ ਭੀ ਇਹ ਤ੍ਰਿਸ਼ਨਾ-ਅੱਗ ਸ਼ਾਂਤ ਨਹੀਂ ਹੁੰਦੀ?

**ੳ:** ੨. ਹੇ ਭਾਈ! ਜਦੋਂ ਸਾਧਾਰਣ ਜੀਵਾਂ ਵੱਲ ਤੱਕੀਏ ਤਾਂ ਉਨ੍ਹਾਂ ਦੀ ਹਾਲਤ ਇਹੋ ਵੇਖੀਦੀ ਹੈ ਕਿ ਉਹ ਮਨੁੱਖ ਕੌਡੀ-ਕੌਡੀ ਤੋਂ ਸ਼ੁਰੂ ਹੋ ਕੇ ਕਰੋੜਾਂ ਰੁਪਏ ਕਮਾਉਂਦੇ ਹਨ। ਇਹ ਲੱਖਾਂ ਕਰੋੜਾਂ ਰੁਪਏ ਇਕੱਠੇ ਕਰਦੇ ਹੋਏ, ਫਿਰ ਭੀ ਇਹ ਮਾਇਆ ਦੇ ਲਾਲਚ ਵਲੋਂ ਆਪਣੇ ਮਨ ਨੂੰ ਰੋਕਦੇ ਨਹੀਂ।

੩. ਸਗੋਂ ਹੋਰ ਵਧੀਕ, ਹੋਰ ਵਧੀਕ ਧਨ ਇਕੱਠਾ ਕਰਨ ਵਾਸਤੇ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਰਹਿੰਦੇ ਅਤੇ ਖਪਦੇ ਰਹਿੰਦੇ ਹਨ।੧।

੪. ਤੱਕੋ! ਵਿਸ਼ੱਈ ਮਨੁੱਖ ਆਪਣੀ ਸੁੰਦਰ ਇਸਤ੍ਰੀ ਨਾਲ ਅਨੇਕ ਤਰ੍ਹਾਂ ਦੇ ਲਾਡ ਪਿਆਰ ਕਰਦਾ ਹੋਇਆ ਤ੍ਰਿਪਤ ਨਹੀਂ ਹੁੰਦਾ, ਫਿਰ ਭੀ ਪਰ-ਇਸਤ੍ਰੀ ਨਾਲ ਵਿਭਚਾਰ ਕਰਦਾ ਹੈ।

੫. ਇਸ ਕਾਮਨਾ ਵਸ ਅੰਨ੍ਹੇ ਹੋਏ ਕਾਮੀ ਨੂੰ ਇਹ ਨਹੀਂ ਸੁੱਝਦਾ ਕਿ ਭੈੜਾ ਕੰਮ ਕਿਹੜਾ ਤੇ ਚੰਗਾ ਕਿਹੜਾ ਹੈ।੨।

**ਪ੍ਰ:** ਕਿਉਂ ਜੀ! ਇਹ ਜੀਵ ਬੰਧਨਾਂ ਤੋਂ ਛੁੱਟਦਾ ਕਿਉਂ ਨਹੀਂ?

**ੳ:** ੬. ਐ ਮਿੱਤਰੋ! ਇਸ ਮਾਇਆ ਦਾ ਬੰਧਨ ਇਕ ਨਹੀਂ ਅਨੇਕਾਂ ਹਨ। ਇਹ ਮਨੁੱਖ ਅਨੇਕਾਂ ਮਾਇਆ-ਮੋਹ ਦੇ ਬੰਧਨਾਂ ਵਿਚ ਬੱਝਾ ਹੋਇਆ ਮਾਇਆ ਦੀ ਖ਼ਾਤਰ ਭਟਕਦਾ ਫਿਰਦਾ ਹੈ। ਮਾਇਆ ਇਸ ਨੂੰ ਖ਼ੁਆਰ ਕਰਦੀ ਹੈ। ਸੋ, ਹੇ ਭਾਈ! ਮਾਇਆ ਦੇ ਅਸਰ ਹੇਠ ਦੱਬਿਆ ਹੋਇਆ ਮਨੁੱਖ, ਉਸ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਕਰਦਾ।

੭. ਇਨ੍ਹਾਂ ਮਨੁੱਖਾਂ ਦੇ ਮਨ ਵਿਸ਼ਿਆਂ ਦੀ ਅੱਗ ਵਿਚ ਹੀ ਸੜਦੇ ਰਹਿੰਦੇ ਹਨ।੩।

**ਪ੍ਰ:** ਕਿਉਂ ਜੀ! ਫਿਰ ਕੀ ਇਹ ਮਨੁੱਖ ਸੰਸਾਰ-ਸਮੁੰਦਰ ਦੇ ਤਰਨ ਵਲੋਂ ਨਿਰਾਸਾ ਹੋ ਜਾਵੇ?

**ੳ:** ੮. ਹੇ ਪਿਆਰੇ! ਨਿਰਾਸ ਹੋਣ ਦੀ ਲੋੜ ਨਹੀਂ, ਜਿਸ ਉੱਤੇ ਉਹ ਮੇਰਾ ਵਾਹਿਗੁਰੂ ਕਿਰਪਾ ਕਰਦਾ ਹੈ, ਉਹ ਮਨੁੱਖ ਸੰਸਾਰ ਦੇ ਕਾਰੋ-ਵਿਹਾਰ ਕਰਦਾ ਹੋਇਆ ਭੀ ਮਾਇਆ ਦੇ ਮੋਹ ਵਲੋਂ ਨਿਰਲੇਪ ਰਹਿੰਦਾ ਹੈ ਤੇ ਸਾਧ ਸੰਗਤ ਵਿਚ ਰਹਿਕੇ ਇਸ ਮਾਇਆ ਦੀ ਘੁੰਮਣ-ਘੇਰੀ ਤੋਂ ਪਾਰ ਲੰਘ ਜਾਂਦਾ ਹੈ।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਮਨੁੱਖ ਹਰੀ ਦੇ ਦਰ ਗਿਆਂ ਸਿਰੇ ਚੜ੍ਹਦਾ ਹੈ, ਭਾਵ ਕਾਮਯਾਬ ਗਿਣਿਆ ਜਾਂਦਾ ਹੈ।੪।੧।੧੫੪।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਦਰਸਾ ਰਹੇ ਹਨ ਕਿ ਇਹ ਤ੍ਰਿਸ਼ਨਾ ਭੀ ਇਕ ਅੱਗ ਹੈ। ਇਸ ਨੂੰ ਜਿਉਂ-ਜਿਉਂ ਪਦਾਰਥਾਂ ਦਾ ਬਾਲਣ ਮਿਲਦਾ ਹੈ, ਇਹ ਤਿਉਂ-ਤਿਉਂ ਵਧਦੀ ਹੈ। ਤ੍ਰਿਸ਼ਨਾ ਕਰਕੇ ਮਨੁੱਖ ਯਤਨਾਂ ਨਾਲ ਮਾਇਆ ਜੋੜਦਾ ਹੈ

ਅਤੇ ਹੋਰ-ਹੋਰ ਜੋੜਨ ਦੀ ਤ੍ਰਿਸ਼ਨਾ ਵਧਦੀ ਹੈ। ਉਹ ਦੌਲਤ ਵਧੀ ਹੋਈ ਇਸ ਮਨੁੱਖ ਨੂੰ ਭੋਗਾਂ ਤੇ ਵਿਕਾਰਾਂ ਵਿਚ ਪਾਉਂਦੀ ਹੈ। ਨੇਕੀ ਅਤੇ ਬਦੀ ਦੀ ਸੂਝ-ਬੂਝ ਘਟ ਜਾਂਦੀ ਹੈ ਅਤੇ ਭਰਮ ਵਧਦਾ ਹੈ, ਦਿਨ-ਬ-ਦਿਨ ਉਸ ਨੂੰ ਭਟਕਣ ਦਾ ਫਲ ਲੱਗੀ ਜਾਂਦਾ ਹੈ। ਪਰਮੇਸ਼ਰ ਦੇ ਨਾਮ ਦੀ ਉਸ ਨੂੰ ਸਮਝ ਉੱਕਾ ਹੀ ਨਹੀਂ ਪੈਂਦੀ, ਪਰ ਹਾਂ, ਜੇ ਉਸ ਨਿਰੰਕਾਰ ਦੀ ਮਿਹਰ ਹੋ ਜਾਵੇ ਤਾਂ ਸਾਧੂਆਂ ਦਾ ਸੰਗ ਪ੍ਰਾਪਤ ਹੁੰਦਾ ਹੈ। ਜਿਸ ਸਾਧੂ ਸੰਗ ਦਾ ਸਦਕਾ ਮਨੁੱਖ ਫਿਰ ਮਾਇਆ-ਸਾਗਰ ਵਿਚ ਡੁਬਦਾ ਨਹੀਂ, ਉਸ ਤੋਂ ਤਰ ਨਿਕਲਦਾ ਹੈ। ਉਹ ਜੀਉਂਦੇ ਜੀ ਜੀਵਨ ਐਸਾ ਬਿਤੀਤ ਕਰਦਾ ਹੈ, ਮਾਨੋਂ ਜੀਉਂਦਾ ਹੀ ਨਹੀਂ।

## ਗਉੜੀ ਮਹਲਾ ੫ ॥

**੧. ਸਭਹੂ ਕੋ ਰਸੁ ਹਰਿ ਹੋ ॥੧॥ ਰਹਾਉ ॥**
**੨. ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥**
**੩. ਕਾਹੂ ਹੋ ਡੰਡ ਧਰਿ ਹੋ ॥੧॥**
**੪. ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ ॥**
**੫. ਕਾਹੂ ਹੋ ਗਉਨੁ ਕਰਿ ਹੋ ॥੨॥**
**੬. ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ ॥**
**੭. ਨਾਨਕਾ ਭਗਤਿ ਪ੍ਰਿਅ ਹੋ ॥੩॥੨॥੧੫੫॥**

***ਪਦ ਅਰਥ :*** ਸਭਹੂ ਕੋ—ਸਾਰੇ ਜੀਵਾਂ ਦਾ। ਰਸੁ—ਸਰੇਸ਼ਟ ਅਨੰਦ। ਹੋ—ਹੇ ਭਾਈ। ਹਰਿ—ਹਰੀ ਨਾਮ। ਧਿਆਨ—ਸਮਾਧੀ ਲਾਉਣੀ। ਡੰਡ ਧਰਿ—ਡੰਡਾਧਾਰੀ ਯੋਗੀ। ਤਾਪ—ਧੂਣੀਆਂ ਤਾਪਣੀਆਂ। ਹੋਮ—ਹਵਨ। ਨੇਮ—ਨਿਤ ਦੀ ਕਾਰ। ਗਉਨੁ—ਧਰਤੀ ਉੱਤੇ ਰਮਤੇ ਸਾਧੂ ਬਣਕੇ ਫਿਰਦੇ ਰਹਿਣਾ। ਤੀਰ—ਕੰਢਾ, ਨਦੀ ਦਾ ਕਿਨਾਰਾ। ਨੀਰ—ਪਾਣੀ, ਤੀਰਥ ਇਸ਼ਨਾਨ। ਪ੍ਰਿਅ—ਪਿਆਰਾ।

### *ਅਰਥ :*

ਪ੍ਰ: ਕਿਉਂ ਜੀ! ਗੁਰਮਤਿ ਵਿਚ ਸ੍ਰੇਸ਼ਟ ਅਨੰਦ ਕਿਹੜਾ ਮੰਨਿਆ ਹੈ?

**ਉ:** ੧. ਹੇ ਭਰਾਵੋ! ਸਾਰਿਆਂ ਜੀਵਾਂ ਦਾ ਸ੍ਰੇਸ਼ਟ ਅਨੰਦ, ਉਸ ਪਰਮੇਸ਼ਰ ਦਾ ਨਾਮ ਹੀ ਹੈ।੧।ਰਹਾਉ।

ਪ੍ਰ: ਕਿਉਂ ਜੀ! ਇਹ ਨਾਮ ਦਾ ਅਨੰਦ, ਕੀ ਸਭ ਕਿਸੇ ਨੂੰ ਹੀ ਪ੍ਰਾਪਤ ਹੋ ਜਾਂਦਾ ਹੈ?

**ਉ:** ੨. ਹੇ ਭਾਈ! ਇਹ ਨਾਮ ਦਾ ਰਸ ਸਭ ਨੂੰ ਹਾਸਲ ਨਹੀਂ ਹੁੰਦਾ, ਇਸੇ ਲਈ ਬਹੁਤੇ ਲੋਕ ਨਾਮ ਤੋਂ ਖੁੰਝ ਕੇ ਕਿਸੇ ਨੂੰ ਜੋਗ ਕਮਾਉਣ ਦਾ ਸ਼ੌਕ ਪੈ ਗਿਆ ਹੈ; ਕਿਸੇ ਨੂੰ ਦੁਨੀਆਂ ਦੇ ਪਦਾਰਥ ਖਾਣ ਦਾ ਚਸਕਾ ਹੈ, ਕਿਸੇ ਨੂੰ ਗਿਆਨ ਚਰਚਾ ਚੰਗੀ ਲੱਗਦੀ ਹੈ ਅਤੇ ਕਿਸੇ ਨੂੰ ਸਮਾਧੀਆਂ ਲਾਉਣੀਆਂ ਪਸੰਦ ਹਨ।

੩. ਕਿਸੇ ਨੂੰ ਡੰਡਾਧਾਰੀ ਜੋਗੀ ਬਣਨਾ ਚੰਗਾ ਲੱਗਦਾ ਹੈ।੧।

੪. ਕਿਸੇ ਨੂੰ ਜਾਪ ਦਾ, ਕਿਸੇ ਨੂੰ ਤਪ ਦਾ, ਕਿਸੇ ਨੂੰ ਦੇਵ ਪੂਜਾ ਦਾ, ਕਿਸੇ ਨੂੰ ਹੋਮ ਦਾ, ਕਿਸੇ ਨੂੰ ਨੇਮ ਦਾ ਰਸ ਹੈ।

੫. ਕਿਸੇ ਨੂੰ ਰਮਤਾ ਸਾਧੂ ਬਣ ਕੇ ਧਰਤੀ ਉੱਤੇ ਤੁਰੇ ਫਿਰਨਾ ਚੰਗਾ ਲੱਗਦਾ ਹੈ।੨।

੬. ਕਿਸੇ ਨੂੰ ਕਿਸੇ ਤੀਰਥ ਦੇ ਕਿਨਾਰੇ ਵਸਣਾ, ਕਿਸੇ ਨੂੰ ਤੀਰਥ ਇਸ਼ਨਾਨ ਕਰਨ ਲਈ ਜਾਣ ਦਾ ਰਸ ਹੈ। ਕਿਸੇ ਨੂੰ ਵੇਦਾਂ ਦੀ ਵੀਚਾਰ ਪਸੰਦ ਹੈ।

੭. ਪਰ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਪਰਮਾਤਮਾ ਤਾਂ ਕੇਵਲ ਭਗਤੀ ਨੂੰ ਹੀ ਪਿਆਰ ਕਰਨ ਵਾਲਾ ਹੈ। ਭਾਵ ਸਭ ਕਿਸੇ ਨੂੰ ਰਸ ਹਰੀ ਦਾ ਹੈ; ਪਰ ਹਰੀ ਨੂੰ ਭਗਤੀ ਦਾ ਰਸ ਹੈ।੩।੨।੧੫੫।

***ਭਾਵਾਰਥ :*** ਇਸ ਸ਼ਬਦ ਵਿਚ ਜਿਤਨੀਆਂ ਭੀ ਲਗਨਾਂ ਗਿਣੀਆਂ ਹਨ, ਇਹ ਸਭੇ ਪ੍ਰਮਾਰਥਕ ਹਨ। ਜੋਗ, ਗਿਆਨ, ਧਿਆਨ, ਸੰਨਿਆਸ, ਜਾਪ, ਤਪ, ਪੂਜਾ, ਹੋਮ, ਨੇਮ, ਤੀਰਥ ਯਾਤਰਾ ਦਾ ਨਿਵਾਸ, ਤੀਰਥਾਂ ਦਾ ਨਿਵਾਸ, ਇਸ਼ਨਾਨ, ਵੇਦ ਦੀ ਵੀਚਾਰ ਆਦਿ ਕਰ ਰਿਹਾ ਹੈ। ਇਹ ਅਨਾਤਮ ਤੋਂ ਉੱਚਾ ਉੱਠਣ ਦਾ ਸਾਧਨ ਸਮਝ ਕੇ ਕਰ ਰਿਹਾ ਹੈ। ਉਸ ਦਾ ਅੰਤਮ ਨੁਕਤਾ ਮਾਇਆ ਤੋਂ ਪਰ੍ਹੇ ਅਨਾਤਮ ਦੇ ਅੰਤ ਪਰ ਆਤਮ ਵਸਤੂ ਹੀ ਹੁੰਦਾ ਹੈ।

## ਗਉੜੀ ਮਹਲਾ ੫ ॥

**੧. ਗੁਨ ਕੀਰਤਿ ਨਿਧਿ ਮੋਰੀ ॥੧॥ ਰਹਾਉ ॥**
**੨. ਤੂੰਹੀ ਰਸ ਤੂੰਹੀ ਜਸ ਤੂੰਹੀ ਰੂਪ ਤੂਹੀ ਰੰਗ ॥**
**੩. ਆਸ ਓਟ ਪ੍ਰਭ ਤੋਰੀ ॥੧॥**
**੪. ਤੂਹੀ ਮਾਨ ਤੂੰਹੀ ਧਾਨ ਤੂਹੀ ਪਤਿ ਤੂਹੀ ਪ੍ਰਾਨ ॥**
**੫. ਗੁਰਿ ਤੂਟੀ ਲੈ ਜੋਰੀ ॥੨॥**
**੬. ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ ॥**
**੭. ਹੈ ਨਾਨਕ ਨੇਰ ਨੇਰੀ ॥੩॥੩॥੧੫੬॥**

***ਪਦ ਅਰਥ :*** ਗੁਨ ਕੀਰਤਿ—ਗੁਣਾਂ ਦੀ ਵਡਿਆਈ। ਨਿਧਿ—ਖ਼ਜ਼ਾਨਾ। ਮੋਰੀ—ਮੇਰੀ, ਮੇਰੇ ਲਈ। ਰਸ—ਦੁਨੀਆਂ ਦੇ ਪਦਾਰਥਾਂ ਦੇ ਸੁਆਦ। ਜਸ—ਵਡਿਆਈਆਂ। ਰੰਗ—ਜਗਤ ਦੇ ਖੇਲ ਤਮਾਸ਼ੇ। ਤੋਰੀ—ਤੇਰੀ। ਮਾਨ—ਆਦਰ। ਧਾਨ—ਧਨ। ਪਤਿ—ਇੱਜ਼ਤ। ਪ੍ਰਾਨ—ਜਿੰਦ ਦਾ ਸਹਾਰਾ। ਜੋਰੀ—ਜੋੜ ਦਿੱਤੀ ਹੈ। ਗ੍ਰਿਹਿ—ਘਰ ਵਿਚ। ਬਨਿ—ਜੰਗਲ ਵਿਚ। ਗਾਉ—ਪਿੰਡ, ਵੱਸੋਂ। ਸੁਨਿ—ਸੁੰਞਾ, ਖ਼ਾਲੀ, ਉਜਾੜ, ਜੰਗਲ। ਨੇਰ ਨੇਰੀ—ਨੇੜੇ ਤੋਂ ਨੇੜੇ।

### *ਅਰਥ :*

ਪ੍ਰ: ਸਾਈਂ ਜੀ! ਪ੍ਰਭੂ-ਪਿਆਰਿਆਂ ਦਾ ਪ੍ਰਭੂ ਨਾਲ ਕਿਤਨਾ ਕੁ ਪਿਆਰ ਹੈ?

**ਉ:** ੧. ਹੇ ਭਾਈ! ਉਹ ਹਰ ਸ਼ਕਲ ਵਿਚ ਆਪਣੇ ਪਿਆਰੇ ਪ੍ਰਭੂ ਨੂੰ ਹੀ ਵੇਖਦੇ ਹਨ ਅਤੇ ਉਸ ਪ੍ਰਭੂ ਦੇ ਸਨਮੁਖ ਇਉਂ ਹੀ ਪੁਕਾਰਦੇ ਰਹਿੰਦੇ ਹਨ ਕਿ ਹੇ ਪ੍ਰਭੂ! ਤੇਰੇ ਗੁਣਾਂ ਦੀ ਕੀਰਤੀ ਕਰਨੀ ਹੀ ਮੇਰੇ ਲਈ ਦੁਨੀਆਂ ਦੇ ਸਾਰੇ ਪਦਾਰਥਾਂ ਦਾ ਖ਼ਜ਼ਾਨਾ ਹੈ।੧।ਰਹਾਉ।

੨. ਹੇ ਪ੍ਰਭੂ! ਹੁਣ ਤੂੰਹੀ ਮੇਰੇ ਵਾਸਤੇ ਦੁਨੀਆਂ ਦੇ ਪਦਾਰਥਾਂ ਦੇ ਸੁਆਦ ਹੈਂ, ਤੂੰਹੀ ਮੇਰੇ ਵਾਸਤੇ ਦੁਨੀਆਂ ਦੀਆਂ ਵਡਿਆਈਆਂ ਹੈਂ। ਤੂੰਹੀ ਮੇਰੇ ਵਾਸਤੇ ਜਗਤ ਦੇ ਸੋਹਣੇ ਰੂਪ ਤੇ ਰੰਗ ਤਮਾਸ਼ੇ ਹੈਂ।

੩. ਹੇ ਪ੍ਰਭੂ! ਮੈਨੂੰ ਤੇਰੀ ਹੀ ਓਟ ਹੈ ਅਤੇ ਤੇਰੀ ਹੀ ਆਸ ਹੈ।੧।

੪. ਤੂੰਹੀ ਮੇਰਾ ਦੁਨੀਆਂ ਵਿਚ ਮਾਣ ਹੈਂ, ਭਾਵ ਮੈਂ ਮਾਣ ਤੇਰੇ ਉੱਤੇ ਹੀ ਕਰਦਾ ਹਾਂ। ਤੂੰਹੀ ਮੇਰਾ ਧਨ ਹੈਂ, ਭਾਵ ਮੈਂ ਆਪਣਾ ਮਾਲ ਧਨ ਸਭ ਕੁਝ ਤੈਨੂੰ ਹੀ ਸਮਝਦਾ ਹਾਂ। ਤੂੰਹੀ ਮੇਰੀ ਆਬਰੂ ਹੈਂ, ਭਾਵ ਤੇਰਾ ਸਦਾਉਣਾ ਹੀ ਮੇਰੀ ਇੱਜ਼ਤ ਹੈ, ਤੂੰਹੀ ਮੇਰੀ ਜਿੰਦ ਹੈਂ, ਭਾਵ ਤੇਰੇ ਨਾਲ ਹੀ ਮੇਰਾ ਜੀਉਣਾ ਹੈ, ਤੂੰਹੀ ਮੇਰੀ ਜਿੰਦ ਦਾ ਸਹਾਰਾ ਹੈਂ।

੫. ਮੇਰੀ ਟੁੱਟੀ ਹੋਈ ਸੁਰਤ ਨੂੰ ਗੁਰੂ ਨੇ ਤੇਰੇ ਨਾਲ ਜੋੜ ਦਿੱਤਾ ਹੈ।੨।

੬. ਤੂੰਹੀ ਘਰ ਵਿਚ ਮੇਰੇ ਨਾਲ ਹੈਂ, ਤੂੰਹੀ ਜੰਗਲ ਵਿਚ ਗਿਆਂ ਮੇਰੇ ਨਾਲ ਹੁੰਦਾ ਹੈਂ, ਤੂੰਹੀ ਮੈਨੂੰ ਵੱਸੋਂ ਵਿਚ ਦਿੱਸ ਰਿਹਾ ਹੈਂ, ਤੂੰਹੀ ਮੈਨੂੰ ਉਜਾੜ ਵਿਚ ਦਿੱਸ ਰਿਹਾ ਹੈਂ।

੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਮੈਂ ਤਾਂ ਇਉਂ ਹੀ ਪ੍ਰਤੀਤ ਕਰਦਾ ਹਾਂ ਕਿ ਤੂੰ ਮੇਰੇ ਨੇੜੇ ਤੋਂ ਨੇੜੇ ਹੈਂ।੩।੩।੧੫੬।

***ਭਾਵਾਰਥ :*** ਇਸ ਸ਼ਬਦ ਵਿਚ ਜੁੜੀ ਹੋਈ ਸੁਰਤ ਵਾਲਿਆਂ ਦੀ ਅਵਸਥਾ ਦਾ ਜ਼ਿਕਰ ਕੀਤਾ ਹੈ ਅਤੇ ਆਪ ਹੀ ਦੱਸਿਆ ਹੈ ਕਿ ਜਦ ਤੋਂ ਗੁਰੂ ਨੇ ਮੇਰੀ ਸਾਈਂ ਤੋਂ ਟੁੱਟੀ ਹੋਈ ਸੁਰਤ ਸਾਈਂ ਨਾਲ ਜੋੜ ਦਿੱਤੀ, ਤਦ ਤੋਂ ਮੇਰੀ ਹਾਲਤ ਹੀ ਬਦਲ ਗਈ ਹੈ। ਉਹ ਬਦਲੀ ਕਿਵੇਂ? ਉਸ ਨੂੰ ਸਾਰੇ ਸ਼ਬਦ ਵਿਚ ਦੱਸਿਆ ਹੈ।

## ਗਉੜੀ ਮਹਲਾ ੫ ॥

**੧. ਮਾਤੋ ਹਰਿ ਰੰਗਿ ਮਾਤੋ ॥੧॥ ਰਹਾਉ ॥**

**੨. ਓੁਹੀ ਪੀਓ ਓੁਹੀ ਖੀਓ ਗੁਰਹਿ ਦੀਓ ਦਾਨੁ ਕੀਓ ॥**

**੩. ਉਆਹੂ ਸਿਉ ਮਨੁ ਰਾਤੋ ॥੧॥**

**੪. ਓੁਹੀ ਭਾਠੀ ਓੁਹੀ ਪੋਚਾ ਓੁਹੀ ਪਿਆਰੋ ਓੁਹੀ ਰੂਚਾ ॥**

**੫. ਮਨਿ ਓਹੋ ਸੁਖੁ ਜਾਤੋ ॥੨॥**

**੬. ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥**

**੭. ਨਾਨਕ ਗੁਰ ਸਬਦਿ ਪਰਾਤੋ ॥੩॥੪॥੧੫੭॥**

***ਪਦ ਅਰਥ :*** ਮਾਤੋ—ਮਸਤ। ਰੰਗਿ—ਪ੍ਰੇਮ ਵਿਚ। ਹਰਿ ਰੰਗਿ—ਹਰੀ ਦੇ ਪ੍ਰੇਮ-ਸ਼ਰਾਬ ਨਾਲ। ਓੁਹੀ—ਓਹੀ ਨਾਮ-ਰਸ ਹੀ, ਓਹੀ ਪ੍ਰੇਮ ਮਦ ਹੀ। ਪੀਓ—ਪੀਤਾ ਹੈ। ਖੀਓ—ਮਸਤ, ਨਸ਼ੱਈ। ਗੁਰਿ—ਗੁਰੂ ਨੇ। ਉਆਹੂ ਸਿਉ—ਉਸੇ ਨਾਮ ਰੂਪ ਨਸ਼ੇ ਨਾਲ ਹੀ। ਰਾਤੋ—ਰੰਗਿਆ ਗਿਆ। ਭਾਠੀ—ਭੱਠੀ। ਪੋਚਾ—ਜਦ ਦੇਗ ਵਿਚ ਸ਼ਰਾਬ ਭਾਫ ਬਣਕੇ ਨਾਲੀ ਦੇ ਰਸਤੇ ਭਬਕੇ ਵਿਚ ਜਾਂਦੀ ਹੈ, ਤਾਂ ਭਬਕਾ ਪਾਣੀ ਨਾਲ ਠੰਡਾ ਕਰਦੇ ਹਨ, ਜੋ ਭਾਫ ਸ਼ਰਾਬ ਬਣ ਜਾਵੇ, ਉਸ ਨੂੰ ਪੋਚਾ ਕਹਿੰਦੇ ਹਨ। ਪਿਆਰੋ—ਪਿਆਲੋ, ਪਿਆਲਾ। ਰੂਚਾ—ਰੁਚੀ, ਪੀਣ ਦੀ ਇੱਛਾ, ਖ਼ਾਹਸ਼। ਸਹਜ ਕੇਲ—ਸਹਿਜ ਅਵਸਥਾ ਦਾ ਰਸ ਮਾਣਨ, ਗਿਆਨ ਦਾ ਸੁਖ। ਰਹੇ—ਰਹਿ ਗਏ, ਮੁੱਕ ਗਏ। ਫੇਰ—ਗੇੜ, ਜਨਮ ਮਰਨ ਦੇ ਗੇੜੇ। ਸਬਦਿ—ਸ਼ਬਦ ਵਿਚ। ਪਰਾਤੋ—ਪਰੋਤਾ ਗਿਆ।

### *ਅਰਥ :*

ਕਿਸੇ ਜੋਗੀ ਨਾਲ ਵਾਰਤਾਲਾਪ ਹੋ ਰਿਹਾ ਹੈ:

**ਜੋਗੀ :** ਹੇ ਗੁਰੂ ਜੀ! ਤੁਸੀਂ ਕਿਸੇ ਨਸ਼ੇ ਵਿਚ ਚੂਰ ਨਜ਼ਰ ਆਉਂਦੇ ਹੋ, ਕੀ ਇਹ ਠੀਕ ਹੈ?

**ਉ:** ੧. ਹਾਂ, ਹੇ ਜੋਗੀ ਨਸ਼ੱਈ ਤਾਂ ਜ਼ਰੂਰ ਹੋਇਆ ਹਾਂ, ਪਰ ਹਰੀ ਦੀ ਪ੍ਰੇਮ ਰੂਪ ਸ਼ਰਾਬ ਵਿਚ ਮਸਤ ਹੋਇਆ ਹਾਂ।੧।ਰਹਾਉ।

**ਜੋਗੀ :** ਕਿਉਂ ਜੀ, ਤੁਸੀਂ ਕੋਈ ਹੋਰ ਨਸ਼ਾ ਵੀ ਪੀਤਾ ਹੈ?

**ਉ:** ੨. ਹੇ ਜੋਗੀ! ਮੈਂ ਤਾਂ ਕੇਵਲ ਉਹੀ ਹਰੀ ਦਾ ਪ੍ਰੇਮ ਰੂਪ ਨਸ਼ਾ ਪੀਤਾ ਹੈ ਅਤੇ ਉਸੇ ਨਾਲ ਹੀ ਮਸਤ ਹੋ ਰਿਹਾ ਹਾਂ। ਇਸ ਲਈ ਹੋਰ ਨਸ਼ੇ ਦੀ ਲੋੜ ਨਹੀਂ।

**ਜੋਗੀ :** ਕਿਉਂ ਜੀ! ਉਹ ਨਸ਼ਾ ਤੁਹਾਨੂੰ ਕਿਥੋਂ ਪ੍ਰਾਪਤ ਹੋਇਆ?

**ਉ:** ਉਹ ਨਸ਼ਾ ਮੈਨੂੰ ਗੁਰੂ ਨੇ ਦਿੱਤਾ ਹੈ।

**ਪ੍ਰ:** ਕਿਉਂ ਜੀ ਗੁਰੂ ਨੇ ਦਾਨ ਕੀਤਾ ਹੈ ਜਾਂ ਕਿਸੇ ਮੁੱਲ।

**ਉ:** ਹੇ ਜੋਗੀ! ਉਹ ਨਸ਼ਾ ਮੈਨੂੰ ਗੁਰੂ ਨੇ ਦਾਨ ਦਿੱਤਾ।

**ਜੋਗੀ :** ਕਿਉਂ ਜੀ! ਤੁਸੀਂ ਮਸਤ ਤਾਂ ਜ਼ਰੂਰ ਦਿੱਸਦੇ ਹੋ, ਪਰ ਤੁਸੀਂ ਹੋਰਨਾਂ ਨਸ਼ੱਈਆਂ ਵਾਂਗ ਨਸ਼ੇ ਵਿਚ ਚੂਰ ਨਹੀਂ ਦਿੱਸਦੇ, ਇਹ ਕਿਉਂ?

**ਉ:** ੩. ਹੇ ਜੋਗੀ! ਇਹ ਸਾਡਾ ਰਸ ਸਰੀਰਕ ਰਸ ਨਹੀਂ ਹੈ, ਇਹ ਮਾਨਸਿਕ ਰਸ ਹੈ, ਉਸ ਮਾਨਸਿਕ ਰਸ ਨਾਲ ਸਾਡਾ ਮਨ ਰੰਗਿਆ ਗਿਆ ਹੈ।੧।

**ਜੋਗੀ :** ਕਿਉਂ ਜੀ! ਇਸ ਰਸ ਦੇ ਚੁਆਉਣ ਲਈ ਭੱਠੀ ਕਿਹੜੀ ਹੈ? ਠੰਡੇ ਕਰਨ ਲਈ ਪੋਚਾ, ਕਾਹਦਾ ਦਈਦਾ ਹੈ, ਪਿਆਲਾ ਪੀਣ ਲਈ ਕਿਹੜਾ ਹੈ ਅਤੇ ਇਸ ਦੇ ਪੀਣ ਦੀ ਇੱਛਾ ਕਿਵੇਂ ਪੈਦਾ ਹੁੰਦੀ ਹੈ?

**ਉ:** ੪. ਹੇ ਜੋਗੀ! ਪਰਮੇਸ਼ਰ ਦਾ ਨਾਮ ਹੀ ਸਾਡੀ ਸ਼ਰਾਬ ਕੱਢਣ ਵਾਲੀ ਭੱਠੀ ਹੈ, ਉਹ ਨਾਮ ਹੀ ਠੰਡੇ ਕਰਨ ਲਈ ਪੋਚਾ ਹੈ, ਪ੍ਰਭੂ ਦਾ ਨਾਮ ਹੀ ਮੇਰੇ ਲਈ ਪਿਆਲਾ ਹੈ ਅਤੇ ਨਾਮ-ਨਸ਼ਾ ਹੀ ਮੇਰੀ ਲਗਨ ਹੈ।੨।

੫. ਹੇ ਜੋਗੀ! ਮੈਂ ਆਪਣੇ ਮਨ ਵਿਚ ਉਸੇ ਨਾਮ ਰੂਪ ਨਸ਼ੇ ਦਾ ਅਨੰਦ ਮਾਣ ਰਿਹਾ ਹਾਂ।

**ਜੋਗੀ :** ਹੇ ਗੁਰੂ ਜੀ! ਜੋ ਸੁਖ ਤੁਸਾਂ ਉਸ ਰਸ ਦਾ ਮਾਣਿਆ ਹੈ, ਉਸ ਦਾ ਸਰੂਪ ਕੀ ਹੈ?

**ਉ:** ੬. ਹੇ ਜੋਗੀ! ਉਸੇ ਨਾਮ ਰੂਪ ਨਸ਼ੇ ਨਾਲ ਸਾਡੇ ਮਨ ਨੂੰ ਸਹਿਜ ਅਵਸਥਾ ਦੇ ਚੋਜ ਮਿਲੇ ਹਨ, ਆਤਮਿਕ ਅਨੰਦ ਦੇ ਖੇਲ ਮਿਲੇ ਹਨ ਅਤੇ ਸਾਡੇ ਦਿਲ ਨੂੰ ਤਸੱਲੀ ਹੋ ਗਈ ਹੈ ਕਿ ਹੁਣ ਸਾਡੇ ਆਉਣ ਜਾਣ ਦੇ ਚੱਕਰ ਚੁਕੇ ਗਏ, ਕਿਉਂਕਿ ਵਾਹਿਗੁਰੂ ਨਾਲ ਪ੍ਰਤੱਖ ਮੇਲ ਹੋ ਗਿਆ।

**ਜੋਗੀ :** ਕਿਉਂ ਜੀ, ਤੁਹਾਨੂੰ ਇਸ ਰਸ ਦੀ ਪ੍ਰਾਪਤੀ ਕਿਥੋਂ ਹੋਈ ਹੈ ?

**ਉ:** ੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੋਗੀ! ਗੁਰੂ ਦੇ ਸ਼ਬਦ ਵਿਚ ਪ੍ਰੋਤਿਆਂ ਇਸ ਨਾਮ-ਰਸ ਦੀ ਪ੍ਰਾਪਤੀ ਹੋਈ ਹੈ।੩।੪।੧੫੭।

## ਰਾਗੁ ਗੌੜੀ ਮਾਲਵਾ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ ॥

**੧. ਹਰਿ ਨਾਮੁ ਲੇਹੁ ਮੀਤਾ ਲੇਹੁ**
**ਆਗੈ ਬਿਖਮ ਪੰਥੁ ਭੈਆਨ ॥੧॥ ਰਹਾਉ ॥**
**੨. ਸੇਵਤ ਸੇਵਤ ਸਦਾ ਸੇਵਿ**
**ਤੇਰੈ ਸੰਗਿ ਬਸਤੁ ਹੈ ਕਾਲੁ ॥**
**੩. ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥੧॥**
**੪. ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥**
**੫. ਨਰਕੁ ਸੁਰਗੁ ਦੁਇ ਭੁੰਚਨਾ**
**ਹੋਇ ਬਹੁਰਿ ਬਹੁਰਿ ਅਵਤਾਰ ॥੨॥**
**੬. ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ**
**ਨਿਹਚਲੁ ਕੋ ਥਾਉ ਨਾਹਿ ॥**
**੭. ਬਿਨੁ ਹਰਿ ਸੇਵਾ ਸੁਖੁ ਨਹੀ**
**ਹੋ ਸਾਕਤ ਆਵਹਿ ਜਾਹਿ ॥੩॥**
**੮. ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥**
**੯. ਨਾਨਕੁ ਕਹੈ ਸੁਨਿ ਰੇ ਮਨਾ**
**ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥**

***ਪਦ ਅਰਥ :*** ਮੀਤਾ—ਹੇ ਮਿੱਤਰਾ। ਬਿਖਮ—ਔਖਾ। ਪੰਥੁ ਭੈਆਨ—ਭਿਆਨਕ ਡਰਾਉਣਾ ਰਸਤਾ। ਹੋਮ—ਹਵਨ। ਬਧੇ—ਵਧ ਗਏ। ਭੁੰਚਨਾ—ਭੋਗਣੇ ਪੈਂਦੇ ਹਨ। ਬਹੁਰਿ ਬਹੁਰਿ—ਮੁੜ ਮੁੜ। ਅਵਤਾਰ—ਜਨਮ। ਹੋ—ਹੇ ਭਾਈ। ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਆਦਮੀ, ਮਾਇਆ ਵੇੜ੍ਹੇ ਜੀਵ। ਤੈਸੋ—ਉਹੋ ਜਿਹਾ। ਪੁਕਾਰਿ—ਉੱਚੀ ਬੋਲ ਕੇ। ਉਧਾਰੁ—ਪਾਰ ਉਤਾਰਾ, ਬਚਾਅ। ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ—ਸ਼ਿਵ, ਬ੍ਰਹਮਾ, ਇੰਦ੍ਰ, ਤਿੰਨਾਂ ਦੇਵਤਿਆਂ ਦੇ ਲੋਕ, ਜੋ ਸਰੀਰ ਛੱਡਣ 'ਤੇ ਕੀਤੇ ਕਰਮਾਂ ਅਨੁਸਾਰ ਕਰਮ-ਕਾਂਡੀ ਤੇ ਦੇਵਤਿਆਂ ਦੇ ਉਪਾਸ਼ਕਾਂ ਨੂੰ ਮਿਲਦੇ ਮੰਨੇ ਜਾਂਦੇ ਹਨ।

### *ਅਰਥ :*

**ਪ੍ਰ:** ਕਿਉਂ ਸਾਈਂ ਜੀ! ਮੈਨੂੰ ਕਿਹੜਾ ਕਰਮ ਕਰਨਾ ਚਾਹੀਦਾ ਹੈ, ਜੋ ਪ੍ਰਲੋਕ ਦੇ ਸਫ਼ਰ ਵਿਚ ਕੰਮ ਆ ਸਕੇ ?

**ਉ:** ੧. ਹੇ ਮਿੱਤਰਾ! ਤੂੰ ਪਰਮਾਤਮਾ ਦਾ ਨਾਮ ਸਿਮਰ, ਨਾਮ ਹੀ ਚਿੰਤਨ ਕਰ, ਜੋ ਤੇਰਾ ਅੱਗੇ ਪ੍ਰਲੋਕ ਜਾਣ ਸਮੇਂ ਸਹਾਈ ਹੋਵੇ। ਹੇ ਵੀਰ ਜੀ! ਅੱਗੇ ਪ੍ਰਲੋਕ ਦਾ ਜੋ ਰਸਤਾ ਹੈ, ਉਹ ਬੜਾ ਔਖਾ ਤੇ ਡਰਾਉਣਾ ਹੈ।੧।ਰਹਾਉ।

**ਪ੍ਰ:** ਸਾਈਂ ਜੀ! ਉਸ ਡਰਾਉਣੇ ਰਾਹ ਤੋਂ ਬਚਣ ਲਈ ਦੱਸੋ, ਮੈਂ ਕੀ ਯਤਨ ਕਰਾਂ ?

**ਉ:** ੨. ਤੂੰ ਉਸ ਪਰਮਾਤਮਾ ਦੀ ਸਿਮਰਨ ਦੁਆਰਾ ਸੇਵਾ ਕਰ, ਸੇਵਾ ਕਰ, ਸਦਾ ਹੀ ਸੇਵਾ ਕਰਦਾ ਰਹੁ।

**ਪ੍ਰ:** ਕਿਉਂ ਜੀ! ਇਤਨੀ ਕਾਹਲੀ ਕਰਨ ਦੀ **ਕੀ** ਲੋੜ ਹੈ ?

**ਉ:** ਹੇ ਮਿੱਤਰਾ! ਮੌਤ ਤੇਰੇ ਨਾਲ ਸਦਾ ਹੀ ਵਸਦੀ ਹੈ, ਪਤਾ ਹੀ ਨਹੀਂ, ਇਸ ਨੇ ਕਿਸ ਵੇਲੇ ਆ ਮਾਰਨਾ ਹੈ। ਇਸ ਲਈ ਸਦਾ ਹੀ ਮੌਤ ਨੂੰ ਯਾਦ ਰੱਖ ਕੇ :

੩. ਸੰਤ, ਭਾਵ ਗੁਰੂ ਦੀ ਸੇਵਾ ਕਰ, ਗੁਰੂ ਦੀ ਸ਼ਰਨ ਪਿਆਂ ਜਮਾਂ ਦਾ ਜਾਲ ਹੀ ਕੱਟਿਆ ਜਾਂਦਾ ਹੈ, ਜੋ ਮਨੁੱਖ ਨੂੰ ਸਦਾ ਮੌਤ ਦੇ ਵਸ ਪਾਈ ਰੱਖਦਾ ਹੈ।੨।

**ਪ੍ਰ:** ਕਿਉਂ ਗੁਰਦੇਵ ਜੀਉ! ਜੋ ਮੈਂ ਕਰਮ-ਕਾਂਡ ਕਰਦਾ ਹਾਂ, ਕੀ ਮੈਨੂੰ ਇਨ੍ਹਾਂ ਦਾ ਕੋਈ ਵੀ ਫਲ ਨਾ ਮਿਲੇਗਾ ?

**ਉ:** ੪. (ਹੇ ਮਿੱਤਰਾ! ਚੇਤੇ ਰੱਖ, ਪੁਰਾਤਨ ਸਮਿਆਂ ਵਿਚ ਜਿਨ੍ਹਾਂ ਲੋਕਾਂ ਨੇ ਪਰਮਾਤਮਾ ਦੇ ਨਾਮ ਦਾ ਸਿਮਰਨ ਛੱਡ ਕੇ ਨਿਰੇ) ਯਗ, ਹਵਨ, ਤੀਰਥ ਇਸ਼ਨਾਨ ਕੀਤੇ, ਉਨ੍ਹਾਂ ਦੇ ਕਰਨ ਨਾਲ ਉਨ੍ਹਾਂ ਦੇ ਅੰਦਰ ਹੰਗਤਾ ਵੀ ਵਧਦੀ ਰਹੀ, ਇਸ ਲਈ ਉਹ (ਬਿਕਾਰ) ਫ਼ਜ਼ੂਲ ਹੀ ਗਏ, ਵਿਅਰਥ ਗਏ। ਅਤੇ :

੫. (ਸ਼ੁਭ ਅਸ਼ੁਭ ਕੀਤੇ ਕਰਮਾਂ ਦਾ ਫਲ) ਨਰਕ ਤੇ ਸੁਰਗ ਦੋਵੇਂ ਹੀ ਭੋਗਣੇ ਪੈਂਦੇ ਹਨ, ਇਸ ਤਰ੍ਹਾਂ ਵਾਰ-ਵਾਰ ਜੰਮਣ ਮਰਨ ਦਾ ਚੱਕਰ ਚਲਦਾ ਰਹਿੰਦਾ ਹੈ।੨।

**ਪ੍ਰ:** ਸਾਈਂ ਜੀਉ! ਕੀ ਇਨ੍ਹਾਂ ਯਗ ਆਦਿ ਕਰਮਾਂ ਦਾ ਫਲ, ਮੈਨੂੰ ਸ਼ਿਵ, ਬ੍ਰਹਮ ਤੇ ਇੰਦਰ ਆਦਿ ਦੀਆਂ ਪੁਰੀਆਂ ਵਿਚ ਵਸਣਾ ਨਸੀਬ ਹੋਵੇਗਾ ?

**ਉ:** ੬. ਹੇ ਮਿੱਤਰਾ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਯਗ ਆਦਿ ਕਰਮਾਂ ਦਾ ਫਲ ਤੈਨੂੰ ਸ਼ਿਵ ਪੁਰੀ, ਬ੍ਰਹਮ ਪੁਰੀ ਤੇ ਇੰਦ੍ਰ ਪੁਰੀ ਵਿਚ ਵਾਸਾ ਜ਼ਰੂਰ ਮਿਲੇਗਾ, ਪਰ ਯਾਦ ਰੱਖ! ਇਨ੍ਹਾਂ ਪੁਰੀਆਂ ਵਿਚੋਂ ਕੋਈ ਵੀ ਪੁਰੀ ਸਦਾ ਟਿਕੇ ਰਹਿਣ ਵਾਲਾ ਥਾਂ ਨਹੀਂ, ਭਾਵ ਉਥੋਂ ਫਿਰ ਗਿਰਨਾ ਪੈਂਦਾ ਹੈ। ਭਾਵ ਜਦ ਪੁਰੀਆਂ ਅਟੱਲ ਨਹੀਂ, ਤਾਂ ਇਨ੍ਹਾਂ ਵਿਚ ਪੁੱਜੇ ਉਪਾਸ਼ਕ ਕਿਵੇਂ ਅਚੱਲ ਰਹਿ ਸਕਣਗੇ।

**ਪ੍ਰ:** ਹੇ ਗੁਰੋ! ਫਿਰ ਕੋਈ ਐਸਾ ਤਰੀਕਾ ਦੱਸੋ, ਜਿਸ ਨਾਲ ਅਚੱਲ ਸੁਖ ਮਿਲ ਸਕੇ ?

**ਉ:** ੭. ਹੇ ਮਿੱਤਰਾ! ਇਹ ਗੱਲ ਪੱਕੀ ਜਾਣ ਕਿ ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨਾਂ ਕਿਤੋਂ ਭੀ ਸਦੈਵੀ ਸੁਖ ਨਹੀਂ ਮਿਲ ਸਕੇਗਾ। ਇਹ ਭੀ ਯਾਦ ਰੱਖ ਕਿ ਪਰਮਾਤਮਾ ਵਲੋਂ ਵਿਛੜੇ ਸਾਕਤ, ਸਦਾ ਹੀ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ। ਭਾਵ ਉਹ ਸਦਾ ਹੀ ਜੰਮਦੇ ਮਰਦੇ ਹਨ।੩।

**ਪ੍ਰ:** ਕਿਉਂ ਗੁਰਦੇਵ ਜੀਉ! ਕੀ ਇਹ ਤੁਹਾਡੇ ਆਪਣੇ ਹੀ ਵੀਚਾਰ ਹਨ, ਜਾਂ ਕਿਸੇ ਹੋਰ ਮਹਾਂ ਪੁਰਸ਼ ਦਾ ਭੀ ਇਹੋ ਉਪਦੇਸ਼ ਹੈ ?

ਉ: ੮. ਹੇ ਮਿੱਤਰਾ! ਇਹ ਕੋਈ ਮੈਂ ਤੇਰੇ ਡਰਾਵੇ ਲਈ ਚਲਾਵੀਂ ਗੱਲ ਨਹੀਂ ਕਹਿ ਰਿਹਾ। ਮੈਨੂੰ ਤਾਂ ਜਿਸ ਤਰ੍ਹਾਂ ਮੇਰੇ ਗੁਰੂ ਨੇ ਉਪਦੇਸ਼ ਦਿੱਤਾ ਹੈ, ਮੈਂ ਠੀਕ ਉਸੇ ਤਰ੍ਹਾਂ ਤੈਨੂੰ ਪੁਕਾਰ-ਪੁਕਾਰ, ਉੱਚੀ-ਉੱਚੀ ਬੋਲ ਕੇ ਦੱਸ ਰਿਹਾ ਹਾਂ।

ਪ੍ਰ: ਕਿਉਂ ਸਾਈਂ ਜੀ! ਕੀ ਤੁਸੀਂ ਭੀ ਇਸ ਉਪਦੇਸ਼ 'ਤੇ ਅਮਲ ਕਰਦੇ ਹੋ?

ਉ: ੯. ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਹਾਂ, ਮਿੱਤਰਾ! ਮੈਂ ਭੀ ਆਪਣੇ ਮਨ ਨੂੰ ਨਿੱਤ ਇਉਂ ਹੀ ਪੁਕਾਰ ਕੇ ਆਖਦਾ ਹਾਂ, ਹੇ ਮੇਰੇ ਮਨਾ! ਸੁਣ, ਤੂੰ ਭੀ ਉਸੇ ਪਰਮਾਤਮਾ ਦੇ ਨਾਮ ਦਾ ਕੀਰਤਨ ਕਰ, ਤਾਂ ਜੋ ਤੇਰਾ ਭੀ ਉਧਾਰ ਹੋ ਸਕੇ।੪।੧।੧੫੮।

*ਭਾਵਾਰਥ :* ਇਸ ਸ਼ਬਦ ਵਿਚ ਸਤਿਗੁਰੂ ਜੀ, ਉਨ੍ਹਾਂ ਜਗਿਆਸੂਆਂ ਪ੍ਰਤੀ ਉਪਦੇਸ਼ ਕਰਦੇ ਹਨ, ਜੋ ਤੀਰਥ ਆਦਿ ਕਰਮ-ਕਾਂਡ ਵਿਚ ਹੀ ਭਰੋਸਾ ਰੱਖੀ ਬੈਠੇ ਹਨ। ਉਨ੍ਹਾਂ ਨੂੰ ਗੁਰਮਤਿ ਦ੍ਰਿੜ੍ਹ ਕਰਵਾਉਂਦੇ ਹਨ ਕਿ ਹੇ ਭਾਈ! ਕਰਮ-ਕਾਂਡ ਦੇ ਕਰਨ ਨਾਲ ਹੰਗਤਾ ਹੀ ਵਧਦੀ ਹੈ। ਇਸ ਲਈ ਕਰਮਾਂ ਦੇ ਕਰਨ ਨਾਲ ਨਰਕ ਸਵਰਗ ਤੋਂ ਛੁਟਕਾਰਾ ਨਹੀਂ ਹੁੰਦਾ। ਜੇ ਸ਼ੁਭ ਕਰਮਾਂ ਦੇ ਕਰਨ ਨਾਲ ਸ਼ਿਵ ਪੁਰੀ ਆਦਿ ਸਵਰਗਾਂ ਵਿਚ ਜਾ ਪੁੱਜੇਗਾ, ਤਾਂ ਉਥੋਂ ਅੰਤ ਨੂੰ ਜ਼ਰੂਰ ਡਿੱਗਣਾ ਪਵੇਗਾ। ਨਿਹਚਲ ਹੋ ਕੇ ਉਹ ਕਿਤੇ ਭੀ ਟਿਕ ਨਹੀਂ ਸਕੇਗਾ, ਕਿਉਂਕਿ ਆਖ਼ਰ ਇਨ੍ਹਾਂ ਪੁਰੀਆਂ ਦਾ ਭੀ ਅੰਤ ਹੋ ਜਾਣਾ ਹੈ। ਇਸ ਲਈ ਉਹ ਸੁਖ ਸਦੈਵੀ ਨਹੀਂ ਹੈ। ਸਦੈਵੀ ਸੁਖ, ਉਸ ਪਰਮੇਸ਼ਰ ਦਾ ਨਾਮ ਲੈਣ ਨਾਲ ਹੀ ਪ੍ਰਾਪਤ ਹੁੰਦਾ ਹੈ, ਉਸ ਹਰੀ ਦਾ ਸਮੀਪੀ ਫਿਰ ਕਦੀ ਨਹੀਂ ਡਿੱਗਦਾ। ਇਸ ਸਿਧਾਂਤ ਦੀ ਪਰੋੜ੍ਹਤਾ ਲਈ ਦੱਸਦੇ ਹਨ ਕਿ ਮੈਂ ਹੀ ਇਹ ਗੱਲ ਨਹੀਂ ਕਹਿੰਦਾ, ਸਗੋਂ ਇਹ ਉਪਦੇਸ਼ ਮੇਰੇ ਗੁਰੂ, ਗੁਰੂ ਰਾਮਦਾਸ ਜੀ ਨੇ ਦਿੱਤਾ ਹੈ।

## ਰਾਗੁ ਗਉੜੀ ਮਾਲ੍ਹਾ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ ॥

**੧. ਪਾਇਓ ਬਾਲ ਬੁਧਿ ਸੁਖੁ ਰੇ ॥**

**੨. ਹਰਖ ਸੋਗ ਹਾਨਿ ਮਿਰਤੁ ਦੂਖ ਸੁਖ
ਚਿਤਿ ਸਮਸਰਿ ਗੁਰ ਮਿਲੇ ॥੧॥ ਰਹਾਉ ॥**

**੩. ਜਉ ਲਉ ਹਉ ਕਿਛੁ ਸੋਚਉ ਚਿਤਵਉ
ਤਉ ਲਉ ਦੁਖਨੁ ਭਰੇ ॥**

**੪. ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ
ਤਉ ਆਨਦ ਸਹਜੇ ॥੧॥**

**੫. ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥**

**੬. ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥੨॥**

**੭. ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥**

**੮. ਮਨੁ ਤਨੁ ਬੁਧਿ ਅਰਪੀ ਠਾਕੁਰ ਕਉ
ਤਬ ਹਮ ਸਹਜਿ ਸੋਏ ॥੩॥**

**੯. ਜਉ ਲਉ ਪੋਟ ਉਠਾਈ ਚਲਿਅਉ
ਤਉ ਲਉ ਡਾਨ ਭਰੇ ॥**

**੧੦. ਪੋਟ ਡਾਰਿ ਗੁਰੁ ਪੂਰਾ ਮਿਲਿਆ
ਤਉ ਨਾਨਕ ਨਿਰਭਏ ॥੪॥੧॥੧੫੯॥**

*ਪਦ ਅਰਥ :* ਬਾਲ ਬੁਧਿ—ਬਾਲਕਾਂ ਦੀ ਬੁੱਧੀ, ਬੱਚਿਆਂ ਵਰਗੀ ਬੁੱਧੀ, ਨਿਸ਼ਕਪਟ, ਨਿਰਛਲ, ਸਰਲ ਤੇ ਸਿਧੀ। ਜਿਵੇਂ ਮਾਂ ਕੁੱਛੜ ਦੇ ਬੱਚੇ ਨੂੰ ਚਪੇੜ ਮਾਰਦੀ ਹੈ, ਤਾਂ ਭੀ ਬੱਚਾ ਮਾਂ ਦੇ ਗਲ ਨੂੰ ਹੀ ਜੁੜਦਾ ਹੈ। ਇਸੀ ਤਰ੍ਹਾਂ ਹਰੀ-ਭਗਤ ਦੁੱਖ ਵੇਲੇ ਭੀ ਹਰੀ ਨਾਲ ਹੀ ਜੁੜਦਾ ਹੈ, ਜਿਵੇਂ ਸੁਖ ਵੇਲੇ ਹਰੀ ਨੂੰ ਯਾਦ ਕਰਦਾ ਹੈ। ਭਾਵ ਸੁਖ ਅਥਵਾ, ਦੁੱਖ ਵਿਚ ਉਸ ਦੀ ਯਾਦ ਨਹੀਂ ਭੁਲਾਉਂਦਾ। ਬਾਲ-ਨਾਮ ਹੈ ਬੱਚੇ ਦਾ, ਏਥੇ ਬੁੱਧੀ ਦਾ ਵਿਸ਼ੇਸ਼ਣ ਕਰਕੇ ਵਰਤਿਆ ਹੈ। ਰੇ—ਹੇ ਭਾਈ! ਹਰਖ—ਖ਼ੁਸ਼ੀ। ਹਾਨਿ—ਘਾਟਾ, ਹਾਨੀ। ਮਿਰਤੁ—ਮੌਤ। ਚਿਤਿ—ਚਿਤ ਵਿਚ। ਸਮਸਰਿ—ਬਰਾਬਰ, ਇਕੋ ਜਿਹੇ। ਗੁਰ ਮਿਲੇ—ਗੁਰੂ ਨੂੰ ਮਿਲ ਕੇ। ਜਉ ਲਉ—ਜਦ ਤੱਕ। ਸੋਚਉ—ਮੈਂ ਸੋਚਦਾ ਹਾਂ। ਚਿਤਵਉ—ਮੈਂ ਚਿਤਵਦਾ ਹਾਂ। ਜਉ—ਜਦੋਂ। ਭੇਟਿਆ—ਮਿਲਿਆ। ਆਨਦ ਸਹਜੇ—ਅਨੰਦ ਦਾ ਸਹਿਜ, ਉਹ ਸਹਿਜ ਅਵਸਥਾ, ਜੋ ਅਨੰਦ ਸਰੂਪ ਹੈ, ਸੁਤੇ ਹੀ ਅਨੰਦ ਸਰੂਪ। ਜੇਤੀ—ਜਿਤਨੀ। ਤੇਤੇ—ਉਤਨੇ। ਬੰਧ—ਬੰਧਨ। ਸਾਧੂ—ਗੁਰੂ ਨੇ। ਕਰੁ—ਹੱਥ। ਮਸਤਕਿ—ਮੱਥੇ ਉੱਤੇ। ਮੁਕਤ—ਮਾਇਆ ਦੇ ਬੰਧਨਾਂ ਤੋਂ ਸੁਤੰਤਰ। ਬਿਖੁ—ਜ਼ਹਿਰ, ਹੰਕਾਰ ਦੀ ਵਿਹੁ। ਬੁਧਿ—ਅਕਲ। ਅਰਪੀ—ਦਿੱਤੀ। ਕਉ—ਨੂੰ। ਡਾਨ—ਡੰਨ, ਜੁਰਮਾਨਾ, ਸਜ਼ਾ। ਭਾਵ ਦੇਵੀ ਦੇਵਤਿਆਂ ਦੇ ਡੰਨ। ਜਮਰਾਜੇ ਦਾ ਡੰਨ। ਪੋਟ—ਪੰਡ, ਇਸ ਤੋਂ ਮੁਰਾਦ ਵਿਗਾਰ ਦੀ ਹੈ, ਐਸੇ ਬੋਝੇ, ਜੋ ਸੁਖਦਾਈ ਤਾਂ ਹੋਣ; ਪਰ ਉਨ੍ਹਾਂ ਦਾ ਲਾਭ ਕੁਝ ਭੀ ਨਾ ਹੋਵੇ, ਭਾਵ ਕਰਮ ਜਾਲ ਦੀ ਪੰਡ, ਦੇਹ ਅਭਿਮਾਨ ਦੀ ਪੰਡ, ਮਾਇਆ ਦੀ ਪੰਡ, ਵਿਕਾਰਾਂ ਦੀ ਪੰਡ। ਨਿਰਭਏ—(ਕਿਰਿਆ ਹੈ,) ਨਿਰਭੈ ਹੋ ਗਏ।

### *ਅਰਥ :*

ਪ੍ਰ: ਗੁਰਦੇਵ ਜੀਉ! ਉਹ ਕਿਹੜੀ ਬੁੱਧੀ ਹੈ, ਜਿਸ ਨੂੰ ਧਾਰਨ ਨਾਲ ਅਬਿਨਾਸ਼ੀ ਸੁਖ ਪ੍ਰਾਪਤ ਹੋ ਸਕੇ?

ਉ: ੧. ਹੇ ਭਾਈ! ਅਸੀਂ ਤਾਂ ਬਾਲ-ਬੁੱਧੀ ਧਾਰਨ ਨਾਲ ਹੀ ਸੁਖ ਪਾਇਆ ਹੈ, (ਇਸ ਲਈ ਤੁਸੀਂ ਭੀ ਕਰਮ-ਕਾਂਡ ਦੇ ਹਿਸਾਬ-ਕਿਤਾਬ ਦੀ ਸਿਆਣਪ ਨੂੰ ਛੱਡੋ ਤਾਂ ਹੀ ਸੁਖ ਪਾ ਸਕੋਗੇ)।

ਪ੍ਰ: ਸਾਈਂ ਜੀਉ! ਉਹ ਕਿਵੇਂ?

ਉ: ੨. ਹੇ ਮਿੱਤਰ ਜਨੋ! ਸਾਡੇ ਵਾਂਗ ਤੁਸੀਂ ਭੀ ਖ਼ੁਸ਼ੀ, ਗ਼ਮੀ, ਹਾਨ, ਲਾਭ, ਜਨਮ-ਮਰਨ, ਦੁੱਖ, ਸੁਖ, ਇਹ ਸਾਰੇ ਚਿੱਤ ਵਿਚ ਇਕ ਕਰਕੇ ਜਾਣ ਲਓ।

ਪ੍ਰ: ਇਹ ਪ੍ਰਾਪਤੀ ਤੁਹਾਨੂੰ ਕਿਵੇਂ ਹੋਈ ਹੈ?

ਉ: ਹੇ ਭਾਈ! ਅਸੀਂ ਗੁਰੂ ਨੂੰ ਮਿਲੇ, ਉਨ੍ਹਾਂ ਦੀ ਕਿਰਪਾ ਦਾ ਸਦਕਾ ਇਹ ਦਾਤ ਪ੍ਰਾਪਤ ਹੋਈ ਹੈ।੧।ਰਹਾਉ।

੩. ਹੇ ਭਾਈ! ਦੇਖ, ਜਦ ਤੱਕ ਮੈਂ ਆਪਣੀ ਚਾਤ੍ਰਤਾ ਦੀਆਂ ਆਪਣੇ ਆਪ ਵਿਚ ਕੁਝ ਸੋਚਾਂ ਤੇ ਚਿਤਵਣੀਆਂ ਵਿਚ ਰਹਿੰਦਾ ਸਾਂ, ਤਦ ਤੱਕ ਮੈਂ ਦੁੱਖ ਦੀਆਂ ਪੀੜਾਂ ਹੀ ਸਹਿੰਦਾ ਰਿਹਾ ਹਾਂ, ਭਾਵ ਦੁੱਖ ਭੀ ਇਕ ਨਹੀਂ, ਜੀਵਨ ਹੀ ਦੁੱਖਾਂ ਨਾਲ ਭਰਿਆ ਪਿਆ ਸੀ।

੪. ਪਰ ਜਦੋਂ ਹੁਣ ਮੈਨੂੰ ਕ੍ਰਿਪਾਲੂ ਤੇ ਪੂਰਨ ਗੁਰੂ ਮਿਲ ਪਿਆ, ਤਦ ਤੋਂ ਸਹਿਜ ਅਵਸਥਾ ਵਾਲਾ ਅਨੰਦ ਸਹਿਜੇ ਹੀ ਮਾਣ ਰਿਹਾ ਹਾਂ।੧।

ਪ੍ਰ: ਕਿਉਂ ਕ੍ਰਿਪਾਲੂ ਜੀ! ਦੁੱਖਾਂ ਦੀ ਨਵਿਰਤੀ ਲਈ, ਕੀ ਕੋਈ ਸਿਆਣਪ ਕੰਮ ਨਹੀਂ ਆਉਂਦੀ?

ਉ: ੫. ਹੇ ਭਰਾਵੋ! ਯਕੀਨ ਜਾਣੋ, ਪਹਿਲੋਂ ਮੈਂ ਜਿਤਨੇ ਭੀ ਆਪਣੀ ਸਿਆਣਪ ਨਾਲ ਚਤੁਰਾਈ ਦੀਆਂ ਸੋਚਾਂ ਸੋਚਦਾ ਰਿਹਾ ਅਤੇ ਅਨੇਕਾਂ ਹੀ ਦਿਖਾਵੇ ਦੇ ਚੰਗੇ ਕੰਮ ਕੀਤੇ, ਉਤਨੇ ਹੀ ਮੈਨੂੰ ਮਾਇਆ ਮੋਹ ਦੇ ਬੰਧਨ ਪੈਂਦੇ ਗਏ।

ਪ੍ਰ: ਕਿਉਂ ਜੀ! ਫਿਰ ਤੁਹਾਡਾ ਬੰਧਨਾਂ ਤੋਂ ਛੁਟਕਾਰਾ ਕਿਵੇਂ ਹੋਇਆ?

ਉ: ੬. ਹੇ ਭਾਈਓ! ਜਦੋਂ ਦਾ ਮੇਰੇ ਮੱਥੇ ਉੱਤੇ ਗੁਰੂ ਜੀ ਨੇ ਮਿਹਰ ਭਰਿਆ ਹੱਥ ਰੱਖਿਆ ਹੈ, ਬਸ, ਤਦੋਂ ਦੇ ਅਸੀਂ ਹੋ ਗਏ, ਭਾਵ ਸਾਰੇ ਹੀ ਮੋਹ ਮਾਇਆ ਦੇ ਬੰਧਨਾਂ ਤੋਂ ਛੁਟ ਗਏ ਹਾਂ।੨।

੭. ਹੇ ਭਰਾਵੋ! ਹੋਰ ਸੁਣੋ, ਜਦ ਤੱਕ ਮੈਂ ਇਹ ਕਰਦਾ ਰਿਹਾ: ਇਹ ਘਰ ਮੇਰਾ ਹੈ, ਇਹ ਧਨ ਮੇਰਾ ਹੈ, ਇਹ ਪੁੱਤਰ ਆਦਿ ਸੰਬੰਧੀ ਸਭ ਮੇਰੇ ਹਨ, ਤਦ ਤੱਕ ਸਾਨੂੰ ਹਉਮੈ ਦੀ ਜ਼ਹਿਰ ਨੇ ਘੇਰੀ ਰੱਖਿਆ, ਜਿਸ ਨੇ ਮੇਰੇ ਆਤਮਕ ਜੀਵਨ ਨੂੰ ਉੱਕਾ ਹੀ ਮਾਰ ਛੱਡਿਆ।

ਪ੍ਰ: ਕਿਉਂ ਦਿਆਲੂ ਜੀਉ! ਹੁਣ ਇਹ ਅਡੋਲ ਅਵਸਥਾ ਤੁਹਾਨੂੰ ਕਿਵੇਂ ਪ੍ਰਾਪਤ ਹੋ ਸਕੀ ਹੈ?

ਉ: ੮. ਹੇ ਮਿੱਤਰ ਜਨੋ! ਜਦ ਤੋਂ ਮੈਂ ਆਪਾ-ਭਾਵ ਤਿਆਗ ਕੇ, ਮਨ, ਤਨ ਅਤੇ ਬੁੱਧੀ ਆਪਣੇ ਠਾਕੁਰ ਨੂੰ ਅਰਪਣ ਕਰ ਦਿੱਤੀ। ਬਸ, ਤਦ ਤੋਂ ਹੀ ਆਰਾਮ ਨਾਲ ਸੌਂ ਗਿਆ ਹਾਂ, ਭਾਵ ਸਹਿਜ ਅਵਸਥਾ ਵਿਚ ਟਿਕ ਗਿਆ ਹਾਂ।੩।

ਪ੍ਰ: ਗੁਰਦੇਵ ਜੀਉ! ਦੁਨੀਆਂ ਦਾ ਹਰ ਮਨੁੱਖ, ਕਈ ਤਰ੍ਹਾਂ ਦਾ ਸਦਾ ਡੰਨ ਹੀ ਭਰਦਾ ਰਹਿੰਦਾ ਹੈ, ਤੁਹਾਡਾ ਕਿਵੇਂ ਛੁਟਕਾਰਾ ਹੋਇਆ ਹੈ?

ਉ: ੯. ਹੇ ਮਿੱਤਰੋ! ਸਹੀ ਜਾਣੋ, ਜਦ ਤੱਕ ਮੈਂ ਮਾਇਆ ਦੇ ਮੋਹ ਦੀ ਪੰਡ ਸਿਰ 'ਤੇ ਚੁੱਕੀ ਫਿਰਦਾ ਰਿਹਾ, ਤਦ ਤੱਕ ਮੈਂ ਭੀ ਇਸ ਸੰਸਾਰ ਦੇ ਡਰਾਂ ਤੇ ਸਹਿਮਾਂ ਦਾ ਡੰਨ ਭਰਦਾ ਰਿਹਾ ਹਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦ ਹੁਣ ਮੈਨੂੰ ਪੂਰਾ ਗੁਰੂ ਮਿਲ ਗਿਆ, ਤਾਂ ਉਸ ਦੀ ਕਿਰਪਾ ਦਾ ਸਦਕਾ, ਮੈਂ ਮਾਇਆ ਦੇ ਮੋਹ ਦੀ ਪੋਟਲੀ ਪਰ੍ਹੇ ਸੁਟ ਵਗਾਈ, ਤਾਂ ਨਾਲ ਹੀ ਡਰ ਤੇ ਸਹਿਮ ਵਲੋਂ ਨਿਡਰ ਹੋ ਗਿਆ।੪।੧।੧੫੯।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਨੇ ਮਨੁੱਖ ਦੀ ਬੁੱਧੀ ਨੂੰ ਬਾਲਕ-ਬੁੱਧੀ ਨਾਲ ਤੁੱਲਨਾ ਦੇ ਕੇ ਸੁਖੀ ਹੋਣ ਦੀ ਅਵਸਥਾ ਦਰਸਾਈ ਹੈ। ਬਾਲ-ਬੁੱਧੀ ਤੋਂ ਹਜ਼ੂਰ ਦੀ ਮੁਰਾਦ ਨਿਸ਼ਕਪਟ, ਸਰਲਤਾ, ਨਿਰਇੱਛਤ, ਨਿਰਲੋਭ, ਨਿਰਵਿਕਾਰਤਾ ਤੋਂ ਹੈ। ਜੋ ਅਵਸਥਾ ਦੁਖਦਾਈ ਦੱਸੀ ਹੈ, ਉਹ ਹੈ ਸੋਚਾਂ ਸਿਆਣਪਾਂ ਦੀ, ਮੇਰੀ ਮੇਰੀ ਹਉਮੈ ਦੀ ਤੇ ਵਿਗਾਰਾਂ ਕੱਢਣ ਦੀ ਹੁਣ ਜਦ ਗੁਰੂ ਨੇ ਮਿਹਰ ਕੀਤੀ, ਤਾਂ ਫੋਕੀਆਂ ਸਿਆਣਪਾਂ ਦੀ ਥਾਵੇਂ ਸਿਦਕ ਬਖ਼ਸ਼ ਦਿੱਤਾ, ਤਾਂ ਮੇਰੀ-ਮੇਰੀ ਦੀ ਥਾਂ ਉਸੇ ਵਾਹਿਗੁਰੂ ਕਰਤੇ ਨੂੰ ਜਣਾ ਦਿੱਤਾ, ਜਿਸ ਦਾ ਸਦਕਾ ਤਨ, ਮਨ ਤੇ ਬੁੱਧੀ ਸਭ ਕੁਝ ਪ੍ਰਭੂ ਨੂੰ ਹੀ ਅਰਪਨ ਹੋ ਗਿਆ। ਇਸ ਅਰਪਨਤਾ ਨਾਲ ਦੁਖ, ਸੁਖ, ਹਰਖ, ਸੋਗ, ਜਨਮ ਮਰਨ ਸਭਨਾਂ ਵਿਚ ਹੀ ਇਕ ਸਮਾਨਤਾ ਹੋ ਗਈ, ਜਿਸ ਦਾ ਸਦਕਾ ਹੁਣ ਸੁਖ ਹੀ ਸੁਖ ਹੈ, ਦੁਖ ਲੇਸ਼ ਮਾਤ੍ਰ ਭੀ ਨਹੀਂ ਰਹਿ ਗਿਆ।

## ਗਉੜੀ ਮਾਲਾ ਮਹਲਾ ੫ ॥

**੧. ਭਾਵਨੁ ਤਿਆਗਿਓ ਰੀ ਤਿਆਗਿਓ ॥**
**੨. ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥**
**੩. ਸਰਬ ਸੂਖ ਆਨੰਦ ਮੰਗਲ ਰਸ**
**ਮਾਨਿ ਗੋਬਿੰਦੈ ਆਗਿਓ ॥੧॥ ਰਹਾਉ ॥**
**੪. ਮਾਨੁ ਅਭਿਮਾਨੁ ਦੋਊ ਸਮਾਨੇ**
**ਮਸਤਕੁ ਡਾਰਿ ਗੁਰ ਪਾਗਿਓ ॥**
**੫. ਸੰਪਤ ਹਰਖੁ ਨ ਆਪਤ ਦੂਖਾ**
**ਰੰਗੁ ਠਾਕੁਰੈ ਲਾਗਿਓ ॥੧॥**
**੬. ਬਾਸ ਬਾਸਰੀ ਏਕੈ ਸੁਆਮੀ**
**ਉਦਿਆਨ ਦ੍ਰਿਸਟਾਗਿਓ ॥**
**੭. ਨਿਰਭਉ ਭਏ ਸੰਤ ਭ੍ਰਮੁ ਡਾਰਿਓ**
**ਪੂਰਨ ਸਰਬਾਗਿਓ ॥੨॥**
**੮. ਜੋ ਕਿਛੁ ਕਰਤੈ ਕਾਰਣੁ ਕੀਨੋ**
**ਮਨਿ ਬੁਰੋ ਨ ਲਾਗਿਓ ॥**
**੯. ਸਾਧਸੰਗਤਿ ਪਰਸਾਦਿ ਸੰਤਨ ਕੈ**
**ਸੋਇਓ ਮਨੁ ਜਾਗਿਓ ॥੩॥**
**੧੦. ਜਨ ਨਾਨਕ ਓੜਿ ਤੁਹਾਰੀ ਪਰਿਓ**
**ਆਇਓ ਸਰਣਾਗਿਓ ॥**
**੧੧. ਨਾਮ ਰੰਗ ਸਹਜ ਰਸ ਮਾਣੇ**
**ਫਿਰਿ ਦੂਖੁ ਨ ਲਾਗਿਓ ॥੪॥੨॥੧੬੦॥**

***ਪਦ ਅਰਥ :*** ਭਾਵਨੁ—ਜੋ ਮਨ ਨੂੰ ਭਾਵੇ, ਚੰਗਾ ਲੱਗੇ ਭਾਵ ਸੁਖ ਦੇ ਮਿਲਣ 'ਤੇ ਦੁੱਖ ਦੇ ਤਿਆਗ ਦਾ ਸੰਕਲਪ। ਰੀ—ਹੇ ਭੈਣ। ਆਗਿਓ—ਆਗਿਆ, ਰਜ਼ਾ। ਮਾਨੁ—ਆਦਰ। ਅਹੰਕਾਰੁ—ਆਕੜ। ਸਮਾਨੇ—ਇਕੋ ਜਿਹੇ। ਪਾਗਿਓ—ਪੈਰਾਂ ਉੱਤੇ। ਸੰਪਤ ਹਰਖੁ—ਆਏ ਧਨ ਦੀ ਖ਼ੁਸ਼ੀ। ਆਪਤ ਦੂਖਾ—ਆਈ ਬਿਪਤਾ ਦਾ

ਦੁੱਖ। ਰੰਗੁ—ਪ੍ਰੇਮ। ਬਾਸ ਬਾਸ—ਸਭ ਘਰਾਂ ਵਿਚ ਵਸਦਾ ਹੈ। ਰੀ—ਹੇ ਸਖੀ। ਉਦਿਆਨ—ਜੰਗਲ। ਪੂਰਨ—ਵਿਆਪਕ। ਸਰਬਾਗਿਓ—ਸਾਰਿਆਂ ਵਿਚ, ਸਭ ਵਿਚ। ਕਰਤੈ—ਕਰਤਾਰ ਨੇ। ਕਾਰਣੁ—ਸਬੱਬ। ਦ੍ਰਿਸਟਾਗਿਓ—ਦੇਖਿਆ ਹੈ। ਡਾਰਿਓ—ਲਾਹ ਦਿੱਤਾ, ਦੂਰ ਕਰ ਦਿੱਤਾ। ਓੜਿ—ਓਟ ਵਿਚ। ਸਰਨਾਗਿਓ—ਸ਼ਰਨ ਵਿਚ।

***ਅਰਥ :***

ਪ੍ਰ: ਗੁਰਦੇਵ ਜੀਉ! ਦੁਨੀਆਂ ਦਾ ਹਰ ਮਨੁੱਖ ਸੁਖਾਂ ਦੀ ਪ੍ਰਾਪਤੀ ਤੇ ਦੁੱਖਾਂ ਦੀ ਨਵਿਰਤੀ ਦਾ ਸੰਕਲਪ ਕਰਦਾ ਹੈ; ਪਰ ਆਪ ਜੀ ਦੇ ਮਨ ਦੀ ਅਵਸਥਾ ਕੀ ਹੈ?

ਉ: ੧. ਹੇ ਸਖੀ! ਸੱਚ ਜਾਣ, ਮੈਂ ਸੁਖਾਂ ਦੀ ਪ੍ਰਾਪਤੀ ਕਰਨ ਦਾ ਤੇ ਦੁੱਖਾਂ ਦੇ ਤਿਆਗ ਦਾ ਸੰਕਲਪ ਹੀ ਛੱਡ ਦਿੱਤਾ ਹੈ।

ਪ੍ਰ: ਕਿਉਂ ਸਾਈਂ ਜੀਉ! ਇਸ ਸੰਕਲਪ ਦਾ ਤਿਆਗ ਕਰਨਾ ਤਾਂ ਬੜਾ ਔਖਾ ਹੈ, ਤੁਸੀਂ ਕਿਵੇਂ ਇਸ ਨੂੰ ਛੱਡਿਆ?

ਉ: ੨. ਇਹ ਮੈਂ ਆਪਣੇ ਬਲ ਨਾਲ ਨਹੀਂ, ਗੁਰੂ ਨੂੰ ਮਿਲ ਕੇ ਤਿਆਗਿਆ ਹੈ, ਹਾਂ ਗੁਰੂ ਦੀ ਮਤਿ ਨਾਲ ਤਿਆਗ ਕੀਤਾ ਹੈ।

ਪ੍ਰ: ਕਿਉਂ ਜੀ! ਤੁਹਾਨੂੰ ਹੁਣ ਇਸ ਦਾ ਫਲ ਕੀ ਪ੍ਰਤੀਤ ਹੁੰਦਾ ਹੈ?

ਉ: ੩. ਹੇ ਭਾਈਓ! ਗੁਰੂ ਦੀ ਕਿਰਪਾ ਨਾਲ, ਹੁਣ ਮੈਂ ਗੋਬਿੰਦ ਦੀ ਆਗਿਆ ਮੰਨ ਕੇ ਸਾਰੇ ਸੁਖ ਅਨੰਦ ਤੇ ਖ਼ੁਸ਼ੀਆਂ ਪ੍ਰਾਪਤ ਕਰ ਲਈਆਂ ਹਨ।੧।ਰਹਾਉ।

੪. ਹੇ ਭੈਣੇ! ਹੁਣ ਭਾਵੇਂ ਕੋਈ ਮੇਰਾ ਆਦਰ ਕਰੇ, ਭਾਵੇਂ ਕੋਈ ਮੇਰੇ ਨਾਲ ਆਕੜ ਵਾਲਾ ਸਲੂਕ ਕਰੇ, ਹੁਣ ਮੈਨੂੰ ਦੋਵੇਂ ਇਕੋ ਜਿਹੇ ਹੀ ਜਾਪਦੇ ਹਨ, ਕਿਉਂਕਿ ਮੈਂ ਆਪਣਾ ਮੱਥਾ ਗੁਰੂ ਦੇ ਚਰਨਾਂ ਉੱਤੇ ਰੱਖ ਦਿੱਤਾ ਹੈ।

੫. ਗੁਰੂ ਦੀ ਮਿਹਰ ਦਾ ਸਦਕਾ ਮੇਰੇ ਅੰਦਰ ਠਾਕੁਰ ਦਾ ਪ੍ਰੇਮ ਲੱਗ ਗਿਆ ਹੈ, ਜਿਸ ਕਰਕੇ ਹੁਣ ਮੈਨੂੰ ਬਹੁਤ ਧਨ ਆਉਣ ਦੀ ਕੋਈ ਖ਼ੁਸ਼ੀ ਨਹੀਂ, ਤੇ ਬਿਪਤਾ ਆਈ ਤੋਂ ਕੋਈ ਦੁੱਖ ਵੀ ਪ੍ਰਤੀਤ ਨਹੀਂ ਹੁੰਦਾ।੧।

੬. ਹੇ ਭੈਣੇ! ਹੁਣ ਮੈਨੂੰ ਉਹੋ ਸੁਆਮੀ ਬਸਤੀਆਂ ਤੇ ਉਜਾੜਾਂ ਵਿਚ ਵਸਦਾ ਦਿੱਸਦਾ ਹੈ।

੭. ਉਹੋ ਸੁਆਮੀ ਸਭਨਾਂ ਵਿਚ ਪਰੀ-ਪੂਰਨ ਦਿੱਸ ਰਿਹਾ ਹੈ, ਇਸ ਵਿਚ ਜੋ ਪਹਿਲੋਂ ਸੰਸਾ ਭਰਮ ਰਹਿੰਦਾ ਸੀ, ਉਸ ਭਰਮ ਨੂੰ ਸੰਤਾਂ ਨੇ ਦੂਰ ਕਰ ਦਿੱਤਾ ਹੈ, ਸੋ ਨਿਸਭਰਮ ਹੋ ਕੇ ਹੁਣ ਮੈਂ ਭੈ ਤੋਂ ਭੀ ਰਹਿਤ ਹੋ ਗਿਆ ਹਾਂ।੨।

੮. ਹੇ ਭੈਣੇ! ਹੁਣ ਜੋ ਭੀ ਕੁਝ ਆ ਵਰਤੇ, ਉਹ ਮਨ ਨੂੰ ਬੁਰਾ ਨਹੀਂ ਲੱਗਦਾ, ਕਿਉਂਕਿ ਹੁਣ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੈ ਕਿ ਜੋ ਭੀ ਸਬੱਬ ਵਰਤਿਆ ਹੈ, ਇਹ ਕਰਤਾਰ ਨੇ ਹੀ ਕੀਤਾ ਹੈ। (ਇਸ ਲਈ ਹੁਣ ਕੋਈ ਮਨ ਨੂੰ ਖੋਭ ਹੀ ਨਹੀਂ)।

੯. ਹੇ ਭੈਣੇ! ਜੋ ਮਨ ਪਹਿਲੋਂ ਮਾਇਆ ਦੀ ਵਿਸਮਾਦਤਾਈ ਵਿਚ ਸੁੱਤਾ ਪਿਆ ਸੀ, ਹੁਣ ਸੰਤਾਂ ਦੀ ਕਿਰਪਾ ਨਾਲ ਸਾਧ ਸੰਗਤ ਦੁਆਰਾ ਵਾਹਿਗੁਰੂ ਦੀ ਗਿਆਨ ਅਵਸਥਾ ਵਿਚ ਜਾਗ ਪਿਆ ਹੈ।੩।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਕਰਤਾਰ! ਜੋ ਤੁਹਾਡੀ ਸ਼ਰਨ ਵਿਚ ਆ ਗਿਆ ਅਤੇ ਤੁਹਾਡੀ ਓਟ ਵਿਚ ਰਹਿ ਪਿਆ।

੧੧. ਉਹ ਫਿਰ ਨਾਮ ਦਾ ਰਸ ਤੇ ਸਹਿਜ ਅਵਸਥਾ ਦਾ ਅਨੰਦ ਮਾਣਦਾ ਹੈ, ਉਸ ਨੂੰ ਫਿਰ ਕਦੀ ਕੋਈ ਭੀ ਦੁੱਖ ਨਹੀਂ ਲੱਗਦਾ।੪।੨।੧੬੦।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਪੂਰਨ ਪਦ 'ਤੇ ਪੁੱਜੇ ਹੋਏ ਬ੍ਰਹਮ ਗਿਆਨੀਆਂ ਦੀ ਅਵਸਥਾ ਦਰਸਾਈ ਹੈ, ਜੋ ਹਰ ਹਾਲਤ ਵਿਚ ਹੀ ਖ਼ੁਸ਼ ਰਹਿੰਦੇ ਹਨ।

**ਗਉੜੀ ਮ੍ਹਾਲਾ ਮਹਲਾ ੫ ॥**

**੧. ਪਾਇਆ ਲਾਲੁ ਰਤਨੁ ਮਨਿ ਪਾਇਆ ॥**
**੨. ਤਨੁ ਸੀਤਲੁ ਮਨੁ ਸੀਤਲੁ ਥੀਆ**
**ਸਤਗੁਰ ਸਬਦਿ ਸਮਾਇਆ ॥੧॥ ਰਹਾਉ ॥**
**੩. ਲਾਥੀ ਭੂਖ ਤ੍ਰਿਸਨ ਸਭ ਲਾਥੀ**
**ਚਿੰਤਾ ਸਗਲ ਬਿਸਾਰੀ ॥**
**੪. ਕਰੁ ਮਸਤਕਿ ਗੁਰਿ ਪੂਰੈ ਧਰਿਓ**
**ਮਨੁ ਜੀਤੋ ਜਗੁ ਸਾਰੀ ॥੧॥**
**੫. ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ**
**ਡੋਲਨ ਤੇ ਅਬ ਚੂਕੇ ॥**
**੬. ਅਖੁਟੁ ਖਜਾਨਾ ਸਤਿਗੁਰਿ ਦੀਆ**
**ਤੋਟਿ ਨਹੀ ਰੇ ਮੂਕੇ ॥੨॥**
**੭. ਅਚਰਜੁ ਏਕੁ ਸੁਨਹੁ ਰੇ ਭਾਈ**
**ਗੁਰਿ ਐਸੀ ਬੂਝ ਬੁਝਾਈ ॥**
**੮. ਲਾਹਿ ਪਰਦਾ ਠਾਕੁਰੁ ਜਉ ਭੇਟਿਓ**
**ਤਉ ਬਿਸਰੀ ਤਾਤਿ ਪਰਾਈ ॥੩॥**
**੯. ਕਹਿਓ ਨ ਜਾਈ ਏਹੁ ਅਚੰਭਉ**
**ਸੋ ਜਾਨੈ ਜਿਨਿ ਚਾਖਿਆ ॥**
**੧੦. ਕਹੁ ਨਾਨਕ ਸਚ ਭਏ ਬਿਗਾਸਾ**
**ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥੪॥੩॥੧੬੧॥**

***ਪਦ ਅਰਥ :*** ਪਾਇਆ—ਲੱਭ ਲਿਆ ਹੈ। ਮਨਿ—ਮਨ ਵਿਚ। ਲਾਲੁ ਰਤਨੁ—ਲਾਲ ਤੇ ਰਤਨ, ਦੋਹਾਂ ਤੋਂ ਮੁਰਾਦ ਨਾਮ ਦੀ ਹੈ। ਥੀਆ—ਹੋ ਗਿਆ ਹੈ। ਸਮਾਇਆ—ਸਮਾ ਗਿਆ ਹਾਂ, ਲੀਨ ਹੋ ਗਿਆ ਹਾਂ, ਭਾਵ ਜਦੋਂ ਪੂਰਾ ਅਮਲ ਕੀਤਾ। ਤ੍ਰਿਸਨਾ—ਤ੍ਰੇਹ, ਤ੍ਰਿਖਾ, ਇੱਛਾ। ਕਰੁ—ਹੱਥ। ਮਸਤਕਿ—ਮੱਥੇ ਉੱਤੇ। ਸਾਰੀ—ਸਾਰਾ, ਸਾਰੀ ਬਾਜ਼ੀ, ਬਾਜ਼ੀ ਰੂਪੀ ਸੰਸਾਰ ਜਿੱਤ ਲਿਆ। ਅਘਾਇ ਰਹੇ—ਰੱਜ ਗਏ। ਰਿਦ—ਹਿਰਦਾ। ਚੂਕੇ—ਹਟ ਗਏ।

ਮੂਕੇ—ਮੁਕਦਾ ਨਹੀਂ। ਬੂਝ—ਸਮਝ। ਬੁਰਾਈ—ਸਮਝਾ ਦਿੱਤੀ। ਲਾਹਿ—ਲਾਹ ਕੇ। ਭੇਟਿਓ—ਮਿਲਿਆ। ਤਾਤਿ—ਈਰਖਾ, ਸਾੜਾ। ਅਚੰਭਉ—ਅਸਚਰਜ ਕੌਤਕ। ਸਚ ਬਿਗਾਸਾ—ਸੱਚ ਦਾ ਪ੍ਰਕਾਸ਼। ਰਿਦੈ—ਹਿਰਦੇ ਵਿਚ।

### *ਅਰਥ :*

ਪ੍ਰ: ਕਿਉਂ ਹਜ਼ੂਰ ਜੀਉ! ਤੁਹਾਡੇ ਮੱਥੇ ਉਪਰ ਇਕ ਅਨੋਖਾ ਜਿਹਾ ਪ੍ਰਕਾਸ਼-ਮਈ ਜਲਾਲ ਨਜ਼ਰ ਆ ਰਿਹਾ ਹੈ, ਇਸ ਦਾ ਕਾਰਣ ਦੱਸੋ?

ਉ: ੧. ਹੇ ਭਰਾਵੋ! ਮੈਂ ਇਕ ਨਾਮ ਰੂਪ (ਲਾਲਾਂ ਤੇ ਰਤਨਾਂ ਦਾ) ਖ਼ਜ਼ਾਨਾ ਲੱਭ ਲਿਆ ਹੈ, ਜਿਸ ਦਾ ਤੁਸੀਂ ਮੱਥੇ 'ਤੇ ਜਲਾਲ ਵੇਖ ਰਹੇ ਹੋ।

ਪ੍ਰ: ਕਿਉਂ ਜੀ! ਇਹ ਅਮੋਲਕ ਖ਼ਜ਼ਾਨਾ ਲੱਭਾ ਕਿੱਥੋਂ?

ਉ: ਹੇ ਭਾਈ! ਇਹ ਗੁਰੂ ਦੀ ਕਿਰਪਾ ਦਾ ਸਦਕਾ ਮੈਂ ਮਨ ਵਿਚੋਂ ਹੀ ਲਭ ਲਿਆ ਹੈ।

ਪ੍ਰ: ਸਾਈਂ ਜੀ! ਤੁਹਾਨੂੰ ਇਸ ਦਾ ਹੁਣ ਫਲ ਕੀ ਮਿਲਿਆ?

ਉ: ੨. ਹੇ ਭਰਾਵੋ! ਇਸ ਨਾਮ ਨਾਲ ਮੇਰਾ ਸਰੀਰ, ਭਾਵ ਹਰ ਗਿਆਨ-ਇੰਦ੍ਰਾ ਵਿਕਾਰਾਂ ਵਲੋਂ ਸ਼ਾਂਤ ਹੋ ਗਿਆ ਹੈ ਅਤੇ ਮਨ ਭੀ ਠੰਡਾ-ਠਾਰ ਹੋ ਗਿਆ ਹੈ, ਪਰ ਇਹ ਸਭੋ ਕੁਝ ਤਦ ਹੀ ਪ੍ਰਾਪਤ ਹੋਇਆ ਜਦੋਂ ਮੈਂ ਗੁਰੂ ਦੇ ਉਪਦੇਸ਼ ਵਿਚ ਸਮਾ ਗਿਆ, ਭਾਵ ਗੁਰੂ ਦੀ ਸਿਖਿਆ ਨੂੰ ਚੰਗੀ ਤਰ੍ਹਾਂ ਧਾਰਨ ਕਰ ਲਿਆ।੧।ਰਹਾਉ।

ਪ੍ਰ: ਕਿਉਂ ਜੀ! ਹੋਰ ਕੀ ਲਾਭ ਹੋਇਆ?

ਉ: ੩. ਹੇ ਭਰਾਵੋ! ਹੁਣ ਇਸ ਜਗਤ ਦੇ ਪਦਾਰਥਾਂ ਦੀ ਭੁੱਖ ਜੋ ਚਾਹਨਾ ਸੀ, ਉਹ ਲਹਿ ਗਈ ਹੈ ਅਤੇ ਪ੍ਰਲੋਕ ਦੇ ਭੋਗਾਂ ਦੀ ਜੋ ਇੱਛਾ ਸੀ, ਇਹ ਭੀ ਸਾਰੀ ਦੂਰ ਹੋ ਗਈ। ਗੱਲ ਕੀ, ਹੁਣ ਮੈਂ ਸਾਰੇ ਗ਼ਮ, ਫ਼ਿਕਰ, ਚਿੰਤਾ ਆਦਿ ਭੁਲਾ ਹੀ ਦਿੱਤੇ ਹਨ।

ਪ੍ਰ: ਸਾਈਂ ਜੀ! ਮਨ ਨੂੰ ਜਿੱਤਣਾ ਤਾਂ ਬੜਾ ਔਖਾ ਹੈ, ਤੁਸੀਂ ਇਹ ਕਿਵੇਂ ਕਾਬੂ ਕੀਤਾ?

ਉ: ੪. ਹੇ ਭਰਾਵੋ! ਜਦੋਂ ਪੂਰੇ ਗੁਰੂ ਨੇ ਮੇਰੇ ਮੱਥੇ ਉੱਤੇ ਬਖ਼ਸ਼ਸ਼ ਭਰਿਆ ਹੱਥ ਰੱਖਿਆ, ਉਸ ਦੀ ਬਰਕਤ ਨਾਲ ਮੈਂ ਇਸ ਚੰਚਲ ਮਨ ਨੂੰ ਆਪਣੇ ਕਾਬੂ ਵਿਚ ਕਰ ਲਿਆ, ਭਾਵ ਮਨ ਨੂੰ ਜਿੱਤ ਲਿਆ। ਹੁਣ ਮਨ ਜਿੱਤਣ ਨਾਲ, ਮਾਨੋ ਮੈਂ ਸਾਰੇ ਜਗਤ ਨੂੰ ਹੀ ਜਿੱਤ ਲਿਆ ਹੈ।੧।

੫. ਹੇ ਪਿਆਰਿਓ! ਹੁਣ ਮੇਰੇ ਮਨ ਅੰਦਰ ਮਾਇਕੀ ਪਦਾਰਥਾਂ ਵਲੋਂ ਤ੍ਰਿਪਤੀ ਹੋ ਗਈ ਹੈ, ਸਗੋਂ ਪੂਰਨ ਤ੍ਰਿਪਤੀ ਵਾਲੇ ਹੋ ਗਏ ਹਾਂ, ਅੱਗੇ ਜੋ ਮਾਇਆ ਲਈ ਮਨ ਵਿਚ ਡਾਵਾਂ-ਡੋਲਤਾ ਹੁੰਦੀ ਸੀ, ਹੁਣ ਉਸ ਡੋਲਣਤਾ ਵਲੋਂ ਮੈਂ ਹਟ ਗਿਆ ਹਾਂ।

ਪ੍ਰ: ਕਿਉਂ ਸਾਈਂ ਜੀ! ਇਹ ਡੋਲਣਤਾ ਕਿਵੇਂ ਹਟ ਗਈ?

ਉ: ੬. ਐ ਮਿੱਤਰੋ! ਸਤਿਗੁਰੂ ਨੇ ਸਾਨੂੰ ਨਾਮ-ਰੂਪੀ ਅਖੁੱਟ ਖ਼ਜ਼ਾਨਾ ਬਖ਼ਸ਼ਸ਼ ਕਰ ਦਿੱਤਾ ਹੈ, ਜੋ ਕਦੇ ਭੀ ਮੁੱਕਣ ਵਾਲਾ ਨਹੀਂ, ਉਸ ਵਿਚ ਕਮੀਂ ਨਹੀਂ ਆ ਸਕਦੀ, ਉਹ ਕਦੇ ਖ਼ਤਮ ਹੀ ਨਹੀਂ ਹੁੰਦਾ।੨।

ਪ੍ਰ: ਕਿਉਂ ਦਾਤਾ ਜੀਉ! ਉਸ ਦਾਤੇ ਗੁਰੂ ਤੋਂ ਕੋਈ ਹੋਰ ਦਾਤ ਭੀ ਪ੍ਰਾਪਤ ਹੋਈ ਹੈ?

ਉ: ੭. ਐ ਸੱਜਣੋ! ਇਕ ਹੋਰ ਭੀ ਅਨੋਖੀ ਗੱਲ ਸੁਣ ਲਓ। ਹੁਣ ਮੇਰੇ ਗੁਰੂ ਨੇ ਮੈਨੂੰ ਐਸੀ ਸਿਖਿਆ ਸਮਝਾਈ ਹੈ, ਜਿਸ ਨੂੰ ਹੋਰ ਕੋਈ ਸਮਝਾ ਹੀ ਨਹੀਂ ਸਕਦਾ ਸੀ।

ਪ੍ਰ: ਕਿਉਂ ਸਾਈਂ ਜੀ! ਉਹ ਗੁਰੂ ਨੇ ਤੁਹਾਨੂੰ ਕਿਹੜੀ ਅਨੋਖੀ ਗੱਲ ਸਮਝਾਈ?

ਉ: ੮. ਹੇ ਭਰਾਵੋ! ਜਦੋਂ ਗੁਰੂ ਨੇ ਮੇਹਰ ਕੀਤੀ, ਤਾਂ ਉਨ੍ਹਾਂ ਦੀ ਕਿਰਪਾ ਦੀ ਬਰਕਤ ਨਾਲ ਸਾਡੇ ਅੰਦਰੋਂ ਅਗਿਆਨਤਾ ਦਾ ਪਰਦਾ ਚੁੱਕਿਆ ਗਿਆ ਤਾਂ ਸਾਨੂੰ ਝਟ ਹੀ ਠਾਕੁਰ ਜੀ ਮਿਲ ਗਏ ਤਦੋਂ ਤੋਂ ਹੀ ਮੇਰੇ ਦਿਲ ਵਿਚੋਂ ਪਰਾਈ ਈਰਖਾ ਵਿਸਰ ਗਈ ਹੈ।

ਪ੍ਰ: ਗੁਰਦੇਵ ਜੀ! ਜੋ ਤੁਹਾਨੂੰ ਠਾਕੁਰ ਜੀ ਦੇ ਪ੍ਰਤੱਖ ਦਰਸ਼ਨ ਕਰਨ ਦਾ ਨਜ਼ਾਰਾ ਨਜ਼ਰ ਆਇਆ, ਉਸ ਬਾਰੇ ਕੁਝ ਬਿਆਨ ਕਰੋ?

ਉ: ੯. ਐ ਮਿੱਤਰੋ! ਉਸ ਵਾਹਿਗੁਰੂ ਜੀ ਦੇ ਪ੍ਰਤੱਖ ਮਿਲਾਪ ਦਾ ਜੋ ਅਸਚਰਜ ਅਨੰਦ ਹੈ, ਉਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਇਸ ਨੂੰ ਤਾਂ ਓਹੀ ਜਾਣ ਸਕਦਾ ਹੈ, ਜਿਸ ਨੇ ਇਸ ਰਸ ਨੂੰ ਚਖਿਆ ਹੋਵੇ। ਭਾਵ ਇਸ ਅਚੰਭਾ ਦਰਸ਼ਨ ਨੂੰ ਦੇਖਿਆ ਹੋਵੇ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਦ ਮੈਂ ਗੁਰੂ ਤੋਂ ਨਾਮ ਰੂਪ ਅਮੁੱਕ ਖ਼ਜ਼ਾਨਾ ਲੈ ਕੇ ਹਿਰਦੇ ਵਿਚ ਰੱਖ ਲਿਆ ਤਾਂ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਗਿਆਨ ਦਾ ਚਾਨਣ ਹੋ ਗਿਆ।੪।੩।੧੬੧।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਜੀ ਨੇ, ਜੋ ਪਰਮੇਸ਼ਰ ਦੇ ਪਰਮ ਪਿਆਰੇ ਹਨ, ਜਦ ਉਹ ਉਸ ਪਿਆਰੇ ਦੀ ਸਮ ਅਵਸਥਾ ਵਿਚ ਪੁੱਜਦੇ ਹਨ ਤਾਂ ਉਨ੍ਹਾਂ ਦੇ ਪਰਮ ਪਦ ਵਿਚ ਪੁੱਜੇ ਹੋਏ ਜੀਵਨ ਦਾ ਵਰਣਨ ਕੀਤਾ ਹੈ।

### **ਗਉੜੀ ਮਾਲਾ ਮਹਲਾ ੫ ॥**

**੧. ਉਬਰਤ ਰਾਜਾ ਰਾਮ ਕੀ ਸਰਣੀ ॥**
**੨. ਸਰਬ ਲੋਕ ਮਾਇਆ ਕੇ ਮੰਡਲ**
**ਗਿਰਿ ਗਿਰਿ ਪਰਤੇ ਧਰਣੀ ॥੧॥ ਰਹਾਉ ॥**
**੩. ਸਾਸਤ ਸਿੰਮ੍ਰਿਤਿ ਬੇਦ ਬੀਚਾਰੇ**
**ਮਹਾ ਪੁਰਖਨ ਇਉ ਕਹਿਆ ॥**
**੪. ਬਿਨੁ ਹਰਿ ਭਜਨ ਨਾਹੀ ਨਿਸਤਾਰਾ**
**ਸੂਖੁ ਨ ਕਿਨਹੂੰ ਲਹਿਆ ॥੧॥**
**੫. ਤੀਨਿ ਭਵਨ ਕੀ ਲਖਮੀ ਜੋਰੀ**
**ਬੂਝਤ ਨਾਹੀ ਲਹਰੇ ॥**
**੬. ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ**
**ਫਿਰਤੋ ਪਹਰੇ ਪਹਰੇ ॥੨॥**

**੭. ਅਨਿਕ ਬਿਲਾਸ ਕਰਤ ਮਨ ਮੋਹਨ**
**ਪੂਰਨ ਹੋਤ ਨ ਕਾਮਾ ॥**
**੮. ਜਲਤੋ ਜਲਤੋ ਕਬਹੂ ਨ ਬੂਝਤ**
**ਸਗਲ ਬ੍ਰਿਥੇ ਬਿਨੁ ਨਾਮਾ ॥੩॥**
**੯. ਹਰਿ ਕਾ ਨਾਮੁ ਜਪਹੁ ਮੇਰੇ ਮੀਤਾ**
**ਇਹੈ ਸਾਰ ਸੁਖੁ ਪੂਰਾ ॥**
**੧੦. ਸਾਧਸੰਗਤਿ ਜਨਮ ਮਰਣੁ ਨਿਵਾਰੈ**
**ਨਾਨਕ ਜਨ ਕੀ ਧੂਰਾ ॥੪॥੪॥੧੬੨॥**

***ਪਦ ਅਰਥ :*** ਉਬਰਤ—ਬਚਦਾ ਹੈ, ਨਿਸਤਾਰਾ ਪਾਉਂਦਾ ਹੈ, ਮੁਕਤ ਹੁੰਦਾ ਹੈ। ਸਰਬ ਲੋਕ—ਮਾਤ ਲੋਕ, ਪਾਤਾਲ ਲੋਕ, ਅਕਾਸ਼ ਲੋਕ, ਏਹ ਸਾਰੇ; ਜਾਂ ਸ਼ਿਵ, ਇੰਦ੍ਰ ਆਦਿ ਪੁਰੀਆਂ। ਮੰਡਲ—ਚੱਕ੍ਰ, ਘੇਰਾ, ਗੋਲਾਕਾਰ ਸਥਾਨ। ਗਿਰਿ—ਡਿੱਗ ਕੇ। ਧਰਣੀ—ਧਰਤੀ ਉੱਤੇ। ਨ ਕਿਨਹੂੰ—ਕਿਸੇ ਨੇ ਭੀ ਨਹੀਂ। ਤੀਨਿ ਭਵਨ—ਮਾਤ, ਪਤਾਲ ਤੇ ਅਕਾਸ਼। ਜੋਰੀ—ਜੋੜ ਲਈ। ਲਹਰੇ—ਲੋਭ ਦੀਆਂ ਲਹਿਰਾਂ। ਬੂਝਤ ਨਾਹੀ—ਮਿਟਦੀਆਂ ਨਹੀਂ। ਕਹਾ—ਕਿਥੇ ? ਥਿਤਿ—ਟਿਕਾਉ। ਪਹਰੇ ਪਹਰੇ—ਹਰ ਪਹਰੇ ਵਿਚ, ਭਾਵ ਉਮਰ ਦੇ ਹਰ ਹਿੱਸੇ ਵਿਚ, ਜਾਂ ਹਰੇਕ ਪਹਿਰ, ਭਾਵ ਹਰ ਵੇਲੇ। ਫਿਰਤੋ—ਭਟਕਦਾ ਫਿਰਦਾ ਹੈ। ਬਿਲਾਸ—ਮੌਜਾਂ। ਮਨ ਮੋਹਨ—ਮਨ ਨੂੰ ਮੋਹਣ ਵਾਲੀਆਂ। ਕਰਤ—ਕਰਦਾ। ਕਾਮਾ—ਕਾਮਨਾ, ਵਾਸ਼ਨਾ। ਜਲਤੋ ਜਲਤੋ—ਸੜਦਾ ਸੜਦਾ। ਨ ਬੂਝਤ—ਬੁਝਦੀ ਨਹੀਂ ਅੱਗ। ਬ੍ਰਿਥੇ—ਵਿਅਰਥ। ਸਾਰ—ਸ੍ਰੇਸ਼ਟ। ਧੂਰਾ—ਚਰਨ ਧੂੜੀ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀ! ਇਹ ਮਨੁੱਖ ਮਾਇਆ ਦੇ ਪ੍ਰਭਾਵ ਤੋਂ ਕਿਵੇਂ ਬਚ ਸਕੇ, ਕੋਈ ਉਪਾਅ ਦੱਸੋ ?

ਉ: ੧. ਹੇ ਮਿੱਤਰੋ! ਇਹ ਮਨੁੱਖ ਪਰਮੇਸ਼ਰ ਪਾਤਸ਼ਾਹ ਜੀ ਦੀ ਸ਼ਰਨ ਵਿਚ ਪੈ ਕੇ ਹੀ ਮਾਇਆ ਦੇ ਪ੍ਰਭਾਵ ਤੋਂ ਬਚ ਸਕਦਾ ਹੈ, (ਹੋਰ ਕੋਈ ਚਾਰਾ ਨਹੀਂ)।

ਪ੍ਰ: ਕਿਉਂ ਸਾਈਂ ਜੀ! ਸ਼ਿਵ ਤੇ ਇੰਦ੍ਰ ਲੋਕ ਆਦਿਕਾਂ ਵਿਚ ਪੁੱਜੇ ਮਨੁੱਖ ਤਾਂ ਮਾਇਆ ਵਲੋਂ ਤ੍ਰਿਪਤ ਹੋ ਚੁੱਕੇ ਹੋਣਗੇ ?

ਉ: ੨. ਨਹੀਂ, ਹੇ ਭਰਾਵੋ! ਇੰਦਰ ਲੋਕ, ਸ਼ਿਵ ਲੋਕ ਆਦਿ ਇਹ ਸਾਰੇ ਲੋਕ ਮਾਇਆ ਦੇ ਹੀ ਲੋਕ ਹਨ, ਭਾਵ ਇਨ੍ਹਾਂ ਲੋਕਾਂ ਦੇ ਜੀਵ ਸਾਰੇ ਹੀ ਮਾਇਆ ਦੇ ਚੱਕ੍ਰ ਵਿਚ ਫਸੇ ਪਏ ਹਨ। ਇਸ ਕਰਕੇ ਇਹ ਮੁੜ-ਮੁੜ ਧਰਤੀ ਉੱਤੇ ਡਿੱਗਦੇ ਰਹਿੰਦੇ ਹਨ, ਭਾਵ ਸਮਾਂ ਪਾ ਕੇ ਫਿਰ ਧਰਤੀ ਉੱਤੇ ਆ ਜਨਮ ਲੈਂਦੇ ਹਨ।੧।ਰਹਾਉ।

ਪ੍ਰ: ਸਾਈਂ ਜੀ! ਕੀ ਇਹ ਵੀਚਾਰ ਤੁਹਾਡੇ ਆਪਣੇ ਹੀ ਹਨ, ਜਾਂ ਕੋਈ ਹੋਰ ਵੀ ਇਨ੍ਹਾਂ ਨਾਲ ਸਹਿਮਤ ਹੈ ?

ਉ: ੩. ਹੇ ਭਰਾਵੋ! ਅਸੀਂ ਵੇਦਾਂ, ਸ਼ਾਸਤਰਾਂ ਤੇ ਸਿਮ੍ਰਿਤੀਆਂ ਨੂੰ ਭੀ ਵੀਚਾਰਿਆ ਹੈ, ਉਨ੍ਹਾਂ ਵਿਚ ਭੀ ਮਹਾਂਪੁਰਖਾਂ ਨੇ ਇਉਂ ਹੀ ਆਖਿਆ ਹੈ ਕਿ :

੪. ਹੇ ਭਾਈਓ! ਪਰਮੇਸ਼ਰ ਦੇ ਭਜਨ ਕੀਤੇ ਤੋਂ ਬਿਨਾਂ ਇਹ ਜੀਵ ਭਵਜਲ 'ਚੋਂ ਤਰ ਨਹੀਂ ਸਕਦਾ ਅਤੇ ਹਰੀ ਭਜਨ ਤੋਂ ਬਿਨਾਂ ਅੱਜ ਤੱਕ ਕਿਸੇ ਨੇ ਵੀ ਸੁਖ ਨਹੀਂ ਪਾਇਆ।੧।

ਪ੍ਰ: ਦਾਤਾਰ ਜੀਉ! ਜੇ ਕੋਈ ਮਨੁੱਖ ਸਾਰੀ ਦੁਨੀਆਂ ਦੀ ਦੌਲਤ ਇਕੱਠੀ ਕਰ ਲਵੇ ਫਿਰ ਤਾਂ ਉਸ ਦੀ ਮਾਇਆ ਦੀ ਭਟਕਣਾ ਮੁੱਕ ਹੀ ਜਾਂਦੀ ਹੋਵੇਗੀ ?

ਉ: ੫. ਨਹੀਂ, ਐ ਸੱਜਣਾ! ਸੁਣ, ਜੇ ਕਿਸੇ ਨੇ (ਇਸ ਦੁਨੀਆਂ ਦੀ ਕੀ) ਤਿੰਨਾਂ ਹੀ ਲੋਕਾਂ ਦੀ ਮਾਇਆ 'ਕੱਠੀ ਕਰ ਲਈ ਹੋਵੇ, ਤਾਂ ਯਕੀਨ ਰੱਖ ਉਸ ਦੇ ਮਾਇਆ ਇਕੱਠੀ ਕਰਨ ਦੇ ਲੋਭ ਦੀ ਲਹਿਰ ਫਿਰ ਵੀ ਨਹੀਂ ਬੁੱਝਦੀ। ਭਾਵ ਸੰਤੋਖ ਤੋਂ ਬਿਨਾਂ ਭਾਵੇਂ ਕਿੰਨੀ ਵੀ ਦੌਲਤ ਇਕੱਠੀ ਕਰ ਲਵੇ, ਪਰ ਇੱਛਾ ਦੂਰ ਨਹੀਂ ਹੁੰਦੀ, ਸਗੋਂ ਤਮੰਨਾ ਵਧਦੀ ਹੀ ਜਾਂਦੀ ਹੈ।

੬. ਹੇ ਭਾਈਓ! ਇਤਨੀ ਅਥਾਹ ਮਾਇਆ ਜੋੜ ਕੇ ਹਰੀ ਦੀ ਭਗਤੀ ਤੋਂ ਬਿਨਾਂ ਲੋਭੀ ਮਨੁੱਖ ਨੂੰ ਕਿਥੇ ਟਿਕਾਅ ਪ੍ਰਾਪਤ ਹੁੰਦਾ ਹੈ, ਭਾਵ ਕਿਤੇ ਭੀ ਮਨ ਦਾ ਟਿਕਾਅ ਨਹੀਂ ਲੱਭ ਸਕਦਾ, ਐਸੇ ਲੋਭੀ ਪੁਰਸ਼ ਉਮਰ ਦੇ ਹਰ ਹਿੱਸੇ ਵਿਚ ਹਰ ਵੇਲੇ ਭਟਕਦੇ ਰਹਿੰਦੇ ਹਨ।੨।

੭. ਹੇ ਭਾਈ! ਇਹ ਜੀਵ ਮਨ ਨੂੰ ਮੋਹ ਲੈਣ ਵਾਲੇ ਅਨੇਕਾਂ ਹੀ ਭੋਗਾਂ ਵਾਲੇ ਬਿਲਾਸ ਕਰਦਾ ਹੈ, ਪਰ ਤਾਂ ਭੀ ਇਸ ਮਨੁੱਖ ਦੀਆਂ ਭੋਗ-ਮਈ ਕਾਮਨਾਵਾਂ ਪੂਰਨ ਨਹੀਂ ਹੁੰਦੀਆਂ।

੮. ਭੋਗਾਂ ਦੀ ਇੱਛਾ ਵਿਚ ਲੱਗਾ ਜੀਵ ਸੜਦਾ ਰਹਿੰਦਾ ਹੈ, ਕਾਮ ਵਾਲੇ ਭੋਗਾਂ ਨਾਲ ਉਹ ਅਗਨੀ ਕਦੇ ਬੁੱਝਦੀ ਹੀ ਨਹੀਂ, ਭਾਵ ਭੋਗ ਭੋਗਦਿਆਂ ਭੋਗ-ਅਗਨੀ ਕਦੀ ਸ਼ਾਂਤ ਨਹੀਂ ਹੁੰਦੀ।

ਹੇ ਭਾਈ! ਇਕ ਭੋਗ ਤ੍ਰਿਸ਼ਨਾ ਕੀ, ਸਾਰੇ ਹੀ ਭੋਗ-ਬਿਲਾਸ ਨਾਮ ਤੋਂ ਬਿਨਾਂ ਬੇ-ਅਰਥ ਹਨ, ਭਾਵ ਇਕ ਨਾਮ ਦਾ ਪਰਚਾ ਹੀ ਸਫਲ ਹੈ।੩।

੯. ਇਸ ਲਈ! ਹੇ ਮੇਰੇ ਮਿੱਤਰੋ! ਕੇਵਲ ਪਰਮੇਸ਼ਰ ਦਾ ਨਾਮ ਜਪੋ, ਇਹੋ ਹੀ ਹੈ, ਜੋ ਸਾਰੇ ਸੁਖਾਂ ਦਾ ਸਾਰ ਸੁਖ, ਤੇ ਪੂਰਾ ਸੁਖ ਹੈ।

ਪ੍ਰ: ਕਿਉਂ ਸਾਈਂ ਜੀ! ਇਹ ਸੁਖ ਕਿਥੋਂ ਮਿਲਦਾ ਹੈ ?

ਉ: ੧੦. ਹੇ ਭਰਾਵੋ! ਇਹ ਸੁਖ ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ, ਕਿਉਂਕਿ ਸਾਧ ਸੰਗਤ ਨਾਮ ਦਾਨ ਦੇ ਕੇ ਜਨਮ ਮਰਨ ਕੱਟ ਦੇਂਦੀ ਹੈ।

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਲਈ ਹੇ ਭਾਈ! ਮੈਂ ਉਸ ਪਰਮੇਸ਼ਰ ਦੇ ਦਾਸਾਂ ਦੀ ਧੂੜ ਹੋ ਰਿਹਾ ਹਾਂ।੪।੪।੧੬੨।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਫ਼ੁਰਮਾਉਂਦੇ ਹਨ ਕਿ ਮਨੁੱਖ ਇਸ ਸੰਸਾਰ ਦੇ ਮਾਇਕੀ ਭੋਗ-ਬਿਲਾਸਾਂ ਨਾਲ ਤ੍ਰਿਪਤ ਨਹੀਂ ਹੋ ਸਕਦਾ। ਕੇਵਲ ਇਕ ਪਰਮਾਤਮਾ ਦਾ ਨਾਮ ਹੀ ਹੈ, ਜੋ ਅਤ੍ਰਿਪਤ ਮਨ ਨੂੰ ਤ੍ਰਿਪਤੀ ਦੇ ਸਕਦਾ ਹੈ।

ਹਰੀ ਭਜਨ ਤੋਂ ਬਿਨਾਂ ਹੋਰ ਜਿਤਨੇ ਭੀ ਮਾਇਆ ਦੇ ਭੋਗ-ਬਿਲਾਸ ਹਨ, ਇਹ ਸਭੇ ਹੀ ਮਨ ਨੂੰ ਤ੍ਰਿਸ਼ਨਾ ਦੀ ਡੰਝ ਲਾਈ ਰੱਖਦੇ ਹਨ। ਹਜ਼ੂਰ ਹਰ ਪ੍ਰਾਣੀ ਮਾਤ੍ਰ ਲਈ ਹਰੀ ਦੇ ਨਾਮ ਜਪਣ ਦਾ ਉਪਦੇਸ਼ ਦੇ ਰਹੇ ਹਨ, ਜੋ ਸਾਰੇ ਹੀ ਸੁਖਾਂ ਦਾ ਸਾਰ ਸੁਖ ਹੈ।

***ਉਥਾਨਕਾ :*** ਕਿਸੇ ਕਰਮ ਫ਼ਿਲਾਸਫ਼ੀ 'ਤੇ ਵਿਸ਼ਵਾਸ ਰੱਖਣ ਵਾਲੇ ਕਰਮ-ਕਾਂਡੀ ਨੇ ਹਜ਼ੂਰ ਦੇ ਸਨਮੁਖ ਹੋ ਕਿਹਾ—'ਹਜ਼ੂਰ ਮੇਰਾ ਤਾਂ ਵਿਸ਼ਵਾਸ ਹੈ, ਜੀਵ ਕਰਮਾਂ ਦੇ ਜਾਲ ਵਿਚ ਬੱਧਾ ਸੰਸਾਰ 'ਚ ਆਉਂਦਾ ਜਾਂਦਾ, ਜੰਮਣ ਮਰਨ ਦੇ ਚੱਕ੍ਰ ਵਿਚ ਫਸਿਆ ਰਹਿੰਦਾ ਹੈ ਤੇ ਇਥੇ ਆ ਕੇ ਮਾਇਆ ਮੋਹ ਦੀ ਫਸੌਤੀ ਦੇ ਕਾਰਣ ਮੁਕਤੀ ਨਹੀਂ ਪਾ ਸਕਦਾ।' ਸਤਿਗੁਰੂ ਜੀ ਉਸ ਦੇ ਇਸ ਨਿਸਚੇ ਪਰ ਉਟੰਕਣ ਕਰਕੇ ਦੱਸਦੇ ਹਨ ਕਿ ਹੇ ਭਾਈ! ਇਸ ਜੀਵ ਦਾ ਆਉਣਾ ਜਾਣਾ, ਉਸ ਦੇ ਆਪਣੇ ਕੀਤੇ ਕਰਮਾਂ ਦਾ ਫਲ ਨਹੀਂ। ਇਹ ਇਕ ਕੌਤਕ ਹੈ, ਉਸ ਕਰਤਾਰ ਦਾ, ਇਸ ਰਚਨਾ ਦੇ ਰਚਨਹਾਰ ਦਾ, ਜਿਸ ਕੌਤਕ ਨੂੰ ਕੇਵਲ ਉਹ ਆਪ ਹੀ ਜਾਣਦਾ ਹੈ।

**ਗਉੜੀ ਮਾਲਾ ਮਹਲਾ ੫ ॥**

**੧. ਮੋ ਕਉ ਇਹ ਬਿਧਿ ਕੋ ਸਮਝਾਵੈ ॥**
**੨. ਕਰਤਾ ਹੋਇ ਜਨਾਵੈ ॥੧॥ ਰਹਾਉ ॥**
**੩. ਅਨਜਾਨਤ ਕਿਛੁ ਇਨਹਿ ਕਮਾਨੋ**
**ਜਪ ਤਪ ਕਛੂ ਨ ਸਾਧਾ ॥**
**੪. ਦਹ ਦਿਸਿ ਲੈ ਇਹੁ ਮਨੁ ਦਉਰਾਇਓ**
**ਕਵਨ ਕਰਮ ਕਰਿ ਬਾਧਾ ॥੧॥**
**੫. ਮਨ ਤਨ ਧਨ ਭੂਮਿ ਕਾ ਠਾਕੁਰੁ**
**ਹਉ ਇਸ ਕਾ ਇਹੁ ਮੇਰਾ ॥**
**੬. ਭਰਮ ਮੋਹ ਕਛੁ ਸੂਝਸਿ ਨਾਹੀ**
**ਇਹ ਪੈਖਰ ਪਏ ਪੈਰਾ ॥੨॥**
**੭. ਤਬ ਇਹੁ ਕਹਾ ਕਮਾਵਨ ਪਰਿਆ**
**ਜਬ ਇਹੁ ਕਛੂ ਨ ਹੋਤਾ ॥**
**੮. ਜਬ ਏਕ ਨਿਰੰਜਨ ਨਿਰੰਕਾਰ ਪ੍ਰਭ**
**ਸਭੁ ਕਿਛੁ ਆਪਹਿ ਕਰਤਾ ॥੩॥**
**੯. ਅਪਨੇ ਕਰਤਬ ਆਪੇ ਜਾਨੈ**
**ਜਿਨਿ ਇਹੁ ਰਚਨੁ ਰਚਾਇਆ ॥**
**੧੦. ਕਹੁ ਨਾਨਕ ਕਰਣਹਾਰੁ ਹੈ ਆਪੇ**
**ਸਤਿਗੁਰਿ ਭਰਮੁ ਚੁਕਾਇਆ ॥੪॥੫॥੧੬੩॥**

***ਪਦ ਅਰਥ :*** ਮੋ ਕਉ—ਮੈਨੂੰ। ਕੋ—ਕੋਈ। ਬਿਧਿ—ਤਰੀਕਾ, ਵਿਉਂਤ, ਰੀਤੀ। ਕਰਤਾ—ਕਰਮਾਂ ਦਾ ਕਰਨਹਾਰ ਜੀਵ। ਜਨਾਵੈ—ਸਮਝਾਵੇ। ਇਨਹਿ—ਇਸ ਨੇ। ਦਹ ਦਿਸਿ—ਦਸੌਂ ਦਿਸ਼ਾਂ ਤੱਕ, ਭਾਵ ਚੁਫੇਰੇ ਦੂਰ ਦੂਰ ਤੱਕ। ਦਉਰਾਇਓ—ਭਜਾਇਆ, ਦੁੜਾਇਆ। ਕਰਿ—ਕਰਕੇ। ਬਾਧਾ—ਬੱਝਾ ਪਿਆ ਹੈ। ਭੂਮਿ—ਧਰਤੀ। ਹਉ—ਮੈਂ। ਠਾਕੁਰੁ—ਮਾਲਕ। ਪੈਖਰ—ਰੱਸੀ, ਜ਼ੰਜੀਰ, ਉਹ ਰੱਸੀ ਜੋ ਪਸ਼ੂ ਦੇ ਪਿਛਲੇ ਪੈਰਾਂ ਨੂੰ ਬੰਨ੍ਹ ਕੇ ਪਿੱਛੇ ਹਟਵੇਂ ਕਿੱਲੇ ਨਾਲ ਬੰਨ੍ਹ ਦਿੰਦੇ ਹਨ ਤਾਕਿ ਪਸ਼ੂ ਭੌਂ ਤੇ ਮੁੜ ਨਾ ਸਕੇ ਤੇ ਇਕੋ ਥਾਂ ਖੜਾ ਰਹੇ। ਕਹਾ—ਕਿਥੇ। ਕਮਾਵਨ ਪਰਿਆ—ਕਮਾਉਣ ਜੋਗਾ ਸੀ। ਆਪਹਿ—ਆਪ ਹੀ। ਨਿਰੰਜਨ—ਮਾਇਆ ਰਹਿਤ, ਭਾਵ ਪਰਮੇਸ਼ਰ। ਨਿਰੰਕਾਰ—ਜਿਸ ਦਾ ਆਕਾਰ ਕੋਈ ਨਹੀਂ, ਅਕਾਲ ਪੁਰਖ ਵਾਹਿਗੁਰੂ। ਰਚਨੁ—ਰਚਨਾ, ਸਾਜਣਾ, ਘਾੜਤ, ਭਾਵ ਸ੍ਰਿਸ਼ਟੀ।

***ਅਰਥ :***

**ਪ੍ਰ:** ੧. ਹੇ ਭਾਈ! ਮੈਨੂੰ ਇਹ ਬਿਧੀ (ਜੋ ਅੱਗੇ ਪੁੱਛਣੀ ਹੈ) ਕੋਈ ਸਮਝਾ ਦੇਵੇ ਭਾਵ ਚੰਗੀ ਤਰ੍ਹਾਂ ਸਮਝਾ ਕੇ ਦੱਸੇ।

੨. ਪਰ ਦੱਸੇ ਉਹ ਆਪ ਕਰਮਾਂ ਦਾ ਕਰਤਾ ਭੋਗਤਾ ਹੋਣ ਦੀ ਹੈਸੀਅਤ ਵਿਚ ਹੋ ਕੇ (ਐਵੇਂ ਨਹੀਂ)।

**ਪ੍ਰ:** ਕਿਉਂ ਜੀ! ਉਹ ਕਿਹੜੀ ਬਿਧੀ ਹੈ, ਜੋ ਆਪ ਪੁੱਛਣਾ ਚਾਹੁੰਦੇ ਹੋ?

**ਉ:** ੩. ਹੇ ਭਾਈਓ! ਮੈਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ, ਜਦ ਇਹ ਜੀਵ ਜਗਤ ਵਿਚ ਆਇਆ ਹੈ, ਤਾਂ ਬਿਨਾਂ ਜਾਣੇ ਅਨਜਾਣਪੁਣੇ ਵਿਚ, ਇਹ ਨਹੀਂ ਸਮਝਿਆ ਕਿ ਕਿਸ ਕਰਮ ਦਾ ਫਲ ਕੀ ਹੈ, ਇਸ ਨੇ ਕੁਝ ਕਰਮ ਕਮਾਏ ਤੇ ਜਪ ਤਪ ਆਦਿ ਕੁਝ ਨਾ ਕੀਤਾ।

੪. ਇਸ ਤਰ੍ਹਾਂ ਇਸ ਆਪਣੇ ਮਨ ਨੂੰ ਦਸੋਂ ਦਿਸ਼ਾਂ ਤੱਕ ਦੁੜਾਇਆ, ਤਾਂ ਫਿਰ ਕੋਈ ਦੱਸੋ, ਇਹ ਕਿਹੜੇ ਕਰਮ ਕਰਕੇ ਬੰਨ੍ਹਿਆ ਗਿਆ, (ਜਦ ਕਿ ਇਸ ਨੇ ਸਾਰੇ ਹੀ ਕਰਮ ਅਨਜਾਣਪੁਣੇ ਵਿਚ ਕੀਤੇ ਸਨ)।

੫. ਹੇ ਭਾਈ! ਫਿਰ ਇਥੇ ਆ ਕੇ ਇਹ ਜੀਵ ਆਪਣੇ ਆਪ ਨੂੰ ਮਨ, ਤਨ, ਧਨ ਤੇ ਜ਼ਮੀਨ ਦਾ ਮਾਲਕ ਸਮਝਦਾ ਹੈ ਕਿ ਮੈਂ ਇੰਨ੍ਹਾਂ ਸਾਰੇ ਪਦਾਰਥਾਂ ਦਾ ਮਾਲਕ ਹਾਂ ਤੇ ਇਹ ਸਭ ਕੁਝ ਮੇਰਾ ਹੀ ਹੈ।

੬. ਇਸ ਤਰ੍ਹਾਂ ਇਸ ਦੇ ਪੈਰਾਂ ਨੂੰ ਭਰਮ ਤੇ ਮੋਹ ਦੇ ਜ਼ੰਜੀਰ ਪਏ ਹੋਏ ਹਨ, ਜਿਨ੍ਹਾਂ ਕਰਕੇ ਇਸ ਨੂੰ ਕੁਝ ਸੁਝਦਾ ਹੀ ਨਹੀਂ ਕਿ ਮੈਂ ਭਰਮ ਤੇ ਮੋਹ ਨੂੰ ਛੱਡਾਂ।੨।

੭-੮. ਜਦੋਂ ਕੇਵਲ ਨਿਰੰਜਨ ਨਿਰੰਕਾਰ ਪ੍ਰਭੂ ਹੀ ਸਭ ਕੁਝ ਆਪੇ ਆਪ ਕਰਨ ਕਰਾਵਨਹਾਰ ਸੀ, ਹੋਰ ਕੁਝ ਹੈ ਹੀ ਨਹੀਂ ਸੀ, ਤਾਂ ਦੱਸੋ, ਇਹ ਜੀਵ ਕਿਹੜੇ ਕਰਮ ਕਮਾਉਂਦਾ ਫਿਰਦਾ ਸੀ, ਜਿਨ੍ਹਾਂ ਦੇ ਕਾਰਣ ਇਹ ਜੀਵ ਜੂਨੀਆਂ ਵਿਚ ਬੰਨ੍ਹਿਆ ਗਿਆ?।੩।

**ਪ੍ਰ:** ਸਾਈਂ ਜੀ! ਸਾਨੂੰ ਤਾਂ ਇਸ ਬਾਰੇ ਕੋਈ ਸੂਝ ਨਹੀਂ, ਕਿਰਪਾ ਕਰਕੇ ਸਾਨੂੰ ਆਪ ਹੀ ਇਸ ਦੀ ਸੋਝੀ ਦਿਓ।

**ਉ:** ੯. ਹੇ ਭਾਈਓ! ਤੁਸੀਂ ਇਹ ਯਕੀਨ ਕਰ ਲਓ ਕਿ ਇਹ ਕੋਈ ਕਰਮ-ਜਾਲ ਦਾ ਪਸਾਰਾ ਨਹੀਂ, ਇਹ ਤਾਂ ਸਾਰਾ ਉਸ ਕਰਤਾਰ ਦਾ ਹੀ ਕਰਤੱਬ ਹੈ ਤੇ ਉਹ ਆਪਣੇ ਕਰਤੱਬਾਂ ਨੂੰ ਆਪ ਹੀ ਜਾਣਦਾ ਹੈ, ਜਿਸ ਨੇ ਇਸ ਸਾਰੀ ਸ੍ਰਿਸ਼ਟੀ ਦੀ ਰਚਨਾ ਰਚੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਮੈਂ ਡੰਕੇ ਦੀ ਚੋਟ ਨਾਲ ਇਹ ਗੱਲ ਕਹਿੰਦਾ ਹਾਂ, ਸਭ ਕੁਝ ਕਰਤਾ ਇਕ ਕਰਤਾਰ ਆਪੇ ਹੀ ਹੈ।

ਪ੍ਰ: ਕਿਉਂ ਜੀ, ਇਹ ਸਾਰਾ ਭਰਮ ਤੁਹਾਡਾ ਕਿਵੇਂ ਨਵਿਰਤ ਹੋਇਆ?

ਉ: ਹੇ ਭਾਈ! ਸਤਿਗੁਰੂ ਜੀ ਨੇ ਇਹ ਸਾਨੂੰ ਗੁਰਮਤਿ ਦਾ ਉਪਦੇਸ਼ ਦੇ ਕੇ ਸਿਧਾਂਤ ਸਮਝਾ ਦਿੱਤਾ ਹੈ, ਜਿਸ ਦਾ ਸਦਕਾ ਸਾਡੇ ਅੰਦਰੋਂ ਸਾਰਾ ਭਰਮ ਹੀ ਚੁਕਾ ਦਿੱਤਾ ਹੈ।੪।੫।੧੬੩।

***ਭਾਵਾਰਥ :*** ਇਸ ਮਹਾਂਵਾਕ ਅੰਦਰ ਹਜ਼ੂਰ ਉਨ੍ਹਾਂ ਲੋਕਾਂ ਨੂੰ ਉਪਦੇਸ਼ ਦੇਂਦੇ ਹਨ, ਜੋ ਇਸ ਗੱਲ ਨੂੰ ਮੰਨਦੇ ਹਨ ਕਿ ਜੀਵ ਕਰਮ-ਜਾਲ ਵਿਚ ਬੰਨ੍ਹਿਆ ਆਉਂਦਾ ਜਾਂਦਾ ਹੈ। ਸਤਿਗੁਰੂ ਜੀ ਉਨ੍ਹਾਂ ਲੋਕਾਂ ਦੇ ਇਸ ਨਿਸਚੇ 'ਤੇ ਕਿੰਤੂ ਕਰਦੇ ਹਨ ਅਤੇ ਪ੍ਰਸ਼ਨ ਕਰਦੇ ਹਨ ਕਿ ਹੇ ਭਾਈਓ! ਮੈਨੂੰ ਕੋਈ ਇਸ ਗੱਲ ਦਾ ਵੇਰਵਾ ਦੱਸੇ ਕਿ ਜੀਵ ਕਰਮਾਂ ਦਾ ਬੰਨ੍ਹਿਆ ਕਿਵੇਂ ਜੰਮਦਾ ਮਰਦਾ ਹੈ।

ਜਦੋਂ ਜੀਵ ਜਗ ਵਿਚ ਆਇਆ, ਤਾਂ ਇਹ ਅਨਜਾਣ ਸੀ ਤੇ ਉਨ੍ਹਾਂ ਅਨਜਾਣ-ਪੁਣੇ ਵਿਚ ਕੀਤੇ ਕਰਮਾਂ ਦਾ ਜ਼ਿੰਮੇਵਾਰ ਉਹ ਨਹੀਂ ਸੀ। ਜੇ ਜਪ ਤਪ ਇਸ ਨੇ ਨਹੀਂ ਕਮਾਏ ਤਾਂ ਭੀ ਜਾਣੋ ਇਸ ਦਾ ਕਸੂਰ ਨਹੀਂ ਸੀ, ਕਿਉਂਕਿ ਇਸ ਨੂੰ ਕਿਸੇ ਨੇ ਦੱਸਿਆ ਨਹੀਂ ਸੀ, ਕਿਸੇ ਨੇ ਇਸ ਨੂੰ ਗਿਆਨ ਨਹੀਂ ਸੀ ਦਿੱਤਾ, ਇਸੇ ਕਰ ਕੇ ਇਸ ਦਾ ਮਨ ਨਹੀਂ ਸੀ ਟਿਕ ਸਕਿਆ, ਪਰ ਇਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਭਟਕਦਾ ਰਿਹਾ। ਇਨ੍ਹਾਂ ਵਿਚ ਕਿਹੜਾ ਕਰਮ ਜ਼ਿੰਮੇਵਾਰ ਹੈ, ਜਿਸ ਕਰਮ ਕਰਕੇ ਜੀਵ ਜਨਮ ਮਰਨ ਵਿਚ ਬੰਨ੍ਹਿਆ ਗਿਆ।

ਦੱਸੋ, ਸੰਸਾਰ ਦੇ ਅਰੰਭ ਵਿਚ ਜਦੋਂ ਕੇਵਲ ਇਕੋ ਨਿਰੰਕਾਰ ਹੀ ਸੀ, ਹੋਰ ਕੋਈ ਦੂਜੀ ਸ਼ੈ ਹੈ ਹੀ ਨਹੀਂ ਸੀ ਅਤੇ ਇਸ ਜੀਵ ਦਾ ਨਾਮ-ਨਿਸ਼ਾਨ ਵੀ ਨਹੀਂ ਸੀ, ਤਦੋਂ ਜੀਵ ਕਿਹੜੇ ਕਰਮ ਕਰਦਾ ਸੀ, ਜਿਨ੍ਹਾਂ ਦੇ ਕਾਰਣ ਇਹ ਜੀਵ ਜੂਨਾਂ ਦੇ ਚੱਕਰ ਵਿਚ ਬੰਨ੍ਹਿਆ ਗਿਆ? ਭਾਵ ਜੀਵ ਦਾ ਐਹੋ ਜਿਹਾ ਕੋਈ ਵੀ ਕਰਮ ਬੰਨ੍ਹਣ ਵਾਲਾ ਨਹੀਂ ਦਿੱਸਦਾ, ਫਿਰ ਇਹ ਜੀਵ ਕਿਉਂ ਜੰਮਦਾ ਤੇ ਮਰਦਾ ਹੈ? ਇਸ ਦਾ ਉੱਤਰ ਹਜ਼ੂਰ ਇਸੇ ਸ਼ਬਦ ਦੇ ਅੰਤਲੇ ਪਦ ਵਿਚ ਦਿੰਦੇ ਹਨ:

ਹੇ ਭਾਈ! ਇਸ ਜੀਵ ਦਾ ਆਉਣਾ ਜਾਣਾ ਉਸ ਕਰਤਾਰ ਦਾ ਹੀ ਕੋਈ ਆਪਣਾ ਕੌਤਕ ਹੈ, ਜਿਸ ਕੌਤਕ ਨੂੰ ਉਹ ਆਪ ਹੀ ਜਾਣਦਾ ਹੈ, ਜਿਸ ਨੇ ਇਹ ਸਾਰੀ ਦੁਨੀਆਂ ਬਣਾਈ ਹੈ। ਇਸ ਲਈ ਕਰਮ ਕਰਨਹਾਰ ਨਹੀਂ, ਕਰਨਹਾਰ ਕਰਤਾਰ ਉਹ ਆਪ ਹੈ, ਪਰ ਇਸ ਭਰਮ ਦੀ ਨਵਿਰਤੀ ਭੀ ਸਤਿਗੁਰੂ ਦੀ ਮਿਹਰ ਨਾਲ ਹੀ ਦੂਰ ਹੁੰਦੀ ਹੈ। ਜਿਸ ਉੱਤੇ ਮਿਹਰ ਹੋ ਜਾਏ, ਉਸ ਦੇ ਮੋਹ ਤੇ ਭਰਮ ਦੇ ਪੈਖੜ ਟੁੱਟ ਜਾਂਦੇ ਹਨ। ਫਿਰ ਮਨੁੱਖ ਇਸ ਸੰਸਾਰ ਦੇ ਪਦਾਰਥਾਂ ਵਿਚ ਵਿਚਰਦਾ ਹੋਇਆ ਆਪਣੇ ਜਨਮ ਨੂੰ ਸਫਲ ਕਰ ਲੈਂਦਾ ਹੈ।

**ਗਉੜੀ ਮਾਲਾ ਮਹਲਾ ੫ ॥**

**੧. ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥**

**੨. ਜਪ ਤਪ ਸੰਜਮ ਕਰਮ ਕਮਾਣੇ**
**ਇਹਿ ਓਰੈ ਮੂਸੇ ॥੧॥ ਰਹਾਉ ॥**

**੩. ਬਰਤ ਨੇਮ ਸੰਜਮ ਮਹਿ ਰਹਤਾ**
**ਤਿਨ ਕਾ ਆਢੁ ਨ ਪਾਇਆ ॥**

**੪. ਆਗੈ ਚਲਣੁ ਅਉਰੁ ਹੈ ਭਾਈ**
**ਊਂਹਾ ਕਾਮਿ ਨ ਆਇਆ ॥੧॥**

**੫. ਤੀਰਥਿ ਨਾਇ ਅਰੁ ਧਰਨੀ ਭ੍ਰਮਤਾ**
**ਆਗੈ ਠਉਰ ਨ ਪਾਵੈ ॥**

**੬. ਊਹਾ ਕਾਮਿ ਨ ਆਵੈ ਇਹ ਬਿਧਿ**
**ਓਹੁ ਲੋਗਨ ਹੀ ਪਤੀਆਵੈ ॥੨॥**

**੭. ਚਤੁਰ ਬੇਦ ਮੁਖ ਬਚਨੀ ਉਚਰੈ**
**ਆਗੈ ਮਹਲੁ ਨ ਪਾਈਐ ॥**

**੮. ਬੂਝੈ ਨਾਹੀ ਏਕੁ ਸੁਧਾਖਰੁ**
**ਓਹੁ ਸਗਲੀ ਝਾਖ ਝਖਾਈਐ ॥੩॥**

**੯. ਨਾਨਕੁ ਕਹਤੋ ਇਹੁ ਬੀਚਾਰਾ**
**ਜਿ ਕਮਾਵੈ ਸੁ ਪਾਰ ਗਰਾਮੀ ॥**

**੧੦. ਗੁਰੁ ਸੇਵਹੁ ਅਰੁ ਨਾਮੁ ਧਿਆਵਹੁ**
**ਤਿਆਗਹੁ ਮਨਹੁ ਗੁਮਾਨੀ ॥੪॥੬॥੧੬੪॥**

***ਪਦ ਅਰਥ :*** ਅਵਰ—ਹੋਰ। ਕ੍ਰਿਆ—ਕੀਤੇ ਹੋਏ ਕਰਮ, ਭਾਵ ਕਰਮ-ਕਾਂਡ ਤੋਂ। ਸੰਜਮ—ਮਨ ਨੂੰ ਵਿਕਾਰਾਂ ਵਲੋਂ ਰੋਕਣ ਦੇ ਯਤਨ। ਓਰੈ—ਉਰੇ-ਉਰੇ ਹੀ। ਮੂਸੇ—ਠੱਗੇ ਜਾਂਦੇ ਹਨ, ਲੁੱਟੇ ਜਾਂਦੇ ਹਨ, ਚੁਰਾਏ ਜਾਂਦੇ ਹਨ। ਉਸ ਪੁਰਾਣਕ ਕਹਾਵਤ ਵਲ ਇਸ਼ਾਰਾ ਹੈ: ਜਮ, ਪ੍ਰਲੋਕ ਰਸਤੇ ਵਿਚ ਪਿਆਸ ਲਗਣ 'ਤੇ ਕਰਮ-ਕਾਂਡ ਦੇ ਕੀਤੇ ਕਰਮ ਲੈ-ਲੈ ਕੇ ਪਾਣੀ ਦਾ ਇਕ ਘੁਟ ਦੇਂਦੇ ਹਨ। ਆਢੁ—ਅੱਧੀ ਕੌਡੀ। ਆਗੈ—ਅਗਾਂਹ, ਪ੍ਰਲੋਕ ਵਿਚ। ਚਲਣੁ—ਨਾਲ ਜਾਣ ਵਾਲਾ ਪਦਾਰਥ, ਭਾਵ ਜੋ ਗੱਲ ਅੱਗੇ ਜਾ ਕੇ ਕੰਮ ਆਉਣੀ ਹੈ, ਉਹ ਹੋਰ ਹੀ ਹੈ (ਜੋ ਅਖ਼ੀਰਲੀ ਪੰਗਤੀ ਵਿਚ ਜਾ ਕੇ ਦੱਸੀ ਹੈ)। ਕਾਮਿ—ਕੰਮ। ਊਹਾ—ਪ੍ਰਲੋਕ ਵਿਚ, ਪ੍ਰਭੂ ਦੀ ਦਰਗਾਹ ਵਿਚ। ਬਿਧਿ—ਤਰੀਕਾ। ਲੋਗਨ ਹੀ—ਲੋਕਾਂ ਨੂੰ ਹੀ। ਪਤੀਆਵੈ—ਤਸੱਲੀ ਦੇਂਦਾ ਹੈ, ਨਿਸਚਾ ਕਰਵਾਉਂਦਾ ਹੈ। ਚਤੁਰ ਬੇਦ—ਚਾਰੇ ਵੇਦ—ਸ਼ਾਮ, ਰਿਗ, ਯਜੁਰ ਤੇ ਅਥਰਬਣ। ਮੁਖ ਬਚਨੀ—ਮੂੰਹ ਦੇ ਬਚਨਾਂ ਨਾਲ, ਮੂੰਹ ਜ਼ਬਾਨੀ, ਮੁਰਾਦ ਹੈ ਸ਼ਰਧਾ ਭਾਵ ਤੇ ਸਮਝ ਤੋਂ ਸੱਖਣਾ ਵੇਦਾਂ ਦਾ ਪਾਠ। ਮਹਲੁ—ਟਿਕਾਣਾ। ਸੁਧਾਖਰੁ—ਸ਼ੁੱਧ ਅੱਖਰ, ਪਵਿੱਤਰ ਅੱਖਰ, ਵਾਹਿਗੁਰੂ ਨੂੰ ਜਨਾਉਣ ਵਾਲਾ ਉਸ ਦਾ ਵਾਚਕ-ਪਦ, ਨਾਮ। ਓਹੁ—ਉਹ ਮਨੁੱਖ। ਝਾਖ ਝਖਾਈਐ—ਖੁਆਰੀ ਹੀ ਸਹੇੜਦਾ ਹੈ, ਭਾਵ ਵਿਅਰਥ ਹੀ ਪਾਠ ਕਰਦਾ ਹੈ, ਜਿਸ ਦਾ ਫਲ ਕਲਿਆਣ ਨਹੀਂ ਮਿਲਦਾ। ਪਾਰ ਗਰਾਮੀ—ਪਾਰ ਜਾਣ ਵਾਲਾ, ਸੰਸਾਰ-ਸਾਗਰ ਤੋਂ ਪਰ੍ਹੇ ਚਲੇ ਜਾਣ ਵਾਲਾ, ਜਿਸ ਦੀਆਂ ਬ੍ਰਿਤੀਆਂ ਸੰਸਾਰਾ-ਕਾਰ ਨਾ ਹੋਣ, ਮੁਕਤ ਪੁਰਖ। ਗੁਮਾਨੀ—ਗੁਮਾਨ, ਹੰਕਾਰ।

*ਅਰਥ :*

ਪ੍ਰ: ਕਿਉਂ ਗੁਰਦੇਵ ਜੀਉ ! ਕੀ ਮੁਕਤ ਹੋਣ ਵਿਚ ਜਪ ਤਪ ਆਦਿ ਕੀਤੇ ਕਰਮ ਸਹਾਇਕ ਨਹੀਂ ਹੋ ਸਕਣਗੇ ?

ਉ: ੧. ਨਹੀਂ, ਹੇ ਭਾਈਓ ! ਉਸ ਪਰਮੇਸ਼ਰ ਦਾ ਨਾਮ ਸਿਮਰਨ ਤੋਂ ਬਿਨਾਂ ਹੋਰ ਸਾਰੇ ਹੀ ਮਿਥੇ ਹੋਏ ਧਾਰਮਕ ਕਰਮ ਬੇ-ਅਰਥ ਹਨ। ਕਿਉਂਕਿ :

੨. (ਸ਼ਾਸਤਰਾਂ ਵਿਚ ਲਿਖਿਆ ਹੈ—) ਜਪ, ਤਪ, ਸੰਜਮ ਆਦਿ ਕੀਤੇ ਹੋਏ ਜੋ ਕਰਮ ਹਨ, ਇਹ ਉਰੇ ਹੀ, ਭਾਵ ਜਮ ਮਾਰਗ ਵਿਚ ਹੀ ਲੁੱਟੇ ਜਾਂਦੇ ਹਨ।੧।ਰਹਾਉ।

੩. (ਇਸੀ ਤਰ੍ਹਾਂ ਹੋਰ ਵੀ ਜੋ ਕਰਮ-ਕਾਂਡ ਦੇ ਕਰਮ ਹਨ, ਜਿਵੇਂ ਕਿ) ਵਰਤਾਂ, ਨੇਮਾਂ ਅਤੇ ਸੰਜਮਾਂ ਵਿਚ ਜੋ ਮਨੁੱਖ ਰੁੱਝਾ ਰਹਿੰਦਾ ਹੈ, (ਇਹ ਗੱਲ ਪੱਕੀ ਹੈ ਕਿ ਉਸ ਨੂੰ ਇਨ੍ਹਾਂ ਉੱਦਮਾਂ ਦਾ ਫਲ) ਅੱਧੀ ਕੌਡੀ ਭੀ ਨਹੀਂ ਮਿਲਦਾ।

੪. ਹੇ ਭਾਈ ! ਅੱਗੇ ਪ੍ਰਲੋਕ ਵਿਚ ਜੀਵ ਦੇ ਸਾਥ ਨਿਭਾਉਣ ਵਾਲਾ ਪਦਾਰਥ ਹੋਰ ਹੈ, ਇਨ੍ਹਾਂ ਬਰਤ ਆਦਿ ਕਰਮ-ਕਾਂਡ ਦੇ ਕਰਮਾਂ ਵਿਚੋਂ ਪ੍ਰਲੋਕ ਵਿਚ ਕੋਈ ਕੰਮ ਨਹੀਂ ਆਉਂਦਾ।੧।

ਪ੍ਰ: ਕਿਉਂ ਜੀ ! ਕਈ ਲੋਕ ਜੀਵਨ ਭਰ ਤੀਰਥ ਇਸ਼ਨਾਨੀ ਰਹਿੰਦੇ ਹਨ, ਕੀ ਪ੍ਰਲੋਕ ਵਿਚ ਉਨ੍ਹਾਂ ਨੂੰ ਕੋਈ ਟਿਕਾਣਾ ਨਹੀਂ ਮਿਲੇਗਾ ?

ਉ: ੫. ਹੇ ਭਰਾਵੋ ! ਜੋ ਮਨੁੱਖ ਤੀਰਥਾਂ 'ਤੇ ਇਸ਼ਨਾਨ ਕਰਦਾ ਹੈ ਅਤੇ ਤਿਆਗੀ ਬਣ ਕੇ ਧਰਤੀ ਉੱਤੇ ਫਿਰਦਾ ਹੀ ਰਹਿੰਦਾ ਹੈ, ਯਕੀਨ ਰੱਖੋ ! ਅੱਗੇ ਪ੍ਰਭੂ ਦੀ ਦਰਗਾਹੇ ਜਾ ਕੇ ਉਸ ਨੂੰ ਕੋਈ ਭੀ ਟਿਕਣ ਲਈ ਥਾਂ ਨਹੀਂ ਮਿਲੇਗਾ। ਕਿਉਂਕਿ :

੬. ਹੇ ਭਾਈ ! ਇਸ ਬਿਧੀ ਦੇ ਕੀਤੇ ਕਰਮ ਰੱਬੀ-ਦਰਗਾਹ ਵਿਚ ਕੰਮ ਨਹੀਂ ਆਉਂਦੇ, ਉਹ ਅਜੇਹਾ ਤਿਆਗੀ ਇਹ ਕਰਮ ਕਰਕੇ ਕੇਵਲ ਇਥੋਂ ਦੇ ਲੋਕਾਂ ਨੂੰ ਹੀ ਆਪਣੇ ਸ਼ੁਭ ਕਰਮੀ ਹੋਣ ਦੀ ਤਸੱਲੀ ਦਿਵਾ ਰਿਹਾ ਹੁੰਦਾ ਹੈ, ਤਾਂਕਿ ਲੋਕ ਜਾਨਣ ਕਿ ਮੈਂ ਬੜਾ ਕਰਮੀ ਧਰਮੀ ਹਾਂ।੨।

ਪ੍ਰ: ਗੁਰਦੇਵ ਜੀਉ ! ਜੇ ਕਰਮ-ਕਾਂਡ ਦੇ ਕਰਮ ਰੱਬੀ-ਦਰਗਾਹੇ ਕੰਮ ਨਹੀਂ ਆਉਂਦੇ ਤਾਂ ਵੇਦ ਪਾਠ ਤਾਂ ਅੱਗੇ ਪ੍ਰਲੋਕ ਵਿਚ ਕੰਮ ਆਵੇਗਾ ?

ਉ: ੭. ਹੇ ਭਾਈਓ ! ਇਹ ਵੀ ਇਕ ਫੋਕੀ ਕਲਪਣਾ ਹੈ, ਜੇ ਕੋਈ ਪੰਡਿਤ ਇਕ ਵੇਦ ਨਹੀਂ ਭਾਵੇਂ ਚਾਰੇ ਵੇਦਾਂ ਦਾ ਪਾਠ ਜ਼ਬਾਨੀ ਉਚਾਰ ਸਕਦਾ ਹੋਵੇ, ਤਾਂ ਭੀ ਇਸ ਤਰ੍ਹਾਂ ਉਸ ਨੂੰ ਰੱਬੀ ਦਰਬਾਰ ਵਿਚ ਟਿਕਾਣਾ ਨਹੀਂ ਮਿਲਣਾ, ਭਾਵ ਪਰਮਾਤਮਾ ਨੂੰ ਪ੍ਰਾਪਤ ਨਹੀਂ ਹੋ ਸਕਦਾ।

ਪ੍ਰ: ਕਿਉਂ ਜੀ ! ਉਹ ਪੰਡਤ ਜੀਵਨ ਭਰ ਇਤਨੀ ਕਠਨ ਵਿਦਿਆ ਦੀ ਮੁਸ਼ੱਕਤ ਕਰਦਾ ਹੋਇਆ ਭੀ ਕਿਉਂ ਖ਼ਾਲੀ ਰਹੇਗਾ ?

ਉ: ੮. ਹੇ ਸੱਜਣੋ ! ਉਹ ਇਸ ਲਈ ਕਿ ਉਹ ਇਕ ਪਰਮੇਸ਼ਰ ਦੇ ਸ਼ੁੱਧ ਅੱਖਰ (ਸੱਚੇ ਨਾਮ) ਨੂੰ ਨਹੀਂ ਬੁਝ ਰਿਹਾ, ਭਾਵ ਪਰਮੇਸ਼ਰ ਦੇ ਪਵਿੱਤਰ ਨਾਮ ਚਿੰਤਨ ਕਰਨ ਦੀ ਸਮਝ ਨਹੀਂ ਧਾਰਨ ਕਰਦਾ, ਉਹ ਹੋਰ ਹੋਰ ਕਰਮਾਂ ਦੇ ਉੱਦਮਾਂ ਨਾਲ ਨਿਰੀ ਖੁਆਰੀ ਹੀ ਖੁਆਰੀ ਸਹੇੜਦਾ ਹੈ।੩।

ਪ੍ਰ: ਸਾਈਂ ਜੀ ! ਫਿਰ ਤੁਸੀਂ ਆਪਣੀ ਵੀਚਾਰ ਦੱਸੋ, ਪ੍ਰਾਣੀ ਕਿਵੇਂ ਸੰਸਾਰ ਤੋਂ ਪਾਰ ਹੋ ਸਕੇਗਾ ?

ਉ: ੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਲੋਕੋ ! ਜੋ ਇਹ ਅਸੀਂ ਵੀਚਾਰ ਕਹਿ ਰਹੇ ਹਾਂ, ਜੋ ਇਸ ਦੀ ਕਮਾਈ ਕਰੇਗਾ, ਉਹ ਸੰਸਾਰ-ਸਮੁੰਦਰੋਂ ਪਾਰ ਲੰਘਣ ਜੋਗ ਹੋ ਜਾਏਗਾ।

ਪ੍ਰ: ਕਿਉਂ ਜੀ ! ਉਹ ਕਮਾਈ ਕਿਹੜੀ ਹੈ ?

ਉ: ੧੦. ਹੇ ਭਰਾਵੋ ! ਗੁਰੂ ਜੀ ਦੀ ਸੇਵਾ ਕਰੋ ਅਤੇ ਪਰਮੇਸ਼ਰ ਦੇ ਨਾਮ ਦੀ ਅਰਾਧਨਾ ਕਰੋ ਤੇ ਮਨ ਤੋਂ ਹੰਕਾਰ ਦੂਰ ਕਰ ਦਿਓ, ਇਹ ਇਕ ਸੱਚਾ ਮਾਰਗ ਹੈ, ਜੋ ਵਾਹਿਗੁਰੂ ਦੀ ਸੱਚੀ ਦਰਗਾਹ ਵਿਚ ਮੁੱਖ ਉੱਜਲ ਕਰਦਾ ਹੈ।੪।੬।੧੬੪।

*ਭਾਵਾਰਥ :* ਇਸ ਸ਼ਬਦ ਵਿਚ ਸਤਿਗੁਰੂ ਜੀ ਪਰਮੇਸ਼ਰ ਦੇ ਨਾਮ ਜਪਣ ਤੋਂ ਬਿਨਾਂ ਹੋਰ ਸਮੂੰਹ ਕਰਮਾਂ ਦੀ ਨਿਸਫਲਤਾ ਦਿਖਾਉਂਦੇ ਹਨ ਕਿ ਹੇ ਭਾਈ ! ਜਪ, ਤਪ, ਸੰਜਮ, ਤੀਰਥ ਇਸ਼ਨਾਨ ਆਦਿਕ ਸਾਰੇ ਹੀ ਕਰਮ-ਕਾਂਡ ਦੇ ਕੀਤੇ ਕਰਮ ਜਮ-ਮਾਰਗ ਵਿਚ ਹੀ ਲੁੱਟੇ ਜਾਂਦੇ ਹਨ। ਰੱਬੀ-ਦਰਗਾਹ ਵਿਚ ਗਿਆਂ ਇਨ੍ਹਾਂ ਦੀ ਇਕ ਕੌਡੀ ਵੀ ਕੀਮਤ ਨਹੀਂ ਪੈ ਸਕੇਗੀ। ਪ੍ਰਲੋਕ ਵਿਚ ਤਾਂ ਨਾਲ ਜਾਣ ਵਾਲਾ ਕੇਵਲ ਨਾਮ ਪਦਾਰਥ ਹੈ, ਇਸ ਲਈ ਇਸੇ ਦੀ ਹੀ ਅਰਾਧਨਾ ਕਰਨੀ ਸਫਲ ਹੈ।

**ਗਉੜੀ ਮਾਲਾ ੫ ॥**

**੧. ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥**

**੨. ਹਮ ਤੇ ਕਛੂ ਨ ਹੋਵੈ ਸੁਆਮੀ**
**ਜਿਉ ਰਾਖਹੁ ਤਿਉ ਰਹੀਐ ॥੧॥ ਰਹਾਉ ॥**

**੩. ਕਿਆ ਕਿਛੁ ਕਰੈ ਕਿ ਕਰਣੈਹਾਰਾ**
**ਕਿਆ ਇਸੁ ਹਾਥਿ ਬਿਚਾਰੇ ॥**

**੪. ਜਿਤੁ ਤੁਮ ਲਾਵਹੁ ਤਿਤ ਹੀ ਲਾਗਾ**
**ਪੂਰਨ ਖਸਮ ਹਮਾਰੇ ॥੧॥**

**੫. ਕਰਹੁ ਕ੍ਰਿਪਾ ਸਰਬ ਕੇ ਦਾਤੇ**
**ਏਕ ਰੂਪ ਲਿਵ ਲਾਵਹੁ ॥**

**੬. ਨਾਨਕ ਕੀ ਬੇਨੰਤੀ ਹਰਿ ਪਹਿ**
**ਅਪੁਨਾ ਨਾਮੁ ਜਪਾਵਹੁ ॥੨॥੭॥੧੬੫॥**

*ਪਦ ਅਰਥ :* ਮਾਧਉ—ਹੇ ਮਾਇਆ ਦੇ ਮਾਲਕ, ਵਾਹਿਗੁਰੂ। ਕਿ—ਕੀ। ਏਕ ਰੂਪ ਲਿਵ—ਇਕੋ ਆਪਣੇ ਸਰੂਪ ਦੀ ਲਗਨ। ਲਾਵਹੁ—ਪੈਦਾ ਕਰੋ। ਪਹਿ—ਪਾਸ, ਕੋਲ।

*ਅਰਥ :*

ਪ੍ਰ: ਹੇ ਕ੍ਰਿਪਾਲੂ ਜੀ ! ਜਦੋਂ ਪ੍ਰਭੂ ਅੱਗੇ ਅਰਦਾਸ ਕਰਨੀ ਹੋਵੇ, ਤਾਂ ਕਿਵੇਂ ਕੀਤੀ ਜਾਵੇ ?

ਉ: ੧. ਹੇ ਭਾਈ ! ਸਾਰਿਆਂ ਦੇ ਭਲੇ ਲਈ ਇਉਂ ਬੇਨਤੀ ਕਰਦੇ ਰਹਿਣਾ ਚਾਹੀਦਾ ਹੈ ਕਿ ਹੇ ਵਾਹਿਗੁਰੂ ! ਆਪ ਜੀ

ਕਿਰਪਾ ਕਰੋ, ਅਸੀਂ ਸਾਰੇ ਹੀ ਮੁੱਖੋਂ ਹਰਿ ਹਰਿ ਹਰਿ ਉਚਾਰਨ ਕਰਦੇ ਰਹੀਏ।

੨. ਆਪ ਜੀ ਦੀ ਮਿਹਰ ਤੋਂ ਬਿਨਾਂ, ਹੇ ਸੁਆਮੀ ਜੀਉ! ਸਾਥੋਂ ਕੁਝ ਵੀ ਨਹੀਂ ਹੋ ਆਉਂਦਾ, ਜਿਵੇਂ ਤੁਸੀਂ ਮਿਹਰ ਕਰਕੇ ਰੱਖੋ, ਅਸੀਂ ਤਿਵੇਂ ਹੀ ਰਹਿ ਸਕਾਂਗੇ।੧।ਰਹਾਉ।

੩. ਇਹ ਜੀਵ ਕੀ ਕਰੇ ਅਤੇ ਇਹ ਕੀ ਕਰਨੇ ਜੋਗਾ ਹੈ, ਇਸ ਵਿਚਾਰੇ ਦੇ ਹੱਥ ਵਿਚ ਹੈ ਵੀ ਕੀ? ਭਾਵ ਕੁਝ ਵੀ ਨਹੀਂ।

੪. ਹੇ ਸਰਵ ਥਾਂ ਸੰਪੂਰਨ ਅਤੇ ਸਾਡੇ ਮਾਲਕ, ਇਸ ਜੀਵ ਨੂੰ ਜਿਧਰ ਤੁਸੀਂ ਲਾਓਗੇ, ਉਧਰ ਹੀ ਲੱਗ ਜਾਏਗਾ।੧।

ਪ੍ਰ: ਕਿਉਂ ਗੁਰਦੇਵ ਜੀਉ! ਆਖ਼ਰ ਪ੍ਰਭੂ ਤੋਂ ਤੁਹਾਡੀ ਮੰਗ ਕੀ ਹੈ?

ਉ: ੫. ਹੇ ਪਿਆਰੇ! ਸਾਡੀ ਤਾਂ ਇਕੋ ਹੀ ਮੰਗ ਹੈ ਕਿ ਹੇ ਸਾਰੀ ਸ੍ਰਿਸ਼ਟੀ ਦੇ ਦਾਤਾਰ! ਸਾਡੇ 'ਤੇ ਕਿਰਪਾ ਕਰੋ, ਸਾਨੂੰ ਇਕੋ ਹੀ ਆਪਣੇ ਸਰੂਪ ਦੀ ਲਿਵ ਲਾ ਦਿਓ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਹਰੀ ਜੀ! ਆਪ ਪਾਸ ਇਕ ਏਹੋ ਬੇਨਤੀ ਹੈ ਕਿ ਆਪ ਸਦਾ ਆਪਣਾ ਹੀ ਨਾਮ ਜਪਾਉਂਦੇ ਰਹੋ।੨।੭।੧੬੫।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਆਪਣੇ ਅਤੇ ਸਾਰੇ ਸੰਸਾਰ ਲਈ ਸਾਂਝੀ ਅਰਦਾਸ ਕੀਤੀ ਹੈ, ਜਿਸ ਵਿਚ ਕੇਵਲ ਉਸ ਪ੍ਰਭੂ ਦੇ ਨਾਮ ਸਿਮਰਨ ਦੀ ਹੀ ਜਾਚਨਾ ਕੀਤੀ ਹੈ।

**ਰਾਗੁ ਗਉੜੀ ਮਾਝ ਮਹਲਾ ੫**

**੧ੴ ਸਤਿਗੁਰ ਪ੍ਰਸਾਦਿ ॥**

**੧. ਦੀਨ ਦਇਆਲ ਦਮੋਦਰ ਰਾਇਆ ਜੀਉ ॥**
**੨. ਕੋਟਿ ਜਨਾ ਕਰਿ ਸੇਵ ਲਗਾਇਆ ਜੀਉ ॥**
**੩. ਭਗਤ ਵਛਲੁ ਤੇਰਾ ਬਿਰਦੁ ਰਖਾਇਆ ਜੀਉ ॥**
**੪. ਪੂਰਨ ਸਭਨੀ ਜਾਈ ਜੀਉ ॥੧॥**
**੫. ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ ॥**
**੬. ਸੰਤਾ ਦਾਸੀ ਸੇਵਾ ਚਰਣੀ ਜੀਉ ॥**
**੭. ਇਹੁ ਜੀਉ ਵਤਾਈ ਬਲਿ ਬਲਿ ਜਾਈ ਜੀਉ ॥**
**੮. ਤਿਸੁ ਨਿਵਿ ਨਿਵਿ ਲਾਗਉ ਪਾਈ ਜੀਉ ॥੨॥**
**੯. ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥**
**੧੦. ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ ॥**
**੧੧. ਗੀਤ ਨਾਦ ਕੀਰਤਨੁ ਗਾਵੰਤਾ ਜੀਉ ॥**
**੧੨. ਹਰਿ ਨਿਰਭਉ ਨਾਮੁ ਧਿਆਈ ਜੀਉ ॥੩॥**
**੧੩. ਭਏ ਕ੍ਰਿਪਾਲ ਸੁਆਮੀ ਮੇਰੇ ਜੀਉ ॥**
**੧੪. ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥**
**੧੫. ਭ੍ਰਮੁ ਭਉ ਕਾਟਿ ਕੀਏ ਨਿਰਵੈਰੇ ਜੀਉ ॥**
**੧੬. ਗੁਰ ਮਨ ਕੀ ਆਸ ਪੂਰਾਈ ਜੀਉ ॥੪॥**
**੧੭. ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ ॥**
**੧੮. ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ ॥**
**੧੯. ਜਿਸੁ ਸਾਧੂ ਸੰਗਤਿ ਤਿਸੁ ਸਭ ਸੁਕਰਣੀ ਜੀਉ ॥**
**੨੦. ਜਨ ਨਾਨਕ ਸਹਜਿ ਸਮਾਈ ਜੀਉ ॥੫॥੧॥੧੬੬॥**

***ਪਦ ਅਰਥ :*** ਦੀਨ ਦਇਆਲ—ਹੇ ਗ਼ਰੀਬਾਂ ਉੱਤੇ ਤਰਸ ਕਰਨ ਵਾਲੇ ਪ੍ਰਭੂ ਜੀ। ਦਮੋਦਰ—ਜਿਸ ਦੇ ਪੇਟ ਨੂੰ ਰੱਸੀ ਹੈ, ਭਾਵ ਮਾਇਆ ਰੂਪ ਰੱਸੀ ਨੂੰ ਧਾਰਨ ਵਾਲਾ, ਅਕਾਲ ਪੁਰਖ। ਰਾਇਆ—ਹੇ ਪਾਤਸ਼ਾਹ। ਜਨ—ਸੇਵਕ। ਵਛਲੁ—ਪਿਆਰਾ। ਬਿਰਦੁ—ਮੁੱਢ ਕਦੀਮਾਂ ਦਾ ਸੁਭਾਅ, ਧਰਮ। ਜਾਈ—ਜਾਈਂ, ਥਾਵਾਂ ਵਿਚ। ਕਿਉ—ਕਿਵੇਂ? ਸੁਕਰਣੀ—ਸ੍ਰੇਸ਼ਟ ਕਰਣੀ। ਜੀਉ—ਜਿੰਦ। ਵਤਾਈ—ਵਤਾਈਂ, ਮੈਂ ਸਦਕੇ ਕਰਾਂ। ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ। ਭ੍ਰਮੁ—ਭਟਕਣਾ। ਪੂਰਾਈ—ਪੂਰੀ ਕੀਤੀ ਹੈ। ਸਮਾਈ—ਲੀਨਤਾ।

***ਅਰਥ :***

ਪ੍ਰ: ਹੇ ਗੁਰਦੇਵ ਜੀਉ! ਜਦੋਂ ਮਨ ਉਸ ਕਰਤਾਰ ਦੀ ਭਗਤੀ ਰੂਪ ਸੇਵਾ ਕਰਨ ਵਲੋਂ ਆਲਸ ਕਰੇ ਤਾਂ ਕੀ ਯਤਨ ਕਰਨਾ ਚਾਹੀਦਾ ਹੈ?

ਉ: ੧. ਹੇ ਮਿੱਤਰੋ! ਕੇਵਲ ਅਰਦਾਸ ਹੀ ਕਰਨੀ ਯੋਗ ਹੈ, ਨਿਰਮਾਣ ਹੋ ਕੇ ਪ੍ਰਾਰਥਨਾ ਕਰੋ:
ਕਿ ਹੇ ਗ਼ਰੀਬਾਂ 'ਤੇ ਤਰਸ ਕਰਨ ਵਾਲੇ, ਹੇ ਪ੍ਰਕਾਸ਼ ਸਰੂਪ ਅਕਾਲ ਪੁਰਖ ਜੀਉ।

੨. ਤੁਸਾਂ ਕਰੋੜਾਂ ਭਗਤ ਜਨਾਂ ਨੂੰ ਪੈਦਾ ਕਰਕੇ ਆਪਣੀ ਭਗਤੀ ਰੂਪ ਸੇਵਾ ਵਿਚ ਲਾ ਛੱਡਿਆ ਹੈ ਜੀਉ।

੩. ਤੂੰ ਭਗਤਾਂ ਉੱਤੇ ਸਦਾ ਹੀ ਦਿਆਲੂ ਹੈਂ, ਦਿਆਲੂ ਭੀ ਇਤਨਾ ਕਿ ਤੂੰ ਆਪਣਾ ਨਾਮ ਹੀ ਭਗਤ-ਵੱਛਲ ਰਖਾਇਆ ਹੋਇਆ ਹੈ ਜੀ। ਤੂੰ ਉਨ੍ਹਾਂ ਭਗਤਾਂ ਦੀ ਸਦਾ ਹੀ ਸਹਾਇਤਾ ਕਰਦਾ ਹੈਂ।

੪. ਤੂੰ ਸਭਨਾਂ ਥਾਵਾਂ ਵਿਚ ਪਰੀ-ਪੂਰਨ ਹੈਂ, ਜੀਉ।੧।

ਪ੍ਰ: ੫. ਕਿਉਂ ਸਾਂਈਂ ਜੀਉ! ਦੱਸੋ, ਮੈਂ ਐਸਾ ਆਪਣਾ ਪਿਆਰਾ ਪ੍ਰੀਤਮ ਕਿਵੇਂ ਵੇਖਾਂ ਅਤੇ ਕਿਸ ਚੰਗੀ ਕਰਣੀ ਨਾਲ ਵੇਖਾਂ ਜੀ?

ਉ: ੬. ਹੇ ਭਾਈਓ! ਮੈਨੂੰ ਤਾਂ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ ਮੈਂ ਦਾਸੀ ਹੋ ਕੇ ਸੰਤਾਂ ਦੇ ਚਰਨਾਂ ਦੀ ਸੇਵਾ ਕਰਾਂ ਜੀ।

੭. ਇਸ ਤਰ੍ਹਾਂ ਮੈਂ ਆਪਣਾ ਜੀਉ ਉਨ੍ਹਾਂ ਉਤੋਂ ਸਦਕੇ ਕਰਦਿਆਂ ਅਤੇ ਬਲਿਹਾਰ-ਬਲਿਹਾਰ ਹੁੰਦੀ ਰਹਾਂ ਜੀ। ਅਤੇ:

੮. ਬਾਰ-ਬਾਰ ਨਿਉਂ-ਨਿਉਂ ਕੇ ਉਨ੍ਹਾਂ ਦੇ ਚਰਨੀਂ ਪੈਂਦੀ ਰਹਾਂ ਜੀ।੨।

੯. ਹੇ ਭਰਾਵੋ! ਕੋਈ ਪੰਡਤ ਬਣ ਕੇ ਵੇਦ ਆਦਿਕ ਧਾਰਮਕ ਪੁਸਤਕਾਂ ਖੋਜਦਾ ਰਹਿੰਦਾ ਹੈ।

੧੦. ਕੋਈ ਦੁਨੀਆਂ ਤੋਂ ਵੈਰਾਗਵਾਨ ਹੋ ਕੇ ਅਨੇਕਾਂ ਤੀਰਥਾਂ ਵਿਚ ਇਸ਼ਨਾਨ ਕਰਦਾ ਹੈ।

੧੧. ਕੋਈ ਗੀਤ ਗਾਉਂਦਾ ਹੈ, ਕੋਈ ਕੀਰਤਨ ਤੇ ਕੋਈ ਨਾਦ ਵਜਾਉਂਦਾ ਹੈ।

੧੨. ਪਰ ਮੈਂ ਤਾਂ ਨਿਰਭਉ ਹਰੀ ਦਾ ਨਾਮ ਹੀ ਜਪਦਾ ਰਹਿੰਦਾ ਹਾਂ, ਜੋ ਮੇਰੇ ਅੰਦਰ ਨਿਰਭੈਤਾ ਪੈਦਾ ਕਰ ਸਕਦਾ ਹੈ ਜੀ।੩।

੧੩. ਹੇ ਮਿੱਤਰੋ! ਜਿਨ੍ਹਾਂ ਮਨੁੱਖਾਂ ਉੱਤੇ ਮੇਰੇ ਮਾਲਕ ਪ੍ਰਭੂ ਜੀ ਦਇਆਵਾਨ ਹੁੰਦੇ ਹਨ।

੧੪. ਉਹ ਮਨੁੱਖ ਗੁਰੂ ਦੀ ਚਰਨੀਂ ਲੱਗ ਕੇ, ਪਹਿਲੋਂ ਭਾਵੇਂ ਪਾਪੀ ਭੀ ਸਨ, ਤਾਂ ਵੀ ਉਹ ਪਵਿੱਤ੍ਰ ਜੀਵਨ ਵਾਲੇ ਹੋ ਗਏ।

੧੫. ਗੁਰੂ ਉਨ੍ਹਾਂ ਦੇ ਅੰਦਰੋਂ ਮਾਇਆ ਦੀ ਭਟਕਣਾ ਦੂਰ ਕਰਕੇ ਉਨ੍ਹਾਂ ਮਨੁੱਖਾਂ ਨੂੰ ਨਿਰਵੈਰ ਬਣਾ ਦੇਂਦਾ ਹੈ।

੧੬. ਗੁਰੂ ਨੇ ਉਨ੍ਹਾਂ ਦੇ ਮਨ ਦੀ ਆਸਾ, ਜੋ ਪਰਮੇਸ਼ਰ ਪ੍ਰਾਪਤੀ ਦੀ ਸੀ, ਉਹ ਪੂਰੀ ਕਰ ਦਿੱਤੀ ਜੀ।੪।

੧੭. ਜਿਸ ਮਨੁੱਖ ਨੇ ਗੁਰੂ ਦੁਆਰਾ ਪਰਮੇਸ਼ਰ ਦਾ ਨਾਮ ਪ੍ਰਾਪਤ ਕਰ ਲਿਆ, ਉਹ ਸੱਚੇ ਨਾਮ-ਧਨ ਦਾ ਧਨਵਾਨ ਬਣ ਗਿਆ।

੧੮. ਜਿਸ ਨੇ ਗੁਰੂ ਤੋਂ ਨਾਮ ਪਾ ਕੇ ਪ੍ਰਭੂ ਦੀ ਅਰਾਧਨਾ ਕੀਤੀ ਹੈ, ਉਹ ਜਾਣੋ ਸਾਰੇ ਸੰਸਾਰ ਵਿਚ ਸੋਭਾ ਵਾਲਾ ਹੋ ਗਿਆ ਹੈ।

੧੯. ਹੇ ਭਾਈ! ਜਿਸ ਮਨੁੱਖ ਨੂੰ ਗੁਰੂ ਦੀ ਸੰਗਤ ਮਿਲ ਗਈ, ਉਸਦੀ ਤਾਂ ਸਾਰੀ ਕਰਣੀ ਹੀ ਪਵਿੱਤਰ ਬਣ ਗਈ।

੨੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐਸੇ ਪੁਰਖ ਦੀ ਸਮਾਈ ਸਹਿਜ ਵਿਚ ਹੋ ਗਈ ਜਾਣੋਂ, ਭਾਵ ਉਹ ਸਹਿਜ ਗਿਆਨ ਦੁਆਰਾ ਵਾਹਿਗੁਰੂ ਵਿਚ ਹੀ ਸਮਾ ਗਿਆ ਹੈ।੫।੧।੧੬੬।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਦੱਸਦੇ ਹਨ ਕਿ ਸਾਧ ਸੰਗਤ ਦੁਆਰਾ ਨਾਮ ਦੀ ਪ੍ਰਾਪਤੀ ਨਾਲ ਆਪਣੇ ਸਹੀ ਸਰੂਪ ਵਿਚ ਸਮਾਈ ਹੁੰਦੀ ਹੈ। ਜਿਸ ਨਾਲੋਂ ਮੁੜ ਕਦੀ ਵੱਖਰਾ ਹੀ ਨਹੀਂ ਹੋਈਦਾ।

**ਗਉੜੀ ਮਹਲਾ ੫ ਮਾਝ ॥**

**੧. ਆਉ ਹਮਾਰੈ ਰਾਮ ਪਿਆਰੇ ਜੀਉ ॥**
**੨. ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ ॥**
**੩. ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ ॥**
**੪. ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥੧॥**
**੫. ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ ॥**
**੬. ਵਣਿ ਤਿਣਿ ਤ੍ਰਿਭਵਣਿ ਸੁਖ ਪਰਮਾਨੰਦਾ ਜੀਉ ॥**
**੭. ਸੇਜ ਸੁਹਾਵੀ ਇਹੁ ਮਨੁ ਬਿਗਸੰਦਾ ਜੀਉ ॥**
**੮. ਪੇਖਿ ਦਰਸਨੁ ਇਹੁ ਸੁਖੁ ਲਹੀਐ ਜੀਉ ॥੨॥**
**੯. ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥**
**੧੦. ਪੂਜਾ ਅਰਚਾ ਬੰਦਨ ਦੇਵਾ ਜੀਉ ॥**
**੧੧. ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥**
**੧੨. ਬਿਨਉ ਠਾਕੁਰ ਪਹਿ ਕਹੀਐ ਜੀਉ ॥੩॥**
**੧੩. ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ ॥**
**੧੪. ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ ॥**
**੧੫. ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥**
**੧੬. ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ ॥੪॥੨॥੧੬੭॥**

***ਪਦ ਅਰਥ :*** ਹਮਾਰੈ—ਮੇਰੇ ਹਿਰਦੇ-ਘਰ ਵਿਚ। ਸੰਤ ਦੇਉ—ਮੈਂ ਸੰਤਾਂ ਨੂੰ ਦੇਂਦਾ ਹਾਂ। ਸੰਦੇਸਾ—ਸੁਨੇਹਾ। ਪੈ—ਪੈ ਕੇ। ਸੇਜ—ਹਿਰਦਾ-ਸੇਜ। ਬਿਗਸੰਦਾ—ਖਿੜਿਆ ਹੋਇਆ। ਤ੍ਰਿਭਵਣਿ—ਤਿੰਨ ਭਵਨ, ਤਿੰਨਾਂ ਲੋਕਾਂ ਵਿਚ। ਲਹੀਐ—ਲੱਭਦਾ ਹੈ। ਪਖਾਰਿ—ਧੋ ਕੇ। ਕਰੀ—ਕਰੀਂ, ਮੈਂ ਕਰਾਂ। ਅਰਚਾ—ਫੁੱਲਾਂ ਦੀ ਭੇਟ। ਪਰਹਰਿਆ—ਦੂਰ ਹੋ ਗਿਆ ਹੈ। ਜਪਿ—ਜਪ ਕੇ। ਅਜਰੁ—ਨਾ ਸਹਾਰੇ ਜਾਣ ਵਾਲਾ, ਜਿਵੇਂ ਸ਼ੇਰਨੀ ਦਾ ਦੁੱਧ ਸੋਨੇ ਦੇ ਭਾਂਡੇ ਬਗ਼ੈਰ ਨਹੀਂ ਠਹਿਰਦਾ, ਜੇ ਕਿਤੇ ਕਿਸੇ ਹੋਰ ਭਾਂਡੇ ਵਿਚ ਰਖ ਦੇਵੀਏ ਤਾਂ ਓਹ ਭਾਂਡਾ ਫਟ ਜਾਂਦਾ ਹੈ। ਏਸੇ ਤਰ੍ਹਾਂ ਸਿਮਰਨ ਦੀ ਤਾਕਤ ਨੂੰ ਬਰਦਾਸ਼ਤ ਕਰਨਾ ਵੀ ਹਰ ਮਨੁੱਖ ਦਾ ਕੰਮ ਨਹੀਂ। ਇਸੇ ਲਈ ਅਜਰ ਸ਼ਬਦ ਸਤਿਗੁਰੂ ਜੀ ਨੇ ਵਰਤਿਆ ਹੈ। ਸਹੀਐ—ਸਹਿ ਲਹੀਏ, ਜਰ ਜਾਈਏ, ਪਚਾ ਲਈਏ।

***ਅਰਥ :***

ਪ੍ਰ: ਦਾਤਾਰ ਜੀਉ! ਜਦ ਕਿਸੇ ਰੱਬੀ ਰਾਹ ਤੇ ਟੁਰਨ ਵਾਲੇ ਜਗਿਆਸੂ ਨੂੰ ਸੰਤ ਜਾਂ ਗੁਰੂ ਦੇ ਅਚਿੰਤ ਹੀ ਦਰਸ਼ਨ ਹੋਣ, ਤਾਂ ਉਸ ਦੇ ਅੰਦਰੋਂ ਕੀ ਉਤਸ਼ਾਹ ਪ੍ਰਗਟ ਹੁੰਦਾ ਹੈ?

ਉ: ੧. ਹੇ ਪਿਆਰਿਓ! ਉਸ ਦੇ ਉਤਸ਼ਾਹ ਭਰੇ ਦਿਲ ਵਿਚੋਂ ਪਿਆਰ ਭਰੇ ਸ਼ਬਦ ਇਉਂ ਹੀ ਨਿਕਲਦੇ ਹਨ ਕਿ ਹੇ ਮੇਰੇ ਰਾਮ ਦੇ ਪਿਆਰੇ ਸੰਤ ਜੀਉ! ਤੁਸੀਂ ਸਾਡੇ ਪਾਸ ਆਓ।

੨. ਤਾਂ ਜੁ ਅਸੀਂ ਮਿਲ ਕੇ ਦਿਨੇ ਰਾਤ ਸਵਾਸ-ਸਵਾਸ ਉਸ ਪ੍ਰੀਤਮ ਦਾ ਪਿਆਰਾ ਨਾਮ ਯਾਦ ਕਰੀਏ।

੩. ਹੇ ਸੰਤ ਜਨੋ! ਮੈਂ ਤੁਹਾਡੇ ਪੈਰੀਂ ਪੈਂਦਾ ਹਾਂ ਜੀ, ਮੈਨੂੰ ਉਸ ਰਾਮ ਪਿਆਰੇ ਦਾ ਕੋਈ ਪਿਆਰ ਭਰਿਆ ਸੰਦੇਸ਼ ਦਿਓ ਜੀ।

੪. ਹੇ ਸੰਤ ਜਨੋ! ਤੁਸੀਂ ਹੀ ਮਿਹਰ ਕਰੋ, ਕਿਉਂਕਿ ਆਪ ਜੀ ਤੋਂ ਬਿਨਾਂ ਇਸ ਭਵਜਲ ਤੋਂ, ਦੱਸੋ ਅਸੀਂ ਕਿਵੇਂ ਤਰੀਏ, ਭਾਵ ਨਹੀਂ ਤਰਿਆ ਜਾ ਸਕਦਾ।੧।

੫. ਹੇ ਮੇਰੇ ਪਿਆਰੇ ਸੰਤ ਜਨੋ! ਮੈਂ ਪਹਿਲੋਂ ਵੀ ਤੁਹਾਡੀ ਸੰਗਤ ਵਿਚ ਰਹਿ ਕੇ ਅਨੰਦ ਪ੍ਰਾਪਤ ਕੀਤੇ ਸਨ।

੬. ਸਾਰੀ ਬਨਾਸਪਤੀ ਤੇ ਤਿੰਨਾਂ ਲੋਕਾਂ ਵਿਚ ਉਸ ਪਰਮਾਨੰਦ ਪ੍ਰਭੂ ਦਾ ਸੁਖ ਜੋ ਵਿਆਪ ਰਿਹਾ ਹੈ, ਇਹ ਤੁਹਾਡੀ ਕਿਰਪਾ ਨਾਲ ਹੀ ਪਾਇਆ ਹੈ।

੭. ਤਦ ਤੋਂ ਹੀ ਮੇਰੀ ਇਹ ਅੰਤਹਕਰਨ ਰੂਪੀ ਸੇਜ ਸੋਹਣੀ ਬਣ ਗਈ ਹੈ, ਇਸੇ ਦਾ ਸਦਕਾ ਹੁਣ ਮੇਰਾ ਮਨ ਖਿੜਿਆ ਰਹਿੰਦਾ ਹੈ ਜੀ।

੮. ਹੇ ਪਿਆਰੇ ਸੰਤ ਜਨੋ! ਆਪ ਜੀ ਦੇ ਦਰਸ਼ਨ ਕਰਕੇ ਹੀ ਇਹ ਪਰਮ ਸੁਖ ਪ੍ਰਾਪਤ ਹੁੰਦਾ ਹੈ ਜੀ।੨।

੯. ਹੇ ਸੰਤ ਜੀਉ! ਮੇਰੀ ਇਹ ਬੇਨਤੀ ਉਸ ਠਾਕਰ ਜੀ ਪਾਸ ਭੀ ਕਰਨੀ ਕਿ ਮੈਂ ਸੰਤ ਜਨਾਂ ਦੀ ਸੇਵਾ ਚਰਨ ਧੋ-ਧੋ ਕੇ ਸਦਾ ਹੀ ਕਰਦਾ ਰਹਾਂ ਜੀ, ਕਿਉਂਕਿ:

੧੦. ਮੇਰੀ ਭਾਵਨਾ ਇਹੋ ਹੈ ਕਿ ਮੇਰੀ ਦੇਵਤਿਆਂ ਦੀ ਪੂਜਾ, ਅਰਚਾ ਤੇ ਨਮਸਕਾਰ ਵੀ ਇਹੀ ਹੋਵੇ।

੧੧. ਮੈਂ ਉਸ ਭਗਵੰਤ ਦੇ ਦਾਸਾਂ ਦਾ ਦਾਸ ਹੋ ਕੇ ਸਦਾ ਹੀ ਨਾਮ ਜਪਦਾ ਰਵਾਂ। ਅਤੇ:

੧੨. ਮੈਂ ਉਸ ਪਰੀ-ਪੂਰਨ ਪਰਮਾਤਮਾ ਅੱਗੇ ਬੇਨਤੀ ਕਰਦਾ ਹਾਂ।੩।

੧੩. ਹੇ ਸੰਤ ਜੀਉ! ਆਪ ਦੀ ਕਿਰਪਾ ਨਾਲ ਹੀ ਮੇਰੀ ਉਸ ਰਾਮ ਦੇ ਮਿਲਾਪ ਦੀ ਇੱਛਾ ਪੂਰੀ ਹੋ ਗਈ, ਮੇਰਾ ਮਨ ਅਤੇ ਤਨ ਸਭੋ ਹੀ ਪ੍ਰਫੁਲਤ ਹੋ ਗਿਆ ਹੈ ਜੀ।

੧੪. ਹੇ ਪਿਆਰੇ ਜੀਉ! ਆਪ ਜੀ ਦਾ ਦਰਸ਼ਨ ਕਰਦੇ ਸਾਰ ਹੀ ਮੇਰਾ ਸਾਰਾ ਹੀ ਦੁੱਖ ਦੂਰ ਹੋ ਗਿਆ।

੧੫. ਹੇ ਪਿਆਰੇ ਜੀ! ਆਪ ਦਾ ਬਖ਼ਸ਼ਿਆ ਹਰਿ ਹਰਿ ਨਾਮ ਜਪ-ਜਪ ਕੇ ਹੀ ਮੈਂ ਤਰ ਗਿਆ ਹਾਂ।

੧੬. ਹੇ ਪਿਆਰੇ ਸੰਤ ਜਨੋ! ਹੁਣ ਇਕ ਦਾਨ ਹੋਰ ਭੀ ਕਰੋ, ਇਹ ਜੋ ਸੁਖ ਆਪ ਜੀ ਨੇ ਬਖ਼ਸ਼ਿਆ ਹੈ, ਇਹ ਅਜਰ ਸੁਖ ਹੈ, ਭਾਵ ਜਰਿਆ ਨਹੀਂ ਜਾਣ ਵਾਲਾ, ਇਸ ਅਜਰ ਸੁਖ ਨੂੰ ਅਸੀਂ ਕਿਵੇਂ ਜਰ ਸਕੀਏ।੪।੨।੧੬੭।

ਨਾਮ ਸਿਮਰਨ ਸਦਕਾ ਇਨਸਾਨ ਨੂੰ ਆਤਮਕ ਸੁਖ, ਇਲਾਹੀ ਤਾਕਤ ਪ੍ਰਾਪਤ ਹੋ ਜਾਂਦੀ ਹੈ। ਉਸ ਤਾਕਤ, ਸੁਖ ਨੂੰ ਸੰਭਾਲਨਾ ਬੜਾ ਔਖਾ ਹੈ, ਬਦੋ-ਬਦੀ ਹੰਕਾਰ ਆ ਘੇਰਦਾ ਹੈ। ਇਸ ਦੇ ਨਾਲ ਸਤਿਗੁਰੂ ਜੀ ਨੇ ਪ੍ਰਭੂ ਦੇ ਪਿਆਰੇ ਸਾਧੂ ਪੁਰਸ਼ਾਂ ਦਾ ਸੇਵਾਦਾਰ ਬਣਨਾ ਇਹ ਸਾਧਨ ਦੱਸਿਆ ਹੈ। ਜਿਵੇਂ ਨੌਕਰ ਦੇ ਮਨ ਵਿਚ ਵਡ-ਪੁਣੇ ਦੀ ਆਕੜ ਨਹੀਂ ਆਉਂਦੀ, ਇਸੇ ਤਰ੍ਹਾਂ ਸੰਗਤ ਵਿਚ ਜਾਂਦਿਆਂ, ਲੰਗਰ ਦੀ ਸੇਵਾ ਕਰਦਿਆਂ, ਗੁਰੂ-ਦਰਬਾਰ ਅੰਦਰ ਝਾੜੂ-ਬਰਦਾਰੀ ਕਰਦਿਆਂ ਮਨ ਸਾਫ਼ ਰਹਿੰਦਾ ਹੈ, ਸਿਮਰਨ ਕੀਤਾ ਸ਼ੁਭ ਫਲ ਦੇਂਦਾ ਹੈ। ਸੇਵਾ ਤੋਂ ਬਿਨਾਂ ਸਿਮਰਨ ਦਾ ਸਵਾਦ ਨਹੀਂ ਮਿਲਦਾ, ਜਦ ਤਕ ਸਵਾਦ ਨਾ ਆਵੇ ਤਦ ਤਕ ਸਿਮਰਨ ਦਾ ਫ਼ਾਇਦਾ ਕੋਈ ਨਹੀਂ।

***ਭਾਵਾਰਥ:*** ਇਸ ਸ਼ਬਦ ਵਿਚ ਹਜ਼ੂਰ ਨੇ ਸੰਤ-ਗੁਰੂ ਦੇ ਸਵਾਗਤ ਵਿਚ ਆਪਣੇ ਦਿਲ ਦੇ ਪਰਮ ਉੱਤਮ ਭਾਵ ਵਰਣਨ ਕੀਤੇ ਹਨ। ਇਨ੍ਹਾਂ ਪੰਗਤੀਆਂ ਵਿਚ ਦੱਸੇ ਸਿਧਾਂਤ ਤੋਂ ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ ਗੁਰੂ ਅਰਜਨ ਦੇਵ ਜੀ ਨੂੰ ਕਿਸੇ ਵੇਲੇ ਅਚਨ-ਚੇਤ ਗੁਰੂ ਰਾਮ ਦਾਸ ਜੀ ਦੇ ਦਰਸ਼ਨ ਹੋਏ, ਆਪ ਜੀ ਦੇ ਅੰਦਰੋਂ ਜੋ ਖ਼ੁਸ਼ੀ ਪ੍ਰਾਪਤ ਹੋਈ, ਉਸੇ ਖ਼ੁਸ਼ੀ ਅੰਦਰ ਜੋ ਵੀ ਆਪ ਜੀ ਦੇ ਅੰਤਰ-ਆਤਮੇ ਸਤਿਕਾਰ, ਪਿਆਰ ਦੇ ਵਾਕ ਸਨ, ਉਹ ਸਾਰੇ ਹੀ ਪਿਆਰੇ ਪਿਤਾ ਸਤਿਗੁਰੂ ਜੀ ਦੇ ਅਰਪਨ ਕੀਤੇ ਹਨ।

## ਗਉੜੀ ਮਾਝ ਮਹਲਾ ੫ ॥

**੧. ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ ॥**
**੨. ਮਨੁ ਤਨੁ ਤੇਰਾ ਇਹੁ ਜੀਉ ਭਿ ਵਾਰੇ ਜੀਉ ॥**
**੩. ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥**
**੪. ਸਦਾ ਤੇਰੀ ਸਰਣਾਈ ਜੀਉ ॥੧॥**
**੫. ਜਿਸੁ ਮਿਲਿਐ ਮਨੁ ਜੀਵੈ ਭਾਈ ਜੀਉ ॥**
**੬. ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥**
**੭. ਸਭ ਕਿਛੁ ਪ੍ਰਭ ਕਾ ਪ੍ਰਭ ਕੀਆ ਜਾਈ ਜੀਉ ॥**
**੮. ਪ੍ਰਭ ਕਉ ਸਦ ਬਲਿ ਜਾਈ ਜੀਉ ॥੨॥**
**੯. ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥**
**੧੦. ਨਾਮ ਨਿਰੰਜਨ ਏਕ ਲਿਵ ਲਾਗੀ ਜੀਉ ॥**
**੧੧. ਗੁਰੁ ਪੂਰਾ ਪਾਇਆ ਸਭੁ ਦੁਖੁ ਮਿਟਾਇਆ ਜੀਉ ॥**
**੧੨. ਆਠ ਪਹਰ ਗੁਣ ਗਾਇਆ ਜੀਉ ॥੩॥**
**੧੩. ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥**
**੧੪. ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥**
**੧੫. ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥**
**੧੬. ਜਨ ਨਾਨਕ ਸਦ ਬਲਿਹਾਰਾ ਜੀਉ ॥੪॥੩॥੧੬੮॥**

***ਪਦ ਅਰਥ:*** ਸਾਜਨ—ਹੇ ਸੱਜਣ ਹਰੀ। ਮਨ ਮਿਤ—ਮਨ ਦੇ ਮਿੱਤਰ ਹਰੀ। ਭਿ—ਭੀ। ਵਾਰੇ—ਸਦਕੇ। ਪਰਸਾਦੀ—ਕਿਰਪਾ ਨਾਲ। ਪਾਈ—ਪਾਈਂ, ਮੈਂ ਪਾਉਂਦਾ ਹਾਂ, ਪ੍ਰਾਪਤ ਕਰਦਾ ਹਾਂ। ਕੀਆ—ਦੀਆਂ। ਜਾਈ—ਜਗ੍ਹਾਂ, ਥਾਵਾਂ। ਨਿਧਾਨੁ—ਖ਼ਜ਼ਾਨਾ। ਲਿਵ—ਲਗਨ। ਵਣਜਾਰਾ—ਵਪਾਰੀ। ਰਾਸਿ—ਪੂੰਜੀ, ਸਰਮਾਇਆ।

### *ਅਰਥ:*

ਪ੍ਰ: ਹੇ ਸਾਈਂ ਜੀਉ! ਜਦ ਕਿਸੇ ਜਗਿਆਸੂ ਦੇ ਅੰਦਰ ਉਸ ਪਿਆਰੇ ਪ੍ਰੀਤਮ ਦੇ ਦਰਸ਼ਨ ਪ੍ਰਾਪਤੀ ਦੀ ਇੱਛਾ ਹੋਵੇ, ਤਾਂ ਉਸ ਨੂੰ ਅਰਦਾਸ ਕਿਵੇਂ ਕਰਨੀ ਚਾਹੀਦੀ ਹੈ?

ਉ: ੧. ਹੇ ਭਰਾਵੋ! ਇਉਂ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ ਹੇ ਮੇਰੇ ਪਿਆਰੇ ਸੱਜਣ-ਪ੍ਰਭੂ! ਹੇ ਮੇਰੇ ਮਨ ਦੇ ਮਿੱਤਰ ਪ੍ਰਭੂ ਜੀਉ! ਸੁਣ, ਮੇਰੀ ਬੇਨਤੀ ਸੁਣ।

੨. ਇਹ ਮੇਰਾ ਮਨ ਤੇ ਤਨ ਸਭੋ ਤੇਰਾ ਹੈ, ਇਹ ਜਿੰਦ ਭੀ ਮੇਰੀ ਤੈਥੋਂ ਵਾਰਨੇ ਹੈ।

੩. ਹੇ ਮੇਰੇ ਪ੍ਰਭੂ! ਮੇਰੇ ਪ੍ਰਾਣਾਂ ਦੇ ਆਸਰੇ ਜੀਉ! ਮੈਨੂੰ ਤੁਸੀਂ ਕਦੇ ਨਾ ਭੁਲੋ।

੪. ਐ ਪ੍ਰਭੂ ਜੀ! ਮੈਂ ਸਦਾ ਤੇਰੀ ਸ਼ਰਨ ਵਿਚ ਪਿਆ ਰਹਾਂ।੧।

੫. ਹੇ ਭਾਈ! ਜਿਸ ਨੂੰ ਮਿਲਦਿਆਂ ਮਨ ਆਤਮ ਜੀਵਨ ਵਿਚ ਜੀਉ ਪੈਂਦਾ ਹੈ।

੬. ਉਹ ਹਰੀ ਪ੍ਰਭੂ ਗੁਰੂ ਦੀ ਕਿਰਪਾ ਨਾਲ ਹੀ ਮਿਲ ਸਕਦਾ ਹੈ।

੭. ਹੇ ਭਾਈ! ਮੇਰਾ ਮਨ ਤਨ ਜਿਸ ਪ੍ਰਭੂ ਦਾ ਦਿੱਤਾ ਹੋਇਆ ਹੈ, ਉਸੇ ਪਰਮੇਸ਼ਰ ਦੀਆਂ ਇਹ ਸਾਰੇ ਜਗਤ ਦੀਆਂ ਥਾਵਾਂ ਹਨ।

੮. ਮੈਂ ਉਸ ਪ੍ਰਭੂ ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ।੨।

੯. ਹੇ ਭਰਾਵੋ! ਉਸ ਪਰਮੇਸ਼ਰ ਦਾ ਨਾਮ ਸਾਰੇ ਹੀ ਪਦਾਰਥਾਂ ਦਾ ਖ਼ਜ਼ਾਨਾ ਹੈ; ਪਰ ਉਸ ਨਾਮ ਨੂੰ ਕੋਈ ਵੱਡੇ ਭਾਗਾਂ ਵਾਲਾ ਹੀ ਜਪਦਾ ਹੈ ਜੀ।

੧੦. ਉਸ ਨਾਮ ਨੂੰ ਸਹਿਜੇ-ਸਹਿਜੇ ਜਪਦਿਆਂ-ਜਪਦਿਆਂ ਉਸ ਵਡਭਾਗੇ ਦੀ ਲਿਵ ਇਕ ਨਾਮ ਵਿਚ ਹੀ ਲਗ ਜਾਂਦੀ ਹੈ। ਜੋ ਨਾਮ, ਮਾਇਆ ਕਾਲਖ ਤੋਂ ਰਹਿਤ ਪਵਿੱਤਰ ਹੈ, ਉਹ ਅਭਿਆਸੀ ਨੂੰ ਭੀ ਮਾਇਆ-ਰਹਿਤ ਕਰ ਦੇਂਦਾ ਹੈ।

੧੧. ਹੇ ਭਾਈ! ਜਿਸ ਨੂੰ ਪੂਰਾ ਗੁਰੂ ਮਿਲ ਗਿਆ ਹੈ, ਉਹ ਆਪਣਾ ਹਰ ਕਿਸਮ ਦਾ ਦੁੱਖ ਦੂਰ ਕਰ ਲੈਂਦਾ ਹੈ।

੧੨. (ਉਹ ਇਸ ਤਰ੍ਹਾਂ ਆਪਣੇ ਸਾਰੇ ਦੁੱਖ ਦੂਰ ਕਰਕੇ) ਅੱਠੇ ਹੀ ਪਹਿਰ ਆਪਣੇ ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਉਂਦਾ ਰਹਿੰਦਾ ਹੈ ਜੀਉ।੩।

੧੩-੧੪. ਹੇ ਪਿਆਰੇ ਪ੍ਰਭੂ, ਹੇ ਹਰੀ! ਇਹ ਤੁਹਾਡਾ ਨਾਮ, ਕੇਵਲ ਨਾਮ ਮਾਤ੍ਰ ਹੀ ਨਹੀਂ, ਇਹ ਤਾਂ ਸਾਰੇ ਰਤਨ ਪਦਾਰਥਾਂ ਦਾ ਖ਼ਜ਼ਾਨਾ ਹੈ, ਤੂੰ ਰਤਨ ਪਦਾਰਥਾਂ ਦਾ ਸ਼ਾਹੂਕਾਰ ਹੈਂ, ਤੇਰਾ ਭਗਤ ਉਨ੍ਹਾਂ ਰਤਨਾਂ ਦੀ ਖ਼ਰੀਦ ਕਰਨ ਵਾਲਾ ਹੈ ਜੀ।

੧੫. ਹੇ ਹਰੀ! ਤੇਰੇ ਭਗਤਾਂ ਦਾ ਨਾਮ-ਧਨ ਹੀ ਸਰਮਾਇਆ ਹੈ, ਤੇਰਾ ਭਗਤ ਇਹੀ ਸੱਚਾ ਅਚੱਲ ਰਹਿਣ ਵਾਲਾ ਵਪਾਰ ਕਰਦਾ ਹੈ।

੧੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਨ੍ਹਾਂ ਦੇ ਪਾਸ ਇਸ ਸੱਚੇ ਹਰੀ-ਧਨ ਦੀ ਵਪਾਰ ਕਰਨ ਲਈ ਸ਼ਰਧਾ ਰੂਪੀ ਪੂੰਜੀ ਹੈ, ਮੈਂ ਉਨ੍ਹਾਂ ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ।੪।੩।੧੬੮।

***ਭਾਵਾਰਥ :*** ਇਸ ਸ਼ਬਦ ਵਿਚ ਉਸ ਪਿਆਰੇ ਪ੍ਰਭੂ ਅੱਗੇ ਅਰਦਾਸ ਹੈ, ਪ੍ਰੇਮੀ ਤੇ ਪ੍ਰੀਤਮ ਦੇ ਮਿਲਣ ਤੇ ਉਸ ਦੇ ਨਾਮ ਤੇ ਲਿਵ ਦਾ ਗੁਣਾਨੁਵਾਦ ਹੈ। ਅੰਤ ਵਿਚ ਉਪਦੇਸ਼ ਹੈ ਕਿ ਉਸ ਹਰੀ ਦੇ ਨਾਮ-ਧਨ ਨੂੰ ਖ਼ਰੀਦਣ ਲਈ ਸੱਚੀ ਸ਼ਰਧਾ ਰੂਪੀ ਪੂੰਜੀ ਪੱਲੇ ਬੰਨ੍ਹੋ।

## ਰਾਗੁ ਗਉੜੀ ਮਾਝ ਮਹਲਾ ੫

## ੴ ਸਤਿਗੁਰ ਪ੍ਰਸਾਦਿ ॥

**੧. ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥**

**੨. ਜੋਰਿ ਤੁਮਾਰੈ ਸੁਖਿ ਵਸਾ**
**ਸਚੁ ਸਬਦੁ ਨੀਸਾਣੁ ॥੧॥ ਰਹਾਉ ॥**

**੩. ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ ॥**

**੪. ਕਦ ਹੀ ਸੁਰਤਿ ਨ ਲਧੀਆ ਮਾਇਆ ਮੋਹੜਿਆ ॥੧॥**

**੫. ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ ॥**

**੬. ਕੋਈ ਜਿ ਮੂਰਖੁ ਲੋਭੀਆ**
**ਮੂਲਿ ਨ ਸੁਣੀ ਕਹਿਆ ॥੨॥**

**੭. ਇਕਸੁ ਦੁਹੁ ਚਹੁ ਕਿਆ ਗਣੀ**
**ਸਭ ਇਕਤੁ ਸਾਦਿ ਮੁਠੀ ॥**

**੮. ਇਕੁ ਅਧੁ ਨਾਇ ਰਸੀਅੜਾ**
**ਕਾ ਵਿਰਲੀ ਜਾਇ ਵੁਠੀ ॥੩॥**

**੯. ਭਗਤ ਸਚੇ ਦਰਿ ਸੋਹਦੇ**
**ਅਨਦ ਕਰਹਿ ਦਿਨ ਰਾਤਿ ॥**

**੧੦. ਰੰਗਿ ਰਤੇ ਪਰਮੇਸਰੈ**
**ਜਨ ਨਾਨਕ ਤਿਨ ਬਲਿ ਜਾਤ ॥੪॥੧॥੧੬੯॥**

***ਪਦ ਅਰਥ :*** ਕਰਤੇ—ਹੇ ਕਰਤਾਰ। ਮਾਣੁ—ਫ਼ਖ਼ਰ ਦੀ ਥਾਂ। ਜੋਰਿ ਤੁਮਾਰੈ—ਤੇਰੇ ਤਾਣ ਦੇ ਆਸਰੇ। ਸੁਖਿ—ਸੁਖ ਨਾਲ। ਵਸਾ—ਵਸਾਂ, ਮੈਂ ਵਸਦਾ ਹਾਂ। ਨੀਸਾਣੁ—ਪ੍ਰਵਾਨਾ, ਰਾਹਦਾਰੀ। ਜਾਤੀਆ—ਮੈਂ ਸਮਝੀਆਂ। ਚੁਪ ਕੀਆ—ਲਾ-ਪ੍ਰਵਾਹ ਹੋਇਆ ਰਿਹਾ। ਸੁਰਤਿ—ਸੂਝ। ਦੇਇ—ਦੇਂਦਾ ਹੈ। ਸਾਰਤਾ—ਇਸ਼ਾਰਾ। ਅਖੀ—ਅੱਖਾਂ ਨਾਲ। ਮੂਲਿ ਨ—ਬਿਲਕੁਲ ਨਹੀਂ। ਕਹਿਆ—ਆਖਿਆ ਹੋਇਆ। ਕਿਆ ਗਣੀ—ਮੈਂ ਕੀ ਗਿਣਾਂ? ਮੈਂ ਕੀ ਦੱਸਾਂ। ਇਕਤੁ—ਇਕ ਵਿਚ। ਸਾਦਿ—ਸੁਆਦ ਵਿਚ। ਇਕਤੁ ਸਾਦਿ—ਇਕੋ ਸੁਆਦ ਵਿਚ। ਮੁਠੀ—ਠੱਗੀ ਜਾ ਰਹੀ ਹੈ। ਇਕੁ ਅਧੁ—ਕੋਈ ਵਿਰਲਾ। ਨਾਇ—ਨਾਮ ਵਿਚ। ਰਸੀਅੜਾ—ਰਸ ਲੈਣ ਵਾਲਾ। ਜਾਇ—ਜਗ੍ਹਾਂ, ਮੁਰਾਦ ਹੈ ਧਰਮ ਮੰਦਰ, ਟਿਕਾਣੇ ਆਦਿ ਜੋ ਪ੍ਰਮਾਰਥ ਦੇ ਥਾਂ ਜਾਣੇ ਜਾਂਦੇ ਹਨ। ਵੁਠੀ—ਵਰੋਸਾਈ ਹੋਈ।

### *ਅਰਥ :*

**ਪ੍ਰ:** ਕਿਉਂ ਗੁਰਦੇਵ ਜੀਉ! ਜਦ ਪ੍ਰਭੂ-ਪਿਆਰਿਆਂ ਨੂੰ ਆਤਮਕ ਸੁਖ ਪ੍ਰਾਪਤ ਹੋ ਜਾਂਦਾ ਹੈ, ਕੀ ਉਹ ਫਿਰ ਰੱਬ ਦੀ ਸ਼ੁਕਰ-ਗੁਜ਼ਾਰੀ ਨਹੀਂ ਕਰਦੇ?

**ਉ:** ੧. ਹੇ ਪਿਆਰਿਓ! ਅਜਿਹਾ ਨਹੀਂ, ਉਹ ਤਾਂ ਫਿਰ ਭੀ ਪਿਆਰੇ ਪ੍ਰਭੂ ਦੇ ਸ਼ੁਕਰਾਨੇ ਵਿਚ ਜੁੜੇ ਰਹਿੰਦੇ ਹਨ ਕਿ ਹੇ ਕਰਤਾਰ! ਤੂੰਹੀ ਮੇਰਾ ਵੱਡਾ ਮਾਣ ਹੈਂ, ਹੇ ਦਾਤਾਰ ਇਥੇ ਓਥੇ ਮੇਰਾ ਤੂੰਹੀ ਮਾਣ ਹੈਂ।

੨. ਹੇ ਕਰਤਾਰ! ਤੇਰੇ ਬਲ ਦੇ ਆਸਰੇ ਤਾਂ ਮੈਂ ਸੁਖ ਨਾਲ ਵਸਦਾ ਹਾਂ, ਤੇਰੀ ਸੱਚੀ ਸਿਫ਼ਤਿ-ਸਾਲਾਹ ਦੀ ਬਾਣੀ ਮੇਰੇ ਜੀਵਨ ਸਫ਼ਰ ਵਿਚ ਇਕ ਪ੍ਰਕਾਰ ਦੀ ਮੈਨੂੰ ਰਾਹ-ਦਾਰੀ ਮਿਲੀ ਹੋਈ ਹੈ।੧।ਰਹਾਉ।

**ਪ੍ਰ:** ਕਿਉਂ ਸਾਈਂ ਜੀਉ! ਇਹ ਸੂਝ ਸਾਰਿਆਂ ਨੂੰ ਕਿਉਂ ਨਹੀਂ ਆਉਂਦੀ?

**ਉ:** ੩-੪. ਹੇ ਪਿਆਰੇ! ਉਹ ਇਸ ਲਈ ਕਿ ਇਹ ਮਾਇਆ ਵਿਚ ਮੋਹੇ ਹੋਏ ਜੀਵਾਂ ਨੇ ਪ੍ਰਮਾਰਥ ਦੀਆਂ ਸਾਰੀਆਂ ਗੱਲਾਂ ਸੁਣ ਕੇ ਸਮਝ ਭੀ ਲਿਆ ਹੈ, ਪਰ ਫਿਰ ਵੀ ਸੁਣ ਕੇ ਚੁੱਪ ਹੀ ਵੱਟੀ ਰੱਖੀ। ਭਾਵ ਰਤੀ ਮਾਤ੍ਰ ਵੀ ਪ੍ਰਮਾਰਥ ਵੱਲ

ਧਿਆਨ ਨਹੀਂ ਦਿੱਤਾ, ਕਿਉਂਕਿ ਇਹ ਜੀਵ ਸਦਾ ਹੀ ਮਾਇਆ ਦੇ ਮੋਹ ਵਿਚ ਹੀ ਜਕੜਿਆ ਰਿਹਾ।੧।

੫. ਇਥੇ ਹੀ ਬਸ ਨਹੀਂ, ਜਦ ਕਿਸੇ ਮਹਾਂ ਪੁਰਖ ਨੇ ਇਸ ਨੂੰ ਇਸ਼ਾਰੇ, ਜਾਂ ਸੁਝਾਉਣੀ ਦਿੱਤੀ ਭੀ ਹੈ ਕਿ ਭੋਲਿਆ! ਇਸ ਝੂਠੇ ਸੰਸਾਰ ਵਿਚ ਤਾਂ ਸਦਾ ਨਹੀਂ ਬਹਿ ਰਹਿਣਾ, ਫਿਰ ਉਨ੍ਹਾਂ ਭਲੇ ਪੁਰਖਾਂ ਦੀਆਂ ਕਹੀਆਂ ਗੱਲਾਂ ਨੂੰ ਅੱਖੀਂ ਭੀ ਵੇਖ ਲੈਂਦਾ ਹੈ ਕਿ ਨਾਲ ਦੇ ਸਾਥੀ ਟੁਰੀ ਜਾ ਰਹੇ ਹਨ।

੬. ਪਰ ਜੀਵ ਐਸਾ ਕੋਈ ਲੋਭੀ ਮੂਰਖ ਹੈ, ਅਜਿਹੀ ਆਖੀ ਹੋਈ ਸਿਆਣੀ ਗੱਲ ਬਿਲਕੁਲ ਸੁਣਦਾ ਹੀ ਨਹੀਂ।੨।

ਪ੍ਰ: ਕਿਉਂ ਜੀ! ਅਜਿਹੇ ਭੋਲੇ ਲੋਕਾਂ ਦੀ ਸ਼ੁਭ ਸਿਖਿਆ ਨੂੰ ਸੁਣ ਕੇ ਅਣ-ਸੁਣੀ ਕਰਨ ਵਾਲੇ ਗਿਣਤੀ ਵਿਚ ਕਿਤਨੇ-ਕੁ ਲੋਕ ਹਨ?

ਉ: ੭. ਹੇ ਭਰਾਵੋ! ਮੈਂ ਕਿਸੇ ਇਕ ਦੀ, ਦੋਂਹ ਦੀ ਜਾਂ ਚਹੁੰ ਦੀ ਕੀ ਗੱਲ ਦੱਸਾਂ? ਇਹ ਤਾਂ ਸਾਰੀ ਸ੍ਰਿਸ਼ਟੀ ਹੀ ਇਕੋ ਮਾਇਆ ਮੋਹ ਦੇ ਸਵਾਦ ਵਿਚ ਠੱਗੀ ਜਾ ਰਹੀ ਹੈ।

ਪ੍ਰ: ਕਿਉਂ ਜੀ! ਤੁਹਾਡੇ ਇਸ ਕਹਿਣ ਤੋਂ ਤਾਂ ਇਹੋ ਭਾਵ ਸਿਧ ਹੁੰਦਾ ਹੈ ਕਿ ਸਾਰੀ ਦੁਨੀਆਂ ਵਿਚ ਕੋਈ ਭੀ ਨਾਮ ਦਾ ਰਸੀਆ ਨਹੀਂ ਹੈ?

ਉ: ੮. ਹੇ ਸੱਜਣੋ! ਇਉਂ ਸਮਝੋ ਕਿ ਸਾਰੀ ਸ੍ਰਿਸ਼ਟੀ ਵਿਚ ਕੋਈ ਕਿਤੇ ਵਿਰਲਾ ਇਕ ਅੱਧਾ ਹੀ ਨਾਮ ਦਾ ਰਸੀਆ ਹੈ, ਕੋਈ ਵਿਰਲੀ ਧਰਮ ਦੀ ਥਾਂ, ਨਾਮ-ਰਸੀਆਂ ਨਾਲ ਵੱਸ ਰਹੀ ਹੈ, ਭਾਵ ਧਰਮ ਦੇ ਟਿਕਾਣੇ ਧਰਮ ਅਸਥਾਨ ਵੀ ਨਾਮ-ਰਸੀਆਂ ਤੋਂ ਖ਼ਾਲੀ ਦਿੱਸਦੇ ਹਨ।੩।

ਪ੍ਰ: ਕਿਉਂ ਜੀ! ਪ੍ਰਭੂ ਦੀ ਸੱਚੀ ਦਰਗਾਹ ਵਿਚ ਕਿਹੜੇ ਲੋਕ ਸੋਭਾ ਪਾਉਣਗੇ?

ਉ: ੯. ਹੇ ਭਾਈ! ਉਹ ਹਨ ਰੱਬ ਦੇ ਪਿਆਰੇ ਸੱਚੇ ਭਗਤ, ਜੋ ਉਸ ਸੱਚੇ ਦੀ ਦਰਗਾਹ ਵਿਚ ਜਾ ਸੋਭਾ ਪਾਉਂਦੇ ਹਨ ਅਤੇ ਉਹ ਇਥੇ ਭੀ ਦਿਨੇ ਰਾਤ ਅਨੰਦ ਮਾਣਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਐਸੇ ਸੱਚੇ ਭਗਤ ਉਸ ਪਰਮੇਸ਼ਰ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੪।੧।੧੬੯।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਜੋ ਆਪ ਨੂੰ ਆਤਮਕ ਸੁਖ ਵਾਲੀ ਅਵਸਥਾ ਪ੍ਰਾਪਤ ਹੋਈ ਹੈ, ਉਸ ਦਾ ਸ਼ੁਕਰਾਨਾ ਕੀਤਾ ਹੈ। ਅੱਗੇ ਉਨ੍ਹਾਂ ਮਨੁੱਖਾਂ ਦਾ ਜ਼ਿਕਰ ਕਰਦੇ ਹਨ, ਜੋ ਸੁਣ-ਸਮਝ ਕੇ ਫਿਰ ਵੀ ਆਲਸ ਵਿਚ ਸਮਾਂ ਗੁਆ ਰਹੇ ਹਨ। ਲੋਕ ਸੁਣਦੇ ਹਨ, ਪਰ ਸੁਣ ਕੇ ਅਣ-ਸੁਣੀ ਕਰਦੇ ਹਨ, ਸਮਝਦੇ ਹਨ, ਪਰ ਸਮਝ ਕੇ ਫਿਰ ਵੀ ਨਹੀਂ ਸਮਝਦੇ। ਇਹ ਮਨੁੱਖ ਜਗਤ ਨੂੰ ਆਪ ਵੀ ਅੱਖੀਂ ਦੇਖਦਾ ਹੈ ਕਿ ਸਦਾ ਰਹਿਣਾ ਨਹੀਂ ਤੇ ਨਾਲ ਕੁਝ ਵੀ ਨਹੀਂ ਜਾਣਾ, ਇਸ ਲਈ ਪਾਪ ਨਾ ਕਰੀਏ, ਕੁਝ ਅੱਗੇ ਦਾ ਫ਼ਿਕਰ ਕਰੀਏ। ਪਰ ਲੋਭ-ਗੁਸੇ ਲੋਕ ਮੂਰਖਤਾ ਵਿਚ ਵਸਦੇ ਸਭ ਕੁਝ ਸੁਣਦੇ-ਸਮਝਦੇ ਪਰਵਾਹ ਨਹੀਂ ਕਰਦੇ। ਫਿਰ ਇਹ ਹਾਲਤ ਕਿਸੇ ਇਕ ਅੱਧੇ ਦੀ ਨਹੀਂ, ਸਾਰੇ ਸੰਸਾਰ ਦੀ ਇਹੋ ਦਸ਼ਾ ਹੈ। ਧਰਮ-ਮੰਦਰ, ਤੀਰਥ ਟਿਕਾਣੇ, ਜਿਨ੍ਹਾਂ ਤੋਂ ਆਸ ਕੀਤੀ ਜਾਂਦੀ ਸੀ ਕਿ ਉਥੇ ਕੋਈ ਨਾਮ-ਰਸੀਆ, ਮਾਇਆ ਦੇ ਮੋਹ ਤੋਂ ਜਾਗਿਆ ਬੰਦਾ ਜ਼ਰੂਰ ਮਿਲੇਗਾ, ਉਹ ਥਾਂ ਭੀ ਖ਼ਾਲੀ ਪਏ ਹਨ, ਉਥੋਂ ਭੀ ਆਸ ਪੂਰੀ ਨਹੀਂ ਹੁੰਦੀ। ਸੋ ਕੋਈ ਵਿਰਲਾ ਹੀ ਟਿਕਾਣਾ ਹੈ, ਜਿੱਥੇ ਕੋਈ ਨਾਮ-ਰਸੀਆ ਹੋਵੇ, ਉਹੋ ਨਾਮ-ਰਸੀਏ ਸ੍ਰਿਸ਼ਟੀ ਵਿਚ ਅਨੰਦ ਮਾਣਦੇ ਹਨ। ਇਸ ਲਈ ਆਪ ਉਪਦੇਸ਼ ਕਰਦੇ ਹਨ—ਹੇ ਭਾਈ! ਜਾਗੋ, ਨਾਮ ਜਪੋ, ਉਸ ਸੱਚੇ ਸਾਈਂ ਨਾਲ ਪ੍ਰੇਮ ਪਾਓ, ਤੇ ਅਬਿਨਾਸ਼ੀ ਸੁਖ ਮਾਣੋ।

### ਗਉੜੀ ਮਹਲਾ ੫ ਮਾਂਝ ॥

**੧. ਦੁਖ ਭੰਜਨੁ ਤੇਰਾ ਨਾਮੁ ਜੀ**
**ਦੁਖ ਭੰਜਨੁ ਤੇਰਾ ਨਾਮੁ ॥**
**੨. ਆਠ ਪਹਰ ਆਰਾਧੀਐ**
**ਪੂਰਨ ਸਤਿਗੁਰ ਗਿਆਨੁ ॥੧॥ ਰਹਾਉ ॥**
**੩. ਜਿਤੁ ਘਟਿ ਵਸੈ ਪਾਰਬ੍ਰਹਮੁ**
**ਸੋਈ ਸੁਹਾਵਾ ਥਾਉ ॥**
**੪. ਜਮ ਕੰਕਰੁ ਨੇੜਿ ਨ ਆਵਈ**
**ਰਸਨਾ ਹਰਿ ਗੁਣ ਗਾਉ ॥੧॥**
**੫. ਸੇਵਾ ਸੁਰਤਿ ਨ ਜਾਣੀਆ**
**ਨਾ ਜਾਪੈ ਆਰਾਧਿ ॥**
**੬. ਓਟ ਤੇਰੀ ਜਗਜੀਵਨਾ**
**ਮੇਰੇ ਠਾਕੁਰ ਅਗਮ ਅਗਾਧਿ ॥੨॥**
**੭. ਭਏ ਕ੍ਰਿਪਾਲ ਗੁਸਾਈਆ**
**ਨਠੇ ਸੋਗ ਸੰਤਾਪ ॥**
**੮. ਤਤੀ ਵਾਉ ਨ ਲਗਈ**
**ਸਤਿਗੁਰਿ ਰਖੇ ਆਪਿ ॥੩॥**
**੯. ਗੁਰੁ ਨਾਰਾਇਣੁ ਦਯੁ ਗੁਰੁ**
**ਗੁਰੁ ਸਚਾ ਸਿਰਜਣਹਾਰੁ ॥**
**੧੦. ਗੁਰਿ ਤੁਠੈ ਸਭ ਕਿਛੁ ਪਾਇਆ**
**ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥**

***ਪਦ ਅਰਥ :*** ਦੁਖ ਭੰਜਨੁ—ਦੁੱਖਾਂ ਨੂੰ ਭੰਨ ਦੇਣ ਵਾਲਾ, ਦੁੱਖ ਦੂਰ ਕਰਨ ਵਾਲਾ। ਗਿਆਨੁ—ਪ੍ਰਭੂ ਨਾਲ ਸਾਂਝ ਪਾਉਣ ਵਾਲਾ ਉਪਦੇਸ਼। ਜਮਕੰਕਰੁ—ਜਮਾਂ ਦਾ ਦਾਸ, ਜਮਦੂਤ। ਸੁਰਤਿ—ਸੂਝ। ਨਾ ਜਾਪੈ ਆਰਾਧਿ—ਮੈਨੂੰ ਪਤਾ ਨਹੀਂ ਲੱਗਦਾ, ਮੈਂ ਕਿਵੇਂ ਯਾਦ ਕਰਾਂ। ਜਗਜੀਵਨਾ—ਹੇ ਜਗਤ ਦੀ ਜ਼ਿੰਦਗੀ ਦੇ ਆਸਰੇ। ਅਗਮ—ਹੇ ਅਪਹੁੰਚ। ਅਗਾਧਿ—ਹੇ ਅਥਾਹ। ਗੁਸਾਈਆ—ਸ੍ਰਿਸ਼ਟੀ ਦਾ ਮਾਲਕ। ਦਯੁ—ਪਿਆਰ ਕਰਨ ਵਾਲਾ, ਪ੍ਰਭੂ। ਗੁਰਿ ਤੁਠੈ—ਜੇ ਗੁਰੂ ਤਰੁੱਠ ਪਏ।

*ਅਰਥ :*

ਪ੍ਰ: ਹੇ ਗੁਰਦੇਵ ਜੀਉ! ਜਦੋਂ ਤੁਸੀਂ ਉਸ ਪਰਮੇਸ਼ਰ ਦੇ ਨਾਮ ਦੀ ਮਹਿਮਾ ਵਰਣਨ ਕਰਨੀ ਚਾਹੋ, ਤਾਂ ਕਿਵੇਂ ਕਰਦੇ ਹੋ?

ਉ: ੧. ਹੇ ਭਾਈ! ਅਸੀਂ ਤਾਂ ਨਾਮ ਦੀ ਮਹਿਮਾ ਇਉਂ ਕਰਦੇ ਹਾਂ ਕਿ ਹੇ ਅਕਾਲ ਪੁਰਖ ਜੀਉ! ਤੇਰਾ ਨਾਮ ਦੁੱਖਾਂ ਦੇ ਨਾਸ ਕਰਨ ਵਾਲਾ ਹੈ, ਹਾਂ ਜੀ, ਤੇਰਾ ਨਾਮ ਲੋਕ-ਪ੍ਰਲੋਕ ਦੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ।

੨. ਹੇ ਭਰਾਵੋ! ਪੂਰੇ ਸਤਿਗੁਰਾਂ ਦਾ (ਗਿਆਨੁ) ਉਪਦੇਸ਼ ਇਹੋ ਹੈ ਕਿ ਇਸ ਨਾਮ ਨੂੰ ਅੱਠੇ ਪਹਿਰ ਆਰਾਧਦੇ ਰਹੀਏ।੧।

੩. ਹੇ ਭਾਈਓ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਆ ਵਸਦਾ ਹੈ, ਓਹੀ ਹਿਰਦਾ ਸੋਹਣਾ ਥਾਂ ਬਣ ਜਾਂਦਾ ਹੈ।

੪. ਬਸ, ਫਿਰ ਜਮਦੂਤ ਉਸ ਦੇ ਨੇੜੇ ਨਹੀਂ ਆਉਂਦਾ, ਜਿਸ ਦੀ ਜੀਭ ਹਰੀ ਦੇ ਗੁਣ ਗਾਉਂਦੀ ਰਹਿੰਦੀ ਹੈ।੧।

੫. ਹੇ ਪ੍ਰਭੂ! ਮੈਨੂੰ ਤੇਰੀ ਸੇਵਾ ਦੀ ਸਮਝ ਹੀ ਨਹੀਂ ਅਤੇ ਨਾ ਹੀ ਤੇਰੀ ਅਰਾਧਨਾ ਦੀ ਜਾਚ ਹੈ।

੬. ਇਸ ਲਈ ਹੇ ਜਗਤ ਦੇ ਜੀਵਨ ਰੂਪ; ਹੇ ਪਹੁੰਚ ਤੋਂ ਪਰ੍ਹੇ, ਹੇ ਬੇਅੰਤ ਠਾਕੁਰ ਜੀ! ਮੈਨੂੰ ਤੇਰਾ ਹੀ ਆਸਰਾ ਹੈ, (ਤੈਥੋਂ ਬਿਨਾਂ ਹੋਰ ਕੋਈ ਆਸਰਾ ਹੀ ਨਹੀਂ)।੨।

੭. ਹੇ ਭਾਈ! ਜਿਸ ਉੱਤੇ ਸੁਆਮੀ ਜੀ ਕ੍ਰਿਪਾਲੂ ਹੋ ਗਏ, ਉਸ ਦੇ ਸੋਗ ਤੇ ਸੰਤਾਪ ਸਭੇ ਦੂਰ ਨੱਸ ਗਏ।

੮. ਹੇ ਭਾਈ! ਜਿਸ ਨੂੰ ਸਤਿਗੁਰੂ ਜੀ ਨੇ ਆਪ ਰੱਖ ਲਿਆ, ਉਸ ਨੂੰ ਸੋਗ ਸੰਤਾਪ ਦਾ ਰੰਚਕ ਮਾਤ੍ਰ ਭੀ ਸੇਕ ਨਹੀਂ ਲੱਗਦਾ।੨।

੯. ਇਸ ਲਈ ਹੇ ਭਾਈ! ਗੁਰੂ ਨਾਰਾਇਣ ਦਾ ਰੂਪ ਹੈ, ਗੁਰੂ ਹੀ ਸਭ ਉੱਤੇ ਦਇਆ ਕਰਨ ਵਾਲੇ ਪ੍ਰਭੂ ਦਾ ਸਰੂਪ ਹੈ, ਗੁਰੂ ਹੀ ਸੱਚਾ ਸਿਰਜਣਹਾਰ ਹੈ।

੧੦. ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈ! ਗੁਰੂ ਦੇ ਕ੍ਰਿਪਾਲੂ ਹੋਣ ਨਾਲ ਹੀ, ਮੈਂ ਸਭ ਕੁਝ ਪ੍ਰਾਪਤ ਕੀਤਾ ਹੈ; ਇਸ ਲਈ ਮੈਂ ਗੁਰੂ ਤੋਂ ਸਦਾ ਹੀ ਸਦਕੇ ਹਾਂ।੪।੨।੧੭੦।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਦੀ ਮਹਿਮਾ ਤੇ ਨਾਮ ਦੀ ਤਾਸੀਰ ਦੱਸੀ ਹੈ, ਜੋ ਗੁਰੂ ਦੀ ਮਿਹਰ ਨਾਲ ਪਰਮ ਸਫਲਤਾ ਦੇਂਦੀ ਹੈ।

**ਗਉੜੀ ਮਾਝ ਮਹਲਾ ੫ ॥**

**੧. ਹਰਿ ਰਾਮ ਰਾਮ ਰਾਮ ਰਾਮਾ ॥**
**੨. ਜਪਿ ਪੂਰਨ ਹੋਏ ਕਾਮਾ ॥੧॥ ਰਹਾਉ ॥**
**੩. ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ ॥**
**੪. ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ ॥੧॥**
**੫. ਸਭਿ ਪਦਾਰਥ ਸਭਿ ਫਲਾ**
**ਸਰਬ ਗੁਣਾ ਜਿਸੁ ਮਾਹਿ ॥**
**੬. ਕਿਉ ਗੋਬਿੰਦੁ ਮਨਹੁ ਵਿਸਾਰੀਐ**
**ਜਿਸੁ ਸਿਮਰਤ ਦੁਖ ਜਾਹਿ ॥੨॥**
**੭. ਜਿਸੁ ਲੜਿ ਲਗਿਐ ਜੀਵੀਐ**
**ਭਵਜਲੁ ਪਈਐ ਪਾਰਿ ॥**
**੮. ਮਿਲਿ ਸਾਧੂ ਸੰਗਿ ਉਧਾਰੁ ਹੋਇ**
**ਮੁਖ ਊਜਲ ਦਰਬਾਰਿ ॥੩॥**
**੯. ਜੀਵਨ ਰੂਪ ਗੋਪਾਲ ਜਸੁ**
**ਸੰਤ ਜਨਾ ਕੀ ਰਾਸਿ ॥**
**੧੦. ਨਾਨਕ ਉਬਰੇ ਨਾਮੁ ਜਪਿ**
**ਦਰਿ ਸਚੈ ਸਾਬਾਸਿ ॥੪॥੩॥੧੭੧॥**

***ਪਦ ਅਰਥ :*** ਜਪਿ—ਜਪ ਕੇ। ਕਾਮਾ—ਸਾਰੇ ਕੰਮ। ਜਿਸੁ ਮਾਹਿ—ਜਿਸ ਵਿਚ। ਲਗਿਐ—ਲੱਗਿਆਂ। ਜੀਵੀਐ—ਜੀਉ ਪਈਦਾ ਹੈ, ਆਤਮਿਕ ਜੀਵਨ ਮਿਲ ਪੈਂਦਾ ਹੈ। ਭਵਜਲੁ—ਸੰਸਾਰ-ਸਮੁੰਦਰ। ਸਾਧੂ ਸੰਗਿ—ਸਤ ਪੁਰਸ਼ਾਂ ਦੀ ਸੰਗਤ ਵਿਚ। ਉਧਾਰੁ—ਵਿਕਾਰਾਂ ਤੋਂ ਬਚਾਓ। ਦਰਬਾਰਿ—ਪ੍ਰਭੂ ਦੇ ਦਰਬਾਰ ਵਿਚ। ਰਾਸਿ—ਸਰਮਾਇਆ।

*ਅਰਥ :*

ਪ੍ਰ: ਗੁਰਦੇਵ ਜੀਉ! ਕੀ ਕੋਈ ਐਹੋ ਜਿਹਾ ਸਾਧਨ ਭੀ ਹੈ, ਜਿਸ ਦੇ ਕਰਨ ਨਾਲ ਸਾਰੀਆਂ ਕਾਮਨਾਵਾਂ ਪੂਰਨ ਹੋ ਜਾਣ?

ਉ: ੧. ਹਾਂ, ਜ਼ਰੂਰ ਹੈ, ਹੇ ਭਾਈਓ! ਉਸ ਹਰੀ ਦਾ ਨਾਮ, ਮਨ, ਬਾਣੀ ਅਤੇ ਸਰੀਰ ਦੁਆਰਾ ਜੇ ਕਦੀ ਸਦਾ ਹੀ ਜਪਦੇ ਰਹੀਏ।

੨. ਤਾਂ ਸਾਰੇ ਹੀ ਕੰਮ ਸਫਲ ਹੋ ਜਾਂਦੇ ਹਨ, ਹੋਰ ਕਿਸੇ ਵੀ ਸਾਧਨ ਕਰਨ ਦੀ ਲੋੜ ਨਹੀਂ ਪੈਂਦੀ।੧।ਰਹਾਉ।

੩. ਹੇ ਭਰਾਵੋ! ਰਾਮ-ਰਾਮ, ਗੋਬਿੰਦ-ਗੋਬਿੰਦ ਜਪਦਿਆਂ ਮੂੰਹ ਪਵਿੱਤਰ ਹੋ ਜਾਂਦਾ ਹੈ।

ਪ੍ਰ: ਕਿਉਂ ਜੀ! ਦੁਨਿਆਵੀ ਭਾਈ ਤੇ ਮਿੱਤਰਾਂ ਤੋਂ ਬਿਨਾਂ ਕੋਈ ਹੋਰ ਮਨੁੱਖ ਦਾ ਸੱਚਾ ਭਾਈ ਮਿੱਤਰ ਵੀ ਹੈ?

ਉ: ੪. ਹੇ ਭਾਈਓ! ਇਹ ਦੁਨੀਆਵੀ ਮਿੱਤਰ ਭਾਈ ਤਾਂ ਝੂਠੇ (ਦਿਖਾਵੇ ਦੇ) ਹਨ, ਪਰ ਅਸਲ ਭਾਈ ਮਿੱਤਰ ਮਨੁੱਖ ਦਾ ਓਹੀ ਹੈ, ਜਿਸ ਪਾਸੋਂ ਹਰੀ-ਪਰਮੇਸ਼ਰ ਦੇ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣੀਆਂ ਜਾਣ।੧।

੫. ਹੇ ਭਰਾਵੋ! ਜਿਸ ਦੇ ਵਸ ਵਿਚ, ਦੁਨੀਆਵੀ ਸਾਰੇ ਫਲ ਅਤੇ ਸਾਰੇ ਆਤਮਿਕ ਗੁਣ ਹਨ, ਉਸ ਗੋਬਿੰਦ ਨੂੰ ਮਨ ਤੋਂ ਕਦੀ ਭੀ ਭੁਲਾਉਣਾ ਨਹੀਂ ਚਾਹੀਦਾ।

੬. ਹੇ ਮਿੱਤਰੋ! ਉਸ ਪਰਮਾਤਮਾ ਦੇ ਨਾਮ ਨੂੰ ਮਨ 'ਚੋਂ ਕਦੀ ਵੀ ਭੁਲਾਉਣਾ ਨਹੀਂ ਚਾਹੀਦਾ, ਜਿਸ ਨੂੰ ਸਿਮਰਦਿਆਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ।੨।

੭. ਹੇ ਭਾਈ! ਜਿਸ ਦੀ ਸ਼ਰਨ ਰੂਪ ਲੜ ਲੱਗਿਆਂ ਆਤਮਕ ਜੀਵਨ ਵਿਚ ਜੀਉ ਪਈਦਾ ਹੈ ਅਤੇ ਇਸ ਸੰਸਾਰ-

ਸਮੁੰਦਰ ਤੋਂ ਪਾਰ ਹੋ ਜਾਈਦਾ ਹੈ, ਉਸ ਨੂੰ ਤਾਂ ਮਨ 'ਚੋਂ ਕਦੇ ਵੀ ਨਹੀਂ ਵਿਸਾਰਨਾ ਚਾਹੀਦਾ; ਭਾਵ ਸਦਾ ਹੀ ਸਿਮਰਦੇ ਰਹਿਣਾ ਚਾਹੀਦਾ ਹੈ।

ਪ੍ਰ: ਕਿਉਂ ਜੀ ਸਿਮਰੀਏ ਕਿਵੇਂ ?

ਉ: ੮. ਹੇ ਭਾਈ! ਸਾਧੂਆਂ ਦੇ ਸੰਗ ਵਿਚ ਮਿਲ ਕੇ ਸਿਮਰੋ, ਤਾਂ ਸੰਸਾਰ-ਸਮੁੰਦਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ ਅਤੇ ਉਸ ਸੱਚੇ ਸਾਈਂ ਦੇ ਦਰਬਾਰ ਵਿਚ ਗਿਆਂ ਮੂੰਹ ਉੱਜਲਾ ਹੁੰਦਾ ਹੈ।੩।

੯. ਹੇ ਭਰਾਵੋ! ਉਸ ਗੋਪਾਲ ਦਾ ਜਸ, ਭਾਵ ਕੀਰਤਨ ਜੀਵਨ ਰੂਪ ਹੈ ਅਤੇ ਸੰਤ ਜਨਾਂ ਦੀ ਇਹੋ ਸੱਚੀ ਦੌਲਤ ਹੈ।

੧੦. ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸੰਤ ਜਨ ਇਸੇ ਗੋਪਾਲ ਦੇ ਨਾਮ ਨੂੰ ਜਪ-ਜਪ ਕੇ ਸੰਸਾਰ-ਸਮੁੰਦਰ ਤੋਂ ਬਚ ਜਾਂਦੇ ਹਨ ਅਤੇ ਸੱਚੀ ਦਰਗਾਹ ਵਿਚ ਉਨ੍ਹਾਂ ਨੂੰ ਸ਼ਾਬਾਸ਼ ਮਿਲਦੀ ਹੈ।੪।੩।੧੭੧।

**ਗਉੜੀ ਮਾਝ ਮਹਲਾ ੫ ॥**

**੧. ਮੀਠੇ ਹਰਿ ਗੁਣ ਗਾਉ ਜਿੰਦੂ**
**ਤੂੰ ਮੀਠੇ ਹਰਿ ਗੁਣ ਗਾਉ ॥**
**੨. ਸਚੇ ਸੇਤੀ ਰਤਿਆ**
**ਮਿਲਿਆ ਨਿਥਾਵੇ ਥਾਉ ॥੧॥ ਰਹਾਉ ॥**
**੩. ਹੋਰਿ ਸਾਦ ਸਭਿ ਫਿਕਿਆ**
**ਤਨੁ ਮਨੁ ਫਿਕਾ ਹੋਇ ॥**
**੪. ਵਿਣੁ ਪਰਮੇਸਰ ਜੋ ਕਰੇ**
**ਫਿਟੁ ਸੁ ਜੀਵਣੁ ਸੋਇ ॥੧॥**
**੫. ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥**
**੬. ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥੨॥**
**੭. ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ ॥**
**੮. ਅਉਗਣ ਸਭਿ ਮਿਟਾਇ ਕੈ**
**ਪਰਉਪਕਾਰੁ ਕਰੇਇ ॥੩॥**
**੯. ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ ॥**
**੧੦. ਨਾਨਕੁ ਜਾਚਕੁ ਦਰਿ ਤੇਰੈ**
**ਪ੍ਰਭ ਤੁਧ ਨੋ ਮੰਗੈ ਦਾਨੁ ॥੪॥੪॥੧੭੨॥**

***ਪਦ ਅਰਥ :*** ਜਿੰਦੂ—ਹੇ ਜਿੰਦੇ। ਮੀਠੇ—ਮਿੱਠੇ, ਰਸ-ਦਾਇਕ। ਸਾਦ—ਸੁਆਦ। ਫਿਟੁ—ਫਿਟਕਾਰ-ਯੋਗ; ਨਿਕੰਮਾ, ਬੇ-ਅਰਥ, ਧ੍ਰਿਕਾਰ। ਅੰਚਲੁ—ਪੱਲਾ, ਭਾਵ ਸ਼ਰਨ ਲੈ ਕੇ, ਸਤਿ ਸੰਗ ਕਰਕੇ। ਗਹਿ ਕੇ—ਫੜ ਕੇ। ਉਧਰੈ—ਬਚ ਜਾਂਦਾ ਹੈ। ਦੇਇ—ਦੇਂਦਾ ਹੈ। ਥੇਹੁ—ਪਿੰਡ, ਵੱਸੋਂ, ਅੱਜ ਕੱਲ੍ਹ ਭਾਵੇਂ ਢੱਠੇ ਪਿੰਡ ਨੂੰ ਥੇਹ ਆਖਦੇ ਹਨ, ਪਰ ਪੁਰਾਤਨ ਸਮੇਂ ਵਸਦੇ ਪਿੰਡ ਨੂੰ ਥੇਹ ਆਖਦੇ ਸਨ। ਨਿਧਾਨ—ਖ਼ਜ਼ਾਨੇ, ਨਿਧੀਆਂ ਦੇ ਘਰ, ਭਾਵ ਸਾਰੀਆਂ ਨਿਧੀਆਂ। ਪ੍ਰਭੂ—ਹੇ ਪ੍ਰਭੂ। ਦਰਿ—ਦਰ 'ਤੇ। ਤੁਧ ਨੋ—ਆਪ ਨੂੰ, ਤੈਨੂੰ, ਤੇਰੇ ਨਾਮ ਨੂੰ।

***ਅਰਥ :***

ਪ੍ਰ: ਕਿਉਂ ਜੀ! ਗੁਣ ਕਿਸ ਦੇ ਗਾਉਣੇ ਸਫਲ ਹਨ ?

ਉ: ੧. ਹੇ ਭਾਈਓ! ਅਸੀਂ ਤਾਂ ਸਦਾ ਆਪਣੀ ਜਿੰਦ ਨੂੰ ਇਹੋ ਸਮਝਾਉਂਦੇ ਰਹਿੰਦੇ ਹਾਂ ਕਿ ਹੇ ਮੇਰੀਏ ਜਿੰਦੜੀਏ! ਤੂੰ ਸਦਾ ਉਸ ਹਰੀ ਦੇ ਹੀ ਮਿੱਠੇ ਗੁਣਾਂ ਨੂੰ ਗਾਉਂਦੀ ਰਹੁ, ਉਸੇ ਹਰੀ ਦੇ ਮਿੱਠੇ ਪਿਆਰੇ ਗੁਣ ਗਾ।

ਪ੍ਰ: ਕਿਉਂ ਜੀ! ਇਸ ਦਾ ਫਲ ਕੀ ਮਿਲਦਾ ਹੈ ?

ਉ: ੨. ਹੇ ਭਰਾਵੋ! ਹਰੀ-ਪਰਮੇਸ਼ਰ ਦੇ ਮਿੱਠੇ ਗੁਣ-ਗਾਉਣ ਨਾਲ ਉਸ ਪਰਮਾਤਮਾ ਦੇ ਧਿਆਨ ਵਿਚ ਰਚਿਆਂ ਉਸ ਮਨੁੱਖ ਨੂੰ ਭੀ ਹਰ ਥਾਂ ਆਦਰ ਮਿਲ ਜਾਂਦਾ ਹੈ, ਜਿਸ ਨੂੰ ਪਹਿਲੋਂ ਕਿਤੇ ਭੀ ਢੋਈ ਨਹੀਂ ਸੀ ਮਿਲਦੀ।੧।

ਪ੍ਰ: ਸਾਈਂ ਜੀਉ! ਹਰੀ ਦੇ ਮਿੱਠੇ ਗੁਣ ਕਿਵੇਂ ਗਾਵੀਏ, ਕਿਉਂਕਿ ਸੰਸਾਰ ਦੇ ਪਦਾਰਥਕ ਸਵਾਦ ਸਾਥੋਂ ਛੱਡੇ ਹੀ ਨਹੀਂ ਜਾ ਸਕਦੇ ?

ਉ: ੩. ਹੇ ਸੱਜਣੋ! ਤੁਸੀਂ ਬੇਸ਼ੱਕ ਤਜਰਬਾ ਕਰਕੇ ਵੇਖ ਲਓ, ਉਸ ਹਰੀ ਦੇ ਮੁਕਾਬਲੇ ਵਿਚ ਜਗਤ ਦੇ ਸਾਰੇ ਹੀ ਪਦਾਰਥਕ ਰਸ ਫਿੱਕੇ ਹਨ, ਯਾਦ ਰੱਖਣਾ ਇਨ੍ਹਾਂ ਫਿਕਿਆਂ ਸੁਆਦਾਂ ਵਿਚ ਖੱਚਤ ਹੋਇਆਂ, ਇਸ ਸਰੀਰ ਦਾ ਹਰ ਗਿਆਨ-ਇੰਦਰਾ ਅੰਤ ਨੂੰ ਫਿੱਕਾ (ਰੁੱਖਾ) ਹੋ ਜਾਂਦਾ ਹੈ ਅਤੇ ਆਖ਼ਰ ਮਨ ਭੀ ਰੁੱਖਾ ਹੋ ਜਾਂਦਾ ਹੈ।

੪. ਇਸ ਲਈ ਹੇ ਪਿਆਰਿਓ! ਇਹ ਗੱਲ ਯਾਦ ਰੱਖੋ, ਮਨੁੱਖ ਪਰਮੇਸ਼ਰ ਦੇ ਨਾਮ ਜਪਣ ਵਲੋਂ ਖੁੰਝ ਕੇ ਜੋ ਭੀ ਕੁਝ ਕਰਦਾ ਹੈ, ਉਸ ਦਾ ਜੀਵਨ ਧ੍ਰਿਕਾਰ-ਜੋਗ ਹੋ ਜਾਂਦਾ ਹੈ।੧।

ਪ੍ਰ: ਕਿਉਂ ਜੀ! ਫਿਰ ਇਸ ਸੰਸਾਰ ਤੋਂ ਕਿਵੇਂ ਤਰਿਆ ਜਾਵੇ ?

ਉ: ੫. ਹੇ ਭਰਾਵੋ! ਉਪਕਾਰੀ ਗੁਰੂ ਦਾ ਸ਼ਰਨ ਰੂਪ ਪੱਲਾ ਫੜ ਕੇ ਇਸ ਸੰਸਾਰ-ਸਮੁੰਦਰੋਂ ਪਾਰ ਲੰਘ ਸਕੀਦਾ ਹੈ।

ਪ੍ਰ: ਜੀ, ਉਹ ਗੁਰੂ ਕਿਸ ਤਰ੍ਹਾਂ ਪਾਰ ਕਰਦਾ ਹੈ ?

ਉ: ੬. ਹੇ ਭਾਈ! ਗੁਰੂ ਉਪਦੇਸ਼ ਕਰਦਾ ਹੈ ਕਿ ਹੇ ਸੱਜਣੋ! ਪਰਮੇਸ਼ਰ ਦੀ ਅਰਾਧਨਾ ਕਰੋ। ਭਾਵ ਨਾਮ ਸਿਮਰੋ, ਤਾਂ ਕੇਵਲ ਤੁਹਾਡਾ ਹੀ ਨਹੀਂ, ਸਗੋਂ ਸਾਰਾ ਪਰਵਾਰ ਹੀ (ਸੰਸਾਰ ਸਾਗਰ ਤੋਂ) ਪਾਰ ਲੰਘ ਜਾਵੇਗਾ।੨।

੭. ਹੇ ਪਿਆਰਿਓ! ਜਿਹੜਾ ਗੁਰਮੁਖ ਉਸ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਉਣ ਦੀ ਬਖ਼ਸ਼ਸ਼ ਕਰਦਾ ਹੈ, ਅਸਲ ਉਹ ਸੱਚਾ ਸੱਜਣ ਹੁੰਦਾ ਹੈ, ਉਹੋ ਸੱਚਾ ਸੰਬੰਧੀ ਅਤੇ ਉਹੀ ਸੱਚਾ ਮਿੱਤਰ ਹੋਇਆ ਕਰਦਾ ਹੈ। ਕਿਉਂਕਿ :

੮. ਉਹੋ ਸਾਡੇ ਸਾਰੇ ਔਗੁਣਾਂ ਨੂੰ ਮਿਟਾ ਕੇ (ਸਾਡੇ ਉੱਤੇ) ਪਰਉਪਕਾਰ ਕਰਦਾ ਹੈ।੩।

੯. ਇਸ ਲਈ ਹੇ ਭਰਾਵੋ! ਉਸ ਪਰਮਾਤਮਾ ਦੇ ਚਰਨ ਹੀ ਸਾਰੇ ਪਦਾਰਥਾਂ ਦਾ ਖ਼ਜ਼ਾਨਾ ਹੈ, ਜੋ ਜੀਵ ਦੇ ਨਾਲ ਨਿਭਦਾ ਹੈ, ਇਹੋ ਸੱਚਾ ਮਾਲ ਹੈ, ਇਸ ਜੀਵ ਦੇ ਵਾਸਤੇ ਇਹੋ ਅਸਲੀ ਵਸੋਂ ਹੈ ਅਤੇ ਇਹੋ ਹੀ ਅਸਲੀ ਘਰ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਮੈਂ ਤੇਰੇ ਦਰ ਉੱਤੇ ਮੰਗਤਾ ਖੜਾ ਹਾਂ ਅਤੇ ਤੈਥੋਂ ਮੈਂ ਤੈਨੂੰ ਹੀ ਦਾਨ

ਮੰਗਦਾ ਹਾਂ, (ਜਾਂ ਤੇਰੇ ਕੋਲੋਂ ਤੇਰੇ ਨਾਮ ਦਾ ਦਾਨ ਮੰਗਦਾ ਹਾਂ)।੪।੪।੧੭੨।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਹਰ ਪ੍ਰਾਣੀ ਮਾਤ੍ਰ ਨੂੰ ਉਸ ਦਾ ਸਹੀ ਪ੍ਰਯੋਜਨ ਹਰੀ ਦਾ ਜਸ ਕਰਨਾ, ਵਾਹਿਗੁਰੂ ਦੀ ਲਗਨ ਵਿਚ ਜੀਵਨ ਬਤੀਤ ਕਰਨਾ, ਸਾਧੂਆਂ ਦੀ ਸੰਗਤ ਵਿਚ ਰਹਿ ਕੇ, ਸਤਿ ਪ੍ਰਾਪਤੀ ਦਾ ਉਪਦੇਸ਼ ਸੁਣ ਕੇ ਧਾਰਨ ਕਰਨਾ। ਔਗੁਣ ਕੱਟਣੇ ਤੇ ਸ਼ੁਭ ਗੁਣਾਂ ਦਾ ਧਾਰਨੀ ਹੋਣਾ, ਇਹੋ ਜੀਵਨ ਰਸਦਾਇਕ ਦੱਸਦੇ ਹਨ। ਹੋਰ ਪਦਾਰਥਕ ਲਗਨਾਂ ਵਾਲਾ ਜੀਵਨ ਫਿੱਕਾ ਤੇ ਉਸ ਦਾ ਅੰਤ ਨਿਸਫਲਤਾ ਹੈ। ਜਿਵੇਂ ਫਿਟਿਆ ਦੁੱਧ ਅਕਾਰਥ ਹੁੰਦਾ ਹੈ, ਅਜਿਹੇ ਜੀਵਨ ਨੂੰ ਦਰਗਾਹੇ ਭੀ ਫਿਟਕਾਰਾਂ ਮਿਲਦੀਆਂ ਹਨ। ਇਸ ਲਈ ਆਪ ਫ਼ੁਰਮਾਨ ਕਰਦੇ ਹਨ:

ਹੇ ਪਿਆਰਿਓ! ਹਰੀ ਦੇ ਗੁਣ ਗਾਉ, ਜੋ ਸਾਰਿਆਂ ਰਸਾਂ ਦਾ ਰਸ ਰੂਪ ਹੈ।

•

### ਸੂਚਨਾ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ, ਜੋ ਇਸ ਵੇਲੇ ਕਰਤਾਰ ਪੁਰ ਵਿਚ ਵਿਦਮਾਨ ਹੈ। ਇਸ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਤੇ ਭਗਤਾਂ ਦੀ ਬਾਣੀ ਹੈ। ਮਗਰੋਂ ਛੇਵੇਂ, ਸੱਤਵੇਂ ਤੇ ਅੱਠਵੇਂ ਪਾਤਸ਼ਾਹ ਜੀ ਨੇ ਬਾਣੀ ਨਹੀਂ ਰਚੀ, ਪਰ ਨੌਂਵੇਂ ਪਾਤਸ਼ਾਹ ਜੀ ਨੇ ਬਾਣੀ ਉਚਾਰੀ ਸੀ, ਜੋ ਬੀੜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਾੜ੍ਹੀ। ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤ ਸਮਾਉਣ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਕਰਤਾਰਪੁਰੋਂ ਪੰਚਮ ਪਾਤਸ਼ਾਹ ਵਾਲੀ ਆਦਿ ਬੀੜ ਮੰਗ ਭੇਜੀ ਸੀ, ਪਰ ਜਿਨ੍ਹਾਂ ਪਾਸ ਸੀ, ਉਨ੍ਹਾਂ ਦੇਣ ਤੋਂ ਇਨਕਾਰ ਕਰ ਦਿੱਤਾ, ਜਿਸ ਕਰ ਕੇ ਨੌਂਵੇਂ ਪਾਤਸ਼ਾਹ ਜੀ ਦੀ ਬਾਣੀ ਉਸ ਵਿਚ ਨਹੀਂ ਚੜ੍ਹੀ। ਪਰ ਗੁਰੂ ਗੋਬਿੰਦ ਸਿੰਘ ਜੀ, ਗੁਰ-ਗੱਦੀ ਦੇ ਮਾਲਕ ਜੀ ਦੀ ਆਗਿਆ ਪਾ ਕੇ ਭਾਈ ਬੰਨੋ ਸਾਹਿਬ ਜੀ ਦੀ ਬੀੜ ਦੇ ਅੰਤ ਮਹਲਾ ੯ ਦੀ ਸਾਰੀ ਬਾਣੀ ਵੱਖਰੀ ਸੈਂਚੀ ਵਿਚ ਲਿਖ ਕੇ ਸ਼ਾਇਦ ਇਸੇ ਵੇਲੇ ਹੀ ਜੋੜ ਲਈ ਗਈ ਸੀ। ਫਿਰ ਭਾਈ ਬੰਨੋ ਸਾਹਿਬ ਜੀ ਦੀ ਬੀੜ ਦਾ ਉਤਾਰਾ ਕਰਨ ਵਾਲਿਆਂ ਲਿਖਾਰੀਆਂ ਨੇ ਆਪਣੇ ਆਪ ਆਪਣੀ ਸਮਝ ਅਨੁਸਾਰ ਬੀੜ ਵਿਚ ਥਾਂ ਪਰ ਥਾਂ ਮ: ੯ ਦੇ ਸ਼ਬਦ ਚਾੜ੍ਹ ਲਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੇ ਸਾਹਿਬ ਜਦ ਸੰਪੂਰਨ ਬੀੜ ਦਾ ਅੰਤਮ ਸਰੂਪ ਤਿਆਰ ਕੀਤਾ ਤਾਂ ਮਹਲਾ ੯ ਦੀ ਸਾਰੀ ਬਾਣੀ ਦਾ ਆਖ਼ਰੀ ਤੇ ਅੰਤਮ ਸ਼ੁੱਧ ਪਾਠ, ਸ਼ੁੱਧ ਤਰਤੀਬ ਵਿਚ ਥਾਂ ਪਰ ਥਾਂ ਸ਼ਾਮਲ ਕੀਤਾ। ਇਸੇ ਬੀੜ ਨੂੰ (ਜਿਸ ਨੂੰ ਦਮਦਮੀ ਬੀੜ ਕਿਹਾ ਜਾਂਦਾ ਹੈ।) ਕਲਗੀਧਰ ਪਾਤਸ਼ਾਹ ਜੀ ਨੇ ਨੰਦੇੜ ਵਿਖੇ ਜੋਤੀ ਜੋਤ ਸਮਾਉਣ ਵੇਲੇ ਗੁਰਤਾ-ਗੱਦੀ ਪਰ ਸਥਾਪਨ ਕੀਤਾ ਤੇ ਪੰਥ ਵਿਚ ਫਿਰ ਇਸੇ ਅੰਤਮ ਸਰੂਪ ਦਾ ਪ੍ਰਚਾਰ ਪਸਰਿਆ। ਸੋ, ਨੌਂਵੇਂ ਪਾਤਸ਼ਾਹ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਪ੍ਰਮਾਣੀਕ ਹਿੱਸਾ ਹੈ।

## ਰਾਗੁ ਗਉੜੀ ਮਹਲਾ ੯ ॥

## ੧ੴ ਸਤਿਗੁਰ ਪ੍ਰਸਾਦਿ ॥

**੧. ਸਾਧੋ ਮਨ ਕਾ ਮਾਨੁ ਤਿਆਗਉ ॥**
**੨. ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ**
**ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥**
**੩. ਸੁਖੁ ਦੁਖੁ ਦੋਨੋ ਸਮ ਕਰਿ ਜਾਨੈ**
**ਅਉਰੁ ਮਾਨੁ ਅਪਮਾਨਾ ॥**
**੪. ਹਰਖ ਸੋਗ ਤੇ ਰਹੈ ਅਤੀਤਾ**
**ਤਿਨਿ ਜਗਿ ਤਤੁ ਪਛਾਨਾ ॥੧॥**
**੫. ਉਸਤਤਿ ਨਿੰਦਾ ਦੋਊ ਤਿਆਗੈ**
**ਖੋਜੈ ਪਦੁ ਨਿਰਬਾਨਾ ॥**
**੬. ਜਨ ਨਾਨਕ ਇਹੁ ਖੇਲੁ ਕਠਨੁ ਹੈ**
**ਕਿਨਹੂੰ ਗੁਰਮੁਖਿ ਜਾਨਾ ॥੨॥੧॥**

***ਪਦ ਅਰਥ :*** ਸਾਧੋ—ਹੇ ਸੰਤ ਜਨੋਂ। ਤਿਆਗਉ—ਤਿਆਗ ਦਿਓ। ਤਾ ਤੇ—ਉਸ ਤੋਂ। ਅਹਿ—ਦਿਨ। ਨਿਸਿ—ਰਾਤ। ਸਮ—ਬਰਾਬਰ; ਇਕੋ ਜਿਹੇ। ਸੰਗਤਿ ਦੁਰਜਨ ਕੀ—ਖੋਟੇ ਮਨੁੱਖਾਂ ਦੀ ਸੰਗਤ। ਮਾਨੁ—ਆਦਰ। ਅਪਮਾਨਾ—ਨਿਰਾਦਰੀ। ਹਰਖ—ਖ਼ੁਸ਼ੀ। ਸੋਗ—ਗ਼ਮ। ਅਤੀਤਾ—ਪਰ੍ਹੇ, ਵਿਰਕਤ, ਨਿਰਲੇਪ, ਅਲੱਗ। ਤਿਨਿ—ਉਸ ਮਨੁੱਖ ਨੇ। ਜਗਿ ਤਤੁ—ਇਸ ਜਗਤ ਵਿਚ ਤੱਤ ਨੂੰ ਜ਼ਿੰਦਗੀ ਦਾ ਰਾਜ਼, ਅਸਲੀਅਤ। ਉਸਤਤਿ—ਖ਼ੁਸ਼ਾਮਦ। ਪਦੁ—ਦਰਜਾ, ਆਤਮਕ ਅਵਸਥਾ। ਨਿਰਬਾਨਾ—ਵਾਸ਼ਨਾ ਰਹਿਤ, ਭਾਵ ਦੁੱਖ-ਸੁਖ, ਮਾਨ-ਅਪਮਾਨ, ਹਰਖ-ਸੋਗ ਤੋਂ ਉਪਰਲੀ ਦਸ਼ਾ, ਤੁਰੀਆ ਪਦ, ਸਾਰੀਆਂ ਦਸ਼ਾਂ ਤੋਂ ਉੱਪਰ ਯਥਾਰਥ (ਵਿਚ ਟਿਕਾਉ) ਬ੍ਰਹਮ ਪ੍ਰਾਪਤੀ।

### ਅਰਥ :

ਪ੍ਰ: ਕਿਉਂ ਹਜ਼ੂਰ ਜੀਓ! ਜਿਵੇਂ ਗ੍ਰਿਹਸਤੀਆਂ ਨੂੰ ਬਾਣੀ ਵਿਚ ਉਪਦੇਸ਼ ਦਿੱਤਾ ਗਿਆ ਹੈ, ਕੀ ਇਸੇ ਤਰ੍ਹਾਂ ਸਾਧੂਆਂ ਨੂੰ ਭੀ ਆਪ ਦਾ ਉਚੇਚਾ ਉਪਦੇਸ਼ ਹੈ?

ਉ: ਹਾਂ! ਜ਼ਰੂਰ, ਆਪ ਜੀ ਇਸ ਸ਼ਬਦ ਵਿਚ ਸਾਧੂਆਂ ਨੂੰ ਸਨਮੁਖ ਹੋ ਉਪਦੇਸ਼ ਕਰਦੇ ਹਨ ਕਿ:

੧. ਹੇ ਸਾਧੂ ਜਨੋ! ਤੁਸੀਂ ਆਪਣੇ ਮਨ ਵਿੱਚੋਂ ਮਾਣ ਛੱਡ ਦਿਓ। ਅਤੇ:

੨. ਖੋਟੇ ਆਦਮੀਆਂ ਦੀ ਸੰਗਤ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਤੋਂ ਦਿਨੇ ਰਾਤ ਦੂਰ ਭੱਜਦੇ ਰਹੋ।੧।ਰਹਾਉ।

੩. ਹੇ ਸੰਤ ਜਨੋ! ਜੋ ਆਦਮੀ ਸੁਖ ਅਤੇ ਦੁੱਖ ਦੋਹਾਂ ਨੂੰ ਇਕੋ ਜਿਹਾ ਜਾਣਦਾ ਹੈ ਅਤੇ ਜਿਹੜਾ ਆਦਰ ਤੇ ਨਿਰਾਦਰੀ ਨੂੰ ਭੀ ਇਕ ਸਮਾਨ ਸਮਝਦਾ ਹੈ। ਭਾਵ ਜੇ ਕੋਈ ਉਸ ਦਾ ਆਦਰ ਕਰੇ ਤਾਂ ਭੀ ਪ੍ਰਵਾਹ ਨਹੀਂ ਅਤੇ ਜੇ ਕੋਈ ਨਿਰਾਦਰੀ ਕਰੇ ਤਾਂ ਭੀ ਕੋਈ ਖੋਭ ਨਹੀਂ।

੪. ਹੇ ਸੰਤੋ! ਜੋ ਮਨੁੱਖ ਖ਼ੁਸ਼ੀ ਤੇ ਗ਼ਮੀ ਦੋਹਾਂ ਤੋਂ ਨਿਰਲੇਪ

ਰਹਿੰਦਾ ਹੈ, ਭਾਵ ਜੋ ਖ਼ੁਸ਼ੀ ਦੇ ਵੇਲੇ ਹੰਕਾਰ 'ਚ ਨਹੀਂ ਆਉਂਦਾ ਅਤੇ ਗ਼ਮੀ ਦੇ ਵਕਤ ਘਬਰਾਉਂਦਾ ਨਹੀਂ, ਉਸ ਨੇ ਜਗਤ ਵਿਚ ਤੱਤ ਵਸਤੂ ਨੂੰ ਪਛਾਣ ਲਿਆ ਹੈ, ਇਉਂ ਜਾਣੋ ਕਿ ਉਹ ਪਰਮਾਤਮਾ ਨੂੰ ਪਛਾਣ ਲੈਂਦਾ ਹੈ।੧।

੫. ਹੇ ਸੰਤ ਜਨੋ! ਸਮਝ ਲਓ ਕਿ ਉਸ ਨੇ ਅਸਲੀਅਤ ਨੂੰ ਲਭ ਲਿਆ ਹੈ, ਜਿਹੜਾ ਨਾ ਹੀ ਕਿਸੇ ਦੀ ਨਾਜਾਇਜ਼ ਖ਼ੁਸ਼ਾਮਦ ਕਰਦਾ ਹੈ ਅਤੇ ਨਾ ਹੀ ਕਿਸੇ ਦੀ ਨਿੰਦਾ। ਉਹ ਸਦਾ ਹੀ ਤੁਰੀਆ ਪਦ ਦੀ ਖੋਜ ਵਿਚ ਲੱਗਾ ਰਹਿੰਦਾ ਹੈ।

੬. ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਭਾਈਓ! ਇਹ ਜੀਵਨ-ਖੇਡ ਖੇਡਣੀ ਬੜੀ ਹੀ ਮੁਸ਼ਕਿਲ ਹੈ, ਪਰ ਕੋਈ ਵਿਰਲਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਇਸ ਨੂੰ ਸਮਝਦਾ ਹੈ।੨।੧।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਗੁਰਮਤਿ ਦੀ ਨਿਰਬਾਣ ਪਦਵੀ ਦਾ ਆਦਰਸ਼ ਦਰਜ ਕੀਤਾ ਹੈ। ਭਾਵੇਂ ਹਜ਼ੂਰ ਦਾ ਉਪਦੇਸ਼ ਤਾਂ ਸਾਰਿਆਂ ਲਈ ਇਕ ਸਮਾਨ ਹੈ, ਪਰ ਇਸ ਮਹਾਂਵਾਕ ਵਿਚ ਸਾਧੂਆਂ ਨੂੰ ਮੁੱਖ ਰੱਖਦਿਆਂ ਉਪਦੇਸ਼ ਦਿੱਤਾ ਗਿਆ ਹੈ।

## ਗਉੜੀ ਮਹਲਾ ੯ ॥

**੧. ਸਾਧੋ ਰਚਨਾ ਰਾਮ ਬਨਾਈ ॥**
**੨. ਇਕਿ ਬਿਨਸੈ ਇਕ ਅਸਥਿਰੁ ਮਾਨੈ**
**ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥**
**੩. ਕਾਮ ਕ੍ਰੋਧ ਮੋਹ ਬਸਿ ਪ੍ਰਾਨੀ**
**ਹਰਿ ਮੂਰਤਿ ਬਿਸਰਾਈ ॥**
**੪. ਝੂਠਾ ਤਨੁ ਸਾਚਾ ਕਰਿ ਮਾਨਿਓ**
**ਜਿਉ ਸੁਪਨਾ ਰੈਨਾਈ ॥੧॥**
**੫. ਜੋ ਦੀਸੈ ਸੋ ਸਗਲ ਬਿਨਾਸੈ**
**ਜਿਉ ਬਾਦਰ ਕੀ ਛਾਈ ॥**
**੬. ਜਨ ਨਾਨਕ ਜਗੁ ਜਾਨਿਓ ਮਿਥਿਆ**
**ਰਹਿਓ ਰਾਮ ਸਰਨਾਈ ॥੨॥੨॥**

***ਪਦ ਅਰਥ :*** ਇਕਿ—ਕੋਈ ਮਨੁੱਖ। ਬਿਨਸੈ—ਮਰਦਾ ਹੈ। ਅਸਥਿਰੁ—ਸਦਾ ਕਾਇਮ ਰਹਿਣ ਵਾਲਾ। ਮਾਨੈ—ਮੰਨਦਾ ਹੈ, ਸਮਝਦਾ ਹੈ। ਲਖਿਓ ਨ ਜਾਈ—ਜਾਣਿਆ ਨਹੀਂ ਜਾ ਸਕਦਾ। ਬਸਿ—ਵਸ ਵਿਚ। ਹਰਿ ਮੂਰਤਿ—ਹਰੀ ਮੂਰਤੀ, ਪਰਮਾਤਮਾ ਦੀ ਹਸਤੀ। ਰੈਨਾਈ—ਰਾਤ ਦਾ, ਰਾਤ ਨੂੰ। ਬਾਦਰ—ਬੱਦਲ। ਛਾਈ—ਛਾਂ। ਮਿਥਿਆ—ਨਾਸਵੰਤ, ਝੂਠਾ, ਭਾਵ ਜੋ ਹੋਵੇ ਤਾਂ ਅਸਤਿ, ਪਰ ਸਤਿ ਪ੍ਰਤੀਤ ਹੋਵੇ। ਰਹਿਓ—ਟਿਕਿਆ ਰਹਿੰਦਾ ਹੈ।

### *ਅਰਥ :*

ਪ੍ਰ: ਗੁਰਦੇਵ ਜੀਉ! ਇਸ ਜਗਤ ਰਚਨਾ ਬਾਰੇ ਕੋਈ ਆਪਣੀ ਵੀਚਾਰ ਪ੍ਰਗਟ ਕਰੋ।

ਉ: ੧. ਹੇ ਸੰਤ ਜਨੋ! ਇਹ ਜਗਤ ਦੀ ਰਚਨਾ ਤਾਂ ਰਾਮ ਨੇ ਹੀ ਰਚੀ ਹੈ, ਪਰ ਇਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ, ਕਿਉਂਕਿ ਇਹ ਰਚਨਾ ਅਸਚਰਜ ਹੈ।

ਪ੍ਰ: ਕਿਉਂ ਜੀ! ਅਸਚਰਜ ਕਹਿਣ ਤੋਂ ਆਪ ਜੀ ਦਾ ਕੀ ਭਾਵ ਹੈ?

ਉ: ੨. ਹੇ ਸਾਧੂ ਜਨੋ! ਤੱਕੋ, ਇਸ ਅਸਚਰਜ ਰਚਨਾ ਵਿਚ ਇਕ ਮਨੁੱਖ ਤਾਂ ਮਰਦਾ ਹੈ; ਪਰ ਦੂਜਾ ਆਦਮੀ ਉਸ ਨੂੰ ਮਰਦਿਆਂ ਵੇਖ ਕੇ ਆਪਣੇ ਆਪ ਨੂੰ ਇਥੇ ਸਦਾ ਕਾਇਮ ਰਹਿਣ ਵਾਲਾ ਮੰਨੀਂ ਬੈਠਾ ਹੈ। ਇਹੋ ਇਕ ਅਸਚਰਜ ਗੱਲ ਹੈ, ਜੋ ਸਮਝੀ ਨਹੀਂ ਜਾ ਸਕਦੀ।੧।ਰਹਾਉ।

ਪ੍ਰ: ਸਾਈਂ ਜੀ! ਇਹ ਦੱਸੋ, ਇਸ ਅਸਚਰਜ ਰਚਨਾ ਦੇ ਕਰਤੇ ਪਰਮੇਸ਼ਰ ਨੂੰ ਇਹ ਜੀਵ ਕਿਉਂ ਭੁਲਾਈ ਬੈਠਾ ਹੈ?

ਉ: ੩. ਹੇ ਸੰਤ ਜਨੋ! ਇਸ ਦਾ ਇਕੋ ਹੀ ਕਾਰਣ ਹੈ ਕਿ ਇਹ ਜੀਵ ਕਾਮ, ਕ੍ਰੋਧ ਅਤੇ ਮੋਹ ਆਦਿ ਦੂਤਾਂ ਦੇ ਹਰ ਵਕਤ ਹੀ ਕਾਬੂ ਆਇਆ ਰਹਿੰਦਾ ਹੈ, ਇਸੀ ਕਰਕੇ ਇਹ ਵਾਹਿਗੁਰੂ ਦੀ ਹਸਤੀ ਨੂੰ ਭੁਲਾਈ ਬੈਠਾ ਹੈ।

੪. ਹੇ ਸਾਧੂ ਜਨੋ! ਇਸ ਜੀਵ ਵਿਚ ਇਕ ਹੋਰ ਬਹੁਤ ਵੱਡੀ ਘਾਟ ਹੈ, ਉਹ ਇਹ ਕਿ ਸਰੀਰ ਝੂਠਾ ਹੈ, ਪਰ ਇਸ ਨੇ ਇਸ ਨੂੰ ਸਦਾ ਹੀ ਕਾਇਮ ਰਹਿਣ ਵਾਲਾ ਸੱਚਾ ਸਮਝ ਲਿਆ ਹੈ। ਜਿਵੇਂ ਰਾਤ ਵੇਲੇ ਸੁੱਤਿਆਂ ਜਿਹੜਾ ਸੁਪਨਾ ਆਉਂਦਾ ਹੈ, ਹੈ ਤਾਂ ਉਹ ਸੁਪਨਾ ਝੂਠਾ, ਪਰ ਕੋਈ ਆਦਮੀ ਨੀਂਦ ਦੀ ਹਾਲਤ ਵਿਚ ਉਸ ਨੂੰ ਸੱਚੀ ਵਾਪਰ ਰਹੀ ਵਾਰਤਾ ਸਮਝ ਬੈਠੇ।੧।

ਪ੍ਰ: ਹੇ ਗੁਰਦੇਵ ਜੀਉ! ਪਰ ਇਸ ਬਾਰੇ ਤੁਹਾਡੇ ਵੀਚਾਰ ਕੀ ਹਨ?

ਉ: ੫. ਹੇ ਸੰਤ ਜਨੋ! ਅਸਲ ਵਿਚ ਗੁਰਮਤਿ ਦੀ ਸੱਚੀ ਵੀਚਾਰ ਤਾਂ ਇਹੋ ਹੈ, ਜਿਵੇਂ ਬੱਦਲਾਂ ਦੀ ਛਾਂ ਅਸੀਂ ਵੇਖਦੇ ਹਾਂ, ਇਹ ਸਦਾ ਇਕੋ ਥਾਂ ਟਿਕੀ ਨਹੀਂ ਰਹਿ ਸਕਦੀ, ਤਿਵੇਂ ਹੀ ਜੋ ਕੁਝ ਵੀ ਇਸ ਜਗਤ ਵਿਚ ਦਿੱਸ ਰਿਹਾ ਹੈ, ਇਹ ਸੱਭ ਕੁਝ ਆਪੋ ਆਪਣੇ ਸਮੇਂ ਸਿਰ ਨਾਸ ਹੁੰਦਾ ਜਾ ਰਿਹਾ ਹੈ।

ਪ੍ਰ: ਸਾਈਂ ਜੀ! ਕੀ ਕੋਈ ਅਜਿਹਾ ਮਨੁੱਖ ਭੀ ਹੈ, ਜੋ ਸਦਾ ਹੀ ਪਰਮੇਸ਼ਰ ਦੀ ਸ਼ਰਨ ਵਿਚ ਪਿਆ ਰਹਿੰਦਾ ਹੋਵੇ?

ਉ: ੬. ਹਾਂ! ਜ਼ਰੂਰ, ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਸ ਮਨੁੱਖ ਨੇ ਇਸ ਜਗਤ ਨੂੰ ਨਾਸਵੰਤ ਸਮਝ ਲਿਆ ਹੈ, ਉਹ ਫਿਰ ਸਦਾ ਹੀ ਉਸ ਸੱਚੇ ਪਰਮੇਸ਼ਰ ਦੀ ਸ਼ਰਨ ਪਿਆ ਰਹਿੰਦਾ ਹੈ।੨।੨।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਇਹ ਸਿਧਾਂਤ ਲਿਖਦੇ ਹਨ ਕਿ ਮਨੁੱਖ ਨੂੰ ਕਾਮ, ਕ੍ਰੋਧ ਤੇ ਲੋਭ ਦੇ ਵਸ ਵਿਚ ਪਿਆਂ ਕਰਕੇ ਇਹ ਝੂਠਾ ਜਗਤ ਸੱਚਾ ਲੱਗਦਾ ਹੈ। ਜੇ ਕਦੀ ਇਹ ਇਨ੍ਹਾਂ ਦੇ ਕਾਬੂ ਵਿਚੋਂ ਨਿਕਲੇ ਤਾਂ ਫਿਰ ਇਸ ਨੂੰ ਇਹ ਅਸਤਿ ਸੰਸਾਰ ਝੂਠਾ ਪ੍ਰਤੀਤ ਹੋ ਸਕਦਾ ਹੈ ਅਤੇ ਮਨੁੱਖ ਤਾਹੀਓਂ ਉਸ ਪਾਰਬ੍ਰਹਮ ਨਾਲ ਜੁੜਨ ਦਾ ਯਤਨ ਕਰਦਾ ਹੈ। ਉਹ ਯਤਨ ਕੀ ਹੈ? ਉਹ ਹੈ ਪਰਮੇਸ਼ਰ ਦੀ ਸ਼ਰਨ ਪੈ ਜਾਣਾ।

ਜੋ ਸ਼ਰਨ ਵਿਚ ਪੈ ਕੇ ਆਪਣਾ ਜੀਵਨ ਬਤੀਤ ਕਰਦੇ ਹਨ, ਉਹ ਫਿਰ ਇਸ ਝੂਠੇ ਜਗਤ ਨੂੰ ਸੱਚਾ ਜਾਣ ਕੇ ਭੁਲੇਖੇ ਵਿਚ ਨਹੀਂ ਪੈਂਦੇ।

## ਗਉੜੀ ਮਹਲਾ ੯ ॥

**੧. ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥**
**੨. ਅਹਿਨਿਸਿ ਮਗਨੁ ਰਹੈ ਮਾਇਆ ਮੈ**
**ਕਹੁ ਕੈਸੇ ਗੁਨ ਗਾਵੈ ॥੧॥ ਰਹਾਉ ॥**
**੩. ਪੂਤ ਮੀਤ ਮਾਇਆ ਮਮਤਾ ਸਿਉ**
**ਇਹ ਬਿਧਿ ਆਪੁ ਬੰਧਾਵੈ ॥**
**੪. ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ**
**ਦੇਖਿ ਤਾਸਿ ਉਠਿ ਧਾਵੈ ॥੧॥**
**੫. ਭੁਗਤਿ ਮੁਕਤਿ ਕਾ ਕਾਰਨੁ ਸੁਆਮੀ**
**ਮੂੜ ਤਾਹਿ ਬਿਸਰਾਵੈ ॥**
**੬. ਜਨ ਨਾਨਕ ਕੋਟਨ ਮੈ ਕੋਊ**
**ਭਜਨੁ ਰਾਮ ਕੋ ਪਾਵੈ ॥੨॥੩॥**

***ਪਦ ਅਰਥ :*** ਕਉ—ਨੂੰ। ਮਗਨੁ—ਮਸਤ। ਮੈ—ਮਹਿ, ਵਿਚ। ਕਹੁ—ਦੱਸ। ਮਮਤਾ—ਅਪਣੱਤ। ਮ੍ਰਿਗ—ਹਰਨ। ਤ੍ਰਿਸਨਾ—ਤ੍ਰੇਹ, ਪਿਆਸ। ਮ੍ਰਿਗ ਤ੍ਰਿਸਨਾ—ਠਗਨੀਰਾ, ਜਿਵੇਂ ਰੇਤਲੇ ਥਾਂ, ਦੁਪਹਿਰ ਨੂੰ ਖ਼ਿਆਲੀ ਪਾਣੀ, ਜੋ ਹਰਨ ਨੂੰ ਤ੍ਰੇਹ ਵੇਲੇ ਆਪਣੇ ਪਿੱਛੇ ਭਜਾਈ ਫਿਰਦਾ ਹੈ, ਉਹ ਚਮਕਦੀ ਰੇਤ ਹਰਨ ਨੂੰ ਪਾਣੀ ਜਾਪਦੀ ਹੈ, ਉਹ ਪੀਣ ਲਈ ਦੌੜਦਾ ਹੈ, ਪਾਣੀ ਵਾਲਾ ਝੌਲਾ ਉਸ ਨੂੰ ਅਗਾਂਹ-ਅਗਾਂਹ ਭਜਾਈ ਜਾਂਦਾ ਹੈ, ਭਟਕ ਭਟਕ ਮਰਦਾ ਰਹਿੰਦਾ ਹੈ, ਤਿਵੇਂ ਭੋਗ ਸੱਚੇ ਪ੍ਰਤੀਤ ਹੁੰਦੇ ਹਨ, ਪਰ ਹੈਨ ਝੂਠੇ। ਦੇਖਿ—ਦੇਖ ਕੇ। ਤਾਸਿ ਉਠਿ—ਤਿਸ (ਵੱਲ) ਉੱਠ ਕੇ। ਧਾਵੈ—ਦੌੜਦਾ ਹੈ। ਭੁਗਤਿ—ਦੁਨੀਆਂ ਦੇ ਭੋਗ। ਮੁਕਤਿ—ਮੋਖ। ਮੂੜ—ਮੂਰਖ ਮਨੁੱਖ। ਤਾਹਿ—ਉਸ ਨੂੰ। ਕੋਟਨ ਮੈ—ਕਰੋੜਾਂ ਵਿਚ। ਕੋਊ—ਕੋਈ ਵਿਰਲਾ।

***ਅਰਥ :***

ਪ੍ਰ: ਹੇ ਦਾਤਾਰ ਜੀਉ! ਇਹ ਜੀਵ ਉਸ ਉਪਕਾਰੀ ਪਰਮੇਸ਼ਰ ਦੇ ਗੁਣ ਕਿਉਂ ਨਹੀਂ ਗਾਉਂਦਾ?

ਉ: ੧. ਹੇ ਭਾਈਓ! ਉਹ ਇਸ ਲਈ ਕਿ ਪਹਿਲਾਂ ਤਾਂ ਇਸ ਮਨੁੱਖ ਨੂੰ ਉਸ ਪਰਮਾਤਮਾ ਦੀ ਸਿਫ਼ਤਿ ਆਪਣੇ ਮਨ ਵਿਚ ਵਸਾਉਣੀ ਨਹੀਂ ਆਉਂਦੀ ਅਤੇ ਦੂਜਾ ਇਹ:

੨. ਦਿਨੇ ਰਾਤ ਮਾਇਆ ਵਿਚ ਮਸਤ ਰਹਿੰਦਾ ਹੈ, ਫਿਰ ਦੱਸੋ ਇਹ ਜੀਵ ਪਰਮੇਸ਼ਰ ਦੇ ਗੁਣ ਕਿਵੇਂ ਗਾ ਸਕਦਾ ਹੈ, ਭਾਵ ਨਹੀਂ ਗਾ ਸਕਦਾ।੧।ਰਹਾਉ।

੩. ਫਿਰ ਇਹ ਪੁੱਤਰ, ਮਿੱਤਰ ਅਤੇ ਮਾਇਆ ਦੀ ਮੋਹ ਮਮਤਾ ਵਿਚ ਸਦਾ ਹੀ ਬੱਝਾ ਰਹਿੰਦਾ ਹੈ। ਭਾਵ ਇਹ ਆਪਣੇ ਆਪ ਨੂੰ ਅਪਣੱਤ ਦੇ ਬੰਧਨੀਂ ਵਿਚ ਬੰਨ੍ਹੀ ਰੱਖਦਾ ਹੈ।

੪. ਹੇ ਭਾਈਓ! ਇਹ ਜਗਤ ਤਾਂ ਝੂਠਾ ਹੈ, ਜਿਵੇਂ ਮ੍ਰਿਗ-ਤ੍ਰਿਸ਼ਨਾ ਦਾ ਪਾਣੀ ਹੁੰਦਾ ਹੈ; ਪਰ ਇਹ ਇਸ ਨੂੰ ਸੱਚਾ ਜਾਣ ਕੇ ਉਸ ਦੇ ਮਗਰ ਉੱਠ ਭੱਜਦਾ ਹੈ ਅਤੇ ਭਟਕ ਭਟਕ ਕੇ ਮਰ ਜਾਂਦਾ ਹੈ, ਤਿਵੇਂ ਮਨੁੱਖ ਇਸ ਜਗਤ ਨੂੰ ਸਤਿ ਜਾਣ ਕੇ ਇਸ ਦੇ ਪਦਾਰਥਾਂ ਵੱਲ ਭੱਜਦਾ ਹੈ। ਆਖ਼ਰ ਮੌਤ ਦੇ ਵਸ ਜਾ ਪੈਂਦਾ ਹੈ।੧।

੫. ਇਸ ਝੂਠੇ ਜਗਤ ਦੇ ਭੁਲੇਖੇ ਵਿਚ ਇਹ ਮੂਰਖ ਪ੍ਰਾਣੀ ਉਸ ਸੱਚੇ ਮਾਲਕ ਨੂੰ ਭੁਲਾ ਦੇਂਦਾ ਹੈ, ਜਿਹੜਾ ਸੰਸਾਰ ਦੇ ਭੋਗਾਂ ਦਾ ਦਾਤਾ ਭੀ ਹੈ ਅਤੇ ਅੰਤ ਨੂੰ ਮੁਕਤੀ ਭੀ ਦੇਣ ਵਾਲਾ ਹੈ।

ਪ੍ਰ: ਕਿਉਂ ਸਾਈਂ ਜੀ! ਐਸੇ ਦਾਤਾਰ ਦਾ ਸਾਰੇ ਭਜਨ ਕਿਉਂ ਨਹੀਂ ਕਰਦੇ?

ਉ: ੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਹ ਗੱਲ ਕਿਸੇ ਦੇ ਆਪਣੇ ਵੱਸ ਦੀ ਨਹੀਂ। ਉਹ ਅਜਿਹਾ ਮਨੁੱਖ ਕਰੋੜਾਂ ਵਿਚੋਂ ਕੋਈ ਇਕ ਹੁੰਦਾ ਹੈ, ਜੋ ਉਸ ਵਾਹਿਗੁਰੂ ਦਾ ਭਜਨ ਪ੍ਰਾਪਤ ਕਰਦਾ ਹੈ। ਭਾਵ ਇਹ ਦਾਤ ਉਸ ਕਰਤਾਰ ਦੇ ਆਪਣੇ ਵਸ ਵਿਚ ਹੈ, ਜੋ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦੀ ਹੈ।

***ਭਾਵਾਰਥ :*** ਹਜ਼ੂਰ ਇਸ ਸ਼ਬਦ ਵਿਚ ਇਹ ਸਿਧਾਂਤ ਲਿਖਦੇ ਹਨ ਕਿ ਇਸ ਜੀਵ ਨੂੰ ਪਰਮੇਸ਼ਰ ਵਲੋਂ ਭੁਲਾ ਦੇਣ ਦਾ ਇਕੋ ਹੀ ਕਾਰਣ ਇਸ ਝੂਠੀ ਮਾਇਆ ਦੀ ਮਮਤਾ ਹੈ।

## ਗਉੜੀ ਮਹਲਾ ੯ ॥

**੧. ਸਾਧੋ ਇਹੁ ਮਨੁ ਗਹਿਓ ਨ ਜਾਈ ॥**
**੨. ਚੰਚਲ ਤ੍ਰਿਸਨਾ ਸੰਗਿ ਬਸਤੁ ਹੈ**
**ਯਾ ਤੇ ਥਿਰੁ ਨ ਰਹਾਈ ॥੧॥ ਰਹਾਉ ॥**
**੩. ਕਠਨ ਕਰੋਧ ਘਟ ਹੀ ਕੇ ਭੀਤਰਿ**
**ਜਿਹ ਸੁਧਿ ਸਭ ਬਿਸਰਾਈ ॥**
**੪. ਰਤਨੁ ਗਿਆਨੁ ਸਭ ਕੋ ਹਿਰਿ ਲੀਨਾ**
**ਤਾ ਸਿਉ ਕਛੁ ਨ ਬਸਾਈ ॥੧॥**
**੫. ਜੋਗੀ ਜਤਨ ਕਰਤ ਸਭਿ ਹਾਰੇ**
**ਗੁਨੀ ਰਹੇ ਗੁਨ ਗਾਈ ॥**
**੬. ਜਨ ਨਾਨਕ ਹਰਿ ਭਏ ਦਇਆਲਾ**
**ਤਉ ਸਭ ਬਿਧਿ ਬਨਿ ਆਈ ॥੨॥੪॥**

***ਪਦ ਅਰਥ :*** ਗਹਿਓ ਨ ਜਾਈ—ਫੜਿਆ ਨਹੀਂ ਜਾਂਦਾ, ਭਾਵ ਵੱਸ ਵਿਚ ਨਹੀਂ ਆਉਂਦਾ। ਚੰਚਲ—ਕਦੇ ਨਾ ਟਿਕਣ ਵਾਲੀ, ਅਨੇਕਾਂ ਹਾਵ-ਭਾਵ ਕਰਨ ਵਾਲੀ। ਯਾ ਤੇ—ਇਸ ਕਾਰਣ। ਥਿਰੁ—ਸਦਾ ਟਿਕਣਾ। ਕਠਨ—ਕਰੜਾ, ਜਿਸ ਦਾ ਸਾਧਣਾ, ਵਸ ਕਰਨਾ ਔਖਾ ਹੈ। ਘਟ—ਹਿਰਦਾ। ਭੀਤਰਿ—ਅੰਦਰ। ਜਿਹ—ਜਿਸ ਕ੍ਰੋਧ ਨੇ। ਸੁਧਿ—ਸੂਝ, ਅਕਲ, ਹੋਸ਼। ਸਭ ਕੋ—ਹਰੇਕ ਜੀਵ ਦਾ। ਹਿਰਿ ਲੀਨਾ—ਚੁਰਾ ਲਿਆ ਹੈ। ਬਸਾਈ—ਵਸ, ਜ਼ੋਰ, ਪੇਸ਼, ਭਾਵ ਕੁਝ ਭੀ ਵੱਸ ਨਹੀਂ ਚਲਦਾ। ਸਿਉ—

ਨਾਲ। ਗੁਨੀ—ਗੁਣਵਾਨ, ਵਿਦਵਾਨ ਮਨੁੱਖ। ਰਹੇ—ਹਾਰ ਗਏ। ਸਭ ਬਿਧਿ—ਸਾਰੇ ਹੀ ਢੰਗ। ਸਭ ਬਿਧਿ ਬਨਿ ਆਈ—ਹਰੇਕ ਹੀ ਢੋ ਢੁਕ ਪਿਆ, ਸਫਲਤਾ ਦਾ।

*ਅਰਥ :*

੧. ਹੇ ਸਾਧਨਾ ਕਰਨ ਵਾਲੇ ਸਾਧੂ ਜਨੋਂ! ਸੁਣੋ, ਇਸ ਜੀਵ ਦਾ ਮਨ ਕਾਬੂ ਵਿਚ ਕਿਉਂ ਨਹੀਂ ਆਉਂਦਾ।

੨. ਇਸ ਦੇ ਨਾਲ ਚੰਚਲ ਤ੍ਰਿਸ਼ਨਾ ਹਰ ਵਕਤ ਹੀ ਵਸਦੀ ਰਹਿੰਦੀ ਹੈ, ਉਸੇ ਕਰਕੇ ਇਹ ਮਨ ਵੱਸ ਨਹੀਂ ਆਉਂਦਾ, ਹਰ ਵਕਤ ਚੰਚਲ ਹੀ ਰਹਿੰਦਾ ਹੈ।੧।ਰਹਾਉ।

੩. ਹੇ ਸੰਤੋ! ਹੋਰ ਸੁਣੋ, ਇਸ ਜੀਵ ਦੇ ਹਿਰਦੇ ਅੰਦਰ ਕਰੜਾ ਕ੍ਰੋਧ ਵਸਦਾ ਹੈ, ਜਿਸ ਨੇ ਇਸ ਜੀਵ ਦੀ ਸਾਰੀ ਹੀ ਮਤ ਮਾਰ ਦਿੱਤੀ ਹੋਈ ਹੈ।

੪. ਇਹ ਕ੍ਰੋਧ ਸਾਰਿਆਂ ਦੇ ਅੰਦਰੋਂ ਗਿਆਨ-ਰਤਨ ਨੂੰ ਚੁਰਾ ਲੈਂਦਾ ਹੈ ਅਤੇ ਇਸ ਕ੍ਰੋਧ ਨਾਲ ਕਿਸੇ ਦੀ ਭੀ ਪੇਸ਼ ਨਹੀਂ ਚਲਦੀ।੧।

ਪ੍ਰ: ਕਿਉਂ ਜੀ! ਜੋਗੀ ਲੋਕ ਤੇ ਵਿਦਵਾਨ ਤਾਂ ਇਸ ਮਨ ਨੂੰ ਕਾਬੂ ਕਰ ਹੀ ਲੈਂਦੇ ਹੋਣਗੇ?

ਉ: ੫. ਹੇ ਸਾਧੂ ਸੱਜਣੋ! ਸੁਣੋ, ਇਸ ਮਨ ਨੂੰ ਕਾਬੂ ਕਰਨ ਦੇ ਜਤਨ ਕਰਦੇ-ਕਰਦੇ ਜੋਗੀ ਲੋਕ ਥੱਕ ਗਏ ਅਤੇ ਹੋਰ ਵਿਦਵਾਨ ਆਦਮੀ ਆਪਣੀ ਵਿੱਦਿਆ ਦੀਆਂ ਵਡਿਆਈਆਂ ਕਰਦੇ-ਕਰਦੇ ਹਾਰ ਗਏ। ਇਸ ਲਈ ਹੇ ਸੰਤੋ! ਇਸ ਮਨ ਨੂੰ ਵਸ ਕਰਨ ਦੀ ਸਮਰੱਥਾ ਨਾ ਜੋਗ ਸਾਧਨਾ ਵਿਚ ਹੈ ਅਤੇ ਨਾ ਹੀ ਵਿੱਦਿਆ ਵਿਚ।

ਪ੍ਰ: ਕਿਉਂ ਸਾਈਂ ਜੀਉ! ਕੋਈ ਆਪ ਹੀ ਬਿਧੀ ਦੱਸੋ, ਜਿਸ ਦੁਆਰਾ ਇਹ ਚੰਚਲ ਮਨ ਕਾਬੂ ਆ ਸਕੇ?

ਉ: ੬. ਸ੍ਰੀ ਗੁਰੂ ਤੇਗ਼ ਬਹਾਦਰ ਜੀ ਫ਼ੁਰਮਾਉਂਦੇ ਹਨ—ਹੇ ਸੰਤ ਜਨੋ! ਸੁਣੋ, ਜਦੋਂ ਪ੍ਰਭੂ ਜੀ ਦਿਆਲੂ ਹੋ ਜਾਣ ਤਾਂ ਮਨ ਨੂੰ ਵਸ ਕਰਨ ਦੀਆਂ ਸਾਰੀਆਂ ਹੀ ਬਿਧਾਂ ਢੁੱਕ ਪੈਂਦੀਆਂ ਹਨ, ਭਾਵ ਮਨ ਦਾ ਵੱਸ ਆਉਣਾ ਉਸ ਪਰਮੇਸ਼ਰ ਦੀ ਕਿਰਪਾ ਦਾ ਹੀ ਸਦਕਾ ਹੈ।੨।੪।

***ਭਾਵਾਰਥ :*** ਗੁਰਦੇਵ ਜੀ ਇਸ ਸ਼ਬਦ ਵਿਚ ਇਹੋ ਸਿਧਾਂਤ ਦੱਸਦੇ ਹਨ ਕਿ ਹੇ ਭਾਈ! ਤ੍ਰਿਸ਼ਨਾ ਤੇ ਕ੍ਰੋਧ ਇਸ ਮਨ ਨੂੰ ਟਿਕਣ ਨਹੀਂ ਦੇਂਦੇ, ਨਾ ਹੀ ਇਸ ਨੂੰ ਗਿਆਨ-ਸ਼ੀਲ ਹੋਣ ਦੇਂਦੇ ਹਨ। ਇਸ ਲਈ ਮਨ ਗੁਰੂ ਦੀ ਮਿਹਰ ਨਾਲ ਹੀ ਟਿਕਦਾ ਹੈ ਅਤੇ ਕ੍ਰੋਧ ਵੀ ਬਖ਼ਸ਼ਸ਼ ਨਾਲ ਹੀ ਦੂਰ ਹੋ ਸਕਦਾ ਹੈ।

## ਗਉੜੀ ਮਹਲਾ ੯ ॥

**੧. ਸਾਧੋ ਗੋਬਿੰਦ ਕੇ ਗੁਨ ਗਾਵਉ ॥**
**੨. ਮਾਨਸ ਜਨਮੁ ਅਮੋਲਕੁ ਪਾਇਓ**
**ਬਿਰਥਾ ਕਾਹਿ ਗਵਾਵਉ ॥੧॥ ਰਹਾਉ ॥**
**੩. ਪਤਿਤ ਪੁਨੀਤ ਦੀਨ ਬੰਧ ਹਰਿ**
**ਸਰਨਿ ਤਾਹਿ ਤੁਮ ਆਵਉ ॥**
**੪. ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ**
**ਤੁਮ ਕਾਹੇ ਬਿਸਰਾਵਉ ॥੧॥**
**੫. ਤਜਿ ਅਭਿਮਾਨ ਮੋਹ ਮਾਇਆ ਫੁਨਿ**
**ਭਜਨ ਰਾਮ ਚਿਤੁ ਲਾਵਉ ॥**
**੬. ਨਾਨਕ ਕਹਤ ਮੁਕਤਿ ਪੰਥ ਇਹੁ**
**ਗੁਰਮੁਖਿ ਹੋਇ ਤੁਮ ਪਾਵਉ ॥੨॥੫॥**

***ਪਦ ਅਰਥ :*** ਗਾਵਉ—ਤੁਸੀਂ ਗਾਓ। ਪਾਇਓ—ਪਾਇਆ, ਲੱਭਾ। ਕਾਹੇ—ਕਿਉਂ। ਗਵਾਵਉ—ਗੁਆਂਦੇ ਹੋ। ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ। ਦੀਨ—ਗ਼ਰੀਬ। ਬੰਧ—ਸੰਬੰਧੀ। ਤਾਹਿ—ਉਸ ਦੀ। ਗਜ—ਹਾਥੀ। ਕੋ—ਦਾ। ਤ੍ਰਾਸੁ—ਡਰ। ਬਿਸਰਾਵਉ—ਭੁਲਾ ਰਹੇ ਹੋ। ਫੁਨਿ—ਮੁੜ, ਅਤੇ। ਲਾਵਉ—ਜੋੜੋ। ਮੁਕਤਿ—ਬੰਧਨਾਂ ਤੋਂ ਖ਼ਲਾਸੀ। ਪੰਥੁ—ਰਸਤਾ। ਗੁਰਮੁਖਿ ਹੋਇ—ਗੁਰਮੁਖ ਹੋ ਕੇ, ਗੁਰੂ ਦੀ ਸ਼ਰਨ ਪੈ ਕੇ। ਪਾਵਉ—ਲੱਭ ਲਵੋ।

*ਅਰਥ :*

ਪ੍ਰ: ਸੰਤ ਜਨਾਂ ਵਲੋਂ ਪ੍ਰੱਛ ਹੈ, ਕਿਉਂ ਗੁਰਦੇਵ ਜੀ ਸਾਡੇ ਕਰਨ-ਯੋਗ ਵੀ ਕੋਈ ਕਰਤੱਬ ਹੈ?

ਉ: ੧. ਹੇ ਸਾਧੂ ਸੱਜਣੋ! ਤੁਸੀਂ ਤਾਂ ਸਦਾ ਉਸ ਗੋਬਿੰਦ ਪਰਮੇਸ਼ਰ ਦੇ ਗੁਣ ਹੀ ਗਾਉਂਦੇ ਰਿਹਾ ਕਰੋ।

੨. ਇਹ ਮਨੁੱਖਾ-ਜਨਮ ਬੜਾ ਹੀ ਕੀਮਤੀ ਮਿਲਿਆ ਹੈ, ਇਸ ਨੂੰ ਤੁਸੀਂ ਅਜਾਈਂ ਕਿਉਂ ਗਵਾਉਂਦੇ ਹੋ।੧।ਰਹਾਉ।

ਪ੍ਰ: ਕਿਉਂ ਸਾਈਂ ਜੀ! ਅਸੀਂ ਤਾਂ ਅਤਿਅੰਤ ਗੁਨਾਹਗਾਰ ਹਾਂ, ਕਿਵੇਂ ਪਵਿੱਤਰ ਹੋਵਾਂਗੇ?

ਉ: ੩. (ਹੇ ਸੰਤੋ! ਤੁਸੀਂ ਗੁਨਾਹਗਾਰ ਅਤੇ ਗ਼ਰੀਬ ਹੋਣ ਦੇ ਡਰ ਨਾਲ ਭੈ-ਭੀਤ ਨਾ ਹੋਵੋ, ਕਿਉਂਕਿ ਉਹ) ਹਰੀ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਅਤੇ ਗ਼ਰੀਬਾਂ ਦਾ ਉਹ ਸੰਬੰਧੀ (ਰਿਸ਼ਤੇਦਾਰ) ਹੈ, ਇਸ ਲਈ ਤੁਸੀਂ ਉਸ ਪਰਮੇਸ਼ਰ ਦੀ ਸ਼ਰਨ ਵਿਚ ਆ ਜਾਓ।

ਪ੍ਰ: ਕਿਉਂ ਜੀ! ਸਾਨੂੰ ਇਸ ਗੱਲ 'ਤੇ ਕਿਵੇਂ ਵਿਸ਼ਵਾਸ ਆਵੇ?

ਉ: ੪. ਹੇ ਸੰਤ ਜਨੋ! ਤੱਕੋ ਨਾ, ਜਿਸ ਹਰੀ ਨੂੰ ਸਿਮਰਦਿਆਂ ਹੀ ਹਾਥੀ ਦਾ ਭੈ ਮਿਟ ਗਿਆ ਸੀ, ਦੱਸੋ! ਤੁਸੀਂ ਉਸ ਨੂੰ ਕਿਉਂ ਭੁਲਾ ਰਹੇ ਹੋ।੧।

***ਨੋਟ :*** ਭਾਗਵਤ ਦੀ ਕਥਾ ਹੈ ਕਿ ਇਕ ਗੰਧਰਬ ਕਿਸੇ ਸਰਾਪ ਦੇ ਕਾਰਨ ਇਹ ਹਾਥੀ ਦੀ ਸੂਰਤ ਵਾਲਾ ਬਣ ਗਿਆ। ਇਹ ਵਰੁਣ ਦੇ ਤਲਾਉ ਵਿਚ ਸੀ ਕਿ ਇਕ ਤੰਦੂਏ ਨੇ ਇਸ ਨੂੰ ਗ੍ਰਸ ਲਿਆ, ਕਿਉਂਕਿ ਇਹ ਪਸ਼ੂ ਹਾਥੀ ਤਾਂ ਨਹੀਂ ਸੀ, ਇਹ ਤਾਂ ਇਕ ਗੰਧਰਬ ਸਰਾਪਿਆ ਹੋਇਆ ਸੀ, ਇਸ ਨੂੰ ਅੰਦਰ ਗਿਆਤ ਸੀ ਕਿ 'ਮੈਂ ਸਰਾਪਿਆ ਹੋਇਆ ਹਾਂ।' ਜੇ ਇਹ ਗਿਆਤ ਨਾ ਹੁੰਦੀ ਤਾਂ ਸਰਾਪ ਦਾ ਲਾਭ ਹੀ ਕੀ ਸੀ। ਦੰਡ ਤਾਂ, ਤਾਂ ਹੀ ਸੀ ਨਾ ਕਿ ਗਿਆਤ ਹੋਵੇ ਤੇ ਫੇਰ ਸਮਝੇ ਕਿ ਪਸ਼ੂ ਹਾਂ

ਤਾਂ ਦੁੱਖ ਹੋਵੇ। ਸੋ ਜਦ ਤੰਦੂਏ ਨੇ ਗ੍ਰਸਿਆ ਤਾਂ ਇਸ ਨੇ ਈਸ਼ਵਰ ਨੂੰ ਅਰਾਧਿਆ ਤਾਂ ਰੱਬੀ ਸਹਾਇਤਾ ਪਹੁੰਚ ਗਈ ਤੇ ਛੁਟਕਾਰਾ ਹੋ ਗਿਆ। ਇਹ ਦ੍ਰਿਸ਼ਟਾਂਤ ਗੁਰੂ ਜੀ ਨੇ ਪਰਮੇਸ਼ਰ ਦੀ ਪਾਵਨਤਾ ਤੇ ਪਾਪੀਆਂ ਦੇ ਈਸ਼ਵਰ ਅਰਾਧਣ ਦੇ ਸ਼ੁਭ ਫਲ ਜਣਾਉਣ ਲਈ ਵਰਤਿਆ ਹੈ।

ਪ੍ਰ: ਸਾਈਂ ਜੀਉ! ਸਿਮਰਨ ਕਰਨ ਦਾ ਕੋਈ ਤਰੀਕਾ ਭੀ ਦੱਸ ਦਿਓ?

ਉ: ੫. ਹੇ ਸੰਤ ਜਨੋ! ਸਿਮਰਨ ਐਉਂ ਕਰੋ, ਪਹਿਲੋਂ ਤਾਂ ਤੁਸੀਂ ਹੰਕਾਰ ਛੱਡ ਦਿਓ ਅਤੇ ਮਾਇਆ ਦਾ ਮੋਹ ਤਿਆਗ ਦਿਓ, ਫਿਰ ਰਾਮ ਦੇ ਭਜਨ ਵਿਚ ਚਿਤ ਨੂੰ ਲਾ ਦਿਓ।

੬. ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਸੰਤੋ! ਇਹੋ ਹੈ ਮੁਕਤੀ ਦਾ ਰਸਤਾ, ਇਸ ਉਪਰ ਦੱਸੇ ਤਰੀਕੇ ਨਾਲ ਗੁਰਮੁਖ ਬਣ ਕੇ ਤੁਸੀਂ ਇਸ ਨੂੰ ਪ੍ਰਾਪਤ ਕਰ ਲਵੋ।੨।੫।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਜੀ ਨੇ ਮੁਕਤੀ ਦਾ ਮਾਰਗ ਦੱਸਿਆ ਹੈ, ਉਹ ਮਾਰਗ ਹੈ ਗੁਰਮੁਖ ਬਣਨਾ ਅਤੇ ਗੁਰਮੁਖ ਕਿਵੇਂ ਬਣਨਾ ਹੈ, ਇਸ ਦਾ ਖੁਲਾਸਾ ਅਗਲੀਆਂ ਪੰਗਤੀਆਂ ਵਿਚ ਕੀਤਾ ਹੈ ਕਿ ਵਾਹਿਗੁਰੂ ਦੀ ਸ਼ਰਨ ਲਉ ਤੇ ਉਸ ਦਾ ਭਜਨ ਕਰੋ। ਨਾਲ ਹੀ ਹਰੀ ਦਾ ਕੀਰਤਨ ਕਰੋ ਅਤੇ ਮਾਇਆ ਦਾ ਮੋਹ ਤੇ ਹੰਕਾਰ ਦਾ ਤਿਆਗ ਕਰ ਦਿਓ। ਇਹੋ ਇਕ ਮੁਕਤ ਮਾਰਗ ਹੈ। ਜੋ ਇਸ ਪਰ ਚਲਦਾ ਹੈ, ਉਹ ਬੰਧਨਾਂ ਤੋਂ ਛੁਟਕਾਰਾ ਪਾ ਲੈਂਦਾ ਹੈ।

## ਗਉੜੀ ਮਹਲਾ ੯ ॥

**੧. ਕੋਊ ਮਾਈ ਭੂਲਿਓ ਮਨੁ ਸਮਝਾਵੈ ॥**
**੨. ਬੇਦ ਪੁਰਾਨ ਸਾਧ ਮਗ ਸੁਨਿ ਕਰਿ**
**ਨਿਮਖ ਨ ਹਰਿ ਗੁਨ ਗਾਵੈ ॥੧॥ ਰਹਾਉ ॥**
**੩. ਦੁਰਲਭ ਦੇਹ ਪਾਇ ਮਾਨਸ ਕੀ**
**ਬਿਰਥਾ ਜਨਮੁ ਸਿਰਾਵੈ ॥**
**੪. ਮਾਇਆ ਮੋਹ ਮਹਾ ਸੰਕਟ ਬਨ**
**ਤਾ ਸਿਉ ਰੁਚ ਉਪਜਾਵੈ ॥੧॥**
**੫. ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ**
**ਤਾ ਸਿਉ ਨੇਹੁ ਨ ਲਾਵੈ ॥**
**੬. ਨਾਨਕ ਮੁਕਤਿ ਤਾਹਿ ਤੁਮ ਮਾਨਹੁ**
**ਜਿਹ ਘਟਿ ਰਾਮੁ ਸਮਾਵੈ ॥੨॥੬॥**

***ਪਦ ਅਰਥ :*** ਮਾਈ—ਹੇ ਮਾਂ। ਭੂਲਿਓ ਮਨੁ—ਰੱਬੀ ਰਾਹ ਤੋਂ ਖੁੰਝੇ ਹੋਏ ਮਨ। ਸਾਧ ਮਗ—ਸਾਧਾਂ ਦੇ ਦੱਸੇ ਰਸਤੇ। ਪਾਇ—ਪ੍ਰਾਪਤ ਕਰ ਕੇ, ਪਾ ਕੇ। ਸਿਰਾਵੈ—ਬਿਤਾਉਂਦਾ ਹੈ, ਗੁਜ਼ਾਰਦਾ ਹੈ। ਸੰਕਟ—ਕਸ਼ਟ, ਦੁੱਖ। ਬਨ—ਜੰਗਲ। ਤਾ ਸਿਉ ਰੁਚ—ਉਸ ਨਾਲ ਰੁਚ, ਪਿਆਰ, ਰੁਚੀ, ਚਾਹਨਾ। ਉਪਜਾਵੈ—ਪੈਦਾ ਕਰਦਾ ਹੈ। ਮਾਨਹੁ—ਸਮਝੋ।

***ਅਰਥ :***

ਪ੍ਰ: ਗੁਰਦੇਵ ਜੀਉ! ਜਦੋਂ ਰੱਬੀ ਮਾਰਗ 'ਤੇ ਟੁਰਨ ਵਲੋਂ ਮਨ ਆਲਸ ਕਰੇ ਤਾਂ ਕੀ ਉਪਾਅ ਕਰਨਾ ਚਾਹੀਦਾ ਹੈ?

ਉ: ੧. ਹੇ ਪਿਆਰੇ! ਉਸ ਵੇਲੇ ਤਾਂ ਮਹਾਂ ਪੁਰਸ਼ਾਂ ਦੀ ਸ਼ਰਨ ਵਿਚ ਜਾ ਕੇ ਇਉਂ ਪੁਕਾਰ ਹੀ ਕਰਨੀ ਚਾਹੀਦੀ ਹੈ ਕਿ ਹੇ ਮੇਰੇ ਮਾਤਾ-ਪਿਤਾ ਰੂਪ ਸੰਤ ਜਨੋ! ਮੈਨੂੰ ਦੱਸੋ, ਕੋਈ ਐਸਾ ਭਲਾ ਪੁਰਖ ਹੈ, ਜੋ ਰੱਬ ਤੋਂ ਖੁੰਝੇ ਹੋਏ ਮਨ ਨੂੰ ਸਮੁੱਤੇ ਲਾ ਦੇਵੇ।

੨. ਇਹ ਭੁੱਲੜ ਮਨ ਤਾਂ ਸਮਝਦਾ ਹੀ ਨਹੀਂ, ਇਹ ਤਾਂ ਵੇਦਾਂ, ਪੁਰਾਣਾਂ ਤੇ ਸਾਧੂਆਂ ਦੇ ਦੱਸੇ ਰੱਬੀ ਅੱਡਿਆਂ ਨੂੰ ਸੁਣ-ਸੁਣ ਕੇ ਵੀ ਇਕ ਨਿਮਖ ਭਰ ਪਰਮੇਸ਼ਰ ਦੇ ਗੁਣ ਨਹੀਂ ਗਾਉਂਦਾ।੧।ਰਹਾਉ।

੩. ਹੇ ਸੰਤ ਜਨੋ! ਇਹ ਮਨ ਤਾਂ ਅਜਿਹਾ ਕੁਰਾਹੇ ਪਿਆ ਹੋਇਆ ਹੈ ਕਿ ਇਸ ਮਨੁੱਖ ਦੇਹ ਵਰਗੀ ਬੜੀ ਮੁਸ਼ਕਲ ਨਾਲ ਮਿਲਣ ਵਾਲੀ ਅਮੋਲਕ ਵਸਤੂ ਇਸ ਜਨਮ ਨੂੰ ਵਿਅਰਥ ਹੀ ਗਵਾਈ ਜਾ ਰਿਹਾ ਹੈ।

੪. ਸਗੋਂ ਇਹ ਭੋਲਾ ਮਨ ਤਾਂ ਇਸ ਸੰਸਾਰ-ਜੰਗਲ ਜੋ ਮਾਇਆ ਦੇ ਮੋਹ ਨਾਲ, ਲਬਾ-ਲਬ ਭਰਿਆ ਹੋਇਆ ਅਤਿ ਦੁਖਦਾਈ ਹੈ, ਉਸੇ ਨਾਲ ਮੁੜ-ਮੁੜ ਪ੍ਰੀਤੀ ਪੈਦਾ ਕਰਦਾ ਰਹਿੰਦਾ ਹੈ।੧।

੫. ਹੇ ਮੇਰੀ ਮਾਂ! ਇਸ ਮਨ ਦੀ ਦਸ਼ਾ ਵੇਖ, ਜਿਹੜਾ ਪਰਮੇਸ਼ਰ ਇਸ ਸਰੀਰ ਦੇ ਅੰਦਰ ਤੇ ਬਾਹਰ ਸਾਰੇ ਹੀ ਥਾਂਵਾਂ ਵਿਚ ਵਸਦਾ, ਇਸ ਦੇ ਸਦਾ ਸੰਗ ਰਹਿੰਦਾ ਹੈ, ਉਸ ਨਾਲ ਇਹ ਭੋਲਾ ਮਨ ਪ੍ਰੀਤ ਹੀ ਨਹੀਂ ਲਾਉਂਦਾ।

ਪ੍ਰ: ਕਿਉਂ ਗੁਰਦੇਵ ਜੀ! ਤਾਂ ਫਿਰ ਦੱਸੋ, ਇਸ ਸੰਸਾਰ ਵਿਚ ਮੁਕਤਿ ਕਿਸ ਨੂੰ ਮੰਨਿਆ ਜਾਵੇ?

ਉ: ੬. ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਭਰਾਵੋ! ਸੱਚੀ ਗੱਲ ਤਾਂ ਇਹੋ ਹੈ, ਜਿਸ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਸਮਾ ਜਾਂਦਾ ਹੈ, ਉਸ ਨੂੰ ਹੀ ਤੁਸੀਂ ਮੁਕਤ ਪੁਰਸ਼ ਸਮਝੋ, ਭਾਵ ਇਸ ਮੋਹ ਨਾਲ ਭਰਪੂਰ ਸੰਸਾਰ-ਜੰਗਲ ਵਿਚੋਂ ਖਲਾਸੀ ਉਸੇ ਹੀ ਮਨੁੱਖ ਨੂੰ ਮਿਲੀ ਹੈ।੨।੬।

***ਭਾਵਾਰਥ :*** ਇਸ ਸ਼ਬਦ ਵਿਚ ਇਸ ਮਨ ਨੂੰ ਗੁਰਮੁਖ ਗਾਡੀ ਰਾਹ, ਭਾਵ ਸਿੱਧੇ ਰਾਹੇ ਪਾਉਣ ਲਈ ਤਰਲਾ ਹੈ। ਇਸ ਮਨ ਨੂੰ ਨਖੇਧੀ ਪੱਖ ਦੀ ਦਸ਼ਾ ਦੱਸ ਕੇ, ਸੰਸਾਰ ਵਿਚ ਕਰਨ ਯੋਗ ਬਿਧੀ ਪਖ ਜਣਾਇਆ ਹੈ ਅਤੇ ਇਸੇ ਸਿਧਾਂਤ 'ਤੇ ਜ਼ੋਰ ਦਿੱਤਾ ਹੈ ਕਿ:

ਹੇ ਭਾਈ! ਸੰਸਾਰ ਦੇ ਬੰਧਨਾਂ ਤੋਂ ਖਲਾਸੀ ਉਸੇ ਦੀ ਹੁੰਦੀ ਹੈ, ਜਿਸ ਦੇ ਹਿਰਦੇ ਵਿਚ ਨਿਰੰਕਾਰ ਸਮਾ ਜਾਵੇ।

## ਗਉੜੀ ਮਹਲਾ ੯ ॥

**੧. ਸਾਧੋ ਰਾਮ ਸਰਨਿ ਬਿਸਰਾਮਾ ॥**
**੨. ਬੇਦ ਪੁਰਾਨ ਪੜੇ ਕੋ ਇਹ ਗੁਨ**
**ਸਿਮਰੇ ਹਰਿ ਕੋ ਨਾਮਾ ॥੧॥ ਰਹਾਉ ॥**

**੩. ਲੋਭ ਮੋਹ ਮਾਇਆ ਮਮਤਾ ਫੁਨਿ**
**ਅਉ ਬਿਖਿਅਨ ਕੀ ਸੇਵਾ ॥**
**੪. ਹਰਖ ਸੋਗ ਪਰਸੈ ਜਿਹ ਨਾਹਨਿ**
**ਸੋ ਮੂਰਤਿ ਹੈ ਦੇਵਾ ॥੧॥**
**੫. ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ**
**ਤਿਉ ਕੰਚਨ ਅਰੁ ਪੈਸਾ ॥**
**੬. ਉਸਤਤਿ ਨਿੰਦਾ ਏ ਸਮ ਜਾ ਕੈ**
**ਲੋਭੁ ਮੋਹੁ ਫੁਨਿ ਤੈਸਾ ॥੨॥**
**੭. ਦੁਖੁ ਸੁਖੁ ਏ ਬਾਧੇ ਜਿਹ ਨਾਹਨਿ**
**ਤਿਹ ਤੁਮ ਜਾਨਉ ਗਿਆਨੀ ॥**
**੮. ਨਾਨਕ ਮੁਕਤਿ ਤਾਹਿ ਤੁਮ ਮਾਨਉ**
**ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥**

***ਪਦ ਅਰਥ :*** ਸਾਧੋ—ਹੇ ਸਾਧੂਓ। ਬਿਸਰਾਮਾ—ਸ਼ਾਂਤੀ, ਸੁਖ। ਕੋ—ਦਾ। ਗੁਨ—ਲਾਭ। ਸੇਵਾ—ਵਿਸ਼ਿਆਂ ਦਾ ਸੇਵਨ। ਹਰਖੁ—ਖ਼ੁਸ਼ੀ। ਸੋਗੁ—ਗ਼ਮੀ। ਜਿਹ—ਜਿਸ ਨੂੰ। ਨਾਹਨਿ—ਨਹੀਂ। ਦੇਵਾ—ਵਾਹਿਗੁਰੂ, ਭਗਵਾਨ। ਬਿਖੁ—ਜ਼ਹਿਰ। ਸਮ—ਬਰਾਬਰ, ਇਕ ਤੁਲ। ਤਿਉ—ਉਸੇ ਤਰ੍ਹਾਂ। ਅਰੁ—ਅਤੇ। ਕੰਚਨ—ਸੋਨਾ। ਪੈਸਾ—ਤਾਂਬੇ ਦਾ ਪੈਸਾ, ਭਾਵ ਤਾਂਬਾ। ਏ—ਇਹ ਦੁੱਖ ਤੇ ਸੁਖ। ਬਾਧੇ—ਬੰਨ੍ਹਦੇ, ਪੀੜਾ ਨਹੀਂ ਦੇਂਦੇ। ਤਿਹ—ਉਸ ਨੂੰ। ਗਿਆਨੀ—ਪਰਮਾਤਮਾ ਨਾਲ ਅਭੇਦ। ਮਾਨਉ—ਸਮਝੋ। ਇਹ ਬਿਧਿ ਕੋ—ਇਸ ਕਿਸਮ ਦਾ, ਇਸ ਕਿਸਮ ਦੇ ਜੀਵਨ ਵਾਲਾ। ਜੋ—ਜਿਹੜਾ।

***ਅਰਥ :***

ਪ੍ਰ: ਕਿਉਂ ਸਾਈਂ ਜੀ! ਵਿਕਾਰਾਂ ਵਿਚ ਭਟਕਣ ਵਲੋਂ ਕਿਵੇਂ ਸ਼ਾਂਤੀ ਪ੍ਰਾਪਤ ਹੋਵੇ?

ਉ: ੧. ਹੇ ਸਾਧੂ ਜਨੋ! ਉਸ ਪਰਮੇਸ਼ਰ ਦੀ ਸ਼ਰਨ ਪ੍ਰਾਪਤ ਕਰਨ ਨਾਲ ਹੀ, ਮਨੁੱਖ ਨੂੰ ਵਿਕਾਰਾਂ ਵਲੋਂ ਸ਼ਾਂਤੀ ਮਿਲ ਸਕਦੀ ਹੈ।

ਪ੍ਰ: ਕਿਉਂ ਜੀ! ਕੀ, ਵੇਦਾਂ ਪੁਰਾਣਾਂ ਦੇ ਪੜ੍ਹਨ ਨਾਲ ਸ਼ਾਂਤੀ ਨਹੀਂ ਮਿਲ ਸਕਦੀ?

ਉ: ੨. ਹੇ ਭਾਈਓ! ਵੇਦਾਂ ਪੁਰਾਣਾਂ ਨੂੰ ਕੇਵਲ ਪੜ੍ਹਨ ਨਾਲ ਨਹੀਂ, ਅਸਲ ਵਿਚ ਸ਼ਾਸਤਰਾਂ ਨੂੰ ਪੜ੍ਹਨ ਦਾ ਭੀ ਇਹੋ ਲਾਭ ਹੈ ਕਿ ਮਨੁੱਖ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰੇ, ਇਸੇ ਸਿਮਰਨ ਦੁਆਰਾ ਸ਼ਾਂਤੀ ਮਿਲਣੀ ਹੈ।੧।ਰਹਾਉ।

ਪ੍ਰ: ਗੁਰਦੇਵ ਜੀਉ! ਗੁਰਮਤਿ ਵਿਚ ਭਗਵਾਨ ਦਾ ਸਰੂਪ ਕਿਸ ਨੂੰ ਮੰਨਿਆ ਹੈ?

ਉ: ੩. ਹੇ ਸੰਤ ਜਨੋ! ਲੋਭ ਤੇ ਮਾਇਆ ਦਾ ਮੋਹ ਅਪਣੱਤ ਅਤੇ ਵਿਸ਼ਿਆਂ ਦਾ ਸੇਵਨ।

੪. ਖ਼ੁਸ਼ੀ ਅਤੇ ਗ਼ਮੀ ਇਨ੍ਹਾਂ ਵਿਚੋਂ ਇਕ ਜਿਸ ਮਨੁੱਖ ਨੂੰ ਛੁਹ ਨਹੀਂ ਸਕਦੀ, ਗੁਰਮਤਿ ਵਿਚ ਉਸ ਨੂੰ ਪਰਮਾਤਮਾ ਦਾ ਸਰੂਪ ਮੰਨਿਆ ਗਿਆ ਹੈ।੧।

ਪ੍ਰ: ਸਾਈਂ ਜੀ! ਤੁਹਾਡੀ ਵਿਚਾਰ ਵਿਚ ਅਸਲ ਗਿਆਨੀ ਕਿਹੜਾ ਹੈ?

ਉ: ੫. ਹੇ ਭਰਾਵੋ! ਸੁਣੋ, ਜਿਸ ਨੂੰ ਸਵਰਗ ਅਤੇ ਨਰਕ, ਅੰਮ੍ਰਿਤ ਅਤੇ ਜ਼ਹਿਰ ਇਕੋ ਸਮਾਨ ਜਾਪਦੇ ਹਨ ਅਤੇ ਜਿਸ ਨੂੰ ਸੋਨਾ ਤੇ ਤਾਂਬਾ ਇਕੋ ਬਰਾਬਰ ਦਿੱਸਦੇ ਹਨ।

੬. ਉਸਤਤੀ ਤੇ ਨਿੰਦਿਆ, ਜਿਸ ਨੂੰ ਇਕੋ ਤੁਲ ਹੋਣ, ਉਸੇ ਤਰ੍ਹਾਂ ਫਿਰ ਲੋਭ ਤੇ ਸੰਤੋਖ, ਮੋਹ ਤੇ ਵੈਰਾਗ ਵੀ, ਜਿਸ ਨੂੰ ਇਕ ਬਰਾਬਰ ਹੋ ਗਏ ਹੋਣ।੨।

੭. ਜਿਸ ਨੂੰ ਨਾ ਕੋਈ ਦੁੱਖ ਪੀੜਾ ਦੇਂਦਾ ਹੋਵੇ ਅਤੇ ਨਾ ਕੋਈ ਸੁਖ ਸ਼ਾਂਤੀ ਆਰਾਮ ਦੇਂਦਾ ਹੋਵੇ, ਹੇ ਸੰਤੋ! ਤੁਸੀਂ ਉਸ ਨੂੰ ਪੂਰਨ ਗਿਆਨੀ ਸਮਝੋ।

੮. ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਸੰਤ ਜਨੋ! ਇਸ ਕਿਸਮ ਦੇ ਜੀਵਨ ਵਾਲਾ ਜੋ ਪ੍ਰਾਣੀ ਹੋਵੇ, ਉਸ ਨੂੰ ਤੁਸੀਂ ਜੀਵਨ-ਮੁਕਤ ਜਾਣੋ।੩।੭।

***ਭਾਵਾਰਥ :*** ਇਸ ਸ਼ਬਦ ਵਿਚ ਗੁਰਦੇਵ ਜੀ ਨੇ ਗਿਆਨਵਾਨ ਮੁਕਤ ਪੁਰਸ਼ ਦੇ ਲੱਛਣ ਦਰਸਾਏ ਹਨ, ਪਹਿਲੋਂ ਉਸ ਦੀ ਕਰਣੀ ਹੈ ਸਿਮਰਨ ਕਰਦੇ ਰਹਿਣਾ, ਇਸੇ ਸਿਮਰਨ ਦਾ ਸਦਕਾ ਉਸ ਦੇ ਅੰਦਰੋਂ ਦਵੰਦ-ਵਾਦ ਮਿਟ ਜਾਂਦਾ ਹੈ। ਉਹ ਮੋਹ ਮਾਇਆ ਦੀ ਮਮਤਾ ਤੇ ਵਿਸ਼ੇ-ਵਿਕਾਰਾਂ ਤੋਂ ਨਿਕਲ ਜਾਂਦਾ ਹੈ। ਉਸ ਨੂੰ ਫਿਰ ਹਰਖ ਸੋਗ, ਅਸਰ ਨਹੀਂ ਕਰਨਗੇ, ਉਹ ਸਦਾ ਹੀ ਸਮ ਅਵਸਥਾ ਵਿਚ ਆਪਣਾ ਜੀਵਨ ਗੁਜ਼ਾਰਦਾ ਰਵੇਗਾ।

## ਗਉੜੀ ਮਹਲਾ ੯ ॥

**੧. ਮਨ ਰੇ ਕਹਾ ਭਇਓ ਤੈ ਬਉਰਾ ॥**
**੨. ਅਹਿਨਿਸਿ ਅਉਧ ਘਟੈ ਨਹੀ ਜਾਨੈ**
**ਭਇਓ ਲੋਭ ਸੰਗਿ ਹਉਰਾ ॥੧॥ ਰਹਾਉ ॥**
**੩. ਜੋ ਤਨੁ ਤੈ ਅਪਨੋ ਕਰਿ ਮਾਨਿਓ**
**ਅਰੁ ਸੁੰਦਰ ਗ੍ਰਿਹ ਨਾਰੀ ॥**
**੪. ਇਨ ਮੈਂ ਕਛੁ ਤੇਰੋ ਰੇ ਨਾਹਨਿ**
**ਦੇਖੋ ਸੋਚ ਬਿਚਾਰੀ ॥੧॥**
**੫. ਰਤਨ ਜਨਮੁ ਅਪਨੋ ਤੈ ਹਾਰਿਓ**
**ਗੋਬਿੰਦ ਗਤਿ ਨਹੀ ਜਾਨੀ ॥**
**੬. ਨਿਮਖ ਨ ਲੀਨ ਭਇਓ ਚਰਨਨ ਸਿੰਉ**
**ਬਿਰਥਾ ਅਉਧ ਸਿਰਾਨੀ ॥੨॥**
**੭. ਕਹੁ ਨਾਨਕ ਸੋਈ ਨਰੁ ਸੁਖੀਆ**
**ਰਾਮ ਨਾਮ ਗੁਨ ਗਾਵੈ ॥**
**੮. ਅਉਰ ਸਗਲ ਜਗੁ ਮਾਇਆ ਮੋਹਿਆ**
**ਨਿਰਭੈ ਪਦੁ ਨਹੀ ਪਾਵੈ ॥੩॥੮॥**

***ਪਦ ਅਰਥ :*** ਕਹਾ—ਕਿਥੇ? ਬਉਰਾ—ਬਾਵਰਾ, ਪਾਗ਼ਲ, ਕਮਲਾ, ਝੱਲਾ, ਸ਼ੁਦਾਈ। ਹਉਰਾ—ਹੌਲਾ, ਹੌਲੇ ਜੀਵਨ ਵਾਲਾ, ਲੋਕਾਂ ਦੀਆਂ ਨਜ਼ਰਾਂ ਵਿਚ ਗਿਰਨਾ। ਤੈ—ਤੂੰ। ਗ੍ਰਿਹ ਨਾਰੀ—

ਘਰ ਦੀ ਇਸਤਰੀ। ਇਨ ਮਹਿ—ਇਨ੍ਹਾਂ ਵਿਚੋਂ। ਸੋਚਿ—ਸੋਚ ਕੇ। ਬਿਚਾਰੀ—ਬਿਚਾਰਿ, ਵਿਚਾਰ ਕੇ, ਤੂੰ ਸੋਚ ਵਿਚਾਰ ਕਰ ਕੇ ਵੇਖ ਲੈ, ਇਨ੍ਹਾਂ ਵਿਚੋਂ ਤੇਰਾ ਕੁਝ ਵੀ ਨਹੀਂ। ਗਤਿ—ਯੁਗਤੀ, ਤਰੀਕਾ, ਢੰਗ, ਸਾਧਨ। ਸਿਉ—ਨਾਲ। ਸਿਰਾਨੀ—ਗੁਜ਼ਾਰ ਦਿੱਤੀ। ਰਤਨ—ਭਾਵ ਰਤਨਾਂ ਵਰਗਾ ਕੀਮਤੀ। ਨਿਰਭੈ ਪਦੁ—ਉਹ ਅਵਸਥਾ ਜਿਥੇ ਪਰਮੇਸ਼ਰ ਦਾ ਪਿਆਰਾ ਨਿਰਭੈ ਹੋ ਜਾਂਦਾ ਹੈ।

### ਅਰਥ :

ਪ੍ਰ: ਕਿਉਂ ਜੀ! ਜਦੋਂ ਲੋਭ ਆਦਿ ਵਿਕਾਰਾਂ ਵਿਚ ਫਸ ਕੇ ਮਨ ਪਾਗਲ ਹੋ ਜਾਏ, ਤਾਂ ਇਸ ਨੂੰ ਕਿਵੇਂ ਸਮਝਾਈਏ?

ਉ: ੧. ਹੇ ਭਾਈਓ! ਮਨ ਨੂੰ ਇਉਂ ਸਮਝਾਓ ਕਿ ਐ ਝੱਲਿਆ ਮਨਾ! ਤੂੰ ਮੋਹ ਮਮਤਾ ਵਿਚ ਫਸ ਕੇ ਕਿਥੇ ਕਮਲਾ ਸ਼ੁਦਾਈ ਹੋ ਰਿਹਾ ਹੈਂ।

੨. ਹੇ ਮਨੁੱਖ! ਵੇਖ, ਤੇਰੀ ਉਮਰ ਦਿਨ ਰਾਤ ਘਟਦੀ ਹੀ ਜਾ ਰਹੀ ਹੈ, ਤੂੰ ਸਮਝਦਾ ਹੀ ਨਹੀਂ, ਤੂੰ ਸਗੋਂ ਲੋਭ ਕਰਕੇ ਹੇ ਲੋਭੀਆ! ਦਿਨੋਂ ਦਿਨ ਹੌਲਾ ਹੁੰਦਾ ਜਾ ਰਿਹਾ ਹੈਂ, ਭਾਵ ਤੇਰਾ ਆਤਮਕ ਜੀਵਨ ਕਮਜ਼ੋਰ ਹੁੰਦਾ ਜਾਂਦਾ ਹੈ।੧।ਰਹਾਉ।

ਪ੍ਰ: ਸਾਈਂ ਜੀਉ! ਲੋਭ ਕੀਤੇ ਬਿਨਾਂ ਇਸ ਸਰੀਰ ਦੀ ਪਾਲਣਾ ਤੇ ਪਰਵਾਰ ਦੀ ਖ਼ੁਸ਼ੀ ਪ੍ਰਾਪਤ ਨਹੀਂ ਹੋ ਸਕਦੀ?

ਉ: ੩. ਹੇ ਮੇਰੇ ਭੋਲੇ ਮਨਾ! ਜਿਸ ਸਰੀਰ ਨੂੰ ਤੂੰ ਆਪਣਾ ਕਰਕੇ ਮੰਨੀ ਬੈਠਾ ਹੈਂ ਅਤੇ ਘਰ ਦੀ ਸੁੰਦਰ ਇਸਤ੍ਰੀ ਨੂੰ ਆਪਣੀ ਸਮਝ ਰਿਹਾ ਹੈਂ।

੪. ਝੱਲਿਆ! ਕੀ ਤੂੰ ਕਦੀ ਵੀਚਾਰ ਕਰਕੇ ਭੀ ਵੇਖਿਆ ਹੈ ਕਿ ਇਨ੍ਹਾਂ ਵਿਚੋਂ ਤੇਰੇ ਸਾਥ ਨਿਭਣ ਵਾਲਾ ਕੋਈ ਭੀ ਨਹੀਂ ਹੈ, ਤੂੰ ਚੰਗੀ ਤਰ੍ਹਾਂ ਸੋਚ ਵੀਚਾਰ ਕਰਕੇ ਵੇਖ ਲੈ।੧।

੫. ਇਸ ਲਈ ਹੇ ਭੋਲਿਆ ਮਨਾ! ਜਿਵੇਂ ਜੁਆਰੀਆ ਜੂਏ ਵਿਚ ਬਾਜ਼ੀ ਹਾਰ ਜਾਂਦਾ ਹੈ, ਇਵੇਂ ਤੂੰ ਭੀ ਆਪਣਾ ਅਮੋਲਕ ਮਨੁੱਖਾ ਜਨਮ ਹਾਰ ਰਿਹਾ ਹੈਂ, ਕਿਉਂਕਿ ਵਾਹਿਗੁਰੂ ਪ੍ਰਾਪਤੀ ਦਾ ਢੰਗ-ਤਰੀਕਾ ਤੂੰ ਜਾਣਿਆਂ ਹੀ ਨਹੀਂ।

੬. (ਅਤੇ) ਨਾ ਹੀ ਤੂੰ ਇਕ ਨਿਮਖ ਲਈ ਉਸ ਗੋਬਿੰਦ ਦੇ ਚਰਨਾਂ ਵਿਚ ਲੀਨ ਹੀ ਹੋਇਆ ਹੈਂ, ਇਸ ਤਰ੍ਹਾਂ ਤੂੰ ਬੇ-ਅਰਥ ਹੀ ਉਮਰ ਗੁਜ਼ਾਰ ਦਿੱਤੀ ਹੈ।੨।

ਪ੍ਰ: ਕਿਉਂ ਸਾਈਂ ਜੀ! ਤਾਂ ਫਿਰ ਸੰਸਾਰ ਵਿਚ ਸੁਖੀ ਜੀਵਨ ਕਿਸ ਦਾ ਹੈ?

ਉ: ੭. ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਹੇ ਭਾਈ! ਸੰਸਾਰ ਵਿਚ ਓਸੇ ਮਨੁੱਖ ਦਾ ਜੀਵਨ ਸੁਖੀ ਹੈ, ਜੋ ਸਦਾ ਉਸ ਪਰਮੇਸ਼ਰ ਦੇ ਗੁਣ ਗਾਉਂਦਾ ਹੈ।

੮. ਹੋਰ ਤਾਂ ਸਾਰਾ ਸੰਸਾਰ ਹੀ, ਜੋ ਮਾਇਆ ਦੇ ਮੋਹ ਵਿਚ ਫਸਿਆ ਪਿਆ ਹੈ, ਉਹ ਸਦਾ ਹੀ ਸਹਿਮਿਆ ਰਹਿੰਦਾ ਹੈ, ਇਸੇ ਕਰਕੇ ਉਹ ਨਿਰਭੈ ਪਦਵੀ ਨੂੰ ਪ੍ਰਾਪਤ ਨਹੀਂ ਕਰ ਸਕਦਾ।੩।੮।

***ਭਾਵਾਰਥ :*** ਇਸ ਸ਼ਬਦ ਵਿਚ ਮਨ ਨੂੰ ਸਮਝਾਉਂਦਿਆਂ ਮਾਇਆ ਮੋਹ ਦੀ ਨੀਂਦ ਤੋਂ ਜਗਾ ਕੇ ਹਰ ਪ੍ਰਾਣੀ ਮਾਤਰ ਨੂੰ ਪ੍ਰਭੂ ਦਾ ਭਜਨ ਕਰਨ ਲਈ ਪ੍ਰੇਰਿਆ ਹੈ।

### ਗਉੜੀ ਮਹਲਾ ੯ ॥

**੧. ਨਰ ਅਚੇਤ ਪਾਪ ਤੇ ਡਰੁ ਰੇ ॥**
**੨. ਦੀਨ ਦਇਆਲ ਸਗਲ ਭੈ ਭੰਜਨ**
**ਸਰਨਿ ਤਾਹਿ ਤੁਮ ਪਰੁ ਰੇ ॥੧॥ ਰਹਾਉ ॥**
**੩. ਬੇਦ ਪੁਰਾਨ ਜਾਸ ਗੁਨ ਗਾਵਤ**
**ਤਾ ਕੋ ਨਾਮੁ ਹੀਐ ਮੋ ਧਰੁ ਰੇ ॥**
**੪. ਪਾਵਨ ਨਾਮੁ ਜਗਤਿ ਮੈ ਹਰਿ ਕੋ**
**ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥੧॥**
**੫. ਮਾਨਸ ਦੇਹ ਬਹੁਰਿ ਨਹ ਪਾਵੈ**
**ਕਛੂ ਉਪਾਉ ਮੁਕਤਿ ਕਾ ਕਰੁ ਰੇ ॥**
**੬. ਨਾਨਕ ਕਹਤ ਗਾਇ ਕਰੁਨਾ ਮੈ**
**ਭਵ ਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥**

***ਪਦ ਅਰਥ :*** ਅਚੇਤ—ਅਚਨਚੇਤ (ਮੁਹਾਵਰਾ) ਸਹਿਵਨ, ਸੁਭਾਵਕ, ਜੋ ਚਿਤ-ਚੇਤੇ ਵੀ ਨਾ ਹੋਵੇ, ਜਿਸ ਦਾ ਖ਼ਿਆਲ ਹੀ ਨਾ ਹੋਵੇ, ਓਹ ਪਾਪ ਹੋ ਜਾਵੇ, ਉਸ ਲਈ ਅਚੇਤ ਸ਼ਬਦ ਵਰਤਿਆ ਹੈ। ਭੈ ਭੰਜਨ—ਡਰਾਂ ਦੇ ਨਾਸ ਕਰਨ ਵਾਲਾ। ਪਰੁ—ਪਉ। ਤਾਹਿ—ਉਸ ਦੀ। ਜਾਸ—ਜਿਸ ਦੇ। ਤਾ ਕੋ—ਉਸ ਦਾ ਹੀ। ਹੀਐ ਮੋ—ਹੀਏ ਮਹਿ, ਹਿਰਦੇ ਵਿਚ। ਪਾਵਨ—ਪਵਿੱਤਰ ਕਰਨ ਵਾਲਾ। ਕਸਮਲ—ਪਾਪ। ਹਰੁ—ਦੂਰ ਕਰ। ਬਹੁਰਿ—ਮੁੜ, ਫਿਰ ਕਦੇ। ਨਹ ਪਾਵੈ—ਤੂੰ ਪਰਾਪਤ ਨਹੀਂ ਕਰੇਂਗਾ। ਉਪਾਉ—ਇਲਾਜ। ਮੁਕਤਿ—ਪਾਪਾਂ ਤੋਂ ਖਲਾਸੀ। ਕਰੁਨਾ ਮੈ—ਕਰੁਣਾਮਈ, ਕ੍ਰਿਪਾਲੂ ਸਰੂਪ ਵਾਲਾ। ਭਵ ਸਾਗਰ—ਸੰਸਾਰ-ਸਮੁੰਦਰ। ਕੈ ਪਾਰਿ—ਤੋਂ ਪਾਰ। ਉਤਰੁ—ਲੰਘ। ਰੇ—ਹੇ ਅਚੇਤ ਨਰ।

### ਅਰਥ :

੧. ਹੇ ਮਨੁੱਖ! ਤੂੰ ਸਦਾ ਅਚਨਚੇਤ ਹੋਣ ਵਾਲੇ ਪਾਪਾਂ ਤੋਂ ਵੀ ਡਰਦਾ ਰਹੁ, ਭਾਵ ਬਚਿਆ ਰਹੁ।

ਪ੍ਰ: ਹੇ ਗੁਰੂ ਜੀ! ਪਾਪਾਂ ਤੋਂ ਬਚਣ ਦਾ ਕੋਈ ਢੰਗ ਦੱਸੋ।

ਉ: ੨. ਹੇ ਮਨੁੱਖ! ਇਨ੍ਹਾਂ ਪਾਪਾਂ ਤੋਂ ਬਚਣ ਲਈ ਉਸ ਪਰਮੇਸ਼ਰ ਦੀ ਸ਼ਰਨ ਪੈਣਾ ਕਰ, ਜੋ ਗ਼ਰੀਬਾਂ ਉਪਰ ਮਿਹਰ ਕਰਨ ਵਾਲਾ ਅਤੇ ਸਾਰੇ ਡਰ ਦੂਰ ਕਰਨ ਵਾਲਾ ਹੈ। ਉਹ ਤੇਰੀ ਵੀ ਪਾਪਾਂ ਤੋਂ ਰੱਖਿਆ ਕਰੇਗਾ।੧।ਰਹਾਉ।

੩. ਹੇ ਭਰਾਵਾ! ਜਿਸ ਪਰਮੇਸ਼ਰ ਦੇ ਵੇਦ ਅਤੇ ਪੁਰਾਣ ਗੁਣ ਗਾਉਂਦੇ ਹਨ, ਐ ਮਨੁੱਖ! ਉਸ ਦਾ ਨਾਮ ਤੂੰ ਭੀ ਹਿਰਦੇ ਵਿਚ ਧਾਰਨ ਕਰ ਲੈ।

੪. ਇਸ ਜਗਤ ਵਿਚ ਪਰਮੇਸ਼ਰ ਦਾ ਨਾਮ ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ ਹੈ। ਹੇ ਪਿਆਰੇ! ਉਸ ਨੂੰ ਸਿਮਰ ਸਿਮਰ ਕੇ ਆਪਣੇ ਸਾਰੇ ਪਾਪ ਦੂਰ ਕਰ ਲੈ।੧।

੫. ਹੇ ਪਿਆਰਿਆ! ਆਪਣੀ ਮੁਕਤੀ ਦਾ ਕੋਈ ਉਪਾਅ ਹੁਣੇ ਹੀ ਕਰ ਲੈ, ਕਿਉਂਕਿ ਇਹ ਮਨੁੱਖਾ ਦੇਹੀ ਫੇਰ ਨਹੀਂ ਪਾਵੇਂਗਾ।

੬. ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਸ ਕਿਰਪਾ ਸਰੂਪ ਪਰਮੇਸ਼ਰ ਦੇ ਗੁਣਾਂ ਨੂੰ ਗਾ, ਜਿਸ ਕਰਕੇ ਤੂੰ ਸੰਸਾਰ-ਸਮੁੰਦਰ ਤੋਂ ਪਾਰ ਉਤਰ ਜਾਵੇਂ।੨।੯।੨੫੧।

•

**ਸਾਰੰਸ਼ :**

ਸ਼ਾਸਤਰਾਂ ਵਿਚ ਕਰਮਾਂ ਨੂੰ ਅਦ੍ਰਿਸ਼ਟ ਨਾਮ ਨਾਲ ਸੱਦਿਆ ਜਾਂਦਾ ਹੈ। ਅਸੀਂ ਵੱਧ ਤੋਂ ਵੱਧ ਉਤਨੇ ਹੀ ਕਰਮ ਜਾਣਦੇ ਹਾਂ, ਜਿਨ੍ਹਾਂ ਦੀ ਸਾਨੂੰ ਯਾਦਦਾਸ਼ਤ ਹੁੰਦੀ ਹੈ। ਸਾਰੇ ਬੂਟਾ ਹੀ ਵੇਖ ਸਕਦੇ ਹਨ, ਜ਼ਮੀਨ ਅੰਦਰ ਬੀਜ ਨਹੀਂ ਦੇਖ ਸਕਦੇ। ਕਰਮਾਂ ਦੇ ਬੀਜ ਤਾਂ ਜਨਮਾਂ-ਜਨਮਾਂ ਦੇ ਇਕੱਠੇ ਹੋਏ ਪਏ ਹੁੰਦੇ ਹਨ, ਉਨ੍ਹਾਂ ਨੂੰ ਸਿਰਫ਼ ਗਿਆਨਵਾਨ ਹੀ ਸਮਝ ਸਕਦਾ ਹੈ ਅਤੇ ਗਿਆਨਵਾਨ ਹੀ ਗਿਆਨ-ਅਗਨੀ ਨਾਲ ਉਨ੍ਹਾਂ ਕਰਮਾਂ ਨੂੰ ਸਾੜ ਸਕਦਾ ਹੈ, ਇਹ ਸਹੀ ਹੈ ਕਿ ਸਾਡੀ ਮਿੱਟੀ ਵਿਚ ਡਿੱਗਣ-ਢਹਿਣ ਦੀ ਫ਼ਿਤਰਤ ਹੈ।

ਗੁਰੂ-ਘਰ ਦੇ ਮਹਾਨ ਫ਼ਿਲਾਸਫ਼ਰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਕਾਵਿ-ਰਚਨਾ ਵਿਚ ਸੱਚ ਆਖਿਆ ਹੈ, 'ਕਰਣੀਆਂ ਕਰਕੇ ਤਾਂ ਸਾਨੂੰ ਨਰਕਾਂ ਵਿਚ ਭੀ ਥਾਂ ਨਹੀਂ ਮਿਲਦੀ।' ਇਤਨੇ ਪਾਪ ਕੀਤੇ ਹਨ ਕਿ ਰੱਬ ਦੇ ਵਿਧਾਨ ਵਿਚ ਉਸ ਦੀ ਸਜ਼ਾ ਵੀ ਮੁਕੱਰਰ ਨਹੀਂ ਕੀਤੀ ਗਈ। ਇਸ ਲਈ ਮਨੁੱਖ ਨੂੰ ਵਾਹਿਗੁਰੂ ਦੇ ਭੈ ਵਿਚ ਰਹਿਣਾ ਚਾਹੀਦਾ ਹੈ, ਹੰਕਾਰ ਵਿਚ ਆ ਕੇ ਬੇ-ਖੌਫ਼ ਨਾ ਬਣ ਬੈਠੇ। ਖਿਮਾ ਉਨ੍ਹਾਂ ਕੰਮਾਂ ਦੀ ਭੀ ਮੰਗਣੀ ਹੈ, ਜਿਨ੍ਹਾਂ ਨੂੰ ਅਸੀਂ ਬੇਸਮਝੀ ਵਿਚ ਵੀ ਕਰ ਬੈਠੇ ਹਾਂ, ਜਿਨ੍ਹਾਂ ਦਾ ਸਾਨੂੰ ਖ਼ਿਆਲ ਹੀ ਨਹੀਂ ਜਾਂ ਛੋਟੀ ਉਮਰ (ਬਚਪਨ) ਵਿਚ ਕੀਤੇ ਹਨ, ਬੇਹੋਸ਼ੀ ਵਿਚ ਕੀਤੇ ਹਨ। ਇਹ ਮਨੁੱਖਾ ਦੇਹ ਵਾਰ-ਵਾਰ ਨਹੀਂ ਮਿਲਣੀ, ਇਸ ਮਨੁੱਖਾ-ਦੇਹੀ ਵਿਚ ਹੀ ਮੁਕਤ ਹੋਣ ਦਾ ਕੋਈ ਯਤਨ ਕਰ ਲੈ। ਉਹ ਯਤਨ ਇਕ ਹੈ ਅਤੇ ਉਹ ਹੈ ਵਾਹਿਗੁਰੂ-ਪਰਮੇਸ਼ਰ ਦਾ ਕੀਰਤਨ ਕਰਨਾ। ਉਸ ਦੇ ਗੁਣ ਜ਼ਬਾਨ ਨਾਲ ਗਾਉਣੇ, ਨਾਲ ਸਾਧ ਸੰਗਤ ਦੀ ਸੇਵਾ ਕਰਨੀ, ਮਨ ਕਰਕੇ ਉਸ ਦੀ ਯਾਦ ਵਿਚ ਰਹਿਣਾ, ਜਿਸ ਦੇ ਕਰਨ ਨਾਲ ਐ ਇਨਸਾਨ! ਤੂੰ ਪ੍ਰਭੂ ਦੇ ਸਰੂਪ ਵਿਚ ਇਉਂ ਮਿਲ ਜਾਵੇਂਗਾ, ਜਿਵੇਂ ਘੜੇ ਦਾ ਪਾਣੀ ਦਰਿਆ ਦੇ ਪਾਣੀ ਵਿਚ ਸੁੱਟਣ ਨਾਲ ਇਕ-ਮਿਕ ਹੋ ਜਾਂਦਾ ਹੈ ਅਤੇ ਉਹ ਫਿਰ ਵੱਖ ਨਹੀਂ ਹੋ ਸਕਦਾ। ਏਸੇ ਤਰ੍ਹਾਂ ਐ ਜੀਵ! ਤੂੰ ਵੀ ਪਰਮਾਤਮਾ ਨਾਲੋਂ ਵੱਖਰਾ ਨਹੀਂ ਹੋ ਸਕੇਂਗਾ।

## ਰਾਗੁ ਗਉੜੀ ਅਸਟਪਦੀਆ ਮਹਲਾ ੧
## ਗਉੜੀ ਗੁਆਰੇਰੀ
## ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

***ਉਥਾਨਕਾ :*** ਸਿੱਧ ਮੰਡਲੀ ਗੁਰੂ ਨਾਨਕ ਦੇਵ ਜੀ ਨੂੰ ਮਿਲੀ ਤੇ ਉਨ੍ਹਾਂ ਨੇ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਕਿਹਾ—'ਤੁਸੀਂ ਜੋਗ ਧਾਰਨ ਕਰ ਲਓ, ਜਿਸ ਦੁਆਰਾ ਤੁਹਾਨੂੰ ਰਿੱਧੀਆਂ ਸਿੱਧੀਆਂ, ਨਿੱਧੀਆਂ ਪ੍ਰਾਪਤ ਹੋ ਜਾਣਗੀਆਂ।' ਤਾਂ ਆਪ ਜੀ ਸਿੱਧਾਂ ਨੂੰ ਸਾਰੀਆਂ ਤਾਕਤਾਂ ਨਾਲੋਂ ਨਾਮ ਦੀ ਵਿਸ਼ੇਸ਼ਤਾ ਜਣਾਉਂਦੇ ਹੋਏ ਸਾਰੀ ਹੀ ਲੁਕਾਈ ਦੇ ਭਲੇ ਲਈ ਉਪਦੇਸ਼ ਕਰਦੇ ਹਨ :

**੧. ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥**
**੨. ਪੂਰਨ ਪੂਰਿ ਰਹਿਆ ਬਿਖੁ ਮਾਰਿ ॥**
**੩. ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥**
**੪. ਗੁਰ ਕੀ ਮਤਿ ਜੀਇ ਆਈ ਕਾਰਿ ॥੧॥**
**੫. ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥**
**੬. ਗਿਆਨ ਅੰਜਨੁ**
**ਗੁਰ ਸਬਦਿ ਪਛਾਨਿਆ ॥੧॥ ਰਹਾਉ ॥**
**੭. ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ॥**
**੮. ਨਿਰਮਲ ਬਾਣੀ ਭਰਮੁ ਚੁਕਾਇਆ ॥**
**੯. ਲਾਲ ਭਏ ਸੂਹਾ ਰੰਗੁ ਮਾਇਆ ॥**
**੧੦. ਨਦਰਿ ਭਈ ਬਿਖੁ ਠਾਕਿ ਰਹਾਇਆ ॥੨॥**
**੧੧. ਉਲਟ ਭਈ ਜੀਵਤ ਮਰਿ ਜਾਗਿਆ ॥**
**੧੨. ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥**
**੧੩. ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ॥**
**੧੪. ਭਾਇ ਬਸੇ ਜਮ ਕਾ ਭਉ ਭਾਗਿਆ ॥੩॥**
**੧੫. ਸਾਦ ਰਹੇ ਬਾਦੰ ਅਹੰਕਾਰਾ ॥**
**੧੬. ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ॥**
**੧੭. ਜਾਤਿ ਰਹੇ ਪਤਿ ਕੇ ਆਚਾਰਾ ॥**
**੧੮. ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥੪॥**
**੧੯. ਤੁਝ ਬਿਨੁ ਕੋਇ ਨ ਦੇਖਉ ਮੀਤੁ ॥**
**੨੦. ਕਿਸੁ ਸੇਵਉ ਕਿਸੁ ਦੇਵਉ ਚੀਤੁ ॥**
**੨੧. ਕਿਸੁ ਪੂਛਉ ਕਿਸੁ ਲਾਗਉ ਪਾਇ ॥**
**੨੨. ਕਿਸੁ ਉਪਦੇਸਿ ਰਹਾ ਲਿਵ ਲਾਇ ॥੫॥**
**੨੩. ਗੁਰ ਸੇਵੀ ਗੁਰ ਲਾਗਉ ਪਾਇ ॥**
**੨੪. ਭਗਤਿ ਕਰੀ ਰਾਚਉ ਹਰਿ ਨਾਇ ॥**
**੨੫. ਸਿਖਿਆ ਦੀਖਿਆ ਭੋਜਨ ਭਾਉ ॥**
**੨੬. ਹੁਕਮਿ ਸੰਜੋਗੀ ਨਿਜ ਘਰਿ ਜਾਉ ॥੬॥**
**੨੭. ਗਰਬ ਗਤੰ ਸੁਖ ਆਤਮ ਧਿਆਨਾ ॥**
**੨੮. ਜੋਤਿ ਭਈ ਜੋਤੀ ਮਾਹਿ ਸਮਾਨਾ ॥**
**੨੯. ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ॥**
**੩੦. ਕਰਤਾ ਕਰਣਾ ਕਰਤਾ ਜਾਨਾ ॥੭॥**
**੩੧. ਨਹ ਪੰਡਿਤੁ ਨਹ ਚਤੁਰੁ ਸਿਆਨਾ ॥**
**੩੨. ਨਹ ਭੂਲੋ ਨਹ ਭਰਮਿ ਭੁਲਾਨਾ ॥**
**੩੩. ਕਥਉ ਨ ਕਥਨੀ ਹੁਕਮੁ ਪਛਾਨਾ ॥**
**੩੪. ਨਾਨਕ ਗੁਰਮਤਿ ਸਹਜਿ ਸਮਾਨਾ ॥੮॥੧॥**

***ਪਦ ਅਰਥ :*** ਨਿਧਿ—ਖ਼ਜ਼ਾਨਾ। ਸਿਧਿ—ਕਰਾਮਾਤੀ। ਤਾਕਤਾਂ। ਬਿਖੁ—ਵਿਹੁ, ਜ਼ਹਿਰ, ਵਿਸ਼ੇ-ਵਿਕਾਰ। ਬਿਮਲ—ਸਾਫ਼, ਪਵਿੱਤਰ, ਮਨ ਦੀ ਮੈਲ ਰਹਿਤ ਅਵਸਥਾ। ਮਝਾਰਿ—ਵਿਚ। ਜੀਇ—ਜੀਅ ਵਿਚ, ਅੰਤਰ-ਆਤਮੇ ਵਿਚ। ਕਾਰਿ—ਕਾਰੀ, ਲਾਭਦਾਇਕ। ਮਾਨਿਆ—ਗਿੱਝ ਗਿਆ। ਅੰਜਨੁ—ਸੁਰਮਾ, ਗਿਆਨ ਦਾ ਸੁਰਮਾ। ਭਰਮੁ—ਭਟਕਣਾ। ਨਦਰਿ—ਨਜ਼ਰ, ਮਿਹਰ ਦੀ ਨਜ਼ਰ। ਲਾਲ ਭਏ—ਲਾਲ ਰੰਗ ਵਾਲੇ ਹੋ ਗਏ, ਰੰਗੇ ਗਏ, ਮੁਰਾਦ ਹੈ ਪ੍ਰੇਮ-ਰੰਗ ਵਿਚ ਰੰਗੇ ਗਏ। ਮਰਿ—ਮਰਕੇ। ਸਬਦਿ—ਸ਼ਬਦ ਰਾਹੀਂ। ਉਲਟ ਭਈ—ਪੁੱਠੀ ਹੋ ਗਈ। ਜੀਵਤ—ਮੁਰਾਦ ਹੈ ਸੰਸਾਰਾਕਾਰ ਜੀਵਨ। ਮਰਿ—ਉਹ ਜੀਵਨ ਮਰ ਗਿਆ, ਜੋ ਜੀਵਨ ਸੰਸਾਰਾਕਾਰ ਸੀ। ਜਾਗਿਆ—ਜਾਗ ਪਿਆ, ਇਕ ਨਵਾਂ ਜੀਵਨ ਜਾਗ ਪਿਆ, ਉਹ ਸੀ ਆਤਮਕ ਜੀਵਨ। ਸਬਦਿ ਰਵੈ—ਸ਼ਬਦ ਰਵੈ—ਸ਼ਬਦ ਦੁਆਰਾ ਜਪ ਕੇ। ਰਸ—ਨਾਮ-ਰਸ। ਸੰਗ੍ਰਹਿ—ਇਕੱਠਾ ਕਰਦਾ ਹਾਂ। ਭਾਇ—ਪ੍ਰੇਮ ਵਿਚ। ਸਾਦ—ਸਵਾਦ, ਚਸਕੇ। ਬਾਦੰ—ਝਗੜੇ। ਜਾਤਿ ਰਹੇ—ਉਹ ਕਰਮ ਜੋ ਹਰ ਜ਼ਾਤੀ ਵਾਲੇ ਨੂੰ ਜਾਤਿ-ਭੇਦ ਅਨੁਸਾਰ ਕਰਨੇ ਪੈਂਦੇ ਹਨ। ਓਹ ਰਹਿ ਗਏ। ਪਤਿ ਕੇ ਅਚਾਰਾ—ਉਹ ਕਰਮ ਜੋ ਆਪਣੀ ਇੱਜ਼ਤ ਲਈ ਕਰਨੇ ਬਣਦੇ ਹਨ, ਲੋਕ-ਲਾਜ ਦੇ ਕਰਮ। ਰਹੇ—ਰਹਿ ਗਏ, ਹੋਣੋਂ ਹਟ ਗਏ, ਦੂਰ ਹੋ ਗਏ। ਦ੍ਰਿਸਟਿ—ਦ੍ਰਿਸ਼ਟੀ, ਮਿਹਰ ਦੀ ਨਜ਼ਰ। ਧਾਰਾ—ਆਤਮ ਸੁਖ ਦੀ ਧਾਰਾ ਤੋਂ ਮੁਰਾਦ ਹੈ, ਜੋ ਤੇਲ-ਧਾਰਾ ਵਾਂਗ ਇਕ-ਸਾਰ ਵਗਦੀ ਹੈ। ਨ ਦੇਖਉ—ਮੈਂ ਨਹੀਂ ਦੇਖਦਾ। ਸੇਵਉ—ਸੇਵਉਂ, ਮੈਂ ਸੇਵਾ ਕਰਾਂ। ਪਾਇ—ਚਰਨੀਂ। ਉਪਦੇਸਿ—ਉਪਦੇਸ਼ ਵਿਚ। ਦੀਖਿਆ—ਕਿਸੇ ਧਰਮ ਵਿਚ ਦਾਖ਼ਲ ਹੋਣ ਵੇਲੇ ਜੋ ਖ਼ਾਸ ਉਪਦੇਸ਼ ਮਿਲਦਾ ਹੈ, ਉਹ ਨਾਮ ਸੰਸਕਾਰ ਜੋ ਨਾਮ ਦਾਤੇ ਤੋਂ ਹੁੰਦਾ ਹੈ। ਸਿਖਿਆ—ਗੁਰ-ਮੰਤ੍ਰ ਦੀ ਕਮਾਈ ਸਬੰਧੀ ਤੇ ਉਸ ਦੇ ਬਾਰੇ ਪੱਥ, ਪ੍ਰਹੇਜ਼ ਅਤੇ ਉੱਚ ਜੀਵਨ ਦੀਆਂ ਹੋਰ ਸਿਖਿਆਵਾਂ। ਭਾਉ—ਪ੍ਰੇਮ। ਨਿਜ ਘਰਿ—ਆਪਣੇ ਸਰੂਪ ਵਿਚ। ਸੰਜੋਗੀ—ਸੰਜੋਗਾਂ ਨਾਲ, ਕੀਤੇ ਕਰਮਾਂ ਦੀ ਅੰਗੂਰੀ ਫੁੱਟਣ ਨਾਲ, ਪੁੰਗਰਨ ਨਾਲ। ਜਾਉ—ਜਾਉਂ, ਮੈਂ ਜਾਂਦਾ ਹਾਂ। ਗਰਬ ਗਤੰ—ਹੰਕਾਰ ਦੇ ਚਲੇ ਜਾਣ ਨਾਲ। ਜੋਤਿ—ਚਾਨਣ, ਪ੍ਰਕਾਸ਼। ਲਿਖਤੁ—ਹਿਰਦੇ ਵਿਚ ਉਕਰਿਆ ਹੋਇਆ ਲੇਖ। ਨੀਸਾਨਾ—ਪਰਗਟ। ਕਰਣਾ—ਸ੍ਰਿਸ਼ਟੀ। ਜਾਨਾ—ਮੈਂ ਜਾਣ ਲਿਆ ਹੈ। ਕਥਉ ਨ—ਮੈਂ ਨਹੀਂ ਕਹਿੰਦਾ। ਕਥਨੀ—ਕਥਾਵਾਂ, ਕਹਾਣੀਆਂ। ਸਮਾਨਾ—ਮੈਂ ਲੀਨ ਹੋ ਗਿਆ ਹਾਂ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀਉ! ਤੁਹਾਡੀ ਗੁਰਮਤਿ ਵਿਚ ਨਿਧੀਆਂ ਤੇ ਸਿਧੀਆਂ ਕਿਸ ਨੂੰ ਮੰਨਿਆ ਹੈ?

ਉ: ੧. ਹੇ ਸੱਜਣੋ! ਗੁਰਮਤਿ ਵਿਚ ਤਾਂ ਨਿਰਮਲ ਨਾਮ ਦਾ ਵੀਚਾਰ ਕਰਦੇ ਰਹਿਣਾ, ਇਹੋ ਅਸਲ ਨਿਧੀਆਂ ਤੇ ਸਿਧੀਆਂ ਹਨ।

ਪ੍ਰ: ਕਿਉਂ ਜੀ! ਨਿਰਮਲ ਨਾਮ ਕੀ ਹੁੰਦਾ ਹੈ?

ਉ: ੨. ਹੇ ਭਾਈਓ! ਜੋ ਵਿਸ਼ੇ-ਵਾਸ਼ਨਾ ਨੂੰ ਮਾਰ ਕੇ ਸਿਮਰਿਆ ਜਾਂਦਾ ਹੈ।

ਪ੍ਰ: ਇਸ ਨਾਲ ਫਿਰ ਕੀ ਲਾਭ ਮਿਲਦਾ ਹੈ?

ਉ: ਇਸ ਨਾਲ ਜੋ ਵਾਹਿਗੁਰੂ ਸਾਰੇ ਹੀ ਪੂਰਨ ਹੈ, ਉਹ ਸਾਰੇ ਥਾਂਵਾਂ ਵਿਚ ਪੂਰਨ ਹੋ ਰਿਹਾ ਦਿਸ ਪੈਂਦਾ ਹੈ। ਕਿਉਂਕਿ:

੩. ਨਿਰਮਲ ਨਾਮ ਨਾਲ ਉੱਜਲਤਾ ਅੰਤਹਕਰਨ ਵਿਚ ਪੈਦਾ ਹੁੰਦੀ ਹੈ, ਉਸ ਨਾਲ ਤ੍ਰਿਕੁਟੀ ਛੁੱਟ ਜਾਂਦੀ ਹੈ, ਭਾਵ ਤ੍ਰੈ-ਗੁਣੀ ਮਾਇਆ ਦੂਰ ਹੋ ਜਾਂਦੀ ਹੈ।
ਅਰਥਾਤ ਹਿਰਦੇ ਵਿਚੋਂ (ਰਾਜਸੀ, ਤਾਮਸੀ, ਸ਼ਾਂਤਕਾ ਇਨ੍ਹਾਂ) ਤਿੰਨਾਂ ਦਾ ਹੀ ਅਭਾਵ ਹੋ ਜਾਣ 'ਤੇ ਮਨ ਸਾਫ਼ ਸੁਥਰਾ ਹੋ ਗਿਆ ਹੈ।

੪. ਸੋ ਸਾਨੂੰ ਗੁਰੂ ਦੀ ਦਿੱਤੀ ਹੋਈ ਅਕਲ ਸਾਡੇ ਜੀਅ ਦੇ ਕੰਮ ਆ ਗਈ ਹੈ, ਭਾਵ ਗੁਰੂ ਦੀ ਬਖ਼ਸ਼ੀ ਨਾਮ ਦੀ ਨਿਰਮਲ ਵੀਚਾਰ ਸਫਲ ਹੋ ਗਈ ਹੈ।੧।

੫. ਹੇ ਭਾਈਓ! ਇਸ ਤਰ੍ਹਾਂ ਰਾਮ ਦਾ ਨਾਮ ਜਪਦਿਆਂ ਹੁਣ ਸਾਡਾ ਮਨ ਪਤੀਜ ਗਿਆ ਹੈ।

ਪ੍ਰ: ਕਿਉਂ ਜੀ! ਤੁਹਾਡਾ ਮਨ ਪਤੀਜਿਆ ਕਿਵੇਂ?

ਉ: ੬. ਹੇ ਭਰਾਵੋ! ਗੁਰੂ ਦੇ ਉਪਦੇਸ਼ ਦੁਆਰਾ ਜੋ ਗਿਆਨ ਦਾ ਸੁਰਮਾ ਮਿਲਿਆ ਹੈ, ਉਹ ਮੇਰੀਆਂ ਮਨ, ਬੁੱਧੀ ਰੂਪੀ ਅੱਖਾਂ ਵਿਚ ਪੈ ਗਿਆ, ਉਸ ਨਾਲ ਐਸਾ ਉਜਾਲਾ ਹੋ ਆਇਆ ਕਿ ਉਸ ਪੂਰਨ ਪਰਮੇਸ਼ਰ ਨੂੰ ਸਾਰਿਆਂ ਥਾਵਾਂ ਵਿਚ ਹੀ ਪਰੀ-ਪੂਰਨ ਜਾਣ ਲਿਆ ਹੈ।੧।ਰਹਾਉ।

੭. ਮੈਂ ਹੁਣ ਇਕ ਸੁਖ ਮਾਣਿਆ ਹੈ, ਉਹ ਸੁਖ, ਜੋ ਮੈਂ ਆਪੇ ਨੂੰ (ਸਹਜਿ) ਗਿਆਨ ਵਿਚ ਮਿਲਾ ਰੱਖਿਆ ਹੈ, ਭਾਵ ਗਿਆਨ ਦੁਆਰਾ ਹਰੀ ਨਾਲ ਮਿਲਾਇਆ ਗਿਆ ਹਾਂ।

ਪ੍ਰ: ਕਿਉਂ ਜੀ! ਇਹ ਦਾਤ ਤੁਹਾਨੂੰ ਕਿਵੇਂ ਮਿਲੀ ਹੈ?

ਉ: ੮. ਹੇ ਭਾਈ! ਗੁਰੂ ਨੇ ਪਵਿੱਤਰ ਬਾਣੀ ਬਖ਼ਸ਼ੀ, ਜਿਸ ਬਾਣੀ ਦੇ ਅਭਿਆਸ ਦੁਆਰਾ ਮੇਰਾ ਸਾਰਾ ਹੀ ਭਰਮ ਭੁਲੇਖਾ ਦੂਰ ਹੋ ਗਿਆ।

੯. ਹੇ ਭਾਈਓ! ਹੁਣ ਨਾਮ ਸਿਮਰਨ ਦੀ ਬਰਕਤ ਨਾਲ ਪਰਮੇਸ਼ਰ-ਪ੍ਰੇਮ ਦੇ ਮਜੀਠ ਵਰਗੇ ਪੱਕੇ ਰੰਗ ਵਿਚ ਲਾਲ ਹੋ ਗਏ ਹਾਂ। ਹੁਣ ਮੈਨੂੰ ਮਾਇਆ ਦਾ ਕਸੁੰਭ ਦੇ ਰੰਗ ਵਰਗਾ ਕੱਚਾ, ਸੂਹਾ ਰੰਗ ਦਿੱਸ ਪਿਆ ਹੈ।

੧੦. ਹੇ ਭਾਈ! ਇਹ ਮੇਰੇ ਉੱਤੇ ਉਸ ਪਰਮਾਤਮਾ ਦੀ ਮਿਹਰ ਦੀ ਨਜ਼ਰ ਹੋਈ ਹੈ, ਹੁਣ ਮੈਂ ਮਾਇਆ ਦੇ ਜ਼ਹਿਰ ਨੂੰ ਆਪਣੇ ਉੱਤੇ ਅਸਰ ਕਰਨੋਂ ਰੋਕ ਲਿਆ ਹੈ।੨।

੧੧. ਹੁਣ ਮੈਨੂੰ ਫਲ ਇਹ ਹੋਇਆ ਕਿ ਮੇਰੀ ਸੁਰਤ ਉਲਟ ਹੋ ਗਈ ਹੈ, ਭਾਵ ਮਾਇਆ ਦੇ ਮੋਹ ਵੱਲੋਂ ਪਰਤ ਗਈ ਹੈ, ਦੁਨੀਆਂ ਦੀ ਕਿਰਤ ਕਰਦਿਆਂ ਹੀ ਮੇਰਾ ਮਨ ਮਾਇਆ ਵਲੋਂ ਮਰ ਗਿਆ ਹੈ ਅਤੇ ਦੈਵੀ ਜੀਵਨ ਵਿਚ ਜਾਗ ਉੱਠਿਆ ਹੈ।

੧੨. ਹੁਣ ਮੈਂ ਗੁਰੂ ਦੇ ਸ਼ਬਦ ਦੁਆਰਾ ਸਿਮਰਨ ਕਰ ਰਿਹਾ ਹਾਂ, ਜਿਸ ਦਾ ਸਦਕਾ ਮੇਰਾ ਮਨ ਹਰੀ ਨਾਲ ਲਗ ਗਿਆ ਹੈ।

੧੩. ਹੁਣ ਮੈਂ ਹਰੀ ਦੇ ਨਾਮ-ਰਸ ਨੂੰ ਅੰਦਰ ਇਕੱਠਾ ਕਰਦਾ ਹਾਂ ਅਤੇ ਵਿਸ਼ੇ-ਰਸ ਨੂੰ (ਜੋ ਜ਼ਹਿਰ ਰੂਪ ਹਨ, ਉਸ ਨੂੰ

ਆਪਣੇ ਅੰਦਰੋਂ) ਦੂਰ ਕਰਕੇ ਸਦਾ ਲਈ ਤਿਆਗ ਦਿੱਤਾ ਹੈ।

੧੪. ਹੁਣ ਮੇਰੇ ਅੰਦਰੋਂ ਜਮਾਂ ਦਾ ਡਰ ਵੀ ਦੂਰ ਹੋ ਗਿਆ ਹੈ, ਕਿਉਂਕਿ ਮੈਂ ਹੁਣ ਹਰ ਵਕਤ ਹਰੀ ਦੇ ਪ੍ਰੇਮ ਵਿਚ ਵਸਦਾ ਹਾਂ।੩।

ਪ੍ਰ: ਕਿਉਂ ਸਾਈਂ ਜੀ, ਪਦਾਰਥਾਂ ਦੇ ਸੁਆਦ, ਮਾਇਕੀ ਝਗੜੇ ਅਤੇ ਹੰਕਾਰ, ਇਹ ਤਾਂ ਬੜੇ ਬਲਵਾਨ ਹਨ, ਇਨ੍ਹਾਂ ਨੂੰ ਤੁਸਾਂ ਕਿਵੇਂ ਜਿੱਤਿਆ ਹੈ?

ਉ: ੧੫. ਹੇ ਭਰਾਵੋ! ਨਾਮ ਸਿਮਰਨ ਦੀ ਬਰਕਤ ਨੇ ਮੇਰੇ ਅੰਦਰੋਂ ਮਾਇਕੀ ਪਦਾਰਥਾਂ ਦੇ ਚਸਕੇ ਦੂਰ ਕਰ ਦਿੱਤੇ ਅਤੇ ਜੋ ਮਾਇਆ ਲਈ ਨਿਤਾਪ੍ਰਤੀ ਹੋ ਰਿਹਾ ਅੰਦਰ ਝਗੜਾ ਉਹ ਭੀ ਮਿਟ ਗਿਆ, ਹੰਕਾਰ ਬ੍ਰਿਤੀ ਭੀ ਦੂਰ ਹੋ ਗਈ।

੧੬. ਕਿਉਂਕਿ ਮੇਰਾ ਚਿਤ ਹੁਣ ਪਰਮਾਤਮਾ ਦੇ ਨਾਮ ਨਾਲ ਰਚ ਗਿਆ ਹੈ ਅਤੇ ਹੁਣ ਮੈਂ ਉਸੇ ਪਰਮੇਸ਼ਰ ਦੇ ਅਪਾਰ ਹੁਕਮ ਵਿਚ ਟੁਰਦਾ ਰਹਿੰਦਾ ਹਾਂ।

ਪ੍ਰ: ਕਿਉਂ ਗੁਰਦੇਵ ਜੀ! ਤੁਹਾਨੂੰ ਜਾਤ, ਵਰਣ ਤੇ ਲੋਕ-ਲਾਜ ਲਈ ਕਰਮ ਤਾਂ ਕਰਨੇ ਹੀ ਪੈਂਦੇ ਹੋਣਗੇ?

ਉ: ੧੭. ਹੇ ਭਾਈਓ! ਜਾਤ ਵਰਣ ਅਤੇ ਲੋਕ-ਲਾਜ ਦੀ ਖ਼ਾਤਰ ਜੋ ਕਰਮ-ਧਰਮ ਕੀਤੇ ਜਾਣ ਵਾਲੇ ਸਨ, ਉਹੋ ਸਾਰੇ ਹੀ ਬਸ ਹੋ ਗਏ।

੧੮. ਇਹ ਸਭੋ ਕੁਝ ਤਾਂ ਹੀ ਹੋ ਸਕਿਆ ਹੈ, ਜਦੋਂ ਮੇਰੇ ਉੱਤੇ ਗੁਰੂ ਦੀ ਮਿਹਰ ਦੀ ਨਿਗਾਹ ਹੋਈ ਹੈ ਅਤੇ ਮਿਹਰ ਦਾ ਸਦਕਾ ਮੇਰੇ ਅੰਦਰ ਆਤਮਿਕ ਸੁਖ ਧਾਰਨ ਹੋ ਗਿਆ ਹੈ।੪।

ਪ੍ਰ: ਕਿਉਂ ਜੀ! ਹੁਣ ਤੁਹਾਡਾ ਨਿਸਚਾ ਕੀ ਹੈ?

ਉ: ਪਰਮੇਸ਼ਰ ਦੇ ਸਨਮੁਖ ਉਚਾਰਨ ਕਰਦੇ ਹਨ ਕਿ:

੧੯. ਹੇ ਪ੍ਰਭੂ! ਮੈਨੂੰ ਤੈਥੋਂ ਬਿਨਾਂ ਕੋਈ ਹੋਰ ਸੱਚਾ ਮਿੱਤਰ ਨਹੀਂ ਦਿੱਸਦਾ। ਇਸ ਲਈ:

੨੦. ਮੈਂ ਕਿਸ ਦੀ ਸੇਵਾ ਕਰਾਂ ਅਤੇ ਕਿਸ ਨੂੰ ਆਪਣਾ ਦਿਲ ਅਰਪਨ ਕਰਾਂ।

੨੧. ਮੈਂ ਹੁਣ ਹੋਰ ਕਿਸੇ ਤੋਂ ਸਲਾਹ-ਮਸ਼ਵਰਾ ਪੁੱਛਾਂ ਅਤੇ ਤੁਹਾਨੂੰ ਛਡ ਕੇ ਮੈਂ ਹੋਰ ਕਿਸੇ ਦੇ ਚਰਨੀਂ ਹੀ ਲੱਗਾਂ। ਅਤੇ:

੨੨. ਮੈਂ ਹੋਰ ਕਿਸੇ ਦੇ ਉਪਦੇਸ਼ ਵਿਚ ਆਪਣੀ ਸੁਰਤ ਜੋੜਾਂ? ਇੱਥੋਂ ਅੱਗੇ ਆਪ ਹੀ ਉਤਰ ਦੇਂਦੇ ਹਨ:

੨੩. ਹੇ ਸੱਜਣੋ! ਮੈਂ ਹੁਣ ਗੁਰੂ ਦੀ ਹੀ ਸੇਵਾ ਕਰਾਂਗਾ ਅਤੇ ਗੁਰੂ ਦੇ ਹੀ ਚਰਨੀਂ ਲਗਾਂਗਾ।

੨੪. ਗੁਰੂ ਦੀ ਸਹਾਇਤਾ ਨਾਲ ਹੀ ਮੈਂ ਪਰਮਾਤਮਾ ਦੀ ਭਗਤੀ ਕਰਾਂਗਾ ਅਤੇ ਹਰੀ ਦੇ ਨਾਮ ਵਿਚ ਹੀ ਰਚ ਜਾਵਾਂਗਾ।

੨੫. ਗੁਰੂ ਦੀ ਸਿੱਖਿਆ ਤੇ ਦੀਖਿਆ ਵਿਚ ਹੀ ਮੇਰਾ ਪ੍ਰੇਮ ਹੈ ਅਤੇ ਇਹੋ ਮੇਰੀ ਆਤਮਕ ਖ਼ੁਰਾਕ ਹੈ।

੨੬. ਪ੍ਰਭੂ ਦੀ ਰਜ਼ਾ ਵਿਚ ਇਹ ਮੇਰਾ ਪਿਛਲੇ ਕਰਮਾਂ ਦਾ ਅੰਕੁਰ ਫੁਟਿਆ ਹੈ, ਜਿਸ ਦਾ ਸਦਕਾ ਹੁਣ ਮੈਂ ਆਪਣੇ ਅਸਲ ਘਰ (ਪ੍ਰਭੂ ਚਰਨਾਂ) ਵਿਚ ਟਿਕ ਜਾਵਾਂਗਾ।੬।

੨੭. ਅੰਦਰੋਂ ਹੰਕਾਰ ਦੂਰ ਹੋ ਗਿਆ ਅਤੇ ਸੁਖ ਪੂਰਵਕ ਆਤਮਿਕ ਧਿਆਨ ਪ੍ਰਾਪਤ ਹੋ ਗਿਆ ਹੈ।

੨੮. ਇਸ ਆਤਮਿਕ ਟਿਕਾਅ ਦਾ ਸਦਕਾ ਮੇਰੇ ਅੰਦਰ ਚਾਨਣ ਹੋ ਗਿਆ। ਹੁਣ ਮੇਰੀ ਪ੍ਰਤੱਖ ਜੋਤ ਪ੍ਰਭੂ ਦੀ ਜੋਤ ਵਿਚ ਲੀਨ ਹੋ ਗਈ, (ਭਾਵ ਜੀਵ ਤੱਤ ਬ੍ਰਹਮ ਤੱਤ ਵਿਚ ਸਮਾ ਗਿਆ।)

੨੯. ਹੇ ਭਾਈਓ! ਮੇਰੇ ਹਿਰਦੇ ਵਿਚ ਗੁਰੂ-ਸ਼ਬਦ-ਰੂਪ ਲੇਖ ਉਕਰਿਆ ਹੋਇਆ, ਹੁਣ ਅਜੇਹਾ ਪ੍ਰਗਟ ਹੋ ਗਿਆ ਹੈ ਕਿ ਕਦੀ ਮਿਟ ਹੀ ਨਹੀਂ ਸਕਦਾ।

੩੦. ਹੁਣ ਮੈਂ ਕਰਤੇ ਅਤੇ ਉਸ ਕਰਤੇ ਦੀ ਰਚਨਾ ਨੂੰ ਕਰਤਾਰ ਰੂਪ ਹੀ ਜਾਣ ਲਿਆ ਹੈ, ਭਾਵ ਮੈਂ ਸ੍ਰਿਸ਼ਟੀ ਦਾ ਬਣਾਉਣ ਵਾਲਾ ਕਰਤਾਰ ਨੂੰ ਹੀ ਜਾਣ ਲਿਆ ਹੈ।

ਪ੍ਰ: ਹੁਣ ਤੁਹਾਡੇ ਮਨ ਦੀ ਅਵਸਥਾ ਕੀ ਹੈ?

ਉ: ੩੧. ਹੇ ਸੱਜਣੋ! ਨਾਮ ਦੀ ਬਰਕਤ ਨਾਲ ਹੁਣ ਮੈਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ ਨਾ ਕੋਈ ਪੰਡਤ ਹੈ, ਨਾ ਕੋਈ ਚਤਰ ਤੇ ਸਿਆਣਾ ਹੈ।

੩੨. ਨਾ ਕੋਈ ਭੁੱਲਾ ਹੈ, ਨਾ ਕੋਈ ਭਰਮ ਵਿਚ ਹੈ, ਜਿਸ ਵਿਚ ਕਿ ਕੋਈ ਭੁੱਲਾ ਫਿਰਦਾ ਹੋਵੇ।

੩੩. ਸੋ, ਹੇ ਭਾਈਓ! ਮੈਂ ਹੁਣ ਆਪਣੀ ਵਲੋਂ ਕਥਾਵਾਂ (ਕਹਾਣੀਆਂ) ਨਹੀਂ ਕਹਿੰਦਾ, ਮੈਂ ਤਾਂ ਕੇਵਲ ਉਸ ਦਾ ਹੁਕਮ ਹੀ ਪਛਾਣਦਾ ਹਾਂ।

੩੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਹ ਅਵਸਥਾ ਤਾਂ ਹੀ ਪ੍ਰਾਪਤ ਹੋਈ ਹੈ, ਜਦ ਮੈਂ ਗੁਰਮਤਿ ਦੀ ਕਮਾਈ ਕਰਕੇ ਸਹਿਜ ਅਵਸਥਾ ਵਿਚ ਸਮਾ ਗਿਆ।੮।੧।

***ਭਾਵਾਰਥ:*** ਇਸ ਪਹਿਲੀ ਅਸਟਪਦੀ ਵਿਚ ਦੱਸਿਆ ਹੈ ਕਿ ਕਿਵੇਂ ਗੁਰੂ ਦੀ ਮਤਿ ਅਨੁਸਾਰ ਨਾਮ ਜਪ ਕੇ ਪਰਮ ਪਦਵੀ ਨੂੰ ਪ੍ਰਾਪਤ ਕਰ ਸਕੀਦਾ ਹੈ।

**ਗਉੜੀ ਗੁਆਰੇਰੀ ਮਹਲਾ ੧ ॥**

**੧. ਮਨੁ ਕੁੰਚਰੁ ਕਾਇਆ ਉਦਿਆਨੈ ॥**
**੨. ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥**
**੩. ਰਾਜ ਦੁਆਰੈ ਸੋਭ ਸੁ ਮਾਨੈ ॥੧॥**
**੪. ਚਤੁਰਾਈ ਨਹ ਚੀਨਿਆ ਜਾਇ ॥**
**੫. ਬਿਨੁ ਮਾਰੇ ਕਿਉ ਕੀਮਤਿ ਪਾਇ ॥੧॥ ਰਹਾਉ ॥**
**੬. ਘਰ ਮਹਿ ਅੰਮ੍ਰਿਤੁ ਤਸਕਰੁ ਲੇਈ ॥**
**੭. ਨੰਨਾਕਾਰੁ ਨ ਕੋਇ ਕਰੇਈ ॥**
**੮. ਰਾਖੈ ਆਪਿ ਵਡਿਆਈ ਦੇਈ ॥੨॥**
**੯. ਨੀਲ ਅਨੀਲ ਅਗਨਿ ਇਕ ਠਾਈ ॥**
**੧੦. ਜਲਿ ਨਿਵਰੀ ਗੁਰਿ ਬੂਝ ਬੁਝਾਈ ॥**
**੧੧. ਮਨੁ ਦੇ ਲੀਆ ਰਹਸਿ ਗੁਣ ਗਾਈ ॥੩॥**
**੧੨. ਜੈਸਾ ਘਰਿ ਬਾਹਰਿ ਸੋ ਤੈਸਾ ॥**

**੧੩. ਬੈਸਿ ਗੁਫਾ ਮਹਿ ਆਖਉ ਕੈਸਾ ॥**
**੧੪. ਸਾਗਰਿ ਡੂਗਰਿ ਨਿਰਭਉ ਐਸਾ ॥੪॥**
**੧੫. ਮੂਏ ਕਉ ਕਹੁ ਮਾਰੇ ਕਉਨੁ ॥**
**੧੬. ਨਿਡਰੇ ਕਉ ਕੈਸਾ ਡਰੁ ਕਵਨੁ ॥**
**੧੭. ਸਬਦਿ ਪਛਾਨੈ ਤੀਨੇ ਭਉਨ ॥੫॥**
**੧੮. ਜਿਨਿ ਕਹਿਆ ਤਿਨਿ ਕਹਨੁ ਵਖਾਨਿਆ ॥**
**੧੯. ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ ॥**
**੨੦. ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥੬॥**
**੨੧. ਕੀਰਤਿ ਸੂਰਤਿ ਮੁਕਤਿ ਇਕ ਨਾਈ ॥**
**੨੨. ਤਹੀ ਨਿਰੰਜਨੁ ਰਹਿਆ ਸਮਾਈ ॥**
**੨੩. ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥੭॥**
**੨੪. ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥**
**੨੫. ਤਨਿ ਮਨਿ ਸੂਚੈ ਸਾਚੁ ਸੁ ਚੀਤਿ ॥**
**੨੬. ਨਾਨਕ ਹਰਿ ਭਜੁ ਨੀਤਾ ਨੀਤਿ ॥੮॥੨॥**

***ਪਦ ਅਰਥ :*** ਕੁੰਚਰੁ—ਹਾਥੀ। ਕਾਇਆ—ਸਰੀਰ। ਉਦਿਆਨੈ—ਜੰਗਲ ਵਿਚ, ਬਾਗ਼ ਵਿਚ, ਰਾਜਸੀ ਬਾਗ਼ ਵਿਚ। ਅੰਕਸੁ—ਕੁੰਡਾ, ਜਿਸ ਨਾਲ ਹਾਥੀ ਨੂੰ ਤੋਰਦੇ ਹਨ। ਨੀਸਾਨੈ—ਝੰਡਾ, ਝੂਲਦਾ ਹੈ। ਦੁਆਰੈ—ਦੁਆਰ ਤੇ। ਸੁ—ਉਹ। ਮਾਨੈ—ਪਾਉਂਦਾ ਹੈ। ਚੀਨਿਆ ਜਾਇ—ਪਛਾਣਿਆ ਜਾਂਦਾ ਹੈ, ਲਖਿਆ, ਸਮਝਿਆ। ਕੀਮਤਿ—ਮੁੱਲ, ਕਦਰ। ਤਸਕਰੁ—ਚੋਰ। ਨੰਨਾ-ਕਾਰੁ—ਨਾਂਹ-ਨੁੱਕਰ, ਇਨਕਾਰ, ਭਾਵ ਹੋੜਦਾ, ਡਾਂਟਦਾ, ਰੋਕ ਨਹੀਂ ਪਾਉਂਦਾ ਕੋਈ। ਦੇਈ—ਦੇਂਦਾ। ਨੀਲ ਅਨੀਲ—ਗਿਣਤੀ ਤੋਂ ਪਰ੍ਹੇ। ਅਗਨਿ—ਤ੍ਰਿਸ਼ਨਾ ਦੀ ਅੱਗ, ਭਾਵ ਵਾਸ਼ਨਾ। ਇਕ ਠਾਈ—ਇਕ ਥਾਂ 'ਤੇ ਭਾਵ ਦੋਵੇਂ ਇਕੋ ਥਾਂ ਦਿਲ ਵਿਚ ਹਨ। ਜਲਿ—ਜਲ ਨਾਲ, ਜਲਨ, ਤਪਸ਼, ਸਾੜ, ਅੱਗ। ਰਹਸਿ—ਚਾਅ ਨਾਲ। ਬੈਸਿ—ਬੈਠ ਕੇ। ਆਖਉ—ਮੈਂ ਆਖਾਂ। ਕੈਸਾ—ਕਿਹੋ ਜਿਹਾ। ਡੂੰਗਰਿ—ਪਹਾੜ ਦੀ ਗੁਫਾ ਵਿਚ। ਐਸਾ—ਐਹੋ ਜਿਹਾ, ਇਕ ਸਮਾਨ। ਮੂਏ ਕਉ—ਮਰੇ ਹੋਏ ਨੂੰ, ਜੀਵਤ ਭਾਵ ਤੋਂ ਮਰੇ ਹੋਏ ਨੂੰ। ਸਬਦਿ—ਸ਼ਬਦ ਵਿਚ ਜੁੜ ਕੇ। ਜਿਨਿ—ਜਿਸ ਜੀਵ ਨੇ। ਕਹਨੁ ਵਖਾਨਿਆ—ਨਿਰਾ ਜ਼ਬਾਨੀ-ਜ਼ਬਾਨੀ ਆਖ ਦਿੱਤਾ। ਸਹਜਿ—ਸਹਿਜ ਅਵਸਥਾ ਵਿਚ। ਮੇਰਾ ਮਨੁ—ਮੇਰਾ-ਮੇਰਾ ਆਖਣ ਵਾਲਾ ਮਨ। ਕੀਰਤਿ—ਕੀਰਤੀ, ਜਸ, ਸੋਭਾ, ਭਾਵ ਲੋਕ-ਪ੍ਰਲੋਕ ਦੀ ਮਹਿਮਾ। ਸੂਰਤਿ—ਸੁੰਦਰਤਾ। ਮੁਕਤਿ—ਵਿਕਾਰਾਂ ਤੋਂ ਖਲਾਸੀ। ਨਾਈ—ਵਡਿਆਈ। ਨਿਰੰਜਨੁ—ਮਾਇਆ ਰਹਿਤ ਪ੍ਰਭੂ। ਨਿਜ ਠਾਈ—ਆਪਣੇ ਥਾਂ ਵਿਚ। ਚੀਤਿ—ਚਿਤ ਵਿਚ। ਮੁਨਿ—ਮੁਨੀ, ਰਿਸ਼ੀ, ਸਤਿਕਾਰ ਯੋਗ ਧਾਰਮਿਕ ਹਸਤੀ। ਨੀਤਾ ਨੀਤਿ—ਨਿਤਾਪ੍ਰਤੀ, ਸਦਾ-ਸਦਾ।

***ਅਰਥ :***

**ਪ੍ਰ:** ਹੇ ਗੁਰਦੇਵ ਜੀਉ! ਇਹ ਮਨ ਸਾਧ ਸੰਗਤ ਵਿਚ, ਜਾਂ ਰੱਬੀ ਦਰਗਾਹੇ ਮਾਨ ਸਤਿਕਾਰ ਕਿਵੇਂ ਪਾ ਸਕਦਾ ਹੈ?

**ਉ:** ੧. ਹੇ ਭਾਈਓ! ਇਹ ਮਨੁੱਖ ਦਾ ਸਰੀਰ ਤਾਂ ਇਕ ਜੰਗਲ ਜਾਂ ਬਾਗ਼ ਦੇ ਸਮਾਨ ਹੈ, ਇਸ ਵਿਚ ਜੋ ਮਨ ਹੈ, ਇਹ ਇਕ ਹਾਥੀ ਦੇ ਤੁੱਲ ਹੈ।

੨. ਪਰ ਜੇ ਇਸ ਮਨ ਹਾਥੀ ਦੇ ਸਿਰ 'ਤੇ ਗੁਰੂ ਉਪਦੇਸ਼ ਰੂਪੀ ਕੁੰਡਾ ਹੋਵੇ ਅਤੇ ਉਸ ਸੱਚੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਨੀਸ਼ਾਨ ਝੁੱਲ ਰਿਹਾ ਹੋਵੇ।

੩. ਤਾਂ ਹੀ ਇਹ ਮਨ ਰੂਪ ਹਾਥੀ ਸਾਧ ਸੰਗਤ ਜਾਂ ਉਸ ਵਾਹਿਗੁਰੂ ਦੀ ਸੱਚੀ ਦਰਗਾਹ ਵਿਚ ਜਾ ਕੇ ਸੋਭਾ ਪਾਉਂਦਾ ਹੈ, ਅਰਥਾਤ ਉਸ ਦੀ ਇੱਜ਼ਤ ਹੁੰਦੀ ਹੈ।

**ਪ੍ਰ:** ਕਿਉਂ ਸਾਈਂ ਜੀ! ਕਈ ਬੰਦੇ ਐਸੇ ਚਤਰ ਹਨ, ਜੋ ਕਿਸੇ ਨੂੰ, ਬਿਨਾਂ ਬੋਲ-ਚਾਲ ਤੋਂ ਹੀ ਪਛਾਣ ਲੈਂਦੇ ਹਨ, ਕੀ ਐਸੀ ਸਿਆਣਪ ਪਰਮੇਸ਼ਰ ਨੂੰ ਪਛਾਣਨ ਵਿਚ ਸਫਲ ਨਹੀਂ ਹੋ ਸਕਦੀ?

**ਉ:** ੪. ਹੇ ਸੱਜਣੋ! ਇਹ ਸਹੀ ਜਾਣੋ ਕਿ ਉਹ ਪਰਮੇਸ਼ਰ ਦੁਨਿਆਵੀ ਚਤਰਾਈਆਂ ਤੇ ਬਹੁਤੀਆਂ ਸਿਆਣਪਾਂ ਨਾਲ ਜਾਣਿਆਂ ਨਹੀਂ ਜਾਂਦਾ।

੫. ਇਸ ਚੰਚਲ ਮਨ ਨੂੰ ਹਾਥੀ ਵਾਂਗ ਵਿਕਾਰਾਂ ਵਲੋਂ ਮਾਰਨ ਤੋਂ ਬਿਨਾਂ ਉਸ ਪਰਮੇਸ਼ਰ ਦੀ ਕੀਮਤ, ਦੱਸੋ ਕਿਵੇਂ ਪਾਈ ਜਾ ਸਕਦੀ ਹੈ। ਭਾਵ ਨਹੀਂ ਪਾ ਸਕੀਦੀ। ਪਛਾਣ ਨਹੀਂ ਕੀਤੀ ਜਾ ਸਕਦੀ।੧।ਰਹਾਉ।

**ਪ੍ਰ:** ਕਿਉਂ ਜੀ! ਕੀ ਨਾਮ-ਅੰਮ੍ਰਿਤ ਲੈਣ ਲਈ ਇਸ ਜੀਵ ਨੂੰ ਕਿਤੇ ਬਾਹਰ ਜੰਗਲਾਂ ਵਿਚ ਜਾਣਾ ਪਵੇਗਾ?

**ਉ:** ੬. ਨਹੀਂ, ਹੇ ਭਾਈਓ! ਇਸ ਜੀਵ ਦੇ ਆਪਣੇ ਸਰੀਰ ਰੂਪੀ ਘਰ ਵਿਚ ਹੀ ਨਾਮ-ਅੰਮ੍ਰਿਤ ਭਰਪੂਰ ਹੈ, ਉਹ ਉਸ ਨਾਮ-ਅੰਮ੍ਰਿਤ ਨੂੰ ਇਸ ਦੇ ਅੰਦਰੋਂ ਕਾਮਾਦਿਕ ਚੋਰ ਦਿਨੇ ਰਾਤ ਲੁੱਟੀ ਜਾਂਦੇ ਹਨ।

**ਪ੍ਰ:** ਸਾਈਂ ਜੀ! ਤਾਂ ਫਿਰ ਇਹ ਜੀਵ ਉਨ੍ਹਾਂ ਚੋਰਾਂ ਨੂੰ ਰੋਕਦਾ ਕਿਉਂ ਨਹੀਂ?

**ਉ:** ੭. ਹੇ ਭਰਾਵੋ! ਇਨ੍ਹਾਂ ਠੱਗਾਂ ਨੂੰ ਤਾਂ ਮਨ ਨੇ ਹੀ ਰੋਕ ਪਾਉਣੀ ਸੀ, ਪਰ ਇਹ ਮਨ ਤਾਂ ਆਪ ਹੀ ਹਾਥੀ ਵਾਂਗ ਮਸਤਿਆ ਫਿਰਦਾ ਹੈ, ਇਸ ਲਈ ਇਨ੍ਹਾਂ ਕਾਮ ਆਦਿ ਚੋਰਾਂ ਨੂੰ ਰੋਕਣ ਵਾਲਾ ਕੋਈ ਵੀ ਨਹੀਂ ਹੈ। ਭਾਵ ਕੋਈ ਭੀ ਜੀਵ ਇਨ੍ਹਾਂ ਅੱਗੇ ਨਾਂਹ-ਨੁੱਕਰ ਨਹੀਂ ਕਰ ਸਕਦਾ।

**ਪ੍ਰ:** ਕਿਉਂ ਗੁਰਦੇਵ ਜੀਉ! ਕੀ ਫਿਰ ਇਹ ਮਨੁੱਖ ਆਪਣੇ ਆਪ ਨੂੰ ਅਸਮਰਥ ਸਮਝ ਬੈਠੇ ਜਾਂ ਕੋਈ ਇਨ੍ਹਾਂ ਠੱਗਾਂ ਤੋਂ ਬਚਣ ਦਾ ਉਪਾਅ ਭੀ ਹੈ?

**ਉ:** ੮. ਹਾਂ! ਜ਼ਰੂਰ ਹੈ, ਹੇ ਭਾਈ! ਜਿਸ ਜੀਵ ਦੀ ਉਹ ਪਰਮੇਸ਼ਰ ਆਪ ਹੀ ਰੱਖਿਆ ਕਰੇ, ਉਸ ਨੂੰ ਇਨ੍ਹਾਂ ਠੱਗਾਂ ਤੋਂ ਬਚਾਅ ਕੇ ਉਸ ਰਾਜ-ਦਰਬਾਰ ਵਿਚ ਸੋਭਣ ਵਾਲੇ ਹਾਥੀ ਵਾਂਗ ਆਪਣੀ ਦਰਗਾਹ ਵਿਚ ਵਡਿਆਈ ਬਖ਼ਸ਼ਦਾ ਹੈ।੨।

**ਪ੍ਰ:** ਸਾਈਂ ਜੀਉ! ਇਹ ਮਨ ਰੱਬੀ ਰਾਹ ਵੱਲ ਟੁਰਦਾ ਕਿਉਂ ਨਹੀਂ?

**ਉ:** ੯. ਉਹ ਇਸ ਲਈ ਕਿ ਇਸ ਜੀਵ ਦੇ ਮਨ ਵਿਚ ਬੇਅੰਤ

ਤ੍ਰਿਸ਼ਨਾ ਦੀ ਅੱਗ ਇਕੋ ਥਾਂ ਪਈ ਹੈ। ਭਾਵ ਇਕ ਮਨ ਰੂਪ ਥਾਂ ਵਿਚ ਬਲਦੀ ਹੈ।

ਪ੍ਰ: ਦਾਤਾਰ ਜੀਉ! ਕੀ ਇਹ ਤ੍ਰਿਸ਼ਨਾ-ਅੱਗ ਕਿਸੇ ਦੀ ਬੁਝੀ ਭੀ ਹੈ ਕਿ ਨਹੀਂ?

ੳ:੧੦. ਹੇ ਭਰਾਵੋ! ਜਿਸ ਜੀਵ ਨੂੰ ਗੁਰੂ ਨੇ ਇਸ ਤ੍ਰਿਸ਼ਨਾ-ਅੱਗ ਤੋਂ ਬਚਣ ਦੀ ਸਮਝ ਬਖ਼ਸ਼ ਦਿੱਤੀ ਹੈ, ਉਸ ਦੀ ਇਹ ਅੱਗ ਨਾਮ-ਜਲ ਨਾਲ ਬੁਝ ਜਾਂਦੀ ਹੈ।

ਪ੍ਰ: ਹੇ ਗੁਰੂ ਜੀ! ਕੀ ਨਾਮ-ਜਲ ਪ੍ਰਾਪਤ ਕਰਨ ਲਈ ਵੀ ਕੋਈ ਕੀਮਤ ਦੇਣੀ ਪੈਂਦੀ ਹੈ?

ੳ:੧੧. ਹਾਂ! ਜ਼ਰੂਰ, ਹੇ ਭਾਈ! ਇਹ ਨਾਮ ਦਾ ਅਨੰਦ ਜਿਨ੍ਹਾਂ ਨੇ ਭੀ ਪ੍ਰਾਪਤ ਕੀਤਾ ਹੈ, ਉਨ੍ਹਾਂ ਨੇ ਪਹਿਲੋਂ ਆਪਣਾ ਮਨ ਬਦਲੇ ਵਿਚ ਦੇ ਕੇ ਇਹ ਨਾਮ-ਰਸ ਲਿਆ ਹੈ; ਪਰ ਜਦ ਇਹ ਰਸ ਮਿਲ ਜਾਏ ਬੱਸ ਫਿਰ ਉਹ ਉਸੇ ਅਨੰਦ ਵਿਚ ਮਸਤ ਹੋ ਪਰਮੇਸ਼ਰ ਦੇ ਗੁਣ ਗਾਉਂਦੇ ਰਹਿੰਦੇ ਹਨ।੩।

ਪ੍ਰ: ਕਿਉਂ ਜੀ! ਨਾਮ-ਜਲ ਪ੍ਰਾਪਤ ਕਰਨ ਵਾਲੇ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ?

੧੨. ਹੇ ਭਾਈਓ! ਉਹ ਤਾਂ ਫਿਰ ਇਉਂ ਹੀ ਬੋਲ ਉੱਠਦਾ ਹੈ ਕਿ ਐ ਲੋਕੋ! ਮੈਂ ਤਾਂ ਜਿਵੇਂ ਉਸ ਨੂੰ ਘਰ ਵਿਚ ਵੇਖਦਾ ਹਾਂ, ਉਵੇਂ ਹੀ ਬਾਹਰ ਜੰਗਲਾਂ ਵਿਚ ਤੱਕਦਾ ਹਾਂ।

੧੩. ਹੇ ਭਾਈ! ਮੈਂ ਉਸ ਨੂੰ ਗੁਫਾ ਵਿਚ ਬੈਠ ਕੇ ਵੀ ਕਿਹੋ ਜਿਹਾ ਦੱਸਾਂ।

੧੪. ਕਿਉਂਕਿ ਉਹ ਨਿਰਭਉ ਤਾਂ ਸਮੁੰਦਰਾਂ, ਪਹਾੜਾਂ ਸਾਰੇ ਥਾਵਾਂ ਵਿਚ ਵੈਸਾ ਹੀ ਹੈ, ਭਾਵ ਉਹ ਸਭੇ ਥਾਵਾਂ ਵਿਚ ਵੈਸੇ ਦਾ ਵੈਸਾ ਹੀ ਹੈ, ਜੈਸਾ ਕਿ ਉਹ ਇਕ ਥਾਂ ਹੈ।੪।

ਪ੍ਰ: ਕਿਉਂ ਜੀ! ਕੀ ਉਸ ਨੂੰ ਫਿਰ ਮੌਤ ਨਹੀਂ ਮਾਰ ਸਕੇਗੀ?

ੳ:੧੫. ਹੇ ਭਰਾਵੋ! ਦੱਸੋ ਕੋਈ ਮਰੇ ਹੋਏ ਨੂੰ ਭੀ ਮਾਰਦਾ ਹੈ, ਭਾਵ ਨਹੀਂ ਮਾਰਦਾ। ਓਵੇਂ ਹੀ ਜੋ ਜੀਵਤ ਭਾਵ ਤੋਂ ਮਰ ਚੁੱਕਾ ਹੈ, ਉਸ ਨੂੰ ਦੱਸੋ ਕਿਸ ਨੇ ਮਾਰਨਾ ਹੈ।

੧੬. (ਇਸੇ ਕਰਕੇ ਉਹ ਡਰ ਤੋਂ ਰਹਿਤ ਹੋ ਚੁੱਕਾ ਹੈ) ਜੋ ਨਿਡਰ ਹੋ ਚੁੱਕਾ ਹੈ, ਉਸ ਨੂੰ ਹੁਣ ਕਿਸ ਦਾ ਤੇ ਕਾਹਦਾ ਡਰ ਹੋਵੇਗਾ, ਭਾਵ ਕੋਈ ਡਰ ਨਹੀਂ।

ਪ੍ਰ: ਕਿਉਂ ਜੀ! ਇਹ ਤਾਂ ਦੱਸੋ ਕਿ ਉਹ ਨਿਡਰ ਕਿਵੇਂ ਹੋ ਗਿਆ?

ੳ:੧੭. ਹੇ ਭਾਈਓ! ਉਹ ਤਾਂ ਤਿੰਨਾਂ ਹੀ ਲੋਕਾਂ ਨੂੰ ਗੁਰ ਸ਼ਬਦ ਦੁਆਰਾ ਪਛਾਣ ਚੁੱਕਾ ਹੈ ਕਿ ਇਹ ਸਾਰੇ ਲੋਕ ਹਰੀ ਦਾ ਹੀ ਰੂਪ ਹਨ, ਇਨ੍ਹਾਂ ਦਾ ਰਾਖਾ ਪਰਮਾਤਮਾ, ਉਹ ਤਿੰਨਾਂ ਹੀ ਲੋਕਾਂ ਵਿਚ ਵਸਦਾ ਹੈ।੫।

ਪ੍ਰ: ਸਾਈਂ ਜੀਉ! ਇਹ ਜਿਤਨੇ ਭੀ ਵਖਿਆਨ ਕਰਨ ਵਾਲੇ ਸੁਣੀਦੇ ਹਨ, ਉਹ ਇਹੋ ਕਹਿੰਦੇ ਨੇ ਕਿ ਉਹ ਪਰਮੇਸ਼ਰ ਤਾਂ ਸਾਰੇ ਭਵਨਾਂ ਵਿਚ ਵਸਦਾ ਹੈ, ਕੀ ਇਸ ਭੇਦ ਨੂੰ ਉਨ੍ਹਾਂ ਨੇ ਚੰਗੀ ਤਰ੍ਹਾਂ ਸਮਝ ਲਿਆ ਹੈ?

ੳ:੧੮. ਹੇ ਸੱਜਣੋ! ਜਿਸ ਨੇ ਕੇਵਲ ਮਨ ਦੀ ਸਿਆਣਪ ਨਾਲ ਹੀ ਆਖਿਆ ਹੈ ਕਿ ਪਰਮੇਸ਼ਰ ਤਿੰਨਾਂ ਭਵਨਾਂ ਵਿਚ ਪੂਰਨ ਹੈ, ਉਸ ਨੇ ਤਾਂ ਅਜੇ ਜ਼ਬਾਨੀ-ਜ਼ਬਾਨੀ ਹੀ ਆਖਿਆ ਹੈ, (ਕਿਉਂਕਿ ਅਜੇ ਉਸ ਦਾ ਮਨ ਰੂਪੀ ਹਾਥੀ ਤਾਂ ਅਮੋੜ ਹੀ ਵਗੀ ਜਾਂਦਾ ਹੈ। ਭਾਵ ਅਜੇ ਉਸ ਨੇ ਬੁਝਿਆ ਨਹੀਂ)।

੧੯. ਹੇ ਭਰਾਵੋ! ਜਿਸ ਨੇ ਗੁਰੂ ਸ਼ਬਦ ਰੂਪ ਅੰਕਸ ਦੇ ਅਧੀਨ ਜੀਵਨ ਗੁਜ਼ਾਰ ਕੇ ਇਸ ਭੇਦ ਨੂੰ ਸਹੀ-ਸਹੀ ਸਮਝ ਲਿਆ ਹੈ, ਉਸ ਨੇ ਫਿਰ ਉਸ ਅਡੋਲ ਆਤਮਕ ਅਵਸਥਾ ਵਿਚ ਸਥਿਰ ਹੋ ਕੇ ਤਿੰਨਾਂ ਭਵਣਾਂ ਵਿਚ ਵਸਦੇ ਪ੍ਰਭੂ ਨੂੰ ਪਛਾਣ ਭੀ ਲਿਆ ਹੈ, ਭਾਵ ਉਸ ਨੇ ਹਰ ਥਾਂ ਪ੍ਰਭੂ ਦੇ ਦਰਸ਼ਨ ਕਰ ਲਏ ਹਨ।

ਪ੍ਰ: ਕਿਉਂ ਗੁਰਦੇਵ ਜੀਉ! ਸਾਨੂੰ ਇਹ ਤਾਂ ਸਮਝਾਓ ਕਿ ਤੁਹਾਨੂੰ ਇਸ ਗੱਲ ਦੀ ਕਿਵੇਂ ਸੂਝ ਪਈ ਹੈ?

ੳ:੨੦. ਹੇ ਭਾਈ! ਮੇਰਾ ਮਨ ਤਾਂ ਪ੍ਰਤੱਖ ਦਰਸ਼ਨ ਦੇਖ ਕੇ ਤੇ ਉਸ ਪ੍ਰਭੂ ਦੇ ਗੁਣਾਂ ਦੀ ਵੀਚਾਰ ਦੁਆਰਾ, ਹੁਣ ਚੰਗੀ ਤਰ੍ਹਾਂ ਪਤੀਜ ਗਿਆ ਹੈ।੬।

੨੧. ਹੇ ਭਰਾਵੋ! ਅਸਲ ਗੱਲ ਤਾਂ ਇਹੋ ਹੈ, ਜਿਸ ਦੇ ਹਿਰਦੇ ਵਿਚ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਵਸਦੀ ਹੈ, ਉਥੇ ਸੋਭਾ ਹੈ, ਸੁੰਦਰਤਾ ਹੈ ਅਤੇ ਉਥੇ ਹੀ ਬੰਧਨਾਂ ਤੋਂ ਖਲਾਸੀ ਹੈ, ਪਰ ਇਹ ਸਭ ਨਾਮ ਦੀ ਬਖ਼ਸ਼ਸ਼ ਹੈ।

੨੨. ਉਸੇ ਨਾਮ ਵਿਚ ਹੀ ਉਹ ਮਾਇਆ-ਮਲ ਤੋਂ ਰਹਿਤ ਪ੍ਰਭੂ ਸਮਾ ਰਿਹਾ ਹੈ।

੨੩. (ਉਹ ਹਿਰਦਾ ਤਾਂ ਪਰਮੇਸ਼ਰ ਦਾ ਆਪਣਾ ਘਰ ਹੀ ਬਣ ਗਿਆ ਹੈ,) ਉਸ ਆਪਣੇ ਘਰ ਵਿਚ ਤੇ ਉਸ ਆਪਣੇ ਨਿਵਾਸ ਥਾਂ ਵਿਚ ਪਰਮੇਸ਼ਰ ਸਦਾ ਹੀ ਮੌਜੂਦ ਹੈ।੭।

ਪ੍ਰ: ਕਿਉਂ ਜੀ! ਉਸ ਦੀ ਉਸਤਤਿ ਕਰਨ ਵਾਲੇ ਕਿਤਨੇ ਕੁ ਹਨ?

ੳ:੨੪. ਹੇ ਭਰਾਵੋ! ਉਸ ਨਾਮ ਅਭਿਆਸੀ ਦੇ ਹਿਰਦੇ ਵਿਚ ਵਸਣ ਵਾਲੇ ਪ੍ਰਭੂ ਦੀ, ਦੋ ਚਾਰ ਨਹੀਂ, ਸਗੋਂ ਉਸ ਦੀ ਮਹਿਮਾ ਤਾਂ ਕਿਤਨੇ ਹੀ ਮੁਨੀ ਲੋਕ ਪਿਆਰ ਵਿਚ ਰੰਗੇ ਹੋਏ ਕਰਦੇ ਹਨ।

੨੫. ਹੇ ਭਾਈ! ਉਨ੍ਹਾਂ ਮਹਿਮਾ ਕਰਨ ਵਾਲਿਆਂ ਦੇ ਤਨ ਵੀ ਸੁੱਚੇ ਹਨ ਤੇ ਮਨ ਭੀ ਪਵਿੱਤਰ ਹਨ, ਕਿਉਂਕਿ ਉਨ੍ਹਾਂ ਦੇ ਮਨ ਚਿਤ ਵਿਚ ਸਦਾ ਸੱਚ ਹੀ ਵਸਦਾ ਹੈ।

੨੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਮਨ! ਤੂੰ ਭੀ ਨਿਤਾ ਪ੍ਰਤੀ ਉਸੇ ਸੱਚੇ ਪਰਮੇਸ਼ਰ ਦਾ ਭਜਨ ਕਰਦਾ ਰਹੁ।੮।੨।

***ਭਾਵਾਰਥ :*** ਇਸ ਸ਼ਬਦ ਵਿਚ ਸਿੱਧੇ ਹੋਏ ਹਾਥੀ ਦਾ ਉਦਾਹਰਣ ਦੇ ਕੇ ਮਨ ਨੂੰ ਸੁਧਾਰਨ ਦਾ ਉਪਦੇਸ਼ ਦਿੱਤਾ ਹੈ, ਸੁਧਰਿਆ ਹੋਇਆ ਮਨ ਆਪਣੇ ਮੁੱਢ ਨੂੰ ਪਛਾਣ ਲੈਂਦਾ ਹੈ, ਉਸ ਵਿਚ ਆਪਣੇ ਮੁੱਢ ਸਰੂਪ ਨੂੰ ਪਛਾਨਨ ਤੇ ਵਾਹਿਗੁਰੂ ਦੀ ਪਛਾਣ ਆ ਕੇ ਨਿਰਭੈਤਾ ਪ੍ਰਾਪਤ ਹੋ ਜਾਂਦੀ ਹੈ।

ਸਾਰੰਸ਼ ਇਹ ਹੈ ਕਿ ਮਨ ਨੂੰ ਸੁਧਾਰਨਾ ਅਤੇ ਨਾਮ ਦਾ ਜਾਪ ਕਰਨਾ ਚਾਹੀਦਾ ਹੈ। ਨਾਮ ਨਾਲ ਸੂਝ-ਬੂਝ ਪ੍ਰਾਪਤ ਹੁੰਦੀ ਹੈ,

ਸੂਝ-ਬੂਝ ਨਾਲ ਪ੍ਰਭੂ ਦੀ ਪਛਾਣ ਹੁੰਦੀ ਹੈ ਅਤੇ ਉਸੇ ਪਛਾਣ ਦਾ ਸਦਕਾ ਨਿਰਭੈ ਪਦਵੀ ਪ੍ਰਾਪਤ ਹੋ ਜਾਂਦੀ ਹੈ।

**ਗਉੜੀ ਗੁਆਰੇਰੀ ਮਹਲਾ ੧ ॥**

**੧. ਨਾ ਮਨੁ ਮਰੈ ਨ ਕਾਰਜੁ ਹੋਇ ॥**
**੨. ਮਨੁ ਵਸਿ ਦੂਤਾ ਦੁਰਮਤਿ ਦੋਇ ॥**
**੩. ਮਨੁ ਮਾਨੈ ਗੁਰ ਤੇ ਇਕੁ ਹੋਇ ॥੧॥**
**੪. ਨਿਰਗੁਣ ਰਾਮੁ ਗੁਣਹ ਵਸਿ ਹੋਇ ॥**
**੫. ਆਪੁ ਨਿਵਾਰਿ ਬੀਚਾਰੇ ਸੋਇ ॥੧॥ ਰਹਾਉ ॥**
**੬. ਮਨੁ ਭੂਲੋ ਬਹੁ ਚਿਤੈ ਵਿਕਾਰੁ ॥**
**੭. ਮਨੁ ਭੂਲੋ ਸਿਰਿ ਆਵੈ ਭਾਰੁ ॥**
**੮. ਮਨੁ ਮਾਨੈ ਹਰਿ ਏਕੰਕਾਰੁ ॥੨॥**
**੯. ਮਨੁ ਭੂਲੋ ਮਾਇਆ ਘਰਿ ਜਾਇ ॥**
**੧੦. ਕਾਮਿ ਬਿਰੂਧਉ ਰਹੈ ਨ ਠਾਇ ॥**
**੧੧. ਹਰਿ ਭਜੁ ਪ੍ਰਾਣੀ ਰਸਨ ਰਸਾਇ ॥੩॥**
**੧੨. ਗੈਵਰ ਹੈਵਰ ਕੰਚਨ ਸੁਤ ਨਾਰੀ ॥**
**੧੩. ਬਹੁ ਚਿੰਤਾ ਪਿੜ ਚਾਲੈ ਹਾਰੀ ॥**
**੧੪. ਜੂਐ ਖੇਲਣੁ ਕਾਚੀ ਸਾਰੀ ॥੪॥**
**੧੫. ਸੰਪਉ ਸੰਚੀ ਭਏ ਵਿਕਾਰ ॥**
**੧੬. ਹਰਖ ਸੋਕ ਉਭੇ ਦਰਵਾਰਿ ॥**
**੧੭. ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥੫॥**
**੧੮. ਨਦਰਿ ਕਰੇ ਤਾ ਮੇਲਿ ਮਿਲਾਏ ॥**
**੧੯. ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥**
**੨੦. ਗੁਰਮੁਖਿ ਨਾਮੁ ਪਦਾਰਥੁ ਪਾਏ ॥੬॥**
**੨੧. ਬਿਨੁ ਨਾਵੈ ਸਭ ਦੂਖ ਨਿਵਾਸੁ ॥**
**੨੨. ਮਨਮੁਖ ਮੂੜ ਮਾਇਆ ਚਿਤ ਵਾਸੁ ॥**
**੨੩. ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥੭॥**
**੨੪. ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥**
**੨੫. ਸਾਚੇ ਸੂਚੇ ਮੈਲੁ ਨ ਭਾਵੈ ॥**
**੨੬. ਨਾਨਕ ਗੁਰਮੁਖਿ ਹਰਿ ਗੁਣ ਗਾਵੈ ॥੮॥੩॥**

***ਪਦ ਅਰਥ :*** ਕਾਰਜੁ—ਪਰਮੇਸ਼ਰ ਪ੍ਰਾਪਤੀ ਦਾ। ਦੂਤਾ—ਦੂਤ, ਹਲਕਾਰਾ, ਕਾਮ ਆਦਿ ਦੂਤਾਂ ਦੇ। ਦੋਇ—ਦਵੈਤ, ਮੇਰ-ਤੇਰ। ਨਿਰਗੁਣ—ਰਜ, ਤਮ, ਸਤ ਇਨ੍ਹਾਂ ਮਾਇਆ ਦੇ ਤਿੰਨਾਂ ਗੁਣਾਂ ਤੋਂ ਰਹਿਤ। ਗੁਣਹ ਵਸਿ—ਉੱਚੇ ਆਤਮਕ ਗੁਣਾਂ ਦੇ ਵਸ ਵਿਚ। ਆਪੁ—ਹੰਕਾਰ। ਸੋਇ—ਓਹੀ ਮਨੁੱਖ। ਚਿਤੈ—ਚਿਤਵਦਾ ਹੈ, ਸੋਚਦਾ ਹੈ। ਸਿਰਿ ਆਵੈ ਭਾਰੁ—ਸਿਰ 'ਤੇ ਭਾਰ ਆਉਂਦਾ ਹੈ, ਭਾਵ ਸਿਰ 'ਤੇ ਪਾਪਾਂ ਦਾ ਭਾਰ ਆਉਂਦਾ ਹੈ। ਕਾਮਿ—ਕਾਮ-ਵਾਸ਼ਨਾ ਵਿਚ। ਬਿਰੂਧਉ—ਰੁੱਝਾ ਹੋਇਆ, ਫਸਿਆ ਹੋਇਆ, ਉਲਝਿਆ, ਅਟਕਿਆ, ਘਿਰਿਆ ਹੋਇਆ। ਠਾਇ—ਥਾਂ 'ਤੇ ਟਿਕਿਆ ਹੋਇਆ, ਅਡੋਲ। ਰਸਾਇ—ਰਸਾ ਕੇ। ਗੈਵਰ—ਚੰਗੇ ਹਾਥੀ। ਹੈਵਰ—ਚੰਗੇ ਘੋੜੇ। ਕੰਚਨ—ਸੋਨਾ। ਸੁਤ—ਪੁੱਤਰ। ਪਿੜ—ਕੁਸ਼ਤੀ ਦੇ ਦੰਗਲਾਂ ਦੀ ਥਾਂ। ਜੂਐ ਖੇਲਣੁ—ਜੂਏ ਦੀ ਖੇਡ। ਸਾਰੀ—ਨਰਦ। ਸੰਪਉ—ਦੌਲਤ। ਸੰਚੀ—ਇਕੱਠੀ ਕੀਤੀ, ਜੋੜੀ। ਸੋਕ—ਚਿੰਤਾ। ਉਭੇ—ਖੜੇ। ਦਰਵਾਰਿ—ਬੂਹੇ ਉੱਤੇ, ਦਰਵਾਜ਼ੇ ਵਿਚ। ਸਹਜੇ—ਸਹਿਜ ਵਿਚ, ਅਡੋਲ ਅਵਸਥਾ ਵਿਚ। ਜਪਿ—ਜਪ ਕੇ। ਮੁਰਾਰਿ—ਪਰਮੇਸ਼ਰ। ਸੰਗ੍ਰਹਿ—ਇਕੱਠੇ ਕਰਕੇ। ਸਬਦਿ—ਗੁਰ-ਸ਼ਬਦ ਰਾਹੀਂ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਦੂਖ ਨਿਵਾਸੁ—ਦੁੱਖਾਂ ਦਾ ਵਾਸਾ। ਮਨਮੁਖ—ਮਨ ਦਾ ਮੁਰੀਦ। ਚਿਤ ਵਾਸੁ—ਚਿਤ ਦਾ ਵਾਸ, ਚਿਤ ਦਾ ਟਿਕਾਣਾ। ਕਰਮਿ—ਮਿਹਰ ਨਾਲ। ਫੁਨਿ—ਮੁੜ-ਮੁੜ। ਧਾਵੈ—ਮਾਇਆ ਦੇ ਪਿੱਛੇ ਦੌੜਦਾ ਹੈ।

***ਅਰਥ :***

**ਪ੍ਰ:** ਕਿਉਂ ਗੁਰਦੇਵ ਜੀਉ! ਜੋ ਇਸ ਜੀਵ ਦੇ ਜੰਮਣ ਦਾ ਅਸਲ ਮਨੋਰਥ ਪਰਮੇਸ਼ਰ ਨਾਲ ਅਭੇਦ ਹੋਣਾ ਹੈ, ਇਹ ਕਾਰਜ ਸਿਰੇ ਕਿਉਂ ਨਹੀਂ ਚੜ੍ਹਦਾ?

**ੳ:** ੧. ਉਹ ਇਸ ਲਈ ਕਾਰਜ ਦੀ ਸਿਧੀ ਨਹੀਂ ਹੁੰਦੀ, ਕਿਉਂਕਿ ਇਹ ਚੰਚਲ ਮਨ ਮਰਦਾ ਨਹੀਂ।

**ਪ੍ਰ:** ਕਿਉਂ ਜੀ! ਇਹ ਮਨ ਮਰਦਾ ਕਿਉਂ ਨਹੀਂ?

**ੳ:** ੨. ਹੇ ਭਰਾਵੋ! ਜਿਤਨਾ ਚਿਰ ਇਸ ਮਨੁੱਖ ਦਾ ਮਨ ਕਾਮ ਆਦਿ ਵਿਕਾਰਾਂ ਦੇ ਵਸ ਵਿਚ ਹੈ ਤੇ ਕੋਝੀ ਮੱਤ ਦੇ ਅਧੀਨ ਹੈ ਅਤੇ ਦਵੈਤ ਦੇ ਕਾਬੂ ਵਿਚ ਹੈ, ਉਤਨਾ ਚਿਰ ਇਹ ਮਨ ਤ੍ਰਿਸ਼ਨਾ ਵਲੋਂ ਨਹੀਂ ਮਰਦਾ ਅਤੇ ਨਾ ਹੀ ਉਤਨਾ ਚਿਰ ਇਸ ਦਾ ਜਨਮ ਮਨੋਰਥ, ਪਰਮੇਸ਼ਰ ਵਿਚ ਅਭੇਦ ਹੋਣ ਰੂਪ ਸਿਰੇ ਹੀ ਚੜ੍ਹਦਾ ਹੈ।

**ਪ੍ਰ:** ਕਿਉਂ ਜੀ! ਫਿਰ ਇਸ ਜੀਵ ਤੇ ਈਸ਼ਵਰ ਦੀ ਏਕਤਾ ਕਿਵੇਂ ਹੋਵੇ?

**ੳ:** ੩. ਹੇ ਪਿਆਰੇ! ਜਦੋਂ ਗੁਰੂ ਤੋਂ ਸਿਖਿਆ ਪ੍ਰਾਪਤ ਕਰਕੇ ਮਨੁੱਖ ਦਾ ਮਨ ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਵਿਚ ਗਿੱਝ ਜਾਂਦਾ ਹੈ, ਤਦੋਂ ਇਹ ਪਰਮੇਸ਼ਰ ਨਾਲ ਮਿਲ ਕੇ ਇਕ ਰੂਪ ਹੋ ਜਾਂਦਾ ਹੈ।੧।

**ਪ੍ਰ:** ਕਿਉਂ ਗੁਰਦੇਵ ਜੀਉ! ਤੁਸੀਂ ਕਹਿੰਦੇ ਹੋ ਕਿ ਉਹ ਰਾਮ (ਗੁਣਾਂ ਤੋਂ ਰਹਿਤ) ਨਿਰਗੁਣ ਸਰੂਪ ਹੈ, ਤਾਂ ਫਿਰ ਉਹ ਜੀਵ ਦੇ ਵੱਸ ਵਿਚ ਆਉਣ ਵਾਲਾ ਤਾਂ ਨਾ ਹੋਇਆ?

**ੳ:** ੪. ਹੇ ਭਾਈ! ਉਹ ਰਾਮ ਭਾਵੇਂ ਨਿਰਗੁਣ ਸਰੂਪ ਤਾਂ ਹੈ, ਪਰ ਉਹ ਗੁਣਾਂ ਕਰਕੇ ਵਸ ਭੀ ਆ ਜਾਂਦਾ ਹੈ।

**ਪ੍ਰ:** ਸਾਈਂ ਜੀ! ਦੱਸੋ, ਉਹ ਗੁਣ ਕਿਹੜੇ ਹਨ?

**ੳ:** ੫. ਹੇ ਸੱਜਣਾ! ਉਹ ਗੁਣ ਹਨ, ਜੋ ਹੰਕਾਰ ਨੂੰ ਤਿਆਗ ਕੇ ਬਾਕੀ ਸ਼ੁੱਧ ਸਰੂਪ ਦੀ ਵੀਚਾਰ ਕਰਨੀ ਹੈ, (ਕਿ ਉਹ ਕੀ ਵਸਤੂ ਹੈ, ਬਸ ਇਹੋ ਗੁਣ ਹਨ, ਜਿਨ੍ਹਾਂ ਦੁਆਰਾ ਉਸ ਨੂੰ ਵੱਸ ਕਰ ਲਈਦਾ ਹੈ)।੧।ਰਹਾਉ।

**ਪ੍ਰ:** ਸਾਈਂ ਜੀਉ! ਇਹ ਮਨ ਖੋਟੀ ਮਤ ਤੇ ਕਾਮ ਆਦਿ ਦੂਤਾਂ ਦੇ ਵੱਸ ਪਿਆ, ਜੀਵਤ-ਭਾਵ ਤੋਂ ਮਰਦਾ ਕਿਉਂ ਨਹੀਂ?

**ੳ:** ੬. ਹੇ ਭਰਾਵੋ! ਇਸਦੇ ਨਾ ਮਰਨ ਦਾ ਕਾਰਣ ਇਕੋ ਹੀ ਹੈ

ਕਿ ਇਹ ਪਰਮੇਸ਼ਰ ਤੋਂ ਭੁਲਾ ਮਨ, ਦੁਰਮਤ ਵਿਚ ਲੱਗਾ ਹੋਇਆ, ਬਹੁਤੇ ਵਿਕਾਰ ਹੀ ਚਿਤਵਦਾ ਰਹਿੰਦਾ ਹੈ।

੭. ਇਸ ਤਰ੍ਹਾਂ ਕੁਰਾਹੇ ਪਏ ਮਨ ਦੇ ਸਿਰ 'ਤੇ ਪਾਪਾਂ ਦਾ ਭਾਰ ਹੀ ਚੜ੍ਹਦਾ ਹੈ, ਇਹੋ ਹੀ ਪਾਪਾਂ ਦੀ ਮੈਲ ਇਸ ਨੂੰ ਪਰਮੇਸ਼ਰ ਤੋਂ ਦੂਰ ਰੱਖਦੀ ਹੈ।

੮. ਪਰ ਹੇ ਭਾਈ! ਜਦੋਂ ਇਹ ਮਨ ਗੁਰੂ ਤੋਂ ਸਿਖਿਆ ਲੈ ਕੇ ਉਸ ਪਰਮੇਸ਼ਰ ਵਿਚ ਪਤੀਜ ਜਾਂਦਾ ਹੈ, ਤਾਂ ਫਿਰ ਇਹ ਉਸੇ ਸਾਈਂ ਨਾਲ ਇਕ ਸੁਰ ਹੋ ਜਾਂਦਾ ਹੈ।੨।

ਪ੍ਰ: ਦਾਤਾ ਜੀ! ਇਹ ਮਨ ਟਿਕਦਾ ਕਿਉਂ ਨਹੀਂ?

ੳ:੯-੧੦. ਹੇ ਸੱਜਣੋਂ! ਇਹ ਟਿਕਦਾ ਇਸ ਲਈ ਨਹੀਂ ਕਿ ਇਹ ਮਾਇਆ ਦੇ ਵੱਸ ਹੋਇਆ ਕੁਰਾਹੇ ਪਿਆ, ਮੁੜ-ਮੁੜ ਮਾਇਆ ਦੇ ਘਰ ਵਿਚ ਹੀ ਜਾਂਦਾ ਹੈ, ਭਾਵ ਮਾਇਆ ਦੀਆਂ ਚਿਤਵਨੀਆਂ ਵਿਚ ਰੁੱਝਾ ਰਹਿੰਦਾ ਹੈ, ਕਾਮ-ਵਾਸ਼ਨਾ ਵਿਚ ਫਸਿਆ ਹੋਇਆ ਮਨ ਇਕ ਟਿਕਾਣੇ ਨਹੀਂ ਟਿਕਦਾ।

ਪ੍ਰ: ਕਿਉਂ ਸਾਈਂ ਜੀ! ਫਿਰ ਦੱਸੋ, ਇਸ ਨੂੰ ਟਿਕਾਉਣ ਲਈ ਕੀ ਯਤਨ ਹੈ?

ੳ:੧੧. ਹੇ ਪਿਆਰੇ! ਇਸ ਮਨ ਨੂੰ ਮਾਇਆ ਦੇ ਪ੍ਰਭਾਵ ਤੋਂ ਬਚਾਅ ਕੇ ਅਚੱਲ ਕਰਨ ਲਈ ਆਪਣੀ ਰਸਨਾ ਨੂੰ ਨਾਮ-ਅੰਮ੍ਰਿਤ ਵਿਚ ਰਸਾ ਕੇ ਉਸੇ ਪਰਮਾਤਮਾ ਦਾ ਭਜਨ ਕਰਦੇ ਰਹਿਣਾ ਚਾਹੀਦਾ ਹੈ।੩।

ਪ੍ਰ: ਇਹ ਮਨ ਭਜਨ ਸਿਮਰਨ ਵਿਚ ਕਿਉਂ ਨਹੀਂ ਲਗਦਾ?

ੳ:੧੨-੧੩. ਹੇ ਮਿੱਤਰਾ! ਜ਼ਰਾ ਸੋਚਕੇ ਵੇਖ, ਇਹ ਚੰਗੇ-ਚੰਗੇ ਹਾਥੀ, ਘੋੜੇ ਅਤੇ ਸੋਨੇ ਦਾ ਸਾਜ਼ੋ-ਸਾਮਾਨ, ਪੁੱਤਰ ਤੇ ਇਸਤਰੀ ਦੀ ਜੋ ਬਹੁਤੀ ਚਿੰਤਾ ਵਿਚ ਰਹਿੰਦਾ ਹੈਂ, ਇਹ ਤੂੰ ਇਉਂ ਹੀ ਸਮਝ ਕਿ ਮਾਨੋਂ ਜੂਏ ਦੀ ਖੇਡ ਖੇਡ ਰਿਹਾ ਹੈਂ।

੧੪. ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਚੌਪੜ ਦੀਆਂ ਕੱਚੀਆਂ ਨਰਦਾਂ ਮੁੜ-ਮੁੜ ਮਾਰ ਖਾਂਦੀਆਂ ਰਹਿੰਦੀਆਂ ਹਨ। ਤਿਵੇਂ ਇਸ ਜੂਏ ਦੀ ਖੇਡ ਖੇਡਣ ਵਾਲੇ ਦਾ ਮਨ ਕਮਜ਼ੋਰ ਰਹਿ ਕੇ ਸਦਾ ਵਿਕਾਰਾਂ ਦੀਆਂ ਹੀ ਚੋਟਾਂ ਖਾਂਦਾ ਰਹਿੰਦਾ ਹੈ, ਸੋ ਮੋਹ ਦੇ ਅਧੀਨ ਹੋਇਆ ਮਨ ਬਹੁਤੀ ਚਿੰਤਾ ਵਿਚ ਰਹਿੰਦਾ ਹੈ, ਜਿਸ ਦਾ ਆਖ਼ਰ ਇਹੋ ਨਤੀਜਾ ਹੋਇਆ ਕਰਦਾ ਹੈ ਕਿ ਇਹ ਮਨੁੱਖ ਜਗਤ-ਅਖਾੜੇ ਤੋਂ ਬਾਜ਼ੀ ਹਾਰ ਕੇ ਚਲਾ ਜਾਂਦਾ ਹੈ।੪।

ਪ੍ਰ: ਸਾਈਂ ਜੀ! ਪ੍ਰਵਾਰ ਵਿਚ ਤਾਂ ਮਨੁੱਖ ਨੂੰ ਜ਼ਿੰਮੇਵਾਰੀਆਂ ਨਿਭਾਉਣ ਲਈ ਵੱਧ ਤੋਂ ਵੱਧ ਦੌਲਤ ਇਕੱਠੀ ਕਰਨੀ ਪੈਂਦੀ ਹੈ।

ੳ:੧੫. ਹੇ ਭਰਾਵੋ! ਜੇ ਤੁਸੀਂ ਜ਼ਰੂਰਤਾਂ ਵਧਾ ਕੇ ਮਾਇਆ ਬਹੁਤੀ ਇਕੱਠੀ ਕੀਤੀ ਤੇ ਵਿਕਾਰੀ ਹੋ ਗਏ, (ਤਾਂ ਯਾਦ ਰੱਖੋ ਕਿ ਇਸ ਦਾ ਫਲ ਇਹੋ ਹੋਵੇਗਾ):

੧੬. ਕਦੀ ਖ਼ੁਸ਼ੀ ਤੇ ਕਦੀ ਚਿੰਤਾ ਇਹ ਦੋਵੇਂ ਹੀ ਸਦਾ ਤੁਹਾਡੇ ਬੂਹੇ ਵਿਚ ਖੜੇ ਰਹਿਣਗੇ।

ਪ੍ਰ: ਤਾਂ ਜੀ, ਫਿਰ ਸੁਖ ਕਿਵੇਂ ਹੋਵੇਗਾ?

ੳ:੧੭. ਪਰ ਹੇ ਪਿਆਰੇ! ਜੇ ਹਿਰਦੇ ਵਿਚ ਸਦਾ ਹੀ ਪਰਮੇਸ਼ਰ ਨੂੰ ਸਿਮਰਦੇ ਰਹੋਗੇ ਤਾਂ ਫਿਰ ਸਹਿਜੇ ਹੀ ਸਦਾ ਸੁਖ ਵਿਚ ਅੱਪੜ ਜਾਓਗੇ।੫।

ਪ੍ਰ: ਗੁਰਦੇਵ ਜੀਉ! ਤਾਂ ਫਿਰ ਇਹ ਮਨੁੱਖ ਸਦਾ ਸੁਖੀ ਰਹਿਣ ਲਈ ਨਾਮ ਕਿਉਂ ਨਹੀਂ ਸਿਮਰਦਾ?

ੳ:੧੮. ਹੇ ਭਰਾਵੋ! ਇਹ ਗੱਲ ਕਿਸੇ ਦੇ ਆਪਣੇ ਵਸ ਦੀ ਨਹੀਂ, ਵਾਹਿਗੁਰੂ ਜਿਸ ਉੱਤੇ ਮਿਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਗੁਰੂ ਦੇ ਮੇਲ ਵਿਚ ਮਿਲਾ ਦੇਂਦਾ ਹੈ, ਤਾਂ ਗੁਰੂ ਉਸ ਨੂੰ ਆਪਣੇ ਸ਼ਬਦ ਵਿਚ ਜੋੜ ਕੇ ਪ੍ਰਭੂ ਦੇ ਚਰਨਾਂ ਵਿਚ ਜੋੜ ਦੇਂਦਾ ਹੈ।

੧੯. ਸੋ, ਇਸ ਤਰ੍ਹਾਂ ਗੁਰੂ ਦੇ ਸਨਮੁਖ ਹੋ ਕੇ ਜੀਵ ਦੈਵੀ ਗੁਣਾਂ ਨੂੰ ਆਪਣੇ ਅੰਦਰ ਇਕੱਠੇ ਕਰਕੇ ਗੁਰੂ ਸ਼ਬਦ ਦੁਆਰਾ ਆਪਣੇ ਅੰਦਰੋਂ ਆਸੁਰੀ (ਸੰਪੱਤੀ) ਔਗੁਣਾਂ ਨੂੰ ਸਾੜ ਦੇਂਦਾ ਹੈ।

੨੦. ਇਉਂ ਗੁਰੂ ਦੇ ਸਨਮੁਖ ਹੋ ਕੇ ਮਨੁੱਖ ਨਾਮ-ਧਨ ਪ੍ਰਾਪਤ ਕਰ ਲੈਂਦਾ ਹੈ।੬।

੨੧. ਪ੍ਰਭੂ ਦੇ ਨਾਮ ਵਿਚ ਜੁੜਨ ਤੋਂ ਬਿਨਾਂ ਮਨੁੱਖ ਦੇ ਮਨ ਵਿਚ ਸਾਰੇ ਹੀ ਦੁੱਖਾਂ ਕਲੇਸ਼ਾਂ ਦਾ ਡੇਰਾ ਆ ਲੱਗਦਾ ਹੈ।

੨੨. ਮੂਰਖ ਮਨਮੁਖ ਦੇ ਚਿਤ ਵਿਚ ਸਦਾ ਮਾਇਆ ਦਾ ਹੀ ਵਾਸਾ ਰਹਿੰਦਾ ਹੈ, ਇਸੇ ਕਰਕੇ ਉਸ ਦੇ ਅੰਦਰ ਨਾਮ ਨਹੀਂ ਵਸਦਾ।

੨੩. ਪਰ ਗੁਰਮੁਖ ਨੂੰ ਗਿਆਨ ਪ੍ਰਾਪਤ ਹੁੰਦਾ ਹੈ, ਜੋ ਉਸਦੇ ਕਰਮਾਂ ਵਿਚ ਧੁਰੋਂ ਹੀ ਲਿਖਿਆ ਹੁੰਦਾ ਹੈ, (ਇਸੇ ਲਈ ਉਹ ਸਦਾ ਸੁਖੀ ਹੁੰਦਾ ਹੈ)।੭।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਮਨ ਤਾਂ ਚੰਚਲ ਹੈ, ਦੌੜਦਾ ਹੈ ਤੇ ਮੁੜ-ਮੁੜ ਦੌੜਦਾ ਹੈ, ਇਹੋ ਪਦਾਰਥਾਂ ਵਿਚ ਭੱਜੇ ਫਿਰਨ ਦੀ ਇਕ ਮੈਲ ਹੈ।

੨੫. ਪਰ ਇਹ ਮੈਲ ਉਨ੍ਹਾਂ ਗੁਰਮੁਖਾਂ ਨੂੰ ਨਹੀਂ ਭਾਉਂਦੀ, ਜੋ ਸੱਚੇ ਨਾਮ ਨੂੰ ਜਪ ਕੇ ਸੁੱਚੇ ਹੋ ਗਏ ਹਨ।

੨੬. ਇਸੇ ਲਈ ਗੁਰਮੁਖ ਸਦਾ ਹਰੀ ਦੇ ਗੁਣ ਗਾਉਂਦੇ ਹਨ, (ਕਿ ਮੁੜ ਮਨ ਨੂੰ ਪਦਾਰਥਾਂ ਮਗਰ ਭੱਜਣ ਦੀ ਮੈਲ ਨਾ ਲੱਗੇ)।੮।੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਸਾਰੰਸ਼ ਇਹ ਲਿਖਦੇ ਹਨ ਕਿ ਮਨ ਦੇ ਗੰਦੇ ਸੁਭਾਅ ਨੂੰ ਮਾਰਨ ਨਾਲ ਹੀ ਭਗਤੀ ਅਤੇ ਗਿਆਨ ਪ੍ਰਾਪਤੀ ਦਾ ਕਾਰਜ ਸਿਰੇ ਚੜ੍ਹਦਾ ਹੈ। ਮਨੁੱਖ ਦਾ ਮਨ ਹੀ ਇਸ ਦੀ ਬੰਧ ਤੇ ਮੋਖ ਦਾ ਕਾਰਨ ਹੈ। ਜੇ ਮਨ ਦੁਰਮਤ ਵਿਚ ਹੈ, ਤਾਂ ਜਾਣੋ ਮਾਇਆ ਨਾਲ ਸੰਬੰਧਤ ਹੋ ਰਿਹਾ ਹੈ, ਪਰ ਜੇ ਮਨ ਗੁਰਮਤਿ ਵਿਚ ਹੈ ਤੇ ਆਪਾ-ਭਾਵ ਨਿਵਾਰਦਾ ਹੈ ਤਾਂ ਆਤਮਾ ਨਾਲ ਜੁੜ ਜਾਂਦਾ ਹੈ, ਇਸੇ ਭਾਵ ਨੂੰ ਹਜ਼ੂਰ ਨੇ ਲਗ-ਭਗ ਹਰ ਸ਼ਬਦ ਵਿਚ ਦੱਸਿਆ ਹੈ।

**ਗਉੜੀ ਗੁਆਰੇਰੀ ਮਹਲਾ ੧ ॥**

**੧. ਹਉਮੈ ਕਰਤਿਆ ਨਹ ਸੁਖੁ ਹੋਇ ॥**

**੨. ਮਨਮਤਿ ਝੂਠੀ ਸਚਾ ਸੋਇ ॥**

**੩. ਸਗਲ ਬਿਗੂਤੇ ਭਾਵੈ ਦੋਇ ॥**
**੪. ਸੋ ਕਮਾਵੈ ਧੁਰਿ ਲਿਖਿਆ ਹੋਇ ॥੧॥**
**੫. ਐਸਾ ਜਗੁ ਦੇਖਿਆ ਜੂਆਰੀ ॥**
**੬. ਸਭਿ ਸੁਖ ਮਾਗੈ ਨਾਮੁ ਬਿਸਾਰੀ ॥੧॥ ਰਹਾਉ ॥**
**੭. ਅਦਿਸਟੁ ਦਿਸੈ ਤਾ ਕਹਿਆ ਜਾਇ ॥**
**੮. ਬਿਨੁ ਦੇਖੇ ਕਹਣਾ ਬਿਰਥਾ ਜਾਇ ॥**
**੯. ਗੁਰਮੁਖਿ ਦੀਸੈ ਸਹਜਿ ਸੁਭਾਇ ॥**
**੧੦. ਸੇਵਾ ਸੁਰਤਿ ਏਕ ਲਿਵ ਲਾਇ ॥੨॥**
**੧੧. ਸੁਖੁ ਮਾਂਗਤ ਦੁਖੁ ਆਗਲ ਹੋਇ ॥**
**੧੨. ਸਗਲ ਵਿਕਾਰੀ ਹਾਰੁ ਪਰੋਇ ॥**
**੧੩. ਏਕ ਬਿਨਾ ਝੂਠੇ ਮੁਕਤਿ ਨ ਹੋਇ ॥**
**੧੪. ਕਰਿ ਕਰਿ ਕਰਤਾ ਦੇਖੈ ਸੋਇ ॥੩॥**
**੧੫. ਤ੍ਰਿਸਨਾ ਅਗਨਿ ਸਬਦਿ ਬੁਝਾਏ ॥**
**੧੬. ਦੂਜਾ ਭਰਮੁ ਸਹਜਿ ਸੁਭਾਏ ॥**
**੧੭. ਗੁਰਮਤੀ ਨਾਮੁ ਰਿਦੈ ਵਸਾਏ ॥**
**੧੮. ਸਾਚੀ ਬਾਣੀ ਹਰਿ ਗੁਣ ਗਾਏ ॥੪॥**
**੧੯. ਤਨ ਮਹਿ ਸਾਚੋ ਗੁਰਮੁਖਿ ਭਾਉ ॥**
**੨੦. ਨਾਮ ਬਿਨਾ ਨਾਹੀ ਨਿਜ ਠਾਉ ॥**
**੨੧. ਪ੍ਰੇਮ ਪਰਾਇਣ ਪ੍ਰੀਤਮ ਰਾਉ ॥**
**੨੨. ਨਦਰਿ ਕਰੇ ਤਾ ਬੂਝੈ ਨਾਉ ॥੫॥**
**੨੩. ਮਾਇਆ ਮੋਹੁ ਸਰਬ ਜੰਜਾਲਾ ॥**
**੨੪. ਮਨਮੁਖ ਕੁਚੀਲ ਕੁਛਿਤ ਬਿਕਰਾਲਾ ॥**
**੨੫. ਸਤਿਗੁਰੁ ਸੇਵੇ ਚੂਕੈ ਜੰਜਾਲਾ ॥**
**੨੬. ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥੬॥**
**੨੭. ਗੁਰਮੁਖਿ ਬੂਝੈ ਏਕ ਲਿਵ ਲਾਏ ॥**
**੨੮. ਨਿਜ ਘਰਿ ਵਾਸੈ ਸਾਚਿ ਸਮਾਏ ॥**
**੨੯. ਜੰਮਣੁ ਮਰਣਾ ਠਾਕਿ ਰਹਾਏ ॥**
**੩੦. ਪੂਰੇ ਗੁਰ ਤੇ ਇਹ ਮਤਿ ਪਾਏ ॥੭॥**
**੩੧. ਕਥਨੀ ਕਥਉ ਨ ਆਵੈ ਓਰੁ ॥**
**੩੨. ਗੁਰੁ ਪੁਛਿ ਦੇਖਿਆ ਨਾਹੀ ਦਰੁ ਹੋਰੁ ॥**
**੩੩. ਦੁਖੁ ਸੁਖੁ ਭਾਣੈ ਤਿਸੈ ਰਜਾਇ ॥**
**੩੪. ਨਾਨਕੁ ਨੀਚੁ ਕਹੈ ਲਿਵ ਲਾਇ ॥੮॥੪॥**

***ਪਦ ਅਰਥ :*** ਹਉਮੈ—ਹਉਂ ਹਉਂ, ਮੈਂ ਮੈਂ। ਕਰਤਿਆ—ਕਰਦਿਆਂ। ਮਨਮਤਿ—ਮਨ ਦੀ ਸਿਆਣਪ। ਬਿਗੂਤੇ—ਖੁਆਰ ਹੋਏ। ਦੋਇ—ਦਵੈਤ, ਮੇਰ-ਤੇਰ। ਅਦਿਸਟੁ—ਇਨ੍ਹਾਂ ਅੱਖਾਂ ਨਾਲ ਨਾ ਦਿੱਸਣ ਵਾਲਾ। ਤਾ—ਤਦੋਂ। ਕਹਿਆ ਜਾਇ—ਸਿਮਰਿਆ ਜਾ ਸਕਦਾ ਹੈ, ਉਸ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਬਿਰਥਾ—ਵਿਅਰਥ। ਦੀਸੈ—ਦਿੱਸ ਪੈਂਦਾ ਹੈ। ਸੁਭਾਇ—ਪ੍ਰੇਮ ਵਿਚ। ਆਗਲ—ਬਹੁਤਾ। ਵਿਕਾਰੀ ਹਾਰੁ—ਵਿਕਾਰਾਂ ਦਾ ਹਾਰ। ਝੂਠੇ—ਨਾਸਵੰਤ ਪਦਾਰਥਾਂ ਦੇ ਮੋਹ ਵਿਚ ਫਸੇ ਹੋਏ ਨੂੰ। ਮੁਕਤਿ—ਦੁੱਖਾਂ ਤੇ ਵਿਕਾਰਾਂ ਤੋਂ ਖਲਾਸੀ। ਦੂਜਾ ਭਰਮੁ—ਪ੍ਰਭੂ ਤੋਂ ਬਿਨਾਂ ਹੋਰ ਹੋਰ ਪਾਸੇ ਦੀ ਭਟਕਣਾ। ਸਾਚੀ ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ।

***ਅਰਥ :***

**ਪ੍ਰ:** ਗੁਰਦੇਵ ਜੀਉ! ਮਨੁੱਖ ਨੂੰ ਸੁਖ ਕਿਉਂ ਨਹੀਂ ਹੁੰਦਾ, ਇਸ ਦਾ ਕਾਰਣ ਕੀ ਹੈ?

**ਉ:** ੧. ਹੇ ਭਾਈਓ! ਇਹ ਇਕ ਨਿਯਮ ਦੀ ਗੱਲ ਹੈ ਕਿ ਹਉਮੈ ਵਾਲਿਆਂ ਨੂੰ ਕਦੀ ਵੀ ਸੁਖ ਨਹੀਂ ਹੁੰਦਾ।

੨. ਸੋ, ਇਹ ਮਨਮਤਿ ਵੀ ਝੂਠੀ ਹੈ ਅਤੇ ਇਹ ਨਾਸਵੰਤ ਪਦਾਰਥਾਂ ਵਿਚ ਹੀ ਜੋੜਦੀ ਹੈ, ਪਰ ਹੇ ਪਿਆਰੇ! ਜਿਸ ਨੂੰ ਮਿਲਣਾ ਹੈ, ਉਹ ਸਤਿ ਸਰੂਪ ਹੈ, (ਇਸ ਲਈ ਝੂਠ ਸਤਿ ਸਰੂਪ ਨੂੰ ਮਿਲਾ ਹੀ ਨਹੀਂ ਸਕਦਾ)।

੩. ਸੋ ਹੇ ਭਾਈਓ! ਯਕੀਨ ਕਰੋ, ਜਿਨ੍ਹਾਂ ਨੂੰ ਹਉਮੈ ਤੋਂ ਪੈਦਾ ਹੋਈ ਦਵੈਤ ਹੀ ਚੰਗੀ ਲੱਗਦੀ ਹੈ, (ਉਹ ਬੰਦੇ ਨਾਮ ਨੂੰ ਵਿਸਾਰ ਕੇ) ਸਦਾ ਹੀ ਖ਼ੁਆਰ ਹੁੰਦੇ ਹਨ।

**ਪ੍ਰ:** ਕਿਉਂ ਜੀ! ਇਹ ਮਨੁੱਖ ਇਹ ਕਿਰਤ ਕਿਉਂ ਨਹੀਂ ਕਰਦਾ, ਜਿਸ ਦੁਆਰਾ ਇਸ ਦੀ ਅੰਦਰੋਂ ਦਵੈਤ ਮਿਟ ਜਾਵੇ?

**ਉ:** ੪. ਹੇ ਵੀਰ ਜੀ! ਇਹ ਗੱਲ ਇਸ ਦੇ ਵੱਸ ਦੀ ਨਹੀਂ। ਇਹ ਜੀਵ ਕਿਰਤ ਭੀ ਉਹੋ ਜਿਹੀ ਕਮਾਉਂਦਾ ਹੈ, ਜੋ ਧੁਰੋਂ ਹੀ ਲਿਖੀ ਹੁੰਦੀ ਹੈ, ਪਰ ਇਹ ਭੋਲਾ ਨਾਮ ਸਿਮਰਨ ਛੱਡ ਕੇ ਝੂਠੇ ਪਦਾਰਥਾਂ ਵਿਚੋਂ ਸੁਖ ਲੱਭਣ ਦੇ ਵਿਅਰਥ ਯਤਨ ਕਰਦਾ ਹੈ।੧।

**ਪ੍ਰ:** ਹੇ ਸਤਿਗੁਰੋ! ਤੁਸੀਂ ਦੱਸੋ, ਜਗਤ ਨੂੰ ਕਿਹੋ ਜਿਹਾ ਅਨੁਭਵ ਕੀਤਾ ਹੈ?

**ਉ:** ੫. ਹੇ ਭਰਾਵੋ! ਮੈਂ ਤਾਂ ਜਗਤ ਨੂੰ ਇਕ ਅਜਿਹਾ ਜੁਆਰੀਆ ਤੱਕਿਆ ਹੈ।

੬. ਇਹ ਛਲੀਆ ਵਾਂਗ ਖੇਡ ਹੀ ਐਸੀ ਖੇਡਦਾ ਹੈ ਕਿ ਇਹ ਸੁਖ ਤਾਂ ਸਾਰੇ ਹੀ ਮੰਗਦਾ ਹੈ, ਪਰ ਜਿਸ ਨਾਮ ਸਿਮਰਨ ਦੁਆਰਾ ਸੁਖ ਮਿਲਣਾ ਹੈ, ਉਸਨੂੰ ਵਿਸਾਰ ਰਿਹਾ ਹੈ।੧।

੭. ਹੇ ਭਾਈ! ਉਹ ਹਰੀ ਇਨ੍ਹਾਂ ਸਰੀਰਕ-ਅੱਖਾਂ ਨਾਲ ਤਾਂ ਦਿੱਸਣ ਵਾਲਾ ਨਹੀਂ ਹੈ, ਪਰ ਜਦ ਉਹ ਗਿਆਨ-ਅੱਖਾਂ ਨਾਲ ਦਿੱਸ ਪਵੇ, ਫਿਰ ਜੇ ਉਸ ਨੂੰ ਵਰਨਨ ਕੀਤਾ ਜਾਵੇ, ਤਾਂ ਇਹ ਠੀਕ ਹੈ।

੮. ਸੋ ਬਿਨਾਂ ਦੇਖੇ ਤਾਂ ਕਹਿਣਾ ਵਿਅਰਥ ਹੀ ਜਾਂਦਾ ਹੈ, (ਸੋ ਉਸਨੂੰ ਗਿਆਨ ਅੱਖਾਂ ਦੁਆਰਾ ਤਾਂ ਗੁਰੂ ਨੇ ਹੀ ਦੇਖਿਆ ਹੈ।

੯. ਇਸ ਲਈ ਹੇ ਭਾਈਓ! ਉਹ ਸਾਈਂ ਗੁਰੂ ਦੁਆਰਾ ਸੁਭਾਵਕ ਹੀ ਤੇ ਸੁਖਾਲਾ ਹੀ ਦਿੱਸ ਪੈਂਦਾ ਹੈ।

**ਪ੍ਰ:** ਜੀ ਉਹ ਕਿਵੇਂ?

ਉ:੧੦. ਉਹ ਇਸ ਤਰ੍ਹਾਂ ਸੇਵਾ ਵਿਚ ਸੁਰਤਿ ਲਾਇਆਂ ਤੇ ਇਕ ਦੀ ਲਿਵ ਲਾਈ ਰੱਖਣ ਨਾਲ।੨।

੧੧. ਹੇ ਪਿਆਰਿਓ! ਜੋ ਮਨੁੱਖ ਨਾਮ ਨੂੰ ਵਿਸਾਰ ਕੇ ਸੁਖ ਮੰਗਦੇ ਹਨ, ਉਨ੍ਹਾਂ ਨੂੰ ਤਾਂ ਸਗੋਂ ਦੁੱਖ ਬਹੁਤਾ ਮਿਲਦਾ ਹੈ। ਕਿਉਂਕਿ :

੧੨. ਓਹ ਸਾਰੇ ਵਿਕਾਰਾਂ ਦਾ ਮਾਨੋਂ ਹਾਰ ਪਰੋ ਕੇ ਹੀ ਆਪਣੇ ਗਲੇ ਵਿਚ ਪਾ ਲੈਂਦੇ ਹਨ।

੧੩. ਨਾਸਵੰਤ ਪਦਾਰਥਾਂ ਦੇ ਮੋਹ ਵਿਚ ਫਸੇ ਹੋਏ ਨੂੰ ਇਕ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਦੁਖਾਂ ਤੇ ਵਿਕਾਰਾਂ ਵਲੋਂ ਖਲਾਸੀ ਨਹੀਂ ਹੁੰਦੀ।

੧੪. ਪਰ ਜੋ ਉਸ ਸਾਈਂ ਜੀ ਵਲ ਲਗ ਰਿਹਾ ਹੈ, ਉਹ ਕਰਤਾਰ-ਕਰਤਾਰ ਕਰਦਾ ਆਖ਼ਰ ਉਸ ਨੂੰ ਹੀ ਦੇਖ ਲੈਂਦਾ ਹੈ।੩।

੧੫. ਹੇ ਭਾਈ! ਜਿਸ ਨੇ ਇਕ ਵਿਚ ਲਿਵ ਲਾਈ ਹੈ, ਉਹ ਸ਼ਬਦ ਦੀ ਕਮਾਈ ਦੁਆਰਾ ਆਪਣੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁਝਾ ਲੈਂਦਾ ਹੈ।

੧੬. ਉਸ ਦਾ (ਦੂਜਾ) ਦਵੈਤ-ਭਾਵ ਤੇ ਭਰਮ ਦੀ ਭਟਕਣਾ ਸਹਿਜ ਸੁਭਾਅ ਹੀ ਬੁਝ ਜਾਂਦੀ ਹੈ, ਅਰਥਾਤ ਦੂਰ ਹੋ ਜਾਂਦੀ ਹੈ।

੧੭. ਪਰ ਸ਼ਰਤ ਇਹ ਹੈ ਕਿ ਉਹ ਗੁਰੂ ਦੀ ਮਤਿ ਦੁਆਰਾ ਪਰਮਾਤਮਾ ਦਾ ਨਾਮ ਆਪਣੇ ਅੰਦਰ ਧਾਰਨ ਕਰ ਲਵੇ।

੧੮. ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਰਾਹੀਂ ਉਹ ਪਰਮੇਸ਼ਰ ਦੇ ਗੁਣ ਗਾਉਂਦਾ ਰਵੇ, ਇਸ ਤਰ੍ਹਾਂ ਫਿਰ ਉਸ ਦੇ ਅੰਦਰ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ।

ਪ੍ਰ: ਕਿਉਂ ਸਾਈਂ ਜੀ! ਉਸ ਪ੍ਰਭੂ ਦਾ ਪ੍ਰੇਮ, ਅੰਦਰ ਕਿਵੇਂ ਜਾਗਦਾ ਹੈ?

ਉ:੧੯. ਹੇ ਵੀਰ ਜੀ! ਉਂਜ ਤਾਂ ਭਾਵੇਂ ਸੱਚਾ ਪ੍ਰਭੂ ਹਰ ਸਰੀਰ ਅੰਦਰ ਹੀ ਵਸਦਾ ਹੈ, ਪਰ ਉਸ ਦਾ ਪ੍ਰੇਮ ਅੰਦਰ ਗੁਰੂ ਦੀ ਸ਼ਰਨ ਪਿਆਂ ਹੀ ਜਾਗਦਾ ਹੈ। ਤਾਂ ਫਿਰ ਉਹ ਮਨੁੱਖ ਪ੍ਰੇਮ ਨਾਲ ਨਾਮ ਸਿਮਰਦਾ ਹੈ।

੨੦. ਨਾਮ ਤੋਂ ਬਿਨਾਂ ਆਪਣਾ ਜੋ ਨਿਜ-ਸਰੂਪ ਹੈ, ਉਹ ਨਹੀਂ ਲੱਭਦਾ।

੨੧. ਸੋ, ਉਹ ਪ੍ਰਕਾਸ਼-ਸਰੂਪ ਪ੍ਰੀਤਮ ਭੀ ਪ੍ਰੇਮ ਦੇ ਹੀ ਅਧੀਨ ਹੈ।

੨੨. ਜਿਸ ਦੇ ਉਪਰ ਉਹ ਪ੍ਰੀਤਮ ਰਾਜਾ ਮਿਹਰ ਦੀ ਨਜ਼ਰ ਕਰੇ, ਉਸੇ ਨੂੰ ਹੀ ਉਸ ਦੇ ਨਾਮ ਦੀ ਸੂਝ ਪੈਂਦੀ ਹੈ।੫।

੨੩. ਹੇ ਭਾਈ! ਇਹ ਮਾਇਆ ਦਾ ਮੋਹ ਹੀ ਸਾਰੇ ਮਾਇਕੀ ਬੰਧਨ ਪੈਦਾ ਕਰਦਾ ਹੈ।

੨੪. ਇਸੇ ਕਰਕੇ ਹੀ ਇਸ ਮਨਮੁਖ ਮਨੁੱਖ ਦਾ ਜੀਵਨ ਗੰਦਾ, ਭੈੜਾ ਤੇ ਡਰਾਉਣਾ ਬਣ ਜਾਂਦਾ ਹੈ।

੨੫. ਹਾਂ, ਪਰ ਜੇ ਕਦੀ ਅਜਿਹਾ ਮਨਮੁਖ ਪੁਰਸ਼ ਵੀ ਸਤਿਗੁਰੂ ਦੀ ਸੇਵਾ ਵਿਚ ਆ ਕੇ ਲੱਗ ਜਾਵੇ ਤਾਂ ਉਸ ਦੇ ਜੰਜਾਲ ਭੀ ਦੂਰ ਹੋ ਜਾਣਗੇ।

੨੬. ਉਹ ਅੰਮ੍ਰਿਤ-ਜੀਵਨ ਦੇਣ ਵਾਲਾ ਨਾਮ ਜਪਦਾ ਹੈ ਅਤੇ ਉਹ ਸਦਾ ਹੀ ਆਪਣੇ ਅੰਦਰ ਆਤਮਕ ਅਨੰਦ ਮਾਣਦਾ ਹੈ।੬।

੨੭. ਗੁਰਮੁਖ ਜਦੋਂ ਨਾਮ ਨੂੰ ਸਮਝ ਲੈਂਦਾ ਹੈ ਤਾਂ ਫਿਰ ਉਹ ਇਕ ਸਾਈਂ ਵਿਚ ਹੀ ਲਿਵ ਲਾਈ ਰੱਖਦਾ ਹੈ।

੨੮. ਉਹ ਇਸੇ ਲਿਵ ਲਾਉਣ ਦਾ ਸਦਕਾ ਆਪਣੇ ਸਵੈ-ਸਰੂਪ ਵਿਚ ਜਾ ਵਸਦਾ ਹੈ, ਇਸ ਤਰ੍ਹਾਂ ਉਹ ਸੱਚ ਸਰੂਪ ਵਿਚ ਸਮਾਉਂਦਾ ਹੈ।

੨੯. ਉਹ ਇਸ ਤਰ੍ਹਾਂ ਆਪਣਾ ਜੰਮਣ ਮਰਨ ਦਾ ਗੇੜ ਵੀ ਰੋਕ ਲੈਂਦਾ ਹੈ।

੩੦. ਪਰ ਇਸ ਤਰ੍ਹਾਂ ਦੀ ਮਤ ਵੀ ਉਹ ਪੂਰੇ ਗੁਰੂ ਤੋਂ ਹੀ ਪ੍ਰਾਪਤ ਕਰਦਾ ਹੈ।੭।

ਪ੍ਰ: ਕਿਉਂ ਸਾਈਂ ਜੀ! ਜੇ ਤੁਸੀਂ ਉਸ ਦੀ ਮਹਿਮਾ ਕਹਿੰਦੇ ਰਹੋ ਤਾਂ ਕਿਤਨੇ ਸਮੇਂ ਵਿਚ ਮੁਕਾ ਸਕੋਗੇ?

ਉ:੩੧. ਹੇ ਭਰਾਵੋ! ਜੇ ਮੈਂ ਉਸਦੀਆਂ ਸਿਫ਼ਤਾਂ ਕਰਦਾ ਹੀ ਰਵਾਂ, ਪਰ ਉਸ ਦਾ ਅੰਤ ਹੀ ਨਹੀਂ ਆਉਂਦਾ। (ਅਸਲ ਗੱਲ ਤਾਂ ਇਹੋ ਹੈ ਕਿ ਉਸੇ ਦਾ ਹੀ ਦਰ ਮੱਲ ਲਓ)।

੩੨. ਕਿਉਂਕਿ ਮੈਂ ਗੁਰੂ ਨੂੰ ਪੁੱਛ ਕੇ ਵੇਖ ਲਿਆ ਹੈ ਕਿ ਉਸ ਸੱਚੇ ਦਰ ਤੋਂ ਬਿਨਾਂ ਹੋਰ ਕੋਈ ਸੁਖਾਂ ਦਾ ਦਰ ਨਹੀਂ ਹੈ, (ਜਿਸ ਦਾ ਸਦੈਵੀ ਟਿਕਾਣਾ ਬਣਿਆ ਰਹਿ ਸਕਦਾ ਹੋਵੇ)।

੩੩. ਜੀਵਾਂ ਨੂੰ ਜਿਤਨੇ ਭੀ ਦੁਖ ਅਤੇ ਸੁਖ ਵ੍ਯਾਪਰਦੇ ਹਨ, ਇਹ ਪ੍ਰਭੂ ਦੀ ਰਜ਼ਾ ਵਿਚ, ਪ੍ਰਭੂ ਦੇ ਭਾਣੇ ਵਿਚ ਹੀ ਮਿਲਦੇ ਹਨ।

੩੪. ਗੁਰੂ ਸਾਹਿਬ ਜੀ ਨਿਮਰਤਾ ਪੂਰਬਕ ਕਹਿੰਦੇ ਹਨ ਕਿ ਹੇ ਭਾਈ! ਉਸ ਪ੍ਰਭੂ ਦੇ ਚਰਨਾਂ ਵਿਚ ਸੁਰਤ ਨੂੰ ਜੋੜ ਕੇ ਉਸੇ ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਕਰਦੇ ਰਹੋ (ਇਸੇ ਵਿਚ ਹੀ ਪੂਰਨ ਸੁਖ ਹੈ)।੮।੪।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹਉਮੈ, ਦ੍ਵੈਤ-ਭਾਵ ਅਤੇ ਤ੍ਰਿਸ਼ਨਾ ਇਹ ਸਭ ਝੂਠੇ ਹਨ, ਇਨ੍ਹਾਂ ਦਾ ਧਾਰਨਾ ਵੀ ਝੂਠਾ ਹੁੰਦਾ ਹੈ। ਵਾਹਿਗੁਰੂ ਸਤਿ ਸਰੂਪ ਹੈ। ਝੂਠ ਸੱਚ ਵਿਚ ਸਮਾ ਨਹੀਂ ਸਕਦਾ। ਇਸ ਕਰਕੇ ਗੁਰਮਤਿ ਦੁਆਰਾ ਨਾਮ ਅਰਾਧ ਕੇ, ਹਉਮੈ ਨਵਿਰਤ ਕੀਤੀ ਜਾਵੇ, ਤਾਹੀਓਂ ਇਕ ਪਰਮੇਸ਼ਰ ਵਿਚ ਲੀਨ ਹੋਇਆ ਜਾ ਸਕਦਾ ਹੈ, ਏਸੇ ਤਰ੍ਹਾਂ ਹੀ ਪੂਰਨ ਸੁਖ ਤੇ ਮੁਕਤੀ ਪ੍ਰਾਪਤ ਹੁੰਦੀ ਹੈ।

## ਗਉੜੀ ਮਹਲਾ ੧ ॥

**੧. ਦੂਜੀ ਮਾਇਆ ਜਗਤ ਚਿਤ ਵਾਸੁ ॥**
**੨. ਕਾਮ ਕ੍ਰੋਧ ਅਹੰਕਾਰ ਬਿਨਾਸੁ ॥੧॥**
**੩. ਦੂਜਾ ਕਉਣੁ ਕਹਾ ਨਹੀ ਕੋਈ ॥**
**੪. ਸਭ ਮਹਿ ਏਕੁ ਨਿਰੰਜਨੁ ਸੋਈ ॥੧॥ ਰਹਾਉ ॥**
**੫. ਦੂਜੀ ਦੁਰਮਤਿ ਆਖੈ ਦੋਇ ॥**
**੬. ਆਵੈ ਜਾਇ ਮਰਿ ਦੂਜਾ ਹੋਇ ॥੨॥**
**੭. ਧਰਣਿ ਗਗਨ ਨਹ ਦੇਖਉ ਦੋਇ ॥**

**੮. ਨਾਰੀ ਪੁਰਖ ਸਬਾਈ ਲੋਇ ॥੩॥**
**੯. ਰਵਿ ਸਸਿ ਦੇਖਉ ਦੀਪਕ ਉਜਿਆਲਾ ॥**
**੧੦. ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥੪॥**
**੧੧. ਕਰਿ ਕਿਰਪਾ ਮੇਰਾ ਚਿਤੁ ਲਾਇਆ ॥**
**੧੨. ਸਤਿਗੁਰਿ ਮੋ ਕਉ ਏਕੁ ਬੁਝਾਇਆ ॥੫॥**
**੧੩. ਏਕੁ ਨਿਰੰਜਨੁ ਗੁਰਮੁਖਿ ਜਾਤਾ ॥**
**੧੪. ਦੂਜਾ ਮਾਰਿ ਸਬਦਿ ਪਛਾਤਾ ॥੬॥**
**੧੫. ਏਕੋ ਹੁਕਮੁ ਵਰਤੈ ਸਭ ਲੋਈ ॥**
**੧੬. ਏਕਸੁ ਤੇ ਸਭ ਓਪਤਿ ਹੋਈ ॥੭॥**
**੧੭. ਰਾਹ ਦੋਵੈ ਖਸਮੁ ਏਕੋ ਜਾਣੁ ॥**
**੧੮. ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥**
**੧੯. ਸਗਲ ਰੂਪ ਵਰਨ ਮਨ ਮਾਹੀ ॥**
**੨੦. ਕਹੁ ਨਾਨਕ ਏਕੋ ਸਾਲਾਹੀ ॥੯॥੫॥**

***ਪਦ ਅਰਥ :*** ਦੂਜੀ—ਦੂਜਾ-ਪਨ ਪੈਦਾ ਕਰਨ ਵਾਲੀ, ਮੇਰ ਤੇਰ, ਸਾਈਂ ਜੀ ਵਲੋਂ ਵਿੱਥ ਪਾਉਣ ਵਾਲੀ। ਕਹਾ—ਕਹਾਂ, ਮੈਂ ਆਖਾਂ। ਦੋਇ—ਦ੍ਵੈਤ। ਧਰਣਿ—ਧਰਤੀ। ਗਗਨਿ—ਆਕਾਸ਼ ਵਿਚ। ਲੋਇ—ਸ੍ਰਿਸ਼ਟੀ। ਰਵਿ—ਸੂਰਜ। ਸਸਿ—ਚੰਦਰਮਾ। ਉਜਿਆਲਾ—ਚਾਨਣ। ਬਾਲਾ—ਬਾਲਾ ਪ੍ਰੀਤਮ, ਮੇਰਾ ਪਿਆਰਾ ਜੋ ਸਦਾ ਜੁਆਨ ਰਹਿੰਦਾ ਹੈ। ਲੋਈ—ਸਾਰੇ ਲੋਕਾਂ ਵਿਚ। ਓਪਤਿ—ਪੈਦਾਇਸ਼। ਰਾਹ ਦੋਵੈ—ਦੋ ਰਸਤੇ, ਭਾਵ ਗੁਰਮਤਿ ਤੇ ਮਨਮਤਿ (ਲਿਵ ਧਾਤੁ ਦੋਇ ਰਾਹ ਹੈ) ਵਰਨ—ਰੰਗ। ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀਉ! ਉਸ ਪਰਮੇਸ਼ਰ ਤੋਂ ਵਿੱਥ ਪਾਉਣ ਵਾਲੀ ਦੂਜੀ ਹੋਰ ਕਿਹੜੀ ਸ਼ੈ ਹੈ, ਜੋ ਜੀਵ ਨੂੰ ਉਸ ਸਾਈਂ ਜੀ ਨਾਲ ਮਿਲਣ ਨਹੀਂ ਦੇਂਦੀ?

ਉ: ੧. ਹੇ ਸੱਜਣੋ! ਸਾਡੇ ਸੱਚੇ ਸਾਈਂ ਜੀ ਵਲੋਂ ਵਿੱਥ ਪਾਉਣ ਵਾਲੀ ਜੇ ਕੋਈ ਸ਼ੈ ਹੈ, ਉਹ ਇਕੋ ਮਾਇਆ ਹੈ।

ਪ੍ਰ: ਸਾਈਂ ਜੀ! ਉਹ ਰਹਿੰਦੀ ਕਿੱਥੇ ਹੈ?

ਉ: ਹੇ ਭਰਾਵੋ! ਉਸ ਨੇ ਜਗਤ ਦੇ ਜੀਵਾਂ ਦੇ ਮਨਾਂ ਨੂੰ ਹੀ ਆਪਣਾ ਨਿਵਾਸ ਅਸਥਾਨ ਬਣਾ ਰੱਖਿਆ ਹੈ।

੨. ਹੇ ਭਾਈ! ਇਸੇ ਮਾਇਆ ਤੋਂ ਪੈਦਾ ਹੋਣ ਵਾਲੇ ਕਾਮ, ਕ੍ਰੋਧ, ਹੰਕਾਰ ਆਦਿ ਵਿਕਾਰ, ਜੀਵਾਂ ਦਾ ਆਤਮਕ ਜੀਵਨ ਨਾਸ ਕਰੀ ਜਾਂਦੇ ਹਨ।੧।

ਪ੍ਰ: ਕਿਉਂ ਸਾਈਂ ਜੀ! ਉਸ ਪਰਮੇਸ਼ਰ ਦੇ ਮੁਕਾਬਲੇ ਵਿਚ ਜੇ ਕੋਈ ਹੋਰ ਹੈ ਤਾਂ ਦੱਸੋ।

ਉ: ੩. ਹੇ ਭਾਈਓ! ਮੈਂ ਦੂਜਾ ਹੋਰ ਕਿਸ ਨੂੰ ਆਖ ਦਿਆਂ, ਉਸ ਦੇ ਬਰਾਬਰ ਦਾ ਤਾਂ ਕੋਈ ਹੋਰ ਹੈ ਹੀ ਨਹੀਂ।

੪. ਇਸ ਲਈ ਉਹ ਸਾਰਿਆਂ ਵਿਚ ਇਕ ਓਹੀ ਨਿਵਾਸ ਕਰਦਾ ਹੈ, ਜੋ ਮਾਇਆ-ਮਲ ਤੋਂ ਰਹਿਤ ਸ਼ੁੱਧ ਸਰੂਪ ਹੈ।੧।ਰਹਾਉ।

ਪ੍ਰ: ਹੇ ਗੁਰੂ ਜੀ! ਕਈ ਲੋਕ ਰੱਬ ਤੋਂ ਬਿਨਾਂ ਉਸ ਦੇ ਮੁਕਾਬਲੇ ਵਿਚ ਦੂਜੀਆਂ (ਦੇਵੀ ਦੇਵਤਿਆਂ ਦੀਆਂ) ਹਸਤੀਆਂ ਵੀ ਮੰਨੀਂ ਬੈਠੇ ਹਨ?

ਉ: ੫. ਹੇ ਭਾਈਓ! ਜਿਸ ਦੇ ਅੰਦਰ ਪਰਮਾਤਮਾ ਤੋਂ ਵਿੱਥ ਪਾਉਣ ਵਾਲੀ ਦੂਜੀ ਦ੍ਵੈਤ ਦੀ ਦੁਰਮਤੀ ਹੈ, ਓਹੀ ਇਹੋ ਗੱਲ ਆਖਦਾ ਹੈ ਕਿ ਦੋ ਹਨ।

੬. ਇਸੇ ਲਈ ਹੇ ਭਰਾਵੋ! ਉਹ ਇਸ ਦ੍ਵੈਤ ਵਾਲੀ ਬੁੱਧੀ ਕਰਕੇ, ਮਰ ਕੇ ਆਉਂਦਾ ਜਾਂਦਾ ਰਹਿੰਦਾ ਹੈ।੨।

ਪ੍ਰ: ਕਿਉਂ ਜੀ! ਤੁਹਾਡਾ ਆਪਣਾ ਅਚੱਲ ਨਿਸਚਾ ਕੀ ਹੈ?

ਉ: ੭. ਹੇ ਸੱਜਣੋ! ਮੈਂ ਤਾਂ ਧਰਤੀ ਤੇ ਆਕਾਸ਼ ਵਿਚ ਭਾਵ ਸਾਰੀ ਹੀ ਸ੍ਰਿਸ਼ਟੀ ਅੰਦਰ ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਵੀ ਹਸਤੀ ਨੂੰ ਨਹੀਂ ਤੱਕਦਾ। ਅਤੇ :

੮. ਪੁਰਸ਼ਾਂ ਤੇ ਨਾਰੀਆਂ ਸਭਨਾਂ ਵਿਚ ਉਸੇ ਦੀ ਹੀ ਰੌਸ਼ਨੀ ਵੇਖਦਾ ਹਾਂ।੩।

ਪ੍ਰ: ਕਿਉਂ ਸਾਈਂ ਜੀ! ਇਹ ਜੋ ਇਸਤਰੀਆਂ ਪੁਰਸ਼ਾਂ ਨੂੰ ਚਾਨਣ ਦੇਣ ਵਾਲੇ ਚੰਦ ਅਤੇ ਸੂਰਜ ਹਨ, ਇਨ੍ਹਾਂ ਬਾਰੇ ਆਪ ਜੀ ਦਾ ਕੀ ਵੀਚਾਰ ਹੈ?

ਉ: ੯. ਹੇ ਭਰਾਵੋ! ਮੈਂ, ਜੋ ਸੂਰਜ ਤੇ ਚੰਦਰਮਾ ਦੋਨਾਂ ਹੀ ਦੀਵਿਆਂ ਨੂੰ ਸ੍ਰਿਸ਼ਟੀ ਵਿਚ ਚਾਨਣ ਕਰਦੇ ਤੱਕਦਾ ਹਾਂ।

੧੦. ਮੈਂ ਤਾਂ ਇਨ੍ਹਾਂ ਵਿਚ ਵੀ ਉਸ ਆਪਣੇ ਬਾਲਾ ਪ੍ਰੀਤਮ ਦਾ ਹੀ ਵਾਸਾ ਦੇਖ ਰਿਹਾ ਹਾਂ। ਕਿਉਂਕਿ ਇਹ ਛੇ ਜੋਤੀ ਸੁਤੇ ਪ੍ਰਕਾਸ਼ ਨਹੀਂ, ਇਹ ਤਾਂ ਨਿਰੰਕਾਰ ਦੀ ਸੱਤਾ ਦੇ ਆਸਰੇ ਜਗਤ ਵਿਚ ਚਾਨਣ ਕਰਦੇ ਹਨ, ਇਸ ਲਈ ਇਹ ਪ੍ਰਤਜ ਪ੍ਰਕਾਸ਼ ਹਨ।੪।

ਪ੍ਰ: ਦਾਤਾਰ ਜੀ! ਇਹ ਸਾਰੀ ਸੂਝ ਤੁਹਾਨੂੰ ਕਿਥੋਂ ਪ੍ਰਾਪਤ ਹੋਈ।

ਉ: ੧੧. ਹੇ ਪਿਆਰਿਓ! ਸਤਿਗੁਰੂ ਜੀ ਨੇ ਮਿਹਰ ਕਰਕੇ ਮੇਰਾ ਚਿੱਤ ਉਸ ਪ੍ਰਭੂ ਦੇ ਚਰਨਾਂ ਵਿਚ ਜੋੜ ਦਿੱਤਾ ਹੈ। ਅਤੇ :

੧੨. ਉਨ੍ਹਾਂ ਨੇ ਮੈਨੂੰ ਇਹ ਸਮਝਾ ਦਿੱਤਾ ਹੈ ਕਿ ਹੇ ਭਾਈ! ਸਾਰੀਆਂ ਥਾਵਾਂ ਵਿਚ ਉਹ ਇਕ ਬਾਲਾ ਪ੍ਰੀਤਮ ਹੀ ਵਸ ਰਿਹਾ ਹੈ।੫।

੧੩. ਹੇ ਭਰਾਵੋ! ਮੈਂ ਤਾਂ ਗੁਰੂ ਦੁਆਰਾ ਉਸ ਇਕੋ ਨਿਰੰਜਨ ਸ਼ੁੱਧ ਪਰਮੇਸ਼ਰ ਨੂੰ ਜਾਣ ਲਿਆ ਹੈ।

ਪ੍ਰ: ਜਾਣਿਆ ਕਿਵੇਂ?

ਉ: ੧੪. ਹੇ ਭਾਈ! ਮੈਂ ਉਸ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਦ੍ਵੈਤ ਨੂੰ ਮਾਰ, ਉਸ ਇਕ ਨੂੰ ਪਛਾਣ ਲਿਆ ਹੈ।੬।

ਪ੍ਰ: ਕਿਉਂ ਜੀ! ਉਸ ਇਕੋ ਨੂੰ ਪਛਾਨਣ ਵਾਲੇ ਦੀ ਪਛਾਣ ਕੀ ਹੈ?

ਉ: ੧੫. ਉਸ ਦੀ ਇਹੋ ਪਛਾਣ ਹੈ, ਉਹ ਇਹ ਤੱਕਦਾ ਹੈ ਕਿ ਇਹ ਸਾਰੀ ਸ੍ਰਿਸ਼ਟੀ ਅੰਦਰ ਕੇਵਲ ਇਕ ਪਰਮੇਸ਼ਰ ਦਾ ਹੀ ਹੁਕਮ ਚੱਲ ਰਿਹਾ ਹੈ।

੧੬. ਅਤੇ ਇਕ ਉਸ ਪਰਮਾਤਮਾ ਤੋਂ ਹੀ ਇਹ ਜੋ ਜਗਤ ਦਿੱਸ ਰਿਹਾ ਹੈ, ਇਸ ਦੀ ਪੈਦਾਇਸ਼ ਹੋਈ ਹੈ।੭।

੧੭. ਹੇ ਭਾਈ! ਬਸ ਉਹ ਫਿਰ ਇਉਂ ਬੋਲ ਉੱਠਦਾ ਹੈ ਕਿ ਐ ਲੋਕੋ! ਉਸ ਪ੍ਰਭੂ ਦੇ ਹੁਕਮ ਵਿਚ ਉਤਪੰਨ ਹੋਈ ਮਾਇਆ ਦੇ ਪ੍ਰਭਾਵ ਹੇਠ ਇਸ ਜਗਤ ਵਿਚ ਗੁਰਮਤਿ ਤੇ ਮਨਮਤਿ ਦੇ ਦੋ ਰਾਹ ਤਾਂ ਭਾਵੇਂ ਜ਼ਰੂਰ ਚਲਦੇ ਦਿੱਸਦੇ ਹਨ, ਪਰ ਇਨ੍ਹਾਂ ਦੋਹਾਂ ਦਾ ਮਾਲਕ ਇਕੋ ਹੀ ਜਾਣੋ।

੧੮. ਸੋ ਗੁਰੂ ਦੇ ਸ਼ਬਦ ਵਿਚ ਜੁੜ ਕੇ ਇਸ ਸਾਰੇ ਜਗਤ ਵਿਚ ਉਸ ਪਰਮਾਤਮਾ ਦਾ ਹੁਕਮ ਹੀ ਵਰਤਦਾ ਪਛਾਣੋ।੮।

੧੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਸਾਰੇ ਰੂਪਾਂ ਵਿਚ, ਸਾਰੇ ਵਰਨਾਂ ਵਿਚ ਅਤੇ ਸਾਰੇ ਜੀਵਾਂ ਦੇ ਮਨਾਂ ਵਿਚ ਵਿਆਪਕ ਹੋ ਰਿਹਾ ਹੈ।

੨੦. ਮੈਂ ਤਾਂ ਉਸ ਇਕੋ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹਾਂ।੯।੫।

***ਭਾਵਾਰਥ :*** ਉਸ ਪਰਮੇਸ਼ਰ ਸਮਾਨ ਕੋਈ ਨਹੀਂ। ਜੋ ਇਹ ਮਾਇਆ ਅਤੇ ਸੰਸਾਰ ਦਿੱਸਦਾ ਵੀ ਹੈ, ਇਹ ਖੋਟੀ ਬੁੱਧੀ ਦੇ ਪ੍ਰਭਾਵ ਨਾਲ ਦੋ ਨਜ਼ਰ ਆਉਂਦੇ ਹਨ, ਗਿਆਨਵਾਨ ਦੀ ਦ੍ਰਿਸ਼ਟੀ ਵਿਚ ਇਹ ਦ੍ਵੈਤ ਵਾਦ ਨਹੀਂ ਹੈ। ਦ੍ਵੈਤ ਭਾਵ ਵਾਲਿਆਂ ਦੀ ਪਰਮੇਸ਼ਰ ਵਲੋਂ ਸਦਾ ਹੀ ਵਿੱਥ ਬਣੀ ਰਹਿੰਦੀ ਹੈ, ਉਹ ਦੂਈ ਦੇ ਚੱਕਰ ਵਿਚ ਪਏ ਜੰਮਦੇ ਮਰਦੇ ਰਹਿੰਦੇ ਹਨ। ਜਿਨ੍ਹਾਂ ਨੂੰ ਯਥਾਰਥ ਗਿਆਨ ਹੋ ਜਾਂਦਾ ਹੈ, ਉਨ੍ਹਾਂ ਨੂੰ ਸਾਰੇ ਸੰਸਾਰ ਵਿਚ ਉਸੇ ਦਾ ਹੁਕਮ ਵਰਤ ਰਿਹਾ ਨਜ਼ਰ ਆਉਂਦਾ ਹੈ ਅਤੇ ਸਾਰੇ ਰੂਪਾਂ ਰੰਗਾਂ ਵਿਚ ਇਕ ਹੀ ਵਿਆਪਕ ਹੋ ਰਿਹਾ ਦਿੱਸਦਾ ਹੈ। ਇਸ ਲਈ ਹਜ਼ੂਰ ਉਪਦੇਸ਼ ਕਰਦੇ ਹਨ ਕਿ ਉਸੇ ਇਕ ਹੁਕਮੀ ਦੇ ਹੁਕਮ ਨੂੰ ਪਛਾਣੋ, ਜਿਸ ਦਾ ਸਾਰੇ ਜਗਤ ਵਿਚ ਹੁਕਮ ਚਲ ਰਿਹਾ ਹੈ।

## ਗਉੜੀ ਮਹਲਾ ੧ ॥

**੧. ਅਧਿਆਤਮ ਕਰਮ ਕਰੇ ਤਾ ਸਾਚਾ ॥**
**੨. ਮੁਕਤਿ ਭੇਦੁ ਕਿਆ ਜਾਣੈ ਕਾਚਾ ॥੧॥**
**੩. ਐਸਾ ਜੋਗੀ ਜੁਗਤਿ ਬੀਚਾਰੈ ॥**
**੪. ਪੰਚ ਮਾਰਿ ਸਾਚੁ ਉਰਿ ਧਾਰੈ ॥੧॥ ਰਹਾਉ ॥**
**੫. ਜਿਸ ਕੈ ਅੰਤਰਿ ਸਾਚੁ ਵਸਾਵੈ ॥**
**੬. ਜੋਗ ਜੁਗਤਿ ਕੀ ਕੀਮਤਿ ਪਾਵੈ ॥੨॥**
**੭. ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥**
**੮. ਕਰਣੀ ਕੀਰਤਿ ਕਰਮ ਸਮਾਨੈ ॥੩॥**
**੯. ਏਕ ਸਬਦ ਇਕ ਭਿਖਿਆ ਮਾਗੈ ॥**
**੧੦. ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥੪॥**
**੧੧. ਭੈ ਰਚਿ ਰਹੈ ਨ ਬਾਹਰਿ ਜਾਇ ॥**
**੧੨. ਕੀਮਤਿ ਕਉਣ ਰਹੈ ਲਿਵ ਲਾਇ ॥੫॥**
**੧੩. ਆਪੇ ਮੇਲੇ ਭਰਮੁ ਚੁਕਾਏ ॥**
**੧੪. ਗੁਰ ਪਰਸਾਦਿ ਪਰਮ ਪਦੁ ਪਾਏ ॥੬॥**
**੧੫. ਗੁਰ ਕੀ ਸੇਵਾ ਸਬਦੁ ਵੀਚਾਰੁ ॥**
**੧੬. ਹਉਮੈ ਮਾਰੇ ਕਰਣੀ ਸਾਰੁ ॥੭॥**
**੧੭. ਜਪ ਤਪ ਸੰਜਮ ਪਾਠ ਪੁਰਾਣੁ ॥**
**੧੮. ਕਹੁ ਨਾਨਕ ਅਪਰੰਪਰ ਮਾਨੁ ॥੮॥੬॥**

***ਪਦ ਅਰਥ :*** ਅਧਿਆਤਮਕ ਕਰਮ—ਉਹ ਕਰਮ, ਜੋ ਕੇਵਲ ਆਤਮਾ ਦੀ ਉੱਨਤੀ ਲਈ ਕੀਤੇ ਜਾਣ। ਭੇਦੁ—ਗੁਪਤ ਗੱਲ। ਕਾਚਾ—ਕੱਚੇ ਮਨ ਵਾਲਾ, ਜਿਸ ਦਾ ਮਨ ਵਿਕਾਰਾਂ ਦਾ ਟਾਕਰਾ ਨਾ ਕਰ ਸਕੇ। ਜੁਗਤਿ—ਸਹੀ ਜੀਵਨ ਦੀ ਜਾਚ। ਪੰਚ—ਕਾਮ ਆਦਿ ਪੰਜੇ ਵਿਕਾਰ। ਉਰਿ—ਹਿਰਦੇ ਵਿਚ। ਜੋਗ—ਪ੍ਰਭੂ ਮਿਲਾਪ। ਕੀਮਤਿ—ਕਦਰ। ਰਵਿ ਸਸਿ—ਸੂਰਜ ਚੰਦਰਮਾ, ਇੜਾ ਪਿੰਗਲਾ, ਗਰਮੀ ਸਰਦੀ। ਉਦਿਆਨੈ—ਜੰਗਲ ਵਿਚ। ਸਮਾਨੈ—ਸਮਾਨ, ਸਾਧਾਰਨ। ਕਰਮ ਸਮਾਨੈ—ਉਸ ਦੇ ਸਾਧਾਰਨ ਕਰਮ ਹਨ, ਸੁਤੇ ਹੀ ਇਸ ਆਹਰੇ ਲੱਗਾ ਰਹਿੰਦਾ ਹੈ। ਭਿਖਿਆ—ਖ਼ੈਰ, ਦਾਨ। ਭਰਮ—ਭਟਕਣਾ। ਚੁਕਾਏ—ਮੁਕਾ ਦੇਂਦਾ ਹੈ। ਪਰਮ ਪਦੁ—ਸਭ ਤੋਂ ਉੱਚਾ ਪਦ, ਆਤਮਿਕ ਦਰਜਾ। ਸਾਰੁ—ਸ੍ਰੇਸ਼ਟ। ਅਪਰੰਪਰ—ਉਹ ਪ੍ਰਭੂ ਜੋ ਪਰ੍ਹੇ ਤੋਂ ਪਰ੍ਹੇ ਹੈ। ਸੰਜਮ—ਇੰਦਰੀਆਂ ਨੂੰ ਵਿਕਾਰਾਂ ਵਲੋਂ ਰੋਕਣ ਦੇ ਉੱਦਮ। ਮਾਨੁ—ਮੰਨਣਾ, ਮਨ ਨੂੰ ਗਿਝਾਣਾ।

### ***ਅਰਥ :***

ਪ੍ਰ: ਕਿਸੇ ਜੋਗੀ ਨੇ ਜੋਗ ਦੀ ਪ੍ਰਸੰਸਾ ਕਰਦਿਆਂ ਕਿਹਾ—ਹੇ ਗੁਰੂ ਜੀ! ਮੈਂ ਜੋਗ ਮਤ ਦਾ ਧਾਰਣੀ ਅਤੇ ਸੱਚਾ ਜੋਗੀ ਹਾਂ।

ਉ: ੧. ਹੇ ਜੋਗੀ! ਕੋਈ ਮਨੁੱਖ ਕੇਵਲ ਕਹਿਣ ਨਾਲ ਹੀ ਸੱਚਾ ਜੋਗੀ ਨਹੀਂ ਬਣ ਸਕਦਾ, ਜਦੋਂ ਕੋਈ ਆਤਮਿਕ ਉੱਨਤੀ ਵਾਲੇ ਚੰਗੇ ਕੰਮ ਕਰਦਾ ਹੈ ਤਾਂ ਹੀ ਉਹ ਸੱਚਾ ਜੋਗੀ ਅਖਵਾਣ ਦਾ ਹੱਕਦਾਰ ਹੈ।

੨. ਹੇ ਜੋਗੀ! ਆਤਮਕ ਜੀਵਨ ਦੀ ਉਚਾਈ ਵਾਲੇ ਕੰਮ ਕੀਤੇ ਤੋਂ ਬਿਨਾਂ ਉਹ ਕੱਚਾ ਪੁਰਖ ਹੈ, ਦੱਸੋ! ਉਹ ਮੁਕਤੀ ਪ੍ਰਾਪਤੀ ਦੇ ਭੇਦ ਨੂੰ ਕੀ ਜਾਣ ਸਕਦਾ ਹੈ, ਭਾਵ ਨਹੀਂ ਜਾਣ ਸਕਦਾ।੧।

ਪ੍ਰ: ਗੁਰਦੇਵ ਜੀਉ! ਤੁਸੀਂ ਸੱਚਾ ਜੋਗੀ ਕਿਸ ਨੂੰ ਮੰਨਦੇ ਹੋ?

ਉ: ੩. ਹੇ ਜੋਗੀ! ਜੇ ਕੋਈ ਅਜਿਹਾ ਜੋਗੀ ਹੋਵੇ, ਜੋ ਜੀਵਨ ਦੀ ਸਹੀ ਜੁਗਤ ਨੂੰ ਸਮਝਦਾ ਹੋਵੇ, ਉਹੋ ਸੱਚਾ ਜੋਗੀ ਹੈ।

ਪ੍ਰ: ਕਿਉਂ ਸਾਈਂ ਜੀਉ! ਉਹ ਜੀਵਨ-ਜੁਗਤੀ ਕਿਹੜੀ ਹੈ?

ਉ: ੪. ਹੇ ਜੋਗੀ! ਉਹ ਜੀਵਨ-ਜੁਗਤੀ ਇਹ ਹੈ ਕਿ ਉਹ ਕਾਮ ਆਦਿ ਪੰਜਾਂ ਵਿਕਾਰਾਂ ਨੂੰ ਮਾਰ ਕੇ ਸਤਿ ਪੁਰਖ ਨੂੰ ਹਿਰਦੇ ਵਿਚ ਧਾਰਨ ਕਰ ਲਵੇ।੧।ਰਹਾਉ।

ਪ੍ਰ: ਕਿਉਂ ਜੀ! ਇਸ ਜੋਗ ਦੀ ਸਹੀ ਜੁਗਤੀ ਨੂੰ ਸਾਰੇ ਹੀ ਕਿਉਂ ਨਹੀਂ ਜਾਣ ਲੈਂਦੇ?

ਉ: ੫. ਹੇ ਜੋਗੀ! ਜਿਸ ਮਨੁੱਖ ਦੇ ਅੰਦਰ ਪਰਮਾਤਮਾ ਆਪਣਾ ਸੱਚਾ ਨਾਮ ਵਸਾ ਦੇਂਦਾ ਹੈ।

੬. ਉਹੋ ਹੀ ਇਸ ਅਸਲੀ ਪ੍ਰਭੂ ਦੇ ਮਿਲਾਪ ਦੇ ਜੋਗ ਦੀ ਜੁਗਤੀ ਦਾ ਮੁੱਲ, ਜਾਂ ਕਦਰ ਸਮਝਦਾ ਹੈ।੨।

ਪ੍ਰ: ਸਾਈਂ ਜੀਉ! ਉਸ ਦੀ ਪਛਾਣ ਕੀ ਹੈ?

ਉ: ੭. ਹੇ ਜੋਗੀ! ਅਜਿਹੇ ਗੁਰਮਤਿ ਦੇ ਜੋਗੀ ਨੂੰ ਸੂਰਜ ਚੰਦਰਮਾ

ਭਾਵ ਗਰਮੀ ਸਰਦੀ, ਅਰਥਾਤ ਕਿਸੇ ਵਲੋਂ ਖਰਵਾ ਸਲੂਕ ਤੇ ਕਿਸੇ ਵਲੋਂ ਨਿੱਘਾ ਸਲੂਕ, ਘਰ ਤੇ ਜੰਗਲ ਉਸ ਨੂੰ ਇਕੋ ਸਮਾਨ ਨਜ਼ਰ ਆਉਂਦੇ ਹਨ, ਭਾਵ ਘਰ ਵਿਚ ਰਹਿੰਦਿਆਂ ਤੇ ਨਿਰਮੋਹ ਰਵੱਈਆ ਉਸ ਨੂੰ ਇਕ ਸਮਾਨ ਹੀ ਦਿੱਸਦੇ ਹਨ।

੮. ਪਰਮੇਸ਼ਰ ਦੀ ਜੋ ਕੀਰਤੀ ਕਰਨੀ ਹੈ, ਉਸ ਨੂੰ ਉਹ ਸਹਿਜ ਸੁਭਾਅ ਦੇ ਕਰਮਾਂ ਦੇ ਬਰਾਬਰ ਭਾਵ ਇਕ ਸੁਭਾਵਕ ਕਰਮ ਸਮਾਨ ਹੀ ਹੋ ਗਈ ਹੁੰਦੀ ਹੈ, ਅਰਥਾਤ ਹਰੀ ਕੀਰਤਨ ਉਹ ਹੁਣ ਯਤਨ ਨਾਲ ਨਹੀਂ ਕਰਦਾ, ਉਹ ਸੁਭਾਵਕ ਹੀ ਹਰੀ ਕੀਰਤਨ ਵਿਚ ਰਹਿੰਦਾ ਹੈ।੩।

ਪ੍ਰ: ਸਾਈਂ ਜੀਉ! ਕੀ ਉਹ ਜੋਗੀਆਂ ਵਾਂਗੂ ਮੰਗਦਾ ਭੀ ਨਹੀਂ?

ੳ: ੯. ਹੇ ਜੋਗੀ! ਉਹ ਦਰ-ਦਰ ਜੋਗੀਆਂ ਵਾਂਗ ਰੋਟੀਆਂ ਮੰਗਣ ਦੀ ਥਾਂ, ਗੁਰੂ ਜੋਗੀ ਦੇ ਦਰ ਤੋਂ ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਹੀ ਭਿਖਿਆ ਮੰਗਦਾ ਹੈ।

੧੦. ਉਸ ਦਾ ਜਾਗਣਾ ਇਹੋ ਹੈ ਕਿ ਉਸ ਦੀ ਉੱਚੀ ਸੁਰਤ ਜਾਗ ਪੈਂਦੀ ਹੈ, ਇਸੇ ਜਾਗ੍ਰਤ ਵਿਚ ਹੀ ਉਸ ਨੂੰ ਜੋਗੀਆਂ ਦੀ ਜੁਗਤ ਅਤੇ ਗਿਆਨ ਧਿਆਨ ਸਭੋ ਕੁਝ ਹੀ ਪ੍ਰਾਪਤ ਹੋ ਜਾਂਦਾ ਹੈ।੪।

੧੧. ਉਹ ਜੋਗੀ ਸਦਾ ਹੀ ਪਰਮੇਸ਼ਰ ਦੇ ਡਰ-ਅਦਬ ਵਿਚ ਲੀਨ ਰਹਿੰਦਾ ਹੈ, ਇਸ ਕਰਕੇ ਉਹ ਹੁਣ ਕਦੀ ਬਾਹਰ ਨਹੀਂ ਜਾਂਦਾ, ਭਾਵ ਉਹ ਸਦਾ ਹੀ ਆਪਣੇ ਅੰਦਰ ਟਿਕਿਆ ਰਹਿੰਦਾ ਹੈ।

੧੨. ਹੇ ਭਾਈ! ਇਸ ਗੁਰਮਤਿ ਦੇ ਜੋਗੀ ਦੀ ਕੀਮਤ ਕੌਣ ਪਾ ਸਕਦਾ ਹੈ, ਭਾਵ ਨਹੀਂ ਪਾਈ ਜਾ ਸਕਦੀ। ਕਿਉਂਕਿ ਉਹ ਸਦਾ ਹੀ ਪ੍ਰਭੂ ਦੇ ਚਰਨਾਂ ਵਿਚ ਸੁਰਤ ਜੋੜੀ ਰੱਖਦਾ ਹੈ।੫।

੧੩. ਹੇ ਭਾਈ! ਜਿਸ ਨੂੰ ਉਹ ਪਰਮੇਸ਼ਰ ਮਿਹਰ ਕਰਕੇ ਗੁਰੂ ਮਿਲਾ ਦਿੰਦਾ ਹੈ, ਤਾਂ ਫਿਰ ਗੁਰੂ ਉਸ ਦਾ ਭਰਮ ਚੁਕਾ ਦਿੰਦਾ ਹੈ।

੧੪. ਉਹ ਗੁਰੂ ਦੀ ਕਿਰਪਾ ਨਾਲ ਪਰਮ ਪਦਵੀ ਪ੍ਰਾਪਤ ਕਰ ਲੈਂਦਾ ਹੈ।੬।

ਪ੍ਰ: ਕਿਉਂ ਜੀ! ਉਸ ਗੁਰਮਤਿ ਦੇ ਜੋਗੀ ਦੀ ਕਰਣੀ ਕੀ ਹੈ?

ੳ: ੧੫-੧੬. ਹੇ ਜੋਗੀ! ਉਸ ਗੁਰਮਤਿ ਦੇ ਜੋਗੀ ਦੀ ਕਰਣੀ ਦਾ ਸਾਰ ਇਹ ਹੈ, ਭਾਵ ਉਸ ਵਿਚ ਇਹ ਤਿੰਨ ਵਿਸ਼ੇਸ਼ਤਾਵਾਂ ਹਨ:

੧. ਉਹ ਗੁਰੂ ਦੀ ਸੇਵਾ ਕਰਦਾ ਹੈ।
੨. ਸ਼ਬਦ ਦਾ ਵੀਚਾਰ ਕਰਦਾ ਰਹਿੰਦਾ ਹੈ।
੩. (ਅਤੇ) ਹਉਮੈ ਨੂੰ ਮਾਰਦਾ ਹੈ।੭।

੧੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਾਰੀ ਗੱਲ ਦਾ ਸਿਧਾਂਤ ਇਹੋ ਹੈ ਕਿ ਉਸ ਗੁਰਮਤੀਏ ਜੋਗੀ ਦੇ ਜਪ, ਤਪ, ਸੰਜਮ ਤੇ ਪੁਰਾਣਾਂ ਦੇ ਪਾਠ ਆਦਿ ਸਭ ਇਸੇ ਵਿਚ ਆ ਜਾਂਦੇ ਹਨ। ਕਿਉਂਕਿ ਉਹ:

੧੮. ਜੋਗੀ ਅਪਰੰਪਰ ਨੂੰ ਮੰਨ ਲੈਂਦਾ ਹੈ, ਭਾਵ ਸਾਖਿਆਤ-ਕਾਰ ਕਰ ਲੈਂਦਾ ਹੈ।੮।੬।

***ਭਾਵਾਰਥ:*** ਇਸ ਅਸ਼ਟਪਦੀ ਤੋਂ ਪਹਿਲੇ ਪੰਜਾਂ ਅਸ਼ਟਪਦੀਆਂ ਵਿਚ ਗੁਰੂ ਜੀ ਨੇ ਸੱਚੇ ਬ੍ਰਹਮ ਗਿਆਨੀ ਦੇ ਲੱਛਣ, ਉਸ ਦੀ ਧਾਰਨਾ ਅਤੇ ਉਸ ਦੀ ਦ੍ਰਿਸ਼ਟੀ ਆਦਿ ਵਰਣਨ ਕੀਤੇ ਹਨ।

ਹੁਣ ਉਸੇ ਤਰ੍ਹਾਂ ਉਪਰੋਕਤ ਅਸ਼ਟਪਦੀ ਵਿਚ ਸੱਚੇ ਤੇ ਪੂਰਨ ਪਦ ਦੇ ਜੋਗੀ ਦਾ ਵਰਣਨ ਕੀਤਾ ਹੈ। ਗੁਰਮਤਿ ਦਾ ਜੋਗੀ ਘਰ-ਬਾਰ ਛੱਡ ਕੇ ਬਾਹਰ ਦੇਸ਼ ਦਿਸ਼ੰਤਰਾਂ ਵਿਚ ਨਹੀਂ ਭਉਂਦਾ ਫਿਰਦਾ, ਉਹ ਘਰ ਵਿਚ ਰਹਿੰਦਾ ਹੋਇਆ ਹੀ ਨਿਰਮੋਹ ਜੀਵਨ ਗੁਜ਼ਾਰਦਾ ਹੋਇਆ ਜੀਵਨ-ਮੁਕਤ ਹੈ।

## ਗਉੜੀ ਮਹਲਾ ੧ ॥

**੧. ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥**
**੨. ਰੋਗੁ ਨ ਬਿਆਪੈ ਨਾ ਜਮ ਦੋਖੰ ॥**
**੩. ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥**
**੪. ਜੋਗੀ ਕਉ ਕੈਸਾ ਡਰੁ ਹੋਇ ॥**
**੫. ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥੧॥ ਰਹਾਉ ॥**
**੬. ਨਿਰਭਉ ਜੋਗੀ ਨਿਰੰਜਨੁ ਧਿਆਵੈ ॥**
**੭. ਅਨਦਿਨੁ ਜਾਗੈ ਸਚਿ ਲਿਵ ਲਾਵੈ ॥**
**੮. ਸੋ ਜੋਗੀ ਮੇਰੈ ਮਨਿ ਭਾਵੈ ॥੨॥**
**੯. ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥**
**੧੦. ਜਰਾ ਮਰਣ ਗਤੁ ਗਰਬੁ ਨਿਵਾਰੇ ॥**
**੧੧. ਆਪਿ ਤਰੈ ਪਿਤਰੀ ਨਿਸਤਾਰੇ ॥੩॥**
**੧੨. ਸਤਿਗੁਰੁ ਸੇਵੇ ਸੋ ਜੋਗੀ ਹੋਇ ॥**
**੧੩. ਭੈ ਰਚਿ ਰਹੈ ਸੁ ਨਿਰਭਉ ਹੋਇ ॥**
**੧੪. ਜੈਸਾ ਸੇਵੈ ਤੈਸੋ ਹੋਇ ॥੪॥**
**੧੫. ਨਰ ਨਿਹਕੇਵਲ ਨਿਰਭਉ ਨਾਉ ॥**
**੧੬. ਅਨਾਥਹ ਨਾਥ ਕਰੇ ਬਲਿ ਜਾਉ ॥**
**੧੭. ਪੁਨਰਪਿ ਜਨਮੁ ਨਾਹੀ ਗੁਣ ਗਾਉ ॥੫॥**
**੧੮. ਅੰਤਰਿ ਬਾਹਰਿ ਏਕੋ ਜਾਣੈ ॥**
**੧੯. ਗੁਰ ਕੈ ਸਬਦੇ ਆਪੁ ਪਛਾਣੈ ॥**
**੨੦. ਸਾਚੈ ਸਬਦਿ ਦਰਿ ਨੀਸਾਣੈ ॥੬॥**
**੨੧. ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥**
**੨੨. ਆਵੈ ਨ ਜਾਵੈ ਚੂਕੈ ਆਸਾ ॥**
**੨੩. ਗੁਰ ਕੈ ਸਬਦਿ ਕਮਲੁ ਪਰਗਾਸਾ ॥੭॥**
**੨੪. ਜੋ ਦੀਸੈ ਸੋ ਆਸ ਨਿਰਾਸਾ ॥**
**੨੫. ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥**
**੨੬. ਨਾਨਕ ਬਿਰਲੇ ਮਿਲਹਿ ਉਦਾਸਾ ॥੮॥੭॥**

***ਪਦ ਅਰਥ:*** ਖਿਮਾ—ਦੂਜਿਆਂ ਦੀ ਵਧੀਕੀ, ਜਾਂ ਕ੍ਰੋਧੀ

ਸੁਭਾਅ ਨੂੰ ਸਹਾਰਨ ਦੀ ਸ਼ਕਤੀ, ਸਹਿਨ-ਸ਼ੀਲਤਾ। ਗਹੀ—ਪਕੜੀ, ਫੜੀ, ਧਾਰਨ ਕੀਤੀ, ਗ੍ਰਹਿਣ ਕੀਤੀ। ਬ੍ਰਤੁ—ਨਿਤ ਦਾ ਨਿਯਮ, ਪ੍ਰਤੱਗਿਆ, ਪੱਕਾ ਸੰਕਲਪ। ਸੀਲ—ਮਿੱਠਾ ਸੁਭਾਅ। ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ। ਜਮ ਦੋਖੰ—ਜਮ ਦਾ ਡਰ। ਸੰਤੋਖੰ—ਆਪਣੀ ਹਾਲਤ 'ਤੇ ਪ੍ਰਸੰਨ ਰਹਿਣ ਦੀ ਮਨੋ ਬ੍ਰਿਤੀ ਭਾਵ ਲੋਭ ਲਾਲਚ ਦੇ ਵੇਗ ਵਿਚ ਨਾ ਘਬਰਾਉਣਾ। ਰੂਖਿ—ਰੁੱਖ ਵਿਚ। ਬਿਰਖਿ—ਬ੍ਰਿਛ ਵਿਚ। ਜਾਗੈ—ਵਿਕਾਰਾਂ ਦੇ ਹੱਲਿਆਂ ਤੋਂ ਸੁਚੇਤ ਰਹਿੰਦਾ ਹੈ। ਕਾਲੁ—ਮੌਤ ਦਾ ਡਰ। ਜਾਰੇ—ਸਾੜ ਦੇਂਦਾ ਹੈ। ਬ੍ਰਹਮ ਅਗਨੀ—ਅੰਦਰ ਪ੍ਰਗਟ ਹੋਏ ਪਰਮਾਤਮਾ ਦੇ ਤੇਜ ਰੂਪ ਅੱਗ ਨਾਲ। ਜਰਾ—ਬੁਢੇਪਾ। ਮਰਣ—ਮੌਤ। ਗਤੁ—ਦੂਰ ਹੋ ਜਾਂਦਾ ਹੈ। ਗਰਬੁ—ਹੰਕਾਰ। ਪਿਤਰੀ—ਪਿੱਤਰਾਂ ਨੂੰ, ਵੱਡੇ ਵਡੇਰਿਆਂ ਨੂੰ। ਭੈ—ਪ੍ਰਭੂ ਦੇ ਡਰ, ਅਦਬ ਵਿਚ। ਸੇਵੈ—ਸਿਮਰਦਾ ਹੈ। ਨਰ ਨਿਹਕੇਵਲ—ਵਾਸ਼ਨਾ ਰਹਿਤ, ਸ਼ੁੱਧ ਮਨੁੱਖ। ਪੁਰਨਪਿ—ਵਾਰ-ਵਾਰ, ਮੁੜ-ਮੁੜ। ਨੀਸਾਣੈ—ਰਾਹਦਾਰੀ, ਪਰਵਾਨਾ। ਦਰਿ—ਪਰਮੇਸ਼ਰ ਦੇ ਦਰ 'ਤੇ। ਚੂਕੇ—ਮੁੱਕ ਜਾਂਦੀ ਹੈ। ਕਮਲੁ—ਹਿਰਦਾ ਰੂਪ ਕਮਲ-ਫੁੱਲ। ਪਰਗਾਸਾ—ਖਿੜ ਪੈਂਦਾ ਹੈ। ਆਸ ਨਿਰਾਸਾ—ਆਸਾਂ ਵਿਚ ਨਿਰਾਸ, ਜਿਸ ਦੀਆਂ ਸੱਧਰਾਂ ਵਿਚੇ ਹੀ ਰਹਿ ਗਈਆਂ। ਬਿਖੁ—ਜ਼ਹਿਰ। ਉਦਾਸਾ—ਆਸਾਂ ਤੋਂ ਉਤਾਹਾਂ, ਨਿਰਮੋਹ।

### *ਅਰਥ :*

ਪ੍ਰ: ਕਿਉਂ ਗੁਰਦੇਵ ਜੀਉ! ਜਿਵੇਂ ਜੋਗੀ ਲੋਕ ਬ੍ਰਤ ਧਾਰੀ ਹੁੰਦੇ ਹਨ, ਕੀ ਗੁਰਮਤੀਆ ਜੋਗੀ ਭੀ ਬ੍ਰਤ ਰੱਖਦਾ ਹੈ?

ਉ: ੧. ਹਾਂ, ਜ਼ਰੂਰ ਰੱਖਦਾ ਹੈ, ਪਰ ਉਸ ਦਾ ਬ੍ਰਤ ਬਾਹਰਲੇ ਜੋਗੀ ਤੋਂ ਵੱਖਰਾ ਹੈ: ਉਹ ਗ੍ਰਿਹਸਤ ਵਿਚ ਰਹਿ ਕੇ ਤ੍ਰੈ ਨਿਯਮ ਧਾਰੀ ਰਹਿੰਦਾ ਹੈ।

੧. ਦੂਜਿਆਂ ਦੀ ਵਧੀਕੀ ਸਹਾਰਨ ਦਾ ਸੁਭਾਅ ਧਾਰਨ ਕਰਦਾ ਹੈ, ਭਾਵ ਖਿਮਾ ਨੂੰ ਉਹ ਖੜਗ ਦੀ ਤਰ੍ਹਾਂ ਹੱਥ ਵਿਚ ਫੜੀ ਰੱਖਦਾ ਹੈ।

੨. ਮਿੱਠੇ ਸੁਭਾਅ ਦਾ ਧਾਰਨੀ ਹੁੰਦਾ ਹੈ।

੩. ਸੰਤੋਖ ਦਾ ਧਾਰਨੀ ਹੋਣਾ ਉਸ ਦਾ ਨਿਤ ਦਾ ਕਰਮ ਹੈ।

ਪ੍ਰ: ਕਿਉਂ ਜੀ! ਇਨ੍ਹਾਂ ਤਿੰਨਾਂ ਦੇ ਧਾਰਨ ਦਾ ਉਸ ਨੂੰ ਫਲ ਕੀ ਹੁੰਦਾ ਹੈ?

ਉ: ੨. ਹੇ ਭਰਾਵੋ! ਐਸੇ ਭਗਤ ਜੋਗੀ ਨੂੰ ਨਾ ਤਾਂ ਹਉਮੈ ਦਾ ਰੋਗ ਲੱਗਦਾ ਹੈ ਅਤੇ ਨਾ ਹੀ ਉਸ ਨੂੰ ਅੰਤ ਦੇ ਸਮੇਂ ਜਮਾਂ ਦਾ ਦੁੱਖ ਹੀ ਵਾਪਰਦਾ ਹੈ।

ਪ੍ਰ: ਕਿਉਂ ਜੀ! ਉਹ ਫਿਰ ਕਿਥੇ ਚਲਾ ਜਾਂਦਾ ਹੈ?

ਉ: ੩. ਹੇ ਵੀਰ ਜੀ! ਉਸ ਨੇ ਜਾਣਾ ਕਿੱਥੇ ਹੈ, ਉਹ ਭਗਤ ਜੋਗੀ ਤਾਂ ਮੁਕਤ ਹੋ ਗਏ ਜਾਣ ਲਓ, ਉਹ ਉਸੇ ਪ੍ਰਭੂ ਵਿਚ ਜਾ ਸਮਾਇਆ ਹੈ, ਜਿਸ ਦੀ ਕੋਈ ਰੂਪ ਰੇਖਾ ਨਹੀਂ।੧।

੪. ਹੇ ਸੱਜਣੋ! ਐਸੇ ਮੁਕਤ ਹੋਏ ਭਗਤ ਜੋਗੀ ਨੂੰ ਦੱਸੋ, ਕਿਉਂ ਕੋਈ ਡਰ ਹੋਵੇ।

੫. ਜਦ ਕਿ ਉਹ ਉਸ ਆਪਣੇ ਸਾਈਂ ਨੂੰ ਰੁੱਖਾਂ, ਬ੍ਰਿਖਾਂ, ਘਰਾਂ ਵਿਚ ਅਤੇ ਹੋਰ ਬਾਹਰ ਸਾਰੀਆਂ ਥਾਵਾਂ ਵਿਚ ਵਿਆਪਕ ਵੇਖਦਾ ਹੈ।੧।ਰਹਾਉ।

ਪ੍ਰ: ਕਿਉਂ ਜੀ! ਉਹ ਗੁਰਮਤੀਆ ਜੋਗੀ ਨਿਰਭਉ ਕਿਵੇਂ ਹੋ ਗਿਆ?

ਉ: ੬. ਹੇ ਸੱਜਣੋ! ਉਹ ਭਗਤ ਜੋਗੀ ਇਸ ਲਈ ਨਿਰਭਉ ਹੋ ਗਿਆ ਹੈ ਕਿ ਉਹ ਮਾਇਆ-ਕਾਲਖ ਤੋਂ ਰਹਿਤ ਪਰਮੇਸ਼ਰ ਨੂੰ ਸਵਾਸ-ਸਵਾਸ ਸਿਮਰਦਾ ਰਹਿੰਦਾ ਹੈ।

ਪ੍ਰ: ਕਿਉਂ ਸਾਈਂ ਜੀ! ਤੁਸੀਂ ਕਿਸ ਜੋਗੀ ਨੂੰ ਪਸੰਦ ਕਰਦੇ ਹੋ?

ਉ: ੭. ਹੇ ਭਰਾਵੋ! ਜੋ ਹਰ ਰੋਜ਼ ਉਸ ਪਰਮੇਸ਼ਰ ਨੂੰ ਧਿਆਉਣ ਵਿਚ ਜਾਗਦਾ ਰਹਿੰਦਾ ਹੈ, ਭਾਵ ਸਾਵਧਾਨ ਰਹਿੰਦਾ ਹੈ ਅਤੇ ਉਹ ਸੱਤਜ ਸਰੂਪ ਵਿਚ ਸੁਰਤ ਜੋੜੀ ਰੱਖਦਾ ਹੈ।

੮. ਉਹ ਐਸਾ ਭਗਤ ਜੋਗੀ ਹੀ ਮੇਰੇ ਮਨ ਨੂੰ ਚੰਗਾ ਲੱਗਦਾ ਹੈ।੨।

ਪ੍ਰ: ਕਿਉਂ ਜੀ! ਉਸ ਦੇ ਅੰਦਰ ਕਿਤਨੀ-ਕੁ ਸ਼ਕਤੀ ਆ ਜਾਂਦੀ ਹੈ?

ਉ: ੯. ਹੇ ਪਿਆਰੇ! ਉਹ ਭਗਤ ਜੋਗੀ ਮੌਤ ਦੇ ਜਾਲ ਨੂੰ, ਅੰਦਰ ਪ੍ਰਗਟ ਹੋਏ ਬ੍ਰਹਮ-ਵਿੱਦਿਆ ਦੀ ਤੇਜ ਅੱਗ ਨਾਲ ਸਾੜ ਸੁੱਟਦਾ ਹੈ।

੧੦. ਉਸ ਭਗਤ ਜੋਗੀ ਦਾ ਬੁਢੇਪੇ ਦਾ ਡਰ ਅਤੇ ਮੌਤ ਦਾ ਸਹਿਮ ਵੀ ਦੂਰ ਹੋ ਜਾਂਦਾ ਹੈ, ਕਿਉਂਕਿ ਉਸ ਦੇ ਅੰਦਰੋਂ ਹੰਕਾਰ ਨਾਸ ਹੋ ਜਾਂਦਾ ਹੈ।

੧੧. ਹੇ ਪਿਆਰੇ! ਉਹ ਆਪ ਭੀ ਸੰਸਾਰ-ਸਾਗਰ ਤੋਂ ਪਾਰ ਲੰਘ ਜਾਂਦਾ ਹੈ ਅਤੇ ਆਪਣੇ ਪਿੱਤਰਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ।੩।

ਪ੍ਰ: ਕਿਉਂ ਦਾਤਾਰ ਜੀਉ! ਅਜਿਹਾ ਜੋਗੀ, ਕੀ ਆਪਣੀ ਮੁਸ਼ੱਕਤ ਨਾਲ ਬਣਦਾ ਹੈ?

ਉ:੧੨. ਹੇ ਪਿਆਰੇ! ਐਸਾ ਭਗਤ ਜੋਗੀ ਕੋਈ ਆਪਣੇ ਜ਼ੋਰ ਨਾਲ ਆਪੇ ਹੀ ਨਹੀਂ ਬਣ ਸਕਦਾ, ਜੋ ਸਤਿਗੁਰੂ ਦੀ ਸੇਵਾ ਕਰਦਾ ਹੈ, ਭਾਵ ਗੁਰੂ ਦੇ ਦੱਸੇ ਰਾਹ 'ਤੇ ਜੀਵਨ ਬਤੀਤ ਕਰਦਾ ਹੈ, ਉਹ ਉਪਰ ਦੱਸਿਆ ਅਸਲ ਜੋਗੀ ਬਣਦਾ ਹੈ।

੧੩. ਹੇ ਭਾਈ! ਜੋ ਨਿਰਭਉ ਪ੍ਰਭੂ ਦੇ ਡਰ-ਅਦਬ ਵਿਚ ਜੀਵਨ-ਪੰਧ 'ਤੇ ਟੁਰਦਾ ਹੈ, ਉਹ (ਜੰਮਣ ਮਰਨ ਤੇ ਬੁਢੇਪੇ ਆਦਿ ਸਭ ਡਰਾਂ ਤੋਂ) ਨਿਡਰ ਹੋ ਜਾਂਦਾ ਹੈ।

੧੪. ਕਿਉਂਕਿ ਇਹ ਇਕ ਅਸੂਲਨ ਗੱਲ ਹੈ ਕਿ ਜਿਹੋ ਜਿਹੇ ਦੀ ਕੋਈ ਸੇਵਾ ਕਰਦਾ ਹੈ, ਉਹ ਉਹੋ ਜਿਹਾ ਹੋ ਜਾਂਦਾ ਹੈ, ਇਸ ਲਈ ਉਹ ਨਿਰਭਉ ਪਰਮੇਸ਼ਰ ਦੀ ਸੇਵਾ ਕਰਕੇ ਉਸੇ ਦਾ ਸਰੂਪ ਹੀ ਬਣ ਜਾਂਦਾ ਹੈ।੪।

ਪ੍ਰ: ਕਿਉਂ ਜੀ! ਇਹ ਜੀਵ ਵਾਸ਼ਨਾ-ਰਹਿਤ ਹੋ, ਕਿਵੇਂ ਸ਼ੁੱਧ ਹੋ ਸਕਦਾ ਹੈ?

ਉ:੧੫. ਹੇ ਭਾਈਓ! ਜੋ ਮਨੁੱਖ ਨਿਰਭਉ ਪਰਮੇਸ਼ਰ ਦਾ ਨਾਮ ਜਪਦਾ ਹੈ, ਉਹ ਮਾਇਆ ਦੀਆਂ ਵਾਸ਼ਨਾਵਾਂ ਤੋਂ ਰਹਿਤ ਹੋ ਸ਼ੁੱਧ ਸਰੂਪ ਹੋ ਜਾਂਦਾ ਹੈ।

੧੬. ਉਸ ਪ੍ਰਭੂ ਦਾ ਨਾਮ ਅਨਾਥਾਂ ਨੂੰ ਨਾਥ ਬਣਾ ਦੇਂਦਾ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ।

੧੭. ਉਸ ਗੁਰਮੁਖ ਜੋਗੀ ਨੂੰ ਮੁੜ ਜਨਮ ਭੀ ਨਹੀਂ ਹੁੰਦਾ, ਕਿਉਂਕਿ ਉਹ ਸਦਾ ਹੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ।

ਪ੍ਰ: ਕਿਉਂ ਜੀ! ਉਸ ਭਗਤ ਜੋਗੀ ਦੀ ਮਾਨਸਕ ਅਵਸਥਾ ਕੀ ਹੋ ਜਾਂਦੀ ਹੈ?

ਉ:੧੮. ਹੇ ਪਿਆਰਿਓ! ਉਹ ਐਸਾ ਗੁਰਮੁਖ ਜੋਗੀ ਆਪਣੇ ਅੰਦਰ ਤੇ ਬਾਹਰ (ਸਾਰੇ ਜਗਤ ਵਿਚ) ਉਸੇ ਇਕ ਸਾਈਂ ਨੂੰ ਵਿਆਪਕ ਵੇਖਦਾ ਹੈ।

੧੯. ਉਹ ਗੁਰੂ ਦੇ ਬਖ਼ਸ਼ੇ ਸੱਚੇ ਨਾਮ ਦੀ ਬਰਕਤ ਨਾਲ ਆਪਣੇ ਸਵੈ-ਸਰੂਪ ਨੂੰ ਪਛਾਣ ਲੈਂਦਾ ਹੈ।

੨੦. ਗੁਰੂ ਦੇ ਸ਼ਬਦ ਦੀ ਬਰਕਤ ਦੁਆਰਾ ਉਹ ਭਗਤ ਜੋਗੀ ਉਸ ਸੱਚੇ ਮਾਲਕ ਦੀ ਦਰਗਾਹ ਵਿਚ ਸਿਫ਼ਤਿ-ਸਾਲਾਹ ਦੀ ਰਾਹਦਾਰੀ ਲੈ ਕੇ ਜਾਂਦਾ ਹੈ।੬।

ਪ੍ਰ: ਕਿਉਂ ਜੀ! ਉਸ ਦਾ ਨਿਵਾਸ ਕਿੱਥੇ ਹੁੰਦਾ ਹੈ?

ਉ:੨੧. ਹੇ ਸੱਜਣੋ! ਜੋ ਭਗਤ ਜੋਗੀ ਜੀਵਤ ਭਾਵ ਤੋਂ ਮਰ ਚੁੱਕਾ ਹੈ, ਉਸ ਦਾ ਨਿਵਾਸ ਤਾਂ ਆਪਣੇ ਸਰੂਪ-ਘਰ ਵਿਚ ਹੀ ਹੋ ਜਾਂਦਾ ਹੈ।

੨੨. ਕਿਉਂਕਿ ਉਸ ਦੀ ਆਸਾ ਤ੍ਰਿਸ਼ਨਾ ਮੁੱਕ ਜਾਂਦੀ ਹੈ, ਇਸੇ ਲਈ ਉਹ ਫਿਰ ਜੰਮਦਾ ਮਰਦਾ ਨਹੀਂ।

੨੩. ਗੁਰੂ ਦੇ ਸ਼ਬਦ ਵਿਚ ਜੁੜਿਆਂ ਉਸ ਦਾ ਹਿਰਦਾ-ਕਮਲ ਸਦਾ ਹੀ ਖਿੜਿਆ ਰਹਿੰਦਾ ਹੈ।੭।

ਪ੍ਰ: ਕਿਉਂ ਜੀ! ਉਸ ਭਗਤ ਜੋਗੀ ਤੋਂ ਬਿਨਾਂ, ਦੁਨੀਆਂ ਵਿਚ ਵਸਦੇ ਲੋਕਾਂ ਦੀ ਕੀ ਦਸ਼ਾ ਹੈ, ਉਹ ਭੀ ਕਿਰਪਾ ਕਰਕੇ ਦੱਸ ਦਿਓ।

ਉ:੨੪. ਹੇ ਭਰਾਵੋ! ਜਗਤ ਵਿਚ ਵਸਦੇ ਬੰਦਿਆਂ ਵਲ ਜਦੋਂ ਭੀ ਵੇਖੀਦਾ ਹੈ ਤਾਂ ਹਰ ਬੰਦਾ ਹੀ ਢੱਠੀਆਂ ਹੋਈਆਂ ਆਸਾਂ ਵਾਲਾ ਨਜ਼ਰ ਆਉਂਦਾ ਹੈ, ਭਾਵ ਅੱਜ ਤੱਕ ਕਿਸੇ ਭੀ ਬੰਦੇ ਦੀਆਂ ਮਾਇਕੀ ਆਸਾਂ ਪੂਰੀਆਂ ਨਹੀਂ ਹੋਈਆਂ।

੨੫. ਹਰ ਬੰਦੇ ਨੂੰ ਹੀ ਕਾਮ ਕ੍ਰੋਧ ਦਾ ਜ਼ਹਿਰ ਸਾੜੀ ਜਾਂਦਾ ਹੈ ਅਤੇ ਹਰ ਕਿਸੇ ਨੂੰ ਹੀ ਮਾਇਆ ਦੀ ਭੁੱਖ ਤੇ ਪਿਆਸ ਲੱਗੀ ਰਹਿੰਦੀ ਹੈ।

ਪ੍ਰ: ਹਜ਼ੂਰ! ਆਪ ਕਹਿੰਦੇ ਹੋ ਕਿ ਸੰਸਾਰ ਦਾ ਹਰ ਬੰਦਾ ਹੀ ਮਾਇਆ ਦੀ ਭੁੱਖ, ਪਿਆਸ ਵਿਚ ਉਲਝ ਰਿਹਾ ਹੈ, ਫਿਰ ਸੰਸਾਰ ਤੋਂ ਮੁਕਤ ਕੌਣ ਹੋਵੇਗਾ?

ਉ:੨੬. ਹੇ ਭਰਾਵੋ! ਅਸੀਂ ਸਾਰੇ ਸੰਸਾਰ ਨੂੰ ਖੋਜ ਵੇਖਿਆ ਹੈ ਕਿ ਜਗਤ ਵਿਚ ਐਸੇ ਬੰਦੇ ਵਿਰਲੇ ਹੀ ਵੇਖੀਦੇ ਹਨ, ਜੋ ਆਸਾ ਤ੍ਰਿਸ਼ਨਾ ਦੇ ਅਧੀਨ ਨਾ ਹੋਣ, ਜੋ ਸੰਸਾਰ ਦੀ ਮਾਇਕੀ ਵਾਸ਼ਨਾ ਤੋਂ ਰਹਿਤ ਹਨ, ਉਨ੍ਹਾਂ ਨੂੰ ਗੁਰਮਤਿ ਨੇ ਪਰਮੇਸ਼ਰ ਵਿਚ ਜੁੜਨ ਵਾਲਾ ਅਸਲ ਜੋਗੀ ਮੰਨਿਆ ਹੈ।੮।੭।

***ਭਾਵਾਰਥ :*** ਇਸ ਅਸ਼ਟਪਦੀ ਵਿਚ ਹਜ਼ੂਰ ਨੇ ਗੁਰਮਤ ਦੇ ਭਗਤ ਜੋਗੀ ਦੀ ਅਵਸਥਾ ਦਰਜ ਕੀਤੀ ਹੈ ਕਿ ਭਗਤ ਜੋਗੀ ਨਿਰਭਉ ਹੁੰਦਾ ਹੈ। ਉਹ ਉਸ ਪਰਮੇਸ਼ਰ ਨੂੰ ਆਪਣੇ ਅੰਦਰ ਬਾਹਰ ਤੇ ਸਾਰੀ ਕੁਦਰਤ ਵਿਚ ਵਿਆਪਕ ਦੇਖਦਾ ਹੈ।

**ਗਉੜੀ ਮਹਲਾ ੧ ॥**

**੧. ਐਸੋ ਦਾਸੁ ਮਿਲੈ ਸੁਖੁ ਹੋਈ ॥**
**੨. ਦੁਖੁ ਵਿਸਰੈ ਪਾਵੈ ਸਚੁ ਸੋਈ ॥੧॥**
**੩. ਦਰਸਨੁ ਦੇਖਿ ਭਈ ਮਤਿ ਪੂਰੀ ॥**
**੪. ਅਠਸਠਿ ਮਜਨੁ ਚਰਨਹ ਧੂਰੀ ॥੧॥ ਰਹਾਉ ॥**
**੫. ਨੇਤ੍ਰ ਸੰਤੋਖੇ ਏਕ ਲਿਵ ਤਾਰਾ ॥**
**੬. ਜਿਹਵਾ ਸੂਚੀ ਹਰਿ ਰਸ ਸਾਰਾ ॥੨॥**
**੭. ਸਚੁ ਕਰਣੀ ਅਭ ਅੰਤਰਿ ਸੇਵਾ ॥**
**੮. ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥੩॥**
**੯. ਜਹ ਜਹ ਦੇਖਉ ਤਹ ਤਹ ਸਾਚਾ ॥**
**੧੦. ਬਿਨੁ ਬੂਝੇ ਝਗਰਤ ਜਗੁ ਕਾਚਾ ॥੪॥**
**੧੧. ਗੁਰੁ ਸਮਝਾਵੈ ਸੋਝੀ ਹੋਈ ॥**
**੧੨. ਗੁਰਮੁਖਿ ਵਿਰਲਾ ਬੂਝੈ ਕੋਈ ॥੫॥**
**੧੩. ਕਰਿ ਕਿਰਪਾ ਰਾਖਹੁ ਰਖਵਾਲੇ ॥**
**੧੪. ਬਿਨੁ ਬੂਝੇ ਪਸੂ ਭਏ ਬੇਤਾਲੇ ॥੬॥**
**੧੫. ਗੁਰਿ ਕਹਿਆ ਅਵਰੁ ਨਹੀ ਦੂਜਾ ॥**
**੧੬. ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥੭॥**
**੧੭. ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥**
**੧੮. ਆਤਮੁ ਚੀਨੈ ਸੁ ਤਤੁ ਬੀਚਾਰੇ ॥੮॥**
**੧੯. ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥**
**੨੦. ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥੯॥੮॥**

***ਪਦ ਅਰਥ :*** ਦਾਸੁ—ਦਾਸ ਤੋਂ ਭਾਵ ਵਹਿਗੁਰੂ ਦਾ ਦਾਸ ਭਗਤ ਹੈ। ਪੂਰੀ—ਅਭੁੱਲ। ਅਠਸਠਿ—ਅਠਾਹਠ (ਤੀਰਥ)। ਮਜਨੁ—ਇਸ਼ਨਾਨ। ਸੰਤੋਖੇ—ਪਰ ਤਨ ਰੂਪ ਵੇਖਣ ਵਲੋਂ ਰੱਜ ਜਾਂਦੇ ਹਨ। ਅਭ ਅੰਤਰਿ—ਅਭ=ਹਿਰਦਾ, ਅੰਤਰਿ=ਵਿਚ, ਭਾਵ ਦਿਲ ਵਿਚ। ਤ੍ਰਿਪਤਾਸਿਆ—ਤ੍ਰਿਪਤ ਹੋਇਆ, ਰੱਜਿਆ। ਅਲਖੁ—ਜੋ ਜਾਣਿਆ ਨਾ ਜਾਵੇ, ਜੋ ਮਨ ਤੇ ਇੰਦ੍ਰੀਆਂ ਦੁਆਰਾ ਜਾਣਿਆ ਨਾ ਜਾਏ। ਅਭੇਵਾ—ਜਿਸ ਦਾ ਭੇਦ ਨਾ ਲੱਭੇ। ਜਗੁ ਕਾਚਾ—ਵਿਕਾਰਾਂ ਦੇ ਟਾਕਰੇ ਵਲੋਂ ਕਮਜ਼ੋਰ ਮਨ ਵਾਲਾ ਜਗਤ। ਬੇਤਾਲੇ—ਜੀਵਨ ਤਾਲ ਤੋਂ ਖੁੰਝੇ ਹੋਏ ਭੂਤਨੇ। ਅਨ ਪੂਜਾ—ਕਿਸੇ ਹੋਰ ਦੀ ਪੂਜਾ। ਸੰਤ ਹੇਤਿ—ਮਨੁੱਖਾਂ ਨੂੰ ਸੰਤ ਬਨਾਉਣ ਵਾਸਤੇ। ਧਾਰੇ—ਰਚੇ ਹਨ, ਧਾਰਨ ਕੀਤੇ ਹਨ, ਕਾਇਮ ਰੱਖੇ ਹਨ। ਚੀਨੈ—ਪਛਾਣਦਾ ਹੈ, ਪਰਖਦਾ ਹੈ। ਤਤੁ—ਅਸਲੀਅਤ ਭਾਵ ਮਾਇਆ ਤਤ੍ਵ ਵਸਤੂ ਨਹੀਂ, ਪਰਮਾਤਮਾ ਤਤ੍ਵ ਵਸਤੂ ਹੈ। ਪ੍ਰਣਵਤਿ—ਬੇਨਤੀ ਕਰਦੇ ਹਨ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀਉ! ਕੋਈ ਐਸਾ ਸੌਖਾ ਤਰੀਕਾ ਹੈ, ਜਿਸ ਦੁਆਰਾ ਸੁਖ ਪ੍ਰਾਪਤ ਹੋ ਸਕਦਾ ਹੋਵੇ?

ਉ: ੧. ਹੇ ਭਾਈਓ! (ਜਿਵੇਂ ਪਿਛਲੇ ਸ਼ਬਦ ਵਿਚ ਪੂਰਨ ਪੁਰਖ ਹਰੀ ਦੇ ਦਾਸ ਭਗਤ ਜਨ ਵਰਣਨ ਕੀਤਾ ਗਿਆ ਹੈ) ਜੇ ਕਦੀ ਐਸੇ ਪੁਰਸ਼ ਦਾ ਮਿਲਾਪ ਹੋ ਜਾਏ ਤਾਂ ਸੁਭਾਵਕ ਹੀ ਸੁਖ ਪ੍ਰਾਪਤ ਹੋ ਜਾਂਦਾ ਹੈ।

੨. ਉਸ ਦੇ ਦਰਸ਼ਨ ਕਰਦਿਆਂ ਹੀ ਸਾਰਾ ਦੁੱਖ ਭੁੱਲ ਜਾਏਗਾ ਅਤੇ ਉਸ ਦੇ ਅੰਦਰ ਆਤਮਿਕ ਸੱਚਾ ਅਨੰਦ ਪ੍ਰਾਪਤ ਹੋ ਜਾਂਦਾ ਹੈ।੧।

੩. ਅਜਿਹੇ ਹਰੀ ਦੇ ਦਾਸ ਦੇ ਦਰਸ਼ਨ ਕਰਕੇ ਮਨੁੱਖ ਦੀ ਮਤ ਪੂਰੀ ਹੋ ਜਾਂਦੀ ਹੈ, ਭਾਵ ਉਸ ਦੀ ਸੂਝ ਵਾਲੀ ਆਤਮ ਵਿਸ਼ੈਣੀ ਬੁੱਧੀ ਹੋ ਜਾਏਗੀ।

੪. ਐਸੇ ਭਗਤ ਜਨਾਂ ਦੀ ਚਰਨ-ਧੂੜੀ ਨੂੰ ਸਪਰਸ਼ ਕਰਕੇ ਅਠਾਹਠ ਤੀਰਥਾਂ 'ਤੇ ਇਸ਼ਨਾਨ ਕਰਨੇ ਦਾ ਜੋ ਫਲ ਲਿਖਿਆ ਹੈ, ਉਹ ਪ੍ਰਾਪਤ ਹੋ ਜਾਵੇਗਾ।੧।ਰਹਾਉ।

੫. ਉਸ ਪ੍ਰਭੂ ਦੇ ਦਾਸ ਦੀਆਂ ਅੱਖੀਆਂ ਪਰਾਏ ਰੂਪ ਨੂੰ ਤੱਕਣ ਵਲੋਂ ਤ੍ਰਿਪਤ ਹੋ ਜਾਂਦੀਆਂ ਹਨ, ਕਿਉਂਕਿ ਉਸ ਦੀ ਸੁਰਤ ਦੀ ਤਾਰ ਇਕੋ ਉਸ ਪਰਮੇਸ਼ਰ ਵਲ ਲੱਗੀ ਰਹਿੰਦੀ ਹੈ।

੬. ਉਸ ਸੇਵਕ ਦੀ ਜੀਭ ਭੀ ਸੁੱਚੀ ਹੋ ਜਾਂਦੀ ਹੈ, ਕਿਉਂਕਿ ਉਸ ਨੂੰ ਹਰੀ ਦਾ ਹੀ ਰਸ ਹੈ, ਉਸ ਦੇ ਮਿਲਣ ਨਾਲ ਹੋਰ ਸਾਰੇ ਰਸਾਂ ਦੀ ਇੱਛਾ ਹੀ ਮੁੱਕ ਜਾਂਦੀ ਹੈ।੨।

੭. ਸਾਈਂ ਜੀ ਦਾ ਅਜਿਹਾ ਦਾਸ ਜਿਸ ਮਨੁੱਖ ਨੂੰ ਭੀ ਮਿਲ ਜਾਂਦਾ ਹੈ, ਪ੍ਰਭੂ ਦਾ ਸਿਮਰਨ ਉਸ ਦੀ ਕਰਣੀ ਬਣ ਜਾਂਦਾ ਹੈ। ਭਾਵ ਸੁਭਾਵਕ ਹੀ ਸਿਮਰਨ ਹੁੰਦਾ ਰਹਿੰਦਾ ਹੈ।

੮. ਉਸ ਅਲੱਖ ਤੇ ਅਭੇਵ ਪਰਮੇਸ਼ਰ ਦੀ ਆਪਣੇ ਅੰਦਰ ਸੇਵਾ ਭਗਤੀ ਕਰਕੇ ਉਸ ਦਾ ਮਨ ਹੁਣ ਸੰਸਾਰ ਦੇ ਮਾਇਕੀ ਪਦਾਰਥਾਂ ਵਲੋਂ ਭੀ ਰੱਜ ਜਾਂਦਾ ਹੈ।੩।

੯. ਹੇ ਪਿਆਰਿਓ! ਹੁਣ ਉਸ ਸਾਈਂ ਦੇ ਦਰੋਂ ਵਰੋਸਾਏ ਪਿਆਰਿਆਂ ਦੇ ਦਰਸ਼ਨਾਂ ਦੀ ਬਰਕਤ ਨਾਲ ਮੈਂ ਜਿਧਰ-ਜਿਧਰ ਭੀ ਤੱਕਦਾ ਹਾਂ, ਉਧਰ-ਉਧਰ ਮੈਨੂੰ ਉਹ ਸੱਚਾ ਪ੍ਰਭੂ ਹੀ ਨਜ਼ਰੀਂ ਆਉਂਦਾ ਹੈ।

੧੦. ਹੇ ਸੱਜਣੋ! ਇਸ ਸੱਚੀ ਤੇ ਸਹੀ ਗੱਲ ਨੂੰ ਸਮਝਣ ਤੋਂ ਬਿਨਾਂ ਸਾਰੀ ਕੱਚੀ ਦੁਨੀਆਂ ਝਗੜੇ ਕਰਦੀ ਹੈ, ਭਾਵ ਜੋ ਸੱਚੀ ਲਖਤਾ ਨੂੰ ਨਹੀਂ ਪਹੁੰਚੇ ਉਹ ਕੱਚੇ ਹਨ, ਉਹ ਲੋਕ ਕੇਵਲ ਝਗੜਿਆਂ ਵਿਚ ਹੀ ਰੁੱਝੇ ਰਹਿੰਦੇ ਹਨ।੪।

ਪ੍ਰ: ਕਿਉਂ ਸਾਈਂ ਜੀ! ਇਨ੍ਹਾਂ ਕੱਚਿਆਂ ਝਗੜਿਆਂ ਤੋਂ ਬਚਣ ਦੀ ਸੋਝੀ ਕਿਵੇਂ ਪ੍ਰਾਪਤ ਹੋਵੇ?

ਉ: ੧੧. ਇਹ ਸੋਝੀ ਉਸੇ ਨੂੰ ਹੁੰਦੀ ਹੈ, ਜਿਸ ਨੂੰ ਗੁਰੂ ਸਮਝਾਏਗਾ।

੧੨. ਪਰ ਜੋ ਗੁਰੂ ਦੀ ਦਿੱਤੀ ਸਮਝ ਦੁਆਰਾ ਗੁਰਮੁਖ ਬਣਿਆ ਹੈ, ਉਹ ਕੋਈ ਵਿਰਲਾ ਹੀ ਹੋਇਆ ਕਰਦਾ ਹੈ, ਜੋ ਇਸ ਗੱਲ ਨੂੰ ਬੁੱਝਦਾ ਹੈ।੫।

ਪ੍ਰ: ਗੁਰਦੇਵ ਜੀਉ! ਜਿਥੇ ਤੁਸੀਂ ਆਪਣੀ ਰੱਖਿਆ ਲਈ ਅਰਦਾਸ ਕਰਦੇ ਹੋ, ਪਰ ਜਿਨ੍ਹਾਂ ਨੂੰ ਸੋਝੀ ਹੀ ਕੋਈ ਨਹੀਂ, ਕੀ ਇਹ ਅਰਜ਼ੋਈ ਉਨ੍ਹਾਂ ਵਾਸਤੇ ਭੀ ਕਰਦੇ ਰਹਿੰਦੇ ਹੋ?

ਉ: ੧੩. ਹਾਂ! ਜ਼ਰੂਰ, ਹੇ ਪਿਆਰਿਓ! ਅਸੀਂ ਤਾਂ ਉਨ੍ਹਾਂ ਸਭਨਾਂ ਲਈ ਉਸ ਰਖਣਹਾਰ ਅੱਗੇ ਅਰਦਾਸ ਕਰਦੇ ਹਾਂ ਕਿ ਹੇ ਰਖਣਹਾਰ ਪ੍ਰਭੂ! ਇਨ੍ਹਾਂ ਸਾਰੇ ਬੇਸਮਝ ਜੀਵਾਂ ਦੀ ਰੱਖਿਆ ਕਰੋ।

੧੪. ਕਿਉਂਕਿ ਗੁਰੂ ਤੋਂ ਗਿਆਨ ਪ੍ਰਾਪਤ ਕੀਤੇ ਬਿਨਾਂ, ਇਹ ਜੀਵ ਪਸ਼ੂਆਂ ਦੇ ਸੁਭਾਵ ਵਾਂਗ ਮੂਰਖ ਤੇ ਭੂਤਾਂ ਵਾਂਗ ਅਪਵਿੱਤਰ ਹੋ ਰਹੇ ਹਨ।੬।

ਪ੍ਰ: ਗੁਰੂ ਜੀ! ਤੁਸੀਂ ਦੇਵ-ਪੂਜਾ ਕਿਉਂ ਨਹੀਂ ਕਰਦੇ ਹੋ?

ਉ: ੧੫. ਹੇ ਭਰਾਵੋ! ਅਸਲ ਗੱਲ ਤਾਂ ਇਹ ਹੈ, ਗੁਰੂ ਨੇ ਮੈਨੂੰ ਦੱਸ ਦਿੱਤਾ ਹੈ ਕਿ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਦੂਜਾ ਹੈ ਹੀ ਨਹੀਂ।

੧੬. ਇਸ ਲਈ! ਦੱਸੋ, ਮੈਂ ਹੋਰ ਕਿਸ ਨੂੰ ਉਸ ਵਾਹਿਗੁਰੂ ਦੇ ਸਮਾਨ ਦੇਖ ਕੇ ਉਸ ਦੀ ਪੂਜਾ ਕਰਾਂ।੭।

ਪ੍ਰ: ਕਿਉਂ ਗੁਰਦੇਵ ਜੀਉ! ਇਹ ਦੱਸੋ, ਪ੍ਰਭੂ ਨੇ ਇਨ੍ਹਾਂ ਤਿੰਨਾਂ ਲੋਕਾਂ ਨੂੰ ਪੈਦਾ ਹੀ ਕਿਉਂ ਕੀਤਾ ਹੈ?

ਉ: ੧੭. ਹੇ ਭਾਈ! ਅਸਲੀਅਤ ਤਾਂ ਇਹ ਹੈ ਕਿ ਉਸ ਮਾਲਕ ਨੇ ਇਨ੍ਹਾਂ ਮਨੁੱਖਾਂ ਨੂੰ ਸੰਤ ਬਨਾਉਣ ਲਈ ਇਹ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ, ਭਾਵ ਇਸ ਸੰਸਾਰ ਵਿਚੋਂ ਕਿਵੇਂ ਕੋਈ ਸੰਤ ਵਿਅਕਤੀ ਪੈਦਾ ਹੋਵੇ।

ਪ੍ਰ: ਕਿਉਂ ਜੀ! ਤੁਹਾਡੇ ਮਤ ਵਿਚ ਸੰਤ ਕਿਸ ਨੂੰ ਮੰਨਿਆ ਗਿਆ ਹੈ?

ਉ: ੧੮. ਹੇ ਭਾਈ! ਜੋ ਇਸ ਮਾਇਕੀ ਸੰਸਾਰ ਵਿਚੋਂ ਆਪਣੇ ਆਤਮ-ਸਰੂਪ ਨੂੰ ਪਛਾਣ ਲਵੇ। ਭਾਵ ਜਿਸ ਨੇ ਸਤਿ ਅਸਤਿ ਦਾ ਨਿਰਣਾ ਕਰ ਲਿਆ ਹੋਵੇ, ਉਸ ਨੂੰ ਗੁਰਮਤਿ ਨੇ ਸੰਤ ਮੰਨਿਆ ਹੈ।੮।

੧੯. ਜਿਸ ਦੇ ਹਿਰਦੇ ਵਿਚ ਸੱਚਾ ਪ੍ਰੇਮ ਹੈ ਅਤੇ ਸੱਚੇ ਸਤਿ ਸਰੂਪ ਦਾ ਹੀ ਨਿਵਾਸ ਹੈ, ਇਹੋ ਹੀ ਪੂਰਨ ਸੰਤ ਦੇ ਲੱਛਣ ਮੰਨੇ ਜਾਂਦੇ ਹਨ।

੨੦. ਸ੍ਰੀ ਗੁਰੂ ਨਾਨਕ ਦੇਵ ਜੀ ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਭਾਈਓ! ਮੈਂ ਅਜਿਹੇ ਸੰਤਾਂ ਦੇ ਦਾਸਾਂ ਦਾ ਭੀ ਦਾਸ ਹਾਂ।੯।੮।

***ਭਾਵਾਰਥ :*** ਇਸ ਸ਼ਬਦ ਵਿਚ ਵਾਹਿਗੁਰੂ ਜੀ ਦੇ ਸੱਚੇ ਦਾਸਾਂ ਦਾ ਜ਼ਿਕਰ ਕੀਤਾ ਹੈ, ਜਿਸ ਨੂੰ ਗੁਰਮੁਖ ਤੇ ਸੰਤ ਪਦ ਨਾਲ ਭੀ ਯਾਦ ਕੀਤਾ ਹੈ। ਭਾਵ ਹਜ਼ੂਰ ਜੀ ਨੇ ਆਪਣੇ ਆਦਰਸ਼ਕ ਸਿੱਖ ਦਾ ਰੂਪਕ ਬੱਧਾ ਹੈ ਅਤੇ ਉਸ ਦੇ ਲੱਛਣ ਧਾਰਨ ਤੇ ਉਸ ਦੀ ਦ੍ਰਿਸ਼ਟੀ ਵਰਣਨ ਕੀਤੀ ਹੈ।

**ਗਉੜੀ ਮਹਲਾ ੧ ॥**

**੧. ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥**

**੨. ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥**

੩. **ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥੧॥**
੪. **ਐਸਾ ਗਰਬੁ ਬੁਰਾ ਸੰਸਾਰੈ ॥**
੫. **ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥੧॥ ਰਹਾਉ ॥**
੬. **ਬਲਿ ਰਾਜਾ ਮਾਇਆ ਅਹੰਕਾਰੀ ॥**
੭. **ਜਗਨ ਕਰੈ ਬਹੁ ਭਾਰ ਅਫਾਰੀ ॥**
੮. **ਬਿਨੁ ਗੁਰ ਪੂਛੇ ਜਾਇ ਪਇਆਰੀ ॥੨॥**
੯. **ਹਰੀਚੰਦੁ ਦਾਨੁ ਕਰੈ ਜਸੁ ਲੇਵੈ ॥**
੧੦. **ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥**
੧੧. **ਆਪਿ ਭੁਲਾਇ ਆਪੇ ਮਤਿ ਦੇਵੈ ॥੩॥**
੧੨. **ਦੁਰਮਤਿ ਹਰਣਾਖਸੁ ਦੁਰਾਚਾਰੀ ॥**
੧੩. **ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥**
੧੪. **ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥**
੧੫. **ਭੂਲੋ ਰਾਵਣੁ ਮੁਗਧੁ ਅਚੇਤਿ ॥**
੧੬. **ਲੂਟੀ ਲੰਕਾ ਸੀਸ ਸਮੇਤਿ ॥**
੧੭. **ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫॥**
੧੮. **ਸਹਸਬਾਹੁ ਮਧੁ ਕੀਟ ਮਹਿਖਾਸਾ ॥**
੧੯. **ਹਰਣਾਖਸੁ ਲੇ ਨਖਹੁ ਬਿਧਾਸਾ ॥**
੨੦. **ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥**
੨੧. **ਜਰਾਸੰਧਿ ਕਾਲਜਮੁਨ ਸੰਘਾਰੇ ॥**
੨੨. **ਰਕਤਬੀਜੁ ਕਾਲੁਨੇਮੁ ਬਿਦਾਰੇ ॥**
੨੩. **ਦੈਤ ਸੰਘਾਰਿ ਸੰਤ ਨਿਸਤਾਰੇ ॥੭॥**
੨੪. **ਆਪੇ ਸਤਿਗੁਰੁ ਸਬਦੁ ਬੀਚਾਰੇ ॥**
੨੫. **ਦੂਜੈ ਭਾਇ ਦੈਤ ਸੰਘਾਰੇ ॥**
੨੬. **ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥**
੨੭. **ਬੂਡਾ ਦੁਰਜੋਧਨੁ ਪਤਿ ਖੋਈ ॥**
੨੮. **ਰਾਮੁ ਨ ਜਾਨਿਆ ਕਰਤਾ ਸੋਈ ॥**
੨੯. **ਜਨ ਕਉ ਦੂਖਿ ਪਚੈ ਦੁਖੁ ਹੋਈ ॥੯॥**
੩੦. **ਜਨਮੇਜੈ ਗੁਰ ਸਬਦੁ ਨ ਜਾਨਿਆ ॥**
੩੧. **ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥**
੩੨. **ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥੧੦॥**
੩੩. **ਕੰਸੁ ਕੇਸੁ ਚਾਂਡੂਰੁ ਨ ਕੋਈ ॥**
੩੪. **ਰਾਮੁ ਨ ਚੀਨਿਆ ਅਪਨੀ ਪਤਿ ਖੋਈ ॥**
੩੫. **ਬਿਨੁ ਜਗਦੀਸ ਨ ਰਾਖੈ ਕੋਈ ॥੧੧॥**
੩੬. **ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥**
੩੭. **ਗੁਰਮਤਿ ਧਰਮੁ ਧੀਰਜੁ ਹਰਿ ਨਾਇ ॥**
੩੮. **ਨਾਨਕ ਨਾਮੁ ਮਿਲੈ ਗੁਣ ਗਾਇ ॥੧੨॥੯॥**

***ਪਦ ਅਰਥ :*** ਬ੍ਰਹਮੈ—ਬ੍ਰਹਮਾ ਨੇ। ਗਰਬੁ—ਹੰਕਾਰ, ਬ੍ਰਹਮਾ ਨੇ ਹੰਕਾਰ ਕੀਤਾ ਕਿ ਮੈਂ ਕਵਲ ਦੀ ਨਾਭ ਵਿਚੋਂ ਨਹੀਂ ਜੰਮਿਆ, ਮੈਂ ਆਪਣੇ ਆਪ ਤੋਂ ਹੀ ਪੈਦਾ ਹੋਇਆ ਹਾਂ। ਉਸ ਨੂੰ ਇਹ ਭੀ ਹੰਕਾਰ ਸੀ ਕਿ ਵੇਦਾਂ ਨੂੰ ਸੰਭਾਲਣ ਵਾਲਾ ਤੇ ਜਾਨਣ ਵਾਲਾ ਮੈਂ ਹੀ ਹਾਂ ਅਤੇ ਸ੍ਰਿਸ਼ਟੀ ਦਾ ਕਰਤਾ ਭੀ ਮੈਂ ਹੀ ਹਾਂ। ਬੇਦ ਕੀ ਬਿਪਤਿ—ਵੇਦਾਂ ਦੇ ਚੁਰਾਏ ਜਾਣ ਦੀ ਬਿਪਤਾ, ਭਾਵ ਜਦੋਂ ਸੰਖਾਸੁਰ ਨਾਮੇ ਦੈਂਤ, ਸੁੱਤੇ ਪਏ ਦੇ ਪਾਸੋਂ ਵੇਦ ਚੁਕ ਕੇ ਲੈ ਗਿਆ, ਜਦੋਂ ਜਾਗਿਆ ਤਾਂ ਹੋਸ਼ ਆਈ। ਫਿਰ ਉਸ ਨੇ ਈਸ਼ਵਰ ਦੀ ਅਰਾਧਨਾ ਕੀਤੀ ਤਾਂ ਸੰਖਾਸੁਰ ਦੈਂਤ ਮਾਰਿਆ ਗਿਆ ਤੇ ਵੇਦ ਬ੍ਰਹਮਾ ਨੂੰ ਪ੍ਰਾਪਤ ਹੋ ਗਏ। ਤਾਂ ਇਸ ਦੇ 'ਮਨ ਤੋਂ ਮੈਂ ਹੀ ਕਰਤਾ' ਹਾਂ, ਦਾ ਹੰਕਾਰ ਦੂਰ ਹੋ ਗਿਆ ਤੇ ਇਸ ਦੇ ਮਨ ਨੂੰ ਕਰਤਾ ਪੁਰਖ, ਅਕਾਲ ਪੁਰਖ 'ਤੇ ਭਰੋਸਾ ਬੱਝ ਗਿਆ। ਜਹ—ਜਿਥੇ, ਜਿਸ ਵੇਲੇ। ਤਹੀ—ਉਥੇ, ਉਸੇ ਵੇਲੇ। ਮਾਨਿਆ—ਪਤੀਜ ਗਿਆ ਕਿ ਪਰਮਾਤਮਾ ਹੀ ਸਭ ਤੋਂ ਵੱਡਾ ਹੈ। ਸੰਸਾਰੈ—ਸੰਸਾਰ ਵਿਚ। ਨਿਵਾਰੈ—ਦੂਰ ਕਰਦਾ ਹੈ। ਬਲਿ ਰਾਜਾ—ਇਹ ਪ੍ਰਹਿਲਾਦ ਦਾ ਪੋਤਰਾ ਅਤੇ ਵਿਰੋਚਨ ਦਾ ਪੁੱਤਰ ਸੀ। ਇਹ ਬੜਾ ਬਲੀ ਰਾਜਾ ਹੋਇਆ ਹੈ। ਇਸ ਦਾ ਰਾਜ ਤਿੰਨਾਂ ਲੋਕਾਂ 'ਤੇ ਹੋਇਆ ਲਿਖਿਆ ਹੈ। ਇਸ ਬਲ ਰਾਜੇ ਨੂੰ ਮਾਇਆ ਦਾ ਹੰਕਾਰ ਸੀ ਅਤੇ ਇਹ ਭੀ ਹੰਕਾਰ ਸੀ ਕਿ ਮੇਰੇ ਵਰਗਾ ਸੰਸਾਰ ਵਿਚ ਹੋਰ ਕੋਈ ਦਾਨੀ ਭੀ ਨਹੀਂ, ਜਿਸ ਦੇ ਦਰਵਾਜ਼ੇ ਉਪਰ ਵਿਸ਼ਨੂੰ ਭਗਵਾਨ ਸਵਾਲੀ ਬਣ ਕੇ ਆਇਆ ਹੋਵੇ, ਦੇਵਤਿਆਂ ਨੂੰ ਸੁਖੀ ਕਰਨ ਲਈ ਵਿਸ਼ਨੂੰ ਬਾਵਨ ਅਵਤਾਰ ਧਾਰ ਕੇ ਇਸ ਤੋਂ ਦਾਨ ਮੰਗਣ ਆਇਆ। ਗੁਰੂ-ਸ਼ੁਕਰ ਨੇ ਇਸ ਨੂੰ ਇਸ਼ਾਰੇ ਨਾਲ ਰੋਕਿਆ ਵੀ ਕਿ ਇਸ ਨੂੰ ਦਾਨ ਨਾ ਦੇਹ, ਪਰ ਇਸ ਨੂੰ ਆਪਣੇ ਦਾਨ ਯੱਗ ਆਦਿ ਦਾ ਹੰਕਾਰ ਚੜ੍ਹ ਰਿਹਾ ਸੀ। ਗੁਰੂ ਤੋਂ ਨਾ ਪੁੱਛਿਆ ਕਿ ਕਿਉਂ ਰੋਕ ਰਹੇ ਹੋ ਅਤੇ ਨਾ ਹੀ ਹੰਕਾਰੀ ਨੇ ਗੁਰੂ-ਸ਼ੁਕਰ ਦੇ ਰੋਕਣ ਦੇ ਇਸ਼ਾਰੇ ਨੂੰ ਸਮਝਿਆ। ਬਾਵਨ ਨੇ ਢਾਈ ਕਦਮ ਜ਼ਮੀਨ ਮੰਗੀ। ਬਲ ਰਾਜੇ ਨੇ ਸੰਕਲਪ ਕਰ ਦਿੱਤਾ। ਬਾਵਨ ਨੇ ਇਕ ਕਦਮ ਵਿਚ ਸਾਰੀ ਜ਼ਮੀਨ ਤੇ ਇਕ ਵਿਚ ਅਕਾਸ਼ ਮਿਣ ਲਏ, ਅੱਧੇ ਕਦਮ ਵਿਚ ਉਸ ਦਾ ਸਰੀਰ ਲੈ ਲਿਆ। ਫੇਰ ਉਸ ਨੂੰ ਪਾਤਾਲ ਦਾ ਰਾਜ ਦੇ ਦਿੱਤਾ ਤੇ ਆਪਣੇ ਕਹੇ ਅਨੁਸਾਰ ਉਸ ਦਾ ਦਵਾਰ-ਪਾਲ ਬਣ ਗਿਆ।

**ਜਗਨ :** ਜੱਗ ਪਦ ਦਾ ਬਹੁ ਵਚਨ ਹੈ, ਜੱਗਾਂ ਨੂੰ ਕਰਦਾ ਸੀ। ਭਾਰ ਅਫਾਰੀ—ਭਾਰਾ ਅਫਾਰਾ, ਭਾਰਾ ਹੰਕਾਰ। ਪਇਆਰੀ—ਪਿਆਲੀ, ਪਿਆਲ ਨੂੰ, ਪਤਾਲ ਵਿਚ।

**ਹਰੀ ਚੰਦੁ :** ਸੂਰਜ ਵੰਸੀ ਕੁਲ ਦੇ ਅਠਾਈਵੇਂ ਰਾਜੇ ਦਾ ਨਾਮ, ਜੋ ਸੱਚ ਬੋਲਣ ਤੇ ਦਾਨ ਕਰਨ ਵਿਚ ਬੜਾ ਪ੍ਰਸਿੱਧ ਸੀ, ਪਟਨਾ ਰਾਜਧਾਨੀ। ਵਸ਼ਿਸ਼ਟ ਇਸ ਦਾ ਪ੍ਰੋਹਤ ਸੀ, ਵਸ਼ਿਸ਼ਟ ਨੇ ਵਿਸ਼ਵਾ ਮਿੱਤਰ ਪਾਸ ਰਾਜੇ ਦੇ ਦਾਨ ਦੀ ਸੋਭਾ ਕੀਤੀ। ਵਿਸ਼ਵਾ ਮਿੱਤਰ ਨੇ ਪਰਖਣਾ ਚਾਹਿਆ। ਵਸ਼ਿਸ਼ਟ ਦੀ ਗ਼ੈਰ-ਹਾਜ਼ਰੀ ਵਿਚ ਰਾਜੇ ਨੇ ਸਾਰਾ ਰਾਜ ਦਾਨ ਕਰ ਦਿੱਤਾ। ਦੱਛਣਾ ਦੇ ਇਵਜ਼ ਵਿਚ ਰਾਜਾ ਤੇ ਆਪ ਉਸ ਦੀ ਰਾਣੀ ਤਾਰਾ ਅਤੇ ਉਸ ਦਾ ਪੁੱਤਰ ਕਾਸ਼ੀ ਦੀ ਮੰਡੀ ਵਿਚ ਵਿਕੇ। ਰਾਜੇ ਨੂੰ ਮਸਾਣ-ਘਾਟ ਦੇ ਠੇਕੇਦਾਰ ਇਕ ਚੂਹੜੇ ਨੇ ਮੁੱਲ ਲੈ ਲਿਆ। ਰਾਣੀ ਤਾਰਾ ਤੇ ਉਸ

ਦੇ ਪੁੱਤਰ ਨੂੰ ਇਕ ਬ੍ਰਾਹਮਣ ਨੇ ਖ਼ਰੀਦ ਲਿਆ, ਪੁੱਤਰ ਸੱਪ ਦਾ ਡੰਗਿਆ ਮਰ ਗਿਆ। ਤਾਰਾ ਮਸਾਣ-ਘਾਟ ਵਿਚ ਪੁੱਤਰ ਨੂੰ ਸਾੜਨ ਲਈ ਲੈ ਗਈ, ਅੱਗੋਂ ਮਸੂਲ ਲਏ ਬਿਨਾਂ ਹਰੀ ਚੰਦ ਨੇ ਇਜਾਜ਼ਤ ਨਾ ਦਿੱਤੀ। ਰਾਣੀ ਪਾਸ ਮਸੂਲ ਜੋਗੇ ਪੈਸੇ ਨਹੀਂ ਸਨ। ਪਰਖ ਦੀ ਹੱਦ ਹੋ ਗਈ। ਵਿਸ਼ਵਾਮਿੱਤਰ ਸ਼ਰਮਿੰਦਾ ਹੋਇਆ। ਰਾਜੇ ਦੀ ਜਿੱਤ ਹੋਈ, ਪਰ ਇਹ ਤਕਲੀਫ਼ ਤਾਂ ਮਿਲੀ ਕਿ ਰਾਜੇ ਨੇ ਆਪਣੇ ਗੁਰੂ ਵਸ਼ਿਸ਼ਟ ਤੋਂ ਸਲਾਹ ਨਹੀਂ ਲਈ। ਅਭੇਵੈ—ਅਭੇਵ ਪ੍ਰਭੂ ਦਾ, ਜਿਸ ਦਾ ਭੇਤ ਨਾ ਪਾਇਆ ਜਾ ਸਕੇ।

**ਹਰਣਾਖਸੁ :** ਮੁਲਤਾਨ ਦਾ ਰਾਜਾ, ਜ਼ਾਲਮ ਹੋਣ ਕਰ ਕੇ ਦੈਂਤ ਅਖਵਾਇਆ ਹੈ। ਇਸ ਦਾ ਪੁੱਤਰ ਪ੍ਰਹਲਾਦ ਸੀ। ਮੰਦਰਾਚਲ ਪਹਾੜ 'ਤੇ ਤਪ ਕਰ ਕੇ ਬ੍ਰਹਮਾ ਤੋਂ ਵਰ ਲਿਆ ਸੀ—'ਨਾ ਦਿਨੇ ਮਰਾਂ ਨਾ ਰਾਤੀਂ, ਨਾ ਘਰ ਦੇ ਅੰਦਰ ਮਰਾਂ ਨਾ ਬਾਹਰ, ਨਾ ਮਨੁੱਖ ਪਾਸੋਂ ਮਰਾਂ ਨਾ ਦੇਵਤੇ ਕੋਲੋਂ, ਇਸ ਨੇ ਆਪਣੇ ਰਾਜ ਵਿਚ ਹੁਕਮ ਦੇ ਦਿੱਤਾ ਕਿ ਮੈਂ ਹੀ ਰੱਬ ਹਾਂ, ਸਾਰੇ ਮੇਰਾ ਹੀ ਨਾਮ ਜਪੋ। ਪ੍ਰਹਿਲਾਦ ਪ੍ਰਭੂ ਦਾ ਭਗਤ ਨਿਕਲਿਆ। ਪ੍ਰਹਿਲਾਦ ਨੂੰ ਕਈ ਤਸੀਹੇ ਦਿੱਤੇ ਗਏ। ਵਿਸ਼ਨੂੰ ਨੇ ਨਰਸਿੰਘ ਰੂਪ ਧਾਰਕੇ ਮਾਰਿਆ (ਨਰ ਤੇ ਸਿੰਘ ਦਾ ਰੂਪ) ਦੁਰਾਚਾਰੀ—ਮੰਦੇ ਆਚਰਨ ਵਾਲਾ। ਪ੍ਰਹਾਰੀ—ਨਾਸ ਕਰਨ ਵਾਲਾ।

**ਰਾਵਣੁ :** ਰਾਵਣ ਨੂੰ ਭੀ ਆਪਣੇ ਅਮਰ ਤੇ ਬਲੀ ਹੋਣ ਦਾ ਹੰਕਾਰ ਸੀ, ਉਸ ਕੋਲ ਇਕ ਨਹੀਂ ਕਈ ਬਲ ਸਨ। ਉਹ ਆਪਣੇ ਸਮੇਂ ਦਾ ਰਿਗ ਵੇਦ ਦਾ ਭਾਸਕਰ ਸੀ। ਮਹਾਨ ਵਿਦਵਾਨ ਸੀ, ਉਸਦੇ ਹਿਰਦੇ ਦਾ ਅੰਮ੍ਰਿਤ ਨਵੇਂ ਸਿਰ ਪੈਦਾ ਕਰ ਦੇਂਦਾ ਸੀ। ਪਰ ਹੰਕਾਰ ਨੇ ਉਸ ਨੂੰ ਭੀ ਮੂਰਖ ਬਣਾ ਦਿੱਤਾ। ਇਹ ਰਿਸ਼ੀ ਪੁਲਸਤਜ ਦਾ ਪੋਤਰਾ ਤੇ ਵਿਸ਼ਰਵਾ ਦਾ ਪੁੱਤਰ ਸੀ। ਇਸ ਦੀ ਮਾਤਾ ਜੀ ਦਾ ਨਾਮ ਕੈਕਸੀ ਸੀ। ਇਹ ਤਿੰਨ ਭਰਾ ਸਨ—ਰਾਵਣ, ਭਬੀਖਣ ਅਤੇ ਕੁੰਭ ਕਰਣ। ਇਸ ਦੀਆਂ ਦੋ ਰਾਣੀਆਂ ਸਨ, ਮੰਦੋਦਰੀ ਅਤੇ ਧਨਮਾਲਨੀ। ਇਸ ਤੋਂ ਬਿਨਾਂ ਇਸ ਨੇ ਅਨੇਕਾਂ ਦੇਵਤਿਆਂ ਅਤੇ ਗੰਧਰਬਾਂ ਦੀਆਂ ਕੰਨਿਆਵਾਂ ਵਰੀਆਂ ਹੋਈਆਂ ਸਨ। ਇਸ ਦੇ ਅਨੇਕਾਂ ਪੁੱਤਰ ਸਨ, ਉਨ੍ਹਾਂ ਵਿਚੋਂ ਮੁਖੀ ਮੇਘ ਨਾਦ, ਅਕਸ ਅਤੀ ਕਾਇ, ਨਰਾਂਤਕ, ਦੇਵਾਂਤਕ ਆਦਿ ਸਨ।

ਇਸ ਦਾ ਮੱਧ ਭਾਰਤ ਦੀਆਂ ਜਾਤਾਂ ਨਾਲ ਭੀ ਕੁਝ ਸੰਬੰਧ ਸੀ। ਇਸ ਦੇ ਦਸ ਮੂੰਹ ਤੇ ਵੀਹ ਬਾਂਹਵਾਂ ਮੰਨੀਆਂ ਗਈਆਂ ਹਨ। ਇਸ ਨੇ ਬ੍ਰਹਮਾ ਦੀ ਕਠਨ ਤਪੱਸਿਆ ਕਰ ਕੇ ਵਰ ਲਿਆ ਸੀ ਕਿ ਇਹ ਮਨੁੱਖ ਅਤੇ ਬਾਂਦਰਾਂ ਤੋਂ ਬਿਨਾਂ ਹੋਰ ਕਿਸੇ ਕੋਲੋਂ ਨਾ ਮਰੇ, ਮੌਤ ਤੋਂ ਬੇ-ਡਰ, ਸੂਰਮਾ ਅਤੇ ਜੇਤੂ ਰਾਵਣ ਜ਼ਾਲਮ ਬਣ ਗਿਆ। ਆਪਣੀ ਭੈਣ ਸੂਪਨਖਾ ਦੇ ਨਿਰਾਦਰ ਕਰਕੇ ਉਹ ਤੜਫ ਉਠਿਆ ਅਤੇ ਉਹ ਪੰਚ ਬਟੀ ਤੋਂ ਸੀਤਾ ਚੁਰਾ ਕੇ ਲੈ ਗਿਆ। ਸ੍ਰੀ ਰਾਮ ਚੰਦਰ ਨੇ ਲੰਕਾ ਤੇ ਚੜ੍ਹਾਈ ਕੀਤੀ ਅਤੇ ਰਾਵਣ ਮਾਰਿਆ ਗਿਆ।

ਇਹ ਰਾਵਣ ਉੱਚੇ ਘਰਾਣੇ ਦਾ ਬ੍ਰਾਹਮਣ ਸੀ। ਉਹ ਬਹਾਦਰ, ਨੀਤੀਵਾਨ, ਸਾਹਸੀ ਅਤੇ ਮਹਾਂਪੁਰਖ ਸੀ। ਉਹ ਚੋਟੀ ਦਾ ਵਿਦਵਾਨ ਸੀ। ਦਰਸ਼ਨਾਂ ਦੀਆਂ ਗੁੰਝਲਾਂ ਸੁਲਝਾਉਣ ਵਾਲਾ ਸੀ। ਉਸ ਨੇ ਰਿਗ ਵੇਦ ਦਾ ਟੀਕਾ ਕੀਤਾ। ਹੇਠ ਲਿਖੀਆਂ ਹੋਰ ਪੁਸਤਕਾਂ ਉਸਦੀਆਂ ਰਚਿਤ ਹਨ : ਕੁਮਾਰ ਤੰਤਰ, ਅਕ੍ਰ ਪ੍ਰਕਾਸ਼, ਇੰਦਰ ਜਾਲ। ਪ੍ਰਾਕ੍ਰਿਤ ਕਾਮਧੇਨ, ਪਾਕ੍ਰਿਤ ਲੰਕੇਸ਼੍ਵਰ।

**ਹੰਕਾਰੀ ਬਲ ਰਾਜਾ :** ਸਤ ਚਿਰੰਜੀਵੀਆਂ ਵਿਚੋਂ ਇਹ ਭੀ ਇਕ ਬਲੀ ਰਾਜਾ ਸੀ। ਇਹ ਦਾਨ ਵੀਰ ਸੀ। ਮਹਾਨ ਜੋਧਾ ਸੀ। ਇਹ ਵਿਰੋਚਨ ਦਾ ਪੁੱਤਰ ਸੀ, ਜਿਸ ਦੀ ਰਾਜਧਾਨੀ ਮਹਾਂ ਬਲੀ ਪੁਰ ਸੀ। ਬਲ ਰਾਜੇ ਨੇ ਆਪਣੇ ਗੁਰੂ-ਸ਼ੁਕਰ ਦੀ ਪ੍ਰੇਰਨਾ ਨਾਲ ਸਵਰਗ ਨੂੰ ਜਿੱਤ ਕੇ ਉਸ ਉਪਰ ਕਬਜ਼ਾ ਕਰ ਲਿਆ ਅਤੇ ਉਥੇ ਧਰਮ ਸ਼ਾਸਨ ਕਾਇਮ ਕੀਤਾ। ਜਦੋਂ ਸਮੁੰਦਰ ਰਿੜਕਣ ਵੇਲੇ ਦੇਵਤਿਆਂ ਦੀ ਅਤੇ ਦੈਂਤਾਂ ਦੀ ਲੜਾਈ ਹੋਈ, ਤਾਂ ਇਸ ਨੂੰ ਇੰਦਰ ਨੇ ਆਪਣਾ ਬੱਜਰ ਸ਼ਸਤਰ ਮਾਰਿਆ, ਪਰ ਇਹ ਸ਼ੁਕਰ ਦੇ ਮੰਤਰ ਦੇ ਬਲ ਨਾਲ ਫਿਰ ਜਿਊਂਦਾ ਹੋ ਗਿਆ। ਫਿਰ ਇਸ ਨੇ ਵਿਸ਼ਵ ਜੇਤੂ ਹੋ ਕੇ ਸੌ ਯੱਗ ਕੀਤਾ। ਸਾਰੇ ਸਵਰਗ ਉਪਰ ਇਸ ਦਾ ਕਬਜ਼ਾ ਹੋ ਗਿਆ। ਇਹ ਦੈਂਤਾਂ ਦਾ ਰਾਜਾ ਸੀ, ਪਰ ਬੜਾ ਧਰਮੀ ਅਤੇ ਨੇਕ ਭੀ ਸੀ। ਇਹ ਪ੍ਰਹਿਲਾਦ ਦਾ ਪੋਤਰਾ ਅਤੇ ਹਰਨਾਖਸ਼ ਦਾ ਪੜਪੋਤਰਾ ਸੀ। ਇਸ ਦੀ ਇਸਤਰੀ ਬਿਧਿਆਪਲੀ ਸੀ। ਇਸ ਨੇ ਆਪਣੀ ਭਗਤੀ ਅਤੇ ਤਪ ਕਰ ਕੇ ਤਿੰਨਾਂ ਲੋਕਾਂ ਨੂੰ ਹਰਾ ਦਿੱਤਾ। ਇੰਦਰ ਦਾ ਤਖ਼ਤ ਪ੍ਰਾਪਤ ਕਰਨ ਲਈ ਇਸ ਨੇ ਸੌ ਯੱਗ ਪੂਰੇ ਕਰ ਲਏ ਤੇ ਕੇਵਲ ੧੦੧ਵਾਂ ਯੱਗ ਹੀ ਬਾਕੀ ਰਹਿ ਗਿਆ। ਇੰਦਰ ਦੀ ਮਾਤਾ ਦੀ ਬੇਨਤੀ ਸੁਣ ਕੇ ਭਗਵਾਨ ਵਿਸ਼ਨੂੰ ਬਵੰਜਾ ਉਂਗਲ ਦੇ ਕਦ ਦਾ ਸਰੀਰ ਧਾਰ ਕੇ ਚਾਰ ਵੇਦਾਂ ਦਾ ਜ਼ਬਾਨੀ ਪਾਠ ਕਰਦਾ ਹੋਇਆ, ਬਲ ਰਾਜੇ ਕੋਲ ਆਇਆ ਅਤੇ ਕਿਹਾ, 'ਮੈਨੂੰ ਢਾਈ ਕਦਮ ਜ਼ਮੀਨ ਚਾਹੀਦੀ ਹੈ, ਜਿਸ ਉਪਰ ਮੈਂ ਕੁਟੀਆ ਬਣਾ ਕੇ ਤੇਰੇ ਦਰਬਾਰ ਅੱਗੇ ਰਵਾਂ।

**ਸਹਸ ਬਾਹੁ :** ਸਹਸ ਬਾਹੂ ਅਤੇ ਜਮਦਗਨ ਦੋਵੇਂ ਸਾਂਢੂ ਸਨ। ਸਹਸ ਬਾਹੂ ਰਾਜਾ ਸੀ ਅਤੇ ਜਮਦਗਨ ਰਿਖੀ ਸੀ। ਇਕ ਵਾਰ ਸਹਸ ਬਾਹੂ ਸ਼ਿਕਾਰ ਖੇਡਦਾ-ਖੇਡਦਾ ਆਪਣੇ ਸਾਂਢੂ ਦੇ ਆਸ਼ਰਮ ਲਾਗੇ ਆ ਨਿਕਲਿਆ। ਸਹਸ ਬਾਹੂ ਦੀ ਪਤਨੀ ਆਪਣੀ ਭੈਣ ਨੂੰ ਮਿਲਣ ਗਈ, ਤਾਂ ਉਸ ਦੀ ਭੈਣ ਨੇ ਕਿਹਾ : 'ਤੇਰਾ ਪਤੀ ਕਿੱਥੇ ਹੈ ?' ਉਸ ਨੇ ਕਿਹਾ : 'ਉਹ ਬਾਹਰ ਹਟਵੇਂ ਖੜੋਤੇ ਹੋਏ ਹਨ, ਤੁਹਾਡੇ ਖ਼ਰਚ ਕਰਕੇ ਨਹੀਂ ਆਏ।' ਰਿਖੀ ਦੀ ਘਰ ਵਾਲੀ ਨੇ ਰਿਖੀ ਤੋਂ ਪੁੱਛਿਆ ਅਤੇ ਸਹੰਸਰ ਬਾਹੂ ਦੀ ਰੋਟੀ ਵਰਜੀ। ਛੱਤੀ ਪ੍ਰਕਾਰ ਦੇ ਭੋਜਨ ਵੇਖ ਕੇ ਸਹੰਸਰ ਬਾਹੂ ਨੇ ਕਿਹਾ : 'ਇਹ ਕਿੱਥੋਂ ਆਏ ਹਨ ?' ਰਿਖੀ ਨੇ ਦੱਸਿਆ : 'ਇਹ ਮੈਂ ਕਾਮਧੇਨ ਗਊ ਅਰਾਧਣਾ ਕਰਕੇ ਮੰਗਵਾਈ ਹੈ।' ਰਾਜੇ ਨੇ ਕਿਹਾ : 'ਇਹ ਮੈਨੂੰ ਦੇ ਦੇਹ।' ਰਿਖੀ ਨੇ ਕਿਹਾ : 'ਇਹ ਗਊ ਰਿਖੀਆਂ ਤੇ ਦੇਵਤਿਆਂ ਲਈ ਹੈ, ਰਾਜਿਆਂ ਮਹਾਰਾਜਿਆਂ ਲਈ ਨਹੀਂ। ਜਦੋਂ ਜਬਰੀ ਗਊ ਖੋਹਣ ਲਗਾ ਤਾਂ ਜਮਦਗਨ ਨੇ ਗਊ ਨੂੰ ਕਿਹਾ ਕਿ ਚਲੀ ਜਾਹ। ਸਹੰਸਰ ਬਾਹੂ ਨੇ ਜਮਦਗਨ ਨੂੰ ਮਾਰ ਦਿੱਤਾ। ਆਪਣੇ ਪਿਤਾ ਦਾ ਬਦਲਾ ਲੈਣ ਲਈ ਪਰਸ ਰਾਮ ਜੰਗਲ ਵਿਚੋਂ ਤਪ ਕਰਨਾ ਛੱਡ ਕੇ ਆਇਆ ਅਤੇ ਉਸ ਨੇ ਆਪਣੇ ਕੁਹਾੜੇ ਨਾਲ ਖਤਰੀਆਂ

ਦੀਆਂ ਇਕੀ ਕੁਲਾਂ ਨਾਸ ਕਰ ਦਿੱਤੀਆਂ। ਰਾਜਾ ਸਹੰਸਰ ਬਾਹੂ ਹੰਕਾਰੀ ਸੀ ਅਤੇ ਉਹ ਕਹਿੰਦਾ ਸੀ ਕਿ ਸਾਰੇ ਸੰਸਾਰ ਉਪਰ ਮੇਰਾ ਹੀ ਹੁਕਮ ਚਲੇ, ਮੇਰੇ ਅੱਗੇ ਕੋਈ ਇਨਕਾਰ ਨਾ ਕਰੇ, ਉਸ ਦੇ ਹੰਕਾਰ ਨੇ ਖਤਰੀਆਂ ਦੀਆਂ ਇੱਕੀ ਕੁਲਾਂ ਦਾ ਨਾਸ ਕਰਵਾਇਆ।

**ਮਧੁ ਕੀਟ** : ਸ੍ਰਿਸ਼ਟੀ ਦੀ ਪੈਦਾਇਸ਼ ਸਮੇਂ ਭਗਵਾਨ ਨੇ ਆਪਣੇ ਕੰਨਾਂ ਵਿਚੋਂ ਮੈਲ ਕੱਢ ਕੇ ਸੁੱਟੀ, ਉਸ ਨਾਲ ਦੋ ਦੈਂਤ ਮਧੂ ਤੇ ਕੈਟਭ ਪੈਦਾ ਹੋ ਗਏ, ਇਹ ਦੋਵੇਂ ਭਗਵਾਨ ਨਾਲ ਕਈ ਸਾਲ ਲੜਦੇ ਰਹੇ। ਅਖ਼ੀਰ ਉਨ੍ਹਾਂ ਨੂੰ ਆਪਣੀ ਚੌਂਕੜੀ ਵਿਚ ਬੈਠਾ ਕੇ ਮਾਰਿਆ, ਉਨ੍ਹਾਂ ਦੀ ਮਿੱਝ ਨਾਲ ਧਰਤੀ ਬਣੀ, ਹੰਕਾਰੀ ਰੱਬ ਨਾਲ ਲੜਨ ਤੋਂ ਭੀ ਨਹੀਂ ਝੱਕਦੇ।

**ਮਹਖਾਸਾ** : ਮਹਖਾਸੁਰ, ਰਾਜਾ ਸੁੰਭ ਨਸੁੰਭ ਦਾ ਜਰਨੈਲ ਸੀ, ਝੋਟੇ ਦੀ ਸ਼ਕਲ ਦਾ ਦੁਰਗਾ ਦੇ ਹੱਥੋਂ ਮਾਰਿਆ ਗਿਆ। ਨਖਹੁ—ਨਹੁੰਆਂ ਨਾਲ। ਬਿਧਾਸਾ—ਪਾੜਿਆ।

**ਹਰਨਾਖਸ਼** : ਇਸ ਨੇ ਬੜੀ ਭਾਰੀ ਤਪੱਸਿਆ ਕਰਕੇ ਸ਼ਿਵ ਜੀ ਪਾਸੋਂ ਦਸ ਲੱਖ ਸਾਲ ਲਈ ਤ੍ਰਿਲੋਕੀ ਦਾ ਰਾਜ ਪ੍ਰਾਪਤ ਕੀਤਾ ਸੀ। ਇਸ ਦੇ ਘਰ ਵਿਚ ਪ੍ਰਹਿਲਾਦ ਭਗਤ ਪੈਦਾ ਹੋਇਆ, ਜੋ ਵਿਸ਼ਨੂੰ ਦਾ ਉਪਾਸ਼ਕ ਬਣ ਗਿਆ। ਇਸ ਨੇ ਇਕ ਘੁਮਿਆਰੀ ਪਾਸੋਂ ਸੁਣਿਆ ਅਤੇ ਵੇਖਿਆ ਭੀ ਸੀ ਕਿ ਰਾਮ ਦਾ ਨਾਮ ਲੈ ਕੇ ਆਵੀ ਵਿਚੋਂ ਬਿੱਲੀ ਦੇ ਬੱਚੇ ਅੱਗ ਤੋਂ ਬਚ ਗਏ ਸਨ। ਇਸ ਨੇ ਸਕੂਲ ਵਿਚ ਜਾ ਕੇ ਸਾਰੇ ਮੁੰਡਿਆਂ ਨੂੰ ਦੱਸਿਆ ਕਿ ਅਸਲ ਪ੍ਰਭੂ ਹਰੀ ਹੈ, ਹਰਨਾਖਸ਼ ਨਹੀਂ। ਮਾਸਟਰ ਨੇ ਹਰਨਾਖਸ਼ ਨੂੰ ਜਾ ਦੱਸਿਆ ਕਿ ਪ੍ਰਹਿਲਾਦ ਨੇ ਸਾਰੀ ਖੇਡ ਵਿਗਾੜ ਦਿੱਤੀ ਹੈ, ਸਾਰੇ ਬੱਚੇ ਤੁਹਾਡਾ ਨਾਮ ਛੱਡ ਕੇ ਰਾਮ ਦਾ ਨਾਮ ਜਪਦੇ ਹਨ।

ਹਰਨਾਖਸ਼ ਨੇ ਆਪਣੇ ਪੁੱਤਰ ਨੂੰ ਪਿਆਰ ਨਾਲ ਸਮਝਾਇਆ ਬੁਝਾਇਆ ਭੀ ਤੇ ਧਮਕਾਇਆ ਭੀ, ਪਰ ਜਦੋਂ ਉਹ ਨਾ ਸਮਝਿਆ ਤਾਂ ਉਸ ਨੂੰ ਮਾਰਨ ਲਈ ਕਈ ਢੰਗ ਵਰਤੇ ਪਰ ਉਹ ਪ੍ਰਭੂ ਦੀ ਕਿਰਪਾ ਦੀ ਸਦਕਾ ਬਚ ਜਾਂਦਾ ਰਿਹਾ। ਅਖ਼ੀਰ ਨੂੰ ਤਪਦੇ ਥੰਮ੍ਹ ਨਾਲ ਲਾਉਣ ਹੀ ਵਾਲਾ ਸੀ ਅਤੇ ਕਹਿ ਰਿਹਾ ਸੀ : 'ਹੁਣ ਦੱਸ! ਤੇਰਾ ਰਾਖਾ ਕਿੱਥੇ ਹੈ?' ਪ੍ਰਹਿਲਾਦ ਨੇ ਕਿਹਾ : 'ਉਹ ਹਰ ਥਾਂ ਤੇ ਹੈ ਅਤੇ ਏਥੇ ਭੀ, ਏਸੇ ਥੰਮ੍ਹ ਵਿਚ ਹੈ।'

ਉਸ ਵੇਲੇ ਡੁੱਬਦੇ ਸੂਰਜ ਸਮੇਂ ਤਪਦੇ ਥੰਮ੍ਹ ਵਿਚੋਂ ਥੰਮ੍ਹ ਨੂੰ ਪਾੜ ਕੇ ਨਰਸਿੰਘ ਰੂਪ ਬਾਹਰ ਨਿਕਲਿਆ। ਉਸ ਨੇ ਆਉਂਦੇ ਸਾਰ ਹਰਨਾਖਸ਼ ਨੂੰ ਇਸ ਤਰ੍ਹਾਂ ਕਾਬੂ ਕਰ ਲਿਆ ਜਿਵੇਂ ਬਿੱਲੀ ਆਪਣੇ ਬਲੂੰਗੜੇ ਨੂੰ ਕਾਬੂ ਕਰ ਲੈਂਦੀ ਹੈ। ਦਹਿਲੀਜਾਂ ਵਿਚ ਬੈਠ ਕੇ ਅਤੇ ਹਰਨਾਖਸ਼ ਨੂੰ ਦੋਹਾਂ ਪੱਟਾਂ ਉੱਤੇ ਰੱਖ ਕੇ ਸਿਰ ਦਹਿਲੀਜਾਂ ਤੋਂ ਬਾਹਰ ਰੱਖ ਕੇ ਅਤੇ ਲੱਤਾਂ ਅੰਦਰ ਰੱਖ ਕੇ ਕਿਹਾ : 'ਆਪਣੇ ਵਰ ਪੂਰੇ ਕਰ ਲੈ, ਹੁਣ ਤੂੰ ਨਾ ਬਾਹਰ ਹੈਂ ਤੇ ਨਾ ਹੀ ਅੰਦਰ, ਹੁਣ ਨਾ ਦਿਨ ਹੈ ਨਾ ਰਾਤ, ਸਗੋਂ ਸੰਧਿਆ ਹੈ, ਨਾ ਕੋਈ ਜਾਨਵਰ ਹੈ, ਨਾ ਆਦਮੀ, ਮੇਰਾ ਸਰੀਰ ਨਰ ਅਤੇ ਸ਼ੇਰ ਦਾ ਹੈ। ਵੇਖ ਲੈ ਨਾ ਕੋਈ ਮੇਰੇ ਕੋਲ ਹਥਿਆਰ ਹੈ, ਇਹ ਸ਼ੇਰ ਦੇ ਪੰਜੇ ਅਤੇ ਨੌਂਦਰਾਂ ਹਨ।' ਇਹ ਕਹਿ ਕੇ ਨਰਸਿੰਘ ਨੇ ਪੇਟ ਪਾੜ ਕੇ ਹਰਨਾਖਸ਼ ਦੀਆਂ ਸਾਰੀਆਂ ਆਂਦਰਾਂ ਬਾਹਰ ਕੱਢ ਦਿੱਤੀਆਂ। ਜਿਹੜਾ ਹਰਨਾਖਸ਼ ਆਪਣੇ ਆਪ ਨੂੰ ਰੱਬ ਮੰਨਦਾ ਸੀ ਅਤੇ ਦੂਜਿਆਂ ਨੂੰ ਮਜਬੂਰ ਕਰਦਾ ਸੀ ਕਿ ਉਹ ਉਸ ਦਾ ਜਾਪ ਕਰਨ, ਉਹ ਕੁੱਤੇ ਦੀ ਮੌਤ ਮਰਿਆ।

**ਜਰਾ ਸੰਧ** : ਇਹ ਬਿਹਾਰ ਉੜੀਸਾ ਦਾ ਰਾਜਾ ਕੰਸ ਦਾ ਸੌਹਰਾ ਸੀ ਅਤੇ ਮਗਧ ਦੇਸ਼ ਦਾ ਰਾਜਾ ਸੀ। ਇਹ ਸ਼ਿਵ ਜੀ ਦਾ ਪੁਜਾਰੀ ਸੀ। ਇਸ ਨੇ ਅਨੇਕਾਂ ਰਾਜਿਆਂ ਨੂੰ ਜਿੱਤ ਕੇ ਆਪਣੀ ਕੈਦ ਵਿਚ ਪਾਇਆ ਹੋਇਆ ਸੀ। ਇਸ ਨੇ ਮਥਰਾ ਨੂੰ ਘੇਰ ਕੇ ਅਠਾਰਾਂ ਵਾਰ ਭਗਵਾਨ ਕ੍ਰਿਸ਼ਨ ਉਪਰ ਹਮਲਾ ਕੀਤਾ, ਪਰ ਹਾਰ ਜਾਂਦਾ ਰਿਹਾ। ਕ੍ਰਿਸ਼ਨ ਜੀ ਦੁਆਰਕਾ ਚਲੇ ਗਏ, ਅਰਜਨ ਅਤੇ ਭੀਮ ਸੈਨ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਜੀ ਇਸ ਦੀ ਰਾਜਧਾਨੀ ਵਿਚ ਗਏ। ਇਸ ਨੂੰ ਰਾਜ ਛੱਡਣ ਲਈ ਕਿਹਾ, ਪਰ ਇਸ ਨੇ ਇਨਕਾਰ ਕਰ ਦਿੱਤਾ। ਅਖ਼ੀਰ ਇਹ ਭੀਮ ਸੈਨ ਦੇ ਹੱਥੋਂ ਮਾਰਿਆ ਗਿਆ। (ਇਸ ਨੂੰ ਦੋ ਰਾਣੀਆਂ ਤੋਂ ਦੋ ਹਿੱਸਿਆਂ ਵਿਚ ਜੰਮਿਆ ਕਿਹਾ ਗਿਆ ਹੈ।)

**ਰਕਤ ਬੀਜ** : ਸੁੰਭ ਤੇ ਨਸੁੰਭ ਦਾ ਜਰਨੈਲ, ਇਸ ਦਾ ਦੁਰਗਾ ਨਾਲ ਜੰਗ ਹੋਇਆ, ਜ਼ਖ਼ਮੀ ਹੋਣ ਨਾਲ ਜਿਤਨੇ ਭੀ ਲਹੂ ਦੇ ਕਤਰੇ ਧਰਤੀ 'ਤੇ ਡਿਗਦੇ ਉਤਨੇ ਹੀ ਨਵੇਂ ਦੈਂਤ ਪੈਦਾ ਹੋ ਜਾਂਦੇ। ਦੁਰਗਾ ਨੇ ਆਪਣੇ ਮੱਥੇ ਵਿਚੋਂ ਇਕ ਕਾਲੀ ਦੇਵੀ ਕਾਲਕਾ ਕੱਢੀ, ਕਾਲਕਾ ਰਕਤ ਬੀਜ ਦੇ ਕਤਰੇ ਨਾਲੋ ਨਾਲ ਪੀਂਦੀ ਗਈ। ਆਖ਼ਰ ਦੁਰਗਾ ਨੇ ਇਸ ਨੂੰ ਮਾਰਿਆ।

**ਕਾਲਨੇਮ** : ਇਹ ਰਾਜਾ ਬਲ ਦਾ ਨਾਮੀ ਜੋਧਾ ਸੀ। ਇਹ ਇਕ ਰਾਵਣ ਦਾ ਆਦਮੀ ਸੀ। ਇਸ ਨੇ ਰਾਵਣ ਦੇ ਕਹਿਣ 'ਤੇ ਸੰਜੀਵਨੀ ਬੂਟੀ ਦੇ ਰਾਹ ਵਿਚ ਸੋਹਣੇ ਬਾਗ਼ ਤੇ ਮੰਦਰ ਬਣਾਏ ਤਾਂਕਿ ਹਨੂਮਾਨ ਦਾ ਮਨ ਭਰਮਾ ਕੇ ਰਾਹ ਵਿਚ ਰੱਖ ਲਿਆ ਜਾਵੇ ਅਤੇ ਉਹ ਸੰਜੀਵਨੀ ਬੂਟੀ ਲਿਜਾ ਕੇ ਲਛਮਣ ਨੂੰ ਸੁਰਜੀਤ ਨਾ ਕਰ ਸਕੇ। ਹਨੂਮਾਨ ਉਸ ਦਾ ਛਲ ਤਾੜ ਗਿਆ ਅਤੇ ਉਸ ਨੂੰ ਉਥੇ ਹੀ ਮਾਰ ਦਿੱਤਾ। ਵਿਸ਼ਨੂੰ ਨੇ ਇਸ ਦਾ ਤ੍ਰਿਸ਼ੂਲ ਨਾਲ ਸਿਰ ਕਟਿਆ ਸੀ।

**ਦੁਰਯੋਧਨ** : ਇਹ ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ ਸੀ। ਕ੍ਰਿਸ਼ਨ ਮਹਾਰਾਜ ਜੀ ਦੇ ਕਹਿਣ 'ਤੇ ਭੀ ਇਸ ਨੇ ਪਾਂਡਵਾਂ ਨੂੰ ਉਨ੍ਹਾਂ ਦੇ ਰਾਜ-ਭਾਗ ਦਾ ਹਿੱਸਾ ਨਾ ਦਿੱਤਾ, ਸਗੋਂ ਉਨ੍ਹਾਂ ਨੂੰ ਮਾਰਨ ਦਾ ਯਤਨ ਕਰਦਾ ਰਿਹਾ ਅਤੇ ਦੇਸ਼ ਨਿਕਾਲਾ ਦਿੱਤਾ। ਦੁਰਯੋਧਨ ਕਹਿੰਦਾ ਸੀ ਕਿ ਮੈਂ ਪਾਂਡਵਾਂ ਨੂੰ ਸੂਈ ਦੇ ਨੱਕੇ ਜਿਤਨੀ ਜ਼ਮੀਨ ਭੀ ਨਹੀਂ ਦੇਣੀ। ਇਸ ਨੂੰ ਆਪਣੇ ਤੇ ਆਪਣੀਆਂ ਫ਼ੌਜਾਂ ਅਤੇ ਜਰਨੈਲਾਂ ਉੱਤੇ ਬੜਾ ਹੀ ਮਾਣ ਸੀ, ਹੰਕਾਰ ਕਰਕੇ ਇਸ ਦਾ ਸਰਵਨਾਸ਼ ਹੋ ਗਿਆ।

**ਜਨਮੇਜਾ** : ਇਹ ਪ੍ਰੀਖਤ ਦਾ ਪੁਤ੍ਰ ਅਤੇ ਰਾਜਾ ਅਰਜਨ ਦਾ ਪੜਪੋਤਰਾ ਸੀ। ਇਹ ਇਕ ਪ੍ਰਸਿੱਧ ਰਾਜਾ ਸੀ। ਇਸ ਦੇ ਪਿਤਾ ਪ੍ਰੀਖਤ ਨੂੰ ਤੱਸ਼ਕ ਸੱਪ ਨੇ ਡੰਗ ਮਾਰ ਦਿੱਤਾ। ਜਨਮੇਜਾ ਸੱਪਾਂ ਦਾ ਵੈਰੀ ਬਣਿਆ। ਸਰਪਮੇਧ ਯੱਗ ਕਰਕੇ ਅਨੇਕਾਂ ਸੱਪ ਮਾਰੇ। ਬਿਆਸ ਇਸ ਦਾ ਗੁਰੂ ਸੀ। ਇਕ ਵਾਰ ਇਸ ਨੇ ਅਸ੍ਵਮੇਧ ਯੱਗ ਕੀਤਾ। ਇਸ ਦੀ ਇਸਤ੍ਰੀ ਬਹੁਤ ਹੀ ਪਤਲੇ ਕੱਪੜਿਆਂ ਵਿਚ

ਉਥੇ ਆਈ। ਭੋਜਨ ਖਾਣ ਆਏ ਅਠਾਰਾਂ ਗੋਤਾਂ ਦੇ ਬ੍ਰਾਹਮਣ ਵੇਖ ਕੇ ਹੱਸ ਪਏ। ਰਾਜੇ ਨੇ ਸਾਰੇ ਕਤਲ ਕਰਵਾ ਦਿੱਤੇ। ਬ੍ਰਹਮ-ਹੱਤਿਆ ਦੇ ਕਾਰਣ ਇਸ ਦੇ ਕੋੜ੍ਹ ਚਲ ਪਿਆ। ਮਹਾਂ-ਭਾਰਤ ਦੀ ਕਥਾ ਸੁਣੀ। ਕੋੜ੍ਹ ਹਟਦਾ ਗਿਆ। ਜਦੋਂ ਇਹ ਸੁਣਿਆ ਕਿ 'ਭੀਮ ਨੇ ਜਿਹੜੇ ਹਾਥੀ ਆਕਾਸ਼ ਵਿਚ ਸੁਟੇ ਸਨ, ਉਹ ਅੱਜ ਤੱਕ ਵਾਪਸ ਨਹੀਂ ਡਿਗੇ।' ਤਾਂ ਜਨਮੇਜੇ ਨੇ ਸ਼ੱਕ ਕੀਤਾ ਤੇ ਨੱਕ ਸੰਕੋਚਿਆ, ਜਿਸ ਕਰਕੇ ਨੱਕ ਵਿਚ ਕੋੜ੍ਹ ਰਹਿ ਗਿਆ।

**ਕੰਸੁ** : ਮਥਰਾ ਦੇ ਰਾਜਾ ਉਗ੍ਰਸੈਨ ਦਾ ਪੁੱਤ੍ਰ ਕ੍ਰਿਸ਼ਨ ਜੀ ਦਾ ਮਾਮਾ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਸੀ।

**ਕੇਸੁ** : ਇਕ ਰਾਖਸ਼, ਜਿਸ ਨੂੰ ਭੀ ਕ੍ਰਿਸ਼ਨ ਜੀ ਨੇ ਮਾਰਿਆ ਸੀ।

**ਚੰਡੂਰ** : ਇਕ ਰਾਖਸ਼ ਜੋ ਕ੍ਰਿਸ਼ਨ ਜੀ ਨੂੰ ਮਾਰਨ ਲਈ ਕੰਸ ਨੇ ਛੱਡਿਆ ਸੀ ਤੇ ਇਸ ਨੂੰ ਭੀ ਕ੍ਰਿਸ਼ਨ ਜੀ ਨੇ ਹੀ ਮਾਰਿਆ ਸੀ।

### *ਅਰਥ :*

**ਪ੍ਰ:** ਕਿਉਂ ਜੀ! ਕੋਈ ਐਸਾ ਮਨੁੱਖ ਦੱਸੋ, ਜਿਸ ਨੂੰ ਹੰਕਾਰ ਕਰਕੇ ਦੁੱਖ ਅਤੇ ਜੀਵਨ-ਭਰ ਪਛਤਾਉਣਾ ਪਿਆ ਹੋਵੇ?

**ਉ:** ਹੇ ਭਰਾਵੋ! ਹੰਕਾਰ ਕਰਕੇ ਪਸਚਾਤਾਪ ਕਰਨ ਵਾਲਾ ਕੋਈ ਇਕ-ਅੱਧ ਬੰਦਾ ਨਹੀਂ, ਸਗੋਂ ਬੀਤੇ ਜ਼ਮਾਨੇ ਵਿਚ ਅਨੇਕਾਂ ਅਜਿਹੇ ਮਨੁੱਖ ਹੋ ਗੁਜ਼ਰੇ ਹਨ, ਜੋ ਸਾਰੇ ਹੀ ਗਿਣੇ ਨਹੀਂ ਜਾ ਸਕਦੇ, ਪਰ ਉਹਨਾਂ ਵਿਚੋਂ ਤੁਹਾਨੂੰ ਨਮੂਨੇ ਮਾਤ੍ਰ ਬੰਦਿਆਂ ਦੇ ਨਾਮਾਂ ਤੋਂ ਜਾਣੂ ਕਰਵਾਉਂਦੇ ਹਾਂ, ਜੋ ਹੰਕਾਰ ਕਰਕੇ ਆਪਣਾ ਸਾਰਾ ਜੀਵਨ ਵਿਅਰਥ ਗੁਜ਼ਾਰ ਕੇ ਸੰਸਾਰ ਤੋਂ ਦੁਖੀ ਹੋ ਪਛਤਾਵਾ ਕਰਦੇ ਹੀ ਖ਼ਾਲੀ ਚਲੇ ਗਏ। ਉਹਨਾਂ ਵਿਚੋਂ ਪਹਿਲੋਂ ਆਦੀ ਜੀਵ ਬ੍ਰਹਮਾ ਜਿਸ ਨੂੰ ਸ੍ਰਿਸ਼ਟੀ ਦਾ ਕਰਤਾ ਮੰਨਿਆ ਗਿਆ ਹੈ, ਉਸ ਦੀ ਵਾਰਦਾਤ ਸਰਵਣ ਕਰਵਾਉਂਦੇ ਹਾਂ:

੧. ਹੇ ਸੱਜਣੋ! ਤੱਕੋ, ਬ੍ਰਹਮਾ ਨੇ ਹੰਕਾਰ ਕੀਤਾ ਕਿ 'ਮੈਂ ਇਤਨੀ ਵੱਡੀ ਤਾਕਤ ਵਾਲਾ ਜੋ ਕਿ ਸ੍ਰਿਸ਼ਟੀ ਦਾ ਪੈਦਾ ਕਰਨ ਵਾਲਾ ਹਾਂ, ਮੈਂ ਇਸ ਕਮਲ ਦੀ ਨਿੱਕੀ ਜਿਹੀ ਨਾਭੀ ਵਿਚੋਂ ਕਿਵੇਂ ਜੰਮ ਸਕਦਾ ਹਾਂ।' ਤੇ ਇਉਂ ਉਸ ਨੇ ਆਪਣੇ ਉਪਰ ਸਰਵ-ਸ਼ਕਤੀਮਾਨ ਪ੍ਰਭੂ ਨੂੰ ਨਾ ਸਿਆਣਿਆ, ਭਾਵ ਉਹ ਪਰਮਾਤਮਾ ਦੀ ਬੇਅੰਤਤਾ ਨੂੰ ਉੱਕਾ ਹੀ ਭੁੱਲ ਬੈਠਾ।

੨. ਪਰ ਹੇ ਭਰਾਵੋ! ਜਦੋਂ ਵੇਦਾਂ ਦੇ ਚੁਰਾਏ ਜਾਣ ਦੀ ਬਿਪਤਾ ਉਸ ਉੱਤੇ ਪਈ ਤਾਂ ਉਹ ਲੱਗਾ ਪਸਚਾਤਾਪ ਕਰਨ ਕਿ 'ਹੈਂ! ਮੈਂ ਆਪਣੇ ਆਪ ਨੂੰ ਵਿਅਰਥ ਹੀ ਇਤਨਾ ਵੱਡਾ ਸਮਝਦਾ ਰਿਹਾ।'

੩. ਇਸੇ ਹੀ ਬਿਪਤਾ ਦੇ ਸਮੇਂ, ਪਛਤਾਵਾ ਕਰਦੇ ਹੋਏ ਨੇ ਉਸ ਪਰਮੇਸ਼ਰ ਨੂੰ ਅਰਾਧਿਆ, ਤਾਂ ਪ੍ਰਭੂ ਨੇ ਉਸ ਦੀ ਸਹਾਇਤਾ ਕੀਤੀ, ਤਦ ਉਸ ਦੇ ਮਨ ਵਿਚ ਭਰੋਸਾ ਬੱਝਾ ਕਿ ਵੱਡਾ ਮੈਂ ਨਹੀਂ, ਸਭ ਤੋਂ ਵੱਡਾ ਤਾਂ ਉਹ ਪਰਮੇਸ਼ਰ ਹੈ।੧।

੪. ਇਸ ਲਈ ਹੇ ਸੱਜਣੋ! ਸੰਸਾਰ ਵਿਚ ਹੰਕਾਰ ਇਕ ਐਸੀ ਬੁਰੀ ਚੀਜ਼ ਹੈ। (ਬ੍ਰਹਮਾ ਵਰਗੇ ਆਪਣੇ ਆਪ ਨੂੰ ਵੱਡੇ ਅਖਵਾਉਣ ਵਾਲੇ ਭੀ ਜਦੋਂ ਹੰਕਾਰ ਦੇ ਢਹੇ ਚੜ੍ਹੇ ਤਾਂ ਉਨ੍ਹਾਂ ਬਲੀਆਂ ਦੀ ਭੀ ਅਕਲ ਉੱਤੇ ਪਰਦਾ ਪਾ ਦਿੱਤਾ, ਜਿਸ ਦਾ ਸਦਕਾ ਇਹ ਬਹੁਤ ਹੀ ਖ਼ੁਆਰ ਹੋਏ। ਪਰ ਇਹ ਹੰਕਾਰ ਸਾਰੇ ਜਗਤ ਵਿਚ ਹੀ ਫੈਲ ਰਿਹਾ ਹੈ)।

**ਪ੍ਰ:** ਗੁਰਦੇਵ ਜੀਉ! ਜੇ ਇਹ ਹੰਕਾਰ ਸਾਰੇ ਵਿਸ਼ਵ ਵਿਚ ਹੀ ਪਸਰਿਆ ਹੋਇਆ ਹੈ, ਤਾਂ ਕੀ ਇਸ ਤੋਂ ਵੀ ਕੋਈ ਬਚ ਨਹੀਂ ਸਕਦਾ?

**ਉ:** ੫. ਹੇ ਪਿਆਰਿਓ! ਉੱਕਾ ਹੀ ਨਿਰਾਸ਼ ਹੋਣ ਦੀ ਲੋੜ ਨਹੀਂ, ਕਿਉਂਕਿ ਜਿਸ ਭਾਗਾਂ ਵਾਲੇ ਮਨੁੱਖ ਨੂੰ ਉਪਕਾਰੀ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਤਾਂ ਗੁਰੂ ਮਿਹਰ ਕਰਕੇ ਉਸ ਦਾ ਹੰਕਾਰ ਦੂਰ ਕਰ ਦੇਂਦਾ ਹੈ।੧।ਰਹਾਉ।

**ਪ੍ਰ:** ਸਾਈਂ ਜੀਉ! ਕੋਈ ਹੋਰ ਉਦਾਹਰਣ ਦਿਉ, ਤਾਂਕਿ ਇਸ ਦੀ ਪ੍ਰਪੱਕਤਾ ਹੋ ਜਾਏ?

**ਉ:** ੬. ਹੇ ਪਿਆਰਿਓ! ਹੋਰ ਸੁਣੋ, ਬਲ ਰਾਜੇ ਨੂੰ ਆਪਣੀ ਮਾਇਆ ਦਾ ਬਹੁਤ ਹੰਕਾਰ ਸੀ।

੭. ਉਸ ਨੇ ਬੜੇ ਯਗ ਕੀਤੇ, ਪਰ ਯਗ ਤੇ ਦਾਨ ਦੇ ਹੰਕਾਰ ਵਿਚ ਉਹ ਬਹੁਤ ਭਾਰੇ ਅਫਰੇਵੇਂ ਵਿਚ ਆਫਰ ਗਿਆ। ਇੰਦਰ ਦਾ ਸਿੰਘਾਸਨ ਖੋਹਣ ਲਈ ਉਸ ਨੇ ਇਕੋਤ੍ਰ ਸੌ ਯਗ ਕੀਤੇ। ਜੇ ਇਸ ਦਾ ਅਖ਼ੀਰਲਾ ਯਗ ਸਿਰੇ ਚੜ੍ਹ ਜਾਂਦਾ ਤਾਂ ਇਹ ਇੰਦਰ ਦਾ ਰਾਜ ਸਿੰਘਾਸਣ ਖੋਹ ਲੈਂਦਾ। ਉਸ ਵੇਲੇ ਇੰਦ੍ਰ ਨੇ ਵਿਸ਼ਨੂੰ ਦੀ ਸਹਾਇਤਾ ਮੰਗੀ, ਤਾਂ ਵਿਸ਼ਨੂੰ ਬ੍ਰਾਹਮਣ ਦਾ ਰੂਪ ਧਾਰ ਕੇ ਦਾਨ ਮੰਗਣ ਆ ਗਿਆ। ਬਲ ਰਾਜੇ ਦੇ ਗੁਰੂ ਸ਼ੁਕਰ ਨੇ ਬਲ ਨੂੰ ਸਮਝਾਇਆ ਕਿ ਇਹ ਛਲ ਹੈ, ਇਸ ਵਿਚ ਨਾ ਫਸੀਂ।

੮. (ਪਰ ਮਾਇਆ ਦੇ ਮਾਣ ਵਿਚ ਆਪਣੇ) ਗੁਰੂ ਦੀ ਸਲਾਹ ਲੈਣ ਤੋਂ ਬਿਨਾਂ (ਉਸ ਨੇ ਬ੍ਰਾਹਮਣ ਰੂਪ ਧਾਰੀ ਵਿਸ਼ਨੂੰ ਨੂੰ ਦਾਨ ਦੇਣਾ ਮੰਨ ਲਿਆ ਤੇ) ਪਾਤਾਲ ਵਿਚ ਚਲਾ ਗਿਆ।੨।

**ਪ੍ਰ:** ਗੁਰੂ ਜੀ! ਕੋਈ ਹੋਰ ਵੀ ਮਿਸਾਲ ਹੈ?

**ਉ:** ੯. ਹਾਂ! ਹੈ, ਹੇ ਭਾਈ! ਇਸੇ ਤਰ੍ਹਾਂ ਰਾਜਾ ਹਰੀ ਚੰਦ ਦਾਨ ਕਰਦਾ ਸੀ ਤੇ ਦਾਨ ਦੇ ਬਦਲੇ ਜਗਤ ਤੋਂ ਸੋਭਾ ਲੈਂਦਾ ਸੀ, ਇਹ ਇਸੇ ਦਾਨ ਦੀ ਸੋਭਾ ਵਿਚ ਮਸਤ ਰਿਹਾ।

੧੦. ਪਰ ਹੇ ਭਾਈ! ਗੁਰੂ ਤੋਂ ਬਿਨਾਂ ਇਹ ਭੀ ਸਮਝ ਨਾ ਸਕਿਆ ਕਿ ਉਸ ਪਰਮੇਸ਼ਰ ਦਾ ਅੰਤ ਨਹੀਂ ਪੈ ਸਕਦਾ, ਕਿਉਂਕਿ ਉਸ ਪ੍ਰਭੂ ਦੀ ਸ੍ਰਿਸ਼ਟੀ ਵਿਚ ਤਾਂ ਬੇ-ਗਿਣਤ ਦਾਨੀ ਹਨ ਅਤੇ ਇਸ ਹੰਕਾਰ ਦੇ ਫਲ ਬਹੁਤ ਭੈੜੇ ਹਨ।

**ਪ੍ਰ:** ਗੁਰਦੇਵ ਜੀਉ! ਫਿਰ ਦੱਸੋ, ਇਹ ਜੀਵ ਐਹੋ ਜਿਹੇ ਭੈੜੇ ਹੰਕਾਰ ਤੋਂ ਬਚਦਾ ਕਿਉਂ ਨਹੀਂ?

**ਉ:** ੧੧. ਹੇ ਸੱਜਣੋ! ਅਸਲ ਗੱਲ ਤਾਂ ਇਹੋ ਹੈ ਕਿ ਇਸ ਜੀਵ ਦੇ ਆਪਣੇ ਵੱਸ ਕੁਝ ਭੀ ਨਹੀਂ। ਜੇ ਕਦੀ ਬ੍ਰਹਮ-ਦ੍ਰਿਸ਼ਟੀ

ਨਾਲ ਦੇਖਿਆ ਜਾਏ, ਤਾਂ ਪ੍ਰਭੂ ਆਪੇ ਹੀ ਜੀਵਾਂ ਨੂੰ ਭੁਲਾਉਂਦਾ ਹੈ ਤੇ ਆਪੇ ਹੀ ਉਹ ਸ੍ਰੇਸ਼ਟ ਮਤੀ ਬਖ਼ਸ਼ ਦੇਂਦਾ ਹੈ।੩।

ਪ੍ਰ: ਗੁਰੂ ਜੀ! ਕੋਈ ਹੋਰ ਉਦਾਹਰਣ ਦਿਉ?

ਉ:੧੨. ਹੇ ਭਰਾਵੋ! ਹੋਰ ਵੀ ਸੁਣ ਲਓ, ਦੈਂਤਾਂ ਦਾ ਰਾਜਾ ਹਰਨਾਖਸ਼ ਖੋਟੀ ਮਤ ਵਾਲਾ ਤੇ ਖੋਟੇ ਕੰਮ ਕਰਨ ਵਾਲਾ ਬੜਾ ਹੀ ਹੰਕਾਰੀ ਸੀ।

੧੩. ਪਰ ਹੇ ਭਾਈ! ਪ੍ਰਭੂ ਆਪ ਹੀ ਹੰਕਾਰੀਆਂ ਦਾ ਹੰਕਾਰ ਦੂਰ ਕਰਨ ਵਾਲਾ ਹੈ।

੧੪. ਉਸ ਨੇ ਭਗਤ ਪ੍ਰਹਿਲਾਦ ਉੱਤੇ ਕਿਰਪਾ ਕੀਤੀ ਤੇ ਉਸ ਦੇ ਪਿਤਾ ਹਰਨਾਖਸ਼ ਦਾ ਮਾਣ ਤੋੜਿਆ ਅਤੇ ਭਗਤ ਨੂੰ ਬਚਾ ਲਿਆ।੪।

ਪ੍ਰ: ਕੀ ਕੋਈ ਹੋਰ ਭੀ ਇਸ ਦੀ ਪੁਸ਼ਟੀ ਲਈ ਉਦਾਹਰਣ ਦੇ ਸਕਦੇ ਹੋ?

ਉ:੧੫. ਹਾਂ ਜ਼ਰੂਰ, ਸੁਣੋ, ਭਾਈ! ਆਪਣੇ (ਗੁਰੂ ਦੇ ਉਪਦੇਸ਼ ਤੋਂ) ਅਚੇਤ ਹੋ ਕੇ ਮੂਰਖ ਰਾਵਣ ਵੀ ਉਸ ਕਰਤੇ ਪਰਮੇਸ਼ਰ ਨੂੰ ਭੁੱਲ ਬੈਠਾ।

੧੬. ਇਸੇ ਲਈ ਤਾਂ ਉਸ ਦੀ ਰਾਜਧਾਨੀ ਲੰਕਾ ਉਸ ਦੇ ਸਿਰਾਂ ਸਮੇਤ ਲੁੱਟੀ ਗਈ।

੧੭. ਹੇ ਸੱਜਣੋ! ਇਹ ਰਾਵਣ ਭੀ ਸਤਿਗੁਰੂ ਦੇ ਪਿਆਰ ਤੋਂ ਸੱਖਣਾ ਰਹਿ ਕੇ ਹੰਕਾਰ ਵਿਚ ਗਿਆ-ਗਵਾਚਾ ਹੋ ਗਿਆ ਭਾਵ ਨਸ਼ਟ ਹੋ ਗਿਆ।੫।

ਪ੍ਰ: ਕਿਉਂ ਗੁਰਦੇਵ ਜੀਉ! ਕੋਈ ਹੋਰ ਭੀ ਮਿਸਾਲ ਦੇ ਸਕੋਗੇ?

ਉ:੧੮. ਹਾਂ! ਜ਼ਰੂਰ, ਹੇ ਪਿਆਰੇ! ਤਕ ਇਕ ਅਰਜਨ ਨਾਮੇ ਰਾਜਾ ਹਜ਼ਾਰਾਂ ਬਾਹਾਂ ਵਾਲਾ, ਮਧੂ ਕੈਟਭ ਨਾਮੇ ਰਾਖਸ਼, ਮਹਖਾਸੁਰ ਦੈਂਤ।

੧੯. ਫਿਰ ਹਰਨਾਖਸ਼ ਨੂੰ ਪਕੜ ਕੇ ਨੌਹਾਂ ਨਾਲ ਚੀਰ ਸੁਟਿਆ ਸੀ।

੨੦. ਇਹ ਸਾਰੇ ਦੇ ਸਾਰੇ ਦੈਂਤ ਮਾਰ ਸੁੱਟੇ, ਕਿਉਂਕਿ ਉਨ੍ਹਾਂ ਸਾਰਿਆਂ ਨੂੰ ਪਰਮੇਸ਼ਰ ਦੀ ਭਗਤੀ ਦਾ ਅਭਿਆਸ ਨਹੀਂ ਸੀ, ਭਾਵ ਉਹ ਪ੍ਰਭੂ ਭਗਤੀ ਤੋਂ ਸੱਖਣੇ ਸਨ।੬।

੨੧. ਫਿਰ ਇਸੇ ਤਰ੍ਹਾਂ ਹੋਰ ਵੀ ਸੁਣੋ! ਜਰਾ ਸੰਧ, ਕਾਲਯਵਨ, ਮਾਰ ਦਿੱਤੇ।

੨੨. ਰਕਤ ਬੀਜ ਤੇ ਕਾਲ ਨੇਮ ਵੀ ਮਾਰ ਦਿੱਤੇ।

੨੩. ਇਸ ਤਰ੍ਹਾਂ ਪ੍ਰਭੂ ਨੇ ਦੈਂਤਾਂ ਨੂੰ ਮਾਰ ਕੇ ਸੰਤ ਜਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਕੀਤਾ।੭।

੨੪. ਹੇ ਪਿਆਰੇ! ਇਹ ਸਾਰੀ ਹੀ ਖੇਡ ਦਾ ਮਾਲਕ ਪਰਮੇਸ਼ਰ ਆਪੇ ਹੀ ਗੁਰੂ ਰੂਪ ਹੋ ਕੇ ਆਪਣੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਵੀਚਾਰ ਕਰਦਾ ਹੈ।

੨੫. ਅਤੇ ਉਹ ਆਪ ਹੀ ਦੈਂਤਾਂ ਨੂੰ ਮਾਇਆ ਦੇ ਮੋਹ ਵਿਚ ਉਲਝਾ ਕੇ ਮਾਰਦਾ ਹੈ।

੨੬. ਤੇ ਸੱਚੀ ਭਗਤੀ ਵਿਚ ਹੋਣ ਕਰਕੇ ਉਹ ਆਪ ਹੀ ਆਪਣੇ ਗੁਰਮੁਖ ਭਗਤ ਜਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਉਂਦਾ ਹੈ।੮।

ਪ੍ਰ: ਸਾਈਂ ਜੀ! ਕੀ ਅਜਿਹਾ ਹੰਕਾਰੀ ਕੋਈ ਹੋਰ ਭੀ ਹੋ ਗੁਜ਼ਰਿਆ ਹੈ?

ਉ:੨੭. ਹਾਂ! ਜ਼ਰੂਰ, ਲਓ ਸੁਣੋ! ਦੁਰਯੋਧਨ ਵੀ ਹੰਕਾਰ ਮਤੀ ਵਿਚ ਮਸਤ ਹੋਇਆ ਸੰਸਾਰ-ਸਮੁੰਦਰ ਵਿਚ ਡੁੱਬ ਗਿਆ, ਭਾਵ ਉਹ ਵੀ ਤਬਾਹ ਹੋ ਗਿਆ। ਉਸ ਨੇ ਆਪਣੀ ਵੱਡੀ ਕੁਲ ਦੀ ਪਤ ਨੂੰ ਬਰਬਾਦ ਕਰ ਦਿੱਤਾ।

੨੮. ਇਸ ਨੇ ਇਸ ਗੱਲ ਨੂੰ ਜਾਣਿਆ ਹੀ ਨਹੀਂ ਕਿ ਕਰਤਾਰ ਤਾਂ ਉਹੋ ਪਰਮੇਸ਼ਰ ਹੈ।

੨੯. ਜੋ ਉਸ ਪਰਮੇਸ਼ਰ ਦੇ ਸੇਵਕ ਨੂੰ ਦੁੱਖ ਦੇਂਦਾ ਹੈ, ਉਹ ਦੁੱਖ ਵਿਚ ਪਚਦਾ ਤੇ ਸਦਾ ਹੀ ਦੁਖੀ ਹੁੰਦਾ ਹੈ।੯।

੩੦. ਹੇ ਸੱਜਣੋ! ਹੋਰ ਸੁਣੋ, ਜਨਮੇਜੇ ਰਾਜੇ ਨੇ ਆਪਣੇ ਗੁਰੂ ਦੇ ਉਪਦੇਸ਼ ਨੂੰ ਯਾਦ ਨਾ ਰੱਖਿਆ।

੩੧. ਉਹ ਸੁਖ ਕਿਵੇਂ ਪਾ ਸਕਦਾ ਸੀ, ਜਦ ਕਿ ਉਹ ਭਰਮ ਵਿਚ ਹੀ ਭੁਲ ਬੈਠਾ।

੩੨. ਦੇਖੋ ਭਾਈਓ! ਉਸਨੇ ਇਕ ਤਿਲ ਮਾਤ੍ਰ ਭੁੱਲ ਕੀਤੀ, ਪਰ ਜਦੋਂ ਦੁਖ ਲਗੇ ਤਾਂ ਫਿਰ ਪਸਚਾਤਾਪ ਕਰਨ ਲਗਾ।੧੦।

੩੩. ਹੇ ਭਾਈਓ! ਇਥੇ ਹੀ ਬਸ ਨਹੀਂ, ਵੇਖੋ ਕੰਸ, ਕੇਸੀ ਤੇ ਚੰਡੂਰ, ਇਹ ਬੜੇ-ਬੜੇ ਸੂਰਮੇ ਸਨ, ਇਨ੍ਹਾਂ ਪਹਿਲਵਾਨਾਂ ਜਿਹਾ ਕੋਈ ਭੀ ਬਲਵਾਨ ਨਹੀਂ ਸੀ।

੩੪. ਪਰ ਜਦੋਂ ਇਨ੍ਹਾਂ ਭੀ ਰਾਮ ਨੂੰ ਨਾ ਪਛਾਣਿਆ, ਤਾਂ ਇਹ ਆਪਣੀ ਪਤ ਗਵਾ ਬੈਠੇ।

੩੫. ਇਸ ਲਈ ਹੇ ਭਰਾਵੋ! ਯਕੀਨ ਕਰ ਲਓ ਕਿ ਉਸ ਜਗਤ ਦੇ ਮਾਲਕ ਪ੍ਰਭੂ ਤੋਂ ਬਿਨਾਂ ਕਿਸੇ ਨੂੰ ਕੋਈ ਭੀ ਬਚਾਅ ਨਹੀਂ ਸਕਦਾ।੧੧।

ਪ੍ਰ: ਗੁਰਦੇਵ ਜੀਉ! ਕਿਰਪਾ ਕਰਕੇ ਕੋਈ ਯਤਨ ਦੱਸੋ, ਜਿਸ ਦੁਆਰਾ ਇਹ ਹੰਕਾਰ ਮਿਟ ਸਕੇ?

ਉ:੩੬. ਹੇ ਮਿੱਤਰੋ! ਇਹ ਹੰਕਾਰ ਬੜਾ ਬਲਵਾਨ ਸੂਰਮਾ ਹੈ, ਇਸ ਨੂੰ ਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਅੰਦਰੋਂ ਮਿਟਾਇਆ ਨਹੀਂ ਜਾ ਸਕਦਾ।

੩੭. ਪਰ ਹਾਂ, ਜੋ ਮਨੁੱਖ ਗੁਰੂ ਦੀ ਸਿਖਿਆ ਧਾਰਨ ਕਰਦਾ ਹੈ, ਉਸ ਨੂੰ ਧਰਮ, ਧੀਰਜ ਤੇ ਹਰੀ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ, ਜਿਸ ਦਾ ਸਦਕਾ ਉਸ ਦੇ ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ।

੩੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਦੋਂ ਗੁਰੂ ਤੋਂ ਨਾਮ ਮਿਲ ਜਾਂਦਾ ਹੈ ਅਤੇ ਨਾਲ ਹੀ ਪਰਮੇਸ਼ਰ ਦੀ ਸਿਫ਼ਤਿ-ਸ਼ਲਾਘਾ ਪ੍ਰਾਪਤ ਹੋ ਜਾਂਦੀ ਹੈ ਤਾਂ ਫਿਰ ਉਹ ਮਨੁੱਖ ਨਿਰ-ਹੰਕਾਰ ਹੋ, ਸਦਾ ਸੁਖ ਪ੍ਰਾਪਤ ਕਰ ਲੈਂਦਾ ਹੈ।

***ਭਾਵਾਰਥ :*** ਇਸ ਮਹਾਂਵਾਕ ਅੰਦਰ ਹਜ਼ੂਰ ਨੇ ਹੰਕਾਰ ਤੋਂ ਬੁਰੇ ਨਤੀਜਿਆਂ ਦੇ ਵਾਕਿਆਤ ਦੱਸ ਕੇ ਹਰ ਜੀਵ ਨੂੰ ਹੰਕਾਰ ਦਾ ਤਿਆਗ ਕਰਨ ਲਈ ਉਪਦੇਸ਼ ਦਿੱਤਾ ਹੈ ਅਤੇ ਇਹ ਭੀ

ਹਦਾਇਤ ਕੀਤੀ ਹੈ ਕਿ ਇਸ ਹੰਕਾਰ ਦੇ ਦੂਰ ਕਰਨ ਦਾ ਇਲਾਜ ਭੀ ਗੁਰੂ ਪਾਸ ਹੀ ਹੈ। ਕਿਉਂਕਿ ਗੁਰੂ ਧਰਮ ਦਾ ਜੀਵਨ ਸਿਖਾਉਂਦਾ ਹੈ, ਹਰੀ ਦਾ ਨਾਮ ਦੇਂਦਾ ਹੈ ਅਤੇ ਭਜਨ ਬੰਦਗੀ ਦੀ ਸਹਾਇਕ ਧੀਰਜਤਾ ਦੀ ਦਾਤ ਬਖ਼ਸ਼ਦਾ ਹੈ। ਨਾਲ ਹੀ ਹਰੀ ਕੀਰਤਨ ਅਤੇ ਪ੍ਰਭੂ ਦੇ ਗੁਣ ਗਾਇਨ ਕਰਨ ਦੀ ਦਾਤ ਬਖ਼ਸ਼ਸ਼ ਕਰਦਾ ਹੈ, ਜਿਸ ਦਾ ਸਦਕਾ ਮਨੁੱਖ ਦੇ ਅੰਦਰ ਹੰਕਾਰੀ ਜੀਵਨ ਸੁਭਾਵਕ ਹੀ ਨਵਿਰਤ ਹੋ ਜਾਂਦਾ ਹੈ।

**ਗਉੜੀ ਮਹਲਾ ੧ ॥**

**੧. ਚੋਆ ਚੰਦਨੁ ਅੰਕਿ ਚੜਾਵਉ ॥**
**੨. ਪਾਟ ਪਟੰਬਰ ਪਹਿਰਿ ਹਢਾਵਉ ॥**
**੩. ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥੧॥**
**੪. ਕਿਆ ਪਹਿਰਉ ਕਿਆ ਓਢਿ ਦਿਖਾਵਉ ॥**
**੫. ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ ਰਹਾਉ ॥**
**੬. ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥**
**੭. ਲਾਲ ਨਿਹਾਲੀ ਫੂਲ ਗੁਲਾਲਾ ॥**
**੮. ਬਿਨੁ ਜਗਦੀਸ ਕਹਾ ਸੁਖੁ ਭਾਲਾ ॥੨॥**
**੯. ਨੈਨ ਸਲੋਨੀ ਸੁੰਦਰ ਨਾਰੀ ॥**
**੧੦. ਖੋੜ ਸੀਗਾਰ ਕਰੈ ਅਤਿ ਪਿਆਰੀ ॥**
**੧੧. ਬਿਨੁ ਜਗਦੀਸ ਭਜੇ ਨਿਤ ਖੁਆਰੀ ॥੩॥**
**੧੨. ਦਰ ਘਰ ਮਹਲਾ ਸੇਜ ਸੁਖਾਲੀ ॥**
**੧੩. ਅਹਿਨਿਸਿ ਫੂਲ ਬਿਛਾਵੈ ਮਾਲੀ ॥**
**੧੪. ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥੪॥**
**੧੫. ਹੈਵਰ ਗੈਵਰ ਨੇਜੇ ਵਾਜੇ ॥**
**੧੬. ਲਸਕਰ ਨੇਬ ਖਵਾਸੀ ਪਾਜੇ ॥**
**੧੭. ਬਿਨੁ ਜਗਦੀਸ ਝੂਠੇ ਦਿਵਾਜੇ ॥੫॥**
**੧੮. ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥**
**੧੯. ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥**
**੨੦. ਬਿਨੁ ਜਗਦੀਸ ਕਹਾ ਸਚੁ ਪਾਵਉ ॥੬॥**
**੨੧. ਖਾਨੁ ਮਲੂਕੁ ਕਹਾਵਉ ਰਾਜਾ ॥**
**੨੨. ਅਬੇ ਤਬੇ ਕੂੜੇ ਹੈ ਪਾਜਾ ॥**
**੨੩. ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥**
**੨੪. ਹਉਮੈ ਮਮਤਾ ਗੁਰ ਸਬਦਿ ਵਿਸਾਰੀ ॥**
**੨੫. ਗੁਰਮਤਿ ਜਾਨਿਆ ਰਿਦੈ ਮੁਰਾਰੀ ॥**
**੨੬. ਪ੍ਰਣਵਤਿ ਨਾਨਕ ਸਰਣਿ ਤੁਮਾਰੀ ॥੮॥੧੦॥**

***ਪਦ ਅਰਥ :*** ਚੋਆ—ਅਤਰ। ਅੰਕਿ—ਸਰੀਰ ਉੱਤੇ। ਚੜਾਵਉ—ਜੇ ਮੈਂ ਲਾ ਲਵਾਂ। ਪਾਟ—ਕੱਪੜਾ, ਵਧੀਆ ਕੱਪੜਿਆਂ ਤੋਂ ਮੁਰਾਦ ਹੈ। ਪਟੰਬਰ—ਪਟ ਦੇ ਅੰਬਰ, ਕੱਪੜੇ। ਪਹਿਰਿ—ਪਹਿਨ ਕੇ। ਪਾਵਉ—ਪਾਵਉਂ, ਮੈਂ ਪਾ ਸਕਦਾ ਹਾਂ। ਕਿਆ ਪਹਿਰਉ—ਵਧੀਆ ਕੱਪੜੇ ਪਹਿਰਨ ਦਾ ਕੀ ਲਾਭ। ਓਢਿ—ਪਹਿਨਕੇ। ਜਗਦੀਸ—[ਜਗਤ—ਈਸ਼] ਜਗਤ ਦਾ ਮਾਲਕ, ਅਕਾਲ ਪੁਰਖ। ਕਾਨੀ—ਕੰਨਾਂ ਵਿਚ। ਲਾਲ ਨਿਹਾਲੀ—ਲਾਲ ਰੰਗ ਦੀ ਤੁਲਾਈ। ਫੂਲ ਗੁਲਾਲਾ—ਗੁਲ ਲਾਲਾ (ਦੇ) ਫੁੱਲ। ਨੈਨ—ਅੱਖਾਂ। ਸਲੋਨੀ—ਸੋਹਣੇ ਲੋਇਣਾਂ ਵਾਲੀ, ਸੋਹਣੀਆਂ ਅੱਖਾਂ ਵਾਲੀ। ਖੋੜ—ਸੋਲਾਂ। ਬਿਨੁ ਭਜੇ—ਸਿਮਰਨ ਤੋਂ ਬਿਨਾਂ। ਮਹਲਾ—ਮਾੜੀਆਂ। ਸੁਖਾਲੀ—ਸੁਖ ਦੇਣ ਵਾਲੀ। ਦੁਖਾਲੀ—ਦੁੱਖਾਂ ਦਾ ਘਰ। ਨੇਬ—ਨਾਇਬ, ਮਦਦਗਾਰ, ਮੁਰਾਦ ਚੋਬਦਾਰ ਤੋਂ ਹੈ। ਖਵਾਸੀ—ਸ਼ਾਹੀ ਨੌਕਰ। ਪਾਜੇ—ਪਾਜ, ਵਿਖਾਵਾ, ਦਿਖਾਵੇ-ਵਿਖਾਵੇ। ਸਿਧੁ—ਕਰਾਮਾਤੀ ਜੋਗੀ। ਕਹਾਵਉ—ਕਹਾਵਉਂ, ਜੇ ਮੈਂ ਅਖਵਾਵਾਂ। ਰਿਧਿ ਸਿਧਿ—ਕਰਾਮਾਤੀ ਤਾਕਤਾਂ। ਕੁਲਹ—ਟੋਪੀ। ਖਾਨ—ਤੁਰਕੀ ਜਾਂ ਪਠਾਣੀ ਸਰਦਾਰ ਖ਼ਾਨ ਕਹਾਉਂਦੇ ਸਨ, ਸਰਦਾਰ। ਮਲੂਕ—ਬਾਦਸ਼ਾਹ। ਅਬੇ ਤਬੇ—ਨੌਕਰਾਂ ਨੂੰ ਝਿੜਕਾਂ, ਭਾਵ ਹਕੂਮਤ ਕਰਨੀ। ਕੂੜੇ—ਝੂਠੇ, ਨਾਸਵੰਤ। ਕਾਜਾ—ਜੀਵਨ ਮਨੋਰਥ। ਮਮਤਾ—ਮਲਕੀਅਤ ਦੀ ਤਾਂਘ। ਸਬਦਿ—ਸ਼ਬਦ ਦੀ ਰਾਹੀਂ। ਗੁਰਮਤਿ—ਗੁਰੂ ਦੀ ਸਿਖਿਆ ਨਾਲ। ਮੁਰਾਰੀ—ਪਰਮਾਤਮਾ [ਮੁਰ—ਅਰਿ]। ਪ੍ਰਣਵਤਿ—ਬੇਨਤੀ ਪੂਰਵਕ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀਉ! ਜੇ ਤੁਹਾਨੂੰ ਅਤਰ ਅਤੇ ਚੰਦਨ ਸਰੀਰ ਉਪਰ ਲਾਉਣ ਲਈ ਦਿੱਤਾ ਜਾਵੇ ਅਤੇ ਰੇਸ਼ਮੀ ਕੱਪੜੇ ਪਹਿਨਣ ਲਈ ਦਿੱਤੇ ਜਾਣ ਤਾਂ ਦੱਸੋ ਜੀ! ਤੁਸੀਂ ਆਪ ਨੂੰ ਕਿਤਨਾ-ਕੁ ਸੁਖੀ ਵੇਖੋਗੇ?

ਉ: ੧. ਹੇ ਭਰਾਵੋ! ਜੇ ਮੈਂ ਅਗਰ ਦਾ ਚੁਆਇਆ ਹੋਇਆ ਤੇਲ ਅਤੇ ਚੰਦਨ ਵੀ ਸਰੀਰ ਨੂੰ ਲਾ ਲਵਾਂ।

੨. (ਅਤੇ) ਵਧੀਆ ਸੂਤੀ ਕੱਪੜੇ ਤੇ ਰੇਸ਼ਮੀ ਕੱਪੜੇ ਪਹਿਨਾਂ ਤੇ ਹੰਢਾਵਾਂ।

੩. ਪਰ ਇਹ ਦੱਸੋ! ਹਰੀ ਪਰਮੇਸ਼ਰ ਦਾ ਨਾਮ ਸਿਮਰਨ ਤੋਂ ਬਿਨਾਂ ਮੈਂ ਅਬਿਨਾਸੀ ਸੁਖ ਕਿਥੋਂ ਪਾਵਾਂਗਾ। ਭਾਵ ਜੇ ਮੈਂ ਹਰੀ ਦੇ ਨਾਮ ਤੋਂ ਸੱਖਣਾ ਹੋਵਾਂਗਾ ਤਾਂ ਮੈਨੂੰ ਕਿਤੋਂ ਭੀ ਸੁਖ ਨਹੀਂ ਮਿਲ ਸਕੇਗਾ।੧।

ਪ੍ਰ: ਸਾਈਂ ਜੀ! ਸਰੀਰ ਉਪਰ ਸੋਹਣੀ ਪੁਸ਼ਾਕ ਪਹਿਰਨ ਨਾਲ ਮਨ ਦੀ ਖ਼ੁਸ਼ੀ ਤਾਂ ਜ਼ਰੂਰ ਹੁੰਦੀ ਹੈ?

ਉ: ੪. ਹੇ ਸੱਜਣੋ! ਤੁਸੀਂ ਦੱਸੋ, ਮੈਂ ਆਪਣੇ ਮਨ ਦੀ ਖ਼ੁਸ਼ੀ ਲਈ ਕੀ ਪਹਿਨਾਂ ਅਤੇ ਦੁਨੀਆਂ ਨੂੰ ਚੰਗਾ ਲੱਗਣ ਲਈ ਮੈਂ ਵਧੀਆ-ਵਧੀਆ ਪੁਸ਼ਾਕੇ ਪਾ ਕੇ ਵਿਖਾਵਾਂ, ਭਾਵ ਇਹ ਵਿਖਾਵਾ ਕਿਸੇ ਭੀ ਕੰਮ ਨਹੀਂ।

੫. ਤੁਸੀਂ ਦੱਸੋ ਕਿ ਵਾਹਿਗੁਰੂ ਦੇ ਚਰਨਾਂ ਵਿਚ ਜੁੜੇ ਤੋਂ ਬਿਨਾਂ, ਮੈਂ ਸੁਖ ਕਿਥੋਂ ਪ੍ਰਾਪਤ ਕਰਾਂ। ਭਾਵ ਹੋਰ ਕਿਤੋਂ ਭੀ ਸੁਖ ਦੀ ਪ੍ਰਾਪਤੀ ਨਹੀਂ ਹੋ ਸਕੇਗੀ।੧।ਰਹਾਉ।

੬. ਹੇ ਭਰਾਵੋ! ਜੇ ਕਰ ਮੈਂ ਆਪਣੇ ਕੰਨਾਂ ਵਿਚ (ਕੁੰਡਲ) ਵਾਲੇ ਵੀ ਪਾ ਲਵਾਂ ਅਤੇ ਗਲੇ ਵਿਚ ਮੋਤੀਆਂ ਦੀ ਮਾਲਾ ਭੀ ਪਹਿਰ ਲਵਾਂ।

੭. (ਅਤੇ) ਮੇਰੇ ਹੇਠ ਵਿਛੀ ਲਾਲ ਰੰਗ ਦੀ ਤੁਲਾਈ ਉੱਤੇ ਲਾਲ ਗੁਲਾਬ ਦੇ ਫੁੱਲ ਭੀ ਵਿਛੇ ਹੋਣ।

੮. ਤਾਂ ਭੀ ਤੁਸੀਂ ਦੱਸੋ ਜੇ ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਤਾਂ ਮੈਂ ਸੁਖ ਕਿਥੋਂ ਲੱਭਾਂ? ਭਾਵ ਸਿਮਰਨ ਤੋਂ ਸੱਖਣੇ ਨੂੰ ਸੁਖ ਕਿਤੇ ਭੀ ਨਹੀਂ ਮਿਲ ਸਕੇਗਾ।੨।

੯. ਹੇ ਸੱਜਣੋ! ਇਥੇ ਹੀ ਬਸ ਨਹੀਂ, ਜੇ ਕਦੀ ਸੋਹਣੀਆਂ ਅੱਖਾਂ ਵਾਲੀ ਇਸਤਰੀ ਸੁੰਦਰ ਹੋਵੇ।

੧੦. (ਅਤੇ) ਉਹ ਸੋਲਾਂ ਸ਼ਿੰਗਾਰ[1] ਭੀ ਕਰਦੀ ਹੋਵੇ ਅਤੇ ਉਹ ਮੈਨੂੰ ਭੀ ਅਤਯੰਤ ਪਿਆਰ ਕਰਨ ਵਾਲੀ ਲੱਗਦੀ ਹੋਵੇ।

੧੧. ਹੇ ਪਿਆਰਿਓ! ਮੇਰਾ ਤਾਂ ਇਹੋ ਪੱਕਾ ਯਕੀਨ ਹੈ ਕਿ ਜਗਤ ਦੇ ਮਾਲਕ ਪ੍ਰਭੂ ਦਾ ਸਿਮਰਨ ਕੀਤੇ ਬਿਨਾਂ, ਭੋਗਾਂ ਨਾਲ ਮਨੁੱਖ ਦੇ ਪੱਲੇ ਸਦਾ ਖੁਆਰੀ ਹੀ ਪੈਂਦੀ ਹੈ।੩।

੧੨. ਫਿਰ ਹੋਰ ਸੁਣੋ! ਜੇ ਮੇਰੇ ਪਾਸ ਵਸਣ ਲਈ ਸੋਹਣੇ ਮਹਿਲ ਮਾੜੀਆਂ ਹੋਣ ਅਤੇ ਉਨ੍ਹਾਂ ਦੇ ਸੁੰਦਰ ਦਰਵਾਜ਼ੇ ਹੋਣ ਅਤੇ ਸੁਖ ਦੇਣ ਵਾਲਾ ਮੇਰਾ ਪਲੰਘ ਹੋਵੇ। ਅਤੇ:

੧੩. ਉਸ ਸੁਖਦਾਈ ਪਲੰਘ ਉੱਤੇ ਮਾਲੀ ਦਿਨੇ ਰਾਤ ਫੁੱਲ ਵਿਛਾਉਂਦਾ ਰਵੇ।

੧੪. ਹੇ ਭਰਾਵੋ! ਮੈਨੂੰ ਤਾਂ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ ਫਿਰ ਭੀ ਪਰਮੇਸ਼ਰ ਦਾ ਨਾਮ ਸਿਮਰੇ ਬਿਨਾਂ, ਇਨ੍ਹਾਂ ਭੋਗਾਂ ਨਾਲ ਮਨੁੱਖ ਦਾ ਸਰੀਰ ਦੁੱਖਾਂ ਦਾ ਹੀ ਘਰ ਬਣਿਆਂ ਰਹਿੰਦਾ ਹੈ।੪।

੧੫. ਹੇ ਮਿੱਤਰੋ! ਇਸ ਤੋਂ ਅੱਗੇ ਹੋਰ ਤੱਕੋ, ਜੇ ਕਦੀ ਮੇਰੇ ਪਾਸ ਚੰਗੇ ਹਾਥੀ ਘੋੜੇ ਹੋਣ, ਨੇਜੇ ਹੋਣ, ਵਾਜੇ (ਫ਼ੌਜੀ-ਵਾਜੇ ਵੱਜਦੇ ਹੋਣ)।

੧੬. ਫ਼ੌਜਾਂ ਹੋਣ, ਨਾਇਬ ਤੇ ਸ਼ਾਹੀ ਨੌਕਰ ਵੀ ਹੋਣ, ਇਹ ਸਾਰਾ ਹੀ ਵਿਖਾਵਾ ਹੋਵੇ।

੧੭. ਪਰ ਮੈਂ ਤਾਂ ਉਸ ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨਾਂ ਇਹ ਸਭ ਕੁਝ ਨੂੰ ਝੂਠੇ ਹੀ ਵਿਖਾਵੇ ਸਮਝਦਾ ਹਾਂ।

੧੮. ਇਥੇ ਹੀ ਬਸ ਨਹੀਂ! ਜੇ ਮੈਂ ਆਪਣੇ ਆਪ ਨੂੰ ਲੋਕਾਂ ਵਿਚ ਕਰਮਾਤੀ ਸਿਧ ਮਸ਼ਹੂਰ ਕਰ ਲਵਾਂ ਅਤੇ ਜਦੋਂ ਭੀ ਚਾਹਾਂ ਇਨ੍ਹਾਂ ਰਿੱਧੀਆਂ ਸਿੱਧੀਆਂ ਤਾਕਤਾਂ ਨੂੰ ਹੁਕਮ ਦੇ ਕੇ ਆਪਣੇ ਕੋਲ ਬੁਲਾ ਲਵਾਂ।

੧੯. ਮੈਂ ਆਪਣੇ ਸਿਰ ਉੱਤੇ ਕੁੱਲਾ ਜਾਂ ਤਾਜ ਵੀ ਪਹਿਰ ਲਵਾਂ ਅਤੇ ਆਪਣੇ ਉੱਪਰ ਛਤਰ ਝੁਲਾਵਾਂ।

੨੦. ਹੇ ਸੱਜਣੋ! ਫਿਰ ਭੀ ਤੁਸੀਂ ਆਪ ਹੀ ਦੱਸੋ ਕਿ ਉਸ ਜਗਤ ਦੇ ਮਾਲਕ ਪ੍ਰਭੂ ਦੇ ਸਿਮਰਨ ਤੋਂ ਬਿਨਾਂ, ਮੈਂ ਸੱਚ ਕਿਥੋਂ ਪ੍ਰਾਪਤ ਕਰ ਲਵਾਂਗਾ। ਭਾਵ ਇਸ ਤਰ੍ਹਾਂ ਮੈਨੂੰ ਸੱਚ ਨਹੀਂ ਹਾਸਲ ਹੋ ਸਕੇਗਾ।੬।

੨੧. ਹੇ ਭਰਾਵੋ! ਇਸ ਤੋਂ ਅੱਗੇ ਹੋਰ ਵੀ ਸੁਣ ਲਓ, ਦੁਨੀਆਂ ਭਰ ਵਿਚ ਜੇ ਮੈਂ ਆਪਣੇ ਆਪ ਨੂੰ ਖ਼ਾਨ, ਪਾਤਸ਼ਾਹ ਕਹਾ ਲਵਾਂ।

੨੨. (ਅਤੇ) ਸਭਨਾਂ ਨੌਕਰ ਚਾਕਰਾਂ ਉੱਤੇ (ਉਨ੍ਹਾਂ ਨੂੰ ਝਿੜਕਦਾ ਹੋਇਆ ਸਾਰਿਆਂ ਉੱਤੇ) ਹੁਕਮ ਟੋਰ ਲਵਾਂ, ਪਰ ਹੇ ਪਿਆਰਿਓ! ਇਹ ਤਾਕਤ ਦਾ ਸਾਰਾ ਹੀ ਪਸਾਰਾ ਝੂਠਾ (ਵਿਖਾਵਾ) ਹੋਵੇਗਾ।

੨੩. ਇਸ ਲਈ ਮੇਰਾ ਪੂਰਨ ਵਿਸ਼ਵਾਸ ਹੈ ਕਿ ਗੁਰੂ ਦੇ ਸ਼ਬਦ ਦਾ ਆਸਰਾ ਲੈਣ ਤੋਂ ਬਿਨਾਂ, ਇਸ ਮਨੁੱਖਾ ਜੀਵਨ ਦਾ ਸਹੀ ਪ੍ਰਯੋਜਨ ਸਿਰੇ ਹੀ ਨਹੀਂ ਚੜ੍ਹ ਸਕੇਗਾ।੭।

**ਪ੍ਰ:** ਕਿਉਂ ਗੁਰਦੇਵ ਜੀਉ! ਇਹ ਹਉਮੈ ਅਤੇ ਮਮਤਾ ਦੋਵੇਂ ਬਹੁਤ ਜ਼ਬਰਦਸਤ ਤਾਕਤਾਂ ਹਨ, ਆਪ ਨੇ ਇਨ੍ਹਾਂ ਦਾ ਕਿਵੇਂ ਤਿਆਗ ਕੀਤਾ?

**ਉ:**੨੪. (ਹੇ ਭਰਾਵੋ! ਮੇਰੇ ਆਪਣੇ ਵਿਚ ਤਾਂ ਇਨ੍ਹਾਂ ਤਾਕਤਾਂ ਦਾ ਟਾਕਰਾ ਕਰਨ ਦੀ ਕੋਈ ਵੀ ਤਾਕਤ ਨਹੀਂ ਸੀ, ਪਰ ਮੈਨੂੰ ਮੇਰੇ) ਗੁਰੂ ਨੇ ਮਿਹਰ ਕਰਕੇ ਉਪਦੇਸ਼ ਦਿੱਤਾ, ਜਿਸ ਦਾ ਸਦਕਾ ਮੇਰੇ ਅੰਦਰੋਂ ਹੰਗਤਾ ਮਮਤਾ ਵਿਸਰ ਗਈ।

੨੫. ਹੇ ਭਰਾਵੋ! ਉਸੇ ਗੁਰੂ ਦੀ ਮਤ ਦੁਆਰਾ ਮੈਂ ਆਪਣੇ ਹਿਰਦੇ ਅੰਦਰ ਉਸ ਅਕਾਲ ਪੁਰਖ ਨੂੰ ਪਛਾਣ ਲਿਆ ਹੈ, ਪਰ ਇਹ ਸਭੋ ਕੁਝ ਤਦ ਹੀ ਹੋ ਸਕਦਾ ਹੈ, ਜੇ ਉਸ ਅਕਾਲ ਪੁਰਖ ਦੀ ਬਖ਼ਸ਼ਸ਼ ਹੋਵੇ।

੨੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਇਸੇ ਵਾਸਤੇ ਮੈਂ ਆਪ ਜੀ ਦੀ ਸ਼ਰਨ ਪ੍ਰਾਪਤ ਕੀਤੀ ਹੈ।੮।੧੦।

***ਭਾਵਾਰਥ:*** ਇਸ ਸ਼ਬਦ ਵਿਚ ਸਤਿਗੁਰੂ ਜੀ ਸੰਸਾਰ ਦੇ ਭੋਗਾਂ, ਸਰੀਰਕ ਤੇ ਮਾਨਸਕ ਤਾਕਤਾਂ ਵਿਚ ਖੱਚਤ ਹੋਣ ਦੀ ਨਿਸਫਲਤਾ ਦੱਸਦੇ ਹੋਏ, ਉਨ੍ਹਾਂ ਦੇ ਕਾਰਣ ਹਉਮੈ ਨੂੰ ਜਿੱਤਣ ਤੇ ਵਾਹਿਗੁਰੂ ਦੀ ਪ੍ਰਾਪਤੀ ਦਾ ਉਪਦੇਸ਼ ਬਖ਼ਸ਼ਸ਼ ਕਰਦੇ ਹਨ।

## ਗਉੜੀ ਮਹਲਾ ੧ ॥

**੧. ਸੇਵਾ ਏਕ ਨ ਜਾਨਸਿ ਅਵਰੇ ॥**

**੨. ਪਰਪੰਚ ਬਿਆਧਿ ਤਿਆਗੈ ਕਵਰੇ ॥**

---

੧. ਸਿਆਣਿਆਂ ਨੇ ਸੋਲਾਂ ਸ਼ਿੰਗਾਰ ਇਹ ਲਿਖੇ ਹਨ:
ਤ੍ਰੈ ਕਾਲੇ ਦੋ ਉੱਜਲੇ ਪਤਲੇ ਪੰਜ ਪ੍ਰਕਾਰ।
ਚਾਰ ਪੁਸ਼ਟ ਦੁਇ ਕਠਨ ਹੈਂ ਇਹ ਸੋਹਲ ਸ਼ਿੰਗਾਰ।
**ਤ੍ਰੈ ਕਾਲੇ**: (ਤਿੰਨ ਕਾਲੇ) ਸਿਰ ਦੇ ਕੇਸ, ਅੱਖਾਂ ਦੀਆਂ ਧੀਰੀਆਂ, ਥਣਾਂ ਦੀਆਂ ਨੋਕਾਂ।
**ਦੋ ਉਜਲੇ**: (ਦੋ ਚਿੱਟੇ) ਦੰਦ, ਨਹੁੰ।
**ਪਤਲੇ ਪੰਜ**: ਹੋਠ, ਨੱਕ, ਗਿੱਚੀ, ਲੱਕ, ਉਂਗਲੀਆਂ।
**ਚਾਰ ਪੁਸ਼ਟ**: (ਮੋਟੇ) ਦੋਵੇਂ ਬਾਹਵਾਂ ਦੇ ਡੌਲੇ ਤੇ ਦੋਵੇਂ ਪੱਟ। ਦੁਇ ਕਠਨ (ਸਖ਼ਤ ਕਰੜੇ) ਦੋਵੇਂ ਥਣ।
ਏਸੇ ਤਰ੍ਹਾਂ ਵਾਹਿਗੁਰੂ-ਪਤੀ ਦੀ ਪ੍ਰਾਪਤੀ ਦੀ ਇੱਛਾ ਵਾਲੀਆਂ ਜੋ ਮਹਾਤਮਾ ਰੂਪ ਔਰਤਾਂ ਹਨ, ਓਹ ਇਹ ਸੋਲਾਂ ਸ਼ਿੰਗਾਰ ਕਰਦੀਆਂ ਹਨ:
**ਤ੍ਰੈ ਕਾਲੇ**: ਭੂਤ (ਬੀਤ ਗਿਆ), ਵਰਤਮਾਨ, ਭਵਿੱਖਤ (ਔਣ ਵਾਲਾ ਸਮਾਂ) ਇਨ੍ਹਾਂ ਤਿੰਨਾਂ ਸਮਿਆਂ ਵਿਚ ਵਾਹਿਗੁਰੂ ਦਾ ਸਿਮਰਨ ਕਰਨਾ।
ਜਾਂ ਰਜੋ ਸਤੋ ਤਮੋ, ਇਨ੍ਹਾਂ ਤਿੰਨਾਂ ਦਾ ਖ਼ਾਤਮਾ ਕਰਨਾ।
**ਦੋ ਉਜਲੇ**: ਮਨ ਬੁਧ ਦੋਵੇਂ ਵਿਕਾਰਾਂ ਦੀ ਮੈਲ ਤੋਂ ਰਹਿਤ ਕਰਨੇ। ਜਾਂ ਲੋਕ-ਪ੍ਰਲੋਕ ਵਿਚ ਜਸ-ਦਾਇਕ ਕੰਮ ਕਰਨੇ ਜਿਨ੍ਹਾਂ ਕਰਕੇ ਦੋਹਾਂ ਵਿਚ ਸੋਭਾ ਹੋਵੇ।
**ਪਤਲੇ ਪੰਜ**: ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਵਸਤੂ ਵਿਚਾਰ, ਖਿਮਾ, ਸੰਤੋਖ, ਵੈਰਾਗ, ਨਿਮਰਤਾ ਆਦਿ ਸ਼ੁਭ ਗੁਣਾਂ ਰਾਹੀਂ ਆਪਣੇ ਵਸ ਕਰ ਲੈਣਾ।
**ਚਾਰ ਪੁਸ਼ਟ**: ਵੈਰਾਗ ਬਿਬੇਕ, ਖੱਟ ਸੰਪਤੀ, ਮੋਖ, ਇੱਛਾ ਆਦਿ ਚਾਰਾਂ ਨੂੰ ਚੰਗੀ ਤਰ੍ਹਾਂ ਦ੍ਰਿੜ੍ਹ ਕਰਨਾ।
**ਦੁਇ ਕਠਨ**: ਜੀਵ ਤੇ ਈਸ਼ਵਰ ਦੀ ਅਭੇਦਤਾ ਕਰਨੀ। ਇਹ ਸਾਧੂ ਦੇ ਸੋਲਾਂ ਸ਼ਿੰਗਾਰ ਹਨ, ਜਿਨ੍ਹਾਂ ਨੂੰ ਧਾਰਨ ਕਰਨ ਨਾਲ ਪਰਮਾਤਮਾ ਦੀ ਪ੍ਰਲੋਕ (ਦਰਗਾਹ) ਵਿਚ ਸੁਰਖ਼ਰੂ ਹੋਈਦਾ ਹੈ।

**੩. ਭਾਇ ਮਿਲੈ ਸਚੁ ਸਾਚੈ ਸਚੁ ਰੇ ॥੧॥**
**੪. ਐਸਾ ਰਾਮ ਭਗਤੁ ਜਨੁ ਹੋਈ ॥**
**੫. ਹਰਿ ਗੁਣ ਗਾਇ ਮਿਲੈ ਮਲੁ ਧੋਈ ॥੧॥ ਰਹਾਉ ॥**
**੬. ਊਂਧੋ ਕਵਲੁ ਸਗਲ ਸੰਸਾਰੈ ॥**
**੭. ਦੁਰਮਤਿ ਅਗਨਿ ਜਗਤ ਪਰਜਾਰੈ ॥**
**੮. ਸੋ ਉਬਰੈ ਗੁਰ ਸਬਦੁ ਬੀਚਾਰੈ ॥੨॥**
**੯. ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ ॥**
**੧੦. ਮਿਰਗੁ ਮਰੈ ਸਹਿ ਅਪੁਨਾ ਕੀਨਾ ॥**
**੧੧. ਤ੍ਰਿਸਨਾ ਰਾਚਿ ਤਤੁ ਨਹੀ ਬੀਨਾ ॥੩॥**
**੧੨. ਕਾਮੁ ਚਿਤੈ ਕਾਮਣਿ ਹਿਤਕਾਰੀ ॥**
**੧੩. ਕ੍ਰੋਧੁ ਬਿਨਾਸੈ ਸਗਲ ਵਿਕਾਰੀ ॥**
**੧੪. ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥੪॥**
**੧੫. ਪਰ ਘਰਿ ਚੀਤੁ ਮਨਮੁਖਿ ਡੋਲਾਇ ॥**
**੧੬. ਗਲਿ ਜੇਵਰੀ ਧੰਧੈ ਲਪਟਾਇ ॥**
**੧੭. ਗੁਰਮੁਖਿ ਛੂਟਸਿ ਹਰਿ ਗੁਣ ਗਾਇ ॥੫॥**
**੧੮. ਜਿਉ ਤਨੁ ਬਿਧਵਾ ਪਰ ਕਉ ਦੇਈ ॥**
**੧੯. ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥**
**੨੦. ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ ॥੬॥**
**੨੧. ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ ॥**
**੨੨. ਬੇਦ ਪੁਰਾਣ ਪੜੈ ਸੁਣਿ ਥਾਟਾ ॥**
**੨੩. ਬਿਨੁ ਰਸ ਰਾਤੇ ਮਨੁ ਬਹੁ ਨਾਟਾ ॥੭॥**
**੨੪. ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥**
**੨੫. ਜਿਉ ਮੀਨਾ ਜਲ ਮਾਹਿ ਉਲਾਸਾ ॥**
**੨੬. ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥੮॥੧੧॥**

***ਪਦ ਅਰਥ :*** ਏਕ—ਇਕ ਪਰਮੇਸ਼ਰ ਦੀ। ਪਰਪੰਚ—ਸ੍ਰਿਸ਼ਟੀ। ਬਿਆਧਿ—ਰੋਗ। ਕਵਰੇ—ਕੌੜੇ। ਭਾਇ—ਪ੍ਰੇਮ ਵਿਚ। ਊਂਧੋ ਕਵਲ—ਪੁੱਠਾ ਕਮਲ, ਭਾਵ ਹਿਰਦਾ-ਕਮਲ ਪੁੱਠਾ, ਜੋ ਹਿਰਦਾ ਵਾਹਿਗੁਰੂ ਜੀ ਦੀ ਹੋਂਦ ਦੇ ਅੱਗੇ ਕੰਵਲ ਵਾਂਗ ਸਿੱਧਾ ਹੋ ਕੇ ਖਿੜ ਨਹੀਂ ਰਿਹਾ, ਉਹ ਹਿਰਦਾ ਪੁੱਠਾ ਹੈ। ਸੰਸਾਰੈ—ਸੰਸਾਰ ਦਾ। ਪਰਜਾਰੈ—ਵਿਸ਼ੇਸ਼ ਕਰਕੇ ਸਾੜੇ, ਚੰਗੀ ਤਰ੍ਹਾਂ ਸਾੜਦੀ ਹੈ। ਭ੍ਰਿੰਗ—ਭੌਰਾ। ਕੁੰਚਰ—ਹਾਥੀ। ਅਰੁ—ਅਤੇ। ਮੀਨਾ—ਮੱਛੀ। ਮਿਰਗੁ—ਹਰਨ। ਸਹਿ—ਸਹਿ ਕੇ, ਸਹਾਰ ਕੇ। ਰਾਚਿ—ਰਚ ਕੇ, ਫਸ ਕੇ। ਤਤੁ—ਅਸਲੀਅਤ। ਬੀਨਾ—ਪਛਾਣਿਆ, ਵੇਖਿਆ। ਚਿਤੈ—ਚਿਤਵਦਾ ਹੈ। ਹਿਤਕਾਰੀ—ਹਿਤ ਕਰਨ ਵਾਲਾ, ਪ੍ਰੇਮੀ। ਕਾਮਣਿ—ਇਸਤਰੀ। ਵਿਕਾਰੀ—ਵਿਕਾਰੀਆਂ ਨੂੰ। ਪਤਿ—ਇੱਜ਼ਤ। ਵਿਸਾਰੀ—ਵਿਸਾਰਿ, ਵਿਸਾਰ ਕੇ। ਜੇਵਰੀ—ਰੱਸੀ, ਫਾਹੀ। ਪਰ ਕਉ—ਪਰਾਏ ਮਨੁੱਖ ਨੂੰ। ਕਾਮਿ—ਕਾਮ-ਵਾਸ਼ਨਾ ਵਿਚ। ਦਾਮਿ—ਦਮੜੇ (ਪੈਸਿਆਂ) ਦੇ ਲਾਲਚ ਵਿਚ। ਸੇਈ—ਸੋਈ, ਉਹ ਵਿਧਵਾ। ਤ੍ਰਿਪਤਿ—ਸ਼ਾਂਤੀ। ਥਾਟਾ—ਬਨਾਵਟ, ਰਚਨਾ। ਨਾਟਾ—ਨਾਟਕ, ਚੰਚਲਤਾ ਦੀਆਂ ਗੱਲਾਂ, ਭਾਵ ਨਟ ਵਾਂਗ ਨੱਚਦਾ ਹੈ, ਚੰਚਲ ਰਹਿੰਦਾ ਹੈ, ਟਿਕਦਾ ਨਹੀਂ। ਚਾਤ੍ਰਿਕ—ਪਪੀਹਾ। ਉਲਾਸਾ—ਖ਼ੁਸ਼। ਪੀ—ਪੀ ਕੇ। ਤ੍ਰਿਪਤਾਸਾ—ਰੱਜਦਾ ਹੈ।

***ਅਰਥ :***

**ਪ੍ਰ:** ਗੁਰਦੇਵ ਜੀਉ—ਸੱਚਾ ਭਗਤ ਆਪ ਜੀ ਕਿਸ ਨੂੰ ਮੰਨਦੇ ਹੋ ?

**ਉ:** ੧. ਹੇ ਭਾਈ! ਜੋ ਇਕ ਪਰਮਾਤਮਾ ਦੀ ਸੇਵਾ-ਭਗਤੀ ਕਰਦਾ ਹੈ ਅਤੇ ਉਸ ਪ੍ਰਭੂ ਦੇ ਬਰਾਬਰ ਦਾ ਹੋਰ ਕਿਸੇ ਵੀ ਦੂਜੇ ਨੂੰ ਨਹੀਂ ਜਾਣਦਾ।

੨. (ਅਤੇ) ਸੰਸਾਰ ਦੇ ਰੋਗ ਪੈਦਾ ਕਰਨ ਵਾਲੇ ਭੋਗਾਂ ਨੂੰ ਉਹ ਕੌੜੇ ਜਾਣ ਕੇ ਤਿਆਗ ਦੇਂਦਾ ਹੈ, ਉਸੇ ਨੂੰ ਹੀ ਸੱਚਾ ਰੱਬੀ-ਭਗਤ ਸਮਝੋ।

**ਪ੍ਰ:** ਸਾਈਂ ਜੀ! ਉਸ ਨੂੰ ਫਲ ਕੀ ਮਿਲੇਗਾ ?

**ਉ:** ੩. ਹੇ ਭਾਈ! ਉਹ ਪਰਮੇਸ਼ਰ ਦੇ ਪ੍ਰੇਮ ਵਿਚ ਮਿਲ ਕੇ, ਪਰਮਾਤਮਾ ਦੇ ਚਰਨਾਂ ਵਿਚ ਜੁੜ ਜਾਂਦਾ ਹੈ, ਫਿਰ ਉਹ ਸਦਾ ਉਸ ਅਚੱਲ ਪ੍ਰਭੂ ਦਾ ਰੂਪ ਹੋ ਜਾਂਦਾ ਹੈ।੧।

੪. ਹੇ ਭਾਈ! ਪਰਮਾਤਮਾ ਦਾ ਭਗਤ, ਪਰਮਾਤਮਾ ਦਾ ਸੇਵਕ ਇਸ ਤਰ੍ਹਾਂ ਦਾ ਹੁੰਦਾ ਹੈ:

੫. ਉਹ ਪਰਮੇਸ਼ਰ ਦੇ ਗੁਣ ਗਾ ਗਾ ਕੇ ਆਪਣੇ ਅੰਦਰੋਂ ਹਉਮੈ ਦੀ ਮੈਲ ਧੋ ਕੇ ਹਰੀ ਨੂੰ ਮਿਲ ਜਾਂਦਾ ਹੈ।੧।ਰਹਾਉ।

**ਪ੍ਰ:** ਕਿਉਂ ਗੁਰਦੇਵ ਜੀਉ! ਇਹ ਦਾਤ ਸਾਰੇ ਸੰਸਾਰ ਦੇ ਲੋਕਾਂ ਨੂੰ ਕਿਉਂ ਨਹੀਂ ਮਿਲਦੀ ?

**ਉ:** ੬. ਹੇ ਮਿੱਤਰੋ! ਇਹ ਦਾਤ ਸਾਰੇ ਸੰਸਾਰ ਦੇ ਲੋਕਾਂ ਨੂੰ ਇਸ ਲਈ ਨਹੀਂ ਮਿਲਦੀ, ਕਿਉਂਕਿ ਰੱਬ ਦੇ ਸੱਚੇ ਭਗਤਾਂ ਤੋਂ ਬਿਨਾਂ ਹੋਰ ਸਾਰੇ ਹੀ ਸੰਸਾਰ ਦੇ ਜੀਵਾਂ ਦਾ ਹਿਰਦਾ-ਕਮਲ ਪਰਮੇਸ਼ਰ ਦੇ ਸਿਮਰਨ ਵਲੋਂ ਉਲਟਾ ਪਿਆ ਹੈ। ਭਾਵ ਇਹ ਸਿਮਰਨ ਨਹੀਂ ਕਰਦੇ।

੭. ਅਤੇ ਖੋਟੀ ਮਤ ਰੂਪੀ ਅੱਗ ਇਸ ਸਾਰੇ ਜਗਤ ਨੂੰ ਬੁਰੀ ਤਰ੍ਹਾਂ ਸਾੜ ਰਹੀ ਹੈ।

**ਪ੍ਰ:** ਕਿਉਂ ਜੀ! ਇਸ ਖੋਟੀ ਮਤ ਰੂਪ ਅੱਗ ਤੋਂ ਕੋਈ ਬੱਚਦਾ ਭੀ ਹੈ ਕਿ ਨਹੀਂ ?

**ਉ:** ੮. ਹੇ ਪਿਆਰੇ! ਇਸ ਅੱਗ ਵਿਚੋਂ ਓਹੀ ਮਨੁੱਖ ਬਚਦਾ ਹੈ, ਜੋ ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਉਸ ਉਪਦੇਸ਼ ਰਾਹੀਂ ਆਪਣਾ ਜੀਵਨ ਗੁਜ਼ਾਰਦਾ ਹੈ।੨।

**ਪ੍ਰ:** ਸਾਈਂ ਜੀ! ਇਹ ਬਚਦਾ ਕਿਉਂ ਨਹੀਂ, ਮਰਦਾ ਕਿਵੇਂ ਹੈ ?

**ਉ:** ੯-੧੦. ਹੇ ਭਰਾਵੋ! ਜਿਵੇਂ ਭੌਰਾ, ਪਤੰਗਾ, ਹਾਥੀ, ਮੱਛੀ ਅਤੇ ਹਰਨ ਆਦਿ ਹਰ ਇਕ ਹੀ ਆਪਣਾ ਕੀਤਾ ਪਾ ਕੇ ਮਰ ਜਾਂਦਾ ਹੈ। ਭਾਵ ਤ੍ਰਿਸ਼ਨਾ ਵਿਚ ਫਸ ਕੇ ਇਨ੍ਹਾਂ ਨੇ ਅਸਲੀਅਤ ਨੂੰ ਨਹੀਂ ਜਾਣਿਆ।

੧੧. ਇਸੇ ਤਰ੍ਹਾਂ ਖੋਟੀ ਮਤ ਦਾ ਮਾਰਿਆ ਇਹ ਮਨੁੱਖ ਤ੍ਰਿਸ਼ਨਾ ਵਿਚ ਖੱਚਤ ਹੋ ਕੇ ਆਪਣੇ ਸਹੀ ਪ੍ਰਯੋਜਨ (ਪਰਮੇਸ਼ਰ ਪ੍ਰਾਪਤੀ) ਨੂੰ ਨਹੀਂ ਜਾਣਦਾ। ਆਖ਼ਰ ਮੌਤ ਦਾ ਮਾਰਿਆ ਆਤਮਕ ਜੀਵਨ ਵਲੋਂ ਮਰ ਜਾਂਦਾ ਹੈ।੩।

੧੨. ਹੇ ਭਾਈ! ਇਹ ਮਨੁੱਖ ਆਪਣੇ ਮਨ ਦਾ ਮੁਰੀਦ ਹੋ, ਇਸਤ੍ਰੀ ਦਾ ਪ੍ਰੇਮੀ ਹੋਇਆ ਭੋਗਾਂ ਦੀ ਚਿਤਵਨੀ ਕਰਦਾ, ਪਰਾਏ ਘਰ ਵਿਚ ਆਪਣੇ ਚਿੱਤ ਨੂੰ ਡੁਲਾਉਂਦਾ ਰਹਿੰਦਾ ਹੈ।

੧੩. ਹੇ ਪਿਆਰੇ! ਸਾਰੇ ਹੀ ਵਿਕਾਰੀਆਂ ਨੂੰ ਗੁੱਸਾ ਸਦਾ ਹੀ ਨਾਸ ਕਰਦਾ ਰਹਿੰਦਾ ਹੈ।

੧੪. ਗੱਲ ਕੀ, ਨਾਮ ਨੂੰ ਵਿਸਾਰ ਕੇ ਵਿਕਾਰੀ ਜੀਵ ਆਪਣੀ ਮਤ ਅਤੇ ਪਤ ਦੋਵੇਂ ਹੀ ਗਵਾ ਲੈਂਦਾ ਹੈ।੪।

ਪ੍ਰ: ਕਿਉਂ ਗੁਰਦੇਵ ਜੀ! ਕੀ ਇਹ ਤੁਸੀਂ ਸਾਰੇ ਹੀ ਜੀਵਾਂ ਦੀ ਦਸ਼ਾ ਦੱਸ ਰਹੇ ਹੋ ਕਿ ਕਿਸੇ ਇਕ ਸ਼ਰੇਣੀ ਦੀ?

ਉ:੧੫. ਹੇ ਭਰਾਵੋ! ਇਹ ਦਸ਼ਾ ਕੇਵਲ ਮਨ ਦੇ ਪਿੱਛੇ ਟੁਰਨ ਵਾਲੇ ਮਨੁੱਖ ਦੀ ਹੈ, ਕਿਉਂਕਿ ਉਸ ਮਨਮੁਖ ਦਾ ਚਿੱਤ ਹੀ ਤਾਂ ਪਰਾਈ ਇਸਤ੍ਰੀ ਉੱਤੇ ਹਰ ਵਕਤ ਡੋਲਦਾ ਰਹਿੰਦਾ ਹੈ।

੧੬. ਇਸੇ ਲਈ ਉਸ ਦੇ ਗਲ ਵਿਚ ਵਿਕਾਰਾਂ ਦੀ ਰੱਸੀ ਪੱਕੀ ਹੁੰਦੀ ਚਲੀ ਜਾਂਦੀ ਹੈ ਅਤੇ ਧੰਧਿਆਂ ਬਖੇੜਿਆਂ ਵਿਚ ਫਸ ਜਾਂਦਾ ਹੈ।

ਪ੍ਰ: ਕਿਉਂ ਜੀ! ਕੋਈ ਇਨ੍ਹਾਂ ਬਖੇੜਿਆਂ ਤੋਂ ਛੁਟਦਾ ਵੀ ਹੈ?

ਉ:੧੭. ਹਾਂ, ਪਰ ਉਹ ਇਕੋ ਗੁਰਮੁਖ ਹੀ ਹੈ, ਜੋ ਇਨ੍ਹਾਂ ਸੰਸਾਰ ਦੇ ਵਿਕਾਰਾਂ ਦੇ ਜੰਜਾਲਾਂ ਤੋਂ ਬਚ ਨਿਕਲਦਾ ਹੈ, ਕਿਉਂਕਿ ਉਹ ਗੁਰਮੁਖ ਹਰੀ ਦੇ ਗੁਣਾਂ ਨੂੰ ਸਦਾ ਹੀ ਗਾਉਂਦਾ ਹੈ।੫।

ਪ੍ਰ: ਕਿਉਂ ਜੀ! ਇਹ ਜੀਵ ਦੇ ਮਨ ਨੂੰ ਸ਼ਾਂਤੀ ਕਿਉਂ ਨਹੀਂ ਆਉਂਦੀ? ਇਹ ਹਰ ਸਮੇਂ ਤਪਦਾ ਹੀ ਰਹਿੰਦਾ ਹੈ, ਇਹ ਕਿਉਂ?

ਉ:੧੮. ਹੇ ਸੱਜਣੋ! ਤੱਕੋ, ਜਿਵੇਂ ਕੋਈ ਵਿਧਵਾ ਇਸਤ੍ਰੀ ਆਪਣਾ ਸਰੀਰ ਪਰਾਏ ਮਨੁੱਖ ਦੇ ਹਵਾਲੇ ਕਰ ਦੇਂਦੀ ਹੈ।

੧੯. ਕਾਮ-ਵਾਸ਼ਨਾ ਵਿਚ ਫਸ ਕੇ ਤੇ ਪੈਸੇ ਦੇ ਲਾਲਚ ਦੇ ਅਧੀਨ ਹੋ, ਆਪਣਾ ਮਨ ਭੀ ਪਰਾਏ ਮਨੁੱਖ ਦੇ ਵਸ ਵਿਚ ਕਰਦੀ ਹੈ।

੨੦. ਪਰ ਪਤੀ ਤੋਂ ਬਿਨਾਂ ਉਸ ਦੇ ਮਨ ਨੂੰ ਕਦੀ ਭੀ ਸ਼ਾਂਤੀ ਨਸੀਬ ਨਹੀਂ ਹੁੰਦੀ। ਤਿਵੇਂ ਹੀ ਹੇ ਪਿਆਰਿਓ! ਖਸਮ-ਪਰਮੇਸ਼ਰ ਨੂੰ ਭੁਲਾਉਣ ਵਾਲੀ ਜੀਵ-ਇਸਤ੍ਰੀ ਆਪਣਾ ਆਪ ਵਿਕਾਰਾਂ ਦੇ ਅਧੀਨ ਕਰਦੀ ਹੈ, ਪਰ ਪਰਮੇਸ਼ਰ-ਪਤੀ ਤੋਂ ਸੱਖਣੀ ਨੂੰ ਕਦੀ ਭੀ ਸੁਖ-ਸ਼ਾਂਤੀ ਨਹੀਂ ਮਿਲ ਸਕਦੀ।

ਪ੍ਰ: ਕਿਉਂ ਗੁਰਦੇਵ ਜੀਉ! ਸ਼ਾਸਤ੍ਰਾਂ ਸਿਮ੍ਰਿਤੀਆਂ ਤੇ ਵੇਦਾਂ ਨੂੰ ਪੜ੍ਹਨ ਵਾਲੇ ਪੰਡਤ ਦਾ ਮਨ ਤਾਂ ਟਿਕ ਜਾਂਦਾ ਹੋਵੇਗਾ?

ਉ:੨੧. (ਐ ਸੱਜਣੋ! ਭਾਵੇਂ ਕੋਈ ਵਿਦਵਾਨ ਪੰਡਤ) ਵੇਦ, ਪੁਰਾਣ, ਸਿਮ੍ਰਿਤੀਆਂ ਆਦਿ ਧਾਰਮਿਕ ਪੁਸਤਕਾਂ ਨੂੰ ਵਾਰ-ਵਾਰ ਪੜ੍ਹੀ ਜਾਂਦਾ ਹੈ।

੨੨. ਅਤੇ ਉਨ੍ਹਾਂ ਪੁਰਾਣਾਂ ਆਦਿ ਦੀ ਕਾਵਿ-ਰਚਨਾ ਨੂੰ ਭੀ ਮੁੜ-ਮੁੜ ਸੁਣਦਾ ਰਹਿੰਦਾ ਹੈ, ਪਰ ਇਸ ਤਰ੍ਹਾਂ ਉਸ ਦਾ ਮਨ ਨਹੀਂ ਟਿਕਦਾ।

੨੩. ਉਹ ਤਾਂ ਨੱਟਾਂ ਵਾਂਗ ਸਦਾ ਨਾਚ ਹੀ ਕਰਦਾ ਰਹਿੰਦਾ ਹੈ, ਕਿਉਂਕਿ ਉਸ ਦਾ ਚੰਚਲ ਮਨ ਅਜੇ ਨਾਮ ਦਾ ਰਸੀਆ ਨਹੀਂ ਹੋਇਆ।੭।

ਪ੍ਰ: ਕਿਉਂ ਜੀ! ਹਰੀ ਦੇ ਜਨਾਂ ਦਾ ਮਨ ਕਿਸ ਸ਼ੈ ਨਾਲ ਤ੍ਰਿਪਤ ਹੋ ਜਾਂਦਾ ਹੈ?

ਉ:੨੪. ਜਿਵੇਂ ਪਪੀਹੇ ਦਾ ਵਰਖਾ ਦੇ ਪਾਣੀ ਨਾਲ ਪ੍ਰੇਮ ਹੈ, ਵਰਖਾ ਦੇ ਪਾਣੀ ਨਾਲ ਹੀ ਉਸ ਦੀ (ਪਿਆਸ) ਤ੍ਰੇਹ ਦੂਰ ਹੁੰਦੀ ਹੈ।

੨੫. ਜਿਵੇਂ ਮੱਛੀ ਪਾਣੀ ਵਿਚ ਬੜੀ ਪ੍ਰਸੰਨ ਰਹਿੰਦੀ ਹੈ।

੨੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪਰਮਾਤਮਾ ਦਾ ਭਗਤ ਉਸੇ ਪ੍ਰਭੂ ਦਾ ਨਾਮ-ਰਸ ਪੀ ਕੇ ਤ੍ਰਿਪਤ ਹੋ ਜਾਂਦਾ ਹੈ।੮।੧੧।

***ਭਾਵਾਰਥ :*** ਇਸ ਅਸ਼ਟਪਦੀ ਅੰਦਰ ਸਤਿਗੁਰੂ ਜੀ ਹਰੀ ਦੇ ਭਗਤ ਦਾ ਰੂਪ ਵਰਣਨ ਕਰਦੇ ਹਨ ਕਿ ਉਹ ਵਾਹਿਗੁਰੂ ਦੀ ਸੇਵਾ ਵਿਚ ਇਕ ਰਸ ਲੱਗਾ ਰਹਿੰਦਾ ਹੈ ਅਤੇ ਉਹ ਹੋਰ ਸਾਰੇ ਸੰਸਾਰ ਵਲੋਂ ਉਪਰਾਮ ਰਹਿੰਦਾ ਹੈ। ਇਹ ਸੰਸਾਰ ਉਸ ਨੂੰ ਰੋਗ ਰੂਪ ਤੇ ਕੌੜਾ ਦੁਖਦਾਈ ਪ੍ਰਤੀਤ ਹੁੰਦਾ ਹੈ। ਉਹ ਹਰੀ ਦੇ ਗੁਣ ਗਾਉਂਦਾ ਹੈ ਅਤੇ ਬਾਕੀ ਪਰਮੇਸ਼ਰ ਤੋਂ ਘੁੱਥਾ ਹੋਇਆ ਸਾਰਾ ਹੀ ਸੰਸਾਰ ਪੜ੍ਹ-ਸੁਣ ਕੇ ਵੀ ਭਟਕਣਾ ਵਿਚ ਰਹਿੰਦਾ ਹੈ। ਅੰਤ ਵਿਚ ਫਿਰ ਰਾਮ-ਭਗਤ ਦੇ ਪ੍ਰੇਮ ਦੀ ਅਵਸਥਾ ਵਰਣਨ ਕੀਤੀ ਹੈ।

**ਗਉੜੀ ਮਹਲਾ ੧ ॥**

**੧. ਹਠੁ ਕਰਿ ਮਰੈ ਨ ਲੇਖੈ ਪਾਵੈ ॥**
**੨. ਵੇਸ ਕਰੈ ਬਹੁ ਭਸਮ ਲਗਾਵੈ ॥**
**੩. ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥੧॥**
**੪. ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥**
**੫. ਨਾਮੁ ਬਿਸਾਰਿ ਸਹਹਿ ਜਮ ਦੂਖ ॥੧॥ ਰਹਾਉ ॥**
**੬. ਚੋਆ ਚੰਦਨ ਅਗਰ ਕਪੂਰਿ ॥**
**੭. ਮਾਇਆ ਮਗਨੁ ਪਰਮ ਪਦੁ ਦੂਰਿ ॥**
**੮. ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥੨॥**
**੯. ਨੇਜੇ ਵਾਜੇ ਤਖਤਿ ਸਲਾਮੁ ॥**
**੧੦. ਅਧਕੀ ਤ੍ਰਿਸਨਾ ਵਿਆਪੈ ਕਾਮੁ ॥**
**੧੧. ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥੩॥**
**੧੨. ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ ॥**
**੧੩. ਮਨੁ ਦੇ ਪਾਵਹਿ ਨਾਮੁ ਸੁਹੇਲਾ ॥**
**੧੪. ਦੂਜੈ ਭਾਇ ਅਗਿਆਨੁ ਦੁਹੇਲਾ ॥੪॥**
**੧੫. ਬਿਨੁ ਦਮ ਕੇ ਸਉਦਾ ਨਹੀ ਹਾਟ ॥**
**੧੬. ਬਿਨੁ ਬੋਹਿਥ ਸਾਗਰ ਨਹੀ ਵਾਟ ॥**
**੧੭. ਬਿਨੁ ਗੁਰ ਸੇਵੇ ਘਾਟੇ ਘਾਟਿ ॥੫॥**
**੧੮. ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ॥**
**੧੯. ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥**

**੨੦. ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥੬॥**
**੨੧. ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥**
**੨੨. ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ॥**
**੨੩. ਨਾਮ ਵਡਾਈ ਤੁਧੁ ਭਾਣੈ ਦੀਉ ॥੭॥**
**੨੪. ਨਾਮ ਬਿਨਾ ਕਿਉ ਜੀਵਾ ਮਾਇ ॥**
**੨੫. ਅਨਦਿਨੁ ਜਪਤੁ ਰਹਉ ਤੇਰੀ ਸਰਣਾਇ ॥**
**੨੬. ਨਾਨਕ ਨਾਮਿ ਰਤੇ ਪਤਿ ਪਾਇ ॥੮॥੧੨॥**

***ਪਦ ਅਰਥ :*** ਮਰੈ—ਮਰਦਾ ਹੈ, ਔਖਾ ਹੁੰਦਾ ਹੈ। ਨ ਲੇਖੈ ਪਾਵੈ—ਕਿਸੇ ਗਿਣਤੀ ਵਿਚ ਨਹੀਂ ਗਿਣਿਆਂ ਜਾਂਦਾ। ਵੇਸ—ਧਾਰਮਕ ਭੇਖ। ਭਸਮ—ਸੁਆਹ, ਮੁਰਾਦ ਸਾਰੇ ਪ੍ਰਕਾਰ ਦੇ ਤਪਾਂ ਤੋਂ ਹੈ। ਬਹੁਰਿ—ਮੁੜ, ਅੰਤ ਨੂੰ। ਚੋਆ—ਅਤਰ। ਮਗਨੁ—ਮਸਤ। ਅਧਕੀ—ਬਹੁਤ। ਵਿਆਪੈ—ਜ਼ੋਰ ਪਾਉਂਦਾ ਹੈ। ਜਾਚੇ—ਮੰਗਿਆਂ। ਵਾਦਿ—ਝਗੜੇ ਵਿਚ। ਦੁਹੇਲਾ—ਦੁੱਖ ਦਾ ਘਰ, ਦੁਖਦਾਈ। ਦਮ—ਧਨ-ਪਦਾਰਥ। ਬੋਹਿਥ—ਜਹਾਜ਼। ਦਮ—ਦਮੜੇ, ਰੁਪੈ। ਸਾਗਰ ਵਾਟ—ਸਮੁੰਦਰ ਦਾ ਸਫ਼ਰ। ਘਾਟੇ ਘਾਟਿ—ਘਾਟੇ ਵਿਚ ਹੀ, ਨੁਕਸਾਨ ਵਿਚ ਹੀ। ਵਾਹੁ ਵਾਹੁ—ਧੰਨ ਧੰਨ ਆਖੋ। ਜਿ—ਜੇਹੜਾ। ਮਥਿ—ਰਿੜਕ ਕੇ, ਚੰਗੀ ਤਰ੍ਹਾਂ ਵੀਚਾਰ ਕੇ। ਭਾਣੈ—ਆਪਣੀ ਰਜ਼ਾ ਵਿਚ। ਭਾਣੈ ਦੀਉ—ਭਾਣੇ ਨੇ ਦਿੱਤੀ ਹੈ। ਜਪਤ ਰਹਉ—ਜਪਦਾ ਰਹਾਂ। ਨਾਮਿ ਰਹੇ—ਜੇ ਨਾਮ-ਰੰਗ ਵਿਚ ਰੰਗੇ ਰਹੀਏ। ਪਤਿ—ਇੱਜ਼ਤ।

***ਅਰਥ :***

ਪ੍ਰ: ਕਿਉਂ ਜੀ! ਜੋ ਲੋਕ ਧੂਣੀਆਂ ਆਦਿ ਤਪਾ ਕੇ ਸਰੀਰ 'ਤੇ ਕਸ਼ਟ ਸਹਾਰਦੇ ਤੇ ਕਈ ਤਰ੍ਹਾਂ ਦੇ ਧਾਰਮਿਕ ਭੇਖ ਧਾਰਦੇ ਹਨ, ਕਈ ਸਰੀਰ 'ਤੇ ਸੁਆਹ ਮਲਦੇ ਹਨ, ਕੀ ਇਨ੍ਹਾਂ ਨੂੰ ਕੋਈ ਭੀ ਫਲ ਨਹੀਂ ਮਿਲੇਗਾ?

ਉ: ੧. ਹੇ ਸੱਜਣੋ! ਵੇਖੋ, ਜੇ ਕੋਈ ਮਨੁੱਖ ਮਨ ਦਾ ਹੱਠ ਕਰਕੇ ਧੂਣੀਆਂ ਆਦਿ ਤਪਾ ਕੇ ਸਰੀਰ 'ਤੇ ਕਸ਼ਟ ਸਹਾਰਦਾ-ਸਹਾਰਦਾ ਇਸੇ ਤਰ੍ਹਾਂ ਮਰ ਭੀ ਜਾਵੇ ਤਾਂ ਭੀ ਸਮਝੋ ਉਹ ਕਿਸੇ ਲੇਖੇ ਵਿਚ ਨਹੀਂ। ਭਾਵ ਉਹ ਰੱਬੀ-ਦਰਗਾਹੇ ਪ੍ਰਵਾਨ ਨਹੀਂ ਹੁੰਦਾ।

੨. ਭਾਵੇਂ ਕੋਈ ਬਹੁਤੇ ਭੇਖ ਧਾਰਨ ਕਰੇ, ਚਾਹੇ ਕੋਈ ਪਿੰਡਾ ਨੰਗਾ ਰੱਖ ਕੇ ਸੁਆਹ ਮਲਦਾ ਰਵੇ।

੩. ਯਾਦ ਰੱਖੋ! ਨਾਮ ਨੂੰ ਭੁਲਾ ਕੇ ਹਰ ਬੰਦਾ ਹੀ ਪਛਤਾਵੇਗਾ।੧।

ਪ੍ਰ: ਕਿਉਂ ਸਾਈਂ ਜੀ! ਮੈਂ ਤਾਂ ਮੁਕਤ ਹੋਣਾ ਚਾਹੁੰਦਾ ਹਾਂ, ਦੱਸੋ ਕੀ ਕਰਾਂ?

ਉ: ੪. ਹੇ ਸੱਜਣਾ! ਜੇ ਤੈਨੂੰ ਮੁਕਤ ਹੋਣ ਦੀ ਇੱਛਾ ਹੈ ਤਾਂ ਫਿਰ ਤੂੰ ਆਪਣੇ ਮਨ ਵਿਚ ਹਰੀ ਨੂੰ ਵਸਾ ਲੈ, ਇਸ ਤਰ੍ਹਾਂ ਤੂੰ ਆਪਣੇ ਮਨ ਵਿਚ ਹੀ ਆਤਮਕ ਸੁਖ ਨੂੰ ਮਾਣਦਾ ਰਹੁ।

੫. ਪਰ ਇਕ ਗੱਲ ਯਾਦ ਰੱਖੀਂ ਜੇ ਉਸ ਪ੍ਰਭੂ ਦੇ ਨਾਮ ਨੂੰ ਵਿਸਾਰੇਂਗਾ ਤਾਂ ਫਿਰ ਤੂੰ ਅਵੱਸ਼ ਜਮਾਂ ਦਾ ਦੁੱਖ ਸਹਾਰੇਂਗਾ।੧।ਰਹਾਉ।

੬. ਹੇ ਪਿਆਰੇ! ਜੇ ਕੋਈ ਮਨੁੱਖ ਅਤਰ, ਚੰਦਨ, ਅਗਰ, ਕਪੂਰ ਲਾਉਣ ਵਿਚ ਮਸਤ ਰਹਿੰਦਾ ਹੈ।

੭. (ਅਤੇ) ਮਾਇਆ ਦੇ ਕਿਸੇ ਪ੍ਰਕਾਰ ਦੇ ਵੀ ਮੋਹ ਵਿਚ ਮਸਤ ਹੈ ਤਾਂ ਇਹ ਗੱਲ ਬਿਲਕੁਲ ਨਿਸਚਿਤ ਹੈ ਕਿ ਉੱਚੀ ਆਤਮਿਕ ਅਵਸਥਾ ਉਸ ਤੋਂ ਬਹੁਤ ਦੂਰ ਹੈ।

੮. ਹੇ ਸੱਜਣਾ! ਜੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਜਾਵੇ ਤਾਂ ਇਹ ਸਾਰੀ ਦੁਨਿਆਵੀ ਐਸ਼ ਭੀ ਬੇ-ਅਰਥ ਹੈ, ਸੁਖ ਨਹੀਂ ਮਿਲਦਾ, ਇਹ ਮਨੁੱਖ ਸੁਖਾਂ ਦੇ ਬੇ-ਅਰਥ ਹੀ ਜਤਨਾਂ ਵਿਚ ਲਗਾ ਰਹਿੰਦਾ ਹੈ।੨।

ਪ੍ਰ: ਹੇ ਸਾਈਂ ਜੀ! ਜੇ ਕੋਈ ਚੱਕ੍ਰ-ਵਰਤੀ ਰਾਜਾ, ਰਾਜ-ਸਾਜ ਦੇ ਸਹਿਤ ਤਖ਼ਤ ਉੱਤੇ ਬੈਠਾ ਹੋਵੇ ਤਾਂ ਉਸ ਦੀ ਤ੍ਰਿਸ਼ਨਾ ਤੇ ਕਾਮ-ਵਾਸ਼ਨਾ ਸ਼ਾਂਤ ਹੋ ਜਾਂਦੀ ਹੋਵੇਗੀ?

ਉ: ੯. ਹੇ ਭਰਾਵੋ! ਇਹ ਖ਼ਿਆਲ ਭੀ ਗ਼ਲਤ ਹੈ, ਕਿਉਂਕਿ, ਜੇ ਕੋਈ ਮਨੁੱਖ ਰਾਜਾ ਭੀ ਬਣ ਜਾਏ, ਰਾਜ-ਤਖ਼ਤ 'ਤੇ ਬੈਠੇ ਤੇ ਅੱਗੇ ਝੰਡੇ ਝੂਲਦੇ ਹੋਣ, ਉਸ ਦੇ ਦਰਵਾਜ਼ੇ ਉੱਤੇ ਨੇਜਾ ਬਰਦਾਰ ਤੇ ਫ਼ੌਜੀ ਬੈਂਡ ਵਾਲੇ ਸਲਾਮਾਂ ਕਰਦੇ ਹੋਣ, ਪਰ ਯਾਦ ਰੱਖੋ! ਇਸ ਨਾਲ:

੧੦. ਤ੍ਰਿਸ਼ਨਾ ਘਟੇਗੀ ਨਹੀਂ ਸਗੋਂ ਹੋਰ ਅਧਿਕ ਹੋਵੇਗੀ ਅਤੇ ਕਾਮ-ਵਾਸ਼ਨਾ ਵਧੇਰੇ ਹੀ ਵਧੇਗੀ, ਇਨ੍ਹਾਂ ਵਿਚ ਆਤਮਕ ਸੁਖ ਉੱਕਾ ਹੀ ਨਹੀਂ ਹੈ।

੧੧. ਹੇ ਪਿਆਰੇ! ਆਤਮਕ ਠੰਡ ਤਾਂ ਕੇਵਲ ਨਾਮ ਨਾਲ ਹੀ ਪ੍ਰਾਪਤ ਹੁੰਦੀ ਹੈ, ਪਰ ਹਰੀ ਤੋਂ ਮੰਗ ਕੀਤੇ ਬਿਨਾਂ ਨਾ ਨਾਮ ਹੀ ਮਿਲਦਾ ਹੈ ਅਤੇ ਨਾ ਹੀ ਭਗਤੀ ਪ੍ਰਾਪਤ ਹੋ ਸਕਦੀ ਹੈ।੩।

ਪ੍ਰ: ਸਾਈਂ ਜੀ! ਕੀ ਵਿੱਦਿਆ ਦੇ ਬਲ ਨਾਲ ਬਹਿਸਾਂ, ਝਗੜਿਆਂ ਅਤੇ ਧਾਰਮਿਕ ਪੁਸਤਕਾਂ ਦੀ ਚਰਚਾ ਨਾਲ ਪ੍ਰਭੂ ਮਿਲਾਪ ਨਹੀਂ ਹੋ ਸਕਦਾ?

ਉ: ੧੨. ਨਹੀਂ, ਹੇ ਭਰਾਵੋ! ਵਿੱਦਿਆ ਦੇ ਬਲ ਨਾਲ ਬਹਿਸਾਂ ਤੇ ਝਗੜੇ ਕਰਦਿਆਂ ਕਿਸੇ ਤਰ੍ਹਾਂ ਦੇ ਹੰਕਾਰ ਨਾਲ ਭੀ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ।

੧੩. ਹੇ ਭਾਈ! ਸੁਖਦਾਤਾ ਨਾਮ ਤਾਂ ਕੋਈ ਮਨ ਦੇ ਕੇ ਹੀ ਪਾ ਸਕਦਾ ਹੈ।

੧੪. ਦਵੈਤ-ਭਾਵ ਵਿਚ ਰਹਿੰਦਿਆਂ ਤਾਂ ਦੁਖਦਾਈ ਅਗਿਆਨ ਹੀ ਪ੍ਰਾਪਤ ਹੋਇਆ ਕਰਦਾ ਹੈ।੪।

ਪ੍ਰ: ਹੇ ਗੁਰੂ ਜੀ! ਜੋ ਲੋਕ ਗੁਰੂ ਦੀ ਸੇਵਾ ਤੋਂ ਸੱਖਣੇ ਰਹਿ ਜਾਂਦੇ ਹਨ, ਉਨ੍ਹਾਂ ਨੂੰ ਕੀ ਘਾਟ ਰਹਿੰਦੀ ਹੈ?

ਉ: ੧੫. ਹੇ ਭਾਈਓ! ਵੇਖੋ, ਜਿਵੇਂ ਪੈਸਿਆਂ ਤੋਂ ਬਿਨਾਂ ਹੱਟੀ ਤੋਂ ਸੌਦਾ ਨਹੀਂ ਮਿਲਦਾ।

੧੬. ਜਿਵੇਂ ਜਹਾਜ਼ ਤੋਂ ਬਿਨਾਂ ਸਮੁੰਦਰ ਦਾ ਪੈਂਡਾ ਤਹਿ ਨਹੀਂ ਹੋ ਸਕਦਾ।

੧੭. ਤਿਵੇਂ ਹੇ ਭਰਾਵੋ! ਗੁਰੂ ਦੀ ਸੇਵਾ ਤੋਂ ਬਗ਼ੈਰ ਮਨੁੱਖ ਨੂੰ ਜੀਵਨ-ਸਫ਼ਰ ਵਿਚ ਘਾਟਾ ਹੀ ਘਾਟਾ ਰਹਿੰਦਾ ਹੈ, ਭਾਵ ਮਨੁੱਖ ਆਤਮਿਕ ਉੱਨਤੀ ਵਲੋਂ ਸੱਖਣਾ ਹੀ ਰਹਿ ਜਾਇਆ ਕਰਦਾ ਹੈ।੫।

ਪ੍ਰ: ਗੁਰਦੇਵ ਜੀਉ! ਜੋ ਪਰਮੇਸ਼ਰ ਦਾ ਰਸਤਾ ਵਿਖਾਵੇ, ਉਸ ਦੇ ਸ਼ੁਕਰਾਨੇ ਵਿਚ ਕੀ ਸ਼ਬਦ ਵਰਤਣੇ ਚਾਹੀਦੇ ਹਨ?

ਉ:੧੮. ਹੇ ਪਿਆਰਿਓ! ਉਸ ਗੁਰੂ ਨੂੰ ਧੰਨ ਗੁਰੂ, ਧੰਨ ਗੁਰੂ ਆਖੋ, ਕਿਉਂ ਜੋ ਉਹ ਪਰਮੇਸ਼ਰ ਦੀ ਪ੍ਰਾਪਤੀ ਦਾ ਮਾਰਗ ਦਿਖਾਉਂਦਾ ਹੈ।

੧੯. ਉਸ ਗੁਰੂ ਨੂੰ ਧੰਨ-ਧੰਨ ਆਖੋ, ਜੋ ਨਾਮ-ਸਿਮਰਨ ਦਾ ਸੱਚਾ ਉਪਦੇਸ਼ ਸੁਣਾਉਂਦਾ ਹੈ।

੨੦. ਉਸ ਗੁਰੂ ਨੂੰ ਧੰਨ-ਧੰਨ ਆਖੋ, ਜੋ ਪਰਮੇਸ਼ਰ ਦੇ ਮੇਲ ਵਿਚ ਮਿਲਾ ਦੇਂਦਾ ਹੈ।੬।

੨੧. ਫਿਰ ਧੰਨ-ਧੰਨ ਆਖੋ ਉਸ ਪਰਮੇਸ਼ਰ ਨੂੰ, ਜਿਸ ਦੀ ਇਹ ਜਿੰਦ ਦਿੱਤੀ ਹੋਈ ਹੈ।

੨੨. ਹੇ ਪਿਆਰੇ! ਗੁਰੂ ਦੇ ਸ਼ਬਦ ਦੁਆਰਾ ਪਰਮੇਸ਼ਰ ਦੇ ਗੁਣਾਂ ਨੂੰ ਬਾਰ-ਬਾਰ ਵੀਚਾਰ ਕੇ ਆਤਮਿਕ ਜੀਵਨ ਦਾਨ ਦੇਣ ਵਾਲਾ ਨਾਮ-ਰਸ ਪੀਣਾ ਕਰੋ।

੨੩. ਹੇ ਪਰਮੇਸ਼ਰ! ਜਦ ਵੀ ਕਿਸੇ ਨੂੰ ਨਾਮ ਦੀ ਵਡਿਆਈ ਮਿਲੀ ਹੈ, ਉਹ ਤੇਰੇ ਹੁਕਮ ਵਿਚ ਹੀ ਮਿਲੀ ਹੈ, ਭਾਵ ਨਾਮ ਦੁਆਰਾ ਵਡਿਆਈ ਪ੍ਰਾਪਤ ਹੋਣੀ ਭੀ ਤੇਰੀ ਰਜ਼ਾ ਵਿਚ ਹੈ।੭।

ਪ੍ਰ: ਗੁਰਦੇਵ ਜੀਉ! ਹੁਣ ਤੁਸੀਂ ਦੱਸੋ, ਤੁਹਾਡਾ ਨਾਮ ਨਾਲ ਕਿਤਨਾ-ਕੁ ਪਿਆਰ ਹੈ?

ਉ:੨੪. ਹੇ ਭਾਈ! ਮੈਂ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਜੀਵਾਂ ਹੀ ਕਿਸ ਤਰ੍ਹਾਂ, ਭਾਵ ਨਹੀਂ ਜੀਵਿਆ ਜਾਂਦਾ।

੨੫. ਹੇ ਪਰਮੇਸ਼ਰ! ਕਿਰਪਾ ਕਰ, ਮੈਂ ਦਿਨੇ ਰਾਤ ਤੇਰੀ ਸ਼ਰਨ ਵਿਚ ਰਹਿ ਕੇ ਤੇਰਾ ਹੀ ਨਾਮ ਜਪਦਾ ਰਹਾਂ।

੨੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਨਾਮ ਵਿਚ ਰੰਗੇ ਰਿਹਾਂ ਹੀ, ਸੱਚੀ (ਪਤਿ) ਇੱਜ਼ਤ ਜਾਂ ਪਤੀ ਦੀ ਪ੍ਰਾਪਤੀ ਹੁੰਦੀ ਹੈ।੮।੧੨।

***ਭਾਵਾਰਥ :*** ਇਸ ਪਿਛਲੀ ਅਸ਼ਟਪਦੀ ਵਿਚ ਸਤਿਗੁਰੂ ਜੀ ਨੇ ਸੱਤ ਗੱਲਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਵਿਚ ਸਾਰਾ ਹੀ ਜਗਤ ਲੱਗਾ ਹੋਇਆ ਹੈ, ਪਰ ਹਜ਼ੂਰ ਨੇ ਇਨ੍ਹਾਂ ਸੱਤਾਂ ਹੀ ਲਗਨਾਂ ਨੂੰ ਇਸ ਲਈ ਵਿਅਰਥ ਦੱਸਿਆ ਹੈ, ਕਿਉਂਕਿ ਇਨ੍ਹਾਂ ਵਿਚ ਸਾਈਂ ਦੀ ਪ੍ਰਾਪਤੀ ਨਹੀਂ ਹੁੰਦੀ। ਗਹੁ ਨਾਲ ਪੜ੍ਹਨ ਤੋਂ ਸਾਨੂੰ ਅਨੁਭਵ ਹੁੰਦਾ ਹੈ ਕਿ ਇਨ੍ਹਾਂ ਸੱਤ ਤਰ੍ਹਾਂ ਦੀਆਂ ਲਗਨਾਂ ਵਿਚੋਂ ਤਿੰਨ ਤਰ੍ਹਾਂ ਦੀਆਂ ਤਾਂ ਉਹ ਹਨ, ਜੋ ਜਗਤ ਵਿਚ ਮੋਹ ਮਮਤਾ, ਮਾਇਆ ਦੀ ਤ੍ਰਿਸ਼ਨਾ ਕਰਕੇ ਮਨੁੱਖ ਨੂੰ ਲਪਟਾਉਂਦੀਆਂ ਹਨ ਅਤੇ ਚਾਰ ਉਹ ਹਨ, ਜਿਨ੍ਹਾਂ ਨੂੰ ਅਸੀਂ ਸਾਧਨ ਰੂਪ ਕਹਿ ਸਕਦੇ ਹਾਂ, ਪਰ ਵਾਸਤਵ ਵਿਚ ਵਿਚਾਰ ਕਰਨ ਤੋਂ ਪਤਾ ਚਲਦਾ ਹੈ ਕਿ ਇਹ ਸਭੇ ਹੀ ਵਿਅਰਥ ਹਨ, ਕਿਉਂਕਿ ਇਨ੍ਹਾਂ ਵਿਚ ਹਰੀ ਨਾਮ ਨਹੀਂ, ਹਰੀ ਭਗਤੀ ਨਹੀਂ ਹੈ। ਇਨ੍ਹਾਂ ਸੱਤਾਂ ਦੀ ਗਿਣਤੀ ਇਸ ਪ੍ਰਕਾਰ ਹੈ, ਜਿਨ੍ਹਾਂ ਵਿਚੋਂ ਸਾਧਨ ਰੂਪ ਚਾਰ ਇਹ ਹਨ:

ਪਹਿਲਾ ਹੈ: ਹੱਠ ਧਾਰ ਕੇ ਯੋਗ ਆਦਿ ਤਪ ਸਾਧਣੇ, ਜੋ ਉਮਰ ਵਧਾਉਣ ਤੇ ਸ਼ਕਤੀਆਂ ਪੈਦਾ ਕਰਨ ਲਈ ਕੀਤੇ ਜਾਂਦੇ ਹਨ।

ਦੂਜਾ ਹੈ: ਭੇਖ ਧਾਰ ਕੇ ਪਰਦੇਸਾਂ ਵਿਚ ਫਿਰ ਕੇ ਪੇਟ ਪਾਲਦੇ ਅਤੇ ਸੇਵਕ ਬਣਾਉਂਦੇ ਫਿਰਨਾ।

ਤੀਜਾ ਹੈ: ਤਪ ਆਦਿ ਨੰਗੇ ਰਹਿਣਾ, ਧੂਣੀਆਂ ਤਪਾਉਣੀਆਂ, ਸੁਆਹ ਮਲ ਕੇ ਸਰਦੀ ਗਰਮੀ ਸਹਾਰਨੀ।

ਚੌਥਾ ਹੈ: ਧਾਰਮਕ ਵਿੱਦਿਆ ਪਾ ਕੇ ਪਰਮੇਸ਼ਰ ਪਿਆਰ ਵਿਚ ਨਾ ਪੈਣਾ ਤੇ ਬਹਿਸਾਂ ਝਗੜਿਆਂ ਵਿਚ ਪੈ ਕੇ ਜਿੱਤਾਂ ਪ੍ਰਾਪਤ ਕਰਨੀਆਂ ਤੇ ਵੱਡੇ ਪੰਡਤ ਆਦਿ ਸਦਵਾਉਣਾ। ਅੱਗੇ ਮੋਹ ਮਾਇਆ ਐਸ਼੍ਵਰਜ ਪ੍ਰਾਪਤੀ ਦੇ ਤਿੰਨ ਇਹ ਹਨ:

ਪੰਜ: ਸਰੀਰਕ ਭੋਗ ਤੇ ਭੋਗਾਂ ਦੇ ਸਾਮਾਨ।

ਛੇ: ਮਾਇਆ ਮਗਨਤਾ, ਭਾਵ ਮਾਇਆ 'ਕੱਠੀ ਕਰਨ ਦੇ ਹੋਰ ਮਾਇਕੀ ਕਰਮ।

ਸੱਤ: ਹੁਕਮ ਹਾਸਲ, ਬਲ ਪ੍ਰਾਕ੍ਰਮ, ਰਾਜ ਦੇ ਕੰਮ। ਭਾਵ ਪਿਛਲੇ ਸ਼ਬਦ ਦੇ ਹਰੇਕ ਪਦੇ ਦੀ ਅਖ਼ੀਰਲੀ ਸਤਰ ਵਿਚ ਇਨ੍ਹਾਂ ਸਾਰੀਆਂ ਨਿਸਫਲਤਾਵਾਂ ਦਾ ਕਾਰਨ ਦੱਸਿਆ ਹੈ, ਜੋ ਨਾਮ ਤੋਂ ਵਿਹੂਣੇ ਹੋਣਾ ਹੈ, ਇਹ ਦਵੈਤ-ਭਾਵ ਵਿਚ ਰੱਖਦਾ ਹੈ। ਇਨ੍ਹਾਂ ਵਿਚ ਜੋ ਨਾਮ ਬਿਨਾਂ ਨਿਸਫਲਤਾ ਦੱਸੀ ਹੈ, ਉਸ ਦਾ ਭਾਵ ਇਹੋ ਹੈ ਕਿ ਨਾਮ ਜਪੋ। ਸਾਰੰਸ਼ ਇਹ ਹੈ ਕਿ ਮਾਇਕ ਪ੍ਰਾਪਤੀਆਂ ਅਤੇ ਹੋਰ ਸਾਰੇ ਹੀ ਸਾਧਨ ਵਿਅਰਥ ਹਨ, ਜੇ ਕਰ ਨਿਸ਼ਾਨਾ ਪਰਮੇਸ਼ਰ ਪ੍ਰਾਪਤੀ ਦਾ ਨਹੀਂ। ਇਸ ਲਈ ਸੁਖ ਨਾਮ ਵਿਚ ਹੈ, ਨਾਮ ਗੁਰੂ ਤੋਂ ਮਿਲਦਾ ਹੈ ਅਤੇ ਨਾਮ ਨਾਲ ਹੀ ਪ੍ਰਭੂ ਪ੍ਰਾਪਤ ਹੁੰਦਾ ਹੈ।

**ਗਉੜੀ ਮਹਲਾ ੧ ॥**

**੧. ਹਉਮੈ ਕਰਤ ਭੇਖੀ ਨਹੀ ਜਾਨਿਆ ॥**
**੨. ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ ॥੧॥**
**੩. ਹਉ ਹਉ ਕਰਤ ਨਹੀ ਸਚੁ ਪਾਈਐ ॥**
**੪. ਹਉਮੈ ਜਾਇ ਪਰਮ ਪਦੁ ਪਾਈਐ ॥੧॥ ਰਹਾਉ ॥**
**੫. ਹਉਮੈ ਕਰਿ ਰਾਜੇ ਬਹੁ ਧਾਵਹਿ ॥**
**੬. ਹਉਮੈ ਖਪਹਿ ਜਨਮਿ ਮਰਿ ਆਵਹਿ ॥੨॥**
**੭. ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥**
**੮. ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥**
**੯. ਅੰਤਰਿ ਸਾਚੁ ਸਹਜ ਘਰਿ ਆਵਹਿ ॥**
**੧੦. ਰਾਜਨੁ ਜਾਣਿ ਪਰਮ ਗਤਿ ਪਾਵਹਿ ॥੪॥**
**੧੧. ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥**
**੧੨. ਨਿਰਭਉ ਕੈ ਘਰਿ ਤਾੜੀ ਲਾਵੈ ॥੫॥**
**੧੩. ਹਉ ਹਉ ਕਰਿ ਮਰਣਾ ਕਿਆ ਪਾਵੈ ॥**
**੧੪. ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥੬॥**
**੧੫. ਜੇਤੀ ਹੈ ਤੇਤੀ ਕਿਹੁ ਨਾਹੀ ॥**
**੧੬. ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥੭॥**
**੧੭. ਹਉਮੈ ਬੰਧਨ ਬੰਧਿ ਭਵਾਵੈ ॥**
**੧੮. ਨਾਨਕ ਰਾਮ ਭਗਤਿ ਸੁਖੁ ਪਾਵੈ ॥੮॥੧੩॥**

***ਪਦ ਅਰਥ :*** ਹਉਮੈ—ਹਉਂ-ਹਉਂ, ਮੈਂ-ਮੈਂ। ਕਰਤ—

ਕਰਦਿਆਂ। ਭੇਖੀ—ਧਾਰਮਿਕ ਭੇਖਾਂ ਵਾਲਿਆਂ ਨੇ। ਜਾਨਿਆ—ਪਰਮਾਤਮਾ ਨੂੰ ਨਹੀਂ ਜਾਣਿਆ। ਮਾਨਿਆ—ਮਨ ਨੂੰ ਮਨਾਇਆ ਹੈ, ਗਿਝਿਆ, ਪਤੀਜਿਆ ਹੈ। ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ। ਧਾਵੈ—ਇਕ ਦੂਜੇ ਉੱਤੇ ਹੱਲੇ ਕਰਦੇ ਹਨ। ਖਪਹਿ—ਖ਼ੁਆਰ ਹੁੰਦੇ ਹਨ। ਨਿਵਰੈ—ਦੂਰ ਹੁੰਦੀ ਹੈ। ਪੰਚ—ਕਾਮ ਆਦਿਕ ਪੰਜਾਂ ਨੂੰ। ਸੰਘਾਰੈ—ਨਾਸ ਕਰਦਾ ਹੈ, ਮਾਰ ਦੇਵੇ, ਦੂਰ ਕਰੇ। ਸਹਜ ਘਰਿ—ਸ਼ਾਂਤ ਅਵਸਥਾ ਵਿਚ। ਰਾਜਨ—ਰਾਜਾ, ਪ੍ਰਕਾਸ਼ ਸਰੂਪ ਸਭ ਦਾ ਪਾਤਸ਼ਾਹ। ਨਿਰਭਉ ਕੈ ਘਰਿ—ਨਿਰਭਉ ਪ੍ਰਭੂ ਦੇ ਸਰੂਪ ਵਿਚ। ਤਾੜੀ ਲਾਵੈ—ਸੁਰਤ ਜੋੜਦਾ ਹੈ, ਸਮਾਧੀ ਲਾਉਂਦਾ ਹੈ। ਕਿਆ ਪਾਵੈ—ਕੋਈ ਵੀ ਆਤਮਕ ਗੁਣ ਪ੍ਰਾਪਤ ਨਹੀਂ ਹੁੰਦਾ। ਭੇਟੇ—ਮਿਲੇ। ਝਗਰੁ—ਹਉਮੈ ਦਾ ਟੰਟਾ। ਜੇਤੀ ਹੈ—ਹਉਮੈ ਦੇ ਆਸਰੇ ਜਿਤਨੀ ਭੀ ਦੌੜ-ਭੱਜ ਹੈ। ਕਿਹੁ ਨਾਹੀ—ਕੁਝ ਭੀ ਨਹੀਂ। ਗਿਆਨ ਭੇਟਿ—ਗਿਆਨ ਪ੍ਰਾਪਤ ਕਰਕੇ। ਬੰਧਨ ਬੰਧਿ—ਬੰਧਨਾਂ ਵਿਚ ਬੰਨ੍ਹ ਕੇ।

### *ਅਰਥ :*

ਪ੍ਰ: ਗੁਰਦੇਵ ਜੀਉ! ਤੁਸੀਂ ਕਹਿੰਦੇ ਹੋ ਕਿ ਹੱਠ ਆਦਿ ਨਾਲ ਕੀਤੇ ਕਰਮ ਅਤੇ ਮਾਇਆ ਵਿਚ ਰੁੱਝੇ ਰਹਿਣ ਨਾਲ, ਪਰਮ ਪਦਵੀ ਨੂੰ ਪ੍ਰਾਪਤ ਨਹੀਂ ਕਰ ਸਕੀਦਾ, ਇਸ ਦਾ ਅਸਲ ਕਾਰਣ ਕੀ ਹੈ?

ਉ: ੧. ਹੇ ਭਰਾਵੋ! ਸਦਾ ਇਹ ਕਹਿਣ ਨਾਲ ਕਿ ਮੈਂ ਧਰਮੀ ਹਾਂ, ਮੈਂ ਧਰਮੀ ਹਾਂ। ਭਾਵ ਨਿਰੇ ਧਾਰਮਿਕ ਭੇਖਾਂ ਦੀ ਰਾਹੀਂ ਕਦੇ ਭੀ ਕਿਸੇ ਨੇ ਅੱਜ ਤੱਕ ਸੱਚਾ ਨਾਮ ਪ੍ਰਾਪਤ ਨਹੀਂ ਕੀਤਾ।

੨. ਪਰ ਹੇ ਭਾਈ! ਗੁਰੂ ਦੀ ਸ਼ਰਨ ਪੈ ਕੇ ਹੀ ਆਪਾ-ਭਾਵ ਮਿਟਾਇਆਂ ਉਸ ਪਰਮੇਸ਼ਰ ਦੀ ਭਗਤੀ ਵਿਚ ਮਨ ਪਤੀਜਦਾ ਹੈ, ਗਿੱਝਦਾ ਹੈ, ਪਰ ਐਸਾ ਆਪਾ-ਭਾਵ ਅੰਦਰੋਂ ਗਵਾਉਣ ਵਾਲਾ ਕੋਈ ਵਿਰਲਾ ਹੀ ਭਗਤ ਹੁੰਦਾ ਹੈ।੧।

੩. ਇਸ ਲਈ ਹੇ ਪਿਆਰੇ! ਮੈਂ ਵੱਡਾ ਧਰਮੀ ਹਾਂ, ਮੈਂ ਵੱਡਾ ਰਾਜਾ ਹਾਂ, ਇਸ ਤਰ੍ਹਾਂ ਦੀ ਮੈਂ-ਮੈਂ ਕਰਦਿਆਂ ਕਦੇ ਭੀ ਸੱਚਾ ਨਾਮ ਨਹੀਂ ਪਾਇਆ ਜਾ ਸਕਦਾ।

੪. ਹਾਂ, ਜੇ ਕਦੀ ਅੰਦਰੋਂ ਹੰਗਤਾ ਦੂਰ ਹੋ ਜਾਵੇ, ਤਾਂ ਹੀ ਸਭ ਤੋਂ ਉੱਚਾ ਆਤਮਕ ਦਰਜਾ ਪ੍ਰਾਪਤ ਕਰ ਸਕੀਦਾ ਹੈ।੧।ਰਹਾਉ।

੫. ਹੇ ਭਾਈਓ! ਜੇ ਕਦੀ ਭੇਖੀਆਂ ਨੂੰ ਛੱਡ ਕੇ, ਮਾਇਆ-ਧਾਰੀਆਂ ਵਲ ਤੱਕੋ, ਤਾਂ ਸਭ ਤੋਂ ਵੱਡੇ ਰਾਜੇ ਹੀ ਵੇਖੀਦੇ ਹਨ, ਪਰ ਉਹ ਹਉਮੈ ਕਰਦੇ ਮਾਇਆ ਇਕੱਠੀ ਕਰਨ ਲਈ ਸਦਾ ਮਾਇਆ ਪਿੱਛੇ ਹੀ ਦੌੜਦੇ-ਫਿਰਦੇ ਹਨ, ਇਸੇ ਲਈ ਤਾਂ ਉਹ ਇਕ ਦੂਜੇ ਰਾਜੇ ਦੇ ਦੇਸ਼ਾਂ ਉੱਤੇ ਕਬਜ਼ਾ ਕਰਨ ਲਈ ਹੱਲੇ ਕਰਦੇ ਰਹਿੰਦੇ ਹਨ।

੬. ਉਹ ਜੀਉਂਦਿਆਂ-ਜੀਉਂਦਿਆਂ ਤਾਂ ਹਉਮੈ ਵਿਚ ਖੱਪਦੇ ਝਖਦੇ ਹੀ ਰਹਿੰਦੇ ਹਨ, ਆਖ਼ਰ ਸਿੱਟਾ ਕੀ ਨਿਕਲਦਾ ਹੈ ਕਿ ਉਹ ਮਰ ਕੇ ਫਿਰ ਜਨਮ ਵਿਚ ਆਉਂਦੇ, ਫਿਰ ਮਰਦੇ ਹਨ, ਫਿਰ ਜਨਮ ਵਿਚ ਆਉਂਦੇ ਹਨ।੨।

ਪ੍ਰ: ਗੁਰਦੇਵ ਜੀਉ! ਫਿਰ ਕੋਈ ਉਪਾਅ ਦੱਸੋ, ਜਿਵੇਂ ਇਹ ਭੈੜੀ ਹਉਮੈ ਦੂਰ ਹੋ ਸਕੇ?

ਉ: ੭. ਹੇ ਭਰਾਵੋ! ਸੱਚ ਸਮਝੋ ਇਹ ਹਉਮੈ ਤਾਂ ਉਸੇ ਹੀ ਮਨੁੱਖ ਦੀ ਦੂਰ ਹੁੰਦੀ ਹੈ, ਜੋ ਗੁਰੂ ਦੇ ਸ਼ਬਦ ਨੂੰ ਵਿਚਾਰਦਾ ਰਵੇ।

੮. ਇਸੇ ਵੀਚਾਰ ਦਾ ਸਦਕਾ ਆਪਣੀ ਮਤ ਦੀ ਚੰਚਲਤਾ ਦਾ ਤਿਆਗ ਕਰ ਦੇਵੇ ਅਤੇ ਅੰਦਰੋਂ ਪੰਜੇ ਕਾਮ ਆਦਿਕ ਵੈਰੀਆਂ ਦੇ ਸੰਕਲਪ ਨੂੰ ਮਾਰ ਸੁੱਟੇ।੩।

ਪ੍ਰ: ਸਾਈਂ ਜੀ! ਕੀ ਉਸ ਨੂੰ ਕੁਝ ਹੋਰ ਭੀ ਕਰਨਾ ਪਵੇਗਾ?

ਉ: ੯. ਹਾਂ! ਜ਼ਰੂਰ, ਉਸ ਨੂੰ ਸੱਚ ਦਾ ਧਾਰਨੀ ਭੀ ਹੋਣਾ ਪਵੇਗਾ ਅਤੇ ਇਸੇ ਸੱਚ ਧਾਰਨ ਦੀ ਬਰਕਤ ਨਾਲ ਉਹ ਆਪਣੇ ਸਤਿ ਸਰੂਪ ਘਰ ਵਿਚ ਆ ਜਾਵੇਗਾ। ਉਹ ਇਸ ਤਰ੍ਹਾਂ ਆਪਣੇ ਸ੍ਵੈ-ਸਰੂਪ ਦੀ ਲਖਤਾ ਵਿਚ ਆ ਕੇ ਫਿਰ ਉਹ:

੧੦. ਪਾਤਸ਼ਾਹ ਅਕਾਲ ਪੁਰਖ ਨੂੰ ਸਿਆਣ ਲਏਗਾ। ਇਸ ਤਰੀਕੇ ਨਾਲ ਉਹ ਫਿਰ ਸਹਿਜੇ ਹੀ ਪਰਮ ਪਦਵੀ ਨੂੰ ਪ੍ਰਾਪਤ ਕਰ ਲੈਂਦਾ ਹੈ।੪।

ਪ੍ਰ: ਗੁਰਦੇਵ ਜੀਉ! ਇਹ ਜੋ ਆਪ ਜੀ ਨੇ ਕਰਣੀ ਦੱਸੀ ਹੈ, ਇਹ ਕਿਵੇਂ ਮਿਲੇ?

ਉ:੧੧-੧੨. ਹੇ ਪਿਆਰਿਓ! ਇਹ ਕਰਣੀ ਜਾਣੋਂ ਸੱਚ ਸਰੂਪ ਹੀ ਹੈ, ਭਾਵ ਵਾਹਿਗੁਰੂ ਜੀ ਸੱਚ ਹੈ, ਉਸ ਦਾ ਨਾਮ ਭੀ ਸੱਚ ਹੈ, ਜੋ ਨਾਮ ਸਿਮਰਦਾ ਹੈ, ਨਾਮ ਵਿਚ ਲਿਵ ਜੋੜ ਰੱਖਦਾ ਹੈ, ਉਸ ਦੇ ਅੰਦਰ ਸੱਚ ਹੈ, ਉਸ ਨੂੰ ਸੱਚ ਦੀ ਕਰਣੀ ਪ੍ਰਾਪਤ ਹੈ। ਉਸ ਦਾ ਜੀਵਨ ਤੇ ਕਰਤੱਬ ਸਾਰੇ ਹੀ ਸੱਚ ਵਾਲੇ ਹੋ ਜਾਣਗੇ, ਪਰ ਇਹ ਨਿਯਮ ਹੈ ਕਿ ਇਹ ਕਰਣੀ ਮਿਲਦੀ ਗੁਰੂ ਪਾਸੋਂ ਹੀ ਹੈ। ਗੁਰੂ ਇਹ ਕਰਣੀ ਦੇ ਕੇ ਸਿੱਖ ਦੇ ਅੰਦਰੋਂ ਸਾਰਾ ਭਰਮ ਦੂਰ ਕਰ ਦੇਂਦਾ ਹੈ।

ਪ੍ਰ: ਸਾਈਂ ਜੀ! ਹੁਣ ਪਹਿਲੋਂ ਇਹ ਦੱਸੋ ਕਿ ਮੇਰੇ ਸਮਝਣ ਵਾਲੀ ਪਹਿਲੀ ਗੱਲ ਕਿਹੜੀ ਹੈ?

ਉ:੧੩. ਹੇ ਸੱਜਣਾ! ਪਹਿਲੋਂ ਤੂੰ ਇਸੇ ਗੱਲ ਨੂੰ ਸਮਝ ਲੈ ਕਿ ਮੈਂ-ਮੈਂ ਕਰਦਿਆਂ ਹੀ ਜੋ ਮਰ ਜਾਣਾ ਹੈ, ਉਸ ਦਾ ਕੋਈ ਕੀ ਫਲ ਪਾਉਂਦਾ ਹੈ? ਭਾਵ ਹਉਮੈ ਵਿਚ ਜੀਵਨ ਗੁਜ਼ਾਰਨ ਵਾਲੇ ਮਨੁੱਖ ਦੇ ਪੱਲੇ ਕੁਝ ਭੀ ਨਹੀਂ ਪੈਂਦਾ। ਅੰਤ ਨੂੰ ਉਹ ਇਸ ਸੰਸਾਰ ਤੋਂ ਖ਼ਾਲੀ ਟੁਰ ਜਾਂਦਾ ਹੈ, ਉਸ ਨੂੰ ਕਿਸੇ ਭੀ ਆਤਮਿਕ ਉੱਨਤੀ ਦੇ ਗੁਣ ਦਾ ਲਾਭ ਨਹੀਂ ਮਿਲਦਾ।

ਪ੍ਰ: ਹੇ ਕ੍ਰਿਪਾਲੂ ਸਤਿਗੁਰੋ! ਮੁੱਕਦੀ ਗੱਲ ਇਹ ਦੱਸੋ ਕਿ ਮੇਰੇ ਗਲ ਵਿਚ ਪਿਆ ਇਹ ਜਨਮ-ਮਰਨ ਦਾ ਟੰਟਾ ਕਿਵੇਂ ਦੂਰ ਹੋਵੇ?

ਉ:੧੪. ਹੇ ਸੱਜਣਾ! ਇਸ ਦਾ ਸਾਧਨ ਇਕੋ ਹੀ ਹੈ ਕਿ ਜੋ ਕੋਈ ਮਨੁੱਖ ਪੂਰੇ ਗੁਰੂ ਨੂੰ ਮਿਲ ਪਵੇ, ਤਾਂ ਉਹ ਪੂਰਾ ਗੁਰੂ ਸ਼ਰਨ ਵਿਚ ਆਏ ਸਿੱਖ ਦਾ ਜਨਮ-ਮਰਨ ਦਾ ਸਾਰਾ ਟੰਟਾ ਸਦਾ ਲਈ ਹੀ ਦੂਰ ਕਰ ਦੇਂਦਾ ਹੈ।੬।

ਪ੍ਰ: ਕਿਉਂ ਸਾਈਂ ਜੀ! ਮੇਰੇ ਵੀਚਾਰਨ ਜੋਗ ਹੋਰ ਕਿਹੜੀ ਗੱਲ ਹੈ?

ਉ:੧੫. ਹੇ ਮਿੱਤਰਾ! ਆਪਣੇ ਅੰਦਰ ਇਸ ਸੱਚੀ ਵੀਚਾਰ ਨੂੰ ਦ੍ਰਿੜ੍ਹ ਕਰ ਲੈ ਕਿ ਇਹ ਜਿਤਨੀ ਭੀ ਸ੍ਰਿਸ਼ਟੀ ਨਜ਼ਰ ਆਉਂਦੀ ਹੈ, ਇਹ ਕੁਝ ਭੀ ਨਹੀਂ, ਕਿਉਂਕਿ ਇਹ ਹਮੇਸ਼ਾਂ ਚਲਣ ਵਾਲੀ ਤੇ ਨਾਸਵੰਤ ਹੈ।

ਪ੍ਰ: ਸਾਈਂ ਜੀ! ਇਸ ਗਿਆਨ ਦੀ ਗੱਲ ਨੂੰ ਸਾਰੇ ਹੀ ਕਿਉਂ ਨਹੀਂ ਸਮਝਦੇ?

ਉ:੧੬. ਹੇ ਸੱਜਣਾ! ਇਸ ਗਿਆਨ ਦੀ ਪ੍ਰਾਪਤੀ ਗੁਰੂ ਦੁਆਰਾ ਉਨ੍ਹਾਂ ਮਨੁੱਖਾਂ ਨੂੰ ਹੀ ਹੁੰਦੀ ਹੈ, ਜੋ ਗੁਰੂ ਨੂੰ ਮਿਲ ਕੇ ਸਦਾ ਪਰਮੇਸ਼ਰ ਦੇ ਗੁਣ ਗਾਉਂਦੇ ਹਨ।੭।

ਪ੍ਰ: ਪ੍ਰੀਤਮ ਜੀਉ! ਜੋ ਜੀਵ ਇਸ ਆਪ ਜੀ ਦੇ ਦੱਸੇ ਗਿਆਨ ਅਨੁਸਾਰ ਆਪਣਾ ਜੀਵਨ ਨਹੀਂ ਗੁਜ਼ਾਰਦਾ, ਕੀ ਉਸ ਨੂੰ ਕੋਈ ਸਜ਼ਾ ਭੀ ਮਿਲੇਗੀ?

ਉ:੧੭. ਹਾਂ! ਜ਼ਰੂਰ, ਹੇ ਮਿੱਤਰੋ! ਜੋ ਗਿਆਨ ਤੋਂ ਸੱਖਣਾ ਮਨੁੱਖ ਕੂੜੇ ਬੰਧਨਾਂ ਵਿਚ ਬੱਝਾ ਹੋਇਆ ਆਪਣੇ ਜੀਵਨ ਨੂੰ ਵਿਅਰਥ ਗੁਜ਼ਾਰਦਾ ਹੈ, ਉਸ ਨੂੰ ਸਦਾ ਜਨਮ ਮਰਨ ਦੇ ਗੇੜ ਵਿਚ ਹੀ ਭਵਾਇਆ ਜਾਵੇਗਾ।

ਪ੍ਰ: ਸਾਈਂ ਜੀ! ਆਖ਼ਰੀ ਉਪਾਅ ਦੱਸੋ, ਜਿਸ ਕਰਕੇ ਇਨ੍ਹਾਂ ਹਉਮੈ ਦੇ ਬੰਧਨਾਂ ਤੋਂ ਮੁਕਤ ਹੋ, ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ?

ਉ:੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਜਿਹੜਾ ਮਨੁੱਖ ਉਸ ਪਰਮੇਸ਼ਰ ਦੀ ਭਗਤੀ ਕਰਦਾ ਹੈ, ਉਹ ਹਉਮੈ ਤੋਂ ਬਚ ਕੇ, ਸਦਾ ਅਬਿਨਾਸੀ ਸੁਖ ਪ੍ਰਾਪਤ ਕਰ ਲੈਂਦਾ ਹੈ।੮।੧੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਕ ਗੁਰਮਤਿ ਸਿਧਾਂਤ ਦਾ ਅਟੱਲ ਨਿਯਮ ਫ਼ੁਰਮਾਨ ਕਰਦੇ ਹਨ ਕਿ ਮੈਂ-ਮੈਂ ਕਰਨ ਵਾਲਿਆਂ ਨੂੰ ਕਦੀ ਭੀ ਸੱਚ ਦੀ ਪ੍ਰਾਪਤੀ ਨਹੀਂ ਹੁੰਦੀ, ਕਿਉਂਕਿ ਇਹ ਹਉਮੈ ਆਪ ਸਤਿ ਵਸਤੂ ਨਹੀਂ ਹੈ, ਇਸੇ ਲਈ ਉਹ ਸਤਿ ਸਰੂਪ ਨੂੰ ਪ੍ਰਾਪਤ ਨਹੀਂ ਹੋਣ ਦੇਂਦੀ। ਪਰਮ ਪਦ ਦੀ ਪ੍ਰਾਪਤੀ ਇਸ ਹਉਮੈ ਨੂੰ ਅੰਦਰੋਂ ਨਵਿਰਤ ਕਰਨ ਨਾਲ ਹੀ ਹੁੰਦੀ ਹੈ, ਪਰਮ ਪਦ ਤੋਂ ਭਾਵ ਹੈ ਵਾਹਿਗੁਰੂ ਵਿਚ ਅਭੇਦ ਹੋ ਜਾਣਾ, ਇਸ ਤੋਂ ਅੱਗੇ ਹੋਰ ਕੋਈ ਪਦ ਹੈ ਹੀ ਨਹੀਂ।

## ਗਉੜੀ ਮਹਲਾ ੧ ॥

**੧. ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥**
**੨. ਬ੍ਰਹਮ ਕਮਲੁ ਪਇਆਲਿ ਨ ਪਾਇਆ ॥**
**੩. ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥੧॥**
**੪. ਜੋ ਉਪਜੈ ਸੋ ਕਾਲਿ ਸੰਘਾਰਿਆ ॥**
**੫. ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ ਰਹਾਉ ॥**
**੬. ਮਾਇਆ ਮੋਹੇ ਦੇਵੀ ਸਭਿ ਦੇਵਾ ॥**
**੭. ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥**
**੮. ਓਹੁ ਅਬਿਨਾਸੀ ਅਲਖ ਅਭੇਵਾ ॥੨॥**
**੯. ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥**
**੧੦. ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥**
**੧੧. ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥੩॥**
**੧੨. ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥**
**੧੩. ਸਾਹ ਮਰਹਿ ਸੰਚਹਿ ਮਾਇਆ ਦਾਮ ॥**
**੧੪. ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥੪॥**
**੧੫. ਰਯਤਿ ਮਹਰ ਮੁਕਦਮ ਸਿਕਦਾਰੈ ॥**
**੧੬. ਨਿਹਚਲੁ ਕੋਇ ਨ ਦਿਸੈ ਸੰਸਾਰੈ ॥**
**੧੭. ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥੫॥**
**੧੮. ਨਿਹਚਲੁ ਏਕੁ ਸਚਾ ਸਚੁ ਸੋਈ ॥**
**੧੯. ਜਿਨਿ ਕਰਿ ਸਾਜੀ ਤਿਨਹਿ ਸਭ ਗੋਈ ॥**
**੨੦. ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥੬॥**
**੨੧. ਕਾਜੀ ਸੇਖ ਭੇਖ ਫਕੀਰਾ ॥**
**੨੨. ਵਡੇ ਕਹਾਵਹਿ ਹਉਮੈ ਤਨਿ ਪੀਰਾ ॥**
**੨੩. ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥੭॥**
**੨੪. ਕਾਲੁ ਜਾਲੁ ਜਿਹਵਾ ਅਰੁ ਨੈਣੀ ॥**
**੨੫. ਕਾਨੀ ਕਾਲੁ ਸੁਣੈ ਬਿਖੁ ਬੈਣੀ ॥**
**੨੬. ਬਿਨੁ ਸਬਦੈ ਮੂਠੇ ਦਿਨੁ ਰੈਣੀ ॥੮॥**
**੨੭. ਹਿਰਦੈ ਸਾਚੁ ਵਸੈ ਹਰਿ ਨਾਇ ॥**
**੨੮. ਕਾਲੁ ਨ ਜੋਹਿ ਸਕੈ ਗੁਣ ਗਾਇ ॥**
**੨੯. ਨਾਨਕ ਗੁਰਮੁਖਿ ਸਬਦਿ ਸਮਾਇ ॥੯॥੧੪॥**

***ਪਦ ਅਰਥ :*** ਪ੍ਰਥਮੇ—ਸਭ ਤੋਂ ਪਹਿਲੇ। ਕਾਲੈ ਘਰਿ—ਕਾਲ ਦੇ ਘਰ ਵਿਚ। ਪਇਆਲਿ—ਪਾਤਾਲ ਵਿਚ। ਬ੍ਰਹਮ ਕਮਲੁ—ਬ੍ਰਹਮ ਦਾ ਕਮਲ। ਭਾਗਵਤ ਵਿਚ ਲਿਖਿਆ ਹੈ ਕਿ ਵਿਸ਼ਨੂੰ ਭਗਵਾਨ ਨੇ ਵੈਰਾਟ ਰੂਪ ਧਾਰ ਕੇ ਜਦ ਯੋਗ ਨਿੰਦ੍ਰਾ ਵਿਚ ਸੌਣਾ ਕੀਤਾ ਤਦ ਉਨ੍ਹਾਂ ਦੀ ਨਾਭੀ ਤੋਂ ਕਮਲ ਉਪਜਿਆ, ਜਿਸ ਤੋਂ ਬ੍ਰਹਮਾ ਦੀ ਉਤਪਤੀ ਹੋਈ। ਭਰਮਿ—ਭਟਕਣਾ ਵਿਚ। ਭੁਲਾਇਆ—ਕੁਰਾਹੇ ਪੈ ਗਿਆ। ਉਪਜੈ—ਪੈਦਾ ਹੁੰਦਾ ਹੈ। ਸੋ—ਉਸ ਨੂੰ। ਕਾਲਿ—ਕਾਲ ਨੇ, ਮੌਤ ਨੇ। ਸੰਘਾਰਿਆ—ਮਾਰਿਆ ਹੈ। ਹਮ—ਮੈਨੂੰ। ਕਾਲੁ—ਮੌਤ ਦਾ ਸਹਿਮ। ਨਾਮਹੁ—ਨਾਮ ਤੋਂ। ਧਰ—ਆਸਰਾ। ਮੁਕਾਮੁ—ਟਿਕ ਕੇ ਰਹਿਣ ਦੀ ਥਾਂ। ਸੁਲਤਾਨ—ਵੱਡਾ ਪਾਤਸ਼ਾਹ। ਬਾਦਿਸਾਹ—ਛੋਟਾ ਪਾਤਸ਼ਾਹ। ਮਰਹਿ—ਮਰਦੇ ਹਨ। ਸੰਚਹਿ—ਇਕੱਠਾ ਕਰਦੇ ਹਨ। ਦਾਮ—ਪੈਸੇ, ਧਨ, ਦੰਮ, ਰੁਪਏ। ਮਹਰ—ਮੁਖੀਏ। ਮੁਕਦਮ—ਚੌਧਰੀ। ਸਿਕਦਾਰੈ—ਸਰਦਾਰ। ਸੰਸਾਰੈ—ਸੰਸਾਰ ਵਿਚ। ਅਫਰਿਓ—ਬਲੀ, ਅਮੋੜ, ਜੋ ਫੜਿਆ ਨਾ ਜਾਏ। ਸਿਰਿ—ਉਸ ਦੇ ਸਿਰ ਉੱਤੇ। ਮਾਰੈ—ਮਾਰਦਾ ਹੈ। ਨਿਹਚਲੁ—ਅਟੱਲ, ਸਦਾ-ਥਿਰ। ਗੋਈ—ਲੈ ਕਰ ਦਿੱਤੀ। ਪਤਿ—ਇੱਜ਼ਤ। ਪੀਰਾ—ਪੀੜ। ਧੀਰਾ—ਧੀਰਜ, ਸਹਾਰਾ। ਬੈਣੀ—ਬਚਨਾਂ। ਮੂਠੇ—

ਲੂੱਟੇ। ਨਾਇ—ਨਾਮ ਵਿਚ। ਨ ਜੋਹਿ ਸਕੈ—ਤੱਕ ਨਹੀਂ ਸਕਦਾ, ਸਹਿਮ ਨਹੀਂ ਪਾ ਸਕਦਾ। ਸਬਦਿ—ਸ਼ਬਦ ਦੀ ਰਾਹੀਂ।

**ਅਰਥ :**

ਪ੍ਰ: ਕਿਉਂ ਗੁਰਦੇਵ ਜੀਉ! ਜੋ ਬ੍ਰਹਮਾ ਸ੍ਰਿਸ਼ਟੀ ਰਚਨ ਦੀ ਸ਼ਕਤੀ ਰੱਖਦਾ ਹੈ, ਕੀ ਉਹ ਭੀ ਕਾਲ ਦੇ ਹੀ ਅਧੀਨ ਹੈ ?

ਉ: ੧. ਹਾਂ ਜ਼ਰੂਰ! ਹੇ ਭਰਾਵੋ! ਹੋਰ ਜੀਵਾਂ ਦੀ ਗੱਲ ਛੱਡੋ, ਤੁਸੀਂ ਤੱਕੋ! ਬ੍ਰਹਮਾ ਨੂੰ (ਜਿਸ ਨੂੰ ਸ੍ਰਿਸ਼ਟੀ ਦੀ ਰਚਨਾ ਕਰਨ ਵਾਲਾ ਮੰਨਿਆ ਹੈ); ਪਹਿਲੋਂ ਤਾਂ ਬ੍ਰਹਮਾ ਆਪ ਹੀ ਕਾਲ ਦੇ ਘਰ ਵਿਚ ਆਇਆ, ਭਾਵ ਮੌਤ ਦੀ ਫਾਹੀ ਵਿਚ ਫਸ ਗਿਆ।

੨-੩. ਹੇ ਭਾਈ! ਉਸ ਬ੍ਰਹਮਾ ਨੇ ਆਪਣੇ ਗੁਰੂ ਦੀ ਆਗਿਆ ਵਲ ਧਿਆਨ ਨਾ ਦਿੱਤਾ, ਇਸੇ ਹਉਮੈ ਵਿਚ ਆ ਕੇ ਕਿ 'ਮੈਂ ਇਤਨਾ ਵੱਡਾ ਹਾਂ, ਮੈਂ ਕਿਵੇਂ ਕਮਲ ਦੀ ਡੰਡੀ ਵਿਚੋਂ ਪੈਦਾ ਹੋ ਸਕਦਾ ਹਾਂ।' ਇਸੇ ਭਟਕਣਾ ਵਿਚ ਪੈ ਕੇ ਕੁਰਾਹੇ ਪੈ ਟੁਰਿਆ। ਵਿਸ਼ਨੂੰ ਦੀ ਨਾਭੀ ਤੋਂ ਉੱਗੇ ਹੋਏ ਜਿਸ ਕਮਲ ਵਿਚੋਂ ਬ੍ਰਹਮਾ ਜੰਮਿਆ ਸੀ, ਉਸ ਦਾ ਅੰਤ ਲੈਣ ਲਈ ਪਾਤਾਲ ਵਿਚ ਜਾ ਪੁੱਜਾ, ਪਰ ਬ੍ਰਹਮਾ ਕਮਲ ਦਾ ਅੰਤ ਨਾ ਲੱਭ ਸਕਿਆ। ਆਖ਼ਰ ਇਸ ਨੂੰ ਸ਼ਰਮਿੰਦਾ ਹੋਣਾ ਪਿਆ। ਇਹ ਹਉਮੈ ਭਰੀ ਸ਼ਰਮਿੰਦਗੀ ਹੀ ਸਮਝੋ ਇਕ ਪ੍ਰਕਾਰ ਦੀ ਮੌਤ ਹੈ, ਜੋ ਮਨੁੱਖ ਦੀ ਆਤਮਕ ਉੱਨਤੀ ਨਹੀਂ ਹੋਣ ਦੇਂਦੀ।੧।

ਪ੍ਰ: ਕਿਉਂ ਸਾਈਂ ਜੀਉ! ਕੀ ਸੰਸਾਰ ਵਿਚ ਕੋਈ ਅਜਿਹਾ ਜੀਵ ਭੀ ਹੈ, ਜੋ ਕਿ ਮੌਤ ਤੋਂ ਬਚ ਸਕਿਆ ਹੋਵੇ ?

ਉ: ੪. ਹੇ ਪਿਆਰਿਓ! ਇਹ ਕਰਤਾਰ ਦਾ ਇਕ ਅਟੱਲ ਨਿਯਮ ਹੈ ਕਿ ਜੋ ਭੀ ਜੀਵ ਇਸ ਜਗਤ ਵਿਚ ਜਨਮ ਲੈਂਦਾ ਹੈ, ਉਹ ਅੰਤ ਕਾਲ ਦੇ ਹੱਥੋਂ ਜ਼ਰੂਰ ਹੀ ਮਾਰਿਆ ਜਾਵੇਗਾ। ਕਿਉਂਕਿ ਇਹ ਜੀਵ ਗੁਰੂ ਦਾ ਸ਼ਬਦ ਹਿਰਦੇ ਅੰਦਰ ਨਹੀਂ ਵਸਾਉਂਦਾ, ਇਸੇ ਲਈ ਇਹ ਬਾਰ-ਬਾਰ ਆਤਮਕ ਮੌਤ ਦੇ ਸਹਿਮ ਵਿਚ ਹੀ ਰਹਿੰਦਾ ਹੈ।

ਪ੍ਰ: ਗੁਰਦੇਵ ਜੀਉ! ਇਹ ਤਾਂ ਆਪ ਜੀ ਨੇ ਬਾਕੀ ਸੰਸਾਰ ਦੇ ਜੀਵਾਂ ਦਾ ਜ਼ਿਕਰ ਕੀਤਾ ਹੈ, ਪਰ ਤੁਸੀਂ ਆਪਣੇ ਬਾਰੇ ਵੀ ਕੁਝ ਦੱਸੋ, ਕੀ ਤੁਸੀਂ ਭੀ ਇਨ੍ਹਾਂ ਦੀ ਗਿਣਤੀ ਵਿਚ ਹੀ ਹੋ ?

ਉ: ੫. ਨਹੀਂ, ਹੇ ਸੱਜਣੋ! ਸੁਣੋ, ਸਾਡੀ ਕਹਾਣੀ ਇਨ੍ਹਾਂ ਸੰਸਾਰਕ ਜੀਵਾਂ ਤੋਂ ਵੱਖਰੀ ਹੈ, ਕਿਉਂਕਿ ਸਾਨੂੰ ਉਸ ਪਰਮੇਸ਼ਰ ਨੇ ਆਪ ਹੀ ਰੱਖ ਲਿਆ ਹੈ, ਉਹ ਇਸ ਲਈ ਕਿ ਮੈਂ ਉਸ ਵਾਹਿਗੁਰੂ ਦੀ ਮਿਹਰ ਨਾਲ, ਆਪਣੇ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਆਪਣੇ ਹਿਰਦੇ ਅੰਦਰ ਧਾਰਨ ਕਰ ਲਿਆ ਹੈ।ਰਹਾਉ।

ਪ੍ਰ: ਕਿਉਂ ਜੀ! ਆਪ ਜੀ ਦੇ ਫ਼ੁਰਮਾਨ ਅਨੁਸਾਰ ਤਾਂ ਕੋਈ ਮਨੁੱਖ ਭੀ ਮੌਤ ਤੋਂ ਨਹੀਂ ਬਚ ਸਕਦਾ ?

ਉ: ੬. ਹੇ ਮਿੱਤਰੋ! ਸੁਣੋ, ਕਿਸੇ ਮਨੁੱਖ ਦਾ ਤਾਂ ਕਹਿਣਾ ਹੀ ਕੀ ਹੈ, ਔਹ ਤੱਕੋ ? ਸਾਰੇ ਦੇਵੀ ਦੇਵਤੇ ਵੀ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ।

੭. ਇਸੇ ਕਰਕੇ ਕਾਲ ਉਨ੍ਹਾਂ ਨੂੰ ਵੀ ਗੁਰੂ ਦੀ ਦੱਸੀ ਸੇਵਾ-ਭਗਤੀ ਤੋਂ ਬਿਨਾਂ ਛੱਡਦਾ ਨਹੀਂ।

ਪ੍ਰ: ਦਿਆਲੂ ਜੀਉ! ਕੀ ਇਸ ਮੌਤ ਦੇ ਸਹਿਮ ਤੋਂ ਰਹਿਤ ਭੀ ਕੋਈ ਹੈ ?

ਉ: ੮. ਹਾਂ ਹੈ, ਹੇ ਪਿਆਰਿਓ! ਇਕ ਉਹ ਪਰਮੇਸ਼ਰ ਹੀ ਨਾਸ ਰਹਿਤ ਹੈ, ਜਿਸ ਨੂੰ ਕਾਲ ਨਹੀਂ ਮਾਰ ਸਕਦਾ ਅਤੇ ਜਿਸ ਦਾ ਭੇਤ ਭੀ ਨਹੀਂ ਪਾਇਆ ਜਾ ਸਕਦਾ ਅਤੇ ਸਾਨੂੰ ਰੱਖਣ ਵਾਲਾ ਭੀ ਓਹੀ ਹੈ।੨।

੯. ਹੇ ਭਰਾਵੋ! ਇਹ ਗੱਲ ਯਾਦ ਰੱਖੋ ਕਿ ਭਾਵੇਂ ਕੋਈ ਵੱਡਾ ਪਾਤਸ਼ਾਹ ਹੈ, ਇਨ੍ਹਾਂ ਵਿਚੋਂ ਕਿਸੇ ਨੇ ਭੀ ਸਦਾ ਕਾਇਮ ਨਹੀਂ ਰਹਿਣਾ।

੧੦. ਇਹ ਯਕੀਨਨ ਗੱਲ ਹੈ ਕਿ ਜੋ ਭੀ ਨਾਮ ਵਲੋਂ ਭੁੱਲੇ ਹੋਏ ਹਨ, ਉਨ੍ਹਾਂ ਸਾਰਿਆਂ ਨੂੰ ਜਮਾਂ ਦਾ ਦੁੱਖ ਸਹਾਰਨਾ ਪੈਂਦਾ ਹੈ।

੧੧. ਇਸ ਕਰਕੇ ਹੇ ਪ੍ਰਭੂ! ਮੈਨੂੰ ਤਾਂ ਨਾਮ ਦਾ ਹੀ ਸਹਾਰਾ ਹੈ ਅਤੇ ਇਹੋ ਹੀ ਅਰਦਾਸ ਕਰਦਾ ਹਾਂ ਕਿ ਜਿਵੇਂ ਮੈਨੂੰ ਆਪ ਰੱਖੋਗੇ, ਮੈਂ ਉਸੇ ਹੀ ਹਾਲਤ ਵਿਚ ਪ੍ਰਸੰਨ ਚਿੱਤ ਰਹਿਣਾ ਹੈ।੩।

੧੨. ਭਾਵੇਂ ਕੋਈ ਚੌਧਰੀ ਹੋਣ, ਰਾਜੇ ਹੋਣ, ਇਥੇ ਕਿਸੇ ਦਾ ਭੀ ਪੱਕਾ ਟਿਕਾਣਾ ਨਹੀਂ।

੧੩. ਅੰਤ ਨੂੰ ਉਹ ਸ਼ਾਹੂਕਾਰ ਭੀ ਮਰ ਜਾਂਦੇ ਹਨ, ਜੋ ਨਕਦ ਰੁਪਏ ਅਤੇ ਹਰ ਤਰ੍ਹਾਂ ਦੀ ਹੋਰ ਮਾਇਆ ਇਕੱਠੀ ਕਰਦੇ ਹਨ।

੧੪. ਪਰ ਹੇ ਹਰੀ! ਮੈਨੂੰ ਤਾਂ ਆਪ ਉਹ ਧਨ ਦਿਓ, ਜਿਸ ਨੂੰ ਨਾਮ ਆਖਦੇ ਹਨ। ਜੋ ਜੀਵ ਨੂੰ ਸਦਾ ਹੀ ਅਮਰ ਕਰ ਦੇਣ ਵਾਲਾ ਹੈ।੪।

੧੫. ਹੇ ਭਰਾਵੋ! ਭਾਵੇਂ ਕੋਈ ਪਰਜਾ ਹੈ, ਭਾਵੇਂ ਕੋਈ ਪੈਂਚ, ਮੁਖੀਆ ਹੈ ਅਤੇ ਕੋਈ ਸਰਦਾਰ ਹੈ।

੧੬. ਇਨ੍ਹਾਂ ਵਿਚੋਂ ਸੰਸਾਰ ਵਿਚ ਕੋਈ ਭੀ ਨਜ਼ਰ ਨਹੀਂ ਆਉਂਦਾ, ਜੋ ਸਦਾ ਹੀ ਇਥੇ ਟਿਕਿਆ ਰਹਿ ਸਕੇ।

੧੭. ਇਹ ਬਲੀ ਕਾਲ ਹਰ ਉਸ ਮਨੁੱਖ ਦੇ ਸਿਰ 'ਤੇ ਸੱਟ ਮਾਰਦਾ ਹੈ, ਜਿਸ ਦੇ ਹਿਰਦੇ ਵਿਚ ਮਾਇਆ ਦਾ ਮੋਹ ਵਸਦਾ ਹੈ।੫।

੧੮. ਹੇ ਭਰਾਵੋ! ਇਸ ਲਈ ਉਹ ਇਕੋ ਹਰੀ ਹੈ, ਜੋ ਸੱਚ-ਮੁੱਚ ਹੀ ਸਦਾ ਅਟੱਲ ਹੈ।

੧੯. ਜਿਸ ਨੇ ਇਹ ਸ੍ਰਿਸ਼ਟੀ ਬਣਾਈ ਹੈ, ਉਹ ਜਦੋਂ ਆਪ ਹੀ ਇਸ ਸ੍ਰਿਸ਼ਟੀ ਨੂੰ ਆਪਣੇ ਅੰਦਰ ਲੈ ਕਰ ਲੈਂਦਾ ਹੈ।

੨੦. ਪਰ ਜੇਕਰ ਕਿਸੇ ਜੀਵ ਨੂੰ ਸੱਚੇ ਗੁਰੂ ਦੁਆਰਾ ਇਹ ਪ੍ਰਤੀਤ ਹੋ ਆਵੇ, ਭਾਵ ਪਰਮਾਤਮਾ ਉਸ ਨੂੰ ਹਰ ਥਾਂ ਹੀ ਦਿੱਸ ਪਵੇ ਤਾਂ ਉਸ ਜੀਵ ਦੀ ਇਥੇ ਉਥੇ ਪਤਿ ਰਹਿ ਆਉਂਦੀ ਹੈ। ਭਾਵ ਉਹ ਕਾਲ ਦੇ ਚੱਕ੍ਰ ਤੋਂ ਨਿਕਲ ਜਾਂਦਾ ਹੈ। ਉਸ ਦੇ ਸਿਰ 'ਤੇ ਬਾਰ-ਬਾਰ ਸੱਟ ਮਾਰ ਕੇ ਕਾਲ ਉਸ ਦੀ ਬੇ-ਇੱਜ਼ਤੀ ਨਹੀਂ ਕਰ ਸਕਦਾ।੬।

੨੧. ਹੇ ਪਿਆਰੇ! ਭਾਵੇਂ ਕੋਈ ਆਪ ਨੂੰ ਕਾਜ਼ੀ ਅਖਵਾਉਂਦਾ ਹੈ, ਭਾਵੇਂ ਕੋਈ ਸ਼ੇਖ ਅਖਵਾਉਂਦਾ ਹੈ ਅਤੇ ਵੱਡੇ-ਵੱਡੇ ਭੇਖਾਂ ਵਾਲੇ ਫ਼ਕੀਰ ਅਖਵਾਉਣ ਵਾਲੇ:

੨੨. ਇਨ੍ਹਾਂ ਤੋਂ ਇਲਾਵਾ ਹੋਰ ਜੋ ਭੀ ਕੋਈ ਦੁਨੀਆਂ ਵਿਚ ਆਪਣੇ ਆਪ ਨੂੰ ਵੱਡਾ ਅਖਵਾਉਂਦਾ ਹੈ, ਪਰ ਯਾਦ ਰੱਖੋ! ਜੇ ਇਨ੍ਹਾਂ ਸਭਨਾਂ ਦੇ ਸਰੀਰ ਅੰਦਰ ਤੇ ਮਨ ਅੰਦਰ ਹਉਮੈ ਦੀ ਪੀੜਾ ਹੈ।

੨੩. ਤਾਂ ਕਾਲ ਵਲੋਂ ਇਨ੍ਹਾਂ ਦੀ ਭੀ ਖਲਾਸੀ ਨਹੀਂ ਹੋ ਸਕਦੀ, ਕਿਉਂਕਿ ਇਨ੍ਹਾਂ ਦੇ ਮਨ ਵਿਚ ਸਤਿਗੁਰੂ ਤੋਂ ਮਿਲੇ ਨਾਮ ਦਾ ਸਹਾਰਾ ਨਹੀਂ, ਇਸੀ ਕਰਕੇ ਇਨ੍ਹਾਂ ਦੇ ਸਿਰ 'ਤੇ ਸਦਾ ਮੌਤ ਹੀ ਟਿਕੀ ਰਹਿੰਦੀ ਹੈ।

ਪ੍ਰ: ਕਿਉਂ ਗੁਰਦੇਵ ਜੀਉ! ਇਹ ਕਾਲ ਸਭ ਨੂੰ ਕਿਸ-ਕਿਸ ਤਰੀਕੇ ਨਾਲ ਮਾਰਦਾ ਹੈ?

ਉ:੨੪. ਹੇ ਭਾਈਓ! ਸੁਣੋ, ਇਸ ਕਾਲ ਦਾ ਜਾਲ ਜੀਵਾਂ ਨੂੰ ਫਸਾਉਣ ਲਈ ਇਕੋ ਹੀ ਨਹੀਂ ਕਈ ਰੂਪਾਂ ਵਿਚ ਵੇਖੀਦਾ ਹੈ: ਇਹ ਕਾਲ ਆਪਣਾ ਜਾਲ ਜੀਭ ਤੇ ਅੱਖਾਂ ਰਾਹੀਂ ਤਾਣੀ ਰੱਖਦਾ ਹੈ।

੨੫. ਫਿਰ ਕੰਨਾਂ ਨਾਲ ਜੋ ਜ਼ਹਿਰੀਲੇ ਬਚਨ ਸੁਣੀਦੇ ਹਨ, ਇਹ ਭੀ ਕਾਲ ਆਪਣਾ ਜਾਲ ਖਿਲਾਰੀ ਰੱਖਦਾ ਹੈ, ਭਾਵ ਜੀਭ ਦੇ ਰਾਹੀਂ ਨਿੰਦਾ ਕਰਦਾ ਹੈ, ਅੱਖਾਂ ਰਾਹੀਂ ਪਰਾਏ ਰੂਪਾਂ ਨੂੰ ਮੰਦ-ਦ੍ਰਿਸ਼ਟੀ ਨਾਲ ਤੱਕਣ ਕਾਰਨ ਅਤੇ ਕੰਨਾਂ ਨਾਲ ਨਿੰਦਾ ਆਦਿ ਦੇ ਬਚਨ ਸੁਣਦਾ ਹੈ, ਇਸ ਤਰ੍ਹਾਂ ਜੀਭ, ਅੱਖਾਂ ਤੇ ਕੰਨਾਂ ਦੇ ਰਸਾਂ ਵਿਚ ਲਪਟੇ ਹੋਏ ਲੋਕੀਂ:

੨੬. ਗੁਰੂ ਦੇ ਸ਼ਬਦ ਤੋਂ ਸੱਖਣੇ ਰਹਿਣ ਕਰਕੇ ਦਿਨੇ ਰਾਤ ਕਾਲ ਤੋਂ ਠੱਗੇ ਜਾ ਰਹੇ ਹਨ।

ਪ੍ਰ: ਗੁਰਦੇਵ ਜੀਉ! ਕਿਰਪਾ ਕਰੋ, ਹੁਣ ਇਹ ਵੀ ਦੱਸ ਦਿਓ ਕਿ ਇਸ ਅਵੈੜੇ ਕਾਲ ਤੋਂ ਛੁਟਕਾਰਾ ਕਿਵੇਂ ਹੋਵੇ?

ਉ:੨੭. ਹੇ ਮਿੱਤਰੋ! ਬਸ ਇਸ ਤੋਂ ਛੁੱਟਣ ਦਾ ਇਕੋ ਹੀ ਇਲਾਜ ਹੈ ਕਿ ਜਿਸ ਦੇ ਹਿਰਦੇ ਵਿਚ ਗੁਰੂ ਦੇ ਬਖ਼ਸ਼ੇ ਨਾਮ ਦੁਆਰਾ ਸਤਿ ਸਰੂਪ ਹਰੀ ਵਸਦਾ ਹੈ।

੨੮. (ਅਤੇ) ਜੋ ਅੱਠੇ ਪਹਿਰ ਉਸ ਪਰਮੇਸ਼ਰ ਦੀ ਸਿਫ਼ਤ ਕਰਦਾ ਹੈ, ਬਸ ਫਿਰ ਉਸ ਵਲ ਤਾਂ ਕਾਲ ਕਦੀ ਵੇਖ ਭੀ ਨਹੀਂ ਸਕਦਾ।

ਪ੍ਰ: ਕਿਉਂ ਜੀ! ਕਾਲ ਉਸ ਵਲ ਵੇਖ ਕਿਉਂ ਨਹੀਂ ਸਕਦਾ?

ਉ:੨੯. ਉਹ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਉਸ ਪਰਮੇਸ਼ਰ ਦੇ ਸਰੂਪ ਵਿਚ ਹੀ ਸਮਾ ਜਾਂਦਾ ਹੈ।੯।੧੪।

***ਭਾਵਾਰਥ :*** ਇਸ ਚੌਦਵੀਂ ਤੇ ਅਗਲੀ ਪੰਦਰ੍ਹਵੀਂ ਅਸ਼ਟਪਦੀ ਵਿਚ ਦੋ ਵੱਖ-ਵੱਖ ਲੜੀਆਂ ਹਨ। ਭਾਵ ਇਸ ਚੌਦਵੀਂ ਅੰਦਰ ਕਾਲ ਘਰ ਦਾ ਪ੍ਰਕਰਣ ਅੰਕਤ ਕੀਤਾ ਗਿਆ ਹੈ ਅਤੇ ਅਗਲੀ ਪੰਦਰ੍ਹਵੀਂ ਵਿਚ ਸੱਚ ਘਰ ਦਾ ਜ਼ਿਕਰ ਆਇਆ ਹੈ। ਹਜ਼ੂਰ ਦਾ ਇਸ ਵਿਚ ਸਾਰੰਸ਼ ਇਹੋ ਹੈ ਕਿ ਇਨ੍ਹਾਂ ਦੋਹਾਂ ਦੀ ਵੀਚਾਰ ਕਰਕੇ ਆਪਣਾ ਟਿਕਾਣਾ ਸੱਚ ਘਰ ਵਿਚ ਅਸਥਾਪਨ ਕਰਨ ਲਈ, ਹਰ ਜੀਵ ਨੂੰ ਅਮਲ ਕਰਨਾ ਚਾਹੀਦਾ ਹੈ।

**ਗਉੜੀ ਮਹਲਾ ੧ ॥**

**੧. ਬੋਲਹਿ ਸਾਚੁ ਮਿਥਿਆ ਨਹੀ ਰਾਈ ॥**
**੨. ਚਾਲਹਿ ਗੁਰਮੁਖਿ ਹੁਕਮਿ ਰਜਾਈ ॥**
**੩. ਰਹਹਿ ਅਤੀਤ ਸਚੇ ਸਰਣਾਈ ॥੧॥**
**੪. ਸਚ ਘਰਿ ਬੈਸੈ ਕਾਲੁ ਨ ਜੋਹੈ ॥**
**੫. ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥੧॥ ਰਹਾਉ ॥**
**੬. ਅਪਿਉ ਪੀਅਉ ਅਕਥੁ ਕਥਿ ਰਹੀਐ ॥**
**੭. ਨਿਜ ਘਰਿ ਬੈਸਿ ਸਹਜ ਘਰੁ ਲਹੀਐ ॥**
**੮. ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥੨॥**
**੯. ਗੁਰਮਤਿ ਚਾਲ ਨਿਹਚਲ ਨਹੀ ਡੋਲੈ ॥**
**੧੦. ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥**
**੧੧. ਪੀਵੈ ਅੰਮ੍ਰਿਤੁ ਤਤੁ ਵਿਰੋਲੈ ॥੩॥**
**੧੨. ਸਤਿਗੁਰੁ ਦੇਖਿਆ ਦੀਖਿਆ ਲੀਨੀ ॥**
**੧੩. ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ ॥**
**੧੪. ਗਤਿ ਮਿਤਿ ਪਾਈ ਆਤਮੁ ਚੀਨੀ ॥੪॥**
**੧੫. ਭੋਜਨੁ ਨਾਮੁ ਨਿਰੰਜਨ ਸਾਰੁ ॥**
**੧੬. ਪਰਮ ਹੰਸੁ ਸਚੁ ਜੋਤਿ ਅਪਾਰ ॥**
**੧੭. ਜਹ ਦੇਖਉ ਤਹ ਏਕੰਕਾਰੁ ॥੫॥**
**੧੮. ਰਹੈ ਨਿਰਾਲਮੁ ਏਕਾ ਸਚੁ ਕਰਣੀ ॥**
**੧੯. ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥**
**੨੦. ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥੬॥**
**੨੧. ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ ॥**
**੨੨. ਹਰਿ ਜਸਿ ਸੰਤ ਭਗਤ ਨਿਸਤਾਰਿਆ ॥**
**੨੩. ਪ੍ਰਭ ਪਾਏ ਹਮ ਅਵਰੁ ਨ ਭਾਰਿਆ ॥੭॥**
**੨੪. ਸਾਚ ਮਹਲਿ ਗੁਰਿ ਅਲਖੁ ਲਖਾਇਆ ॥**
**੨੫. ਨਿਹਚਲ ਮਹਲੁ ਨਹੀ ਛਾਇਆ ਮਾਇਆ ॥**
**੨੬. ਸਾਚਿ ਸੰਤੋਖੇ ਭਰਮੁ ਚੁਕਾਇਆ ॥੮॥**
**੨੭. ਜਿਨ ਕੈ ਮਨਿ ਵਸਿਆ ਸਚੁ ਸੋਈ ॥**
**੨੮. ਤਿਨ ਕੀ ਸੰਗਤਿ ਗੁਰਮੁਖਿ ਹੋਈ ॥**
**੨੯. ਨਾਨਕ ਸਾਚਿ ਨਾਮਿ ਮਲੁ ਖੋਈ ॥੯॥੧੫॥**

***ਪਦ ਅਰਥ :*** ਬੋਲਹਿ—ਬੋਲਦੇ ਹਨ। ਸਾਚੁ—ਸੱਚਾ। ਮਿਥਿਆ—ਝੂਠ। ਰਾਈ—ਰਾਈ ਦੇ ਬੀਜ ਸਮਾਨ, ਭਾਵ ਰਤਾ ਮਾਤ੍ਰ, ਥੋੜ੍ਹਾ ਹੀ। ਰਜਾਈ—ਰਜ਼ਾ ਦੇ ਮਾਲਕ, ਪ੍ਰਭੂ ਦੇ ਹੁਕਮ ਵਿਚ। ਅਤੀਤ—ਅਲੱਗ, ਨਿਰਲੇਪ, ਭਾਵ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ। ਸੱਚ ਘਰਿ—ਸੱਚੇ ਦੇ ਘਰ ਵਿਚ, ਸੱਚ ਸਰੂਪ ਵਿਚ। ਬੈਸੈ—ਜੋ ਬੈਠਦਾ ਹੈ। ਕਾਲੁ—ਮੌਤ ਦਾ ਡਰ। ਦੁਖੁ ਮੋਹੈ—ਮੋਹ ਦੇ ਕਾਰਣ ਆਉਣ ਜਾਣ, ਜੰਮਦੇ ਮਰਦੇ ਰਹਿਣ ਦਾ ਦੁੱਖ। ਅਪਿਉ—ਜਿਸ ਨੂੰ ਹਰ ਕੋਈ ਨਹੀਂ ਪੀ ਸਕਦਾ, ਭਾਵ ਆਤਮਿਕ ਜੀਵਨ ਵਾਲਾ ਨਾਮ-ਰਸ। ਪੀਅਉ—ਬੇ-ਸ਼ੱਕ ਕੋਈ ਵੀ ਪੀਵੇ। ਬੈਸਿ—

ਬੈਠ ਕੇ, ਟਿਕ ਕੇ। ਲਹੀਐ—ਪ੍ਰਾਪਤ ਕਰ ਸਕੀਦਾ ਹੈ। ਮਾਤੇ—ਮਸਤ ਹੋ ਕੇ। ਕਹੀਐ—ਕਹਿ ਸਕੀਦਾ ਹੈ। ਚਾਲ—ਜੀਵਨ ਚਾਲ, ਜ਼ਿੰਦਗੀ ਦੀ ਜੁਗਤਿ। ਨਿਹਚਲ—ਜਿਸ ਨੂੰ ਮਾਇਆ ਦਾ ਮੋਹ ਹਿਲਾ ਨਹੀਂ ਸਕਦਾ। ਸਹਜਿ—ਸ਼ਾਂਤ ਅਵਸਥਾ ਵਿਚ ਟਿਕ ਕੇ। ਵਿਰੋਲੈ—ਰਿੜਕਦਾ ਹੈ, ਰਿੜਕ ਕੇ ਲੱਭ ਲੈਂਦਾ ਹੈ। ਦੀਖਿਆ—ਸਿਖਿਆ, ਮੰਤ੍ਰ ਦੀ ਗੁਰੂ ਦੁਆਰਾ ਪ੍ਰਾਪਤੀ, ਨਾਮ ਦਾਨ, ਗੁਰੂ-ਮੰਤਰ ਦੀ ਪ੍ਰਾਪਤੀ। ਅਰਪਿਓ—ਹਵਾਲੇ ਕੀਤਾ। ਅੰਤਰ ਗਤਿ—ਅੰਦਰਲੀ ਆਤਮਕ ਹਾਲਤ। ਗਤਿ—ਪਰਮਾਤਮਾ ਦੀ ਅਵਸਥਾ। ਆਤਮੁ—ਆਪਣਾ ਆਪ। ਸਾਰੁ—ਸ੍ਰੇਸ਼ਟ। ਪਰਮ—ਸਭ ਤੋਂ ਵੱਡਾ। ਦੇਖਉ—ਬੇਸ਼ੱਕ ਉਹ ਦੇਖ ਲਵੇ। ਨਿਰਾਲਮੁ—ਨਿਰਲੇਪ। ਕਰਣੀ—ਨਿੱਤ ਆਚਰਣ। ਅਹੰ—ਹਉਮੈ। ਭ੍ਰਮਣੀ—ਭਟਕਣਾ। ਜਸਿ—ਜਸ ਨੇ। ਭਾਰਿਆ—ਭਾਲਿਆ। ਛਾਇਆ—ਸਾਇਆ, ਪ੍ਰਭਾਵ।

### *ਅਰਥ :*

ਪ੍ਰ: ਗੁਰਦੇਵ ਜੀਉ! ਜੋ ਗੁਰਮੁਖ ਸਦਾ ਸੱਚੇ ਘਰ ਵਿਚ ਵਸਦਾ ਹੈ, ਉਸ ਦਾ ਕਰਤੱਵ ਕਿਹੋ ਜਿਹਾ ਹੋ ਜਾਂਦਾ ਹੈ?

ਉ: ੧. ਹੇ ਭਰਾਵੋ! ਜੋ ਗੁਰੂ ਦੇ ਸਨਮੁਖ ਰਹਿਣ ਵਾਲਾ ਸੱਚੇ ਘਰ ਦਾ ਵਾਸੀ ਗੁਰਮੁਖ ਹੈ, ਉਸ ਦੀ ਵਰਤੋਂ-ਵਿਹਾਰ ਸਦਾ ਇਹ ਹੈ ਕਿ ਉਹ ਹਮੇਸ਼ਾਂ ਸੱਚ ਹੀ ਬੋਲਦਾ ਹੈ, ਉਹ ਕਦੇ ਭੀ ਤਿਲ ਭਰ ਝੂਠ ਨਹੀਂ ਬੋਲੇਗਾ।

੨. ਅਤੇ ਉਹ ਸਦਾ ਹੀ ਰਜ਼ਾ ਦੇ ਮਾਲਕ ਅਕਾਲ ਪੁਰਖ ਦੇ ਹੁਕਮ ਅਨੁਸਾਰੀ ਹੋ ਆਪਣਾ ਜੀਵਨ ਗੁਜ਼ਾਰਦਾ ਹੈ। ਭਾਵ, ਉਹ ਕਦੇ ਭੀ ਵਾਹਿਗੁਰੂ ਦੇ ਹੁਕਮ ਦੀ ਉਲੰਘਣਾ ਨਹੀਂ ਕਰਦਾ।

੩. ਇਸ ਤਰ੍ਹਾਂ ਉਹ ਪ੍ਰਭੂ ਦੀ ਸ਼ਰਨ ਪਿਆ ਸੰਸਾਰ ਵਿਚ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹਿ ਕੇ, ਰੱਬੀ-ਮਾਰਗ 'ਤੇ ਤੁਰਿਆ ਰਹਿੰਦਾ ਹੈ।੧।

ਪ੍ਰ: ਕਿਉਂ ਜੀ! ਅਜਿਹੇ ਨਿਰਲੇਪ ਜੀਵਨ ਗੁਜ਼ਾਰਨ ਵਾਲੇ ਗੁਰਮੁਖ ਨੂੰ ਫਲ ਕੀ ਮਿਲੇਗਾ?

ਉ: ੪. ਹੇ ਮਿੱਤਰੋ! ਉਹ ਗੁਰਮੁਖ ਤਾਂ (ਸਚ ਘਰਿ) ਪ੍ਰਭੂ ਦੇ ਚਰਨਾਂ ਵਿਚ ਹੀ ਟਿਕਿਆ ਰਹਿੰਦਾ ਹੈ। ਕਾਲ ਉਸ ਵੱਲ ਕਦੀ ਤੱਕ ਭੀ ਨਹੀਂ ਸਕਦਾ, ਭਾਵ ਉਸ ਪਰ ਕਾਲ ਹਾਵੀ ਨਹੀਂ ਹੋ ਸਕਦਾ।

੫. ਪਰ ਜੋ ਮਨੁੱਖ ਆਪਣੇ ਮਨ ਦਾ ਮੁਰੀਦ ਹੈ, ਉਹ ਮਨਮੁਖ ਸੰਸਾਰ ਦੇ ਮੋਹ ਵਿਚ ਫਸੇ ਰਹਿਣ ਕਰਕੇ ਸਦਾ ਹੀ ਜਨਮ ਮਰਨ ਦਾ ਦੁੱਖ ਸਹਾਰਦਾ ਰਹਿੰਦਾ ਹੈ।੧।ਰਹਾਉ।

੬. ਹੇ ਭਾਈ! ਉਹ ਗੁਰਮੁਖ ਅਕੱਥ ਪਰਮੇਸ਼ਰ ਦਾ ਜਸ ਕਹਿੰਦੇ ਹੋਏ ਸਦਾ ਹੀ ਨਾਮ-ਰਸ ਪੀਂਦੇ ਰਹਿੰਦੇ ਹਨ।

੭. ਉਹ ਇਸ ਤਰ੍ਹਾਂ ਸਦਾ ਆਪਣੇ ਸਰੂਪ ਵਿਚ ਹੀ ਟਿਕੇ ਰਹਿੰਦੇ ਹਨ, ਤਾਂ ਉਹ ਉਥੋਂ ਹੀ (ਸਹਜ ਘਰੁ) ਪਰਮ ਪਦ ਪ੍ਰਾਪਤ ਕਰ ਲੈਂਦੇ ਹਨ।

੮. ਪਰ ਹੇ ਸੱਜਣੋ! ਹਰੀ ਦੇ ਨਾਮ-ਰਸ ਵਿਚ ਮਸਤ ਹੋਇਆਂ ਹੀ ਇਹ ਸਭ ਕੁਝ ਕਹਿ ਸਕੀਦਾ ਹੈ ਕਿ ਹੇ ਲੋਕੋ! ਅਸਲ ਵਿਚ ਸਹੀ ਆਤਮਕ ਸੁਖ ਇਹੋ ਹੈ।੨।

ਪ੍ਰ: ਗੁਰਦੇਵ ਜੀਉ! ਕੀ ਇਸ ਸਹਿਜ-ਘਰ ਵਿਚ ਪੁੱਜੇ ਨੂੰ ਮਾਇਆ ਦਾ ਮੋਹ ਡੁਲਾ ਨਹੀਂ ਸਕਦਾ?

ਉ: ੯. ਨਹੀਂ, ਹੇ ਭਰਾਵੋ! ਗੁਰੂ ਦੀ ਦੱਸੀ ਹੋਈ ਜੀਵਨ-ਜੁਗਤੀ ਦੀ ਚਾਲ ਅਜਿਹੀ ਅਚੱਲ ਹੈ ਕਿ ਇਸ ਨੂੰ ਮਾਇਆ ਦਾ ਮੋਹ ਡੁਲਾ ਨਹੀਂ ਸਕਦਾ, ਭਾਵ ਗੁਰਮਤਿ 'ਤੇ ਚਲਣ ਵਾਲਾ ਮਨੁੱਖ ਕਦੇ ਭੀ ਡੋਲਦਾ ਨਹੀਂ।

੧੦. ਜਿਹੜਾ ਮਨੁੱਖ ਗੁਰੂ ਦੀ ਮਤ ਧਾਰਨ ਕਰਕੇ, ਸਦਾ ਹੀ ਉਸ ਅਡੋਲ ਆਤਮਿਕ ਅਵਸਥਾ ਵਿਚ ਟਿਕ ਕੇ, ਉਸੇ ਹਰੀ ਦੀ ਸਿਫ਼ਤ ਕਰਦਾ ਹੈ।

੧੧. ਉਹ ਫਿਰ ਸਦਾ ਹੀ ਆਤਮਕ ਜੀਵਨ ਦੇਣ ਵਾਲਾ ਨਾਮ-ਅੰਮ੍ਰਿਤ-ਰਸ ਪੀਂਦਾ ਹੈ, ਉਹ ਫਿਰ ਇਸ ਦਿੱਸ ਰਹੇ ਅਸਤਿ ਸੰਸਾਰ ਵਿਚੋਂ ਤੱਤ੍ਵ ਵਸਤੂ ਨੂੰ ਵਿਚਾਰ (ਮਥ, ਰਿੜਕ) ਕੇ ਸਿਧਾਂਤ ਰੂਪ ਮੱਖਣ ਲੱਭ ਲੈਂਦਾ ਹੈ, ਭਾਵ ਜਿਸ ਤਰ੍ਹਾਂ ਦਹੀਂ ਰਿੜਕ ਕੇ ਮੱਖਣ ਵਿਰੋਲ ਲਈਦਾ ਹੈ।੩।

ਪ੍ਰ: ਸਾਈਂ ਜੀਉ! ਇਹ ਦਾਤ ਤੁਹਾਨੂੰ ਕਿਵੇਂ ਪ੍ਰਾਪਤ ਹੋਈ ਹੈ?

ਉ: ੧੨. ਹੇ ਪਿਆਰਿਓ! ਜਦੋਂ ਪਹਿਲੋਂ ਅਸੀਂ ਸਤਿਗੁਰੂ ਜੀ ਨੂੰ ਵੇਖਿਆ, ਦਰਸ਼ਨ ਕੀਤੇ, ਤਾਂ ਵੇਖਣ ਸਾਰ ਹੀ ਸਾਡਾ ਮਨ ਪਤੀਜ ਗਿਆ, ਫਿਰ ਉਸ ਗੁਰੂ ਤੋਂ ਅਸੀਂ ਦੀਖਿਆ, ਭਾਵ ਨਾਮ ਦੀ ਦਾਤ ਪ੍ਰਾਪਤ ਕਰ ਲਈ।

੧੩. ਬਸ, ਫਿਰ ਤਾਂ ਅਸੀਂ ਆਪਣਾ ਮਨ ਅਤੇ ਤਨ, ਉਸੇ ਗੁਰੂ ਨੂੰ ਅਰਪਨ ਕਰ ਦਿੱਤਾ, ਇਸ ਤਰ੍ਹਾਂ ਜਦ ਗੁਰੂ-ਦੀਖਿਆ ਦੀ ਬਰਕਤ ਨਾਲ, ਅਸੀਂ ਆਪਣੀ ਬ੍ਰਿਤੀ ਦੀ ਗਤੀ ਨੂੰ ਅੰਤਰਮੁਖ ਕਰ ਲਿਆ, ਭਾਵ ਬ੍ਰਿਤੀ ਨੇ ਉਸ ਸਥਿਰ ਪ੍ਰਭੂ ਦੇ ਚਰਨਾਂ ਵਿਚ ਜੁੜਨਾ ਆਰੰਭ ਕਰ ਦਿੱਤਾ।

੧੪. ਜਿਸ ਦਾ ਸਦਕਾ ਫਿਰ ਉਸ ਵਿਆਪਕ ਆਤਮਾ ਦੀ ਸਾਨੂੰ ਸ਼ੀਘਰ ਹੀ ਪਛਾਣ ਹੋ ਗਈ, ਜਿਸ ਤਰ੍ਹਾਂ ਅਸੀਂ ਮੁਕਤੀ ਦੀ ਮਰਯਾਦਾ ਨੂੰ ਪਾ ਲਿਆ।੪।

ਪ੍ਰ: ਕਿਉਂ ਜੀ! ਕੀ ਹੁਣ ਤੁਹਾਡੀ ਬ੍ਰਿਤੀ, ਭੋਗਾ-ਕਾਰ ਨਹੀਂ ਰਹਿ ਗਈ?

ਉ: ੧੫. ਹੇ ਭਰਾਵੋ! ਹੁਣ ਸਾਡੀ ਬ੍ਰਿਤੀ ਨੇ ਸੰਸਾਰ ਦੇ ਸਾਰੇ ਭੋਗਾਂ ਵਿਚੋਂ ਮਾਇਆ-ਰਹਿਤ ਪਰਮੇਸ਼ਰ ਦੇ ਨਾਮ-ਰਸ ਦਾ ਭੋਜਨ ਹੀ ਸਾਰ-ਭੋਗ ਅਨੁਭਵ ਕਰ ਲਿਆ ਹੈ।

੧੬. ਹੇ ਪਿਆਰਿਓ! ਜੋ ਨਿਰੰਜਨ ਦੇ ਨਾਮ-ਰਸ ਨੂੰ ਆਪਣੀ ਆਤਮਕ ਖ਼ੁਰਾਕ ਬਣਾਉਂਦਾ ਹੈ, ਸਮਝੋ! ਉਹ ਫਿਰ ਸਦਾ ਅਚੱਲ ਰਹਿਣ ਵਾਲੀ ਪਰਮ ਹੰਸ ਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ਅਤੇ ਉਸ ਸੱਚੇ ਪ੍ਰਭੂ ਦੀ ਜੋਤ ਉਸ ਦੇ ਅੰਦਰ ਚਮਕ ਪੈਂਦੀ ਹੈ।

੧੭. ਉਹ ਫਿਰ ਜਿਸ ਪਾਸੇ ਭੀ ਨਜ਼ਰ ਮਾਰ ਕੇ ਤੱਕਦਾ ਹੈ, ਤਾਂ ਉਸ ਨੂੰ ਹਰ ਥਾਂ ਇਕ ਪਰਮੇਸ਼ਰ ਦੀ ਜੋਤ ਦਾ ਹੀ ਪ੍ਰਕਾਸ਼ ਦਿੱਸਦਾ ਹੈ।੫।

ਪ੍ਰ: ਸਾਈਂ ਜੀਉ! ਫਿਰ ਉਸ ਅਜਿਹੇ ਪਰਮ ਹੰਸ ਦੀ ਕਰਣੀ ਕਿਹੋ ਜਿਹੀ ਹੋ ਜਾਂਦੀ ਹੈ?

ਉ: ੧੮. ਹੇ ਭਾਈ! ਉਹ ਪਰਮ ਹੰਸ ਮਨੁੱਖ ਮਾਇਆ ਦੇ ਪ੍ਰਭਾਵ ਤੋਂ ਸਦਾ ਹੀ ਨਿਰਲੇਪ ਰਹਿੰਦਾ ਹੈ। ਉਸ ਦੀ ਜਾਣੋਂ ਹਮੇਸ਼ਾਂ ਦੀ ਕਰਣੀ ਇਕ ਸੱਚੇ ਦਾ ਸਿਮਰਨ ਕਰਨਾ ਹੀ ਹੋ ਜਾਂਦੀ ਹੈ।

੧੯. ਉਸ ਨੇ ਸਾਰਿਆਂ ਤੋਂ ਉੱਚੀ ਪਰਮ ਪਦਵੀ ਪਾ ਲਈ ਹੈ, ਕਿਉਂਕਿ ਉਹ ਸਦਾ ਗੁਰੂ ਦੇ ਚਰਨਾਂ ਦੀ ਸੇਵਾ ਜੁ ਕਰਦਾ ਰਹਿੰਦਾ ਹੈ।

੨੦. ਹੁਣ ਅੰਦਰੇ ਅੰਦਰ ਉਸ ਦਾ ਮਨ ਸਿਮਰਨ ਵਿਚ ਗਿੱਝ ਜਾਂਦਾ ਹੈ, ਜਿਸ ਦਾ ਸਦਕਾ ਉਸ ਦੇ ਅੰਦਰੋਂ ਹਉਮੈ ਵਾਲੀ ਭਟਕਣਾ ਸਦਾ ਲਈ ਮੁਕ ਜਾਂਦੀ ਹੈ।੬।

੨੧. ਹੇ ਭਾਈਓ! ਉੱਪਰ ਦੱਸੀ ਨਾਮ-ਸਿਮਰਨ ਵਾਲੀ ਬਿਧੀ ਨੇ ਦੱਸੋ, ਇਸ ਸੰਸਾਰ-ਸਮੁੰਦਰੋਂ ਕਿਸ-ਕਿਸ ਨੂੰ ਪਾਰ ਨਹੀਂ ਕੀਤਾ। ਭਾਵ ਸਭ ਨੂੰ ਹੀ ਪਾਰ ਕਰ ਦਿੱਤਾ ਹੈ।

੨੨. ਹਾਂ, ਬੇਸ਼ੱਕ ਖੋਜ ਕਰ ਕੇ ਵੇਖ ਲਓ, ਇਸ ਹਰੀ ਦੇ ਜਸ ਕਰਨ ਵਾਲੀ ਜੁਗਤੀ ਨੇ ਪਿਛੇ ਹੋ ਗੁਜ਼ਰੇ ਸਾਰੇ ਸੰਤਾਂ, ਭਗਤਾਂ ਨੂੰ ਪਾਰ ਕੀਤਾ ਹੈ।

੨੩. ਇਸੇ ਲਈ ਮੈਂ ਭੀ ਹੁਣ ਉਸੇ ਪ੍ਰਭੂ ਦੀ ਸਿਫ਼ਤ ਕਰਦਾ ਹਾਂ ਅਤੇ ਉਸ ਤੋਂ ਬਿਨਾਂ ਮੈਂ ਹੋਰ ਕਿਸੇ ਦੀ ਭੀ ਭਾਲ ਨਹੀਂ ਕਰਦਾ।੭।

੨੪. ਹੁਣ ਗੁਰੂ ਨੇ ਮੇਰੇ 'ਤੇ ਕਿਰਪਾ ਕਰਕੇ, ਮੈਨੂੰ ਉਸ ਸੱਚੇ ਪ੍ਰਭੂ ਦੇ ਮਹੱਲ ਵਿਚ ਅਪੜਾ ਦਿੱਤਾ ਅਤੇ ਉਸ ਅਲੱਖ ਪ੍ਰਭੂ ਦਾ ਸਰੂਪ ਮੈਨੂੰ ਹਿਰਦੇ ਵਿਚ ਸਮਝਾ ਦਿੱਤਾ ਹੈ।

੨੫. ਇਹ ਅਚੱਲ ਸਰੂਪ ਦੀ ਲਖਤਾ ਅਚੱਲ ਮਹੱਲ ਹੈ, ਇਸ ਵਿਚ ਮਾਇਆ ਦੀ ਛਾਇਆ ਮਾਤ੍ਰ ਭੀ ਨਹੀਂ। ਭਾਵ ਇਥੇ ਮਾਇਆ ਦਾ ਪ੍ਰਭਾਵ ਉੱਕਾ ਹੀ ਨਹੀਂ ਹੈ।

੨੬. ਗੁਰੂ ਨੇ ਉਸ ਦਾ ਸਾਰਾ ਭਰਮ ਦੂਰ ਕਰ ਦਿੱਤਾ ਤੇ ਉਹ ਸੱਚ ਸਰੂਪ ਵਿਚ ਪ੍ਰਸੰਨ ਤੇ ਤ੍ਰਿਪਤ ਹੋ ਕੇ ਲੀਨ ਹੋ ਗਏ ਹਨ।੮।

੨੭. ਹੇ ਭਾਈਓ! ਜਿਨ੍ਹਾਂ ਦੇ ਮਨ ਵਿਚ ਉਹ ਸੱਚ ਸਰੂਪ ਵਸ ਜਾਂਦਾ ਹੈ।

੨੮. ਉਨ੍ਹਾਂ ਗੁਰਮੁਖਾਂ ਦੀ ਸੰਗਤ ਜਿਨ੍ਹਾਂ ਨੂੰ ਮਿਲ ਜਾਂਦੀ ਹੈ।

੨੯. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਉਨ੍ਹਾਂ ਦੀ ਸਾਰੀ ਵਿਸ਼ੇ-ਵਿਕਾਰਾਂ ਤੇ ਹੰਗਤਾ ਦੀ ਮੈਲ ਦੂਰ ਹੋ ਜਾਂਦੀ ਹੈ।੯।੧੫।

***ਭਾਵਾਰਥ :*** ਇਸ ਅਸ਼ਟਪਦੀ ਵਿਚ ਹਜ਼ੂਰ ਦੱਸਦੇ ਹਨ ਕਿ ਜੋ ਨਾਮ-ਬਾਣੀ ਆਦਿ ਸੱਚ 'ਤੇ ਪੁਜਣ ਵਾਲੇ ਉਪਰਾਲੇ ਕਰਦਾ ਹੈ, ਉਹ ਸੱਚੇ-ਘਰ ਪਹੁੰਚ ਜਾਂਦਾ ਹੈ, ਭਾਵ ਉਹ ਕਾਲ ਚੱਕ੍ਰ ਵਿਚੋਂ ਨਿਕਲ ਜਾਂਦਾ ਹੈ ਅਤੇ ਉਹ ਸਦਾ ਸੱਚ ਸਰੂਪ ਅਕਾਲ ਪੁਰਖ ਵਿਚ ਅੱਪੜ ਕੇ ਸਦਾ ਅਟੱਲ ਰਹਿਣ ਵਾਲੇ ਟਿਕਾਣੇ ਪੁੱਜ ਜਾਂਦਾ ਹੈ। ਉਸੇ ਨੂੰ ਗੁਰਮੁਖ ਆਖਿਆ ਜਾਂਦਾ ਹੈ, ਸਾਰੀ ਅਸ਼ਟਪਦੀ ਵਿਚ ਉਸ ਦੇ ਹੀ ਲੱਛਣ ਤੇ ਧਾਰਨਾ ਅਤੇ ਪ੍ਰਾਪਤੀਆਂ ਦਰਸਾਈਆਂ ਹਨ।

## ਗਉੜੀ ਮਹਲਾ ੧ ॥

**੧. ਰਾਮਿ ਨਾਮਿ ਚਿਤੁ ਰਾਪੈ ਜਾ ਕਾ ॥**
**੨. ਉਪਜੰਪਿ ਦਰਸਨੁ ਕੀਜੈ ਤਾ ਕਾ ॥੧॥**
**੩. ਰਾਮ ਨ ਜਪਹੁ ਅਭਾਗੁ ਤੁਮਾਰਾ ॥**
**੪. ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥੧॥ ਰਹਾਉ ॥**
**੫. ਗੁਰਮਤਿ ਰਾਮੁ ਜਪੈ ਜਨੁ ਪੂਰਾ ॥**
**੬. ਤਿਤੁ ਘਟ ਅਨਹਤ ਬਾਜੇ ਤੂਰਾ ॥੨॥**
**੭. ਜੋ ਜਨ ਰਾਮ ਭਗਤਿ ਹਰਿ ਪਿਆਰਿ ॥**
**੮. ਸੇ ਪ੍ਰਭਿ ਰਾਖੇ ਕਿਰਪਾ ਧਾਰਿ ॥੩॥**
**੯. ਜਿਨ ਕੈ ਹਿਰਦੈ ਹਰਿ ਹਰਿ ਸੋਈ ॥**
**੧੦. ਤਿਨ ਕਾ ਦਰਸੁ ਪਰਸਿ ਸੁਖੁ ਹੋਈ ॥੪॥**
**੧੧. ਸਰਬ ਜੀਆ ਮਹਿ ਏਕੋ ਰਵੈ ॥**
**੧੨. ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥੫॥**
**੧੩. ਸੋ ਬੂਝੈ ਜੋ ਸਤਿਗੁਰੁ ਪਾਏ ॥**
**੧੪. ਹਉਮੈ ਮਾਰੇ ਗੁਰ ਸਬਦੇ ਪਾਏ ॥੬॥**
**੧੫. ਅਰਧ ਉਰਧ ਕੀ ਸੰਧਿ ਕਿਉ ਜਾਨੈ ॥**
**੧੬. ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥੭॥**
**੧੭. ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ॥**
**੧੮. ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥੮॥੧੬॥**
**ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥**

***ਪਦ ਅਰਥ :*** ਰਾਮਿ ਨਾਮਿ—ਨਾਮ ਦੁਆਰਾ ਰਾਮ ਵਿਚ। ਰਾਪੈ—ਰੰਗਿਆ ਜਾਂਦਾ ਹੈ। ਉਪਜੰਪਿ—ਚੜ੍ਹਦੇ ਸੂਰਜ, ਹਰ ਸਵੇਰੇ ਉੱਠਦਿਆਂ ਹੀ। ਅਭਾਗੁ—ਬਦ-ਕਿਸਮਤੀ। ਅਨਹਤ—ਬਿਨਾਂ ਵਜਾਇਆਂ, ਇਕ-ਰਸ, ਲਗਾਤਾਰ। ਤੂਰਾ—ਤੁਰਮ। ਪਰਸਿ—ਪਰਸ ਕੇ, ਛੂਹ ਕੇ। ਰਵੈ—ਵਿਆਪਕ ਹੋ ਰਿਹਾ ਹੈ, ਕ੍ਰੀੜਾ ਕਰ ਰਿਹਾ ਹੈ। ਅਰਧ—ਹੇਠਲੇ ਲੋਕ ਨਾਲ ਸੰਬੰਧ ਰੱਖਣ ਵਾਲਾ, ਜੀਵਾਤਮਾ। ਉਰਧ—ਉੱਚੇ ਮੰਡਲਾਂ ਦਾ ਵਾਸੀ, ਪਰਮਾਤਮਾ, ਹੇਠਲੇ ਉਤਲੇ ਦੀ, ਭਾਵ ਜੀਵਾਤਮਾ ਤੇ ਪਰਮਾਤਮਾ ਦੀ। ਸੰਧਿ—ਮਿਲਾਪ, ਜੋੜ। ਮਨੁ ਮਾਨੈ—ਮਨ ਪਤੀਜਦਾ ਹੈ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀਉ! ਜਿਸ ਗੁਰਮੁਖ ਦਾ ਜ਼ਿਕਰ ਪਿੱਛੇ ਕਰ ਆਏ ਹੋ, ਉਹ ਕਿਤਨਾ-ਕੁ ਮਹਾਨ ਪੁਰਸ਼ ਹੈ?

ਉ: ੧. ਹੇ ਭਰਾਵੋ! ਜਿਸ ਦਾ ਚਿੱਤ ਨਾਮ ਦੇ ਸਿਮਰਨ ਦੁਆਰਾ ਉਸੇ ਰਾਮ ਵਿਚ ਰੰਗਿਆ ਗਿਆ ਹੈ।

੨. ਉਸ ਦੇ ਦਰਸ਼ਨ ਤਾਂ ਨਿਤਾਪ੍ਰਤੀ ਸੂਰਜ ਚੜ੍ਹਨ ਸਾਰ ਸਵੇਰੇ ਉਠਦਿਆਂ ਹੀ ਕਰਿਆ ਕਰੋ, ਕਿਉਂਕਿ ਉਸ ਸੁਭਾਗੇ ਦੀ ਸੰਗਤ ਨਾਲ ਪ੍ਰਭੂ ਦਾ ਨਾਮ ਚੇਤੇ ਆਉਂਦਾ ਹੈ।੧।

੩. ਜੇ ਤੁਸੀਂ ਅਜਿਹੇ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਪਰਮੇਸ਼ਰ ਦਾ ਨਾਮ ਨਹੀਂ ਸਿਮਰਦੇ, ਤਾਂ ਸਮਝੋ ਇਹ ਤੁਹਾਡੀ ਬਦ-ਕਿਸਮਤੀ ਹੈ।

ਪ੍ਰ: ਹੇ ਗੁਰੂ ਜੀ! ਬਦ-ਕਿਸਮਤੀ ਕਿਉਂ ਕਹਿੰਦੇ ਹੋ?

ਉ: ੪. ਉਹ ਇਸ ਲਈ ਕਿ ਸਾਡਾ ਪ੍ਰਭੂ ਰਾਮ ਜੋ ਜੁਗਾਂ-ਜੁਗਾਂ ਵਿਚ ਸਾਰਿਆਂ ਪਦਾਰਥਾਂ ਦਾ ਦਾਤਾ ਤੁਰਿਆ ਆ ਰਿਹਾ ਹੈ, ਉਹੋ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ, ਉਸ ਨੂੰ ਤੁਸੀਂ ਵਿਸਾਰੀ ਬੈਠੇ ਹੋ।੧।ਰਹਾਉ।

੫. ਉਸ ਰਾਮ ਦੇ ਨਾਮ ਨੂੰ ਜੋ ਮਨੁੱਖ ਗੁਰੂ ਦੀ ਮਤ ਦੁਆਰਾ ਜਪਦਾ ਹੈ, ਜਾਣੋ ਉਹ ਪੂਰਾ ਭਗਤ ਕਿਹਾ ਜਾਂਦਾ ਹੈ।

੬. ਉਸ ਦੇ ਹਿਰਦੇ ਵਿਚ ਅੰਦਰ ਇਕ-ਰਸ ਤੁਰਮਾਂ ਆਦਿ ਵਾਜੇ ਵੱਜਦੇ ਹਨ।੨।

੭. ਜਿਹੜੇ ਬੰਦੇ ਹਰੀ ਪਰਮਾਤਮਾ ਦੀ ਭਗਤੀ ਦੇ ਪਿਆਰ ਵਿਚ ਜੁੜੇ ਰਹਿੰਦੇ ਹਨ।

੮. ਉਨ੍ਹਾਂ ਨੂੰ ਪਰਮੇਸ਼ਰ ਨੇ ਸਦਾ ਹੀ ਆਪਣੀ ਕਿਰਪਾ ਕਰਕੇ ਬਚਾ ਲਿਆ ਹੈ।੩।

੯. ਜਿਨ੍ਹਾਂ (ਮਨੁੱਖਾਂ) ਦੇ ਮਨ ਵਿਚ ਉਸ ਹਰੀ ਦਾ ਹਰਿ ਨਾਮ ਵਸਦਾ ਹੈ।

੧੦. ਉਨ੍ਹਾਂ ਦੇ ਤਾਂ ਦਰਸ਼ਨ ਕਰਨ ਨਾਲ ਹੀ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ।੪।

੧੧. ਉਹ ਇਕੋ ਹਰੀ ਸਾਰੇ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ।

ਪ੍ਰ: ਗੁਰੂ ਜੀ! ਜੋ ਲੋਕ ਉਸ ਪ੍ਰਭੂ ਨੂੰ ਸਾਰਿਆਂ ਵਿਚ ਵਿਆਪਕ ਅਨੁਭਵ ਨਹੀਂ ਕਰਦੇ, ਕੀ ਉਨ੍ਹਾਂ ਨੂੰ ਕੋਈ ਸਜ਼ਾ ਮਿਲੇਗੀ?

ਉ:੧੨. ਹਾਂ, ਜ਼ਰੂਰ ਮਿਲੇਗੀ? ਹੇ ਪਿਆਰੇ! ਇਸ ਗੱਲ ਨੂੰ ਜੋ ਮਨਮੁਖ ਨਾ ਸਮਝਦਾ ਹੋਇਆ ਹੰਕਾਰੀ ਹੋ ਬੇਮੁਖ ਰਹਿੰਦਾ ਹੈ, ਉਹ ਫਿਰ ਵਾਰ-ਵਾਰ ਜੂਨਾਂ ਵਿਚ ਘੁੰਮਦਾ ਹੈ।੫।

੧੩. ਉਹ ਹਰੀ ਸਾਰੇ ਜੀਵਾਂ ਵਿਚ ਵਸਦਾ ਹੈ, ਇਸ ਸਚਿਆਈ ਨੂੰ ਓਹੀ ਸਮਝਦਾ ਹੈ, ਜੋ ਸਤਿਗੁਰੂ ਨੂੰ ਪ੍ਰਾਪਤ ਕਰ ਲਵੇ।

੧੪. ਗੁਰੂ ਤੋਂ ਸ਼ਬਦ ਲੈ ਕੇ (ਉਸ ਉਪਦੇਸ਼ ਦੁਆਰਾ) ਹਉਮੈ ਨੂੰ ਮਾਰ ਲਵੇ, ਉਹ ਫਿਰ ਇਕੋ ਰਮ ਰਹੇ ਪਰਮੇਸ਼ਰ ਨੂੰ ਪਾ ਲਵੇਗਾ।੬।

ਪ੍ਰ: ੧੫. ਕਿਉਂ ਗੁਰਦੇਵ ਜੀਉ! ਜੀਵ ਤੇ ਈਸ਼੍ਵਰ ਦੇ ਮਿਲਾਪ ਦੀ ਵਿਧੀ ਕਿਵੇਂ ਜਾਣੀ ਜਾਵੇ?

ਉ:੧੬. ਹੇ ਪਿਆਰੇ! ਇਹ ਸੰਧੀ ਗੁਰੂ ਦੁਆਰਾ ਮਿਲਦੀ ਹੈ, ਜਦ ਇਸ ਤਰ੍ਹਾਂ ਇਹ ਮਿਲੇ ਤਾਂ ਫਿਰ ਮਨ ਆਪੇ ਹੀ ਪਤੀਜ ਜਾਂਦਾ ਹੈ। ਭਾਵ ਉਸ ਦਾ ਮਨ, ਫਿਰ ਸਿਮਰਨ ਵਿਚ ਗਿੱਝ ਜਾਂਦਾ ਹੈ।੭।

ਪ੍ਰ: ਗੁਰੂ ਜੀ! ਅਵੈੜਾ ਮਨ ਸਿਮਰਨ ਵੱਲ ਤੁਰਦਾ ਨਹੀਂ, ਕੋਈ ਤਰੀਕਾ ਦੱਸੋ।

ਉ:੧੭. ਹੇ ਭਰਾਵੋ! ਇਕ ਸਾਧਨ ਹੈ, ਉਹ ਹੈ ਅਰਦਾਸ। ਬੇਨਤੀ ਕਰੋ—ਹੇ ਪ੍ਰਭੂ! ਅਸੀਂ ਜੀਵ ਵਿਕਾਰੀ ਹਾਂ, ਗੁਣ-ਹੀਣ ਹਾਂ, (ਤੁਸੀਂ ਆਪਣੇ ਨਾਮ-ਸਿਮਰਨ ਦਾ) ਗੁਣ ਸਾਨੂੰ (ਆਪ ਹੀ ਕਿਰਪਾ ਕਰਕੇ) ਬਖ਼ਸ਼ ਦਿਓ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਤੂੰ ਦਇਆਲੂ ਹੋ ਕੇ ਜਦੋਂ ਨਾਮ ਦੀ ਦਾਤ ਬਖ਼ਸ਼ਦਾ ਹੈਂ, (ਤਦੋਂ ਹੀ ਤੇਰੇ ਦਾਸ ਇਸ ਭੈ-ਦਾਇਕ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕਦੇ ਹਨ।੮।੧੬।

*ਭਾਵਾਰਥ :* ਇਸ ਅਸ਼ਟਪਦੀ ਵਿਚ ਉਸ ਮਨੁੱਖ ਦਾ ਲੱਛਣ ਕਿਹਾ ਹੈ, ਜਿਸ ਦੇ ਦਰਸ਼ਨ ਕਰਨ ਨਾਲ ਆਤਮਕ ਸੁਖ ਪ੍ਰਾਪਤ ਹੁੰਦਾ ਹੈ। ਜਿਸ ਦੇ ਹਿਰਦੇ ਅੰਦਰ ਨਾਮ ਅਰਾਧਨ ਨਾਲ ਵਾਹਿਗੁਰੂ ਵਸ ਗਿਆ ਹੈ, ਉਸ ਦੇ ਦਰਸ਼ਨ ਅਤੇ ਚਰਨ ਪਰਸਨ ਨਾਲ ਆਤਮ-ਸੁਖ ਪ੍ਰਾਪਤ ਹੁੰਦਾ ਹੈ। ਇਸ ਲਈ ਉਸ ਦੇ ਦਰਸ਼ਨ ਹਰ ਰੋਜ਼ ਸੂਰਜ ਚੜ੍ਹਦੇ ਸਾਰ ਕਰਦੇ ਰਹੋ।

### ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ

ਇਹ ਜੋ ਅੰਤਲੀ ਸੂਚਨਾ ਹੈ, ਉਸ ਵਿਚ ਪਦ 'ਸਮਾਪਤ' ਨਹੀਂ ਲਿਖਿਆ। ਪਰ ਮੁਰਾਦ ਇਹੋ ਹੈ ਕਿ ਪਹਿਲੇ ਪਾਤਿਸ਼ਾਹ ਦੀਆਂ ਸੋਲਾਂ ਅਸ਼ਟਪਦੀਆਂ ਗਉੜੀ ਗੁਆਰੇਰੀ ਦੀਆਂ ਸਮਾਪਤ ਹੋਈਆਂ ਹਨ।

### ਗਉੜੀ ਬੈਰਾਗਣਿ ਮਹਲਾ ੧

**ੴ ਸਤਿਗੁਰ ਪ੍ਰਸਾਦਿ ॥**

**੧. ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ ॥**
**੨. ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ ॥੧॥**
**੩. ਇਤ ਉਤ ਰਾਖਹੁ ਦੀਨ ਦਇਆਲਾ ॥**
**੪. ਤਉ ਸਰਣਾਗਤਿ ਨਦਰਿ ਨਿਹਾਲਾ ॥੧॥ ਰਹਾਉ ॥**
**੫. ਜਹ ਦੇਖਉ ਤਹ ਰਵਿ ਰਹੇ ਰਖੁ ਰਾਖਨਹਾਰਾ ॥**
**੬. ਤੂੰ ਦਾਤਾ ਭੁਗਤਾ ਤੂੰਹੈ ਤੂੰ ਪ੍ਰਾਣ ਅਧਾਰਾ ॥੨॥**
**੭. ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥**
**੮. ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥੩॥**
**੯. ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥**
**੧੦. ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥੪॥**
**੧੧. ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥**
**੧੨. ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ ॥੫॥**
**੧੩. ਕਿਆ ਲੈ ਆਇਆ ਲੇ ਜਾਇ**
**ਕਿਆ ਫਾਸਹਿ ਜਮ ਜਾਲਾ ॥**
**੧੪. ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥੬॥**
**੧੫. ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥**
**੧੬. ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥੭॥**
**੧੭. ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ ॥**
**੧੮. ਨਾਨਕ ਮੇਲੁ ਨ ਚੂਕਈ ਲਾਹਾ ਸਚੁ ਪਾਵੈ ॥੮॥੧॥੧੭॥**

*ਪਦ ਅਰਥ :* ਗੋਇਲੀ—ਗੁਆਲਾ, ਗਾਈਆਂ ਚਾਰਨ ਵਾਲਾ, ਗਾਈਆਂ ਦਾ ਰਾਖਾ, ਗੁੱਜਰ। ਰਾਖਹਿ—ਤੂੰ ਰੱਖਿਆ ਕਰਦਾ ਹੈਂ। ਸਾਰਾ—ਸੰਭਾਲ, ਧਿਆਨ। ਅਹਿ—ਦਿਨ। ਨਿਸਿ—

ਰਾਤ। ਆਤਮ ਸੁਖ ਧਾਰਾ—ਆਪਣੇ ਮਨ ਦਾ ਸੁਖ ਧਾਰਨ ਕਰਕੇ, ਭਾਵ ਚਿਤ ਪ੍ਰਸੰਨਤਾ ਨਾਲ ਕਰਦਾ ਹੈ, ਰੱਖਿਆ ਕਰਨ ਵਿਚ ਪ੍ਰਸੰਨ ਹੁੰਦਾ ਹੈ। ਇਤ ਉਤ—ਲੋਕ-ਪਰਲੋਕ ਵਿਚ, ਇਥੇ ਉਥੇ। ਨਦਰਿ ਨਿਹਾਲਾ—ਮਿਹਰ ਦੀ ਦ੍ਰਿਸ਼ਟੀ ਨਾਲ ਨਿਹਾਲ ਕਰਨ ਵਾਲੇ। ਭੁਗਤਾ—ਭੋਗਣ ਵਾਲਾ। ਪ੍ਰਾਣ ਅਧਾਰਾ—ਪ੍ਰਾਣਾਂ ਦਾ ਰਾਖਾ, ਜੀਵਨ ਦਾ ਆਸਰਾ ਤੂੰਹੀ ਹੈਂ। ਕਿਰਤ ਪਇਆ—ਜੀਵ ਦਾ ਕੀਤਾ ਜੀਵ ਦੇ ਗਲੇ ਪਿਆ ਹੋਇਆ ਹੈ। ਅਧ—(ਅਰਧ) ਹੇਠਾਂ। ਉਰਧੀ—ਉਤਾਹਾਂ। ਉਪਮਾ—ਵਡਿਆਈ, ਭਾਵ ਗੁਣ ਗਾਉਣੇ, ਕੀਰਤੀ ਕਰਨੀ। ਮਹਲੁ—ਟਿਕਾਣਾ। ਨਿਜ ਘਰਿ—ਆਪਣੇ ਘਰ ਵਿਚ, ਆਪਣਾ ਨਿਜ-ਸਰੂਪ, ਆਪਣੇ ਹਿਰਦੇ ਵਿਚ। ਅਪਰੰਪਰੁ—ਪਰ੍ਹੇ ਤੋਂ ਪਰ੍ਹੇ। ਥਿਰੁ—ਆਪਣੇ ਆਪ ਵਿਚ ਟਿਕਿਆ ਹੋਇਆ। ਫਾਸਹਿ—ਤੂੰ ਫਸ ਰਿਹਾ ਹੈਂ। ਕਸਿ—ਕੱਸ ਕੇ। ਆਕਾਸਿ—ਆਕਾਸ਼ ਵਿਚ। ਪਾਤਾਲਾ—ਪਾਤਾਲ ਵਿਚ ਆਉਂਦਾ ਹੈ। ਨਿਧਾਨੁ—ਖ਼ਜ਼ਾਨਾ। ਅੰਕਿ—ਪ੍ਰਭੂ ਦੇ ਅੰਕ ਵਿਚ, ਗਲਵਕੜੀ ਵਿਚ। ਨ ਚੂਕਈ—ਨਹੀਂ ਮੁਕਦਾ।

### ਅਰਥ :

ਪ੍ਰ: ਗੁਰਦੇਵ ਜੀਉ! ਪਰਮੇਸ਼ਰ ਇਸ ਜਗਤ ਦੀ ਕਿਵੇਂ ਪਾਲਨਾ ਕਰਦਾ ਹੈ?

ਉ: ੧. ਹੇ ਪਿਆਰਿਓ! ਜਿਵੇਂ ਇਕ ਗੁਆਲਾ ਗਊਆਂ ਦੀ ਰਾਖੀ ਕਰਦਾ ਹੈ, ਤਿਵੇਂ ਉਹ ਪ੍ਰਭੂ ਜਗਤ ਦੀ ਸਾਰ-ਸੰਭਾਲ ਕਰਦਾ ਹੈ।

੨. ਜਿਵੇਂ ਗੁਆਲਾ ਦਿਨੇ ਰਾਤ ਪਾਲਨਾ ਕਰਦਾ ਹੈ, ਗਊਆਂ ਦੀ ਹਰ ਤਰ੍ਹਾਂ ਦੇ ਖ਼ਤਰੇ ਤੋਂ ਰੱਖਿਆ ਕਰਦਾ ਰਹਿੰਦਾ ਹੈ ਤੇ ਮਨ ਵਿਚ ਖ਼ੁਸ਼ੀ ਮਹਿਸੂਸ ਕਰਦਾ ਹੈ, ਇਸੇ ਤਰ੍ਹਾਂ ਉਹ ਪਰਮੇਸ਼ਰ ਭੀ ਜੀਵਾਂ ਦੀ ਹਰ ਪ੍ਰਕਾਰ ਰਾਖੀ ਕਰਦਾ ਹੋਇਆ ਆਤਮ ਸੁਖ ਬਖ਼ਸ਼ਸ਼ ਕਰਦਾ ਹੈ, ਭਾਵ ਰੱਖਿਆ ਕਰਨ ਵਿਚ ਪ੍ਰਸੰਨ ਹੁੰਦਾ ਹੈ।੧।

ਪ੍ਰ: ਕਿਉਂ ਜੀ! ਫਿਰ ਸਾਡੇ ਜੀਵਾਂ ਦੇ ਕਰਨ ਯੋਗ ਕੀ ਕਰਤੱਬ ਹੈ?

ਉ: ੩. ਹੇ ਪਿਆਰੇ! ਸਾਨੂੰ ਤਾਂ ਇਉਂ ਹੀ ਅਰਦਾਸ ਕਰਨੀ ਯੋਗ ਹੈ ਕਿ ਹੇ ਗ਼ਰੀਬਾਂ ਉੱਤੇ ਦਇਆ ਕਰਨ ਵਾਲੇ ਪ੍ਰਭੂ! ਲੋਕ-ਪ੍ਰਲੋਕ ਵਿਚ ਸਾਨੂੰ ਮਿਹਰ ਕਰਕੇ ਰੱਖ ਲਓ।

੪. ਅਸੀਂ ਜੀਵ ਤੇਰੀ ਸ਼ਰਨ ਵਿਚ ਆਏ ਹਾਂ। ਮਿਹਰ ਦੀ ਨਜ਼ਰ ਨਾਲ ਸਾਡੇ ਵਲ ਤੱਕੋ ਤੇ ਸਾਨੂੰ ਨਿਹਾਲ ਕਰ ਦੇਵੋ ਜੀ।੧।ਰਹਾਉ।

੫. ਹੇ ਪ੍ਰਭੂ! ਤੂੰ ਰਾਖੀ ਕਰਨ ਲਈ ਤਾਂ ਹਰ ਥਾਂ ਹੀ ਸਮਰੱਥ ਹੈਂ, ਕਿਉਂਕਿ ਜਿਥੇ ਭੀ ਮੈਂ ਦੇਖਦਾ ਹਾਂ, ਤੁਸੀਂ ਉਥੇ ਹੀ ਵਿਆਪਕ ਹੋ। ਇਸ ਲਈ ਹੇ ਰੱਖਿਆ ਕਰਨ ਵਾਲੇ ਪ੍ਰਭੂ! ਸਾਨੂੰ ਕਿਰਪਾ ਕਰਕੇ ਰੱਖ ਲੈ।

੬. ਹੇ ਪ੍ਰਭੂ! ਤੂੰ ਆਪੇ ਹੀ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ ਅਤੇ ਵਿਆਪਕ ਹੋ ਕੇ ਸਾਰੇ ਜੀਵਾਂ ਵਿਚ ਭੋਗਣ ਵਾਲਾ ਭੀ ਤੂੰਹੀ ਹੈਂ। ਤੂੰ ਹੀ ਸਾਰੇ ਜੀਵਾਂ ਦਾ ਆਸਰਾ ਹੈਂ।੨।

ਪ੍ਰ: ਗੁਰਦੇਵ ਜੀਉ! ਜਿਨ੍ਹਾਂ ਲੋਕਾਂ ਨੂੰ ਇਹ ਆਪ ਦੀ ਦੱਸੀ ਵੀਚਾਰ ਦੀ ਪ੍ਰਾਪਤੀ ਨਹੀਂ, ਕੀ ਉਹ ਲੋਕ ਭੀ ਕੋਈ ਸਜ਼ਾ ਭੁਗਤਣਗੇ?

ਉ: ੭. ਹੇ ਸੱਜਣੋ! ਜੋ ਵੀ ਕੋਈ ਇਸ ਗਿਆਨ ਦੀ ਵੀਚਾਰ ਤੋਂ ਸੱਖਣਾ ਹੈ, ਉਸ ਜੀਵ ਦਾ ਕੀਤਾ ਹੋਇਆ ਕਰਮ ਉਸ ਦੇ ਗਲੇ ਪਿਆ ਹੋਇਆ ਹੈ, ਜਿਸ ਕਰਮ ਦੀ ਸਜ਼ਾ ਭੋਗਣ ਲਈ ਉਹ ਜੀਵ ਕਦੇ ਹੇਠ (ਮਾਤ-ਲੋਕ ਵਿਚ) ਅਤੇ ਕਦੇ ਉਪਰ (ਪ੍ਰਲੋਕ ਵਿਚ) ਪਿਆ ਭਟਕਦਾ ਰਹਿੰਦਾ ਹੈ, ਭਾਵ ਕਦੇ ਦੁਖੀ ਤੇ ਕਦੇ ਸੁਖੀ, ਇਸੇ ਭਟਕਣਾ ਵਿਚ ਭਟਕਦਾ ਫਿਰਦਾ ਹੈ।

ਪ੍ਰ: ਗੁਰਦੇਵ ਜੀ! ਤਾਂ ਦੱਸੋ ਇਸ ਜੀਵ ਦੀ ਅਗਿਆਨਤਾ ਕਿਵੇਂ ਮਿਟ ਸਕੇ?

ਉ: ੮. ਹੇ ਭਾਈਓ! ਇਹ ਅਗਿਆਨਤਾ ਦਾ ਹਨ੍ਹੇਰਾ ਉਸ ਜਗਤ ਦੇ ਮਾਲਕ ਵਿਚ ਰਚੇ ਤੋਂ ਬਿਨਾਂ, ਨਾਸ ਨਹੀਂ ਹੋ ਸਕਦਾ।੩।

ਪ੍ਰ: ਸਾਈਂ ਜੀ! ਤੁਸੀਂ ਇਸ ਜਗਤ ਦੇ ਦਿਨੇ ਰਾਤ ਨਸ਼ਟ ਹੋਣ ਦਾ ਕੀ ਕਾਰਨ ਅਨੁਭਵ ਕਰਦੇ ਹੋ?

ਉ: ੯. ਹੇ ਮਿੱਤਰੋ! ਅਸੀਂ ਤਾਂ ਇਸ ਜਗਤ ਨੂੰ ਤੱਕ ਰਹੇ ਹਾਂ ਕਿ ਇਹ ਸਾਰਾ ਜਗਤ ਹੀ ਲੋਭ ਅਤੇ ਹੰਕਾਰ ਵਿਚ ਮਸਤ ਹੋਇਆ, ਪਿਆ ਨਸ਼ਟ ਹੋਈ ਜਾਂਦਾ ਹੈ।

ਪ੍ਰ: ਹੇ ਗੁਰੂ ਜੀ! ਇਸ ਤੋਂ ਕਿਸੇ ਦੀ ਖਲਾਸੀ ਭੀ ਹੋਈ ਹੈ?

ਉ: ੧੦. ਹਾਂ, ਜਿਨ੍ਹਾਂ ਸੇਵਕਾਂ ਨੇ ਗੁਰੂ ਦੀ ਦੱਸੀ ਸੇਵਾ ਕੀਤੀ ਹੈ, ਉਨ੍ਹਾਂ ਸੇਵਕਾਂ ਨੇ ਮੁਕਤੀ ਦਾ ਸੱਚ ਦੁਆਰਾ ਗਿਆਨ ਪਾ ਲਿਆ ਅਤੇ ਉਸ ਗਿਆਨ ਦੁਆਰਾ ਸਦਾ ਅਸਥਿਰ ਰੂਪ ਪ੍ਰਭੂ ਨੂੰ ਪਾ ਲੈਂਦੇ ਹਨ, ਇਸ ਤਰ੍ਹਾਂ ਉਨ੍ਹਾਂ ਨੂੰ ਲੋਭ ਤੇ ਹੰਕਾਰ ਤੋਂ ਛੁੱਟਣ ਦਾ ਰਸਤਾ ਦਿੱਸ ਆਉਂਦਾ ਹੈ।੪।

ਪ੍ਰ: ਗੁਰਦੇਵ ਜੀਉ! ਇਹ ਦੱਸੋ, ਉਸ ਪ੍ਰਭੂ ਦਾ ਸਹੀ ਟਿਕਾਣਾ ਕਿੱਥੇ ਹੈ?

ਉ: ੧੧. ਹੇ ਪਿਆਰਿਓ! ਉਸ ਅਪਾਰ ਪਰਮੇਸ਼ਰ ਦਾ ਮਹੱਲ ਇਸ ਜੀਵ ਦੇ ਆਪਣੇ ਮਨ ਵਿਚ ਹੀ ਹੈ ਅਤੇ ਓਹੀ ਅਪਰੰਪਰ ਪ੍ਰਭੂ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ।

ਪ੍ਰ: ਕਿਉਂ ਜੀ! ਇਨ੍ਹਾਂ ਸਾਰੇ ਜੀਵਾਂ ਦਾ ਉਸ ਮਹੱਲ ਵਿਚ ਟਿਕਾਣਾ ਕਿਉਂ ਨਹੀਂ ਹੋ ਸਕਦਾ?

ਉ: ੧੨. ਉਹ ਇਸ ਲਈ ਕਿ ਕੋਈ ਭੀ ਜੀਵ ਗੁਰੂ ਦੇ ਸ਼ਬਦ ਦੀ ਕਮਾਈ ਕੀਤੇ ਬਿਨਾਂ, ਇਸ ਮਹੱਲ ਵਿਚ ਟਿਕ ਨਹੀਂ ਸਕਦਾ। ਜੋ ਵੀ ਮਨੁੱਖ ਇਸ ਭੇਦ ਨੂੰ ਸਮਝ ਲਵੇ, ਉਸ ਨੂੰ ਆਤਮਕ ਸੁਖ ਵਿਚ ਟਿਕਾਅ ਪ੍ਰਾਪਤ ਹੋ ਜਾਂਦਾ ਹੈ।

੧੩. ਇਸ ਲਈ ਹੇ ਜੀਵ! ਤੂੰ ਸੋਚ ਕੇ ਵੇਖ ਕਿ ਇਸ ਸੰਸਾਰ ਵਿਚ ਤੂੰ ਕੀ ਕੁਝ ਲੈ ਕੇ ਆਇਆ ਹੈਂ ਅਤੇ ਇਥੋਂ ਕੀ ਕੁਝ ਲੈ ਕੇ ਤੂੰ ਜਾਣਾ ਹੈ। ਭਾਵ ਕੁਝ ਵੀ ਨਹੀਂ ਲੈ ਕੇ ਜਾਣਾ, ਤੂੰ ਤਾਂ ਵਿਅਰਥ ਹੀ ਮਾਇਆ ਦੇ ਮੋਹ ਦੇ ਕਾਰਣ ਜਮਾਂ ਦੇ ਜਾਲ ਵਿਚ ਫਸ ਰਿਹਾ ਹੈਂ।

੧੪. ਜਿਵੇਂ ਰੱਸੀ ਨਾਲ ਕੱਸ ਕੇ ਬੱਧਾ ਹੋਇਆ ਡੋਲ ਹੁੰਦਾ ਹੈ,

ਉਸ ਵਾਂਗ ਇਹ ਜੀਵ ਕਦੇ ਉਪਰਲੇ ਲੋਕ ਨੂੰ ਜਾਂਦਾ ਹੈ ਅਤੇ ਕਦੇ ਹੇਠਲੇ ਲੋਕ ਨੂੰ ਜਾਂਦਾ ਆਉਂਦਾ ਰਹਿੰਦਾ ਹੈ।੬।

ਪ੍ਰ: ਗੁਰਦੇਵ ਜੀਉ! ਤਾਂ ਫਿਰ ਕੋਈ ਉਪਾਅ ਦੱਸੋ, ਜਿਸ ਕਰਕੇ ਮਨੁੱਖ ਦੀ ਲੋਕ-ਪ੍ਰਲੋਕ ਵਿਚ ਇੱਜ਼ਤ ਹੋ ਸਕੇ?

ਉ:੧੫. ਹੇ ਸੱਜਣੋ! ਉਹ ਸਾਈਂ ਜੀ ਮਿਹਰ ਕਰਨ ਜਿਸ ਕਰਕੇ ਗੁਰੂ ਦੀ ਸ਼ੁਭ ਸਿਖਿਆ ਦੁਆਰਾ ਮਿਲਿਆ ਨਾਮ ਕਦੇ ਭੀ ਨਾ ਭੁੱਲੇ, ਫਿਰ ਲੋਕ-ਪ੍ਰਲੋਕ ਵਿਚ ਸੁਭਾਵਕ ਹੀ ਇੱਜ਼ਤ ਪ੍ਰਾਪਤ ਹੋ ਜਾਂਦੀ ਹੈ।

੧੬. ਹੇ ਭਰਾਵੋ! ਸਾਡੇ ਸਭਨਾਂ ਜੀਵਾਂ ਦੇ ਅੰਦਰ ਹੀ (ਸਬਦੁ) ਵਾਹਿਗੁਰੂ ਰੂਪ ਖ਼ਜ਼ਾਨਾ ਹੈ, ਪਰ ਉਹ ਮਿਲ ਤਾਂ ਹੀ ਸਕਦਾ ਹੈ, ਜੇਕਰ ਅੰਦਰੋਂ ਹੰਕਾਰ ਦੂਰ ਕਰ ਲਈਏ।੭।

੧੭. ਹੇ ਭਾਈ! ਜਿਸ ਮਨੁੱਖ ਉੱਤੇ ਸਾਈਂ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਪਹਿਲੋਂ ਉਹ ਆਪਣੇ ਗੁਣ ਬਖ਼ਸ਼ਸ਼ ਕਰਦਾ ਹੈ ਅਤੇ ਉਨ੍ਹਾਂ ਹੀ ਗੁਣਾਂ ਦੀ ਬਰਕਤ ਨਾਲ, ਉਹ ਪ੍ਰਭੂ ਦੇ (ਅੰਕ) ਸਰੂਪ ਵਿਚ ਸਮਾ ਜਾਂਦਾ ਹੈ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਸ ਜੀਵ ਦਾ ਪ੍ਰਭੂ ਨਾਲ ਹੋਇਆ ਮਿਲਾਪ ਫਿਰ ਕਦੇ ਭੀ ਟੁੱਟਦਾ ਨਹੀਂ, ਉਹ ਜੀਵ ਜਗਤ ਵਿਚੋਂ ਪ੍ਰਭੂ ਦੀ ਪ੍ਰਾਪਤੀ ਰੂਪ ਲਾਭ ਖੱਟ ਕੇ ਜਾਂਦਾ ਹੈ।੮।੧।੧੭।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਉਸ ਕਰਤਾਰ ਦੇ ਸਨਮੁਖ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ! ਅਸੀਂ ਤੇਰੀ ਸ਼ਰਨ ਆਏ ਹਾਂ, ਸਾਡੀ ਰੱਖਿਆ ਕਰੋ। ਰੱਖਿਆ ਭੀ ਇਸ ਤਰ੍ਹਾਂ ਦੀ ਕਰੋ ਜਿਵੇਂ ਗੁਆਲਾ ਗਊਆਂ ਦੀ ਕਰਦਾ ਹੈ। ਉਹ ਗੁਆਲਾ ਖਾਣ-ਪੀਣ, ਗਰਮੀ-ਸਰਦੀ ਦੇ ਸਾਰੇ ਪ੍ਰਬੰਧ ਕਰਦਾ ਹੈ। ਪਾਲਣਾ ਤੋਂ ਛੁੱਟ ਸਾਰੇ ਖ਼ਤਰਿਆਂ ਤੋਂ ਭੀ ਰਾਖੀ ਕਰਦਾ ਹੈ। ਇਹ ਰਾਖੀ ਸਦਾ ਹੀ ਕਰਦਾ ਹੈ। ਉਹ ਇਸ ਤਰ੍ਹਾਂ ਰਾਖੀ ਕਰਦਾ ਹੋਇਆ, ਸਾਰ-ਸੰਭਾਲ ਕਰਦਾ, ਅੱਕਦਾ ਥੱਕਦਾ ਨਹੀਂ। ਉਹ ਨਾ ਹੀ ਆਪਣਾ ਕੇਵਲ ਫ਼ਰਜ਼ ਮਾਤਰ ਸਮਝ ਕੇ ਕਰਦਾ ਹੈ, ਉਹ ਤਾਂ ਰੱਖਿਆ ਕਰਨ ਵਿਚ ਚਿਤੋਂ ਪ੍ਰਸੰਨ ਹੁੰਦਾ ਹੈ। ਵਾਹਿਗੁਰੂ ਜੀ ਭੀ ਆਪਣੇ ਰਚੇ ਜੀਵਾਂ ਨੂੰ ਪਿਆਰ ਕਰਦਾ ਹੈ। ਜੇ ਭਗਤ ਉਸ ਨੂੰ ਲੋਚਦੇ ਹਨ, ਤਾਂ ਉਹ ਭੀ ਭਗਤਾਂ ਨੂੰ ਸਦਾ ਪਿਆਰ ਕਰਦਾ ਹੈ।

## ਗਉੜੀ ਮਹਲਾ ੧ ॥

**੧. ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥**

**੨. ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥੧॥**

**੩. ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥**

**੪. ਜੇ ਲਖ ਕਰਮ ਕਮਾਵਹੀ**
**ਬਿਨੁ ਗੁਰ ਅੰਧਿਆਰਾ ॥੧॥ ਰਹਾਉ ॥**

**੫. ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥**

**੬. ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥੨॥**

**੭. ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥**

**੮. ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥**

**੯. ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥**

**੧੦. ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥**

**੧੧. ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥**

**੧੨. ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥੫॥**

**੧੩. ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥**

**੧੪. ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥੬॥**

**੧੫. ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥**

**੧੬. ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥**

**੧੭. ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥**

**੧੮. ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥੮॥**

**੧੯. ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥**

**੨੦. ਗੁਰ ਕਿਰਪਾ ਤੇ ਬੂਝੀਐ**
**ਸਭੁ ਬ੍ਰਹਮੁ ਸਮਾਇਆ ॥੯॥੨॥੧੮॥**

***ਪਦ ਅਰਥ :*** ਬੂਝਿ ਲੇ—ਸਮਝ ਲੈ। ਤਉ—ਤਦੋਂ। ਨਿਬੇਰਾ—ਨਿਰਣਾ, ਖਲਾਸੀ, ਜਨਮ ਮਰਨ ਦਾ ਗੇੜ ਮੁੱਕਦਾ ਹੈ, ਫ਼ੈਸਲਾ ਹੁੰਦਾ ਹੈ। ਠਾਕੁਰੁ—ਪਾਲਣਹਾਰ, ਮਾਲਕ। ਜੇ ਕਮਾਵਹੀ—ਜੇ ਤੂੰ ਕਮਾਏਂ, ਜੇ ਤੂੰ ਕਰੇਂ। ਅੰਧਿਆਰਾ—ਹਨੇਰਾ, ਆਤਮਕ ਹਨੇਰਾ, ਮਾਇਆ ਦੇ ਪ੍ਰਭਾਵ ਦਾ ਹਨੇਰਾ। ਅਕਲੀ ਬਾਹਰੇ—ਅਕਲੋਂ ਖ਼ਾਲੀ। ਕਿਆ ਕਹੀਐ—ਉਨ੍ਹਾਂ ਨੂੰ ਸਮਝਾਣ ਦਾ ਕੋਈ ਲਾਭ ਨਹੀਂ। ਪੰਥੁ—ਜੀਵਨ ਦਾ ਸਿੱਧਾ ਰਸਤਾ। ਨਿਰਬਹੀਐ—ਨਿਰਬਾਹ ਕਰੀਏ, ਉਨ੍ਹਾਂ ਨੂੰ ਸਿਰੇ ਕਿਵੇਂ ਚਾੜ੍ਹੀਏ, ਸਾਥ ਨਹੀਂ ਨਿਭ ਸਕਦਾ। ਕਹੈ—ਆਖਦਾ ਹੈ। ਸਾਰ—ਕਦਰ, ਕੀਮਤ। ਪਾਰਖੂ—ਸਿਆਣਾ। ਵਿਡਾਣੈ—ਅਸਚਰਜ। ਸੂਤੇ ਕਉ—ਮਾਇਆ ਦੇ ਮੋਹ ਵਿਚ ਸੁੱਤੇ ਹੋਏ ਨੂੰ। ਜਾਗਤ—ਸੁਚੇਤ। ਖੋਟਾ—ਮਾੜੇ ਕੰਮ ਕਰਨ ਵਾਲਾ। ਖਰਾ—ਭਲੇ ਕੰਮ ਕਰਨ ਵਾਲਾ, ਬੇ-ਐਬ, ਅੰਦਰ ਖੋਟ ਨਾ ਰੱਖਣ ਵਾਲਾ ਸੰਤ। ਅੰਧੇ—ਗਿਆਨ ਦੀਆਂ ਅੱਖਾਂ ਤੋਂ ਹੀਣਾ। ਪਰ ਕੀ ਕਉ—ਉਸ ਮਾਇਆ ਨੂੰ ਜੋ ਪਰਾਏ ਦੀ ਬਣ ਜਾਣੀ ਹੈ। ਭਾਇਆ—ਚੰਗਾ ਲੱਗਾ। ਰਾਤੇ ਕੀ—ਨਾਮ-ਰੰਗ ਵਿਚ ਰੰਗੇ ਹੋਏ ਦੀ। ਕਰਹਿ—ਕਰਦੇ ਹਨ। ਕਲਿ ਮਹਿ—ਜਗਤ ਵਿਚ। ਚੇਰੀ—ਦਾਸੀ, ਨੌਕਰਾਣੀ, ਪਰਮਾਤਮਾ ਦੀ ਟਹਿਲਣ, ਮਾਇਆ। ਦੀਸੈ—ਦਿੱਸਦਾ। ਪੋਖਰੁ—ਛੱਪੜ। ਨੀਰੁ—ਪਾਣੀ। ਵਿਰੋਲੀਐ—ਜੇ ਰਿੜਕੀਏ। ਨਹੀ ਰੀਸੈ—ਨਹੀਂ ਨਿਕਲਦਾ। ਪਦ—ਆਤਮਕ ਦਰਜਾ। ਅਰਥਾਇ ਲੇਇ—ਯਤਨ ਨਾਲ ਪ੍ਰਾਪਤ ਕਰ ਲਏ। ਚੀਨੈ—ਪਰਖੇ, ਪਛਾਣੇ। ਅਪਰ—ਮਾਇਆ ਦੇ ਪ੍ਰਭਾਵ ਤੋਂ ਪਰ੍ਹੇ। ਅਪਾਰਾ—ਜਿਸ ਦੇ ਗੁਣਾਂ ਦਾ ਪਾਰ ਨਾ ਲੱਭ ਸਕੇ। ਭਰਮਾਇਆ—ਭੁਲੇਖੇ ਵਿਚ ਪਾਇਆ। ਕਲੀ ਕਾਲ ਵਿਡਾਣੈ—ਕਲਜੁਗ ਦਾ ਅਸਚਰਜ ਹੈ। ਜਾਗਤੁ ਕਉ—ਬੰਦਗੀ ਵਿਚ ਜਾਂ ਸਰੂਪ ਲਖਤਾ ਵਿਚ ਜੋ ਜਾਗਿਆ ਹੈ। ਸੂਤਾ—ਭਾਵ ਵਿਵਹਾਰਕ

ਬੁੱਧੀ ਤੋਂ ਅਨਜਾਣ। ਜੀਵਤ—ਜੋ ਨਾਮ ਦੁਆਰਾ ਜੀਵਨ ਪਦਵੀ 'ਤੇ ਪੁੱਜਾ ਹੈ। ਮੂਆ—ਵਿਹਾਰ-ਕਾਰ ਵਲੋਂ ਮੋਇਆ ਆਖਦੇ ਹਨ। ਮੂਏ—ਜੋ ਨਾਮ ਵਿਹੂਣੇ ਆਤਮ-ਜੀਵਨ ਤੋਂ ਮੁਰਦੇ ਹਨ। ਆਵਤ—ਜੋ ਵਾਹਿਗੁਰੂ ਦੇ ਰਸਤੇ 'ਤੇ ਆ ਜਾਂਦਾ ਹੈ। ਜਾਤਾ—ਉਸ ਨੂੰ ਘਰੋਂ-ਘਾਟੋਂ ਗਿਆ-ਗੁਜ਼ਰਿਆ ਆਖਦੇ ਹਨ। ਜਾਤੇ ਕਉ—ਜੋ ਪਰਮੇਸ਼ਰ ਵਲੋਂ ਬੇ-ਮੁਖ ਹੋ ਕੇ ਵਿਹਾਰ-ਕਾਰ ਵਿਚ ਲਗ ਪਏ, ਉਸ ਨੂੰ ਕਹਿੰਦੇ ਹਨ—ਉਹ ਭੁੱਲਾ ਨਾ ਜਾਣੀਏ ਜੋ ਮੁੜ ਘਰ ਆਵੇ, ਭਾਵ ਸਤਿਸੰਗ ਛੱਡ ਕੇ ਮਾਇਆ ਵਿਚ ਲੱਗ ਪਏ ਨੂੰ ਆਇਆ ਕਹਿੰਦੇ ਹਨ। ਪਰ ਕੀ—ਦੇਹ ਆਦਿ ਸਮਗ੍ਰੀ ਨੂੰ ਆਪਨਾ ਕਹਿੰਦੇ ਹਨ। ਅਪਨੋ—ਜੋ ਆਪਣਾ ਹੈ, ਜਿਸ ਵਿਚ ਆਪਣਾ ਪ੍ਰਮਾਰਥ ਭਲਾ ਹੈ, ਭਾਵ ਦੇਹ ਆਦਿ ਦੇ ਮੋਹ ਵਿਚੋਂ ਨਿਕਲ ਕੇ ਆਪਨਾ ਜੋ ਸਵੈ-ਸਰੂਪ ਹੈ, ਉਸ ਵਲ ਰੁਚੀ ਨਹੀਂ, ਉਹ ਗੱਲ ਓਪਰੀ ਲੱਗਦੀ ਹੈ। ਮੀਠੇ ਕਉ—ਨਾਮ ਨੂੰ, ਜੋ ਮਿੱਠਾ ਹੈ। ਕਉੜਾ—ਫਿੱਕਾ ਜਾਂ ਮਨ ਬਾਂਛਤ ਦੱਸਦੇ ਹਨ। ਕੜੂਏ ਕਉ—ਕਾਮ-ਭੋਗ ਨੂੰ, ਜੋ ਅਸਲ ਵਿਚ ਹਾਨੀਕਾਰਕ ਹੋਣ ਕਰਕੇ ਕੌੜਾ ਹੈ, ਉਸ ਨੂੰ ਸ੍ਵਾਦੀਕ ਸਮਝਦੇ ਹਨ। ਠਾਕੁਰੁ—ਜਗਦੀਸ਼, ਬ੍ਰਹਮੰਡ ਦਾ ਮਾਲਕ ਵਾਹਿਗੁਰੂ। ਪੋਖਰ—ਛੱਪੜ, ਸੰਸਾਰ ਰੂਪੀ ਛੰਭ, ਜਿਸ ਵਿਚ ਸਕਾਮ ਕਰਮਾਂ ਰੂਪੀ ਪਾਣੀ ਹੈ। ਮਾਖਨੁ—ਗਿਆਨ, ਮੁਕਤੀ। ਰੀਸੈ—ਨਿਕਲਦਾ। ਅਪਰ ਅਪਾਰਾ—ਪਰ੍ਹੇ ਤੋਂ ਪਰ੍ਹੇ, ਬੇਅੰਤ ਭਾਵ ਪਾਰਬ੍ਰਹਮ ਪਰਮੇਸ਼ਰ ਤੋਂ ਹੈ।

### *ਅਰਥ :*

**ਪ੍ਰ:** ਗੁਰਦੇਵ ਜੀਉ! ਜੰਮਣ ਮਰਨ ਦਾ ਬੜਾ ਲੰਮਾ ਝਗੜਾ ਹੈ, ਦੱਸੋ ਇਹ ਗੱਲ ਕਿਵੇਂ ਮੁੱਕ ਸਕਦੀ ਹੈ?

**ਉ:** ੧. ਹੇ ਸੱਜਣੋ! ਜੇ ਕੋਈ ਗੁਰੂ ਦੇ ਦਿੱਤੇ ਉਪਦੇਸ਼ ਦੀ ਬਰਕਤ ਨਾਲ ਆਪਣੇ ਸਰੂਪ ਦੀ ਲਖਤਾ ਕਰ ਲਵੇ, ਭਾਵ ਸਰੂਪ ਦਾ ਗਿਆਨ ਅਨੁਭਵ ਕਰ ਲਵੇ ਤਾਂ ਫਿਰ ਜੰਮਣ ਮਰਨ ਦੀ ਸਾਰੀ ਗੱਲ ਦਾ ਝਗੜਾ ਹੀ ਮੁੱਕ ਜਾਂਦਾ ਹੈ।

**ਪ੍ਰ:** ਸਾਈਂ ਜੀ! ਉਸ ਗਿਆਨ ਨੂੰ ਬੁੱਝਣ ਦੀ ਵਿਧੀ ਕਿਹੜੀ ਹੈ?

**ਉ:** ੨. ਹੇ ਭਾਈਓ! ਵਿਧੀ ਇਹੋ ਹੈ ਕਿ ਹਿਰਦੇ ਅੰਦਰ ਜੋ ਮਾਇਆ-ਮਲ ਤੋਂ ਰਹਿਤ ਉਸ ਸਾਈਂ ਜੀ ਦਾ ਨਾਮ ਵਸਦਾ ਹੈ, ਉਸ ਨੂੰ ਸਮਝ ਲਈਏ, ਇਹੋ ਮੇਰਾ ਠਾਕੁਰ ਹੈ।੧।

੩. ਪਰ ਇਹ ਪ੍ਰਾਪਤੀ ਗੁਰੂ ਦੇ ਦਿੱਤੇ ਉਪਦੇਸ਼ ਦੀ ਬਰਕਤ ਨਾਲ ਹੀ ਹੁੰਦੀ ਹੈ, ਸੋ ਭਾਵੇਂ ਤੁਸੀਂ ਭੀ ਇਸ ਗੱਲ ਨੂੰ ਚੰਗੀ ਤਰ੍ਹਾਂ ਵੀਚਾਰ ਕਰਕੇ ਵੇਖ ਲਓ ਕਿ ਗੁਰੂ ਦੇ ਸ਼ਬਦ ਤੋਂ ਬਿਨਾਂ ਛੁਟਕਾਰਾ ਨਹੀਂ ਪਾ ਸਕੀਦਾ।

**ਪ੍ਰ:** ਪ੍ਰੀਤਮ ਜੀਉ! ਲੋਕੀਂ ਕਈ ਪ੍ਰਕਾਰ ਦੇ ਕਰਮ ਕਰਦੇ ਹਨ ਕਿ ਅਗਿਆਨਤਾ ਦਾ ਅੰਧੇਰਾ ਮਿਟ ਜਾਏ, ਕੀ ਉਨ੍ਹਾਂ ਦਾ ਅੰਧੇਰਾ ਨਹੀਂ ਮਿਟ ਸਕੇਗਾ?

**ਉ:** ੪. ਉੱਕਾ ਹੀ ਨਹੀਂ, ਹੇ ਭਰਾਵਾ! ਦੋ ਚਾਰ ਕਰਮਾਂ ਧਰਮਾਂ ਦੀ ਤਾਂ ਗਿਣਤੀ ਹੀ ਨਹੀਂ, ਜੇ ਕੋਈ ਲੱਖਾਂ ਹੀ ਧਰਮ ਕਰਮ ਕਮਾਉਂਦਾ ਰਵੇ ਤਾਂ ਉਸ ਨਿਗੁਰੇ ਦੇ ਅੰਦਰ ਗੁਰੂ ਤੋਂ ਬਿਨਾਂ ਅਗਿਆਨਤਾ ਦਾ ਅੰਧੇਰਾ ਬਣਿਆ ਰਹੇਗਾ।੧।

**ਪ੍ਰ:** ਗੁਰਦੇਵ ਜੀਉ! ਤੁਸੀਂ ਅਜਿਹੇ ਅਗਿਆਨਤਾ ਵਿਚ ਖੱਚਤ ਲੋਕਾਂ ਨੂੰ ਸਮਝਾਉਂਦੇ ਕਿਉਂ ਨਹੀਂ, ਤਾਂ ਕਿ ਉਨ੍ਹਾਂ ਦਾ ਅਗਿਆਨ-ਅੰਧੇਰਾ ਦੂਰ ਹੋ ਸਕੇ?

**ਉ:** ੫. ਹੇ ਸੱਜਣੋ! ਜਿਨ੍ਹਾਂ ਲੋਕਾਂ ਨੂੰ ਮਾਇਆ ਦੇ ਮੋਹ ਨੇ ਅੰਨ੍ਹੇ ਕਰ ਦਿੱਤਾ ਹੈ, ਉਹ ਤਾਂ ਅਕਲ ਤੋਂ ਸੱਖਣੇ ਹਨ, ਦੱਸੋ ਉਨ੍ਹਾਂ ਨੂੰ ਆਖੀਏ ਹੀ ਕੀ? ਭਾਵ ਉਨ੍ਹਾਂ ਨੂੰ ਸਮਝਾਉਣ ਦਾ ਕੋਈ ਲਾਭ ਹੀ ਨਹੀਂ।

੬. ਇਸ ਲਈ ਗੁਰੂ ਦੇ ਦਿੱਤੇ ਉਪਦੇਸ਼ ਨੂੰ ਧਾਰਨ ਤੋਂ ਬਿਨਾਂ ਉਨ੍ਹਾਂ ਨੂੰ ਜੀਵਨ ਦਾ ਸਹੀ ਰਸਤਾ ਦਿੱਸਣਾ ਹੀ ਨਾ ਹੋਇਆ, ਦੱਸੋ! ਇਸ ਦਸ਼ਾ ਵਿਚ ਉਨ੍ਹਾਂ (ਗੁਰੂ ਤੋਂ ਬੇਮੁਖਾਂ) ਦਾ ਨਿਰਬਾਹ ਕਿਵੇਂ ਕਰੀਏ, ਭਾਵ ਉਨ੍ਹਾਂ ਦਾ ਦਾਰੂ ਕੀ ਕਰੀਏ। ਤੇ ਜੋ ਸਹੀ ਜੀਵਨ ਦੇ ਰਾਹ ਦੇ ਰਾਹੀ ਹਨ, ਉਨ੍ਹਾਂ ਦਾ ਤਾਂ ਨਿਗੁਰਿਆਂ ਨਾਲ ਕਿਸੇ ਭੀ ਤਰ੍ਹਾਂ ਸਾਥ ਨਹੀਂ ਨਿਭ ਸਕਦਾ।੨।

**ਪ੍ਰ:** ਹੇ ਸਤਿਗੁਰੋ! ਜੋ ਅਸਲੋਂ ਹੀ ਅਕਲ ਤੋਂ ਸੱਖਣੇ ਅੰਨ੍ਹੇ ਹਨ, ਉਨ੍ਹਾਂ ਦਾ ਵਰਤਾਰਾ ਤੇ ਲੱਖਣ ਤਾਂ ਦੱਸੋ, ਕੀ ਹਨ?

**ਉ:** ੭. ਹੇ ਪਿਆਰਿਓ! ਸੁਣੋ, ਉਹ ਅਕਲੋਂ ਸੱਖਣੇ ਲੋਕ ਖੋਟੇ ਨੂੰ ਤਾਂ ਖਰਾ ਆਖੀ ਜਾਂਦੇ ਹਨ ਅਤੇ ਖਰੇ ਦੀ ਪਛਾਣ ਹੀ ਨਹੀਂ ਕਰ ਸਕਦੇ।

੮. (ਅਤੇ ਉਹ ਤਾਂ) ਅੰਨ੍ਹੇ ਦਾ ਨਾਂ ਪਾਰਖੂ ਰੱਖਦੇ ਹਨ, ਹੇ ਭਾਈ! (ਕਲੀ ਕਾਲ) ਕਲਜੁਗ ਦੇ ਸਮੇਂ ਅੰਦਰ ਇਹ ਅਸਚਰਜਤਾ ਦੀ ਗੱਲ ਹੋ ਰਹੀ ਹੈ।੩।

੯. ਹੋਰ ਸੁਣੋ! ਇਹ ਸੁੱਤੇ ਪਏ ਨੂੰ ਜਾਗਦਾ ਆਖਦੇ ਹਨ ਅਤੇ ਜਾਗਦੇ ਨੂੰ ਸੁੱਤਾ ਹੋਇਆ ਆਖੀ ਜਾਂਦੇ ਹਨ। ਭਾਵ ਜੋ ਲੋਕ ਮਾਇਆ ਦੇ ਮੋਹ ਦੀ ਗੂੜ੍ਹੀ ਨੀਂਦ ਵਿਚ ਸੁੱਤੇ ਪਏ ਹਨ, ਅੰਨ੍ਹਾ ਜਗਤ ਆਖਦਾ ਹੈ ਕਿ ਇਹ ਤਾਂ ਜਾਗਦਾ ਹੈ, ਭਾਵ ਸੁਚੇਤ ਹੈ, ਪਰ ਜਿਹੜਾ ਗੁਰਮੁਖ, ਪਰਮੇਸ਼ਰ ਦੀ ਬੰਦਗੀ, ਯਾਦ ਜਾਂ ਸਰੂਪ ਦੀ ਲਖਤਾ ਵਿਚ ਜਾਗਿਆ ਹੈ, ਸੁਚੇਤ ਹੈ, ਉਸ ਨੂੰ ਇਹ ਲੋਕ ਆਖਦੇ ਹਨ, ਇਹ ਸੁੱਤਾ ਪਿਆ, ਭਾਵ ਇਹ ਸੰਸਾਰ ਦੇ ਕਾਰ-ਵਿਹਾਰੀ ਬੁੱਧੀ ਤੋਂ ਅਨਜਾਣ ਹੈ।

੧੦. ਜੀਉਂਦੇ ਨੂੰ ਮੋਇਆ ਆਖਦੇ ਹਨ, ਪਰ ਮਰੇ ਹੋਏ ਨੂੰ ਕੋਈ ਰੋਂਦਾ ਹੀ ਨਹੀਂ, ਭਾਵ ਜੋ ਪ੍ਰਭੂ ਦੇ ਨਾਮ-ਭਗਤੀ ਦੀ ਬਰਕਤ ਨਾਲ ਜੀਵਨ ਪਦਵੀ 'ਤੇ ਪੁੱਜਾ ਹੈ, ਉਸ ਨੂੰ ਇਹ ਜਗਤ ਆਖਦਾ ਹੈ ਕਿ ਇਹ ਵਿਹਾਰ-ਕਾਰ ਵਲੋਂ ਸੱਖਣਾ ਹੈ, ਇਸ ਲਈ ਇਹ ਸਾਡੇ ਵਲੋਂ ਮੋਇਆ ਹੋਇਆ ਹੈ; ਪਰ ਜੋ ਨਾਮ ਵਿਹੂਣੇ ਆਤਮਕ ਮੌਤੇ ਮਰੇ ਹੋਏ ਮੁਰਦੇ-ਲੋਕ ਹਨ, ਉਨ੍ਹਾਂ ਨੂੰ ਵੇਖ ਕੇ ਕੋਈ ਅਫ਼ਸੋਸ ਹੀ ਨਹੀਂ ਕਰਦਾ।੪।

੧੧. (ਉਹ ਅੰਨ੍ਹੇ ਲੋਕ ਤਾਂ ਐਸੇ ਹਨ ਕਿ ਜੋ) ਆਉਂਦਾ ਹੈ, ਉਸ ਨੂੰ ਕਹਿੰਦੇ ਹਨ, ਇਹ ਤਾਂ ਚਲਾ ਜਾ ਰਿਹਾ ਹੈ ਅਤੇ ਜੋ ਚਲਾ ਜਾਂਦਾ ਹੈ, ਉਸ ਨੂੰ ਕਹਿੰਦੇ ਹਨ—ਇਹ ਆ ਗਿਆ ਹੈ। ਭਾਵ ਜੋ ਵਾਹਿਗੁਰੂ ਦੇ ਰਸਤੇ 'ਤੇ ਆ ਜਾਂਦਾ ਹੈ, ਉਸ ਨੂੰ ਘਰੋਂ-ਘਾਟੋਂ ਜਗਤ ਵਿਚ ਗੁਜ਼ਰਿਆ ਆਖਦੇ ਹਨ, ਪਰ ਜੋ ਪਰਮੇਸ਼ਰ ਵਲੋਂ ਬੇ-ਮੁਖ ਹੋ ਕੇ ਵਿਉਹਾਰ-ਕਾਰ ਵਿਚ ਲੱਗ ਪਵੇ, ਉਸ ਨੂੰ ਕਹਿੰਦੇ ਹਨ—ਉਹ ਭੁੱਲਾ ਨਾ ਜਾਣੀਏ ਜੋ ਮੁੜ ਘਰ ਆਵੇ। ਭਾਵ ਉਸ ਨੂੰ ਕਹਿੰਦੇ ਹਨ, ਇਸ ਦਾ ਜਗਤ ਵਿਚ ਆਉਣਾ ਸਫਲਾ ਹੈ।

੧੨. ਪਰਾਈ ਚੀਜ਼ ਨੂੰ ਆਪਣੀ ਕਹਿੰਦੇ ਹਨ। ਜੋ ਆਪਣਾ ਹੈ, ਉਹ ਇਨ੍ਹਾਂ ਨੂੰ ਕਦੇ ਭਾਇਆ ਹੀ ਨਹੀਂ, ਭਾਵ ਜੋ ਮਾਇਆ ਤੇ ਦੇਹ ਆਦਿ ਸਮੱਗਰੀ ਪਰਾਈ ਹੈ, ਉਸ ਨੂੰ ਆਪਣੀ ਕਹਿੰਦੇ ਹਨ, ਪਰ ਜਿਹੜਾ ਨਾਮ-ਧਨ, ਜਿਸ ਵਿਚ ਆਪਣਾ ਪ੍ਰਮਾਰਥਕ ਭਲਾ ਹੈ, ਉਸ ਵਿਚ ਰੁਚੀ ਨਹੀਂ, ਉਹ ਗੱਲ ਓਪਰੀ ਲੱਗਦੀ ਹੈ, ਉਹ ਚੰਗੀ ਨਹੀਂ ਲਗਦੀ।੫।

੧੩. ਮਿੱਠੇ ਨੂੰ ਕੌੜਾ ਕਹਿੰਦੇ ਹਨ—ਕੌੜੇ ਨੂੰ ਮਿੱਠਾ। ਭਾਵ ਜੋ ਨਾਮ-ਰਸ ਸਾਰੇ ਹੀ ਰਸਾਂ ਨਾਲੋਂ ਮਿੱਠਾ ਹੈ, ਇਸ ਨੂੰ ਜਗਤ ਕੌੜਾ ਆਖਦਾ ਹੈ ਅਤੇ ਕਾਮ ਆਦਿਕ ਵਿਸ਼ਿਆਂ ਦਾ ਰਸ, ਜੋ ਅੰਤ ਨੂੰ ਹਾਨੀਕਾਰਕ ਕੌੜਾ ਦੁਖਦਾਈ ਸਾਬਤ ਹੁੰਦਾ ਹੈ, ਇਸ ਨੂੰ ਜਗਤ ਸੁਆਦਲਾ ਕਹਿੰਦਾ ਹੈ।

੧੪. ਕਲਜੁਗ ਵਿਚ ਐਸਾ ਵਰਤਾਰਾ ਦੇਖਿਆ ਹੈ ਕਿ ਲੀਨ ਹੋਏ ਦੀ ਨਿੰਦਾ ਕਰਦੇ ਹਨ, ਭਾਵ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਹੋਏ ਦੀ ਲੋਕੀਂ ਨਿੰਦਾ ਕਰਦੇ ਹਨ, ਜਗਤ ਵਿਚ ਇਹ ਅਸਚਰਜ ਤਮਾਸ਼ਾ ਵੇਖਣ ਵਿਚ ਆ ਰਿਹਾ ਹੈ।੬।

੧੫. ਵੇਖੋ, ਨੌਕਰਾਣੀ ਦੀ ਸੇਵਾ ਕਰਦੇ ਹਨ, ਮਾਲਕ ਇਨ੍ਹਾਂ ਨੂੰ ਦਿੱਸਦਾ ਹੀ ਨਹੀਂ, ਭਾਵ ਲੋਕ ਪਰਮੇਸ਼ਰ ਦੀ ਟਹਿਲਣ (ਮਾਇਆ) ਦੀ ਸੇਵਾ ਕਰਦੇ ਹਨ, ਪਰ ਮਾਇਆ ਦਾ ਮਾਲਕ (ਪਰਮੇਸ਼ਰ) ਕਿਸੇ ਨੂੰ ਦਿੱਸਦਾ ਹੀ ਨਹੀਂ। ਉਸ ਵਲੋਂ ਬੇਮੁਖ ਹੋ ਰਹੇ ਹਨ।

੧੬. ਹੇ ਪਿਆਰੇ! ਜੇ ਛੱਪੜ ਦੇ ਪਾਣੀ ਨੂੰ ਰਿੜਕੀਏ ਤਾਂ ਮੱਖਣ ਨਹੀਂ ਨਿਕਲਦਾ, ਭਾਵ ਮਾਇਆ ਵਿਚੋਂ ਸੁਖ ਲੱਭਣਾ ਭੀ ਇਸੇ ਤਰ੍ਹਾਂ ਹੈ, ਜਿਵੇਂ ਪਾਣੀ ਨੂੰ ਰਿੜਕ ਕੇ ਉਸ ਵਿਚੋਂ ਮੱਖਣ ਲੱਭਣਾ ਹੈ।੭।

੧੭. ਜੋ ਇਸ ਪਦ ਦਾ ਅਰਥ ਲਾ ਲਵੇ, ਉਹ ਸਾਡਾ ਗੁਰੂ ਹੈ, ਭਾਵ ਜਿਹੜਾ ਮਨੁੱਖ ਆਪਣੇ ਅਸਲੇ ਨੂੰ ਪਛਾਣ ਲੈਂਦਾ ਹੈ, ਉਹ ਪਰਮਾਤਮਾ ਦਾ ਰੂਪ ਬਣ ਜਾਂਦਾ ਹੈ, ਜੋ ਮਾਇਆ ਪ੍ਰਭਾਵ ਤੋਂ ਪਰ੍ਹੇ ਹੈ, ਜਿਸ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜਿਹੜਾ ਮਨੁੱਖ ਆਪਾ ਪਛਾਨਣ ਦੇ ਆਤਮਕ ਦਰਜੇ ਨੂੰ ਪ੍ਰਾਪਤ ਕਰ ਲੈਂਦਾ ਹੈ, ਉਸ ਅੱਗੇ ਮੈਂ ਆਪਣਾ ਸਿਰ ਨਿਵਾਉਂਦਾ ਹਾਂ।੮।

੧੯. (ਪਰ ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤੱਕੀਏ ਤਾਂ ਮਾਇਆ ਵਿਚ ਤੇ ਜੀਵਾਂ ਵਿਚ) ਸਭ ਥਾਂ ਪਰਮਾਤਮਾ ਆਪ ਹੀ ਆਪ ਵਿਆਪਕ ਹੈ। ਅਗਿਆਨੀਆਂ ਨੂੰ ਉਸ ਨੇ ਭਰਮ ਵਿਚ ਪਾ ਦਿੱਤਾ ਹੈ ਅਤੇ ਗਿਆਨੀ ਹੋ ਕੇ ਉਸ ਨੂੰ ਪਛਾਣ ਲਈਦਾ ਹੈ।

੨੦. ਪਰ ਇਹ ਗੱਲ ਵੀ ਗੁਰੂ ਦੀ ਕਿਰਪਾ ਨਾਲ ਹੀ ਸੁਝਦੀ ਹੈ ਕਿ ਸਭ ਥਾਵਾਂ ਵਿਚ ਕੇਵਲ ਇਕੋ ਬ੍ਰਹਮ ਸਮਾਇਆ ਹੋਇਆ ਹੈ।੯।੨।੧੮।

***ਭਾਵਾਰਥ :*** ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਨੇ, ਸੰਸਾਰ ਤੋਂ ਛੁਟਕਾਰਾ ਪਾਉਣ ਦਾ ਮਾਰਗ ਦਰਸਾਇਆ ਹੈ, ਆਪ ਜੀ ਦੱਸਦੇ ਹਨ ਕਿ ਗੁਰੂ ਦੇ ਗਿਆਨ ਤੋਂ ਬਿਨਾਂ, ਅਗਿਆਨਤਾ ਦੇ ਛੌੜ ਕੱਟੇ ਨਹੀਂ ਜਾ ਸਕਦੇ। ਕਰਮ ਭਾਵੇਂ ਕਰਮ-ਕਾਂਡ ਦੇ ਹੋਣ, ਚਾਹੇ ਉਹ ਸ਼ੁਭ ਕਰਮ ਹੋਣ, ਉਹ ਅਗਿਆਨਤਾ ਦੇ ਅੰਧੇਰੇ ਨੂੰ ਦੂਰ ਨਹੀਂ ਕਰ ਸਕਦੇ। ਗਿਆਨ ਦੀ ਪ੍ਰਾਪਤੀ ਗੁਰੂ ਦੁਆਰਾ ਹੁੰਦੀ ਹੈ। ਗੁਰੂ ਨਾਮ ਦੇਂਦਾ ਹੈ, ਉਸ ਨਾਮ ਨੂੰ ਗੁਰੂ ਦੀ ਮਿਹਰ ਸਦਕਾ ਘਟ-ਘਟ ਵਿਚ ਵੇਖ ਲਈਦਾ ਹੈ।

## ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ

### ੧ੴ ਸਤਿਗੁਰ ਪ੍ਰਸਾਦਿ ॥

**੧. ਮਨ ਕਾ ਸੂਤਕੁ ਦੂਜਾ ਭਾਉ ॥**
**੨. ਭਰਮੇ ਭੂਲੇ ਆਵਉ ਜਾਉ ॥੧॥**
**੩. ਮਨਮੁਖਿ ਸੂਤਕੁ ਕਬਹਿ ਨ ਜਾਇ ॥**
**੪. ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥੧॥ ਰਹਾਉ ॥**
**੫. ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥**
**੬. ਮਰਿ ਮਰਿ ਜੰਮੈ ਵਾਰੋ ਵਾਰ ॥੨॥**
**੭. ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥**
**੮. ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥੩॥**
**੯. ਸੂਤਕਿ ਕਰਮ ਨ ਪੂਜਾ ਹੋਇ ॥**
**੧੦. ਨਾਮਿ ਰਤੇ ਮਨੁ ਨਿਰਮਲੁ ਹੋਇ ॥੪॥**
**੧੧. ਸਤਿਗੁਰੁ ਸੇਵਿਐ ਸੂਤਕੁ ਜਾਇ ॥**
**੧੨. ਮਰੈ ਨ ਜਨਮੈ ਕਾਲੁ ਨ ਖਾਇ ॥੫॥**
**੧੩. ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥**
**੧੪. ਵਿਣੁ ਨਾਵੈ ਕੋ ਮੁਕਤਿ ਨ ਹੋਇ ॥੬॥**
**੧੫. ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥**
**੧੬. ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥੭॥**
**੧੭. ਸਾਚਾ ਮਰੈ ਨ ਆਵੈ ਜਾਇ ॥**
**੧੮. ਨਾਨਕ ਗੁਰਮੁਖਿ ਰਹੈ ਸਮਾਇ ॥੮॥੧॥**

***ਪਦ ਅਰਥ :*** ਸੂਤਕੁ—ਕਿਸੇ ਬਾਲਕ ਦੇ ਘਰ ਵਿਚ ਜਨਮ ਸਮੇਂ, ਜਾਂ ਕਿਸੇ ਮਨੁੱਖ ਦੇ ਮਰਨ ਸਮੇਂ ਅਪਵਿੱਤਰਤਾ ਸੰਬੰਧੀਆਂ ਨੂੰ ਤੇ ਸਵੈ-ਜਾਤੀ ਵਾਲਿਆਂ ਨੂੰ ਜੋ ਚੰਬੜ ਗਈ ਸਮਝੀ ਜਾਂਦੀ

ਹੈ। ਭਾਉ—ਪਿਆਰ। ਦੂਜਾ ਭਾਉ—ਪਰਮੇਸ਼ਰ ਤੋਂ ਬਿਨਾਂ, ਦੂਜੀ ਮਾਇਆ ਦਾ ਪਿਆਰ। ਸੂਤਕਿ—ਅਪਵਿੱਤਰਤਾ ਦੇ ਕਾਰਨ। ਜਾਇ—ਦੂਰ ਹੁੰਦਾ ਹੈ। ਸੋਧਿ ਦੇਖਹੁ—ਵੀਚਾਰ ਕੇ ਵੇਖ ਲਵੋ। ਮੁਕਤਿ—ਸੂਤਕ ਤੋਂ ਖਲਾਸੀ। ਭੀਜੈ—ਭਿੱਜੇ, ਪਿਆਰ ਦੇ ਵਲ-ਵਲੇ ਵਿਚ ਆ ਜਾਵੇ, ਰੰਗਿਆ ਜਾਵੇ, ਰਚੇ।

***ਅਰਥ :***

**ਪ੍ਰ:** ਗੁਰਦੇਵ ਜੀਉ! ਸੂਤਕ-ਪਾਤਕ ਨੂੰ ਅਕਸਰ ਆਮ ਲੋਕੀਂ ਮੰਨਦੇ ਹਨ, ਪਰ ਇਸ ਬਾਰੇ ਆਪ ਜੀ ਦਾ ਕੀ ਵੀਚਾਰ ਹੈ?

**ਉ:** ੧. ਹੇ ਪਿਆਰਿਓ! ਅਸਲ ਵਿਚ ਜੋ ਮਨੁੱਖ ਦੇ ਮਨਾਂ ਵਿਚ ਦਵੈਤ-ਭਾਵ ਲੱਗਾ ਹੋਇਆ ਹੈ, ਇਹ ਮਨ ਦਾ ਸੂਤਕ ਹੈ, ਭਾਵ ਇਹ ਮਨ ਨੂੰ ਸਦਾ ਹੀ ਅਪਵਿੱਤਰ ਕਰਦਾ ਹੈ।

**ਪ੍ਰ:** ਕਿਉਂ ਜੀ! ਇਸ ਦੇ ਮਨ ਨੂੰ ਲੱਗਣ ਦਾ ਦੋਸ਼ ਕੀ ਹੈ?

**ਉ:** ੨. ਹੇ ਪਿਆਰੇ! ਇਸ ਅਪਵਿੱਤਰਤਾ ਦੇ ਕਾਰਣ ਮਾਇਆ ਦੇ ਭਰਮ ਭੁਲੇਖੇ ਵਿਚ ਭੁੱਲਾ ਹੋਇਆ ਮਨ ਸਦਾ ਹੀ ਕੁਰਾਹੇ ਪਿਆ ਰਹਿੰਦਾ ਹੈ, ਜਿਸ ਦਾ ਸਦਕਾ ਮਨੁੱਖ ਨੂੰ ਸਦਾ ਹੀ ਜੰਮਣ ਮਰਨ ਦਾ ਗੇੜ ਬਣਿਆ ਰਹਿੰਦਾ ਹੈ।੧।

**ਪ੍ਰ:** ਹੇ ਸਾਈਂ ਜੀ! ਇਹ ਮਨੁੱਖ ਇਸ ਅਪਵਿੱਤਰਤਾ (ਸੂਤਕ) ਨੂੰ ਦੂਰ ਕਿਉਂ ਨਹੀਂ ਕਰ ਦੇਂਦਾ?

**ਉ:** ੩. ਹੇ ਭਰਾਵੋ! ਇਸ ਭਰਮ ਵਿਚ ਭੁੱਲੇ ਹੋਏ ਮਨਮੁਖ ਦਾ ਸੂਤਕ ਕਦੀ ਵੀ ਦੂਰ ਨਹੀਂ ਹੋ ਸਕਦਾ।

੪. ਜਦ ਤੱਕ ਇਹ ਸ਼ਬਦ ਦੀ ਵੀਚਾਰ ਦੁਆਰਾ ਹਰੀ ਦੇ ਨਾਮ ਵਿਚ ਰਚ ਨਾ ਜਾਵੇ।੧।ਰਹਾਉ।

**ਪ੍ਰ:** ਹੇ ਗੁਰੂ ਜੀ! ਇਸ ਸੂਤਕ ਦੀ ਕੇਵਲ ਇਕੋ ਸ਼ਕਲ ਹੈ, ਜਾਂ ਵਧੇਰੇ।

**ਉ:** ੫. ਹੇ ਪਿਆਰਿਓ! ਇਉਂ ਸਮਝੋ, ਜਿਤਨਾ ਭੀ ਸਾਡੇ ਸਾਹਮਣੇ ਮੋਹ ਦਾ ਅਕਾਰ ਨਜ਼ਰੀਂ ਪੈਂਦਾ ਹੈ, ਇਹ ਸਭੋ ਹੀ ਸੂਤਕ ਦੇ ਰੂਪ ਹਨ।

੬. ਕਿਉਂਕਿ ਇਹ ਮਨਮੁਖ ਮੋਹ ਵਿਚ ਫਸਿਆ ਹੋਇਆ ਵਾਰ-ਵਾਰ ਮਰ-ਮਰ ਕੇ ਜੰਮਦਾ ਰਹਿੰਦਾ ਹੈ।੨।

**ਪ੍ਰ:** ਗੁਰਦੇਵ ਜੀਉ! ਹਿੰਦੂ ਮੱਤ ਵਿਚ ਤਾਂ ਸੂਤਕ-ਪਾਤਕ ਕੇਵਲ ਜੰਮਣ ਮਰਨ ਸਮੇਂ ਲੱਗਦਾ ਮੰਨਦੇ ਹਨ, ਪਰ ਗੁਰਮਤਿ ਦਾ ਇਸ ਬਾਰੇ ਕੀ ਵੀਚਾਰ ਹੈ?

**ਉ:** ੭. ਹੇ ਮਿੱਤਰੋ! ਲਓ ਸੁਣੋ, ਜੇ ਤੁਸੀਂ ਕਹੋ ਕਿ ਸੂਤਕ (ਪਾਤਕ) ਕੇਵਲ ਜੰਮਣ ਤੇ ਮਰਨ ਨਾਲ ਹੀ ਲੱਗਦਾ ਹੈ; ਤਾਂ ਫਿਰ ਹਵਾ, ਪਾਣੀ ਤੇ ਅੱਗ ਵਿਚ ਭੀ ਸੂਤਕ ਹੈ, ਕਿਉਂਕਿ ਇਨ੍ਹਾਂ ਵਿਚ ਵੀ ਜੀਵ ਜੰਮਦੇ ਮਰਦੇ ਰਹਿੰਦੇ ਹਨ।

੮. ਤੁਸੀਂ ਜੋ ਕੁਝ ਵੀ ਭੋਜਨ, ਦਾਣੇ, ਫਲ, ਸਬਜ਼ੀ ਆਦਿ ਵੀ ਖਾਂਦੇ ਹੋ, ਉਨ੍ਹਾਂ ਵਿਚ ਜੀਵਤ ਕਿਣਕਾ ਮਰਦਾ ਹੈ, ਜੋ ਮਨਾਂ ਦੀ ਅਪਵਿੱਤਰਤਾ ਦਾ ਕਾਰਣ ਬਣਦਾ ਹੈ।੩।

੯. ਇਸ ਲਈ, ਹੇ ਪਿਆਰਿਓ! ਸੂਤਕ ਦੇ ਭਰਮ ਵਿਚ ਗ੍ਰਸੇ ਹੋਏ ਮਨ ਨੂੰ ਕਰਮ-ਕਾਂਡ ਪਵਿੱਤਰ ਨਹੀਂ ਕਰ ਸਕਦਾ, ਕਿਉਂਕਿ ਸੂਤਕ ਵਿਚ ਨਾ ਕਰਮ ਹੋ ਸਕਦੇ ਹਨ ਤੇ ਨਾ ਹੀ ਪੂਜਾ ਹੋ ਸਕਦੀ ਹੈ।

**ਪ੍ਰ:** ਫਿਰ ਮਨ ਦੀ ਅਪਵਿੱਤਰਤਾ ਵੱਲੋਂ ਨਿਰਮਲ ਹੋਣ ਦਾ ਕੋਈ ਯਤਨ ਦੱਸੋ।

**ਉ:**੧੦. ਹੇ ਭਰਾਵੋ! ਇਸ ਮਨ ਦੀ ਅਪਵਿੱਤਰਤਾ ਕੇਵਲ ਇਕ ਨਾਮ ਵਿਚ ਰੰਗਿਆਂ ਹੀ ਦੂਰ ਹੋ ਸਕਦੀ ਹੈ।੪।

**ਪ੍ਰ:** ਕਿਉਂ ਜੀ, ਇਹ ਨਾਮ ਕਿਥੋਂ ਮਿਲੇਗਾ?

**ਉ:**੧੧. ਹੇ ਭਾਈਓ! ਨਾਮ ਤਾਂ ਕੇਵਲ ਇਕ ਸਤਿਗੁਰੂ ਦੀ ਸੇਵਾ ਸਦਕਾ ਹੀ ਮਿਲਦਾ ਹੈ, ਬੱਸ ਇਸੇ ਸੇਵਾ ਨਾਲ ਹੀ ਸੂਤਕ ਦੂਰ ਚਲਾ ਜਾਂਦਾ ਹੈ।

**ਪ੍ਰ:** ਉਹ ਕਿਵੇਂ?

**ਉ:**੧੨. ਸਤਿਗੁਰੂ ਦੀ ਸੇਵਾ ਦੁਆਰਾ ਨਾਮ ਪ੍ਰਾਪਤੀ ਵਾਲਾ ਪੁਰਸ਼ ਨਾ ਕਦੇ ਮਰਦਾ ਤੇ ਨਾ ਹੀ ਕਦੇ ਜੰਮਦਾ ਹੈ ਅਤੇ ਨਾ ਹੀ ਉਸ ਨੂੰ ਕਾਲ ਹੀ ਖਾਂਦਾ ਹੈ, ਭਾਵ ਉਹ ਕਾਲ ਦੇ ਚੱਕ੍ਰ ਵਿਚੋਂ ਨਿਕਲ ਜਾਂਦਾ ਹੈ।੫।

**ਪ੍ਰ:** ਹੇ ਗੁਰੂ ਜੀ! ਇਹ ਕੇਵਲ ਆਪ ਦੇ ਹੀ ਵਿਚਾਰ ਹਨ, ਜਾਂ ਕਿਸੇ ਹੋਰ ਦੀ ਭੀ ਉਗਾਹੀ ਹੈ?

**ਉ:**੧੩. ਹੇ ਭਰਾਵੋ! ਜੇ ਤੁਹਾਨੂੰ ਸ਼ੱਕ ਹੈ ਅਤੇ ਹੋਰ ਕੋਈ ਉਗਾਹੀ ਚਾਹੁੰਦੇ ਹੋ ਤਾਂ ਤੁਹਾਡੇ ਵਿਚੋਂ ਕੋਈ ਭੀ ਸ਼ਾਸਤਰਾਂ ਤੇ ਸਿਮ੍ਰਿਤੀਆਂ ਦੀ ਵਿਚਾਰ ਕਰਕੇ ਵੇਖ ਲਵੋ।

੧੪. ਤਾਂ ਉਹ ਭੀ ਤੁਹਾਨੂੰ ਇਹੋ ਕੁਝ ਦੱਸਣਗੀਆਂ ਕਿ ਹੇ ਪਿਆਰਿਓ! ਨਾਮ ਤੋਂ ਸੱਖਣਾ ਕੋਈ ਭੀ ਮਨ ਦੀ ਅਪਵਿੱਤਰਤਾ ਵਲੋਂ ਖਲਾਸੀ ਨਹੀਂ ਪਾ ਸਕਦਾ ਅਤੇ ਨਾ ਹੀ ਉਹ ਜੰਮਣ ਮਰਨ ਦੇ ਗੇੜ ਵਿਚੋਂ ਮੁਕਤਿ ਹੋ ਸਕਦਾ ਹੈ।

੧੫. ਹੇ ਭਰਾਵੋ! ਉਂਜ ਤਾਂ ਚੌਹਾਂ ਜੁਗਾਂ ਵਿਚ ਹੀ ਨਾਮ ਨੂੰ ਉੱਤਮ ਮੰਨਿਆ ਗਿਆ ਹੈ।

੧੬. ਪਰ ਇਸ ਕਲਜੁਗ ਵਿਚ ਤਾਂ ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਹੀ ਨਾਮ ਦੀ ਕਮਾਈ ਦੁਆਰਾ ਗੁਰਮੁਖ ਬਣ ਕੇ ਸੰਸਾਰ ਤੋਂ ਪਾਰ ਉਤਰ ਸਕੀਦਾ ਹੈ।੭।

੧੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਤੁਸੀਂ ਸੂਤਕ (ਪਾਤਕ) ਜੰਮਣ ਮਰਨ ਤੋਂ ਹੀ ਲਗਦਾ ਮੰਨਦੇ ਹੋ ਪਰ ਉਹ ਸੱਚਾ ਪਰਮੇਸ਼ਰ ਨਾ ਮਰਦਾ ਤੇ ਨਾ ਜੰਮਦਾ ਹੈ, ਨਾ ਆਉਂਦਾ ਤੇ ਨਾ ਹੀ ਆ ਕੇ ਜਾਂਦਾ ਹੈ।

੧੮. ਪਰ ਉਹ ਗੁਰਮੁਖ ਤਾਂ ਸਦਾ ਉਸੇ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ, ਇਸ ਤਰ੍ਹਾਂ ਉਸ ਗੁਰਮੁਖ ਦੇ ਮਨ ਨੂੰ ਸੂਤਕ ਦੀ ਅਪਵਿੱਤਰਤਾ ਕਦੀ ਭੀ ਛੁਹ ਹੀ ਨਹੀਂ ਸਕਦੀ।੮।੧।

***ਭਾਵਾਰਥ :*** ਇਸ ਸ਼ਬਦ ਵਿਚ ਸੂਤਕ ਦਾ ਵੀਚਾਰ ਪ੍ਰਤੀਤ ਹੁੰਦਾ ਹੈ ਕਿ ਹਜ਼ੂਰ ਦਾ ਕਿਸੇ ਸੂਤਕ-ਪਾਤਕ ਦੇ ਕਰਮ-ਕਾਂਡੀ ਨਾਲ ਵਿਚਾਰ ਵਟਾਂਦਰਾ ਹੋਇਆ ਹੈ, ਉਸ ਨੂੰ ਗੁਰਮੁਖ ਤੇ ਮਨਮੁਖ ਦਾ ਹਾਲ ਦੱਸਦੇ ਹੋਏ ਗੁਰੂ ਪਾਸੋਂ ਮਨ ਦੀ ਪਵਿੱਤਰਤਾ ਲਈ

ਨਾਮ ਦੀ ਲੋੜ ਸਮਝਾ ਰਹੇ ਹਨ ਕਿ ਹੇ ਪਿਆਰੇ! ਨਾਮ ਤੋਂ ਸੱਖਣਾ ਮਨ, ਸਦਾ ਹੀ ਅਪਵਿੱਤਰ ਰਹਿੰਦਾ ਹੈ, ਇਸ ਦੀ ਸ਼ੁੱਧੀ ਲਈ ਕੇਵਲ ਇਕ ਨਾਮ ਸਿਮਰਨਾ ਹੀ ਯੋਗ ਹੈ।

**ਗਉੜੀ ਮਹਲਾ ੩ ॥**

**੧. ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥**
**੨. ਹਰਿ ਜੀਉ ਰਾਖਹੁ ਹਿਰਦੈ ਉਰ ਧਾਰਾ ॥**
**੩. ਗੁਰਮੁਖਿ ਸੋਭਾ ਸਾਚ ਦੁਆਰਾ ॥੧॥**
**੪. ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥**
**੫. ਗੁਰਮੁਖਿ ਭਉਜਲੁ ਉਤਰਹੁ ਪਾਰਾ ॥੧॥ ਰਹਾਉ ॥**
**੬. ਗੁਰਮੁਖਿ ਵਿਚਹੁ ਹਉਮੈ ਜਾਇ ॥**
**੭. ਗੁਰਮੁਖਿ ਮੈਲੁ ਨ ਲਾਗੈ ਆਇ ॥**
**੮. ਗੁਰਮੁਖਿ ਨਾਮੁ ਵਸੈ ਮਨਿ ਆਇ ॥੨॥**
**੯. ਗੁਰਮੁਖਿ ਕਰਮ ਧਰਮ ਸਚਿ ਹੋਈ ॥**
**੧੦. ਗੁਰਮੁਖਿ ਅਹੰਕਾਰੁ ਜਲਾਏ ਦੋਈ ॥**
**੧੧. ਗੁਰਮੁਖਿ ਨਾਮਿ ਰਤੇ ਸੁਖੁ ਹੋਈ ॥੩॥**
**੧੨. ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥**
**੧੩. ਲੋਕ ਸਮਝਾਵਹੁ ਸੁਣੇ ਨ ਕੋਈ ॥**
**੧੪. ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥੪॥**
**੧੫. ਮਨਮੁਖਿ ਡੰਫੁ ਬਹੁਤੁ ਚਤੁਰਾਈ ॥**
**੧੬. ਜੋ ਕਿਛੁ ਕਮਾਵੈ ਸੁ ਥਾਇ ਨ ਪਾਈ ॥**
**੧੭. ਆਵੈ ਜਾਵੈ ਠਉਰ ਨ ਕਾਈ ॥੫॥**
**੧੮. ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥**
**੧੯. ਬਗ ਜਿਉ ਲਾਇ ਬਹੈ ਨਿਤ ਧਿਆਨਾ ॥**
**੨੦. ਜਮਿ ਪਕੜਿਆ ਤਬ ਹੀ ਪਛੁਤਾਨਾ ॥੬॥**
**੨੧. ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥**
**੨੨. ਗੁਰ ਪਰਸਾਦੀ ਮਿਲੈ ਹਰਿ ਸੋਈ ॥**
**੨੩. ਗੁਰੁ ਦਾਤਾ ਜੁਗ ਚਾਰੇ ਹੋਈ ॥੭॥**
**੨੪. ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥**
**੨੫. ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥**
**੨੬. ਨਾਨਕ ਬਿਨੁ ਨਾਵੈ ਝੂਠੀ ਚਤੁਰਾਈ ॥੮॥੨॥**

***ਪਦ ਅਰਥ :*** ਹਿਰਦੈ ਉਰ ਧਾਰਾ—ਹਿਰਦੇ ਵਿਚ ਧਾਰਨ ਕਰੋ, ਭਾਵ ਦਿਲ ਦੇ ਧੁਰ ਅੰਦਰ ਧਾਰਨ ਕਰੋ, ਡੂੰਘੇ ਮਨ ਵਿਚ ਟਿਕਾਉ। ਸਾਚ ਦੁਆਰਾ—ਸਦਾ-ਥਿਰ ਰਹਿਣ ਵਾਲੇ ਹਰੀ ਦੇ ਦਰ 'ਤੇ। ਦੋਈ—ਦਵੈਤ, ਮੇਰ-ਤੇਰ। ਪਰਬੋਧਹੁ—ਸਮਝਾਓ, ਆਪਣੇ ਮਨ ਨੂੰ ਸਮਝਾਓ। ਸੋਈ—ਉਸ (ਪਰਮਾਤਮਾ) ਨੂੰ। ਡੰਫੁ—ਵਿਖਾਵਾ, ਕਪਟ, ਫ਼ਰੇਬ। ਬਗ—ਬਗਲਾ। ਜਮਿ—ਜਮ ਨੇ। ਮੁਕਤਿ—ਡੰਨ ਵਲੋਂ ਖਲਾਸੀ। ਜਾਤਿ ਪਤਿ—ਜ਼ਾਤਿ ਅਤੇ ਕੁਲ। ਸਾਇਰ—ਸਮੁੰਦਰ। ਸਾਇਰ ਕੀ ਪੁਤਰੀ—ਸਮੁੰਦਰ ਦੀ ਧੀ, ਮਾਇਆ, ਲਿਖਦੇ ਹਨ—ਜਦੋਂ ਸਮੁੰਦਰ ਰਿੜਕਿਆ ਗਿਆ, ਉਦੋਂ ੧੪ ਰਤਨ ਨਿਕਲੇ, ਲਛਮੀ ਭੀ ਉਨ੍ਹਾਂ ਵਿਚੋਂ ਇਕ ਸੀ। ਬਿਦਾਰਿ—ਮਾਰਕੇ, ਚੀਰ ਪਾੜ ਕੇ।

***ਅਰਥ :***

**ਪੰਡਿਤ** : ਹੇ ਗੁਰਦੇਵ ਜੀਉ! ਗੁਰਮੁਖ ਦੀ ਕਰਣੀ ਕੀ ਹੈ?

**ਉ**: ੧. ਹੇ ਪੰਡਿਤ ਜੀ—ਗੁਰਮੁਖ ਉਸੇ ਦੀ ਸੇਵਾ ਵਿਚ ਲਗਾ ਰਹਿੰਦਾ ਹੈ, ਜੋ ਸਾਰੇ ਜੀਵਾਂ ਦੇ ਪ੍ਰਾਣਾਂ ਦਾ ਆਸਰਾ ਹੈ।

**ਪ੍ਰ**: ਹਜ਼ੂਰ ਮੇਰੇ ਕਰਨ ਜੋਗ ਕਿਹੜਾ ਕਰਤੱਵ ਹੈ?

**ਉ**: ੨. ਹੇ ਪੰਡਿਤ! ਤੂੰ ਵੀ ਉਸੇ ਪਰਮੇਸ਼ਰ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਰੱਖ।

**ਪ੍ਰ**: ਹੇ ਗੁਰੂ ਜੀ! ਮੈਨੂੰ ਲਾਭ ਕੀ ਹੋਏਗਾ?

**ਉ**: ੩. ਹੇ ਪੰਡਿਤ ਜੀ! ਤੂੰ ਸੱਚੇ ਗੁਰੂ ਦੀ ਸ਼ਰਨ ਦੁਆਰਾ ਹੀ ਰੱਬ ਦੀ ਦਰਗਾਹ ਵਿਚ ਸੋਭਾ ਪ੍ਰਾਪਤ ਕਰ ਸਕੇਂਗਾ।੧।

**ਪ੍ਰ**: ਹੇ ਗੁਰਦੇਵ ਜੀ! ਮੈਂ ਹਰ ਵਕਤ ਪੁਸਤਕਾਂ ਪੜ੍ਹਨ ਵਿਚ ਰੁੱਝਾ ਰਹਿੰਦਾ ਹਾਂ, ਪ੍ਰਭੂ ਦੀ ਸਿਫ਼ਤ ਕਰਨ ਦਾ ਸਮਾਂ ਹੀ ਨਹੀਂ ਮਿਲਦਾ, ਦੱਸੋ! ਕੀ ਕਰਾਂ?

**ਉ**: ੪. ਹੇ ਪੰਡਿਤ ਜੀ! ਤੇਰੇ ਪੁਸਤਕਾਂ ਦੀ ਪੜ੍ਹਾਈ ਦਾ ਮੁਖ ਪ੍ਰਯੋਜਨ, ਉਸ ਪਰਮਾਤਮਾ ਦੇ ਨਾਮ ਦੀ ਸਿਫ਼ਤ ਹੋਣਾ ਚਾਹੀਦਾ ਹੈ ਅਤੇ ਇਸ ਨਾਮ ਦੀ ਪੜ੍ਹਾਈ ਦੀ ਬਰਕਤ ਨਾਲ ਤੂੰ ਅੰਦਰੋਂ ਵਿਕਾਰਾਂ ਨੂੰ ਛੱਡ ਦੇ।

੫. ਇਸ ਤਰ੍ਹਾਂ ਹੇ ਪੰਡਿਤ! ਤੂੰ ਗੁਰਮੁਖ ਹੋ ਕੇ (ਸੰਸਾਰ) ਸਮੁੰਦਰ ਤੋਂ ਪਾਰ ਉਤਰ ਜਾਏਂਗਾ।੧।ਰਹਾਉ।

**ਪ੍ਰ**: ਸਾਈਂ ਜੀ! ਗੁਰਮੁਖ ਹੋ ਜਾਣ ਨਾਲ ਮੈਨੂੰ ਲਾਭ ਕੀ ਹੋਵੇਗਾ?

**ਉ**: ੬. ਹੇ ਪੰਡਿਤ ਜੀ! ਗੁਰਮੁਖ ਹੋ ਜਾਣ ਨਾਲ, ਦਿਲ ਵਿਚੋਂ ਹੰਗਤਾ ਦੀ ਮੈਲ ਦੂਰ ਹੋ ਜਾਂਦੀ ਹੈ।

੭. (ਇਸ ਵਿਚ ਫਿਰ ਇਕ ਹੋਰ ਵੀ ਵਾਧਾ ਹੈ ਕਿ ਇਹ) ਮੁੜ ਗੁਰਮੁਖ ਨੂੰ ਮੈਲ ਆ ਕੇ ਲੱਗਦੀ ਹੀ ਨਹੀਂ।

੮. ਉਸ ਗੁਰਮੁਖ ਦੇ ਮਨ ਵਿਚ ਨਾਮ ਆ ਵੱਸਦਾ ਹੈ।੨।

੯. ਹੇ ਪੰਡਿਤ ਜੀ! ਗੁਰਮੁਖ ਦੇ ਕਰਮ ਅਤੇ ਧਰਮ ਸਾਰੇ ਹੀ ਸੱਚੇ ਹੋਇਆ ਕਰਦੇ ਹਨ। ਭਾਵ ਉਸ ਦੀ ਹਰ ਕਿਰਤ ਨਿਸ਼ਪਾਪ ਹੋਇਆ ਕਰਦੀ ਹੈ।

੧੦. ਉਹ ਗੁਰਮੁਖ ਆਪਣੇ ਅੰਦਰੋਂ ਹੰਕਾਰ ਤੇ ਮੇਰ-ਤੇਰ ਨੂੰ ਸਾੜ ਦੇਂਦਾ ਹੈ।

੧੧. ਕਿਉਂਕਿ ਉਹ ਗੁਰਮੁਖ ਨਾਮ ਵਿਚ ਰੰਗਿਆ ਰਹਿੰਦਾ ਹੈ, ਜਿਸ ਕਰਕੇ ਉਸ ਨੂੰ ਸਦਾ ਆਤਮਿਕ ਅਨੰਦ ਪ੍ਰਾਪਤ ਹੁੰਦਾ ਹੈ।੩।

**ਪ੍ਰ**: ਹੇ ਗੁਰਦੇਵ ਜੀ! ਅਸੀਂ ਲੋਕਾਂ ਨੂੰ ਉਪਦੇਸ਼ ਤਾਂ ਬਹੁਤ ਦੇਂਦੇ ਹਾਂ, ਪਰ ਕੋਈ ਦਿਲ ਲਾ ਕੇ ਸੁਣਦਾ ਨਹੀਂ, ਇਸ ਦਾ ਕੀ ਕਾਰਣ ਹੋ ਸਕਦਾ ਹੈ?

**ਉ**:੧੨. ਹੇ ਪੰਡਿਤ ਜੀ! ਜੇ ਤੁਸੀਂ ਚਾਹੁੰਦੇ ਹੋ ਕਿ ਲੋਕੀਂ ਸਾਡੇ ਰਾਹੀਂ ਦਿੱਤਾ ਜਾ ਰਿਹਾ ਪੁਸਤਕਾਂ ਦਾ ਉਪਦੇਸ਼ ਸੁਣਨ ਤੇ ਅਮਲ ਕਰਨ ਤਾਂ ਤੁਸੀਂ ਪਹਿਲੋਂ ਆਪਣੇ (ਮਾਇਆ

ਮੋਹ ਦੀ ਨੀਂਦ ਵਿਚ ਸੁੱਤੇ ਹੋਏ) ਮਨ ਨੂੰ (ਜਗਾਓ) ਸਮਝਾਓ ਅਤੇ ਤੁਸੀਂ ਉਸ ਪਰਮੇਸ਼ਰ ਦੀ ਹਸਤੀ ਨੂੰ ਸਹੀ ਰੂਪ ਵਿਚ ਸਮਝੋ। ਭਾਵ ਪਰਮੇਸ਼ਰ ਦੀ ਲਖਤਾ ਕਰ ਲਓ।

੧੩. ਪਰ ਹੇ ਪੰਡਿਤ ਜੀ! ਜਦ ਤੁਹਾਡਾ ਆਪਣਾ ਹੀ ਮਨ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ, ਤੁਸੀਂ ਲੋਕਾਂ ਨੂੰ ਸਮਝਾਉਂਦੇ ਤਾਂ ਹੋ, ਪਰ ਦਿਲ ਦੀ ਭਾਵਨਾ ਨਾਲ ਸੁਣਦਾ ਕੋਈ ਭੀ ਨਹੀਂ। ਹੇ ਪੰਡਿਤ ਜੀ! ਇਸ ਤਰ੍ਹਾਂ ਕੋਈ ਮਨੁੱਖ ਭੀ ਸਿੱਖਿਆ ਨਹੀਂ ਸੁਣਿਆ ਕਰਦਾ।

੧੪. ਹੇ ਪੰਡਿਤ ਜੀ! ਜੇ ਕਦੀ ਤੁਸੀਂ ਪਹਿਲੋਂ ਆਪ ਗੁਰੂ ਦੀ ਸ਼ਰਨ ਪੈ ਕੇ ਜੀਵਨ ਦਾ ਸਹੀ ਰਸਤਾ ਸਮਝ ਲਓਗੇ ਤਾਂ ਤੁਹਾਨੂੰ ਸਦਾ ਹੀ ਆਤਮਕ ਅਨੰਦ ਮਿਲੇਗਾ।੪।

ਪ੍ਰ: ਸਾਈਂ ਜੀ! ਕਈ ਲੋਕ ਭਾਵੇਂ ਵੇਖੀਦੇ ਤਾਂ ਮਨਮੁਖ ਹੀ ਹਨ, ਪਰ ਉਨ੍ਹਾਂ ਵਿਚ ਦਿਖਾਵਾ ਵਿਖਾ ਕੇ ਲੋਕਾਂ ਨੂੰ ਵਸ ਕਰਨ ਦੀ ਬੜੀ ਚਾਤ੍ਰਤਾ ਵੇਖੀ ਜਾਂਦੀ ਹੈ।

ਉ: ੧੫. ਹੇ ਪੰਡਿਤ ਜੀ! ਜੋ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਹੈ, ਉਹ ਭਾਵੇਂ ਧਾਰਮਕ ਵਿਖਾਵਾ ਭੀ ਕਰਦਾ ਹੈ ਅਤੇ ਲੋਕਾਂ ਨੂੰ ਵਸ ਵਿਚ ਕਰਨ ਲਈ ਚਤਰਾਈ ਭੀ ਵਧੇਰੇ ਰੱਖਦਾ ਹੈ।

੧੬. ਯਾਦ ਰੱਖੋ! ਉਹ ਜੋ ਕੁਝ ਭੀ ਕਰਦਾ ਹੈ, ਉਹ ਕੇਵਲ ਵਿਖਾਵਾ ਹੀ ਹੈ, ਉਸ ਦਾ ਆਪਣਾ ਜੀਵਨ ਅਮਲ ਤੋਂ ਸੱਖਣਾ ਹੈ, ਇਸ ਲਈ ਉਹ ਪਰਮੇਸ਼ਰ ਦੀ ਦਰਗਾਹ ਵਿਚ ਕਬੂਲ ਨਹੀਂ ਹੁੰਦਾ।

੧੭. ਉਹ ਮਨੁੱਖ ਜੰਮਣ-ਮਰਨ ਦੇ ਗੇੜ ਵਿਚ ਪਿਆ ਹੀ ਰਹਿੰਦਾ ਹੈ, ਉਸ ਨੂੰ ਆਤਮਕ ਸ਼ਾਂਤੀ ਦਾ ਕੋਈ ਭੀ ਟਿਕਾਣਾ ਨਹੀਂ ਮਿਲਦਾ।੫।

੧੮. ਹੇ ਪੰਡਿਤ ਜੀ! ਉਹ ਮਨਮੁਖ ਭਾਵੇਂ ਧਾਰਮਿਕ ਕੰਮ ਤਾਂ ਆਪਣੇ ਵਲੋਂ ਬਹੁਤ ਕਰਦਾ ਹੈ, ਪਰ ਕਰਦਾ ਬਹੁਤ ਅਭਿਮਾਨ ਵਿਚ ਹੋ ਕੇ।

੧੯. ਇਥੇ ਹੀ ਬੱਸ ਨਹੀਂ! ਉਹ ਅੱਖਾਂ ਬੰਦ ਕਰਕੇ ਨਿਤ ਸਮਾਧੀ ਭੀ ਲਾ ਕੇ ਬੈਠ ਜਾਂਦਾ ਹੈ, ਪਰ ਉਸ ਦਾ ਧਿਆਨ ਬਗਲ-ਸਮਾਧੀ ਹੈ। ਭਾਵ ਜਿਵੇਂ ਬਗਲਾ ਅੱਖਾਂ ਬੰਦ ਕਰਕੇ ਤਾਂ ਇਕ ਲੱਤ ਭਾਰ ਹੋ ਖਲੋਂਦਾ ਹੈ, ਪਰ ਉਸ ਦਾ ਇਹ ਖਲੋਣਾ ਕੇਵਲ ਕਿਸੇ ਅਭੋਲ ਡੱਡੀ ਨੂੰ ਧੋਖਾ ਦੇਣਾ ਹੀ ਹੋਇਆ ਕਰਦਾ ਹੈ। ਇਸੇ ਤਰ੍ਹਾਂ ਉਸ ਭੇਖੀ ਮਨੁੱਖ ਦਾ ਵਿਖਾਵਾ ਅਭਿਮਾਨ ਤੇ ਦੰਭ ਸਹਿਤ ਹੋਣ ਕਰਕੇ ਉਸ ਦੀ ਬਗਲ-ਸਮਾਧੀ ਧੋਖਾ ਰੂਪ ਹੈ।

੨੦. (ਪਰ ਹੇ ਪੰਡਿਤ ਜੀ! ਇਸ ਫ਼ਰੇਬ ਭਰੇ ਕਰਮ ਦਾ ਦੰਡ ਭੁਗਤਾਉਣ ਲਈ ਜਦੋਂ ਉਸ ਨੂੰ) ਜਮਦੂਤਾਂ ਨੇ ਆ ਕੇ ਪਕੜਿਆ, ਤਦੋਂ ਉਹ ਫਿਰ ਪਸਚਾਤਾਪ ਕਰੇਗਾ।੬।

੨੧. ਹੇ ਪੰਡਿਤ ਜੀ! ਸਿਧਾਂਤਕ ਗੱਲ ਤਾਂ ਇਹੋ ਹੈ ਕਿ ਸਤਿਗੁਰੂ ਦੀ ਸੇਵਾ ਕੀਤੇ ਬਿਨਾਂ, ਇਸ (ਪਖੰਡ ਆਦਿ) ਫੋਕੀ ਕਿਰਿਆ ਵਲੋਂ ਖਲਾਸੀ ਨਹੀਂ ਹੁੰਦੀ ਅਤੇ ਨਾ ਹੀ ਇਸ ਫ਼ਰੇਬੀ ਕਿਰਿਆ ਦੇ ਸਹਿਤ ਮਨੁੱਖ ਦੀ ਮੁਕਤੀ ਹੋ ਸਕਦੀ ਹੈ।

੨੨. ਹੇ ਪੰਡਿਤ ਜੀ! ਗੁਰੂ ਦੀ ਕਿਰਪਾ ਨਾਲ ਉਹ ਮੁਕਤੀ ਦਾ ਦਾਤਾ ਹਰੀ ਮਿਲ ਜਾਂਦਾ ਹੈ।

੨੩. ਇਹ ਗੱਲ ਕੋਈ ਅੱਜ (ਭਾਵ ਕਲਜੁਗ) ਦੀ ਹੀ ਨਹੀਂ, ਇਹ ਤਾਂ ਚੌਹਾਂ ਜੁਗਾਂ ਵਿਚ ਹੀ ਮੁਕਤੀ ਦਾ ਦਾਤਾ ਗੁਰੂ ਨਾਮ ਦੀ ਦਾਤ ਬਖ਼ਸ਼ਦਾ ਆਇਆ ਹੈ।੭।

੨੪. ਹੇ ਪੰਡਤ ਜੀ! ਗੁਰੂ ਦੀ ਸ਼ਰਨ ਪੈਣ ਵਾਲੇ ਗੁਰਮੁਖ-ਮਨੁੱਖ ਵਾਸਤੇ ਹਰੀ ਦਾ ਨਾਮ ਹੀ ਉੱਚੀ ਜਾਤ ਅਤੇ ਕੁਲ ਹੈ, ਪਰਮੇਸ਼ਰ ਦੇ ਨਾਮ ਵਿਚ ਹੀ ਉਹ ਆਪਣੀ ਇੱਜ਼ਤ ਮੰਨਦਾ ਹੈ।

੨੫. (ਅਤੇ) ਨਾਮ ਦੀ ਬਰਕਤ ਨਾਲ ਹੀ ਉਸ ਨੇ ਮਾਇਆ ਦਾ ਪ੍ਰਭਾਵ ਆਪਣੇ ਅੰਦਰੋਂ ਮਾਰ ਕੇ ਦੂਰ ਕਰ ਦਿੱਤਾ ਹੈ।

੨੬. ਗੁਰੂ ਅਮਰ ਦਾਸ ਜੀ ਕਹਿੰਦੇ ਹਨ ਕਿ ਹੇ ਪੰਡਿਤ ਜੀ! ਉਸ ਪਰਮੇਸ਼ਰ ਦੇ ਨਾਮ ਤੋਂ ਸੱਖਣੇ ਰਿਹਾਂ ਹੋਰ ਸਾਰੀਆਂ ਹੀ ਚਤਰਾਈਆਂ ਬੇ-ਅਰਥ ਅਤੇ ਝੂਠੀਆਂ ਹਨ, ਜੋ ਰੱਬੀ ਦਰਬਾਰ ਵਿਚ ਪ੍ਰਵਾਨ ਨਹੀਂ ਹੁੰਦੀਆਂ।੮।੨।

***ਭਾਵਾਰਥ :*** ਕਿਸੇ ਦੇ ਦੋਸ਼ ਦੇਖਣੇ ਏਨੇ ਸੌਖੇ ਨਹੀਂ, ਜਿੰਨੇ ਕੁ ਆਪਣੇ, ਕਿਸੇ ਦੂਸਰੇ ਨਾਲੋਂ ਮਨੁੱਖ ਆਪਣੇ ਉੱਤੇ ਬਹੁਤੀ ਨੁਕਤਾਚੀਨੀ ਕਰ ਸਕਦਾ ਹੈ, ਕਿਉਂਕਿ ਇਹ ਆਪਣੇ ਆਪੇ ਨੂੰ ਦੂਜਿਆਂ ਨਾਲੋਂ ਬਹੁਤਾ ਜਾਣਦਾ ਹੈ।

ਜਿਹੜੇ ਸ਼ਬਦ ਅਮਲ ਵਿਚੋਂ ਨਿਕਲਦੇ ਹਨ, ਤਜਰਬੇ 'ਚੋਂ ਆਉਂਦੇ ਹਨ, ਉਨ੍ਹਾਂ ਦਾ ਹੀ ਪੂਰਾ-ਪੂਰਾ ਅਰਥ ਹੁੰਦਾ ਹੈ, ਉਨ੍ਹਾਂ ਦਾ ਹੀ ਚੰਗਾ ਅਸਰ ਪੈਂਦਾ ਹੈ।

ਦੁਖ-ਤਕਲੀਫ਼ ਸ਼ਬਦ ਪੜ੍ਹ-ਸੁਣ ਲੈਣਾ ਹੋਰ ਗੱਲ ਹੈ, ਦੁਖ ਨੂੰ ਅਨੁਭਵ (ਪ੍ਰਤੀਤ) ਕਰਨਾ ਵੱਖਰੀ ਗੱਲ ਹੈ। ਜਾਣਨਾ ਪਹਿਲੀ ਮੰਜ਼ਲ ਹੈ। ਅਖ਼ੀਰ ਮੰਜ਼ਲ ਮਾਨਣਾ ਹੈ।

ਰੋਟੀ ਸ਼ਬਦ ਪੜ੍ਹ ਲੈਣਾ, ਕੇਵਲ ਇਤਨੇ ਵਿਚ ਹੀ ਭੁੱਖ ਦੂਰ ਨਹੀਂ ਹੁੰਦੀ, ਪੇਟ ਪੂਰਤੀ ਨਹੀਂ ਹੁੰਦੀ। ਰੋਟੀ ਖਾਣ ਤੇ ਢਿੱਡ ਭਰਨ ਨਾਲ ਹੀ ਭੁਖ ਦੀ ਨਵਿਰਤੀ ਹੁੰਦੀ ਹੈ।

ਬਗਲਾ ਘੜੀਆਂ ਬੱਧੀ ਇਕ ਲੱਤ ਭਾਰ ਖਲੋਤਾ ਰਹਿੰਦਾ ਹੈ, ਕੇਵਲ ਇੰਨੇ ਨਾਲ ਹੀ ਉਸ ਦੀ ਸਮਾਧੀ ਨਹੀਂ ਪੂਰੀ ਹੁੰਦੀ, ਸਾਧੂ ਨਹੀਂ ਬਣ ਜਾਂਦਾ, ਤਪੱਸਵੀ ਨਹੀਂ ਅਖਵਾ ਸਕਦਾ। ਸਾਡੇ ਵੇਖਣ 'ਚ ਭਾਵੇਂ ਉਸ ਦੀਆਂ ਅੱਖਾਂ ਮੀਟੀਆਂ ਹੋਈਆਂ ਹਨ; ਪਰ ਓਹ ਕਾਣੀ ਅੱਖੇ ਪੂਰੀ ਚੁਕੰਨੀ ਨਾਲ ਵੇਖਦਾ ਹੈ, ਕਦੋਂ ਕੋਈ ਡੱਡੀ-ਮੱਛੀ ਉਸ ਦੀ ਮਾਰ ਹੇਠ ਆਵੇ, ਉਹ ਇਕ ਪਲ ਵਿਚ ਡੱਡੀ-ਮੱਛੀ ਨੂੰ ਝਪਟ ਮਾਰ ਕੇ ਫੜ ਲੈਂਦਾ ਹੈ ਤੇ ਨਿਗਲ ਜਾਂਦਾ ਹੈ ਤੇ ਫਿਰ ਅੱਖਾਂ ਬੰਦ ਕਰ ਸਮਾਧੀ ਲੀਨ ਹੋ ਜਾਂਦਾ ਹੈ।

ਹਰ ਚੰਗੇ ਕੰਮ ਦਾ ਸ਼ੁਰੂ ਆਪਣੇ ਆਪੇ ਤੋਂ ਕਰਨਾ ਚਾਹੀਦਾ ਹੈ। ਆਪ ਅਸੀਂ ਸੱਚ ਬੋਲਾਂਗੇ ਤਾਂ ਹੋਰਨਾਂ 'ਤੇ ਭੀ ਪ੍ਰਭਾਵ ਪਵੇਗਾ ਤੇ ਓਹ ਵੀ ਸੱਚ ਬੋਲਣ ਦੇ ਆਦੀ ਹੋਣਗੇ। ਅਗਰ ਆਪ ਨਿਰਲੇਪ-ਜੀਵਨ ਬਤੀਤ ਕਰਾਂਗੇ ਤਾਂ ਦੂਜਿਆਂ ਨੂੰ ਵੀ ਤਿਆਗ ਦੀ ਲਗਨ ਹੋਵੇਗੀ।

ਗੁਰਮੁਖ ਤੇ ਪੰਡਿਤ ਵਿਚ ਫ਼ਰਕ ਕੇਵਲ ਇਤਨਾ ਹੈ— ਗੁਰਮੁਖ ਭਲਾਈ ਕਰਦਾ ਹੈ, ਆਪਾ ਤਿਆਗਦਾ ਹੈ, ਮਨ ਨੂੰ ਸਾਫ਼ ਰੱਖਣ ਦੀ ਹਰ-ਸੰਭਵ ਕੋਸ਼ਿਸ਼ ਕਰਦਾ ਹੈ।

ਪੰਡਿਤ ਕੇਵਲ ਤੋਤਾ-ਰਟੀ ਵਿਚ ਹੀ ਜ਼ਿੰਦਗੀ ਬਸਰ ਕਰਦਾ ਹੈ।

**ਗਉੜੀ ਮ: ੩ ॥**

**੧. ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥**
**੨. ਪੂਰੈ ਗੁਰਿ ਸਭ ਸੋਝੀ ਪਾਈ ॥**
**੩. ਐਥੈ ਅਗੈ ਹਰਿ ਨਾਮੁ ਸਖਾਈ ॥੧॥**
**੪. ਰਾਮ ਪੜਹੁ ਮਨਿ ਕਰਹੁ ਬੀਚਾਰੁ ॥**
**੫. ਗੁਰ ਪਰਸਾਦੀ ਮੈਲੁ ਉਤਾਰੁ ॥੧॥ ਰਹਾਉ ॥**
**੬. ਵਾਦਿ ਵਿਰੋਧਿ ਨ ਪਾਇਆ ਜਾਇ ॥**
**੭. ਮਨੁ ਤਨੁ ਫੀਕਾ ਦੂਜੈ ਭਾਇ ॥**
**੮. ਗੁਰ ਕੈ ਸਬਦਿ ਸਚਿ ਲਿਵ ਲਾਇ ॥੨॥**
**੯. ਹਉਮੈ ਮੈਲਾ ਇਹੁ ਸੰਸਾਰਾ ॥**
**੧੦. ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ ॥**
**੧੧. ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ ॥੩॥**
**੧੨. ਸੋ ਜਨੁ ਸਾਚਾ ਜਿ ਹਉਮੈ ਮਾਰੈ ॥**
**੧੩. ਗੁਰ ਕੈ ਸਬਦਿ ਪੰਚ ਸੰਘਾਰੈ ॥**
**੧੪. ਆਪਿ ਤਰੈ ਸਗਲੇ ਕੁਲ ਤਾਰੈ ॥੪॥**
**੧੫. ਮਾਇਆ ਮੋਹਿ ਨਟਿ ਬਾਜੀ ਪਾਈ ॥**
**੧੬. ਮਨਮੁਖ ਅੰਧ ਰਹੇ ਲਪਟਾਈ ॥**
**੧੭. ਗੁਰਮੁਖਿ ਅਲਿਪਤ ਰਹੇ ਲਿਵ ਲਾਈ ॥੫॥**
**੧੮. ਬਹੁਤੇ ਭੇਖ ਕਰੈ ਭੇਖਧਾਰੀ ॥**
**੧੯. ਅੰਤਰਿ ਤਿਸਨਾ ਫਿਰੈ ਅਹੰਕਾਰੀ ॥**
**੨੦. ਆਪੁ ਨ ਚੀਨੈ ਬਾਜੀ ਹਾਰੀ ॥੬॥**
**੨੧. ਕਾਪੜ ਪਹਿਰਿ ਕਰੇ ਚਤੁਰਾਈ ॥**
**੨੨. ਮਾਇਆ ਮੋਹਿ ਅਤਿ ਭਰਮਿ ਭੁਲਾਈ ॥**
**੨੩. ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ ॥੭॥**
**੨੪. ਨਾਮਿ ਰਤੇ ਸਦਾ ਬੈਰਾਗੀ ॥**
**੨੫. ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥**
**੨੬. ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥੮॥੩॥**

***ਪਦ ਅਰਥ :*** ਜੁਗ—ਕਲਜੁਗ, ਸੰਸਾਰ, ਮਨੁੱਖਾ ਜੀਵਨ। ਧਰਮੁ—ਕਰਤੱਵ, ਫ਼ਰਜ਼। ਪੜਹੁ—ਸ਼ਾਸਤਰ ਆਦਿ ਪੁਸਤਕਾਂ ਵਿਚ ਪੜ੍ਹੋ। ਪਾਈ—ਦੇ ਦਿੱਤੀ ਹੈ। ਸਖਾਈ—ਸਾਥੀ। ਪਰਸਾਦੀ—ਪਰਸਾਦਿ, ਕਿਰਪਾ ਨਾਲ ਹੀ। ਉਤਾਰੁ—ਲਾਹ, ਦੂਰ ਕਰ। ਵਾਦਿ—ਝਗੜਿਆਂ ਰਾਹੀਂ, ਬਹਿਸਾਂ ਨਾਲ। ਵਿਰੋਧਿ—ਵੈਰ-ਭਾਵ ਧਾਰ ਕੇ, ਵੈਰ ਨਾਲ, ਵਿਰੋਧ ਨਾਲ, ਖੰਡਨ ਕਰਨ ਨਾਲ। ਫੀਕਾ—ਬੇ-ਰਸਾ, ਬੇ-ਸੁਆਦਾ, ਆਤਮਿਕ ਰਸ ਤੋਂ ਸੱਖਣਾ। ਦੂਜੈ ਭਾਇ—ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਪਿਆਰ ਵਿਚ। ਭੇਟੇ—ਮਿਲਣ ਤੋਂ ਬਿਨਾਂ। ਪੰਚ—ਕਾਮ ਆਦਿ ਪੰਜਾਂ ਨੂੰ। ਸੰਘਾਰੈ—ਮਾਰ ਦੇਂਦਾ ਹੈ। ਮੋਹਿ—ਮੋਹ ਦੀ ਰਾਹੀਂ। ਨਟਿ—ਨਟ ਨੇ, ਪ੍ਰਭੂ-ਮਦਾਰੀ ਨੇ। ਬਾਜੀ—ਜਗਤ ਰਚਨਾ ਦੀ ਬਾਜ਼ੀ, ਮਦਾਰੀ ਦੀ ਖੇਡ ਰਚੀ ਹੈ। ਅਲਿਪਤ—ਨਿਰਲੇਪ। ਲਿਵ—ਲਗਨ। ਭੇਖ—ਧਾਰਮਿਕ ਪਹਿਰਾਵੇ। ਭੇਖਧਾਰੀ—ਧਾਰਮਿਕ ਪਹਿਰਾਵੇ ਦਾ ਧਾਰਨੀ, ਧਾਰਮਿਕ ਪਹਿਰਾਵੇ ਨੂੰ ਹੀ ਧਰਮ ਸਮਝਣ ਵਾਲਾ। ਤਿਸਨਾ—ਮਾਇਆ ਦੀ ਤ੍ਰੇਹ। ਚੀਨੈ—ਪਰਖਦਾ ਹੈ। ਕਾਪੜ—ਧਾਰਮਿਕ ਪਹਿਰਾਵੇ, ਭੇਖ ਦੇ ਕੱਪੜੇ। ਭੁਲਾਈ—ਕੁਰਾਹੇ ਪਿਆ ਰਹਿੰਦਾ ਹੈ। ਬੈਰਾਗੀ—ਵੈਰਾਗਵਾਨ, ਵਿਰਕਤ, ਮਾਇਆ ਦੇ ਪ੍ਰਭਾਵ ਤੋਂ ਬਚੇ ਹੋਏ। ਗ੍ਰਿਹੀ ਅੰਤਰਿ—ਗ੍ਰਿਹ ਹੀ ਅੰਤਰਿ, ਘਰ ਦੇ ਅੰਦਰ ਹੀ। ਸੇ—ਉਹ ਬੰਦੇ।

***ਅਰਥ :***

**ਪ੍ਰ:** ਦੋ ਪੰਡਿਤਾਂ ਨੇ, ਪਰਸਪਰ ਸੰਬਾਦ ਕਰਦਿਆਂ, ਆਖ਼ਰ ਗੁਰੂ ਜੀ ਪਾਸੋਂ ਪੁੱਛਣਾ ਚਾਹਿਆ ਕਿ ਤੁਸੀਂ ਹੀ ਦੱਸੋ, ਕਲਜੁਗ ਦਾ (ਧਰਮ) ਫ਼ਰਜ਼ ਕੀ ਹੈ?

**ਉ:** ੧. ਹੇ ਭਾਈ, ਪੰਡਿਤ ਜਨੋ! ਤੁਸੀਂ ਪੜ੍ਹੇ ਲਿਖੇ ਪੰਡਿਤ ਹੋ, ਇਸ ਜੁਗ ਦਾ ਧਰਮ ਤੁਸੀਂ ਸ਼ਾਸਤਰਾਂ ਵਿਚ ਪੜ੍ਹ ਲਓ, ਦੱਸੋ! ਤੁਸੀਂ ਆਪੋ ਵਿਚ ਕਿਉਂ ਬਹਿਸਦੇ ਹੋ।

**ਪ੍ਰ:** ਹਜ਼ੂਰ! ਅਸੀਂ ਆਪ ਜੀ ਤੋਂ ਨਿਰਣਾ ਕਰਵਾਉਣਾ ਚਾਹੁੰਦੇ ਹਾਂ?

**ਉ:** ੨. ਹੇ ਪੰਡਿਤੋ! ਸੁਣੋ, ਇਹ ਸੋਝੀ ਤਾਂ ਸਾਰੇ ਜਗਤ ਨੂੰ ਪੂਰੇ ਗੁਰੂ ਨੇ ਪਹਿਲੋਂ ਹੀ ਆਪ ਪਾ ਦਿੱਤੀ ਹੈ, ਜੋ ਸਾਰਿਆਂ ਲਈ ਕਲਿਆਣ ਕਰਤਾ ਹੈ।

**ਪ੍ਰ:** ਸਾਈਂ ਜੀ! ਉਹ ਸੋਝੀ ਕਿਹੜੀ ਹੈ, ਸਾਨੂੰ ਭੀ ਦੱਸ ਦਿਓ।

**ਉ:** ੩. ਹੇ ਪੰਡਿਤੋ! ਗੁਰੂ ਨੇ ਇਹ ਸੋਝੀ ਦਿੱਤੀ ਹੈ ਕਿ ਹੇ ਭਾਈਓ! ਜਗਤ ਵਿਚ ਮੁਕਤੀ-ਦਾਤਾ ਇਕ ਹਰੀ ਦਾ ਨਾਮ ਹੀ ਹੈ, ਜੋ ਲੋਕ-ਪ੍ਰਲੋਕ ਵਿਚ ਜੀਵਾਂ ਦਾ ਸਹਾਇਕ ਹੁੰਦਾ ਹੈ।੧।

**ਪ੍ਰ:** ਗੁਰਦੇਵ ਜੀ! ਇਹ ਦੱਸੋ ਸਾਡੇ ਕਰਨ ਯੋਗ ਕੀ ਕਰਤੱਵ ਹੈ, ਕਿਉਂਕਿ ਅਸੀਂ ਤਾਂ ਹਮੇਸ਼ਾਂ ਪੜ੍ਹਨ ਪੜ੍ਹਾਉਣ ਵਿਚ ਹੀ ਲੱਗੇ ਰਹਿੰਦੇ ਹਾਂ?

**ਉ:** ੪. ਹੇ ਭਾਈ! ਅਸਲ ਪੜ੍ਹਾਈ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਹੈ, ਇਸੇ ਨੂੰ ਪੜ੍ਹੋ ਤੇ ਆਪਣੇ ਮਨ ਵਿਚ ਵਿਚਾਰ ਵੀ ਇਸੇ ਦੀ ਕਰੋ।

੫. ਇਸ ਤਰ੍ਹਾਂ ਤੁਸੀਂ ਆਪਣੇ ਅੰਦਰੋਂ ਗੁਰੂ ਦੀ ਕਿਰਪਾ ਦੁਆਰਾ ਮਾਇਆ ਦੀ ਮੈਲ ਉਤਾਰ ਲਓਗੇ।੧।ਰਹਾਉ।

੬. ਹੇ ਪੰਡਿਤ ਜੀ! ਯਾਦ ਰੱਖੋ, ਕਿਸੇ ਧਾਰਮਿਕ ਝਗੜਿਆਂ ਨਾਲ ਜਾਂ ਇਕ ਦੂਜੇ ਦੇ ਧਰਮ ਦਾ ਖੰਡਨ-ਮੰਡਨ ਕਰਨ ਨਾਲ ਪਰਮੇਸ਼ਰ ਦਾ ਨਾਮ ਪ੍ਰਾਪਤ ਨਹੀਂ ਕੀਤਾ ਜਾ ਸਕਦਾ।

੭. ਦਵੈਤ-ਭਾਵਨਾ ਵਿਚ ਲੱਗਿਆਂ ਤਾਂ ਮਨ ਤੇ ਤਨ ਵੀ ਫਿੱਕਾ ਹੋ ਜਾਂਦਾ ਹੈ, ਭਾਵ ਇਹ ਦੋਵੇਂ ਹੀ ਬੇ-ਸੁਆਦੇ ਰਹਿੰਦੇ ਹਨ।

੮. ਗੁਰੂ ਦੇ ਉਪਦੇਸ਼ ਦੁਆਰਾ ਹੀ ਸਤਿ ਸਰੂਪ ਵਿਚ ਸੁਰਤਿ ਜੁੜਦੀ ਹੈ।੨।

੯. ਹੇ ਭਾਈ! ਗੁਰੂ ਤੋਂ ਸੱਖਣੇ ਇਹ ਸਾਰੇ ਸੰਸਾਰੀ ਜੀਵ ਹਉਮੈ ਦੇ ਵਿਕਾਰਾਂ ਨਾਲ ਮੈਲੇ ਹੋ ਰਹੇ ਹਨ।

ਪ੍ਰ: ਸਾਈਂ ਜੀ! ਇਹ ਜੀਵ ਤੀਰਥਾਂ ਵਿਚ ਇਸ਼ਨਾਨ ਕਿਉਂ ਨਹੀਂ ਕਰਦੇ, ਜਿਸ ਕਰਕੇ ਇਹ ਨਿਰਮਲ ਹੋ ਸਕਣ?

ਉ:੧੦. ਹੇ ਪੰਡਿਤ ਜੀ! ਅਜਿਹੇ ਲੋਕ ਤਾਂ ਤੱਕੀਦੇ ਹਨ ਕਿ ਇਕ ਵਾਰ ਨਹੀਂ ਸਗੋਂ ਹਰ ਰੋਜ਼ ਹੀ ਤੀਰਥਾਂ 'ਚ ਜਾ ਇਸ਼ਨਾਨ ਕਰਦੇ ਰਹਿੰਦੇ ਹਨ, ਪਰ ਤਾਂ ਭੀ ਮੈਲੇ ਦੇ ਮੈਲੇ ਹੀ ਰਹਿੰਦੇ ਹਨ, ਕਿਉਂਕਿ ਤੀਰਥਾਂ ਵਿਚ ਨਹਾ ਧੋ ਕੇ ਭੀ ਇਨ੍ਹਾਂ ਦੇ ਅੰਦਰੋਂ ਹੰਕਾਰ ਦੂਰ ਨਹੀਂ ਹੁੰਦਾ।

੧੧. ਇਸੇ ਲਈ ਇਨ੍ਹਾਂ ਲੋਕਾਂ ਨੂੰ ਅੰਤ ਵਿਚ ਜਮ ਖ਼ੁਆਰ ਕਰਦਾ ਹੈ।੩।

ਪ੍ਰ: ਸਾਈਂ ਜੀਉ! ਫਿਰ ਤੁਸੀਂ ਸੱਚਾ ਮਨੁੱਖ ਕਿਸ ਨੂੰ ਮੰਨਦੇ ਹੋ?

ਉ:੧੨. (ਹੇ ਭਾਈਓ! ਗੁਰਮਤਿ ਅਨੁਸਾਰ ਤਾਂ) ਓਹੀ ਮਨੁੱਖ ਸੱਚਾ ਹੈ, ਜੋ ਅੰਦਰੋਂ ਹੰਗਤਾ ਨੂੰ ਮਿਟਾ ਦਿੰਦਾ ਹੈ।

੧੩. (ਅਤੇ) ਗੁਰੂ ਦੇ ਸ਼ਬਦ ਦੁਆਰਾ ਜੀਵਨ ਗੁਜ਼ਾਰਦਾ ਹੋਇਆ, ਪੰਜਾਂ ਕਾਮ ਆਦਿਕਾਂ ਨੂੰ ਭੀ ਮਾਰ ਲੈਂਦਾ ਹੈ।

੧੪. ਉਹ ਐਸਾ ਪੁਰਸ਼ ਆਪ (ਸੰਸਾਰ-ਸਾਗਰ ਤੋਂ) ਤਰਦਾ ਅਤੇ ਆਪਣੀ ਸਾਰੀ ਕੁਲ ਭੀ ਤਾਰ ਲੈਂਦਾ ਹੈ।੪।

ਪ੍ਰ: ਸਾਈਂ ਜੀ! ਇਸ ਸੰਸਾਰ ਦੀ ਰਚਨਾ ਦਾ ਸਹੀ ਕਾਰਨ ਕੀ ਹੈ?

ਉ:੧੫. ਹੇ ਭਰਾਵੋ! ਸੁਣੋ, ਜਿਵੇਂ ਇਕ ਬਾਜ਼ੀਗਰ ਬਾਜ਼ੀ ਪਾਉਂਦਾ ਹੈ ਤਾਂ ਲੋਕ ਤਮਾਸ਼ਾ ਵੇਖਣ ਆ ਇਕੱਠੇ ਹੁੰਦੇ ਹਨ, ਤਿਵੇਂ ਹੀ ਵਾਹਿਗੁਰੂ-ਬਾਜ਼ੀਗਰ ਨੇ ਮਾਇਆ ਦੇ ਮੋਹ ਦੁਆਰਾ ਇਹ ਸਾਰੀ ਜਗਤ-ਰਚਨਾ ਇਕ ਤਮਾਸ਼ਾ ਰਚ ਦਿੱਤਾ ਹੈ।

੧੬. ਇਸ ਨੂੰ ਵੇਖ-ਵੇਖ ਕੇ ਆਪਣੇ ਮਨ ਦੇ ਮੁਰੀਦ ਮਨਮੁਖ ਲੋਕ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਇਸੇ ਤਮਾਸ਼ੇ ਨਾਲ ਚੰਬੜ ਰਹੇ ਹਨ।

ਪ੍ਰ: ਗੁਰੂ ਜੀ! ਕੋਈ ਇਸ ਤੋਂ ਬਚਾਅ ਭੀ ਹੈ?

ਉ:੧੭. ਹਾਂ, ਇਕ ਗੁਰਮੁਖ ਹੀ ਹਨ, ਜੋ ਗੁਰੂ ਦੇ ਸਨਮੁਖ ਰਹਿਣ ਵਾਲੇ, ਹਰੀ ਵਿਚ ਸੁਰਤਿ ਜੋੜ ਕੇ ਇਸ ਸੰਸਾਰ-ਤਮਾਸ਼ੇ ਤੋਂ ਨਿਰਲੇਪ ਰਹਿੰਦੇ ਹਨ।੫।

੧੮. ਹੇ ਭਾਈਓ! ਜੋ ਭੇਖ ਧਾਰਨ ਕਰਨ ਵਾਲਾ, ਭਾਵ ਜੋ ਭੇਖੀ ਸਾਧੂ ਹੈ, ਉਹ ਬਹੁਤੇ ਭੇਖ ਧਾਰਦਾ ਹੈ।

੧੯. (ਪਰ ਉਸ ਦੇ) ਅੰਦਰ ਪੈਸਾ-ਧਨ-ਮਾਲ ਇਕੱਠਾ ਕਰਨ ਦੀ ਚਿੰਤਾ ਲੱਗੀ ਰਹਿੰਦੀ ਹੈ ਅਤੇ ਉਹ ਆਪਣੇ ਬਾਹਰਲੇ ਭੇਖ ਦਾ ਹੰਕਾਰੀ ਹੋਇਆ ਫਿਰਦਾ ਹੈ।

੨੦. ਉਹ ਭੇਖੀ ਆਪਣੇ ਆਪ ਨੂੰ ਤਾਂ ਪਛਾਣਦਾ ਹੀ ਨਹੀਂ, ਪਰ ਸੱਚ ਜਾਣੋ! ਉਸ ਨੇ ਮਨੁੱਖਾ-ਖੇਡ ਹਾਰ ਦਿੱਤੀ ਹੈ, ਭਾਵ ਉਸ ਨੇ ਆਪਣਾ ਇਹ ਅਮੋਲਕ ਜਨਮ ਨਿਸਫਲ ਗਵਾ ਲਿਆ।੬।

੨੧. ਹੇ ਭਰਾਵੋ! ਜੋ ਮਨੁੱਖ ਚੰਗੇ ਕੱਪੜੇ ਪਹਿਨ ਕੇ, ਉਹ ਚਤਰਾਈ ਤਾਂ ਭਾਵੇਂ ਬਹੁਤ ਕਰਦਾ ਹੈ।

੨੨. ਪਰ ਮਾਇਆ ਦੇ ਮੋਹ ਨੇ ਉਸ ਨੂੰ ਭਰਮ ਵਿਚ ਭੁਲਾ ਛੱਡਿਆ ਹੈ, ਭਾਵ ਦੌਲਤ ਦਾ ਕਾਫ਼ੀ ਨਸ਼ਾ ਹੈ। ਉਸ ਨਸ਼ੇ ਵਿਚ ਉਸ ਨੂੰ ਕੋਈ ਹੋਸ਼ ਹੀ ਨਹੀਂ ਕਿ ਮੇਰਾ ਮੁੱਖ ਨਿਸ਼ਾਨਾ ਕੀ ਹੈ, ਸਿਰਫ਼ ਮਾਇਆ ਹੀ ਸਭ ਕੁਝ ਹੈ। ਨਾ ਚੰਗੇ ਮਨੁੱਖਾਂ ਦੀ ਸੰਗਤ, ਨਾ ਸਿਮਰਨ, ਨਾ ਹੀ ਕੋਈ ਚੰਗਾ ਕੰਮ, ਜਿਸ ਨਾਲ ਵਾਹਿਗੁਰੂ ਦੀ ਦਰਗਾਹ ਵਿਚ ਜਾ ਸੁਰਖ਼ਰੂ ਹੋਵੇ।

੨੩. ਉਹ ਗੁਰੂ ਦੀ ਸੇਵਾ ਤੋਂ ਸੱਖਣਾ ਹੈ, ਜਿਸ ਕਰ ਕੇ ਉਹ ਜਨਮ ਮਰਨ ਦਾ ਬਹੁਤ ਹੀ ਦੁੱਖ ਪਾਏਗਾ।੭।

੨੪. (ਹੇ ਪੰਡਿਤ ਜੀ! ਸਿਧਾਂਤਕ ਗੱਲ ਤਾਂ ਇਹੋ ਹੈ ਕਿ ਜੋ ਮਨੁੱਖ) ਨਾਮ-ਰੰਗ ਵਿਚ ਰੰਗੇ ਗਏ ਹਨ, ਉਹ ਸਦਾ ਹੀ ਵੈਰਾਗੀ ਹਨ। ਭਾਵ ਨਿਰਲੇਪ ਜੀਵਨ ਗੁਜ਼ਾਰਦੇ ਹਨ।

੨੫. ਉਨ੍ਹਾਂ ਦੀ ਲਿਵ ਤਾਂ ਗ੍ਰਿਹਸਤ ਵਿਚ ਰਹਿੰਦਿਆਂ ਹੀ, ਸਤਿ ਸਰੂਪ ਵਿਚ ਸਦਾ ਲੱਗੀ ਰਹਿੰਦੀ ਹੈ।

ਪ੍ਰ: ਗੁਰਦੇਵ ਜੀਉ! ਇਹ ਨਿਰਬਾਣ ਪਦ ਕਿਥੋਂ ਪ੍ਰਾਪਤ ਹੁੰਦਾ ਹੈ?

ਉ:੨੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਗ੍ਰਿਹਸਤ ਵਿਚ ਰਹਿੰਦਿਆਂ ਨਿਰਬਾਣ ਪਦ ਦੀ ਪ੍ਰਾਪਤੀ ਸਤਿਗੁਰੂ ਤੋਂ ਹੀ ਮਿਲਦੀ ਹੈ, ਪਰ ਉਹ ਵੱਡੇ ਭਾਗਾਂ ਵਾਲੇ ਹਨ, ਜੋ ਸਤਿਗੁਰੂ ਦੀ ਸੇਵਾ ਕਰਦੇ ਹਨ।੮।੩।

***ਭਾਵਾਰਥ :*** ਇਸ ਅਸ਼ਟਪਦੀ ਵਿਚ ਹਜ਼ੂਰ ਨੇ ਕਲਜੁਗ ਦਾ ਧਰਮ ਬਿਆਨ ਕੀਤਾ ਹੈ, ਨਾਲ ਹੀ ਇਹ ਭੀ ਇਸ਼ਾਰਾ ਕਰਦੇ ਹਨ ਕਿ ਹੇ ਭਾਈ! ਬੇਸ਼ੱਕ ਪੁਸਤਕਾਂ ਪੜ੍ਹ ਕੇ ਵੇਖ ਲਓ, ਸਾਰੀਆਂ ਪੁਸਤਕਾਂ ਦਾ ਸਾਰੰਸ਼ ਇਹੋ ਹੈ ਕਿ ਭਾਵੇਂ ਕੋਈ ਪੜ੍ਹਿਆ ਤੇ ਭਾਵੇਂ ਅਨਪੜ੍ਹ ਹੈ। ਭਾਵੇਂ ਕੋਈ ਗ੍ਰਿਹਸਤੀ ਹੈ ਜਾਂ ਭੇਖੀ ਸਾਧੂ, ਸਭ ਦਾ ਉਧਾਰ ਨਾਮ ਕਰਦਾ ਹੈ। ਅੰਤ ਵਿਚ ਦੱਸਦੇ ਹਨ ਕਿ ਜੋ ਨਾਮ ਵਿਚ ਰੰਗੇ ਗਏ ਹਨ, ਉਹ ਸੱਚੇ ਪ੍ਰੇਮੀ ਹਨ, ਕਿਉਂਕਿ ਉਹ ਨਾਮ ਲਗਾਤਾਰ ਜਪਦੇ ਹਨ। ਅਜਿਹੇ ਪ੍ਰੇਮੀ ਆਪਣੇ ਨਾਲ ਆਪਣੀ ਸਾਰੀ ਕੁਲ ਦਾ ਭੀ ਉਧਾਰ ਕਰ ਲੈਂਦੇ ਹਨ।

**ਗਉੜੀ ਮਹਲਾ ੩ ॥**

**੧. ਬ੍ਰਹਮਾ ਮੂਲੁ ਵੇਦ ਅਭਿਆਸਾ ॥**
**੨. ਤਿਸ ਤੇ ਉਪਜੇ ਦੇਵ ਮੋਹ ਪਿਆਸਾ ॥**
**੩. ਤ੍ਰੈ ਗੁਣ ਭਰਮੇ ਨਾਹੀ ਨਿਜ ਘਰਿ ਵਾਸਾ ॥੧॥**
**੪. ਹਮ ਹਰਿ ਰਾਖੇ ਸਤਿਗੁਰੂ ਮਿਲਾਇਆ ॥**
**੫. ਅਨਦਿਨੁ ਭਗਤਿ**
**ਹਰਿ ਨਾਮੁ ਦ੍ਰਿੜਾਇਆ ॥੧॥ ਰਹਾਉ ॥**
**੬. ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ ॥**
**੭. ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ ॥**
**੮. ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥੨॥**

**੯. ਮਨਮੁਖ ਅਗਿਆਨਿ ਕੁਮਾਰਗਿ ਪਾਏ ॥**
**੧੦. ਹਰਿ ਨਾਮੁ ਬਿਸਾਰਿਆ ਬਹੁ ਕਰਮ ਦ੍ਰਿੜਾਏ ॥**
**੧੧. ਭਵਜਲਿ ਡੂਬੇ ਦੂਜੈ ਭਾਏ ॥੩॥**
**੧੨. ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ ॥**
**੧੩. ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥**
**੧੪. ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ ॥੪॥**
**੧੫. ਗੁਰਮੁਖਿ ਜਮਕਾਲੁ ਨੇੜਿ ਨ ਆਵੈ ॥**
**੧੬. ਹਉਮੈ ਦੂਜਾ ਸਬਦਿ ਜਲਾਵੈ ॥**
**੧੭. ਨਾਮੇ ਰਾਤੇ ਹਰਿ ਗੁਣ ਗਾਵੈ ॥੫॥**
**੧੮. ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥**
**੧੯. ਚਰਣੀ ਲਾਗੈ ਤਾ ਮਹਲੁ ਪਾਵੈ ॥**
**੨੦. ਸਦ ਹੀ ਨਿਰਮਲੁ ਸਹਜਿ ਸਮਾਵੈ ॥੬॥**
**੨੧. ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥**
**੨੨. ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥**
**੨੩. ਸਹਜੇ ਗੁਣ ਰਵਹਿ ਸਾਚੇ ਮਨ ਮਾਹੀ ॥੭॥**
**੨੪. ਪੂਰੈ ਸਤਿਗੁਰਿ ਸਬਦੁ ਸੁਣਾਇਆ ॥**
**੨੫. ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥**
**੨੬. ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥੮॥੪॥**

***ਪਦ ਅਰਥ :*** ਬ੍ਰਹਮਾ ਮੂਲੁ—ਬ੍ਰਹਮਾ ਮੂਲ ਹੈ, ਵੇਦ ਦੇ ਅਭਿਆਸ ਦਾ, ਭਾਵ ਵੇਦ ਅਭਿਆਸੀਆਂ ਵਿਚੋਂ ਸਭ ਤੋਂ ਵੱਡਾ ਅਭਿਆਸੀ ਬ੍ਰਹਮਾ ਹੈ, ਉਸ ਤੋਂ ਬ੍ਰਹਮ ਗਿਆਨੀ ਪੈਦਾ ਹੋਏ, ਦੇਵਤੇ ਪੈਦਾ ਹੋਏ, ਜੋ ਮੋਹ ਤੇ ਤ੍ਰਿਸ਼ਨਾ ਵਿਚ ਵਰਤੇ। ਤਿਸ ਤੇ—ਉਸ ਬ੍ਰਹਮਾ ਤੋਂ। ਦੇਵ—ਦੇਵਤੇ। ਪਿਆਸਾ—ਤ੍ਰਿਸ਼ਨਾ, ਪਿਆਸ। ਭਰਮੇ—ਭਟਕਦੇ ਰਹੇ। ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ ਚਰਨਾਂ ਵਿਚ। ਹਮ—ਸਾਨੂੰ। ਬਾਣੀ ਬ੍ਰਹਮ—ਬ੍ਰਹਮਾ ਦੀ ਰਚੀ ਹੋਈ ਬਾਣੀ। ਪੜਿ—ਪੜ੍ਹ ਕੇ। ਵਾਦੁ—ਝਗੜਾ, ਬਹਿਸ। ਚੀਨਹਿ—ਪਛਾਣਦੇ। ਪੰਡ ਪਰਾਲਾ—ਝੋਨੇ ਨੂੰ (ਧਾਨਾਂ ਨੂੰ) ਝਾੜ ਕੇ ਜੋ ਪਿੱਛੇ ਕੱਖ ਰਹਿ ਜਾਂਦੇ ਹਨ, ਉਹ ਪਰਾਲੀ ਯਾ ਪਰਾਲ ਕਹੀਦੀ ਹੈ, ਭਾਵ ਪਰਾਲੀ ਦੀਆਂ ਪੰਡਾਂ, ਮਾੜੇ ਕਰਮ, ਖੋਟੇ ਭਾਗ। ਕੁਮਾਰਗਿ—ਗ਼ਲਤ ਰਸਤੇ 'ਤੇ, ਕੁਰਾਹੇ। ਬਹੁ ਕਰਮ—ਅਨੇਕਾਂ ਮਿਥੇ ਹੋਏ ਧਾਰਮਿਕ ਕਰਮ। ਭਵਜਲਿ—ਸੰਸਾਰ-ਸਮੁੰਦਰ ਵਿਚ। ਦੂਜੈ ਭਾਇ—ਮਾਇਆ ਦੇ ਪਿਆਰ ਵਿਚ। ਮੁਹਤਾਜੁ—ਲੋੜਵੰਦ, ਲੋੜਕੂ, ਅਰਥੀਆ। ਜੇਵੜਾ—ਫਾਹਾ। ਕਾਲ—ਮੌਤ। ਬਿਖਿਆ—ਮਾਇਆ। ਮਹਲੁ—ਪ੍ਰਭੂ ਚਰਨਾਂ ਵਿਚ ਥਾਂ। ਜੁਗ ਮਾਹੀ—ਜਗਤ ਵਿਚ। ਰਵਹਿ—ਯਾਦ ਕਰਦੇ ਹਨ। ਚਉਥੈ—ਚੌਥੇ ਦਰਜੇ ਵਿਚ, ਉਸ ਅਵਸਥਾ ਵਿਚ, ਜਿਥੇ ਮਾਇਆ ਦੇ ਤਿੰਨ ਗੁਣ ਅਸਰ ਨਹੀਂ ਪਾ ਸਕਦੇ। ਮਾਰਿ—ਮਾਰ ਕੇ।

***ਅਰਥ :***

ਪ੍ਰ: ਹੇ ਗੁਰੂ ਜੀ! ਜੋ ਬ੍ਰਹਮਾ ਜਗਤ ਦਾ ਮੂਲ ਅਤੇ ਵੇਦਾਂ ਦਾ ਪਹਿਲਾ ਅਭਿਆਸੀ ਮੰਨਿਆ ਹੈ, ਉਸ ਤੋਂ ਅੱਗੇ ਦੇਵਤੇ ਪੈਦਾ ਹੋਏ, ਕੀ ਇਨ੍ਹਾਂ ਵਿਚੋਂ ਕੋਈ ਵੀ ਆਪਣੇ ਸਵੈ-ਸਰੂਪ ਵਿਚ ਟਿਕਾਣਾ ਨਹੀਂ ਕਰ ਸਕਿਆ?

ਉ: ੧. ਹੇ ਸੱਜਣੋ! ਸੁਣੋ, ਜਿਸ ਬ੍ਰਹਮੇ ਨੂੰ ਜਗਤ ਦਾ ਮੂਲ ਮੰਨਿਆ ਗਿਆ ਹੈ ਅਤੇ ਵੇਦਾਂ ਦੇ ਪੜ੍ਹਨ ਪੜ੍ਹਾਉਣ ਦੇ ਅਭਿਆਸ ਦਾ ਭੀ ਉਹ ਪਹਿਲਾ ਅਭਿਆਸੀ ਹੈ।

੨. ਉਸ ਤੋਂ ਅੱਗੇ ਦੇਵਤੇ ਪੈਦਾ ਹੋਏ, ਜੋ ਸਾਰੇ ਹੀ ਮੋਹ ਤੇ ਤ੍ਰਿਸ਼ਨਾ ਵਿਚ ਵਰਤ ਰਹੇ ਹਨ।

੩. ਇਹ ਸਾਰੇ ਹੀ ਤਿੰਨਾਂ ਗੁਣਾਂ ਵਿਚ ਭਟਕਦੇ ਰਹੇ, ਇਨ੍ਹਾਂ ਵਿਚੋਂ ਕਿਸੇ ਦਾ ਭੀ ਆਪਣੇ ਸਵੈ-ਸਰੂਪ ਵਿਚ ਵਾਸਾ ਨਹੀਂ ਹੋਇਆ। ਭਾਵ ਉਨ੍ਹਾਂ ਨੂੰ ਪ੍ਰਭੂ ਚਰਨਾਂ ਵਿਚ ਟਿਕਾਣਾ ਨਹੀਂ ਮਿਲਿਆ।੧।

ਪ੍ਰ: ਸਾਈਂ ਜੀ! ਕੀ ਤੁਸੀਂ ਭੀ ਇਸੇ ਮਾਇਆ ਦੇ ਪ੍ਰਭਾਵ ਹੇਠ ਹੋ?

ਉ: ੪. ਹੇ ਭਾਈਓ! ਸਾਨੂੰ ਪਰਮੇਸ਼ਰ ਨੇ ਮਾਇਆ ਦੇ ਪ੍ਰਭਾਵ ਤੋਂ ਬਚਾਅ ਲਿਆ ਹੈ।

ਪ੍ਰ: ਜੀ, ਤੁਹਾਨੂੰ ਕਿਵੇਂ ਬਚਾਇਆ?

ਉ: ਸਾਨੂੰ ਪ੍ਰਭੂ ਨੇ ਕਿਰਪਾ ਕਰਕੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਮਿਲਾ ਦਿੱਤਾ।

੫. ਸਤਿਗੁਰੂ ਜੀ ਨੇ ਕਿਰਪਾ ਕਰਕੇ ਸਾਨੂੰ ਹਿਰਦੇ ਅੰਦਰ, ਉਸ ਪ੍ਰਭੂ ਦੀ ਭਗਤੀ ਅਤੇ ਨਾਮ ਚੰਗੀ ਤਰ੍ਹਾਂ ਟਿਕਾਅ ਦਿੱਤਾ।੧।ਰਹਾਉ।

ਪ੍ਰ: ਗੁਰਦੇਵ ਜੀਉ! ਕੀ ਮਾਇਆ ਦੇ ਪ੍ਰਭਾਵ ਤੋਂ ਬ੍ਰਹਮਾ ਦੀ ਰਚੀ ਵੇਦ-ਬਾਣੀ ਨਹੀਂ ਬਚਾਅ ਸਕੇਗੀ?

ਉ: ੬. ਹੇ ਸੱਜਣੋ! ਜੋ ਵੇਦ-ਬਾਣੀ ਬ੍ਰਹਮਾ ਦੀ ਰਚੀ ਹੋਈ ਦੱਸੀ ਜਾਂਦੀ ਹੈ, ਇਹ ਤਾਂ ਮਾਇਆ ਦੇ ਤਿੰਨਾਂ ਗੁਣਾਂ ਵਿਚ ਰੱਖਣ ਵਾਲੀ ਜੰਜਾਲ ਰੂਪ ਹੈ।

੭. ਦੇਖਣ ਵਿਚ ਆਇਆ ਹੈ ਕਿ ਪੜ੍ਹਨ ਵਾਲੇ ਵਿਦਵਾਨ (ਪੰਡਤ) ਲੋਕ ਝਗੜਿਆਂ ਵਿਚ ਪਏ ਵਾਦ-ਵਿਵਾਦ ਹੀ ਕਰਦੇ ਰਹਿੰਦੇ ਹਨ। ਐਸੇ ਭੁੱਲੇ ਹੋਇਆਂ ਦੇ ਸਿਰ 'ਤੇ ਆਖ਼ਰ ਨੂੰ ਜਮ ਆ ਕੇ ਸੱਟ ਮਾਰਦਾ ਹੈ, ਭਾਵ ਉਸ ਨੂੰ ਜੰਮਣ ਮਰਨ ਵਿਚ ਰੱਖਦਾ ਹੈ।

੮. ਕਿਉਂਕਿ ਉਹ ਅਸਲ ਤੇ ਸਾਰ ਨੂੰ ਨਹੀਂ ਜਾਣਦੇ, ਉਹ ਇਸ ਜੀਵਨ ਦੇ ਮਨੋਰਥ ਨੂੰ ਜਾਣਨ ਵਲੋਂ ਸੱਖਣੇ ਰਹਿੰਦੇ ਹਨ, ਉਹ ਤਾਂ ਮਾਨੋਂ ਧਾਰਮਿਕ ਚਰਚਾ ਪਰਾਲੀ ਦੀਆਂ ਪੰਡਾਂ ਹੀ ਸਿਰ 'ਤੇ ਬੰਨ੍ਹੀ ਰੱਖਦੇ ਹਨ।੨।

੯. ਮਨਮੁਖ ਲੋਕ ਅਗਿਆਨ ਦੇ ਪ੍ਰਭਾਵ ਕਰਕੇ ਖੋਟੇ ਰਸਤੇ ਵਿਚ ਪੈ ਜਾਂਦੇ ਹਨ।

੧੦. ਇਸੇ ਲਈ ਉਨ੍ਹਾਂ ਨੇ ਹਰੀ ਦੇ ਨਾਮ ਨੂੰ ਤਾਂ ਵਿਸਾਰ ਦਿੱਤਾ ਹੁੰਦਾ ਹੈ ਅਤੇ ਹੋਰ ਬਹੁਤੇ ਵਰਤ ਨੇਮ ਆਦਿਕ ਕਰਨ ਵਿਚ ਪਕਿਆਈ ਕਰਦੇ ਹਨ।

੧੧. (ਅਜਿਹੇ ਮਨੁੱਖ ਰੱਬੀ-ਪ੍ਰੇਮ ਤੋਂ ਸੱਖਣੇ, ਹੋਰ-ਹੋਰ ਮਾਇਆ ਮੋਹ ਦੇ ਪਿਆਰ ਵਿਚ ਫਸੇ ਰਹਿੰਦੇ ਹਨ, ਇਸੇ ਕਰਕੇ ਹੀ ਉਹ) ਸੰਸਾਰ-ਸਮੁੰਦਰ (ਵਿਚੋਂ ਨਹੀਂ ਨਿਕਲ ਸਕਦੇ, ਇਸੇ) ਵਿਚ ਡੁੱਬੇ ਰਹਿੰਦੇ ਹਨ।੩।

੧੨. ਵੇਖੋ! ਭਾਈਓ, ਵੇਦ-ਬਾਣੀ ਦਾ ਵਿਦਵਾਨ ਆਪ ਨੂੰ ਪੰਡਿਤ ਤਾਂ ਜ਼ਰੂਰ ਕਹਾਉਂਦਾ ਹੈ, ਪਰ ਹੈ ਉਹ ਮਾਇਆ ਦਾ ਤ੍ਰਿਸ਼ਨਾਲੂ, ਭਾਵ ਅੰਦਰੋਂ ਮਾਇਆ ਦੇ ਮੋਹ ਵਿਚ ਖੱਚਤ ਹੈ।

੧੩. ਇਸੇ ਮਾਇਆ ਵਿਚ ਫਸਿਆ ਹੋਣ ਕਰਕੇ ਬਹੁਤਾ ਦੁੱਖ ਪਾਉਂਦਾ ਹੈ।

੧੪. ਉਸ ਦੇ ਗਲ ਵਿਚ ਮਾਨੋਂ ਇਹ ਇਕ ਜਮਾਂ ਦਾ ਰੱਸਾ ਪਿਆ ਹੋਇਆ ਹੈ, ਜਿਸ ਕਰਕੇ ਉਸ ਨੂੰ ਕਾਲ ਸਦਾ ਹੀ ਸਤਾਉਂਦਾ ਰਹਿੰਦਾ ਹੈ, ਭਾਵ ਉਸ ਦਾ ਜਨਮ-ਮਰਨ ਕਦੀ ਮਿਟਦਾ ਹੀ ਨਹੀਂ।੪।

ਪ੍ਰ: ਹੇ ਗੁਰੂ ਜੀ! ਇਹ ਕਾਲ ਕੀ ਸਭ ਨੂੰ ਹੀ ਦੁੱਖ ਦੇਂਦਾ ਹੈ?

ਉ:੧੫. ਨਹੀਂ, ਹੇ ਭਾਈਓ! ਇਹ ਜਮ ਤਾਂ ਭਲੇ ਮਨੁੱਖ (ਸਿਮਰਨ ਅਭਿਆਸੀ) ਦੇ ਨੇੜੇ ਭੀ ਨਹੀਂ ਢੁੱਕ ਸਕਦਾ।

੧੬. (ਕਿਉਂਕਿ ਉਹ ਗੁਰਮੁਖ ਗੁਰੂ ਦੇ) ਸ਼ਬਦ ਦੀ ਬਰਕਤ ਨਾਲ ਆਪਣੇ ਅੰਦਰੋਂ ਹਉਮੈ ਤੇ ਦਵੈਤ-ਭਾਵ ਨੂੰ ਸਾੜ ਦੇਂਦਾ ਹੈ।

੧੭. ਉਹ ਸਦਾ ਪਰਮੇਸ਼ਰ ਦੇ ਗੁਣ ਗਾਉਂਦਾ ਹੋਇਆ ਹਰ ਸਮੇਂ ਨਾਮ ਵਿਚ ਰੰਗਿਆ ਰਹਿੰਦਾ ਹੈ।੫।

ਪ੍ਰ: ਹੇ ਗੁਰਦੇਵ ਜੀ! ਉਨ੍ਹਾਂ ਗੁਰਮੁਖਾਂ ਦੇ ਨਿਰਬਾਹ ਕਿਸ ਤਰ੍ਹਾਂ ਚਲਦੇ ਹਨ?

ਉ:੧੮. (ਹੇ ਮਿੱਤਰੋ! ਜੋ ਗੁਰਮੁਖ ਸਦਾ ਪਰਮੇਸ਼ਰ ਪਰਾਇਣ ਰਹਿੰਦੇ ਹਨ, ਮਾਇਆ ਤਾਂ ਉਨ੍ਹਾਂ ਦੀ ਨੌਕਰਾਣੀ ਹੈ, ਉਹ ਤਾਂ ਸਦਾ ਹੀ) ਟਹਿਲਣ ਹੋ ਕੇ ਭਗਤਾਂ ਦੇ ਕੰਮ ਕਰਦੀ ਰਹਿੰਦੀ ਹੈ, ਜਿਸ ਕਰਕੇ ਉਨ੍ਹਾਂ ਪ੍ਰਭੂ-ਪਿਆਰਿਆਂ ਦੇ ਨਿਰਬਾਹ ਵਿਚ ਕਦੇ ਰੋਕ ਨਹੀਂ ਪਈ। ਉਹ ਤਾਂ ਸਦਾ ਹੀ ਇਉਂ ਕਹਿੰਦੇ ਹਨ—ਕਿ ਐ ਵਾਹਿਗੁਰੂ! ਤੂੰ ਜੋ ਕਰਦਾ ਹੈਂ ਵਾਹ! ਵਾਹ! ਸਾਡੇ ਵਿਚ ਕੋਈ ਤਾਕਤ ਨਹੀਂ, ਆਪਣੇ ਆਪ ਕੁਝ ਕਰਨ ਦੀ।

ਕਠ-ਪੁਤਲੀ ਓਵੇਂ ਨਾਚ ਕਰਦੀ ਹੈ, ਜਿਵੇਂ ਨਚਾਉਣ ਵਾਲਾ ਤਾਰ ਹਿਲਾਉਂਦਾ ਹੈ।

ਓਹ ਤੇ ਇਹ ਕਹਿੰਦੇ ਹਨ:

ਮੇਰਾ ਕੀਆ ਕਛੂ ਨ ਹੋਇ॥
ਕਰਿਹੈ ਰਾਮੁ ਹੋਇ ਹੈ ਸੋਇ॥੪॥ *(ਪੰਨਾ ੧੧੬੫)*

੧੯. ਹੇ ਪਿਆਰਿਓ! ਜਿਹੜਾ ਮਨੁੱਖ ਐਸੇ ਭਗਤ ਜਨਾਂ ਦੀ ਚਰਨੀਂ ਲੱਗਦਾ ਹੈ, ਉਹ ਭੀ ਪ੍ਰਭੂ ਦੇ ਚਰਨਾਂ ਵਿਚ ਆਪਣਾ ਟਿਕਾਣਾ ਕਰ ਲੈਂਦਾ ਹੈ।

੨੦. ਉਹ ਇਸ ਹਉਮੈ ਦੀ ਮੈਲ ਵਲੋਂ ਮਨ ਨੂੰ ਸਾਫ਼ ਕਰਕੇ ਅੰਤ ਨੂੰ ਆਪਣੇ ਸਹਿਜ ਸਰੂਪ ਵਿਚ ਸਮਾ ਜਾਂਦਾ ਹੈ।੬।

ਪ੍ਰ: ਹੇ ਗੁਰੂ ਜੀ! ਦੁਨੀਆਂ ਵਿਚ ਤਾਂ ਛਲ-ਵਲ ਨਾਲ ਇਕੱਠੀ ਕੀਤੀ ਬਹੁਤੀ ਦੌਲਤ ਵਾਲੇ ਨੂੰ ਸ਼ਾਹੂਕਾਰ ਕਹਿੰਦੇ ਹਨ, ਪਰ ਗੁਰਮਤਿ ਵਿਚ ਅਸਲ ਧਨਵਾਨ ਕਿਸ ਨੂੰ ਮੰਨਿਆ ਹੈ?

ਉ:੨੧. (ਹੇ ਪਿਆਰਿਓ! ਗੁਰਮਤਿ ਅਨੁਸਾਰ ਤਾਂ) ਓਹੀ ਲੋਕ (ਹਰ) ਜੁਗ ਵਿਚ ਧਨਾਢ ਦਿੱਸਦੇ ਹਨ, ਜੋ ਉਸ ਪਰਮੇਸ਼ਰ ਦੀ ਸਿਫ਼ਤ ਦੀਆਂ ਸਦਾ ਹੀ ਗੱਲਾਂ ਸੁਣਦੇ ਰਹਿੰਦੇ ਹਨ। ਉਹ ਕਦੇ ਵੀ ਮਾਇਆ ਦੀ ਤ੍ਰਿਸ਼ਨਾ ਵਿਚ ਨਹੀਂ ਭਟਕਦੇ।

੨੨. ਉਨ੍ਹਾਂ ਰੱਬੀ-ਲੋਕਾਂ ਅੱਗੇ ਤਾਂ ਸਾਰੇ ਲੋਕ ਹੀ ਨਿਉਂਦੇ ਹਨ ਅਤੇ ਹਰ ਰੋਜ਼ ਉਨ੍ਹਾਂ ਦੀ ਪੂਜਾ ਕਰਦੇ ਹਨ। ਆਦਰ-ਸਤਿਕਾਰ ਕਰਦੇ ਹਨ।

ਪ੍ਰ: ਹੇ ਗੁਰੂ ਜੀ! ਕੀ ਉਹ ਭਗਤ-ਲੋਕ ਆਪਣੀ ਪੂਜਾ ਪ੍ਰਤਿਸ਼ਟਾ ਕਰਾਉਣ ਵਿਚ ਹੀ ਰੁੱਝ ਜਾਂਦੇ ਹਨ?

੨੩. (ਨਹੀਂ, ਹੇ ਭਾਈ! ਉਹ ਤਾਂ ਆਪਣੀ ਪੂਜਾ, ਮਾਣ-ਸਤਿਕਾਰ ਵਿਚ ਹੀ ਨਹੀਂ ਰੁੱਝ ਜਾਂਦੇ, ਉਹ ਤਾਂ ਸਗੋਂ) ਸੁਭਾਵਕ ਹੀ ਆਪਣੇ ਮਨ ਵਿਚ ਉਸ ਅਚੱਲ ਸਰੂਪ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਰਹਿੰਦੇ ਹਨ।੭।

ਪ੍ਰ: ਹੇ ਗੁਰੂ ਜੀ! ਆਪ ਜੀ ਦੇ ਹੁਕਮ ਮੁਤਾਬਿਕ ਵੇਦ-ਬਾਣੀ ਤਾਂ ਮਨੁੱਖ ਨੂੰ ਤਿੰਨਾਂ ਗੁਣਾਂ ਵਿਚ ਹੀ ਰੱਖਦੀ ਹੈ, ਫਿਰ ਇਨ੍ਹਾਂ ਤਿੰਨਾਂ ਗੁਣਾਂ ਨੂੰ ਮੇਟ ਕੇ ਤੁਰੀਆ ਪਦ ਕਿਵੇਂ ਪੁੱਜਿਆ ਜਾ ਸਕਦਾ ਹੈ?

ਉ:੨੪. ਹੇ ਸੱਜਣੋ! ਪੂਰਨ ਸਤਿਗੁਰੂ ਜੀ ਨੇ ਜਿਸ ਮਨੁੱਖ ਨੂੰ ਸ਼ਬਦ ਸੁਣਾ ਦਿੱਤਾ ਹੈ।

੨੫. ਉਸ ਨੇ ਆਪਣੀ ਸੁਰਤਿ ਵਿਚੋਂ ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਨੂੰ ਮਿਟਾ ਲਿਆ ਤੇ ਆਪਣਾ ਮਨ ਉਸ ਉੱਚੀ ਆਤਮਿਕ ਅਵਸਥਾ ਵਿਚ ਟਿਕਾਅ ਲਿਆ, ਜਿਥੇ ਮਾਇਕੀ ਤਿੰਨਾਂ ਗੁਣਾਂ ਦਾ ਅਸਰ ਹੋ ਹੀ ਨਹੀਂ ਸਕਦਾ।

੨੬. ਸਤਿਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਗੁਰੂ ਨੇ ਉਸ ਦੇ ਅੰਦਰੋਂ ਹੰਗਤਾ ਮਾਰ ਕੇ ਉਸ ਨੂੰ ਉਸੇ ਸਰੂਪ ਵਿਚ ਜੋੜ ਕੇ ਬ੍ਰਹਮ ਵਿਚ ਹੀ ਅਭੇਦ ਕਰ ਦਿੱਤਾ।੮।੪।

***ਭਾਵਾਰਥ :*** ਇਸ ਅਸ਼ਟਪਦੀ ਵਿਚ ਵੀ ਸਤਿਗੁਰੂ ਜੀ ਨੇ ਇਸ ਜੁਗ ਦਾ ਧਰਮ, ਨਾਮ ਦੱਸਿਆ ਹੈ। ਮੂਲ ਬ੍ਰਹਮਾ ਤੋਂ ਲੈ ਕੇ ਪੁਰਾਤਨ ਤੋਂ ਪੁਰਾਤਨ ਮਾਰਗ ਨੂੰ ਕਰਮ-ਬਧ ਦੱਸਿਆ ਹੈ, ਜੋ ਅੰਦਰੋਂ ਹੰਗਤਾ ਨੂੰ ਕੱਟ ਕੇ ਨਹੀਂ ਸੁੱਟਦਾ ਅਤੇ ਸਰੂਪ ਦੀ ਸਹੀ ਜਾਣਕਾਰੀ ਵਿਚ ਨਹੀਂ ਲੈ ਕੇ ਜਾਂਦਾ, ਉਸ ਦੇ ਮੁਕਾਬਲੇ 'ਤੇ ਭਗਤੀ ਗਿਆਨ ਦਾ ਸਿੱਧਾ ਤੇ ਸੌਖਾ ਰਸਤਾ ਹੈ, ਜੋ ਪਰਮੇਸ਼ਰ ਵਿਚ ਮਿਲਾ ਦੇਣ ਵਾਲਾ ਹੈ।

**ਗਉੜੀ ਮਹਲਾ ੩॥**

**੧. ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ॥**
**੨. ਅੰਤਰਿ ਤਾਮਸੁ ਆਪੁ ਨ ਪਛਾਣੈ॥**
**੩. ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ॥੧॥**
**੪. ਗੁਰ ਸੇਵਾ ਕਰਉ ਫਿਰਿ ਕਾਲੁ ਨ ਖਾਇ॥**
**੫. ਮਨਮੁਖ ਖਾਧੇ ਦੂਜੈ ਭਾਇ॥੧॥ ਰਹਾਉ॥**
**੬. ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ॥**

**੭. ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ ॥**
**੮. ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ ॥੨॥**
**੯. ਸਤਿਗੁਰਿ ਮੇਲੇ ਪ੍ਰਭਿ ਆਪਿ ਮਿਲਾਏ ॥**
**੧੦. ਮੇਰੇ ਪ੍ਰਭ ਸਾਚੇ ਕੈ ਮਨਿ ਭਾਏ ॥**
**੧੧. ਹਰਿ ਗੁਣ ਗਾਵਹਿ ਸਹਜਿ ਸੁਭਾਏ ॥੩॥**
**੧੨. ਬਿਨੁ ਗੁਰ ਸਾਚੇ ਭਰਮਿ ਭੁਲਾਏ ॥**
**੧੩. ਮਨਮੁਖ ਅੰਧੇ ਸਦਾ ਬਿਖੁ ਖਾਏ ॥**
**੧੪. ਜਮ ਡੰਡੁ ਸਹਹਿ ਸਦਾ ਦੁਖੁ ਪਾਏ ॥੪॥**
**੧੫. ਜਮੂਆ ਨ ਜੋਹੈ ਹਰਿ ਕੀ ਸਰਣਾਈ ॥**
**੧੬. ਹਉਮੈ ਮਾਰਿ ਸਚਿ ਲਿਵ ਲਾਈ ॥**
**੧੭. ਸਦਾ ਰਹੈ ਹਰਿ ਨਾਮਿ ਲਿਵ ਲਾਈ ॥੫॥**
**੧੮. ਸਤਿਗੁਰੁ ਸੇਵਹਿ ਸੇ ਜਨ ਨਿਰਮਲ ਪਵਿਤਾ ॥**
**੧੯. ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ ॥**
**੨੦. ਇਨ ਬਿਧਿ ਕੁਸਲੁ ਤੇਰੈ ਮੇਰੇ ਮੀਤਾ ॥੬॥**
**੨੧. ਸਤਿਗੁਰੂ ਸੇਵੇ ਸੋ ਫਲੁ ਪਾਏ ॥**
**੨੨. ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥**
**੨੩. ਅਨਹਦ ਬਾਣੀ ਸਬਦੁ ਵਜਾਏ ॥੭॥**
**੨੪. ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥**
**੨੫. ਭਗਤੀ ਸੀਧੇ ਦਰਿ ਸੋਭਾ ਪਾਈ ॥**
**੨੬. ਨਾਨਕ ਰਾਮ ਨਾਮਿ ਵਡਿਆਈ ॥੮॥੫॥**

***ਪਦ ਅਰਥ :*** ਬ੍ਰਹਮਾ ਵੇਦੁ—ਬ੍ਰਹਮਾ ਦਾ ਉਚਾਰਿਆ ਹੋਇਆ ਵੇਦ। ਪੜੈ—ਪੜ੍ਹਦਾ ਹੈ ਪੰਡਤ। ਵਾਦੁ—ਝਗੜਾ, ਬਹਿਸ, ਚਰਚਾ। ਵਖਾਣੈ—ਆਖਦਾ ਹੈ, ਸੁਣਾਉਂਦਾ ਹੈ। ਤਾਮਸੁ—ਤਮੋ ਗੁਣ ਵਾਲਾ ਸੁਭਾਅ, ਹਨੇਰਾ, ਆਤਮਕ ਜੀਵਨ ਵਲੋਂ ਹਨੇਰਾ। ਤਾ—ਤਦੋਂ। ਦੂਜੈ ਭਾਇ—ਮਾਇਆ ਦੇ ਪਿਆਰ ਵਿਚ। ਰੀਧੇ—ਰੀਝ ਗਏ। ਸੀਧੇ—ਸਿੱਝ ਜਾਂਦੇ ਹਨ। ਭਾਏ—ਚੰਗੇ ਲੱਗੇ। ਸੁਭਾਏ—ਪ੍ਰੇਮ ਨਾਲ। ਭੁਲਾਏ—ਕੁਰਾਹੇ ਪੈ ਗਏ। ਬਿਖੁ—ਜ਼ਹਿਰ। ਜਮ ਡੰਡੁ—ਜਮ ਦੀ ਸਜ਼ਾ। ਜਮੂਆ—ਵਿਚਾਰਾ ਜਮ। ਨਾ ਜੋਹੈ—ਤੱਕ ਨਹੀਂ ਸਕਦਾ। ਮਿਲਾਇ—ਜੋੜ ਕੇ। ਕੁਸਲੁ—ਸੁਖ। ਆਪੁ—ਹੰਕਾਰ। ਅਨਹਦ—ਬਿਨਾਂ ਵਜਾਏ, ਇਕ ਰਸ, ਲਗਾਤਾਰ, ਸਦਾ ਹੀ। ਬਾਣੀ ਵਜਾਏ—ਬਾਣੀ ਵਜਾਉਂਦਾ ਹੈ, ਬਾਣੀ ਦਾ ਪ੍ਰਬਲ ਪ੍ਰਭਾਵ ਪਾਈ ਰੱਖਦਾ ਹੈ, ਜਿਸ ਕਰਕੇ ਵਿਕਾਰਾਂ ਦੀ ਪ੍ਰੇਰਨਾ ਸੁਣੀ ਨਹੀਂ ਜਾ ਸਕਦੀ। ਸੀਧੋ—ਸਿਝਿਆ, ਸਫਲ ਹੋਇਆ। ਨਾਮਿ—ਨਾਮ ਦੀ ਰਾਹੀਂ।

***ਅਰਥ :***

**ਪ੍ਰ:** ਹੇ ਗੁਰਦੇਵ ਜੀਉ! ਜੋ ਵੇਦ-ਪਾਠੀ ਬ੍ਰਾਹਮਣ ਹਮੇਸ਼ਾਂ ਵੇਦ ਹੀ ਪੜ੍ਹਦਾ ਰਹਿੰਦਾ ਹੈ, ਕੀ ਉਹ ਆਪਣੇ ਸਰੂਪ ਨੂੰ ਪਛਾਣ ਲਏਗਾ?

**ਉ:** ੧. ਨਹੀਂ, ਹੇ ਭਾਈਓ! ਬ੍ਰਾਹਮਣ ਭਾਵੇਂ ਉਸ ਵੇਦ ਨੂੰ ਤਾਂ ਹਮੇਸ਼ਾਂ ਹੀ ਪੜ੍ਹਦਾ ਅਤੇ ਸਮਝਦਾ ਹੈ, ਜੋ ਬ੍ਰਹਮਾ ਨੇ ਉਚਾਰਿਆ ਹੋਇਆ ਹੈ; ਪਰ ਉਹ ਉਸ ਵੇਦ ਦੀ ਵਿਦਿਆ ਦੇ ਆਸਰੇ ਬਹਿਸਾਂ ਦੀਆਂ ਗੱਲਾਂ ਦਾ ਹੀ ਵਖਿਆਨ ਕਰਦਾ ਰਹਿੰਦਾ ਹੈ।

੨. (ਕਿਉਂਕਿ ਉਸ ਦੇ) ਅੰਦਰ ਤਮੋ ਗੁਣ ਦਾ ਅੰਨ੍ਹੇਰਾ ਪ੍ਰਧਾਨ ਹੈ, ਇਸ ਕਰ ਕੇ ਉਹ ਆਪਣੇ ਆਤਮਕ ਜੀਵਨ ਨੂੰ ਪਛਾਣ ਨਹੀਂ ਸਕਦਾ।

**ਪ੍ਰ:** ਹੇ ਗੁਰੂ ਜੀ! ਕਿਵੇਂ ਉਹ ਬ੍ਰਾਹਮਣ ਵੀ ਪ੍ਰਭੂ ਨੂੰ ਪਾ ਸਕੇਗਾ?

**ਉ:** ੩. ਹਾਂ ਜ਼ਰੂਰ! ਹੇ ਪਿਆਰਿਓ! ਜੇ ਉਹ ਗੁਰੂ ਦਾ ਸ਼ਬਦ (ਜੋ ਪ੍ਰਭੂ ਦੀ ਸਿਫ਼ਤ ਨਾਲ ਭਰਪੂਰ ਹੈ) ਉਚਾਰਦਾ ਹੈ, ਤਾਂ ਉਹ ਭੀ ਪ੍ਰਭੂ ਨੂੰ ਪਾ ਲਏਗਾ।੧।

**ਪ੍ਰ:** ਸਾਈਂ ਜੀ! ਤੁਸੀਂ ਮੌਤ ਤੋਂ ਬਚਣ ਲਈ ਭੀ ਕੋਈ ਉਪਰਾਲਾ ਕਰਦੇ ਹੋ?

**ਉ:** ੪. ਹੇ ਪਿਆਰੇ! ਮੈਂ ਤਾਂ ਕੇਵਲ ਇਕ ਗੁਰੂ ਦੀ ਸੇਵਾ ਹੀ ਕਰਦਾ ਹਾਂ, ਕਿਉਂਕਿ ਮੈਨੂੰ ਪੂਰਨ ਭਰੋਸਾ ਹੈ ਕਿ ਮੈਂ ਗੁਰੂ ਤੋਂ ਨਾਮ ਪ੍ਰਾਪਤ ਕਰਕੇ ਪ੍ਰਭੂ ਨੂੰ ਮਿਲ ਪਵਾਂਗਾ, ਮੁੜ ਮੈਨੂੰ ਕਾਲ ਨਹੀਂ ਖਾ ਸਕਦਾ।

੫. ਪਰ ਮਨਮੁਖਾਂ ਨੂੰ (ਅੰਦਰ) ਦ੍ਵੈਸ਼-ਭਾਵਨਾ ਹੋਣ ਕਰਕੇ ਮੌਤ ਨੇ ਖਾ ਲਿਆ ਹੈ।੧।ਰਹਾਉ।

੬. ਹੇ ਮਿੱਤਰੋ! ਮੈਂ ਤਾਂ ਇਹ ਕੁਝ ਪ੍ਰਤੱਖ ਹੀ ਦੇਖ ਰਿਹਾ ਹਾਂ ਕਿ ਜੋ ਪਾਪੀ ਅਪਰਾਧੀ ਲੋਕ ਸਨ, ਉਹ ਭੀ ਗੁਰੂ ਦੀ ਸ਼ਰਨ ਪ੍ਰਾਪਤ ਕਰਕੇ ਸਿਰੇ ਚੜ੍ਹ ਗਏ, ਭਾਵ ਆਪਣਾ ਜੀਵਨ ਸਫਲ ਕਰ ਗਏ।

੭. ਉਹ ਗੁਰੂ ਦੇ ਦਿੱਤੇ ਸ਼ਬਦ ਦੀ ਬਰਕਤ ਨਾਲ ਆਪਣੇ ਅੰਦਰ, ਹਿਰਦੇ ਵਿਚ ਸਹਿਜੇ ਹੀ ਆਤਮਕ ਅਡੋਲ ਅਵਸਥਾ ਵਿਚ ਟਿਕ ਜਾਂਦੇ ਹਨ। ਉਨ੍ਹਾਂ ਦੇ ਅੰਦਰ ਗੁਰੂ ਦੇ ਸ਼ਬਦ ਦੁਆਰਾ ਰੀਝ ਪੈਦਾ ਹੋ ਜਾਂਦੀ ਹੈ।

੮. ਉਹ ਇਸ ਤਰ੍ਹਾਂ ਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਨੂੰ ਮਿਲ ਪੈਂਦੇ ਹਨ, ਉਹਨਾਂ ਦਾ ਜੀਵਨ ਸਫਲ ਹੋ ਜਾਂਦਾ ਹੈ।੨।

੯. ਹੇ ਭਾਈ! ਇਸ ਤਰ੍ਹਾਂ ਜਿਨ੍ਹਾਂ ਨੂੰ ਗੁਰੂ ਨੇ ਆਪਣੇ ਸ਼ਬਦ ਵਿਚ ਜੋੜਿਆ ਹੈ, ਉਨ੍ਹਾਂ ਨੂੰ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ।

੧੦. ਕਿਉਂਕਿ ਉਹ ਮਨੁੱਖ ਉਸ ਸੱਚੇ ਪਰਮਾਤਮਾ ਦੇ ਮਨ ਵਿਚ ਪਿਆਰੇ ਲਗਣ ਲਗ ਪੈਂਦੇ ਹਨ।

**ਪ੍ਰ:** ਸਾਈਂ ਜੀ! ਉਸ ਪ੍ਰਭੂ ਦੇ ਮਨ ਨੂੰ ਪਿਆਰੇ ਲਗਣ ਵਾਲਿਆਂ ਦੀ ਮਾਨਸਕ ਕਿਰਿਆ ਕੀ ਹੁੰਦੀ ਹੈ?

**ਉ:** ੧੧. ਹੇ ਪਿਆਰੇ! ਉਹ ਉਸ ਹਰੀ ਦੇ ਗੁਣ ਸਹਿਜ ਸੁਭਾਅ ਹੀ ਗਾਉਂਦੇ ਰਹਿੰਦੇ ਹਨ।੩।

੧੨. ਦੂਜੇ ਪਾਸੇ, ਜੋ ਮਨਮੁਖ ਹਨ; ਉਨ੍ਹਾਂ ਦਾ ਹਾਲ ਇਹ ਹੈ ਕਿ ਉਹ ਗੁਰੂ ਤੋਂ ਸੱਖਣੇ ਹੋਣ ਕਰਕੇ ਸਦਾ ਭਰਮ ਵਿਚ ਹੀ ਭੁੱਲੇ ਰਹਿੰਦੇ ਹਨ।

੧੩. ਉਹ ਆਪਣੇ ਮਨ ਦੇ ਮੁਰੀਦ ਹੋਣ ਕਰਕੇ ਗਿਆਨ ਵੈਰਾਗ

ਦੀਆਂ ਅੱਖਾਂ ਤੋਂ ਅੰਨ੍ਹੇ ਹਨ, ਕਿਉਂਕਿ ਉਹ ਮਾਇਆ-ਜ਼ਹਿਰ ਸਦਾ ਹੀ ਖਾਂਦੇ ਹਨ।

੧੪. (ਇਸੇ ਕਰਕੇ ਅੰਤ ਸਿੱਟਾ ਇਹ ਨਿਕਲਦਾ ਹੈ ਕਿ ਉਹ) ਜਮਾਂ ਦੀ ਸਜ਼ਾ ਭੋਗਦੇ ਹੋਏ, ਸਦਾ ਹੀ ਆਉਣ ਜਾਣ ਦਾ ਦੁੱਖ ਪਾਉਂਦੇ ਹਨ।੪।

ਪ੍ਰ: ਗੁਰਦੇਵ ਜੀਉ! ਕੀ ਇਹ ਜਮਾਂ ਦਾ ਡੰਡਾ ਸਭ ਨੂੰ ਹੀ ਸਹਾਰਨਾ ਪੈਂਦਾ ਹੈ?

ਉ:੧੫. ਨਹੀਂ, ਹੇ ਭਾਈਓ! ਜੋ ਮਨੁੱਖ ਹਰੀ ਦੀ ਸ਼ਰਨ ਪਿਆ ਰਹਿੰਦਾ ਹੈ, ਉਸ ਵਲ ਤਾਂ (ਵਿਚਾਰਾ ਜਮ ਕਦੀ ਕੈਰੀ ਅੱਖ ਨਾਲ) ਤੱਕ ਵੀ ਨਹੀਂ ਸਕਦਾ।

੧੬. ਕਿਉਂਕਿ ਉਹ ਸੱਚੇ ਪਰਮੇਸ਼ਰ ਵਿਚ ਸੁਰਤਿ ਜੋੜੀ ਰੱਖਦਾ ਹੈ, ਇਸ ਦਾ ਸਦਕਾ ਉਸ ਨੇ ਆਪਣੇ ਅੰਦਰੋਂ ਹਉਮੈ ਨੂੰ ਮਾਰ ਮਿਟਾਇਆ ਹੈ।

੧੭. ਹਉਮੈ ਨੂੰ ਮਾਰ ਕੇ ਉਹ ਸਦਾ ਹੀ ਪਰਮੇਸ਼ਰ ਦੇ ਨਾਮ ਵਿਚ ਲਿਵ ਲਾਈ ਰੱਖਦਾ ਹੈ।੫।

੧੮. ਜਿਹੜੇ ਮਨੁੱਖ ਗੁਰੂ ਦੀ ਸੇਵਾ ਕਰਦੇ ਹਨ, ਉਹ ਹਉਮੈ ਦੀ ਮੈਲ ਵਲੋਂ ਨਿਰਮਲ ਤੇ ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ।

ਪ੍ਰ: ਹੇ ਗੁਰੂ ਜੀ! ਉਨ੍ਹਾਂ ਨੂੰ ਇਹ ਪਵਿੱਤਰਤਾ ਕਿਵੇਂ ਪ੍ਰਾਪਤ ਹੋਈ ਹੈ?

ਉ:੧੯. ਹੇ ਪਿਆਰਿਓ! ਉਨ੍ਹਾਂ ਨੇ ਗੁਰੂ ਦੇ ਪਵਿੱਤਰ ਮਨ ਨਾਲ ਆਪਣੇ ਮਨ ਨੂੰ ਜੋੜ ਕੇ ਸ਼ੁੱਧਤਾ ਪ੍ਰਾਪਤ ਕਰ ਲਈ, ਜਿਸ ਦਾ ਸਦਕਾ ਉਹ ਹੁਣ ਸਾਰੇ ਜਗਤ ਨੂੰ ਹੀ ਜਿੱਤ ਬੈਠੇ ਹਨ। ਭਾਵ ਉਨ੍ਹਾਂ ਦਾ ਮਨ ਸੰਸਾਰ ਦੀਆਂ ਸਾਰੀਆਂ ਹੀ ਅਜ਼ਮਾਇਸ਼ਾਂ ਤੇ ਭੁਲਾਣੀਆਂ ਤੋਂ ਉੱਚਾ ਅਤੇ ਜੇਤੂ ਹੋ ਜਾਂਦਾ ਹੈ, ਹੁਣ ਕੋਈ ਵੀ ਵਿਕਾਰ ਉਨ੍ਹਾਂ 'ਤੇ ਪ੍ਰਭਾਵ ਨਹੀਂ ਪਾ ਸਕਦਾ।

੨੦. ਹੇ ਮਿੱਤਰਾ! ਜੇ ਤੂੰ ਭੀ ਗੁਰੂ ਦੀ ਸ਼ਰਨ ਪ੍ਰਾਪਤ ਕਰ ਲਵੇਂ, ਤਾਂ ਇਸ ਤਰ੍ਹਾਂ ਤੇਰੇ ਅੰਦਰ ਵੀ ਅਨੰਦ ਬਣਿਆ ਰਵੇਗਾ।੬।

੨੧. ਜੋ ਸਤਿਗੁਰੂ ਦੀ ਸੇਵਾ ਕਰੇਗਾ, ਉਹ (ਇਹ ਮੋਖਸ਼ ਰੂਪ) ਫਲ ਪਾਏਗਾ।

੨੨. ਉਸ ਦੇ ਹਿਰਦੇ ਵਿਚ ਨਾਮ ਆ ਵੱਸੇਗਾ, ਜਿਸ ਨਾਮ ਦਾ ਸਦਕਾ ਉਹ ਆਪਣੇ ਅੰਦਰੋਂ ਹੰਗਤਾ ਨੂੰ ਗਵਾ ਲਏਗਾ।

੨੩. ਉਸ ਦੇ ਅੰਦਰ ਅਨਹਦ ਬਾਣੀ ਰੂਪ ਜੋ ਸ਼ਬਦ ਹੈ, ਉਹ ਵਜ ਆਏਗਾ, ਜਿਸ ਦਾ ਸਦਕਾ ਉਸ ਨੂੰ ਹੁਣ ਕੋਈ ਹੋਰ ਮੰਦ-ਵਾਸ਼ਨਾ ਦਾ ਅਸਰ ਨਹੀਂ ਹੋ ਸਕਦਾ।੭।

ਪ੍ਰ: ਹੇ ਗੁਰਦੇਵ ਜੀ! ਉਹ ਕਿਤਨੇ-ਕੁ ਬੰਦੇ ਹਨ, ਜਿਨ੍ਹਾਂ ਨੂੰ ਗੁਰੂ ਦੁਆਰਾ ਕਾਮਯਾਬੀ ਹਾਸਲ ਹੋਈ ਹੋਵੇਗੀ?

ਉ:੨੪. ਹੇ ਭਰਾਵੋ! ਤੁਸੀਂ ਹੀ ਦੱਸੋ ਕਿ ਗੁਰੂ ਦੁਆਰਾ ਕਿਸ-ਕਿਸ ਮਨੁੱਖ ਨੂੰ ਜੀਵਨ ਵਿਚ ਕਾਮਯਾਬੀ ਪ੍ਰਾਪਤ ਨਹੀਂ ਹੋਈ, ਭਾਵ ਸਾਰਿਆਂ ਨੂੰ ਹੀ ਜੀਵਨ ਸਫਲਤਾ ਰੂਪ ਕਾਮਯਾਬੀ ਹਾਸਲ ਹੋਈ ਹੈ।

੨੫. (ਹੇ ਮਿੱਤਰੋ! ਜੋ ਜੋ ਭੀ ਸਤਿਗੁਰੂ ਦੁਆਰਾ) ਭਗਤੀ ਵਿਚ ਕਾਮਯਾਬ ਹੋਏ ਹਨ, (ਉਨ੍ਹਾਂ ਨੇ ਹੀ ਵਾਹਿਗੁਰੂ ਦੀ) ਦਰਗਾਹ ਵਿਚ (ਜਾ ਕੇ) ਸੋਭਾ ਪਾਈ ਹੈ।

੨੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਇਹ ਸਭ ਰਾਮ ਦੇ ਨਾਮ ਦੀ ਵਡਿਆਈ ਹੈ। ਭਾਵ ਪਰਮੇਸ਼ਰ ਦੇ ਨਾਮ ਦੀ ਬਰਕਤ ਨਾਲ ਮਨੁੱਖ ਨੂੰ ਹਰ ਥਾਂ ਹੀ ਵਡਿਆਈ ਮਿਲਦੀ ਹੈ।੮।੫।

***ਭਾਵਾਰਥ :*** ਇਸ ਅਸ਼ਟਪਦੀ ਵਿਚ ਬ੍ਰਾਹਮਣ ਜਾਤੀ ਦੇ ਵੇਦ-ਪਾਠੀਆਂ ਦਾ ਜ਼ਿਕਰ ਕਰਦੇ ਹਨ, ਜੋ ਅਜੇ ਬ੍ਰਹਮ ਗਿਆਨ ਵਿਚ ਨਹੀਂ ਪੁੱਜੇ, ਕੇਵਲ ਯੱਗ ਆਦਿ ਕਰਮ ਪੜ੍ਹ ਸੁਣ ਕੇ ਭੀ ਵਹਿਮਾਂ ਵਿਚ ਲੱਗੇ ਰਹਿੰਦੇ ਹਨ। ਉਨ੍ਹਾਂ ਦੇ ਅੰਦਰ ਸਤੋ ਗੁਣੀ ਠੰਡ ਨਹੀਂ ਵਰਤਦੀ, ਅੰਦਰ ਈਰਖਾਵਾਦੀ ਤਮੋ ਗੁਣ ਦੀ ਪ੍ਰਧਾਨਤਾ ਹੋਣ ਕਰਕੇ ਸਦਾ ਹਿਰਦੇ ਅੰਦਰ ਅੰਧਕਾਰ ਹੀ ਵਰਤਦਾ ਰਹਿੰਦਾ ਹੈ।

**ਗਉੜੀ ਮਹਲਾ ੩ ॥**

**੧. ਤ੍ਰੈ ਗੁਣ ਵਖਾਣੈ ਭਰਮੁ ਨ ਜਾਇ ॥**
**੨. ਬੰਧਨ ਨ ਤੂਟਹਿ ਮੁਕਤਿ ਨ ਪਾਇ ॥**
**੩. ਮੁਕਤਿ ਦਾਤਾ ਸਤਿਗੁਰੁ ਜੁਗ ਮਾਹਿ ॥੧॥**
**੪. ਗੁਰਮੁਖਿ ਪ੍ਰਾਣੀ ਭਰਮੁ ਗਵਾਇ ॥**
**੫. ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥੧॥ ਰਹਾਉ ॥**
**੬. ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥**
**੭. ਨਾਮੁ ਨ ਚੇਤਹਿ ਉਪਾਵਣਹਾਰਾ ॥**
**੮. ਮਰਿ ਜੰਮਹਿ ਫਿਰਿ ਵਾਰੋ ਵਾਰਾ ॥੨॥**
**੯. ਅੰਧੇ ਗੁਰੂ ਤੇ ਭਰਮੁ ਨ ਜਾਈ ॥**
**੧੦. ਮੂਲੁ ਛੋਡਿ ਲਾਗੇ ਦੂਜੈ ਭਾਈ ॥**
**੧੧. ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥੩॥**
**੧੨. ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥**
**੧੩. ਹਰਿ ਜੀਉ ਵਿਸਰਿਆ ਦੂਜੈ ਭਾਏ ॥**
**੧੪. ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ ॥੪॥**
**੧੫. ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ ॥**
**੧੬. ਸਾਚੁ ਨ ਛਪੈ ਜੇ ਕੋ ਰਖੈ ਛਪਾਏ ॥**
**੧੭. ਗਿਆਨੀ ਬੂਝਹਿ ਸਹਜਿ ਸੁਭਾਏ ॥੫॥**
**੧੮. ਗੁਰਮੁਖਿ ਸਾਚਿ ਰਹਿਆ ਲਿਵ ਲਾਏ ॥**
**੧੯. ਹਉਮੈ ਮਾਇਆ ਸਬਦਿ ਜਲਾਏ ॥**
**੨੦. ਮੇਰਾ ਪ੍ਰਭੁ ਸਾਚਾ ਮੇਲਿ ਮਿਲਾਏ ॥੬॥**
**੨੧. ਸਤਿਗੁਰੁ ਦਾਤਾ ਸਬਦੁ ਸੁਣਾਏ ॥**
**੨੨. ਧਾਵਤੁ ਰਾਖੈ ਠਾਕਿ ਰਹਾਏ ॥**
**੨੩. ਪੂਰੇ ਗੁਰ ਤੇ ਸੋਝੀ ਪਾਏ ॥੭॥**
**੨੪. ਆਪੇ ਕਰਤਾ ਸ੍ਰਿਸਟਿ ਸਿਰਜਿ ਜਿਨਿ ਗੋਈ ॥**
**੨੫. ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥**
**੨੬. ਨਾਨਕ ਗੁਰਮੁਖਿ ਬੂਝੈ ਕੋਈ ॥੮॥੬॥**

**ਪਦ ਅਰਥ :** ਤ੍ਰੈ ਗੁਣ ਵਖਾਣੈ—ਵੇਦ-ਪਾਠੀ ਬ੍ਰਾਹਮਣ ਤਿੰਨਾਂ ਗੁਣਾਂ ਨੂੰ ਵਰਣਨ ਕਰਦਾ ਹੈ, ਮਾਇਆ ਦੇ ਪਸਾਰੇ ਦੀਆਂ ਗੱਲਾਂ ਕਰਦਾ ਹੈ। ਜੁਗ ਮਹਿ—ਜਗਤ ਵਿਚ। ਸਹਜ ਧੁਨਿ—ਸੁਭਾਵਕ। ਸਿਰਿ ਕਾਰਾ—ਸਿਰ ਉੱਤੇ ਕਾਰ, ਸਿਰ ਉੱਤੇ ਦਬਾਅ। ਕਾਲੈ ਕੀ—ਮੌਤ ਦੀ। ਮੂਲੁ—ਜਗਤ ਦਾ ਮੂਲ ਪ੍ਰਭੂ। ਬਿਖੁ—ਜ਼ਹਿਰ, ਮਾਇਆ ਦਾ ਮੋਹ ਜੋ ਆਤਮਕ ਜੀਵਨ ਨੂੰ ਮਾਰ ਮੁਕਾਉਂਦਾ ਹੈ। ਮੂਲੁ—ਆਸਰਾ। ਜੰਤੁ—ਜੀਵ। ਸੁਭਾਇ—ਪ੍ਰੇਮ ਵਿਚ। ਧਾਵਤੁ—ਮਾਇਆ ਦੇ ਪਿੱਛੇ ਦੌੜਦੇ ਮਨ ਨੂੰ। ਠਾਕਿ—ਰੋਕ ਕੇ। ਸਿਰਜਿ—ਪੈਦਾ ਕਰਕੇ। ਗੋਈ—ਨਾਸ ਕੀਤੀ।

**ਅਰਥ :**

ਪ੍ਰ: ਸਾਈਂ ਜੀ! ਹਮੇਸ਼ਾਂ ਹੀ ਵੇਦਾਂ ਦਾ ਪਾਠ ਕਰਨ ਵਾਲਾ ਵੇਦ-ਪਾਠੀ ਮੁਕਤ ਕਿਉਂ ਨਹੀਂ ਹੋ ਸਕਦਾ?

ਉ:੧-੨. ਹੇ ਪਿਆਰੇ! ਜਿਹੜਾ ਵੇਦ-ਪਾਠੀ ਵੇਦਾਂ ਨੂੰ ਪੜ੍ਹ ਕੇ ਜੋ ਕੁਝ ਭੀ ਵਖਿਆਨ ਕਰਦਾ ਹੈ, ਉਹ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਦੀ ਹੀ ਵਿਆਖਿਆ ਕਰਦਾ ਹੈ, ਸੋ, ਉਸ ਤ੍ਰੈ-ਗੁਣੀ ਵਖਿਆਨ ਨਾਲ ਉਸ ਦਾ ਭਰਮ ਦੂਰ ਨਹੀਂ ਹੁੰਦਾ, ਭਰਮ ਦੂਰ ਨਾ ਹੋਣ ਕਰਕੇ ਉਸ ਦੇ ਅੰਦਰੋਂ ਮੋਹ ਮਾਇਆ ਦੇ ਬੰਧਨ ਨਹੀਂ ਟੁੱਟਦੇ। ਬੰਧਨਾਂ ਦੇ ਨਾ ਟੁੱਟਣ ਕਰਕੇ ਉਸ ਨੂੰ ਮੁਕਤੀ ਨਹੀਂ ਪ੍ਰਾਪਤ ਹੋ ਸਕਦੀ।

ਪ੍ਰ: ਸਾਈਂ ਜੀ! ਉਸ ਨੂੰ ਮੁਕਤੀ ਕਿਵੇਂ ਪ੍ਰਾਪਤ ਹੋ ਸਕੇਗੀ?

ਉ: ੩. ਹੇ ਭਾਈਓ! ਇਸ ਕਲਜੁਗ ਵਿਚ ਮੁਕਤੀ ਦਾ ਦਾਤਾ ਤਾਂ ਸਤਿਗੁਰੂ ਹੈ, ਉਸ ਦੀ ਸ਼ਰਨ ਲਏ ਤੋਂ ਬਿਨਾਂ ਮੁਕਤੀ ਨਹੀਂ ਹੋ ਸਕਦੀ।੧।

੪. ਹੇ ਪਿਆਰੇ! ਜੋ ਮਨੁੱਖ ਗੁਰੂ ਦੀ ਸ਼ਰਨ ਪ੍ਰਾਪਤ ਕਰ ਲੈਂਦਾ ਹੈ, ਉਸ ਦੇ ਅੰਦਰੋਂ ਭਟਕਣਾ ਮਿਟ ਜਾਂਦੀ ਹੈ, ਉਹ ਗੁਰਮੁਖ ਬਣ ਜਾਂਦਾ ਹੈ।

੫. ਉਸ ਦੇ ਅੰਦਰ ਸਹਿਜ ਧੁਨ ਉਪਜ ਆਉਂਦੀ ਹੈ ਅਤੇ ਲਿਵ ਉਸ ਪਰਮੇਸ਼ਰ ਵਿਚ ਜੁੜ ਜਾਂਦੀ ਹੈ।੧।ਰਹਾਉ।

੬. ਜੋ ਤ੍ਰੈ-ਗੁਣਾਂ ਵਾਲੇ ਮਨੁੱਖ ਹਨ, ਉਨ੍ਹਾਂ ਦੇ ਸਿਰ ਉੱਤੇ ਕਾਲ ਦੀ ਕਾਰ ਬਣੀ ਰਹਿੰਦੀ ਹੈ।

੭. ਕਿਉਂਕਿ ਉਹ ਲੋਕ ਆਪਣੇ ਪੈਦਾ ਕਰਨ ਵਾਲੇ ਕਰਤਾਰ ਦੇ ਨਾਮ ਨੂੰ ਨਹੀਂ ਸਿਮਰਦੇ।

੮. ਇਸੇ ਲਈ ਉਹ ਕਾਲ ਚੱਕ੍ਰ ਵਿਚ ਫਸੇ ਹੋਏ, ਵਾਰ-ਵਾਰ ਮਰਦੇ ਤੇ ਜੰਮਦੇ ਰਹਿੰਦੇ ਹਨ।੨।

ਪ੍ਰ: ਗੁਰੂ ਜੀ! ਉਹ ਆਪਣੇ ਆਪ ਨੂੰ ਗੁਰੂ ਵਾਲੇ ਭੀ ਅਖਵਾਉਂਦੇ ਹਨ, ਫਿਰ ਵੀ ਉਨ੍ਹਾਂ ਦੀ ਭਟਕਣਾ ਕਿਉਂ ਨਹੀਂ ਮਿਟਦੀ?

੯. (ਕਿਉਂਕਿ ਉਨ੍ਹਾਂ ਨੇ ਅੰਨ੍ਹਾ ਗੁਰੂ ਧਾਰਿਆ ਹੈ, ਜੋ ਗਿਆਨ ਤੋਂ ਬਿਨਾਂ ਹੈ, ਉਸ) ਅੰਨ੍ਹੇ ਗੁਰੂ ਤੋਂ ਭਰਮ ਦੀ ਨਵਿਰਤੀ ਨਹੀਂ ਹੋਇਆ ਕਰਦੀ।

੧੦. ਇਸ ਲਈ ਕਿ ਉਹ ਮੁੱਢ ਰੂਪ ਵਾਹਿਗੁਰੂ ਨੂੰ ਛੱਡ ਕੇ ਦਵੈਸ਼-ਭਾਵ ਵਿਚ ਲੱਗੇ ਹੋਏ ਹਨ।

੧੧. ਉਹ ਮਾਇਆ ਦੇ ਮੋਹ ਰੂਪ ਜ਼ਹਿਰ ਵਿਚ ਮਸਤ ਹੋਇਆਂ, ਉਸੇ ਜ਼ਹਿਰ ਵਿਚ ਲੀਨ ਰਹਿੰਦੇ ਹਨ।੩।

੧੨. ਭਾਗ-ਹੀਣ ਮਨੁੱਖ ਮਾਇਆ ਨੂੰ ਹੀ ਜ਼ਿੰਦਗੀ ਦਾ ਆਸਰਾ ਬਣਾ ਕੇ ਮਾਇਆ ਵਾਸਤੇ ਹੀ ਭਟਕਦੇ ਰਹਿੰਦੇ ਹਨ; ਮਾਨੋਂ ਪ੍ਰਭੂ ਨੇ ਇਹ ਮਾਇਆ ਦਾ ਮੋਹ ਇਕ ਜੰਤ੍ਰ ਕਲਾ ਬਣਾਇਆ ਹੈ, ਜਿਸ ਦੁਆਰਾ ਇਹ ਜੀਵ ਭੁਆਏ ਜਾ ਰਹੇ ਹਨ।

੧੩. ਦਵੈਤ-ਭਾਵ ਦੇ ਕਾਰਨ ਉਨ੍ਹਾਂ ਮਨੁੱਖਾਂ ਨੂੰ ਪਰਮੇਸ਼ਰ ਭੁਲਿਆ ਹੀ ਰਹਿੰਦਾ ਹੈ।

੧੪. ਪਰ ਜਿਸ ਮਨੁੱਖ ਉੱਤੇ ਉਹ ਪਰਮੇਸ਼ਰ ਕਿਰਪਾ-ਦ੍ਰਿਸ਼ਟੀ ਕਰਦਾ ਹੈ, ਉਹ ਮੁਕਤੀ ਪ੍ਰਾਪਤ ਕਰਦਾ ਹੈ।੪।

ਪ੍ਰ: ਮੁਕਤੀ ਪ੍ਰਾਪਤ ਕਰਨ ਵਾਲੇ ਦੀ ਮਾਨਸਕ ਦ੍ਰਿਸ਼ਟੀ ਕਿਸ ਰੂਪ ਵਿਚ ਬਦਲ ਜਾਂਦੀ ਹੈ।

ਉ:੧੫. ਹੇ ਪਿਆਰੇ! ਜਿਸ ਨੇ ਪਰਮ ਗਤੀ ਪਾ ਲਈ, ਉਸ ਦੇ ਅੰਦਰ ਸਤਿ ਸਰੂਪ ਹਰੀ ਵਸਦਾ ਹੈ, ਉਹ ਫਿਰ ਬਾਹਰ ਭੀ ਸੱਚ ਦਾ ਵਰਤਾਰਾ ਹੀ ਦੱਸਦਾ ਹੈ, ਭਾਵ ਉਸ ਦਾ ਵਰਤਾਰਾ ਹੀ ਦੱਸਦਾ ਹੈ ਕਿ ਇਹ ਸੱਚ ਸਰੂਪ ਵਿਚ ਟਿਕਿਆ ਹੋਇਆ ਹੈ।

ਪ੍ਰ: ਸਾਈਂ ਜੀ! ਜੇ ਕੋਈ ਉਸ ਸੱਚ ਸਰੂਪ ਦੀ ਪ੍ਰਾਪਤੀ ਨੂੰ ਛੁਪਾਉਣਾ ਚਾਹੇ?

ਉ:੧੬. ਹੇ ਸੱਜਣੋ! ਜੇ ਕੋਈ ਜਤਨ ਕਰਕੇ ਇਸ ਅੰਦਰ ਬਾਹਰ ਵਸਦੇ ਸੱਚ ਸਰੂਪ ਨੂੰ ਛੁਪਾ ਕੇ ਵੀ ਰੱਖਣਾ ਚਾਹੇ, ਤਾਂ ਭੀ ਉਹ ਸੱਚ ਸਰੂਪ ਛੁਪਦਾ ਨਹੀਂ।

੧੭. ਐਸੇ ਪ੍ਰਕਾਸ਼ਵਾਨ ਮਹਾਂ ਪੁਰਖ ਨੂੰ ਗਿਆਨੀ ਨਿਰਜਤਨ ਹੀ ਪਛਾਣ ਲੈਂਦਾ ਹੈ।੫।

੧੮. ਅਜਿਹਾ ਗੁਰਮੁਖ ਸਦਾ ਹੀ ਉਸ ਸੱਚ ਸਰੂਪ ਪਰਮੇਸ਼ਰ ਵਿਚ ਆਪਣੀ ਸੁਰਤ ਨੂੰ ਜੋੜੀ ਰੱਖਦਾ ਹੈ।

੧੯. ਉਹ ਗੁਰੂ ਦੇ ਦਿੱਤੇ (ਸਬਦਿ) ਉਪਦੇਸ਼ ਦੀ ਬਰਕਤ ਨਾਲ ਆਪਣੇ ਅੰਦਰੋਂ ਮਾਇਆ ਦਾ ਮੋਹ ਅਤੇ ਹੰਗਤਾ ਨੂੰ ਸਾੜ ਲੈਂਦਾ ਹੈ।

੨੦. ਐਸੇ ਗੁਰਮੁਖ ਨੂੰ ਉਹ ਮੇਰਾ ਸੱਚ ਸਰੂਪ ਪ੍ਰਭੂ ਆਪਣੇ ਨਾਲ ਸਦਾ ਲਈ ਅਭੇਦ ਕਰ ਲੈਂਦਾ ਹੈ।੬।

੨੧. ਹੇ ਪਿਆਰੇ! ਪਰਮੇਸ਼ਰ ਦੇ ਨਾਮ ਦੀ ਦਾਤ ਦੇਣ ਵਾਲਾ ਸਤਿਗੁਰੂ ਜਿਸ ਮਨੁੱਖ ਨੂੰ ਆਪਣਾ ਉਪਦੇਸ਼ ਸੁਣਾਉਂਦਾ ਹੈ।

੨੨. ਉਹ ਫਿਰ ਮਾਇਆ ਪਿੱਛੇ ਭਟਕ ਰਹੇ ਆਪਣੇ ਮਨ ਨੂੰ ਕਾਬੂ ਕਰ ਲੈਂਦਾ ਹੈ ਅਤੇ ਉਹ ਆਪਣੀਆਂ ਇੰਦ੍ਰੀਆਂ ਨੂੰ ਭੀ ਭੋਗਾਂ ਵਲੋਂ ਰੋਕ ਕੇ ਰੱਖਦਾ ਹੈ।

੨੩. ਪਰ ਇਹ (ਜੀਵਨ ਜੁਗਤੀ ਦੀ ਸਹੀ) ਸਮਝ ਪੂਰੇ ਗੁਰੂ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ।੭।

ਪ੍ਰ: ਗੁਰੂ ਜੀ! ਉਹ ਸੋਝੀ ਕਿਹੋ ਜਿਹੀ ਹੁੰਦੀ ਹੈ?

ਉ:੨੪. ਹੇ ਭਾਈਓ! ਉਹ ਸੋਝੀ ਇਹ ਹੈ ਕਿ ਇਹ ਸਾਰੀ ਸ੍ਰਿਸ਼ਟੀ ਕਰਤਾਰ ਨੇ ਆਪ ਹੀ ਬਣਾਈ ਅਤੇ ਉਹ ਆਪ ਹੀ ਇਸ ਜਗਤ-ਰਚਨਾ ਨੂੰ ਬਣਾ ਕੇ ਖ਼ਤਮ ਕਰ ਦੇਂਦਾ ਹੈ।

੨੫. ਉਸ ਤੋਂ ਬਿਨਾਂ ਦੂਜਾ, ਹੋਰ ਹੈ ਹੀ ਕੋਈ ਨਹੀਂ।
੨੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਗੱਲ ਨੂੰ ਕੋਈ ਗੁਰਮੁਖ ਹੀ ਬੁੱਝ ਸਕਦਾ ਹੈ।੮।੬।

***ਭਾਵਾਰਥ :*** ਇਸ ਅਸ਼ਟਪਦੀ ਵਿਚ ਵੇਦਾਂ ਦੇ ਤਿੰਨਾਂ ਗੁਣਾਂ ਵਿਚ ਹੋਣ ਦਾ ਜ਼ਿਕਰ ਹੈ, ਜੋ ਕ੍ਰਿਸ਼ਨ ਜੀ ਨੇ ਗੀਤਾ ਵਿਚ ਕਿਹਾ ਹੈ ਕਿ 'ਵੇਦ ਤਿੰਨਾਂ ਗੁਣਾਂ ਵਿਚ ਵਰਤਦੇ ਹਨ, ਤੂੰ ਤਿੰਨਾਂ ਤੋਂ ਉਪਰ ਉੱਠ'।

**ਗਉੜੀ ਮਹਲਾ ੩ ॥**

**੧. ਨਾਮੁ ਅਮੋਲਕੁ ਗੁਰਮੁਖਿ ਪਾਵੈ ॥**
**੨. ਨਾਮੋ ਸੇਵੇ ਨਾਮਿ ਸਹਜਿ ਸਮਾਵੈ ॥**
**੩. ਅੰਮ੍ਰਿਤੁ ਨਾਮੁ ਰਸਨਾ ਨਿਤ ਗਾਵੈ ॥**
**੪. ਜਿਸ ਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ ॥੧॥**
**੫. ਅਨਦਿਨੁ ਹਿਰਦੈ ਜਪਉ ਜਗਦੀਸਾ ॥**
**੬. ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥੧॥ ਰਹਾਉ ॥**
**੭. ਹਿਰਦੈ ਸੂਖੁ ਭਇਆ ਪਰਗਾਸੁ ॥**
**੮. ਗੁਰਮੁਖਿ ਗਾਵਹਿ ਸਚੁ ਗੁਣਤਾਸੁ ॥**
**੯. ਦਾਸਨਿ ਦਾਸ ਨਿਤ ਹੋਵਹਿ ਦਾਸੁ ॥**
**੧੦. ਗ੍ਰਿਹ ਕੁਟੰਬ ਮਹਿ ਸਦਾ ਉਦਾਸੁ ॥੨॥**
**੧੧. ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥**
**੧੨. ਪਰਮ ਪਦਾਰਥੁ ਪਾਵੈ ਸੋਈ ॥**
**੧੩. ਤ੍ਰੈ ਗੁਣ ਮੇਟੇ ਨਿਰਮਲੁ ਹੋਈ ॥**
**੧੪. ਸਹਜੇ ਸਾਚਿ ਮਿਲੈ ਪ੍ਰਭੁ ਸੋਈ ॥੩॥**
**੧੫. ਮੋਹ ਕੁਟੰਬ ਸਿਉ ਪ੍ਰੀਤਿ ਨ ਹੋਇ ॥**
**੧੬. ਜਾ ਹਿਰਦੈ ਵਸਿਆ ਸਚੁ ਸੋਇ ॥**
**੧੭. ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ ॥**
**੧੮. ਹੁਕਮੁ ਪਛਾਣੈ ਬੂਝੈ ਸਚੁ ਸੋਇ ॥੪॥**
**੧੯. ਤੂੰ ਕਰਤਾ ਮੈ ਅਵਰੁ ਨ ਕੋਇ ॥**
**੨੦. ਤੁਝੁ ਸੇਵੀ ਤੁਝ ਤੇ ਪਤਿ ਹੋਇ ॥**
**੨੧. ਕਿਰਪਾ ਕਰਹਿ ਗਾਵਾ ਪ੍ਰਭੁ ਸੋਇ ॥**
**੨੨. ਨਾਮ ਰਤਨੁ ਸਭ ਜਗ ਮਹਿ ਲੋਇ ॥੫॥**
**੨੩. ਗੁਰਮੁਖਿ ਬਾਣੀ ਮੀਠੀ ਲਾਗੀ ॥**
**੨੪. ਅੰਤਰੁ ਬਿਗਸੈ ਅਨਦਿਨੁ ਲਿਵ ਲਾਗੀ ॥**
**੨੫. ਸਹਜੇ ਸਚੁ ਮਿਲਿਆ ਪਰਸਾਦੀ ॥**
**੨੬. ਸਤਿਗੁਰੁ ਪਾਇਆ ਪੂਰੈ ਵਡਭਾਗੀ ॥੬॥**
**੨੭. ਹਉਮੈ ਮਮਤਾ ਦੁਰਮਤਿ ਦੁਖ ਨਾਸੁ ॥**
**੨੮. ਜਬ ਹਿਰਦੈ ਰਾਮ ਨਾਮ ਗੁਣਤਾਸੁ ॥**
**੨੯. ਗੁਰਮੁਖਿ ਬੁਧਿ ਪ੍ਰਗਟੀ ਪ੍ਰਭ ਜਾਸੁ ॥**
**੩੦. ਜਬ ਹਿਰਦੈ ਰਵਿਆ ਚਰਣ ਨਿਵਾਸੁ ॥੭॥**
**੩੧. ਜਿਸੁ ਨਾਮੁ ਦੇਇ ਸੋਈ ਜਨੁ ਪਾਏ ॥**
**੩੨. ਗੁਰਮੁਖਿ ਮੇਲੇ ਆਪੁ ਗਵਾਏ ॥**
**੩੩. ਹਿਰਦੈ ਸਾਚਾ ਨਾਮੁ ਵਸਾਏ ॥**
**੩੪. ਨਾਨਕ ਸਹਜੇ ਸਾਚਿ ਸਮਾਏ ॥੮॥੭॥**

***ਪਦ ਅਰਥ :*** ਅਮੋਲਕੁ—ਜਿਹੜਾ ਕਿਸੇ ਮੁੱਲ ਭੀ ਨਾ ਮਿਲ ਸਕੇ। ਪਾਵੈ—ਪਾਉਂਦਾ ਹੈ। ਪਰਮ ਪਦੁ—ਪੂਰਾ ਦਰਜਾ, ਉੱਚ ਟਿਕਾਣਾ ਜਾਂ ਪਦਵੀ ਜਿਸ ਤੋਂ ਪਰ੍ਹੇ ਕੋਈ ਹੋਰ ਨਹੀਂ, ਪੂਰੀ ਮੁਕਤੀ। ਪਰਮ ਪਦੁ ਸੂਖਾ—ਸੁਖ ਅਤੇ ਪਰਮ ਪਦ। ਪਰਗਾਸੁ—ਚਾਨਣ। ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ। ਕੁਟੰਬ—ਪਰਵਾਰ। ਮੁਕਤੁ—ਮਾਇਆ ਦੇ ਬੰਧਨਾਂ ਤੋਂ ਆਜ਼ਾਦ। ਕੋ—ਕੋਈ ਵਿਰਲਾ। ਬੇਧਿਆ—ਵਿੱਝ ਜਾਂਦਾ ਹੈ।

***ਅਰਥ :***

੧. ਹੇ ਭਾਈਓ! ਜੋ ਗੁਰਮੁਖ ਅਮੋਲਕ ਨਾਮ ਨੂੰ ਪ੍ਰਾਪਤ ਕਰਦਾ ਹੈ।
੨. (ਅਤੇ) ਨਾਮ ਦੀ ਹੀ ਸੇਵਾ ਕਰਦਾ ਹੈ, ਉਹ ਨਾਮ ਦੁਆਰਾ ਹੀ ਅੰਤ ਨੂੰ ਸਹਿਜ ਵਿਚ ਸਮਾ ਜਾਂਦਾ ਹੈ।

**ਪ੍ਰ:** ਸਾਈਂ ਜੀ! ਉਸ ਗੁਰਮੁਖ ਦੀ ਨਿਤ ਦੀ ਕਿਰਿਆ ਕੀ ਹੈ?

**ਉ:** ੩. ਹੇ ਸੱਜਣੋ! ਉਹ ਨਿਤਾਪ੍ਰਤੀ ਅੰਮ੍ਰਿਤ ਵਰਗੇ ਮਿੱਠੇ ਨਾਮ ਨੂੰ ਰਸਨਾ ਦੁਆਰਾ ਸਦਾ ਹੀ ਗਾਉਂਦਾ ਰਹਿੰਦਾ ਹੈ। ਭਾਵ ਰੋਜ਼ਾਨਾ ਨਾਮ-ਅੰਮ੍ਰਿਤ ਦਾ ਅਭਿਆਸ ਕਰਦਾ ਹੈ।

**ਪ੍ਰ:** ਹੇ ਗੁਰੂ ਜੀ! ਇਹ ਨਾਮ-ਰਸ ਮਿਲਦਾ ਕਿਸ ਨੂੰ ਹੈ?

**ਉ:** ੪. ਹੇ ਪਿਆਰੇ! ਇਹ ਹਰੀ ਦਾ ਨਾਮ-ਰਸ ਓਹੀ ਮਨੁੱਖ ਪਾਉਂਦਾ ਹੈ, ਜਿਸ ਉੱਤੇ ਪਰਮੇਸ਼ਰ ਕਿਰਪਾ ਕਰਦਾ ਹੈਂ।੧।

੫. ਹੇ ਭਾਈਓ! ਮੈਂ ਤਾਂ ਦਿਨ ਰਾਤ ਆਪਣੇ ਹਿਰਦੇ ਵਿਚ ਉਸ ਜਗਤ ਦੇ ਮਾਲਕ-ਪਰਮੇਸ਼ਰ ਦਾ ਨਾਮ ਹੀ ਜਪਦਾ ਰਹਿੰਦਾ ਹਾਂ।
੬. ਇਸ ਲਈ ਹੇ ਭਰਾਵੋ! ਤੁਸੀਂ ਵੀ ਗੁਰਮੁਖ ਬਣ ਕੇ ਸਦਾ ਹਰੀ ਪ੍ਰਭੂ ਦਾ ਨਾਮ ਜਪੋ, ਇਉਂ ਤੁਸੀਂ ਭੀ ਹਰੀ ਨਾਮ-ਰਸ ਦਾ ਸੁਖ ਤੇ ਅੰਤ ਨੂੰ ਪਰਮ ਪਦ ਪ੍ਰਾਪਤ ਕਰ ਲਓਗੇ।੧।
੭. ਐਸੇ ਗੁਰਮੁਖ ਦੇ ਹਿਰਦੇ ਵਿਚ ਹੀ ਉਸ ਸੁਖ ਸਰੂਪ ਪ੍ਰਭੂ ਦਾ ਪ੍ਰਕਾਸ਼ ਹੋ ਆਉਂਦਾ ਹੈ।
੮. ਜੋ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਗੁਣਾਂ ਦੇ ਖ਼ਜ਼ਾਨੇ ਸੱਚ ਸਰੂਪ ਦੇ ਗੁਣ ਗਾਉਂਦਾ ਹੈ।

**ਪ੍ਰ:** ਸਾਈਂ ਜੀ! ਕੀ ਉਸ ਦੇ ਅੰਦਰ ਮਾਣ ਭੀ ਆ ਜਾਂਦਾ ਹੋਵੇਗਾ?

**ਉ:** ੯. ਨਹੀਂ, ਹੇ ਮਿੱਤਰੋ! ਉਹ ਨਿਰਮਾਣ ਪੁਰਸ਼ ਤਾਂ ਸਦਾ ਹੀ ਵਾਹਿਗੁਰੂ ਦੇ ਸੇਵਕਾਂ ਦੇ ਸੇਵਾਦਾਰਾਂ ਦਾ ਭੀ ਦਾਸ ਬਣ ਕੇ ਰਹਿੰਦਾ ਹੈ।

੧੦. ਪਰ ਉਹ ਭਾਵੇਂ ਗ੍ਰਿਹਸਤ ਦੇ ਸਾਰੇ ਪਰਵਾਰ ਵਿਚ ਰਹਿੰਦਾ

ਹੈ, ਤਾਂ ਭੀ ਉਸ ਦੀ ਬ੍ਰਿਤੀ ਪਰਵਾਰ ਤੋਂ ਉਪਰਾਮ ਰਹਿੰਦੀ ਹੈ।੨।

ਪ੍ਰ: ਕਿਉਂ ਜੀ! ਐਸੇ ਨਿਰਲੇਪ ਜੀਵਨ ਬਿਤਾਉਣ ਵਾਲੇ ਸੰਸਾਰ ਵਿਚ ਕਿਤਨੇ-ਕੁ ਮਨੁੱਖ ਹਨ?

ਉ:੧੧. ਹੇ ਭਾਈ! ਜਗਤ ਵਿਚ ਕੋਈ ਵਿਰਲਾ ਮਨੁੱਖ ਹੀ ਹੈ, ਜੋ ਗੁਰੂ ਦੀ ਸ਼ਰਨ ਪੈ ਕੇ ਸੰਸਾਰ ਦੇ ਕਾਰ-ਵਿਹਾਰ ਕਰਦਾ ਹੋਇਆ ਮਾਇਆ ਦੇ ਬੰਧਨਾਂ ਤੋਂ ਸਦਾ ਆਜ਼ਾਦ ਰਹਿੰਦਾ ਹੈ।

੧੨. ਓਹੀ ਮਨੁੱਖ (ਪਰਮ ਪਦਾਰਥੁ) ਵਾਹਿਗੁਰੂ ਨੂੰ ਪਾ ਲੈਂਦਾ ਹੈ।

੧੩. ਜਿਸ ਮਨੁੱਖ ਦੇ ਅੰਦਰ ਬਾਹਰ ਪ੍ਰਭੂ ਦਾ ਪ੍ਰਕਾਸ਼ ਹੋ ਆਵੇ, ਉਹ ਫਿਰ ਆਪਣੇ ਅੰਦਰੋਂ ਮਾਇਆ ਦੇ ਤਿੰਨਾਂ ਗੁਣਾਂ ਦਾ ਪ੍ਰਭਾਵ ਭੀ ਮਿਟਾ ਲੈਂਦਾ ਹੈ ਅਤੇ ਉਹ ਪਵਿੱਤਰ ਆਤਮਾ ਬਣ ਜਾਂਦਾ ਹੈ।

੧੪. ਤਦ ਉਸ ਨੂੰ ਸਹਿਜੇ ਹੀ ਉਸ ਸਤਿ ਸਰੂਪ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ।੩।

ਪ੍ਰ: ਹੇ ਗੁਰਦੇਵ ਜੀਉ! ਗ੍ਰਿਹਸਤ ਵਿਚ ਵੱਸਦਿਆਂ ਉਪਰਾਮ ਕਿਵੇਂ ਰਹਿ ਸਕੀਦਾ ਹੈ?

ਉ:੧੫. ਹੇ ਮਿੱਤਰੋ! ਉਸ ਦੇ ਹਿਰਦੇ ਵਿਚ ਆਪਣੇ ਪਰਵਾਰ ਦਾ ਉਹ ਮੋਹ ਪਿਆਰ ਨਹੀਂ ਰਹਿੰਦਾ ਜੋ ਤਿੰਨਾਂ ਗੁਣਾਂ ਵਿਚ ਫਸਾਉਂਦਾ ਹੈ।

੧੬. ਪਰ ਇਹ ਤਦ ਹੀ ਹੋ ਸਕਦਾ ਹੈ, ਜਦੋਂ ਹਿਰਦੇ ਅੰਦਰ ਉਹ ਸਤਿ ਸਰੂਪ ਪਰਮੇਸ਼ਰ ਵਸ ਜਾਵੇ।

੧੭. ਕਿਉਂਕਿ ਗੁਰਮੁਖ ਦਾ ਮਨ ਉਸ ਹਰੀ ਪਰਮੇਸ਼ਰ ਦੇ ਪਿਆਰ ਵਿਚ ਵਿੰਨ੍ਹਿਆ ਜਾਂਦਾ ਹੈ, ਜਿਸ ਕਰਕੇ ਉਸ ਦਾ ਮਨ ਸਦਾ ਅਚੱਲ ਹੋ ਗਿਆ ਹੁੰਦਾ ਹੈ।

੧੮. ਫਿਰ ਉਹ ਮਨੁੱਖ ਸਦਾ ਪਰਮੇਸ਼ਰ ਦੀ ਰਜ਼ਾ ਨੂੰ ਹੀ ਪਛਾਣਦਾ ਹੈ ਅਤੇ ਪਰਮਾਤਮਾ ਦੇ ਸੁਭਾਅ ਨਾਲ ਆਪਣਾ ਸੁਭਾਅ ਮਿਲਾ ਲੈਂਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਨੂੰ ਸਮਝ ਲੈਂਦਾ ਹੈ, ਇਸ ਲਈ ਉਹ ਫਿਰ ਨਾਸ਼ਵਾਨ ਸੰਸਾਰ ਦੇ ਮੋਹ ਵਿਚ ਨਹੀਂ ਫਸਦਾ।੪।

ਪ੍ਰ: ਹੇ ਗੁਰੂ ਜੀ! ਜਿਸ ਦਾ ਮਨ ਪਰਮੇਸ਼ਰ ਦੀ ਯਾਦ ਵਿਚ ਜੁੜ ਜਾਏ, ਉਸ ਦੀ ਦ੍ਰਿਸ਼ਟੀ ਕਿਹੋ ਜਿਹੀ ਹੋ ਜਾਂਦੀ ਹੈ?

ਉ:੧੯. (ਹੇ ਭਾਈਓ! ਹੁਣ ਪਰਮਾਤਮਾ ਵਿਚ ਜੁੜਿਆ ਮਨ, ਜਦ ਵੀ ਕਿਸੇ ਪਾਸੇ ਨਜ਼ਰ ਦੁੜਾਉਂਦਾ ਹੈ, ਤਾਂ ਉਹ ਇਉਂ ਬੋਲ ਉੱਠਦਾ ਹੈ ਕਿ ਹੇ ਪ੍ਰਭੂ! ਮੈਨੂੰ ਤਾਂ ਸਭ ਕੁਝ ਦਾ ਕਰਨਹਾਰ ਤੂੰਹੀ ਨਜ਼ਰ ਆਉਂਦਾ ਹੈਂ, ਮੈਨੂੰ ਤਾਂ ਹੋਰ ਕੋਈ ਭੀ ਨਹੀਂ ਦਿੱਸਦਾ।

੨੦. ਮੈਂ ਸਦਾ ਤੇਰੀ ਹੀ (ਸਿਮਰਨ ਕਰਨ ਰੂਪ) ਸੇਵਾ ਕਰਦਾ ਹਾਂ, ਕਿਉਂਕਿ ਮੈਨੂੰ ਇਹ ਪੂਰਨ ਯਕੀਨ ਹੈ ਕਿ ਤੇਰੇ ਦਰ ਤੋਂ ਹੀ ਇੱਜ਼ਤ ਮਿਲਦੀ ਹੈ।

੨੧. ਹੇ ਸਾਈਂ ਜੀ! ਜੇ ਤੂੰਹੀ ਕਿਰਪਾ ਕਰੇਂ ਤਾਂ ਹੀ ਮੈਂ ਤੇਰੀ ਸਿਫ਼ਤ ਕਰ ਸਕਦਾ ਹਾਂ।

੨੨. ਤੇਰਾ ਨਾਮ ਹੀ ਮੇਰੇ ਲਈ ਸਭ ਤੋਂ ਸ੍ਰੇਸ਼ਟ ਪਦਾਰਥ ਹੈ, ਤੇਰਾ ਨਾਮ ਹੀ ਆਤਮਕ ਜੀਵਨ ਲਈ ਚਾਨਣਾ ਪੈਦਾ ਕਰਨ ਵਾਲਾ ਹੈ।੫।

੨੩. ਹੇ ਪਿਆਰੇ! ਗੁਰੂ ਦੀ ਸ਼ਰਨ ਪੈ ਕੇ ਜਿਸ ਨੂੰ ਪਰਮੇਸ਼ਰ ਦੀ ਸਿਫ਼ਤ ਦੀ ਬਾਣੀ ਮਿੱਠੀ ਲਗਣ ਲੱਗ ਪੈਂਦੀ ਹੈ।

੨੪. ਉਸ ਦਾ ਹਿਰਦਾ ਖਿੜ ਆਉਂਦਾ ਹੈ ਅਤੇ ਉਸ ਦੀ ਸੁਰਤਿ ਸਦਾ ਹੀ ਪ੍ਰਭੂ ਚਰਨਾਂ ਵਿਚ ਜੁੜੀ ਰਹਿੰਦੀ ਹੈ।

੨੫. ਫਿਰ ਉਸ ਨੂੰ ਗੁਰੂ ਦੀ ਕਿਰਪਾ ਦੁਆਰਾ ਸਤਿ ਸਰੂਪ ਪ੍ਰਭੂ ਆਪੇ ਹੀ ਸਹਿਜ ਸੁਭਾਅ ਮਿਲ ਜਾਂਦਾ ਹੈ ਤਾਂ ਫਿਰ ਉਹ ਖ਼ੁਸ਼ ਹੁੰਦਾ ਹੈ ਕਿ ਮੈਂ:

੨੬. ਪੂਰੇ ਤੇ ਵੱਡੇ ਭਾਗਾਂ ਨਾਲ ਸਤਿਗੁਰੂ ਪਾਇਆ ਸੀ, ਜਿਸ ਦਾ ਸਦਕਾ ਮੈਂ ਇਸ ਉੱਚੀ ਅਵਸਥਾ 'ਤੇ ਪੁੱਜਾ ਹਾਂ।੬।

੨੭. ਉਸ ਦੇ ਅੰਦਰੋਂ ਹਉਮੈ, ਅਪਣੱਤ ਤੇ ਖੋਟੀ ਬੁੱਧੀ ਦਾ ਨਾਸ ਹੋ ਜਾਂਦਾ ਹੈ।

੨੮. ਪਰ ਉਹ ਤਦ, ਜਦੋਂ ਹਿਰਦੇ ਵਿਚ ਗੁਣਾਂ ਦਾ ਭੰਡਾਰਾ ਨਾਮ ਟਿਕ ਗਿਆ।

੨੯-੩੦. ਹੇ ਭਾਈਓ! ਜਦੋਂ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਪਰਮੇਸ਼ਰ ਦਾ ਨਾਮ ਸਿਮਰਦਾ ਅਤੇ ਪ੍ਰਭੂ ਦੇ ਚਰਨਾਂ ਵਿਚ ਟਿਕਦਾ ਤੇ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦਾ ਹੈ, ਤਾਂ ਇਸ ਦੀ ਬੁੱਧੀ ਉੱਜਲ ਹੋ ਜਾਂਦੀ ਹੈ।੭।

ਪ੍ਰ: ਸਾਈਂ ਜੀ! ਉਸ ਗੁਣਾਂ ਦੇ ਖ਼ਜ਼ਾਨੇ ਨਾਮ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਸਿਮਰਦੇ?

ਉ:੩੧. ਹੇ ਭਾਈਓ! ਉਹ ਪ੍ਰਭੂ ਜਿਸ ਮਨੁੱਖ ਨੂੰ ਆਪਣਾ ਨਾਮ ਦੇਂਦਾ ਹੈ, ਓਹੀ ਪ੍ਰਾਪਤ ਕਰ ਸਕਦਾ ਹੈ।

ਪ੍ਰ: ਹੇ ਗੁਰਦੇਵ ਜੀ! ਪ੍ਰਭੂ ਨਾਮ ਕਿਸ ਤਰ੍ਹਾਂ ਦੇਂਦਾ ਹੈ?

ਉ:੩੨. (ਜਿਸ ਨੂੰ ਉਸ ਸਾਈਂ ਨੇ ਆਪਣਾ ਨਾਮ ਦੇਣਾ ਹੈ, ਉਸ ਨੂੰ ਪਹਿਲੋਂ) ਗੁਰਮੁਖ ਦਾ ਮਿਲਾਪ ਕਰਾਉਂਦਾ ਹੈ, ਗੁਰੂ ਮੁਖ ਦੁਆਰਾ ਉਹ ਮਨੁੱਖ ਪਹਿਲੇ ਆਪਾ-ਭਾਵ ਅੰਦਰੋਂ ਗੁਆ ਲਏਗਾ। ਅਤੇ:

੩੩. ਹਿਰਦੇ ਵਿਚ ਸੱਚਾ ਨਾਮ ਵਸਾ ਲਵੇਗਾ।

੩੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਉਹ ਫਿਰ ਸਹਿਜੇ ਹੀ ਸਤਿ ਸਰੂਪ ਵਿਚ ਸਮਾ ਜਾਏਗਾ।੮।੭।

***ਭਾਵਾਰਥ:*** ਮਨ ਇਕ ਹੀਰਾ ਹੈ, ਮਨ ਹੀਰੇ ਨੂੰ ਗੁਰੂ ਦਾ ਸ਼ਬਦ ਹੀ ਵਿੰਨ੍ਹਦਾ ਹੈ, ਗੁਰੂ-ਉਪਦੇਸ਼ ਤੋਂ ਬਗ਼ੈਰ ਮਨ-ਹੀਰਾ ਵਿੰਨ੍ਹਿਆ ਨਹੀਂ ਜਾਂਦਾ। ਸ਼ਬਦ ਰਾਹੀਂ ਵਿੰਨ੍ਹਿਆ ਮਨ ਹੀ ਸੰਸਾਰ ਵਲ ਦੌੜ-ਭੱਜ ਕਰਨ ਵਲੋਂ ਟਿਕਾਅ ਵਿਚ ਆਉਂਦਾ ਹੈ। ਜਦ ਨਾਮ ਮਨ ਵਿਚ ਵਸ ਜਾਵੇ, ਗੁਰਬਾਣੀ ਮਿੱਠੀ-ਸੁਆਦਲੀ ਲੱਗਣ ਲੱਗ ਪਏ, ਜਦੋਂ ਇਉਂ ਆਖੇ—'ਹੇ ਦਾਤਾ! ਜੋ ਤੂੰ ਕਰਦਾ ਹੈਂ, ਓਹੀ ਚੰਗਾ ਹੈ, ਸਾਡੇ ਵਿਚ ਕੋਈ ਤਾਕਤ ਨਹੀਂ ਕਿ ਅਸੀਂ ਕੁਝ ਕਰ ਸਕੀਏ।' "ਅਸਾਂ ਜੋਰੁ ਨਾਹੀ ਜਿ ਕਿਛੁ ਕਰਿ ਹਮ ਸਾਕਹਿ" ਅੱਗੇ ਕਹਿੰਦੇ ਹਨ—ਤੈਨੂੰ ਜਿਵੇਂ ਵੀ ਭਾਉਂਦਾ ਹੈ ਸਾਨੂੰ ਬਖ਼ਸ਼ ਲੈ—"ਜਿਉ ਭਾਵੈ ਤਿਉ ਬਖਸ॥" ਅਤੇ—'ਜੋ ਤੁਧੁ ਭਾਵੈ ਸਾਈ

ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥" (ਜਪੁ ਜੀ) ਜਿਸ ਵਕਤ ਦਿਨ ਰਾਤ ਇਕ ਰਸ ਸੁਰਤ ਪ੍ਰਭੂ ਵਿਚ ਜੁੜੀ ਰਹੇ। ਦਿਲ ਸਦਾ ਖੇੜੇ ਵਿਚ ਰਹੇ, ਵਾਹਿਗੁਰੂ ਉੱਤੇ ਪੂਰਾ-ਪੂਰਾ ਯਕੀਨ (ਭਰੋਸਾ) ਬੱਝ ਜਾਵੇ ਤਾਂ ਫਿਰ ਇਹ ਮਨੁੱਖ ਜੀਵਨ-ਮੁਕਤ ਹੋ ਜਾਂਦਾ ਹੈ।

## ਗਉੜੀ ਮਹਲਾ ੩ ॥

**੧. ਮਨ ਹੀ ਮਨੁ ਸਵਾਰਿਆ ਭੈ ਸਹਜਿ ਸੁਭਾਇ ॥**
**੨. ਸਬਦਿ ਮਨੁ ਰੰਗਿਆ ਲਿਵ ਲਾਇ ॥**
**੩. ਨਿਜ ਘਰਿ ਵਸਿਆ ਪ੍ਰਭ ਕੀ ਰਜਾਇ ॥੧॥**
**੪. ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥**
**੫. ਗੋਵਿਦੁ ਪਾਈਐ ਗੁਣੀ ਨਿਧਾਨੁ ॥੧॥ ਰਹਾਉ ॥**
**੬. ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥**
**੭. ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥**
**੮. ਗੁਰ ਕਿਰਪਾ ਤੇ ਮਿਲੈ ਮਿਲਾਇ ॥੨॥**
**੯. ਹਰਿ ਦਾਸਨ ਕੋ ਦਾਸੁ ਸੁਖੁ ਪਾਏ ॥**
**੧੦. ਮੇਰਾ ਹਰਿ ਪ੍ਰਭੁ ਇਨ ਬਿਧਿ ਪਾਇਆ ਜਾਏ ॥**
**੧੧. ਹਰਿ ਕਿਰਪਾ ਤੇ ਰਾਮ ਗੁਣ ਗਾਏ ॥੩॥**
**੧੨. ਧ੍ਰਿਗੁ ਬਹੁ ਜੀਵਣੁ ਜਿਤੁ ਹਰਿ ਨਾਮਿ ਨ ਲਗੈ ਪਿਆਰੁ ॥**
**੧੩. ਧ੍ਰਿਗੁ ਸੇਜ ਸੁਖਾਲੀ ਕਾਮਣਿ ਮੋਹ ਗੁਬਾਰੁ ॥**
**੧੪. ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ ॥੪॥**
**੧੫. ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ ॥**
**੧੬. ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ ॥**
**੧੭. ਹਰਿ ਨਾਮ ਬਿਨਾ ਮੈ ਅਵਰੁ ਨ ਕੋਇ ॥੫॥**
**੧੮. ਸਤਿਗੁਰ ਤੇ ਹਮ ਗਤਿ ਪਤਿ ਪਾਈ ॥**
**੧੯. ਹਰਿ ਨਾਮੁ ਧਿਆਇਆ ਦੂਖੁ ਸਗਲ ਮਿਟਾਈ ॥**
**੨੦. ਸਦਾ ਅਨੰਦੁ ਹਰਿ ਨਾਮਿ ਲਿਵ ਲਾਈ ॥੬॥**
**੨੧. ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥**
**੨੨. ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥**
**੨੩. ਬਿਨਸੇ ਕ੍ਰੋਧ ਖਿਮਾ ਗਹਿ ਲਈ ॥੭॥**
**੨੪. ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ ॥**
**੨੫. ਗੁਰਮੁਖਿ ਰਤਨੁ ਕੋ ਵਿਰਲਾ ਲੇਵੈ ॥**
**੨੬. ਨਾਨਕੁ ਗੁਣ ਗਾਵੈ ਹਰਿ ਅਲਖ ਅਭੇਵੈ ॥੮॥੮॥**

***ਪਦ ਅਰਥ :*** ਮਨ ਹੀ ਮਨੁ—ਮਨ ਹੀ ਮਨ ਨੂੰ, ਮਨ ਵਿਚ ਹੀ, ਅੰਤਰ-ਆਤਮੇ, ਅੰਦਰ ਹੀ ਅੰਦਰ। ਸਵਾਰਿਆ—ਸੋਹਣਾ ਬਣਾ ਲਿਆ। ਭੈ—ਪਰਮੇਸ਼ਰ ਦੇ ਡਰ-ਅਦਬ ਵਿਚ। ਸੁਭਾਇ—ਪਿਆਰ ਵਿਚ। ਨਿਜ ਘਰਿ—ਆਪਣੇ ਘਰ ਵਿਚ, ਪ੍ਰਭੂ ਚਰਨਾਂ ਵਿਚ। ਰਜਾਇ—ਭਾਣਾ। ਬੈਰਾਗੀ—ਵੈਰਾਗਵਾਨ, ਮਾਇਆ ਦੇ ਮੋਹ ਤੋਂ ਬਚਿਆ ਹੋਇਆ। ਭਉ—ਡਰ। ਖਾਇ—ਖਾਂਦਾ ਹੈ, ਆਤਮਕ ਖ਼ੁਰਾਕ ਬਣਾਉਂਦਾ ਹੈ। ਸਭ ਤੈ—ਹਰ ਥਾਂ। ਬਹੁ ਜੀਵਣੁ—ਲੰਮੀ ਉਮਰ, ਪ੍ਰਾਣਾਯਾਮ ਆਦਿਕ ਨਾਲ ਵਧਾਈ ਹੋਈ ਲੰਮੀ ਉਮਰ। ਕਾਮਣਿ—ਇਸਤ੍ਰੀ। ਸੁਖਾਲੀ—ਸੁਖ ਦੇਣ ਵਾਲੀ, ਸੁਖਦਾਈ। ਗੁਬਾਰੁ—ਘੁੱਪ ਹਨੇਰਾ। ਅਧਾਰੁ—ਆਸਰਾ। ਗ੍ਰਿਹੁ—ਗ੍ਰਿਹਸਤ, ਜੀਵਨ, ਘਰ। ਕੁਟੰਬ—ਪਰਿਵਾਰ। ਗਤਿ—ਉੱਚੀ ਆਤਮਕ ਅਵਸਥਾ। ਪਤਿ—ਇੱਜ਼ਤ। ਸਰੀਰ ਸੁਧਿ—ਸਰੀਰ ਦੀ ਸੂਝ, ਸਰੀਰ ਨੂੰ ਪਵਿੱਤਰ ਰੱਖਣ ਦੀ ਵਿਚਾਰ, ਸਰੀਰ ਨੂੰ ਵਿਕਾਰਾਂ ਤੋਂ ਬਚਾ ਕੇ ਰੱਖਣ ਦੀ ਸਮਝ। ਬੁਝਈ—ਬੁਝ ਗਈ। ਗਹਿ ਲਈ—ਪਕੜ ਲਈ। ਅਲਖ—ਜਿਸ ਦਾ ਸਰੂਪ ਸਮਝ ਵਿਚ ਨਾ ਆ ਸਕੇ। ਅਭੇਵੈ—ਜਿਸ ਦਾ ਭੇਤ ਨਾ ਪਾਇਆ ਜਾ ਸਕੇ।

### *ਅਰਥ :*

ਪ੍ਰ: ਗੁਰਦੇਵ ਜੀਉ! ਤੁਸੀਂ ਇਸ ਭਟਕਦੇ ਮਨ ਨੂੰ ਕਿਵੇਂ ਸਵਾਰਿਆ ਹੈ?

ਉ: ੧. ਹੇ ਭਾਈ! ਗੁਰੂ ਦੀ ਮਿਹਰ ਨਾਲ ਅਸੀਂ ਤਾਂ ਇਸ ਮਨ ਨੂੰ ਵਾਹਿਗੁਰੂ ਦੇ ਡਰ-ਅਦਬ ਵਿਚ ਟਿਕਾਅ ਕੇ ਮਨ ਨੂੰ ਸਹਿਜ ਸੁਭਾਅ ਸਵਾਰ ਲਿਆ ਹੈ।

ਪ੍ਰ: ਕਿਉਂ ਜੀ, ਉਹ ਕਿਸ ਤਰ੍ਹਾਂ?

ਉ: ੨. ਹੇ ਪਿਆਰੇ! ਗੁਰੂ ਦੇ ਸ਼ਬਦ ਦੁਆਰਾ ਜਦ ਇਸ ਮਨ ਨੂੰ ਨਾਮ-ਰੰਗ ਵਿਚ ਰੰਗ ਲਿਆ ਤੇ ਲਿਵ ਲਾ ਲਈ।

੩. ਫਿਰ, ਮੈਂ ਪ੍ਰਭੂ ਦੀ ਰਜ਼ਾ ਮੰਨ ਲਈ, ਭਾਵ ਪ੍ਰਭੂ ਦੀ ਰਜ਼ਾ ਵਿਚ ਪ੍ਰਸੰਨ ਚਿੱਤ ਰਹਿਣ ਲਗ ਪਿਆ ਤਾਂ ਹੁਣ ਸਾਈਂ ਦੇ ਸਰੂਪ ਵਿਚ ਵਸ ਪਿਆ। ਭਾਵ ਵਾਹਿਗੁਰੂ ਨੂੰ ਪ੍ਰਾਪਤ ਹੋ ਗਿਆ।੧।

ਪ੍ਰ: ਸਾਈਂ ਜੀ! ਮਨ ਵਿਚੋਂ ਹੰਕਾਰ ਨਵਿਰਤ ਹੋਣਾ ਅਤਿ ਕਠਨ ਹੈ, ਕੋਈ ਸਾਧਨ ਦੱਸੋ।

ਉ: ੪. ਹੇ ਮਿੱਤਰੋ! ਇਹ ਠੀਕ ਹੈ ਕਿ ਇਕ ਅਭਿਮਾਨ ਹੀ ਹੈ, ਜੋ ਸਾਈਂ ਤੋਂ ਇਸ ਜੀਵ ਦੀ ਵਿਥ ਪਾਈ ਰੱਖਦਾ ਹੈ, ਸੋ ਸਤਿਗੁਰੂ ਜੀ ਦੀ ਸੇਵਾ ਕਰਕੇ ਇਹ ਨਵਿਰਤ ਹੋ ਜਾਂਦਾ ਹੈ।

੫. ਜਦ ਅੰਦਰੋਂ ਅਭਿਮਾਨ ਨਵਿਰਤ ਹੋ ਗਿਆ ਤਾਂ ਸਾਰੇ ਗੁਣਾਂ ਦਾ ਜੋ ਖ਼ਜ਼ਾਨਾ ਪਰਮੇਸ਼ਰ ਹੈ, ਉਸ ਨੂੰ ਪਾ ਲਿਆ।੧।

ਪ੍ਰ: ਗੁਰਦੇਵ ਜੀ! ਸਤਿਗੁਰੂ ਦੀ ਸੇਵਾ ਕਰਨ ਨਾਲ ਅੰਦਰੋਂ ਅਭਿਮਾਨ ਕਿਸ ਤਰ੍ਹਾਂ ਦੂਰ ਹੋ ਜਾਂਦਾ ਹੈ?

ਉ: ੬. ਹੇ ਭਾਈ! ਜਦੋਂ ਇਹ ਮਨੁੱਖ ਗੁਰੂ ਦੇ ਉਪਦੇਸ਼ ਦੁਆਰਾ ਉਸ ਪਰਮੇਸ਼ਰ ਦਾ ਇਹ ਡਰ ਧਾਰਨ ਕਰਦਾ ਹੈ ਕਿ ਪਰਮਾਤਮਾ ਹਰ ਥਾਂ ਵਸਦਾ ਹੈ ਤੇ ਉਹ ਹਰ ਦਿਲ ਦੀ ਜਾਣਦਾ ਹੈ, ਇਸ ਡਰ ਤੇ ਅਦਬ ਨੂੰ ਮਨ ਦੀ ਖ਼ੁਰਾਕ ਬਣਾ ਲੈਂਦਾ ਹੈ ਤਾਂ ਇਸ ਦਾ ਮਨ ਵੈਰਾਗਵਾਨ ਹੋ ਜਾਂਦਾ ਹੈ।

੭. ਉਹ ਨਿਰਮਲ ਪ੍ਰਭੂ ਨੂੰ ਸਾਰਿਆਂ ਅੰਦਰ ਹੀ ਵਿਆਪਕ ਤੱਕਦਾ ਹੈ।

੮. ਗੁਰੂ ਦੀ ਕਿਰਪਾ ਨਾਲ ਉਸ ਵਿਆਪਕ ਪ੍ਰਭੂ ਨੂੰ ਮਿਲ ਜਾਂਦਾ ਹੈ।੨।

੯. ਹੇ ਪਿਆਰੇ ! ਜਿਹੜਾ ਮਨੁੱਖ ਉਸ ਪਰਮੇਸ਼ਰ ਦੇ ਸੇਵਕਾਂ ਦਾ ਸੇਵਕ ਬਣ ਜਾਂਦਾ ਹੈ, ਉਸ ਨੂੰ ਸਦਾ ਅਚੱਲ ਆਤਮਕ ਸੁਖ ਪ੍ਰਾਪਤ ਹੋ ਜਾਂਦਾ ਹੈ।

੧੦. ਹੇ ਭਾਈ ! ਇਸੇ ਤਰੀਕੇ ਨਾਲ ਮੇਰਾ ਹਰੀ ਪ੍ਰਭੂ ਮਿਲਦਾ ਹੈ।

੧੧. ਇਸ ਤਰ੍ਹਾਂ ਜਦੋਂ ਮਨੁੱਖ ਪਹਿਲੋਂ ਹਰੀ ਦੇ ਗੁਣ ਗਾਉਣ ਵਿਚ ਲੱਗਦਾ ਹੈ, ਤਾਂ ਉਸ ਹਰੀ ਦੀ ਕਿਰਪਾ ਨਾਲ ਹੀ ਉਸ ਦੀ ਸਿਫ਼ਤਿ-ਸਾਲਾਹ ਕਰਦਾ ਹੈ।੩।

ਪ੍ਰ: ਹੇ ਗੁਰੂ ਜੀ ! ਗੁਰਮਤਿ ਵਿਚ ਬਹੁਤੀ ਲੰਮੀ ਉਮਰ ਅਤੇ ਵਧੇਰੇ ਸਰੀਰਕ ਭੋਗ ਬਿਲਾਸਾਂ ਦੀ ਵੀ ਕੋਈ ਕੀਮਤ ਨਹੀਂ ਹੈ ?

ਉ:੧੨. ਨਹੀਂ, ਹੇ ਭਾਈਓ ! ਪ੍ਰਾਣਾਯਾਮ ਦੁਆਰਾ ਵਧਾਈ ਹੋਈ ਲੰਮੀ ਉਮਰ ਫਿਟਕਾਰ-ਜੋਗ ਹੈ, ਜੇ ਉਸ ਲੰਮੀ ਉਮਰ ਵਾਲੇ ਦਾ ਪਰਮੇਸ਼ਰ ਦੇ ਨਾਲ ਪਿਆਰ ਨਹੀਂ ਲੱਗਦਾ।

੧੩. (ਅਤੇ) ਹੇ ਪਿਆਰੇ ! ਸੁੰਦਰ ਇਸਤਰੀ ਦੀ ਸੁਖਦਾਈ ਸੇਜਾ ਭੀ ਫਿਟਕਾਰ-ਜੋਗ ਹੈ, ਜੋ ਮੋਹ ਦਾ ਘੁਪ ਅੰਧਕਾਰ ਪੈਦਾ ਕਰਦੀ ਹੈ।

ਪ੍ਰ: ਕਿਉਂ ਜੀ ! ਫਿਰ ਆਪ ਸਫਲ ਜੀਵਨ ਕਿਸ ਦਾ ਮੰਨਦੇ ਹੋ ?

ਉ:੧੪. (ਹੇ ਭਰਾਵੋ, ਅਸਲ ਵਿਚ) ਉਨ੍ਹਾਂ ਦਾ ਹੀ ਜਨਮ ਸਫਲ ਹੈ, ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਆਪਣੇ ਜੀਵਨ ਦਾ ਆਸਰਾ ਬਣਾਇਆ ਹੈ।੪।

੧੫. ਹੇ ਮਿੱਤਰਾ ! ਉਸ ਘਰ ਤੇ ਪਰਵਾਰ ਨੂੰ ਭੀ ਫਿਟਕਾਰ ਹੈ, ਜਿਸ ਕਰਕੇ ਉਸ ਪ੍ਰਭੂ ਵਿਚ ਪ੍ਰੀਤ ਨਾ ਲੱਗੇ।

੧੬. ਇਸੇ ਲਈ ਹੇ ਭਾਈਓ ! ਸਾਡਾ ਤਾਂ ਮਿੱਤਰ ਅਤੇ ਸੰਬੰਧੀ ਓਹੀ ਹੈ, ਜੋ ਉਸ ਹਰੀ ਪ੍ਰਭੂ ਦੇ ਗੁਣ ਗਾਉਂਦਾ ਹੈ।

੧੭. ਮੈਨੂੰ ਉਸ ਹਰੀ ਦੇ ਨਾਮ ਤੋਂ ਬਿਨਾਂ, ਹੋਰ ਕੋਈ ਪਿਆਰਾ ਹੀ ਨਹੀਂ ਲੱਗਦਾ।੫।

ਪ੍ਰ: ਹੇ ਸਤਿਗੁਰੂ ਜੀ ! ਫਿਰ ਤੁਹਾਨੂੰ ਪਿਆਰੀ ਕਿਹੜੀ ਸ਼ੈ ਹੋਈ, ਉਹ ਭੀ ਦੱਸ ਦਿਓ ?

ਉ:੧੮. ਹੇ ਭਰਾਵੋ ! ਮੈਨੂੰ ਤਾਂ ਪਿਆਰੇ ਮੇਰੇ ਸਤਿਗੁਰੂ ਜੀ ਹੀ ਹਨ, ਕਿਉਂਕਿ ਗੁਰੂ ਪਾਸੋਂ ਹੀ ਤਾਂ ਅਸੀਂ ਮੁਕਤੀ, ਲੋਕ-ਪ੍ਰਲੋਕ ਵਿਚ ਇੱਜ਼ਤ ਪਾ ਸਕਦੇ ਹਾਂ।

੧੯. ਉਸੇ ਗੁਰੂ ਦੇ ਦਿੱਤੇ ਨਾਮ ਨੂੰ ਅਸੀਂ ਧਿਆਇਆ ਹੈ, ਜਿਸ ਦੀ ਬਰਕਤ ਨਾਲ ਅਸੀਂ ਸਾਰੇ ਹੀ ਦੁੱਖ ਮਿਟਾ ਲਏ ਹਨ।

੨੦. ਇਸ ਤਰ੍ਹਾਂ ਜਿਸ ਨੇ ਹਰੀ ਦੇ ਨਾਮ ਵਿਚ ਸੁਰਤਿ ਜੋੜੀ ਹੈ, ਉਸ ਨੂੰ ਫਿਰ ਸਦਾ ਹੀ ਸੁਖ ਬਣਿਆ ਰਹਿੰਦਾ ਹੈ।੬।

੨੧. ਹੇ ਭਰਾਵੋ ! ਜਦੋਂ ਗੁਰੂ ਮਿਲ ਜਾਵੇ ਤਾਂ ਅਸੀਂ ਇਸ ਆਪਣੇ ਸਰੀਰ ਨੂੰ ਵਿਕਾਰਾਂ ਤੋਂ ਬਚਾਅ ਰੱਖਣ ਦੀ ਸੋਝੀ ਭੀ ਪਾ ਲੈਂਦੇ ਹਾਂ।

੨੨. ਜਿਸ ਨੂੰ ਗੁਰੂ ਦੁਆਰਾ ਇਹ ਸੂਝ ਆ ਜਾਏ, ਉਸ ਦੇ ਅੰਦਰੋਂ ਹਉਮੈ ਤੇ ਤ੍ਰਿਸ਼ਨਾ ਦੀ ਸਾਰੀ ਹੀ ਅੱਗ ਬੁਝ ਜਾਂਦੀ ਹੈ।

੨੩. ਉਸ ਦੇ ਅੰਦਰੋਂ ਕ੍ਰੋਧ ਮੁਕ ਜਾਂਦਾ ਹੈ, ਉਹ ਫਿਰ ਸਦਾ ਹੀ ਖਿਮਾ ਨੂੰ ਧਾਰਨ ਕਰੀ ਰੱਖਦਾ ਹੈ।੭।

ਪ੍ਰ: ਹੇ ਗੁਰੂ ਜੀ ! ਇਸ ਲਈ ਕੋਈ ਉੱਦਮ ਕਰਨਾ ਪੈਂਦਾ ਹੈ ?

ਉ:੨੪. ਹੇ ਭਾਈਓ ! ਇਸ ਵਿਚ ਵਧੇਰੇ ਮਨੁੱਖ ਦਾ ਆਪਣਾ ਚਾਰਾ ਕੁਝ ਨਹੀਂ ਚਲਦਾ, ਇਹ ਸਭ ਕੁਝ ਦੀ ਪ੍ਰਾਪਤੀ ਦਾ ਸਾਧਨ ਕੇਵਲ ਇਕ ਹਰੀ ਦੀ ਕਿਰਪਾ ਹੈ। ਜਦੋਂ ਹਰੀ ਕਿਰਪਾ ਕਰਦਾ ਹੈ ਤਾਂ ਉਹ ਨਾਮ ਦਾ ਦਾਨ ਦੇਂਦਾ ਹੈ।

੨੫. ਪਰ ਇਹ ਨਾਮ-ਰਤਨ ਦੀ ਦਾਤ ਕੋਈ ਵਿਰਲਾ ਭਾਗਾਂ ਵਾਲਾ ਮਨੁੱਖ ਹੀ ਪ੍ਰਾਪਤ ਕਰਦਾ ਹੈ।

੨੬. ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਤਾਂ ਫਿਰ ਉਹ ਗੁਰੂ ਦੀ ਕਿਰਪਾ ਦੁਆਰਾ ਉਸ ਅਲੱਖ ਅਭੇਵ ਦੇ ਸਦਾ ਹੀ ਗੁਣ ਗਾਉਂਦਾ ਰਹਿੰਦਾ ਹੈ।੮।੮।

***ਭਾਵਾਰਥ :*** ਇਸ ਅਸ਼ਟਪਦੀ ਦੇ ਅਰੰਭ ਵਿਚ ਨਾਮ ਸਿਮਰਨ ਦਾ ਸਿੱਧਾ ਬਿਧੀ-ਪੱਖ ਵਿਚ ਉਪਦੇਸ਼ ਦਿੱਤਾ ਹੈ ਅਤੇ ਇਸ ਭੇਦ ਨੂੰ ਖੋਲ੍ਹਿਆ ਹੈ ਕਿ ਮਨੁੱਖ ਦਾ ਮਨ ਹੀ ਇਸ ਨੂੰ ਜੀਵ ਬਣਾਉਂਦਾ ਹੈ, ਤ੍ਰਿਸ਼ਨਾ ਆਦਿ ਬੰਧਨਾਂ ਤੇ ਕਾਮ ਆਦਿਕ ਵਿਕਾਰਾਂ ਵਿਚ ਲਈ ਫਿਰਦਾ ਹੈ। ਓਹੀ ਮਨ ਆਪਣੇ ਆਪ ਨੂੰ ਸਵਾਰ ਕੇ ਸ਼ੁੱਧ ਸਰੂਪ ਹੋ ਜਾਂਦਾ ਹੈ। ਇਸ ਦੀ ਜੁਗਤੀ ਇਹ ਦੱਸੀ ਹੈ ਕਿ ਪਹਿਲੋਂ ਮਨੁੱਖ ਦੇ ਅੰਦਰ ਉਸ ਪ੍ਰਭੂ ਦਾ ਭੈ ਪੈਦਾ ਹੋਣਾ ਚਾਹੀਦਾ ਹੈ ਕਿ ਉਹ ਪਰਮੇਸ਼ਰ ਅੰਤਰਜਾਮੀ ਹੈ, ਜੋ ਭਲੇ ਬੁਰੇ ਦੀ ਹਾਲਤ ਨੂੰ ਜਾਣਦਾ ਹੈ।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਗਉੜੀ ਬੈਰਾਗਣਿ ਮਹਲਾ ੩ ॥**

**੧. ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥**
**੨. ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥੧॥**
**੩. ਹਰਿ ਹਰਿ ਰਾਖਹੁ ਕ੍ਰਿਪਾ ਧਾਰਿ ॥**
**੪. ਸਤਸੰਗਤਿ ਮੇਲਾਇ ਪ੍ਰਭ**
**ਹਰਿ ਹਿਰਦੈ ਹਰਿ ਗੁਣ ਸਾਰਿ ॥੧॥ ਰਹਾਉ ॥**
**੫. ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ ॥**
**੬. ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥੨॥**
**੭. ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ ਕਾਰ ॥**
**੮. ਓਹੁ ਕਿਉ ਮਨਹੁ ਵਿਸਾਰੀਐ**
**ਹਰਿ ਰਖੀਐ ਹਿਰਦੈ ਧਾਰਿ ॥੩॥**
**੯. ਨਾਮਿ ਮਿਲਿਐ ਪਤਿ ਪਾਈਐ**
**ਨਾਮਿ ਮੰਨਿਐ ਸੁਖੁ ਹੋਇ ॥**
**੧੦. ਸਤਿਗੁਰ ਤੇ ਨਾਮੁ ਪਾਈਐ**
**ਕਰਮਿ ਮਿਲੈ ਪ੍ਰਭੁ ਸੋਇ ॥੪॥**
**੧੧. ਸਤਿਗੁਰ ਤੇ ਜੋ ਮੁਹੁ ਫੇਰੇ**
**ਓਇ ਭ੍ਰਮਦੇ ਨਾ ਟਿਕੰਨਿ ॥**
**੧੨. ਧਰਤਿ ਅਸਮਾਨੁ ਨ ਝਲਈ**
**ਵਿਚਿ ਵਿਸਟਾ ਪਏ ਪਚੰਨਿ ॥੫॥**

**੧੩. ਇਹੁ ਜਗੁ ਭਰਮਿ ਭੁਲਾਇਆ**
**ਮੋਹ ਠਗਉਲੀ ਪਾਇ ॥**
**੧੪. ਜਿਨਾ ਸਤਿਗੁਰੁ ਭੇਟਿਆ**
**ਤਿਨ ਨੇੜਿ ਨ ਭਿਟੈ ਮਾਇ ॥੬॥**
**੧੫. ਸਤਿਗੁਰੁ ਸੇਵਨਿ ਸੋ ਸੋਹਣੇ**
**ਹਉਮੈ ਮੈਲੁ ਗਵਾਇ ॥**
**੧੬. ਸਬਦਿ ਰਤੇ ਸੇ ਨਿਰਮਲੇ**
**ਚਲਹਿ ਸਤਿਗੁਰ ਭਾਇ ॥੭॥**
**੧੭. ਹਰਿ ਪ੍ਰਭ ਦਾਤਾ ਏਕੁ ਤੂੰ**
**ਤੂੰ ਆਪੇ ਬਖਸਿ ਮਿਲਾਇ ॥**
**੧੮. ਜਨੁ ਨਾਨਕੁ ਸਰਣਾਗਤੀ**
**ਜਿਉ ਭਾਵੈ ਤਿਵੈ ਛਡਾਇ ॥੮॥੧॥੯॥**

***ਪਦ ਅਰਥ :*** ਵੇਮੁਖ—ਜੋ ਕਿਸੇ ਤੋਂ ਮੂੰਹ ਫੇਰ ਲਵੇ, ਪਹਿਲੋਂ ਸ਼ਰਧਾਵਾਨ ਹੋ ਕੇ ਫਿਰ ਸ਼ਰਧਾ-ਹੀਨ ਹੋ ਜਾਵੇ। ਬਧੇ—ਬੰਨ੍ਹੇ ਹੋਏ। ਲਹੰਨਿ—ਲੈਂਦੇ, ਲੱਭਦੇ। ਮੁਏ—ਵਿਕਾਰਾਂ ਵਲੋਂ ਅਛੋਹ। ਪਿੰਡੁ—ਸਰੀਰ। ਪਰਾਣ—ਜਿੰਦ। ਕਾਰ—ਹੁਕਮ, ਹਕੂਮਤ। ਨਾਮਿ ਮਿਲਿਐ—ਜੇ ਮਨ ਨਾਮ ਵਿਚ ਪਤੀਜ ਜਾਏ। ਕਰਮਿ—ਮਿਹਰ ਨਾਲ। ਝਲਈ—ਝਲਦਾ, ਸਹਾਰਾ ਦੇਂਦਾ। ਪਚੰਨਿ—ਦੁਖੀ ਹੁੰਦੇ ਹਨ। ਠਗਉਲੀ—ਠਗਬੂਟੀ, ਠਗਮੂਰੀ, ਉਹ ਬੂਟੀ ਜੋ ਠੱਗ ਖੁਆ ਕੇ ਤੇ ਬੇ-ਹੋਸ਼ ਕਰਕੇ ਲੁੱਟ ਲੈਂਦੇ ਹਨ। ਭੇਟਿਆ—ਮਿਲਿਆ। ਮਾਇ—ਮਾਇਆ। ਭਿਟੈ—ਢੁੱਕਦੀ। ਭਾਇ—ਹੁਕਮ ਵਿਚ। ਜਨੁ—ਦਾਸ। ਸਰਣਾਗਤੀ—ਸ਼ਰਨ ਆਇਆ ਹਾਂ। ਭਾਵੈ—ਚੰਗਾ ਲੱਗੇ।

***ਅਰਥ :***

੧. ਹੇ ਮਿੱਤਰੋ! ਜੋ ਸਿੱਖ ਗੁਰੂ ਵਾਲੇ ਹੋ ਕੇ ਫਿਰ ਗੁਰੂ ਵਲੋਂ ਮੁੱਖ ਮੋੜ ਲੈਂਦੇ ਹਨ, ਉਹ ਤਾਂ ਵੇਖਣ ਨੂੰ ਹੀ ਬੁਰੇ ਨਜ਼ਰ ਪੈਂਦੇ ਹਨ।

੨. (ਉਹ ਪ੍ਰਲੋਕ ਦਰਗਾਹ ਵਿਚ) ਬੰਨ੍ਹੇ ਹੋਏ, ਦਿਨ ਰਾਤ ਜਮਾਂ ਦੀ ਮਾਰ ਖਾਂਦੇ ਹਨ, ਉਹ ਵੇ-ਮੁਖ ਹੋਣ ਵਾਲਾ ਸਮਾਂ ਉਨ੍ਹਾਂ ਦੇ ਮੁੜ ਹੱਥ ਨਹੀਂ ਆਉਂਦਾ।

੩. ਹੇ ਭਾਈ! ਉਸ ਪ੍ਰਭੂ ਅੱਗੇ ਅਰਦਾਸ ਕਰੋ ਕਿ ਹੇ ਹਰਿ ਹਰਿ! ਆਪਣੀ ਕਿਰਪਾ ਕਰਕੇ ਮੈਨੂੰ ਬਚਾ ਕੇ ਰੱਖ।

੪. ਹੇ ਪ੍ਰਭੂ! ਮੈਨੂੰ ਸਾਧ ਸੰਗਤ ਵਿਚ ਮੇਲੀ ਰੱਖੋ ਤਾਂ ਕਿ ਮੈਂ ਤੇਰੇ ਗੁਣ ਆਪਣੇ ਹਿਰਦੇ ਵਿਚ ਸਾਂਭੀ ਰੱਖਾਂ, ਭਾਵ ਗੁਣ ਗਾਉਂਦਾ ਰਵ੍ਹਾਂ, ਜਿਸ ਕਰ ਕੇ ਮੇਰੇ ਅੰਦਰ ਵੇਮੁਖਤਈ ਦੇ ਸੰਕਲਪ ਹੀ ਨਾ ਉੱਠਣ।੧।ਰਹਾਉ।

ਪ੍ਰ: ਉਹ ਕਿਹੜੇ ਭਗਤ ਜਨ ਹਨ, ਜੋ ਉਸ ਹਰੀ ਨੂੰ ਚੰਗੇ ਲੱਗਦੇ ਹਨ?

ਉ: ੫. ਹੇ ਭਾਈਓ! ਉਸ ਹਰੀ ਨੂੰ ਓਹੀ ਭਗਤ ਚੰਗੇ ਲੱਗਦੇ ਹਨ, ਜੋ ਗੁਰਮੁਖਤਾਈ ਦੀ ਭਾਵਨਾ ਵਿਚ ਸਦਾ ਹੀ ਆਪਣਾ ਜੀਵਨ ਗੁਜ਼ਾਰਦੇ ਹਨ।

੬. (ਅਤੇ) ਆਪਣੇ ਅੰਦਰੋਂ ਆਪਾ-ਭਾਵ ਛੱਡ ਕੇ, ਭਾਵ ਆਪਣੇ ਸੁਆਰਥ ਨੂੰ ਛੱਡ ਕੇ ਸੇਵਾ-ਭਗਤੀ ਕਰਦੇ ਹਨ ਅਤੇ ਸੰਸਾਰ ਵਿਚ ਇਉਂ ਹੀ ਵਰਤਦੇ ਹਨ, ਜਿਵੇਂ ਉਹ ਮੋਏ ਹੋਏ ਹਨ।੨।

੭. ਹੇ ਭਾਈ! ਜਿਸ ਦਾ ਦਿੱਤਾ ਹੋਇਆ ਇਹ ਸਰੀਰ ਤੇ ਪ੍ਰਾਣ ਹਨ, ਉਸੇ ਦਾ ਹੁਕਮ ਹੀ ਸਾਰੇ ਸਰੀਰਾਂ 'ਤੇ ਚਲ ਰਿਹਾ ਹੈ।

੮. ਹੇ ਭਾਈ! ਉਸ ਨੂੰ ਕਦੇ ਭੀ ਮਨ ਤੋਂ ਨਾ ਭੁਲਾਈਏ, ਉਸ ਹਰੀ ਨੂੰ ਤਾਂ ਸਦਾ ਹੀ ਹਿਰਦੇ ਵਿਚ ਧਾਰਨ ਕਰਕੇ ਰੱਖਣਾ ਚਾਹੀਏ।੩।

੯. ਹੇ ਭਰਾਵੋ! ਜਿਸ ਮਨੁੱਖ ਨੂੰ ਹਰੀ-ਪਰਮੇਸ਼ਰ ਦਾ ਨਾਮ ਮਿਲ ਜਾਏ, ਉਸ ਨੂੰ ਤਾਂ ਹਰ ਥਾਂ ਗਿਆਂ ਇੱਜ਼ਤ ਮਿਲਦੀ ਹੈ ਅਤੇ ਉਸ ਨਾਮੀ ਪ੍ਰਭੂ ਦੇ ਮੰਨਣੇ ਕਰਕੇ ਉਸ ਨੂੰ ਆਤਮਕ ਸੁਖ ਮਿਲਦਾ ਹੈ।

੧੦. ਹੇ ਭਾਈ! ਉਹ ਨਾਮ ਭੀ ਗੁਰੂ ਪਾਸੋਂ ਹੀ ਪ੍ਰਾਪਤ ਹੁੰਦਾ ਹੈ ਅਤੇ ਆਪਣੀ ਮਿਹਰ ਨਾਲ ਹੀ ਉਹ ਪਰਮਾਤਮਾ ਮਿਲਦਾ ਹੈ।੪।

੧੧. ਇਸ ਲਈ ਹੇ ਭਾਈਓ! ਜੋ ਮਨੁੱਖ ਐਸੇ ਸਤਿਗੁਰੂ ਤੋਂ ਬੇਮੁਖ ਹੋ ਜਾਂਦੇ ਹਨ, ਉਹ ਜਨਮ ਮਰਨ ਵਿਚ ਸਦਾ ਹੀ ਭਟਕਦੇ ਰਹਿੰਦੇ ਹਨ, ਉਹ ਕਿਤੇ ਭੀ ਟਿਕਾਅ ਨਹੀਂ ਪਾਉਂਦੇ।

੧੨. ਅਜਿਹੇ ਬੇਮੁਖ ਲੋਕਾਂ ਨੂੰ ਨਾ ਧਰਤੀ ਤੇ ਨਾ ਹੀ ਅਸਮਾਨ ਝੱਲਦਾ ਹੈ, ਉਹ ਸਦਾ ਹੀ ਨਰਕਾਂ ਰੂਪ ਗੰਦ ਵਿਚ ਸੜਦੇ ਰਹਿੰਦੇ ਹਨ।੫।

੧੩. ਕਰਤਾਰ ਨੇ ਇਸ ਸਾਰੇ ਹੀ ਜਗਤ ਨੂੰ ਮੋਹ ਰੂਪੀ ਠੱਗ ਬੂਟੀ ਪਾ ਕੇ ਭਰਮ ਵਿਚ ਭੁਲਾਇਆ ਹੋਇਆ ਹੈ।

੧੪. ਪਰ ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ, ਫਿਰ ਉਨ੍ਹਾਂ ਦੇ ਨੇੜੇ (ਮੋਹ ਦੀ ਠੱਗ ਬੂਟੀ ਪਾਉਣ ਵਾਲੀ) ਮਾਇਆ ਢੁੱਕਦੀ ਭੀ ਨਹੀਂ।੬।

੧੫. ਹੇ ਭਾਈਓ! ਜੋ ਸਤਿਗੁਰੂ ਦੇ ਸਨਮੁਖ ਹੋ ਕੇ ਸੇਵਾ ਕਰਦੇ ਹਨ, ਉਹ ਹਉਮੈ ਦੀ ਮੈਲ ਗਵਾ ਕੇ ਸੁੰਦਰ ਜੀਵਨ ਵਾਲੇ ਬਣ ਜਾਂਦੇ ਹਨ।

੧੬. ਜੋ ਸਿੱਖ (ਸਤਿਗੁਰੂ ਦੇ) ਸ਼ਬਦ ਵਿਚ ਰੰਗੇ ਹੋਏ ਗੁਰੂ ਦੇ ਹੁਕਮ ਵਿਚ ਆਪਣਾ ਜੀਵਨ ਗੁਜ਼ਾਰਦੇ ਹਨ, ਉਹ ਮੈਲ ਤੋਂ ਰਹਿਤ ਪਵਿੱਤਰ ਹਨ।੭।

ਹੁਣ ਸਾਰਿਆਂ ਜੀਵਾਂ ਲਈ ਸਾਂਝੀ ਅਰਦਾਸ ਕਰਦੇ ਹਨ :

੧੭. ਹੇ ਹਰੀ, ਹੇ ਪ੍ਰਭੂ! ਤੂੰ ਇਕੋ ਹੀ ਸਭਨਾਂ ਜੀਵਾਂ ਦਾ ਦਾਤਾ ਹੈਂ, ਤੂੰ ਵਿਛੜੇ ਹੋਏ ਬੇਮੁਖ ਜੀਵਾਂ ਨੂੰ ਆਪ ਹੀ ਬਖ਼ਸ਼ ਕੇ ਮਿਲਾ ਲੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਇਹ ਅਰਦਾਸ ਲੈ ਕੇ ਤੇਰੀ ਸ਼ਰਨ ਵਿਚ ਆਇਆ ਹਾਂ ਕਿ ਜਿਵੇਂ ਭੀ ਤੈਨੂੰ ਭਾਵੇ ਓਵੇਂ ਹੀ ਇਨ੍ਹਾਂ ਜੀਵਾਂ ਨੂੰ ਛੁਡਾ ਲੈ।੮।੧।੯।

***ਭਾਵਾਰਥ :*** ਇਸ ਅਸ਼ਟਪਦੀ ਵਿਚ ਸਤਿਗੁਰੂ ਜੀ ਨੇ ਉਨ੍ਹਾਂ ਮਨੁੱਖਾਂ ਦਾ ਜ਼ਿਕਰ ਕੀਤਾ ਹੈ, ਜੋ ਪਹਿਲੋਂ ਸਤਿਸੰਗੀ ਸਨ; ਪਰ ਬਾਅਦ ਵਿਚ ਸੰਜੋਗਾਂ ਅਧੀਨ ਬੇਮੁਖ ਹੋ ਗਏ। ਬੇਅੰਤ ਸਜ਼ਾਵਾਂ ਭੁਗਤ ਕੇ ਫਿਰ ਸਤਿਗੁਰੂ ਦੀ ਸ਼ਰਨ ਆਏ। ਗੁਰੂ ਦਾ ਸ਼ੁਭ ਉਪਦੇਸ਼ ਲੈ ਕੇ ਸਿਮਰਨ ਕੀਤਾ ਤੇ ਆਤਮਕ ਅਨੰਦ ਦੀ ਪ੍ਰਾਪਤੀ ਲਈ ਵਾਹਿਗੁਰੂ ਦੇ ਦਰ (ਸਤਿ ਸੰਗਤ) 'ਤੇ ਜਾ ਅਰਜ਼ੋਈਆਂ ਕੀਤੀਆਂ ਕਿ "ਐ ਵਾਹਿਗੁਰੂ ! ਇਕੋ ਇਕ ਤੂੰਹੀ ਦਾਤਾਰ ਹੈਂ, ਤੂੰ ਬਖ਼ਸ਼ਣਹਾਰ ਹੈਂ, ਅਸੀਂ ਤੇਰੀ ਸ਼ਰਨ ਆਏ ਹਾਂ, ਜਿਵੇਂ ਵੀ ਤੈਨੂੰ ਭਾਵੇਂ ਸਾਨੂੰ ਜਮਾਂ ਤੋਂ, ਜੰਮਣ ਮਰਨ ਤੋਂ, ਚੁਰਾਸੀ ਦੇ ਗੇੜ 'ਚੋਂ ਕੱਢ ਕੇ ਆਪਣੇ ਵਿਚ ਮਿਲਾ ਲੈ, ਸਾਡਾ ਹੋਰ ਕੋਈ ਵੀ ਰਾਖਾ ਨਹੀਂ।"

ਅਰਦਾਸ ਕਰਨ ਦਾ ਤਰੀਕਾ ਭਾਈ ਸਾਹਿਬ ਭਾਈ ਗੁਰਦਾਸ ਜੀ ਆਪਣੀ ਕਾਵਿ-ਰਚਨਾ ਵਿਚ ਇਉਂ ਲਿਖਦੇ ਹਨ :

ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ।
ਚੋਰੁ ਯਾਰੁ ਜੂਆਰਿ ਹਉ ਪਰ   ਰਿ ਜੋਹੰਦਾ।
ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ।
ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰੁ ਕਰੰਦਾ।
ਬਿਸਾਸ  ਾਤੀ ਅਕਿਰਤ  ਣ ਮੈ ਕੋ ਨ ਰਖੰਦਾ।
ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ ।੨੧। *(ਵਾਰ, ੩੬)*

## ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ

## ੧ੴ ਸਤਿਗੁਰ ਪ੍ਰਸਾਦਿ ॥

**੧. ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥**
**੨. ਗੁਰੁ ਭਾਗਿ ਪੂਰੈ ਪਾਇਆ**
**ਗਲਿ ਮਿਲਿਆ ਪਿਆਰਾ ਆਇ ॥੧॥**
**੩. ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ ॥੧॥ ਰਹਾਉ ॥**
**੪. ਮਨ ਕਰਹਲਾ ਵੀਚਾਰੀਆ ਹਰਿ ਰਾਮ ਨਾਮ ਧਿਆਇ ॥**
**੫. ਜਿਥੈ ਲੇਖਾ ਮੰਗੀਐ ਹਰਿ ਆਪੇ ਲਏ ਛਡਾਇ ॥੨॥**
**੬. ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ ॥**
**੭. ਪਰਤਖਿ ਪਿਰੁ ਘਰਿ ਨਾਲਿ ਪਿਆਰਾ**
**ਵਿਛੁੜਿ ਚੋਟਾ ਖਾਇ ॥੩॥**
**੮. ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ ॥**
**੯. ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ ॥੪॥**
**੧੦. ਮਨ ਕਰਹਲਾ ਮੇਰੇ ਪ੍ਰੀਤਮਾ ਦਿਨੁ ਰੈਣਿ ਹਰਿ ਲਿਵ ਲਾਇ ॥**
**੧੧. ਘਰੁ ਜਾਇ ਪਾਵਹਿ ਰੰਗ ਮਹਲੀ**
**ਗੁਰੁ ਮੇਲੇ ਹਰਿ ਮੇਲਾਇ ॥੫॥**
**੧੨. ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ ॥**
**੧੩. ਪਾਖੰਡਿ ਲੋਭੀ ਮਾਰੀਐ ਜੰਮ ਡੰਡੁ ਦੇਇ ਸਜਾਇ ॥੬॥**
**੧੪. ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ ॥**
**੧੫. ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ**
**ਮਿਲਿ ਸੰਗਤੀ ਮਲੁ ਲਹਿ ਜਾਇ ॥੭॥**
**੧੬. ਮਨ ਕਰਹਲਾ ਮੇਰੇ ਪਿਆਰਿਆ**
**ਇਕ ਗੁਰ ਕੀ ਸਿਖ ਸੁਣਾਇ ॥**
**੧੭. ਇਹੁ ਮੋਹੁ ਮਾਇਆ ਪਸਰਿਆ**
**ਅੰਤਿ ਸਾਥਿ ਨ ਕੋਈ ਜਾਇ ॥੮॥**
**੧੮. ਮਨ ਕਰਹਲਾ ਮੇਰੇ ਸਾਜਨਾ**
**ਹਰਿ ਖਰਚੁ ਲੀਆ ਪਤਿ ਪਾਇ ॥**
**੧੯. ਹਰਿ ਦਰਗਹ ਪੈਨਾਇਆ**
**ਹਰਿ ਆਪਿ ਲਇਆ ਗਲਿ ਲਾਇ ॥੯॥**
**੨੦. ਮਨ ਕਰਹਲਾ ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ ॥**
**੨੧. ਗੁਰ ਆਗੈ ਕਰਿ ਜੋਦੜੀ**
**ਜਨ ਨਾਨਕ ਹਰਿ ਮੇਲਾਇ ॥੧੦॥੧॥**

***ਪਦ ਅਰਥ :*** ਕਰਹਲੇ—ਹੇ ਕਰਹਲਾ, ਹੇ ਊਠ ਦੇ ਬੱਚੇ ਵਾਂਗ ਬੇ-ਮੁਹਾਰ। ਪਰਦੇਸੀਆ—ਹੇ ਪਰਾਏ ਦੇਸ਼ ਵਿਚ ਰਹਿਣ ਵਾਲੇ। ਹਰਿ ਮਾਇ—ਪਰਮੇਸ਼ਰ-ਮਾਂ। ਵੀਚਾਰੀਆ—ਵੀਚਾਰਵਾਨ ਬਣ। ਭਾਲਾਇ—ਖੋਜ ਕਰ। ਉਪਾਇ—ਕਿਸੇ ਉਪਾਅ ਨਾਲ, ਕਿਸੇ ਹੀਲੇ ਨਾਲ। ਰੰਗ ਮਹਲੀ—ਅਨੰਦ ਦਾਤੇ ਪ੍ਰਭੂ ਦੇ ਮਹਲ ਵਿਚ। ਤਜਾਇ—ਤਜ, ਦੂਰ ਕਰ। ਪਾਖੰਡਿ—ਪਖੰਡੀ। ਮੇਰੇ ਪ੍ਰਾਨ—ਹੇ ਮੇਰੀ ਜਿੰਦ, ਹੇ ਮੇਰੇ ਪਿਆਰੇ। ਅੰਮ੍ਰਿਤ ਸਰੁ—ਹਰਿ ਨਾਮ ਅੰਮ੍ਰਿਤ ਦਾ ਸਰੋਵਰ, ਸਤਿ ਸੰਗਤ। ਪੂਰਿਆ—ਨੱਕਾ-ਨੱਕ ਭਰਿਆ ਹੋਇਆ ਹੈ। ਸੁਣਾਇ—ਸੁਣ। ਸਿਖ—ਸਿਖਿਆ। ਪਸਰਿਆ—ਖਿਲਰਿਆ ਹੋਇਆ ਹੈ। ਅੰਤਿ—ਆਖ਼ਰ ਵੇਲੇ। ਪਤਿ—ਇੱਜ਼ਤ। ਪਾਇ—ਹਾਸਲ ਕਰਦਾ ਹੈ। ਪੈਨਾਇਆ—ਸਤਿਕਾਰਿਆ ਜਾਂਦਾ ਹੈ, ਸਿਰੋਪਾ ਦਿੱਤਾ ਜਾਂਦਾ ਹੈ। ਗੁਰਿ—ਗੁਰੂ ਵਿਚ। ਮੰਨਿਆ—ਪਤੀਜਿਆ, ਪਤੀਜ ਕੇ, ਸ਼ਰਧਾ ਧਾਰ ਕੇ। ਜੋਦੜੀ—ਬੇਨਤੀ, ਤਰਲਾ।

### *ਅਰਥ :*

ਪ੍ਰ: ਗੁਰਦੇਵ ਜੀਉ ! ਮਨ ਬੜਾ ਚੰਚਲ ਹੈ, ਇਸ ਨੂੰ ਕਿਵੇਂ ਸਮਝਾਈਏ ?

ਉ: ੧. ਹੇ ਮਿੱਤਰੋ ! ਇਸ ਚੰਚਲ-ਮਨ ਨੂੰ ਇਉਂ ਸਮਝਾਓ : ਹੇ ਮੇਰੇ ਊਠ ਵਰਗੇ ਬੇ-ਮੁਹਾਰੇ ! ਇਸ ਸੰਸਾਰ ਰੂਪੀ ਪ੍ਰਦੇਸ਼ ਵਿਚ ਰਹਿਣ ਵਾਲੇ ਪ੍ਰਦੇਸੀ ਮਨਾ, ਤੂੰ ਇਸ ਵਤਨ ਵਿਚ ਸਦਾ ਟਿਕੇ ਨਹੀਂ ਰਹਿਣਾ, ਇਸ ਲਈ ਤੂੰ ਕਦੀ ਤਾਂ ਸੋਚ ਵੀਚਾਰ ਕਰ ਕਿ ਉਸ ਪਰਮਾਤਮਾ ਨੂੰ ਕਿਵੇਂ ਮਿਲਿਆ ਜਾਏ, ਜੋ ਸਾਡੀ ਮਾਂ ਵਾਂਗ ਪਾਲਨਾ ਕਰਦਾ ਹੈ।

ਪ੍ਰ: ਹਜ਼ੂਰ ! ਆਪ ਹੀ ਦੱਸੋ, ਕਿਵੇਂ ਮਿਲਿਆ ਜਾ ਸਕੇ ?

ਉ: ੨. ਹੇ ਪਿਆਰੇ ਮਿੱਤਰ ! ਦੇਖ ਜਿਨ੍ਹਾਂ ਮਨੁੱਖਾਂ ਨੇ ਪੂਰੇ ਭਾਗਾਂ ਦੁਆਰਾ ਗੁਰੂ ਨੂੰ ਪਾ ਲਿਆ ਹੈ, ਉਨ੍ਹਾਂ ਦੇ ਤਾਂ ਪਿਆਰਾ ਪਰਮੇਸ਼ਰ-ਪਤੀ ਆਪ ਹੀ ਆ ਕੇ ਗਲ ਨਾਲ ਲੱਗ ਜਾਂਦਾ ਹੈ।੧।

੩. ਇਸ ਲਈ ਹੇ ਊਠ ਵਰਗੇ ਬੇ-ਮੁਹਾਰੇ ਪਰਦੇਸੀ ਮਨਾ ! ਤੂੰ ਵੀਚਾਰਵਾਨ ਬਣ ਅਤੇ ਤੂੰ ਵੀ ਸਤਿਗੁਰੂ ਪੁਰਖ ਦੀ ਅਰਾਧਨਾ ਕਰਦਾ ਰਹੁ।੧।ਰਹਾਉ।

੪. ਹੇ ਮੇਰੇ ਬੇ-ਮੁਹਾਰੇ ਊਠ ਵਰਗੇ ਮਨਾ! ਤੂੰ ਗੁਰੂ ਦੀ ਮਤ ਲੈ ਕੇ ਵੀਚਾਰਵਾਨ ਹੋ ਅਤੇ ਉਸ ਹਰੀ ਦਾ ਰਾਮ ਨਾਮ ਧਿਆਉਣਾ ਕਰ।

ਪ੍ਰ: ਕਿਉਂ ਜੀ, ਇਸ ਦਾ ਮੈਨੂੰ ਲਾਭ ਕੀ ਹੋਏਗਾ?

ਉ: ੫. ਹੇ ਮਿੱਤਰਾ! ਵੇਖ, ਜੇ ਤੂੰ ਪਰਮੇਸ਼ਰ ਦਾ ਨਾਮ ਸਿਮਰਦਾ ਰਹੇਂਗਾ ਤਾਂ ਫੇਰ ਜਿਥੇ ਇਸ ਜੀਵ ਤੋਂ ਕੀਤੇ ਕਰਮਾਂ ਦਾ ਲੇਖਾ ਮੰਗਿਆ ਜਾਣਾ ਹੈ, ਉਸ ਥਾਂ ਹਰੀ ਤੈਨੂੰ ਆਪੇ ਹੀ ਛੁਡਾ ਲਏਗਾ।੨।

੬. ਹੇ ਮੇਰੇ ਊਠ ਵਰਗੇ ਬੇ-ਮੁਹਾਰੇ ਮਨਾ! ਜੇ ਤੂੰ ਆਪਣੇ "ਮਨ ਤੂੰ ਜੋਤਿ ਸਰੂਪ ਹੈ॥" ਦੇ ਅਸਲੇ ਵਲ ਤੱਕੇਂ ਤਾਂ ਤੂੰ ਬਹੁਤ ਹੀ ਪਵਿੱਤਰ ਸੀ, ਪਰ ਤੈਨੂੰ ਹਉਮੈ ਦੀ ਮੈਲ ਆ ਚੰਬੜੀ।

੭. ਹੇ ਮੇਰੇ ਪ੍ਰਦੇਸੀ ਮਨ! ਤੇਰੀ ਦਸ਼ਾ ਤਾਂ ਉਸ ਮੰਦ-ਭਾਗਣ ਇਸਤਰੀ ਵਾਂਗ ਹੋ ਰਹੀ ਹੈ, ਜਿਸ ਦਾ ਪਤੀ ਤਾਂ ਘਰ ਵਿਚ ਉਸ ਦੇ ਨਾਲ ਹੀ ਵਸਦਾ ਹੋਵੇ; ਪਰ ਉਹ ਫਿਰ ਵੀ ਪਤੀ ਤੋਂ ਵਿਛੜੀ ਰਹਿ ਕੇ ਚੋਟਾਂ ਖਾ ਰਹੀ ਹੋਵੇ। ਇਸੀ ਤਰ੍ਹਾਂ ਪਰਮੇਸ਼ਰ-ਪਤੀ ਪ੍ਰਤੱਖ ਤੇਰੇ ਹਿਰਦੇ-ਘਰ ਵਿਚ ਬੈਠਾ ਹੈ, ਭਾਵ ਜਿੰਦ ਦੇ ਨਾਲ ਹੀ ਵਸਦਾ ਹੈ, ਪਰ ਇਹ ਜਿੰਦ ਮਾਇਆ ਦੀ ਮੈਲ ਕਰਕੇ ਉਸ ਪ੍ਰਭੂ ਤੋਂ ਵਿਛੜੀ ਵਿਲਕਦੀ ਦੁਖੀ ਹੋ ਰਹੀ ਹੈ।੩।

੮. ਹੇ ਮੇਰੇ ਊਠ ਵਰਗੇ ਬੇ-ਮੁਹਾਰੇ ਪ੍ਰਦੇਸੀ, ਪ੍ਰੀਤਮ ਮਨਾ! ਤੂੰ ਹੁਣ ਆਪਣੇ ਹਿਰਦੇ ਵਿਚ ਹੀ ਉਸ ਪਰਮਾਤਮਾ ਦੀ ਭਾਲ ਕਰਕੇ ਉਸ ਨੂੰ ਲੱਭ ਲੈ।

ਪ੍ਰ: ਕਿਉਂ ਜੀ! ਕੋਈ ਹੀਲਾ ਦੱਸੋ ਤਾਂ ਕਿ ਮੈਂ ਉਸ ਨੂੰ ਲੱਭ ਲਵਾਂ?

ਉ: ੯. ਹੇ ਮੇਰੇ ਪ੍ਰਦੇਸੀ ਮਨਾ! ਵੇਖ, ਉਸ ਪਰਮੇਸ਼ਰ-ਪਤੀ ਨੇ ਤੈਨੂੰ ਹੋਰ ਕਿਸੇ ਭੀ ਉਪਾਅ ਨਾਲ ਨਹੀਂ ਲੱਭਣਾ, ਪਰ ਇਕ ਗੁਰੂ ਹੀ ਹੈ, ਜੋ ਤੈਨੂੰ ਹਿਰਦੇ ਅੰਦਰ ਹੀ ਵਸਦਾ ਵਿਖਾ ਸਕਦਾ ਹੈ।੪।

ਪ੍ਰ: ਸਾਈਂ ਜੀ! ਉਹ ਗੁਰੂ ਪ੍ਰਭੂ-ਮਿਲਾਪ ਲਈ ਕਿਹੜਾ ਸਾਧਨ ਦੱਸਦਾ ਹੈ?

ਉ:੧੦. ਹੇ ਮੇਰੇ ਪ੍ਰਦੇਸੀ ਮਨ! (ਗੁਰੂ ਇਹ ਸਾਧਨ ਦੱਸਦਾ ਹੈ ਕਿ ਹੇ ਪਿਆਰੇ!) ਦਿਨੇ ਰਾਤ ਉਸ ਪਰਮਾਤਮਾ ਦੇ ਚਰਨਾਂ ਵਿਚ ਸੁਰਤ ਨੂੰ ਜੋੜੀ ਰੱਖ।

੧੧. ਤਾਂ ਫਿਰ ਤੂੰ ਉਸ ਅਨੰਦ ਦਾਤੇ ਹਰੀ ਦੇ ਮਹੱਲਾਂ ਵਿਚ ਜਾ ਕੇ (ਘਰੁ) ਸਦੈਵੀ ਟਿਕਾਣਾ ਪ੍ਰਾਪਤ ਕਰ ਲਵੇਂਗਾ, ਇਸ ਤਰ੍ਹਾਂ ਗੁਰੂ ਤੈਨੂੰ ਹਰੀ ਦੇ ਮਿਲਾਪ ਵਿਚ ਮੇਲ ਦੇਵੇਗਾ।੫।

ਪ੍ਰ: ਹੇ ਗੁਰੂ ਜੀ! ਇਹ ਮਨ ਕਈ ਵਾਰ ਉਸ ਸੱਚੇ ਸਾਈਂ ਵਲ ਟੁਰਨ ਤੋਂ ਬੜੀ ਅੜੀ ਕਰਦਾ ਹੈ; ਦੱਸੋ, ਕੀ ਇਲਾਜ ਕੀਤਾ ਜਾਏ?

ਉ: ਹੇ ਸੱਜਣਾ! ਫਿਰ ਤੂੰ ਇਸ ਨੂੰ ਅਨਜਾਣ ਬੱਚੇ ਵਾਂਗ ਪਿਆਰ ਨਾਲ ਇਉਂ ਸਮਝਾਇਆ ਕਰ ਕਿ:

੧੨. ਹੇ ਮੇਰੇ ਬੇ-ਮੁਹਾਰੇ ਮਨ! ਵੇਖ, ਤੂੰ ਮੇਰਾ ਮਿੱਤਰ ਹੈਂ, ਇਸੇ ਲਈ ਮੈਂ ਤੈਨੂੰ ਸਮਝਾਉਂਦਾ ਹਾਂ ਕਿ ਤੂੰ ਮਾਇਆ ਦਾ ਲਾਲਚ ਛੱਡ ਦੇ ਅਤੇ ਪਾਖੰਡ ਦਾ ਤਿਆਗ ਕਰ ਦੇ। ਕਿਉਂਕਿ:

੧੩. ਪਾਖੰਡੀ ਤੇ ਲੋਭੀ ਨੂੰ ਹੀ ਮਾਰ ਪੈਂਦੀ ਹੈ ਅਤੇ ਜਮ ਦਾ ਡੰਡਾ ਉਸ ਨੂੰ ਸਜ਼ਾ ਦੇਂਦਾ ਹੈ।੬।

੧੪. ਹੇ ਮੇਰੇ ਪਿਆਰੇ ਮਨ! ਹੇ ਬੇ-ਮੁਹਾਰੇ ਮਨ! ਤੂੰ ਆਪਣੇ ਅੰਦਰੋਂ ਵਿਕਾਰਾਂ ਦੀ ਮੈਲ ਦੂਰ ਕਰ, ਪਖੰਡ ਅਤੇ ਮਾਇਆ ਦੇ ਪਿੱਛੇ ਭਟਕਣਾ ਤਿਆਗ ਦੇ।

੧੫. ਵੇਖ! ਸਾਧ ਸੰਗਤ ਵਿਚ ਪੂਰੇ ਗੁਰੂ ਨੇ ਹਰੀ ਨਾਮ-ਅੰਮ੍ਰਿਤ ਦਾ ਸਰੋਵਰ ਨੱਕਾ-ਨੱਕ ਭਰਿਆ ਹੋਇਆ ਹੈ, ਸਾਧ ਸੰਗਤ ਵਿਚ ਮਿਲਕੇ ਉਸ ਸਰੋਵਰ ਵਿਚ ਨਾਮ ਸਿਮਰਨ ਰੂਪ ਇਸ਼ਨਾਨ ਕਰ, ਇਸ ਤਰ੍ਹਾਂ ਤੇਰੀ ਅੰਦਰੋਂ ਵਿਕਾਰਾਂ ਦੀ ਮੈਲ ਉਤਰ ਜਾਏਗੀ।੭।

੧੬. ਹੇ ਮੇਰੇ ਪਿਆਰੇ ਊਠ ਵਰਗੇ ਪ੍ਰਦੇਸੀ ਮਨ! ਤੂੰ ਗੁਰੂ ਦੀ ਇਕ ਸਿਖਿਆ ਸੁਣ ਲੈ।

ਪ੍ਰ: ਐ ਸਾਈਂ ਜੀ! ਉਹ ਸਿਖਿਆ ਕਿਹੜੀ ਹੈ?

ਉ:੧੭. ਹੇ ਭਾਈ! ਜੋ ਪਸਾਰਾ ਤੂੰ ਆਪਣੇ ਉਦਾਲੇ ਵੇਖਦਾ ਹੈਂ, ਇਹ ਸਭ ਮਾਇਆ ਦਾ ਮੋਹ ਪਸਾਰਾ ਹੈ, ਯਾਦ ਰੱਖ! ਇਸ ਵਿਚੋਂ ਅੰਤ ਸਮੇਂ ਕੋਈ ਭੀ ਤੇਰੇ ਨਾਲ ਨਹੀਂ ਜਾ ਸਕੇਗਾ।੮।

੧੮. ਹੇ ਮੇਰੇ ਮਨ! ਭਾਵੇਂ ਤੂੰ ਬੇ-ਮੁਹਾਰਾ ਹੀ ਹੈਂ, ਪਰ ਤਾਂ ਭੀ ਤੂੰ ਮੇਰਾ ਸੱਜਣ ਹੈਂ, ਇਸੇ ਕਰਕੇ ਮੈਂ ਤੈਨੂੰ ਸਮਝਾ ਰਿਹਾ ਹਾਂ ਕਿ ਵੇਖ! ਜਿਨ੍ਹਾਂ ਨੇ ਇਸ ਜਗਤ ਵਿਚੋਂ ਹਰਿ ਹਰਿ ਨਾਮ ਰੂਪ ਖ਼ਰਚ ਆਪਣੇ ਹਿਰਦੇ ਰੂਪੀ ਪੱਲੇ ਵਿਚ ਬੰਨ੍ਹ ਲਿਆ ਹੈ, ਉਨ੍ਹਾਂ ਨੇ ਰੱਬੀ-ਦਰਗਾਹੇ ਜਾ ਇੱਜ਼ਤ ਪ੍ਰਾਪਤ ਕੀਤੀ ਹੈ।

੧੯. ਹੇ ਪਿਆਰੇ! ਜਦੋਂ ਉਹ ਹਰੀ ਦੇ ਦਰਬਾਰ ਵਿਚ ਗਏ ਤਾਂ ਉਨ੍ਹਾਂ ਨੂੰ ਹਰੀ ਨੇ ਆਪ ਹੀ ਸਿਰੋਪਾਉ ਪਹਿਨਾਇਆ। ਹਰੀ ਨੇ ਆਪ ਆਪਣੀ ਪਿਆਰ-ਭਰੀ ਗਲਵੱਕੜੀ ਵਿਚ ਆਪਣੇ ਗਲ ਨਾਲ ਲਗਾ ਲਿਆ।੯।

੨੦. ਹੇ ਮੇਰੇ ਬੇ-ਮੁਹਾਰੇ ਮਨ! ਦੇਖ, ਜਿਨ੍ਹਾਂ ਨੇ ਗੁਰੂ ਵਿਚ ਸ਼ਰਧਾ ਧਾਰ ਕੇ ਗੁਰੂ ਦੀ ਦੱਸੀ ਹੋਈ ਭਗਤੀ ਸੇਵਾ ਕਮਾਈ ਹੈ; ਸੱਚ ਜਾਣ, ਗੁਰੂ ਨੇ ਉਨ੍ਹਾਂ ਨੂੰ ਕਬੂਲ ਕਰ ਲਿਆ ਹੈ।

ਪ੍ਰ: ਐ ਸਾਈਂ ਜੀ! ਦੱਸੋ, ਹੁਣ ਮੈਂ ਕੀ ਕਰਾਂ?

ਉ:੨੧. ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਸੱਜਣਾ! ਤੂੰ ਵੀ ਗੁਰੂ ਅੱਗੇ ਬੇਨਤੀ ਕਰ ਕਿ ਐ ਸਤਿਗੁਰੂ ਜੀ! ਕਿਰਪਾ ਕਰੋ, ਮੈਨੂੰ ਭੀ ਹਰੀ ਮਿਲਾ ਦਿਓ।੧੦।੧।

***ਭਾਵਾਰਥ :*** ਇਸ ਅਸ਼ਟਪਦੀ ਵਿਚ ਗੁਰੂ ਰਾਮ ਦਾਸ ਜੀ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਸਾਰੇ ਹੀ ਜਗਤ ਨੂੰ ਉਪਦੇਸ਼ ਦੇਂਦੇ ਹਨ। ਜਿਥੇ ਮਨ ਨੂੰ ਊਠ ਕਰਕੇ ਸੰਬੋਧਨ ਕੀਤਾ ਹੈ, ਉਥੇ ਇਸ ਨੂੰ ਪਿਆਰਿਆ, ਪ੍ਰੀਤਮਾ, ਮੀਤ, ਪ੍ਰਾਨ, ਸੱਜਣ ਆਦਿ ਪਿਆਰ ਦੇ ਪਦਾਂ ਵਿਚ ਵੀ ਸੰਬੋਧਨ ਕੀਤਾ ਹੈ। ਉਹ ਇਸ ਕਰਕੇ

ਕਿ ਇਹ ਇਕ ਮਨ ਹੀ ਤਾਂ ਹੈ, ਜੋ ਨਾਮ ਜਪ ਕੇ ਪਾਰ-ਉਤਾਰਾ ਕਰਦਾ ਹੈ। ਅੱਗੇ ਮਨ ਨੂੰ ਵੀਚਾਰਿਆ ਕਹਿ ਕੇ ਦੱਸਦੇ ਹਨ ਕਿ ਹੇ ਮਨਾ! ਤੂੰ ਊਠ ਵਾਂਗ ਵਾਸ਼ਨਾ ਦੇ ਭਾਰ ਹੇਠ ਦੱਬਿਆ ਜਨਮ ਮਰਨ ਦੇ ਦੇਸਾਂ ਪ੍ਰਦੇਸਾਂ ਵਿਚ ਪਿਆ ਫਿਰਦਾ ਹੈਂ, ਪਰ ਜੇ ਏਹ ਵੀਚਾਰਵਾਨ ਹੋ ਜਾਏ ਤਾਂ ਏਹੀ ਪਾਰ-ਉਤਾਰਾ ਕਰਦਾ ਹੈ। ਇਸੀ ਕਰ ਕੇ ਇਸ ਨੂੰ ਪਿਆਰ ਭਰੇ ਸ਼ਬਦਾਂ ਸਹਿਤ ਸੰਬੋਧਨ ਕਰਕੇ ਸੁੱਤੇ ਨੂੰ ਜਗਾਉਂਦੇ ਹਨ।

**ਗਉੜੀ ਮਹਲਾ ੪ ॥**

**੧. ਮਨ ਕਰਹਲਾ ਵੀਚਾਰੀਆ**
**ਵੀਚਾਰਿ ਦੇਖੁ ਸਮਾਲਿ ॥**
**੨. ਬਨ ਫਿਰਿ ਥਕੇ ਬਨ ਵਾਸੀਆ**
**ਪਿਰੁ ਗੁਰਮਤਿ ਰਿਦੈ ਨਿਹਾਲਿ ॥੧॥**
**੩. ਮਨ ਕਰਹਲਾ ਗੁਰ ਗੋਵਿੰਦੁ ਸਮਾਲਿ ॥੧॥ ਰਹਾਉ ॥**
**੪. ਮਨ ਕਰਹਲਾ ਵੀਚਾਰੀਆ**
**ਮਨਮੁਖ ਫਾਥਿਆ ਮਹਾ ਜਾਲਿ ॥**
**੫. ਗੁਰਮੁਖਿ ਪ੍ਰਾਣੀ ਮੁਕਤੁ ਹੈ**
**ਹਰਿ ਹਰਿ ਨਾਮੁ ਸਮਾਲਿ ॥੨॥**
**੬. ਮਨ ਕਰਹਲਾ ਮੇਰੇ ਪਿਆਰਿਆ**
**ਸਤਸੰਗਤਿ ਸਤਿਗੁਰੁ ਭਾਲਿ ॥**
**੭. ਸਤਸੰਗਤਿ ਲਗਿ ਹਰਿ ਧਿਆਈਐ**
**ਹਰਿ ਹਰਿ ਚਲੈ ਤੇਰੈ ਨਾਲਿ ॥੩॥**
**੮. ਮਨ ਕਰਹਲਾ ਵਡਭਾਗੀਆ**
**ਹਰਿ ਏਕ ਨਦਰਿ ਨਿਹਾਲਿ ॥**
**੯. ਆਪਿ ਛਡਾਏ ਛੁਟੀਐ**
**ਸਤਿਗੁਰ ਚਰਣ ਸਮਾਲਿ ॥੪॥**
**੧੦. ਮਨ ਕਰਹਲਾ ਮੇਰੇ ਪਿਆਰਿਆ**
**ਵਿਚਿ ਦੇਹੀ ਜੋਤਿ ਸਮਾਲਿ ॥**
**੧੧. ਗੁਰਿ ਨਉ ਨਿਧਿ ਨਾਮੁ ਵਿਖਾਲਿਆ**
**ਹਰਿ ਦਾਤਿ ਕਰੀ ਦਇਆਲਿ ॥੫॥**
**੧੨. ਮਨ ਕਰਹਲਾ ਤੂੰ ਚੰਚਲਾ**
**ਚਤੁਰਾਈ ਛਡਿ ਵਿਕਰਾਲਿ ॥**
**੧੩. ਹਰਿ ਹਰਿ ਨਾਮੁ ਸਮਾਲਿ ਤੂੰ**
**ਹਰਿ ਮੁਕਤਿ ਕਰੇ ਅੰਤ ਕਾਲਿ ॥੬॥**
**੧੪. ਮਨ ਕਰਹਲਾ ਵਡਭਾਗੀਆ**
**ਤੂੰ ਗਿਆਨੁ ਰਤਨੁ ਸਮਾਲਿ ॥**
**੧੫. ਗੁਰ ਗਿਆਨੁ ਖੜਗੁ ਹਥਿ ਧਾਰਿਆ**
**ਜਮੁ ਮਾਰਿਅੜਾ ਜਮਕਾਲਿ ॥੭॥**
**੧੬. ਅੰਤਰਿ ਨਿਧਾਨੁ ਮਨ ਕਰਹਲੇ**
**ਭ੍ਰਮਿ ਭਵਹਿ ਬਾਹਰਿ ਭਾਲਿ ॥**
**੧੭. ਗੁਰੁ ਪੁਰਖੁ ਪੂਰਾ ਭੇਟਿਆ**
**ਹਰਿ ਸਜਣੁ ਲਧੜਾ ਨਾਲਿ ॥੮॥**
**੧੮. ਰੰਗਿ ਰਤੜੇ ਮਨ ਕਰਹਲੇ**
**ਹਰਿ ਰੰਗੁ ਸਦਾ ਸਮਾਲਿ ॥**
**੧੯. ਹਰਿ ਰੰਗੁ ਕਦੇ ਨ ਉਤਰੈ**
**ਗੁਰ ਸੇਵਾ ਸਬਦੁ ਸਮਾਲਿ ॥੯॥**
**੨੦. ਹਮ ਪੰਖੀ ਮਨ ਕਰਹਲੇ**
**ਹਰਿ ਤਰਵਰੁ ਪੁਰਖੁ ਅਕਾਲਿ ॥**
**੨੧. ਵਡਭਾਗੀ ਗੁਰਮੁਖਿ ਪਾਇਆ**
**ਜਨ ਨਾਨਕ ਨਾਮੁ ਸਮਾਲਿ ॥੧੦॥੨॥**

***ਪਦ ਅਰਥ :*** ਮਨ—ਹੇ ਮਨ! ਕਰਹਲਾ—'ਊਠ ਦਾ ਬੱਚਾ' ਭਾਵ ਊਠ ਦੇ ਬੱਚੇ ਵਾਂਗ ਬੇ-ਮੁਹਾਰਾ ਪ੍ਰਦੇਸੀ। ਵੀਚਾਰੀਆ—ਵੀਚਾਰ ਕਰਨ ਵਾਲਾ। ਵੀਚਾਰਿ—ਵਿਚਾਰ ਕੇ। ਸਮਾਲਿ—ਸੰਭਾਲ ਕੇ, ਹੋਸ਼ ਕਰਕੇ। ਬਨਵਾਸੀਆ—ਹੇ ਬਨਵਾਸੀ, ਜੰਗਲ ਵਿਚ ਵਸਣ ਵਾਲੇ। ਨਿਹਾਲਿ—ਦੇਖ ਲੈ। ਸਮਾਲਿ—ਹਿਰਦੇ ਵਿਚ ਸਾਂਭ, ਯਾਦ ਕਰ। ਮੁਕਤੁ—ਅਜ਼ਾਦ, ਬਚਿਆ ਹੋਇਆ। ਭਾਲਿ—ਲੱਭ। ਵਿਕਰਾਲਿ—ਭਿਆਨਕ, ਡਰਾਉਣੇ 'ਖੂਹ' ਵਿਚ। ਖੜਗੁ—ਤਲਵਾਰ। ਜਮਕਾਲਿ—ਜਮ ਦੇ ਕਾਲ ਨੂੰ। ਨਿਧਾਨੁ—ਖ਼ਜ਼ਾਨਾ। ਭ੍ਰਮਿ—ਭਟਕਣਾ ਵਿਚ ਪੈ ਕੇ। ਭੇਟਿਆ—ਮਿਲ ਪਿਆ। ਰਤੜੇ—ਮਸਤ।

***ਅਰਥ :***

**ਪ੍ਰ:** ਹੇ ਗੁਰਦੇਵ ਜੀ! ਜਦੋਂ ਇਹ ਵੀਚਾਰ-ਹੀਨ ਮਨ, ਬੇ-ਮੁਹਾਰਾ ਹੋ ਵਗੇ ਫਿਰ ਇਸ ਨੂੰ ਸਮਝਾਉਣ ਲਈ ਕੀ ਯਤਨ ਕਰਨਾ ਚਾਹੀਦਾ ਹੈ?

**ਉ:** ਹੇ ਮਿੱਤਰੋ! ਫਿਰ ਭੀ ਇਸ ਮਨ ਨੂੰ ਪਿਆਰ-ਸਹਿਤ ਚੰਚਲ ਪਿਆਰੇ ਬੱਚਿਆਂ ਵਾਂਗ ਸਮਝਾਓ ਕਿ:

੧. ਹੇ ਮੇਰੇ ਬੇ-ਮੁਹਾਰੇ ਪ੍ਰਦੇਸੀ ਮਨਾ! ਤੂੰ ਵੀਚਾਰਵਾਨ ਬਣ, ਤੂੰ ਵੀਚਾਰ ਕੇ ਦੇਖ, ਤੂੰ ਹੋਸ਼ ਕਰਕੇ ਤੱਕ।

੨. ਹੇ ਪਿਆਰੇ! ਤੂੰ ਵੀਚਾਰਵਾਨ ਹੋ ਕੇ ਇਹੋ ਵੇਖ ਕਿ ਜੋ ਬਨਵਾਸੀ ਲੋਕ ਹਨ, ਉਹ ਜੰਗਲਾਂ ਵਿਚ ਭਉਂ-ਭਉਂ ਕੇ ਆਖ਼ਰ ਥੱਕ ਹੀ ਗਏ, ਪਰ ਉਹ ਵਿਚਾਰੇ ਹਰੀ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ, ਅੰਤ ਨੂੰ ਸੱਖਣੇ ਹੀ ਰਹੇ।

**ਪ੍ਰ:** ਦੱਸੋ ਜੀ! ਉਸ ਹਰੀ ਨੂੰ ਮੈਂ ਕਿਵੇਂ ਤੱਕਾਂ?

**ਉ:** ਹੇ ਪਿਆਰੇ! ਤੂੰ ਗੁਰੂ ਦੀ ਸਿਖਿਆ ਨੂੰ ਧਾਰਨ ਕਰਕੇ, ਗੁਰਮਤਿ ਦੁਆਰਾ ਉਸ ਸਾਈਂ ਨੂੰ ਆਪਣੇ ਅੰਦਰ ਹਿਰਦੇ ਵਿਚ ਹੀ ਵੇਖ ਲੈ।੧।

**ਪ੍ਰ:** ਸਾਈਂ ਜੀ! ਗੁਰਮਤਿ ਕੀ ਸਿਖਿਆ ਦੇਂਦੀ ਹੈ?

**ਉ:** ੩. ਹੇ ਮੇਰੇ ਪ੍ਰਦੇਸੀ ਮਨਾ! ਗੁਰਮਤਿ ਇਹੋ ਹੈ ਕਿ ਗੁਰੂ ਦੇ ਦੱਸੇ ਹੋਏ ਗੋਬਿੰਦ-ਪ੍ਰਭੂ ਦੇ ਨਾਮ ਨੂੰ ਸਦਾ ਹੀ ਯਾਦ ਕਰਦੇ ਰਹੋ।੧।ਰਹਾਉ।

**ਪ੍ਰ:** ਗੁਰੂ ਜੀ! ਮੇਰੇ ਵੀਚਾਰਨ ਯੋਗ ਕੁਝ ਹੋਰ ਭੀ ਹੈ?

**ਉ:** ੪. ਹਾਂ! ਹੈ, ਮੇਰੇ ਬੇ-ਮੁਹਾਰੇ, ਪ੍ਰਦੇਸੀ ਮਨਾ! ਤੂੰ ਵੀਚਾਰਵਾਨ ਬਣ ਕੇ ਇਹ ਭੀ ਵੀਚਾਰ ਕਰ ਕਿ ਜੋ ਆਪਣੇ ਮਨ ਦੇ ਮਗਰ ਟੁਰਨ ਵਾਲੇ ਮਨੁੱਖ ਹਨ, ਉਹ ਸਾਰੇ ਹੀ ਮਾਇਆ-ਮੋਹ ਦੇ ਵੱਡੇ ਜਾਲ ਵਿਚ ਉਲਝੇ ਪਏ ਹਨ।

**ਪ੍ਰ:** ਗੁਰਦੇਵ ਜੀ! ਕੀ ਕੋਈ ਮਨੁੱਖ ਇਸ ਮਾਇਆ ਮੋਹ ਦੇ ਜਾਲ ਤੋਂ ਬਚਿਆ ਭੀ ਹੈ?

**ਉ:** ੫. ਹਾਂ! ਜ਼ਰੂਰ, ਹੇ ਭਾਈ! ਜੋ ਮਨੁੱਖ ਗੁਰੂ ਦੀ ਸਿਖਿਆ ਧਾਰਨ ਕਰਕੇ, ਉਸ ਪਰਮੇਸ਼ਰ ਦਾ ਨਾਮ ਆਪਣੇ ਹਿਰਦੇ ਅੰਦਰ ਸਦਾ ਸੰਭਾਲ ਕੇ ਰੱਖਦਾ ਹੈ ਤੇ ਸਦਾ ਸਿਮਰਦਾ ਹੈ, ਉਹ ਇਸ ਜਾਲ ਤੋਂ ਬਚਿਆ ਰਹਿੰਦਾ ਹੈ।੨।

**ਪ੍ਰ:** ਹੇ ਗੁਰੂ ਜੀ! ਨਾਮ ਸਿਮਰਨ ਦਾ ਕੋਈ ਤਰੀਕਾ ਭੀ ਦੱਸ ਦਿਓ?

**ਉ:** ੬. ਹੇ ਮੇਰੇ ਪਿਆਰੇ ਪਰਦੇਸੀ ਮਨਾ! ਤੂੰ ਪਹਿਲੋਂ ਸਤਿ ਸੰਗਤ ਵਿਚ ਜਾਹ, ਉਥੋਂ ਸਤਿਗੁਰੂ ਨੂੰ ਲਭ ਲੈ।

੭. ਬਸ, ਇਹ ਨਿਸਚਾ ਧਾਰ ਲੈ ਕਿ ਸਤਿ ਸੰਗਤ ਦਾ ਆਸਰਾ ਲੈ ਕੇ ਉਸ ਪਰਮੇਸ਼ਰ ਦਾ ਨਾਮ ਸਿਮਰੀਦਾ ਹੈ। ਇਹ ਹਰੀ ਦਾ ਹਰਿ ਨਾਮ ਹੀ ਤੇਰੇ ਨਾਲ ਪ੍ਰਲੋਕ ਵਿਚ ਜਾਏਗਾ।੩।

**ਪ੍ਰ:** ਹੇ ਸਾਈਂ ਜੀ! ਹਰੀ ਸਿਮਰਨ ਦਾ ਲਾਭ ਕੀ ਹੋਏਗਾ?

**ਉ:** ੮. ਹੇ ਮੇਰੇ ਪਰਦੇਸੀ ਮਨਾ! ਉਹ ਮਨੁੱਖ, ਵੱਡੇ ਭਾਗਾਂ ਵਾਲਾ ਹੋ ਜਾਂਦਾ ਹੈ। ਹਰੀ ਇਕੋ ਕਿਰਪਾ-ਦ੍ਰਿਸ਼ਟੀ ਨਾਲ ਉਸ ਨੂੰ ਨਿਹਾਲ ਕਰ ਦੇਂਦਾ ਹੈ।

**ਪ੍ਰ:** ਹੇ ਪ੍ਰੀਤਮ ਜੀ! ਇਸ ਮਾਇਆ-ਜਾਲ ਤੋਂ ਛੁੱਟਣ ਲਈ ਕਿਤਨੀ-ਕੁ ਮੁਸ਼ੱਕਤ ਕਰਨੀ ਪਵੇਗੀ?

**ਉ:** ੯. ਹੇ ਭਰਾਵੋ! ਇਸ ਮਾਇਆ ਦੇ ਮੋਹ-ਜਾਲ ਤੋਂ ਛੁੱਟਣ ਲਈ ਆਪਣੀ ਕੀਤੀ ਹੋਈ ਵਧੇਰੇ ਮੁਸ਼ੱਕਤ ਦਾ ਵੀ ਕੋਈ ਮਾਣ ਨਹੀਂ ਕੀਤਾ ਜਾ ਸਕਦਾ, ਇਹ ਤਾਂ ਉਸ ਪ੍ਰਭੂ ਦੀ ਬਖ਼ਸ਼ਸ਼ ਹੈ। ਜਦੋਂ ਉਹ ਆਪਣੀ ਮਿਹਰ ਭਰੀ ਨਜ਼ਰ ਕਰਕੇ ਛੁਡਾਉਣਾ ਚਾਹੇ ਤਾਂ ਛੁਟ ਸਕੀਦਾ ਹੈ, ਪਰ ਇਸ ਪ੍ਰਾਪਤੀ ਲਈ ਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਸੰਭਾਲ ਕੇ ਰੱਖਣਾ ਭੀ ਜ਼ਰੂਰੀ ਹੈ। (ਭਾਵ ਨਾਮ ਦਾ ਚਿੰਤਨ ਕਰਦੇ ਰਹਿਣਾ)।੪।

੧੦. ਹੇ ਮੇਰੇ ਪਿਆਰੇ ਪ੍ਰਦੇਸੀ ਮਨਾ! ਉਹ ਰੱਬੀ-ਜੋਤ ਤਾਂ ਤੇਰੇ ਇਸ ਸਰੀਰ ਵਿਚ ਹੀ ਵੱਸਦੀ ਹੈ, ਇਸ ਨੂੰ ਤੂੰ ਸੰਭਾਲ ਕੇ ਰੱਖ।

**ਪ੍ਰ:** ਹੇ ਗੁਰੂ ਜੀ! ਮੈਂ ਸਾਂਭ ਕੇ ਕਿਵੇਂ ਰੱਖਾਂ?

**ਉ:** ੧੧. ਹੇ ਪਿਆਰੇ! ਜਦੋਂ ਹਰੀ ਦਿਆਲੂ ਨੇ ਦਾਤ ਬਖ਼ਸ਼ੀ, ਤਾਂ ਫਿਰ ਗੁਰੂ ਮਿਲਿਆ, ਗੁਰੂ ਨੇ ਦਿਆਲਤਾ ਕੀਤੀ ਤਾਂ ਨੌਂ ਨਿਧਾਂ ਰੂਪ ਨਾਮ ਇਸ ਦੇਹੀ ਦੇ ਅੰਦਰ ਹੀ ਦਿਖਾ ਦਿੱਤਾ। ਭਾਵ ਨਾਮ ਦੀ ਦਾਤ ਨੂੰ ਉਸ ਗੁਰੂ ਦੀ ਕਿਰਪਾ ਦਾ ਸਦਕਾ ਹੀ ਅੰਦਰ ਸਾਂਭ ਕੇ ਰੱਖੀਦਾ ਹੈ।੫।

**ਪ੍ਰ:** ਹੇ ਦਿਆਲੂ ਜੀ! ਮੈਂ ਜੋ ਵੇਦ ਸ਼ਾਸਤ੍ਰਾਂ ਦੀ ਪੜ੍ਹਾਈ ਦੁਆਰਾ ਇਤਨੀ ਚਾਤਰਤਾ ਸਿੱਖੀ ਹੈ, ਕੀ ਇਹ ਕਿਸੇ ਕੰਮ ਨਹੀਂ ਆਵੇਗੀ?

**ਉ:** ੧੨. ਹੇ ਮੇਰੇ ਬੇ-ਮੁਹਾਰੇ ਚੰਚਲ ਮਨਾ! ਤੂੰ ਕਦੇ ਭੀ ਇਕ ਥਾਂ ਟਿਕ ਕੇ ਨਹੀਂ ਬੈਠਦਾ। ਇਸ ਚੰਚਲ ਚਤੁਰਾਈ ਨੂੰ ਤੂੰ ਛੱਡ ਦੇਹ, ਇਹ ਚਲਾਕੀ ਬੜੀ ਹੀ ਭਿਆਨਕ ਹੈ, (ਯਾਦ ਰੱਖ! ਇਹ ਤੈਨੂੰ ਆਖ਼ਰ ਭੈ-ਦਾਇਕ ਨਰਕ ਰੂਪ ਖੂਹ ਵਿਚ ਸੁੱਟੇਗੀ)।

**ਪ੍ਰ:** ਹੇ ਪ੍ਰੀਤਮ ਜੀਉ! ਇਸ ਚੰਚਲਤਾ ਨੂੰ ਛੱਡ ਕੇ, ਇਸ ਦੇ ਥਾਂ ਕਿਹੜੀ ਸ਼ੈ ਧਾਰਨ ਕਰਾਂ?

**ਉ:** ੧੩. ਹੇ ਮੇਰੇ ਬੇ-ਮੁਹਾਰੇ ਪ੍ਰਦੇਸੀ ਮਨ! ਤੂੰ ਚਤੁਰਾਈ ਦੀ ਥਾਂ ਹਿਰਦੇ ਵਿਚ ਹਰੀ ਦਾ ਹਰਿ ਨਾਮ ਸੰਭਾਲ ਕੇ ਰੱਖ, ਉਹ ਹਰੀ ਨਾਮ ਹੀ ਅੰਤ ਦੇ ਸਮੇਂ ਤੇਰੀ ਮੁਕਤੀ ਕਰ ਦੇਵੇਗਾ।੬।

੧੪. ਹੇ ਮੇਰੇ ਪ੍ਰਦੇਸੀ ਵੱਡੇ ਭਾਗਾਂ ਵਾਲੇ ਮਨਾ! ਤੂੰ ਗਿਆਨ-ਰਤਨ ਦੀ ਸੰਭਾਲ ਕਰ।

**ਪ੍ਰ:** ਹੇ ਸਾਈਂ ਜੀ! ਇਸ ਗਿਆਨ-ਰਤਨ ਦੀ ਸੰਭਾਲ ਕਰਨ ਦਾ ਅੰਤ ਨੂੰ ਫਲ ਕੀ ਹੋਵੇਗਾ?

**ਉ:** ੧੫. ਹੇ ਮਿੱਤਰਾ! ਵੇਖ, ਇਹ ਗੁਰੂ ਦਾ ਗਿਆਨ, ਇਕ ਖੰਡਾ ਹੈ, ਜਦੋਂ ਭੀ ਕਿਸੇ ਨੇ ਕਦੀ ਇਸ ਨੂੰ ਆਪਣੇ ਮਨ ਰੂਪ ਹੱਥ ਵਿਚ ਪਕੜ ਲਿਆ, ਭਾਵ ਧਾਰਨ ਕਰ ਲਿਆ, ਤਾਂ ਫਿਰ ਜਮਕਾਲ ਨੇ ਆਪਣੇ ਆਪ ਹੀ ਜਮ ਨੂੰ ਮਾਰ ਦਿੱਤਾ, ਭਾਵ ਉਸ ਜਮ ਨੂੰ ਰੋਕ ਦਿੱਤਾ। ਉਸ ਨੂੰ ਤਾੜਨਾ ਕਰ ਦਿੱਤੀ ਕਿ ਹੇ ਜਮ! ਤੂੰ ਖ਼ਬਰਦਾਰ ਹੋ, ਇਸ ਗਿਆਨ-ਖੜਗ ਧਾਰਨ ਵਾਲੇ ਦੇ ਤੂੰ ਬਿਲਕੁਲ ਨੇੜੇ ਭੀ ਨਹੀਂ ਜਾ ਸਕਦਾ।੭।

**ਪ੍ਰ:** ਸਾਈਂ ਜੀ! ਮੈਂ ਤਾਂ ਨਾਮ-ਪ੍ਰਾਪਤੀ ਲਈ ਬਹੁਤ ਦੇਸਾਂ ਪ੍ਰਦੇਸਾਂ ਵਿਚ ਭਾਲ ਕੀਤੀ, ਪਰ ਨਾਮ ਨਹੀਂ ਮਿਲ ਸਕਿਆ। ਕੋਈ ਥਾਂ ਤੁਸੀਂ ਹੀ ਦੱਸੋ, ਜਿਥੋਂ ਨਾਮ ਪ੍ਰਾਪਤ ਹੋ ਸਕੇ?

**ਉ:** ੧੬. ਹੇ ਮੇਰੇ ਪ੍ਰਦੇਸੀ ਮਨਾ! ਉਸ ਨਾਮ ਦਾ ਖ਼ਜ਼ਾਨਾ ਤਾਂ ਤੇਰੇ ਅੰਦਰ ਹੀ ਹੈ; ਪਰ ਇਹ ਕਿਤਨੀ ਅਸਚਰਜਤਾ ਹੈ, ਤੂੰ ਉਸ ਨੂੰ ਭਟਕਣਾ ਵਿਚ ਪੈ ਕੇ ਬਾਹਰ ਪਿਆ ਲੱਭਦਾ ਫਿਰਦਾ ਹੈਂ।

੧੭. ਹੇ ਪ੍ਰਦੇਸੀਆ! ਵੇਖ, ਜਿਨ੍ਹਾਂ ਨੇ ਪੂਰਨ ਪੁਰਖ ਗੁਰੂ ਨੂੰ ਮਿਲਣਾ ਕੀਤਾ ਹੈ, ਉਨ੍ਹਾਂ ਨੇ ਉਸ ਆਪਣੇ ਹਰੀ ਸੱਜਣ ਨੂੰ ਆਪਣੇ ਨਾਲ ਹੀ ਲੱਭ ਲਿਆ। ਭਾਵ ਆਪਣੇ ਅੰਦਰੋਂ ਹੀ ਪ੍ਰਾਪਤ ਕਰ ਲਿਆ ਹੈ।੮।

੧੮. ਹੇ ਮਾਇਆ ਦੇ ਮੋਹ-ਰੰਗ ਵਿਚ ਰੰਗੇ ਹੋਏ, ਬੇ-ਮੁਹਾਰੇ ਮੇਰੇ ਮਨਾ! ਤੂੰ ਇਸ ਮਾਇਆ ਦਾ ਫਿੱਕਾ ਰੰਗ ਛੱਡ ਕੇ, ਉਸ ਪਰਮੇਸ਼ਰ ਦਾ ਪ੍ਰੇਮ-ਰੰਗ ਆਪਣੇ ਅੰਦਰ ਸਾਂਭ ਕੇ ਰੱਖ। ਕਿਉਂਕਿ ਇਹ:

੧੯. ਪਰਮਾਤਮਾ ਦਾ ਪ੍ਰੇਮ-ਰੰਗ ਫਿਰ ਕਦੇ ਭੀ ਫਿੱਕਾ ਨਹੀਂ ਪੈਂਦਾ, ਇਸ ਲਈ ਤੂੰ ਵੀ ਯਤਨ ਕਰਦਾ ਰਹੁ ਕਿ ਇਹ ਰੰਗ ਕਦੇ ਭੀ ਨਾ ਉੱਤਰੇ।

**ਪ੍ਰ:** ਇਹ ਰੰਗ ਕਿਵੇਂ ਨਹੀਂ ਉਤਰੇਗਾ?

**ਉ:** ਗੁਰੂ ਦੀ ਸੇਵਾ ਕਰਦੇ ਰਹਿਣ ਨਾਲ ਤੇ ਗੁਰੂ ਦੇ ਦਿੱਤੇ

ਉਪਦੇਸ਼ ਨੂੰ ਸਦਾ ਹੀ ਯਾਦ ਰੱਖਦੇ ਰਹਿਣ ਨਾਲ, ਇਹ ਹਰੀ-ਰੰਗ ਕਦੇ ਨਹੀਂ ਉਤਰਦਾ।੯।

ਪ੍ਰ: ਸਾਈਂ ਜੀ! ਇਹ ਮਨ ਬੜਾ ਹੀ ਬੇ-ਸਮਝ ਹੈ; ਦੱਸੋ, ਕਿਵੇਂ ਸਮਝਾਵਾਂ?

ਉ:੨੦. ਇਸ ਨੂੰ ਇਉਂ ਸਮਝਾ ਕਿ ਹੇ ਮੇਰੇ ਬੇ-ਮੁਹਾਰੇ ਪ੍ਰਦੇਸੀ ਮਨਾ! ਅਸੀਂ ਸਾਰੇ ਹੀ ਜੀਵ, ਮਾਨੋਂ ਪੰਛੀ ਹਾਂ। ਹਰੀ-ਪਰਮੇਸ਼ਰ ਬ੍ਰਿਛ ਦੇ ਸਮਾਨ ਹੈ। ਉਸ ਅਕਾਲ ਪੁਰਖ ਨੇ ਸਾਨੂੰ ਜਗਤ ਵਿਚ ਭੇਜਿਆ ਹੈ। ਜਿਵੇਂ ਕੋਈ ਰੁੱਖ ਪੰਛੀਆਂ ਦੇ ਰਾਤ ਨੂੰ ਆਰਾਮ ਕਰਨ ਲਈ ਆਸਰਾ ਹੁੰਦਾ ਹੈ, ਤਿਵੇਂ ਹੀ ਉਹ ਸਰਵ-ਵਿਆਪਕ ਹਰੀ ਸਾਡਾ ਜੀਵ-ਪੰਛੀਆਂ ਦਾ ਆਸਰਾ ਹੈ।

ਪ੍ਰ: ਹੇ ਸਾਈਂ ਜੀ! ਇਹ ਨਾਮ ਦੀ ਦਾਤ ਤੁਹਾਨੂੰ ਕਿਵੇਂ ਪ੍ਰਾਪਤ ਹੋਈ ਹੈ?

ਉ:੨੧. ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਵੱਡੇ ਭਾਗਾਂ ਦੁਆਰਾ ਅਸਾਂ ਗੁਰਮੁਖ ਹੋ ਕੇ ਨਾਮ ਪਾਇਆ ਹੈ, ਭਾਵ ਗੁਰੂ ਤੋਂ ਹੀ ਨਾਮ ਪ੍ਰਾਪਤ ਕੀਤਾ ਹੈ, ਇਸ ਲਈ ਹੇ ਮੇਰੇ ਮਨ! ਤੂੰ ਹੁਣ ਇਸ ਨਾਮ ਦੀ ਸਦਾ ਹੀ ਸੰਭਾਲ ਕਰ, ਭਾਵ ਆਪਣੀ ਚਿੱਤ ਬ੍ਰਿਤੀ ਤੋਂ ਕਦੇ ਭੀ ਪਰ੍ਹੇ ਨਾ ਹੋਣ ਦੇ।

***ਭਾਵਾਰਥ :*** ਇਸ ਕਰਹਲੇ ਦੇ ਅਰੰਭ ਵਿਚ ਹੀ ਗੁਰੂ ਰਾਮਦਾਸ ਜੀ ਨੇ ਮਨ ਨੂੰ ਵੀਚਾਰਵਾਨ ਕਹਿ ਕੇ ਸੰਬੋਧਨ ਕੀਤਾ ਹੈ। ਕਿਉਂਕਿ ਮੋਹ-ਮਾਇਆ ਵਿਚ ਫਸ ਜਾਣਾ ਭੀ ਮਨ ਦਾ ਹੀ ਕੰਮ ਹੈ ਅਤੇ ਵੀਚਾਰਵਾਨ ਹੋ ਕੇ ਨਿਕਲ ਜਾਣਾ ਭੀ ਇਸੇ ਦਾ ਕੰਮ ਹੈ, ਇਸੀ ਕਰਕੇ ਪਹਿਲੀ ਸਤਰ ਵਿਚ ਮਨ ਨੂੰ ਪ੍ਰਦੇਸੀ ਕਹਿ ਕੇ ਵੈਰਾਗ ਦੀ ਸੂਚਨਾ ਕੀਤੀ ਸੀ, ਅੱਗੇ ਵੀਚਾਰਵਾਨ ਕਹਿ ਕੇ ਵਿਵੇਕ ਦੀ ਸੂਚਨਾ ਕਰਾਈ ਹੈ। ਪਹਿਲੀ ਵੀਚਾਰ ਦੱਸੀ ਹੈ ਕਿ ਹੇ ਮਨਾ! ਉਨ੍ਹਾਂ ਬਨਵਾਸੀਆਂ ਵਲ ਤੱਕ ਕਿ ਉਨ੍ਹਾਂ ਦੇ ਪੱਲੇ ਥਕਾਵਟ ਹੀ ਪਈ ਹੈ, ਇਸ ਲਈ ਤੈਨੂੰ ਗੁਰਮਤਿ ਮਿਲੀ ਹੈ, ਤੂੰ ਉਸ ਪਿਆਰੇ ਨੂੰ ਆਪਣੇ ਹਿਰਦੇ ਵਿਚ ਹੀ ਵੇਖ ਲੈ।

## ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ

## ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

**੧. ਜਬ ਇਹੁ ਮਨ ਮਹਿ ਕਰਤ ਗੁਮਾਨਾ ॥**
**੨. ਤਬ ਇਹੁ ਬਾਵਰੁ ਫਿਰਤ ਬਿਗਾਨਾ ॥**
**੩. ਜਬ ਇਹੁ ਹੂਆ ਸਗਲ ਕੀ ਰੀਨਾ ॥**
**੪. ਤਾ ਤੇ ਰਮਈਆ ਘਟਿ ਘਟਿ ਚੀਨਾ ॥੧॥**
**੫. ਸਹਜ ਸੁਹੇਲਾ ਫਲੁ ਮਸਕੀਨੀ ॥**
**੬. ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥੧॥ ਰਹਾਉ ॥**
**੭. ਜਬ ਕਿਸ ਕਉ ਇਹੁ ਜਾਨਸਿ ਮੰਦਾ ॥**
**੮. ਤਬ ਸਗਲੇ ਇਸੁ ਮੇਲਹਿ ਫੰਦਾ ॥**
**੯. ਮੇਰ ਤੇਰ ਜਬ ਇਨਹਿ ਚੁਕਾਈ ॥**
**੧੦. ਤਾ ਤੇ ਇਸੁ ਸੰਗਿ ਨਹੀ ਬੈਰਾਈ ॥੨॥**
**੧੧. ਜਬ ਇਨਿ ਅਪੁਨੀ ਅਪਨੀ ਧਾਰੀ ॥**
**੧੨. ਤਬ ਇਸ ਕਉ ਹੈ ਮੁਸਕਲੁ ਭਾਰੀ ॥**
**੧੩. ਜਬ ਇਨਿ ਕਰਣੈਹਾਰੁ ਪਛਾਤਾ ॥**
**੧੪. ਤਬ ਇਸ ਨੋ ਨਾਹੀ ਕਿਛੁ ਤਾਤਾ ॥੩॥**
**੧੫. ਜਬ ਇਨਿ ਅਪੁਨੋ ਬਾਧਿਓ ਮੋਹਾ ॥**
**੧੬. ਆਵੈ ਜਾਇ ਸਦਾ ਜਮਿ ਜੋਹਾ ॥**
**੧੭. ਜਬ ਇਸ ਤੇ ਸਭ ਬਿਨਸੇ ਭਰਮਾ ॥**
**੧੮. ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥**
**੧੯. ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥**
**੨੦. ਤਬ ਤੇ ਦੂਖ ਡੰਡ ਅਰੁ ਖੇਦਾ ॥**
**੨੧. ਜਬ ਇਨਿ ਏਕੋ ਏਕੀ ਬੂਝਿਆ ॥**
**੨੨. ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥੫॥**
**੨੩. ਜਬ ਇਹੁ ਧਾਵੈ ਮਾਇਆ ਅਰਥੀ ॥**
**੨੪. ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥**
**੨੫. ਜਬ ਇਸ ਤੇ ਇਹੁ ਹੋਇਓ ਜਉਲਾ ॥**
**੨੬. ਪੀਛੈ ਲਾਗਿ ਚਲੀ ਉਠਿ ਕਉਲਾ ॥੬॥**
**੨੭. ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥**
**੨੮. ਮਨ ਮੰਦਰ ਮਹਿ ਦੀਪਕੁ ਜਲਿਓ ॥**
**੨੯. ਜੀਤ ਹਾਰ ਕੀ ਸੋਝੀ ਕਰੀ ॥**
**੩੦. ਤਉ ਇਸੁ ਘਰ ਕੀ ਕੀਮਤਿ ਪਰੀ ॥੭॥**
**੩੧. ਕਰਨ ਕਰਾਵਨ ਸਭੁ ਕਿਛੁ ਏਕੈ ॥**
**੩੨. ਆਪੇ ਬੁਧਿ ਬੀਚਾਰਿ ਬਿਬੇਕੈ ॥**
**੩੩. ਦੂਰਿ ਨ ਨੇਰੈ ਸਭ ਕੈ ਸੰਗਾ ॥**
**੩੪. ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥੮॥੧॥**

***ਪਦ ਅਰਥ :*** ਜਬ—ਜਦੋਂ। ਇਹੁ—ਇਹ ਮਨੁੱਖ, ਜੀਵ। ਗੁਮਾਨਾ—ਮਾਣ, ਹੰਕਾਰ। ਬਾਵਰੁ—ਝੱਲਾ, ਕਮਲਾ। ਬਿਗਾਨਾ—ਓਪਰਾ। ਰੀਨਾ—ਚਰਨਾਂ ਦੀ ਧੂੜੀ। ਤਾ ਤੇ—ਤਦੋਂ ਤੋਂ। ਰਮਈਆ—ਸੋਹਣਾ ਰਾਮ। ਚੀਨਾ—ਪਛਾਣ ਲਿਆ। ਸੁਹੇਲਾ—ਸੌਖਾ, ਸੁਖੀ। ਮਸਕੀਨੀ—ਆਜਜ਼ੀ, ਗ਼ਰੀਬੀ, ਕੰਗਾਲੀ। ਮੋਹਿ—ਮੈਨੂੰ। ਫੰਦਾ—ਫੰਦ, ਜਾਲ, ਫ਼ਰੇਬ। ਇਨਹਿ—ਇਸ ਨੇ। ਚੁਕਾਈ—ਮੁਕਾ ਦਿੱਤੀ। ਬੈਰਾਈ—ਵੈਰ। ਇਨਿ—ਇਸ ਨੇ। ਧਾਰੀ—ਮਨ ਵਿਚ ਟਿਕਾਅ ਲਈ। ਅਪੁਨੀ—ਆਪਣੀ ਹੀ ਗ਼ਰਜ਼। ਤਾਤਾ—ਸਾੜਾ, ਈਰਖਾ। ਬਾਧਿਓ—ਬੰਨ੍ਹ ਲਿਆ, ਪੱਕਾ ਕਰ ਲਿਆ। ਜਮਿ—ਜਮ ਨੇ। ਜੋਹਾ—ਤੱਕ ਵਿਚ ਰੱਖਿਆ। ਭੇਦੁ—ਫ਼ਰਕ। ਭੇਦਾ—ਵਿੱਥ, ਵਿੱਥਾਂ, ਵਖੇਵੇਂ। ਅਰੁ—ਅਤੇ। ਖੇਦਾ—ਕਸ਼ਟ, ਦੁੱਖ। ਏਕੋ ਏਕੀ—ਇਕ ਪਰਮਾਤਮਾ ਨੂੰ ਹੀ। ਧਾਵੈ—ਦੌੜਦਾ ਹੈ। ਅਰਥੀ—ਲੋੜਵੰਦ ਹੋ ਕੇ, ਮੁਥਾਜ। ਤਿਸ—ਪਿਆਸ, ਤ੍ਰਿਸ਼ਨਾ। ਜਉਲਾ—ਪਰ੍ਹੇ, ਵੱਖਰਾ, ਦੌੜਨ ਵਾਲਾ ਹੋ ਗਿਆ, ਭੱਜ ਗਿਆ।

ਕਉਲਾ—ਮਾਇਆ, ਲੱਛਮੀ। ਜਉ—ਜਦੋਂ। ਦੀਪਕੁ—ਦੀਵਾ। ਜਲਿਓ—ਬਲ ਪਿਆ। ਕੀਮਤਿ—ਕਦਰ। ਏਕੈ—ਇਕ ਪਰਮਾਤਮਾ ਹੀ। ਬਿਬੇਕੈ—ਪਰਖਦਾ ਹੈ। ਰੰਗਾ—ਸਾਰੇ ਚੋਜ ਤਮਾਸ਼ੇ ਕਰਨ ਵਾਲਾ।

**ਅਰਥ :**

ਪ੍ਰ: ਹੇ ਗੁਰਦੇਵ ਜੀ! ਕਈ ਮਨੁੱਖ ਹੰਕਾਰ ਵਿਚ ਮਸਤੇ, ਝੱਲੇ ਹੋਏ ਫਿਰਦੇ ਵੇਖੀਦੇ ਹਨ, ਇਹ ਕਿਉਂ?

ਉ: ੧. ਹੇ ਮਿੱਤਰੋ! ਜਦੋਂ ਕੋਈ ਮਨੁੱਖ ਆਪਣੇ ਮਨ ਵਿਚ ਵੱਡੇ ਹੋਣ ਦਾ ਮਾਣ ਕਰਦਾ ਹੈ ਤਾਂ ਇਸ ਦੇ ਅੰਦਰ ਹੰਕਾਰ ਪੈਦਾ ਹੁੰਦਾ ਹੈ, ਇਹ ਹੰਕਾਰ ਇਸ ਨੂੰ ਕਮਲਾ, ਸ਼ੁਦਾਈ ਕਰ ਦੇਂਦਾ ਹੈ।

੨. ਤਾਂ ਫਿਰ ਇਹ ਮਨੁੱਖ ਆਪਣੇ ਅਸਲੇ ਤੋਂ ਖੁੰਝ ਕੇ ਝੱਲਾ ਹੋਇਆ, ਸਾਰੇ ਹੀ ਲੋਕਾਂ ਤੋਂ ਵੱਖਰਾ ਹੋ, ਓਪਰਿਆਂ ਵਾਂਗ ਤੁਰਿਆ ਫਿਰਦਾ ਹੈ।

ਪ੍ਰ: ਸਾਈਂ ਜੀ! ਪਰ ਇਹ ਝੱਲਿਆਂ ਵਾਲੀ ਦਸ਼ਾ ਇਸ ਜੀਵ 'ਤੇ ਕਿਤਨਾ-ਕੁ ਸਮਾਂ ਬਣੀ ਰਹਿੰਦੀ ਹੈ?

ਉ:੩-੪. ਹੇ ਸੱਜਣੋ! ਜਿਤਨਾ ਸਮਾਂ ਇਹ ਸਭਨਾਂ ਦੇ ਚਰਨਾਂ ਦੀ ਆਪ ਨੂੰ ਖ਼ਾਕ ਨਾ ਸਮਝ ਲਏ, ਇਹ ਉਤਨਾ ਸਮਾਂ ਹੰਕਾਰ ਵਿਚ ਭਰਿਆ ਸ਼ੁਦਾਈਆਂ ਵਾਂਗ ਹੀ ਫਿਰਦਾ ਹੈ, ਪਰ ਜਦੋਂ ਇਸ ਨੇ ਆਪਣੇ ਅੰਦਰੋਂ ਵਡ-ਪੁਣੇ ਦਾ ਹੰਕਾਰ ਛੱਡ ਦਿੱਤਾ ਅਤੇ ਸਾਰਿਆਂ ਦੀ ਚਰਨ-ਧੂੜ ਹੋ ਗਿਆ, ਤਦ ਫਿਰ ਜਾਣੋ ਕਿ ਇਸ ਨੇ ਸਾਰੇ ਹੀ ਸਰੀਰਾਂ ਵਿਚ ਉਸ ਸੋਹਣੇ ਪਰਮੇਸ਼ਰ ਨੂੰ ਰਮਿਆ ਹੋਇਆ ਵੇਖ ਲਿਆ ਹੈ।੧।

ਪ੍ਰ: ਹੇ ਸਤਿਗੁਰੂ ਜੀ! ਆਪ ਜੀ ਨੂੰ ਸਦਾ ਹੀ ਖ਼ੁਸ਼ੀਆਂ ਵਿਚ ਅਡੋਲ ਵੇਖੀਦਾ ਹੈ, ਇਹ ਤੁਹਾਨੂੰ ਕਿਸ ਕਰਮ ਦਾ ਫਲ ਮਿਲਿਆ ਹੈ?

ਉ:੫-੬. ਹੇ ਮਿੱਤਰੋ! ਮੈਂ ਕਰਮ ਧਰਮ ਤਾਂ ਕੋਈ ਭੀ ਨਹੀਂ ਕੀਤਾ, ਪਰ ਮੇਰੇ ਗੁਰੂ ਨੇ ਮੈਨੂੰ ਗ਼ਰੀਬੀ ਸੁਭਾਅ ਦੀ ਬਖ਼ਸ਼ਸ਼ ਕਰ ਦਿੱਤੀ, ਜਿਸ ਸਦਕਾ ਮੈਂ ਹੁਣ ਸੁਭਾਵਕ ਹੀ ਆਤਮਕ ਅਡੋਲਤਾ ਦੇ ਸੁਖ ਵਿਚ ਸੁਖੀ ਰਹਿੰਦਾ ਹਾਂ।੧।ਰਹਾਉ।

੭. ਹੇ ਭਾਈਓ! ਜਦ ਇਹ ਜੀਵ ਕਿਸੇ ਨੂੰ ਬੁਰਾ ਸਮਝਦਾ ਹੈ। ਤਾਂ ਫਿਰ:

੮. ਇਸ ਨੂੰ ਇਉਂ ਹੀ ਜਾਪਦਾ ਹੈ ਕਿ ਇਹ ਸਾਰੇ ਹੀ ਸੰਸਾਰ ਦੇ ਲੋਕ ਮੇਰੇ ਲਈ ਠੱਗੀ, ਧੋਖੇ ਦੇ ਜਾਲ ਪਸਾਰਦੇ ਹਨ।

੯. ਪਰ ਜਦੋਂ ਵੀ ਇਸ ਨੇ ਆਪਣੇ ਅੰਦਰੋਂ ਮੇਰ-ਤੇਰ ਦਾ ਵਿਤਕਰਾ ਮਿਟਾ ਦਿੱਤਾ।

੧੦. ਤਦ ਤੋਂ ਹੀ ਇਸ ਨੂੰ ਪੂਰਨ ਭਰੋਸਾ ਆ ਗਿਆ ਕਿ ਮੇਰੇ ਨਾਲ ਤਾਂ ਕੋਈ ਭੀ ਵੈਰ-ਭਾਵ ਨਹੀਂ ਰੱਖਦਾ, ਇਹ ਤਾਂ ਸਭ ਮੇਰੇ ਆਪਣੇ ਮਨ ਦੀ ਹੀ ਕਮਜ਼ੋਰੀ ਸੀ।੨।

ਪ੍ਰ: ਹੇ ਪ੍ਰੀਤਮ ਜੀ! ਦੁਨੀਆਂ ਵਿਚ ਕਿਸੇ ਮਨੁੱਖ ਵਲ ਭੀ ਨਜ਼ਰ ਮਾਰੀਏ ਤਾਂ ਹਰ ਬੰਦਾ ਹੀ ਔਖਿਆਈ ਵਿਚ ਵੇਖੀਦਾ ਹੈ, ਇਉਂ ਕਿਉਂ?

ਉ:੧੧. ਹੇ ਮਿੱਤਰੋ! ਜਦੋਂ ਇਸ ਮਨੁੱਖ ਨੇ ਪਦਾਰਥਾਂ ਵਿਚ (ਮੋਹ) ਮਮਤਾ ਧਾਰਨ ਕਰ ਲਈ ਕਿ ਇਹ ਦੌਲਤ ਤੇ ਜ਼ਮੀਨ ਮੇਰੀ ਹੈ।

੧੨. ਤਦ ਤੋਂ ਹੀ ਸਮਝ ਲਓ ਕਿ ਇਸ ਨੂੰ ਭਾਰੀ ਮੁਸ਼ਕਲ ਆ ਬਣਦੀ ਹੈ, ਭਾਵ ਸਾਰੀਆਂ ਮੁਸ਼ਕਲਾਂ ਦਾ ਮੁੱਢ ਮੋਹ, ਮਮਤਾ ਹੈ।

੧੩. ਪਰ ਜਦੋਂ ਭੀ ਇਸ ਜੀਵ ਨੇ ਆਪਣੇ ਰਚਨਹਾਰ ਕਰਤਾਰ ਨੂੰ ਪਛਾਣ ਲਿਆ।

੧੪. ਤਾਂ ਫਿਰ ਸਮਝ ਲਓ ਕਿ ਇਸ ਦੇ ਅੰਦਰ ਕੋਈ ਜਲਨ ਅਤੇ ਸਾੜਾ ਨਹੀਂ ਰਹਿ ਜਾਂਦਾ।੩।

ਪ੍ਰ: ਐ ਗੁਰੂ ਜੀ! ਇਸ ਜੀਵ ਨੂੰ ਜੰਮਣਾ ਮਰਨਾ ਅਤੇ ਜਮਾਂ ਦੀ ਤਾੜਨਾ ਕਿਤਨਾ-ਕੁ ਸਮਾਂ ਬਣੀ ਰਹਿੰਦੀ ਹੈ?

ਉ:੧੫. ਹੇ ਭਰਾਵੋ! ਜਦ ਤਕ ਇਸ ਜੀਵ ਨੇ ਇਸ ਝੂਠੀ ਦੁਨੀਆਂ ਨਾਲ ਮੋਹ ਦ੍ਰਿੜ੍ਹ ਕਰ ਲਿਆ ਹੈ, ਭਾਵ ਪੱਕੀ ਤਰ੍ਹਾਂ ਮੋਹ ਬੰਨ੍ਹ ਰੱਖਿਆ ਹੈ।

੧੬. ਉਤਨਾ ਚਿਰ ਯਕੀਨ ਕਰ ਲਓ ਕਿ ਇਹ ਜੀਵ ਜੰਮਦਾ ਮਰਦਾ ਰਵੇਗਾ ਅਤੇ ਮੌਤ ਇਸ ਨੂੰ ਸਦਾ ਹੀ ਆਪਣੀ ਕਰੂਰ ਤੱਕਣੀ ਦੀ ਤਾੜਨਾ ਵਿਚ ਰੱਖੇਗੀ।

੧੭. ਪਰ ਜਦ ਇਸ ਜੀਵ ਦੇ ਅੰਦਰੋਂ ਸਾਰੇ ਹੀ (ਭਰਮ) ਭਟਕਣਾ ਮਿਟ ਗਏ।

੧੮. ਤਾਂ ਫਿਰ ਇਸ ਵਿਚ ਤੇ ਪਾਰਬ੍ਰਹਮ ਵਿਚ ਕੋਈ ਫ਼ਰਕ ਹੀ ਨਹੀਂ ਰਹਿ ਜਾਂਦਾ।੪।

ਪ੍ਰ: ਐ ਗੁਰਦੇਵ ਜੀ! ਇਸ ਜੀਵ ਨੂੰ ਦੁੱਖਾਂ ਕਲੇਸ਼ਾਂ ਦੀਆਂ ਸਜ਼ਾਵਾਂ ਕਦੋਂ ਤੱਕ ਬਣੀਆਂ ਰਹਿੰਦੀਆਂ ਹਨ?

ਉ:੧੯. ਹੇ ਭਰਾਵੋ! ਇਸ ਗੱਲ 'ਤੇ ਪੂਰਨ ਵਿਸ਼ਵਾਸ ਕਰ ਲਓ ਕਿ ਜਿਤਨਾ ਚਿਰ ਇਸ ਮਨੁੱਖ ਨੇ ਦੂਜਿਆਂ ਨਾਲੋਂ ਕੁਝ ਭੇਦ (ਵਖੇਵੇਂ, ਵਿਤਕਰੇ) ਮੰਨੇ ਹੋਏ ਹਨ।

੨੦. ਤਦ ਤੱਕ ਇਸਨੂੰ ਦੁੱਖਾਂ ਕਲੇਸ਼ਾਂ ਦੀਆਂ ਸਜ਼ਾਵਾਂ ਮਿਲਦੀਆਂ ਹੀ ਰਹਿੰਦੀਆਂ ਹਨ।

ਪ੍ਰ: ਸਾਈਂ ਜੀ! ਫਿਰ ਇਸ ਜੀਵ ਨੂੰ ਕਦੀ ਸੂਝ ਭੀ ਪੈਂਦੀ ਹੈ?

ਉ:੨੧. ਹਾਂ! ਜ਼ਰੂਰ, ਹੇ ਪਿਆਰਿਓ! ਜਦੋਂ ਗੁਰੂ-ਕਿਰਪਾ ਦਾ ਸਦਕਾ, ਇਸ ਨੇ ਹਰ ਥਾਂ ਉਸ ਪਰਮਾਤਮਾ ਨੂੰ ਹੀ ਵਸਦਾ ਬੁੱਝ ਲਿਆ।

੨੨. ਤਦ ਤੋਂ ਜਾਣੋ ਇਸ ਨੂੰ ਸਭ ਕੁਝ ਹੀ ਸੁੱਝ ਪਿਆ ਹੈ, ਭਾਵ ਇਸ ਨੂੰ ਸੁਖਦਾਈ ਜੀਵਨ ਦੀ ਹਰ ਜੁਗਤੀ ਸੁੱਝ ਪੈਂਦੀ ਹੈ।੫।

ਪ੍ਰ: ਹੇ ਗੁਰੂ ਜੀ! ਇਹ ਮਨੁੱਖ ਤ੍ਰਿਪਤ ਕਿਤਨਾ ਚਿਰ ਨਹੀਂ ਹੁੰਦਾ ਅਤੇ ਇਸ ਦੀ ਤ੍ਰਿਸ਼ਨਾ ਕਿਤਨਾ ਚਿਰ ਨਹੀਂ ਦੂਰ ਹੁੰਦੀ?

ਉ:੨੩. ਹੇ ਪਿਆਰਿਓ! ਜਿਤਨਾ ਚਿਰ ਇਹ ਮਨੁੱਖ ਮਾਇਆ ਦਾ ਮੁਥਾਜੀ, ਲੋੜਵੰਦ ਹੋ ਕੇ ਮਾਇਆ ਪਿੱਛੇ ਦੌੜਦਾ, ਭਟਕਦਾ ਫਿਰਦਾ ਹੈ।

੨੪. ਤਦ ਤੱਕ ਜਾਣੋ ਇਹ ਰੱਜਦਾ ਹੀ ਨਹੀਂ ਅਤੇ ਨਾ ਇਸ ਦੇ ਮਗਰੋਂ ਤ੍ਰਿਸ਼ਨਾ ਹੀ ਲਹਿ ਸਕਦੀ ਹੈ।

ਪ੍ਰ: ਐ ਸਾਈਂ ਜੀ! ਕੋਈ ਐਸਾ ਤਰੀਕਾ ਨਹੀਂ, ਜਿਥੇ ਇਹ ਜੀਵ ਮਾਇਆ ਦੇ ਪਿੱਛੇ-ਪਿੱਛੇ ਭੱਜਾ ਫਿਰਦਾ ਹੈ, ਮਾਇਆ ਇਸ ਦੇ ਮਗਰ ਭੱਜੀ ਆਵੇ?

ਉ:੨੫. ਹਾਂ! ਜ਼ਰੂਰ ਹੈ, ਹੇ ਭਰਾਵੋ! ਜਦੋਂ ਮਨੁੱਖ ਇਸ ਮਾਇਆ ਤੋਂ ਉੱਠ ਭੱਜਦਾ ਹੈ, ਭਾਵ ਇਹ ਇਸ ਮਾਇਆ ਮੋਹ ਤੋਂ ਵੱਖ ਹੋ, ਇਸ ਨੂੰ ਛੱਡ ਕੇ ਭੱਜ ਟੁਰਦਾ ਹੈ।

੨੬. ਤਾਂ ਇਹ ਮਾਇਆ ਫਿਰ ਇਸ ਦੇ ਪਿੱਛੇ-ਪਿੱਛੇ ਲੱਗ ਤੁਰਦੀ ਹੈ, ਭਾਵ ਮਾਇਆ ਫਿਰ ਇਸ ਦੀ ਹਰ ਵਕਤ ਦਾਸੀ ਬਣ ਕੇ ਇਸ ਦੀ ਹਜ਼ੂਰੀ ਵਿਚ ਹਾਜ਼ਰ ਰਹਿੰਦੀ ਹੈ।੬।

ਪ੍ਰ: ਸਾਈਂ ਜੀ! ਇਹ ਉਪਰ ਦੱਸਿਆ ਗਿਆਨ ਹਰ ਮਨੁੱਖ ਨੂੰ ਕਿਉਂ ਨਹੀਂ ਪ੍ਰਾਪਤ ਹੁੰਦਾ?

ਉ:੨੭. (ਹੇ ਮਿੱਤਰੋ! ਇਹ ਗੱਲ ਕਿਸੇ ਦੇ ਆਪਣੇ ਵੱਸ ਦੀ ਨਹੀਂ, ਜਦੋਂ ਕਿਸੇ ਮਨੁੱਖ ਨੂੰ) ਕਿਰਪਾ ਕਰ ਕੇ ਸਤਿਗੁਰੂ ਮਿਲ ਪਿਆ।

੨੮. ਤਾਂ ਉਸ ਦੇ ਮਨ-ਮੰਦਰ ਵਿਚ ਗਿਆਨ ਦਾ ਦੀਵਾ ਬਲ ਪੈਂਦਾ ਹੈ, ਜਿਵੇਂ ਘਰ ਵਿਚ ਦੀਵਾ ਜਗਣ ਨਾਲ ਘਰ ਵਿਚ ਪਈ ਹਰ ਵਸਤੂ ਦਿੱਸ ਪੈਂਦੀ ਹੈ।

੨੯. ਤਦ ਇਸ ਮਨੁੱਖ ਨੂੰ ਭੀ ਇਹ ਸੂਝ ਆ ਜਾਂਦੀ ਹੈ ਕਿ ਇਸ ਜੀਵਨ ਵਿਚ ਅਸਲ ਜਿੱਤ ਤੇ ਹਾਰ ਕੀ ਹੈ।

੩੦. ਤਾਂ ਫਿਰ ਇਸ ਮਨੁੱਖ ਨੂੰ ਦੇਹ ਰੂਪੀ ਘਰ ਦੀ ਕਦਰ ਮਲੂਮ ਹੋ ਜਾਂਦੀ ਹੈ ਕਿ ਇਹ ਸਰੀਰ ਤਾਂ ਬਹੁਤ ਅਮੋਲਕ ਹੈ ਤਾਂ ਫਿਰ ਇਹ ਜੀਵ ਇਸ ਨੂੰ ਵਿਕਾਰਾਂ ਵਿਚ ਨਹੀਂ ਰੋਲਦਾ।੭।

ਪ੍ਰ: ਹੇ ਗੁਰੂ ਜੀ! ਗਿਆਨ-ਪ੍ਰਾਪਤੀ ਨਾਲ ਮਨੁੱਖ ਦੀ ਵੀਚਾਰ-ਧਾਰਾ ਕਿਹੋ ਜਿਹੀ ਹੋ ਜਾਂਦੀ ਹੈ?

ਉ:੩੧. ਹੇ ਭਰਾਵੋ! ਉਸ ਦੀ ਅਜੇਹੀ ਦਿਬ-ਦ੍ਰਿਸ਼ਟੀ ਜਾਗ ਉੱਠਦੀ ਹੈ ਕਿ ਉਹ ਜਿਧਰ ਭੀ ਨਜ਼ਰ ਮਾਰਦਾ ਹੈ, ਉਸ ਨੂੰ ਕਰਨ ਵਾਲਾ ਤੇ ਕਰਾਉਣ ਵਾਲਾ, ਸਭ ਕੁਝ ਵਿਚ ਇਕੋ ਸਾਈਂ ਹੀ ਵਿਆਪਕ ਦਿੱਸਦਾ ਹੈ।

੩੨. ਉਹ ਵੇਖਦਾ ਹੈ ਕਿ ਉਹ ਆਪੇ ਹੀ ਹਰ ਜੀਵ ਨੂੰ ਅਕਲ ਬਖ਼ਸ਼ਦਾ ਹੈ ਅਤੇ ਆਪ ਹੀ ਉਸ ਅਕਲ ਨੂੰ ਉੱਚੀ ਵੀਚਾਰ ਵਿਚ ਲੈ ਜਾਂਦਾ ਹੈ ਅਤੇ ਆਪੇ ਹੀ ਉਹ ਆਪਣੀ ਸਿਆਣ ਵਾਲੇ ਗਿਆਨ ਵਿਚ ਲੈ ਜਾਂਦਾ ਹੈ।

੩੩. ਫਿਰ ਉਹ ਇਹ ਭੀ ਵੇਖਦਾ ਹੈ ਕਿ ਉਹ ਪਰਮੇਸ਼ਰ ਕਿਸੇ ਤੋਂ ਦੂਰ ਨਹੀਂ, ਉਹ ਤਾਂ ਸਭਨਾਂ ਦੇ ਹੀ ਨੇੜੇ ਵਸਦਾ ਹੈ। ਨੇੜੇ ਭੀ ਉਸ ਨੂੰ ਇਸ ਤਰ੍ਹਾਂ ਨਜ਼ਰ ਆਉਂਦਾ ਹੈ ਕਿ ਉਹ ਤਾਂ ਸਾਰਿਆਂ ਦੇ ਹੀ ਅੰਗ-ਸੰਗ ਹੈ।

੩੪. ਇਸ ਲਈ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਪ੍ਰਭੂ ਸਦਾ ਅਚੱਲ ਰਹਿਣ ਵਾਲਾ ਹੈ, ਸਤਿ ਸਰੂਪ ਪਰਮੇਸ਼ਰ ਹੈ, ਉਸ ਨੂੰ ਪ੍ਰੇਮ ਨਾਲ ਗਾਉਣਾ ਹੀ, ਉਸ ਦੀ ਪ੍ਰਾਪਤੀ ਦਾ ਮੁਖ ਸਾਧਨ ਹੈ।੮।੧।

***ਭਾਵਾਰਥ :*** ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਅਸ਼ਟਪਦੀ ਵਿਚ ਇਹ ਭਾਵ ਦਿਖਾਇਆ ਹੈ ਕਿ ਜੋ ਹਉਮੈ ਤੋਂ ਹੰਗਤਾ ਮਮਤਾ ਰੂਪ ਹੋ ਕੇ ਪੈਦਾ ਹੁੰਦੇ ਹਨ ਤੇ ਮੇਰੀ ਦਾ ਰੂਪ ਧਾਰਦੇ ਹਨ ਅਤੇ ਇਸ ਜੀਵ ਨੂੰ ਵਾਹਿਗੁਰੂ ਤੋਂ ਵੱਖਰਾ ਰੱਖਦੇ ਹਨ। ਸੋਚਾਂ ਤੇ ਫ਼ਿਕਰਾਂ ਵਿਚ ਰੱਖ ਕੇ ਇਸ ਤੋਂ ਮੋਹ ਮਾਇਆ ਦੇ ਵਰਤਾਉ ਤੇ ਮਾੜੇ ਕਰਮਾਂ ਦੇ ਕਰਤੱਵ ਕਰਾਉਂਦੇ ਹਨ। ਜਦੋਂ ਉਹ ਮਿਟਦੇ ਹਨ, ਤਦੋਂ ਹੀ ਇਸ ਨੂੰ ਗਿਆਨ ਹੁੰਦਾ ਹੈ। ਉਸ ਗਿਆਨ ਦਾ ਸਦਕਾ ਇਸ ਨੂੰ ਵਾਹਿਗੁਰੂ ਤੇ ਆਪਣੇ ਵਿਚ ਵਿੱਥ ਘਟਦੀ ਤੇ ਹਟਦੀ ਨਜ਼ਰ ਆਉਂਦੀ ਹੈ। ਇਸ ਅਸਲੀਅਤ ਨੂੰ ਤਦ ਹੀ ਸਮਝਦਾ ਹੈ ਜਦੋਂ ਮਿਹਰ ਹੋਵੇ, ਬਸ ਫਿਰ ਵਿੱਥ ਨਹੀਂ ਰਹਿ ਜਾਂਦੀ ਤਾਂ ਫਿਰ ਉਸ ਵਿੱਥ ਵਿਚ ਰਹਿਣ ਦੇ ਦੁੱਖ ਭੀ ਮਿਟ ਜਾਂਦੇ ਹਨ। ਇਸ ਪ੍ਰਾਪਤੀ ਦਾ ਮਾਰਗ ਕੇਵਲ ਗੁਰੂ ਦੀ ਮਿਹਰ ਹੈ, ਉਸ ਤੋਂ ਇਹ ਗਿਆਨ ਮਿਲਦਾ ਹੈ, ਜੋ ਹਰੀ ਨੂੰ ਪ੍ਰੇਮ ਨਾਲ ਸਲਾਹੁਣ ਤੋਂ ਮਿਲਦਾ ਹੈ, ਭਾਵ ਅਸ਼ੁੱਭ ਕਰਮਾਂ ਦਾ ਤਿਆਗ, ਸਤਿਗੁਰੂ ਦਾ ਸੰਗ, ਹਰੀ ਦੀ ਸਿਫ਼ਤਿ-ਸਾਲਾਹ ਭਾਵ ਭਗਤੀ, ਇਨ੍ਹਾਂ ਤੋਂ ਉਪਜਿਆ ਗਿਆਨ, ਮੁਕਤੀ ਦਾ ਮਾਰਗ ਹੈ।

**ਗਉੜੀ ਮਹਲਾ ੫ ॥**

**੧. ਗੁਰ ਸੇਵਾ ਤੇ ਨਾਮੇ ਲਾਗਾ ॥**
**੨. ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥**
**੩. ਤਿਸ ਕੈ ਹਿਰਦੈ ਰਵਿਆ ਸੋਇ ॥**
**੪. ਮਨੁ ਤਨੁ ਸੀਤਲੁ ਨਿਹਚਲੁ ਹੋਇ ॥੧॥**
**੫. ਐਸਾ ਕੀਰਤਨੁ ਕਰਿ ਮਨ ਮੇਰੇ ॥**
**੬. ਈਹਾ ਊਹਾ ਜੋ ਕਾਮਿ ਤੇਰੈ ॥੧॥ ਰਹਾਉ ॥**
**੭. ਜਾਸੁ ਜਪਤ ਭਉ ਅਪਦਾ ਜਾਇ ॥**
**੮. ਧਾਵਤ ਮਨੂਆ ਆਵੈ ਠਾਇ ॥**
**੯. ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥**
**੧੦. ਜਾਸੁ ਜਪਤ ਇਹ ਹਉਮੈ ਭਾਗੈ ॥੨॥**
**੧੧. ਜਾਸੁ ਜਪਤ ਵਸਿ ਆਵਹਿ ਪੰਚਾ ॥**
**੧੨. ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥**
**੧੩. ਜਾਸੁ ਜਪਤ ਇਹ ਤ੍ਰਿਸਨਾ ਬੁਝੈ ॥**
**੧੪. ਜਾਸੁ ਜਪਤ ਹਰਿ ਦਰਗਹ ਸਿਝੈ ॥੩॥**
**੧੫. ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥**
**੧੬. ਜਾਸੁ ਜਪਤ ਹਰਿ ਹੋਵਹਿ ਸਾਧ ॥**
**੧੭. ਜਾਸੁ ਜਪਤ ਮਨੁ ਸੀਤਲੁ ਹੋਵੈ ॥**
**੧੮. ਜਾਸੁ ਜਪਤ ਮਲੁ ਸਗਲੀ ਖੋਵੈ ॥੪॥**
**੧੯. ਜਾਸੁ ਜਪਤ ਰਤਨੁ ਹਰਿ ਮਿਲੈ ॥**
**੨੦. ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥**
**੨੧. ਜਾਸੁ ਜਪਤ ਕਈ ਬੈਕੁੰਠ ਵਾਸੁ ॥**
**੨੨. ਜਾਸੁ ਜਪਤ ਸੁਖ ਸਹਜਿ ਨਿਵਾਸੁ ॥੫॥**

**੨੩. ਜਾਸੁ ਜਪਤ ਇਹ ਅਗਨਿ ਨ ਪੋਹਤ ॥**
**੨੪. ਜਾਸੁ ਜਪਤ ਇਹੁ ਕਾਲੁ ਨ ਜੋਹਤ ॥**
**੨੫. ਜਾਸੁ ਜਪਤ ਤੇਰਾ ਨਿਰਮਲ ਮਾਥਾ ॥**
**੨੬. ਜਾਸੁ ਜਪਤ ਸਗਲਾ ਦੁਖੁ ਲਾਥਾ ॥੬॥**
**੨੭. ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥**
**੨੮. ਜਾਸੁ ਜਪਤ ਸੁਣਿ ਅਨਹਤ ਧੁਨੈ ॥**
**੨੯. ਜਾਸੁ ਜਪਤ ਇਹ ਨਿਰਮਲ ਸੋਇ ॥**
**੩੦. ਜਾਸੁ ਜਪਤ ਕਮਲੁ ਸੀਧਾ ਹੋਇ ॥੭॥**
**੩੧. ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥**
**੩੨. ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥**
**੩੩. ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥**
**੩੪. ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥੮॥੨॥**

***ਪਦ ਅਰਥ :*** ਤੇ—ਕਰਕੇ, ਦੁਆਰੇ, ਤੋਂ, ਨਾਲ। ਲਾਗਾ—ਲੱਗਣਾ। ਜਾਸੁ ਜਪਤ—ਜਿਸ ਦਾ ਨਾਮ ਜਪਦਿਆਂ। ਅਪਦਾ—ਬਿਪਤਾ, ਮੁਸੀਬਤ। ਧਾਵਤ—ਵਿਕਾਰਾਂ ਵਲ ਦੌੜਦਾ। ਠਾਇ—ਥਾਂ ਸਿਰ, ਟਿਕਾਣੇ। ਵਸਿ—ਕਾਬੂ ਵਿਚ। ਸੰਚਾ—ਇਕੱਠਾ ਹੋ ਗਿਆ, ਭਰਪੂਰ ਹੋ ਗਿਆ। ਸਿਝੈ—ਸਿੱਧੀ ਨੂੰ ਪ੍ਰਾਪਤ ਹੋਵੇ, ਕਲਿਆਣ ਪਾ ਲਵੇ, ਕਾਮਯਾਬ ਹੋ ਜਾਂਦਾ ਹੈ। ਸਾਧ—ਭਲੇ ਮਨੁੱਖ, ਸੰਤ, ਗੁਰਮੁਖ। ਬਹੁਰਿ—ਮੁੜ, ਫਿਰ ਕਦੇ। ਹਿਲੈ—ਸਿਝ ਜਾਂਦਾ ਹੈ, ਹਿਲ-ਮਿਲ ਜਾਣਾ। ਜੋਹਤ—ਤੱਕ ਸਕਦਾ। ਕਾਲੁ ਨ ਜੋਹਤ—ਕਾਲ (ਮੌਤ ਦਾ ਫ਼ਰਿਸ਼ਤਾ) ਵੇਖ ਨਹੀਂ ਸਕਦਾ। ਅਨਹਤ ਧੁਨੈ—ਅਨਹਤ ਧੁਨਾਂ ਸੁਣਾਈ ਦੇਂਦੀਆਂ ਹਨ, ਅਨਾਹਤ ਸ਼ਬਦ ਤੋਂ ਮੁਰਾਦ ਹੈ, ਬਿਨਾਂ ਵਜਾਏ ਵੱਜਣ ਵਾਲੀ, ਇਕ ਰਸ, ਲਗਾਤਾਰ। ਕਮਲੁ—ਹਿਰਦਾ ਕਮਲ। ਸੀਧਾ—ਸਿੱਧਾ। ਮੰਤ੍ਰੁ ਦੇ ਹਰੀ—ਹਰੀ ਦਾ ਨਾਮ-ਮੰਤ੍ਰ ਦੇਂਦਾ ਹੈ। ਚੂਰਾ—ਚੂਰੀ, ਚੂਰਮਾ।

***ਅਰਥ :***

ਪ੍ਰ: ਐ ਗੁਰਦੇਵ ਜੀ! ਜਦ ਪਰਮੇਸ਼ਰ ਦਾ ਨਾਮ ਹੀ ਸਾਰੇ ਸੁਖਾਂ ਦਾ ਦਾਤਾ ਹੈ, ਤਾਂ ਇਸ ਦੇ ਸਿਮਰਨ ਵਿਚ ਸਾਰੇ ਹੀ ਲੋਕ ਕਿਉਂ ਨਹੀਂ ਲੱਗ ਜਾਂਦੇ?

ਉ: ੧. ਹੇ ਸੱਜਣੋ! ਨਾਮ ਵਿਚ ਲੱਗਣਾ ਤਾਂ ਭਾਵੇਂ ਸਾਰੇ ਲੋਕ ਹੀ ਚਾਹੁੰਦੇ ਹਨ; ਪਰ ਸਤਿਗੁਰੂ ਦੀ ਸੇਵਾ ਦੁਆਰਾ ਨਾਮ ਸਿਮਰਨ ਵਿਚ ਲੱਗਣਾ ਓਸੇ ਨੂੰ ਮਿਲਦਾ ਹੈ।

੨. ਜਿਸ ਦੇ ਮੱਥੇ ਉੱਤੇ ਚੰਗੇ ਭਾਗ ਲਿਖੇ ਹੋਣ।

੩. ਜੋ ਨਾਮ ਵਿਚ ਲੱਗਾ ਹੈ, ਉਸ ਦੇ ਹਿਰਦੇ ਵਿਚ ਉਹ ਪ੍ਰਭੂ ਆ ਵੱਸਦਾ ਹੈ।

੪. ਤਾਂ ਉਸ ਮਨੁੱਖ ਦਾ ਮਨ ਅਤੇ ਸਰੀਰ, ਹਿਰਦਾ ਠੰਡਾ-ਠਾਰ ਹੋ ਜਾਂਦਾ ਹੈ ਅਤੇ ਉਹ ਸਦਾ ਵਿਕਾਰਾਂ ਵਲੋਂ ਭੀ ਅਡੋਲ ਹੋ ਰਹਿੰਦਾ ਹੈ।੧।

੫. ਇਸ ਲਈ ਹੇ ਮੇਰੇ ਮਨ! ਤੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਐਸਾ ਕੀਰਤਨ ਕਰ।

੬. ਜੋ ਲੋਕ-ਪ੍ਰਲੋਕ ਵਿਚ ਤੇਰੇ ਕੰਮ ਆਵੇ।੧।ਰਹਾਉ।

ਪ੍ਰ: ਹੇ ਗੁਰੂ ਜੀ! ਨਾਮ ਕਿਸ ਦਾ ਜਪਾਂ, ਕੀਰਤਨ ਕਿਸ ਦਾ ਕਰਾਂ?

ਉ: ੭. ਹੇ ਪਿਆਰੇ! ਜਿਸ ਪਰਮੇਸ਼ਰ ਦਾ ਨਾਮ ਜਪਣ ਕਰਕੇ ਡਰ ਅਤੇ ਬਿਪਤਾ ਦੂਰ ਹੋ ਜਾਂਦੇ ਹਨ।

੮. ਅਤੇ ਦੱਸੋਂ ਦਿਸ਼ਾਂ ਵਿਚ ਦੌੜਦਾ ਮਨ ਇਕ ਸਹੀ ਟਿਕਾਣੇ ਆ ਜਾਂਦਾ ਹੈ।

੯. ਜਿਸ ਨੂੰ ਜਪਦਿਆਂ ਮੁੜ ਜਨਮ ਮਰਨ ਦਾ ਦੁੱਖ ਨਹੀਂ ਲੱਗਦਾ।

੧੦. ਜਿਸ ਨੂੰ ਜਪਦਿਆਂ ਜੀਵ ਦੀ ਹਉਮੈ ਦੂਰ ਹੋ ਜਾਂਦੀ ਹੈ।੨।

੧੧. ਜਿਸ ਨੂੰ ਜਪਦਿਆਂ ਪੰਜੇ ਕਾਮ ਆਦਿ ਦੂਤ ਵੱਸ ਆ ਜਾਂਦੇ ਹਨ।

੧੨. ਜਿਸ ਦੇ ਜਪਣ ਕਰਕੇ ਹਿਰਦੇ ਵਿਚ ਆਤਮਕ ਅਨੰਦ ਰੂਪ ਅੰਮ੍ਰਿਤ ਭਰਪੂਰ ਹੋ ਜਾਂਦਾ ਹੈ।

੧੩. ਜਿਸ ਨੂੰ ਜਪਣ ਕਰਕੇ ਇਹ ਤ੍ਰਿਸ਼ਨਾ ਜੋ ਕਿਸੇ ਤਰ੍ਹਾਂ ਵੀ ਦੂਰ ਨਹੀਂ ਹੁੰਦੀ, ਓਹ ਬੁਝ ਜਾਂਦੀ ਹੈ।

੧੪. ਜਿਸ ਨੂੰ ਜਪਦਿਆਂ ਹਰੀ ਦੀ ਦਰਗਾਹ ਵਿਚ ਕਲਿਆਣ ਪ੍ਰਾਪਤ ਹੁੰਦੀ ਹੈ।੩।

੧੫. ਜਿਸ ਨੂੰ ਜਪਦਿਆਂ ਕਰੋੜਾਂ ਹੀ ਪਾਪ ਮਿਟ ਜਾਂਦੇ ਹਨ।

੧੬. ਜਿਸ ਹਰੀ ਨੂੰ ਜਪਦਿਆਂ ਜੀਵ ਸੰਤ ਬਣ ਜਾਂਦੇ ਹਨ।

੧੭. ਜਿਸ ਨੂੰ ਜਪਦਿਆਂ ਮਨ ਵਿਕਾਰਾਂ ਵਿਚ ਤਪਦਾ ਠੰਡਾ-ਠਾਰ ਹੋ ਜਾਂਦਾ ਹੈ।

੧੮. ਜਿਸ ਨੂੰ ਜਪਦਿਆਂ ਇਹ ਜੀਵ ਤਨ ਤੇ ਮਨ ਦੀ ਸਾਰੀ ਮੈਲ ਦੂਰ ਕਰ ਲੈਂਦਾ ਹੈ।੪।

੧੯. ਜਿਸ ਦਾ ਨਾਮ ਜਪਦਿਆਂ, ਮਨੁੱਖ ਨੂੰ ਰਤਨ ਰੂਪ ਹਰੀ ਹੀ ਪ੍ਰਾਪਤ ਹੋ ਜਾਂਦਾ ਹੈ।

੨੦. ਨਾਮ ਸਿਮਰਨ ਦੀ ਬਰਕਤ ਨਾਲ ਜੀਵ ਉਸ ਪਰਮਾਤਮਾ ਨਾਲ ਐਸਾ ਰਚ-ਮਿਚ ਜਾਂਦਾ ਹੈ ਕਿ ਉਸ ਨੂੰ ਮੁੜ ਨਹੀਂ ਛੱਡਦਾ।

੨੧. ਜਿਸ ਨਾਮ ਨੂੰ ਜਪਣ ਨਾਲ ਅਜੇਹੀ ਅਡੋਲਤਾ ਵਿਚ ਟਿਕਾਅ ਮਿਲ ਜਾਂਦਾ ਹੈ ਕਿ ਮਾਨੋ ਕਈ ਬੈਕੁੰਠਾਂ ਦੇ ਤੁੱਲ, ਸੁਖ ਵਿਚ ਨਿਵਾਸ ਹੋ ਜਾਂਦਾ ਹੈ।

੨੨. ਜਿਸ ਨਾਮ ਦੇ ਜਪਣ ਨਾਲ ਸਹਿਜੇ ਹੀ ਪਰਮ ਸੁਖ ਵਿਚ ਵਾਸਾ ਹੋ ਜਾਂਦਾ ਹੈ, ਭਾਵ ਪਰਮ ਅਨੰਦ ਵਿਚ ਪਹੁੰਚ ਜਾਂਦਾ ਹੈ।੫।

੨੩. ਜਿਸ ਨੂੰ ਜਪਣ ਨਾਲ ਇਹ ਤ੍ਰਿਸ਼ਨਾ-ਅੱਗ, (ਜੋ ਸਭ ਨੂੰ ਹੀ ਸਾੜਦੀ ਹੈ), ਅਸਰ ਨਹੀਂ ਕਰ ਸਕਦੀ।

੨੪. ਜਿਸ ਨੂੰ ਜਪਦਿਆਂ ਇਹ ਸਭ ਨੂੰ ਮਾਰਨ ਵਾਲਾ ਕਾਲ ਕੈਰੀ ਅੱਖ ਨਾਲ ਤੱਕ ਨਹੀਂ ਸਕਦਾ।

੨੫. ਜਿਸ ਨੂੰ ਜਪਣ ਕਰਕੇ ਤੇਰਾ ਮੱਥਾ ਮੈਲ ਤੋਂ ਰਹਿਤ ਹੋ ਜਾਂਦਾ ਹੈ, ਭਾਵ ਮਾੜੇ ਕਰਮਾਂ ਦੇ ਲੇਖ ਮਿਟ ਜਾਂਦੇ ਹਨ ਅਤੇ ਮੁੱਖ ਉੱਜਲਾ ਹੋ ਜਾਂਦਾ ਹੈ।

੨੬. ਜਿਸ ਨੂੰ ਜਪਣ ਨਾਲ ਮਾੜੇ ਕਰਮਾਂ ਤੋਂ ਉਪਜਿਆ ਸਾਰਾ ਹੀ ਦੁੱਖ ਮਗਰੋਂ ਲਹਿ ਜਾਂਦਾ ਹੈ।੬।

੨੭. ਜਿਸ ਨੂੰ ਜਪਦਿਆਂ ਕੋਈ ਭੀ ਮੁਸ਼ਕਲ ਨਹੀਂ ਬਣਦੀ। ਅਰਥਾਤ ਕੋਈ ਵੀ ਔਕੜ ਨਹੀਂ ਆਉਂਦੀ।

੨੮. ਜਿਸ ਨੂੰ ਜਪਦਿਆਂ ਅਨਹਦ ਦੀ ਧੁਨੀ ਸੁਣਾਈ ਦੇਂਦੀ ਹੈ।

੨੯. ਜਿਸ ਨੂੰ ਜਪਦਿਆਂ ਇਸ ਦੀ ਨਿਰਮਲ ਸੋਭਾ ਹੁੰਦੀ ਹੈ।

**ਭਾਵ :** ਵਾਹਿਗੁਰੂ ਵਿਚ ਚਿਤ ਜੋੜਿਆਂ, ਸਿਮਰਨ ਕੀਤਿਆਂ, ਚੰਗੇ ਕੰਮ ਕਰਦਿਆਂ, ਲੋਕ ਆਪ-ਮੁਹਾਰੇ ਆਖਣ ਲੱਗ ਪੈਂਦੇ ਹਨ, ਕਿ—'ਇਹ ਬੜਾ ਨੇਕ ਪੁਰਸ਼ ਹੈ, ਇਹ ਤਾਂ ਸੰਤ ਹੈ, ਇਹ ਤਾਂ ਭਾਈ ਨਿਰਾ ਦੇਵਤਾ ਹੈ।'

ਸਾਹਿਬ ਆਪਣੇ ਪਵਿੱਤਰ ਮੁੱਖ ਤੋਂ ਬਾਰਹ ਮਾਹਾ ਵਿਚ ਸ਼ੁਭ ਉਪਦੇਸ਼ ਦੇਂਦੇ ਹੋਏ ਕਹਿੰਦੇ :

ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥

*(ਬਾਰਹ ਮਾਹਾ, ਪੰਨਾ ੧੩੬)*

੩੦. ਜਿਸ ਨੂੰ ਜਪਦਿਆਂ ਇਸ ਦਾ ਹਿਰਦਾ-ਕਮਲ ਸਿੱਧਾ ਹੋ ਜਾਂਦਾ ਹੈ।੭।

**ਭਾਵ :** ਸੰਸਾਰ ਦੇ ਕਾਰ-ਵਿਹਾਰਾਂ ਵਿਚ ਫਸਿਆ ਮਨ ਇਨ੍ਹਾਂ ਵਲੋਂ ਮੁੜ ਕੇ, ਸਿਮਰਨ ਵਿਚ ਜੁੜ ਜਾਂਦਾ ਹੈ।

੩੧. ਗੁਰੂ ਨੇ ਸ਼ੁਭ-ਦ੍ਰਿਸ਼ਟੀ ਸਭ ਉੱਤੇ ਕੀਤੀ ਹੈ।

੩੨. ਪਰ ਜਿਸ ਦੇ ਹਿਰਦੇ ਵਿਚ ਹਰੀ ਨਾਮ ਦਾ ਮੰਤ੍ਰ ਦਿੱਤਾ ਹੈ, ਭਾਵ ਵਸਾ ਦਿੱਤਾ ਹੈ। ਉਸ ਦਾ:

੩੩. ਅਖੰਡ ਕੀਰਤਨ, ਭੋਜਨ ਛਕਣਾ ਹੁੰਦਾ ਹੈ, ਭਾਵ ਉਸ ਦਾ ਜੀਵਨ ਹਰੀ ਕੀਰਤਨ ਦੇ ਅਧਾਰ ਉੱਤੇ ਹੀ ਹੋ ਜਾਂਦਾ ਹੈ।

੩੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਦਾਤ ਉਸੇ ਨੂੰ ਹੀ ਮਿਲਦੀ ਹੈ, ਜਿਸ ਦਾ ਸਤਿਗੁਰੂ ਪੂਰਾ ਹੁੰਦਾ ਹੈ।੮।੨।

***ਭਾਵਾਰਥ :*** ਇਸ ਪਵਿੱਤਰ ਅਸ਼ਟਪਦੀ ਵਿਚ ਸਤਿਗੁਰੂ ਜੀ ਨੇ ਨਾਮ, ਕੀਰਤਨ ਤੇ ਗੁਰੂ ਦੀ ਮਹਿਮਾ ਬਿਆਨ ਕੀਤੀ ਹੈ। ਅਰੰਭ ਵਿਚ ਗੁਰੂ ਦੀ ਸੇਵਾ ਦੱਸੀ ਹੈ, ਕਿਉਂਕਿ ਨਾਮ ਵਿਚ ਸੇਵਾ ਦੁਆਰਾ ਹੀ ਲੱਗਿਆ ਜਾ ਸਕਦਾ ਹੈ, ਪਰ ਇਸ ਸੇਵਾ ਦਾ ਸੰਜੋਗ ਭੀ ਚੰਗੇ ਭਾਗਾਂ ਨਾਲ ਮਿਲਦਾ ਹੈ, ਭਾਵ ਇਹ ਸੇਵਾ ਦਾ ਸਮਾਂ ਪ੍ਰਾਪਤ ਹੋਣਾ ਅਤਿ ਦੁਰਲੱਭ ਹੈ ਤੇ ਇਹ ਪ੍ਰਭੂ ਦੀ ਕਿਰਪਾ ਨਾਲ ਹੀ ਮਿਲ ਸਕਦਾ ਹੈ। ਅੱਗੇ ਚਲਕੇ ਆਪ ਦੱਸਦੇ ਹਨ—ਨਾਮ ਵਿਚ ਲਗਣ ਦਾ ਅਸਰ ਇਹ ਹੁੰਦਾ ਹੈ ਕਿ ਪ੍ਰਭੂ ਦੀ ਯਾਦ ਮਨ ਤਨ ਵਿਚ ਭਰ ਜਾਂਦੀ ਹੈ। ਉਹ ਇਸੇ ਯਾਦ ਵਿਚ ਆਪਣਾ ਸਾਰਾ ਜੀਵਨ ਗੁਜ਼ਾਰ ਜਾਂਦਾ ਹੈ, ਜਿਸ ਦਾ ਸਦਕਾ ਲੋਕ-ਪ੍ਰਲੋਕ ਵਿਚ ਉਹ ਅਕਹਿ ਅਨੰਦ ਦੀ ਪ੍ਰਾਪਤੀ ਕਰਦਾ ਹੈ।

## ਗਉੜੀ ਮਹਲਾ ੫ ॥

**੧. ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥**
**੨. ਪੰਚ ਜਨਾ ਸਿਉ ਸੰਗੁ ਨਿਵਾਰੈ ॥**
**੩. ਦਸ ਇੰਦ੍ਰੀ ਕਰਿ ਰਾਖੈ ਵਾਸਿ ॥**
**੪. ਤਾ ਕੈ ਆਤਮੈ ਹੋਇ ਪਰਗਾਸੁ ॥੧॥**
**੫. ਐਸੀ ਦ੍ਰਿੜਤਾ ਤਾ ਕੈ ਹੋਇ ॥**
**੬. ਜਾ ਕਉ ਦਇਆ ਮਇਆ ਪ੍ਰਭ ਸੋਇ ॥੧॥ ਰਹਾਉ ॥**
**੭. ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥**
**੮. ਜੇਤਾ ਬੋਲਣੁ ਤੇਤਾ ਗਿਆਨੈ ॥**
**੯. ਜੇਤਾ ਸੁਨਣਾ ਤੇਤਾ ਨਾਮੁ ॥**
**੧੦. ਜੇਤਾ ਪੇਖਨੁ ਤੇਤਾ ਧਿਆਨੁ ॥੨॥**
**੧੧. ਸਹਜੇ ਜਾਗਣੁ ਸਹਜੇ ਸੋਇ ॥**
**੧੨. ਸਹਜੇ ਹੋਤਾ ਜਾਇ ਸੁ ਹੋਇ ॥**
**੧੩. ਸਹਜਿ ਬੈਰਾਗੁ ਸਹਜੇ ਹੀ ਹਸਨਾ ॥**
**੧੪. ਸਹਜੇ ਚੂਪ ਸਹਜੇ ਹੀ ਜਪਨਾ ॥੩॥**
**੧੫. ਸਹਜੇ ਭੋਜਨੁ ਸਹਜੇ ਭਾਉ ॥**
**੧੬. ਸਹਜੇ ਮਿਟਿਓ ਸਗਲ ਦੁਰਾਉ ॥**
**੧੭. ਸਹਜੇ ਹੋਆ ਸਾਧੂ ਸੰਗੁ ॥**
**੧੮. ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ॥੪॥**
**੧੯. ਸਹਜੇ ਗ੍ਰਿਹ ਮਹਿ ਸਹਜਿ ਉਦਾਸੀ ॥**
**੨੦. ਸਹਜੇ ਦੁਬਿਧਾ ਤਨ ਕੀ ਨਾਸੀ ॥**
**੨੧. ਜਾ ਕੈ ਸਹਜਿ ਮਨਿ ਭਇਆ ਅਨੰਦੁ ॥**
**੨੨. ਤਾ ਕਉ ਭੇਟਿਆ ਪਰਮਾਨੰਦੁ ॥੫॥**
**੨੩. ਸਹਜੇ ਅੰਮ੍ਰਿਤੁ ਪੀਓ ਨਾਮੁ ॥**
**੨੪. ਸਹਜੇ ਕੀਨੋ ਜੀਅ ਕੋ ਦਾਨੁ ॥**
**੨੫. ਸਹਜ ਕਥਾ ਮਹਿ ਆਤਮੁ ਰਸਿਆ ॥**
**੨੬. ਤਾ ਕੈ ਸੰਗਿ ਅਬਿਨਾਸੀ ਵਸਿਆ ॥੬॥**
**੨੭. ਸਹਜੇ ਆਸਣੁ ਅਸਥਿਰੁ ਭਾਇਆ ॥**
**੨੮. ਸਹਜੇ ਅਨਹਤ ਸਬਦੁ ਵਜਾਇਆ ॥**
**੨੯. ਸਹਜੇ ਰੁਣ ਝੁਣਕਾਰੁ ਸੁਹਾਇਆ ॥**
**੩੦. ਤਾ ਕੈ ਘਰਿ ਪਾਰਬ੍ਰਹਮੁ ਸਮਾਇਆ ॥੭॥**
**੩੧. ਸਹਜੇ ਜਾ ਕਉ ਪਰਿਓ ਕਰਮਾ ॥**
**੩੨. ਸਹਜੇ ਗੁਰੁ ਭੇਟਿਓ ਸਚੁ ਧਰਮਾ ॥**
**੩੩. ਜਾ ਕੈ ਸਹਜੁ ਭਇਆ ਸੋ ਜਾਣੈ ॥**
**੩੪. ਨਾਨਕ ਦਾਸ ਤਾ ਕੈ ਕੁਰਬਾਣੈ ॥੮॥੩॥**

***ਪਦ ਅਰਥ :*** ਰਿਦ ਅੰਤਰਿ—ਹਿਰਦੇ ਵਿਚ। ਨਿਵਾਰੈ—ਦੂਰ ਕਰੇ, ਹਟਾ ਲੈਂਦਾ ਹੈ। ਵਾਸਿ—ਵੱਸ ਵਿਚ। ਪਰਗਾਸੁ—ਚਾਨਣ। ਦ੍ਰਿੜਤਾ—ਪਕਿਆਈ, ਮਜ਼ਬੂਤੀ। ਸੋਇ—ਉਸ ਦੀ (ਉਸ ਪ੍ਰਭੂ ਦੀ)। ਦੁਸਟੁ—ਵੈਰੀ। ਪੇਖਨੁ—ਵੇਖਣਾ। ਹੋਤਾ ਜਾਇ—ਹੁੰਦਾ ਜਾਂਦਾ ਹੈ। ਦੁਰਾਉ—ਲੁਕਾਅ, ਕਪਟ ਭਾਵ। ਨਿਸੰਗੁ—ਪ੍ਰਤੱਖ। ਦੁਬਿਧਾ—ਮੇਰ-ਤੇਰ। ਪਰਮਾਨੰਦੁ—ਉੱਚੇ ਅਨੰਦ ਦਾ ਮਾਲਕ, ਪਰਮੇਸ਼ਰ। ਪੀਓ—ਪੀਤਾ। ਜੀਅ ਕੋ—ਆਤਮਕ ਜੀਵਨ ਦਾ। ਕੋ—ਦਾ।

ਆਤਮੁ—ਆਪਣਾ ਆਪ। ਰਸਿਆ—ਰਚ-ਮਿਚ ਗਿਆ। ਆਸਣੁ—ਟਿਕਾਣਾ। ਭਾਇਆ—ਭਾਅ ਗਿਆ, ਦਿਲ ਵਿਚ ਭਾਅ ਗਿਆ, ਚੰਗਾ ਲੱਗਾ। ਅਨਹਤ—ਇਕ ਰਸ। ਰੁਣ ਝੁਣਕਾਰੁ— ਆਤਮਕ ਅਨੰਦ ਦੀ ਇਕ ਰਸ ਰੌਂ। ਕਰਮਾ—ਕਰਮ, ਬਖ਼ਸ਼ਸ਼। ਪਰਿਓ ਕਰਮਾ—ਮਿਹਰ ਹੋਈ। ਭੇਟਿਓ—ਮਿਲ ਪਿਆ। ਸਹਜੁ—ਆਤਮਕ ਅਡੋਲਤਾ।

### *ਅਰਥ :*

ਪ੍ਰ: ਹੇ ਗੁਰਦੇਵ ਜੀਉ! ਆਪ ਜੀ ਦੇ ਹੁਕਮ ਮੁਤਾਬਿਕ ਜੇ ਕੋਈ ਮਨੁੱਖ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾ ਲਵੇ, ਪੰਜ ਕਾਮ ਆਦਿਕਾਂ ਦਾ ਸੰਗ ਭੀ ਤਿਆਗ ਦੇਵੇ ਅਤੇ ਪੰਜਾਂ ਇੰਦਰਿਆਂ ਨੂੰ ਭੀ ਵਸ ਕਰ ਰੱਖੇ। ਫਿਰ ਦੱਸੋ, ਉਸ ਨੂੰ ਕੀ ਫਲ ਪ੍ਰਾਪਤ ਹੋ ਸਕਦਾ ਹੈ?

**ਉ:** ੧. ਹੇ ਸੱਜਣੋ! ਜੋ ਮਨੁੱਖ ਗੁਰੂ ਦੀ ਸ਼ਰਨ ਲੈ ਕੇ ਗੁਰੂ ਦੇ ਦਿੱਤੇ ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ। ਅਤੇ:

੨. ਪੰਜਾਂ ਕਾਮਾਦਿਕ ਠੱਗਾਂ ਨਾਲੋਂ ਆਪਣਾ ਸੰਗ ਛੱਡ ਦੇਂਦਾ ਹੈ। ਅਤੇ:

੩. ਦਸੇ ਹੀ ਇੰਦ੍ਰਿਆਂ[1] ਨੂੰ ਵਿਕਾਰਾਂ ਵਲ ਦੌੜਨ ਤੋਂ ਆਪਣੇ ਕਾਬੂ ਵਿਚ ਕਰ ਲੈਂਦਾ ਹੈ।

੪. (ਤਾਂ) ਯਕੀਨ ਕਰ ਲਓ ਕਿ ਉਸ ਦੇ ਮਨ ਵਿਚ ਅਵੱਸ਼ ਹੀ ਗਿਆਨ ਦਾ ਚਾਨਣਾ ਹੋ ਆਵੇਗਾ। ਭਾਵ ਉਸ ਨੂੰ ਆਤਮਕ ਜੀਵਨ ਦੀ ਸੋਝੀ ਪੈ ਜਾਂਦੀ ਹੈ।੧।

ਪ੍ਰ: ਇਹ ਸੋਝੀ ਹਰ ਮਨੁੱਖ ਨੂੰ ਕਿਉਂ ਨਹੀਂ ਹੋ ਆਉਂਦੀ?

**ਉ:** ਹੇ ਭਰਾਵੋ! ਇਹ ਗੱਲ ਕਿਸੇ ਮਨੁੱਖ ਦੇ ਆਪਣੇ ਵੱਸ ਦੀ ਨਹੀਂ।

੫. ਇਹ ਦ੍ਰਿੜ੍ਹਤਾ, ਪਕਿਆਈ, ਆਤਮਕ ਬਲ ਉਸੇ ਮਨੁੱਖ ਦੇ ਅੰਦਰ ਪੈਦਾ ਹੁੰਦਾ ਹੈ।

੬. ਜਿਸ ਮਨੁੱਖ ਨੂੰ ਉਸ ਪਰਮੇਸ਼ਰ ਦੀ ਦਿਆਲਤਾ ਅਤੇ ਮਿਹਰ ਪ੍ਰਾਪਤ ਹੋ ਜਾਂਦੀ ਹੈ।੧।ਰਹਾਉ।

ਪ੍ਰ: ਐ ਸਾਈਂ ਜੀ! ਜਦ ਕਿਸੇ ਮਨੁੱਖ ਉੱਤੇ ਉਸ ਮਾਲਕ ਦੀ ਰਹਿਮਤ ਹੋ ਜਾਏ ਤਾਂ ਫਿਰ ਉਸ ਦੀ ਮਾਨਸਕ ਦਸ਼ਾ ਕਿਹੋ ਜਿਹੀ ਹੋ ਜਾਂਦੀ ਹੈ?

**ਉ:** ੭. ਹੇ ਭਰਾਵੋ! ਉਸ ਪਰਮੇਸ਼ਰ ਦੀ ਬਖ਼ਸ਼ਸ਼ ਦੁਆਰਾ ਜਿਸ ਦੇ ਅੰਦਰ ਆਤਮਕ ਬਲ ਦੀ ਦ੍ਰਿੜ੍ਹਤਾ ਆ ਗਈ, ਉਸ ਦੇ ਮਨ ਵਿਚ ਸੱਜਣ ਤੇ ਵੈਰੀ ਇਕ ਸਮਾਨ ਹਨ।

੮. ਹੁਣ ਉਹ ਜਿਤਨਾ ਕੁਝ ਵੀ ਬੋਲਦਾ ਹੈ, ਉਹ ਸਾਰੇ ਦਾ ਸਾਰਾ ਜਾਣੋ ਗਿਆਨ ਹੀ ਹੋਇਆ ਕਰਦਾ ਹੈ। ਭਾਵ ਉਹ ਜੋ ਵੀ ਬੋਲਦਾ ਹੈ, ਉਹ ਪਰਮੇਸ਼ਰ ਦੇ ਸਿਮਰਨ ਸਬੰਧੀ ਬਚਨ ਹੀ ਬੋਲਦਾ ਹੈ। ਅਰਥਾਤ ਉਸ ਦਾ ਹਰ ਇਕ ਬਚਨ ਸੱਚਾ ਹੁੰਦਾ ਹੈ, ਸਤਿ ਪ੍ਰਾਪਤੀ ਦਾ ਹੁੰਦਾ ਹੈ। ਉਹ ਝੂਠਾ ਬਚਨ ਨਹੀਂ ਕਹਿੰਦਾ।

੯. ਹੁਣ ਉਹ ਜਦ ਭੀ ਕੁਝ ਸੁਣਦਾ ਹੈ ਤਾਂ ਉਹ ਉਸ ਪਰਮੇਸ਼ਰ ਦੇ ਨਾਮ ਦੀ ਸਿਫ਼ਤ-ਸ਼ਲਾਘਾ ਹੀ ਸੁਣਦਾ ਹੈ।

੧੦. ਜਿਤਨਾ ਕੁਝ ਉਹ ਵੇਖਦਾ ਹੈ, ਉਹ ਸਾਰਾ ਧਿਆਨ ਹੀ ਹੁੰਦਾ ਹੈ, ਭਾਵ ਉਸ ਦੀ ਸੁਰਤੀ ਜਿਸ ਪਦਾਰਥ ਵਲ ਤੱਕਦੀ ਹੈ, ਉਹ ਰੱਬ ਵਿਚ ਜੁੜਨ ਦਾ ਹੀ ਕਾਰਣ ਬਣਦੀ ਹੈ।੨।

੧੧. ਉਸ ਦਾ ਜਾਗਣਾ ਵੀ ਸਹਿਜ ਵਿਚ ਅਤੇ ਸੌਣਾ ਭੀ ਸਹਿਜ ਵਿਚ ਹੋਇਆ ਕਰਦਾ ਹੈ, ਭਾਵ ਉਹ ਜਾਗਣ ਅਤੇ ਸੌਣ ਸਮੇਂ ਸਦਾ ਆਤਮਿਕ ਅਡੋਲਤਾ ਵਿਚ ਹੀ ਟਿਕਿਆ ਰਹਿੰਦਾ ਹੈ।

੧੨. ਉਸ ਦਾ ਇਉਂ ਸਮਝ ਲੈਣਾ ਕਿ ਜੋ ਹੁੰਦਾ ਜਾਵੇ ਸੋ ਹੁੰਦਾ ਹੀ ਜਾ ਰਿਹਾ ਹੈ, ਇਹ ਭੀ ਸਹਿਜ ਵਿਚ ਹੀ ਹੋਇਆ ਕਰਦਾ ਹੈ, ਭਾਵ ਉਸ ਸਾਈਂ ਦੀ ਰਜ਼ਾ ਵਿਚ ਜੋ ਭੀ ਕੁਝ ਹੋ ਰਿਹਾ ਹੈ, ਉਸ ਨੂੰ ਉਹ ਠੀਕ ਹੀ ਮੰਨਦਾ ਹੈ।

੧੩. ਉਸ ਦਾ ਰੋਣਾ ਭੀ ਸਹਿਜ ਵਿਚ ਅਤੇ ਹੱਸਣਾ ਭੀ ਸਹਿਜ ਵਿਚ ਹੁੰਦਾ ਹੈ, ਭਾਵ ਭਾਵੇਂ ਕੋਈ ਗ਼ਮੀ ਦੀ ਘਟਨਾ ਹੋ ਜਾਏ, ਚਾਹੇ ਕੋਈ ਖ਼ੁਸ਼ੀ ਦਾ ਕਾਰਣ ਹੋਵੇ, ਪਰ ਉਹ ਇਕ ਰਸ ਆਤਮਕ ਅਡੋਲਤਾ ਵਿਚ ਹੀ ਰਹਿੰਦਾ ਹੈ।

੧੪. ਉਸ ਦਾ ਚੁੱਪ ਰਹਿਣਾ ਭੀ ਸਹਿਜ ਵਿਚ ਹੈ ਅਤੇ ਜਪਣਾ ਭੀ ਸਹਿਜ ਵਿਚ ਹੈ, ਭਾਵ ਜੇ ਕਦੀ ਉਹ ਚੁਪ ਬੈਠਾ ਹੈ ਤਾਂ ਭੀ ਅਡੋਲਤਾ ਵਿਚ ਹੈ, ਜੇ ਉਹ ਬੋਲ ਰਿਹਾ ਹੈ ਤਾਂ ਭੀ ਅਡੋਲਤਾ ਵਿਚ ਹੀ ਹੈ, ਉਸ ਦੀ ਸੁਰਤੀ ਹਰ ਹਾਲਤ ਵਿਚ ਸਿਮਰਨ ਵਿਚ ਹੀ ਜੁੜੀ ਰਹਿੰਦੀ ਹੈ।੩।

ਪ੍ਰ: ਐ ਗੁਰੂ ਜੀ! ਖਾਣ ਪੀਣ ਵੇਲੇ ਜਾਂ ਕਿਸੇ ਨਾਲ ਪਿਆਰ ਕਰਨ ਸਮੇਂ, ਕੀ ਉਸ ਦੀ ਸੁਰਤੀ ਸਾਈਂ ਵਲੋਂ ਥਿੜਕ ਨਹੀਂ ਜਾਂਦੀ?

**ਉ:** ੧੫. ਹੇ ਪਿਆਰਿਓ! ਉਸ ਦਾ ਭੋਜਨ ਖਾਣਾ ਭੀ ਸਹਿਜ ਵਿਚ ਹੈ। ਭਾਵ ਉਸ ਦੇ ਖਾਣ ਪੀਣ ਦਾ ਵਿਹਾਰ ਅਤੇ ਕਿਸੇ ਨਾਲ ਪ੍ਰੇਮ ਦਾ ਸਲੂਕ ਕਰਨਾ, ਇਹ ਸਭੋ ਕੁਝ ਆਤਮਕ ਅਡੋਲਤਾ ਵਿਚ ਟਿਕੇ ਰਿਹਾਂ ਹੀ ਹੁੰਦਾ ਹੈ, ਉਸ ਦੀ ਅਡੋਲਤਾ ਵਿਚ ਕੋਈ ਫ਼ਰਕ ਨਹੀਂ ਆਉਂਦਾ।

੧੬. (ਅਤੇ) ਇਸੇ ਸਹਿਜ ਵਿਚ ਟਿਕੇ ਰਿਹਾਂ, ਉਸ ਦੇ ਅੰਦਰੋਂ ਲੁਕਾ ਛੁਪਾ, ਭਾਵ ਕਪਟ ਛਲ ਮਿਟ ਜਾਂਦਾ ਹੈ।

੧੭-੧੮. ਸਹਿਜ ਵਿਚ ਹੀ ਉਸ ਨੂੰ ਸਾਧੂ (ਗੁਰੂ) ਦਾ ਮਿਲਾਪ

---

੧. **ਦਸ ਇੰਦ੍ਰੇ :**

| | |
|---|---|
| ਪੰਜ ਗਿਆਨ ਇੰਦ੍ਰੇ | ਉਨ੍ਹਾਂ ਦੇ ਵਿਸ਼ੇ (ਕੰਮ) |
| ਕੰਨ | ਸ਼ਬਦ |
| ਚਮੜੀ | ਸਪੱਰਸ਼ |
| ਅੱਖਾਂ | ਰੂਪ |
| ਜ਼ਬਾਨ | ਰਸ |
| ਨੱਕ | ਗੰਧ |
| ਪੰਜ ਕਰਮ ਇੰਦ੍ਰੇ | ਉਨ੍ਹਾਂ ਦੇ ਵਿਸ਼ੇ (ਕੰਮ) |
| ਵਾਕ | ਬਚਨ |
| ਹੱਥ | ਲੈਣਾ ਦੇਣਾ |
| ਪੈਰ | ਚਲਣਾ ਫਿਰਨਾ |
| ਲਿੰਗ | ਰਤੀ ਭੋਗ (ਪਿਸ਼ਾਬ ਆਦਿ ਕਿਰਿਆ ਕਰਨੀ) |
| ਗੁਦਾ | ਗੰਦਗੀ ਦਾ ਤਿਆਗ |

ਹੋ ਜਾਂਦਾ ਹੈ ਅਤੇ ਪ੍ਰਤੱਖ ਤੌਰ ਤੇ ਉਸ ਨੂੰ ਨਿਸੰਕ ਹੀ ਪਰਮੇਸ਼ਰ ਮਿਲ ਜਾਂਦਾ ਹੈ।੪।

੧੯. ਉਸ ਦੀ ਹੁਣ ਸਹਿਜ ਅਵਸਥਾ ਐਸੀ ਅਡੋਲ ਹੋ ਗਈ ਹੈ ਕਿ ਜਦ ਉਹ ਘਰ ਵਿਚ ਹੈ ਤਾਂ ਭੀ ਉਹ ਆਤਮਕ ਅਡੋਲਤਾ ਵਿਚ ਟਿਕਿਆ ਹੋਇਆ ਹੈ, ਜੇ ਉਹ ਕਦੀ ਦੁਨੀਆਂ ਤੋਂ ਉਪਰਾਮ ਹੋਇਆ ਫਿਰਦਾ ਹੈ ਤਾਂ ਭੀ ਉਸ ਦੀ ਅਡੋਲਤਾ ਵਿਚ ਕੋਈ ਫ਼ਰਕ ਨਹੀਂ ਆਉਂਦਾ। ਅਰਥਾਤ ਭਾਵੇਂ ਗ੍ਰਿਹਸਤੀ ਬਣ ਜਾਵੇ ਜਾਂ ਸਾਧੂ, ਉਸ ਦੀ ਬਿਰਤੀ ਵਿਚ ਕੋਈ ਫ਼ਰਕ ਨਹੀਂ ਪੈਂਦਾ।

੨੦. ਆਤਮਿਕ ਅਡੋਲਤਾ ਵਿਚ ਟਿਕੇ ਹੋਇਆਂ ਹੀ ਉਸ ਦੇ ਹਿਰਦੇ ਵਿਚੋਂ ਦੁਬਿਧਾ ਭਾਵ ਮੇਰ-ਤੇਰ ਮਿਟ ਜਾਂਦੀ ਹੈ।

੨੧. ਹੇ ਭਾਈ! ਅਸਲ ਗੱਲ ਤਾਂ ਇਹ ਹੈ ਕਿ ਜਦ ਕਿਸੇ ਮਨੁੱਖ ਦੇ ਮਨ ਵਿਚ ਆਤਮਕ ਅਡੋਲਤਾ ਦੇ ਕਾਰਨ ਅਨੰਦ ਪੈਦਾ ਹੋ ਜਾਂਦਾ ਹੈ।

੨੨. (ਤਾਂ) ਫਿਰ ਯਕੀਨਨ ਹੀ ਸਮਝੋ ਕਿ ਜੋ ਪਰਮ ਅਨੰਦ ਸਰੂਪ ਪਰਮੇਸ਼ਰ ਹੈ, ਉਸ ਨੂੰ ਉਹ ਮਿਲ ਪਿਆ।੫।

੨੩. ਹੇ ਭਾਈ! ਉਹ ਹੁਣ ਆਤਮਕ ਅਡੋਲਤਾ ਵਿਚ ਟਿਕਿਆ ਹੋਇਆ ਸਦਾ ਹੀ ਨਾਮ-ਅੰਮ੍ਰਿਤ ਪੀਂਦਾ ਰਹਿੰਦਾ ਹੈ।

ਪ੍ਰ: ਐ ਗੁਰੂ ਜੀ! ਇਸ ਸਹਿਜ ਅਨੰਦ ਨੂੰ ਕੀ ਉਹ ਆਪ ਹੀ ਭੋਗਦਾ ਹੈ, ਜਾਂ ਕਿਸੇ ਹੋਰ ਨੂੰ ਭੀ ਇਹ ਦਾਤ ਦੇਂਦਾ ਹੈ?

**ਉ:**੨੪. ਹੇ ਸੱਜਣੋ! ਉਹ ਸੂਮ ਨਹੀਂ, ਦਾਤਾ ਹੈ; ਉਹ ਇਸ ਆਤਮਕ ਅਡੋਲਤਾ ਦੀ ਬਰਕਤ ਨਾਲ ਹੋਰਾਂ ਨੂੰ ਭੀ ਆਤਮਕ ਜੀਵਨ ਦੀ ਦਾਤ ਦੇਂਦਾ ਰਹਿੰਦਾ ਹੈ। ਭਾਵ ਉਹ ਜੀਅ ਦਾਨ ਦਾ ਦਾਤਾ ਬਣਿਆ ਰਹਿੰਦਾ ਹੈ।

੨੫. ਪਰ ਸੱਜਣੋ! ਜਦ ਇਸ ਸਹਿਜ ਪਦ ਦੀ ਕਥਾ ਵਿਚ ਜਿਸ ਮਨੁੱਖ ਦਾ ਮਨ ਰਸ-ਮਈ ਹੋ ਰਿਹਾ ਹੈ, ਭਾਵ ਰਚ-ਮਿਚ ਗਿਆ ਹੈ।

੨੬. ਤਾਂ ਫਿਰ ਇਉਂ ਹੀ ਜਾਣੋ ਕਿ ਉਸ ਮਨੁੱਖ ਦੇ ਨਾਲ ਤਾਂ ਨਾਸ-ਰਹਿਤ ਅਬਿਨਾਸੀ ਵਾਹਿਗੁਰੂ ਸਦਾ ਹੀ ਵੱਸ ਰਿਹਾ ਹੈ।੬।

੨੭. ਹੁਣ ਉਸ ਦਾ ਅਡੋਲਤਾ ਵਿਚ ਆਸਣ ਹੋ ਗਿਆ ਹੈ, ਭਾਵ ਸਦਾ ਹੀ ਟਿਕਵਾਂ ਟਿਕਾਣਾ ਬਣਿਆ ਰਹਿੰਦਾ ਹੈ ਅਤੇ ਉਸ ਨੂੰ ਹੁਣ ਇਹ ਅਡੋਲ ਟਿਕਾਣਾ ਚੰਗਾ ਭੀ ਲੱਗਦਾ ਹੈ।

੨੮. ਹੁਣ ਇਸੇ ਸਹਿਜ ਅਵਸਥਾ ਵਿਚ ਉਸ ਦੇ ਅੰਦਰ ਇਕ ਰਸ ਸ਼ਬਦ ਵੱਜ ਪਿਆ ਹੈ।

੨੯. ਇਸੇ ਸਹਿਜ ਅਵਸਥਾ ਵਿਚ ਹੀ ਹੁਣ ਰੁਣ-ਝੁਣਕਾਰ ਰੂਪ ਵਿਚ ਸ਼ਬਦ ਸੁਭਾਏਮਾਨ ਹੋ ਗਿਆ ਹੈ। ਭਾਵ ਉਸ ਦੇ ਅੰਦਰ ਇਕ ਰਸ ਅਨੰਦ ਦੀ ਰੌਂ ਬਣੀ ਰਹਿੰਦੀ ਹੈ।

੩੦. ਬਸ ਮੁੱਕਦੀ ਗੱਲ ਇਉਂ ਸਮਝ ਲਓ ਕਿ ਉਸ ਦੇ ਹਿਰਦੇ-ਘਰ ਵਿਚ ਤਾਂ ਉਹ ਪਾਰਬ੍ਰਹਮ ਪਰਮੇਸ਼ਰ ਸਮਾ ਰਿਹਾ ਹੈ।੭।

੩੧. ਹੇ ਪਿਆਰੇ! ਇਸ ਸਹਿਜ ਵਿਚ ਹੀ ਜਿਸ ਮਨੁੱਖ ਉੱਤੇ ਪਰਮੇਸ਼ਰ ਦੀ ਕਰਮ-ਬਖ਼ਸ਼ੀ ਹੁੰਦੀ ਹੈ, ਉਹ ਫਿਰ ਆਤਮਿਕ ਅਡੋਲਤਾ ਵਿਚ ਟਿਕਦਾ ਹੈ।

੩੨. ਉਸ ਨੂੰ ਇਸ ਸਹਿਜ ਨਾਲ ਹੀ ਸੱਚਾ ਤੇ ਧਰਮਾਤਮਾ ਗੁਰੂ ਮਿਲ ਪੈਂਦਾ ਹੈ।

ਪ੍ਰ: ਐ ਸਾਈਂ ਜੀ! ਇਸ ਸਹਿਜ ਅਵਸਥਾ ਬਾਰੇ ਕੁਝ ਸਮਝਾਓ ਤਾਂ ਸਹੀ?

**ਉ:**੩੩. ਹੇ ਭਰਾਵੋ! ਸਹੀ ਗੱਲ ਤਾਂ ਇਹੋ ਹੈ ਕਿ ਇਹ ਸਹਿਜ ਪਦ ਦੀ ਪ੍ਰਾਪਤੀ ਜਿਸ ਨੂੰ ਹੋ ਜਾਵੇ, ਇਸ ਦੇ ਸਹੀ ਰੂਪ ਨੂੰ ਉਹੀ ਜਾਣਦਾ ਹੈ ਕਿ ਇਹ ਅਸਲ ਵਿਚ ਕੀ ਵਸਤੂ ਹੈ। ਦੱਸਣ ਵਾਲੀ ਇਹ ਸ਼ੈ ਹੀ ਨਹੀਂ ਹੈ, ਇਸ ਬਾਰੇ ਤੁਹਾਨੂੰ ਕੀ ਸਮਝਾਈਏ।

੩੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਜਿਸ ਨੇ ਇਸ ਆਤਮਕ ਅਡੋਲਤਾ ਵਾਲੇ ਸਹਿਜ ਪਦ ਨੂੰ ਜਾਣਿਆ ਹੈ, ਮੈਂ ਉਸ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੮।੩।

***ਭਾਵਾਰਥ :*** ਇਸ ਅਸ਼ਟਪਦੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਹਿਜ ਪਦ ਦਾ ਵਰਣਨ ਕੀਤਾ ਹੈ। ਸਹਿਜ ਪਦ ਨੂੰ ਪ੍ਰਾਪਤ ਪੁਰਖ ਦੀ ਕਰਨੀ ਤੇ ਪ੍ਰਾਪਤੀ ਦਾ ਜ਼ਿਕਰ ਭੀ ਕੀਤਾ ਹੈ ਅਤੇ ਇਸ ਸਹਿਜ ਪਦ ਦੁਆਰਾ ਸਹਿਜ ਦੇ ਸਾਰੇ ਹੀ ਲੱਛਣ ਆ ਜਾਂਦੇ ਹਨ, ਜਿਨ੍ਹਾਂ ਦਾ ਸਾਹਿਬ ਉਪਰ ਜ਼ਿਕਰ ਕਰ ਚੁੱਕੇ ਹਨ।

**ਗਉੜੀ ਮਹਲਾ ੫ ॥**

**੧. ਪ੍ਰਥਮੇ ਗਰਭ ਵਾਸ ਤੇ ਟਰਿਆ ॥**
**੨. ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ ॥**
**੩. ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥**
**੪. ਸਰਪਰ ਗਵਨੁ ਕਰਹਿਗੇ ਬਪੁਰੇ ॥੧॥**
**੫. ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥**
**੬. ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥੧॥ ਰਹਾਉ ॥**
**੭. ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥**
**੮. ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥**
**੯. ਸਿਵ ਪੁਰੀ ਕਾ ਹੋਇਗਾ ਕਾਲਾ ॥**
**੧੦. ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥੨॥**
**੧੧. ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥**
**੧੨. ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥**
**੧੩. ਦਿਨਸੁ ਰੈਣਿ ਬਰਤ ਅਰੁ ਭੇਦਾ ॥**
**੧੪. ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥੩॥**
**੧੫. ਤੀਰਥ ਦੇਵ ਦੇਹੁਰਾ ਪੋਥੀ ॥**
**੧੬ ਮਾਲਾ ਤਿਲਕੁ ਸੋਚ ਪਾਕ ਹੋਤੀ ॥**
**੧੭. ਧੋਤੀ ਡੰਡਉਤਿ ਪਰਸਾਦਨ ਭੋਗਾ ॥**

**੧੮. ਗਵਨੁ ਕਰੈਗੋ ਸਗਲੋ ਲੋਗਾ ॥੪॥**
**੧੯. ਜਾਤਿ ਵਰਨ ਤੁਰਕ ਅਰੁ ਹਿੰਦੂ ॥**
**੨੦. ਪਸੁ ਪੰਖੀ ਅਨਿਕ ਜੋਨਿ ਜਿੰਦੂ ॥**
**੨੧. ਸਗਲ ਪਾਸਾਰੁ ਦੀਸੈ ਪਾਸਾਰਾ ॥**
**੨੨. ਬਿਨਸਿ ਜਾਇਗੋ ਸਗਲ ਆਕਾਰਾ ॥੫॥**
**੨੩. ਸਹਜ ਸਿਫਤਿ ਭਗਤਿ ਤਤੁ ਗਿਆਨਾ ॥**
**੨੪. ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥**
**੨੫. ਤਹਾ ਸੰਗਤਿ ਸਾਧ ਗੁਣ ਰਸੈ ॥**
**੨੬. ਅਨਭਉ ਨਗਰੁ ਤਹਾ ਸਦ ਵਸੈ ॥੬॥**
**੨੭. ਤਹ ਭਉ ਭਰਮਾ ਸੋਗੁ ਨ ਚਿੰਤਾ ॥**
**੨੮. ਆਵਣੁ ਜਾਵਣੁ ਮਿਰਤੁ ਨ ਹੋਤਾ ॥**
**੨੯. ਤਹ ਸਦਾ ਅਨੰਦ ਅਨਹਤ ਆਖਾਰੇ ॥**
**੩੦. ਭਗਤ ਵਸਹਿ ਕੀਰਤਨ ਆਧਾਰੇ ॥੭॥**
**੩੧. ਪਾਰਬ੍ਰਹਮ ਕਾ ਅੰਤੁ ਨ ਪਾਰੁ ॥**
**੩੨. ਕਉਣੁ ਕਰੈ ਤਾ ਕਾ ਬੀਚਾਰੁ ॥**
**੩੩. ਕਹੁ ਨਾਨਕ ਜਿਸੁ ਕਿਰਪਾ ਕਰੈ ॥**
**੩੪. ਨਿਹਚਲ ਥਾਨੁ ਸਾਧਸੰਗਿ ਤਰੈ ॥੮॥੪॥**

***ਪਦ ਅਰਥ :*** ਪ੍ਰਥਮੇ—ਪਹਿਲੋਂ। ਗਰਭ ਵਾਸ ਤੇ—ਮਾਂ ਦੇ ਪੇਟ ਵਿਚ ਵਸਣ ਤੋਂ। ਟਰਿਆ—ਟਲਿਆ, ਨਿਕਲਿਆ, ਬਾਹਰ ਆਇਆ, ਖਲਾਸੀ ਹਾਸਲ ਕਰਦਾ ਹੈ। ਕਲਤ੍ਰ—ਇਸਤ੍ਰੀ। ਜੁਰਿਆ—ਜੁੜਿਆ ਰਹਿੰਦਾ ਹੈ, ਭਾਵ ਮੋਹ ਵਿਚ ਫਸਿਆ ਰਹਿੰਦਾ ਹੈ। ਕਪਰੇ—ਕੱਪੜੇ। ਸਰਪਰ—ਜ਼ਰੂਰ। ਗਵਨੁ—ਚਲਾਣਾ। ਬਪੁਰੇ—ਵਿਚਾਰੇ, ਯਤੀਮ। ਕਵਨੁ—ਕਿਹੜਾ। ਨ ਟਰੈ—ਨਾਸ ਨਹੀਂ ਹੁੰਦਾ। ਜਿਤੁ—ਜਿਸ। ਦੁਰਮਤਿ—ਖੋਟੀ ਬੁਧਿ। ਹਰੈ—ਦੂਰ ਹੁੰਦੀ ਹੈ। ਇੰਦ੍ਰ ਪੁਰੀ—ਅਮਰਾਵਤੀ, ਇੰਦ੍ਰ ਦੇਵਤੇ ਦਾ ਜਿਥੇ ਰਾਜ ਮੰਨਿਆ ਜਾਂਦਾ ਹੈ, ਇੰਦ੍ਰ ਦਾ ਲੋਕ। ਬ੍ਰਹਮ ਪੁਰੀ—ਬ੍ਰਹਮਾ ਦੀ ਪੁਰੀ, ਬ੍ਰਹਮਾ ਦਾ ਲੋਕ। ਮਰਣਾ—ਮੌਤ। ਕਾਲਾ—ਨਾਸ। ਬਿਨਸਿ—ਬਿਨਸੈ, ਨਾਸ ਹੁੰਦਾ ਹੈ। ਬਿਤਾਲਾ—ਤਾਲ ਤੋਂ ਖੁੰਝਿਆ ਹੋਇਆ, ਸਹੀ ਜੀਵਨ ਤੋਂ ਖੁੰਝਿਆ ਹੋਇਆ, ਭੂਤ। ਗਿਰਿ—ਪਹਾੜ। ਤਰ—ਰੁੱਖ। ਧਰਣਿ—ਧਰਤੀ। ਗਗਨ—ਅਕਾਸ਼। ਅਰੁ—ਅਤੇ। ਰਵਿ—ਸੂਰਜ। ਸਸਿ—ਚੰਦ੍ਰਮਾ। ਪਾਵਕੁ—ਅੱਗ। ਨੀਰਾਰੇ—ਨੀਰ, ਪਾਣੀ। ਰੈਨਿ—ਰਾਤ। ਭੇਦਾ—ਵੱਖ-ਵੱਖ ਮਰਯਾਦਾ। ਦੇਵ—ਦੇਵਤੇ। ਦੇਹੁਰਾ—ਦੇਵਤੇ ਦਾ ਘਰ, ਮੰਦਰ। ਪੋਥੀ—ਪੁਸਤਕ। ਸੋਚ ਪਾਕ—ਪਵਿਤ੍ਰ ਰਸੋਈ। ਪਾਕ—ਭੋਜਨ ਪਕਾਣਾ। ਹੋਤੀ—ਹੋਤ੍ਰੀ, ਹਵਨ ਕਰਨ ਵਾਲੇ। ਧੋਤੀ—ਨੇਤੀ-ਧੋਤੀ ਕਰਮ, ਕੱਪੜੇ ਦੀ ਲੀਰ ਨਾਲ ਮੇਹਦੇ ਨੂੰ ਸਾਫ਼ ਕਰਨ ਦਾ ਤਰੀਕਾ। ਪਰਸਾਦਨ ਭੋਗਾ—ਦੇਵਤਿਆਂ ਨੂੰ ਅਰਪਿਆ ਤੇ ਉਸ ਤੋਂ ਅੱਗੇ ਵੰਡਿਆ ਭੋਜਨ, ਜੋ ਦੇਵਤਿਆਂ ਦੀ ਅਨੁਗ੍ਰਹੁ ਦਾ ਸੂਚਕ ਹੋਣ ਕਰਕੇ ਪ੍ਰਸਾਦ ਕਹਾਉਂਦਾ ਹੈ। ਵਰਨ—ਹਿੰਦੂਆਂ ਦਾ ਵਰਣਾਸ਼ਰਮ, ਬ੍ਰਹਮਣ, ਖੱਤ੍ਰੀ, ਵੈਸ਼, ਸੂਦਰ। ਜਿੰਦੂ—ਜੀਵ। ਆਕਾਰਾ—ਦਿੱਸਦਾ ਜਗਤ। ਤਤੁ—ਜਗਤ ਦਾ ਮੂਲ। ਤੁਰਕ—ਮੁਸਲਮਾਨ। ਨਿਹਚਲੁ—ਅਟੱਲ। ਤਹਾ—ਉਥੇ, ਉਸ ਅਵਸਥਾ ਵਿਚ। ਗੁਣ ਰਸੈ—ਰਸ ਮਾਣਦੀ ਹੈ, ਭਾਵ ਰਸ-ਮਈ ਹੋ ਕੇ ਗਾਉਂਦੀ ਹੈ, ਗੁਣਾਂ ਦਾ ਅਨੰਦ ਮਾਣਦੀ ਹੈ। ਅਨਭਉ ਨਗਰੁ—ਉਹ ਅਵਸਥਾ ਰੂਪ ਨਗਰ, ਜਿਥੇ ਕੋਈ ਡਰ ਪੋਹ ਨਹੀਂ ਸਕਦਾ। ਤਹ—ਉਹ ਅਵਸਥਾ-ਨਗਰ ਵਿਚ। ਮਿਰਤੁ—ਮੌਤ, ਮੌਤ ਦਾ ਸਹਿਮ। ਅਨਹਤ—ਇਕ-ਰਸ। ਅਨੰਦ ਆਖਾਰੇ—ਅਨੰਦ ਦਾ ਇਕੱਠ, ਮੁਰਾਦ ਹੈ ਸਾਧ ਸੰਗਤ ਦਾ ਸਮਾਗਮ, ਦਰਬਾਰ। ਆਧਾਰੇ—ਆਸਰੇ।

***ਅਰਥ :***

**ਪ੍ਰ:** ਹੇ ਗੁਰਦੇਵ ਜੀ! ਮੇਰੇ ਪਾਸ ਜੋ ਭੀ ਵਸਤੂਆਂ ਹਨ, ਕੀ ਇਹ ਹਮੇਸ਼ਾਂ ਮੇਰੇ ਨਾਲ ਨਹੀਂ ਰਹਿਣਗੀਆਂ ?

**ਉ:** ੧. ਉੱਕਾ ਹੀ ਨਹੀਂ, ਹੇ ਸੱਜਣਾ! ਵੇਖ, ਤੂੰ ਪਹਿਲੋਂ ਤਾਂ ਮਾਂ ਦੇ ਗਰਭ ਵਿਚ ਵੱਸਦਾ ਸੀ, ਉਥੋਂ ਨਿਕਲ ਕੇ ਬਾਹਰ ਆਇਆ।

੨. ਸੰਸਾਰ ਵਿਚ ਆਇਆ ਤੇ ਪਲ ਕੇ ਸਹਿਜੇ-ਸਹਿਜੇ ਵੱਡਾ ਹੋ ਜੁਆਨੀ ਤੱਕ ਪਹੁੰਚ ਗਿਆ, ਬਸ ਫਿਰ ਵੱਡਾ ਹੋਣ ਸਾਰ ਹੀ ਵਹੁਟੀ, ਪੁੱਤਰ ਆਦਿ ਸਾਰੇ ਕੁਟੰਬ ਦੇ ਮੋਹ ਪਿਆਰ ਵਿਚ ਜੁੜ ਗਿਆ। ਅਤੇ ਹੁਣ :

੩. ਕਈ ਪ੍ਰਕਾਰ ਦੇ ਭੋਜਨ, ਬਹੁਤੇ ਕੱਪੜੇ ਪਹਿਨਣ ਆਦਿ ਵਿਚ ਸਾਰੀ ਉਮਰ ਇਨ੍ਹਾਂ ਦੇ ਰੰਗਾਂ ਵਿਚ ਹੀ ਮਸਤ ਰਹਿ ਕੇ ਕੁਰਾਹੇ ਪਿਆ ਰਿਹਾ।

੪. ਪਰ ਹੇ ਵਿਚਾਰੇ, ਕੰਗਲੇ, ਗ਼ਰੀਬ ਮਨੁੱਖ, ਤੂੰ ਯਾਦ ਰੱਖ! ਇਹ ਸਾਰੇ ਪਦਾਰਥ ਅਤੇ ਸਮੂੰਹ ਸੰਬੰਧੀ ਤੈਨੂੰ ਇਕ ਦਿਨ ਜ਼ਰੂਰ ਹੀ ਛੱਡ ਕੇ ਟੁਰ ਜਾਣਗੇ।੧।

੫. (ਐ ਗੁਰੂ ਜੀ! ਫਿਰ ਦੱਸੋ ਉਹ) ਕਿਹੜਾ ਥਾਂ ਟਿਕਾਣਾ ਹੈ, ਜਿਹੜਾ ਸਦਾ ਹੀ ਅਟੱਲ ਰਹਿੰਦਾ ਹੋਵੇ ? (ਕਿਉਂਕਿ ਇੰਦ੍ਰ ਪੁਰੀ ਆਦਿ ਅਨੇਕਾਂ ਟਿਕਾਣੇ ਮੰਨੇ ਜਾਂਦੇ ਹਨ)।

੬. (ਅਤੇ ਉਹ ਖੋਟੀ ਬੁਧੀ, ਜਿਸ ਵਿਚ ਫੱਸ ਕੇ ਮੈਂ ਛੱਡ ਜਾਣ ਵਾਲੇ ਪਦਾਰਥਾਂ ਵਿਚ ਖੱਚਤ ਹੋ ਰਿਹਾ ਹਾਂ) ਉਹ ਕਿਹੜਾ ਸ਼ਬਦ ਹੈ, ਜਿਸ ਦੀ ਬਰਕਤ ਨਾਲ ਇਹ ਮਲੀਨ ਬੁਧੀ ਦੂਰ ਹੁੰਦੀ ਹੈ।੧।ਰਹਾਉ।

**ਉ:** ੭. ਸੁਣ ਭਾਈ ਸੱਜਣਾ! ਤੂੰ ਜਿਨ੍ਹਾਂ ਟਿਕਾਣਿਆਂ ਨੂੰ ਸਦਾ ਅਚੱਲ ਮੰਨੀ ਬੈਠਾ ਹੈਂ, ਇਹ ਤਾਂ ਸਾਰੇ ਹੀ ਨਾਸਵਾਨ ਹਨ, ਵੇਖ; ਹੋਰ ਦੀ ਤਾਂ ਗੱਲ ਹੀ ਕੀ ਹੈ ? ਜੇ ਕੋਈ ਯਗ ਆਦਿ ਕੀਤੇ ਹੋਇਆਂ ਦੇ ਬਲ ਕਰਕੇ ਇੰਦਰ ਦੇਵਤੇ ਦੀ ਪੁਰੀ ਵਿਚ ਵੀ ਪਹੁੰਚ ਜਾਵੇ ਤਾਂ ਯਾਦ ਰੱਖ! ਅੰਤ ਮੌਤ ਇਸ ਇੰਦਰਪੁਰੀ ਵਿਚ ਵੀ ਜ਼ਰੂਰ ਹੀ ਆ ਜਾਂਦੀ ਹੈ।

**ਪ੍ਰ:** ਐ ਸਾਈਂ ਜੀ! ਜੇ ਮੈਂ ਇਸ ਤੋਂ ਹੋਰ ਵਧੇਰੇ ਤਪ ਕਰਕੇ ਬ੍ਰਹਮਾ ਦੇ ਲੋਕ ਵਿਚ ਜਾ ਵੱਸਾਂ, ਕੀ ਉਥੇ ਮੇਰਾ ਨਿਹਚਲ ਟਿਕਾਣਾ ਨਾ ਹੋ ਸਕੇਗਾ ?

**ਉ:** ੮. ਬਿਲਕੁਲ ਨਹੀਂ, ਹੇ ਭਰਾਵਾ! ਵੇਖ ਮਹਾਂ ਪਰਲੋ ਆਉਣ

ਸਮੇਂ ਤਾਂ ਇਸ ਬ੍ਰਹਮ ਪੁਰੀ ਨੇ ਭੀ ਅਚੱਲ ਨਹੀਂ ਰਹਿ ਸਕਣਾ ਤਾਂ ਜੋ ਇਸ ਪੁਰੀ ਵਿਚ ਪੁੱਜੇ ਹੋਏ ਬ੍ਰਹਮਾ ਦੇ ਉਪਾਸ਼ਕ ਹਨ, ਇਹ ਦੱਸ ਕਿਵੇਂ ਆਪਣਾ ਉਥੇ ਨਿਹਚਲ ਟਿਕਾਣਾ ਬਣਾ ਸਕਣਗੇ।

ਪ੍ਰ: ਫਿਰ ਦੱਸੋ, ਕੀ ਮੈਂ ਸ਼ਿਵ ਜੀ ਭੋਲੇ ਨਾਥ (ਜਿਸ ਨੂੰ ਵੱਡਾ ਦੇਵਤਾ ਮੰਨਿਆ ਜਾਂਦਾ ਹੈ, ਸੁਣਿਆ ਹੈ ਕਿ ਇਹ ਜਦੋਂ ਤੀਸਰਾ ਨੇਤ੍ਰ ਖੋਲ੍ਹਦਾ ਹੈ, ਤਾਂ ਹੀ ਮਹਾਂ ਪਰਲੋ ਆਉਂਦੀ ਹੈ) ਦੀ ਪੁਰੀ ਵਿਚ ਜਾ ਵਸਾਂ ?

ਉ: ੯. ਹੇ ਭੋਲੇ ਨਾਥ ਦੇ ਭੋਲੇ ਉਪਾਸ਼ਕਾ! ਵੇਖ, ਅੰਤ ਨੂੰ ਇਸ ਸ਼ਿਵਾਂ ਦੀ ਪੁਰੀ ਦਾ ਭੀ ਕਾਲ ਹੋ ਜਾਵੇਗਾ।

੧੦. ਹੇ ਸੱਜਣਾ! ਮੁੱਕਦੀ ਗੱਲ ਤਾਂ ਇਹੋ ਹੈ ਕਿ ਇਸ ਤਿੰਨ ਗੁਣੀ ਮਾਇਆ ਵਿਚ ਫਸੇ ਇਸ ਜਗਤ ਦੇ ਝੱਲੇ ਜੀਵ ਅੰਤ ਨੂੰ ਸਾਰੇ ਹੀ ਨਾਸ ਹੋ ਜਾਣਗੇ।੨।

੧੧. (ਫਿਰ, ਵੇਖ ਇਸ ਧਰਤੀ 'ਤੇ ਦਿੱਸ ਰਹੇ) ਪਹਾੜ, ਰੁੱਖ, ਅਕਾਸ਼ ਤੇ ਤਾਰੇ।

੧੨. ਸੂਰਜ, ਚੰਦਰਮਾ, ਹਵਾ, ਅੱਗ ਅਤੇ ਪਾਣੀ।

੧੩. ਦਿਨ, ਰਾਤ, ਵਰਤ (ਜੋ ਵਰਣ ਆਸ਼ਰਮੀ) ਫ਼ਰਕ ਦੱਸਣ ਵਾਲੇ ਹਨ।

੧੪. ਸ਼ਾਸਤਰ ਸਿਮ੍ਰਿਤੀਆਂ ਅਤੇ ਇਨ੍ਹਾਂ ਦਾ ਮੂਲ ਵੇਦ, ਹੇ ਪਿਆਰੇ! ਇਹ ਸਾਰੇ ਦੇ ਸਾਰੇ ਅੰਤ ਨੂੰ ਖ਼ਤਮ ਹੋ ਜਾਣਗੇ।੩।

੧੫. (ਫਿਰ ਹੋਰ ਤੱਕ! ਇਹ ਸਾਰੇ) ਤੀਰਥ, ਦੇਵਤੇ, ਮੰਦਰ, ਧਾਰਮਿਕ ਪੁਸਤਕਾਂ।

੧੬. ਮਾਲਾ, ਤਿਲਕ ਅਤੇ ਸੁੱਚਮ ਦੀ ਰਸੋਈ।

੧੭. ਹੋਮ ਕਰਨੇ ਵਾਲਾ, (ਨੇਤੀ) ਧੋਤੀ ਆਦਿ ਯੋਗਕ ਕਰਮ ਅਤੇ ਦੇਵਤਿਆਂ ਅੱਗੇ ਲੰਮੇ ਪੈ-ਪੈ ਕੇ ਕੀਤੀਆਂ ਡੰਡੌਤਾਂ ਅਤੇ ਦੇਵਾਂ ਨੂੰ ਅਰਪਨ ਕੀਤੇ ਹੋਏ ਪ੍ਰਸਾਦ ਭੋਜਨ, ਅਥਵਾ ਮਹਿਲਾਂ ਦੇ ਵਿਚ ਕੀਤੇ ਹੋਏ ਭੋਗ-ਵਿਲਾਸ ਅਤੇ ਹੋਰ ਜਿਤਨੇ ਭੀ ਦਿਵਯ ਭੋਗ ਹਨ, ਇਹ ਸਾਰੇ ਹੀ:

੧੮. (ਯਾਦ ਰੱਖ!) ਚਲੇ ਜਾਣਗੇ, ਸਣੇ ਉਨ੍ਹਾਂ ਲੋਕਾਂ ਦੇ, ਜੋ ਇਨ੍ਹਾਂ ਭੋਗਾਂ ਨੂੰ ਭੋਗਦੇ ਸਨ।੪।

੧੯. (ਫਿਰ ਇਥੇ ਹੀ ਬਸ ਨਹੀਂ! ਇਹ ਵੱਖ-ਵੱਖ) ਜ਼ਾਤਾਂ, (ਬ੍ਰਾਹਮਣ, ਖੱਤਰੀ, ਸ਼ੂਦਰ, ਵੈਸ਼ ਆਦਿਕ) ਵਰਨ, ਮੁਸਲਮਾਨ ਅਤੇ ਹਿੰਦੂ।

੨੦. ਇਹ ਪਸ਼ੂ, ਪੰਛੀ (ਅਤੇ ਅਨੇਕਾਂ) ਜੂਨਾਂ ਵਾਲੇ ਜੰਤੂ। (ਗੱਲ ਕੀ ਜੋ ਇਹ:)

੨੧. ਸਾਰਾ ਪਸਾਰਾ ਪਸਰਿਆ ਹੋਇਆ ਦਿੱਸ ਰਿਹਾ ਹੈ। ਅਤੇ ਇਹ:

੨੨. ਸਾਰਾ ਅਕਾਰ (ਭਾਵ ਇਹ ਸਾਰਾ ਜਗਤ ਖਿਲਾਰਾ) ਜੋ ਭੀ ਨਜ਼ਰ ਆ ਰਿਹਾ ਹੈ, ਇਹ ਦ੍ਰਿਸ਼ਟਮਾਨ ਸੰਸਾਰ ਆਖ਼ਰ ਨੂੰ ਨਾਸ ਹੋ ਜਾਵੇਗਾ।੫।

ਪ੍ਰ: ਐ ਗੁਰੂ ਜੀ! ਆਪ ਜੀ ਦੇ ਕਹਿਣ ਮੁਤਾਬਿਕ ਜਦ ਇਹ ਸਭ ਕੁਝ ਨਾਸ ਹੋ ਜਾਣਾ ਹੈ, ਤਾਂ ਫਿਰ ਅਟੱਲ ਅਸਥਾਨ ਤਾਂ ਕੋਈ ਭੀ ਨਾ ਹੋਇਆ ?

ਉ: ੨੩. (ਹੇ ਸੱਜਣਾ! ਉਪਰਾਮ ਨਾ ਹੋ, ਇਕ ਅਚੱਲ ਟਿਕਾਣਾ ਭੀ ਹੈ ਜਿਥੇ ਉਸ ਪ੍ਰਭੂ ਦੀ) ਸਿਫ਼ਤਿ-ਸਾਲਾਹ ਤੇ ਭਗਤੀ ਹੈ, ਤੱਤ ਗਿਆਨ ਹੈ ਅਤੇ ਇਨ੍ਹਾਂ ਤੋਂ ਉਪਜੀ ਸਹਿਜ ਦੀ ਅਵਸਥਾ ਹੈ।

੨੪. (ਜਿਸ ਅਵਸਥਾ ਵਿਚ ਸਦਾ ਹੀ ਅਨੰਦ ਹੁੰਦਾ ਹੈ), ਐਸਾ ਹੈ, ਉਹ ਜੋ ਸਦਾ ਹੀ ਕਾਇਮ ਰਹਿਣ ਵਾਲਾ ਅਤੇ ਅਬਿਨਾਸੀ ਹੈ।

੨੫. ਉਥੇ ਸਾਧ ਸੰਗਤ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੀ ਹੋਈ ਅਨੰਦ ਮਾਣਦੀ ਹੈ।

੨੬. ਹੇ ਪਿਆਰਿਆ! ਉਸ ਜਗ੍ਹਾ ਇਕ ਐਸਾ ਸਦਾ ਹੀ ਅਟੱਲ ਨਗਰ ਵਸਿਆ ਰਹਿੰਦਾ ਹੈ, ਜਿਥੇ ਕਿਸੇ ਨੂੰ ਕਿਸੇ ਭੀ ਕਿਸਮ ਦਾ ਡਰ ਪੋਹ ਨਹੀਂ ਸਕਦਾ।੬।

ਪ੍ਰ: ਐ ਗੁਰੂ ਜੀ! ਉਸ ਐਸੇ ਨਗਰ ਬਾਰੇ ਕੁਝ ਹੋਰ ਜਾਣਕਾਰੀ ਭੀ ਕਰਾਓ ਕਿ ਉਸ ਵਿਚ ਹੋਰ ਕੀ ਵਿਸ਼ੇਸ਼ਤਾਈਆਂ ਹਨ ?

ਉ: ੨੭. ਹੇ ਸੱਜਣਾ! ਓਥੇ ਨਾ ਤਾਂ ਭੈ, ਨਾ ਭਰਮ, ਨਾ ਸੋਗ ਅਤੇ ਨਾ ਹੀ ਕੋਈ ਚਿੰਤਾ ਹੈ।

੨੮. ਉਸ ਉੱਚੀ ਆਤਮਕ ਅਵਸਥਾ ਵਾਲੇ ਦਾ ਇਸ ਤਰ੍ਹਾਂ ਦਾ ਆਉਣਾ ਜਾਣਾ ਨਹੀਂ ਹੁੰਦਾ; ਜਿਵੇਂ ਇੰਦਰਪੁਰੀ ਆਦਿ ਵਿਚੋਂ ਹੁੰਦਾ ਹੈ ਅਤੇ ਨਾ ਹੀ ਉਸ ਅਵਸਥਾ ਵਿਚ ਜੰਮਣਾ ਮਰਨਾ ਹੁੰਦਾ ਹੈ; ਜਿਵੇਂ ਮਾਤ-ਲੋਕ ਵਿਚ ਇਨ੍ਹਾਂ ਸਾਰੇ ਜੀਵਾਂ ਦਾ ਹੋ ਰਿਹਾ ਹੈ।

੨੯. ਹੇ ਪਿਆਰੇ! ਉਥੇ ਤਾਂ ਸਦੈਵੀ ਅਨੰਦ ਹੈ, ਕਿਉਂਕਿ ਓਥੇ ਹਰ ਵਕਤ ਹੀ ਇਕ ਰਸ ਕੀਰਤਨ ਦੇ ਦਰਬਾਰ ਲੱਗੇ ਰਹਿੰਦੇ ਹਨ।

੩੦. ਪਰ ਸੱਜਣਾ! ਉਥੇ ਵਸਦੇ ਕੇਵਲ ਰੱਬੀ-ਭਗਤ ਜਨ ਹੀ ਹਨ, ਜਿਨ੍ਹਾਂ ਨੂੰ ਕੇਵਲ ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਰੂਪ ਕੀਰਤਨ ਦਾ ਹੀ ਸਦਾ ਆਸਰਾ ਹੈ। ਭਾਵ ਕਦੇ ਭੀ ਨਾ ਟਲਨ ਵਾਲਾ ਅਸਥਾਨ ਕੇਵਲ ਇਕ ਪਾਰਬ੍ਰਹਮ ਦਾ ਹੈ, ਜਿਸ ਦਾ ਹਜ਼ੂਰ ਉਪਰ ਵਰਣਨ ਕਰਦੇ ਆਏ ਹਨ।

ਪ੍ਰ: ਐ ਸਾਈਂ ਜੀ! ਜੋ ਇਸ ਸਾਰੀ ਸੰਸਾਰਕ ਰਚਨਾ ਨੂੰ ਰਚਨ ਵਾਲਾ ਮਾਲਕ ਹੈ, ਕੁਝ ਉਸੇ ਦਾ ਹੀ ਵੀਚਾਰ ਸੁਣਾਓ ?

ਉ: ੩੧. ਹੇ ਮਿੱਤਰਾ! ਉਹ ਕਿਸੇ ਹੱਦ-ਬੰਦੀ ਵਿਚ ਨਹੀਂ, ਉਸ ਪਾਰਬ੍ਰਹਮ ਦੇ ਆਪਣੇ ਅੰਤ ਦਾ ਕੋਈ ਪਾਰਾਵਾਰ ਨਹੀਂ। ਇਹ ਜੀਵ ਸਾਰੇ ਹੱਦ ਵਿਚ ਹਨ।

੩੨. ਦੱਸੋ, ਉਹ (ਹੱਦ ਵਾਲਾ) ਕਿਹੜਾ ਜੀਵ ਹੈ, ਜੋ ਉਸ ਬੇ-ਹੱਦ ਮਾਲਕ ਦਾ ਵੀਚਾਰ ਕਰ ਸਕਦਾ ਹੋਵੇ। ਭਾਵ ਅਜਿਹਾ ਜੀਵ ਕੋਈ ਭੀ ਨਹੀਂ।

ਪ੍ਰ: ਐ ਗੁਰੂ ਜੀ! ਫਿਰ ਇਹ ਦੱਸੋ, ਅਚੱਲ ਥਾਂ ਨੂੰ ਪ੍ਰਾਪਤ ਕਰਨ ਲਈ ਕੀ ਚਾਰਾ ਕਰਨਾ ਚਾਹੀਦਾ ਹੈ ?

ਉ: ੩੩. ਹੇ ਪਿਆਰਿਓ! ਇਸ ਅਚੱਲ ਅਸਥਾਨ ਦੀ ਪ੍ਰਾਪਤੀ ਲਈ ਕਿਸੇ ਆਪਣੇ ਕੀਤੇ ਸਾਧਨ ਦਾ ਚਾਰਾ ਨਹੀਂ ਚਲਦਾ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਮਨੁੱਖ ਉੱਤੇ ਉਹ ਸਰਵ ਦਾ ਸਾਈਂ ਆਪ ਹੀ ਕਿਰਪਾ ਕਰ ਦੇਵੇ:

੩੪. ਉਹ ਸਾਧ ਸੰਗਤ ਦੁਆਰਾ ਇਸ ਅਥਾਹ ਸੰਸਾਰ ਤੋਂ ਪਾਰ ਹੋ ਜਾਂਦਾ ਹੈ, ਬਸ, ਓਹੀ ਫਿਰ ਇਸ ਅਚੱਲ ਥਾਂ 'ਤੇ ਪੁੱਜ ਜਾਂਦਾ ਹੈ, (ਜਿਸ ਦਾ ਸਤਿਗੁਰੂ ਜੀ ਨੇ ਪਿੱਛੇ ਵਰਣਨ ਕੀਤਾ ਹੈ)।੮।੪।

***ਭਾਵਾਰਥ :*** ਇਸ ਅਸ਼ਟਪਦੀ ਵਿਚ ਹਜ਼ੂਰ ਨੇ ਸੰਬੰਧੀਆਂ, ਮਿੱਤਰਾਂ, ਭੋਗ-ਪਦਾਰਥਾਂ ਤੇ ਸਾਰੀ ਸ੍ਰਿਸ਼ਟੀ ਦੇ ਸਾਰੇ ਸਾਮਾਨ ਦੀ ਚਲਾਏਮਾਨਤਾ ਦਰਸਾ ਕੇ, ਆਖ਼ਰ ਨਿਸਚਲ ਥਾਉਂ ਦਾ ਪਤਾ ਦੱਸਿਆ ਹੈ ਅਤੇ ਉਸ ਨਿਸਚਲ ਅਸਥਾਨ 'ਤੇ ਪੁੱਜਣ ਦਾ ਤਰੀਕਾ ਦੱਸਿਆ ਹੈ।

**ਗਉੜੀ ਮਹਲਾ ੫ ॥**

**੧. ਜੋ ਇਸੁ ਮਾਰੇ ਸੋਈ ਸੂਰਾ ॥**
**੨. ਜੋ ਇਸੁ ਮਾਰੇ ਸੋਈ ਪੂਰਾ ॥**
**੩. ਜੋ ਇਸੁ ਮਾਰੇ ਤਿਸਹਿ ਵਡਿਆਈ ॥**
**੪. ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ ॥੧॥**
**੫. ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥**
**੬. ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ ॥**
**੭. ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥**
**੮. ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥**
**੯. ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥**
**੧੦. ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥**
**੧੧. ਜੋ ਇਸੁ ਮਾਰੇ ਸੋ ਧਨਵੰਤਾ ॥**
**੧੨. ਜੋ ਇਸੁ ਮਾਰੇ ਸੋ ਪਤਿਵੰਤਾ ॥**
**੧੩. ਜੋ ਇਸੁ ਮਾਰੇ ਸੋਈ ਜਤੀ ॥**
**੧੪. ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥**
**੧੫. ਜੋ ਇਸੁ ਮਾਰੇ ਤਿਸ ਕਾ ਆਇਆ ਗਨੀ ॥**
**੧੬. ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥**
**੧੭. ਜੋ ਇਸੁ ਮਾਰੇ ਸੋ ਵਡਭਾਗਾ ॥**
**੧੮. ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥**
**੧੯. ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥**
**੨੦. ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ ॥**
**੨੧. ਜੋ ਇਸੁ ਮਾਰੇ ਸੋਈ ਸੁਗਿਆਨੀ ॥**
**੨੨. ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥**
**੨੩. ਇਸੁ ਮਾਰੀ ਬਿਨੁ ਥਾਇ ਨ ਪਰੈ ॥**
**੨੪. ਕੋਟਿ ਕਰਮ ਜਾਪ ਤਪ ਕਰੈ ॥**
**੨੫. ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥**
**੨੬. ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥੬॥**
**੨੭. ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥**
**੨੮. ਇਸੁ ਮਾਰੀ ਬਿਨੁ ਜੂਠਿ ਨ ਧੋਈ ॥**
**੨੯. ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥**
**੩੦. ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ॥੭॥**
**੩੧. ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥**
**੩੨. ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥**
**੩੩. ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥**
**੩੪. ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥੫॥**

***ਪਦ ਅਰਥ :*** ਸੂਰਾ—ਸੂਰਮਾ, ਬਲੀ। ਪੂਰਾ—ਸਾਰੇ ਹੀ ਗੁਣਾਂ ਦਾ ਮਾਲਕ। ਤਿਸਹਿ—ਉਸੇ ਨੂੰ। ਜਾਈ—ਦੂਰ ਚਲਾ ਜਾਂਦਾ ਹੈ। ਕੋਇ—ਕੋਈ ਵਿਰਲਾ। ਦੁਬਿਧਾ—ਦੋਹਾਂ ਵਿਚੋਂ ਕਿਸੇ ਇਕ 'ਤੇ ਮਨ ਦਾ ਨਾ ਟਿਕਣਾ, ਕਦੇ ਸਾਈਂ ਜੀ ਵੱਲ, ਕਦੇ ਮਾਇਆ ਵੱਲ, ਮਨ ਦੇ ਇਨ੍ਹਾਂ ਦੋਹਾਂ ਝੁਕਾਅ ਤੇ ਵਰਤਾਰੇ ਨੂੰ ਦੁਬਿਧਾ ਕਿਹਾ ਜਾਂਦਾ ਹੈ। ਮਾਰਿ—ਮਾਰ ਕੇ। ਰਾਜ ਜੋਗੁ—ਰਾਜ ਕਮਾਉਂਦਿਆਂ ਪ੍ਰਭੂ ਨਾਲ ਮਿਲਾਪ, ਗ੍ਰਿਹਸਤ ਵਿਚ ਰਹਿੰਦਿਆਂ ਪ੍ਰਭੂ ਨਾਲ ਮੇਲ। ਇਸਹਿ—ਇਸ ਦੁਬਿਧਾ ਨੂੰ। ਸਮਾਹਿ—ਲੀਨ ਰਹਿੰਦੇ ਹਨ। ਸਿਝੈ—ਕਾਮਯਾਬ ਹੁੰਦਾ ਹੈ। ਪਤਿ—ਇੱਜ਼ਤ। ਜਤੀ—ਕਾਮ-ਵਾਸ਼ਨਾ 'ਤੇ ਕਾਬੂ ਪਾ ਰੱਖਣ ਵਾਲਾ। ਗਤੀ—ਉੱਚੀ ਆਤਮਕ ਅਵਸਥਾ ਮੁਕਤੀ, ਛੁਟਕਾਰਾ। ਗਨੀ—ਗਿਣਿਆ ਜਾਂਦਾ ਹੈ। ਨਿਹਚਲੁ—ਵਿਕਾਰਾਂ ਦੇ ਟਾਕਰੇ 'ਤੇ ਅਡੋਲ ਰਹਿਣ ਵਾਲਾ। ਧਨੀ—ਮਾਲਕ। ਜਾਗਾ—ਜਾਗਦਾ ਹੈ, ਮਾਇਆ ਦੇ ਹਲਿਆਂ ਵਲੋਂ ਸੁਚੇਤ ਰਹਿੰਦਾ ਹੈ। ਜੀਵਨ ਮੁਕਤਾ—ਜੀਉਂਦਾ ਹੀ ਵਿਕਾਰਾਂ ਤੋਂ ਬਚਿਆ ਹੋਇਆ। ਨਿਰਮਲ—ਪਵਿੱਤਰ। ਜੁਗਤਾ—ਜੀਵਨ ਜੁਗਤੀ, ਰਹਿਣੀ-ਬਹਿਣੀ। ਸਹਜ ਧਿਆਨੀ—ਅਡੋਲਤਾ ਵਿਚ ਟਿਕੇ ਰਹਿਣ ਵਾਲਾ। ਥਾਇ ਨ ਪਰੈ—ਕਬੂਲ ਨਹੀਂ ਹੁੰਦਾ। ਕੋਟਿ—ਕਰੋੜਾਂ। ਜਾਪੁ—ਦੇਵਤਿਆਂ ਨੂੰ ਵਸ ਕਰਨ ਵਾਲੇ ਮੰਤ੍ਰਾਂ ਦਾ ਅਭਿਆਸ। ਤਪ—ਪੰਜ ਧੂਣੀਆਂ ਆਦਿਕ ਸਰੀਰਕ ਕਸ਼ਟ। ਜਮ ਤੇ—ਜਮਾਂ ਤੋਂ। ਸਭੁ ਕਿਛੁ—ਹਰ ਕੰਮ। ਜਉਲਾ—ਵੱਖਰਾ, ਭੱਜਣ ਵਾਲਾ, ਦੌੜਨ ਵਾਲਾ, ਚਲਾਏਮਾਨ। ਸਿਧਿ—ਸਿੱਧੀ, ਸਫਲਤਾ। ਗੁਰਿ—ਗੁਰੂ ਨੇ। ਜਾ ਕੀ—ਜਿਸ ਦੀ। ਬ੍ਰਹਮ ਬੀਚਾਰੀ—ਪਰਮਾਤਮਾ ਦੇ ਗੁਣਾਂ ਦੀ ਵੀਚਾਰ ਕਰਨ ਵਾਲਾ।

***ਅਰਥ :***

**ਪ੍ਰ:** ਗੁਰਮਤਿ ਅਨੁਸਾਰ, ਸੂਰਮਾ ਤੇ ਪੂਰਾ ਪੁਰਖ ਅਤੇ ਹਰ ਥਾਂ ਵਡਿਆਈ ਕਿਸ ਨੂੰ ਮਿਲਦੀ ਹੈ, ਹਰ ਤਰ੍ਹਾਂ ਦਾ ਦੁੱਖ ਕਿਸ ਦਾ ਦੂਰ ਹੋ ਸਕਦਾ ਹੈ?

**ਉ:** ੧. ਹੇ ਭਰਾਵੋ! ਜੋ ਮਨੁੱਖ ਇਸ ਨੂੰ ਮਾਰ ਲਵੇ, ਓਹੀ ਵਿਕਾਰਾਂ ਦੇ ਟਾਕਰੇ ਵਿਚ ਬਲੀ, ਸੂਰਬੀਰ, ਬਹਾਦਰ ਹੈ।

੨. ਜੋ ਇਸ ਨੂੰ ਮਾਰ ਲੈਂਦਾ ਹੈ, ਓਹੀ ਮੁਕੰਮਲ (ਪੂਰਾ ਪੁਰਖ) ਕਿਹਾ ਜਾਂਦਾ ਹੈ।

੩. ਜੋ ਮਨੁੱਖ ਇਸ ਨੂੰ ਮਾਰ ਲੈਂਦਾ ਹੈ, ਉਸੇ ਨੂੰ ਹਰ ਥਾਂ ਵਡਿਆਈ ਮਿਲਦੀ ਹੈ।

੪. ਜੋ ਮਨੁੱਖ ਇਸ ਨੂੰ ਮਾਰ ਲੈਂਦਾ ਹੈ, ਉਸ ਦਾ ਹਰ ਕਿਸਮ ਦਾ ਦੁਖ ਦੂਰ ਹੋ ਜਾਂਦਾ ਹੈ।੧।

**ਪ੍ਰ:** ਅਸੀਂ ਅਲਪੱਗ ਜੀਵ ਇਹ ਸਮਝ ਨਹੀਂ ਸਕਦੇ, ਕਿਰਪਾ ਕਰਕੇ ਇਹ ਦੱਸੋ—ਆਪ ਜੀ ਕਿਸ ਨੂੰ ਮਾਰਨ ਦਾ ਇਸ਼ਾਰਾ ਕਰਦੇ ਹੋ!

**ਉ:** ਹੇ ਭਾਈਓ! ਸਾਡੀ ਮੁਰਾਦ ਦੁਬਿਧਾ, ਮੇਰ-ਤੇਰ ਨੂੰ ਮਾਰਨ ਤੋਂ ਹੈ।

੫. ਸੋ ਹੁਣ ਤੁਸੀਂ ਹੀ ਦੱਸੋ, ਜੇ ਕੋਈ ਐਸਾ ਹੋਵੇ, ਜੋ ਦੁਬਿਧਾ ਨੂੰ ਮਾਰਕੇ ਨਾਸ ਕਰ ਦੇਵੇ।

**ਪ੍ਰ:** ਉਸ ਨੂੰ ਫਲ ਕੀ ਪ੍ਰਾਪਤ ਹੋਵੇਗਾ?

**ਉ:** ੬. ਹੇ ਭਰਾਵੋ! ਜੋ ਮਨੁੱਖ ਇਸ ਦੁਬਿਧਾ ਨੂੰ ਮਾਰਨ ਵਾਲਾ ਹੈ, ਉਹ ਤਾਂ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਪਰਮੇਸ਼ਰ ਵਿਚ ਜੋੜ ਪੈਦਾ ਕਰਨ ਦਾ ਅਭਿਆਸੀ ਹੋ ਜਾਂਦਾ ਹੈ।੧।

੭. ਹੇ ਭਾਈਓ! ਜੋ ਵੀ ਮਨੁੱਖ ਇਸ ਦੁਬਿਧਾ ਤੇ ਮੇਰ-ਤੇਰ ਨੂੰ ਮਾਰ ਸਕੇ, ਉਸ ਨੂੰ ਫਿਰ ਦੁਨੀਆਂ ਦਾ ਕੋਈ ਭੀ ਡਰ ਅਤੇ ਮੌਤ ਦਾ ਭੈ ਪੋਹ ਨਹੀਂ ਸਕਦਾ।

੮. ਹੇ ਸੱਜਣੋ! ਜੋ ਭੀ ਇਸ ਨੂੰ ਮਾਰ ਮੁਕਾ ਦਿੰਦਾ ਹੈ, ਉਹ ਤਾਂ ਨਾਮ ਵਿਚ ਲੀਨ ਹੋ ਜਾਂਦਾ ਹੈ।

੯. ਜੋ ਇਸ ਨੂੰ ਮਾਰ ਲੈਂਦਾ ਹੈ, ਉਸ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ। ਜੋ ਮਨੁੱਖ ਦੀ ਕਲਿਆਣ ਹੋਣ ਵਿਚ ਸਦਾ ਹੀ ਰੋਕ ਪਾਉਂਦੀ ਹੈ।

੧੦. ਹੇ ਪਿਆਰੇ! ਜੋ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਉਹ ਰੱਬੀ-ਦਰਗਾਹ ਵਿਚ ਜਾ ਸੁਰਖ਼ਰੂ ਹੋ ਜਾਂਦਾ ਹੈ।੨।

੧੧. ਜੋ ਇਸ ਨੂੰ ਮਾਰ ਲੈਂਦਾ ਹੈ, ਉਹ ਅਸਲ (ਧਨਵੰਤਾ) ਧਨਾਢ, ਨਾਮ-ਧਨ ਦਾ ਮਾਲਕ ਬਣ ਜਾਂਦਾ ਹੈ, (ਅੰਰਥਾਤ ਉਹ ਫਿਰ ਸਦਾ ਨਾਮ-ਧਨ ਹੀ ਇਕੱਠਾ ਕਰਦਾ ਹੈ)।

੧੨. ਜੋ ਇਸ ਨੂੰ ਮਾਰ ਲੈਂਦਾ ਹੈ, ਉਹ ਪਤਿ ਵਾਲਾ ਹੋ ਜਾਂਦਾ ਹੈ, (ਭਾਵ ਉਹ ਹਰ ਥਾਂ ਗਿਆਂ ਆਦਰ-ਮਾਨ ਪਾਉਂਦਾ ਹੈ)।

੧੩. ਜੋ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਉਹ ਜਤੀ ਹੋ ਜਾਂਦਾ ਹੈ, (ਅਰਥਾਤ ਪੰਜੇ ਕਾਮ ਆਦਿਕ ਵਿਕਾਰ ਉਸ ਦੇ ਕਾਬੂ ਵਿਚ ਹੋ ਜਾਂਦੇ ਹਨ)।

੧੪. ਜੋ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਉਸ ਦੀ ਮੁਕਤੀ ਹੋ ਜਾਂਦੀ ਹੈ, ਭਾਵ ਉਹ ਫਿਰ ਸਾਈਂ ਵਿਚ ਲੀਨ ਹੋ ਜਾਂਦਾ ਹੈ।੩।

> ਜਿਉ ਜਲ ਮਹਿ ਜਲੁ ਆਇ ਖਟਾਨਾ॥
> ਤਿਉ ਜੋਤੀ ਸੰਗਿ ਜੋਤਿ ਸਮਾਨਾ॥ *(ਸੁਖਮਨੀ, ਪੰਨਾ ੨੭੮)*

੧੫. ਹੇ ਪਿਆਰਿਓ! ਜੋ ਮਨੁੱਖ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਉਸੇ ਦਾ ਇਸ ਸੰਸਾਰ ਵਿਚ ਮਨੁੱਖਾ ਜਨਮ ਵਿਚ ਆਇਆ ਸਫਲ ਸਮਝਿਆ ਜਾਂਦਾ ਹੈ, (ਭਾਵ ਉਹ ਹਰੀ ਸਿਮਰਨ ਦੇ ਮਨੋਰਥ ਨੂੰ ਪੂਰਾ ਕਰਦਾ ਹੈ)।

੧੬. ਜੋ ਮਨੁੱਖ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਓਹੀ ਅਸਲ ਧਨਵਾਨ ਹੈ, ਕਿਉਂਕਿ ਉਹ ਅਸਲ ਗਿਆਨ-ਧਨ ਦਾ ਧਨਾਢ ਹੈ।

੧੭. ਜੋ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਉਹ ਵੱਡੇ ਭਾਗਾਂ ਵਾਲਾ ਹੈ। ਕਿਉਂਕਿ:

੧੮. ਜੋ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ; ਉਹ ਸਦਾ ਹੀ ਆਤਮਕ ਜਾਗ੍ਰਤ ਵਿਚ ਜਾਗਦਾ ਰਹਿੰਦਾ ਹੈ, ਉਹ ਵਿਕਾਰਾਂ ਦੇ ਹੱਲਿਆਂ ਵਲੋਂ ਭੀ ਸਦਾ ਹੀ ਸੁਚੇਤ ਰਹਿੰਦਾ ਹੈ।੪।

੧੯. ਜੋ ਮਨੁੱਖ ਇਸ ਨੂੰ ਮਾਰ ਲਵੇ, ਉਹ ਜੀਉਂਦੇ ਜੀਅ ਮੁਕਤ ਪਦ 'ਤੇ ਹੁੰਦਾ ਹੈ।

੨੦. ਜੋ ਇਸ ਨੂੰ ਮਾਰ ਲਵੇ, ਉਸ ਦੀ ਰਹਿਤ-ਬਹਿਤ, ਭਾਵ ਅਚਾਰ-ਵਿਹਾਰ ਪਵਿੱਤਰ ਹੁੰਦਾ ਹੈ।

੨੧. ਜੋ ਇਸ ਨੂੰ ਮਾਰ ਲਵੇ, ਉਹ ਸਫਲ ਗਿਆਨੀ ਹੋਇਆ ਕਰਦਾ ਹੈ।

੨੨. ਜੋ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਉਹ ਧਿਆਨ ਯੋਗੀ ਹੁੰਦਾ ਹੈ, ਭਾਵ ਉਹ ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ।੫।

**ਪ੍ਰ:** ਐ ਗੁਰਦੇਵ ਜੀ! ਜੋ ਲੋਕ ਘਾਲ-ਕਮਾਈ (ਜਪ ਤਪ) ਤਾਂ ਕਰਦੇ ਹਨ; ਪਰ ਉਹ ਇਸ ਦੁਬਿਧਾ ਨੂੰ ਨਹੀਂ ਮਾਰ ਸਕਦੇ, ਕੀ ਉਨ੍ਹਾਂ ਨੂੰ ਇਸ ਕਮਾਈ ਕੀਤੀ ਦਾ ਕੋਈ ਫਲ ਨਹੀਂ ਮਿਲੇਗਾ?

**ਉ:** ੨੩. ਹੇ ਸੱਜਣੋ! ਯਕੀਨ ਕਰ ਲਓ ਕਿ ਇਸ ਦੁਬਿਧਾ ਨੂੰ ਮਾਰਨ ਤੋਂ ਬਿਨਾਂ ਜੀਵ ਘਾਲ-ਕਮਾਈ ਕਿਤਨੀ ਭੀ ਕਰ ਲਵੇ, ਕਬੂਲ ਨਹੀਂ ਹੁੰਦੀ।

੨੪. ਉਹ ਦੋ ਚਾਰ ਨਹੀਂ, ਭਾਵੇਂ ਕਰੋੜਾਂ ਕਰਮ ਜਾਪ ਤੇ ਤਪ ਪਿਆ ਕਰੇ, ਕਿਉਂਕਿ ਇਸ ਦੇ ਹੁੰਦਿਆਂ ਹਉਮੈ ਨਹੀਂ ਮਿਟਦੀ।

੨੫. ਇਸ ਦੁਬਿਧਾ ਨੂੰ ਮਾਰੇ ਤੋਂ ਬਿਨਾਂ, ਜੀਵ ਦਾ ਜੰਮਣਾ ਮਰਨਾ ਨਹੀਂ ਮਿਟਦਾ।

੨੬. ਸੋ ਯਕੀਨ ਕਰੋ ਕਿ ਇਸ ਦੁਬਿਧਾ ਨੂੰ ਮਾਰਨ ਤੋਂ ਬਿਨਾਂ, ਜਮਾਂ ਤੋਂ ਖਹਿੜਾ ਨਹੀਂ ਛੁੱਟ ਸਕੇਗਾ, ਕਿਉਂਕਿ ਇਸ ਦੇ ਹੁੰਦਿਆਂ ਜੀਵ ਦੇ ਅੰਦਰੋਂ ਵਿਕਾਰ ਦੂਰ ਨਹੀਂ ਹੁੰਦੇ।੬।

੨੭. ਇਸ ਦੁਬਿਧਾ ਨੂੰ ਮਾਰੇ ਤੋਂ ਬਿਨਾਂ, ਗਿਆਨ ਨਹੀਂ ਹੋ ਸਕਦਾ, ਕਿਉਂਕਿ ਮਾਇਆ ਨਾਲ ਮੋਹ ਦਾ ਅੰਧੇਰਾ ਛਾਇਆ ਰਹਿੰਦਾ ਹੈ।

੨੮. ਇਸ ਦੁਬਿਧਾ ਨੂੰ ਮਾਰਨ ਤੋਂ ਬਿਨਾਂ, ਮਨੁੱਖ ਦੀ ਮਾਨਸਕ ਅਪਵਿੱਤਰਤਾ ਧੋਤੀ ਨਹੀਂ ਜਾ ਸਕਦੀ, ਕਿਉਂਕਿ ਲੋਭ ਦੂਰ ਨਹੀਂ ਹੋਇਆ ਹੁੰਦਾ।

੨੯. ਇਸ ਨੂੰ ਮਾਰੇ ਬਿਨਾਂ ਜੀਵ ਜੋ ਵੀ ਕੁਝ ਪੜ੍ਹੇ, ਸੁਣੇ ਅਤੇ ਕਰੇ, ਉਸ ਨਾਲ ਇਸ ਦਾ ਸਭ ਕੁਝ ਮੈਲਾ ਹੀ ਰਹਿੰਦਾ ਹੈ।

੩੦. ਇਸ ਦੁਬਿਧਾ ਨੂੰ ਮਾਰੇ ਤੋਂ ਬਿਨਾਂ, ਇਹ ਜੋ ਕੁਝ ਵੀ 'ਕੱਠਾ ਕਰਦਾ ਹੈ, ਉਹ ਇਸ ਦੇ ਨਾਲ ਨਹੀਂ ਜਾਂਦਾ, ਕਿਉਂਕਿ ਇਹ ਸਭੋ ਕੁਝ ਚਲਾਏਮਾਨ ਹੁੰਦਾ ਹੈ।੭।

ਪ੍ਰ: ਫਿਰ ਗੁਰੂ ਜੀ! ਕੋਈ ਸਾਧਨ ਦੱਸੋ, ਜਿਸ ਨਾਲ ਇਸ ਭੈੜੀ ਦੁਬਿਧਾ ਤੋਂ ਖ਼ਲਾਸੀ ਹੋ ਸਕੇ?

ਉ:੩੧. ਐ ਵੀਰ ਸੁਣ! ਜਿਸ ਉੱਤੇ ਦਇਆ ਦਾ ਘਰ ਪਰਮੇਸ਼ਰ ਦਿਆਲੂ ਹੁੰਦਾ ਹੈ।

੩੨. ਉਸ ਨੂੰ ਇਸ ਦੁਬਿਧਾ ਤੋਂ ਖ਼ਲਾਸੀ ਮਿਲਦੀ ਹੈ ਅਤੇ ਸੰਪੂਰਨ ਸਫਲਤਾ ਉਸ ਨੂੰ ਪ੍ਰਾਪਤ ਹੁੰਦੀ ਹੈ।

੩੩. ਹੇ ਪਿਆਰਿਆ! ਮੁੱਕਦੀ ਗੱਲ ਤਾਂ ਇਹ ਹੈ ਕਿ ਗੁਰੂ ਨੇ ਜਿਸ ਦੀ ਦੁਬਿਧਾ ਨੂੰ ਮਾਰ ਮੁਕਾ ਦਿੱਤਾ ਹੈ।

੩੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਮਨੁੱਖ ਪੂਰਨ ਬ੍ਰਹਮ ਬੀਚਾਰੀ ਹੈ। ਭਾਵ ਬ੍ਰਹਮ ਗਿਆਨੀ ਬਣਦਾ ਹੈ।੮।੫।

*ਭਾਵਾਰਥ :* ਇਸ ਅਸ਼ਟਪਦੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਦੁਬਿਧਾ ਨੂੰ ਮਾਰਨ ਦਾ ਵਿਸ਼ਾ ਅੰਕਤ ਕੀਤਾ ਹੈ। ਹਜ਼ੂਰ ਕਹਿੰਦੇ ਹਨ ਕਿ ਜਦੋਂ ਮਨੁੱਖ ਦੀ ਚਿੱਤ ਬ੍ਰਿਤੀ ਕਿਸੇ ਪਾਸੇ ਲੱਗ ਜਾਂਦੀ ਹੈ ਤਾਂ ਉਸੇ ਕਾਰਜ ਦੀ ਸਿਧੀ ਹੁੰਦੀ ਹੈ। ਦੁਬਿਧਾ ਵਿਚ ਚਿੱਤ ਬ੍ਰਿਤੀ ਚੰਚਲ ਤੇ ਤ੍ਰਿਸ਼ਨਾ ਵਿਚ ਰਹਿੰਦੀ ਹੈ, ਇਸੇ ਕਰਕੇ ਪ੍ਰਮਾਰਥਕ ਸਿੱਧੀ ਨਹੀਂ ਹੋ ਸਕਦੀ। ਇਸ ਲਈ ਪ੍ਰਮਾਰਥਕ ਸਿੱਧੀ ਲਈ ਜ਼ਰੂਰੀ ਹੈ ਕਿ ਦੁਬਿਧਾ ਦਾ ਤਿਆਗ ਕਰਕੇ ਨਾਮ ਦਾ ਅਰਾਧਨ, ਪ੍ਰੇਮ ਤੇ ਭਗਤੀ-ਭਾਵ ਨੂੰ ਗੁਰੂ ਦੁਆਰਾ ਹਿਰਦੇ ਵਿਚ ਧਾਰਨ ਕਰੀਏ।

**ਗਉੜੀ ਮਹਲਾ ੫ ॥**

**੧. ਹਰਿ ਸਿਉ ਜੁਰੈ ਤ ਸਭੁ ਕੋ ਮੀਤੁ ॥**
**੨. ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥**
**੩. ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ ॥**
**੪. ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥੧॥**
**੫. ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥**
**੬. ਕਾਜਿ ਤੁਹਾਰੈ ਨਾਹੀ ਹੋਰੁ ॥੧॥ ਰਹਾਉ ॥**
**੭. ਵਡੇ ਵਡੇ ਜੋ ਦੁਨੀਆਦਾਰ ॥**
**੮. ਕਾਹੂ ਕਾਜਿ ਨਾਹੀ ਗਾਵਾਰ ॥**
**੯. ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥**
**੧੦. ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥੨॥**
**੧੧. ਕੋਟਿ ਮਜਨ ਜਾ ਕੈ ਸੁਣਿ ਨਾਮ ॥**
**੧੨. ਕੋਟਿ ਪੂਜਾ ਜਾ ਕੈ ਹੈ ਧਿਆਨ ॥**
**੧੩. ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥**
**੧੪. ਕੋਟਿ ਫਲਾ ਗੁਰ ਤੇ ਬਿਧਿ ਜਾਣੀ ॥੩॥**
**੧੫. ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥**
**੧੬. ਬਿਨਸਿ ਜਾਹਿ ਮਾਇਆ ਕੇ ਹੇਤ ॥**
**੧੭. ਹਰਿ ਅਬਿਨਾਸੀ ਤੁਮਰੈ ਸੰਗਿ ॥**
**੧੮. ਮਨ ਮੇਰੇ ਰਚੁ ਰਾਮ ਕੈ ਰੰਗਿ ॥੪॥**
**੧੯. ਜਾ ਕੈ ਕਾਮਿ ਉਤਰੈ ਸਭ ਭੂਖ ॥**
**੨੦. ਜਾ ਕੈ ਕਾਮਿ ਨ ਜੋਹਹਿ ਦੂਤ ॥**
**੨੧. ਜਾ ਕੈ ਕਾਮਿ ਤੇਰਾ ਵਡ ਗਮਰੁ ॥**
**੨੨. ਜਾ ਕੈ ਕਾਮਿ ਹੋਵਹਿ ਤੂੰ ਅਮਰੁ ॥੫॥**
**੨੩. ਜਾ ਕੇ ਚਾਕਰ ਕਉ ਨਹੀ ਡਾਨ ॥**
**੨੪. ਜਾ ਕੇ ਚਾਕਰ ਕਉ ਨਹੀ ਬਾਨ ॥**
**੨੫. ਜਾ ਕੈ ਦਫਤਰਿ ਪੁਛੈ ਨ ਲੇਖਾ ॥**
**੨੬. ਤਾ ਕੀ ਚਾਕਰੀ ਕਰਹੁ ਬਿਸੇਖਾ ॥੬॥**
**੨੭. ਜਾ ਕੈ ਊਨ ਨਾਹੀ ਕਾਹੂ ਬਾਤ ॥**
**੨੮. ਏਕਹਿ ਆਪਿ ਅਨੇਕਹਿ ਭਾਤਿ ॥**
**੨੯. ਜਾ ਕੀ ਦ੍ਰਿਸਟਿ ਹੋਇ ਸਦਾ ਨਿਹਾਲ ॥**
**੩੦. ਮਨ ਮੇਰੇ ਕਰਿ ਤਾ ਕੀ ਘਾਲ ॥੭॥**
**੩੧. ਨਾ ਕੋ ਚਤੁਰੁ ਨਾਹੀ ਕੋ ਮੂੜਾ ॥**
**੩੨. ਨਾ ਕੋ ਹੀਣੁ ਨਾਹੀ ਕੋ ਸੂਰਾ ॥**
**੩੩. ਜਿਤੁ ਕੋ ਲਾਇਆ ਤਿਤ ਹੀ ਲਾਗਾ ॥**
**੩੪. ਸੋ ਸੇਵਕੁ ਨਾਨਕ ਜਿਸੁ ਭਾਗਾ ॥੮॥੬॥**

*ਪਦ ਅਰਥ :* ਸਿਉ—ਸਾਥ, ਨਾਲ। ਜੁਰੈ—ਜੁੜੇ, ਜੁੜ ਜਾਵੇ, ਲਗ ਜਾਵੇ, ਭਾਵ ਪਿਆਰ ਪੈਦਾ ਕਰ ਲਵੇ। ਸਭੁ ਕੋ—ਹਰ ਮਨੁੱਖ। ਤ—ਤਾਂ, ਤਦੋਂ। ਨਿਹਚਲੁ—ਅਡੋਲ। ਕਾੜ੍ਹਾ—ਚਿੰਤਾ, ਫ਼ਿਕਰ, ਝੋਰਾ। ਵਿਆਪੈ—ਜ਼ੋਰ ਨਹੀਂ ਪਾ ਸਕਦਾ। ਨਿਸਤਾਰਾ—ਪਾਰ-ਉਤਾਰਾ। ਜੋਰੁ—ਜੋੜ, ਪ੍ਰੀਤ ਬਣਾ। ਕਾਜਿ—ਕੰਮ ਵਿਚ। ਹੋਰੁ—ਕੋਈ ਹੋਰ ਉੱਦਮ। ਦੁਨੀਆਦਾਰ—ਧਨਾਢ। ਕਾਹੂ ਕਾਜਿ—ਕਿਸੇ ਕੰਮ ਵਿਚ। ਗਾਵਾਰ—ਮੂਰਖ। ਨੀਚ ਕੁਲੁ—ਨੀਵੀਂ ਕੁਲ ਵਾਲਾ, ਨੀਵੀਂ ਕੁਲ ਵਿਚ ਜੰਮਿਆ ਹੋਇਆ। ਸੁਣਹਿ—ਲੋਕ ਸੁਣਦੇ ਹਨ। ਸੰਗਿ—ਸੰਗਤ ਵਿਚ। ਮਜਨ—ਤੀਰਥ ਇਸ਼ਨਾਨ। ਬਿਧਿ—ਮਿਲਣ ਦਾ ਤਰੀਕਾ। ਜਾਣੀ—ਜਾਣਿਆ। ਹੇਤ—ਪਿਆਰ, ਮੋਹ। ਰਚੁ—ਜੁੜਿਆ ਰਹੁ। ਰੰਗਿ—ਪ੍ਰੇਮ ਵਿਚ। ਜਾ ਕੈ ਕਾਮਿ—ਜਿਸ ਦੀ ਸੇਵਾ ਦੀ ਰਾਹੀਂ ਜਾਂ ਕਾਮਨਾ। ਨ ਜੋਹਹਿ—ਨਹੀਂ ਦੇਖਦੇ ਕੈਰੀ ਅੱਖ ਨਾਲ, ਫੜਨ ਦੰਡ ਦੇਣ ਲਈ। ਗਮਰੁ—ਤੇਜ ਪ੍ਰਤਾਪ, ਵਡਿਤ। ਅਮਰੁ—ਸਦੀਵੀ ਅਮਰ ਜੀਵਨ ਵਾਲਾ। ਡਾਨ—ਡੰਨ, ਸਜ਼ਾ, ਦੁੱਖ-ਕਲੇਸ਼। ਬਾਨ—ਬੰਨ, ਬੰਧਨ, ਐਬ। ਜਾ ਕੈ ਦਫਤਰਿ—ਜਿਸ ਦੇ ਦਫ਼ਤਰ ਵਿਚ। ਚਾਕਰੀ—ਸੇਵਾ। ਬਿਸੇਖਾ—ਵਿਸ਼ੇਸ਼ ਕਰਕੇ, ਉਚੇਚੀ, ਮੁੱਖ ਸਮਝ ਕੇ। ਊਨ—ਘਾਟ, ਕਮੀ। ਨਿਹਾਲ—ਖ਼ੁਸ਼, ਪ੍ਰਸੰਨ, ਸੌਖਾ। ਦ੍ਰਿਸਟਿ—ਨਜ਼ਰ, ਨਿਗਾਹ। ਘਾਲ—ਸੇਵਾ। ਚਤੁਰੁ—ਚਾਲਾਕ, ਸਿਆਣਾ। ਮੂੜਾ—ਮੂਰਖ। ਕੋ—ਕੋਈ ਮਨੁੱਖ। ਹੀਣੁ—ਕਮਜ਼ੋਰ। ਸੂਰਾ—ਸੂਰਮਾ। ਜਿਤੁ—ਜਿਸ। ਤਿਤ ਹੀ—ਉਸ ਵਿਚ ਹੀ।

*ਅਰਥ :*

ਪ੍ਰ: ਐ ਗੁਰੂ ਜੀ! ਦੁਨੀਆਂ ਦਾ ਹਰ ਮਨੁੱਖ ਇਹੋ ਚਾਹੁੰਦਾ ਹੈ ਕਿ ਮੇਰੇ ਮਿੱਤਰ ਦੋਸਤਾਂ ਦੀ ਗਿਣਤੀ ਦੁਨੀਆਂ ਵਿਚ ਵੱਧ ਤੋਂ ਵੱਧ ਹੋਵੇ, ਇਸੇ ਲਈ ਉਹ ਹਰ ਤਰ੍ਹਾਂ ਦੇ ਯਤਨ

ਭੀ ਕਰਦਾ ਵੇਖੀਦਾ ਹੈ। ਪਰ ਫਿਰ ਵੀ ਉਸ ਦੇ ਸਾਰੇ ਜਗਤ ਦੇ ਲੋਕ ਮਿੱਤਰ ਨਹੀਂ ਬਣ ਸਕਦੇ। ਕੋਈ ਐਸਾ ਤਰੀਕਾ ਦੱਸੋ, ਜਿਸ ਨਾਲ ਸਾਰੇ ਹੀ ਇਸ ਦੇ ਮਿੱਤਰ ਦੋਸਤ ਬਣ ਜਾਣ ?

ਉ: ੧. ਹੇ ਸੱਜਣੋ ! ਸੁਣੋ, ਜੇ ਕੋਈ ਮਨੁੱਖ ਆਪਣੀ ਮਨ ਬ੍ਰਿਤੀ ਕਰਕੇ ਹਰੀ-ਪਰਮੇਸ਼ਰ ਨਾਲ ਜੁੜ ਜਾਵੇ, ਭਾਵ ਪਰਮਾਤਮਾ ਨਾਲ ਪਿਆਰ ਪਾ ਲਵੇ ਤਾਂ ਫਿਰ ਸੌ ਦੋ ਸੌ ਦੀ ਕੋਈ ਗਿਣਤੀ ਨਹੀਂ, ਉਸ ਦਾ ਤਾਂ ਸੰਸਾਰ ਭਰ ਦਾ ਹਰ ਮਨੁੱਖ ਮਿੱਤਰ ਬਣ ਜਾਵੇਗਾ, ਕਿਉਂਕਿ ਉਸ ਨੂੰ ਜੋ ਹਰੇਕ ਮਨੁੱਖ ਹੀ ਆਪਣਾ ਪਿਆਰਾ ਮਿੱਤਰ ਨਜ਼ਰ ਆਉਣ ਲਗ ਜਾਂਦਾ ਹੈ। ਮੁਖਵਾਕ ਹੈ—ਸਭ ਕੋ ਮੀਤ ਹਮ ਆਪਨ ਕੀਨਾ।

੨. ਹੇ ਭਾਈ ! ਜੇ ਕੋਈ ਹਰੀ ਨਾਲ ਜੁੜ ਜਾਵੇ ਤਾਂ ਉਸ ਦਾ ਮਨ ਸਦਾ ਲਈ ਅਡੋਲ ਹੋ ਜਾਂਦਾ ਹੈ।

੩. ਹੇ ਪਿਆਰੇ ! ਜਦ ਕੋਈ ਹਰੀ ਦੇ ਪਿਆਰ ਵਿਚ ਜੁੜ ਜਾਵੇ ਤਾਂ ਉਸ ਦੇ ਮਨ ਨੂੰ ਕਦੀ ਭੀ ਕੋਈ ਚਿੰਤਾ, ਝੋਰਾ, ਗ਼ਮ, ਫ਼ਿਕਰ ਨਹੀਂ ਲਗਦਾ।

੪. ਜਦ ਕੋਈ ਮਨ ਕਰਕੇ ਹਰੀ ਨਾਲ ਜੁੜ ਜਾਵੇ ਤਾਂ ਉਸ ਦਾ ਪਾਰ-ਉਤਾਰਾ ਹੋ ਜਾਂਦਾ ਹੈ।

੫. ਇਸ ਲਈ ਹੇ ਮੇਰੇ ਮਨ ! ਤੂੰ ਆਪਣੇ ਆਪ ਨੂੰ ਹਰੀ ਦੇ ਪਿਆਰ ਵਿਚ ਜੋੜ ਲੈ। ਕਿਉਂਕਿ ਯਾਦ ਰੱਖ !

੬. (ਹਰੀ ਨਾਲ ਪ੍ਰੀਤ ਜੋੜਨ ਤੋਂ ਬਿਨਾਂ) ਹੋਰ ਕੋਈ ਭੀ (ਉੱਦਮ ਜਾਂ ਮਿੱਤਰ) ਤੇਰੇ ਕਿਸੇ ਕੰਮ ਨਹੀਂ ਆਉਣਾ।੧।

੭. ਹੇ ਭੋਲਿਆ ! ਇਸ ਸੰਸਾਰ ਵਿਚ ਜੋ ਤੂੰ ਵੱਡੇ-ਵੱਡੇ ਜਾਇਦਾਦਾਂ ਦੇ ਮਾਲਕ ਵੇਖ ਰਿਹਾ ਹੈਂ।

੮. ਹੇ ਮੇਰੇ ਮੂਰਖ ਮਨਾ ! ਯਾਦ ਰੱਖ, ਉਨ੍ਹਾਂ ਸ਼ਾਹੂਕਾਰਾਂ ਦੀ ਜਾਇਦਾਦ ਉਨ੍ਹਾਂ ਦੇ ਆਤਮਕ ਜੀਵਨ ਦੇ ਰਸਤੇ ਵਿਚ ਉੱਕਾ ਹੀ ਕੰਮ ਨਹੀਂ ਆਵੇਗੀ।

ਪ੍ਰ: ਐ ਸਾਈਂ ਜੀ ! ਮੈਂ ਤਾਂ ਆਪਣਾ ਪਾਰ-ਉਤਾਰਾ ਚਾਹੁੰਦਾ ਹਾਂ, ਦੱਸੋ ਕੀ ਕਰਾਂ ?

ਉ: ੯. ਹੇ ਸੱਜਣਾ ! ਜੇ ਤੈਨੂੰ ਆਪਣੀ ਕਲਿਆਣ ਕਰਾਉਣ ਦਾ ਸ਼ੌਕ ਹੈ ਤਾਂ ਫਿਰ ਤੂੰ ਛੱਡ ਇਨ੍ਹਾਂ ਦੁਨੀਆਂਦਾਰਾਂ ਨੂੰ, ਲੱਭ ਲੈ ਕਿਸੇ ਹਰੀ ਦੇ ਪਿਆਰੇ ਸੇਵਕ (ਦਾਸ) ਨੂੰ, ਪਰ ਐ ਸੱਜਣਾ ! ਯਾਦ ਰੱਖੀਂ, ਜੇ ਕੋਈ ਹਰੀ ਦਾ ਦਾਸ ਹੋਵੇ, ਉਸ ਦੇ ਬਾਰੇ ਤੂੰ ਬੇ-ਸ਼ੱਕ ਇਹ ਵੀ ਸੁਣੇਂ ਕਿ ਉਹ ਨੀਚ ਕੁਲ ਦਾ ਹੈ (ਤਾਂ ਵੀ ਤੂੰ ਸ਼ੰਕਾ ਨਾ ਕਰੀਂ)।

੧੦. (ਪਿਆਰ-ਸਹਿਤ ਜੇ ਤੂੰ ਉਸ ਦੀ ਸੰਗਤ ਕਰੇਂਗਾ ਤਾਂ) ਤੇਰਾ ਇਕ ਪਲ ਵਿਚ ਹੀ ਉਧਾਰ ਹੋ ਜਾਵੇਗਾ।੨।

ਪ੍ਰ: ਹੇ ਉਪਕਾਰੀ ਸਤਿਗੁਰੂ ਜੀ ! ਫਿਰ ਇਹ ਦੱਸੋਂ ਤੀਰਥ ਇਸ਼ਨਾਨ, ਦੇਵ ਪੂਜਾ ਅਤੇ ਪੁੰਨ ਦਾਨ ਕਰਨ ਦੀ ਕੋਈ ਲੋੜ ਨਹੀਂ ?

ਉ: ੧੧. ਹੇ ਭਰਾਵਾ ! ਸੁਣ, ਜਿਸ ਪਰਮੇਸ਼ਰ ਦੇ ਨਾਮ ਸੁਣਨ ਵਿਚ ਇਕ ਨਹੀਂ, ਕਰੋੜਾਂ ਤੀਰਥਾਂ ਦੇ ਇਸ਼ਨਾਨ ਆ ਜਾਂਦੇ ਹਨ।

੧੨. ਜਿਸ ਪਰਮਾਤਮਾ ਦੇ ਧਿਆਨ ਧਰਨ ਵਿਚ, ਦਸ ਜਾਂ ਵੀਹ ਨਹੀਂ, ਸਗੋਂ ਕਰੋੜਾਂ ਹੀ ਦੇਵਤਿਆਂ ਦੀ ਪੂਜਾ ਆ ਜਾਂਦੀ ਹੈ।

੧੩. ਹੇ ਪਿਆਰਿਆ ! ਜਿਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਰੂਪ ਪਵਿੱਤਰ ਬਾਣੀ ਸੁਣਨ ਵਿਚ (ਸੈਂਕੜੇ ਜਾਂ ਹਜ਼ਾਰਾਂ ਹੀ ਨਹੀਂ) ਕਰੋੜਾਂ ਹੀ ਪੁੰਨ ਕੀਤਿਆਂ ਦਾ ਫਲ ਪ੍ਰਾਪਤ ਹੋ ਜਾਇਆ ਕਰਦਾ ਹੈ, ਸੋ ਤੂੰ ਇਸੇ ਬਿਧੀ ਨੂੰ ਅਪਣਾ ਲੈ।

ਪ੍ਰ: ਐ ਗੁਰੂ ਜੀ ! ਦੱਸੋ, ਮੈਂ ਇਹ ਬਿਧੀ ਕਿਥੋਂ ਸਿੱਖਾਂ ?

ਉ: ੧੪. ਐ ਮਿੱਤਰਾ ! ਇਹ ਪਰਮਾਤਮਾ ਨਾਲ ਮਿਲਾਪ ਦੀ ਬਿਧੀ ਕੇਵਲ ਗੁਰੂ ਪਾਸੋਂ ਹੀ ਸਿੱਖੀ ਜਾਂਦੀ ਹੈ (ਜਦ ਗੁਰੂ ਦੁਆਰਾ ਇਹ ਢੰਗ ਸਿਖ ਲਿਆ ਜਾਵੇ) ਤਾਂ ਫਿਰ (ਇਹ ਉਪਰੋਕਤ ਦਸੇ) ਕਰੋੜਾਂ ਹੀ ਫਲ ਪ੍ਰਾਪਤ ਹੋ ਜਾਂਦੇ ਹਨ।੩।

ਪ੍ਰ: ਹੇ ਗੁਰੂ ਜੀ ! ਮਾਇਆ ਦਾ ਮੋਹ ਗੁਰੂ ਵਲ ਤੁਰਨ ਹੀ ਨਹੀਂ ਦੇਂਦਾ, ਦੱਸੋ ਕੀ ਸਾਧਨ ਕਰਾਂ ?

ਉ: ੧੫. ਹੇ ਭਰਾਵਾ ! ਬਸ, ਇਕੋ ਹੀ ਸੌਖਾ ਸਾਧਨ ਹੈ ਕਿ ਤੂੰ ਆਪਣੇ ਮਨ ਵਿਚ ਬਾਰ-ਬਾਰ ਉਸ ਪਰਮੇਸ਼ਰ ਨੂੰ ਯਾਦ ਕਰਦਾ ਰਹੁ।

੧੬. ਬਸ, ਇਸ ਤਰ੍ਹਾਂ ਮਾਇਆ ਮੋਹ ਦੇ ਸਾਰੇ ਹੀ ਜੰਜਾਲ ਤੇਰੇ ਨਾਸ ਹੋ ਜਾਣਗੇ।

੧੭. ਹੇ ਪਿਆਰਿਆ ! ਉਹ ਕਦੇ ਭੀ ਨਾਸ ਹੋਣ ਵਾਲਾ ਹਰੀ ਪਰਮੇਸ਼ਰ ਤਾਂ ਤੇਰੇ ਸਦਾ ਹੀ ਅੰਗ-ਸੰਗ ਵਸਦਾ ਹੈ।

੧੮. ਇਸ ਲਈ ਹੇ ਮੇਰੇ ਮਨ ! ਤੂੰ ਉਸ ਸਾਈਂ ਦੇ ਪ੍ਰੇਮ-ਰੰਗ ਵਿਚ ਸਦਾ ਪਰਵਿਰਤ ਰਹੁ (ਹਰ ਵਕਤ ਹੀ ਜੁੜਿਆ ਰਹੁ)।੪।

ਪ੍ਰ: ਐ ਗੁਰਦੇਵ ਜੀਉ ! ਸਰੀਰਕ ਲੋੜਾਂ ਦੀ ਪੂਰਤੀ ਲਈ ਮਨ ਵਿਚ ਸਦਾ ਹੀ ਮਾਇਆ ਦੀ ਭੁੱਖ ਬਣੀ ਰਹਿੰਦੀ ਹੈ, ਦੱਸੋ ! ਕੀ ਚਾਰਾ ਕਰਾਂ ?

ਉ: ੧੯. ਹੇ ਮਿੱਤਰਾ ! ਉਸ ਪਰਮੇਸ਼ਰ ਦੀ ਸੇਵਾ-ਭਗਤੀ ਰੂਪ ਕੰਮ ਵਿਚ ਲੱਗਿਆਂ ਮਾਇਆ ਦੀਆਂ ਸਾਰੀਆਂ ਹੀ ਭੁੱਖਾਂ ਲਹਿ ਜਾਂਦੀਆਂ ਹਨ। ਅਤੇ :

੨੦. ਜਿਸ ਪਰਮੇਸ਼ਰ ਦੀ ਸੇਵਾ-ਭਗਤੀ ਰੂਪ ਕੰਮ ਕਰਨ ਨਾਲ ਜਮਦੂਤ ਵੀ ਕੈਰੀ ਨਿਗਾਹ ਨਾਲ ਤੱਕ ਨਹੀਂ ਸਕਦੇ।

੨੧. ਜਿਸ ਦੀ ਸੇਵਾ, ਭਗਤੀ ਦੀ ਬਰਕਤ ਨਾਲ ਤੇਰਾ ਹਰ ਥਾਂ ਹੀ (ਗਮਰੁ[੧]) ਤੇਜ ਪ੍ਰਤਾਪ ਬਣ ਸਕਦਾ ਹੈ।

੨੨. ਹੇ ਭਾਈ ! ਜਿਸ ਦਾ ਕੰਮ ਕਰਕੇ ਤੂੰ ਸਦਾ ਅਮਰ ਜੀਵਨ ਵਾਲਾ ਹੋ ਜਾਵੇਂਗਾ।੫।

੨੩. ਹੇ ਸੱਜਣਾ ! ਜਿਸ ਦੇ ਸੇਵਕ ਨੂੰ ਕੋਈ ਭੀ ਦੰਡ ਨਹੀਂ ਭੁਗਤਣਾ ਪੈਂਦਾ।

੨੪. ਜਿਸ ਦੇ ਸੇਵਕ ਨੂੰ ਕੋਈ ਭੀ ਕਿਤੇ ਰੋਕ ਨਹੀਂ ਪੈਂਦੀ, ਜਾਂ ਕੋਈ ਭੀ ਐਬ ਨਹੀਂ ਚੰਬੜ ਸਕਦਾ। ਅਤੇ :

---

੧. (ਅਰਬੀ, ਗਮਰ, ਬਹਾਦਰ) ਵਡਿਆਈ, ਪ੍ਰਤਾਪ, ਮਰਾਤਬਾ।

੨੫. ਜਿਸ (ਰੱਬੀ) ਦਫ਼ਤਰ ਵਿਚ ਵਾਹਿਗੁਰੂ ਦੇ ਸੇਵਕ ਤੋਂ ਕੋਈ ਲੇਖਾ ਨਹੀਂ ਪੁੱਛਿਆ ਜਾਂਦਾ।

੨੬. ਹੇ ਮਿੱਤਰਾ! ਉਸ ਪਰਮੇਸ਼ਰ ਦੀ ਚਾਕਰੀ ਆਪਣਾ ਮੁੱਖ ਕੰਮ ਸਮਝ ਕੇ ਉਚੇਚੇ ਤੌਰ 'ਤੇ ਕਰਦਾ ਰਹੁ।੬।

੨੭. ਹੇ ਪਿਆਰਿਆ! ਜਿਸ ਪਰਮਾਤਮਾ ਦੇ ਘਰ ਵਿਚ ਕਿਸੇ ਵੀ ਵਸਤੂ ਦੀ ਕੋਈ ਕਮੀ ਨਹੀਂ, ਉਸ ਦੀ ਸੇਵਾ ਕਰ।

੨੮. ਹੇ ਸੱਜਣਾ! ਜਿਹੜਾ ਪਰਮੇਸ਼ਰ ਇਕ ਆਪ ਹੀ ਆਪ ਹੁੰਦਾ ਹੋਇਆ, ਫਿਰ ਅਨੇਕਾਂ ਰੂਪਾਂ ਵਿਚ ਪ੍ਰਗਟ ਹੋ ਰਿਹਾ ਹੈ।

੨੯. ਜਿਸ ਦੀ ਕਿਰਪਾ-ਦ੍ਰਿਸ਼ਟੀ ਨਾਲ ਤੂੰ ਸਦਾ ਹੀ ਨਿਹਾਲ ਹੋ ਰਿਹਾ ਹੈਂ। ਭਾਵ ਸਦਾ ਹੀ ਤ੍ਰਿਪਤ ਤੇ ਨਿਹਾਲ ਹੋ ਜਾਵੇਂਗਾ।

੩੦. ਹੇ ਮਿੱਤਰਾ! ਤੂੰ ਉਸੇ ਪਰਮਾਤਮਾ ਦੀ ਸੇਵਾ-ਭਗਤੀ ਕਰਦਾ ਰਹੁ।੭।

ਪ੍ਰ: ਐ ਗੁਰਦੇਵ ਜੀਉ! ਜੋ ਉਸ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਨਾਲ ਨਿਹਾਲ ਹੋ ਗਏ ਹਨ, ਇਹ ਦੱਸੋ ਉਨ੍ਹਾਂ ਦੀ ਦ੍ਰਿਸ਼ਟੀ ਕਿਸ ਪ੍ਰਕਾਰ ਦੀ ਹੋ ਜਾਇਆ ਕਰਦੀ ਹੈ?

ਉ:੩੧. ਹੇ ਮਿੱਤਰਾ! ਉਨ੍ਹਾਂ ਦੀ ਅਜੇਹੀ ਦਿਬ-ਦ੍ਰਿਸ਼ਟੀ ਜਾਗ ਪੈਂਦੀ ਹੈ ਕਿ ਉਹ ਫਿਰ ਇਉਂ ਹੀ ਜਾਣਦੇ ਹਨ ਕਿ—ਨਾ ਕੋਈ ਮਨੁੱਖ ਆਪਣੇ ਆਪ (ਚਤੁਰ) ਸਿਆਣਾ ਬਣ ਸਕਦਾ ਹੈ ਅਤੇ ਨਾ ਹੀ ਕੋਈ ਆਪਣੀ ਮਰਜ਼ੀ ਨਾਲ ਮੂਰਖ ਹੀ ਬਣਿਆ ਰਹਿ ਸਕਦਾ ਹੈ।

੩੨. ਨਾ ਹੀ ਕੋਈ ਕਮਜ਼ੋਰ ਅਤੇ ਨਾ ਹੀ ਕੋਈ ਬਹਾਦਰ ਹੈ।

੩੩. ਅਸਲ ਵਿਚ ਉਹ ਇਉਂ ਹੀ ਸਮਝਦੇ ਹਨ ਕਿ ਹਰੇਕ ਜੀਵ ਉਧਰ ਹੀ ਲੱਗਾ ਹੋਇਆ ਹੈ, ਜਿਸ ਪਾਸੇ ਪਰਮਾਤਮਾ ਨੇ ਉਸ ਨੂੰ ਲਾ ਛੱਡਿਆ ਹੈ।

ਪ੍ਰ: ਐ ਸਾਈਂ ਜੀ! ਸਾਰੇ ਹੀ ਵਿਸ਼ਵ ਵਿਚ ਪਰਮੇਸ਼ਰ ਦੇ ਸੇਵਕ ਬਹੁਤ ਹੀ ਘੱਟ ਵੇਖੇ ਜਾਂਦੇ ਹਨ, ਇਹ ਕਿਉਂ?

ਉ:੩੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਜਿਸ ਦੇ ਭਾਗ ਚੰਗੇ ਹਨ, ਪਰਮੇਸ਼ਰ ਦੀ ਸੇਵਾ ਵਿਚ ਉਹੋ ਹੀ ਲੱਗ ਸਕਦਾ ਹੈ।

***ਭਾਵਾਰਥ :*** ਇਸ ਅਸ਼ਟਪਦੀ ਵਿਚ ਹਜ਼ੂਰ ਨੇ ਆਪਣੇ ਮਨ ਪ੍ਰਤੀ ਸੰਬੋਧਨ ਕਰਦਿਆਂ ਹਰ ਪ੍ਰਾਣੀ ਮਾਤ੍ਰ ਲਈ ਪਰਮੇਸ਼ਰ ਵਿਚ ਜੁੜੇ ਰਹਿਣ ਦੀ ਪ੍ਰੇਰਨਾ ਕੀਤੀ ਹੈ ਅਤੇ ਨਾਲ ਹੀ ਇਹ ਭੀ ਗੱਲ ਸਮਝਾਈ ਹੈ ਕਿ ਜੇ ਤੂੰ ਹਰੀ ਨੂੰ ਛੱਡ ਕੇ ਹੋਰ ਕਿਸੇ ਨਾਲ ਜੁੜੇਂਗਾ, ਤਾਂ ਉਸ ਨੇ ਅੰਤ ਸਮੇਂ ਤੇਰੇ ਕਿਸੇ ਕੰਮ ਨਹੀਂ ਆਉਣਾ। ਵੀਚਾਰ ਕਰਕੇ ਵੇਖ ਲੈ! ਜੇ ਤੂੰ ਸੰਬੰਧੀਆਂ ਮਿੱਤਰਾਂ ਨਾਲ ਜੁੜੇਂਗਾ ਤਾਂ ਉਹ ਨਾਸਵਾਨ ਹਨ, ਜਿਨ੍ਹਾਂ ਦੇ ਵਿਛੜਨ ਸਮੇਂ ਦੁਖੀ ਹੋਏਂਗਾ ਅਤੇ ਜੇ ਬ੍ਰਿਤੀ ਨੂੰ ਪਦਾਰਥਾਂ ਵਿਚ ਜੋੜੀ ਰੱਖੇਂਗਾ, ਤਾਂ ਉਹ ਤੈਨੂੰ ਛੱਡ ਜਾਣਗੇ, ਜਾਂ ਤੂੰ ਹੀ ਛੱਡ ਕੇ ਟੁਰ ਜਾਏਂਗਾ, ਨਾਲ ਕੁਛ ਭੀ ਨਹੀਂ ਜਾਏਗਾ, ਪਰ ਸੱਜਣਾ! ਜੇ ਕਦੀ ਤੂੰ ਹਰੀ ਨਾਲ ਜੁੜਿਆ ਰਵੇਂਗਾ ਤਾਂ ਤੇਰਾ ਅਵੱਸ਼ ਨਿਸਤਾਰਾ ਹੋਵੇਗਾ। ਇਸ ਲਈ ਐ ਮਿੱਤਰਾ! ਤੂੰ ਜੀਉਂਦੇ ਜੀਅ ਸਦਾ ਹਰੀ ਨਾਲ ਜੁੜਿਆ ਰਹੁ, ਜਿਸ ਦਾ ਸਦਕਾ ਫਿਰ ਤੈਨੂੰ ਚਿੰਤਾ, ਝੋਰਾ, ਗ਼ਮ, ਫ਼ਿਕਰ ਕਦੀ ਭੀ ਨਹੀਂ ਵਾਪਰੇਗਾ।

## ਗਉੜੀ ਮਹਲਾ ੫ ॥

**੧. ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥**
**੨. ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥**
**੩. ਏਕ ਨਿਮਖ ਜੋ ਸਿਮਰਨ ਮਹਿ ਜੀਆ ॥**
**੪. ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥੧॥ ਰਹਾਉ ॥**
**੫. ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥**
**੬. ਕਾਗ ਬਤਨ ਬਿਸਟਾ ਮਹਿ ਵਾਸ ॥੨॥**
**੭. ਬਿਨੁ ਸਿਮਰਨ ਭਏ ਕੂਕਰ ਕਾਮ ॥**
**੮. ਸਾਕਤ ਬੇਸੁਆ ਪੂਤ ਨਿਨਾਮ ॥੩॥**
**੯. ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥**
**੧੦. ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥੪॥**
**੧੧. ਬਿਨੁ ਸਿਮਰਨ ਗਰਧਭ ਕੀ ਨਿਆਈ ॥**
**੧੨. ਸਾਕਤ ਥਾਨ ਭਰਿਸਟ ਫਿਰਾਹੀ ॥੫॥**
**੧੩. ਬਿਨੁ ਸਿਮਰਨ ਕੂਕਰ ਹਰਕਾਇਆ ॥**
**੧੪. ਸਾਕਤ ਲੋਭੀ ਬੰਧੁ ਨ ਪਾਇਆ ॥੬॥**
**੧੫. ਬਿਨੁ ਸਿਮਰਨ ਹੈ ਆਤਮ ਘਾਤੀ ॥**
**੧੬. ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥੭॥**
**੧੭. ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥**
**੧੮. ਕਹੁ ਨਾਨਕ ਗੁਰਿ ਜਗਤੁ ਤਰਾਇਆ ॥੮॥੭॥**

***ਪਦ ਅਰਥ :*** ਆਰਜਾਰੀ—ਉਮਰ। ਸਰਪ—ਸੱਪ। ਜੀਵਹਿ—ਜੀਉਂਦੇ ਹਨ। ਬਿਸਾਰੀ—ਬਿਸਾਰਿ, ਵਿਸਾਰ ਕੇ। ਨਿਮਖ—ਅੱਖ ਝਮੱਕਾ, ਭਾਵ ਥੋੜ੍ਹਾ ਸਮਾਂ। ਜੀਆ—ਜੀਵਿਆ ਗਿਆ, ਗੁਜ਼ਾਰਿਆ। ਥੀਆ—ਹੋ ਗਿਆ। ਧ੍ਰਿਗੁ—ਫਿਟਕਾਰ-ਜੋਗ। ਕਾਗ—ਕਾਂ। ਬਤਨ—ਬਦਨ, ਮੂੰਹ, ਭਾਵ ਚੁੰਜ, ਕਾਂ ਦੀ ਚੁੰਜ ਦਾ। ਕਾਗ ਬਤਨ ਬਿਸਟਾ ਮਹਿ ਵਾਸ—ਕਾਂ ਦੀ ਚੁੰਜ ਦਾ ਗੰਦ ਵਿਚ ਵਾਸ ਹੁੰਦਾ ਹੈ। ਬਿਸਟਾ—ਗੰਦ, ਗੂੰਹ। ਕੂਕਰ ਕਾਮ—ਕੁੱਤਿਆਂ ਦੇ ਕੰਮ ਵਾਲੇ। ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ। ਨਿਨਾਮ—ਜਿਨ੍ਹਾਂ ਦੇ ਪਿਉ ਦਾ ਨਾਮ ਨਹੀਂ ਦੱਸਿਆ ਜਾ ਸਕਦਾ। ਸੀਙ—ਸਿੰਗ। ਛਤਾਰਾ—ਛੱਤਰਾ, ਭੇਡੂ। ਕੂਰ—ਕੂੜ, ਝੂਠ। ਕਾਰਾ—ਕਾਲਾ। ਗਰਧਭ—ਖੋਤਾ। ਨਿਆਈ—ਵਾਂਗ। ਭਰਿਸਟ—ਗੰਦੇ, ਵਿਕਾਰੀ। ਫਿਰਾਹੀ—ਫਿਰਹਿ, ਫਿਰਦੇ ਹਨ। ਹਰਕਾਇਆ—ਹਲਕਿਆ ਹੋਇਆ। ਕੂਕਰ—ਕੁੱਤਾ। ਬੰਧੁ—ਰੋਕ। ਆਤਮ ਘਾਤੀ—ਆਪਣੇ ਆਪ ਦੀ ਹੱਤਿਆ ਕਰਨ ਵਾਲਾ, ਆਪਣੇ ਆਪ ਨੂੰ ਮਾਰਨ ਵਾਲਾ, ਆਤਮਕ ਜੀਵਨ ਦਾ ਨਾਸ ਕਰਨ ਵਾਲਾ। ਜਾਤੀ—ਜਾਤਿ। ਗੁਰਿ—ਗੁਰੂ ਦੀ ਰਾਹੀਂ।

**ਅਰਥ :**

ਪ੍ਰ: ਐ ਦਾਤਾਰ ਜੀਉ! ਕਿਸੇ ਲੰਮੀ ਉਮਰ ਵਾਲੇ ਨੂੰ ਭੀ ਗੁਰਮਤਿ ਵਿਚ ਮਹੱਤਤਾ ਦਿੱਤੀ ਗਈ ਹੈ?

ੳ: ੧. ਨਹੀਂ, ਹੇ ਸੱਜਣੋ! ਜਿਵੇਂ ਸੱਪ ਦੀ ਉਮਰ ਤਾਂ ਭਾਵੇਂ ਲੰਮੀ ਹੁੰਦੀ ਹੈ, ਪਰ ਉਹ ਸੱਪ ਸਦਾ ਦੂਜਿਆਂ ਨੂੰ ਡੰਗ ਹੀ ਮਾਰਦਾ ਰਹਿੰਦਾ ਹੈ।

੨. ਇਸੇ ਤਰ੍ਹਾਂ ਜੋ ਰੱਬ ਵਲੋਂ ਟੁੱਟੇ ਹੋਏ ਮਨੁੱਖ ਨਾਮ ਨੂੰ ਵਿਸਾਰ ਕੇ ਲੰਮਾ ਜੀਵਨ ਜੀਉਂਦੇ ਹਨ, ਉਨ੍ਹਾਂ ਦਾ ਜੀਵਨ ਵਿਅਰਥ ਹੀ ਗੁਜ਼ਰਦਾ ਹੈ, ਕਿਉਂਕਿ ਉਹ ਜਦੋਂ ਭੀ ਮੌਕਾ ਬਣੇ ਦੂਸਰੇ ਨੂੰ ਕ੍ਰੋਧ-ਭਰਿਆ ਦਿਲ ਦੁਖਾਉਣਾ ਡੰਗ-ਹੀ ਮਾਰਦੇ ਹਨ।੧।

੩. ਪਰ ਜੇ ਕੋਈ ਇਕ ਅੱਖ ਫਰਕਣੇ ਜਿੰਨਾ ਸਮਾਂ ਪਰਮਾਤਮਾ ਦੇ ਸਿਮਰਨ ਵਿਚ ਜੀਉਂਦਾ ਹੈ।

੪. ਉਹ ਤਾਂ ਮਾਨੋਂ ਲੱਖਾਂ ਕਰੋੜਾਂ ਦਿਨ ਜੀਉ ਲਿਆ ਹੈ, ਕਿਉਂਕਿ ਸਿਮਰਨ ਦੀ ਬਰਕਤ ਨਾਲ ਮਨੁੱਖ ਦਾ ਜੀਵਨ ਸਦਾ ਲਈ (ਥਿਰੁ) ਅਡੋਲ ਹੋ ਜਾਂਦਾ ਹੈ।੧।ਰਹਾਉ।

੫. ਹੇ ਭਾਈ! ਨਾਮ ਸਿਮਰਨ ਤੋਂ ਸੱਖਣਾ ਉਹ ਜਿਤਨੇ ਭੀ ਕਰਮ ਕਰਦਾ ਹੈ, ਉਹ ਤਾਂ ਸਾਰੇ ਹੀ ਧ੍ਰਿਕਾਰ-ਯੋਗ ਹਨ।

੬. ਜਿਵੇਂ ਕਾਂ ਦੀ ਚੁੰਜ ਗੰਦ ਵਿਚ ਜਾ ਪ੍ਰਵਿਰਤ ਹੁੰਦੀ ਹੈ, ਤਿਵੇਂ ਸਿਮਰਨ-ਹੀਣ ਮਨੁੱਖ ਮੈਲੇ ਕਰਮਾਂ ਵਿਚ ਜਾ ਪਰਵਿਰਤ ਹੁੰਦਾ ਹੈ, ਭਾਵ ਉਹ ਨਿੰਦਾ ਆਦਿਕ ਗੰਦ ਵਿਚ ਹੀ ਰਹਿੰਦਾ ਹੈ।੨।

੭. ਸਿਮਰਨ ਵਲੋਂ ਸੱਖਣੇ ਰਹਿ ਕੇ ਰੱਬ ਵਲੋਂ ਟੁੱਟੇ ਹੋਏ ਮਨੁੱਖ ਲੋਭ ਤੇ ਕਾਮ ਆਦਿਕ ਵਿਚ ਫਸ ਕੇ ਕੁੱਤਿਆਂ ਵਰਗੇ ਕੰਮਾਂ ਵਿਚ ਪਰਵਿਰਤ ਰਹਿੰਦੇ ਹਨ।

੮. ਪਰਮੇਸ਼ਰ ਦੇ ਨਾਮ ਵਲੋਂ ਟੁੱਟੇ ਹੋਏ ਮਨੁੱਖ ਵੇਸਵਾ ਇਸਤਰੀਆਂ ਦੇ ਪੁੱਤਰਾਂ ਵਾਂਗ ਨਿਲੱਜ ਹੋ ਜਾਂਦੇ ਹਨ, ਜਿਨ੍ਹਾਂ ਦੇ ਪਿਤਾ ਦਾ ਨਾਮ ਹੀ ਨਹੀਂ ਦੱਸਿਆ ਜਾ ਸਕਦਾ।੩।

੯. ਸਾਕਤ ਲੋਕ ਸਿਮਰਨ ਤੋਂ ਖ਼ਾਲੀ ਇਸੇ ਤਰ੍ਹਾਂ ਹੋਇਆ ਕਰਦੇ ਹਨ, ਜਿਵੇਂ ਸਿੰਗਾਂ ਵਾਲਾ ਮੇਢਾ ਹੁੰਦਾ ਹੈ, ਭਾਵ ਜਿਵੇਂ ਛੱਤਰਿਆਂ ਦੇ ਸਿਰ 'ਤੇ ਸਿੰਗਾਂ ਦਾ ਵਾਧੂ ਭਾਰ ਹੀ ਹੁੰਦਾ ਹੈ, ਇਸੇ ਤਰ੍ਹਾਂ ਉਨ੍ਹਾਂ ਸਾਕਤਾਂ ਦਾ ਭੀ ਧਰਤੀ 'ਤੇ ਵਾਧੂ ਭਾਰ ਹੈ। ਕਿਉਂਕਿ:

੧੦. ਉਹ ਝੂਠ ਬੋਲਦੇ ਹਨ, ਇਸੇ ਕਰਕੇ ਉਨ੍ਹਾਂ ਦਾ ਮੂੰਹ ਕਾਲਾ ਹੁੰਦਾ ਹੈ।੪।

੧੧. ਪ੍ਰਭੂ ਦੇ ਸਿਮਰਨ ਵਲੋਂ ਖੁੰਝੇ ਹੋਏ ਮਨੁੱਖ ਆਪਣੇ ਇਨਸਾਨੀ ਪਦਵੀ ਤੋਂ ਡਿੱਗੇ ਹੋਏ, ਕਿੱਲਿਓਂ ਘੁੱਥੇ ਗਧਿਆਂ ਵਾਂਗ ਸਦਾ ਹੀ ਡਾਵਾਂ-ਡੋਲ ਫਿਰਦੇ ਰਹਿੰਦੇ ਹਨ।

੧੨. ਜਿਵੇਂ ਖੋਤਾ ਸੁਆਹ ਅਤੇ ਮਿੱਟੀ ਵਿਚ ਲੇਟ ਕੇ ਹੀ ਖ਼ੁਸ਼ ਹੁੰਦਾ ਹੈ, ਇਸੇ ਤਰ੍ਹਾਂ ਸਾਕਤ ਲੋਕ ਭੀ ਵਿਸ਼ੇ-ਵਿਕਾਰਾਂ ਵਿਚ ਜੀਵਨ ਗੁਜ਼ਾਰ ਕੇ ਖ਼ੁਸ਼ ਹੁੰਦੇ ਹਨ।੫।

੧੩. ਕਈ ਸਾਕਤ ਲੋਕ ਰੱਬ ਵਲੋਂ ਟੁੱਟੇ ਹੋਏ ਸਿਮਰਨ ਤੋਂ ਸੱਖਣੇ, ਹਲਕਾਏ ਕੁੱਤੇ ਵਾਂਗ ਲੋਭ-ਲਹਿਰ ਵਿਚ ਹੀ ਪਾਗ਼ਲ ਹੋਏ ਫਿਰਦੇ ਹਨ। ਜੋ ਭੀ ਉਨ੍ਹਾਂ ਦਾ ਕੋਈ ਸੰਗ ਕਰਦਾ ਹੈ, ਉਸ ਨੂੰ ਭੀ ਲੋਭ ਦਾ ਹਲਕ ਚੰਬੇੜ ਦੇਂਦੇ ਹਨ।

੧੪. ਉਹ ਸਾਕਤ ਲੋਕ ਭਾਵੇਂ ਲੱਖਾਂ ਕਰੋੜਾਂ ਰੁਪਏ ਕਮਾ ਲੈਣ, ਉਨ੍ਹਾਂ ਦੇ ਤ੍ਰਿਸ਼ਨਾ ਦੇ ਰਾਹ ਵਿਚ ਤਾਂ ਭੀ ਰੋਕ ਨਹੀਂ ਪੈ ਸਕਦੀ, ਉਹ ਆਪ ਨੂੰ ਤ੍ਰਿਸ਼ਨਾ ਵਲੋਂ ਕੋਈ ਬੰਨ੍ਹ-ਰੋਕ ਪਾ ਕੇ ਨਹੀਂ ਰੱਖ ਸਕਦੇ।੬।

੧੫. ਸਾਕਤ ਸਿਮਰਨ ਵਿਹੂਣਾ ਹੋਣ ਕਰਕੇ, ਜਾਣੋ! ਉਹ ਆਪਣੇ ਆਪ ਦੀ ਆਪ ਹੀ ਹੱਤਿਆ ਕਰਨ ਵਾਲਾ ਹੈ।

੧੬. ਇਸ ਲਈ ਉਹ ਸਾਕਤ ਨੀਚ ਹੈ, ਕੁਜਾਤ ਅਤੇ ਕੁਲ-ਹੀਣ ਹੈ, ਕਿਉਂਕਿ ਉਹ ਸਦਾ ਨੀਵੇਂ, ਮੰਦ-ਕਰਮਾਂ ਵਲ ਹੀ ਰੁਚੀ ਰੱਖਦਾ ਹੈ।੭।

੧੭. ਹੇ ਪਿਆਰੇ! ਜਿਸ ਉੱਤੇ ਉਹ ਪ੍ਰਭੂ ਕ੍ਰਿਪਾਲ ਹੋ ਜਾਂਦਾ ਹੈ, ਉਸ ਨੂੰ ਫਿਰ ਸਤਿਸੰਗ ਨਾਲ ਮਿਲਾਪ ਕਰਵਾ ਦੇਂਦਾ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਤਰ੍ਹਾਂ ਜਗਤ ਨੂੰ ਗੁਰੂ ਦੀ ਰਾਹੀਂ ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ ਪਾਰ ਲੰਘਾ ਲੈਂਦਾ ਹੈ।੮।੭।

***ਭਾਵਾਰਥ :*** ਇਸ ਅਸ਼ਟਪਦੀ ਵਿਚ ਜੋ ਸਿਮਰਨ ਤੋਂ ਸੱਖਣੇ ਸਾਕਤ ਹਨ, ਉਨ੍ਹਾਂ ਦੀ ਅਧਮ ਦਸ਼ਾ ਮਿਸਾਲਾਂ ਦੇ ਕੇ ਦੱਸੀ ਹੈ। ਸਾਕਤ ਉਹ ਹੈ, ਜੋ ਪ੍ਰਭੂ ਪ੍ਰਾਪਤੀ ਦਾ ਮਾਰਗ ਛੱਡ ਕੇ ਮਾਇਆ ਦਾ ਪ੍ਰੇਮੀ ਜਾਂ ਉਪਾਸ਼ਕ ਹੋ ਰਿਹਾ ਹੈ। ਇਨ੍ਹਾਂ ਉਪਰੋਕਤ ਸਤਰਾਂ ਵਿਚ ਜੋ ਕੁਛ ਵਰਣਨ ਹੋਇਆ ਹੈ, ਉਹ ਸਾਈਂ ਤੋਂ ਟੁੱਟੇ ਮਾਇਆ ਵਿਚ ਲਗ ਜਾਣ ਵਾਲਿਆਂ ਦੇ ਲੱਛਣ ਅੰਕਤ ਕੀਤੇ ਗਏ ਹਨ।

**ਗਉੜੀ ਮਹਲਾ ੫ ॥**

**੧. ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ॥**
**੨. ਗੁਰਿ ਪੂਰੈ ਮੇਰੀ ਪੈਜ ਰਖਾਈ ॥੧॥**
**੩. ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥**
**੪. ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥੧॥ ਰਹਾਉ ॥**
**੫. ਗੁਰ ਕੈ ਬਚਨਿ ਸੁਣਿ ਰਸਨ ਵਖਾਣੀ ॥**
**੬. ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥੨॥**
**੭. ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥**
**੮. ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥੩॥**
**੯. ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥**
**੧੦. ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥੪॥**
**੧੧. ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥**
**੧੨. ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥**
**੧੩. ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥**
**੧੪. ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥੬॥**

**੧੫. ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥**
**੧੬. ਤਿਸ ਕੀ ਕਟੀਐ ਜਮ ਕੀ ਫਾਸਾ ॥੭॥**
**੧੭. ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥**
**੧੮. ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥੮॥੮॥**

***ਪਦ ਅਰਥ :*** ਬਚਨਿ—ਬਚਨਾਂ ਦੀ ਰਾਹੀਂ, ਉਪਦੇਸ਼ ਦੁਆਰੇ। ਮੋਹਿ—ਮੈਂ। ਪਰਮ ਗਤਿ—ਸਭ ਤੋਂ ਉੱਚੀ ਅਵਸਥਾ। ਪੈਰ—ਲਾਜ, ਇੱਜ਼ਤ ਬਚਾ ਦਿੱਤੀ। ਥਾਉ—ਟਿਕਾਣਾ, ਭਾਵ ਸਦੈਵੀ ਟਿਕਾਣਾ। ਰਸਨਿ—ਜੀਭ ਨਾਲ। ਵਖਾਣੀ—ਮੈਂ ਕਹਿੰਦਾ ਹਾਂ। ਅੰਮ੍ਰਿਤ ਬਾਣੀ—ਅੰਮ੍ਰਿਤ ਵਰਗੀ ਮਿੱਠੀ ਬਾਣੀ। ਆਪੁ—ਆਪਾ-ਭਾਵ, ਹਉਮੈ। ਰਾਜੁ ਜੋਗੁ—ਹਠ ਜੋਗ ਦੇ ਟਾਕਰੇ 'ਤੇ ਰਾਜ ਯੋਗ ਪਦ ਹੈ, ਭਾਵ ਗ੍ਰਿਹਸਤ ਵਿਚ ਰਹਿੰਦਿਆਂ ਪਰਮਾਤਮਾ ਨਾਲ ਮਿਲਾਪ। ਲੋਗੁ—ਲੋਕ, ਜਗਤ। ਸਿਧੀ—ਸਫਲਤਾ, ਕਾਮਯਾਬੀ। ਨਿਧਿ—ਖ਼ਜ਼ਾਨਾ। ਜਿਨਿ—ਜਿਸ ਨੇ। ਕੀਨੀ—ਕੀਤੀ, ਬਣਾਈ, ਧਾਰੀ। ਕਟੀਐ—ਕੱਟੀ ਜਾਂਦੀ ਹੈ। ਕਰਮੁ—ਕਿਸਮਤ, ਭਾਗ। ਭੇਟਿਆ—ਮਿਲ ਪਿਆ।

### ਅਰਥ

ਪ੍ਰ: ਹੇ ਗੁਰਦੇਵ ਜੀ! ਗੁਰੂ ਪਾਸੋਂ ਸਿੱਖ ਨੂੰ ਕੀ-ਕੀ ਲਾਭ ਪ੍ਰਾਪਤ ਹੋ ਸਕਦੇ ਹਨ?

ਉ: ਹੇ ਪਿਆਰਿਓ! ਜੋ ਮੈਨੂੰ ਮੇਰੇ ਪਿਤਾ-ਗੁਰੂ, ਰਾਮਦਾਸ ਜੀ ਦੀ ਬਰਕਤ ਨਾਲ ਲਾਭ ਪ੍ਰਾਪਤ ਹੋਏ ਹਨ, ਉਹ ਇਹ ਹਨ :

੧. ਜੋ ਮੈਨੂੰ ਗੁਰੂ-ਪਿਤਾ ਨੇ ਉਪਦੇਸ਼ ਬਖ਼ਸ਼ਿਆ ਹੈ, ਉਸ ਪਰ ਟੁਰਦਿਆਂ ਮੈਂ ਸਭ ਤੋਂ ਉੱਚੀ ਪਦਵੀ (ਮੁਕਤੀ) ਹਾਸਲ ਕਰ ਲਈ ਹੈ।

੨. ਇਸੇ ਉਪਦੇਸ਼ 'ਤੇ ਟੁਰਨ ਦੀ ਬਰਕਤ ਦੁਆਰਾ ਪੂਰੇ ਗੁਰੂ ਨੇ ਮੇਰੀ ਲੋਕ-ਪ੍ਰਲੋਕ ਵਿਚ ਇੱਜ਼ਤ ਰੱਖ ਲਈ ਹੈ।੧।

੩. ਗੁਰੂ ਦੇ ਉਪਦੇਸ਼ ਦੁਆਰਾ ਹੀ ਮੈਂ ਨਾਮ ਸਿਮਰਿਆ ਹੈ, (ਜਿਸ ਦੁਆਰਾ ਪਰਮ ਗਤੀ ਪ੍ਰਾਪਤ ਹੁੰਦੀ ਹੈ)।

੪. ਗੁਰੂ ਦੀ ਕਿਰਪਾ ਦੁਆਰਾ ਮੈਨੂੰ ਅਬਿਨਾਸੀ ਪਰਮੇਸ਼ਰ ਦੇ ਚਰਨਾਂ ਵਿਚ ਅਚਲ ਟਿਕਾਣਾ ਮਿਲ ਗਿਆ ਹੈ।੧।ਰਹਾਉ।

੫. ਗੁਰੂ ਦੇ ਉਪਦੇਸ਼ ਦੁਆਰਾ ਹੀ ਉਨ੍ਹਾਂ ਦੇ ਵਾਕ ਸੁਣ-ਸੁਣ ਕੇ ਮੇਰੀ ਰਸਨਾ ਭੀ ਉਸ ਦੀ ਸਿਫ਼ਤਿ ਉਚਾਰਨ ਕਰਦੀ ਰਹਿੰਦੀ ਹੈ।

੬. ਇਹ ਭੀ ਗੁਰੂ ਜੀ ਦੀ ਕਿਰਪਾ ਹੈ ਕਿ ਮੇਰੀ ਗੱਲ-ਬਾਤ ਅੰਮ੍ਰਿਤ ਵਾਂਗ ਮਿੱਠੀ ਹੋ ਗਈ ਹੈ।੨।

੭. ਹੇ ਪਿਆਰਿਓ! ਗੁਰੂ ਦੇ ਉਪਦੇਸ਼ ਦੁਆਰਾ ਮੇਰਾ ਆਪਾ-ਭਾਵ ਭੀ ਮਿਟ ਗਿਆ ਹੈ।

੮. ਸਾਰੇ ਸੰਸਾਰ ਵਿਚ ਮੇਰਾ ਵੱਡਾ ਪ੍ਰਤਾਪ ਹੋ ਜਾਣਾ ਭੀ, ਮੇਰੇ ਗੁਰੂ ਦੀ ਹੀ ਦਿਆਲਤਾ ਹੈ।੩।

੯. ਹੇ ਭਾਈਓ! ਗੁਰੂ ਦੀ ਕਿਰਪਾ ਨਾਲ ਹੀ, ਮੇਰੀ ਹਰ ਤਰ੍ਹਾਂ ਦੀ ਸੰਸਾਰਕ ਭਰਮ ਭਟਕਣਾ ਮਿਟ ਗਈ ਹੈ।

੧੦. ਗੁਰੂ ਦੀ ਕਿਰਪਾ ਦਾ ਸਦਕਾ ਮੈਂ ਹੁਣ ਹਰ ਥਾਂ ਬ੍ਰਹਮ ਰੂਪ ਹੀ ਵੇਖਦਾ ਹਾਂ।੪।

੧੧. ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਮੈਂ ਹੁਣ ਗ੍ਰਿਹਸਤ ਵਿਚ ਰਹਿਕੇ ਭੀ ਉਸ ਪ੍ਰਭੂ ਚਰਨਾਂ ਦੇ ਮਿਲਾਪ ਦਾ ਅਨੰਦ ਮਾਣਦਾ ਹਾਂ।

੧੨. ਗੁਰੂ ਦੀ ਸੰਗਤ ਵਿਚ ਰਹਿ ਕੇ ਸਾਰਾ ਜਗਤ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।੫।

੧੩. ਹੇ ਪਿਆਰੇ! ਗੁਰੂ ਦੇ ਉਪਦੇਸ਼ 'ਤੇ ਚਲ ਕੇ, ਹੁਣ ਮੇਰੇ ਸਾਰੇ ਕੰਮਾਂ ਵਿਚ ਸਫਲਤਾ ਹੋ ਰਹੀ ਹੈ।

੧੪. (ਅਤੇ) ਗੁਰੂ ਦੇ ਬਚਨਾਂ ਪਰ ਤੁਰ ਕੇ ਮੈਂ ਨੌਂ ਨਿੱਧਾਂ ਰੂਪ ਨਾਮ ਪਾਇਆ ਹੈ।੬।

੧੫. ਗੱਲ ਕੀ, ਜਿਸ-ਜਿਸ ਮਨੁੱਖ ਨੇ ਭੀ ਮੇਰੇ ਗੁਰੂ ਜੀ ਦੀ ਆਸਾ ਧਾਰੀ ਹੈ।

੧੬. ਉਸੇ ਦੀ ਹੀ ਜਮਾਂ ਦੀ ਫਾਹੀ ਕੱਟੀ ਗਈ ਹੈ।੭।

੧੭. ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਮੇਰਾ ਭਾਗ ਜਾਗ ਪਿਆ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਗੁਰੂ ਦੇ ਬਚਨਾਂ ਪਰ ਟੁਰਨ ਦਾ ਸਦਕਾ, ਹੁਣ ਮੈਨੂੰ ਪਾਰਬ੍ਰਹਮ ਦਾ ਸਰੂਪ ਗੁਰੂ ਮਿਲ ਪਿਆ ਹੈ।੮।੮।

***ਭਾਵਾਰਥ :*** ਇਸ ਅਸ਼ਟਪਦੀ ਵਿਚ ਜੋ ਆਪ ਜੀ ਨੇ ਆਪਣੇ ਪਿਤਾ ਗੁਰੂ ਰਾਮਦਾਸ ਜੀ ਤੋਂ ਲਾਭ ਪ੍ਰਾਪਤ ਕੀਤੇ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਹੈ। ਇਸ ਵਿਚ ਗੁਰੂ ਰਾਮਦਾਸ ਜੀ ਦੀ ਅਨੁਗ੍ਰਹਿ ਦਾ ਭੀ ਵਰਣਨ ਕੀਤਾ ਗਿਆ ਹੈ।

### ਗਉੜੀ ਮਹਲਾ ੫ ॥

**੧. ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥**
**੨. ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥੧॥ ਰਹਾਉ ॥**
**੩. ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥**
**੪. ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥**
**੫. ਗੁਰ ਕੀ ਰੇਣੁ ਨਿਤ ਮਜਨੁ ਕਰਉ ॥**
**੬. ਜਨਮ ਜਨਮ ਕੀ ਹਉਮੈ ਮਲੁ ਹਰਉ ॥੨॥**
**੭. ਤਿਸੁ ਗੁਰ ਕਉ ਝੂਲਾਵਉ ਪਾਖਾ ॥**
**੮. ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥**
**੯. ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥**
**੧੦. ਜਿਸੁ ਗੁਰ ਤੇ ਅਕਲ ਗਤਿ ਜਾਣੀ ॥੪॥**
**੧੧. ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥**
**੧੨. ਜਿਸੁ ਪਰਸਾਦਿ ਵੈਰੀ ਸਭ ਮੀਤ ॥੫॥**
**੧੩. ਜਿਨਿ ਗੁਰਿ ਮੋ ਕਉ ਦੀਨਾ ਜੀਉ ॥**
**੧੪. ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥**
**੧੫. ਆਪੇ ਲਾਇਓ ਅਪਨਾ ਪਿਆਰੁ ॥**
**੧੬. ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥੭॥**

**੧੭. ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥**
**੧੮. ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥੮॥੯॥**

***ਪਦ ਅਰਥ :*** ਰਾਸਿ—ਪੂੰਜੀ, ਸਰਮਾਇਆ। ਰੇਣੁ—ਧੂੜੀ, ਚਰਨ-ਧੂੜਿ। ਮਜਨੁ—ਇਸ਼ਨਾਨ। ਮਲੁ—ਮੈਲ। ਹਰਉ—ਮੈਂ ਦੂਰ ਕਰਦਾ ਹਾਂ। ਝੁਲਾਵਉ—ਮੈਂ ਝੱਲਦਾ ਹਾਂ। ਢੋਵਉ—ਮੈਂ ਢੋਂਦਾ ਹਾਂ। ਮਹਾ ਅਗਨਿ—ਵੱਡੀ ਅਗਨੀ, ਮਾਇਆ ਰੂਪੀ ਜਾਂ ਤ੍ਰਿਸ਼ਨਾ ਰੂਪੀ। ਅਕਲ ਗਤਿ—ਕਲ ਰਹਿਤ, ਜਿਸ ਦੇ ਟੋਟੇ ਨਹੀਂ ਹੋ ਸਕਦੇ, ਭਾਵ ਅਖੰਡ ਵਾਹਿਗੁਰੂ ਦੀ ਗਤੀ, ਕਲਪਣਾ ਰਹਿਤ ਵਾਹਿਗੁਰੂ ਦੀ ਗਤੀ। ਪੀਸਉ—ਮੈਂ ਚੱਕੀ ਪੀਸਦਾ ਹਾਂ। ਪ੍ਰਸਾਦਿ—ਕਿਰਪਾ ਨਾਲ। ਦਾਸਰਾ—ਦਾਸ ਦਾ ਨਿੰਮ੍ਰੀ ਭਾਵ, ਛੋਟਾ ਜਿਹਾ ਦਾਸ। ਜੀਉ—ਜੀਵ, ਆਤਮਿਕ ਜੀਵਨ, ਭਾਵ ਜੀਅ ਦਾਨ। ਕਰੀ—ਕਰੀਂ, ਮੈਂ ਕਰਦਾ ਹਾਂ। ਕਲਿ—ਕਲਪਣਾ, ਕਲ੍ਹਾ, ਝਗੜੇ। ਸਮਰਾਥਾ—ਸਾਰੀਆਂ ਤਾਕਤਾਂ ਵਾਲਾ।

***ਅਰਥ :***

ਪ੍ਰ: ਹੇ ਗੁਰਦੇਵ ਜੀਉ! ਤੁਹਾਡਾ ਆਪਣੇ ਗੁਰੂ ਨਾਲ ਕਿਤਨਾ ਕੁ ਪਿਆਰ ਹੈ?

**ਉ:** ੧. ਹੇ ਸੱਜਣੋ! ਮੈਂ ਤਾਂ ਉਸ ਆਪਣੇ ਗੁਰੂ ਨੂੰ ਸਵਾਸ-ਸਵਾਸ ਚਿਤਵਦਾ ਰਹਿੰਦਾ ਹਾਂ।

੨. ਹੇ ਭਰਾਵੋ! ਗੁਰੂ ਹੀ ਮੇਰਾ ਜੀਵਨ ਹੈ ਅਤੇ ਉਹ ਸੱਚਾ ਗੁਰੂ ਹੀ ਮੇਰੀ ਪੂੰਜੀ (ਦੌਲਤ) ਹੈ।੧।ਰਹਾਉ।

੩. ਹੇ ਭਾਈਓ! ਉਸ ਮੇਰੇ ਗੁਰੂ ਦੀ ਯਾਦ ਤਾਂ ਮੇਰੇ ਹਿਰਦੇ ਵਿਚ ਵਸਦੀ ਹੀ ਹੈ; ਪਰ ਨੇਤਰਾਂ ਨਾਲ ਭੀ ਮੈਂ ਸਦਾ ਗੁਰੂ ਦਾ ਦਰਸ਼ਨ ਦੇਖ-ਦੇਖ ਜੀਉਂਦਾ ਹਾਂ।

੪. (ਅਤੇ) ਮਨ ਵਿਚ ਸਦਾ ਹੀ ਉਤਸ਼ਾਹ ਬਣਿਆ ਰਹਿੰਦਾ ਹੈ ਕਿ ਮੈਂ ਆਪਣੇ ਗੁਰੂ ਦੇ ਪਵਿੱਤਰ ਚਰਨ ਆਪਣੇ ਹੱਥਾਂ ਨਾਲ ਧੋ-ਧੋ ਕੇ ਪੀਂਦਾ ਰਵਾਂ।੧।

੫. ਹੇ ਪਿਆਰੇ! ਮੇਰੀ ਇਹੋ ਸਧਰ ਹਰ ਵਕਤ ਬਣੀ ਰਹਿੰਦੀ ਹੈ ਕਿ ਮੈਂ ਗੁਰੂ ਜੀ ਦੀ ਚਰਨ-ਧੂੜੀ ਵਿਚ ਨਿਤਾ-ਪ੍ਰਤੀ ਇਸ਼ਨਾਨ ਕਰਦਾ ਰਹਾਂ।

੬. ਜਿਸ ਕਰਕੇ ਜਨਮਾਂ-ਜਨਮਾਂ ਦੀ ਹੰਗਤਾ ਰੂਪ ਮੈਲ ਆਪਣੇ ਮਨ ਵਿਚੋਂ ਮੈਂ ਦੂਰ ਕਰ ਲਵਾਂ।੨।

੭. ਹੇ ਭਾਈਓ! ਮੇਰੀ ਤਾਂ ਸਦਾ ਹੀ ਇਹੋ ਦਿਲੀ ਭਾਵਨਾ ਹੈ ਕਿ ਮੈਂ ਉਸ ਆਪਣੇ ਗੁਰੂ ਨੂੰ ਗਰਮੀ ਦੀ ਰੁੱਤ ਵਿਚ ਪੱਖਾ ਝੱਲਦਾ ਰਹਾਂ।

੮. ਜਿਸ ਨੇ ਕਿਰਪਾ ਕਰਕੇ ਮੈਨੂੰ (ਮਹਾ ਅਗਨਿ) ਮਾਇਆ ਰੂਪ ਵੱਡੀ ਅੱਗ ਤੋਂ ਆਪਣਾ ਹੱਥ ਦੇ ਕੇ ਰੱਖ ਲਿਆ ਹੈ।੩।

੯. ਹੇ ਮਿੱਤਰ ਜਨੋ! ਮੇਰੇ ਅੰਦਰ ਤਾਂ ਹਮੇਸ਼ਾਂ ਇਹੋ ਭਾਵਨਾ ਬਣੀ ਰਹਿੰਦੀ ਹੈ ਕਿ ਮੈਂ ਉਸ ਗੁਰੂ ਦੇ ਘਰ ਵਿਚ ਸਦਾ ਹੀ ਪਾਣੀ ਢੋਂਦਾ ਰਹਾਂ।

੧੦. ਜਿਸ ਗੁਰੂ ਦੀ ਬਰਕਤ ਨਾਲ ਮੈਂ ਕਲਪਣਾ ਰਹਿਤ ਪਰਮੇਸ਼ਰ ਦੀ ਸੂਝ-ਬੂਝ ਪ੍ਰਾਪਤ ਕੀਤੀ ਹੈ, ਜਿਹੜਾ ਕਦੀ ਭੀ ਵਧਦਾ ਘਟਦਾ ਨਹੀਂ।੪।

੧੧. ਹੇ ਪਿਆਰੇ! ਮੈਂ ਤਾਂ ਮਨ ਵਿਚ ਹਮੇਸ਼ਾਂ ਇਹੋ ਇੱਛਾ ਰੱਖਦਾ ਹਾਂ ਕਿ ਮੈਂ ਉਸ ਗੁਰੂ ਦੇ ਘਰ ਵਿਚ ਨਿਤਾ-ਪ੍ਰਤੀ ਚੱਕੀ ਪੀਸਦਾ ਰਹਾਂ।

੧੨. ਜਿਸ ਦੀ ਕਿਰਪਾ ਦਾ ਸਦਕਾ ਮੇਰੇ ਪਹਿਲੇ ਸਾਰੇ ਵੈਰੀ, ਮਿੱਤਰ ਬਣ ਗਏ ਹਨ।੫।

੧੩. ਹੇ ਭਰਾਵੋ! ਜਿਸ ਗੁਰੂ ਨੇ ਮੈਨੂੰ ਆਤਮਕ ਜੀਵਨ ਦਾ ਜੀਅ ਦਾਨ ਦਿੱਤਾ ਹੈ।

੧੪. ਫਿਰ ਉਸ ਨੇ ਆਪਣਾ ਨਿੱਕਾ ਜਿਹਾ ਦਾਸ ਬਣਾ ਕੇ, ਮੈਨੂੰ ਆਪੇ ਹੀ ਮੁੱਲ ਲੈ ਲਿਆ ਹੈ।੬।

੧੫. ਹੇ ਮਿੱਤਰ ਜਨੋ! ਜੋ ਤੁਸੀਂ ਮੇਰੇ ਅੰਦਰ ਗੁਰੂ ਦਾ ਪਿਆਰ ਤੱਕ ਰਹੇ ਹੋ, ਇਹ ਕੋਈ ਕਿਸੇ ਮੇਰੇ ਸਾਧਨਾ ਦਾ ਬਲ ਨਹੀਂ, ਇਹ ਮੇਰੇ ਮਨ ਵਿਚ ਪਿਆਰ ਭੀ ਮੇਰੇ ਗੁਰੂ ਨੇ ਆਪੇ ਹੀ ਲਾਇਆ ਹੈ।

੧੬. ਇਸੇ ਲਈ ਹੇ ਭਾਈਓ! ਮੈਂ ਉਸ ਸਤਿਗੁਰੂ ਨੂੰ ਸਦਾ-ਸਦਾ ਮੱਥਾ ਟੇਕਦਾ ਰਹਿੰਦਾ ਹਾਂ।੭।

੧੭. ਹੇ ਭਰਾਵੋ! ਉਸ ਗੁਰੂ ਦੀ ਕਿਰਪਾ ਨਾਲ ਮੇਰੇ ਅੰਦਰੋਂ ਝਗੜੇ, ਕਲੇਸ਼, ਡਰ, ਭਟਕਣਾ ਤੇ ਸਾਰੇ ਹੀ ਦੁਖ ਮਿਟ ਗਏ ਹਨ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਮੇਰਾ ਗੁਰੂ ਬੜਾ ਸਮਰੱਥ ਹੈ, ਉਹ ਸਰਵ ਤਾਕਤਾਂ ਦਾ ਮਾਲਕ ਹੈ।੮।੯।

***ਭਾਵਾਰਥ :*** ਇਸ ਤੋਂ ਪਹਿਲੀ ਅਸ਼ਟਪਦੀ ਵਿਚ ਗੁਰੂ ਦੇ ਉਪਕਾਰ ਦੱਸੇ ਸਨ, ਹੁਣ ਇਸ ਉਪਰੋਕਤ ਮਹਾਂਵਾਕ ਵਿਚ ਸਤਿਗੁਰੂ ਦੀ ਸੇਵਾ ਦਾ ਰੂਪ ਵਰਣਨ ਕੀਤਾ ਹੈ।

## ਗਉੜੀ ਮਹਲਾ ੫ ॥

**੧. ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥**
**੨. ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧॥ ਰਹਾਉ ॥**
**੩. ਨਾਮ ਬਿਨਾ ਜੋ ਪਹਿਰੈ ਖਾਇ ॥**
**੪. ਜਿਉ ਕੂਕਰੁ ਜੂਠਨ ਮਹਿ ਪਾਇ ॥੧॥**
**੫. ਨਾਮ ਬਿਨਾ ਜੇਤਾ ਬਿਉਹਾਰੁ ॥**
**੬. ਜਿਉ ਮਿਰਤਕ ਮਿਥਿਆ ਸੀਗਾਰੁ ॥੨॥**
**੭. ਨਾਮੁ ਬਿਸਾਰਿ ਕਰੇ ਰਸ ਭੋਗ ॥**
**੮. ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥**
**੯. ਨਾਮੁ ਤਿਆਗਿ ਕਰੇ ਅਨ ਕਾਜ ॥**
**੧੦. ਬਿਨਸਿ ਜਾਇ ਝੂਠੇ ਸਭਿ ਪਾਜ ॥੪॥**
**੧੧. ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥**
**੧੨. ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥**
**੧੩. ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥**
**੧੪. ਚੋਰ ਕੀ ਨਿਆਈ ਜਮ ਪੁਰਿ ਬਾਧਾ ॥੬॥**
**੧੫. ਲਾਖ ਅਡੰਬਰ ਬਹੁਤੁ ਬਿਸਥਾਰਾ ॥**

**੧੬. ਨਾਮ ਬਿਨਾ ਝੂਠੇ ਪਾਸਾਰਾ ॥੭॥**

**੧੭. ਹਰਿ ਕਾ ਨਾਮੁ ਸੋਈ ਜਨੁ ਲੇਇ ॥**

**੧੮. ਕਰਿ ਕਿਰਪਾ ਨਾਨਕ ਜਿਸੁ ਦੇਇ ॥੮॥੧੦॥**

***ਪਦ ਅਰਥ :*** ਅਸਨੇਹੁ—ਮੋਹ, ਪਿਆਰ। ਪਹਿਰੈ—ਪਹਿਨਦਾ ਹੈ। ਜੂਠਨ ਮਹਿ—ਜੂਠੀਆਂ ਚੀਜ਼ਾਂ ਵਿਚ, ਜੂਠੇ ਪਦਾਰਥਾਂ 'ਚ। ਕੂਕਰੁ—ਕੁੱਤਾ। ਜੇਤਾ—ਜਿਤਨਾ ਭੀ। ਮਿਰਤਕ—ਮੁਰਦਾ। ਮਿਥਿਆ—ਝੂਠਾ, ਵਿਅਰਥ। ਬਿਸਾਰਿ—ਵਿਸਾਰ ਕੇ। ਅਨ ਕਾਜ—ਹੋਰ-ਹੋਰ ਕੰਮ। ਪਾਜ—ਵਿਖਾਵਾ, ਮੁਲੰਮਾ। ਅਡੰਬਰ—ਵਿਖਾਵੇ ਦੇ ਸਾਮਾਨ, ਬਣਾਉ, ਤਨਾਉ। ਬਿਸਥਾਰਾ—ਖਿਲਾਰਾ, ਪਸਾਰਾ, ਫੈਲਾਉ।

***ਅਰਥ :***

ਪ੍ਰ: ਸਾਈਂ ਜੀ! ਜਦੋਂ ਤੁਸੀਂ ਰੱਬ ਤੋਂ ਕੁਝ ਮੰਗਣਾ ਚਾਹੋ, ਤਾਂ ਕੀ ਵਸਤੂ ਮੰਗਦੇ ਹੋ?

ਉ: ੧. ਹੇ ਪਿਆਰਿਓ! ਸਾਡੀ ਤਾਂ ਕੇਵਲ ਇਕੋ ਮੰਗ ਹੁੰਦੀ ਹੈ ਕਿ ਹੇ ਮੇਰੇ ਪਿਆਰੇ ਵਾਹਿਗੁਰੂ! ਤੂੰ ਮੈਨੂੰ ਮਿਲ ਤੇ ਆਪਣਾ ਨਾਮ ਦੇ।

ਪ੍ਰ: ਹੋਰ ਦੁਨੀਆਂ ਦੀਆਂ ਅਨੇਕ ਵਸਤੂਆਂ ਹਨ, ਉਹ ਕਿਉਂ ਨਹੀਂ ਮੰਗਦੇ?

ਉ: ੨. ਹੇ ਭਾਈਓ! ਨਾਮ ਦੇ ਪਿਆਰ ਤੋਂ ਸੱਖਣੇ ਹੋਰ ਦੁਨੀਆਂ ਵਾਲੇ ਮੋਹ-ਪਿਆਰ ਧ੍ਰਿਕਾਰ-ਯੋਗ ਹਨ, ਫਿਟਕਾਰ-ਯੋਗ ਹਨ।੧।ਰਹਾਉ।

੩. ਹੇ ਭਾਈ! ਇਹ ਜੀਵ ਨਾਮ ਤੋਂ ਬਿਨਾਂ ਜੋ ਖਾਂਦਾ ਪਹਿਨਦਾ ਹੈ।

੪. ਉਹ ਇਸੇ ਤਰ੍ਹਾਂ ਹੈ, ਜਿਵੇਂ ਕੋਈ ਕੁੱਤਾ ਜੂਠੀਆਂ ਗੰਦੀਆਂ ਚੀਜ਼ਾਂ ਵਿਚ ਆਪਣਾ ਮੂੰਹ ਪਾਉਂਦਾ ਹੈ।੧।

੫. ਹੇ ਪਿਆਰੇ! ਪਰਮੇਸ਼ਰ ਦਾ ਨਾਮ ਭੁਲਾ ਕੇ ਮਨੁੱਖ ਹੋਰ ਜਿਤਨਾ ਭੀ ਕਾਰ-ਵਿਹਾਰ ਕਰਦਾ ਹੈ।

੬. ਇਹ ਇਉਂ ਹੀ ਹੈ, ਜਿਵੇਂ ਮੁਰਦੇ ਨੂੰ ਸ਼ਿੰਗਾਰ ਕਰਨਾ ਵਿਅਰਥ ਹੈ।੨।

੭. ਇਹ ਜੀਵ ਪਰਮੇਸ਼ਰ ਦੇ ਨਾਮ ਨੂੰ ਭੁਲਾ ਕੇ, ਪਦਾਰਥਕ ਰਸਾਂ ਦੇ ਭੋਗ ਭੋਗਦਾ ਹੈ।

੮. ਉਸ ਨੂੰ ਸਾਰੇ ਸੁਖ ਤਾਂ ਸੁਪਨੇ ਵਿਚ ਵੀ ਪ੍ਰਾਪਤ ਨਹੀਂ ਹੁੰਦੇ। (ਪਰ ਸਗੋਂ ਇਨ੍ਹਾਂ ਭੋਗਾਂ ਤੋਂ) ਸਰੀਰ ਵਿਚ ਅਨੇਕਾਂ ਹੀ ਰੋਗ ਉੱਠ ਖਲੋਂਦੇ ਹਨ।੩।

੯. ਹੇ ਸੱਜਣੋ! ਨਾਮ ਨੂੰ ਛੱਡ ਕੇ ਜੋ ਮਨੁੱਖ ਹੋਰ-ਹੋਰ ਕੰਮ-ਕਾਜ ਕਰਦਾ ਫਿਰਦਾ ਹੈ।

੧੦. ਉਹ ਤਾਂ ਅੰਤ ਨੂੰ ਕੰਮ ਨਾਸ ਹੋ ਜਾਣਗੇ ਅਤੇ ਆਖ਼ਰ ਸਾਰੇ ਝੂਠੇ ਤੇ ਪਾਜ ਹੋ ਦਿੱਸਣਗੇ।੪।

੧੧. ਜਿਹੜਾ ਮਨੁੱਖ ਪਰਮੇਸ਼ਰ ਦੇ ਨਾਮ ਨਾਲ ਤਾਂ ਪ੍ਰੀਤ ਨਹੀਂ ਕਰਦਾ।

੧੨. ਪਰ ਉਹ ਹੋਰ ਕਰੋੜਾਂ ਹੀ ਮਿਥੇ ਹੋਏ ਧਾਰਮਕ ਕਰਮ ਕਰਦਾ ਹੋਇਆ ਭੀ ਆਖ਼ਰ ਨਰਕ ਨੂੰ ਹੀ ਜਾਵੇਗਾ।੫।

੧੩. ਜਿਸ ਮਨੁੱਖ ਨੇ ਪਰਮੇਸ਼ਰ ਦਾ ਨਾਮ ਕਦੇ ਭੀ ਮਨ ਵਿਚ ਨਹੀਂ ਅਰਾਧਿਆ।

੧੪. ਉਹ ਅੰਤ ਨੂੰ ਚੋਰ ਦੀ ਤਰ੍ਹਾਂ ਜਮਾਂ ਦੀ ਪੁਰੀ ਨੂੰ ਬੱਧਾ ਹੋਇਆ ਜਾਵੇਗਾ।
ਉਹ ਵੀ ਉਸੇ ਤਰ੍ਹਾਂ ਦੁੱਖਾਂ ਦੀਆਂ ਚੋਟਾਂ ਸਹਾਰਦਾ ਹੈ, ਜਿਵੇਂ ਕੋਈ ਚੋਰ ਸੰਨ੍ਹ ਉਪਰ ਫੜਿਆ ਮਾਰ ਖਾਂਦਾ ਹੈ।੬।

੧੫. ਇਹ ਮਨੁੱਖ ਦੁਨੀਆਂ ਵਿਚ ਆਪਣੀ ਇੱਜ਼ਤ ਬਣਾਈ ਰੱਖਣ ਦੇ ਲੱਖਾਂ ਹੀ ਬਣਾਉ, ਤਨਾਉ, ਵਿਖਾਵੇ, ਹੋਰ ਅਨੇਕਾਂ ਖਿਲਾਰੇ ਖਲੇਰਦਾ ਹੈ।

੧੬. ਇਹ ਨਾਮ ਤੋਂ ਬਗ਼ੈਰ (ਸਾਰੇ ਹੀ ਖਿਲਾਰੇ ਪਸਾਰੇ) ਝੂਠੇ ਹਨ।੭।

ਪ੍ਰ: ਐ ਗੁਰੂ ਜੀ! ਇਹ ਲੋਕ ਝੂਠੇ ਪਸਾਰੇ ਨੂੰ ਛੱਡ ਕੇ, ਨਾਮ ਦਾ ਸਿਮਰਨ ਕਿਉਂ ਨਹੀਂ ਕਰਨ ਲਗ ਜਾਂਦੇ?

੧੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਪਰਮਾਤਮਾ ਦਾ ਨਾਮ ਓਹੀ ਮਨੁੱਖ ਸਿਮਰਦਾ ਹੈ

੧੮. ਜਿਸ ਮਨੁੱਖ ਨੂੰ ਪਰਮੇਸ਼ਰ ਆਪ ਕਿਰਪਾ ਕਰਕੇ ਇਹ ਦਾਤ ਦੇਂਦਾ ਹੈ।੮।੧੦।

***ਭਾਵਾਰਥ :*** ਇਸ ਅਸ਼ਟਪਦੀ ਵਿਚ ਸਤਿਗੁਰੂ ਜੀ ਨੇ ਨਾਮ ਤੋਂ ਬਿਨਾਂ ਇਸ ਜੀਵਨ ਦੀ ਵਿਅਰਥਤਾ ਦਿਖਾਈ ਹੈ।

## ਗਉੜੀ ਮਹਲਾ ੫ ॥

**੧. ਆਦਿ ਮਧਿ ਜੋ ਅੰਤਿ ਨਿਬਾਹੈ ॥**

**੨. ਸੋ ਸਾਜਨੁ ਮੇਰਾ ਮਨੁ ਚਾਹੈ ॥੧॥**

**੩. ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥**

**੪. ਦਇਆਲ ਪੁਰਖ ਪੂਰਨ ਪ੍ਰਤਿਪਾਲੈ ॥੧॥ ਰਹਾਉ ॥**

**੫. ਬਿਨਸਤ ਨਾਹੀ ਛੋਡਿ ਨ ਜਾਇ ॥**

**੬. ਜਹ ਪੇਖਾ ਤਹ ਰਹਿਆ ਸਮਾਇ ॥੨॥**

**੭. ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ ॥**

**੮. ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥੩॥**

**੯. ਜੀਵਨ ਪ੍ਰਾਨ ਅਧਾਰ ਮੇਰੀ ਰਾਸਿ ॥**

**੧੦. ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ ॥੪॥**

**੧੧. ਮਾਇਆ ਸਿਲਕ ਕਾਟੀ ਗੋਪਾਲਿ ॥**

**੧੨. ਕਰਿ ਅਪੁਨਾ ਲੀਨੋ ਨਦਰਿ ਨਿਹਾਲਿ ॥੫॥**

**੧੩. ਸਿਮਰਿ ਸਿਮਰਿ ਕਾਟੇ ਸਭਿ ਰੋਗ ॥**

**੧੪. ਚਰਣ ਧਿਆਨ ਸਰਬ ਸੁਖ ਭੋਗ ॥੬॥**

**੧੫. ਪੂਰਨ ਪੁਰਖੁ ਨਵਤਨੁ ਨਿਤ ਬਾਲਾ ॥**

**੧੬. ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ ॥੭॥**

**੧੭. ਕਹੁ ਨਾਨਕ ਹਰਿ ਹਰਿ ਪਦੁ ਚੀਨ ॥**

**੧੮. ਸਰਬਸੁ ਨਾਮੁ ਭਗਤ ਕਉ ਦੀਨ ॥੮॥੧੧॥**

***ਪਦ ਅਰਥ :*** ਆਦਿ—ਅਰੰਭ ਵਿਚ। ਮਧਿ—ਜ਼ਿੰਦਗੀ ਦੇ

ਵਿਚਕਾਰ। ਅੰਤਿ—ਜੀਵਨ ਦੇ ਅਖ਼ੀਰ ਵਿਚ। ਨਿਬਾਹੈ—ਸਾਥ ਦੇਂਦਾ ਹੈ। ਪੇਖਾ—ਪੇਖਾਂ, ਮੈਂ ਵੇਖਦਾ ਹਾਂ। ਸੁਘੜੁ—ਚੰਗੀ ਤਰ੍ਹਾਂ ਘੜਿਆ ਜਾਂ ਘੜਨ ਵਾਲਾ, ਸਰਵ ਗੁਣ ਸਹਿਤ, ਦਾਨਾ, ਪ੍ਰਬੀਨ। ਸਿਲਕ—ਫਾਹੀ। ਨਿਹਾਲਿ—ਵੇਖ ਕੇ। ਨਵਤਨੁ—ਨਵਾਂ। ਬਾਲਾ—ਜੁਆਨ। ਹਰਿ ਪਦੁ—ਹਰੀ ਦੀ ਪਦਵੀ, ਪ੍ਰਭੂ-ਮਿਲਾਪ ਦਾ ਦਰਜਾ। ਸਰਬਸੁ—ਸਾਰਾ ਹੀ ਧਨ-ਪਦਾਰਥ, ਸਭ ਕੁਝ।

***ਅਰਥ :***

ਪ੍ਰ: ਹੇ ਸਤਿਗੁਰੂ ਜੀ! ਹਰ ਮਨੁੱਖ ਕਿਸੇ ਨਾ ਕਿਸੇ ਨੂੰ ਆਪਣਾ ਸੱਜਣ ਬਣਾਉਣ ਦੀ ਲੋਚਨਾ ਕਰਦਾ ਵੇਖੀਦਾ ਹੈ, ਕੀ ਤੁਹਾਡਾ ਮਨ ਨਹੀਂ ਚਾਹੁੰਦਾ ਕਿ ਕਿਸੇ ਨੂੰ ਮਿੱਤਰ ਬਣਾਇਆ ਜਾਵੇ?

ਉ: ੧. ਹਾਂ! ਜ਼ਰੂਰ ਚਾਹੁੰਦਾ ਹੈ, ਹੇ ਭਾਈਓ! ਜੋ ਐਸਾ ਸੱਜਣ ਹੈ ਕਿ ਮੁੱਢ ਵਿਚ, ਵਿਚਕਾਰ ਅਤੇ ਅੰਤ ਤੀਕ ਸਾਥ ਨਿਬਾਹ ਦੇਂਦਾ ਹੋਵੇ।

੨. ਅਜਿਹੇ ਸੱਜਣ ਨੂੰ ਮੇਰਾ ਮਨ ਸਦਾ ਹੀ ਲੋਚਦਾ ਰਹਿੰਦਾ ਹੈ।੧।

ਪ੍ਰ: ਐ ਗੁਰੂ ਜੀ! ਉਹ ਇਸ ਲਈ ਕਿ ਕਿਸੇ ਮਨੁੱਖੀ ਪ੍ਰੀਤ ਤੋਂ ਆਪ ਨੂੰ ਸੰਕੋਚ ਕਿਉਂ ਹੈ?

ਉ: ੩. ਹੇ ਪਿਆਰਿਓ! ਕਿਸੇ ਵੀ ਮਨੁੱਖ ਦੀ ਪ੍ਰੀਤ ਤੋੜ ਤੱਕ ਨਹੀਂ ਨਿਭਦੀ, ਕੇਵਲ ਇਕ ਹਰੀ ਦੀ ਹੀ ਪ੍ਰੀਤ ਹੈ, ਜੋ ਆਦਿ ਤੋਂ ਅੰਤ ਤੱਕ ਸਦਾ ਹੀ ਨਾਲ ਚਲਦੀ ਹੈ।

੪. ਉਹ ਦਿਆਲੂ ਪੁਰਖ ਹੈ, (ਜੋ) ਸਾਰੇ ਪਰੀ-ਪੂਰਨ ਅਤੇ ਸਾਰਿਆਂ ਦੀ ਸਦਾ ਪ੍ਰਤਿਪਾਲਣਾ ਕਰਦਾ ਹੈ।੧।ਰਹਾਉ।

੫. ਹੇ ਪਿਆਰੇ! ਉਹ ਹੋਰ ਸੱਜਣਾਂ ਵਾਂਗ ਨਾਸ ਨਹੀਂ ਹੁੰਦਾ ਅਤੇ ਨਾ ਹੀ ਉਹ ਪ੍ਰਭੂ ਜੀਵਾਂ ਨੂੰ ਛੱਡ ਕੇ ਕਿਧਰੇ ਹੋਰ ਵੱਖਰੀ ਥਾਂ 'ਤੇ ਹੀ ਜਾਂਦਾ ਹੈ।

੬. ਉਹ ਤਾਂ ਮੈਂ ਜਿਧਰ ਵੀ (ਉਸ ਨੂੰ) ਵੇਖਦਾ ਹਾਂ, ਉਧਰੇ ਸਮਾਇਆ ਹੋਇਆ ਦਿੱਸਦਾ ਹੈ।

੭. ਹੇ ਭਾਈਓ! ਉਹ ਪਰਮੇਸ਼ਰ ਸੋਹਣੇ ਸਰੂਪ ਵਾਲਾ ਹੈ, ਸੁਚੱਜਾ, ਸਿਆਣਾ ਅਤੇ ਜਿੰਦ ਦੇਣ ਵਾਲਾ ਦਾਤਾ ਹੈ।

੮. ਉਹ ਪ੍ਰਭੂ ਮਾਲਕ ਹੈ। ਪਿਤਾ, ਮਾਤਾ, ਭਰਾ ਤੇ ਪੁੱਤਰ ਵਾਲਾ ਪਿਆਰ ਕਰਨ ਵਾਲਾ ਭੀ ਉਹੋ ਹੈ।੩।

੯. ਉਹ ਮੇਰਾ ਜੀਵਨ, ਪ੍ਰਾਨ ਤੇ ਮੇਰੀ ਰਾਸ ਪੂੰਜੀ ਹੈ।

੧੦. ਮੈਂ ਉਸ ਨਾਲ ਪ੍ਰੀਤ ਲਾਈ ਹੈ ਅਤੇ ਮੈਂ ਹੁਣ ਉਸ ਨੂੰ ਆਪਣੇ ਹਿਰਦੇ ਵਿਚ ਸਦਾ ਲਈ ਵਸਣਹਾਰ ਬਣਾ ਲਿਆ ਹੈ।੪।

੧੧. ਹੇ ਭਰਾਵੋ! ਉਸ ਪ੍ਰਿਥਵੀ ਦੀ ਪਾਲਣਾ ਕਰਨ ਵਾਲੇ ਮਾਲਕ ਨੇ ਮੇਰੇ ਅੰਦਰ ਵਸ ਕੇ ਮੇਰੀ ਮਾਇਆ ਦੀ ਅਕੱਟ ਫਾਹੀ ਕੱਟ ਦਿੱਤੀ ਹੈ।

੧੨. ਮੇਰੇ 'ਤੇ ਮਿਹਰ ਭਰੀ ਨਜ਼ਰ ਨਾਲ ਤੱਕ ਕੇ, ਹੁਣ ਮੈਨੂੰ ਉਸ ਨੇ ਆਪਣਾ ਹੀ ਬਣਾ ਲਿਆ ਹੈ।

੧੩. ਹੇ ਪਿਆਰੇ! ਉਸ ਪਰਮੇਸ਼ਰ ਦੇ ਨਾਮ ਨੂੰ ਸਿਮਰ-ਸਿਮਰ ਕੇ ਮੇਰੇ ਹੁਣ ਸਾਰੇ ਰੋਗ ਕੱਟੇ ਗਏ ਹਨ।

੧੪. ਹੇ ਭਾਈ! ਉਸ ਦੇ ਚਰਨਾਂ ਦਾ ਧਿਆਨ ਸਾਰੇ ਹੀ ਸੁਖਾਂ ਤੇ (ਭੋਗ) ਪਦਾਰਥਾਂ ਦਾ ਦਾਤਾ ਹੈ।੬।

੧੫. ਉਹ ਪੁਰਖ ਸਾਰੇ ਪਰੀ-ਪੂਰਨ ਹੈ, ਉਹ ਸਦਾ ਹੀ ਨਵੀਨ ਹੈ, ਭਾਵ ਕਦੇ ਭੀ ਪੁਰਾਣਾ ਨਹੀਂ ਹੁੰਦਾ ਅਤੇ ਸਦਾ ਹੀ ਜੁਆਨ ਰਹਿੰਦਾ ਹੈ, ਭਾਵ ਕਦੇ ਭੀ ਬੁੱਢਾ ਨਹੀਂ ਹੁੰਦਾ।

੧੬. ਉਹ ਹਰੀ ਹਰ ਸਰੀਰ ਦੇ ਅੰਦਰ ਬਾਹਰ ਸਾਰੇ ਹੈ, ਸਦਾ ਸੰਗੀ ਹੈ ਅਤੇ ਸਦਾ ਰੱਖਿਆ ਕਰਨ ਵਾਲਾ ਹੈ।੭।

੧੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਹਰੀ ਦੇ ਨਾਮ ਤੋਂ ਪ੍ਰਾਪਤ ਹੋਣ ਵਾਲਾ ਹਰੀ ਦਾ ਪਦ ਪਛਾਣ ਲਿਆ ਹੈ। ਕਿਉਂਕਿ:

੧੮. ਹਰੀ ਨੇ ਭਗਤਾਂ ਨੂੰ ਨਾਮ ਦੇ ਦਿੱਤਾ ਹੈ, ਜੋ ਸਾਰੀ ਸੰਪਤੀ ਹੈ, ਭਾਵ ਜੋ ਸਾਰੇ ਪਦਾਰਥਾਂ, ਧਨਾਂ, ਮਾਲਾਂ ਤੋਂ ਵਧੀਕ ਕੀਮਤੀ ਹੈ।੮।੧੧।

## ਰਾਗੁ ਗਉੜੀ ਮਾਝ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ ॥

**੧. ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ ॥**
**੨. ਸੇਈ ਹੋਏ ਭਗਤ ਜਿਨਾ ਕਿਰਪਾਰੀਆ ॥੧॥**
**੩. ਹਉ ਵਾਰੀਆ ਹਰਿ ਵਾਰੀਆ ॥੧॥ ਰਹਾਉ ॥**
**੪. ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ ॥**
**੫. ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ ॥੨॥**
**੬. ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥**
**੭. ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥੩॥**
**੮. ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥**
**੯. ਸਭ ਗੁਣ ਕਿਸ ਹੀ ਨਾਹਿ ਹਰਿ ਪੂਰ ਭੰਡਾਰੀਆ ॥੪॥**
**੧੦. ਚਹੁ ਦਿਸਿ ਜਪੀਐ ਨਾਉ ਸੂਖਿ ਸਵਾਰੀਆ ॥**
**੧੧. ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥੫॥**
**੧੨. ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ ॥**
**੧੩. ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ ॥੬॥**
**੧੪. ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ ॥**
**੧੫. ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ ॥੭॥**
**੧੬. ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ ॥**
**੧੭. ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ ॥੮॥੧੨॥**

***ਪਦ ਅਰਥ :*** ਖੋਜਤ—ਢੂੰਡਦੇ, ਲੱਭਦੇ। ਅਸੰਖ—ਅਨਗਿਣਤ ਲੋਕ। ਪਾਰੀਆ—ਪਾਇਆ, ਲੱਭਾ। ਵਾਰੀਆ—ਕੁਰਬਾਨ। ਪੰਥੁ—ਰਸਤਾ। ਡਰਾਉ—ਡਰਾਉਣਾ। ਭੈਹਾਰੀਆ—ਭੈ ਭੀਤ, ਭਿਆਨਕ, ਡਰਾਉਣਾ। ਸੰਤਾਹ—ਸੰਤਾਂ ਦੀ। ਲੇਹੁ ਉਬਾਰੀਆ—ਬਚਾਅ ਲਵੋ, ਉਬਾਰ ਲਓ। ਅਨੂਪ—ਜਿਸ ਦੀ ਉਪਮਾ ਨਾ ਹੋ ਸਕੇ, ਸੁੰਦਰ। ਸਰਬ ਸਾਧਾਰੀਆ—ਸਭ ਕਿਸੇ ਦਾ ਆਸਰਾ ਰੂਪ ਹੈ। ਨਿਵਿ—ਨਿਉਂ ਕੇ। ਲਾਗਉ—ਲਾਗਉਂ, ਮੈਂ ਲੱਗਦਾ ਹਾਂ। ਦੇਹੁ

ਦਿਖਾਰੀਆ—ਦਿਖਾ ਦੇ। ਪੂਰ—ਭਰੇ ਹੋਏ। ਭੰਡਾਰੀਆ—ਖ਼ਜ਼ਾਨੇ ਵਾਲਾ, ਖ਼ਜ਼ਾਨਚੀ, ਸਾਰੇ ਗੁਣਾਂ ਸਹਿਤ। ਆਹੀ—ਚਾਹੀ। ਓੜਿ—ਓਟ, ਆਸਰਾ। ਤੁਹਾਰਿ—ਤੁਹਾਰੀ, ਤੇਰੀ। ਭੁਜਾ—ਬਾਂਹ। ਪਸਾਰਿ—ਖਿਲਾਰ ਕੇ। ਕੂਪਾਰੀਆ—ਖੂਹ। ਬਹੁਰਿ—ਮੁੜ। ਸਰਬ ਨਿਧਾਨੁ—ਸਾਰੇ ਗੁਣਾਂ ਦਾ ਖ਼ਜ਼ਾਨਾ। ਬਾਹ ਲੁਡਾਰੀਆ—ਬਾਂਹ ਲੁਡਾਉਂਦਾ ਹੋਇਆ, ਬਾਂਹ ਹੁਲਾਰਦੇ ਹਨ। ਅਮੋਲੁ—ਜਿਸ ਦਾ ਮੁੱਲ ਨਾ ਪਾਇਆ ਜਾ ਸਕੇ। ਅਪਾਰੀਆ—ਬੇਅੰਤ, ਪਾਰ-ਰਹਿਤ, ਅਮੁੱਕ, ਅਮੋਲਕ ਹੈ। ਤਰੀਐ—ਤਰਿਆ ਜਾ ਸਕਦਾ ਹੈ। ਕਹਉ—ਕਹਉਂ, ਮੈਂ ਕਹਿੰਦਾ ਹਾਂ। ਪੁਕਾਰੀਆ—ਪੁਕਾਰ ਕੇ।

### *ਅਰਥ :*

ਪ੍ਰ: ਐ ਗੁਰੂ ਜੀ! ਕਈ ਲੋਕ ਉਸ ਹਰੀ ਨੂੰ ਦਿਨੇ ਰਾਤ ਖੋਜਦੇ ਰਹਿੰਦੇ ਹਨ, ਕੀ ਉਹ ਖੋਜੀ ਉਸ ਦਾ ਅੰਤ ਪਾ ਲੈਂਦੇ ਹਨ?

ਉ: ੧. ਹੇ ਸੱਜਣੋ! ਕਈ ਲੋਕ ਨਹੀਂ, ਸਗੋਂ ਅਨਗਿਣਤ ਲੋਕ ਖੋਜੀ ਬਣਕੇ ਉਸ ਹਰੀ-ਪਰਮੇਸ਼ਰ ਨੂੰ ਢੂੰਡਦੇ ਫਿਰ ਰਹੇ ਹਨ, ਪਰ ਅਜੇ ਤੱਕ ਕੋਈ ਖੋਜੀ ਉਸ ਦਾ ਅੰਤ ਨਹੀਂ ਪਾ ਸਕਿਆ।

ਪ੍ਰ: ਸਾਈਂ ਜੀ! ਭਗਤਾਂ ਦੇ ਲਿਬਾਸ ਵਿਚ ਤਾਂ ਅਨੇਕਾਂ ਲੋਕ ਫਿਰਦੇ ਵੇਖੀਦੇ ਹਨ, ਕੀ ਇਹ ਸਾਰੇ ਹੀ ਭਗਤ ਮੰਨੇ ਜਾਣਗੇ?

ਉ: ੨. ਹੇ ਪਿਆਰਿਓ! ਗੁਰਮਤਿ ਅਨੁਸਾਰ ਤਾਂ ਕੇਵਲ ਸਰੀਰਕ ਲਿਬਾਸ ਧਾਰਨ ਮਾਤ੍ਰ ਕੋਈ ਰੱਬੀ-ਭਗਤ ਨਹੀਂ ਬਣ ਸਕਦਾ। ਅਸਲ ਵਿਚ ਓਹੀ ਮਨੁੱਖ ਪਰਮੇਸ਼ਰ ਦੇ ਪੂਰਨ ਭਗਤ ਬਣ ਸਕਦੇ ਹਨ, ਜਿਨ੍ਹਾਂ ਉੱਤੇ ਉਸ ਪ੍ਰਭੂ ਦੀ ਪੂਰਨ ਕਿਰਪਾ ਹੋਈ ਹੈ।੧।

੩. ਹੇ ਪਿਆਰਿਓ! ਮੈਂ ਉਸ ਹਰੀ ਤੋਂ ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ।੧।ਰਹਾਉ।

ਪ੍ਰ: ਐ ਗੁਰੂ ਜੀ! ਇਸ ਰੱਬੀ-ਰਾਹ 'ਤੇ ਟੁਰਨੋਂ ਜਗਿਆਸੂ ਲੋਕ ਡਰਦੇ ਕਿਉਂ ਹਨ?

ਉ: ੪. ਹੇ ਸੱਜਣੋ! ਉਹ ਇਸ ਲਈ ਡਰਦੇ ਹਨ, ਜਦ ਉਹ ਵਾਰ-ਵਾਰ ਇਹ ਸੁਣਦੇ ਹਨ ਕਿ ਐ ਲੋਕੋ! ਜਗਤ ਜੀਵਨ ਦੀ ਪ੍ਰਾਪਤੀ ਦਾ ਮਾਰਗ ਬੜਾ ਔਖਾ ਤੇ ਡਰਾਉਣਾ ਹੈ, ਇਸ ਲਈ ਪਹਿਲੋਂ ਤਾਂ ਮੈਂ ਭੀ ਬੜਾ ਹੀ ਸਹਿਮਿਆ ਹੋਇਆ ਸੀ ਕਿ ਮੈਂ ਇਸ ਬਿਖਮ-ਮਾਰਗ ਦੇ ਸਫ਼ਰ ਨੂੰ ਕਿਵੇਂ ਤਹਿ ਕਰਾਂਗਾ।

ਪ੍ਰ: ਐ ਗੁਰਦੇਵ ਜੀ! ਫਿਰ ਦੱਸੋ, ਤੁਹਾਨੂੰ ਇਸ ਮਾਰਗ 'ਤੇ ਤੁਰੇ ਰਹਿਣ ਦਾ ਭਰੋਸਾ ਕਿਵੇਂ ਬੱਝਾ ਰਿਹਾ?

ਉ: ੫. ਹੇ ਭਰਾਵੋ! ਇਸ ਭੈ ਵਿਚ ਆਖ਼ਰ ਮੈਂ ਉਪਕਾਰੀ ਸੰਤਾਂ ਦਾ ਆਸਰਾ ਤੱਕਿਆ ਅਤੇ ਮੈਂ ਉਨ੍ਹਾਂ ਦੇ ਅੱਗੇ ਜਾ ਬੇਨਤੀ ਕੀਤੀ ਕਿ ਹੇ ਸੰਤ ਜਨੋ! ਇਸ ਆਤਮਕ ਜੀਵਨ ਦੇ ਖ਼ਤਰਿਆਂ ਭਰੇ ਮਾਰਗ ਤੋਂ ਮੈਨੂੰ ਬਚਾਅ ਲਓ, ਭਾਵ ਮੇਰੀ ਸਹਾਇਤਾ ਕਰੋ।੨।

੬. ਹੇ ਪਿਆਰਿਓ! ਮੈਂ ਸੰਤਾਂ ਦੇ ਸੰਗ ਵਿਚ ਜਾ ਕੇ ਬੇਨਤੀ ਕੀਤੀ ਕਿ ਹੇ ਸੰਤੋ! ਮੈਨੂੰ ਉਸ ਮੋਹ ਲੈਣ ਵਾਲੇ ਦਾ, ਉਸ ਪਿਆਰੇ ਦਾ, ਉਪਮਾ ਤੋਂ ਰਹਿਤ ਦਾ ਅਤੇ ਸਰਵ ਦੇ ਆਸਰੇ ਦਾ ਤੁਸੀਂ:

੭. ਦਰਸ਼ਨ ਦਿਖਾ ਦਿਓ, ਮੈਂ ਨਿਉਂ-ਨਿਉਂ ਕੇ (ਹੇ) ਗੁਰੂ ਜੀ! (ਆਪ ਜੀ ਦੇ) ਚਰਨੀਂ ਲੱਗਦਾ ਹਾਂ।੩।

ਪ੍ਰ: ਐ ਗੁਰੂ ਜੀ! ਕੀ ਗੁਰੂ ਨੇ ਤੁਹਾਡੀ ਇਹ ਬੇਨਤੀ ਸ਼ੀਘਰ ਹੀ ਸੁਣ ਲਈ ਸੀ?

ਉ: ਹੇ ਪਿਆਰੇ ਮੇਰਾ ਯਕੀਨ ਵੇਖਣ ਲਈ ਉਨ੍ਹਾਂ ਨੇ ਪਹਿਲੋਂ ਤਾਂ ਮੈਨੂੰ ਇਉਂ ਆਖਿਆ ਕਿ ਹੇ ਭਾਈ! ਤੂੰ ਜਾਹ ਕਿਸੇ ਹੋਰ ਦੇਵੀ ਦੇਵਤੇ ਨੂੰ ਮਿੱਤਰ ਬਣਾ ਲੈ, ਤਾਂ ਮੈਂ ਮੁੜ ਫਿਰ ਇਉਂ ਨਿਰਮਾਣ ਹੋ ਜੋਦੜੀ ਕੀਤੀ:

੮. ਹੇ ਗੁਰੂ ਜੀ! ਇਸ ਤੋਂ ਪਹਿਲੋਂ ਮੈਂ ਇਕ ਨਹੀਂ, ਸਗੋਂ ਕਈ ਦੇਵੀ ਦੇਵਤਿਆਂ ਨੂੰ ਮਿੱਤਰ ਬਣਾ ਕੇ ਵੇਖ ਲਿਆ ਹੈ; ਪਰ ਹੁਣ ਤਾਂ ਮੈਂ ਸਾਰਿਆਂ ਨੂੰ ਛੱਡ ਕੇ ਕੇਵਲ ਇਕੋ ਹੀ ਹਰੀ ਤੋਂ ਕੁਰਬਾਨ ਜਾਂਦਾ ਹਾਂ ਅਤੇ ਇਕ ਓਹੋ ਹੀ ਹਰੀ ਹੈ; ਜੋ ਅਖ਼ੀਰ ਤੱਕ ਸਾਥ ਨਿਭਾਉਣ ਵਾਲਾ ਸਾਥੀ ਹੈ।

ਪ੍ਰ: ਐ ਸਾਈਂ ਜੀ! ਤੁਸੀਂ ਉਨ੍ਹਾਂ ਸਾਰੇ ਦੇਵੀ ਦੇਵਤਿਆਂ ਨੂੰ ਕਿਸ ਲਈ ਛੱਡਿਆ?

ਉ: ੯. ਹੇ ਭਾਈਓ! ਉਹ ਇਸ ਲਈ ਛੱਡ ਦਿੱਤੇ ਹਨ, ਕਿਉਂਕਿ ਮੈਂ ਸਾਰੇ ਹੀ ਗੁਣ ਹੋਰ ਕਿਸੇ ਵਿਚ ਭੀ ਨਹੀਂ ਸਨ ਤੱਕੇ; ਪਰ ਹੁਣ ਮੈਨੂੰ ਪੂਰਨ ਯਕੀਨ ਹੋ ਗਿਆ ਹੈ ਕਿ ਇਕ ਹਰੀ ਸਾਰੇ ਗੁਣਾਂ ਦਾ ਪੂਰਨ ਭੰਡਾਰ ਹੈ।੪।

੧੦. ਹੇ ਸਤਿਗੁਰੂ ਜੀ! ਮੈਂ ਤੱਕ ਰਿਹਾ ਹਾਂ ਕਿ ਚੌਹੀਂ ਪਾਸੀਂ ਉਸੇ ਪ੍ਰਭੂ ਦੇ ਨਾਮ ਦਾ ਜਾਪ ਜਪਿਆ ਜਾ ਰਿਹਾ ਹੈ ਅਤੇ ਨਾਮ ਜਪਣ ਵਾਲੇ ਸਾਰੇ ਹੀ ਸੁਖ ਵਿਚ ਸਵਾਰੇ ਹੋਏ ਹਨ, ਭਾਵ ਉਨ੍ਹਾਂ ਦਾ ਜੀਵਨ ਸਦਾ ਹੀ ਅਨੰਦ ਵਿਚ ਗੁਜ਼ਰ ਰਿਹਾ ਹੈ।

੧੧. (ਇਸੇ ਲਈ ਹੇ ਪ੍ਰਭੂ!) ਮੈਂ ਭੀ ਆਪ ਜੀ ਦੀ ਓਟ ਤੱਕੀ ਹੈ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਆਪ ਤੋਂ ਸਦਕੇ ਹਾਂ ਜੀ।੫।

ਪ੍ਰ: ਸਾਈਂ ਜੀ! ਕੀ ਤੁਹਾਡੀ ਇਹ ਪੁਕਾਰ, ਗੁਰੂ ਦੇ ਦਰ 'ਤੇ ਸੁਣੀ ਗਈ?

ਉ: ੧੨. (ਹਾਂ! ਜ਼ਰੂਰ ਸੁਣੀ ਗਈ, ਹੇ ਭਰਾਵੋ!) ਗੁਰੂ ਨੇ (ਇਹ ਬੇਨਤੀ ਸੁਣ ਕੇ) ਆਪਣੀਆਂ ਬਾਹਾਂ ਲੰਮੀਆਂ ਕਰਕੇ ਮੈਨੂੰ ਮੋਹ ਦੇ ਖੂਹ ਵਿਚ ਪਏ ਨੂੰ ਕੱਢ ਲਿਆ।

੧੩. (ਉਸ ਦੀ ਬਰਕਤ ਨਾਲ ਮੈਂ ਹੁਣ ਇਸ) [ਅਪਾਰ] ਕੀਮਤੀ ਮਨੁੱਖਾ-ਜਨਮ ਦੀ ਬਾਜ਼ੀ ਜਿੱਤ ਲਈ ਹੈ, (ਹੁਣ ਮੈਨੂੰ ਪੂਰਨ ਵਿਸ਼ਵਾਸ ਹੋ ਗਿਆ ਹੈ ਕਿ) ਮੁੜ ਮੈਂ (ਮੋਹ ਦੇ ਮੁਕਾਬਲੇ ਹੋਣ ਸਮੇਂ ਬਾਜ਼ੀ ਨਹੀਂ ਹਾਰਾਂਗਾ)।੬।

ਪ੍ਰ: ਤੁਹਾਨੂੰ ਹੁਣ ਇਹ ਨਿਸਚਾ ਕਿਵੇਂ ਹੋ ਗਿਆ ਹੈ?

ਉ:੧੪. ਹੇ ਪਿਆਰੇ! ਹੁਣ ਮੈਂ ਉਸ ਹਰੀ ਨੂੰ ਪਾ ਲਿਆ ਹੈ, ਜੋ ਸਾਰੇ ਹੀ ਗੁਣਾਂ ਦਾ ਖ਼ਜ਼ਾਨਾ ਅਤੇ ਜਿਸ ਦੀ ਕਥਾ ਅਕੱਥ ਹੈ।

੧੫. ਹੇ ਭਾਈ! ਹੁਣ ਮੈਂ ਹਰੀ ਦੀ ਦਰਗਾਹ ਵਿਚ ਬਾਂਹ ਲੁਡਾਉਂਦਾ ਹੋਇਆ, ਭਾਵ ਡਾਢੇ ਉਮਾਹ ਵਿਚ ਜਾਵਾਂਗਾ ਅਤੇ ਉਥੇ ਸੋਭਾ ਵਾਲਾ ਹੋਵਾਂਗਾ, ਕਿਉਂਕਿ ਜਿਹੜੇ ਮਨੁੱਖ ਉਸ ਸਰਵ ਨਿਧਾਨ ਪ੍ਰਭੂ ਨੂੰ ਮਿਲ ਪੈਂਦੇ ਹਨ, ਉਹ ਉਸ ਰੱਬੀ-ਦਰਗਾਹ ਵਿਚ ਮੌਜ-ਅਨੰਦ ਵਿਚ ਰਹਿੰਦੇ ਹਨ।੭।

੧੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ ਹੁਣ ਅਮੋਲਕ ਨਾਮ-ਰਤਨ ਲੱਭ ਲਿਆ ਹੈ, ਜਿਸ ਦੀ ਅਪਾਰ ਹੀ ਕੀਮਤ ਹੈ।

ਪ੍ਰ: ਐ ਸਾਈਂ ਜੀ! ਇਸ ਨਾਮ-ਰਤਨ ਨੂੰ ਪ੍ਰਾਪਤ ਕਰਨ ਲਈ ਤੁਹਾਨੂੰ ਕੋਈ ਮਿਹਨਤ ਵੀ ਕਰਨੀ ਪਈ ਹੈ?

ਉ:੧੭. ਹੇ ਸੱਜਣੋ! ਮੁਸ਼ੱਕਤ ਕਰਨ ਲਈ ਤਾਂ ਮੇਰੇ ਵਿਚ ਕੋਈ ਹਿੰਮਤ ਹੀ ਨਹੀਂ ਸੀ। ਇਹ ਨਾਮ-ਰਤਨ ਤਾਂ ਮੈਂ ਗੁਰੂ ਦੀ ਸੇਵਾ ਦੁਆਰਾ ਲੱਭਾ ਹੈ, ਇਸੇ ਲਈ ਮੈਂ ਹੁਣ ਯਕੀਨਨ ਪੁਕਾਰ ਕੇ ਆਖਦਾ ਹਾਂ ਕਿ ਹੇ ਭਾਈਓ! ਗੁਰੂ ਦੀ ਨਿਸ਼ਕਾਮ ਸੇਵਾ, ਸਿਮਰਨ ਨਾਲ ਹੀ ਇਸ ਸੰਸਾਰ-ਸਮੁੰਦਰ ਤੋਂ ਤਰ ਸਕੀਦਾ ਹੈ।੮।੧।੧੨।

*ਭਾਵਾਰਥ :* ਇਸ ਅਸ਼ਟਪਦੀ ਵਿਚ ਸਤਿਗੁਰੂ ਜੀ ਨੇ ਦੱਸਿਆ ਹੈ ਕਿ ਸਾਰੇ ਹੀ ਪੂਜਨੀਕ ਦੇਵੀ ਦੇਵਤਿਆਂ ਨਾਲੋਂ ਇਕ ਵਾਹਿਗੁਰੂ ਹੀ ਸਰਬੋਤਮ ਹੈ। ਵਾਹਿਗੁਰੂ ਹੀ ਸਰਵ ਗੁਣ ਸੰਪੰਨ ਹੈ ਅਤੇ ਹੋਰ ਦੇਵਤੇ ਸਰਵ ਗੁਣ ਸੰਪੰਨ ਨਹੀਂ ਹਨ। ਗੁਰੂ ਤੋਂ ਨਾਮ ਮਿਲਦਾ ਹੈ ਅਤੇ ਨਾਮ ਹੀ ਇਸ ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਕਰਦਾ ਹੈ।

## ਗਉੜੀ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ ॥

**੧. ਨਾਰਾਇਣ ਹਰਿ ਰੰਗ ਰੰਗੋ ॥**
**੨. ਜਪਿ ਜਿਹਵਾ ਹਰਿ ਏਕ ਮੰਗੋ ॥੧॥ ਰਹਾਉ ॥**
**੩. ਤਜਿ ਹਉਮੈ ਗੁਰ ਗਿਆਨ ਭਜੋ ॥**
**੪. ਮਿਲਿ ਸੰਗਤਿ ਧੁਰਿ ਕਰਮ ਲਿਖਿਓ ॥੧॥**
**੫. ਜੋ ਦੀਸੈ ਸੋ ਸੰਗਿ ਨ ਗਇਓ ॥**
**੬. ਸਾਕਤੁ ਮੂੜੁ ਲਗੇ ਪਚਿ ਮੁਇਓ ॥੨॥**
**੭. ਮੋਹਨ ਨਾਮੁ ਸਦਾ ਰਵਿ ਰਹਿਓ ॥**
**੮. ਕੋਟਿ ਮਧੇ ਕਿਨੈ ਗੁਰਮੁਖਿ ਲਹਿਓ ॥੩॥**
**੯. ਹਰਿ ਸੰਤਨ ਕਰਿ ਨਮੋ ਨਮੋ ॥**
**੧੦. ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥**
**੧੧. ਨੈਨ ਅਲੋਵਉ ਸਾਧ ਜਨੋ ॥**
**੧੨. ਹਿਰਦੈ ਗਾਵਹੁ ਨਾਮ ਨਿਧੋ ॥੫॥**
**੧੩. ਕਾਮ ਕ੍ਰੋਧ ਲੋਭੁ ਮੋਹੁ ਤਜੋ ॥**
**੧੪. ਜਨਮ ਮਰਨ ਦੁਹੁ ਤੇ ਰਹਿਓ ॥੬॥**
**੧੫. ਦੂਖੁ ਅੰਧੇਰਾ ਘਰ ਤੇ ਮਿਟਿਓ ॥**
**੧੬. ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ ॥੭॥**
**੧੭. ਜਿਨਿ ਸੇਵਿਆ ਸੋ ਪਾਰਿ ਪਰਿਓ ॥**
**੧੮. ਜਨ ਨਾਨਕ ਗੁਰਮੁਖਿ ਜਗਤੁ ਤਰਿਓ ॥੮॥੧॥੧੩॥**

*ਪਦ ਅਰਥ :* ਨਾਰਾਇਣ—ਸਾਰੇ ਨਰਾਂ ਵਿਚ ਘਰ ਹੈ ਜਿਸ ਦਾ ਭਾਵ ਹੈ ਵਿਆਪਕ ਵਾਹਿਗੁਰੂ। ਰੰਗੋ—ਰੰਗਹੁ, ਰੰਗ ਚਾੜ੍ਹੋ। ਮੰਗੋ—ਚਾਹੋ। ਕਰਮ—ਬਖ਼ਸ਼ਸ਼। ਭਜੋ—ਗੁਰੂ ਤੋਂ ਗਿਆਨ ਪ੍ਰਾਪਤ ਕਰੋ। ਪਾਵਹਿ—ਤੂੰ ਪਾਏਂਗਾ। ਨਉ ਨਿਧਿ—ਧਰਤੀ ਦੇ ਸਾਰੇ ਹੀ ਨੌਂ ਖ਼ਜ਼ਾਨੇ। ਅਲੋਵਉ—ਮੈਂ ਦੇਖਦਾ ਹਾਂ। ਲਹਿਓ—ਲਖਿਆ ਹੈ। ਤਜੋ—ਤਿਆਗੋ। ਦੁਹੁ ਤੇ—ਦੋਹਾਂ ਤੋਂ। ਰਹਿਓ—ਬਚ ਜਾਂਦਾ ਹੈ। ਘਰ ਤੇ—ਹਿਰਦੇ-ਘਰ ਤੋਂ। ਦ੍ਰਿੜਾਇਓ—ਪੱਕਾ ਕਰ ਦਿੱਤਾ। ਦੀਪ—ਦੀਵਾ।

*ਅਰਥ :*

ਪ੍ਰ: ਐ ਗੁਰਦੇਵ ਜੀ! ਜਦ ਤੁਸੀਂ ਲੋਕਾਂ ਨੂੰ ਉਪਦੇਸ਼ ਦੇਣਾ ਚਾਹੋ ਤਾਂ ਆਪ ਜੀ ਕੀ ਉਪਦੇਸ਼ ਦੇਂਦੇ ਹੋ?

ਉ: ੧. ਹੇ ਸੱਜਣੋ! ਸਾਡਾ ਤਾਂ ਸਾਰੇ ਲੋਕਾਂ ਲਈ ਇਹੋ ਸਾਂਝਾ ਉਪਦੇਸ਼ ਹੈ ਕਿ ਐ ਦੁਨੀਆਂ ਦੇ ਲੋਕੋ! ਹੁਣ ਸਮਾਂ ਹੈ ਕਿ ਤੁਸੀਂ ਹਰੀ ਨਾਰਾਇਣ ਦੇ ਪਿਆਰ-ਰੰਗ ਵਿਚ ਆਪਣੇ ਆਪ ਨੂੰ ਰੰਗ ਲਵੋ।

ਪ੍ਰ: ਸਾਈਂ ਜੀ! ਰੰਗਣ ਦਾ ਢੰਗ ਕੀ ਹੈ?

ਉ: ੨. ਹੇ ਭਾਈ! ਰੰਗਣ ਦਾ ਕੇਵਲ ਇਕੋ ਹੀ ਢੰਗ ਹੈ—ਰਸਨਾ ਨਾਲ ਹਰੀ ਦਾ ਜਾਪ ਕਰਦੇ ਹੋਏ, ਮਨ ਵਿਚ ਹਰੀ ਤੋਂ ਇਕੋ ਉਸ ਹਰੀ ਦਾ ਨਾਮ ਹੀ ਮੰਗੋ।੧।ਰਹਾਉ।

੩. ਫਿਰ ਗੁਰੂ ਦੇ ਬਖ਼ਸ਼ੇ ਗਿਆਨ ਦੀ ਬਰਕਤ ਨਾਲ ਆਪਣੇ ਅੰਦਰੋਂ ਹਉਮੈ ਨੂੰ ਦੂਰ ਕਰਕੇ, ਉਸ ਪਰਮੇਸ਼ਰ ਦਾ ਨਾਮ ਸਿਮਰਦੇ ਰਹੋ।

ਪ੍ਰ: ਐ ਗੁਰੂ ਜੀ! ਨਾਮ, ਸਾਰੇ ਹੀ ਕਿਉਂ ਨਹੀਂ ਸਿਮਰਦੇ?

ਉ: ੪. ਹੇ ਪਿਆਰੇ! ਜਿਸ ਮਨੁੱਖ ਦੇ ਮੱਥੇ ਉੱਤੇ ਦਰਗਾਹੋਂ ਬਖ਼ਸ਼ਸ਼ ਦਾ ਲੇਖ ਲਿਖਿਆ ਜਾਂਦਾ ਹੈ, ਉਹੀ ਸਾਧ-ਸੰਗਤ ਵਿਚ ਮਿਲ ਕੇ, ਹਉਮੈ ਨੂੰ ਦੂਰ ਕਰਦਾ ਹੈ ਅਤੇ ਹਰੀ ਦਾ ਨਾਮ ਜਪਦਾ ਹੈ।੧।

੫. ਹੇ ਪਿਆਰਿਓ! ਜੇ ਕਦੀ ਤੁਸੀਂ ਮਾਇਆ ਵਿਚ ਹੀ ਲੱਗੇ ਰਹੇ ਤਾਂ ਫਿਰ ਵੀਚਾਰ ਕਰ ਲਓ ਕਿ—ਧਨ, ਪਦਾਰਥ, ਸੰਬੰਧੀ, ਮਿੱਤਰ, ਜੋ ਭੀ ਕੁਝ ਦਿੱਸਦਾ ਹੈ, ਉਹ ਕਿਸੇ ਦੇ ਨਾਲ ਕਦੇ ਭੀ ਨਹੀਂ ਜਾ ਸਕਿਆ।

੬. ਪਰ ਮੂਰਖ ਸਾਕਤ ਇਸ ਦ੍ਰਿਸ਼ਟਮਾਨ ਵਿਚ ਖੱਚਤ ਹੋਏ ਜਲਦੇ ਧੁਖਦੇ ਮਰ ਗਏ ਹਨ।੨।

੭. ਹੇ ਪਿਆਰੇ! ਮਨ ਨੂੰ ਮੋਹ ਲੈਣ ਵਾਲਾ ਪ੍ਰਭੂ ਤਾਂ ਸਦਾ ਹੀ ਸਰਵ ਥਾਂ ਵਿਆਪਕ ਹੋ ਰਿਹਾ ਹੈ।

੮. ਪਰ ਕਰੋੜਾਂ ਵਿਚੋਂ ਕਿਸੇ ਗੁਰਮੁਖ ਨੇ ਹੀ ਉਸ ਨੂੰ ਲਖਿਆ ਹੈ।੩।

ਪ੍ਰ: ਐ ਗੁਰੂ ਜੀ! ਦੱਸੋ, ਮੈਂ ਭੀ ਗੁਰਮੁਖਤਾ ਪ੍ਰਾਪਤ ਕਰਨ ਲਈ ਕੀ ਸਾਧਨ ਕਰਾਂ?

ਉ: ੯. ਹੇ ਪਿਆਰੇ! ਤੂੰ ਹਰੀ ਦੇ ਸੰਤ ਜਨਾਂ ਨੂੰ ਮਿਲ ਕੇ ਮਨ ਬਾਣੀ ਕਰਕੇ ਨਮਸਕਾਰ ਕਰਦਾ ਰਹੁ। ਭਾਵ ਸ਼ਰਧਾ ਸਹਿਤ ਸਤਿ ਸੰਗਤ ਕਰ।

੧੦. (ਤਾਂ) ਫਿਰ ਤੂੰ ਨਾ ਤੋਲਿਆ ਜਾਣ ਵਾਲਾ ਆਤਮਕ ਸੁਖ ਪਾ ਲਵੇਂਗਾ ਅਤੇ ਨੌਂ ਨਿੱਧਾਂ ਭੀ ਹਾਸਲ ਹੋ ਜਾਣਗੀਆਂ।੪।

ਪ੍ਰ: ਫਿਰ ਦੱਸੋ, ਹੋਰ ਕੀ ਕਰਾਂ?

ਉ:੧੧. ਬਸ, ਅੱਖਾਂ ਨਾਲ ਸੰਤਾਂ ਦੇ ਦਰਸ਼ਨ ਕਰਦਾ ਰਹੁ ਅਤੇ:

੧੨. ਹਿਰਦੇ ਵਿਚ ਨਾਮ ਦਾ ਆਰਾਧਨ ਕਰ, ਜੋ ਨਾਮ ਨਿਧੀ ਰੂਪ ਹੈ।੫।

ਪ੍ਰ: ਐ ਸਾਈਂ ਜੀ! ਨਾਮ ਜਪਣ ਦੇ ਨਾਲ-ਨਾਲ ਕੁਝ ਹੋਰ ਭੀ ਕਰਨਾ ਪਵੇਗਾ?

ਉ:੧੩. ਹਾਂ! ਜ਼ਰੂਰ, ਨਾਮ ਸਿਮਰਦਿਆਂ ਹੋਇਆਂ ਕਾਮ, ਕ੍ਰੋਧ, ਲੋਭ, ਮੋਹ ਆਦਿ ਇਹ ਸਾਰੇ ਵਿਕਾਰ ਛੱਡ ਦੇ।

੧੪. (ਬਸ, ਫਿਰ ਜਿਸ ਨੇ ਇਸ ਤਰ੍ਹਾਂ ਧਾਰਨ ਕੀਤਾ ਹੈ, ਉਹ) ਜਨਮ ਮਰਨ ਦੋਹਾਂ ਤੋਂ ਹੀ ਛੁੱਟ ਗਿਆ ਹੈ।੬। ਕਿਉਂਕਿ:

੧੫. ਉਸ ਦੇ ਹਿਰਦੇ ਘਰ ਵਿਚੋਂ ਅਗਿਆਨਤਾ ਦਾ ਹਨੇਰਾ ਤੇ ਉਸ ਤੋਂ ਪੈਦਾ ਹੋਣ ਵਾਲਾ ਸਾਰਾ ਦੁੱਖ ਮਿਟ ਗਿਆ ਹੈ।

੧੬. ਉਹ ਇਸ ਲਈ ਕਿ ਗੁਰੂ ਨੇ ਉਸਨੂੰ ਗਿਆਨ ਦ੍ਰਿੜ੍ਹ ਕਰਵਾ ਦਿੱਤਾ ਹੈ ਅਤੇ ਉਸ ਦੇ ਹਿਰਦੇ ਵਿਚ ਗਿਆਨ ਦਾ ਦੀਵਾ ਜਗ ਪਿਆ ਹੈ।੭।

੧੭. ਹੇ ਭਰਾਵੋ! ਵ੍ਰਿਸ਼ਵਾਸ ਕਰ ਲਓ ਕਿ ਜਿਸ ਨੇ ਭੀ ਉਪਰ ਦੱਸੇ ਤਰੀਕੇ ਨਾਲ ਪ੍ਰਭੂ ਨੂੰ ਸੇਵਿਆ ਹੈ, ਬਸ ਉਹ ਫਿਰ ਇਸ ਸੰਸਾਰ ਤੋਂ ਪਾਰ ਹੋ ਗਿਆ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਕ ਦੀ ਕੀ ਗਿਣਤੀ ਹੈ, ਗੁਰੂ ਦੀ ਸ਼ਰਨ ਪ੍ਰਾਪਤ ਕਰਕੇ ਤਾਂ ਸਾਰਾ ਹੀ ਜਗਤ (ਸੰਸਾਰ-ਸਮੁੰਦਰ) ਨੂੰ ਤਰ ਜਾਂਦਾ ਹੈ।੮।੧।੧੩।

***ਭਾਵਾਰਥ:*** ਇਸ ਅਸ਼ਟਪਦੀ ਵਿਚ ਪਰਮੇਸ਼ਰ ਦੇ ਪਿਆਰ ਅੰਦਰ ਮਨ ਨੂੰ ਰੰਗਣ ਦਾ ਉਪਦੇਸ਼ ਦੇ ਕੇ ਰੰਗਣ ਦੀ ਜਾਚ ਭੀ ਦੱਸੀ ਗਈ ਹੈ।

## ਮਹਲਾ ੫ ਗਉੜੀ ॥

**੧. ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ॥**

**੨. ਮੇਰੈ ਮਨਿ ਸਭਿ ਸੁਖ ਪਾਇਓ ॥੧॥ ਰਹਾਉ ॥**

**੩. ਬਲਤੋ ਜਲਤੋ ਤਉਕਿਆ**
**ਗੁਰ ਚੰਦਨੁ ਸੀਤਲਾਇਓ ॥੧॥**

**੪. ਅਗਿਆਨ ਅੰਧੇਰਾ ਮਿਟਿ ਗਇਆ**
**ਗੁਰ ਗਿਆਨੁ ਦੀਪਾਇਓ ॥੨॥**

**੫. ਪਾਵਕੁ ਸਾਗਰੁ ਗਹਰੋ**
**ਚਰਿ ਸੰਤਨ ਨਾਵ ਤਰਾਇਓ ॥੩॥**

**੬. ਨਾ ਹਮ ਕਰਮ ਨ ਧਰਮ ਸੁਚ**
**ਪ੍ਰਭਿ ਗਹਿ ਭੁਜਾ ਆਪਾਇਓ ॥੪॥**

**੭. ਭਉ ਖੰਡਨੁ ਦੂਖ ਭੰਜਨੋ**
**ਭਗਤਿ ਵਛਲ ਹਰਿ ਨਾਇਓ ॥੫॥**

**੮. ਅਨਾਥਹ ਨਾਥ ਕ੍ਰਿਪਾਲ ਦੀਨ**
**ਸੰਮ੍ਰਿਥ ਸੰਤ ਓਟਾਇਓ ॥੬॥**

**੯. ਨਿਰਗੁਨੀਆਰੇ ਕੀ ਬੇਨਤੀ**
**ਦੇਹੁ ਦਰਸੁ ਹਰਿ ਰਾਇਓ ॥੭॥**

**੧੦. ਨਾਨਕ ਸਰਨਿ ਤੁਹਾਰੀ ਠਾਕੁਰ**
**ਸੇਵਕੁ ਦੁਆਰੈ ਆਇਓ ॥੮॥੨॥੧੪॥**

***ਪਦ ਅਰਥ:*** ਕਰਤ—ਕਰਦਿਆਂ, ਜਪਦਿਆਂ। ਭਰਮ—ਸਭੇ ਭਟਕਣਾ। ਬਲਤੋ—ਬਲਦਾ। ਤਉਕਿਆ—ਛਿਣਕਿਆ, ਤਰੌਂਕਿਆ। ਗੁਰ ਚੰਦਨੁ—ਗੁਰੂ ਦਾ ਸ਼ਬਦ ਚੰਦਨ। ਦੀਪਾਇਓ—ਜਗ ਪਿਆ, ਰੌਸ਼ਨ ਹੋ ਗਿਆ। ਪਾਵਕੁ—ਅੱਗ, ਅਸ਼ਾਂਤੀ ਦੀ ਅੱਗ, ਜਿਸ ਵਿਚ ਤ੍ਰਿਸ਼ਨਾ, ਭਰਮ, ਘਬਰਾਹਟ ਆਦਿ ਹੁੰਦੇ ਸਨ। ਗਹਰੋ—ਡੂੰਘਾ। ਚਰਿ—ਚੜ੍ਹ ਕੇ। ਨਾਵ—ਬੇੜੀ। ਸੁਚ—ਪਵਿੱਤਰਤਾ। ਗਹਿ—ਫੜ ਕੇ। ਭੁਜਾ—ਬਾਂਹ। ਆਪਾਇਓ—ਅਪਨਾ ਲਿਆ, ਆਪਣਾ ਕਰ ਲਿਆ। ਭਉ ਖੰਡਨੁ—ਡਰ ਨਾਸ ਕਰਨ ਵਾਲਾ। ਓਟਾਇਓ—ਓਟ, ਆਸਰਾ।

***ਅਰਥ:***

ਪ੍ਰ: ਗੁਰਦੇਵ ਜੀਉ! ਜਿਥੇ ਸਾਰੇ ਲੋਕਾਂ ਨੂੰ ਭਟਕਣਾ ਤੇ ਅਸ਼ਾਂਤੀ ਹੈ, ਉਥੇ ਆਪ ਨੂੰ ਕੋਈ ਭਟਕਣਾ ਅਤੇ ਅਸ਼ਾਂਤੀ ਕਿਉਂ ਨਹੀਂ?

ਉ: ੧. ਹੇ ਸੱਜਣੋ! ਸਾਡੇ ਅੰਦਰੋਂ ਹਰਿ-ਹਰਿ ਪਰਮੇਸ਼ਰ ਦਾ ਨਾਮ, ਤੇ ਗੁਰੂ-ਗੁਰੂ ਕਰਦਿਆਂ ਸਾਰੇ ਹੀ ਭਰਮ ਤੇ ਭਟਕਣਾ ਦੂਰ ਹੋ ਗਏ ਹਨ।

੨. ਇਸ ਤਰ੍ਹਾਂ ਮੇਰੇ ਮਨ ਨੇ ਹੁਣ ਸਾਰੇ ਹੀ ਸੁਖ ਪ੍ਰਾਪਤ ਕਰ ਲਏ ਹਨ।੧।ਰਹਾਉ।

੩. ਹੇ ਸੱਜਣੋ! ਇਸ ਤੋਂ ਪਹਿਲੋਂ ਮੇਰੇ ਮਨ ਅੰਦਰ ਇਕ ਵਿਕਾਰਾਂ ਦਾ ਭਾਂਬੜ ਬਲਦਾ ਸੀ, ਉਸ ਵਿਚ ਮੈਂ ਸੜ ਰਿਹਾ ਸਾਂ, ਪਰ ਜਦੋਂ ਗੁਰੂ-ਚੰਦਨ ਨੇ ਆਪਣੇ ਉਪਦੇਸ਼ ਦੇ ਠੰਡੇ ਛੱਟੇ ਮਾਰੇ ਤਾਂ ਮੇਰੇ ਮਨ ਨੂੰ ਠੰਡਾ-ਠਾਰ ਕਰ ਦਿੱਤਾ।੧।

੪. (ਤਾਂ) ਮੇਰੇ ਅੰਦਰੋਂ ਅਗਿਆਨਤਾ ਦਾ ਸਾਰਾ ਅੰਧੇਰਾ ਮਿਟ ਗਿਆ, ਕਿਉਂਕਿ ਗੁਰੂ ਦਾ ਗਿਆਨ ਜੋ ਮੇਰੇ ਅੰਦਰ ਦੀਵੇ ਵਾਂਗ ਜਗ ਪਿਆ ਹੈ।੨।

੫. ਹੇ ਭਾਈਓ! ਇਹ ਅਤਿ ਡੂੰਘਾ ਸੰਸਾਰ-ਸਮੁੰਦਰ ਵਿਕਾਰਾਂ ਦੀ ਤਪਸ਼ ਨਾਲ, ਮਾਨੋਂ ਅੱਗ ਹੀ ਅੱਗ ਬਣ ਰਿਹਾ ਸੀ,

ਪਰ ਮੈਂ ਸੰਤਾਂ ਦੀ ਦਿੱਤੀ ਨਾਮ ਰੂਪੀ ਬੇੜੀ ਉੱਤੇ ਚੜ੍ਹ ਬੈਠਾ, ਤਦ ਸੰਤਾਂ ਨੇ ਕਿਰਪਾ ਕਰਕੇ ਮੈਨੂੰ ਤਰਾ ਦਿੱਤਾ, ਭਾਵ ਇਸ ਸੰਸਾਰ-ਸਮੁੰਦਰ ਤੋਂ ਪਾਰ ਕਰ ਦਿੱਤਾ।੩।

ਪ੍ਰ: ਸਾਈਂ ਜੀ! ਗੁਰੂ ਨੇ ਤੁਹਾਡੇ ਪਾਸੋਂ ਇਸ ਸੰਸਾਰ ਤੋਂ ਤਰਨ ਲਈ ਕਿਹੜੇ ਕਰਮ ਅਤੇ ਧਰਮ ਕਰਵਾਏ ਸਨ?

ਉ: ੬. ਹੇ ਭਰਾਵੋ! ਸੱਚ ਤਾਂ ਇਹੋ ਹੈ ਕਿ ਨਾ ਮੈਂ ਕਰਮ ਕੀਤੇ ਅਤੇ ਨਾ ਮੈਂ ਧਰਮ ਹੀ ਧਾਰੇ ਸਨ ਅਤੇ ਨਾ ਹੀ ਮੇਰੇ ਪਾਸ ਕੋਈ ਪਵਿੱਤਰਤਾ ਆਦਿ ਦੀ ਪੂੰਜੀ ਸੀ, ਬਸ, ਮੇਰੇ ਪ੍ਰਭੂ ਨੇ ਮੇਰੀ ਬ੍ਰਿਤੀ ਰੂਪੀ ਬਾਂਹ ਨੂੰ ਫੜ ਕੇ, ਮੈਨੂੰ ਆਪੇ ਹੀ ਆਪਣਾ ਦਾਸ ਬਣਾ ਲਿਆ।੪।

੭. ਉਸ ਹਰੀ ਦਾ ਨਾਮ ਹੀ ਭੈ ਦੂਰ ਕਰਨ ਵਾਲਾ, ਦੁੱਖ ਨਾਸ ਕਰਨ ਵਾਲਾ ਅਤੇ ਹਰ ਤਰ੍ਹਾਂ ਭਗਤ ਵਛਲ ਹੈ।੫।

ਪ੍ਰ: ਐ ਦਾਤਾਰ ਜੀ! ਆਖ਼ਰ ਤੁਸੀਂ ਉਸ ਪ੍ਰਭੂ ਦੀ ਪ੍ਰਸੰਨਤਾ ਲਈ ਕੁਝ ਤਾਂ ਕੀਤਾ ਹੋਵੇਗਾ?

ਉ: ਹਾਂ! ਕੀਤਾ ਹੈ, ਹੇ ਮਿੱਤਰੋ! ਮੈਂ ਕੇਵਲ ਇਕੋ ਇਉਂ ਅਰਦਾਸ ਕਰਦਾ ਰਿਹਾ ਹਾਂ, ਕਿ:

੮. ਹੇ ਅਨਾਥਾਂ ਦੇ ਨਾਥ, ਹੇ ਦੀਨਾਂ ਉਪਰ ਕ੍ਰਿਪਾਲੂ ਜੀਉ, ਹੇ ਸਰਵ ਸਮਰੱਥਾ ਵਾਲੇ, ਹੇ ਸੰਤਾਂ ਦੀ ਓਟ।੬।

੯. ਹੇ ਪਾਤਸ਼ਾਹ! ਮੈਂ ਗੁਣਾਂ ਤੋਂ ਸੱਖਣੇ ਦੀ ਬੇਨਤੀ ਸੁਣੋ ਜੀ! ਮੈਨੂੰ ਕਿਰਪਾ ਕਰਕੇ ਆਪਣਾ ਦਰਸ਼ਨ ਦਿਖਾ ਦਿਓ।੭।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਠਾਕਰ! ਇਹ ਸੇਵਕ ਆਪ ਦੇ ਦਰ 'ਤੇ ਆਇਆ ਹੈ ਅਤੇ ਸਾਰੇ ਦੁਆਰੇ ਛੱਡ ਕੇ, ਆਪ ਜੀ ਦੀ ਸ਼ਰਨ ਆ ਪਿਆ ਹੈ।੮।੨।੧੪।

ਸ੍ਰੀ ਕਲਗੀਧਰ ਜੀ ਨੇ ਠੀਕ ਹੀ ਕਿਹਾ ਹੈ:

> ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ॥
> ਬਾਂਹਿ ਗਹੇ ਕੀ ਲਾਜ ਆਸ ਗੋਬਿੰਦ ਦਾਸ ਤੁਹਾਰ॥
> *(ਦਸਮ ਗ੍ਰੰਥ)*

## ਗਉੜੀ ਮਹਲਾ ੫ ॥

**੧. ਰੰਗਿ ਸੰਗਿ ਬਿਖਿਆ ਕੇ ਭੋਗਾ**
**ਇਨ ਸੰਗਿ ਅੰਧ ਨ ਜਾਨੀ ॥੧॥**

**੨. ਹਉ ਸੰਚਉ ਹਉ ਖਾਟਤਾ**
**ਸਗਲੀ ਅਵਧ ਬਿਹਾਨੀ ॥ ਰਹਾਉ ॥**

**੩. ਹਉ ਸੂਰਾ ਪਰਧਾਨੁ ਹਉ**
**ਕੋ ਨਾਹੀ ਮੁਝਹਿ ਸਮਾਨੀ ॥੨॥**

**੪. ਜੋਬਨਵੰਤ ਅਚਾਰ ਕੁਲੀਨਾ**
**ਮਨ ਮਹਿ ਹੋਇ ਗੁਮਾਨੀ ॥੩॥**

**੫. ਜਿਉ ਉਲਝਾਇਓ ਬਾਧ ਬੁਧਿ ਕਾ**
**ਮਰਤਿਆ ਨਹੀ ਬਿਸਰਾਨੀ ॥੪॥**

**੬. ਭਾਈ ਮੀਤ ਬੰਧਪ ਸਖੇ**
**ਪਾਛੇ ਤਿਨਹੂ ਕਉ ਸੰਪਾਨੀ ॥੫॥**

**੭. ਜਿਤੁ ਲਾਗੋ ਮਨੁ ਬਾਸਨਾ**
**ਅੰਤਿ ਸਾਈ ਪ੍ਰਗਟਾਨੀ ॥੬॥**

**੮. ਅਹੰਬੁਧਿ ਸੁਚਿ ਕਰਮ ਕਰਿ**
**ਇਹ ਬੰਧਨ ਬੰਧਾਨੀ ॥੭॥**

**੯. ਦਇਆਲ ਪੁਰਖ ਕਿਰਪਾ ਕਰਹੁ**
**ਨਾਨਕ ਦਾਸ ਦਸਾਨੀ ॥੮॥੩॥੧੫॥੪੪॥ ਜੁਮਲਾ**

***ਪਦ ਅਰਥ:*** ਰੰਗਿ ਸੰਗਿ—ਖੇਲ-ਤਮਾਸ਼ੇ, ਮੌਜਾਂ ਨਾਲ। ਬਿਖਿਆ—ਮਾਇਆ। ਇਨ ਸੰਗਿ—ਇਹਨਾਂ ਨਾਲ। ਸੰਚਉ—ਇਕੱਠੀ ਕਰਦਾ ਹਾਂ। ਖਾਟਤਾ—ਖਟਦਾ, ਕਮਾਉਂਦਾ। ਅਵਧ—ਉਮਰ । ਸੂਰਾ—ਸੂਰਮਾ, ਬਹਾਦਰ। ਪਰਧਾਨ—ਚੌਧਰੀ, ਸਰੇਸ਼ਟ, ਮੁਖੀਆ। ਸਮਾਨੀ—ਵਰਗਾ, ਬਰਾਬਰ ਦਾ। ਅਚਾਰ—ਆਚਰਨ। ਕੁਲੀਨ—ਚੰਗੀ ਕੁਲ ਵਾਲਾ। ਜੋਬਨਵੰਤ—ਜੋਬਨ ਦਾ ਮਾਲਕ, ਸੋਹਣਾ। ਗੁਮਾਨੀ—ਹੰਕਾਰੀ! ਉਲਝਾਇਓ—ਉਲਝਿਆ ਹੋਇਆ, ਫਸਿਆ ਹੋਇਆ। ਬਾਧ ਬੁਧਿ ਕਾ—ਮਾਰੀ ਹੋਈ ਮਤਿ ਵਾਲਾ, ਹਾਨੀਕਾਰਕ ਬੁਧੀ, ਭਾਵ ਜੋ ਆਪਣੇ ਭਲੇ ਲਈ ਹਾਨੀਕਾਰਕ ਹੈ। ਬੰਧਪ—ਰਿਸ਼ਤੇਦਾਰ। ਸਖੇ—ਮਿੱਤਰ। ਸੰਪਾਨੀ—ਸੌਂਪੀ। ਜਿਤੁ ਬਾਸਨਾ—ਜਿਸ ਵਾਸ਼ਨਾ ਵਿਚ। ਅੰਤਿ—ਅਖ਼ੀਰ ਵੇਲੇ। ਸਾਈ—ਓਹੀ (ਵਾਸ਼ਨਾ)। ਅਹੰਬੁਧਿ—ਹੰਕਾਰ ਵਾਲੀ ਬੁਧੀ, ਹਉਮੈ ਦੇ ਆਸਰੇ। ਸੁਚਿ—ਸਰੀਰਕ ਪਵਿੱਤਰਤਾ। ਦਾਸ ਦਾਸਾਨੀ—ਦਾਸਾਂ ਦਾ ਦਾਸ।

### *ਅਰਥ:*

ਪ੍ਰ: ਐ ਗੁਰਦੇਵ ਜੀਉ! ਜਦ ਇਸ ਜੀਵ ਦੀ ਉਮਰ ਦਿਨੇ ਰਾਤ ਵਿਅਰਥ ਗੁਜ਼ਰੀ ਜਾ ਰਹੀ ਹੈ, ਤਾਂ ਫਿਰ ਇਹ ਸਮਝਦਾ ਕਿਉਂ ਨਹੀਂ?

ਉ: ੧. ਹੇ ਭਰਾਵੋ! ਇਹ ਮਨੁੱਖ ਮਾਇਆ ਦੇ ਰੰਗ-ਤਮਾਸ਼ਿਆਂ ਦੇ ਭੋਗਾਂ ਵਿਚ ਹੀ ਇਨ੍ਹਾਂ ਦੇ ਸੰਗ ਰਹਿਕੇ ਅੰਨ੍ਹਾ ਹੋ ਰਿਹਾ ਹੈ, ਇਸੇ ਲਈ ਇਹ ਅਜਿਹਾ ਰੁੱਝਾ ਰਹਿੰਦਾ ਹੈ ਤੇ ਸਮਝਦਾ ਹੀ ਨਹੀਂ ਕਿ ਮੈਂ ਭੁੱਲ ਕਰਦਾ ਹਾਂ, ਇਹ ਮੇਰੀ ਉਮਰ ਵਿਅਰਥ ਹੀ ਗੁਜ਼ਰਦੀ ਜਾ ਰਹੀ ਹੈ।੧।

੨. ਬਸ, ਹਮੇਸ਼ਾ ਇਉਂ ਹੀ ਗ਼ਲਤ ਖ਼ਿਆਲੀ ਵਿਚ ਲੱਗਾ ਹੋਇਆ ਕਹਿੰਦਾ ਰਹਿੰਦਾ ਹੈ ਕਿ—ਮੈਂ ਮਾਇਆ ਜੋੜ ਰਿਹਾ ਹਾਂ, ਮੈਂ ਮਾਇਆ ਖੱਟਦਾ ਹਾਂ, ਇਨ੍ਹਾਂ ਹੀ ਚਿਤਵਨੀਆਂ ਵਿਚ ਸਾਰੀ ਉਮਰ ਬੀਤ ਜਾਂਦੀ ਹੈ।੧।ਰਹਾਉ।

੩. ਫਿਰ ਮਨ ਵਿਚ ਹੀ ਕਹਿੰਦਾ ਰਹਿੰਦਾ ਹੈ ਕਿ—ਮੈਂ ਸੂਰਬੀਰ ਹਾਂ, ਮੈਂ ਮੁਖੀ ਚੌਧਰੀ ਹਾਂ, ਮੇਰੇ ਬਰਾਬਰ ਦਾ ਤਾਂ ਕੋਈ ਹੈ ਹੀ ਨਹੀਂ।੨।

੪. ਮੈਂ ਜੁਆਨੀ ਵਾਲਾ ਹਾਂ, ਮੈਂ ਹੀ ਸ਼ੁਭ ਕਰਮੀਂ, ਉੱਚੇ ਆਚਰਨ ਵਾਲਾ ਹਾਂ ਤੇ ਉੱਚੀ ਕੁਲ ਵਾਲਾ ਹਾਂ। ਮਾਇਆ ਦੇ ਮੋਹ ਵਿਚ ਅੰਨ੍ਹਾਂ ਹੋਇਆ ਮਨੁੱਖ, ਇਸ ਤਰ੍ਹਾਂ ਦੀਆਂ ਸੋਚਾਂ ਵਿਚ ਮਨ ਅੰਦਰ ਹੰਕਾਰੀ ਹੋਇਆ ਰਹਿੰਦਾ ਹੈ।੩।

੫. ਮਾਇਆ ਮੋਹ ਵਿਚ ਮਾਰੀ ਹੋਈ ਮਤਿ ਵਾਲਾ ਮਨੁੱਖ, ਜਿਵੇਂ ਇਹ ਜੁਆਨੀ ਸਮੇਂ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਸੀ, ਹੁਣ ਮਰਨ ਵੇਲੇ ਭੀ ਉਸ ਨੂੰ ਇਹ ਮਾਇਆ ਨਹੀਂ ਭੁਲਦੀ।੪।

੬. (ਆਖ਼ਰ ਅੰਤ ਦੇ ਸਮੇਂ) ਭਰਾ, ਮਿੱਤਰ, ਰਿਸ਼ਤੇਦਾਰ, ਸਾਥੀ, ਇਨ੍ਹਾਂ ਨੂੰ ਹੀ ਆਪਣੀ ਸਾਰੀ ਉਮਰ ਦੀ ਇਕੱਠੀ ਕੀਤੀ ਹੋਈ ਮਾਇਆ, ਸੌਂਪ ਕੇ ਟੁਰ ਜਾਂਦਾ ਹੈ।੫।

ਪ੍ਰ: ਐ ਸਾਈਂ ਜੀ! ਜਦ ਇਸ ਜੀਵ ਨੂੰ ਇਹ ਸੂਝ ਹੋ ਜਾਂਦੀ ਹੈ ਕਿ ਬਸ ਮੇਰਾ ਹੁਣ ਜਾਣ ਦਾ ਸਮਾਂ ਹੈ, ਫਿਰ ਕਿਉਂ ਨਹੀਂ ਇਹ ਆਪਣੀ ਸੁਰਤਿ ਨੂੰ ਰੱਬ ਵਲ ਲਾਉਂਦਾ?

ਉ: ੭. ਹੇ ਮਿੱਤਰੋ! ਉਸ ਅਜੇਹੇ ਅੰਤ ਦੇ ਸਮੇਂ ਰੱਬ ਨਾਲ ਜੁੜਨਾ ਬੜਾ ਔਖਾ ਹੈ, ਕਿਉਂਕਿ ਹੇ ਭਾਈ! ਜਿਸ ਵਾਸ਼ਨਾ ਵਿਚ ਮਨੁੱਖ ਦਾ ਮਨ ਸਾਰੀ ਉਮਰ ਲੱਗਾ ਰਹਿੰਦਾ ਹੈ, ਮਰਨ ਵੇਲੇ ਭੀ ਉਹੀ ਵਾਸ਼ਨਾ ਪ੍ਰਗਟ ਹੁੰਦੀ, ਭਾਵ ਜ਼ੋਰ ਪਾਉਂਦੀ ਹੈ।੬।

ਪ੍ਰ: ਐ ਪ੍ਰੀਤਮ ਜੀਉ! ਇਹ ਜੀਵ ਸਾਰੀ ਉਮਰ ਜੋ ਸਰੀਰਕ ਪਵਿੱਤਰਤਾ ਅਤੇ ਤੀਰਥ ਇਸ਼ਨਾਨ ਆਦਿਕ ਮਿਥੇ ਹੋਏ ਧਾਰਮਿਕ ਕੰਮ ਕਰਦਾ ਰਿਹਾ ਹੈ, ਕੀ ਇਨ੍ਹਾਂ ਦਾ ਅੰਤ ਸਮੇਂ ਇਸ ਨੂੰ ਕੋਈ ਵੀ ਸਹਾਰਾ ਨਹੀਂ ਹੋਵੇਗਾ?

ਉ: ੮. ਉੱਕਾ ਹੀ ਨਹੀਂ, ਹੇ ਭਾਈਓ! ਇਹ ਮਨੁੱਖ ਜੋ ਹਉਮੈ ਦੇ ਆਸਰੇ ਤੀਰਥ ਇਸ਼ਨਾਨ ਆਦਿਕ ਧਾਰਮਿਕ ਕੰਮ ਕਰ ਕਰ ਕੇ ਬੰਧਨਾਂ ਵਿਚ ਬੱਧਾ ਰਹਿੰਦਾ ਹੈ, ਸਗੋਂ ਇਹ ਸਾਰੇ ਇਸ ਨੂੰ ਬੰਨ੍ਹਣ ਦਾ ਕਾਰਣ ਬਣਦੇ ਹਨ। ਕਿਉਂਕਿ ਇਹ ਸਾਰੇ ਹੀ ਇਸ ਨੇ ਹਉਮੈ ਵਿਚ ਕੀਤੇ ਹੋਏ ਸਨ।੭।

ਪ੍ਰ: ਐ ਗੁਰਦੇਵ ਜੀਉ! ਇਨ੍ਹਾਂ ਬੰਧਨਾਂ ਤੋਂ, ਤੁਹਾਡਾ ਛੁਟਕਾਰਾ ਕਿਵੇਂ ਹੋਇਆ ਹੈ?

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ ਤਾਂ ਇਕ ਅਰਦਾਸ ਹੀ ਕਰਦਾ ਰਿਹਾ ਹਾਂ ਕਿ:

ਉ: ੯. ਹੇ ਦਿਆਲੂ ਪੁਰਖ ਵਾਹਿਗੁਰੂ ਜੀ! ਮੇਰੇ ਉੱਤੇ ਕਿਰਪਾ ਕਰੋ, ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾਈ ਰੱਖੋ ਅਤੇ ਮੈਨੂੰ ਇਨ੍ਹਾਂ ਹਉਮੈ ਦੇ ਬੰਧਨਾਂ ਤੋਂ ਬਚਾਈ ਰੱਖੋ। ਬਸ ਇਸੇ ਹੀ ਅਰਦਾਸ ਨੇ ਮੈਨੂੰ ਹਉਮੈ ਦੇ ਬੰਧਨਾਂ ਤੋਂ ਬਚਾਈ ਰੱਖਿਆ ਹੈ।੮।੩।੧੫।੪੪।

***ਭਾਵਾਰਥ :*** ਇਸ ਅਸ਼ਟਪਦੀ ਵਿਚ ਸਤਿਗੁਰੂ ਜੀ ਨੇ ਆਮ ਮਨੁੱਖਾਂ ਦੀ ਗ਼ਫ਼ਲਤ ਵਾਲੀ ਦਸ਼ਾ ਬਿਆਨੀ ਹੈ। ਇਨ੍ਹਾਂ ਜੀਵਾਂ ਦੀ ਉਮਰ ਵਿਸ਼ਿਆਂ ਦੇ ਭੋਗਾਂ ਵਿਚ ਜਾਂ ਮਾਇਆ ਦੇ ਸੁਖ ਭੋਗਾਂ ਵਿਚ, ਰੰਗ-ਤਮਾਸ਼ਿਆਂ ਦੇ ਪਰਚਾਵਿਆਂ ਵਿਚ ਵਿਅਰਥ ਬੀਤਦੀ ਜਾ ਰਹੀ ਹੈ ਅਤੇ ਇਨ੍ਹਾਂ ਦੇ ਮਨ ਦਾ ਰੁਖ਼ ਹਮੇਸ਼ਾਂ ਹਰ ਗੱਲੇ ਇਸੇ ਪਾਸੇ ਰਹਿੰਦਾ ਹੈ ਕਿ ਮੈਂ ਵੱਡਾ ਹਾਂ। ਇਸਦਾ ਫਲ ਇਹੋ ਹੁੰਦਾ ਹੈ ਕਿ ਇਸ ਦੇ ਮਨ ਵਿਚ ਗੁਮਾਨ ਤੇ ਹੰਕਾਰ ਹੀ ਵਧਦਾ ਜਾਂਦਾ ਹੈ। ਇਸੇ ਦਾ ਫਲ ਅੰਤ ਨੂੰ ਜੰਮਣ ਮਰਨ ਰੂਪ ਦੁਖ ਭੋਗਣ ਦਾ ਕਾਰਣ ਬਣਦਾ ਹੈ।

**ਜੁਮਲਾ-ਜੋੜ :**

| | | | |
|---|---|---|---|
| ਮਹਲਾ | ੧ | ਅਸ਼ਟਪਦੀਆਂ | ੧੮ |
| ,, | ੩ | ,, | ੯ |
| ,, | ੪ | ,, | ੨ |
| ,, | ੫ | ,, | ੧੫ |
| | | ਕੁਲ ਜੋੜ | ੪੪ |

**ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥**

**ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥**

**੧. ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥**
**੨. ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ ॥**
**੩. ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥**
**੪. ਸੀਗਾਰ ਮਿਠ ਰਸ ਭੋਗ ਭੋਜਨ**
**ਸਭੁ ਝੂਠੁ ਕਿਤੈ ਨ ਲੇਖਏ ॥**
**੫. ਮੈ ਮਤ ਜੋਬਨਿ ਗਰਬਿ ਗਾਲੀ**
**ਦੁਧਾ ਥਣੀ ਨ ਆਵਏ ॥**
**੬. ਨਾਨਕ ਸਾ ਧਨ ਮਿਲੈ ਮਿਲਾਈ**
**ਬਿਨੁ ਪਿਰ ਨੀਦ ਨ ਆਵਏ ॥੧॥**
**੭. ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ ॥**
**੮. ਕਿਉ ਸੁਖੁ ਪਾਵੈਗੀ ਬਿਨੁ ਉਰ ਧਾਰੇ ॥**
**੯. ਨਾਹ ਬਿਨੁ ਘਰ ਵਾਸੁ ਨਾਹੀ**
**ਪੁਛਹੁ ਸਖੀ ਸਹੇਲੀਆ ॥**
**੧੦. ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ**
**ਵਸਹਿ ਸਾਚਿ ਸੁਹੇਲੀਆ ॥**
**੧੧. ਸਚੁ ਮਨਿ ਸਜਨ ਸੰਤੋਖਿ ਮੇਲਾ**
**ਗੁਰਮਤੀ ਸਹੁ ਜਾਣਿਆ ॥**
**੧੨. ਨਾਨਕ ਨਾਮੁ ਨ ਛੋਡੈ ਸਾ ਧਨ**
**ਨਾਮਿ ਸਹਜਿ ਸਮਾਣੀਆ ॥੨॥**
**੧੩. ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥**
**੧੪. ਗੁਰ ਪੁਛਿ ਲਿਖਉਗੀ ਜੀਉ ਸਬਦਿ ਸਨੇਹਾ ॥**
**੧੫. ਸਬਦੁ ਸਾਚਾ ਗੁਰਿ ਦਿਖਾਇਆ**
**ਮਨਮੁਖੀ ਪਛੁਤਾਣੀਆ ॥**
**੧੬. ਨਿਕਸਿ ਜਾਤਉ ਰਹੈ ਅਸਥਿਰੁ**
**ਜਾਮਿ ਸਚੁ ਪਛਾਣਿਆ ॥**
**੧੭. ਸਾਚ ਕੀ ਮਤਿ ਸਦਾ ਨਉਤਨ**
**ਸਬਦਿ ਨੇਹੁ ਨਵੇਲਓ ॥**
**੧੮. ਨਾਨਕ ਨਦਰੀ ਸਹਜਿ ਸਾਚਾ**
**ਮਿਲਹੁ ਸਖੀ ਸਹੇਲੀਹੋ ॥੩॥**
**੧੯. ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥**

**੨੦. ਮਿਲਿ ਵਰੁ ਨਾਰੀ ਮੰਗਲੁ ਗਾਇਆ ॥**
**੨੧. ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ॥**
**੨੨. ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ॥**
**੨੩. ਕਰ ਜੋੜਿ ਸਾ ਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ॥**
**੨੪. ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥੪॥੧॥**

***ਛੰਤ :*** ਪਦ-ਕਾਵਯ ਦਾ ਨਾਮ 'ਛੰਦ' ਹੈ। ਇਸ ਸਿਰਲੇਖ ਹੇਠ ਅਨੇਕ ਜਾਤੀਆਂ ਦੇ ਛੰਦ ਗੁਰਬਾਣੀ ਵਿਚ ਪਾਏ ਜਾਂਦੇ ਹਨ, ਪਰ ਸਿਰਲੇਖ ਕੇਵਲ ਛੰਤ ਹੋਇਆ ਕਰਦਾ ਹੈ। ਹਰ ਪ੍ਰਕਾਰ ਦਾ ਕਾਵਯ ਦਾ ਵਜ਼ਨ ਇਸ ਦਾ ਧਾਤੂ ਹੈ। ਛਦਿ—ਪ੍ਰਸੰਨ ਕਰਨਾ। ਵੇਦ ਵਿਚ ਵਰਤੇ ਗਏ ਮੰਤ੍ਰਾਂ ਦਾ ਨਾਮ ਛੰਦ ਹੈ, ਖ਼ੁਦ ਵੇਦ ਨੂੰ ਭੀ ਛੰਦ ਆਖਦੇ ਹਨ। ਪੰਜਾਬੀ ਵਿਚ ਛੰਦ ਤੇ ਛੰਤ ਦੁਇ ਉਚਾਰਣ ਹਨ, ਨਜ਼ਮ, ਗੀਤ। ਕਵਿਤਾ ਦਾ ਕੋਈ ਪ੍ਰਕਾਰ ਜੋ ਵਜ਼ਨ ਵਿਚ ਹੋਵੇ। ਖ਼ੁਸ਼ੀ ਦੇ ਗੀਤ ਨੂੰ ਤੇ ਪਤੀ-ਪ੍ਰੇਮ ਦੇ ਗੀਤਾਂ ਨੂੰ ਭੀ ਛੰਤ ਆਖਦੇ ਹਨ। ਵਿਆਹ ਸਮੇਂ ਸਹੁਰੇ-ਘਰ ਦੀਆਂ ਬੀਬੀਆਂ ਲਾੜੇ ਤੋਂ ਨਜ਼ਮਾਂ ਸੁਣਦੀਆਂ ਹਨ, ਉਸ ਨੂੰ ਵੀ ਛੰਦ ਆਖਦੇ ਹਨ। ਨਿਰੁਕਤ ਵਿਚ ਲਿਖਿਆ ਹੈ ਕਿ ਦੇਵਤਿਆਂ ਨੇ ਮੌਤ ਮਾਰ ਦੁਖਾਂ ਤੋਂ ਡਰ ਕੇ ਜਿਨ੍ਹਾਂ ਮੰਤਰਾਂ ਨਾਲ ਆਪਣੇ ਆਪ ਨੂੰ ਢਕਿਆ, ਉਨ੍ਹਾਂ ਦੀ ਛੰਦ ਸੰਗਿਆ ਹੋ ਗਈ, ਇਸੇ ਲਈ ਵੇਦ ਦਾ ਨਾਉਂ ਛੰਦ ਪਿਆ।

***ਪਦ ਅਰਥ :*** ਮੁੰਧ—ਸੰਸਕ੍ਰਿਤ ਵਿਚ ਇਹ ਪਦ 'ਮੁਹ' ਧਾਤੂ ਤੋਂ ਬਣਦਾ ਹੈ, ਜਿਸ ਦਾ ਅਰਥ ਹੈ—ਮੂਰਛਿਤ ਹੋਣਾ, ਮੂਰਖ ਬਣਨਾ, ਅਨਜਾਣ ਹੋਣਾ। ਮੁਗਧ—ਮੋਹ ਜਾਂ ਭਰਮ ਵਿਚ ਪਿਆ ਹੋਇਆ, ਮੂਰਖ, ਅਗਿਆਨੀ, ਅਨਜਾਣ ਇਸਤਰੀ, ਭੋਲੀ ਇਸਤਰੀ, ਭੋਲੇਪਨ ਕਰਕੇ ਦਿਲ ਨੂੰ ਮੋਹ ਲੈਣ ਵਾਲੀ ਨਵਯੋਬਨ, ਜਵਾਨ ਇਸਤਰੀ। ਇਸ ਸ਼ਬਦ ਵਿਚ ਮੁੰਧ ਉਸ ਇਸਤਰੀ ਨੂੰ ਕਿਹਾ ਹੈ, ਜੋ ਪਤੀ ਨੂੰ ਕਿਸੇ ਗੱਲੇ ਉਦਾਸ ਕਰ ਬੈਠੀ ਹੈ ਤੇ ਹੁਣ ਪਛਤਾਉਂਦੀ ਹੈ, ਰੋਂਦੀ ਹੈ, ਲਿੱਸੀ ਪੈਂਦੀ, ਨਿਰਾਸ ਹੋ ਹੋ ਜਾਂਦੀ ਹੈ ਤੇ ਮਾਨੋ ਕਹਿੰਦੀ ਹੈ—ਰੋਨੀ ਆਂ ਵਕਤ ਵਿਹਾਣੇ ਨੂੰ। ਰੈਣਿ—ਰਾਤ। ਦੁਹੇਲੜੀਆ—ਦੁਖੀ ਹੋਈ, ਔਖੀ। ਸਾ ਧਨ—ਜੀਵ-ਇਸਤਰੀ। ਦੁਬਲੀ—ਕਮਜ਼ੋਰ। ਹਾਵੈ—ਪਛੋਤਾਵੇ ਵਿਚ ਹਾ ਹਾ ਕਰਨਾ, ਹਉਕੇ ਵਿਚ। ਧਨ—ਜੀਵ-ਇਸਤਰੀ। ਥੀਏ—ਹੋ ਜਾਂਦੀ ਹੈ। ਦੁਬਲਿ—ਦੁਰਬਲ, ਪਤਲੀ, ਲਿੱਸੀ। ਕੇਵ—ਕਿਸ ਤਰ੍ਹਾਂ। ਲੇਖਏ—ਲੇਖੈ, ਲੇਖੇ ਵਿਚ। ਮੈ ਮਤ—ਸ਼ਰਾਬ ਵਿਚ ਮਸਤ। ਜੋਬਨਿ—ਜੁਆਨੀ ਵਿਚ। ਗਰਬਿ—ਗਰਬ ਨੇ, ਹੰਕਾਰ ਨੇ। ਗਾਲੀ—ਗਾਲ ਦਿੱਤੀ, ਨਾਸ ਕਰ ਦਿੱਤੀ। ਦੁਧਾ ਥਣੀ—ਇਸਤਰੀ ਦੀ ਉਹ ਅਵਸਥਾ, ਜਦੋਂ ਉਸ ਦੇ ਥਣਾਂ ਵਿਚ ਦੁੱਧ ਆਉਂਦਾ ਹੈ, ਸੁਹਾਗ ਭਾਗ ਵਾਲੀ ਹਾਲਤ, ਪਤੀ ਦਾ ਮਿਲਾਪ। ਨ ਆਵਏ—ਨਾ ਆਵੈ, ਨਹੀਂ ਆਉਂਦਾ। ਮਿਲਾਈ—ਜੇ ਗੁਰੂ ਮਿਲਾ ਦੇਵੇ। ਧਨੀ—ਖਸਮ। ਉਰ—ਛਾਤੀ, ਹਿਰਦਾ। ਨਾਹ—ਖਸਮ। ਘਰ ਵਾਸ—ਘਰ ਦਾ ਵਸੇਬਾ। ਪਿਰੁ—ਪਤੀ-ਪ੍ਰਭੂ। ਰਾਂਵੇਹਾ—ਅਸੀਂ ਸਿਮਰੀਏ। ਲਿਖਉਗੀ—ਮੈਂ ਲਿਖਾਂਗੀ। ਨਿਕਸਿ—ਨਿਕਲਕੇ। ਜਾਤਉ—ਜਾਂਦਾ, ਭਟਕਦਾ ਮਨ। ਅਸਥਿਰੁ—ਟਿਕਿਆ ਹੋਇਆ। ਜਾਮਿ—ਜਦੋਂ। ਨਉਤਨ—ਨਵੀਂ। ਨੇਹੁ—ਪਿਆਰ। ਨਵੇਲਓ—ਨਵਾਂ। ਇਛ—ਇੱਛਾ, ਖ਼ਾਹਸ਼। ਪੁਨੀ—ਪੁੰਨੀ, ਪੂਰੀ ਹੋ ਗਈ। ਜੀਉ—ਹੇ ਜੀਉ। ਘਰਿ—ਹਿਰਦੇ-ਘਰ ਵਿਚ। ਮਿਲਿ—ਮਿਲੈ, ਜਦੋਂ ਮਿਲਦਾ ਹੈ। ਵਰੁ—ਖਸਮ। ਨਾਰੀ—ਨਾਰੀਆਂ ਨੇ, ਗਿਆਨ-ਇੰਦ੍ਰਿਆਂ ਨੇ। ਮੰਗਲ—ਖ਼ੁਸ਼ੀ ਦਾ ਗੀਤ। ਰਹਸੀ—ਪ੍ਰਸੰਨ ਹੋਈ। ਓਮਾਹਓ—ਉਮਾਹ, ਚਾਉ। ਰਹੰਸੇ—ਖ਼ੁਸ਼ ਹੋਏ। ਵਿਆਪੇ—ਦਬਾਏ ਗਏ, ਦੁਖੀ ਹੋਏ, ਮਰ ਗਏ, ਨਾਸ ਹੋ ਗਏ। ਲਾਹਓ—ਲਾਭ। ਕਰ—ਹੱਥ। ਰਸਿ—ਰਸ ਵਿਚ, ਅਨੰਦ ਵਿਚ। ਰਲੀਆ—ਖ਼ੁਸ਼ੀਆਂ, ਮੌਜਾਂ।

***ਅਰਥ :***

**ਪ੍ਰ:** ਐ ਗੁਰੂ ਜੀ! ਬਾਣੀ ਵਿਚ ਅਨੇਕਾਂ ਥਾਂ ਇਸ ਜੀਵ ਨੂੰ ਇਸਤਰੀ ਰੂਪ ਮੰਨਿਆ ਗਿਆ ਹੈ, ਪਰ ਇਸਤਰੀ ਨੂੰ ਤਾਂ ਪਤੀ ਦੇ ਵਿਛੋੜੇ ਵਿਚ ਦੁਖੀ ਹੋਈ ਨੂੰ ਰਾਤ ਭਰ ਨੀਂਦ ਨਹੀਂ ਆਇਆ ਕਰਦੀ, ਇਸ ਜੀਵ ਦੀ ਵਿਛੋੜੇ ਵਿਚ ਕੀ ਦਸ਼ਾ ਹੁੰਦੀ ਹੈ?

**ਉ:** ੧. ਜਿਵੇਂ ਪਤੀ ਦੇ ਵਿਛੋੜੇ ਵਿਚ ਜਵਾਨ ਇਸਤਰੀ ਦੀ ਸਾਰੀ ਰਾਤ ਦੁਖ ਵਿਚ ਗੁਜ਼ਰਦੀ ਹੈ, ਉਸ ਨੂੰ ਨੀਂਦ ਨਹੀਂ ਆਉਂਦੀ, ਇਸੀ ਤਰ੍ਹਾਂ ਵਾਹਿਗੁਰੂ-ਪਤੀ ਤੋਂ ਵਿਛੜੀ ਹੋਈ ਪ੍ਰੇਮੀ ਰੂਪੀ ਇਸਤਰੀ ਦੀ ਜ਼ਿੰਦਗੀ ਰੂਪੀ ਰਾਤ ਦੁੱਖਾਂ ਨਾਲ ਬੀਤਦੀ ਹੈ ਅਤੇ ਦੁਖੀ ਹੋਣ ਕਰਕੇ ਉਸ ਨੂੰ ਪ੍ਰਤੱਖ ਨੀਂਦ ਭੀ ਨਹੀਂ ਪੈਂਦੀ।

੨-੩. ਇਸੀ ਕਰਕੇ ਉਹ ਇਸਤਰੀ ਲਿੱਸੀ ਪੈ ਗਈ, ਪਤੀ ਦੇ ਹਾਵੇ ਕਰਦਿਆਂ। ਹਾਂ, ਪ੍ਰੇਮੀ ਰੂਪੀ ਇਸਤਰੀ ਭੀ ਆਪਣੇ ਪਤੀ-ਪਰਮੇਸ਼ਰ ਦੇ ਬਿਰਹੇ ਵਿਚ ਹਉਕੇ ਲੈ ਲੈ ਕੇ ਲਿੱਸੀ ਪੈ ਗਈ। ਹੁਣ ਉਹ ਤਰਸਦੀ ਹੈ ਕਿ ਮੈਨੂੰ ਕਦੋਂ ਉਸ ਪਰਮੇਸ਼ਰ-ਪਤੀ ਦੇ ਦਰਸ਼ਨ ਹੋਣ।

੪. ਉਸ ਪ੍ਰੇਮੀ ਰੂਪ ਇਸਤਰੀ ਨੂੰ ਕਿਸੇ ਬਿਰਹਨੀ ਵਾਂਗ ਸ਼ਿੰਗਾਰ ਕਰਨੇ ਭਾਵ ਗਹਿਣਿਆਂ ਦਾ ਸ਼ਿੰਗਾਰ ਕਰਨਾ, ਚੰਗੇ-ਚੰਗੇ ਕਪੜੇ ਪਾ ਕੇ ਮਿੱਠੇ ਭੋਗ ਤੇ ਰਸਦਾਇਕ ਭੋਜਨ ਇਹ ਸਭੋ ਕੁਝ ਫਿੱਕਾ ਲੱਗਦਾ ਹੈ, ਉਸ ਨੂੰ ਇਹ ਸਾਰਾ ਕੁਝ ਨਿਕੰਮਾ ਲੱਗਦਾ ਹੈ, ਭਾਵ ਪਤੀ ਬਿਨਾਂ ਉਹ ਸਾਰੇ ਕਿਸ ਕੰਮ ਹਨ।

੫. ਹੇ ਪਿਆਰੇ! ਜਿਵੇਂ ਇਕ ਜੁਆਨੀ ਦੇ ਮਦ ਵਿਚ ਮਸਤ ਇਸਤਰੀ ਮਾਣ ਕਰਕੇ ਪਤੀ-ਪ੍ਰੇਮ ਨੂੰ ਗੁਆ ਲੈਂਦੀ ਹੈ ਅਤੇ ਮਗਰੋਂ ਪਛੁਤਾਉਂਦੀ ਹੈ, ਤਿਵੇਂ ਹੀ ਜਗਿਆਸੂ ਰੂਪ ਇਸਤਰੀ (ਸ਼ੌਕ ਰੂਪ) ਜੁਆਨੀ ਆਦਿ ਦੇ ਹੰਕਾਰ ਵਿਚ ਮਦ ਮਤੀ ਹੋ ਕੇ ਪਤੀ-ਪਰਮੇਸ਼ਰ ਦੇ ਪਿਆਰ ਨੂੰ ਗੁਆ ਲੈਂਦੀ ਹੈ ਅਤੇ ਉਹ ਫਿਰ ਪਛਤਾਉਂਦੀ ਹੈ।

ਕਿ ਹੁਣ ਤਾਂ ਜਿਵੇਂ ਥਣਾਂ ਵਿਚੋਂ ਚੋਇਆ ਹੋਇਆ ਦੁੱਧ ਮੁੜ ਥਣਾਂ ਵਿਚ ਨਹੀਂ ਆਉਂਦਾ, ਤਿਵੇਂ ਹੀ ਹੱਥਾਂ ਵਿਚੋਂ ਤਿਲਕ ਗਿਆ ਸਮਾਂ ਜੋ ਗੁਜ਼ਰ ਚੁੱਕਾ ਹੈ, ਉਹ ਮੈਨੂੰ ਮੁੜ ਹੱਥ ਨਹੀਂ ਆਉਂਦਾ।

ਪ੍ਰ: ਸਾਈਂ ਜੀਉ! ਕੀ ਜਗਿਆਸੂ ਇਸ ਦਸ਼ਾ ਵਿਚ ਪੁੱਜਾ ਹੋਇਆ ਉੱਕਾ ਹੀ ਨਿਰਾਸ਼ ਹੋ ਜਾਏ?

ਉ: ਨਹੀਂ, ਨਿਰਾਸ਼ ਹੋਣ ਦੀ ਲੋੜ ਨਹੀਂ, ਹਜ਼ੂਰ ਜਗਿਆਸੂ ਨੂੰ ਇਸ ਨਿਰਾਸਤਾ ਵਿਚ ਭੀ ਧੀਰਜ ਦੇਂਦੇ ਹਨ ਕਿ:

੬. ਹੇ ਭਾਈਓ! ਉਹ ਜਗਿਆਸੂ-ਇਸਤਰੀ ਅਜੇ ਭੀ ਪਰਮੇਸ਼ਰ-ਪਤੀ ਨੂੰ ਮਿਲ ਸਕਦੀ ਹੈ, ਪਰ ਉਹ ਗੁਰੂ ਦੀ ਮਿਲਾਈ ਹੋਈ ਹੀ ਮਿਲ ਸਕਦੀ ਹੈ, ਕਿਉਂਕਿ ਜਦ ਉਸ ਨੂੰ ਪਤੀ-ਪਰਮੇਸ਼ਰ ਦੇ ਵਿਜੋਗ ਵਿਚ ਨੀਂਦ ਨਹੀਂ ਪੈਂਦੀ ਤਾਂ ਉਹ ਵਿਆਕੁਲ ਹੁੰਦੀ ਹੈ। ਇਸ ਵਿਆਕੁਲਤਾ ਨੂੰ ਵੇਖ ਕੇ ਗੁਰੂ ਨੂੰ ਮਿਹਰ ਆ ਜਾਂਦੀ ਹੈ, ਤਾਂ ਉਹ ਕਿਰਪਾ ਕਰਕੇ ਮਿਲਾਪ ਕਰਵਾ ਦੇਂਦਾ ਹੈ।੧।

ਪ੍ਰ: ਐ ਗੁਰਦੇਵ ਜੀਉ! ਫਿਰ ਦੱਸੋ, ਜਗਿਆਸੂ ਦਾ ਮੇਲ ਕਿਵੇਂ ਹੋਵੇ?

ਉ:੭-੮. ਹੇ ਪਿਆਰੇ! ਇਹ ਤਾਂ ਠੀਕ ਹੈ ਕਿ ਖਸਮ ਦੇ ਮਿਲਾਪ ਤੋਂ ਬਿਨਾਂ ਜੁਆਨ ਇਸਤਰੀ ਨਿਮਾਣੀ ਹੀ ਰਹਿੰਦੀ ਹੈ, ਇਸੀ ਤਰ੍ਹਾਂ ਜਗਿਆਸੂ-ਇਸਤਰੀ ਆਪਣੇ ਪਿਆਰੇ ਪਰਮੇਸ਼ਰ-ਪਤੀ ਨੂੰ ਦਿਲ ਵਿਚ ਵਸਾਏ ਤੋਂ ਬਿਨਾਂ, ਢੱਠੇ ਦਿਲ ਵਾਲੀ ਨਿਮਾਣੀ ਹੋ ਰਹੀ ਹੈ, ਪਰ ਸੋਚ ਕਰੋ ਕਿ ਉਹ ਮੇਲ ਦਾ ਸੁਖ ਕਿਵੇਂ ਪਾ ਸਕੇਗੀ?

੯. ਉਸ ਨੂੰ ਹਿਰਦੇ ਵਿਚ ਧਾਰਨ ਤੋਂ ਬਿਨਾਂ ਘਰ ਦਾ ਵਾਸਾ (ਸਰੂਪ ਵਿਚ ਨਿਵਾਸ) ਪ੍ਰਾਪਤ ਨਹੀਂ ਹੁੰਦਾ। ਤੁਸੀਂ ਸੰਤ ਰੂਪ ਸਖੀ ਸਹੇਲੀਆਂ ਨੂੰ ਬੇ-ਸ਼ੱਕ ਪੁੱਛ ਦੇਖੋ, ਉਹ ਵੀ ਇਹੋ ਦੱਸਣਗੀਆਂ ਕਿ:

੧੦. (ਪਤੀ-ਪਰਮੇਸ਼ਰ ਦੇ) ਨਾਮ ਨੂੰ ਧਾਰੇ ਤੋਂ ਬਿਨਾਂ, ਉਸ ਹਰੀ-ਪਰਮੇਸ਼ਰ-ਪਤੀ ਨਾਲ ਪ੍ਰੀਤ ਪਿਆਰ ਨਹੀਂ ਪੈਂਦਾ। ਹਾਂ ਓਹੀ ਪਿਆਰ ਦੁਆਰਾ ਸੱਚ ਵਿਚ ਟਿਕ ਕੇ ਸੁਖੀ ਹੋ ਵਸ ਸਕਦੀਆਂ ਹਨ।

ਪ੍ਰ: ਐ ਗੁਰੂ ਜੀ! ਸੰਤਾਂ ਰੂਪ ਸਖੀਆਂ ਉਸ ਸਾਈਂ ਨਾਲ ਮਿਲਾਪ ਦਾ ਕੀ ਉਪਾਅ ਦੱਸਦੀਆਂ ਹਨ?

ਉ: ਉਹ ਸੰਤਾਂ ਰੂਪ ਸਖੀਆਂ ਦੱਸਦੀਆਂ ਹਨ, ਕਿ:

੧੧. ਹੇ ਪਿਆਰੇ! ਉਸ ਸੱਜਣ ਦਾ ਮਿਲਾਪ ਮਨ ਵਿਚ ਸੱਚ ਨੂੰ ਧਾਰਨ ਕੀਤਿਆਂ ਅਤੇ ਸੰਤੋਖ ਦੁਆਰਾ ਹੀ ਹੋਇਆ ਕਰਦਾ ਹੈ। ਜਿਸ ਨੇ ਉਸ ਸ਼ਹੁ ਨੂੰ ਜਾਣਿਆ ਹੈ, ਉਸ ਨੇ ਗੁਰੂ ਦੀ ਮਤ ਦੁਆਰਾ ਹੀ ਜਾਣਿਆ ਹੈ।

੧੨. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਜੋ ਪ੍ਰੇਮੀ-ਰੂਪੀ ਇਸਤਰੀ ਪਰਮੇਸ਼ਰ-ਪਤੀ ਨੂੰ ਮਿਲਣਾ ਚਾਹੁੰਦੀ ਹੈ, ਉਹ ਨਾਮ ਦਾ ਕਦੇ ਭੀ ਤਿਆਗ ਨਾ ਕਰੇ, ਕਿਉਂਕਿ ਨਾਮ ਦੁਆਰਾ ਸਹਿਜੇ ਹੀ ਨਾਮੀ ਵਿਚ ਸਮਾ ਜਾਈਦਾ ਹੈ।੨।

ਪ੍ਰ: ਐ ਸਾਈਂ ਜੀ! ਜਿਨ੍ਹਾਂ ਨੇ ਉਪਰ ਦੱਸੀ ਜਾਚ 'ਤੇ ਅਮਲ ਕੀਤਾ ਹੈ, ਉਨ੍ਹਾਂ ਨੂੰ ਫਲ ਕੀ ਮਿਲਿਆ?

ਉ: ਹੇ ਪਿਆਰੇ! ਉਹ ਫਿਰ ਇਉਂ ਕਹਿ ਉਠਦੀਆਂ ਹਨ, ਕਿ:

੧੩. ਹੇ ਸਖੀ ਸਹੇਲੀਓ! ਆਓ ਮਿਲੋ, ਅਸੀਂ ਮਿਲ ਕੇ ਭੋਜਨ ਕਰੀਏ ਤੇ ਪਤੀ-ਪਰਮੇਸ਼ਰ ਦੇ ਮਿਲਾਪ ਦਾ ਸੁਖ ਮਾਣੀਏ।

੧੪. ਸਤਿਸੰਗ ਵਿਚ ਬੈਠ ਕੇ, ਗੁਰੂ ਦੀ ਸਿਖਿਆ ਲੈ ਕੇ, ਹੇ ਸਹੇਲੀਓ! ਮੈਂ ਪਹਿਲੋਂ ਗੁਰੂ ਨੂੰ ਪੁੱਛ ਕੇ ਪਤੀ-ਪ੍ਰਭੂ ਨੂੰ ਸੁਨੇਹਾ ਭੇਜਾਂਗੀ।

੧੫. ਜਿਸ ਜੀਵ-ਇਸਤਰੀ ਨੂੰ ਗੁਰੂ ਨੇ ਆਪਣਾ (ਸਬਦਿ) ਉਪਦੇਸ਼ ਬਖ਼ਸ਼ਿਆ, ਉਸ ਨੂੰ ਗੁਰੂ ਨੇ ਸਦਾ-ਥਿਰ ਰਹਿਣ ਵਾਲਾ ਪਰਮੇਸ਼ਰ-ਪਤੀ ਅੰਗ-ਸੰਗ ਦਿਖਾ ਦਿੱਤਾ, ਪਰ ਜੋ ਆਪਣੇ ਮਨ ਦੇ ਪਿੱਛੇ ਟੁਰਨ ਵਾਲੀਆਂ ਗੁਰੂ ਦੀ ਸ਼ਰਨ ਵਿਚ ਨਹੀਂ ਆਈਆਂ। ਉਹ ਗੁਰੂ ਦੇ ਸ਼ਬਦ ਤੋਂ ਵਿਹੂਣੀਆਂ ਰਹਿਣ ਕਰਕੇ ਅੰਤ ਨੂੰ ਪਸਚਾਤਾਪ ਹੀ ਕਰਦੀਆਂ ਰਹੀਆਂ।

ਪ੍ਰ: ਐ ਸਾਈਂ ਜੀ! ਇਹ ਮਨ ਤਾਂ ਦਸੋਂ ਦਿਸ਼ਾਂ ਵਿਚ ਭੱਜਾ ਫਿਰਦਾ ਹੈ, ਤੁਸੀਂ ਇਸ ਨੂੰ ਕਿਵੇਂ ਟਿਕਾਇਆ ਹੈ?

ਉ:੧੬. ਹੇ ਪਿਆਰੇ! ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਮਨ ਬੜਾ ਹੀ ਸ਼ੈਤਾਨ ਹੈ, ਪਰ ਜਦੋਂ ਮੈਂ ਗੁਰੂ ਦੇ ਸ਼ਬਦ ਦੁਆਰਾ ਸੱਚ ਨੂੰ ਪਛਾਣ ਲਿਆ ਤਾਂ ਮੇਰਾ ਮਨ ਜੋ ਬਾਹਰ ਸੰਕਲਪਾਂ-ਵਿਕਲਪਾਂ ਵਿਚ ਨਿਕਲ-ਨਿਕਲ ਕੇ ਭੱਜਦਾ ਰਹਿੰਦਾ ਸੀ, ਉਹ ਹੁਣ ਅੰਦਰ ਹੀ ਟਿਕਿਆ ਰਹਿੰਦਾ ਹੈ।

ਪ੍ਰ: ਜਿਸ ਦੇ ਅੰਦਰ ਗੁਰੂ ਦੀ ਮਤ ਟਿਕ ਜਾਂਦੀ ਹੈ, ਉਸ ਦੀ ਨਿਸ਼ਾਨੀ ਕੀ ਹੈ?

੧੭. ਜਿਸ ਜੀਵ-ਇਸਤਰੀ ਅੰਦਰ ਗੁਰੂ ਦੀ ਮਤ ਦੁਆਰਾ ਪ੍ਰਭੂ ਟਿਕ ਜਾਂਦਾ ਹੈ, ਉਸ ਦੀ ਬੁਧੀ ਨਿੱਤ ਨਵੀਂ ਨਰੋਈ ਰਹਿੰਦੀ ਹੈ ਅਤੇ ਕਦੇ ਭੀ ਵਿਕਾਰਾਂ ਨਾਲ ਮੈਲੀ ਨਹੀਂ ਹੁੰਦੀ। ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਸ ਦੇ ਅੰਦਰ ਪ੍ਰਭੂ ਦਾ ਪਿਆਰ ਨਿਤ ਨਵਾਂ ਬਣਿਆ ਰਹਿੰਦਾ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ, ਆਪਣੀ ਮਿਹਰ ਦੀ ਨਜ਼ਰ ਨਾਲ ਉਸ ਜੀਵ-ਇਸਤਰੀ ਨੂੰ ਸੱਚ ਸਰੂਪ ਵਿਚ ਟਿਕਾਈ ਰੱਖਦਾ ਹੈ। ਇਸ ਲਈ ਹੇ ਸਤਿਸੰਗੀ ਸਹੇਲੀਓ! ਆਓ ਰਲ ਕੇ ਬੈਠੀਏ ਤੇ ਪ੍ਰਭੂ ਦੀ ਸ਼ਲਾਘਾ ਕਰੀਏ। ਉਹ ਮਿਹਰਾਂ ਕਰਨ ਵਾਲਾ ਸਾਈਂ ਇਸ ਦੱਸੇ ਸਹਿਜ-ਮਾਰਗ ਨਾਲ ਸੌਖਾ ਹੀ ਪ੍ਰਾਪਤ ਹੋ ਜਾਂਦਾ ਹੈ।੩।

ਪ੍ਰ: ਐ ਗੁਰੂ ਜੀ! ਪਰਮੇਸ਼ਰ-ਪਤੀ ਦੀ ਪ੍ਰਾਪਤੀ ਹੋ ਜਾਣ ਨਾਲ ਜੋ ਅਨੰਦ ਪ੍ਰਾਪਤ ਹੁੰਦਾ ਹੈ, ਉਸ ਦਾ ਭੀ ਕੁਝ ਨਿਰਣਾ ਕਰ ਕੇ ਸਮਝਾਓ।

ਉ: ਜ਼ਰੂਰ ਸੁਣੋ, ਜਿਸ ਨੂੰ ਪਰਮੇਸ਼ਰ-ਪਤੀ ਦੀ ਪ੍ਰਾਪਤੀ ਦਾ ਅਨੰਦ ਪ੍ਰਾਪਤ ਹੋਇਆ ਹੈ, ਉਹ ਲੁਕਿਆ-ਛਿਪਿਆ ਨਹੀਂ ਰਹਿੰਦਾ, ਉਹ ਤਾਂ ਖ਼ੁਦ ਭੀ ਬੋਲ ਉਠਦਾ ਹੈ ਕਿ:

੧੯. ਹੇ ਜਗਿਆਸੂ ਰੂਪ ਸਹੇਲੀਓ! ਮੇਰੀ ਮਨੋਂ ਕਾਮਨਾ ਪੂਰੀ ਹੋ ਗਈ ਹੈ, ਭਾਵ ਮੇਰੀ ਪਤੀ-ਪ੍ਰਾਪਤੀ ਦੀ ਇੱਛਾ ਪੁੱਗ ਗਈ ਹੈ, ਕਿਉਂਕਿ ਸਾਡੇ ਹਿਰਦੇ-ਘਰ ਵਿਚ ਪਰਮੇਸ਼ਰ-ਪਤੀ ਆ ਗਿਆ ਹੈ।

੨੦. ਹੁਣ ਸੁਹਾਗਣਾਂ ਇਸਤਰੀਆਂ ਨੇ ਮਿਲ ਕੇ (ਭਾਵ ਸੰਤ ਸੱਜਣ) ਖ਼ੁਸ਼ੀ ਦੇ ਗੀਤ ਗਾ ਰਹੀਆਂ ਹਨ ਜਾਂ ਪਰਮੇਸ਼ਰ-ਪਤੀ ਪ੍ਰਗਟ ਹੋਣ ਨਾਲ ਉਸ ਦੇ ਸਾਰੇ ਗਿਆਨ-ਇੰਦਰੇ ਵਿਕਾਰਾਂ ਵਲ ਦੌੜਨ ਦੀ ਥਾਂ ਰਲ ਕੇ ਮਾਨੋਂ ਖ਼ੁਸ਼ੀ ਦੇ ਗੀਤ ਗਾਉਂਦੇ ਹਨ।

੨੧. ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਕੇ ਜੀਵ-ਇਸਤਰੀ ਪ੍ਰਭੂ-ਪਿਆਰ ਦੇ ਹੁਲਾਰੇ ਵਿਚ ਖਿੜ ਪੈਂਦੀ ਹੈ, ਉਸ ਦੇ ਅੰਦਰ ਪ੍ਰੇਮ ਦਾ ਹੁਲਾਰਾ ਪੈਦਾ ਹੁੰਦਾ ਹੈ।

੨੨. ਉਸ ਦੇ ਅੰਦਰ ਸਾਰੇ ਦੈਵੀ ਗੁਣ ਖ਼ੁਸ਼ ਹੋ ਰਹੇ ਹਨ (ਭਾਵ ਪ੍ਰਫੁੱਲਤ ਹੋ ਰਹੇ ਹਨ) ਅਤੇ ਆਸੁਰੀ ਗੁਣ ਦਬਾਅ ਹੇਠ ਆ ਜਾਂਦੇ ਹਨ (ਭਾਵ ਨਸ਼ਟ ਹੋ ਜਾਂਦੇ ਹਨ), ਇਹ ਸਭੋ ਕੁਝ ਇਉਂ ਹੋਇਆ ਕਿ ਸੱਚੇ ਨਾਮ ਨੂੰ ਜਪ-ਜਪ ਕੇ ਸੱਚ ਸਰੂਪ ਦਾ ਲਾਹਾ ਮਿਲਿਆ ਹੈ, (ਭਾਵ ਸੱਚ ਸਰੂਪ ਵਾਹਿਗੁਰੂ ਨੂੰ ਪ੍ਰਾਪਤ ਕੀਤਾ ਹੈ)।

੨੩. ਹੁਣ ਦੋਏ ਹੱਥ ਜੋੜ ਕੇ ਪਤੀ ਨੂੰ ਪ੍ਰਾਪਤ ਕਰਨ ਵਾਲੀ ਇਸਤਰੀ ਬੇਨਤੀ ਕਰਦੀ ਹੈ ਕਿ ਹੇ ਸਹੇਲੀਓ! ਮੇਰੇ ਰਾਤ ਦਿਨ ਹੁਣ ਰਸ-ਭਿੰਨੇ ਬੀਤ ਰਹੇ ਹਨ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੀਆਂ ਸਭ ਇੱਛਾਂ ਪੂਰੀਆਂ ਹੋ ਗਈਆਂ ਹਨ। ਹੁਣ ਪਰਮੇਸ਼ਰ-ਪਤੀ ਤੇ ਮੈਂ (ਇਸਤਰੀ) ਮਿਲਾਪ ਦੀਆਂ ਖ਼ੁਸ਼ੀਆਂ ਮਾਣ ਰਹੇ ਹਾਂ।੪।੧।

*ਭਾਵਾਰਥ :* ਇਸ ਛੰਤ ਦੇ ਚੌਹਾਂ ਹੀ ਅੰਕਾਂ ਵਿਚ ਇਕ ਇਸਤਰੀ ਦਾ ਉਦਾਹਰਣ ਹੈ। ਪਹਿਲੇ ਅੰਕ ਵਿਚ ਇਕ ਪਤੀ ਤੋਂ ਵਿਛੜੀ ਇਸਤਰੀ ਦਾ ਬਿਆਨ ਕੀਤਾ ਹੈ। ਦੂਜੇ ਵਿਚ ਮਿਲਾਪ ਦਾ ਉਪਾਅ ਦੱਸਿਆ ਹੈ। ਤੀਸਰੇ ਵਿਚ ਉਪਾਅ ਵਰਤਣ 'ਤੇ ਪ੍ਰਾਪਤੀ ਦਾ ਵਰਣਨ ਹੈ। ਚੌਥੇ ਵਿਚ ਪ੍ਰਾਪਤ ਹੋ ਗਈ ਮੇਲ ਅਵਸਥਾ ਦਾ ਰੂਪ ਆਖਿਆ ਹੈ।

## ਗਉੜੀ ਛੰਤ ਮਹਲਾ ੧ ॥

**੧. ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥**
**੨. ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥**
**੩. ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥**
**੪. ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥**
**੫. ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥**
**੬. ਨਾਨਕ ਸਾ ਧਨ ਮਿਲੈ ਮਿਲਾਈ**
**ਬਿਨੁ ਪ੍ਰੀਤਮ ਦੁਖੁ ਪਾਏ ॥੧॥**
**੭. ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥**
**੮. ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥**
**੯. ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥**
**੧੦. ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ ॥**
**੧੧. ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ ॥**
**੧੨. ਨਾਨਕ ਸਾਧਨ ਤਾ ਪਿਰੁ ਰਾਵੇ ਜਾ ਤਿਸ ਕੈ ਮਨਿ ਭਾਣੀ ॥੨॥**
**੧੩. ਮਾਇਆ ਮੋਹਣੀ ਨੀਘਰੀਆ ਜੀਉ**
**ਕੂੜਿ ਮੁਠੀ ਕੂੜਿਆਰੇ ॥**
**੧੪. ਕਿਉ ਖੂਲੈ ਗਲ ਜੇਵੜੀਆ ਜੀਉ**
**ਬਿਨੁ ਗੁਰ ਅਤਿ ਪਿਆਰੇ ॥**
**੧੫. ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ**
**ਤਿਸ ਹੀ ਕਾ ਸੋ ਹੋਵੈ ॥**
**੧੬. ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥**
**੧੭. ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥**
**੧੮. ਨਾਨਕ ਸਚ ਘਰੁ ਸਬਦਿ ਸਿਞਾਪੈ**
**ਦੁਬਿਧਾ ਮਹਲੁ ਕਿ ਜਾਣੈ ॥੩॥**
**੧੯. ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥**
**੨੦. ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥**
**੨੧. ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ ॥**
**੨੨. ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ ॥**
**੨੩. ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥**
**੨੪. ਨਾਨਕ ਨਾਮੁ ਮਹਾ ਰਸੁ ਮੀਠਾ**
**ਗੁਰਿ ਪੂਰੈ ਸਚੁ ਪਾਇਆ ॥੪॥੨॥**

***ਪਦ ਅਰਥ :*** ਨਾਹ—ਨਾਥ, ਪਤੀ, ਖਸਮ। ਬਨ—ਜੰਗਲ, ਸੰਸਾਰ। ਮਾਹੇ—ਵਿਚ। ਧਨ—ਇਸਤਰੀ। ਬਿਖਮ—ਔਖੀ। ਰੈਣਿ—ਜ਼ਿੰਦਗੀ ਦੀ ਰਾਤ। ਘਣੇਰੀਆ—ਬਹੁਤ। ਸਾਰੇ—ਸੰਭਾਲਦਾ, ਵਾਤ ਪੁੱਛਦਾ। ਕੁਰਲਾਏ—ਤਰਲੇ ਲੈਂਦੀ ਹੈ, ਕੂਕਦੀ ਹੈ। ਸਾ ਧਨ—ਉਹ ਜੀਵ-ਇਸਤਰੀ। ਰਸਿ—ਨਾਮ-ਰਸ ਵਿਚ। ਸੁਹਾਵੈ—ਸੋਭਦੀ ਹੈ। ਪਤਿ—ਇੱਜ਼ਤ। ਦੀਪਕ—ਦੀਵਾ। ਦੇਹ—ਸਰੀਰ। ਉਜਾਰੈ—ਚਾਨਣ। ਰਾਵੀ—ਮਾਣੀ, ਆਪਣੇ ਨਾਲ ਮਿਲਾਈ। ਬਿਗਸੀ—ਖਿੜ ਪਈ, ਪ੍ਰਸੰਨ ਹੋਈ। ਭਾਣੀ—ਪਿਆਰੀ ਲੱਗੀ। ਨੀਘਰੀਆ—ਬੇ-ਘਰ, ਜਿਸ ਦਾ ਕੋਈ ਘਰ-ਘਾਟ ਨਾ ਹੋਵੇ। ਮੁਠੀ—ਲੁੱਟੀ। ਜੇਵੜੀਆ—ਫਾਹੀ, ਰੱਸੀ, ਭਾਵ ਵਾਸ਼ਨਾ ਰੂਪ ਰੱਸੀ। ਅੰਤਰ ਮਲੁ—ਅੰਦਰ ਦੀ ਮੈਲ। ਨਿਗ੍ਰਹਿ—ਰੋਕਣਾ, ਇੰਦ੍ਰੀਆਂ ਨੂੰ ਰੋਕਣ ਨਾਲ। ਬੇਬਾਣੈ—ਜੰਗਲ ਵਿਚ, ਉਜਾੜ ਵਿਚ। ਕਿ—ਕੌਣ। ਵਖਰੁ—ਸੌਦਾ। ਪਰਖਿ—ਪਰਖ ਕੇ। ਕਰਮਿ ਪੂਰੈ—ਪੂਰੀ ਬਖ਼ਸ਼ਸ਼ ਨਾਲ।

### *ਅਰਥ :*

ਪ੍ਰ: ਐ ਗੁਰਦੇਵ ਜੀਉ! ਜਦ ਕੋਈ ਜਗਿਆਸੂ ਆਪਣੇ ਮਾਲਕ ਦਾ ਵਿਛੋੜਾ ਅਨੁਭਵ ਕਰਦਾ ਹੈ, ਤਾਂ ਉਸ ਦੇ ਮਨ ਦੀ ਕੀ ਦਸ਼ਾ ਹੁੰਦੀ ਹੈ?

ਉ: ਹੇ ਪਿਆਰੇ! ਉਹ ਜੀਵ-ਇਸਤਰੀ ਤਾਂ ਕਿਸੇ ਵਿਯੋਗਣ

ਵਾਂਗ ਇਸ ਤਰ੍ਹਾਂ ਵਿਲ੍ਕਦੀ ਹੋਈ ਜੋਦੜੀਆਂ ਕਰਦੀ ਰਹਿੰਦੀ ਹੈ ਕਿ:

੧. ਹੇ ਮੇਰੇ ਪ੍ਰਭੂ-ਪਤੀ ਜੀਉ! ਮੇਰੀ ਬੇਨਤੀ ਸੁਣੋ ਜੀ। ਮੈਂ ਇਸ ਜੰਗਲ (ਸੰਸਾਰ) ਵਿਚ ਇਕੱਲੀ ਡਾਵਾਂ-ਡੋਲ ਹਾਂ, ਜਿਵੇਂ ਪਤੀ ਤੋਂ ਸੱਖਣੀ ਇਕ ਇਸਤਰੀ ਹੋਇਆ ਕਰਦੀ ਹੈ।

੨. ਹੇ ਬੇ-ਪ੍ਰਵਾਹ ਪ੍ਰਭੂ-ਪਤੀ ਜੀਉ! ਆਪ ਦੇ ਮਿਲੇ ਤੋਂ ਬਿਨਾਂ ਮੇਰੀ ਇਹ ਜਿੰਦ ਧੀਰਜ ਨਹੀਂ ਫੜ ਸਕਦੀ। ਜੀਵ-ਇਸਤਰੀ ਪ੍ਰਭੂ-ਪਤੀ ਤੋਂ ਬਿਨਾਂ ਰਹਿ ਨਹੀਂ ਸਕਦੀ।

੩. ਜਿਵੇਂ ਇਸਤਰੀ ਆਪਣੇ ਪਤੀ ਤੋਂ ਬਿਨਾਂ ਰਹਿ ਨਹੀਂ ਸਕਦੀ, ਉਸ ਇਕੱਲੀ ਨੂੰ ਰਾਤ ਕੱਟਣੀ ਔਖੀ ਹੋ ਜਾਂਦੀ ਹੈ।
ਤਿਵੇਂ ਹੀ ਹੇ ਮੇਰੇ ਸੁਆਮੀ ਸਾਈਂ ਜੀ! ਮੈਨੂੰ ਆਪ ਦੇ ਮਿਲਣ ਤੋਂ ਬਿਨਾਂ ਉਮਰ ਰੂਪੀ ਰਾਤ ਕੱਟਣੀ ਔਖੀ ਹੋ ਰਹੀ ਹੈ, ਭਾਵ ਮੇਰੀ ਦੁਖਿਆਰੀ ਦੀ ਜ਼ਿੰਦਗੀ ਰੂਪੀ ਰਾਤ ਔਖੀ ਗੁਜ਼ਰਦੀ ਹੈ।

ਪ੍ਰ: ਹੇ ਸਤਿਗੁਰੂ ਜੀ! ਕੀ ਉਸ ਦੀ ਪੁਕਾਰ ਨੂੰ ਕੋਈ ਸੁਣਦਾ ਭੀ ਹੈ?

ਉ: ਹਾਂ, ਜ਼ਰੂਰ ਸੁਣਦਾ ਹੈ, ਹੇ ਪਿਆਰੇ! ਇਹ ਦੁਖਿਆਰੀ ਦੀ ਪੁਕਾਰ ਸੁਣ ਕੇ ਇਕ ਅਗੰਮੀ ਆਵਾਜ਼ ਆਈ— 'ਤੂੰ ਕੀ ਚਾਹੁੰਦੀ ਹੈਂ?' ਤਾਂ ਫਿਰ ਅਰਦਾਸ ਕੀਤੀ ਕਿ:

੪. ਹੇ ਸਾਈਂ ਜੀ! ਮੇਰੀ ਬੇਨਤੀ ਸੁਣੋ। ਜਿਵੇਂ ਇਸਤਰੀ ਨੂੰ ਆਪਣੇ ਪਤੀ ਤੋਂ ਵਿਛੜ ਕੇ ਨੀਂਦ ਨਹੀਂ ਆਉਂਦੀ, ਤਿਵੇਂ ਆਪ ਜੀ ਦੇ ਮਿਲਾਪ ਤੋਂ ਬਿਨਾਂ ਮੈਨੂੰ ਭੀ ਸ਼ਾਂਤੀ ਰੂਪੀ ਨੀਂਦ ਨਹੀਂ ਆਉਂਦੀ। ਇਕ ਆਪ ਹੀ ਪ੍ਰੇਮ ਸਰੂਪ ਹੋ, ਮੈਨੂੰ ਆਪ ਜੀ ਦਾ ਪਿਆਰ ਹੀ ਚੰਗਾ ਲੱਗਦਾ ਹੈ। ਇਹ ਸੁਣ ਕੇ ਮਾਨੋਂ ਇਸ ਦੇ ਵਿਸ਼ਵਾਸ ਦੀ ਪਰਖ ਕਰਨ ਲਈ, ਫਿਰ ਇਕ ਹੋਰ ਅਗੰਮੀ ਆਵਾਜ਼ ਆਈ—'ਤੂੰ ਕਿਸੇ ਹੋਰ ਦਾ ਆਸਰਾ ਕਿਉਂ ਨਹੀਂ ਲੈ 'ਲੈਂਦੀ?'
ਤਾਂ ਫਿਰ ਉੱਤਰ ਰੂਪ ਵਿਚ ਬੇਨਤੀ ਕੀਤੀ ਕਿ ਹੇ ਸਾਈਂ ਜੀਉ! ਸੁਣੋ ਜੀ:

੫. ਜਿਵੇਂ ਇਕ ਬੀਆ-ਬਾਨ ਜੰਗਲ ਵਿਚ ਇਕੱਲੀ ਡਾਵਾਂ-ਡੋਲ ਇਸਤਰੀ ਕੁਰਲਾਉਂਦੀ ਹੈ, ਉਸ ਦੇ ਪਿਆਰੇ ਪਤੀ ਤੋਂ ਬਿਨਾਂ ਹੋਰ ਕੋਈ ਭੀ ਉਸ ਦੀ ਸਾਰ ਨਹੀਂ ਲੈਂਦਾ, ਕੋਈ ਭੀ ਪੁਕਾਰ ਨਹੀਂ ਸੁਣਦਾ, ਤਿਵੇਂ ਹੇ ਪਿਆਰੇ ਪ੍ਰਭੂ-ਪਤੀ ਜੀਉ! ਆਪ ਤੋਂ ਬਿਨਾਂ ਮੇਰੀ ਹੋਰ ਕੋਈ ਭੀ ਸਾਰ ਨਹੀਂ ਲੈਂਦਾ। ਮੈਂ ਇਸ ਸੰਸਾਰ-ਜੰਗਲ ਵਿਚ ਇਕੱਲੀ ਹੀ ਕੂਕਦੀ ਹਾਂ, ਇਸ ਲਈ ਹੇ ਪਿਆਰੇ ਜੀਉ! ਮੇਰੀ ਸਾਰ ਸੰਭਾਲ ਕਰੋ।

ਪ੍ਰ: ਐ ਗੁਰਦੇਵ ਜੀਉ! ਉਹ ਜੀਵ-ਇਸਤਰੀ ਆਪਣੇ ਪਿਆਰੇ ਪਰਮੇਸ਼ਰ-ਪਤੀ ਨੂੰ ਮਿਲਣ ਦਾ ਉੱਦਮ ਕਿਉਂ ਨਹੀਂ ਕਰਦੀ?

ਉ: ੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਜਿਵੇਂ ਇਕ ਜੰਗਲ ਵਿਚ ਭਟਕਦੀ ਇਸਤਰੀ ਉਸ ਜੰਗਲ-ਬੇਲੇ ਦੇ ਮਾਲਕ ਨੂੰ, ਕਿਸੇ ਇਸ ਜੰਗਲ ਦੇ ਜਾਣੂ ਦੇ ਆਸਰੇ ਨਾਲ ਹੀ ਮਿਲ ਸਕਦੀ ਹੈ, ਨਹੀਂ ਤਾਂ ਉਹ ਪ੍ਰੀਤਮ ਤੋਂ ਬਿਨਾਂ ਦੁੱਖ ਹੀ ਪਾਉਂਦੀ ਹੈ; ਤਿਵੇਂ ਹੇ ਭਾਈ! ਇਹ ਜੀਵ-ਇਸਤਰੀ ਵੀ ਤਾਂ ਹੀ ਪ੍ਰਭੂ-ਪਤੀ ਨੂੰ ਮਿਲ ਸਕਦੀ ਹੈ, ਜੇ ਕਰ ਗੁਰੂ ਕਿਰਪਾ ਕਰਕੇ ਮਿਲਾ ਦੇਵੇ, ਨਹੀਂ ਤਾਂ ਇਹ ਆਪਣੇ ਪਿਆਰੇ ਪਰਮੇਸ਼ਰ-ਪਤੀ ਤੋਂ ਬਿਨਾਂ, ਇਸ ਸੰਸਾਰ ਰੂਪੀ ਬੀਆ-ਬਾਨ ਜੰਗਲ ਵਿਚ ਦੁਖ ਹੀ ਸਹਾਰਦੀ ਹੈ।੧।

ਪ੍ਰ: ੭. ਹੇ ਸਹੇਲੀਓ! ਜਿਸ ਨੂੰ ਪਤੀ ਨੇ ਛੱਡ ਦਿੱਤਾ ਹੋਵੇ, ਉਸ ਛੱਡੀ ਹੋਈ ਨੂੰ ਫਿਰ ਕੌਣ ਮਿਲਾਵੇ, ਤਿਵੇਂ ਮੈਨੂੰ (ਸਾਈਂ ਤੋਂ ਵਿਛੜੀ ਹੋਈ ਨੂੰ) ਦੱਸੋ, ਹੁਣ ਕੌਣ ਮਿਲਾ ਸਕਦਾ ਹੈ?

ਉ: ੮. ਉਹ ਹੁਣ ਤਾਂ ਹੀ ਮਿਲ ਸਕਦੀ ਹੈ, ਜੇ ਕਦੀ ਉਹ ਸੁਹਾਵਣੇ ਸ਼ਬਦ ਦੁਆਰਾ ਪ੍ਰੇਮ-ਰਸ ਵਾਲੀ ਹੋ ਜਾਵੇ।

੯. ਜਦ ਉਹ ਸ਼ਬਦ ਦੁਆਰਾ ਸੋਹਣੀ ਹੋ ਜਾਏਗੀ ਤਾਂ ਫਿਰ ਗਿਆਨ-ਦੀਵੇ ਦਾ ਪ੍ਰਕਾਸ਼ ਅੰਤਹਕਰਨ ਵਿਚ ਚਾਨਣ ਕਰ ਦੇਵੇਗਾ। ਇਸ ਤਰ੍ਹਾਂ ਉਹ ਪਤੀ ਨੂੰ ਪਾ ਲਵੇਗੀ ਅਤੇ ਲੋਕ-ਪਰਲੋਕ ਵਿਚ ਇੱਜ਼ਤ ਖੱਟੇਗੀ।

੧੦. ਹੇ ਸਖੀਓ ਸਹੇਲੀਓ! ਸੁਣੋ, ਜਦੋਂ ਉਸ ਪਿਆਰੇ ਪਰਮੇਸ਼ਰ-ਪਤੀ ਦੀ ਪਿਆਰੀ ਜੀਵ-ਇਸਤਰੀ ਉਸ (ਵਾਹਿਗੁਰੂ ਜੀ) ਦੇ ਗੁਣਾਂ ਨੂੰ ਸੰਭਾਲਦੀ ਰਹਿੰਦੀ ਹੈ, ਤਾਂ ਉਹ ਸੱਚ ਸਰੂਪ ਦੀ ਪ੍ਰਾਪਤੀ ਦੁਆਰਾ ਸੁਖੀ ਹੋ ਜਾਂਦੀ ਹੈ।

ਪ੍ਰ: ਐ ਗੁਰੂ ਜੀ! ਇਹ ਪਰਮੇਸ਼ਰ-ਪਤੀ ਦੇ ਮਿਲਾਪ ਦਾ ਸੁਖ, ਉਸ ਨੂੰ ਕਿਹੜੇ ਸਾਧਨ ਕਰਨ ਨਾਲ ਪ੍ਰਾਪਤ ਹੋਇਆ?

ਉ: ੧੧. ਹੇ ਪਿਆਰੇ! ਜਦੋਂ ਸਤਿਗੁਰੂ ਨੇ ਕਿਰਪਾ ਕਰਕੇ ਵਾਹਿਗੁਰੂ ਨਾਲ ਮੇਲੀ ਅਤੇ ਉਸ ਦੇ ਮਨ ਨੂੰ ਭਾਅ ਗਈ ਤਾਂ ਉਸ ਨੂੰ ਪਰਮੇਸ਼ਰ-ਪਤੀ ਨੇ ਆਪਣਾ ਰਸ-ਰੰਗ ਦਿੱਤਾ। ਉਹ ਹੁਣ ਆਤਮਕ ਜੀਵਨ ਦੇਣ ਵਾਲੀ ਬਾਣੀ ਦੀ ਬਰਕਤ ਨਾਲ ਮਿਲੀ ਹੋਈ ਸਦਾ ਹੀ ਖਿੜੀ ਰਹਿੰਦੀ ਹੈ, ਭਾਵ ਉਸ ਦਾ ਹਿਰਦਾ-ਕਵਲ ਖਿੜ ਪੈਂਦਾ ਹੈ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਜੀਵ-ਇਸਤਰੀ ਪ੍ਰਭੂ-ਪਤੀ ਨੂੰ ਤਾਂ ਹੀ ਮਿਲਦੀ ਹੈ, ਜਦੋਂ ਗੁਰੂ ਦੇ ਸ਼ਬਦ ਰਾਹੀਂ ਇਹ ਪ੍ਰਭੂ-ਪਤੀ ਦੇ ਮਨ ਵਿਚ ਪਿਆਰੀ ਲੱਗਦੀ ਹੈ।੨।

ਪ੍ਰ: ਹੇ ਗੁਰਦੇਵ ਜੀਉ! ਤੁਸੀਂ ਗੁਰੂ ਦੀ ਲੋੜ ਕਿਉਂ ਜ਼ਰੂਰੀ ਸਮਝਦੇ ਹੋ?

ਉ: ੧੩. ਹੇ ਸੱਜਣੋ! ਉਹ ਇਸ ਲਈ ਗੁਰੂ ਦੀ ਲੋੜ ਜ਼ਰੂਰੀ ਹੈ, ਕਿ ਇਹ ਜੋ ਝੂਠੀ ਮਾਇਆ, ਮੋਹ ਲੈਣ ਵਾਲੀ ਠੱਗਣੀ ਹੈ, ਇਸ ਨੇ ਇਸ ਜੀਵ ਨੂੰ ਝੂਠੇ ਪਦਾਰਥਾਂ ਵਿਚ ਲਾ ਕੇ ਠੱਗ ਲਿਆ ਹੈ। ਇਸ ਜੀਵ ਨੂੰ ਇਸ ਮਾਇਆ ਨੇ ਸਚਿਆਰ ਬਣਨ ਦੀ ਥਾਂ ਝੂਠਾ ਬਣਾ ਛੱਡਿਆ ਹੈ, ਜਿਸ ਕਰਕੇ ਇਹ ਬੇ-ਘਰਾ ਬਣੀ ਬੈਠਾ ਹੈ।

੧੪. (ਅਤੇ) ਹੇ ਭਾਈਓ! ਮਾਇਆ-ਠੱਗਣੀ ਨੇ ਇਸ ਦੇ ਗਲ ਵਿਚ ਵਾਸ਼ਨਾ ਰੂਪ ਰੱਸੀ ਪਾਈ ਹੋਈ ਹੈ, ਉਹ ਪਿਆਰੇ ਗੁਰੂ ਦੇ ਖੋਲ੍ਹੇ ਬਿਨਾਂ, ਦੱਸੋ! ਕਿਵੇਂ ਖੁਲ੍ਹ ਸਕਦੀ ਹੈ? ਭਾਵ ਨਹੀਂ ਖੁਲ੍ਹ ਸਕਦੀ।

ਪ੍ਰ: ਸਾਈਂ ਜੀ! ਤਾਂ ਫਿਰ ਇਹ ਦੱਸੋ, ਮੈਂ ਉਸ ਪਿਆਰੇ ਨੂੰ ਆਪਣਾ ਕਿਵੇਂ ਬਣਾ ਸਕਦਾ ਹਾਂ?

ਉ:੧੫. ਹੇ ਪਿਆਰੇ! ਜੇ ਕੋਈ ਗੁਰੂ ਦੇ ਸ਼ਬਦ ਦੁਆਰਾ ਵੀਚਾਰ ਕਰੇ ਤੇ ਉਸ ਸ਼ਬਦ ਦੇ ਅਨੁਸਾਰੀ ਹੋ ਹਰੀ ਨੂੰ ਪ੍ਰੀਤ ਨਾਲ ਪਿਆਰ ਕਰੇਗਾ, ਬਸ ਫਿਰ ਯਕੀਨ ਕਰ ਲਓ, ਉਹ ਹਰੀ ਉਸੇ ਦਾ ਹੀ ਹੋ ਜਾਵੇਗਾ।

ਪ੍ਰ: ਐ ਗੁਰੂ ਜੀ! ਪੁੰਨ ਦਾਨ, ਤੀਰਥ ਇਸ਼ਨਾਨ ਆਦਿ ਸਾਧਨਾਂ ਨਾਲ ਕੀ ਉਸ ਪਰਮੇਸ਼ਰ-ਪਤੀ ਨੂੰ ਆਪਣਾ ਨਹੀਂ ਬਣਾ ਸਕਦੇ?

ਉ:੧੬. ਉੱਕਾ ਹੀ ਨਹੀਂ, ਹੇ ਪਿਆਰੇ! ਦੱਸੋ, ਇਹ ਪੁੰਨ ਦਾਨ ਅਤੇ ਅਨੇਕ ਤਰ੍ਹਾਂ ਦੇ ਤੀਰਥ ਇਸ਼ਨਾਨ ਆਦਿ ਅਨੇਕਾਂ ਸਾਧਨਾਂ ਅੰਦਰ ਲੱਗੇ ਹਉਮੈ ਤੇ ਵਿਕਾਰਾਂ ਦੀ ਮੈਲ ਨੂੰ ਕਿਵੇਂ ਧੋ ਸਕਦੇ ਹਨ, ਭਾਵ ਨਹੀਂ ਧੋ ਸਕਦੇ; ਸੋ, ਮਨ ਨਿਰਮਲ ਹੋਏ ਬਿਨਾਂ ਉਸ ਸਾਈਂ ਨੂੰ ਆਪਣਾ ਨਹੀਂ ਬਣਾਇਆ ਜਾ ਸਕਦਾ।

੧੭. ਇਸ ਲਈ, ਹੇ ਭਾਈਓ! ਜੰਗਲ ਵਿਚ ਜਾ ਕੇ ਅਨੇਕਾਂ ਤਰ੍ਹਾਂ ਦੇ ਹੱਠ ਕਰਨ ਨਾਲ ਇੰਦਰੀਆਂ ਨੂੰ ਵਸ ਕਰਕੇ ਵੀ ਨਾਮ ਤੋਂ ਬਿਨਾਂ ਕਿਸੇ ਨੂੰ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਸੱਚਾ ਘਰ (ਵਾਹਿਗੁਰੂ ਜੀ ਦਾ ਸਰੂਪ) ਤਾਂ ਗੁਰੂ ਦੇ ਸ਼ਬਦ ਦੁਆਰਾ ਹੀ ਪਛਾਣਿਆ ਜਾ ਸਕਦਾ ਹੈ। ਸੋ ਦੱਸੋ, ਜੋ ਦੁਬਿਧਾ ਵਾਲਾ ਮਨੁੱਖ ਹੈ, ਉਹ ਉਸ ਸੱਚੇ ਸਾਈਂ ਦੇ ਸਰੂਪ ਨੂੰ ਕਿਵੇਂ ਪਛਾਣ ਸਕਦਾ ਹੈ? ਭਾਵ ਨਹੀਂ ਪਛਾਣ ਸਕਦਾ।੩।

੧੯. ਹੇ ਪ੍ਰਭੂ ਜੀ! ਤੇਰਾ ਨਾਮ ਸਦਾ-ਥਿਰ ਰਹਿਣ ਵਾਲਾ ਹੈ। ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਅਟੱਲ ਹੈ। ਤੇਰੇ ਗੁਣਾਂ ਦੀ ਵੀਚਾਰ ਸਦਾ ਹੀ ਸੱਚਾ ਕੰਮ ਹੈ।

੨੦. ਹੇ ਪ੍ਰਭੂ! ਤੇਰਾ ਦਰਬਾਰ ਸਦਾ-ਥਿਰ ਹੈ, ਤੇਰਾ ਨਾਮ ਤੇ ਤੇਰੇ ਨਾਮ ਦਾ ਵਾਪਾਰ ਸਦਾ ਨਾਲ ਨਿਭਣ ਵਾਲਾ ਹੈ।

੨੧. ਐ ਸਾਈਂ ਜੀ! ਤੇਰੇ ਨਾਮ ਦਾ ਵਾਪਾਰ ਕੇਵਲ ਸੱਚਾ ਹੀ ਨਹੀਂ ਇਹ ਤਾਂ ਮਿੱਠਾ ਭੀ ਹੈ, ਭਾਵ ਰਸ-ਦਾਇਕ ਹੈ। ਇਸ ਵਾਪਾਰ ਦਾ ਨਫ਼ਾ ਹੈ ਭਗਤੀ। ਉਹ ਭਗਤੀ ਦਾ ਲਾਭ ਕੋਈ ਥੋੜ੍ਹਾ ਸਮਾਂ ਨਹੀਂ ਰਹਿੰਦਾ, ਉਹ ਹਰ ਰੋਜ਼; ਭਾਵ ਸਦੈਵੀ ਹੋ ਜਾਇਆ ਕਰਦਾ ਹੈ।

੨੨. ਇਸ ਲਈ ਹੇ ਪਿਆਰੇ! ਇਹ ਸੱਚ ਹੈ ਕਿ ਉਸ ਨਾਮ ਦੇ ਵਾਪਾਰ ਤੋਂ ਬਿਨਾਂ ਹੋਰ ਕੋਈ ਵੀ ਸੌਦਾ ਉਸ ਦੇ ਤੁੱਲ ਦਿੱਸਦਾ ਨਹੀਂ, ਸੋ ਤੁਸੀਂ ਭੀ ਸਾਰੇ ਹਰ ਛਿਨ ਵਿਚ ਉਸੇ ਨਾਮ ਦਾ ਚਿੰਤਨ ਕਰਦੇ ਰਹੋ।

ਪ੍ਰ: ਐ ਗੁਰਦੇਵ ਜੀਉ! ਕੀ ਇਹ ਤੁਹਾਡਾ ਆਪਣਾ ਹੀ ਵੀਚਾਰ ਹੈ, ਜਾਂ ਕਿਸੇ ਹੋਰ ਦਾ ਭੀ ਇਹੋ ਵੀਚਾਰ ਹੈ?

ਉ:੨੩. ਹੇ ਮਿੱਤਰੋ! ਇਹ ਅਸੀਂ ਕੋਈ ਸੁਣੀ ਸੁਣਾਈ ਗੱਲ ਨਹੀਂ ਆਖ ਰਹੇ। ਅਸੀਂ ਤਾਂ ਹੋਰਨਾਂ ਸਾਰੇ ਵਾਪਾਰਾਂ ਨਾਲੋਂ ਇਸ ਨਾਮ-ਸੌਦੇ ਦਾ ਲੇਖਾ ਚੰਗੀ ਤਰ੍ਹਾਂ ਪਰਖ ਲਿਆ ਹੈ, ਪਰ ਇਹ ਪਰਖ ਭੀ ਸਾਡੇ ਕੋਲੋਂ ਤਦ ਹੀ ਹੋ ਸਕੀ, ਜਦ ਅਸੀਂ ਪੂਰੇ ਭਾਗਾਂ ਦੁਆਰਾ ਪਹਿਲੋਂ ਗੁਰੂ ਨੂੰ ਪਾ ਲਿਆ। ਉਸ ਨੇ ਸੱਚੀ ਨਜ਼ਰ ਬਖ਼ਸ਼ੀ, ਜਿਸ ਦੁਆਰਾ ਅਸੀਂ ਇਹ ਪਰਖ ਕਰ ਸਕੇ ਹਾਂ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਸ ਪ੍ਰਭੂ ਦਾ ਨਾਮ ਸਦਾ-ਥਿਰ ਰਹਿਣ ਵਾਲਾ ਤੇ ਅਤਿ ਹੀ ਮਿੱਠਾ ਤੇ ਸੁਆਦਲਾ ਪਦਾਰਥ ਹੈ, ਪਰ ਯਕੀਨ ਜਾਣੋ ਕਿ ਇਹ ਪਦਾਰਥ ਪੂਰੇ ਗੁਰੂ ਦੁਆਰਾ ਹੀ ਮਿਲ ਸਕਦਾ ਹੈ।੪।੨।

***ਭਾਵਾਰਥ :*** ਇਸ ਛੰਤ ਵਿਚ ਪਤੀ ਤੋਂ ਵਿਛੜੀ ਹੋਈ ਅਤੇ ਉਸ ਦੇ ਮੇਲ ਦੀ ਤੀਬਰ ਚਾਹ ਵਾਲੀ ਇਸਤਰੀ ਦਾ ਰੂਪਕ ਲੈ ਕੇ ਪਰਮਾਰਥ ਦਾ ਉਪਦੇਸ਼ ਕੀਤਾ ਹੈ।

## ਰਾਗੁ ਗਉੜੀ ਪੂਰਬੀ ਛੰਤ ਮਹਲਾ ੩

**ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥**

**੧. ਸਾ ਧਨ ਬਿਨਉ ਕਰੇ ਜੀਉ ਹਰਿ ਕੇ ਗੁਣ ਸਾਰੇ ॥**

**੨. ਖਿਨੁ ਪਲੁ ਰਹਿ ਨ ਸਕੈ ਜੀਉ**
**ਬਿਨੁ ਹਰਿ ਪਿਆਰੇ ॥**

**੩. ਬਿਨੁ ਹਰਿ ਪਿਆਰੇ ਰਹਿ ਨ ਸਾਕੈ**
**ਗੁਰ ਬਿਨੁ ਮਹਲੁ ਨ ਪਾਈਐ ॥**

**੪. ਜੋ ਗੁਰੁ ਕਹੈ ਸੋਈ ਪਰੁ ਕੀਜੈ**
**ਤਿਸਨਾ ਅਗਨਿ ਬੁਝਾਈਐ ॥**

**੫. ਹਰਿ ਸਾਚਾ ਸੋਈ ਤਿਸੁ ਬਿਨੁ ਅਵਰੁ ਨ ਕੋਈ**
**ਬਿਨੁ ਸੇਵਿਐ ਸੁਖੁ ਨ ਪਾਏ ॥**

**੬. ਨਾਨਕ ਸਾ ਧਨ ਮਿਲੈ ਮਿਲਾਈ**
**ਜਿਸ ਨੋ ਆਪਿ ਮਿਲਾਏ ॥੧॥**

**੭. ਧਨ ਰੈਣਿ ਸੁਹੇਲੜੀਏ ਜੀਉ**
**ਹਰਿ ਸਿਉ ਚਿਤੁ ਲਾਏ ॥**

**੮. ਸਤਿਗੁਰੁ ਸੇਵੇ ਭਾਉ ਕਰੇ ਜੀਉ**
**ਵਿਚਹੁ ਆਪੁ ਗਵਾਏ ॥**

**੯. ਵਿਚਹੁ ਆਪੁ ਗਵਾਏ ਹਰਿ ਗੁਣ ਗਾਏ**
**ਅਨਦਿਨੁ ਲਾਗਾ ਭਾਓ ॥**

**੧੦. ਸੁਣਿ ਸਖੀ ਸਹੇਲੀ ਜੀਅ ਕੀ ਮੇਲੀ**
**ਗੁਰ ਕੈ ਸਬਦਿ ਸਮਾਓ ॥**

**੧੧. ਹਰਿ ਗੁਣ ਸਾਰੀ ਤਾ ਕੰਤ ਪਿਆਰੀ**
**ਨਾਮੇ ਧਰੀ ਪਿਆਰੋ ॥**

**੧੨. ਨਾਨਕ ਕਾਮਣਿ ਨਾਹ ਪਿਆਰੀ**
**ਰਾਮ ਨਾਮੁ ਗਲਿ ਹਾਰੋ ॥੨॥**
**੧੩. ਧਨ ਏਕਲੜੀ ਜੀਉ ਬਿਨੁ ਨਾਹ ਪਿਆਰੇ ॥**
**੧੪. ਦੂਜੈ ਭਾਇ ਮੁਠੀ ਜੀਉ ਬਿਨੁ ਗੁਰ ਸਬਦ ਕਰਾਰੇ ॥**
**੧੫. ਬਿਨੁ ਸਬਦ ਪਿਆਰੇ ਕਉਣੁ ਦੂਤਰੁ ਤਾਰੇ**
**ਮਾਇਆ ਮੋਹਿ ਖੁਆਈ ॥**
**੧੬. ਕੂੜਿ ਵਿਗੁਤੀ ਤਾ ਪਿਰਿ ਮੁਤੀ**
**ਸਾ ਧਨ ਮਹਲੁ ਨ ਪਾਈ ॥**
**੧੭. ਗੁਰ ਸਬਦੇ ਰਾਤੀ ਸਹਜੇ ਮਾਤੀ**
**ਅਨਦਿਨੁ ਰਹੈ ਸਮਾਏ ॥**
**੧੮. ਨਾਨਕ ਕਾਮਣਿ ਸਦਾ ਰੰਗਿ ਰਾਤੀ**
**ਹਰਿ ਜੀਉ ਆਪਿ ਮਿਲਾਏ ॥੩॥**
**੧੯. ਤਾ ਮਿਲੀਐ ਹਰਿ ਮੇਲੇ ਜੀਉ**
**ਹਰਿ ਬਿਨੁ ਕਵਣੁ ਮਿਲਾਏ ॥**
**੨੦. ਬਿਨੁ ਗੁਰ ਪ੍ਰੀਤਮ ਆਪਣੇ ਜੀਉ**
**ਕਉਣੁ ਭਰਮੁ ਚੁਕਾਏ ॥**
**੨੧. ਗੁਰੁ ਭਰਮੁ ਚੁਕਾਏ ਇਉ ਮਿਲੀਐ ਮਾਏ**
**ਤਾ ਸਾ ਧਨ ਸੁਖੁ ਪਾਏ ॥**
**੨੨. ਗੁਰ ਸੇਵਾ ਬਿਨੁ ਘੋਰ ਅੰਧਾਰੁ**
**ਬਿਨੁ ਗੁਰ ਮਗੁ ਨ ਪਾਏ ॥**
**੨੩. ਕਾਮਣਿ ਰੰਗਿ ਰਾਤੀ ਸਹਜੇ ਮਾਤੀ**
**ਗੁਰ ਕੈ ਸਬਦਿ ਵੀਚਾਰੇ ॥**
**੨੪. ਨਾਨਕ ਕਾਮਣਿ ਹਰਿ ਵਰੁ ਪਾਇਆ**
**ਗੁਰ ਕੈ ਭਾਇ ਪਿਆਰੇ ॥੪॥੧॥**

***ਪਦ ਅਰਥ :*** ਸਾ ਧਨ—ਇਸਤਰੀ, ਜੀਵ—ਇਸਤਰੀ। ਸਾਰੇ—ਸੰਭਾਲਦੀ ਹੈ, ਚੇਤੇ ਕਰਦੀ ਹੈ। ਮਹਲੁ—ਪਰਮਾਤਮਾ ਦਾ ਟਿਕਾਣਾ। ਪਰੁ ਕੀਜੈ—ਚੰਗੀ ਤਰ੍ਹਾਂ ਕਰਨਾ ਚਾਹੀਦਾ ਹੈ, ਭਲੀ ਪ੍ਰਕਾਰ, ਪੂਰੀ ਤਰ੍ਹਾਂ। ਤਿਸਨਾ—ਤ੍ਰਿਸ਼ਨਾ। ਸਿਉ—ਨਾਲ। ਭਾਉ—ਪ੍ਰੇਮ। ਕਾਮਣਿ—ਇਸਤਰੀ। ਨਾਹ ਪਿਆਰੀ—ਖਸਮ ਦੀ ਪਿਆਰੀ। ਗਲਿ—ਗਲ ਵਿਚ। ਮੁਠੀ—ਠੱਗੀ। ਕਰਾਰੇ—ਤਕੜੇ, ਤ੍ਰਿਖੇ, ਮਜ਼ਬੂਤ। ਦੂਤਰੁ—ਜਿਸ ਤੋਂ ਪਾਰ ਲੰਘਣਾ ਔਖਾ ਹੈ। ਖੁਆਈ—ਖੁੰਝੀ ਹੋਈ। ਵਿਗੁਤੀ—ਖੁਆਰ ਹੋਈ। ਮੁਤੀ—ਛੱਡ ਦਿੱਤੀ, ਛੁੱਟੜ। ਮਾਤੀ—ਮਸਤ। ਭਰਮ—ਮਨ ਦੀ ਭਟਕਣਾ। ਚੁਕਾਏ—ਦੂਰ ਕਰੇ। ਮਾਏ—ਹੇ ਮਾਂ। ਘੋਰ ਅੰਧਾਰੁ—ਘੁੱਪ ਹਨੇਰਾ। ਮਗੁ—ਰਸਤਾ। ਵਰੁ—ਖਸਮ।

***ਅਰਥ :***

ਪ੍ਰ: ਹੇ ਗੁਰਦੇਵ ਜੀਉ! ਜਦ ਕਿਸੇ ਦੇ ਅੰਦਰ ਪ੍ਰਭੂ-ਮਿਲਾਪ ਦੀ ਤਾਂਘ ਪੈਦਾ ਹੋ ਜਾਏ ਤਾਂ ਉਸ ਦੀ ਕੀ ਪਛਾਣ ਹੈ?

**ਉ:** ੧. ਹੇ ਭਾਈਓ! ਉਹ ਤਾਂ ਕਿਸੇ ਪਿਆਰੇ ਪਤੀ ਤੋਂ ਵਿਛੜੀ ਹੋਈ ਇਸਤਰੀ ਵਾਂਗ ਹਰ ਵੇਲੇ ਇਉਂ ਹੀ ਜੋਦੜੀਆਂ ਕਰਦੀ ਰਹਿੰਦੀ ਹੈ:
ਉਸ ਪਿਆਰੇ ਦੇ ਗੁਣਾਂ ਨੂੰ ਯਾਦ ਕਰਕੇ ਸਦਾ ਹੀ ਅਰਦਾਸਾਂ ਕਰਦੀ ਹੈ।

੨. ਉਹ ਜੀਵ-ਇਸਤਰੀ ਆਪਣੇ ਪਿਆਰੇ ਪਰਮੇਸ਼ਰ-ਪਤੀ ਦੇ ਦਰਸ਼ਨਾਂ ਤੋਂ ਬਿਨਾਂ ਇਕ ਛਿਨ ਭਰ, ਇਕ ਪਲ ਭਰ ਸ਼ਾਂਤ ਚਿੱਤ ਨਹੀਂ ਰਹਿ ਸਕਦੀ।

੩. ਹਾਂ, ਉਹ ਪਿਆਰੇ ਹਰੀ ਤੋਂ ਬਿਨਾਂ ਰਹਿ ਨਹੀਂ ਸਕਦੀ, ਪਰ ਇਹ ਭੀ ਇਕ ਨਿਯਮ ਹੈ ਕਿ ਹਰੀ ਦਾ (ਮਹਲੁ) ਸਰੂਪ ਗੁਰੂ ਕਿਰਪਾ ਤੋਂ ਬਿਨਾਂ ਨਹੀਂ ਪਾਇਆ ਜਾ ਸਕਦਾ।

ਪ੍ਰ: ਐ ਸਾਈਂ ਜੀਉ! ਕੇਵਲ ਗੁਰੂ ਵਾਲੇ ਹੋ ਜਾਣਾ ਹੀ ਕਾਫ਼ੀ ਹੈ?

**ਉ:** ੪. ਨਹੀਂ, ਹੇ ਮਿੱਤਰੋ! ਜੋ ਗੁਰੂ ਉਪਦੇਸ਼ ਦੇਂਦਾ ਹੈ, ਉਸ ਨੂੰ ਚੰਗੀ ਤਰ੍ਹਾਂ ਕਮਾਉਣਾ ਚਾਹੀਦਾ ਹੈ। ਇਸ ਤਰੀਕੇ ਨਾਲ ਅੰਦਰ ਬਲ ਰਹੀ ਤ੍ਰਿਸ਼ਨਾ ਦੀ ਅੱਗ ਨੂੰ ਬੁਝਾ ਲਈਦਾ ਹੈ।

੫. ਸੋ ਹੇ ਪਿਆਰੇ! ਇਹ ਗੱਲ ਚੰਗੀ ਤਰ੍ਹਾਂ ਸਮਝ ਲਓ ਕਿ ਇਕ ਸੱਚਾ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਹੈ, ਉਸ ਤੋਂ ਬਿਨਾਂ ਸੰਸਾਰ ਵਿਚ ਸਦਾ ਨਾਲ ਨਿਭਣ ਵਾਲਾ ਕੋਈ ਭੀ ਨਹੀਂ, ਸੋ ਉਸ ਦੀ ਸੇਵਾ ਕੀਤੇ ਬਿਨਾਂ, ਇਹ ਜੀਵ-ਇਸਤਰੀ ਕਦੀ ਸੁਖ ਪ੍ਰਾਪਤ ਨਹੀਂ ਕਰ ਸਕਦੀ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਜੀਵ-ਇਸਤਰੀ ਗੁਰੂ ਦੀ ਮਿਲਾਈ ਹੋਈ ਪ੍ਰਭੂ-ਪਤੀ ਦੇ ਚਰਨਾਂ ਵਿਚ ਮਿਲ ਸਕਦੀ ਹੈ, ਜਿਸ ਨੂੰ ਪ੍ਰਭੂ ਆਪ ਮਿਹਰ ਕਰਕੇ ਆਪਣੇ ਚਰਨਾਂ ਵਿਚ ਮਿਲਾ ਲਏ।੧।

੭. ਹੇ ਸੱਜਣੋ! ਉਸੇ ਜੀਵ-ਇਸਤਰੀ ਦੀ ਜ਼ਿੰਦਗੀ ਰੂਪ ਰਾਤ ਸੁਖਾਂ ਵਿਚ ਬੀਤਦੀ ਹੈ, ਜੋ ਆਪਣੇ ਪਿਆਰੇ ਪਰਮੇਸ਼ਰ-ਪਤੀ ਦੇ ਚਰਨਾਂ ਵਿਚ ਆਪਣੀ ਚਿਤ ਬ੍ਰਿਤੀ ਨੂੰ ਜੋੜ ਰੱਖਦੀ ਹੈ।

ਪ੍ਰ: ਐ ਸਾਈਂ ਜੀ! ਇਹ ਸਾਰੀਆਂ ਹੀ ਜੀਵ-ਇਸਤਰੀਆਂ ਗੁਰੂ ਦੀ ਸ਼ਰਨ ਕਿਉਂ ਨਹੀਂ ਪੈ ਜਾਂਦੀਆਂ?

**ਉ:** ੮. ਹੇ ਮਿੱਤਰੋ! ਓਹੀ ਜੀਵ-ਇਸਤਰੀ ਗੁਰੂ ਦੀ ਸ਼ਰਨ ਪੈਂਦੀ ਹੈ, ਜੋ ਗੁਰੂ ਨਾਲ ਪਿਆਰ ਕਰਦੀ ਹੈ ਅਤੇ ਆਪਣੇ ਅੰਦਰੋਂ (ਆਪੁ) ਹੰਕਾਰ ਦੂਰ ਕਰਦੀ ਹੈ।

੯. ਜੋ ਦਿਲ 'ਚੋਂ ਆਪਾ-ਭਾਵ ਗੁਆਉਂਦੀ ਹੈ ਅਤੇ ਸਦਾ ਹਰੀ ਦੇ ਗੁਣ ਗਾਉਂਦੀ ਰਹਿੰਦੀ ਹੈ, ਉਸੇ ਦਾ ਹਰ ਵਕਤ ਹੀ ਹਰੀ ਦੇ ਚਰਨਾਂ ਵਿਚ ਪਿਆਰ ਲੱਗਾ ਰਹਿੰਦਾ ਹੈ।

੧੦. ਹੇ ਮੇਰੇ ਜੀਅ ਦੀ ਮੇਲੀ ਸੰਤਾਂ ਰੂਪ ਸਖੀ ਸਹੇਲੀਓ! ਸੁਣੋ, ਗੁਰੂ ਦੇ ਸ਼ਬਦ ਵਿਚ ਸਮਾਈ ਕਰੋ।

੧੧. ਗੁਰੂ ਦੇ ਸ਼ਬਦ ਅਨੁਸਾਰ ਹੋ, ਹਰੀ ਦੇ ਗੁਣ ਸਿਮਰੋ, ਇਸ

ਤਰ੍ਹਾਂ ਤੁਸੀਂ ਪਰਮੇਸ਼ਰ-ਕੰਤ ਦੀਆਂ ਪਿਆਰੀਆਂ ਬਣ ਜਾਉਗੀਆਂ ਪਰ ਤਾਂ, ਜੇ ਕਰ ਨਾਮ ਨਾਲ ਪਿਆਰ ਪਾਓਗੀਆਂ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਜੀਵ-ਇਸਤਰੀ ਪਰਮੇਸ਼ਰ-ਪਤੀ ਨੂੰ ਪਿਆਰੀ ਲੱਗਦੀ ਹੈ, ਜੋ ਆਪਣੇ ਗਲ ਵਿਚ ਰਾਮ ਨਾਮ ਨੂੰ ਹਾਰ (ਵਾਂਗ ਸਦਾ ਹੀ) ਧਾਰਨ ਕਰ ਰੱਖਦੀ ਹੈ।੨।

੧੩. ਹੇ ਪਿਆਰੇ ਜੀਉ! ਜਿਵੇਂ ਇਸਤਰੀ ਪਤੀ ਤੋਂ ਬਿਨਾਂ ਇਕੱਲੀ ਹੈ, ਤਿਵੇਂ ਪਰਮੇਸ਼ਰ-ਪਤੀ ਤੋਂ ਬਿਨਾਂ ਵਿਯੋਗੀ ਭੀ ਇਕੱਲਾ ਹੈ। ਭਾਵ ਉਹ ਸੁੰਞਾ ਜੀਵਨ ਬਤੀਤ ਕਰਦਾ ਹੈ।

੧੪. ਉਹ ਗੁਰੂ-ਸ਼ਬਦ ਦੇ ਸਹਾਰੇ ਤੋਂ ਬਿਨਾਂ ਹੋਰ-ਹੋਰ ਦੂਜੇ ਭਾਵ ਦੇ ਪਿਆਰ ਵਿਚ ਠੱਗਿਆ ਜਾ ਰਿਹਾ ਹੈ।

੧੫. ਹੇ ਭਾਈ! ਗੁਰੂ ਦੇ ਪਿਆਰੇ ਸ਼ਬਦ ਤੋਂ ਬਿਨਾਂ ਇਹ ਔਖਾ ਤਰਿਆ ਜਾਣ ਵਾਲਾ ਸੰਸਾਰ-ਸਮੁੰਦਰ, ਇਸ ਤੋਂ ਪਾਰ ਉਸ ਜੀਵ-ਇਸਤਰੀ ਨੂੰ ਕੌਣ ਕਰੇਗਾ? ਕਿਉਂਕਿ ਉਹ ਤਾਂ ਮਾਇਆ ਦੇ ਮੋਹ ਵਿਚ ਫਸੀ ਖੁਆਰ ਹੁੰਦੀ ਰਹਿੰਦੀ ਹੈ।

੧੬. ਹੇ ਭਾਈ! ਜਦੋਂ ਜੀਵ-ਇਸਤਰੀ ਮਾਇਆ ਦੇ ਝੂਠੇ ਮੋਹ ਵਿਚ ਖ਼ੁਆਰ ਹੁੰਦੀ ਹੈ ਤਾਂ ਜਾਣ ਲਓ ਕਿ—ਇਹ ਪਿਆਰੇ ਪਰਮੇਸ਼ਰ ਵਲੋਂ ਛੁੱਟੜ ਹੋਈ ਪਈ ਹੈ। ਉਹ ਜੀਵ-ਇਸਤਰੀ ਆਪਣੇ ਪਿਆਰੇ ਪਰਮੇਸ਼ਰ-ਪਤੀ ਦਾ ਟਿਕਾਣਾ ਨਹੀਂ ਲੱਭ ਸਕਦੀ।

ਪ੍ਰ: ਐ ਗੁਰਦੇਵ ਜੀ! ਉਸ ਨੂੰ ਟਿਕਾਣਾ ਕਿਸੇ ਤਰ੍ਹਾਂ ਲੱਭ ਭੀ ਸਕਦਾ ਹੈ?

ਉ:੧੭. ਹਾਂ! ਜ਼ਰੂਰ, ਹੇ ਭਾਈਓ! ਉਹ ਜੇ ਕਦੇ ਹੁਣ ਭੀ ਗੁਰੂ ਦੇ ਸ਼ਬਦ ਵਿਚ ਪਿਆਰ ਕਰਨ ਲੱਗ ਪਵੇ ਤੇ ਆਤਮਕ ਅਡੋਲਤਾ ਵਿਚ ਮਸਤ ਹੋਵੇ ਅਤੇ ਦਿਨੇ ਰਾਤ ਪ੍ਰਭੂ ਦੇ ਚਰਨਾਂ ਵਿਚ ਸਮਾਈ ਰਵੇ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਜੀਵ-ਇਸਤਰੀ ਫਿਰ ਸਦਾ ਹੀ ਪ੍ਰਭੂ-ਪਤੀ ਦੇ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ; ਬਸ, ਅਜੇਹੀ ਜੀਵ-ਇਸਤਰੀ ਨੂੰ ਪਰਮੇਸ਼ਰ ਆਪਣੇ ਚਰਨਾਂ ਵਿਚ ਮਿਲਾਈ ਰੱਖਦਾ ਹੈ।੩।

੧੯. ਪਰ ਹੇ ਪਿਆਰੇ! ਹਰੀ-ਚਰਨਾਂ ਵਿਚ ਉਹ ਤਾਂ ਹੀ ਮਿਲ ਸਕਦੀ ਹੈ, ਜੇ ਪ੍ਰਭੂ ਆਪ ਹੀ ਕਿਰਪਾ ਕਰਕੇ ਮਿਲਾ ਲਵੇ। ਉਸ ਪਰਮੇਸ਼ਰ ਤੋਂ ਬਿਨਾਂ, ਦੱਸੋ! ਹੋਰ ਉਸ ਦੇ ਚਰਨਾਂ ਵਿਚ ਕੌਣ ਮਿਲਾ ਸਕਦਾ ਹੈ?

ਪ੍ਰ: ਐ ਗੁਰੂ ਜੀ! ਹੋਰ ਕਿਸੇ ਵਿਚ ਮਿਲਾਉਣ ਦੀ ਸ਼ਕਤੀ ਕਿਉਂ ਨਹੀਂ?

ਉ:੨੦. ਹੇ ਮਿੱਤਰੋ! ਕਿਉਂਕਿ ਜੋ ਸਾਡੇ ਅੰਦਰ ਭਰਮ ਦੀ ਭਟਕਣਾ ਹੈ, ਉਸ ਨੂੰ ਗੁਰੂ ਤੋਂ ਬਿਨਾਂ ਹੋਰ ਕੋਈ ਵੀ ਮਿਟਾ ਨਹੀਂ ਸਕਦਾ।

੨੧. ਇਕ ਗੁਰੂ ਹੀ ਹੈ, ਜਦੋਂ ਹਿਰਦੇ 'ਚੋਂ ਭਰਮ ਚੁੱਕ ਦੇਵੇ, ਹੇ ਮਾਂ! ਤਾਂ ਫਿਰ ਮਿਲ ਸਕੀਦਾ ਹੈ; ਤਾਂ ਹੀ ਫਿਰ ਵਿਯੋਗੀ ਜੀਵ-ਇਸਤਰੀ ਨੂੰ ਆਤਮਕ ਸੁਖ ਮਿਲ ਸਕਦਾ ਹੈ।

੨੨. ਹੇ ਭਾਈਓ! ਗੁਰੂ ਦੀ ਸੇਵਾ ਤੋਂ ਸੱਖਣੇ ਰਹਿ ਕੇ, ਅਗਿਆਨਤਾ ਦਾ ਘੁੱਪ ਹਨੇਰਾ ਹੀ ਰਹਿੰਦਾ ਹੈ, ਇਸ ਜੀਵ ਨੂੰ ਜੀਵਨ ਦਾ ਸਹੀ ਰਸਤਾ ਨਹੀਂ ਲੱਭ ਸਕਦਾ।

੨੩. ਜੋ ਜੀਵ-ਇਸਤਰੀ ਗੁਰੂ ਦੇ ਸ਼ਬਦ ਨੂੰ ਵੀਚਾਰਦੀ ਹੈ, ਉਹ ਸ਼ਬਦ ਦੀ ਬਰਕਤ ਨਾਲ, ਪਰਮੇਸ਼ਰ-ਪਤੀ ਦੇ ਪਿਆਰ-ਰੰਗ ਵਿਚ ਰੰਗੀ ਰਹਿੰਦੀ ਹੈ ਤੇ ਫਿਰ ਸਦਾ ਹੀ ਉਹ ਆਤਮਕ ਅਡੋਲਤਾ ਵਿਚ ਮਸਤ ਰਹਿੰਦੀ ਹੈ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਸਮਝ ਲਓ ਕਿ ਉਸ ਜੀਵ-ਇਸਤਰੀ ਨੇ ਪਿਆਰੇ ਗੁਰੂ ਦੇ ਪ੍ਰੇਮ ਦੁਆਰਾ ਪਰਮੇਸ਼ਰ-ਵਰ ਨੂੰ ਪ੍ਰਾਪਤ ਕਰ ਲਿਆ ਹੈ।੪।੧।

***ਭਾਵਾਰਥ:*** ਇਸ ਛੰਤ ਵਿਚ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਦੋ ਛੰਤਾਂ ਦਾ ਜੋ ਭਾਵ ਹੈ, ਉਸ ਨੂੰ ਗੁਰੂ ਅਮਰ ਦਾਸ ਜੀ ਨੇ ਸਰਲ ਰੂਪ ਵਿਚ ਦਰਜ ਕੀਤਾ ਹੈ।

**ਗਉੜੀ ਮਹਲਾ ੩ ॥**

**੧. ਪਿਰ ਬਿਨੁ ਖਰੀ ਨਿਮਾਣੀ ਜੀਉ**
**ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥**
**੨. ਪਿਰ ਬਿਨੁ ਨੀਦ ਨ ਆਵੈ ਜੀਉ**
**ਕਾਪੜੁ ਤਨਿ ਨ ਸੁਹਾਈ ॥**
**੩. ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ**
**ਗੁਰਮਤੀ ਚਿਤੁ ਲਾਈਐ ॥**
**੪. ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ**
**ਗੁਰ ਕੈ ਅੰਕਿ ਸਮਾਈਐ ॥**
**੫. ਗੁਰ ਸਬਦੈ ਮੇਲਾ ਤਾ ਪਿਰੁ ਰਾਵੀ**
**ਲਾਹਾ ਨਾਮੁ ਸੰਸਾਰੇ ॥**
**੬. ਨਾਨਕ ਕਾਮਣਿ ਨਾਹ ਪਿਆਰੀ**
**ਜਾ ਹਰਿ ਕੇ ਗੁਣ ਸਾਰੇ ॥੧॥**
**੭. ਸਾ ਧਨ ਰੰਗੁ ਮਾਣੇ ਜੀਉ ਆਪਣੇ ਨਾਲਿ ਪਿਆਰੇ ॥**
**੮. ਅਹਿਨਿਸਿ ਰੰਗਿ ਰਾਤੀ ਜੀਉ**
**ਗੁਰ ਸਬਦੁ ਵੀਚਾਰੇ ॥**
**੯. ਗੁਰ ਸਬਦੁ ਵੀਚਾਰੇ ਹਉਮੈ ਮਾਰੇ**
**ਇਨ ਬਿਧਿ ਮਿਲਹੁ ਪਿਆਰੇ ॥**
**੧੦. ਸਾ ਧਨ ਸੋਹਾਗਣਿ ਸਦਾ ਰੰਗਿ ਰਾਤੀ**
**ਸਾਚੈ ਨਾਮਿ ਪਿਆਰੇ ॥**
**੧੧. ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ**
**ਦੁਬਿਧਾ ਮਾਰਿ ਨਿਵਾਰੇ ॥**
**੧੨. ਨਾਨਕ ਕਾਮਣਿ ਹਰਿ ਵਰੁ ਪਾਇਆ**
**ਸਗਲੇ ਦੂਖ ਵਿਸਾਰੇ ॥੨॥**

**੧੩. ਕਾਮਣਿ ਪਿਰਹੁ ਭੁਲੀ ਜੀਉ**
**ਮਾਇਆ ਮੋਹਿ ਪਿਆਰੇ ॥**
**੧੪. ਝੂਠੀ ਝੂਠਿ ਲਗੀ ਜੀਉ ਕੂੜਿ ਮੁਠੀ ਕੂੜਿਆਰੇ ॥**
**੧੫. ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥**
**੧੬. ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ ਹਉਮੈ ਮਾਰੇ ॥**
**੧੭. ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ ॥**
**੧੮. ਨਾਨਕ ਕਾਮਣਿ ਸਹਜਿ ਸਮਾਣੀ**
**ਜਿਸੁ ਸਾਚਾ ਨਾਮੁ ਅਧਾਰੋ ॥੩॥**
**੧੯. ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥**
**੨੦. ਮੈ ਨੈਣੀ ਨੀਦ ਨ ਆਵੈ ਜੀਉ**
**ਭਾਵੈ ਅੰਨੁ ਨ ਪਾਣੀ ॥**
**੨੧. ਪਾਣੀ ਅੰਨੁ ਨ ਭਾਵੈ ਮਰੀਐ ਹਾਵੈ**
**ਬਿਨੁ ਪਿਰ ਕਿਉ ਸੁਖੁ ਪਾਈਐ ॥**
**੨੨. ਗੁਰ ਆਗੈ ਕਰਉ ਬਿਨੰਤੀ**
**ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥**
**੨੩. ਆਪੇ ਮੇਲਿ ਲਏ ਸੁਖਦਾਤਾ**
**ਆਪਿ ਮਿਲਿਆ ਘਰਿ ਆਏ ॥**
**੨੪. ਨਾਨਕ ਕਾਮਣਿ ਸਦਾ ਸੁਹਾਗਣਿ**
**ਨਾ ਪਿਰੁ ਮਰੈ ਨ ਜਾਏ ॥੪॥੨॥**

***ਪਦ ਅਰਥ :*** ਖਰੀ—ਬਹੁਤੀ। ਨਿਮਾਣੀ—ਮਾਣ-ਰਹਿਤ, ਢੱਠੇ ਦਿਲ ਵਾਲੀ ਆਜਿਜ਼, ਗ਼ਰੀਬ। ਨੀਦ—ਸੁਖ ਦੀ ਨੀਂਦ, ਸ਼ਾਂਤੀ। ਕਾਪੜੁ—ਕੱਪੜਾ। ਕਾਪਰੁ—ਕੱਪੜਾ। ਅੰਕਿ—ਗੋਦ ਵਿਚ। ਰਾਵੀ—ਮਿਲ ਸਕਦੀ ਹੈ। ਲਾਹਾ—ਲਾਭ, ਖੱਟੀ, ਨਫ਼ਾ। ਨਾਹ—ਖਸਮ। ਸਾਰੇ—ਸੰਭਾਲਦੀ ਹੈ। ਗਹੀਐ—ਪਕੜੀਏ, ਲਈਏ, ਪ੍ਰਾਪਤ ਕਰ ਲਈਦਾ ਹੈ। ਪਿਰਹੁ—ਪਿਰ ਤੋਂ, ਖਸਮ ਤੋਂ। ਮੋਹਿ—ਮੋਹ ਵਿਚ। ਮੁਠੀ—ਲੁੱਟੀ ਹੋਈ। ਕੂੜਿਆਰੇ—ਝੂਠੇ ਪਦਾਰਥਾਂ ਦੀ ਵਣਜਾਰਨ। ਸਾਰੇ—ਸੰਭਾਲਦੀ ਹੈ। ਅਧਾਰੋ—ਆਸਰਾ। ਹਾਵੈ—ਹਉਕੇ ਵਿਚ। ਕਰਉ—ਮੈਂ ਕਰਦੀ ਹਾਂ। ਘਰਿ—ਹਿਰਦੇ-ਘਰ ਵਿਚ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਜਦ ਕੋਈ ਜੀਵ-ਇਸਤਰੀ ਆਪਣੇ ਪਰਮੇਸ਼ਰ-ਪਤੀ ਤੋਂ ਵਿਛੋੜਾ ਅਨੁਭਵ ਕਰਦੀ ਹੈ ਤਾਂ ਉਸ ਦੀ ਮਾਨਸਕ ਅਵਸਥਾ ਕਿਸ ਤਰ੍ਹਾਂ ਦੀ ਹੋ ਜਾਂਦੀ ਹੈ?

ਉ: ਹੇ ਸੱਜਣੋ! ਉਸ ਦੀ ਮਾਨਸਕ ਦਸ਼ਾ ਤਾਂ ਇਸ ਤਰ੍ਹਾਂ ਹੁੰਦੀ ਹੈ ਕਿ ਉਹ ਆਪਣੀਆਂ ਸਾਥਣਾਂ ਨੂੰ ਹਰ ਵਕਤ ਇਉਂ ਕਹਿੰਦੀ ਰਹਿੰਦੀ ਹੈ ਕਿ:

੧. ਹੇ ਮੇਰੀ ਮਾਂ! ਮੈਂ ਆਪਣੇ ਪਰਮੇਸ਼ਰ-ਪਤੀ ਤੋਂ ਬਿਨਾਂ ਬਹੁਤ ਹੀ ਨਿਮਾਣੀ-ਕੰਗਾਲ ਜਿਹੀ ਹੋ ਰਹੀ ਹਾਂ। ਹੇ ਮੇਰੀ ਮਾਂ! ਤੂੰ ਦੱਸ, ਮੈਂ ਆਪਣੇ ਪ੍ਰਭੂ-ਪਤੀ ਤੋਂ ਬਿਨਾਂ ਕਿਵੇਂ ਜੀਵਾਂ?

੨. ਮੇਰੀ ਮਾਂ! ਉਸ ਪਿਆਰੇ ਪਰਮੇਸ਼ਰ-ਪਤੀ ਤੋਂ ਬਿਨਾਂ ਮੈਨੂੰ ਸ਼ਾਂਤੀ-ਰੂਪੀ ਨੀਂਦ ਵੀ ਨਹੀਂ ਆਉਂਦੀ ਅਤੇ ਨਾ ਹੀ ਮੈਨੂੰ ਆਪਣੇ ਤਨ 'ਤੇ ਕੋਈ ਕੱਪੜਾ ਹੀ ਸੁਖਾਉਂਦਾ ਹੈ। ਅੱਗੋਂ ਗੁਰੂ ਸਾਹਿਬ ਜੀ ਜਗਿਆਸੂ ਇਸਤਰੀ ਦੀ ਇਹ ਦਸ਼ਾ ਦੇਖ ਕੇ ਸਮਝਾਉਂਦੇ ਹਨ ਕਿ:

੩. ਹੇ ਭਾਈ! ਕੱਪੜਾ ਸਰੀਰ ਉੱਤੇ ਤਦ ਹੀ ਸੁਹਾਵਣਾ ਲੱਗਦਾ ਹੈ, ਜਦ ਆਪਣੇ ਪ੍ਰਭੂ-ਪਤੀ ਨੂੰ ਭਾਅ ਜਾਵੇਂ। ਪਰ ਐ ਭਾਈ! ਗੁਰੂ ਦੀ ਮਤ ਉੱਤੇ ਤੁਰਿਆਂ ਹੀ ਪ੍ਰਭੂ ਵਿਚ ਚਿੱਤ ਜੁੜ ਸਕਦਾ ਹੈ।

੪. ਜਦੋਂ ਜੀਵ-ਇਸਤਰੀ ਗੁਰੂ ਦੀ ਸ਼ਰਨ ਵਿਚ ਆ ਪੈਂਦੀ ਹੈ, ਤਦੋਂ ਉਹ ਸਦਾ ਵਾਸਤੇ ਭਾਗਾਂ ਵਾਲੀ ਬਣ ਜਾਂਦੀ ਹੈ ਤਾਂ ਫਿਰ ਗੁਰੂ ਦੇ ਸ਼ਬਦ ਦੁਆਰਾ ਉਸ ਦਾ ਵਾਹਿਗੁਰੂ ਨਾਲ ਮੇਲ ਹੋ ਜਾਂਦਾ ਹੈ।

੫. (ਤਾਂ) ਫਿਰ ਉਹ ਜੀਵ-ਇਸਤਰੀ ਉਸ ਪ੍ਰਭੂ-ਪਤੀ ਦੇ ਮਿਲਾਪ ਦਾ ਸੁਖ ਮਾਣਦੀ ਹੈ, ਇਸੇ ਲਈ ਹੇ ਭਾਈ! ਮੈਂ ਤਾਂ ਇਹੋ ਹੀ ਅਨੁਭਵ ਕਰਦਾ ਹਾਂ ਕਿ ਇਸ ਸੰਸਾਰ ਵਿਚ ਸੱਚਾ ਲਾਭ ਉਸ ਪਰਮੇਸ਼ਰ ਦੇ ਨਾਮ ਦਾ ਹੀ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹੀ ਜੀਵ-ਇਸਤਰੀ ਪਰਮੇਸ਼ਰ-ਪਤੀ ਨੂੰ ਭਾਉਂਦੀ ਹੈ, ਜੋ ਸਦਾ ਹੀ ਆਪਣੇ ਹਿਰਦੇ ਅੰਦਰ ਉਸ ਪਿਆਰੇ ਪ੍ਰਭੂ ਦੇ ਗੁਣਾਂ ਨੂੰ ਵਸਾਉਂਦੀ ਹੈ।੧।

ਪ੍ਰ: ਹੇ ਗੁਰੂ ਜੀ! ਉਹ ਕਿਹੜੀ ਜੀਵ-ਇਸਤਰੀ ਹੈ, ਜੋ ਆਪਣੇ ਪਰਮੇਸ਼ਰ-ਪਤੀ ਦੇ ਅਨੰਦ ਨੂੰ ਸਦਾ ਹੀ ਮਾਣਦੀ ਰਹਿੰਦੀ ਹੈ?

ਉ: ੭. ਹੇ ਭਾਈਓ! ਉਹੀ ਜੀਵ-ਇਸਤਰੀ ਆਪਣੇ ਪਿਆਰੇ ਪਰਮੇਸ਼ਰ-ਪਤੀ ਦੇ ਨਾਲ ਸਦਾ ਅਨੰਦ ਮਾਣਦੀ ਹੈ।

੮. ਜੋ ਦਿਨੇ ਰਾਤ ਪ੍ਰੇਮ-ਰੰਗ ਵਿਚ ਰੰਗੀ ਹੋਈ, ਗੁਰੂ ਦੇ ਸ਼ਬਦ ਦੀ ਵੀਚਾਰ ਕਰਦੀ ਰਹਿੰਦੀ ਹੈ।

੯. ਜੋ ਗੁਰੂ ਦੇ ਸ਼ਬਦ ਦਾ ਵੀਚਾਰ ਕਰਦੀ ਅਤੇ ਇਸ ਵੀਚਾਰ ਦੀ ਬਰਕਤ ਨਾਲ, ਉਹ ਅੰਦਰੋਂ ਹਉਮੈਂ ਨੂੰ ਮਾਰ ਲੈਂਦੀ ਹੈ। ਕਿਉਂਕਿ ਉਹ ਇਸ ਗੱਲ ਨੂੰ ਸਮਝਦੀ ਹੈ ਕਿ ਮੈਂ ਇਸੇ ਤਰੀਕੇ ਨਾਲ ਉਸ ਪਿਆਰੇ ਪ੍ਰਭੂ-ਪਤੀ ਨੂੰ ਮਿਲਾਂਗੀ।

੧੦. ਹੇ ਭਾਈ! ਓਹੀ ਜੀਵ-ਇਸਤਰੀ ਸਦਾ ਸੁਹਾਗਣ ਰਹਿੰਦੀ ਹੈ, ਜੋ ਆਪਣੇ ਪਰਮੇਸ਼ਰ-ਪਤੀ ਦੇ ਨਾਮ-ਰੰਗ ਵਿਚ ਹਮੇਸ਼ਾਂ ਰੰਗੀ ਰਹਿੰਦੀ ਹੈ।

ਪ੍ਰ: ਹੇ ਸਾਈਂ ਜੀ! ਇਸ ਨਾਮ-ਰੰਗ ਨੂੰ ਪ੍ਰਾਪਤ ਕਰਨ ਲਈ ਕੀ ਯਤਨ ਕਰੀਏ?

ਉ: ੧੧. ਹੇ ਸੱਜਣੋ! ਇਸ ਨਾਮ-ਰੰਗ ਦੀ ਪ੍ਰਾਪਤੀ ਲਈ ਆਪਣੇ ਗੁਰੂ ਨਾਲ ਹੀ ਮਿਲੇ ਰਹਿਣਾ ਚਾਹੀਦਾ ਹੈ ਤੇ ਉਨ੍ਹਾਂ ਕੋਲੋਂ ਨਾਮ-ਅੰਮ੍ਰਿਤ ਲੈਂਦੇ ਰਹਿਣਾ ਚਾਹੀਦਾ ਹੈ। ਇਸ ਨਾਮ ਦੁਆਰਾ ਅੰਦਰੋਂ ਦ੍ਵੈਤ ਨੂੰ ਮਾਰ ਕ੍ਰੇ ਦੂਰ ਕਰ ਦੇਈਏ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਮਝ ਲਓ ਕਿ ਉਸ ਜੀਵ-ਇਸਤਰੀ ਨੇ ਹਰੀ-ਵਰ ਪਾ ਲਿਆ ਹੈ

ਅਤੇ ਹੁਣ ਉਸ ਨੇ ਆਪਣੇ ਸਾਰੇ ਦੁੱਖ ਨਵਿਰਤ ਕਰ ਲਏ ਹਨ, ਭਾਵ ਉਹ ਹੁਣ ਆਪਣੇ ਪਹਿਲੇ ਸਾਰੇ ਹੀ ਦੁੱਖ ਭੁੱਲ ਗਈ ਹੈ।੨।

ਪ੍ਰ: ਐ ਸਾਈਂ ਜੀ! ਇਹ ਜੀਵ-ਇਸਤਰੀ ਆਪਣੇ ਪਰਮੇਸ਼ਰ-ਪਤੀ ਨੂੰ ਭੁੱਲ ਕਿਉਂ ਜਾਂਦੀ ਹੈ?

ਉ:੧੩. ਹੇ ਭਾਈਓ! ਇਹ ਜੀਵ-ਇਸਤਰੀ ਆਪਣੇ ਪਿਆਰੇ ਪਰਮੇਸ਼ਰ-ਪਤੀ ਨੂੰ ਇਸ ਲਈ ਭੁੱਲ ਗਈ ਹੈ ਕਿ ਇਹ ਮਾਇਆ ਦੇ ਮੋਹ ਵਿਚ ਖੱਚਤ ਹੋ ਗਈ। ਭਾਵ ਪਰਮੇਸ਼ਰ ਦੀ ਯਾਦ ਤੋਂ ਖੁੰਝ ਕੇ ਪਦਾਰਥਾਂ ਵਿਚ ਫਸ ਗਈ।

੧੪. ਹੇ ਭਾਈ! ਇਹ ਮਾਇਆ ਦਾ ਮੋਹ ਇਕ ਝੂਠੀ ਸ਼ੈ ਹੈ, ਸੋ ਇਹ ਜੀਵ-ਇਸਤਰੀ ਇਸ ਝੂਠ ਵਿਚ ਲੱਗੀ ਹੋਈ ਝੂਠੀ ਹੋ ਰਹੀ ਹੈ, ਸੋ ਇਸ ਝੂਠ ਦੀ ਪਰਬਲਤਾ ਕਰਕੇ ਸਚਿਆਰ ਬਣਨ ਦੀ ਥਾਂ ਝੂਠ ਦਾ ਘਰ ਬਣ ਰਹੀ ਹੈ।

ਪ੍ਰ: ਸਾਈਂ ਜੀ! ਤਾਂ ਫਿਰ ਦੱਸੋ ਇਸ ਜੀਵ-ਇਸਤਰੀ ਨੂੰ ਕੀ ਕਰਨਾ ਚਾਹੀਦਾ ਹੈ।

ਉ:੧੫. ਹੇ ਭਾਈਓ! ਬਸ ਇਸ ਨੂੰ ਤਾਂ ਇਹ ਇੱਕੋ ਸਾਧਨ ਕਰਨਾ ਚਾਹੀਦਾ ਹੈ ਕਿ ਗੁਰਮਤਿ ਨੂੰ ਧਾਰਨ ਕਰ ਲਵੇ, ਉਸ ਗੁਰਮਤਿ ਦੀ ਬਰਕਤ ਨਾਲ ਝੂਠ ਨੂੰ ਅੰਦਰੋਂ ਦੂਰ ਕਰ ਦੇਵੇ ਅਤੇ ਹਰ ਵਕਤ ਇਸੇ ਯਤਨ ਵਿਚ ਜੁਟੀ ਰਵੇ, ਜਿਸ ਕਰਕੇ ਇਹ ਮਨੁੱਖਾ-ਜਨਮ ਜੂਏ ਵਿਚ ਨਾ ਹਾਰ ਜਾਵੇ, ਭਾਵ ਕਿਤੇ ਵਿਅਰਥ ਨਾ ਚਲਾ ਜਾਏ।

ਪ੍ਰ: ਐ ਸਾਈਂ ਜੀ! ਉਹ ਯਤਨ ਕਿਹੜਾ ਹੈ?

ਉ:੧੬. ਹੇ ਪਿਆਰੇ! ਬਸ ਇੱਕੋ ਯਤਨ ਹੈ, ਉਹ ਗੁਰੂ ਦੇ ਸ਼ਬਦ ਦੀ ਕਮਾਈ ਕਰੇ ਅਤੇ ਇਸ ਕਮਾਈ ਦਾ ਸਦਕਾ ਅੰਦਰੋਂ ਹਉਮੈ ਨੂੰ ਮਾਰ ਮਿਟਾਏ (ਇਸ ਤਰੀਕੇ ਨਾਲ ਉਹ ਸਤਿ ਸਰੂਪ ਵਿਚ ਸਮਾ ਜਾਵੇਗੀ)।

੧੭. ਹਰੀ ਦੇ ਨਾਮ ਨੂੰ ਹਿਰਦੇ ਅੰਦਰ ਵਸਾ ਲਵੇ। ਇਹ ਐਸਾ ਅੰਦਰ ਵਸਾਵੇ ਕਿ ਹਰੀ ਨਾਮ ਅੰਦਰ ਆਤਮਾ ਦਾ ਸ਼ਿੰਗਾਰ ਬਣ ਜਾਵੇ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਜੀਵ-ਇਸਤਰੀ ਸੱਚੇ ਨਾਮ ਦੇ ਆਸਰੇ ਰਹਿੰਦੀ ਹੈ, ਉਹ ਤ੍ਰਿਗੁਣਅਤੀਤ ਅਵਸਥਾ (ਜਿਸ ਨੂੰ ਸਹਿਜ ਕਹੀਦਾ ਹੈ, ਉਹ ਸਦਾ ਉਸੇ) ਵਿਚ ਸਮਾਈ ਰਹਿੰਦੀ ਹੈ।੩।

੧੯. ਹੁਣ ਅਰਦਾਸ ਕਰਦੇ ਹਨ ਕਿ ਹੇ ਮੇਰੇ ਪ੍ਰੀਤਮ ਪ੍ਰਭੂ ਜੀ! ਤੂੰ ਆ, ਮੈਨੂੰ ਮਿਲ ਪਓ, ਮੈਂ ਤੈਥੋਂ ਬਿਨਾਂ ਮੂਲੋਂ ਹੀ ਨਿਮਾਣੀ, ਗ਼ਰੀਬਣੀ ਹੋ ਰਹੀ ਹਾਂ।

੨੦. ਐ ਮੇਰੇ ਪ੍ਰੀਤਮ ਜੀਉ! ਤੈਥੋਂ ਬਿਨਾਂ ਮੈਨੂੰ ਅੱਖੀਆਂ ਵਿਚ ਨੀਂਦ ਨਹੀਂ ਆਉਂਦੀ ਅਤੇ ਅੰਨ-ਪਾਣੀ ਮੈਨੂੰ ਕੁਝ ਭੀ ਨਹੀਂ ਚੰਗਾ ਲੱਗਦਾ।

੨੧. (ਹੇ ਮਾਂ! ਉਸ ਪ੍ਰੀਤਮ ਦੇ ਵਿਛੋੜੇ ਵਿਚ) ਅੰਨ-ਪਾਣੀ ਚੰਗਾ ਨਹੀਂ ਲੱਗਦਾ। ਹਉਕਿਆਂ ਵਿਚ ਜਿੰਦ ਦੁਖੀ ਹੁੰਦੀ ਹੈ, ਕਿਉਂਕਿ ਉਸ ਤੋਂ ਸੱਖਣੇ ਰਹਿ ਕੇ ਆਤਮਕ ਸੁਖ ਪ੍ਰਾਪਤ ਨਹੀਂ ਹੁੰਦਾ।

੨੨. ਹੇ ਮਾਂ, ਹੁਣ ਮੈਂ ਗੁਰੂ ਅੱਗੇ ਬੇਨਤੀ ਕਰਦੀ ਹਾਂ ਕਿ— ਹੇ ਗੁਰੂ ਜੀ! ਜੇ ਤੁਹਾਨੂੰ ਮੇਰੀ ਬੇਨਤੀ ਭਾਅ ਜਾਵੇ, ਤਾਂ ਜਿਵੇਂ ਭੀ ਹੋ ਸਕੇ ਤਿਵੇਂ ਹੀ ਮੈਨੂੰ ਪਰਮੇਸ਼ਰ-ਪਤੀ ਨੂੰ ਮਿਲਾ ਦਿਓ।

੨੩. ਇਸ ਤਰ੍ਹਾਂ ਉਹ ਸੁਖਾਂ ਦਾ ਦਾਤਾ ਆਪੇ ਹੀ ਮੇਲ ਲੈਂਦਾ ਹੈ, ਉਹ ਆਪਣੇ ਪਿਆਰਿਆਂ ਨੂੰ ਆਪ ਹੀ ਘਰ ਆ ਕੇ ਮਿਲ ਜਾਂਦਾ ਹੈ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਐਸੀ ਇਸਤਰੀ ਸਦਾ ਹੀ ਸੁਹਾਗਣ ਹੁੰਦੀ ਹੈ, ਕਿਉਂਕਿ ਉਸ ਦਾ ਪਰਮੇਸ਼ਰ-ਪਤੀ ਨਾ ਤਾਂ ਕਦੇ ਮਰਦਾ ਹੈ, ਨਾ ਕਦੇ ਮਿਲਿਆ ਹੋਇਆ ਫਿਰ ਛੱਡ ਕੇ ਜਾਂਦਾ ਹੈ।੪।੨।

**ਗਉੜੀ ਮਹਲਾ ੩ ॥**

**੧. ਕਾਮਣਿ ਹਰਿ ਰਸਿ ਬੇਧੀ ਜੀਉ**
**ਹਰਿ ਕੈ ਸਹਜਿ ਸੁਭਾਏ ॥**

**੨. ਮਨੁ ਮੋਹਨਿ ਮੋਹਿ ਲੀਆ ਜੀਉ**
**ਦੁਬਿਧਾ ਸਹਜਿ ਸਮਾਏ ॥**

**੩. ਦੁਬਿਧਾ ਸਹਜਿ ਸਮਾਏ ਕਾਮਣਿ ਵਰੁ ਪਾਏ**
**ਗੁਰਮਤੀ ਰੰਗੁ ਲਾਏ ॥**

**੪. ਇਹੁ ਸਰੀਰੁ ਕੂੜਿ ਕੁਸਤਿ ਭਰਿਆ**
**ਗਲ ਤਾਈ ਪਾਪ ਕਮਾਏ ॥**

**੫. ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ**
**ਬਿਨੁ ਭਗਤੀ ਮੈਲੁ ਨ ਜਾਏ ॥**

**੬. ਨਾਨਕ ਕਾਮਣਿ ਪਿਰਹਿ ਪਿਆਰੀ**
**ਵਿਚਹੁ ਆਪੁ ਗਵਾਏ ॥੧॥**

**੭. ਕਾਮਣਿ ਪਿਰੁ ਪਾਇਆ ਜੀਉ**
**ਗੁਰ ਕੈ ਭਾਇ ਪਿਆਰੇ ॥**

**੮. ਰੈਣਿ ਸੁਖਿ ਸੁਤੀ ਜੀਉ ਅੰਤਰਿ ਉਰਿ ਧਾਰੇ ॥**

**੯. ਅੰਤਰਿ ਉਰਿ ਧਾਰੇ ਮਿਲੀਐ ਪਿਆਰੇ**
**ਅਨਦਿਨੁ ਦੁਖੁ ਨਿਵਾਰੇ ॥**

**੧੦. ਅੰਤਰਿ ਮਹਲੁ ਪਿਰੁ ਰਾਵੇ ਕਾਮਣਿ ਗੁਰਮਤੀ ਵੀਚਾਰੇ ॥**

**੧੧. ਅੰਮ੍ਰਿਤੁ ਨਾਮੁ ਪੀਆ ਦਿਨ ਰਾਤੀ**
**ਦੁਬਿਧਾ ਮਾਰਿ ਨਿਵਾਰੇ ॥**

**੧੨. ਨਾਨਕ ਸਚਿ ਮਿਲੀ ਸੋਹਾਗਣਿ**
**ਗੁਰ ਕੈ ਹੇਤਿ ਅਪਾਰੇ ॥੨॥**

**੧੩. ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ ॥**

**੧੪. ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ ਸੀਗਾਰੇ ॥**

**੧੫. ਸਚਿ ਸਬਦਿ ਸੀਗਾਰੇ ਹਉਮੈ ਮਾਰੇ**
**ਗੁਰਮੁਖਿ ਕਾਰਜ ਸਵਾਰੇ ॥**

**੧੬. ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ ॥**

**੧੭. ਮਨਮੁਖਿ ਕਾਮਿ ਵਿਆਪੀ ਮੋਹਿ ਸੰਤਾਪੀ**
**ਕਿਸੁ ਆਗੈ ਜਾਇ ਪੁਕਾਰੇ ॥**
**੧੮. ਨਾਨਕ ਮਨਮੁਖਿ ਥਾਉ ਨ ਪਾਏ**
**ਬਿਨੁ ਗੁਰ ਅਤਿ ਪਿਆਰੇ ॥੩॥**
**੧੯. ਮੁੰਧ ਇਆਣੀ ਭੋਲੀ ਨਿਗੁਣੀਆ ਜੀਉ**
**ਪਿਰੁ ਅਗਮ ਅਪਾਰਾ ॥**
**੨੦. ਆਪੇ ਮੇਲਿ ਮਿਲੀਐ ਜੀਉ ਆਪੇ ਬਖਸਣਹਾਰਾ ॥**
**੨੧. ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ**
**ਘਟਿ ਘਟਿ ਰਹਿਆ ਸਮਾਈ ॥**
**੨੨. ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ**
**ਸਤਿਗੁਰਿ ਬੂਝ ਬੁਝਾਈ ॥**
**੨੩. ਸਦਾ ਅਨੰਦਿ ਰਹੈ ਦਿਨ ਰਾਤੀ**
**ਅਨਦਿਨੁ ਰਹੈ ਲਿਵ ਲਾਈ ॥**
**੨੪. ਨਾਨਕ ਸਹਜੇ ਹਰਿ ਵਰੁ ਪਾਇਆ**
**ਸਾ ਧਨ ਨਉ ਨਿਧਿ ਪਾਈ ॥੪॥੩॥**

***ਪਦ ਅਰਥ :*** ਕਾਮਣਿ—ਇਸਤਰੀ, ਜੀਵ-ਇਸਤਰੀ। ਰਸਿ—ਨਾਮ-ਰਸ ਵਿਚ। ਬੇਧੀ—ਵਿੱਝੀ ਹੋਈ। ਸੁਭਾਏ—ਪ੍ਰੇਮ ਵਿਚ। ਮੋਹਨਿ—ਮੋਹਣ ਨੇ, ਸੋਹਣੇ ਪ੍ਰਭੂ ਨੇ। ਦੁਬਿਧਾ—ਮੇਰ-ਤੇਰ, ਦੁਚਿਤਾਈ, ਦੁਤੀਆ ਭਾਵ। ਵਰੁ—ਖਸਮ, ਪ੍ਰਭੂ। ਕੂੜਿ—ਝੂਠ ਨਾਲ। ਕੁਸਤਿ—ਕੁਸੱਤ ਨਾਲ, ਠੱਗੀ, ਫ਼ਰੇਬ ਨਾਲ। ਗਲ ਤਾਈ—ਗਲ ਤਕ, ਨੱਕਾ ਨੱਕ। ਆਪੁ—ਆਪਾ-ਭਾਵ। ਰੈਣਿ—ਰਾਤ, ਜ਼ਿੰਦਗੀ ਦੀ ਰਾਤ। ਰਾਵੇ—ਮਾਣਦੀ ਹੈ। ਅਪਾਰੋ—ਬੇਅੰਤ। ਕਾਮਿ—ਕਾਮ ਵਿਚ। ਵਿਆਪੀ—ਫਸੀ ਹੋਈ। ਮੁੰਧ—ਮੂਰਖ ਇਸਤਰੀ। ਭਾਇ—ਪ੍ਰੇਮ ਦੇ ਰਾਹੀਂ। ਸਾ ਧਨ—ਜੀਵ-ਇਸਤਰੀ।

***ਅਰਥ :***

ਪ੍ਰ: ਐ ਸਾਈਂ ਜੀ! ਗੁਰਮਤਿ ਅਨੁਸਾਰ ਭਾਗਾਂ ਵਾਲੀ ਜੀਵ-ਇਸਤਰੀ ਕਿਹੜੀ ਹੈ?

ਉ: ੧. ਜਿਸ ਜੀਵ-ਇਸਤਰੀ ਦਾ ਮਨ ਉਸ ਪਰਮੇਸ਼ਰ ਦੇ ਨਾਮ-ਰਸ ਵਿਚ ਸਦਾ ਲੀਨ ਰਹਿੰਦਾ ਹੈ ਅਤੇ ਉਸੇ ਪਰਮੇਸ਼ਰ ਦੇ ਪਿਆਰ ਵਿਚ ਜਿਸ ਦਾ ਮਨ ਅਡੋਲ ਹੋ ਕੇ ਟਿਕਿਆ ਰਹਿੰਦਾ ਹੈ, ਉਹੋ ਭਾਗਾਂ ਵਾਲੀ ਹੈ।

ਪ੍ਰ: ਉਸ ਦੀ ਨਿਸ਼ਾਨੀ ਕੀ ਹੈ?

ਉ: ੨. ਉਸ ਦਾ ਮਨ ਉਸ ਸੋਹਣੇ ਪ੍ਰਭੂ ਨੇ ਮੋਹ ਰੱਖਿਆ ਹੈ। ਬਸ, ਉਸ ਦੇ ਅੰਦਰੋਂ ਫਿਰ ਮੇਰ-ਤੇਰ ਮਿਟ ਜਾਏਗੀ, ਭਾਵ ਦੁਬਿਧਾ ਸਹਿਜ ਵਿਚ ਸਮਾ ਜਾਏਗੀ। ਉਹ ਇਕ ਦੇ ਗਿਆਨ-ਨਿਸਚੇ ਵਿਚ ਟਿਕ ਜਾਂਦੀ ਹੈ।

੩. ਜਦੋਂ ਉਸ ਦੀ ਦੁਬਿਧਾ ਸਹਿਜ ਵਿਚ ਸਮਾ ਜਾਏਗੀ, ਉਹ ਫਿਰ ਪਰਮੇਸ਼ਰ-ਪਤੀ ਨੂੰ ਪਾ ਲਏਗੀ। ਉਹ ਗੁਰਮਤਿ ਉੱਤੇ ਟੁਰ ਕੇ ਸਦਾ ਆਤਮਕ ਅਡੋਲਤਾ ਦਾ ਅਨੰਦ ਮਾਣਦੀ ਹੈ।

ਪ੍ਰ: ਸਾਈਂ ਜੀ! ਇਸ ਜੀਵ ਦੀ ਦੇਹ ਤਾਂ ਝੂਠ, ਕੁਸੱਤ, ਫ਼ਰੇਬ ਨਾਲ ਨੱਕਾ-ਨੱਕ ਭਰੀ ਹੋਈ ਸਦਾ ਪਾਪ ਹੀ ਕਮਾਉਂਦੀ ਰਹਿੰਦੀ ਹੈ, ਦੱਸੋ, ਇਹ ਉਸ ਅਣਦਿੱਸੇ ਸਾਈਂ ਨਾਲ ਪਿਆਰ ਕਿਵੇਂ ਪਾਵੇ?

ਉ: ੫. ਹੇ ਪਿਆਰੇ! ਗੁਰੂ ਦੁਆਰਾ ਉਸ ਪਰਮੇਸ਼ਰ ਦੀ ਭਗਤੀ ਅੰਦਰ ਪੈਦਾ ਹੁੰਦੀ ਹੈ, ਜਿਸ ਦੀ ਬਰਕਤ ਨਾਲ ਸਹਿਜ ਧੁਨ ਉਪਜੀ ਹੈ, ਭਾਵ ਅੰਦਰ ਆਤਮਿਕ ਅਡੋਲਤਾ ਦੀ ਰੌ ਪੈਦਾ ਹੋ ਜਾਂਦੀ ਹੈ, ਜਿਸ ਰੌ ਦੁਆਰਾ ਅੰਦਰਲੀ ਮੈਲ ਦੂਰ ਹੁੰਦੀ ਹੈ, ਇਸ ਲਈ ਇਸ ਗੱਲ ਨੂੰ ਪੱਕੀ ਤਰ੍ਹਾਂ ਨਿਸਚੇ ਕਰ ਲਓ ਕਿ ਬਿਨਾਂ ਭਗਤੀ ਤੋਂ ਅੰਦਰੋਂ ਵਿਸ਼ੇ-ਵਿਕਾਰਾਂ ਦੀ ਮੈਲ ਦੂਰ ਨਹੀਂ ਹੁੰਦੀ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਜੀਵ-ਇਸਤਰੀ ਪ੍ਰਭੂ-ਪਤੀ ਨੂੰ ਪਿਆਰੀ ਹੋ ਜਾਂਦੀ ਹੈ, ਜਿਹੜੀ ਅੰਦਰੋਂ (ਆਪੁ) ਹੰਕਾਰ ਦੂਰ ਕਰ ਲੈਂਦੀ ਹੈ।੧।

੭. ਸੋ ਹੇ ਪਿਆਰੇ! ਜਿਸ ਜੀਵ-ਇਸਤਰੀ ਨੇ ਆਪਣੇ ਪਿਆਰੇ ਗੁਰੂ ਦੇ ਪ੍ਰੇਮ ਦੁਆਰਾ ਉਸ ਪਰਮੇਸ਼ਰ-ਪਤੀ ਨੂੰ ਪਾ ਲਿਆ ਹੈ।

੮. ਅਤੇ ਉਸ ਨੂੰ ਸਦਾ ਹੀ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ, ਉਸ ਦੀ ਸਾਰੀ ਹੀ ਜ਼ਿੰਦਗੀ ਰੂਪੀ ਰਾਤ ਸੁਖਾਂ ਵਿਚ ਗੁਜ਼ਰਦੀ ਹੈ, ਭਾਵ ਉਸ ਦੀ ਸਾਰੀ ਜ਼ਿੰਦਗੀ ਦੇ ਦਿਨ ਟਿਕਾਅ ਤੇ ਸ਼ਾਂਤੀ ਪੂਰਵਕ ਸੁਖੀ ਬੀਤਦੇ ਹਨ।

੯. ਜਿਹੜੀ ਜੀਵ-ਇਸਤਰੀ ਆਪਣੇ ਅੰਦਰ ਪ੍ਰਭੂ ਦਾ ਨਿਵਾਸ-ਥਾਂ ਲੱਭ ਲੈਂਦੀ ਹੈ ਅਤੇ ਰਾਤ ਦਿਨ ਵਾਹਿਗੁਰੂ ਦੇ ਸਿਮਰਨ ਵਿਚ ਲੀਨ ਰਹਿੰਦੀ ਹੈ, ਉਹ ਆਪਣਾ ਜਨਮ ਮਰਨ ਰੂਪ ਦੁੱਖ ਦੂਰ ਕਰ ਲੈਂਦੀ ਹੈ।

੧੦. ਜੋ ਗੁਰੂ ਦੀ ਮੱਤ ਲੈ ਕੇ ਪ੍ਰਭੂ ਦੇ ਗੁਣਾਂ ਨੂੰ ਵੀਚਾਰਦੀ ਹੈ, ਉਹ ਪ੍ਰਭੂ-ਪਤੀ ਦੇ ਮਿਲਾਪ ਦਾ ਅਨੰਦ ਮਾਣਦੀ ਹੈ।

ਪ੍ਰ: ਐ ਗੁਰੂ ਜੀ! ਉਸ ਜੀਵ-ਇਸਤਰੀ ਨੂੰ ਕਿਸ ਸਾਧਨ ਕਰਨ ਦਾ ਸੁਖ ਮਿਲਿਆ ਹੈ?

ਉ: ੧੧. ਕਿਉਂਕਿ ਉਸ ਨੇ ਦਿਨੇ ਰਾਤ ਨਾਮ-ਅੰਮ੍ਰਿਤ ਜੋ ਪੀਤਾ ਹੈ, ਉਸ ਨਾਮ-ਅੰਮ੍ਰਿਤ ਨੇ ਉਸ ਦੇ ਅੰਦਰੋਂ ਦੁਬਿਧਾ ਨੂੰ ਮਾਰ ਕੇ ਦੂਰ ਭੱਜਾ ਦਿੱਤਾ ਹੈ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਜੀਵ-ਇਸਤਰੀ ਗੁਰੂ ਦੇ ਅਥਾਹ ਪਿਆਰ ਦੀ ਬਰਕਤ ਨਾਲ, ਪ੍ਰਭੂ-ਪਤੀ ਵਿਚ ਮਿਲੀ ਰਹਿੰਦੀ ਹੈ ਤੇ ਉਹ ਇਸ ਤਰ੍ਹਾਂ ਭਾਗਾਂ ਵਾਲੀ ਹੋ ਜਾਂਦੀ ਹੈ।੨।

ਫਿਰ ਉਹ ਭਾਗਾਂ ਵਾਲੀ ਜੀਵ-ਇਸਤਰੀ ਸਦਾ ਹੀ ਇਉਂ ਅਰਦਾਸ ਕਰਦੀ ਰਹਿੰਦੀ ਹੈ ਕਿ:

੧੩. ਹੇ ਮੇਰੇ ਅਤਿ ਪਿਆਰੇ ਪ੍ਰੀਤਮ ਜੀ! ਤੁਸੀਂ ਦਇਆ ਕਰਕੇ ਮੇਰੇ ਘਰ ਆਓ, ਭਾਵ ਮੇਰੇ ਹਿਰਦੇ ਘਰ ਵਿਚ ਆ ਵਸੋ।

੧੪. ਪ੍ਰੇਮੀ ਰੂਪੀ ਇਸਤਰੀ ਬੇਨਤੀ ਕਰਦੀ ਹੈ ਕਿ ਹੁਣ ਉਹ ਗੁਰੂ ਦੇ ਸ਼ਬਦ ਦੁਆਰਾ ਸੱਚ ਨੂੰ ਹੀ ਆਪਣੇ ਮਨ ਦਾ ਸ਼ਿੰਗਾਰ ਕਰਦੀ ਹੈ।

੧੫. ਉਹ ਗੁਰੂ ਦੇ ਸ਼ਬਦ ਦੁਆਰਾ ਸੱਚ ਦਾ ਸ਼ਿੰਗਾਰ ਕਰਦੀ ਹੈ ਅਤੇ ਆਪਣੇ ਅੰਦਰੋਂ ਹਉਮੈ ਨੂੰ ਮਾਰਦੀ ਹੈ। ਉਹ ਆਪਣੇ ਸਾਰੇ ਕੰਮ ਭੀ ਗੁਰੂ ਦੇ ਸ਼ਬਦ ਦੁਆਰਾ ਹੀ ਸਵਾਰਦੀ ਹੈ।

੧੬. (ਉਹ ਜੀਵ-ਇਸਤਰੀ) ਗੁਰੂ ਦੀ ਬਖ਼ਸ਼ੀ ਹੋਈ ਵੀਚਾਰ ਦੀ ਬਰਕਤ ਨਾਲ ਇਹ ਗੱਲ ਸਮਝ ਲੈਂਦੀ ਹੈ ਕਿ ਜੁਗਾਂ-ਜੁਗਾਂ ਵਿਚ ਇਕ ਉਹੀ ਸੱਚਾ ਪ੍ਰਭੂ ਵੱਸਦਾ ਹੈ।

ਪ੍ਰ: ਐ ਸਾਈਂ ਜੀ! ਇਸ ਗੱਲ ਨੂੰ ਸਾਰੀਆਂ ਹੀ ਜੀਵ-ਇਸਤਰੀਆਂ ਕਿਉਂ ਨਹੀਂ ਸਮਝ ਸਕਦੀਆਂ?

ਉ: ੧੭. ਹੇ ਸੱਜਣੋਂ! ਉਹ ਇਸ ਲਈ ਕਿ ਆਪਣੇ ਮਨ ਦੇ ਪਿੱਛੇ ਟੁਰਨ ਵਾਲੀਆਂ ਜੀਵ-ਇਸਤਰੀਆਂ ਸਦਾ ਕਾਮਨਾ ਵਿਚ ਦੱਬੀਆਂ ਹੋਈਆਂ ਰੋਂਦੀਆਂ ਹਨ ਅਤੇ ਮੋਹ ਕਰਕੇ ਦੁਖੀ ਰਹਿੰਦੀਆਂ ਹਨ। ਉਹ ਕਿਸ ਅੱਗੇ ਜਾ ਕੇ ਪੁਕਾਰ ਕਰਨ? ਕਿਉਂਕਿ ਇਹ ਉਨ੍ਹਾਂ ਦੇ ਦੁਖ ਕੋਈ ਭੀ ਦੂਰ ਨਹੀਂ ਕਰ ਸਕਦਾ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਅਜੇਹੀ ਮਨਮੁਖ ਰੂਪ ਇਸਤਰੀ ਅਤਿ ਪਿਆਰੇ ਗੁਰੂ ਤੋਂ ਬਿਨਾਂ ਕੋਈ ਭੀ ਬਿਸਰਾਮ ਦਾ ਟਿਕਾਣਾ ਪ੍ਰਾਪਤ ਨਹੀਂ ਕਰ ਸਕਦੀ।੩।

੧੯. ਐ ਸਾਈਂ ਜੀ! ਇਕ ਪਾਸੇ ਤਾਂ ਇਹ ਜੀਵ-ਇਸਤਰੀ ਮੂਰਖ ਹੈ, ਬੇ-ਸਮਝ ਹੈ, ਭੋਲੀ-ਭਾਲੀ ਹੈ, ਕਿਉਂਕਿ ਇਹ ਵਿਕਾਰਾਂ ਤੋਂ ਬਚਣ ਦੇ ਦਾਅਵਾਂ ਨੂੰ ਨਹੀਂ ਜਾਣਦੀ ਅਤੇ ਸਾਰੇ ਹੀ ਗੁਣਾਂ ਤੋਂ ਹੀਣੀ ਹੈ। ਦੂਜੇ ਪਾਸੇ ਪ੍ਰਭੂ-ਪਤੀ ਅਪਹੁੰਚ ਹੈ, ਬੇਅੰਤ ਹੈ, ਹੁਣ ਦੱਸੋ ਜੀ! ਅਜਿਹੀ ਨਿਰਗੁਣ ਜੀਵ-ਇਸਤਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਕਿਵੇਂ ਹੋ ਸਕਦਾ ਹੈ?

੨੦. ਹੇ ਪਿਆਰੇ! ਜੇ ਕਦੀ ਉਹ ਪਿਆਰਾ ਪਰਮੇਸ਼ਰ-ਪਤੀ ਆਪ ਹੀ ਜੀਵ-ਇਸਤਰੀ ਨੂੰ ਮਿਲਾਏ ਤਾਂ ਹੀ ਮਿਲਾਪ ਹੋ ਸਕਦਾ ਹੈ, ਕਿਉਂਕਿ ਉਹ ਆਪ ਹੀ ਜੀਵ-ਇਸਤਰੀਆਂ ਦੀਆਂ ਭੁੱਲਾਂ ਬਖ਼ਸ਼ਣ ਵਾਲਾ ਹੈ। ਕਿਉਂਕਿ:

੨੧. ਉਹ ਪਿਆਰਾ ਪਰਮੇਸ਼ਰ-(ਕੰਤ) ਜੀਵ-ਇਸਤਰੀ ਦੀਆਂ ਭੁੱਲਾਂ ਬਖ਼ਸ਼ਣ ਦੀ ਸਮਰੱਥਾ ਰੱਖਦਾ ਹੈ। ਉਹ ਫਿਰ ਕੋਈ ਇਕ ਦੇਸੀ ਨਹੀਂ, ਉਹ ਤਾਂ ਸਾਰੇ ਸਰੀਰਾਂ ਵਿਚ ਵੱਸਣ ਵਾਲਾ ਹੈ, ਇਸੇ ਕਰਕੇ ਉਹ ਸਾਰਿਆਂ ਦੇ ਗੁਣਾਂ ਔਗੁਣਾਂ ਨੂੰ ਜਾਣਦਾ ਹੈ।

੨੨. ਹੇ ਭਾਈਓ! ਸਾਨੂੰ ਤਾਂ ਸਾਡੇ ਸਤਿਗੁਰਾਂ ਨੇ ਇਹ ਸੋਝੀ ਕਰਵਾ ਦਿੱਤੀ ਹੈ ਕਿ ਉਸ ਪਿਆਰੇ ਪਰਮੇਸ਼ਰ ਨੂੰ ਪ੍ਰੇਮ ਪ੍ਰੀਤ, ਸ਼ਰਧਾ ਅਤੇ ਭਗਤੀ ਦੀ ਬਰਕਤ ਨਾਲ ਹੀ ਪਾ ਸਕੀਦਾ ਹੈ।

੨੩. ਸੋ ਹੇ ਭਾਈ! ਜੇ ਕੋਈ ਉਸ ਵਿਚ ਦਿਨੇ ਰਾਤ ਸੁਰਤੀ ਜੋੜੀ ਰੱਖਦਾ ਹੈ ਤਾਂ ਉਹ ਹਮੇਸ਼ਾਂ ਹੀ ਅਨੰਦ ਮਾਣਦਾ ਹੈ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਨੇ ਸਹਿਜ ਦੁਆਰਾ ਹਰੀ (ਵਰ) ਪਤੀ ਪਾ ਲਿਆ ਹੈ, ਇਹ ਜਾਣ ਲਓ ਕਿ ਉਸ ਨੇ ਹੀ ਨੌਂ ਨਿੱਧਾਂ ਪਾ ਲਈਆਂ ਹਨ।੪।੩।

***ਭਾਵਾਰਥ :*** ਇਸ ਛੰਤ ਵਿਚ ਗੁਰੂ ਅਮਰਦਾਸ ਜੀ ਨੇ ਪਤੀ ਨੂੰ ਪ੍ਰਾਪਤ ਇਸਤਰੀ ਦੇ ਰੂਪਕ ਵਿਚ ਵਾਹਿਗੁਰੂ ਦੇ ਪ੍ਰੇਮੀ ਦਾ ਵਰਣਨ ਕੀਤਾ ਹੈ।

### ਗਉੜੀ ਮਹਲਾ ੩ ॥

**੧. ਮਾਇਆ ਸਰੁ ਸਬਲੁ ਵਰਤੈ ਜੀਉ**
**ਕਿਉ ਕਰਿ ਦੁਤਰੁ ਤਰਿਆ ਜਾਇ ॥**
**੨. ਰਾਮ ਨਾਮੁ ਕਰਿ ਬੋਹਿਥਾ ਜੀਉ**
**ਸਬਦੁ ਖੇਵਟੁ ਵਿਚਿ ਪਾਇ ॥**
**੩. ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ**
**ਇਨ ਬਿਧਿ ਦੁਤਰੁ ਤਰੀਐ ॥**
**੪. ਗੁਰਮੁਖਿ ਭਗਤਿ ਪਰਾਪਤਿ ਹੋਵੈ**
**ਜੀਵਤਿਆ ਇਉ ਮਰੀਐ ॥**
**੫. ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ**
**ਭਏ ਪਵਿਤੁ ਸਰੀਰਾ ॥**
**੬. ਨਾਨਕ ਰਾਮ ਨਾਮਿ ਨਿਸਤਾਰਾ**
**ਕੰਚਨ ਭਏ ਮਨੂਰਾ ॥੧॥**
**੭. ਇਸਤਰੀ ਪੁਰਖ ਕਾਮਿ ਵਿਆਪੇ ਜੀਉ**
**ਰਾਮ ਨਾਮ ਕੀ ਬਿਧਿ ਨਹੀ ਜਾਣੀ ॥**
**੮. ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ**
**ਡੂਬਿ ਮੁਏ ਬਿਨੁ ਪਾਣੀ ॥**
**੯. ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ**
**ਹਉਮੈ ਧਾਤੁ ਸੰਸਾਰੇ ॥**
**੧੦. ਜੋ ਆਇਆ ਸੋ ਸਭੁ ਕੋ ਜਾਸੀ ਉਬਰੇ ਗੁਰ ਵੀਚਾਰੇ ॥**
**੧੧. ਗੁਰਮੁਖਿ ਹੋਵੈ ਰਾਮ ਨਾਮੁ ਵਖਾਣੈ**
**ਆਪਿ ਤਰੈ ਕੁਲ ਤਾਰੇ ॥**
**੧੨. ਨਾਨਕ ਨਾਮੁ ਵਸੈ ਘਟ ਅੰਤਰਿ**
**ਗੁਰਮਤਿ ਮਿਲੇ ਪਿਆਰੇ ॥੨॥**
**੧੩. ਰਾਮ ਨਾਮ ਬਿਨੁ ਕੋ ਥਿਰੁ ਨਾਹੀ ਜੀਉ**
**ਬਾਜੀ ਹੈ ਸੰਸਾਰਾ ॥**
**੧੪. ਦ੍ਰਿੜੁ ਭਗਤਿ ਸਚੀ ਜੀਉ ਰਾਮ ਨਾਮੁ ਵਾਪਾਰਾ ॥**
**੧੫. ਰਾਮ ਨਾਮੁ ਵਾਪਾਰਾ ਅਗਮ ਅਪਾਰਾ**
**ਗੁਰਮਤੀ ਧਨੁ ਪਾਈਐ ॥**
**੧੬. ਸੇਵਾ ਸੁਰਤਿ ਭਗਤਿ ਇਹ ਸਾਚੀ**
**ਵਿਚਹੁ ਆਪੁ ਗਵਾਈਐ ॥**
**੧੭. ਹਮ ਮਤਿ ਹੀਣ ਮੂਰਖ ਮੁਗਧ ਅੰਧੇ**
**ਸਤਿਗੁਰਿ ਮਾਰਗਿ ਪਾਏ ॥**
**੧੮. ਨਾਨਕ ਗੁਰਮੁਖਿ ਸਬਦਿ ਸੁਹਾਵੇ**
**ਅਨਦਿਨੁ ਹਰਿ ਗੁਣ ਗਾਏ ॥੩॥**

**੧੯. ਆਪਿ ਕਰਾਏ ਕਰੇ ਆਪਿ ਜੀਉ ਆਪੇ ਸਬਦਿ ਸਵਾਰੇ ॥**
**੨੦. ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ ॥**
**੨੧. ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ ਆਪੇ ਭਗਤੀ ਲਾਏ ॥**
**੨੨. ਆਪੇ ਦਾਨਾ ਆਪੇ ਬੀਨਾ ਆਪੇ ਸੇਵ ਕਰਾਏ ॥**
**੨੩. ਆਪੇ ਗੁਣਦਾਤਾ ਅਵਗੁਣ ਕਾਟੇ ਹਿਰਦੈ ਨਾਮੁ ਵਸਾਏ ॥**
**੨੪. ਨਾਨਕ ਸਦ ਬਲਿਹਾਰੀ ਸਚੇ ਵਿਟਹੁ ਆਪੇ ਕਰੇ ਕਰਾਏ ॥੪॥੪॥**

***ਪਦ ਅਰਥ :*** ਮਾਇਆ ਸਰੁ—ਮਾਇਆ ਦੇ ਮੋਹ ਦਾ ਸਰੋਵਰ, ਤਲਾ, ਸਾਗਰ। ਸਬਲੁ—ਬਲ ਵਾਲਾ, ਤਕੜਾ। ਵਰਤੈ—ਆਪਣਾ ਪ੍ਰਭਾਵ ਪਾ ਰਿਹਾ ਹੈ। ਦੁਤਰੁ—ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ। ਬੋਹਿਥਾ—ਜਹਾਜ਼। ਖੇਵਟੁ—ਮਲਾਹ। ਕਿਲਵਿਖ—ਪਾਪ। ਮਨੂਰਾ—ਸੜਿਆ ਹੋਇਆ ਲੋਹਾ, ਲੋਹੇ ਦੀ ਮੈਲ। ਕੰਚਨ—ਸੋਨਾ। ਕਾਮਿ—ਕਾਮ-ਵਾਸ਼ਨਾ ਵਿਚ। ਸੁਤ—ਪੁੱਤਰ। ਖਰੇ—ਬਹੁਤ। ਡੂਬਿ—ਡੁੱਬ ਕੇ। ਧਾਤੁ—ਭਟਕਣਾ। ਉਬਰੇ—ਬਚ ਗਏ। ਵਖਾਣੈ—ਉਚਾਰਦਾ ਹੈ। ਘਟ—ਹਿਰਦਾ। ਗੁਰਮਤਿ—ਗੁਰੂ ਦੀ ਮਤ ਲੈ ਕੇ। ਕੋ—ਕੋਈ ਭੀ। ਬਾਜੀ—ਖੇਡ। ਮਾਰਗਿ—ਰਸਤੇ ਉੱਤੇ। ਸੁਹਾਵੇ—ਸੋਹਣੇ ਜੀਵਨ ਵਾਲੇ। ਅਨਦਿਨੁ—ਹਰ ਰੋਜ਼। ਦਾਨਾ—ਸਿਆਣਾ, ਜਾਨਣ ਵਾਲਾ। ਬੀਨਾ—ਪਰਖਣ ਵਾਲਾ। ਹਿਰਦੈ—ਹਿਰਦੇ ਵਿਚ। ਵਿਟਹੁ—ਤੋਂ।

***ਅਰਥ :***

ਪ੍ਰ: ੧. ਹੇ ਗੁਰੂ ਜੀ! ਇਹ ਮਾਇਆ ਤਾਂ ਇਕ ਬਹੁਤ ਬਲ ਵਾਲਾ ਸਮੁੰਦਰ ਵਰਤ ਰਿਹਾ ਹੈ, ਜਿਸ ਤੋਂ ਤਰਨਾ ਬਹੁਤ ਹੀ ਔਖਾ ਹੈ, ਦੱਸੋ ਜੀ! ਇਸ ਤੋਂ ਕਿਵੇਂ ਤਰਿਆ ਜਾ ਸਕਦਾ ਹੈ?

ਉ: ੨. (ਹੇ ਪਿਆਰਿਆ! ਜੇ ਤੂੰ ਇਸ ਠਾਠਾਂ ਮਾਰ ਰਹੇ ਅਥਾਹ ਮਾਇਆ ਦੇ ਸਮੁੰਦਰ ਤੋਂ ਪਾਰ ਹੋਣਾ ਚਾਹੁੰਦਾ ਹੈ, ਤਾਂ ਤੂੰ) ਰਾਮ ਦੇ ਨਾਮ ਨੂੰ ਜਹਾਜ਼ ਬਣਾ ਲੈ ਅਤੇ ਇਸ ਦੇ ਵਿਚਕਾਰ ਗੁਰੂ ਦੇ ਸ਼ਬਦ ਨੂੰ ਮਲਾਹ ਬਣਾ ਕੇ ਬੈਠਾ ਲੈ।

੩. ਜਦੋਂ ਗੁਰ-ਸ਼ਬਦ ਰੂਪੀ ਮਲਾਹ ਨੂੰ, ਤੂੰ ਇਸ ਜਹਾਜ਼ ਵਿਚ ਬੈਠਾ ਦੇਵੇਂਗਾ ਤਾਂ ਤੈਨੂੰ ਹਰੀ ਆਪੇ ਹੀ ਪਾਰ ਲੰਘਾ ਦੇਵੇਗਾ, ਇਸ ਤਰ੍ਹਾਂ ਇਸ ਔਖੇ ਮਾਇਆ ਦੇ ਸਮੁੰਦਰ ਨੂੰ ਸੌਖਾ ਤਰ ਜਾਵੇਂਗਾ।

ਪ੍ਰ: ਐ ਸਾਈਂ ਜੀ! ਦੱਸੋ, ਗੁਰੂ ਕਿਵੇਂ ਪਾਰ ਕਰਦਾ ਹੈ?

ਉ: ੪. ਹੇ ਪਿਆਰੇ! ਗੁਰੂ ਦੀ ਸ਼ਰਨ ਵਿਚ ਪਿਆਂ ਉਸ ਪ੍ਰਭੂ ਦੀ ਭਗਤੀ ਪ੍ਰਾਪਤ ਹੁੰਦੀ ਹੈ, ਇਸ ਤਰ੍ਹਾਂ ਭਗਤੀ ਰਾਹੀਂ ਜੀਵਤ-ਭਾਵ ਤੋਂ ਮਰ ਜਾਈਦਾ ਹੈ, ਭਾਵ ਇਸ ਮਾਇਆ ਦੇ ਪ੍ਰਭਾਵ ਤੋਂ ਬਚ ਕੇ ਸੁਖਾਲਾ ਹੀ ਤਰ ਜਾਈਦਾ ਹੈ।

ਪ੍ਰ: ਐ ਗੁਰਦੇਵ ਜੀ! ਇਹ ਸਰੀਰ ਤਾਂ ਪਾਪਾਂ ਨਾਲ ਬਹੁਤ ਹੀ ਮੈਲਾ ਹੋ ਚੁੱਕਾ ਹੈ, ਇਸ ਦੇ ਪਾਪ ਕੱਟਣ ਲਈ ਕਿਤਨਾ ਕੁ ਸਮਾਂ ਲੱਗੇਗਾ?

ਉ: ੫. ਹੇ ਸੱਜਣਾ! ਇਹ ਰਾਮ ਦਾ ਨਾਮ ਤਾਂ ਜਨਮ ਜਨਮਾਂ ਦੇ ਸਾਰੇ ਹੀ (ਸੰਚਤ) ਜਮ੍ਹਾਂ ਪਾਪਾਂ ਨੂੰ ਇਕ ਛਿਨ ਵਿਚ ਕੱਟਣ ਵਾਲਾ ਹੈ ਅਤੇ ਇਸ ਤਰ੍ਹਾਂ ਇਸ ਅਪਵਿੱਤਰ ਸਰੀਰ ਦੀ ਪਵਿੱਤਰਤਾ ਹੋ ਜਾਂਦੀ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਤਰ੍ਹਾਂ ਰਾਮ ਦੇ ਨਾਮ ਦੀ ਬਰਕਤ ਨਾਲ ਨਿਸਤਾਰਾ ਹੋ ਜਾਂਦਾ ਹੈ। ਜਿਵੇਂ ਪਾਰਸ ਦੀ ਛੁਹ ਨਾਲ ਮਨੂਰ ਸੋਨਾ ਹੋ ਜਾਂਦਾ ਹੈ, ਇਸੇ ਤਰ੍ਹਾਂ ਲੋਹੇ ਦੀ ਮੈਲ ਵਰਗਾ ਨਿਕਾਰਾ ਹੋਇਆ ਮਨ ਸੋਨੇ ਵਾਂਗ ਸ਼ੁੱਧ ਹੋ ਜਾਂਦਾ ਹੈ।੧।

ਪ੍ਰ: ਐ ਸਾਈਂ ਜੀ! ਇਹ ਸਾਰੇ ਹੀ ਇਸਤਰੀਆਂ ਪੁਰਸ਼ ਨਾਮ ਸਿਮਰਨ ਦੀ ਜਾਚ ਕਿਉਂ ਨਹੀਂ ਸਿਖਦੇ?

ਉ: ੭. ਉਹ ਇਸ ਲਈ ਕਿ ਇਹ ਮਾਇਆ ਦੇ ਪ੍ਰਭਾਵ ਹੇਠ ਦੱਬੇ ਹੋਏ ਇਸਤਰੀਆਂ ਤੇ ਪੁਰਸ਼ ਸਦਾ ਹੀ ਕਾਮ-ਵਾਸ਼ਨਾ ਵਿਚ ਫਸੇ ਰਹਿੰਦੇ ਹਨ, ਜਿਸ ਕਰਕੇ ਰਾਮ ਦੇ ਨਾਮ ਸਿਮਰਨ ਦੀ ਵਿਧੀ ਕਿਸੇ ਨੇ ਭੀ ਨਹੀਂ ਜਾਣੀ।

੮. ਇਸ ਜੀਵ ਨੂੰ ਮਾਇਆ ਦੇ ਮੋਹ ਦੇ ਪ੍ਰਭਾਵ ਕਰਕੇ ਮਾਂ, ਪਿਓ, ਪੁੱਤਰ, ਭਰਾ ਹੀ ਵਧੇਰੇ ਪਿਆਰੇ ਲਗਦੇ ਹਨ। ਜਿਸ ਸਰੋਵਰ ਵਿਚ ਪਾਣੀ ਨਹੀਂ, ਪਾਣੀ ਦੀ ਥਾਂਵੇਂ ਮੋਹ ਹੈ, ਉਸ ਵਿਚ ਡੁੱਬਕੇ, ਭਾਵ ਮ੍ਰਿਗ-ਤ੍ਰਿਸ਼ਨਾ ਦੇ ਥਲ ਵਿਚ ਡੁੱਬ-ਡੁੱਬ ਮਰੀ ਜਾਂਦੇ ਹਨ।

੯. ਹਾਂ! ਇਸ ਬਿਨ-ਪਾਣੀਏ ਸੰਸਾਰ-ਸਮੁੰਦਰ ਵਿਚ ਜੀਵ ਡੁੱਬ-ਡੁੱਬ ਆਤਮਿਕ ਮੌਤ ਮਰੀ ਜਾਂਦੇ ਹਨ, ਪਰ ਇਸ ਤੋਂ ਬਚੇ ਰਹਿਣ ਦੀ ਕਿਸੇ ਨੇ ਭੀ ਗਤੀ ਨੂੰ ਨਹੀਂ ਸਮਝਿਆ। ਇਸ ਤਰ੍ਹਾਂ ਸੰਸਾਰ ਵਿਚ ਸਾਰੇ ਜੀਵਾਂ ਨੂੰ ਹਉਮੈ ਦੇ ਘਬਰਾ ਵਿਚ ਮ੍ਰਿਗ-ਤ੍ਰਿਸ਼ਨਾ ਦੇ ਪਿਆਸੇ ਹਰਨ ਵਾਂਗ ਦੌੜ ਲਗ ਰਹੀ ਹੈ।

ਪ੍ਰ: ਐ ਗੁਰੂ ਜੀ! ਇਸ ਮ੍ਰਿਗ-ਤ੍ਰਿਸ਼ਨਾ ਦੇ ਭਰੇ ਜਲ ਵਾਂਗ ਸੰਸਾਰ 'ਚੋਂ ਕੋਈ ਬਚ ਭੀ ਸਕਦਾ ਹੈ?

ਉ: ੧੦. ਹੇ ਭਰਾਵੋ! ਜੋ ਵੀ ਕੋਈ ਇਸ ਸੰਸਾਰ ਵਿਚ ਆਇਆ ਹੈ, ਉਹ ਵੀਚਾਰ ਤੋਂ ਸੱਖਣਾ ਇਥੋਂ ਇਸੇ ਤਰ੍ਹਾਂ ਹੀ ਭੱਜਾ ਚਲਾ ਜਾਵੇਗਾ। ਇਥੋਂ ਤਾਂ ਉਹੋ ਹੀ ਬਚ ਸਕੇਗਾ, ਜੋ ਗੁਰੂ ਦੇ ਉਪਦੇਸ਼ ਦੀ ਵੀਚਾਰ ਦੁਆਰਾ ਆਪਣਾ ਜੀਵਨ ਗੁਜ਼ਾਰੇਗਾ।

੧੧. ਜੋ ਗੁਰੂ ਤੋਂ ਨਾਮ ਲੈ ਕੇ ਗੁਰਮੁਖ ਬਣ ਜਾਏਗਾ ਤੇ ਰਾਮ ਨਾਮ ਦਾ ਸਦਾ ਹੀ ਉਚਾਰਨ ਕਰੇਗਾ, ਉਹ ਆਪ ਇਸ ਸੰਸਾਰ ਤੋਂ ਤਰ ਜਾਏਗਾ ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਤਾਰ ਲਵੇਗਾ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰੂ ਦੀ ਮਤਿ ਦੁਆਰਾ ਜਿਸ ਦੇ ਹਿਰਦੇ ਅੰਦਰ ਨਾਮ ਵਸ ਜਾਵੇ; ਬਸ ਉਹੋ ਪਿਆਰੇ ਪਰਮੇਸ਼ਰ ਨੂੰ ਮਿਲ ਜਾਏਗਾ।੨।

੧੩. ਹੇ ਭਾਈ! ਇਹ ਸੰਸਾਰ ਇਕ ਪਰਮਾਤਮਾ ਦੀ ਖੇਡ ਰਚੀ

ਹੋਈ ਹੈ, ਇਸ ਵਿਚ ਪਰਮੇਸ਼ਰ ਦੇ ਨਾਮ ਤੋਂ ਬਿਨਾਂ, ਹੋਰ ਕੋਈ ਭੀ ਸ਼ੈ ਕਾਇਮ ਰਹਿਣ ਵਾਲੀ ਨਹੀਂ।

੧੪. ਇਸ ਲਈ ਹੇ ਪਿਆਰੇ! ਉਸ ਪਰਮਾਤਮਾ ਦੀ ਭਗਤੀ ਨੂੰ ਆਪਣੇ ਹਿਰਦੇ ਵਿਚ ਪੱਕੀ ਤਰ੍ਹਾਂ ਟਿਕਾਈ ਰੱਖ। ਇਹੋ ਇਕ ਸਦਾ ਰਹਿਣ ਵਾਲੀ ਵਸਤੂ ਹੈ। ਇਹੋ ਇਕ ਰਾਮ ਨਾਮ ਦਾ ਵਣਜ ਹੀ ਸਦਾ ਅਚੱਲ ਰਹਿੰਦਾ ਹੈ।

੧੫. ਇਹ ਇਕ ਰਾਮ ਨਾਮ ਰੂਪ ਵਾਪਾਰ ਹੀ ਅਗਮ ਅਪਾਰ ਹੈ, ਸਦਾ ਕਾਇਮ ਰਹਿਣ ਵਾਲਾ ਹੈ। ਗੁਰੂ ਦੀ ਮਤਿ ਦੁਆਰਾ ਹੀ ਸੱਚਾ ਧਨ ਪਾਇਆ ਜਾ ਸਕਦਾ ਹੈ।

ਪ੍ਰ: ਐ ਗੁਰਦੇਵ ਜੀਉ! ਗੁਰਮਤਿ ਵਿਚ ਸੱਚੀ ਭਗਤੀ ਕਿਸ ਨੂੰ ਮੰਨਿਆ ਹੈ?

ਉ:੧੬. ਹੇ ਪਿਆਰੇ! ਸੱਚੀ ਭਗਤੀ ਇਹੋ ਹੈ ਕਿ ਸੁਰਤਿ ਹਰ ਵਕਤ ਸੇਵਾ ਵਿਚ ਲੱਗੀ ਰਹੇ ਅਤੇ ਮਨ ਵਿਚੋਂ ਆਪਾ-ਭਾਵ ਮਿਟਾ ਦੇਵੀਏ (ਤੇ ਨਾਮ ਸਿਮਰੀਏ)।

ਪ੍ਰ: ਐ ਸਾਈਂ ਜੀ! ਤੁਹਾਨੂੰ ਇਹ ਜੀਵਨ ਦਾ ਸਹੀ ਮਾਰਗ ਕਿਸ ਸਾਧਨ ਕਰਨ ਨਾਲ ਮਿਲਿਆ ਹੈ?

ਉ:੧੭. ਹੇ ਮਿੱਤਰੋ! ਮੈਂ ਤਾਂ ਮਤਿ-ਹੀਣ ਸਾਂ, ਮੂਰਖ, ਅਨਜਾਣ ਅਤੇ ਅਗਿਆਨੀ ਸਾਂ, ਮੈਨੂੰ ਤਾਂ ਮੋਹ ਵਿਚ ਅੰਨ੍ਹੇ ਹੋਇਆਂ ਨੂੰ ਉਪਕਾਰੀ ਸਤਿਗੁਰੂ ਜੀ ਨੇ ਹੀ ਜੀਵਨ ਦੇ ਸਹੀ ਮਾਰਗ 'ਤੇ ਪਾਇਆ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਹੀ ਗੁਰੂ ਦੇ ਸ਼ਬਦ ਵਿਚ ਜੁੜ ਕੇ ਸੁਹਾਵਣੇ ਜੀਵਨ ਵਾਲੇ ਬਣ ਜਾਂਦੇ ਹਨ, ਕਿਉਂਕਿ ਉਹ ਦਿਨ ਰਾਤ ਹਰੀ ਦੇ ਗੁਣ ਗਾਉਂਦੇ ਰਹਿੰਦੇ ਹਨ।੩।

ਪ੍ਰ: ਐ ਸਾਈਂ ਜੀ! ਦਿਨੇ ਰਾਤ ਪ੍ਰਭੂ ਦੇ ਗੁਣ ਗਾਉਣ ਵਾਲਿਆਂ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ?

ਉ:੧੯. ਹੇ ਭਾਈ! ਉਹ ਤਾਂ ਇਸ ਪ੍ਰਕਾਰ ਸਮਝ ਬੈਠੇ ਹਨ ਕਿ ਇਨ੍ਹਾਂ ਵਿਚਾਰੇ ਜੀਵਾਂ ਦੇ ਕੁਝ ਵੀ ਵੱਸ ਨਹੀਂ ਹੈ। ਉਹ ਜੀਵਾਂ ਨੂੰ ਆਪ ਹੀ ਡੁੱਬਣ ਤੋਂ ਬਚਾਉਂਦਾ ਹੈ। ਪ੍ਰਭੂ ਆਪ ਹੀ ਪ੍ਰੇਰਨਾ ਕਰਕੇ ਜੀਵਾਂ ਪਾਸੋਂ ਕੰਮ ਕਰਾਉਂਦਾ ਹੈ, ਉਹ ਜੀਵਾਂ ਨੂੰ ਸ਼ਬਦ ਦੁਆਰਾ ਸਵਾਰਦਾ ਹੈ।

੨੦. ਪ੍ਰਭੂ ਆਪ ਹੀ ਸਤਿਗੁਰੂ ਨਾਲ ਮਿਲਾਉਂਦਾ ਹੈ ਅਤੇ ਆਪ ਹੀ ਗੁਰੂ ਦਾ ਸ਼ਬਦ ਬਖ਼ਸ਼ਦਾ ਹੈ। ਉਹ ਆਪ ਹੀ ਜੁਗਾਂ-ਜੁਗਾਂ ਵਿਚ ਭਗਤਾਂ ਨੂੰ ਪਿਆਰ ਕਰਦਾ ਆ ਰਿਹਾ ਹੈ।

੨੧. ਹਰੀ ਨੂੰ ਹਰੇਕ ਜੁਗ ਵਿਚ ਭਗਤ ਹੀ ਪਿਆਰੇ ਹਨ। ਹਰੀ ਆਪ ਹੀ ਉਨ੍ਹਾਂ ਨੂੰ ਸਵਾਰਦਾ ਹੈ ਅਤੇ ਆਪੇ ਹੀ ਉਨ੍ਹਾਂ ਭਗਤਾਂ ਨੂੰ ਭਗਤੀ ਵਿਚ ਲਾਉਂਦਾ ਹੈ।

੨੨. ਉਹ ਆਪੇ ਹੀ ਆਪਣੇ ਜੀਵਾਂ ਦੇ ਦਿਲਾਂ ਦੀ ਜਾਣਦਾ ਹੈ ਅਤੇ ਆਪੇ ਹੀ ਉਨ੍ਹਾਂ ਦੀ ਗੁਪਤ ਕਿਰਿਆ ਨੂੰ ਵੇਖਦਾ ਹੈ, ਆਪੇ ਹੀ ਉਨ੍ਹਾਂ ਤੋਂ ਸੇਵਾ ਕਰਾਉਂਦਾ ਹੈ।

੨੩. ਉਹ ਪ੍ਰਭੂ ਆਪੇ ਹੀ ਆਪਣੇ ਗੁਣਾਂ ਦੀ ਦਾਤ ਬਖ਼ਸ਼ਦਾ ਅਤੇ ਔਗੁਣਾਂ ਨੂੰ ਕੱਟਣ ਵਾਲਾ ਭੀ ਉਹ ਆਪ ਹੈ। ਉਹ ਆਪ ਹੀ ਹਿਰਦੇ ਵਿਚ ਨਾਮ ਨੂੰ ਵਸਾ ਦੇਣ ਵਾਲਾ ਹੈ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਸ ਸੱਚੇ ਹਰੀ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ, ਜੋ ਸਭ ਕੁਝ ਆਪ ਹੀ ਕਰਦਾ ਤੇ ਆਪ ਹੀ ਕਰਵਾਉਂਦਾ ਹੈ।੪।੪।

***ਭਾਵਾਰਥ :*** ਇਸ ਛੰਤ ਵਿਚ ਗੁਰੂ ਅਮਰਦਾਸ ਜੀ ਨੇ ਮਾਇਆ ਰੂਪ ਸਮੁੰਦਰ ਦੀ ਪਰਬਲਤਾ ਤੇ ਉਸ ਤੋਂ ਤਰਨ ਦਾ ਉਪਾਅ ਦੱਸਿਆ ਹੈ।

**ਗਉੜੀ ਮਹਲਾ ੩ ॥**

**੧. ਗੁਰ ਕੀ ਸੇਵਾ ਕਰਿ ਪਿਰਾ ਜੀਉ ਹਰਿ ਨਾਮੁ ਧਿਆਏ ॥**

**੨. ਮੰਞਹੁ ਦੂਰਿ ਨ ਜਾਹਿ ਪਿਰਾ ਜੀਉ**
**ਘਰਿ ਬੈਠਿਆ ਹਰਿ ਪਾਏ ॥**

**੩. ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ**
**ਸਹਜੇ ਸਤਿ ਸੁਭਾਏ ॥**

**੪. ਗੁਰ ਕੀ ਸੇਵਾ ਖਰੀ ਸੁਖਾਲੀ**
**ਜਿਸ ਨੋ ਆਪਿ ਕਰਾਏ ॥**

**੫. ਨਾਮੋ ਬੀਜੇ ਨਾਮੋ ਜੰਮੈ ਨਾਮੋ ਮੰਨਿ ਵਸਾਏ ॥**

**੬. ਨਾਨਕ ਸਚਿ ਨਾਮਿ ਵਡਿਆਈ**
**ਪੂਰਬਿ ਲਿਖਿਆ ਪਾਏ ॥੧॥**

**੭. ਹਰਿ ਕਾ ਨਾਮੁ ਮੀਠਾ ਪਿਰਾ ਜੀਉ**
**ਜਾ ਚਾਖਹਿ ਚਿਤੁ ਲਾਏ ॥**

**੮. ਰਸਨਾ ਹਰਿ ਰਸੁ ਚਾਖੁ ਮੁਯੇ ਜੀਉ**
**ਅਨ ਰਸ ਸਾਦ ਗਵਾਏ ॥**

**੯. ਸਦਾ ਹਰਿ ਰਸੁ ਪਾਏ ਜਾ ਹਰਿ ਭਾਏ**
**ਰਸਨਾ ਸਬਦਿ ਸੁਹਾਏ ॥**

**੧੦. ਨਾਮੁ ਧਿਆਏ ਸਦਾ ਸੁਖੁ ਪਾਏ ਨਾਮਿ ਰਹੈ ਲਿਵ ਲਾਏ ॥**

**੧੧. ਨਾਮੇ ਉਪਜੈ ਨਾਮੇ ਬਿਨਸੈ ਨਾਮੇ ਸਚਿ ਸਮਾਏ ॥**

**੧੨. ਨਾਨਕ ਨਾਮੁ ਗੁਰਮਤੀ ਪਾਈਐ**
**ਆਪੇ ਲਏ ਲਵਾਏ ॥੨॥**

**੧੩. ਏਹ ਵਿਡਾਣੀ ਚਾਕਰੀ ਪਿਰਾ ਜੀਉ**
**ਧਨ ਛੋਡਿ ਪਰਦੇਸਿ ਸਿਧਾਏ ॥**

**੧੪. ਦੂਜੈ ਕਿਨੈ ਸੁਖੁ ਨ ਪਾਇਓ ਪਿਰਾ ਜੀਉ**
**ਬਿਖਿਆ ਲੋਭਿ ਲੁਭਾਏ ॥**

**੧੫. ਬਿਖਿਆ ਲੋਭਿ ਲੁਭਾਏ ਭਰਮਿ ਭੁਲਾਏ**
**ਓਹੁ ਕਿਉ ਕਰਿ ਸੁਖੁ ਪਾਏ ॥**

**੧੬. ਚਾਕਰੀ ਵਿਡਾਣੀ ਖਰੀ ਦੁਖਾਲੀ**
**ਆਪੁ ਵੇਚਿ ਧਰਮੁ ਗਵਾਏ ॥**

**੧੭. ਮਾਇਆ ਬੰਧਨ ਟਿਕੈ ਨਾਹੀ ਖਿਨੁ ਖਿਨੁ ਦੁਖੁ ਸੰਤਾਏ ॥**

**੧੮. ਨਾਨਕ ਮਾਇਆ ਕਾ ਦੁਖੁ ਤਦੇ ਚੂਕੈ**
**ਜਾ ਗੁਰ ਸਬਦੀ ਚਿਤੁ ਲਾਏ ॥੩॥**

**੧੯. ਮਨਮੁਖ ਮੁਗਧ ਗਾਵਾਰੁ ਪਿਰਾ ਜੀਉ**
**ਸਬਦੁ ਮਨਿ ਨ ਵਸਾਏ ॥**
**੨੦. ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ**
**ਹਰਿ ਮਾਰਗੁ ਕਿਉ ਪਾਏ ॥**
**੨੧. ਕਿਉ ਮਾਰਗੁ ਪਾਏ ਬਿਨੁ ਸਤਿਗੁਰ ਭਾਏ**
**ਮਨਮੁਖਿ ਆਪੁ ਗਣਾਏ ॥**
**੨੨. ਹਰਿ ਕੇ ਚਾਕਰ ਸਦਾ ਸੁਹੇਲੇ**
**ਗੁਰ ਚਰਣੀ ਚਿਤੁ ਲਾਏ ॥**
**੨੩. ਜਿਸ ਨੋ ਹਰਿ ਜੀਉ ਕਰੇ ਕਿਰਪਾ**
**ਸਦਾ ਹਰਿ ਕੇ ਗੁਣ ਗਾਏ ॥**
**੨੪. ਨਾਨਕ ਨਾਮੁ ਰਤਨੁ ਜਗਿ ਲਾਹਾ**
**ਗੁਰਮੁਖਿ ਆਪਿ ਬੁਝਾਏ ॥੪॥੫॥੭॥**

***ਪਦ ਅਰਥ :*** ਮੰਞਹੁ—ਮੈਥੋਂ। ਮੁਯੇ—ਹੇ ਮਰ ਜਾਣੀਏ! ਲਾਡ ਪਿਆਰ ਨਾਲ ਕਿਹਾ ਹੈ। ਅਨ—ਹੋਰ। ਖਰੀ—ਬਹੁਤੀ। ਸੁਖਾਲੀ—ਸੁਖ ਦੇਣ ਵਾਲੀ। ਵਿਡਾਣੀ—ਪਰਾਈ। ਚਾਕਰੀ—ਨੌਕਰੀ। ਬਿਖਿਆ—ਮਾਇਆ। ਦੁਖਾਲੀ—ਦੁਖਦਾਈ, ਔਖੀ। ਮੁਗਧ—ਮੋਹ, ਭਰਮ ਵਿਚ ਪਿਆ ਮੂਢ। ਗਾਵਾਰੁ—ਮੂਰਖ। ਅੰਧੁ—ਹਨੇਰਾ, ਅਗਿਆਨ। ਲੁਭਾਏ—ਫਸਦਾ ਹੈ। ਭੁਲਾਏ—ਕੁਰਾਹੇ ਪੈ ਜਾਂਦਾ ਹੈ। ਬੰਧਨ—ਬੰਧਨਾਂ ਦੇ ਕਾਰਨ। ਚੂਕੈ—ਮੁੱਕਦਾ ਹੈ। ਆਪੁ—ਆਪਣੇ ਆਪ ਨੂੰ। ਗਣਾਏ—ਵਡਾ ਜ਼ਾਹਰ ਕਰਦਾ ਹੈ। ਚਾਕਰ—ਸੇਵਕ।

***ਅਰਥ :***

ਜੋ ਬੁੱਧੀ ਭਲੇ ਤੇ ਬੁਰੇ ਦੀ ਪਛਾਣ ਕਰਨ ਵਾਲੀ ਅਤੇ ਪਰਮੇਸ਼ਰ-ਪ੍ਰਾਪਤੀ ਦਾ ਉਤਸ਼ਾਹ ਰੱਖਦੀ ਹੈ, ਉਹ ਮਾਇਆ ਪਿੱਛੇ ਹਰ ਵਕਤ ਭੱਜਣ ਵਾਲੇ ਮਨ ਨੂੰ ਸਮਝਾਉਂਦੀ ਹੈ। ਇਹ ਇਕ ਅਲੰਕਾਰ ਬੰਨ੍ਹ ਕੇ ਉਪਦੇਸ਼ ਦੇਂਦੇ ਹਨ। ਮਾਨੋਂ ਪਹਿਲੋਂ ਮਨ ਆਤਮ-ਵਿਸ਼ੈਣੀ ਬੁੱਧੀ ਨੂੰ ਸੁਆਲ ਕਰਦਾ ਹੈ:

**ਪ੍ਰ:** ਹੇ ਹਰੀ ਦੇ ਮਿਲਾਪ ਦੀ ਚਾਹ ਰੱਖਣ ਵਾਲੀ ਸ੍ਰੇਸ਼ਟ ਬੁੱਧੀ! ਤੂੰ ਦੱਸ ਕਿ ਮੇਰੇ ਕਰਨ ਜੋਗ ਕੀ ਕਰਤੱਬ ਹੈ?

**ਉ:** ੧. ਹੇ ਮੇਰੇ ਪਿਆਰੇ ਮਨ (ਪਤੀ ਜੀਉ)! ਤੂੰ ਗੁਰੂ ਦੀ ਸੇਵਾ ਕਰਦਾ ਰਹੁ ਅਤੇ ਹਰੀ ਪਰਮੇਸ਼ਰ ਦਾ ਨਾਮ ਸਿਮਰ।

**ਪ੍ਰ:** ਫਿਰ ਮੈਂ ਹੋਰ ਕੀ ਕਰਾਂ?

**ਉ:** ੨. ਹੇ ਮੇਰੇ ਪਿਆਰੇ ਪਤੀ ਜੀਉ! ਫਿਰ ਤੁਸੀਂ ਹੋਰ ਇਉਂ ਕਰੋ ਕਿ ਮੈਥੋਂ ਕਦੇ ਭੀ ਦੂਰ ਨਾ ਜਾਓ, ਭਾਵ ਹਰ ਵਕਤ ਮੇਰੇ ਸੰਗ ਹੀ ਰਹੁ।

**ਪ੍ਰ:** ਤੇਰੇ ਸੰਗ ਵਿਚ ਰਹਿ ਕੇ ਮੈਨੂੰ ਕੀ ਲਾਭ ਮਿਲੇਗਾ?

**ਉ:** ਬਸ, ਫਿਰ ਤੂੰ ਘਰ ਬੈਠਿਆਂ ਹੀ ਹਰੀ ਨੂੰ ਪਾ ਲਵੇਂਗਾ।

੩. ਘਰ ਵਿਚ ਬੈਠਿਆਂ ਹਰੀ ਨੂੰ ਪਾ ਲਵੇਂਗਾ, ਪਰ ਤਾਂ; ਜੇ ਤੂੰ ਸਹਿਜੇ ਹੀ ਸੱਚੀ ਤੇ ਸ਼ੁਭ ਭਾਵਨਾ ਲਾ ਕੇ ਸਦਾ ਹੀ ਚਿਤ ਨੂੰ ਹਰੀ ਵਿਚ ਲਾ ਲਵੇਂ, ਭਾਵ ਸਦਾ ਹੀ ਚਿਤ ਨੂੰ ਲਾਈ ਰੱਖੇਂ।

**ਪ੍ਰ:** ਸੇਵਾ ਦਾ ਫਲ ਕੀ ਮਿਲੇਗਾ?

**ਉ:** ੪. ਹਾਂ, ਏਹੋ ਹੀ ਕਿ ਗੁਰੂ ਦੀ ਸੇਵਾ ਸੱਚ-ਮੁੱਚ ਹੀ ਚੰਗੀ, ਸੌਖੀ ਅਤੇ ਤੈਨੂੰ ਸੁਖ ਦੇਵੇਗੀ, ਪਰ ਕਰਦਾ ਓਹੀ ਹੈ, ਜਿਸ ਤੋਂ ਆਪ ਕਰਾਉਂਦਾ ਹੈ।

**ਪ੍ਰ:** ਕਿਉਂ ਜੀ! ਉਹ ਕਿਸ ਤਰ੍ਹਾਂ?

**ਉ:** ੫. ਹੇ ਪਿਆਰੇ! ਗੁਰੂ ਉਸ ਦੇ ਅੰਦਰ ਨਾਮ ਬੀਜਦਾ ਹੈ, ਉਸ ਤੋਂ ਅੱਗੇ ਫਿਰ ਨਾਮ ਹੀ ਉੱਗਦਾ ਹੈ। ਫਿਰ, ਗੁਰੂ ਨਾਮ ਹੀ ਉਸ ਦੇ ਮਨ ਵਿਚ ਵਸਾ ਦੇਂਦਾ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਰੀਆਂ ਵਡਿਆਈਆਂ ਨਾਮ ਵਿਚ ਹਨ, ਪਰ ਨਾਮ ਜੀਵ ਪੂਰਬਲੇ ਲਿਖੇ ਅਨੁਸਾਰ ਹੀ ਪਾਉਂਦਾ ਹੈ।੧। ਇਸ ਲਈ:

੭. ਹੇ ਪਤੀ ਜੀਉ! ਅਸਲ ਵਿਚ ਤਾਂ ਮਿੱਠਾ ਹਰੀ ਦਾ ਨਾਮ-ਰਸ ਹੀ ਹੈ, ਪਰ ਜੇ ਤੂੰ ਚਿੱਤ ਲਾ ਕੇ ਇਸ ਨੂੰ ਚਖੇਂ ਤਾਂ ਹੀ ਉਸ ਦਾ ਸੁਆਦ ਮਿਲ ਸਕਦਾ ਹੈ।

**ਹੁਣ ਰਸਨਾ ਨੂੰ ਸੰਬੋਧਨ ਕਰਦੇ ਹਨ:**

੮. ਹੇ ਮਰ ਜਾਣੀਏ ਰਸਨਾ! ਤੂੰ ਭੀ ਹਰੀ ਦੇ ਨਾਮ-ਰਸ ਨੂੰ ਚੱਖਣਾ ਕਰ ਅਤੇ ਹੋਰ ਸਾਰੇ ਹੀ ਰਸਾਂ ਦੇ ਸੁਆਦਾਂ ਨੂੰ ਗਵਾ ਦੇ।

੯. ਹੇ ਮੇਰੀ ਰਸਨਾ! ਜਦ ਤੈਨੂੰ ਹਰੀ ਚੰਗਾ ਲਗੇਗਾ, ਤਾਂ ਫਿਰ ਇਹ ਹਰੀ-ਰਸ ਸਦੈਵੀ ਹੋ ਕੇ ਪ੍ਰਾਪਤ ਹੋਇਆ ਰਵੇਗਾ। ਫਿਰ ਤੂੰ ਸ਼ਬਦ ਦੁਆਰਾ ਸਦਾ ਹੀ ਸੁਹਾਵਣੀ ਹੋ ਰਵੇਂਗੀ।

੧੦. ਗੱਲ ਕੀ ਜਦੋਂ ਤੂੰ ਨਾਮ ਨੂੰ ਧਿਆਵੇਂਗੀ ਅਤੇ ਨਾਮ ਵਿਚ ਸਦਾ ਲਿਵ ਲਾਈ ਰਖੇਂਗੀ; ਤਾਂ ਤੂੰ ਸਦਾ ਲਈ ਅਬਿਨਾਸ਼ੀ ਸੁਖ ਪਾ ਲਵੇਂਗੀ।

**ਪ੍ਰ:** ਐ ਗੁਰੂ ਜੀਉ! ਦਿਲ ਵਿਚ ਭਗਤੀ ਕਿਵੇਂ ਪੈਦਾ ਹੁੰਦੀ ਹੈ, ਹਉਮੈ ਕਿਵੇਂ ਨਾਸ ਹੁੰਦੀ ਹੈ ਤੇ ਜੀਵ ਸਤਿ ਸਰੂਪ ਵਿਚ ਕਿਵੇਂ ਸਮਾਈ ਪਾ ਸਕਦਾ ਹੈ?

**ਉ:** ੧੧. ਹੇ ਭਾਈ! ਨਾਮ ਸਿਮਰਨ ਦੁਆਰਾ ਅੰਤਰ-ਆਤਮੇ ਭਗਤੀ ਪੈਦਾ ਹੁੰਦੀ ਹੈ, ਨਾਮ ਚਿੰਤਨ ਦੁਆਰਾ ਹੀ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ ਅਤੇ ਨਾਮ ਦੀ ਅਰਾਧਨਾ ਦੁਆਰਾ ਹੀ ਇਹ ਜੀਵ ਸਤਿ ਸਰੂਪ ਵਿਚ ਸਮਾਈ ਪਾਉਂਦਾ ਹੈ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ! ਇਹ ਨਾਮ ਗੁਰੂ ਦੀ ਮਤਿ ਦੁਆਰਾ ਹੀ ਪਾਇਆ ਜਾ ਸਕਦਾ ਹੈ। ਜਦ ਉਹ ਪ੍ਰਭੂ ਕਿਰਪਾ ਕਰੇ ਤਾਂ ਆਪੇ ਹੀ ਨਾਮ ਵਿਚ ਲਗਾ ਲੈਂਦਾ ਹੈ।੨।

ਅੱਗੇ ਫਿਰ ਆਤਮਾ ਨੂੰ ਵਿਸ਼ੇ ਕਰ ਲੈਣ ਵਾਲੀ ਬੁੱਧੀ, ਮਨ ਨੂੰ ਸੰਬੋਧਨ ਕਰਦੀ ਹੈ:

੧੩. ਪਿਆਰੇ ਪਤੀ ਜੀਉ! ਇਹ ਪਰਾਈ ਨੌਕਰੀ ਚੰਗੀ ਨਹੀਂ। ਤੂੰ ਆਪਣੀ ਇਸਤ੍ਰੀ ਨੂੰ ਛੱਡ ਕੇ ਪ੍ਰਦੇਸ ਚਲਾ ਜਾਂਦਾ ਹੈਂ, ਭਾਵ ਤੂੰ ਅੰਤਰ-ਮੁੱਖਤਾ ਛੱਡ ਕੇ ਬਾਹਰ-ਮੁਖ ਹੋ, ਹੋਰ-ਹੋਰ ਕੰਮਾਂ ਵਿਚ ਲੱਗ ਜਾਂਦਾ ਹੈਂ।

੧੪. ਹੇ ਪਤੀ ਜੀਉ ! ਯਾਦ ਰੱਖਣਾ ਕਿ ਮਾਇਆ ਦੇ ਲੋਭ ਵਿਚ ਲੁਭਾਏ-ਮਾਨ ਹੋ ਕੇ ਜੋ ਦੂਜੇ ਭਾਵਾਂ ਵਿਚ ਲੱਗਣਾ ਹੈ, ਇਸ ਵਿਚ ਅੱਜ ਤਕ ਕਿਸੇ ਨੇ ਭੀ ਕਦੇ ਸੁਖ ਨਹੀਂ ਪਾਇਆ।

੧੫. ਸਗੋਂ ਤਕ ਲੈ ! ਜੋ ਭੀ ਮਾਇਆ ਦੇ ਲੋਭ ਵਿਚ ਲੁਭਾਏ-ਮਾਨ ਹੋਇਆ ਹੈ, ਉਸ ਨੂੰ ਹੀ ਭਰਮ ਨੇ ਭੁਲਾ ਲਿਆ ਹੈ, ਫਿਰ ਤੂੰ ਹੀ ਦੱਸ ਕਿ ਉਹ ਭਰਮ ਵਿਚ ਭੁੱਲਾ ਹੋਇਆ ਸੁਖ ਕਿਵੇਂ ਪਾਏਗਾ ? ਭਾਵ ਨਹੀਂ ਪਾ ਸਕਦਾ।

੧੬. ਹੇ ਪਤੀ ਜੀਉ ! ਇਹ ਪਰਾਈ ਨੌਕਰੀ ਬੜੀ ਦੁਖਦਾਈ ਹੈ, ਜਿਸ ਵਿਚ ਆਪਣਾ ਆਪ ਵੇਚਕੇ ਧਰਮ ਗਵਾ ਲਈਦਾ ਹੈ।

੧੭. ਯਾਦ ਰੱਖ ! ਇਹ ਮਾਇਆ ਦੇ ਬਾਨ੍ਹਣੂ ਜੋ ਦਿਨੇ ਰਾਤ ਬੰਨ੍ਹਦੇ ਰਹੀਦਾ ਹੈ, ਇਹ ਤਾਂ ਸਦਾ ਕਾਇਮ ਨਹੀਂ ਰਹਿੰਦੇ, ਪਲ-ਪਲ ਵਿਚ ਬਦਲਦੇ ਹੀ ਰਹਿੰਦੇ ਹਨ, ਇਸੀ ਕਰਕੇ ਮਨੁੱਖ ਨੂੰ ਸਦਾ ਦੁੱਖ ਹੀ ਸਤਾਉਂਦਾ ਰਹਿੰਦਾ ਹੈ।

ਪ੍ਰ: ਐ ਗੁਰੂ ਜੀ ! ਫਿਰ ਇਹ ਮਾਇਆ ਦਾ ਦੁੱਖ ਕਿਵੇਂ ਮੁੱਕਦਾ ਭੀ ਹੈ ?

ਉ:੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਇਹ ਮਾਇਆ ਦਾ ਦੁੱਖ ਤਦ ਹੀ ਮੁੱਕਦਾ ਹੈ, ਜੇ ਕਰ ਗੁਰੂ ਦੇ ਸ਼ਬਦ ਵਿਚ ਸਦਾ ਚਿਤ ਲਾਈ ਰੱਖੀਏ।੩।

ਪ੍ਰ: ਫਿਰ ਇਹ ਦੱਸੋ ਕਿ ਮਨੁੱਖ ਰੱਬੀ-ਰਸਤੇ ਕਿਉਂ ਨਹੀਂ ਤੁਰਦਾ ?

ਉ:੧੯. ਹੇ ਪਿਆਰੇ ਪਤੀ ਜੀ ! ਸੁਣ, ਜੋ ਮਨੁੱਖ ਮਨ ਵਿਚ ਸ਼ਬਦ ਨਹੀਂ ਵਸਾਉਂਦਾ, ਉਹ ਤਾਂ ਮਨਮੁਖ ਹੈ, ਮੂਰਖ ਹੈ, ਅਨਜਾਣ ਹੈ, ਭੁੱਲਾ ਹੋਇਆ ਹੈ ਅਤੇ ਗਵਾਰ ਹੈ।

੨੦. ਹੇ ਪਿਆਰੇ ਪਤੀ ਜੀ ! ਇਸ ਮਾਇਆ ਦਾ ਭਰਮ ਇਕ ਅਤਿ ਹਨੇਰਾ ਹੈ। ਇਸ ਹਨੇਰੇ ਦਾ ਵੇੜ੍ਹਿਆ ਹੋਇਆ ਮਨੁੱਖ, ਦੱਸੋ ! ਹਰੀ ਦਾ ਰਸਤਾ ਕਿਵੇਂ ਪਾ ਲਵੇ ? ਭਾਵ ਉਹ ਰੱਬੀ-ਰਸਤਾ ਨਹੀਂ ਪਾ ਸਕਦਾ।

੨੧. ਉਹ ਮਨਮੁਖ ਤਾਂ ਸਦਾ ਆਪਣੀ ਵਡਿਆਈ ਕਰਵਾਉਣ ਦੇ ਯਤਨ ਵਿਚ ਹੀ ਲੱਗਾ ਰਹਿੰਦਾ ਹੈ। ਉਹ ਗੁਰਮਤਿ ਅੱਗੇ ਕਦੇ ਝੁਕਦਾ ਹੀ ਨਹੀਂ, ਦੱਸੋ ! ਸਤਿਗੁਰੂ ਨੂੰ ਭਾਏ ਤੋਂ ਬਿਨਾਂ ਉਸ ਨੂੰ ਰੱਬੀ-ਮਾਰਗ ਕਿਵੇਂ ਮਿਲੇਗਾ ? ਭਾਵ ਨਹੀਂ ਮਿਲ ਸਕਦਾ।

ਪ੍ਰ: ਫਿਰ ਦੱਸੋ, ਕਿਸੇ ਨੂੰ ਇਸ ਸੰਸਾਰ ਵਿਚ ਸੁਖ ਭੀ ਮਿਲੇਗਾ ?

ਉ:੨੨. ਹਾਂ ! ਸੁਖ ਦੀ ਪ੍ਰਾਪਤੀ ਸੰਸਾਰ ਵਿਚ ਕੇਵਲ ਹਰੀ ਦੇ ਸੇਵਕਾਂ ਨੂੰ ਹੀ ਹੁੰਦੀ ਹੈ, ਕਿਉਂਕਿ ਉਹ ਸੇਵਕ ਸਦਾ ਹੀ ਗੁਰੂ ਦੇ ਚਰਨਾਂ ਵਿਚ ਚਿੱਤ ਲਾਈ ਰੱਖਦੇ ਹਨ।

ਪ੍ਰ: ਐ ਗੁਰੂ ਜੀ ! ਦੱਸੋ, ਫਿਰ ਇਸ ਸੰਸਾਰ ਵਿਚ ਆਉਣ ਦਾ ਪੂਰਨ ਲਾਭ ਕਿਸ ਨੂੰ ਪ੍ਰਾਪਤ ਹੋਇਆ ਹੈ ?

ਉ:੨੩. ਹੇ ਭਾਈਓ ! ਜਿਸ ਮਨੁੱਖ 'ਤੇ ਹਰੀ-ਪਰਮੇਸ਼ਰ ਆਪਣੀ ਕਿਰਪਾ ਕਰਦਾ ਹੈ, ਉਹ ਫਿਰ ਸਦਾ ਹੀ ਹਰੀ ਦੇ ਗੁਣ ਗਾਉਂਦਾ ਰਹੇਗਾ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਸੰਸਾਰ ਵਿਚ ਲਾਭ ਹਰੀ ਦੇ ਨਾਮ-ਰਤਨ ਦਾ ਹੀ ਹੈ, ਪਰ ਇਹ ਸੋਝੀ ਭੀ ਗੁਰਮੁਖ ਨੂੰ ਹਰੀ ਆਪ ਹੀ ਸੁਝਾਅ ਦੇਂਦਾ ਹੈ।੪।੫।੭।

***ਭਾਵਾਰਥ :*** ਇਸ ਛੰਤ ਵਿਚ ਗੁਰੂ ਅਮਰਦਾਸ ਜੀ ਨੇ ਇਕ ਅਲੰਕਾਰ ਬੱਧਾ ਹੈ। ਇਸ ਮਨ ਨੂੰ ਮਾਇਆ ਦੇ ਪਿੱਛੇ-ਪਿੱਛੇ ਭੱਜਦਾ ਦੱਸਿਆ ਹੈ। ਉੱਚੀ ਬੁਲੰਦੀਆਂ 'ਤੇ ਪੁੱਜੀ ਬੁੱਧੀ ਜੋ ਮਾਇਆ ਨੂੰ ਦੁੱਖ ਰੂਪ ਸਮਝ ਬੈਠੀ ਹੈ ਅਤੇ ਇਹ ਉਦਾਸ ਹੁੰਦੀ ਹੈ ਤੇ ਮਨ ਨੂੰ ਪਿਆਰਾ ਪਤੀ ਕਹਿ-ਕਹਿ ਕੇ ਆਪਣੇ ਨਿਜ-ਘਰ ਵਿਚ ਟਿਕੇ ਰਹਿਣ ਦਾ ਉਪਦੇਸ਼ ਕਰਦੀ ਦਰਸਾਈ ਹੈ। ਇਸ ਮਨ ਨੂੰ ਮਾਇਕੀ ਜੀਵਨ, ਬਿਗਾਨੀ ਨੌਕਰੀ ਦੱਸ ਕੇ ਉਸ ਦੇ ਔਗੁਣ ਦਿਖਾਉਂਦੀ ਹੈ ਅਤੇ ਇਹ ਭੀ ਮਨ ਨੂੰ ਦੱਸ ਰਹੀ ਹੈ ਕਿ ਆਪਣੇ ਘਰ ਵਿਚ ਰਹਿਣ ਦੀ ਜਾਚ ਕੇਵਲ ਨਾਮ ਸਿਮਰਨ ਹੈ, ਜਿਸ ਨਾਲ ਹਰੀ ਦਾ ਮਿਲਾਪ ਹੁੰਦਾ ਹੈ, ਪਰ ਇਸ ਹਰੀ ਨਾਮ ਦੀ ਦਾਤ ਭੀ ਗੁਰੂ ਪਾਸੋਂ ਹੀ ਪ੍ਰਾਪਤ ਹੋਣੀ ਦੱਸੀ ਹੈ।

## ਰਾਗੁ ਗਉੜੀ ਛੰਤ ਮਹਲਾ ੫

### ੧ੴ ਸਤਿਗੁਰ ਪ੍ਰਸਾਦਿ ॥

**੧. ਮੇਰੈ ਮਨਿ ਬੈਰਾਗੁ ਭਇਆ ਜੀਉ**
**ਕਿਉ ਦੇਖਾ ਪ੍ਰਭ ਦਾਤੇ ॥**
**੨. ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥**
**੩. ਪੁਰਖੋ ਬਿਧਾਤਾ ਏਕੁ ਸ੍ਰੀਧਰੁ**
**ਕਿਉ ਮਿਲਹ ਤੁਝੈ ਉਡੀਣੀਆ ॥**
**੪. ਕਰ ਕਰਹਿ ਸੇਵਾ ਸੀਸੁ ਚਰਣੀ**
**ਮਨਿ ਆਸ ਦਰਸ ਨਿਮਾਣੀਆ ॥**
**੫. ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥**
**੬. ਨਾਨਕ ਸਾਰਿੰਗ ਜਿਉ ਪਿਆਸੇ**
**ਕਿਉ ਮਿਲੀਐ ਪ੍ਰਭ ਦਾਤੇ ॥੧॥**
**੭. ਇਕ ਬਿਨਉ ਕਰਉ ਜੀਉ ਸੁਣਿ ਕੰਤ ਪਿਆਰੇ ॥**
**੮. ਮੇਰਾ ਮਨੁ ਤਨੁ ਮੋਹਿ ਲੀਆ ਜੀਉ**
**ਦੇਖਿ ਚਲਤ ਤੁਮਾਰੇ ॥**
**੯. ਚਲਤਾ ਤੁਮਾਰੇ ਦੇਖਿ ਮੋਹੀ**
**ਉਦਾਸ ਧਨ ਕਿਉ ਧੀਰਏ ॥**
**੧੦. ਗੁਣਵੰਤ ਨਾਹ ਦਇਆਲੁ ਬਾਲਾ**
**ਸਰਬ ਗੁਣ ਭਰਪੂਰਏ ॥**
**੧੧. ਪਿਰ ਦੋਸੁ ਨਾਹੀ ਸੁਖਹ ਦਾਤੇ**
**ਹਉ ਵਿਛੁੜੀ ਬੁਰਿਆਰੇ ॥**
**੧੨. ਬਿਨਵੰਤਿ ਨਾਨਕ ਦਇਆ ਧਾਰਹੁ**
**ਘਰਿ ਆਵਹੁ ਨਾਹ ਪਿਆਰੇ ॥੨॥**
**੧੩. ਹਉ ਮਨੁ ਅਰਪੀ ਸਭੁ ਤਨੁ ਅਰਪੀ**
**ਅਰਪੀ ਸਭਿ ਦੇਸਾ ॥**

**੧੪. ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ**
**ਜੋ ਪ੍ਰਭ ਦੇਇ ਸਦੇਸਾ ॥**
**੧੫. ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ**
**ਸੰਗਿ ਪ੍ਰਭੂ ਦਿਖਾਇਆ ॥**
**੧੬. ਖਿਨ ਮਾਹਿ ਸਗਲਾ ਦੂਖੁ ਮਿਟਿਆ**
**ਮਨਹੁ ਚਿੰਦਿਆ ਪਾਇਆ ॥**
**੧੭. ਦਿਨੁ ਰੈਣਿ ਰਲੀਆ ਕਰੈ ਕਾਮਣਿ**
**ਮਿਟੇ ਸਗਲ ਅੰਦੇਸਾ ॥**
**੧੮. ਬਿਨਵੰਤਿ ਨਾਨਕੁ ਕੰਤੁ ਮਿਲਿਆ**
**ਲੋੜਤੇ ਹਮ ਜੈਸਾ ॥੩॥**
**੧੯. ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥**
**੨੦. ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥**
**੨੧. ਮਿਲਿਆ ਤ ਲਾਲੁ ਗੁਪਾਲੁ ਠਾਕੁਰੁ**
**ਸਖੀ ਮੰਗਲੁ ਗਾਇਆ ॥**
**੨੨. ਸਭ ਮੀਤ ਬੰਧਪ ਹਰਖੁ ਉਪਜਿਆ**
**ਦੂਤ ਥਾਉ ਗਵਾਇਆ ॥**
**੨੩. ਅਨਹਤ ਵਾਜੇ ਵਜਹਿ ਘਰ ਮਹਿ**
**ਪਿਰ ਸੰਗਿ ਸੇਜ ਵਿਛਾਈ ॥**
**੨੪. ਬਿਨਵੰਤਿ ਨਾਨਕੁ ਸਹਜਿ ਰਹੈ**
**ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥**

***ਪਦ ਅਰਥ :*** ਮੇਰੈ ਮਨਿ—ਮੇਰੇ ਮਨ ਵਿਚ। ਬੈਰਾਗੁ—ਉਪਰਾਮਤਾ, ਸਭ ਪਾਸਿਓਂ ਉਪਰਾਮ ਹੋ ਕੇ ਕਿਸੇ ਇਕ ਲਗਨ ਵਿਚ ਲੱਗੇ ਰਹਿਣਾ, ਇਕ ਪਾਸੀ ਪ੍ਰੇਮ ਦੀ ਲਗਨ, ਉਦਾਸਤਾਈ, ਉਤਾਵਲਾਪਨ, ਕਾਹਲੀ। ਦੇਖਾ—ਦੇਖਾਂ, ਮੈਂ ਵੇਖਾਂ। ਮਿਲਹ—ਅਸੀਂ ਮਿਲੀਏ। ਪੁਰਖੋ ਬਿਧਾਤਾ—ਕਰਮਾਂ ਅਨੁਸਾਰ ਫਲ ਪ੍ਰਦਾਤਾ। ਸ੍ਰੀਧਰੁ—ਲੱਛਮੀ, ਜਾਂ ਸੋਭਾ ਧਾਰਨ ਕਰਨ ਵਾਲਾ, ਵਾਹਿਗੁਰੂ। ਉਡੀਣੀਆ—ਉਦਾਸ ਹੋ ਰਹੀ ਹਾਂ, ਵਿਆਕੁਲ ਹੋ ਰਹੀ ਹਾਂ। ਕਰ—ਹੱਥਾਂ ਨਾਲ। ਮੂਰਤੁ—ਮੁਹੂਰਤ, ਦੋ ਘੜੀ ਦਾ ਸਮਾਂ। ਸਾਰਿੰਗ—ਪਪੀਹਾ। ਚਲਤ—ਚਰਿਤ੍ਰ, ਕੌਤਕ। ਮੋਹੀ—ਮੋਹੀ ਗਈ, ਠੱਗੀ ਗਈ। ਧਨ—ਇਸਤ੍ਰੀ, ਜੀਵ-ਇਸਤ੍ਰੀ। ਧੀਰਏ—ਧੀਰਜ ਪਾਵੇ। ਨਾਹ—ਹੇ ਨਾਥ, ਹੇ ਕੰਤ, ਪਤੀ। ਬਾਲਾ—ਜੁਆਨ ਰਹਿਣ ਵਾਲਾ। ਪਿਰ—ਪਤੀ। ਹਉ—ਮੈਂ (ਆਪ)। ਬੁਰਿਆਰੇ—ਮੰਦ ਕਰਮਣ। ਘਰਿ—ਹਿਰਦੇ-ਘਰ ਵਿਚ। ਅਰਪੀ—ਅਰਪੀਂ, ਮੈਂ ਭੇਟ ਕਰਦਾ ਹਾਂ। ਸੰਦੇਸਾ—ਸੁਨੇਹਾ, ਪ੍ਰਭੂ ਦੇ ਮਿਲਾਪ ਦਾ ਸੁਨੇਹਾ। ਸੁਥਾਨਿ—ਸੁਹਣੇ ਥਾਂ, ਸਾਧ-ਸੰਗਤ ਵਿਚ। ਪਹਿ—ਪਾਸ। ਮਾਹਿ—ਵਿਚ। ਮਨਹੁ ਚਿੰਦਿਆ—ਮਨ ਵਿਚ ਸੋਚਿਆ ਹੋਇਆ, ਮਨ-ਇੱਛਤ। ਰਲੀਆ—ਮੌਜਾਂ। ਕਾਮਣਿ—ਇਸਤ੍ਰੀ। ਅੰਦੇਸਾ—ਚਿੰਤਾ, ਫ਼ਿਕਰ, ਖ਼ਤਰਾ। ਜੈਸਾ—ਜਿਹੋ ਜਿਹਾ। ਵਜੀ—ਜ਼ੋਰਾਂ ਵਿਚ ਆ ਰਹੀ ਹੈ। ਤਿਖਾ—ਤ੍ਰੇਹ, ਪਿਆਸ, ਤ੍ਰਿਸ਼ਨਾ, ਲੋੜ। ਲਾਲੁ—ਪਿਆਰਾ। ਸਖੀ—ਸਖੀਆਂ ਨੇ, ਸਹੇਲੀਆਂ ਨੇ, ਗਿਆਨ-ਇੰਦ੍ਰੀਆਂ ਨੇ। ਮੰਗਲੁ—ਖ਼ੁਸ਼ੀ ਦਾ ਗੀਤ। ਬੰਧਪ—ਸੰਬੰਧੀ, ਰਿਸ਼ਤੇਦਾਰ। ਹਰਖੁ—ਚਾਅ। ਦੂਤ ਥਾਉ—ਦੂਤਾਂ ਦਾ ਥਾਉਂ, ਕਾਮ ਆਦਿ ਵੈਰੀਆਂ ਦਾ ਨਾਮ-ਨਿਸ਼ਾਨ। ਅਨਹਤ—ਬਿਨਾਂ ਵਜਾਏ, ਇਕ ਰਸ, ਲਗਾਤਾਰ। ਵਜਹਿ—ਵੱਜਦੇ ਹਨ।

***ਅਰਥ :***

**ਪ੍ਰ:** ਐ ਸਾਈਂ ਜੀ! ਦੱਸੋ, ਜਦ ਤੁਹਾਡੇ ਅੰਦਰ ਉਸ ਪਿਆਰੇ ਪ੍ਰਭੂ ਦੀ ਲਗਨ ਪੈਦਾ ਹੋਈ, ਤਦ ਤੁਹਾਡੇ ਮਨ ਦੀ ਕੀ ਹਾਲਤ ਹੋਈ ਸੀ?

**ਉ:** ਹੇ ਸੱਜਣੋ! ਮੇਰੇ ਅੰਦਰੋਂ ਉਸ ਵੇਲੇ ਹਰ ਵਕਤ ਇਉਂ ਹੀ ਸੂਖਮ ਰੂਪ ਅਵਾਜ਼ਾਂ ਨਿਕਲਦੀਆਂ ਸਨ ਕਿ:

੧. ਹੇ ਮੇਰੇ ਦਾਤੇ ਪ੍ਰਭੂ ਜੀਉ! ਮੇਰੇ ਮਨ ਅੰਦਰ ਵੈਰਾਗ ਪੈਦਾ ਹੋ ਆਇਆ ਹੈ ਕਿ ਮੈਂ ਤੁਹਾਨੂੰ ਕਿਵੇਂ ਵੇਖਾਂ?

੨. ਹੇ ਮੇਰੇ ਮਿੱਤਰ, ਹੇ ਮੇਰੇ ਸਾਥੀ, ਹੇ ਹਰੀ, ਹੇ ਸਾਰਿਆਂ ਤੋਂ ਵੱਡੇ, ਹੇ ਸਰਵ ਥਾਂ ਵਿਆਪਕ, ਹੇ ਸਿਰਜਨਹਾਰ ਜੀਉ! ਤੇਰੇ ਦਰਸ਼ਨਾਂ ਤੋਂ ਬਿਨਾਂ ਮੇਰੇ ਮਨ ਅੰਦਰ ਕਾਹਲੀ ਪੈ ਰਹੀ ਹੈ?

੩. ਤੂੰ ਸਰਵ-ਵਿਆਪਕ ਹੈਂ, ਤੂੰ ਸਭ ਨੂੰ ਪੈਦਾ ਕਰਨ ਵਾਲਾ ਹੈਂ, ਤੂੰ ਇਕੋ ਹੀ ਲੱਛਮੀ ਪਤੀ ਹੈਂ, ਤੈਥੋਂ ਵਿਛੜ ਕੇ ਅਸੀਂ ਵਿਆਕੁਲ ਹੋ ਰਹੀਆਂ ਹਾਂ, ਦੱਸੋ ਜੀ! ਅਸੀਂ ਤੈਨੂੰ ਕਿਵੇਂ ਮਿਲ ਸਕੀਏ?

੪. ਹੇ ਸਾਈਂ ਜੀ! ਮੈਂ ਨਿਮਾਣੀ ਹੋ ਰਹੀ ਦੇ ਮਨ ਵਿਚ ਆਸਾ ਲਗ ਰਹੀ ਹੈ ਕਿ ਜਦੋਂ ਆਪ ਦੇ ਦਰਸ਼ਨ ਹੋਣ ਤਾਂ ਆਪਣਾ ਸਿਰ ਆਪ ਹੀ ਦੇ ਚਰਨਾਂ 'ਤੇ ਰੱਖਾਂ ਅਤੇ ਹੱਥਾਂ ਨਾਲ ਸੇਵਾ ਕਰਾਂ।

**ਪ੍ਰ:** ਐ ਗੁਰਦੇਵ ਜੀਉ! ਜਦੋਂ ਤੁਹਾਡਾ ਮਨ ਜ਼ਿਆਦਾ ਕਾਹਲਾ ਪੈਂਦਾ ਸੀ ਤਾਂ ਤੁਹਾਡੇ ਮਨ ਵਿਚੋਂ ਕੀ ਅਵਾਜ਼ ਆਉਂਦੀ ਸੀ?

**ਉ:** ੫. ਬਸ, ਇਹੋ ਹੀ ਕਿ ਹੇ ਸੁਆਮੀ ਜੀਉ! ਤੁਸੀਂ ਮੈਨੂੰ ਇਕ ਪਲ, ਘੜੀ, ਮਹੂਰਤ, ਰਾਤ ਦਿਨ, ਗੱਲ ਕੀ ਸਵਾਸ-ਸਵਾਸ ਵਿਚ ਕਦੀ ਭੀ ਨਹੀਂ ਭੁੱਲਦੇ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਪਿਆਸੇ ਪਪੀਹੇ ਵਾਂਗ ਪ੍ਰਿਉ-ਪ੍ਰਿਉ ਕਰਦੀ ਹਾਂ ਕਿ ਹੇ ਪ੍ਰਭੂ ਦਾਤੇ! ਮੈਂ ਤੁਹਾਨੂੰ ਕਿਵੇਂ ਮਿਲਾਂ?।੧।

੭. ਹੇ ਮੇਰੇ ਪਿਆਰੇ ਕੰਤ ਜੀਉ! ਸੁਣੋ, ਮੈਂ ਇਕ ਬੇਨਤੀ ਕਰਦੀ ਹਾਂ ਕਿ:

੮. ਤੁਹਾਡੇ ਅਸਚਰਜ ਕੌਤਕ ਤਮਾਸ਼ੇ ਵੇਖ-ਵੇਖ ਕੇ ਮੇਰਾ ਮਨ, ਤਨ ਮੋਹਿਆ ਗਿਆ ਹੈ।

੯. ਮੈਂ ਤੁਹਾਡੇ ਕੌਤਕਾਂ ਨੂੰ ਵੇਖ ਕੇ ਮੋਹੀ ਗਈ ਹਾਂ, ਭਾਵ ਤੁਹਾਡੇ ਕੌਤਕਾਂ ਨੇ ਮੇਰੇ ਸਰੀਰ ਦਾ ਹਰ ਇੰਦਰਾ ਮੋਹ ਲਿਆ ਹੈ, ਪਰ ਹੁਣ ਤਾਂ ਇਨ੍ਹਾਂ ਕੌਤਕ-ਤਮਾਸ਼ਿਆਂ ਤੋਂ ਭੀ ਉਦਾਸ ਹੋ ਗਈ ਹਾਂ। ਮੈਂ ਦਾਸੀ ਨੂੰ ਹੁਣ ਤੁਹਾਡੇ ਮਿਲਾਪ ਤੋਂ ਬਿਨਾਂ ਧੀਰਜ ਨਹੀਂ ਆਉਂਦੀ।

ਪ੍ਰ: ਐ ਗੁਰਦੇਵ ਜੀਉ! ਜਦੋਂ ਤੁਹਾਨੂੰ ਮਿਲਾਪ ਨਹੀਂ ਸੀ ਹੋਇਆ, ਕੀ ਫਿਰ ਤੁਸੀਂ ਮਿਲਾਪ ਦੀ ਆਸ ਨਹੀਂ ਸੀ ਤੋੜੀ?

ਉ: ਨਹੀਂ, ਹੇ ਭਰਾਵੋ! ਮੈਂ ਫਿਰ ਭੀ ਲਗਾਤਾਰ ਅਰਦਾਸ ਵਿਚ ਹੀ ਜੁੜਿਆ ਰਹਿੰਦਾ ਸਾਂ ਕਿ:

੧੦. ਐ ਮੇਰੇ ਗੁਣਵੰਤ ਮਾਲਕ! ਤੂੰ ਸਾਰਿਆਂ ਗੁਣਾਂ ਨਾਲ ਭਰਪੂਰ ਹੈਂ, ਤੂੰ ਸਦਾ ਜੁਆਨ ਹੈਂ।

੧੧. ਹੇ ਸਰਵ ਗੁਣਾਂ ਦੇ ਭੰਡਾਰੇ, ਸੁਆਮੀ ਜੀਉ! ਤੇਰੇ ਵਿਚ ਤਾਂ ਕੋਈ ਵੀ ਦੋਸ਼ ਨਹੀਂ, ਮੈਂ ਹੀ ਮਾੜੀ ਮੰਦ-ਭਾਗਣ ਹੋਣ ਕਰਕੇ ਆਪ ਹੀ ਤੈਥੋਂ ਵਿਛੜੀ ਹੋਈ ਹਾਂ, (ਇਉਂ ਕਹਿ ਕੇ ਫਿਰ ਜੋਦੜੀ ਵਿਚ ਜੁੜ ਜਾਂਦੀ ਸਾਂ)।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਪਤੀ ਜੀਉ! ਮੈਂ ਹੁਣ ਜੀਵ-ਇਸਤ੍ਰੀ ਬੇਨਤੀ ਕਰਦੀ ਹਾਂ ਕਿ— ਤੂੰ ਹੁਣ ਮਿਹਰ ਕਰ, ਮੇਰੇ ਹਿਰਦੇ-ਘਰ ਵਿਚ ਆ ਵੱਸ।੨।

ਪ੍ਰ: ਐ ਗੁਰਦੇਵ ਜੀਉ! ਤੁਸੀਂ ਉਸ ਵੇਲੇ ਕਿਸੇ ਮਿਲਾਪ ਕਰਾਉਣ ਵਾਲੇ ਦੀ ਭਾਲ ਨਹੀਂ ਕੀਤੀ?

ਉ: ਕਿਉਂ ਨਹੀਂ, ਬਹੁਤ ਭਾਲ ਕੀਤੀ! ਮੈਂ ਤਾਂ ਸਗੋਂ ਉਸ ਵੇਲੇ ਇਉਂ ਚਾਹੁੰਦਾ ਸਾਂ ਕਿ:

੧੩. ਮੈਂ ਉਸ ਨੂੰ ਆਪਣਾ ਮਨ ਭੇਟਾ ਕਰ ਦਿਆਂ, ਸਾਰਾ ਸਰੀਰ ਦੇ ਦਿਆਂ। ਸਾਰਾ ਦੇਸ਼ ਜਾਂ ਇਹ ਸਾਰੇ ਗਿਆਨ-ਇੰਦਰੇ ਵਾਰਨੇ ਕਰ ਦੇਵਾਂ।

੧੪. ਮੈਂ ਸਿਰ ਭੀ ਉਸੇ ਮਿੱਤਰ ਪਿਆਰੇ ਦੇ ਹਵਾਲੇ ਕਰ ਦੇਵਾਂ, ਜੋ ਮੈਨੂੰ ਉਸ ਮੇਰੇ ਮਾਲਕ ਦਾ ਸੁਨੇਹਾ ਲਿਆ ਕੇ ਦੇਵੇ।

ਪ੍ਰ: ਕੀ ਤੁਹਾਨੂੰ ਕੋਈ ਭੀ ਮਿਲਾਪ ਕਰਵਾਉਣ ਵਾਲਾ ਉਪਕਾਰੀ ਸੱਜਣ ਨਹੀਂ ਮਿਲ ਸਕਿਆ?

ਉ:੧੫. ਹੇ ਮਿੱਤਰਾ! ਇਸ ਤਰ੍ਹਾਂ ਖੋਜ ਕਰਦਿਆਂ-ਕਰਦਿਆਂ ਅੰਤ ਨੂੰ ਮੈਂ ਇਸ ਸੁੰਦਰ ਅਸਥਾਨ ਸਤਿਸੰਗ ਵਿਚ ਚਲਾ ਗਿਆ। ਉਥੇ ਮੈਂ ਗੁਰੂ ਨੂੰ ਜਾ ਆਪਣਾ ਸੀਸ ਅਰਪਨ ਕਰ ਦਿੱਤਾ। ਉਸ ਉਪਕਾਰੀ ਗੁਰੂ ਨੇ ਮੇਰੇ ਹਿਰਦੇ ਵਿਚ ਵੱਸਦੇ ਮਾਲਕ ਨੂੰ ਮੇਰੇ ਨਾਲ ਹੀ ਮੈਨੂੰ ਵਿਖਾ ਦਿੱਤਾ।

੧੬. ਇਸ ਤਰ੍ਹਾਂ ਮੈਂ ਜੋ ਆਪਣੇ ਮਨ ਵਿਚ ਇੱਛਾ ਕਰਦਾ ਸਾਂ, ਮੈਂ ਉਹ ਪਾ ਲਿਆ। ਬਸ, ਮੇਰਾ ਫਿਰ ਇਕ ਛਿਨ ਵਿਚ ਹੀ ਪ੍ਰਭੂ ਤੋਂ ਵਿਛੜਨ ਦਾ ਸਾਰਾ ਦੁੱਖ ਦੂਰ ਹੋ ਗਿਆ, ਕਿਉਂਕਿ ਹੁਣ ਮੈਨੂੰ ਮਨ ਦੀ ਮੁਰਾਦ ਜੁ ਮਿਲ ਗਈ।

ਪ੍ਰ: ਫਿਰ ਤੁਹਾਨੂੰ ਪ੍ਰਤੀਤ ਕਿਵੇਂ ਹੋਣ ਲੱਗਾ?

ਉ:੧੭. ਹੁਣ ਜਦ ਮੇਰੇ ਸਾਰੇ ਹੀ ਫ਼ਿਕਰ ਮੁੱਕ ਗਏ, ਹੁਣ ਮੈਂ ਟਹਿਲਣ ਦਿਨ ਰਾਤ ਆਪਣੇ ਮਾਲਕ ਸੁਆਮੀ ਨਾਲ ਅਨੰਦ ਮਾਣਦੀ ਹਾਂ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਣ ਸਾਨੂੰ (ਕੰਤੁ) ਪਤੀ ਮਿਲ ਗਿਆ ਹੈ, ਬਿਲਕੁਲ ਓਹੋ ਜਿਹਾ, ਜਿਹੋ ਜਿਹਾ ਸਾਹਿਬ ਅਸੀਂ ਚਾਹੁੰਦੇ ਸਾਂ।

ਪ੍ਰ: ਤੁਹਾਨੂੰ ਫਿਰ ਹੋਰ ਕੀ ਕੁਝ ਪ੍ਰਾਪਤ ਹੋਇਆ?

ਉ:੧੯. ਹੇ ਮਿੱਤਰ ਜਨੋ! ਉਸ ਪਰਮੇਸ਼ਰ-ਪਤੀ ਦੇ ਮਿਲਣ ਨਾਲ ਹੁਣ ਮੇਰੇ ਮਨ ਵਿਚ ਅਨੰਦ ਆ ਗਿਆ ਹੈ ਅਤੇ ਸਦਾ ਹੀ ਚਾਅ ਬਣਿਆ ਰਹਿੰਦਾ ਹੈ।

੨੦. ਜਦੋਂ ਦਾ ਮੇਰੇ ਹਿਰਦੇ-ਘਰ ਵਿਚ ਸੋਹਣਾ ਪਿਆਰਾ ਪ੍ਰਭੂ-ਪਤੀ ਆ ਵੱਸਿਆ ਤਾਂ ਮੇਰੇ ਅੰਦਰੋਂ ਉਸ ਨੇ ਸਾਰੀ ਮਾਇਆ ਦੀ ਤ੍ਰਿਸ਼ਨਾ ਹੀ ਮਿਟਾ ਦਿੱਤੀ, ਭਾਵ ਪੂਰਨ ਤ੍ਰਿਪਤੀ ਹੋ ਆਈ।

੨੧. ਹੁਣ ਜਦ ਮੈਨੂੰ ਲਾਲ, ਗੁਪਾਲ, ਮਾਲਕ ਮਿਲ ਪਿਆ ਹੈ, ਤਾਂ ਸਖੀਆਂ ਨੇ ਭਾਵ ਮੇਰੀਆਂ ਗਿਆਨ-ਇੰਦ੍ਰੀਆਂ ਨੇ ਖ਼ੁਸ਼ੀ ਦਾ ਗੀਤ ਗਾਣਾ ਸ਼ੁਰੂ ਕਰ ਦਿੱਤਾ।

੨੨. ਤਾਂ ਮੇਰੇ ਸਾਰੇ ਸਾਕਾਂ ਤੇ ਮਿੱਤਰਾਂ ਨੂੰ (ਗਿਆਨ-ਇੰਦ੍ਰੀਆਂ ਨੂੰ) ਖ਼ੁਸ਼ੀ ਹੋਈ, ਭਾਵ ਇਨ੍ਹਾਂ ਨੂੰ ਭੀ ਚਾਅ ਚੜ੍ਹਿਆ ਰਹਿੰਦਾ ਹੈ ਅਤੇ (ਦੂਤਾਂ) ਵੈਰੀਆਂ ਨੇ ਆਪਣਾ ਥਾਉਂ ਹੀ ਗਵਾ ਲਿਆ, ਭਾਵ ਮੇਰੇ ਅੰਦਰੋਂ ਕਾਮ ਆਦਿਕ ਵੈਰੀਆਂ ਦਾ ਨਾਮੋ-ਨਿਸ਼ਾਨ ਹੀ ਮਿਟ ਗਿਆ।

੨੩. ਹੁਣ ਮੇਰੇ ਘਰ ਵਿਚ ਅਨਹਤ ਵਾਜੇ ਵੱਜ ਰਹੇ ਹਨ ਅਤੇ ਪਤੀ ਦੇ ਨਾਲ ਮੇਰੀ ਸੇਜਾ ਵਿਛਾਈ ਗਈ ਹੈ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਣ ਸੁਖਦਾਈ ਹਰੀ (ਕੰਤੁ) ਪਤੀ ਸਾਡੇ ਨਾਲ ਸੁਭਾਵਕ ਹੀ ਮਿਲਿਆ ਰਹਿੰਦਾ ਹੈ।੪।੧।

***ਭਾਵਾਰਥ :*** ਇਸ ਛੰਤ ਵਿਚ ਗੁਰੂ ਅਰਜਨ ਦੇਵ ਜੀ ਨੇ ਪਤੀ ਨੂੰ ਮਿਲਣ ਦੇ ਵੈਰਾਗ ਵਿਚ ਇਕ ਇਸਤ੍ਰੀ ਦੇ ਰੂਪਕ ਵਿਚ ਪਰਮੇਸ਼ਰ ਦੇ ਮਿਲਾਪ ਦੇ ਚਾਹਵਾਨ ਦਾ ਵਰਣਨ ਕੀਤਾ ਹੈ। ਉਸ ਦੇ ਮਿਲਣ 'ਤੇ ਮਨ ਦੀ ਤ੍ਰਿਖੀ ਪਿਆਸ ਨੂੰ ਅੱਗੇ ਚਾਰ ਰੂਪਾਂ ਵਿਚ ਦਰਸਾਇਆ ਹੈ। ੧. ਮਿਲਣ ਲਈ ਹੋਰ ਪਦਾਰਥਾਂ ਤੇ ਪਿਆਰਾਂ ਤੋਂ ਉਦਾਸੀ। ੨. ਕੇਵਲ ਇੱਕੋ ਪ੍ਰਭੂ ਮਿਲਣ ਦੀ ਤਮੰਨਾ। ੩. ਦਰਸ਼ਨ ਦੀ, ਨਮਸਕਾਰ ਦੀ, ਹੱਥੀਂ ਸੇਵਾ ਕਰਨ ਦੀ ਪ੍ਰਬਲ ਸੱਧਰ। ੪. ਹਰ ਛਿਨ ਮਿਲਣ ਦੀ ਲੋਚਾ, ਪਿਆਸੇ ਪਪੀਹੇ ਵਾਂਗ ਸ੍ਵਾਸ-ਸ੍ਵਾਸ ਪ੍ਰਿਉ-ਪ੍ਰਿਉ ਦੀ ਯਾਦ-ਸਿਮਰਨ।

### ਗਉੜੀ ਮਹਲਾ ੫ ॥

**੧. ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥**
**੨. ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ ॥**
**੩. ਧਰਮ ਸਾਲ ਅਪਾਰ ਦੈਆਰ ਠਾਕੁਰ**
**ਸਦਾ ਕੀਰਤਨੁ ਗਾਵਹੇ ॥**
**੪. ਜਹ ਸਾਧ ਸੰਤ ਇਕਤ੍ਰ ਹੋਵਹਿ**
**ਤਹਾ ਤੁਝਹਿ ਧਿਆਵਹੇ ॥**
**੫. ਕਰਿ ਦਇਆ ਮਇਆ ਦਇਆਲ ਸੁਆਮੀ**
**ਹੋਹੁ ਦੀਨ ਕ੍ਰਿਪਾਰਾ ॥**
**੬. ਬਿਨਵੰਤਿ ਨਾਨਕ ਦਰਸ ਪਿਆਸੇ**
**ਮਿਲਿ ਦਰਸਨ ਸੁਖੁ ਸਾਰਾ ॥੧॥**
**੭. ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥**

੮. ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ॥
੯. ਮਾਨਹਿ ਤ ਏਕੁ ਅਲੇਖੁ ਠਾਕੁਰੁ
ਜਿਨਹਿ ਸਭ ਕਲ ਧਾਰੀਆ ॥
੧੦. ਤੁਧੁ ਬਚਨਿ ਗੁਰ ਕੈ ਵਸਿ ਕੀਆ
ਆਦਿ ਪੁਰਖੁ ਬਨਵਾਰੀਆ ॥
੧੧. ਤੂੰ ਆਪਿ ਚਲਿਆ ਆਪਿ ਰਹਿਆ
ਆਪਿ ਸਭ ਕਲ ਧਾਰੀਆ ॥
੧੨. ਬਿਨਵੰਤਿ ਨਾਨਕ ਪੈਜ ਰਾਖਹੁ
ਸਭ ਸੇਵਕ ਸਰਨਿ ਤੁਮਾਰੀਆ ॥੨॥
੧੩. ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥
੧੪. ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥
੧੫. ਜਮਕਾਲੁ ਤਿਨ ਕਉ ਲਗੈ ਨਾਹੀ
ਜੋ ਇਕ ਮਨਿ ਧਿਆਵਹੇ ॥
੧੬. ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ
ਸੇ ਸਭੇ ਫਲ ਪਾਵਹੇ ॥
੧੭. ਮਲ ਮੂਤ ਮੂੜ ਜਿ ਮੁਗਧ ਹੋਤੇ
ਸਿ ਦੇਖਿ ਦਰਸੁ ਸੁਗਿਆਨਾ ॥
੧੮. ਬਿਨਵੰਤਿ ਨਾਨਕ ਰਾਜੁ ਨਿਹਚਲੁ
ਪੂਰਨ ਪੁਰਖ ਭਗਵਾਨਾ ॥੩॥
੧੯. ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥
੨੦. ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥
੨੧. ਤਾਰਿਆ ਜਹਾਨੁ ਲਹਿਆ ਅਭਿਮਾਨੁ
ਜਿਨੀ ਦਰਸਨੁ ਪਾਇਆ ॥
੨੨. ਜਿਨੀ ਤੁਧਨੋ ਧੰਨੁ ਕਹਿਆ
ਤਿਨ ਜਮੁ ਨੇੜਿ ਨ ਆਇਆ ॥
੨੩. ਬੇਅੰਤ ਗੁਣ ਤੇਰੇ ਕਥੇ ਨ ਜਾਹੀ
ਸਤਿਗੁਰ ਪੁਰਖ ਮੁਰਾਰੇ ॥
੨੪. ਬਿਨਵੰਤਿ ਨਾਨਕ ਟੇਕ ਰਾਖੀ
ਜਿਤੁ ਲਗਿ ਤਰਿਆ ਸੰਸਾਰੇ ॥੪॥੨॥

***ਪਦ ਅਰਥ :*** ਮੋਹਨ—ਹੇ ਮੋਹਨ! ਹੇ ਮਨ ਨੂੰ ਮੋਹਤ ਕਰਨ ਵਾਲੇ ਪ੍ਰਭੂ[1]। ਸੋਹਨਿ—ਸੋਭ ਰਹੇ ਹਨ। ਦੈਆਰ—ਦਿਆਲ, ਦਇਆਲ। ਗਾਵਹੇ—ਗਾਵਹਿ, ਗਾਉਂਦੇ ਹਨ। ਤੁਝਹਿ—ਹੇ ਮੋਹਨ ਪ੍ਰਭੂ ਤੈਨੂੰ। ਸੁਆਮੀ—ਹੇ ਸੁਆਮੀ ਪ੍ਰਭੂ। ਕ੍ਰਿਪਾਰਾ—ਕਿਰਪਾਲ। ਦਰਸਨ ਸੁਖੁ—ਦਰਸ਼ਨਾਂ ਦਾ ਸੁਖ। ਸਾਰਾ—ਲੈਂਦੇ ਹਨ। ਮੋਹਨ—ਹੇ ਮੋਹਨ ਪ੍ਰਭੂ। ਅਨੂਪ—ਸੋਹਣੇ। ਨਿਰਾਲੀ—ਅਨੋਖੀ, ਵੱਖਰੀ ਕਿਸਮ ਦੀ। ਤੂੰ—ਤੈਨੂੰ[2]। ਮਾਨਹਿ—ਸਾਰੇ ਜੀਵ ਮੰਨਦੇ ਹਨ। ਰਾਲੀ—ਮਿੱਟੀ, ਨਾਸਵੰਤ। ਜਿਨਹਿ—ਜਿਸ ਨੇ। ਕਲ—ਸੱਤਾ, ਤਾਕਤ। ਤੁਧੁ—ਤੈਨੂੰ। ਬਚਨਿ—ਬਚਨ ਦੀ ਰਾਹੀਂ। ਬਨਵਾਰੀਆ—ਜਗਤ ਦਾ ਮਾਲਕ। ਪੈਜ—ਲਾਜ। ਤੁਧੁ—ਤੈਨੂੰ। ਮੋਹਨ—ਹੇ ਮੋਹਨ ਪ੍ਰਭੂ। ਨਿਦਾਨਾ—ਅੰਤ ਨੂੰ। ਲਗੈ ਨਾਹੀ—ਪੋਹ ਨਹੀਂ ਸਕਦਾ। ਇਕ ਮਨਿ—ਇਕਾਗਰ ਮਨ ਨਾਲ। ਧਿਆਵਹੇ—ਧਿਆਵਹਿ, ਧਿਆਉਂਦੇ ਹਨ। ਮਨਿ—ਮਨ ਦੀ ਰਾਹੀਂ। ਬਚਨਿ—ਬਚਨ ਦੀ ਰਾਹੀਂ। ਕਰਮਿ—ਕਰਮ ਦੀ ਰਾਹੀਂ। ਪਾਵਹੇ—ਪਾਵਹਿ, ਪਾਉਂਦੇ ਹਨ। ਮਲ ਮੂਤ—ਗੰਦੇ, ਮੈਲੇ, ਮਾੜੇ ਆਚਰਣ ਵਾਲੇ। ਜਿ—ਜਿਹੜੇ ਮਨੁੱਖ। ਸਿ—ਉਹ। ਦੇਖਿ—ਵੇਖਕੇ। ਸੁਗਿਆਨੀ—ਸਿਆਣੇ। ਪੂਰਨ ਪੁਰਖ—ਹੇ ਪੂਰਨ ਸਰਵ ਵਿਆਪਕ। ਮੋਹਨ—ਹੇ ਮੋਹਨ ਪ੍ਰਭੂ। ਸਫਲੁ—ਫਲ ਵਾਲਾ, ਬਾਗ-ਪ੍ਰਵਾਰ ਵਾਲਾ, ਜਗਤ ਰੂਪ ਪ੍ਰਵਾਰ ਵਾਲਾ। ਸਣੁ—ਸਮੇਤ। ਸਣੁ ਪਰਵਾਰੇ—ਪ੍ਰਵਾਰ ਸਮੇਤ ਹੈਂ, ਬੇਅੰਤ ਜੀਵਾਂ ਦਾ ਪਿਤਾ ਹੈਂ। ਪੁਤ੍ਰ ਮੀਤ ਭਾਈ ਕੁਟੰਬ ਸਭ—ਪੁੱਤਰਾਂ, ਮਿੱਤਰਾਂ, ਭਰਾਵਾਂ ਵਾਲੇ ਸਾਰੇ ਅਨੇਕਾਂ ਟੱਬਰ। ਤਾਰਿਆ ਜਹਾਨੁ—ਤੂੰ ਸਾਰਾ ਜਹਾਨ ਤਾਰ ਦਿੱਤਾ। ਟੇਕ—ਆਸਰਾ। ਜਿਤੁ—ਜਿਸ ਟੇਕ ਦੀ ਬਰਕਤ ਨਾਲ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਦੁਨੀਆਂ ਦਾ ਹਰ ਬੰਦਾ ਦੁਨੀਆਂਦਾਰ, ਉੱਚੇ-ਉੱਚੇ ਮੰਦਰਾਂ, ਮਹਿਲਾਂ, ਮਾੜੀਆਂ ਵਾਲੇ ਲੋਕਾਂ ਦੀ ਮਹਿਮਾ ਕਰਦਾ ਤੱਕੀਦਾ ਹੈ, ਜਦ ਆਪ ਜੀ ਸਿਫ਼ਤ ਕਰਨਾ ਚਾਹੁੰਦੇ ਹੋ, ਤਾਂ ਕਿਸ ਦੀ ਕਰਦੇ ਹੋ?

ਉ: ਹੇ ਮਿੱਤਰੋ! ਅਸੀਂ ਤਾਂ ਉਸ ਨਿਰੰਕਾਰ ਨੂੰ ਛੱਡ ਹੋਰ ਕਿਸੇ ਦੀ ਵੀ ਸਿਫ਼ਤ ਕਰਨੀ ਪਸੰਦ ਨਹੀਂ ਕਰਦੇ। ਅਸੀਂ ਤਾਂ ਜਦ ਭੀ ਕਰੀਏ ਤਾਂ ਉਸ ਪ੍ਰਭੂ ਦੇ ਸਨਮੁਖ ਹੋ ਇਸ ਤਰ੍ਹਾਂ ਉਸਦੀ ਵਡਿਆਈ ਕਰਦੇ ਹਾਂ ਕਿ:

੧. ਹੇ ਜੀਵਾਂ ਦੇ ਮਨ ਨੂੰ ਮੋਹ ਲੈਣ ਵਾਲੇ, ਸੋਹਣੇ ਪਰਮੇਸ਼ਰ ਜੀ! ਤੇਰੇ ਮੰਦਰ ਉੱਚੇ ਹਨ ਅਤੇ ਤੇਰੇ ਮਹਿਲ ਬੇਅੰਤ ਹਨ, (ਭਾਵ ਉਸ ਵਾਹਿਗੁਰੂ ਦੇ ਰਚੇ ਪੰਜ ਕੌਤਕ ਖੰਡ, ਮੰਡਲ, ਵਰਭੰਡ, ਵਾਹਿਗੁਰੂ ਦੇ ਦੈਵੀ ਖੰਡਾਂ ਧਰਮ-ਖੰਡ, ਗਿਆਨ-ਖੰਡ, ਸਰਮ-ਖੰਡ, ਕਰਮ-ਖੰਡ, ਸੱਚ-ਖੰਡ) ਵਲ ਇਸ਼ਾਰਾ ਹੈ।

---

੧. ਮੋਹਨ, ਸ਼ਬਦ ਬਾਣੀ ਵਿਚ ਪਰਮੇਸ਼ਰ ਦਾ ਵਾਚਕ ਕਈ ਥਾਵਾਂ 'ਤੇ ਆਉਂਦਾ ਹੈ, ਜਿਵੇਂ ਕਿ:

| | |
|---|---|
| ਮਨੁ ਮੋਹਨਿ ਮੋਹਿ ਲੀਆ— | ਗਉੜੀ ਮ: ੩ ਛੰਤ, ਪੰਨਾ ੨੪੫ |
| ਮੋਹਨਿ ਮੋਹਿ ਲੀਆ ਮਨੁ ਮੇਰਾ— | ਤੁਖਾਰੀ ਮ: ੧, ਪੰਨਾ ੧੧੧੨ |
| ਮੋਹਨਿ ਮੋਹਿ ਲੀਆ ਮਨੁ ਮੋਹਿ— | ਬਸੰਤੁ ਮ: ੧, ਪੰਨਾ ੧੧੮੭ |
| ਮੋਹਨ ਨੀਦ ਨ ਆਵੈ— | ਬਿਲਾਵਲੁ ਮ: ੫, ਪੰਨਾ ੮੩੦ |
| ਮੋਹਨ ਮਾਧਵ ਕ੍ਰਿਸਨ— | ਮਾਰੂ ਮ: ੫, ਪੰਨਾ ੧੦੮੨ |

੨. ਨੋਟ: ਲਫ਼ਜ਼ 'ਤੂੰ' ਤੈਨੂੰ ਦੇ ਅਰਥ ਵਿਚ ਬਾਣੀ ਅੰਦਰ ਅਨੇਕਾਂ ਥਾਵਾਂ 'ਤੇ ਵਰਤਿਆ ਮਿਲਦਾ ਹੈ; ਜਿਵੇਂ ਕਿ ਵੇਖੋ:

| | |
|---|---|
| ਜਿਨਿ ਤੂੰ ਸਾਜਿ ਸਵਾਰਿਆ— | ਸਿਰੀਰਾਗੁ ਮ: ੫, ਪੰਨਾ ੫੧ |
| ਜਿਨ ਤੂੰ ਸੇਵਿਆ ਭਾਉ ਕਰਿ— | ਸਿਰੀਰਾਗੁ ਮ: ੫, ਪੰਨਾ ੫੨ |
| ਗੁਰਮਤਿ ਤੂੰ ਸਾਲਾਹਣਾ— | ਸਿਰੀਰਾਗੁ ਮ: ੧, ਪੰਨਾ ੬੧ |
| ਜਿਨਿ ਤੂੰ ਜਾਤਾ ਜੋ ਤੁਧੁ ਮਨਿ ਭਾਨੇ— | ਮਾਝ ਮ: ੫, ਪੰਨਾ ੧੦੦ |
| ਤਿਸੁ ਕੁਰਬਾਨੀ ਜਿਨਿ ਤੂੰ ਸੁਣਿਆ— | ਮਾਝ ਮ: ੫, ਪੰਨਾ ੧੦੨ |
| ਗੁਰ ਪਰਸਾਦੀ ਤੂੰ ਪਾਵਣਿਆ ॥੪॥ | ਮਾਝ ਮ: ੫, ਪੰਨਾ ੧੩੦ |
| ਜਿਨਿ ਤੂੰ ਸਾਜਿ ਸਵਾਰਿਆ— | ਸੁਖਮਨੀ ਮ: ੫, ਪੰਨਾ ੨੬੬ |

੨. ਹੇ ਮਨ ਨੂੰ ਮੋਹ ਲੈਣ ਵਾਲੇ ਸੁਆਮੀ ਜੀਉ! ਤੇਰੇ ਦਰ ਤੇ ਤੇਰੇ ਧਰਮ-ਸਥਾਨਾਂ[1] ਵਿਚ, ਤੇਰੇ ਸੰਤ ਜਨ ਬੈਠੇ ਸੋਭ ਰਹੇ ਹਨ।

੩. ਹੇ ਦਿਆਲੂ ਸੁਆਮੀ! ਤੇਰੀਆਂ ਧਰਮਸ਼ਾਲਾਂ ਅਨੰਤ ਹਨ, ਜਿਥੇ ਸਦਾ ਤੇਰਾ ਕੀਰਤਨ ਸੰਤ ਗਾਉਂਦੇ ਹਨ।[1]

੪. ਹੇ ਮੋਹਨ ਪ੍ਰਭੂ ਜੀਉ! ਜਿਥੇ ਭੀ ਸੰਤ ਜਨ ਇਕੱਠੇ ਹੁੰਦੇ ਹਨ, ਉਥੇ ਤੈਨੂੰ ਹੀ ਅਰਾਧਦੇ ਹਨ।

੫. ਹੇ ਦਇਆ ਦੇ ਘਰ ਮੋਹਨ! ਹੇ ਸਭ ਦੇ ਮਾਲਕ ਪ੍ਰਭੂ! ਤੂੰ ਦਇਆ ਕਰਕੇ, ਤਰਸ ਕਰਕੇ, ਗ਼ਰੀਬਾਂ ਅਨਾਥਾਂ ਉੱਤੇ ਕਿਰਪਾਲੂ ਹੁੰਦਾ ਹੈਂ।

੬. ਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਹਿੰਦੇ ਹਨ ਕਿ ਹੇ ਮੋਹਨ! ਤੇਰੇ ਸੰਤ ਤੇਰੇ ਦਰਸ਼ਨਾਂ ਦੇ ਪਿਆਸੇ, ਤੈਨੂੰ ਮਿਲ ਕੇ ਤੇਰੇ ਦਰਸ਼ਨਾਂ ਦਾ ਸੁਖ ਮਾਣਦੇ ਹਨ।੧।

੭. ਹੇ ਮੋਹ ਲੈਣ ਵਾਲੇ ਮੋਹਨ ਜੀ! ਤੇਰੀ ਸਿਫ਼ਤਿ-ਸਾਲਾਹ ਦੇ ਬਚਨ ਸੋਹਣੇ ਲੱਗਦੇ ਹਨ, ਉਨ੍ਹਾਂ ਦੀ ਸਦਰਸ਼ਤਾ ਨਹੀਂ ਹੋ ਸਕਦੀ ਤੇ ਤੇਰੀ ਚਾਲ (ਰਹੁ-ਰੀਤਿ) ਵੀ ਨਿਰਾਲੀ ਹੈ, ਭਾਵ ਜਗਤ ਦੇ ਜੀਵਾਂ ਤੋਂ ਤੇਰੀ ਚਾਲ ਵੱਖਰੀ ਹੈ।

੮. ਹੇ ਮੋਹਨ ਜੀ! ਸਾਰੇ ਸੰਸਾਰ ਦੇ ਜੀਵ, ਸਿਰਫ਼ ਇਕ ਤੈਨੂੰ ਹੀ ਸਦਾ ਕਾਇਮ ਰਹਿਣ ਵਾਲਾ ਮੰਨਦੇ ਹਨ, ਹੋਰ ਸਾਰੀ ਸ੍ਰਿਸ਼ਟੀ ਨਾਸਵੰਤ ਹੈ।

੯. ਹੇ ਮੋਹਨ! ਸਿਰਫ਼ ਇਕ ਤੈਨੂੰ ਹੀ ਅਸਥਿਰ ਮੰਨਦੇ ਹਨ, ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾਂਦਾ। ਤੂੰ ਸਭ ਦਾ ਪਾਲਣਹਾਰ ਹੈਂ, ਜਿਸ ਨੇ ਸਾਰੀ ਸ੍ਰਿਸ਼ਟੀ ਵਿਚ ਆਪਣੀ ਸੱਤਾ ਵਰਤਾਈ ਹੋਈ ਹੈ।

੧੦. ਹੇ ਮੋਹਨ! ਤੈਨੂੰ ਤੇਰੇ ਭਗਤਾਂ ਨੇ ਗੁਰੂ ਦੇ ਬਚਨ ਰਾਹੀਂ ਪਿਆਰ ਦੇ ਵੱਸ ਕੀਤਾ ਹੋਇਆ ਹੈ। ਤੂੰ ਸਭ ਦਾ ਮੁੱਢ ਹੈਂ, ਤੂੰ ਸਰਵ ਵਿਆਪਕ ਹੈਂ, ਤੂੰ ਸਾਰੇ ਜਗਤ ਦਾ ਮਾਲਕ ਹੈਂ।

੧੧. ਹੇ ਮੋਹਨ ਪ੍ਰਭੂ ਜੀ! ਤੂੰ ਜਗਤ ਵਿਚ ਆਪ ਹੀ ਜੰਗਮ ਰੂਪ ਹੋ ਕੇ ਚਲ ਰਿਹਾ ਹੈਂ, ਤੂੰ ਆਪ ਹੀ ਸਥਾਵਰ ਰੂਪ ਹੋ ਕੇ ਟਿਕ ਰਿਹਾ ਹੈਂ, ਤੂੰ ਆਪ ਹੀ ਇਸ ਸਾਰੇ ਜਗਤ ਵਿਚ ਆਪਣੀ ਸੱਤਾ ਧਾਰੀ ਹੋਈ ਹੈ।

੧੨. ਗੁਰੂ ਸਾਹਿਬ ਜੀ ਬੇਨਤੀ ਪੂਰਵਕ ਆਖਦੇ ਹਨ ਕਿ ਸਾਡੀ ਪੈਜ ਰੱਖੋ, ਮੈਂ ਤੇ ਸਾਰੇ ਹੀ ਸੇਵਕ ਆਪ ਜੀ ਦੀ ਸ਼ਰਨ ਵਿਚ ਆਏ ਹਾਂ।੨।

੧੩. ਹੇ ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ਜੀ! ਤੈਨੂੰ ਸਤਿ ਸੰਗਤ ਧਿਆਉਂਦੀ ਹੈ ਤੇ ਤੇਰੇ ਦਰਸ਼ਨਾਂ ਦੇ ਧਿਆਨ ਵਿਚ ਲੱਗੀ ਹੋਈ ਹੈ।

੧੪. ਹੇ ਮੋਹ ਲੈਣ ਵਾਲੇ ਪਰਮੇਸ਼ਰ! ਜੋ ਵੀ ਤੈਨੂੰ ਜਪਦੇ ਹਨ, ਅੰਤ ਸਮੇਂ ਜਮ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ।

੧. ਬਾਬਾ ਮੋਹਨ ਜੀ ਦਾ ਕੀਰਤਨ ਕਿਤੇ ਭੀ ਕਿਸੇ ਧਰਮਸਾਲਾ ਵਿਚ ਕੋਈ ਸੰਤ ਜਨ ਨਹੀਂ ਕਦੇ ਗਾਉਂਦੇ ਰਹੇ ਅਤੇ ਨਾ ਹੀ ਹੁਣ ਗਾਉਂਦੇ ਹਨ।

੧੫. ਹਾਂ! ਜਮ ਅੰਤ ਸਮੇਂ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ, ਜੋ ਤੈਨੂੰ ਇਕ ਮਨ ਹੋ ਕੇ ਧਿਆਉਂਦੇ ਹਨ।

੧੬. ਹੇ ਪਰਮੇਸ਼ਰ! ਜੋ ਮਨੁੱਖ ਤੈਨੂੰ ਆਪਣੇ ਮਨ ਦੀ ਰਾਹੀਂ ਧਿਆਉਂਦੇ ਹਨ, ਆਪਣੇ ਬੋਲ ਰਾਹੀਂ ਅਤੇ ਆਪਣੇ ਕਰਮ ਰਾਹੀਂ ਤੈਨੂੰ ਯਾਦ ਕਰਦੇ ਹਨ, ਉਹ ਸਾਰੇ ਹੀ ਮਨ-ਇੱਛਤ ਫਲ ਪ੍ਰਾਪਤ ਕਰ ਲੈਂਦੇ ਹਨ।

੧੭. ਜੋ ਮਨੁੱਖ ਮਲ-ਮੂਤਰ ਦੀ ਨਿਆਈਂ ਗੰਦੇ ਸਨ, ਕੁਕਰਮੀਂ ਸਨ, ਮੂੜ੍ਹ ਤੇ ਮੂਰਖ ਸਨ, ਉਹ ਆਪ ਜੀ ਦਾ ਦਰਸ਼ਨ ਕਰਕੇ ਚੰਗੇ ਗਿਆਨੀ ਹੋ ਗਏ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪੂਰਨ ਪੁਰਖ, ਹੇ ਭਗਵਾਨ! ਤੇਰਾ ਰਾਜ ਅਟੱਲ ਰਾਜ ਹੈ।੩।

੧੯. ਹੇ ਮੋਹਨ ਪ੍ਰਭੂ! ਤੂੰ ਬੜੇ ਸੋਹਣੇ ਫਲ ਨਾਲ ਪ੍ਰਫੁੱਲਤ ਹੋ ਰਿਹਾ ਹੈਂ, ਤੂੰ ਵੱਡੇ ਪ੍ਰਵਾਰ ਵਾਲਾ ਹੈਂ, ਭਾਵ ਇਹ ਸਾਰਾ ਸੰਸਾਰ ਇਕ ਤੇਰਾ ਹੀ ਬੜਾ ਵੱਡਾ ਪ੍ਰਵਾਰ ਹੈ।

ਪ੍ਰ: ਐ ਗੁਰਦੇਵ ਜੀ! ਉਹ (ਮੋਹਨ) ਪਰਮੇਸ਼ਰ ਤਾਂ ਉਸ ਦਾ ਹੀ ਉਧਾਰ ਕਰਦਾ ਹੋਵੇਗਾ, ਜੋ ਉਸ ਦਾ ਸਿਮਰਨ ਕਰਦਾ ਹੈ।

**ਉ:** ੨੦. ਨਹੀਂ, ਹੇ ਭਰਾਵੋ! ਇਹ ਗੱਲ ਨਹੀਂ, ਉਹ ਮੋਹਨ ਤਾਂ ਸਿਮਰਨ ਕਰਨ ਵਾਲਿਆਂ ਦੇ ਪੁੱਤਰ, ਮਿੱਤਰ, ਭਾਈ, ਵੱਡੇ-ਵੱਡੇ ਟੱਬਰ[1] ਸਾਰੇ ਹੀ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ।

੨੧. ਹੇ ਮੋਹਨ ਪਰਮੇਸ਼ਰ! ਜਿਨ੍ਹਾਂ ਨੇ ਤੇਰਾ ਦਰਸ਼ਨ ਕੀਤਾ, ਉਨ੍ਹਾਂ ਦੇ ਅੰਦਰੋਂ ਤੂੰ ਹੰਕਾਰ ਮਿਟਾ ਦਿੱਤਾ। ਉਨ੍ਹਾਂ ਨੇ ਆਪਣਾ ਹੀ ਨਹੀਂ ਉਧਾਰ ਕੀਤਾ, ਸਗੋਂ ਸਾਰਾ ਜਹਾਨ ਹੀ ਇਸ ਸੰਸਾਰ-ਸਮੁੰਦਰੋਂ ਪਾਰ ਕਰ ਦਿੱਤਾ।

੨੨. ਹੇ ਮੋਹਨ ਪ੍ਰਭੂ! ਜਿਨ੍ਹਾਂ ਨੇ ਤੈਨੂੰ ਧੰਨ ਆਖਿਆ, ਭਾਵ ਤੇਰੀ ਸਿਫ਼ਤਿ-ਸਾਲਾਹ ਕੀਤੀ, ਉਨ੍ਹਾਂ ਦੇ ਤਾਂ ਅੰਤ ਸਮੇਂ ਜਮ ਨੇੜੇ ਭੀ ਨਹੀਂ ਢੁਕ ਸਕਿਆ।

੨੩. ਹੇ ਸਤਿਗੁਰੂ! ਹੇ ਮੁਰਾਰੀ ਪੁਰਖ, ਤੇਰੇ ਗੁਣ ਬੇਅੰਤ ਹਨ, ਜੋ ਕਹੇ ਨਹੀਂ ਜਾ ਸਕਦੇ।

੨੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰੀ ਇਕ ਬੇਨਤੀ ਹੈ, ਮੈਂ ਭੀ ਇਕ ਤੇਰੀ ਉਹੋ ਟੇਕ ਧਾਰਨ ਕੀਤੀ ਹੈ, ਜਿਸ ਨੂੰ ਲੱਗ ਕੇ ਸੰਸਾਰ ਤਰ ਗਿਆ ਹੈ।੪।੨।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਸ ਨਿਰੰਕਾਰ ਦੀ ਸਿਫ਼ਤਿ-ਸਾਲਾਹ ਅਤੇ ਬੇਨਤੀ, ਦੋਵੇਂ ਭਾਵ ਮਿਲਵੇਂ ਦਰਜ ਕੀਤੇ ਹਨ। ਹਰ ਪਦ ਦੀਆਂ ਪਹਿਲੀਆਂ ਤੁਕਾਂ ਵਿਚ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਹੈ ਅਤੇ ਅੰਤਲੀ ਤੁਕ ਵਿਚ ਅਰਦਾਸ ਹੈ। ਪਹਿਲੇ ਪਦ ਦੇ ਅੰਤ ਵਿਚ ਦਰਸ਼ਨ ਦੀ ਦਾਤ ਮੰਗੀ ਹੈ, ਦੂਜੇ ਦੇ ਅੰਤ ਵਿਚ ਪੈਜ ਰੱਖੇ ਜਾਣ ਦੀ ਦਾਤ ਮੰਗੀ ਹੈ।

੧. ਨੋਟ: ਬਾਬਾ ਮੋਹਨ ਜੀ ਨੇ ਸਾਰੀ ਉਮਰ ਵਿਆਹ ਨਹੀਂ ਸੀ ਕੀਤਾ, ਉਨ੍ਹਾਂ ਦਾ ਕੋਈ ਟੱਬਰ ਨਹੀਂ।

***ਨੋਟ :*** ਇਸ ਵਿਚ ਤਾਂ ਕਿਸੇ ਭੀ ਸੂਝਵਾਨ, ਸਿਆਣੇ, ਵਿਦਵਾਨ ਨੂੰ ਸ਼ੱਕ ਦੀ ਸੰਭਾਵਨਾ ਨਹੀਂ ਹੋ ਸਕਦੀ ਕਿ ਇਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਨੇ ਨਿਰੋਲ ਨਿਰੰਕਾਰ ਦੀ ਹੀ ਸਿਫ਼ਤਿ-ਸਾਲਾਹ ਨਹੀਂ ਕੀਤੀ, ਪਰ ਤਾਂ ਭੀ ਅਸੀਂ ਪਾਠਕਾਂ ਦੀ ਜਾਣਕਾਰੀ ਲਈ ਇਸ ਸ਼ਬਦ ਬਾਰੇ ਜੋ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵਿਸ਼ੇਸ਼ ਵੀਚਾਰ ਦਿੱਤੀ ਹੈ, ਉਹ ਅਸੀਂ ਅੱਗੇ ਲਿਖਦੇ ਹਾਂ, ਤਾਂਕਿ ਪਾਠਕਾਂ ਦੇ ਬੋਧ ਵਿਚ ਹੋਰ ਭੀ ਵਾਧਾ ਹੋ ਸਕੇ :

***ਵਿਸ਼ੇਸ਼ ਵੀਚਾਰ :*** ਇਸ ਸ਼ਬਦ ਦੀ ਉਥਾਨਕਾ ਦੱਸੀ ਜਾਂਦੀ ਹੈ ਤੇ ਲਿਖੀ ਹੋਈ ਭੀ ਮਿਲਦੀ ਹੈ ਕਿ ਇਹ ਛੰਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੋਇੰਦਵਾਲ ਜਾ ਕੇ ਗਲੀ ਵਿਚ ਬੈਠ ਕੇ ਜੋ ਕੀਰਤਨ ਕੀਤਾ, ਉਸ ਵਿਚ ਗਾਇਆ ਜਾਂ ਇਸੇ ਦਾ ਕੀਰਤਨ ਕੀਤਾ ਸੀ। ਗਲੀ ਉਹ ਸੀ, ਜਿਸ ਵਿਚ ਪ੍ਰਸਿੱਧ ਚੁਬਾਰਾ ਸੀ। ਜਿਸ ਵਿਚ ਤਦੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਵੱਡੇ ਪੁੱਤਰ ਬਾਬਾ ਮੋਹਨ ਜੀ ਯੋਗਕਾ ਸਮਾਧੀ ਲਾ ਕੇ ਬੈਠਿਆ ਕਰਦੇ ਸਨ। ਉਹ ਕੀਰਤਨ ਸੁਣ ਕੇ ਹੇਠਾਂ ਆ ਗਏ ਤੇ ਗੁਰਬਾਣੀ ਦੀਆਂ ਪੋਥੀਆਂ, ਜਿਸ ਵਿਚ ਪਹਿਲੇ ਸਤਿਗੁਰਾਂ ਦੀਆਂ ਬਾਣੀਆਂ ਸਨ, ਗੁਰੂ ਜੀ ਨੂੰ ਮੱਥਾ ਟੇਕ ਕੇ ਦੇ ਦਿੱਤੀਆਂ। ਗੁਰੂ ਸਾਹਿਬ ਧੰਨਵਾਦ ਸਹਿਤ ਲੈ ਕੇ, ਪੀਨਸ (ਪਾਲਕੀ) ਵਿਚ ਰੱਖ ਕੇ ਅਦਬ ਨਾਲ ਸ੍ਰੀ ਅੰਮ੍ਰਿਤਸਰ ਲੈ ਆਏ। ਜਦ ਇਨ੍ਹਾਂ ਪੋਥੀਆਂ ਦੀ ਮਦਦ ਤੇ ਆਪਣੇ 'ਕੱਠੇ ਕੀਤੇ ਤੇ ਰਚੇ ਦੈਵੀ ਸਾਮਾਨ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੰਕਲਤ ਹੋ ਗਈ। ਤਦ ਇਹ ਪੋਥੀਆਂ ਉਸੇ ਪੀਨਸ ਵਿਚ ਬਾਬਾ ਮੋਹਨ ਜੀ ਨੂੰ ਭੇਜ ਦਿੱਤੀਆਂ ਗਈਆਂ, ਜੋ ਗੋਇੰਦਵਾਲ ਸਾਹਿਬ ਸਾਡੇ ਦੇਖਦੇ ਸਮੇਂ ਤਕ ਟਿਕੀਆਂ ਰਹੀਆਂ।

ਪਰ ਫੇਰ ਇਕ ਪੋਥੀ **ਅਹੀਆ ਪੁਰ ਜ਼ਿਲ੍ਹਾ ਹੁਸ਼ਿਆਰ ਪੁਰ** ਵਿਚ ਚਲੀ ਗਈ ਸੁਣੀ ਤੇ ਦੂਜੀ ਸੰਨ ੧੯੪੩ ਦੇ ਲਗਪਗ ਬਿਨਾਂ ਪੁੱਛੇ, ਬਿਨਾਂ ਆਗਿਆ ਲਏ ਦੇ ਚੁਪਾਤੇ ਹੀ ਕੋਈ ਖਿਸਕਾ ਕੇ ਕਿਤੇ ਲੈ ਗਿਆ ਤੇ ਕਿਤਨਾ ਕਾਲ ਇਸ ਗੱਲ ਦਾ ਥਹੁ ਹੀ ਕਿਸੇ ਨੂੰ ਨਾ ਰਿਹਾ ਕਿ ਪੋਥੀ ਸਾਹਿਬ ਕਿਥੇ ਲੈ ਜਾਈ ਗਈ ਹੈ। ਇਕ ਦਿਨ, ਇਕ ਭੱਲੇ ਸਾਹਿਬਜ਼ਾਦੇ ਨੇ ਸਾਨੂੰ ਦੱਸਿਆ ਕਿ ਇਸ ਤਰ੍ਹਾਂ ਪੋਥੀ ਸਾਹਿਬ ਸਾਡਾ ਹੀ ਇਕ ਭਰਾ ਲੈ ਗਿਆ ਹੈ ਤੇ ਉਹ ਪੋਥੀ ਸਾਹਿਬ ਮਰਦਾਨ ਹੈ।

ਤਦ ਅਸਾਂ ਬਾਵਾ ਪ੍ਰੇਮ ਸਿੰਘ ਜੀ ਨੂੰ ਸਾਰਾ ਹਾਲ, ਜੋ ਸਾਨੂੰ ਦੱਸਿਆ ਗਿਆ ਸੀ, ਲਿਖਿਆ। ਬਾਵਾ ਜੀ ਨੇ ਪ੍ਰਯਤਨ ਕੀਤਾ, ਜਿਸ ਦਾ ਵੇਰਵਾ ਪਤਾ ਨਹੀਂ, ਪਰ ਹੁਣ ਸੁਣ ਰਹੇ ਹਾਂ ਕਿ ਪੋਥੀ ਸਾਹਿਬ ੧੯੪੭ ਦੇ ਅੰਦੋਲਨ ਵਿਚ ਮਰਦਾਨ ਨਹੀਂ ਰਹੀ, ਨਾ ਅੰਤਰ ਧਿਆਨ ਹੋਈ ਹੈ। ਉਹ ਪਟਿਆਲੇ ਵਿਚ ਕਿਤੇ ਸੁਰੱਖਿਅਤ ਆ ਪਹੁੰਚੀ ਹੈ।

ਹੁਣ ਜੋ ਜ਼ਬਾਨੀ ਤੇ ਲਿਖੀ ਹੋਈ ਵਾਰਤਾ ਗੁਰੂ ਪੰਚਮ ਪਾਤਸ਼ਾਹ ਜੀ ਦੀ ਉਪਰ ਦਿੱਤੀ ਹੈ, ਇਸ ਸ਼ਬਦ ਦੇ ਸਬੰਧ ਵਿਚ ਉਸ ਤੋਂ ਇਸ ਛੰਤ ਦੇ ਸਾਰੇ ਅਰਥ ਬਾਬਾ ਮੋਹਨ ਜੀ 'ਤੇ ਲਾਏ ਜਾਂਦੇ ਹਨ ਤੇ ਸਲੇਖਾਲੰਕਾਰ ਕਹਿ ਕੇ ਵਾਹਿਗੁਰੂ ਜੀ 'ਤੇ ਘਟਾਏ ਜਾਂਦੇ ਹਨ, ਪਰ ਇਸ ਦੇ ਆਪਣੇ ਪਦ ਪਦਾਰਥ ਦੱਸਦੇ ਹਨ ਕਿ ਇਹ ਸ਼ਬਦ ਵਾਹਿਗੁਰੂ ਜੀ ਪ੍ਰਤੀ ਬੇਨਤੀ ਦਾ ਹੈ। ਯਥਾ—

'ਜਿਥੇ ਸਾਧ-ਸੰਗਤ ਇਕੱਠੀ ਹੁੰਦੀ ਹੈ, 'ਤੈਨੂੰ' ਧਿਆਉਂਦੇ ਹਨ, ਇਹ ਅਮਰ ਵਾਕਿਆ ਹੋ ਕੇ ਵਾਹਿਗੁਰੂ ਜੀ 'ਤੇ ਘਟਦਾ ਹੈ, ਕਿਸੇ ਹੋਰ 'ਤੇ ਨਹੀਂ ਘਟਦਾ, ਜਿਸ ਨੂੰ ਕਿ ਗੁਰੂ-ਪਿਤਾ ਨੇ ਗੱਦੀ ਭੀ ਨਾ ਦਿੱਤੀ ਹੋਵੇ। ਆਦਿ 'ਪੁਰਖ' 'ਪੂਰਨ ਪੁਰਖ' ਤੇ 'ਭਗਵਾਨ' ਇਹ ਵਾਹਿਗੁਰੂ ਦੇ ਨਾਮ ਤੇ ਗੁਣ ਹਨ। 'ਮੁਰਾਰੇ' ਪਦ ਗੁਰਬਾਣੀ ਵਿਚ ਵਾਹਿਗੁਰੂ ਲਈ ਆਇਆ ਹੈ। ਇਸ ਛੰਤ ਤੋਂ ਅਗਲੇ ਛੰਤ ਦੇ ਪਦੇ ੩ ਸਤਰ ੪ ਵਿਚ ਪਦ 'ਮੋਹਨੁ' ਵਾਹਿਗੁਰੂ ਦੇ ਅਰਥਾਂ ਵਿਚ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਰਤਿਆ ਹੈ।

'ਸਤਿਗੁਰ ਪੁਰਖ' ਇਹ ਪਦ ਗੁਰੂ ਅਰਜਨ ਦੇਵ ਜੀ ਦੀ ਇਸ਼ਟ ਭਾਵਨਾ ਕਦੇ ਉਨ੍ਹਾਂ ਨੂੰ ਈਸ਼ਵਰ ਅਤੇ ਪਹਿਲੇ ੪ ਗੁਰੂ ਸਾਹਿਬਾਂ ਤੋਂ ਬਿਨਾਂ, ਕਿਸੇ ਹੋਰ ਲਈ ਵਰਤਨ ਦੀ ਆਗਿਆ ਨਹੀਂ ਦੇ ਸਕਦੀ, ਆਦਿ।

ਸਾਡਾ ਇਹ ਭਾਵ ਨਹੀਂ ਕਿ ਇਸ ਸ਼ਬਦ ਦਾ ਕੀਰਤਨ ਗੁਰੂ ਜੀ ਨੇ ਇਸ ਮੌਕੇ 'ਤੇ ਨਹੀਂ ਕੀਤਾ। ਸਾਡੀ ਬਿਨੈ ਇਹ ਹੈ ਕਿ ਇਹ ਛੰਤ-ਉਚਾਰ ਵਾਹਿਗੁਰੂ ਜੀ ਪ੍ਰਤੀ ਹੋਇਆ ਹੈ, ਉਸ ਵੇਲੇ ਦੇ ਕੀਰਤਨ ਵਿਚ ਇਹ ਗਾਂਵਿਆ ਗਿਆ ਜਾਂ ਇਕੱਲਾ ਏਹੋ ਹੀ ਗਾਂਵਿਆ ਗਿਆ, ਕੋਈ ਅਚਰਜ ਨਹੀਂ।

ਇਹ ਸਮਝਣਾ ਅਨਿਆਇ ਹੈ ਕਿ ਇਸ ਸ਼ਬਦ ਵਿਚ ਬਾਬਾ ਮੋਹਨ ਜੀ ਦੀ ਖ਼ੁਸ਼ਾਮਦ, ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ, ਜੋ ਆਪ ਸਤਿਗੁਰੂ ਸੇ ਤੇ ਸੱਚ ਦੀ ਖ਼ਾਤਰ ਪਿਆਰੀ ਜਾਨ ਵਾਰ ਗਏ। ਇਹ ਬਾਬਾ ਮੋਹਨ ਜੀ ਨਾਲ ਵੀ ਅਨਿਆਇ ਹੈ ਕਿ ਇਕ ਛੰਤ ਆਪਣੀ ਮਹਿਮਾ ਦਾ ਸੁਣਕੇ, ਇਸ ਵਿਚ ਉਨ੍ਹਾਂ ਦੀ ਵਡਿਆਈ ਈਸ਼ਵਰ ਤੁੱਲ ਤੇ ਉਨ੍ਹਾਂ ਦੇ ਆਪਣੇ ਪਿਤਾ ਜੀ ਦੈਵੀ ਗੁਰੂ ਦੇ ਤੁੱਲ ਕੀਤੀ ਗਈ ਹੋਵੇ, ਪਸੀਜ ਪਏ। ਉਹ ਕੀਹ ਇਤਨੀ ਸਮਝ ਨਹੀਂ ਸੇ ਰਖਦੇ ਕਿ ਮੇਰਾ ਭਣੇਂਵਾ ਮੈਥੋਂ ਪੋਥੀਆਂ ਲੈਣ ਵਾਸਤੇ ਖ਼ੁਸ਼ਾਮਦ ਕਰ ਰਿਹਾ ਹੈ, ਆਮ ਆਦਮੀ ਇਤਨੀ ਸਮਝ ਰੱਖਦਾ ਹੈ ਕਿ ਖ਼ੁਸ਼ਾਮਦ ਨੂੰ ਖ਼ੁਸ਼ਾਮਦ ਸਮਝ ਜਾਏ ਤੇ ਏਥੇ ਤਾਂ ਪ੍ਰਯੋਜਨ ਹੀ ਸਾਫ਼ ਸੀ। ਗੁਰੂ ਜੀ ਨੇ ਖ਼ੁਸ਼ਾਮਦ ਵਾਕ ਉਸ ਲਈ ਰਚੇ ਤੇ ਖ਼ੁਸ਼ਾਮਦ ਵਿਚ ਆ ਕੇ ਬਾਬਾ ਮੋਹਨ ਜੀ ਨੇ ਪੋਥੀਆਂ ਦਿੱਤੀਆਂ, ਦੋਇ ਸੰਭਾਵਨਾ ਅਨੁਚਿਤ ਹਨ।

ਇਕ ਪਾਸੇ ਹਨ 'ਗੁਰੂ'—ਦੈਵੀ ਗੁਰੂ, ਗੁਰੂ ਨਾਨਕ ਦੀ ਜੋਤ, ਦੂਜੇ ਪਾਸੇ ਹਨ ਆਪ ਯੋਗਾਭਯਾਸੀ, ਤਕੜੇ ਯੋਗੀ ਤੇ ਦੈਵੀ ਗੁਰੂ ਅਮਰਦਾਸ ਜੀ ਦੇ ਆਤਮਜ। ਦੁਹਾਂ ਵਿਚ ਜੋ ਭਾਵ ਵਰਤੇ, ਸੋ ਕਿਸੇ ਉੱਚੇ-ਸੁੱਚੇ ਮੰਡਲ ਦੇ ਭਾਵ ਹਨ, ਜਿਨ੍ਹਾਂ ਦੀ ਸੰਭਾਵਨਾ ਇਸ ਪ੍ਰਕਾਰ ਦੀ ਹੋ ਸਕਦੀ ਹੈ ਕਿ ਜੇ ਪੋਥੀ ਸਾਹਿਬਾਂ ਇਸੇ ਰਵਾਇਤ ਮੂਜਬ ਆਈਆਂ, ਜੋ ਉਪਰ ਕਥਨ ਹੈ, ਤਾਂ ਇਉਂ ਆਈਆਂ।

ਗੁਰੂ ਅਰਜਨ ਦੇਵ ਜੀ ਨੇ ਕੀਰਤਨ ਕੀਤਾ, ਇਸੇ ਸ਼ਬਦ ਦਾ ਕੀਤਾ, ਜਾਂ ਹੋਰ ਸ਼ਬਦ ਵੀ ਨਾਲ ਸਨ, ਕੁਛ ਫ਼ਰਕ ਨਹੀਂ ਪੈਂਦਾ, ਆਪ ਜੀ ਦਾ ਕੀਰਤਨ ਇਲਾਹੀ ਕੀਰਤਨ ਸੀ।... ਇਸ ਤੇ ਇਹ ਗੱਲ ਸਭ ਤੋਂ ਵਧੀਕ ਸੱਚੀ ਜਾਪਦੀ ਹੈ ਕਿ ਸ਼ਬਦ ਦਾ ਉਚਾਰ, ਜਾਂ ਰਚਨਾ ਵਾਹਿਗੁਰੂ ਪ੍ਰਤੀ ਗੁਰੂ ਜੀ ਦੇ ਕਿਸੇ ਆਪਣੇ

ਆਵੇਸ਼ਕ ਸਮੇਂ ਦਾ ਹੈ, ਆਪਣੇ ਮੋਹਨਹਾਰ, ਵਾਹਿਗੁਰੂ ਦੇ ਅੱਗੇ। ਉਸ ਦਾ ਕੀਰਤਨ ਇਕ ਯੋਗੀਰਾਜ ਦੇ ਅੱਗੇ ਹੋਇਆ, ਜਿਸ ਨੇ ਯੋਗੀਰਾਜ ਨੂੰ ਪ੍ਰੇਮਾ-ਭਗਤੀ ਦੇ ਸੁਆਦ-ਮਈ, ਰਸ-ਮਈ, ਸਰੂਰ ਦੁਆਰਾ ਸਮਾਧੀ ਦਾ ਸੁਆਦ ਦਿੱਤਾ। ਜਿਸ ਨੇ ਗਾਵਣਹਾਰ ਦੀ ਗੁਰੱਤਵ ਤੇ ਦੈਵੀ ਵਡਿੱਤ ਦਾ ਨਿਸਚਾ ਕਰਾ ਦਿੱਤਾ ਤੇ ਜਿਸ ਦੇ ਹੁੰਦੇ ਸਾਰ ਪਰਖਣਹਾਰ ਤੇ ਸੱਚ ਦੇ ਪਿਆਰੇ ਬਾਬਾ ਜੀ ਝੁਕ ਗਏ, ਗੁਰੂ ਮੰਨਿਆ ਤੇ ਆਗਿਆ ਪਾਲਨ ਕੀਤੀ।[1]

## ਗਉੜੀ ਮਹਲਾ ੫

**ਸਲੋਕੁ ॥**

**੧. ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ ॥**
**੨. ਨਾਨਕ ਰਾਮ ਨਾਮੁ ਜਪਿ ਪਾਵਕੋ**
**ਤਿਨ ਕਿਲਬਿਖ ਦਾਹਨਹਾਰ ॥੧॥**

**ਛੰਤ ॥**

**੩. ਜਪਿ ਮਨਾ ਤੂੰ ਰਾਮ ਨਰਾਇਣੁ ਗੋਵਿੰਦਾ ਹਰਿ ਮਾਧੋ ॥**
**੪. ਧਿਆਇ ਮਨਾ ਮੁਰਾਰਿ ਮੁਕੰਦੇ**
**ਕਟੀਐ ਕਾਲ ਦੁਖ ਫਾਧੋ ॥**
**੫. ਦੁਖਹਰਣ ਦੀਨ ਸਰਣ ਸ੍ਰੀਧਰ**
**ਚਰਨ ਕਮਲ ਅਰਾਧੀਐ ॥**
**੬. ਜਮ ਪੰਥੁ ਬਿਖੜਾ ਅਗਨਿ ਸਾਗਰੁ**
**ਨਿਮਖ ਸਿਮਰਤ ਸਾਧੀਐ ॥**
**੭. ਕਲਿਮਲਹ ਦਹਤਾ ਸੁਧੁ ਕਰਤਾ**
**ਦਿਨਸੁ ਰੈਣਿ ਅਰਾਧੋ ॥**
**੮. ਬਿਨਵੰਤਿ ਨਾਨਕ ਕਰਹੁ ਕਿਰਪਾ**
**ਗੋਪਾਲ ਗੋਬਿੰਦ ਮਾਧੋ ॥੧॥**
**੯. ਸਿਮਰਿ ਮਨਾ ਦਾਮੋਦਰੁ ਦੁਖ ਹਰੁ**
**ਭੈ ਭੰਜਨੁ ਹਰਿ ਰਾਇਆ ॥**
**੧੦. ਸ੍ਰੀਰੰਗੋ ਦਇਆਲ ਮਨੋਹਰੁ**
**ਭਗਤਿ ਵਛਲੁ ਬਿਰਦਾਇਆ ॥**
**੧੧. ਭਗਤਿ ਵਛਲ ਪੁਰਖ ਪੂਰਨ**
**ਮਨਹਿ ਚਿੰਦਿਆ ਪਾਈਐ ॥**
**੧੨. ਤਮ ਅੰਧ ਕੂਪ ਤੇ ਉਧਾਰੈ ਨਾਮੁ ਮੰਨਿ ਵਸਾਈਐ ॥**
**੧੩. ਸੁਰ ਸਿਧ ਗਣ ਗੰਧਰਬ ਮੁਨਿ ਜਨ**
**ਗੁਣ ਅਨਿਕ ਭਗਤੀ ਗਾਇਆ ॥**
**੧੪. ਬਿਨਵੰਤਿ ਨਾਨਕ ਕਰਹੁ ਕਿਰਪਾ**
**ਪਾਰਬ੍ਰਹਮ ਹਰਿ ਰਾਇਆ ॥੨॥**
**੧੫. ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ**
**ਸਰਬ ਕਲਾ ਜਿਨਿ ਧਾਰੀ ॥**
**੧੬. ਕਰੁਣਾ ਮੈ ਸਮਰਥੁ ਸੁਆਮੀ**
**ਘਟ ਘਟ ਪ੍ਰਾਣ ਅਧਾਰੀ ॥**
**੧੭. ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ ॥**
**੧੮. ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖ ਬਿਦਾਰੋ ॥**
**੧੯. ਰੋਗ ਸੋਗ ਸਭਿ ਦੋਖ ਬਿਨਸਹਿ ਜਪਤ ਨਾਮੁ ਮੁਰਾਰੀ ॥**
**੨੦. ਬਿਨਵੰਤਿ ਨਾਨਕ ਕਰਹੁ ਕਿਰਪਾ**
**ਸਮਰਥ ਸਭ ਕਲ ਧਾਰੀ ॥੩॥**
**੨੧. ਗੁਣ ਗਾਉ ਮਨਾ ਅਚੁਤ ਅਬਿਨਾਸੀ**
**ਸਭ ਤੇ ਊਚ ਦਇਆਲਾ ॥**
**੨੨. ਬਿਸੰਭਰੁ ਦੇਵਨ ਕਉ ਏਕੈ ਸਰਬ ਕਰੈ ਪ੍ਰਤਿਪਾਲਾ ॥**
**੨੩. ਪ੍ਰਤਿਪਾਲ ਮਹਾ ਦਇਆਲ ਦਾਨਾ**
**ਦਇਆ ਧਾਰੇ ਸਭ ਕਿਸੈ ॥**
**੨੪. ਕਾਲੁ ਕੰਟਕੁ ਲੋਭੁ ਮੋਹੁ ਨਾਸੈ**
**ਜੀਅ ਜਾ ਕੈ ਪ੍ਰਭੁ ਬਸੈ ॥**
**੨੫. ਸੁਪ੍ਰਸੰਨ ਦੇਵਾ ਸਫਲ ਸੇਵਾ ਭਈ ਪੂਰਨ ਘਾਲਾ ॥**
**੨੬. ਬਿਨਵੰਤ ਨਾਨਕ ਇਛ ਪੁਨੀ**
**ਜਪਤ ਦੀਨ ਦੈਆਲਾ ॥੪॥੩॥**

***ਪਦ ਅਰਥ :*** ਪਤਿਤ—ਗਿਰਿਆ ਹੋਇਆ, ਧਰਮ ਤੋਂ ਗਿਰੇ ਹੋਏ ਵਿਕਾਰੀ, ਪਾਪੀ। ਅਸੰਖ—ਅਨਗਿਣਤ। ਕਰੇ—ਕਰਦਾ ਹੈ। ਪੁਨਹ ਪੁਨਹ—ਮੁੜ-ਮੁੜ, ਬਾਰ-ਬਾਰ। ਪੁਨੀਤ—ਪਵਿੱਤਰ, ਪਵਿੱਤਰਤਾ ਵਾਲੇ। ਪਾਵਕੋ—ਪਾਵਕੁ, ਅੱਗ, ਕੇਵਲ ਰਾਮ ਨਾਮ ਰੂਪ ਅੱਗ। ਤਿਨ—ਤ੍ਰਿਣ, ਤੀਲ੍ਹੇ, ਕੱਖ, ਭਾਵ ਪਾਪਾਂ ਰੂਪੀ ਤਿਣਕੇ। ਕਿਲਬਿਖ—ਪਾਪ, ਉੱਗਰ ਪਾਪ। ਦਾਹਨਹਾਰ—ਸਾੜਨ ਵਾਲੀ ਹੈ।

***ਛੰਤ :*** ਮਨਾ—ਹੇ ਮਨ। ਮਾਧੋ—ਮਾਇਆ ਦਾ ਪਤੀ, ਪਰਮਾਤਮਾ। ਨਾਰਾਇਣੁ—ਵਾਹਿਗੁਰੂ। ਗੋਵਿੰਦਾ—ਗੋਬਿੰਦ, ਗੋ—ਬਾਣੀ ਕਰਕੇ ਜੋ ਜਾਣਿਆ ਜਾਵੇ, ਗਊਆਂ ਪਾਲਣ ਵਾਲਾ—ਕ੍ਰਿਸ਼ਨ, ਭਾਵ ਵਾਹਿਗੁਰੂ, ਪ੍ਰਿਥੀ ਪਾਲਣ ਵਾਲਾ, ਵਾਹਿਗੁਰੂ। ਮੁਰਾਰਿ—ਮੁਰ+ਅਰਿ, ਅਰਿ—ਵੈਰੀ, ਮੁਰ ਦੈਂਤ ਦਾ ਵੈਰੀ ਕ੍ਰਿਸ਼ਨ, ਪਰਮਾਤਮਾ ਤੋਂ ਮੁਰਾਦ ਹੈ। ਮੁਕੰਦੇ—ਮੁਕਤੀ ਦਾਤਾ ਨੂੰ। ਫਾਧੋ—ਫਾਹੀ। ਦੁਖ ਹਰਣ—ਦੁੱਖ ਹਰ ਲੈਣ ਵਾਲਾ, ਦੁੱਖ ਖੋਹ ਲੈਣ ਵਾਲਾ। ਦੀਨ ਸਰਣ—ਗ਼ਰੀਬਾਂ ਨੂੰ ਸ਼ਰਨ ਦੇਣ ਵਾਲਾ। ਸ੍ਰੀਧਰ—ਲੱਛਮੀ ਦਾ ਆਸਰਾ, ਜਾਂ ਸੋਭਾ ਦੇ ਧਾਰਨ ਵਾਲਾ, ਵਾਹਿਗੁਰੂ। ਪੰਥੁ—ਰਸਤਾ। ਬਿਖੜਾ—ਔਖਾ। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਸਾਧੀਐ—ਸਾਧ ਲਈਦਾ ਹੈ, ਠੀਕ ਕਰ ਲਈਦਾ ਹੈ। ਕਲਿਮਲਹ—ਪਾਪਾਂ ਨੂੰ। ਦਹਤਾ—ਸਾੜਨ ਵਾਲਾ। ਸੁਧੁ—ਪਵਿੱਤਰ। ਰੈਣਿ—ਰਾਤ। ਗੋਪਾਲ—ਹੇ ਗੋਪਾਲ। ਦਾਮੋਦਰੁ—ਦਾਮਨ, ਰੱਸੀ, ਉਦਰ, ਪੇਟ—ਜਿਸ ਦੇ ਪੇਟ ਦੁਆਲੇ ਰੱਸੀ, (ਤੜਾਗੀ) ਹੈ, ਕ੍ਰਿਸ਼ਨ, ਭਾਵ ਪਰਮਾਤਮਾ, ਜਿਸ ਦੇ ਪੇਟ ਵਿਚ ਸਾਰਾ ਹੀ ਬ੍ਰਹਮੰਡ ਹੈ। ਸ੍ਰੀਰੰਗੋ—(ਸ੍ਰੀ ਰੰਗੁ)—ਮਾਇਆ ਦਾ ਪਤੀ।

---

੧. ਧੰਨਵਾਦ ਸਹਿਤ ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ਚੌਥੀ, ਪੰਨਾ ੧੫੮੫-੮੭।

ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ। ਮਨੋਹਰੁ—ਮਨ ਨੂੰ ਹਰ ਲੈਣ ਵਾਲਾ, ਮਨ ਨੂੰ ਖਿੱਚ ਲੈਣ ਵਾਲਾ। ਬਿਰਦਾਇਆ—ਬਿਰਦ, ਧਰਮ, ਭਗਤੀ ਵਾਲਿਆਂ ਨੂੰ ਪਿਆਰ ਕਰਨਾ। ਕਦ ਕਦੀਮਾਂ ਦਾ ਸੁਭਾਅ, ਚਿਤਵਿਆ ਹੋਇਆ। ਤਮ—ਹਨੇਰਾ। ਅੰਧ ਕੂਪ—ਅੰਨ੍ਹਾ ਖੂਹ। ਤੇ—ਤੋਂ, ਵਿਚੋਂ। ਸੁਰ—ਦੇਵਤੇ। ਸਿਧ—ਸਿੱਧ ਕਰਾਮਾਤੀ ਯੋਗੀ। ਗਣ—ਸ਼ਿਵ ਜੀ ਦੇ ਦਾਸ, ਦੇਵਤੇ। ਗੰਧਰਬ—ਦੇਵਤਿਆਂ ਦੇ ਗਵੱਈਏ। ਮੁਨਿ ਜਨ—ਰਿਸ਼ੀ ਲੋਕ। ਭਗਤੀ—ਭਗਤੀਂ, ਭਗਤਾਂ ਨੇ। ਹਰਿ ਰਾਇਆ—ਹੇ ਪ੍ਰਭੂ-ਪਾਤਸ਼ਾਹ। ਕਰੁਣਾ—ਤਰਸ। ਕਰੁਣਾ ਮੈ—[ਕਰੁਣਾ—ਮਯ] ਤਰਸ ਸਰੂਪ। ਸਰਣਿ ਜੋਗ—ਆਸਰਾ ਦੇਣ ਜੋਗਾ। ਬਿਦਾਰੋ—ਨਾਸ ਕਰਨਾ ਵਾਲਾ। ਅਚੁਤ—ਜੋ ਡਿਗੇ ਨਾ, ਸਦਾ ਅਟੱਲ, ਸਦਾ ਥਿਰ। ਬਿਸੰਭਰੁ—ਸਾਰੇ ਜਗਤ ਨੂੰ ਪਾਲਣ ਵਾਲਾ। ਦਾਨਾ—ਜਾਨਣ ਵਾਲਾ। ਸਭ ਕਿਸੈ—ਹਰੇਕ ਜੀਵ ਉੱਤੇ। ਕੰਟਕੁ—ਕੰਡੇ ਵਾਂਗ ਚੁੱਭ ਕੇ ਦੁੱਖ ਦੇਣ ਵਾਲਾ ਵੈਰੀ। ਜੀਅ ਜਾ ਕੈ—ਜਿਸ ਦੇ ਹਿਰਦੇ ਵਿਚ। ਸੁਪ੍ਰਸੰਨ—ਚੰਗੀ ਤਰ੍ਹਾਂ ਪ੍ਰਸੰਨ। ਘਾਲਾ—ਮੇਹਨਤ। ਇਛ—ਇੱਛਾ। ਜਪਤ—ਜਪਦਿਆਂ।

### ਅਰਥ :

ਪ੍ਰ: ਐ ਗੁਰਦੇਵ ਜੀਉ! ਜਦੋਂ ਮਨ ਪਰਮੇਸ਼ਰ ਦਾ ਨਾਮ ਸਿਮਰਨ ਵਲੋਂ ਆਲਸ ਕਰੇ ਤਾਂ ਦੱਸੋ, ਕਿਵੇਂ ਸਮਝਾਈਏ?

ਉ: ੧. ਹੇ ਮਿੱਤਰੋ! ਇਸ ਮਨ ਨੂੰ ਇਉਂ ਪਿਆਰ ਨਾਲ ਸਮਝਾਓ ਕਿ:

ਹੇ ਮੇਰੇ ਮਨ! ਤੂੰ ਪਰਮੇਸ਼ਰ ਦਾ ਨਾਮ ਜਪ ਅਤੇ ਇਸ ਨਾਮ ਤੋਂ ਮੁੜ-ਮੁੜ ਕੁਰਬਾਨ ਹੋ, ਕਿਉਂਕਿ ਇਹ ਪ੍ਰਭੂ ਦਾ ਨਾਮ ਬੇਅੰਤ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ।

ਪ੍ਰ: ਐ ਗੁਰੂ ਜੀ! ਉਹ ਨਾਮ, ਪਾਪੀਆਂ ਨੂੰ ਪਵਿੱਤਰ ਕਿਵੇਂ ਕਰਦਾ ਹੈ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਸ (ਵਾਹਿਗੁਰੂ) ਦਾ ਨਾਮ ਇਕ ਅੱਗ ਰੂਪ ਹੈ, ਉਸ ਨੂੰ ਜਪੋ, ਉਹ ਨਾਮ—ਅਗਨੀ ਪਾਪਾਂ ਰੂਪ ਘਾਹ ਦੇ ਤੀਲਿਆਂ ਨੂੰ ਸਾੜਨ ਦੀ ਤਾਕਤ ਰੱਖਦਾ ਹੈ।੧।

### ਛੰਤ :

੩. ਹੇ ਮਨ! ਤੂੰ ਰਾਮ ਨਰਾਇਣ, ਗੋਬਿੰਦ, ਹਰੀ, ਮਾਧੋ ਦੇ ਨਾਮ ਨੂੰ ਜਪ।

੪. ਹੇ ਮਨਾ! ਤੂੰ ਮੁਰਾਰੀ ਮੁਕੰਦ ਦੀ ਅਰਾਧਨਾ ਕਰ, ਇਥੇ ਅਰਾਧਨ ਦੀ ਬਰਕਤ ਨਾਲ ਮੌਤ ਤੇ ਦੁੱਖਾਂ ਦੀ ਫਾਹੀ ਕੱਟੀ ਜਾਂਦੀ ਹੈ।

੫. ਹੇ ਮਨ! ਦੁੱਖ ਹਰਤਾ ਹੈ, ਜੋ ਗਰੀਬਾਂ ਦਾ ਸਹਾਰਾ ਹੈ, ਜੋ ਲਖਮੀ ਦਾ ਆਸਰਾ ਹੈ, ਉਸ ਦੇ ਚਰਨ ਕਮਲਾਂ ਨੂੰ ਧਿਆਉਣਾ ਕਰੀਏ।

੬. ਹੇ ਮਨਾ! ਜਮਾਂ ਦਾ ਮਾਰਗ ਬੜਾ ਹੀ ਔਖਾ ਹੈ ਤੇ ਇਹ ਸੰਸਾਰ ਇਕ ਅੱਗ ਦਾ ਸਮੁੰਦਰ ਹੈ, ਇਹ ਦੋਵੇਂ ਹੀ ਇਕ ਪਲ ਭਰ ਦੇ ਸਿਮਰਨ ਨਾਲ ਸਾਧ ਲਈਦੇ ਹਨ, ਭਾਵ ਸੋਹਣੇ ਬਣਾ ਲਈਦੇ ਹਨ।

੭. ਹੇ ਮਨਾ! ਤੂੰ ਦਿਨੇ ਰਾਤ ਉਸੇ ਹਰੀ ਦਾ ਨਾਮ ਸਿਮਰਦਾ ਰਹੁ, ਜੋ ਪਾਪਾਂ ਨੂੰ ਸਾੜਨ ਵਾਲਾ ਤੇ ਜੋ (ਮਨ ਨੂੰ) ਪਵਿੱਤਰ ਕਰਨ ਵਾਲਾ ਹੈ।

੮. ਗੁਰੂ ਸਾਹਿਬ ਜੀ ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਗੁਪਾਲ! ਹੇ ਗੋਬਿੰਦ! ਹੇ ਮਾਧੋ! ਮਿਹਰ ਕਰ ਕਿ ਮੈਂ ਸਦਾ ਤੇਰਾ ਹੀ ਨਾਮ ਸਿਮਰਦਾ ਰਹਾਂ।੧।

੯. ਹੇ ਮੇਰੇ ਮਨ! ਸਿਮਰ ਉਸ ਪ੍ਰਭੂ ਪਾਤਸ਼ਾਹ ਦਮੋਦਰ ਦੁਖ ਨਾਸ਼ ਕਰਨ ਵਾਲੇ ਤੇ ਭੈ ਦੂਰ ਕਰ ਦੇਣ ਵਾਲੇ ਹਰੀ ਰਾਇ ਨੂੰ।

੧੦. ਹਾਂ, ਸਿਮਰ ਮਨਾ! ਉਸ ਮਾਇਆ ਦੇ ਮਾਲਕ ਨੂੰ, ਜੋ ਦਇਆ ਦਾ ਸੋਮਾ ਹੈ, ਮਨ ਨੂੰ ਮੋਹ ਲੈਣ ਵਾਲਾ ਹੈ ਅਤੇ ਭਗਤੀ ਨਾਲ ਪਿਆਰ ਕਰਨਾ ਜਿਸ ਦਾ ਮੁਢ ਕਦੀਮੀਂ ਸੁਭਾਅ ਹੈ।

ਪ੍ਰ: ਐ ਗੁਰੂ ਜੀ! ਉਸ ਨੂੰ ਮਨ ਵਿਚ ਵਸਾਉਣ ਨਾਲ ਕੀ ਫਲ ਪ੍ਰਾਪਤ ਹੋਵੇਗਾ?

ਉ: ੧੧. ਹੇ ਮਿੱਤਰਾ! ਜੇ ਉਸ ਭਗਤੀ ਨਾਲ ਪਿਆਰ ਕਰਨ ਵਾਲੇ ਪੂਰਨ ਪੁਰਖ ਦਾ ਨਾਮ ਮਨ ਵਿਚ ਵਸਾ ਲਈਏ ਤਾਂ ਮਨ ਵਿਚ ਜੋ ਵੀ ਸੰਕਲਪ ਕਰੀਏ, ਉਹ ਫਲ ਪਾ ਲਈਦਾ ਹੈ।

੧੨. ਉਸ ਦੇ ਨਾਮ ਨੂੰ ਜੇ ਮਨ ਵਿਚ ਵਸਾ ਲਵੀਏ ਤਾਂ ਉਹ ਅੰਨ੍ਹੇ ਖੂਹ (ਸੰਸਾਰ ਦੇ ਅੰਧੇਰੇ) ਤੋਂ ਛੁਡਾ ਲੈਂਦਾ ਹੈ।

੧੩. ਹੇ ਮਨਾ! ਵੇਖ, ਦੇਵਤਿਆਂ, ਸਿੱਧਾਂ, ਗਣਾਂ, ਗੰਧਰਬਾਂ, ਮੁਨੀ ਜਨਾਂ ਤੇ ਹੋਰ ਕਈ ਭਗਤੀ ਕਰਨ ਵਾਲਿਆਂ ਨੇ ਉਸੇ ਪ੍ਰਭੂ ਦੇ ਗੁਣ ਗਾਏ ਹਨ।

੧੪. ਅਤਿ ਨਿੰਮਰਤਾ ਸਹਿਤ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਾਰਬ੍ਰਹਮ! ਹੇ ਹਰੀ ਰਾਇ! ਮੇਰੇ 'ਤੇ ਭੀ ਕਿਰਪਾ ਕਰੋ ਕਿ ਮੈਂ ਆਪ ਜੀ ਦਾ ਨਾਮ ਸਿਮਰਾਂ।੨।

੧੫. ਹੇ ਮੇਰੇ ਮਨਾ! ਉਸ ਪਾਰਬ੍ਰਹਮ ਪਰਮੇਸ਼ਰ ਨੂੰ ਸਦਾ ਹੀ ਯਾਦ ਕਰਦਾ ਰਹੋ, ਜਿਸ ਪ੍ਰਭੂ ਨੇ ਸਾਰਿਆਂ ਵਿਚ ਆਪਣੀ ਸੱਤਾ ਧਾਰਨ ਕਰ ਰੱਖੀ ਹੈ।

੧੬. ਜੋ ਤਰਸ ਰੂਪ ਹੈ, ਸਾਰੀਆਂ ਤਾਕਤਾਂ ਵਾਲਾ ਤੇ ਸਭ ਦਾ ਮਾਲਕ ਹੈ, ਜੋ ਹਰੇਕ ਸਰੀਰ ਦਾ, ਸਭ ਦੀ ਜਿੰਦ ਦਾ ਆਸਰਾ ਹੈ।

੧੭. ਜੋ ਜੀਵਾਂ ਨੂੰ ਪ੍ਰਾਣ, ਮਨ, ਤਨ ਤੇ ਜੀਵਨ ਦਾ ਦਾਤਾ ਹੈ, ਫਿਰ ਉਹ ਬੇਅੰਤ ਹੈ, ਅਪਹੁੰਚ ਹੈ ਅਤੇ ਪਾਰਾਵਾਰ ਤੋਂ ਰਹਿਤ ਹੈ।

੧੮. ਜੋ ਸ਼ਰਨ ਪਏ ਦੀ ਰੱਖਿਆ ਕਰਨ ਜੋਗ ਹੈ, ਜੋ ਸਾਰੀਆਂ ਤਾਕਤਾਂ ਦਾ ਮਾਲਕ ਹੈ, ਸੁੰਦਰ ਹੈ ਅਤੇ ਸਾਰੇ ਵਿਕਾਰਾਂ ਦਾ ਨਾਸ ਕਰਨ ਵਾਲਾ ਹੈ।

੧੯. ਹੇ ਮੇਰੇ ਮਨਾ, ਉਸ ਮੁਰਾਰੀ-ਪ੍ਰਭੂ ਦਾ ਨਾਮ ਜਪਦਿਆਂ ਸਾਰੇ ਰੋਗ, ਫ਼ਿਕਰ ਤੇ ਸਾਰੇ ਐਬ ਨਾਸ ਹੋ ਜਾਂਦੇ ਹਨ।

੨੦. ਗੁਰੂ ਸਾਹਿਬ ਜੀ ਬੜੀ ਨਿਮਰਤਾ ਨਾਲ ਕਹਿੰਦੇ ਹਨ ਕਿ ਹੇ ਸਾਰੀਆਂ ਕਲਾਂ ਨੂੰ ਧਾਰਨ ਕਰਨ ਵਾਲੇ ਸਮਰੱਥ ਸਾਹਿਬ! ਮੇਰੇ 'ਤੇ ਭੀ ਕਿਰਪਾ ਕਰ, ਮੈਂ ਭੀ ਤੇਰਾ ਨਾਮ ਸਦਾ ਹੀ ਸਿਮਰਦਾ ਰਵ੍ਹਾਂ।੩।

੨੧. ਹੇ ਮੇਰੇ ਮਨਾ! ਤੂੰ ਉਸ ਪਰਮੇਸ਼ਰ ਦੇ ਗੁਣ ਗਾ, ਜੋ ਸਦਾ ਅਟੱਲ ਰਹਿਣ ਵਾਲਾ ਹੈ, ਕਦੇ ਨਾਸ ਨਹੀਂ ਹੁੰਦਾ, ਫਿਰ ਉਹ ਸਭ ਤੋਂ ਉੱਚਾ ਤੇ ਦਇਆ ਦਾ ਘਰ ਹੈ।

੨੨. ਜੋ ਸਾਰੇ ਜਗਤ ਨੂੰ ਪਾਲਣ ਵਾਲਾ ਹੈ, ਜੋ ਆਪ ਹੀ ਸਭ ਕੁਝ ਦੇਣ ਜੋਗ ਹੈ ਅਤੇ ਜੋ ਸਭ ਦੀ ਪਾਲਨਾ ਕਰਦਾ ਹੈ।

੨੩. ਹੇ ਮੇਰੇ ਮਨਾ! ਉਹ ਪਰਮਾਤਮਾ ਸਾਰੇ ਜੀਵਾਂ ਉੱਤੇ ਦਇਆ ਕਰਦਾ ਹੈ, ਹਰੇਕ ਦੇ ਦਿਲ ਦੀ ਜਾਨਣਹਾਰ ਹੈ, ਉਹ ਬੜਾ ਹੀ ਦਿਆਲ ਤੇ ਪਾਲਣਾ ਕਰਨ ਵਾਲਾ ਹੈ।

ਪ੍ਰ: ਐ ਸਾਈਂ ਜੀ! ਅਜੇਹੇ ਕਿਰਪਾਲੂ ਦੇ ਅੰਦਰ ਵੱਸ ਜਾਣ ਨਾਲ ਕੀ ਫਲ ਮਿਲੇਗਾ?

ਉ: ੨੪. ਹੇ ਪਿਆਰੇ! ਐਸਾ ਪ੍ਰਭੂ ਜਿਸ ਦੇ ਮਨ ਵਿਚ ਵੱਸ ਜਾਵੇ, ਉਸ ਦੇ ਮਨ ਵਿਚੋਂ ਲੋਭ ਤੇ ਮੋਹ ਦਾ ਨਾਸ ਹੋ ਜਾਂਦਾ ਹੈ ਅਤੇ ਦੁਖਦਾਈ ਕਾਲ ਵੀ ਉਸ ਤੋਂ ਦੂਰ ਭੱਜ ਜਾਂਦਾ ਹੈ।

੨੫. ਗੁਰੂ ਸਾਹਿਬ ਜੀ ਬੜੀ ਆਜਜ਼ੀ ਨਾਲ ਕਹਿੰਦੇ ਹਨ ਕਿ ਜਦ ਉਹ ਦੇਵ ਪ੍ਰਭੂ ਮੇਰੇ 'ਤੇ ਪ੍ਰਸੰਨ ਹੋ ਗਿਆ ਤਾਂ ਸਾਰੀ ਸੇਵਾ ਸਫਲ ਹੋ ਗਈ ਅਤੇ ਕੀਤੀ ਘਾਲ ਭੀ ਸਿਰੇ ਚੜ੍ਹ ਗਈ।

੨੬. ਹਾਂ! ਹੁਣ ਇਸ ਦੀਨ ਦਿਆਲ ਨੂੰ ਸਿਮਰਦਿਆਂ ਮਨ ਦੀ ਹਰੇਕ ਇੱਛਾ ਪੂਰੀ ਹੋ ਗਈ ਹੈ।੪।੩।

***ਭਾਵਾਰਥ :*** ਇਸ ਉਪਰੋਕਤ ਛੰਤ ਵਿਚ ਪਹਿਲੋਂ ਇਕ ਸਲੋਕ ਦੋਹੇ ਦੇ ਵਜ਼ਨ ਦਾ ਦਿੱਤਾ ਹੈ। ਉਸ ਸਲੋਕ ਅੰਦਰ ਜੋ ਸਿਧਾਂਤ ਉਚਾਰਿਆ ਹੈ, ਅਗਲੇ ਛੰਤ ਵਿਚ ਭੀ ਉਸੇ ਦੇ ਹੀ ਭਾਵ ਨੂੰ ਲਿਖਿਆ ਹੈ। ਛੰਤ ਵਿਚ ਮਨ ਨੂੰ ਸੰਬੋਧਨ ਕਰਕੇ ਨਾਮ ਜਪਣ ਦੀ ਪ੍ਰੇਰਣਾ ਦਿੱਤੀ ਹੈ। ਵਾਹਿਗੁਰੂ ਜੀ ਦਾ ਨਾਮ ਦੱਸਦਿਆਂ, ਵਾਹਿਗੁਰੂ ਜੀ ਦੇ ਨਵੇਂ-ਨਵੇਂ ਨਾਮ ਤੇ ਗੁਣ ਦੱਸੇ ਹਨ। ਇਹ ਸਾਰੇ ਹੀ ਨਾਮ, ਲਗਪਗ ਉਸ ਦੇ ਹੀ ਗੁਣਾਂ ਦੇ ਵਾਚਕ ਹਨ।

**ਗਉੜੀ ਮਹਲਾ ੫ ॥**

**੧. ਸੁਣਿ ਸਖੀਏ ਮਿਲਿ ਉਦਮੁ ਕਰੇਹਾ**
**ਮਨਾਇ ਲੈਹਿ ਹਰਿ ਕੰਤੈ ॥**
**੨. ਮਾਨੁ ਤਿਆਗਿ ਕਰਿ ਭਗਤਿ ਠਗਉਰੀ**
**ਮੋਹਹ ਸਾਧੂ ਮੰਤੈ ॥**
**੩. ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ**
**ਇਹ ਰੀਤਿ ਭਲੀ ਭਗਵੰਤੈ ॥**
**੪. ਨਾਨਕ ਜਰਾ ਮਰਣ ਭੈ ਨਰਕ ਨਿਵਾਰੈ**
**ਪੁਨੀਤ ਕਰੈ ਤਿਸੁ ਜੰਤੈ ॥੧॥**
**੫. ਸੁਣਿ ਸਖੀਏ ਇਹ ਭਲੀ ਬਿਨੰਤੀ**
**ਏਹੁ ਮਤਾਂਤੁ ਪਕਾਈਐ ॥**
**੬. ਸਹਜਿ ਸੁਭਾਇ ਉਪਾਧਿ ਰਹਤ ਹੋਇ**
**ਗੀਤ ਗੋਵਿੰਦਹਿ ਗਾਈਐ ॥**
**੭. ਕਲਿ ਕਲੇਸ ਮਿਟਹਿ ਭ੍ਰਮ ਨਾਸਹਿ**
**ਮਨਿ ਚਿੰਦਿਆ ਫਲੁ ਪਾਈਐ ॥**
**੮. ਪਾਰਬ੍ਰਹਮ ਪੂਰਨ ਪਰਮੇਸਰ**
**ਨਾਨਕ ਨਾਮੁ ਧਿਆਈਐ ॥੨॥**
**੯. ਸਖੀ ਇਛ ਕਰੀ ਨਿਤ ਸੁਖ ਮਨਾਈ**
**ਪ੍ਰਭ ਮੇਰੀ ਆਸ ਪੁਜਾਏ ॥**
**੧੦. ਚਰਨ ਪਿਆਸੀ ਦਰਸ ਬੈਰਾਗਨਿ**
**ਪੇਖਉ ਥਾਨ ਸਬਾਏ ॥**
**੧੧. ਖੋਜਿ ਲਹਉ ਹਰਿ ਸੰਤ ਜਨਾ ਸੰਗੁ**
**ਸੰਮ੍ਰਿਥ ਪੁਰਖ ਮਿਲਾਏ ॥**
**੧੨. ਨਾਨਕ ਤਿਨ ਮਿਲਿਆ ਸੁਰਿਜਨੁ ਸੁਖਦਾਤਾ**
**ਸੇ ਵਡਭਾਗੀ ਮਾਏ ॥੩॥**
**੧੩. ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ**
**ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥**
**੧੪. ਸੁਣਿ ਸਖੀਏ ਮੇਰੀ ਨੀਦ ਭਲੀ**
**ਮੈ ਆਪਨੜਾ ਪਿਰੁ ਮਿਲਿਆ ॥**
**੧੫. ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ**
**ਪਰਗਾਸੁ ਭਇਆ ਕਉਲੁ ਖਿਲਿਆ ॥**
**੧੬. ਵਰੁ ਪਾਇਆ ਪ੍ਰਭੁ ਅੰਤਰਜਾਮੀ**
**ਨਾਨਕ ਸੋਹਾਗੁ ਨ ਟਲਿਆ ॥੪॥੪॥੨॥੫॥੧੧॥**

***ਪਦ ਅਰਥ :*** ਸਖੀਏ—ਹੇ ਸਹੇਲੀਏ (ਹੇ ਸਤਸੰਗੀ ਸੱਜਣ!) ਕਰੇਹਾ—ਅਸੀਂ ਕਰੀਏ। ਮਨਾਇ ਲੈਹਿ—ਅਸੀਂ ਰਾਜ਼ੀ ਕਰ ਲਈਏ। ਕੰਤੈ—ਕੰਤ ਨੂੰ, ਭਾਵ ਹਰੀ ਰੂਪ ਕੰਤ ਨੂੰ। ਤਿਆਗਿ—ਛੱਡ ਕੇ। ਕਰਿ—ਬਣਾ ਕੇ। ਠਗਉਰੀ—ਠਗਮੂਰੀ, ਉਹ ਬੂਟੀ, ਜੋ ਠੱਗ ਕਿਸੇ ਰਾਹੀ ਨੂੰ ਦੇ ਕੇ ਬੇਹੋਸ਼ ਕਰਕੇ ਠੱਗ ਲੈਂਦੇ ਹਨ। ਮੋਹਹ—ਅਸੀਂ ਮੋਹ ਲਈਏ। ਸਾਧੂ ਮੰਤੈ—ਗੁਰੂ ਦੇ ਉਪਦੇਸ਼ ਨਾਲ। ਜਰਾ—ਬੁਢੇਪਾ। ਮਰਣ—ਮੌਤ। ਨਿਵਾਰੈ—ਦੂਰ ਕਰਦਾ ਹੈ। ਪੁਨੀਤ—ਪਵਿੱਤਰ। ਜੰਤੈ—ਜੀਵ ਨੂੰ। ਮਤਾਂਤੁ—ਸਲਾਹ, ਮਸ਼ਵਰਾ, ਜੋ ਸੋਚ-ਸਮਝਕੇ ਬਣਾਇਆ ਹੋਇਆ ਹੈ। ਪਕਾਈਐ—ਪੱਕਾ ਕਰੀਏ। ਸੁਭਾਇ—ਪ੍ਰੇਮ ਵਿਚ। ਉਪਾਧਿ—ਛਲ, ਫ਼ਰੇਬ, ਉਪਦ੍ਰਵ। ਗੋਵਿੰਦਹਿ—ਗੋਬਿੰਦ ਦੇ। ਕਲ—ਵਿਕਾਰਾਂ ਦੀ ਖਹਿ-ਖਹਿ, ਝਗੜਾ। ਮਿਟਹਿ—ਮਿਟਹਿਂ, ਮਿਟ ਜਾਂਦੇ ਹਨ। ਇਛ—ਇੱਛਾ, ਤਾਂਘ। ਕਰੀ—ਕਰੀਂ, ਮੈਂ ਕਰਦੀ ਹਾਂ। ਸੁਖ ਮਨਾਈ—ਮੈਂ ਸੁੱਖ ਮਨਾਉਂਦੀ ਹਾਂ, ਸੁੱਖਣਾ ਸੁਖਦੀ ਹਾਂ। ਪ੍ਰਭ—ਹੇ ਪ੍ਰਭੂ! ਪੁਜਾਏ—ਪੂਰੀ ਕਰ। ਬੈਰਾਗਨਿ—ਉਤਾਵਲੀ, ਵਿਆਕੁਲ ਵੈਰਾਗ ਵਿਚ ਆਈ ਹੋਈ। ਪੇਖਉ—ਪੇਖਉਂ, ਮੈਂ ਵੇਖਦੀ ਹਾਂ। ਸਬਾਏ—ਸਾਰੇ। ਖੋਜਿ—ਭਾਲ ਕਰ-ਕਰ ਕੇ। ਲਹਉ—ਲਹਉਂ, ਮੈਂ ਲੱਭਦੀ ਹਾਂ। ਸੰਗੁ—ਸਾਥ। ਸੰਮ੍ਰਿਥ—

ਸਾਰੀਆਂ ਤਾਕਤਾਂ ਦਾ ਮਾਲਕ। ਪੁਰਖ—ਸਰਵ ਵਿਆਪਕ। ਸੁਰਿਜਨੁ—ਦੇਵ-ਲੋਕ ਦਾ ਵਾਸੀ, ਭਲਾ ਜਨ, ਸੱਜਣ। ਮਾਏ—ਹੇ ਮਾਂ। ਸਖੀ—ਹੇ ਸਹੇਲੀਏ—(ਸਤਿ ਸੰਗੀ ਸੱਜਣ) ਵਸਾ—ਵਸਾਂ, ਮੈਂ ਵੱਸਦੀ ਹਾਂ। ਨਾਹ—ਖਸਮ। ਸੰਗਿ—ਨਾਲ। ਹਿਲਿਆ—ਗਿਝ ਗਿਆ ਹੈ, ਰਚ-ਮਿਚ ਗਿਆ ਹੈ। ਕਉਲੁ ਖਿਲਿਆ—ਹਿਰਦਾ-ਕਮਲ ਖਿੜਿਆ। ਵਰੁ—ਖਸਮ। ਸੋਹਾਗੁ ਨ ਟਲਿਆ—ਸੁਹਾਗ ਦੂਰ ਨਾ ਹੋਇਆ, ਨਾ ਟਲਿਆ ਸੁਹਾਗ, ਸਦਾ ਥਿਰ ਸੁਹਾਗ।

### ਅਰਥ :

ਪ੍ਰ: ਜਦੋਂ ਪ੍ਰਮਾਰਥ ਦੇ ਮਾਰਗ 'ਤੇ ਚੱਲਣ ਦਾ ਮਨ ਅੰਦਰ ਚਾਅ ਪੈਦਾ ਹੋਵੇ ਤਾਂ ਫਿਰ ਕੀ ਯਤਨ ਕਰਨਾ ਚਾਹੀਦਾ ਹੈ।

ਉ: ਇਹੋ ਇਕ ਯਤਨ ਹੈ ਕਿ ਪਰਮਾਰਥ ਦੇ ਰਾਹ ਟੁਰਨ ਵਾਲੇ ਜੋ ਮਿੱਤਰ ਰੂਪੀ ਸਖੀਆਂ ਹਨ, ਉਨ੍ਹਾਂ ਅੱਗੇ ਜਾ ਕੇ ਇਉਂ ਬੇਨਤੀ ਕਰੀਏ :

੧. ਹੇ ਸਤਿਸੰਗੀ ਸੱਜਣੋ! ਸੁਣੋ, ਆਓ ਰਲ ਕੇ ਭਜਨ ਕਰਨ ਦਾ ਉੱਦਮ ਕਰੀਏ ਤੇ ਆਪਣੇ ਹਰੀ-ਪਤੀ ਨੂੰ ਮਨਾ ਲਵੀਏ, ਭਾਵ ਪ੍ਰਸੰਨ ਕਰੀਏ।

ਪ੍ਰ: ਐ ਗੁਰੂ ਜੀ! ਉਹ ਖ਼ੁਸ਼ ਕਿਵੇਂ ਹੋ ਸਕੇਗਾ?

ਉ: ੨. ਬਸ, ਵੱਡਾ ਸਾਧਨ ਹੈ ਕਿ ਪਹਿਲੋਂ ਹੰਕਾਰ ਨੂੰ ਛੱਡ ਕੇ ਉਸ ਦੀ ਨਿਸ਼ਕਾਮ ਭਗਤੀ (ਕਰੀਏ, ਇਹ ਤਾਂ ਬਣਾਈਏ) ਠੱਗ ਲੈਣ ਵਾਲੀ ਬੂਟੀ ਅਤੇ ਗੁਰੂ ਦੇ ਉਪਦੇਸ਼ ਨੂੰ (ਬਣਾਈਏ ਮੋਹਣੀ) ਮੰਤ੍ਰ, ਉਸ ਗੁਰ-ਮੰਤਰ ਦੇ ਅਭਿਆਸ ਨਾਲ ਪਤੀ-ਪਰਮੇਸ਼ਰ ਨੂੰ ਮੋਹ ਲਵੀਏ।

ਪ੍ਰ: ਐ ਸਾਈਂ ਜੀ! ਫਿਰ ਕੀ ਹੋਏਗਾ?

ਉ: ੩. (ਬਸ, ਜੇ ਕਦੀ ਕਿਸੇ ਢੰਗ ਨਾਲ ਉਸ ਨੂੰ ਇਕ ਵਾਰ ਵੱਸ ਕਰ ਲਿਆ ਜਾਵੇ) ਹੇ ਸਖੀ! ਉਹ ਪ੍ਰੇਮ ਵੱਸ ਆਇਆ ਹੋਇਆ ਸਾਈਂ, ਫਿਰ ਕਦੇ ਵੀ ਛੱਡ ਕੇ ਨਹੀਂ ਜਾਂਦਾ, ਇਹੋ ਉਸ ਭਗਵੰਤ ਦੀ ਭਲੀ ਰੀਤ ਹੈ।

ਪ੍ਰ: ਐ ਗੁਰੂ ਜੀ! ਹੋਰ ਕੀ ਲਾਭ ਹੁੰਦਾ ਹੈ?

ਉ: ਗੁਰੂ ਸਾਹਿਬ ਨਿਮਰਤਾ ਪੂਰਬਕ ਕਹਿੰਦੇ ਹਨ ਕਿ ਹੋਰ ਵੀ ਇਕ ਵੱਡਾ ਲਾਭ ਹੁੰਦਾ ਹੈ ਕਿ :

੪. ਜਿਸ ਜੀਵ ਦੇ ਇਕ ਵਾਰੀ ਉਹ ਵੱਸ ਹੋ ਜਾਵੇ, ਉਸ ਨੂੰ ਪਵਿੱਤਰ ਕਰ ਦੇਂਦਾ ਹੈ ਅਤੇ ਉਸ ਦੇ ਬੁਢੇਪੇ, ਮੌਤ ਤੇ ਨਰਕ ਦਾ ਡਰ ਦੂਰ ਕਰ ਦੇਂਦਾ ਹੈ। ਭਾਵ ਉਸ ਦਾ ਵੱਡੇ ਤੋਂ ਵੱਡਾ ਦੁੱਖ ਦੂਰ ਕਰ ਦੇਂਦਾ ਹੈ।੧।

੫. ਹੇ ਸਖੀਏ! ਭਾਵ ਸਤਸੰਗੀ ਸੱਜਣ! ਮੇਰੀ ਇਹ ਇਕ ਨੇਕ ਬੇਨਤੀ ਸੁਣ। ਆ, ਅਸੀਂ ਇਹ ਸਲਾਹ ਪੱਕੀ ਕਰ ਲਵੀਏ ਕਿ :

੬. ਸਾਰੇ ਛਲ ਆਦਿ ਤੋਂ ਰਹਿਤ ਹੋ ਕੇ, ਸਰਲ ਸੁਭਾਵ ਵਿਚ ਆ ਕੇ ਉਸ ਪਤੀ-ਪਰਮੇਸ਼ਰ ਦੇ ਗੁਣਾਂ ਦੇ ਗੀਤ ਗਾਵੀਏ।

ਪ੍ਰ: ਇਉਂ ਕਰਨ ਨਾਲ ਕੀ ਲਾਭ ਹੋਏਗਾ?

ਉ: ੭. ਇਸ ਤਰ੍ਹਾਂ ਕਰਨ ਨਾਲ ਸਾਰੀਆਂ ਕਲਪਣਾਂ ਤੇ ਦੁੱਖ ਮਿਟ ਜਾਣਗੇ, ਭਟਕਣਾ ਮਿਟ ਜਾਵੇਗੀ ਅਤੇ ਜੋ ਮਨ ਵਿਚ ਚਾਹੋਗੇ, ਉਹੀ ਫਲ ਮਿਲ ਜਾਵੇਗਾ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡਾ ਮਨ ਚਾਹਿਆ ਪਤੀ ਤਾਂ ਪੂਰਨ ਪਾਰਬ੍ਰਹਮ ਪਰਮੇਸ਼ਰ ਹੀ ਹੈ, ਨਾਲ ਉਸ ਦਾ ਨਾਮ ਵੀ ਸਦਾ ਹੀ ਧਿਆਉਂਦੇ ਰਹੀਏ।੨।

ਪ੍ਰ: ਐ ਸਾਈਂ ਜੀ! ਦਰਸ਼ਨਾਂ ਦੀ ਸੱਧਰ ਪੂਰੀ ਕਰਨ ਲਈ ਤੁਹਾਡੇ ਅੰਦਰ ਕਿਤਨੀ-ਕੁ ਤਾਂਘ ਹੈ?

ਉ: ੯. ਹੇ ਸਤਸੰਗੀ ਰੂਪ ਸੱਜਣ ਸਖੀਏ! ਮੈਂ ਤਾਂ ਸਦਾ ਹੀ ਤਾਂਘ ਕਰਦੀ ਰਹਿੰਦੀ ਹਾਂ ਤੇ ਹਰ ਵਕਤ ਸੁੱਖਦੀ ਰਹਿੰਦੀ ਹਾਂ ਕਿ ਹੇ ਪ੍ਰਭੂ! ਮੇਰੀ ਆਸਾ ਪੂਰੀ ਕਰ।

੧੦. ਮੈਂ ਤੇਰੇ ਚਰਨਾਂ ਦੀ ਪਿਆਸੀ ਹੋ ਕੇ ਤੇ ਦਰਸ਼ਨਾਂ ਲਈ ਉਤਾਵਲੀ ਹੋਈ ਸਾਰੇ ਥਾਂ ਵੇਖਦੀ ਫਿਰਦੀ ਹਾਂ ਕਿ ਕਿਵੇਂ ਕਿਤੋਂ :

੧੧. (ਹਰੀ ਦੇ ਸੰਤ ਦਾ) ਖੋਜ-ਪਤਾ ਲੱਭ ਲਵਾਂ, ਜਿਨ੍ਹਾਂ ਦਾ ਸੰਗ ਮੈਨੂੰ ਮੇਰਾ ਸਮਰਥ ਪਤੀ ਮਿਲਾ ਦੇਵੇ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਸੰਤ ਜਨਾਂ ਨੂੰ ਮੇਰਾ (ਸੁਖ ਦਾਤਾ) ਉੱਤਮ ਪੁਰਖ ਵਾਹਿਗੁਰੂ ਮਿਲ ਪਿਆ ਹੈ, ਹੇ ਮਾਂ! ਉਹ ਵੱਡੇ ਭਾਗਾਂ ਵਾਲੇ ਹਨ।੩।

੧੩. ਹੇ ਸਖੀ! ਹੁਣ ਮੈਂ ਆਪਣੇ ਪਿਆਰੇ ਪਤੀ ਨਾਲ ਵੱਸਦੀ ਹਾਂ, ਹੁਣ ਮੇਰਾ ਮਨ ਤੇ ਤਨ ਹਰੀ-ਪਰਮੇਸ਼ਰ ਨਾਲ ਗਿੱਝ ਗਿਆ ਹੈ (ਹਿਲ-ਮਿਲ ਗਿਆ ਹੈ), ਭਾਵ ਮੇਰਾ ਹਿਰਦਾ ਉਸ ਹਰੀ ਨਾਲ ਇੱਕ-ਮਿੱਕ ਹੋ ਗਿਆ ਹੈ।

੧੪. ਹੇ ਸਹੇਲੀਏ! ਸੁਣ, ਹੁਣ ਮੈਨੂੰ ਨੀਂਦ ਭੀ ਪਿਆਰੀ ਲੱਗਦੀ ਹੈ, ਕਿਉਂਕਿ ਹੁਣ ਮੈਨੂੰ ਸੁਪਨੇ ਵਿਚ ਵੀ ਮੇਰਾ ਆਪਣਾ ਪਿਆਰਾ ਪਤੀ ਮਿਲ ਜਾਂਦਾ ਹੈ।

ਪ੍ਰ: ਤੈਨੂੰ ਉਸ ਦੇ ਮਿਲਾਪ ਨਾਲ ਹੁਣ ਕਿਵੇਂ ਪ੍ਰਤੀਤ ਹੁੰਦਾ ਹੈ?

ਉ: ੧੫. ਉਸ ਮਾਲਕ ਦੇ ਮਿਲਣ ਨਾਲ ਭਟਕਣਾ ਦੂਰ ਹੋ ਗਈ ਤੇ ਸਹਿਜੇ ਹੀ ਸ਼ਾਂਤੀ ਪ੍ਰਾਪਤ ਹੋ ਗਈ, ਚਾਨਣ ਹੋ ਆਇਆ ਹੈ ਅਤੇ ਹਿਰਦਾ-ਕਮਲ ਇਉਂ ਖਿੜ ਪਿਆ, ਜਿਵੇਂ ਸੂਰਜ ਦੀਆਂ ਕਿਰਨਾਂ ਨਾਲ ਕੌਲ-ਫੁੱਲ ਖਿੜ ਪੈਂਦਾ ਹੈ। ਭਾਵ ਉਸ ਦੀ ਜੋਤ ਦੇ ਚਾਨਣ ਨਾਲ ਹੁਣ ਮੇਰਾ ਹਿਰਦਾ ਸਦਾ ਹੀ ਖਿੜਿਆ ਰਹਿੰਦਾ ਹੈ।

ਪ੍ਰ: ਇਹ ਸਾਰੀ ਪ੍ਰਾਪਤੀ ਤੁਹਾਨੂੰ ਕਿਵੇਂ ਹੋਈ?

ਉ: ੧੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਧ-ਸੰਗਤ ਦੀ ਬਰਕਤ ਨਾਲ ਮੈਂ ਅੰਤਰਜਾਮੀ ਪਰਮੇਸ਼ਰ-ਪਤੀ ਨੂੰ ਪਾ ਲਿਆ ਹੈ। ਇਹ ਮੇਰਾ ਸੁਹਾਗ ਹੁਣ ਅਟੱਲ ਹੈ, ਭਾਵ ਕਦੇ ਦੂਰ ਹੋਣ ਵਾਲਾ ਨਹੀਂ।੪।੪।੨।੫।੧੧।

ਨੋਟ: ਮ: ੧ ਦੇ ਛੰਤ ੨
ਮ: ੩ ਦੇ ਛੰਤ ੫
ਮ: ੫ ਦੇ ਛੰਤ ੪
——
ਕੁਲ ਜੋੜ ੧੧

ੴ ਸਤਿਗੁਰ ਪ੍ਰਸਾਦਿ ॥

# ਗਉੜੀ
# ਬਾਵਨ ਅਖਰੀ
## ਮਹਲਾ ੫ ॥

***ਉਥਾਨਕਾ :*** ਇਸ 'ਬਾਵਨ ਅਖਰੀ' ਬਾਣੀ ਬਾਰੇ ਇਹ ਰਵਾਇਤ ਚਲੀ ਆ ਰਹੀ ਹੈ ਕਿ ਇਹ ਬਾਣੀ ਉਚਾਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੀ ਪਰਮ ਪਾਵਨ ਸੁਪਤਨੀ, ਸ੍ਰੀ ਗੰਗਾ ਜੀ ਨੂੰ ਬਤੌਰ ਆਤਮ-ਭੂਸ਼ਣ ਦੇ ਦਿੱਤੀ ਸੀ, ਜਦ ਕਿ ਉਨ੍ਹਾਂ ਨੇ ਆਪ ਜੀ ਤੋਂ ਸਵਰਣ ਦੇ ਗਹਿਣਿਆਂ ਦੀ ਮੰਗ ਕੀਤੀ ਸੀ।

ਪਰ, ਜਦੋਂ ਇਸ ਬਾਣੀ ਦੇ ਅੰਤ੍ਰੀਵ-ਭਾਵ ਨੂੰ ਵਾਚਿਆ ਜਾਵੇ ਤਾਂ ਸਿਧਾਂਤ ਇਹੁ ਸਿੱਧ ਹੁੰਦਾ ਹੈ ਕਿ ਇਸ ਬਾਣੀ ਦੀ ਰਚਨਾ ਦੇ ਸਬੰਧ ਵਿਚ ਕਿਸੇ ਪਾਂਧੇ ਦਾ ਲਗਾਉ ਹੈ। ਭਾਵ ਕਿਸੇ ਪਾਂਧੇ ਨੂੰ ਉਸ ਦੀ ਬਣਾਈ ਅੱਖਰ-ਅੱਖਰ ਨਾਲ ਮੁਹਾਰਨੀ ਦੇ ਥਾਵੇਂ ਪਰਮ ਪਰਮਾਰਥ ਰੂਪ ਬਾਣੀ ਰਚ ਕੇ ਦਿੱਤੀ ਹੈ।

ਜਾਂ ਇਉਂ ਕਹਿ ਲਉ ਕਿ ਜੋ ਉਸ ਨੂੰ ਉਪਦੇਸ਼ ਦਿੱਤਾ ਸੀ, ਉਹ ਅੱਖਰ-ਕ੍ਰਮ ਵਿਚ ਉਚਾਰਨ ਕੀਤਾ ਹੈ, ਕਿਉਂਕਿ ਇਸ ਬਾਣੀ ਦੇ ਅਰੰਭ ਵਿਚ ਹੀ ਪਾਂਧਿਆਂ ਦੇ ਰਿਵਾਜ ਅਨੁਸਾਰ ਓਅੰ ਸਿਧੰ ਙ੍ਹਾਯੰ ਨੂੰ ਲੈਣਾ ਤੇ 'ਰੀਰੀ, ਲਲੀ' ਅਤੇ ਅਯੋ ਅੰਙੈ ਨੂੰ ਵਰਤਣਾ ਪੱਕੀ ਸੰਭਾਵਨਾ ਪੈਦਾ ਕਰਦਾ ਹੈ।

ਇਸ ਤਰ੍ਹਾਂ ਉਪਰਲੀ ਚਲੀ ਆ ਰਹੀ ਰਵਾਇਤ ਵੀ ਠੀਕ ਢੁੱਕ ਸਕਦੀ ਹੈ ਕਿ ਜੇ ਇਉਂ ਮੰਨ ਲਈਏ ਕਿ ਜਦ ਇਸ ਪਾਂਧੇ ਨੂੰ ਉਪਦੇਸ਼ ਹੋ ਚੁੱਕਾ ਤਾਂ ਉਸ ਉਪਦੇਸ਼ ਨੂੰ ਸਤਿਗੁਰੂ ਜੀ ਨੇ ਬਾਣੀ ਦੇ ਰੂਪ ਵਿਚ ਰਚ ਲਿਆ ਤਾਂ ਮਾਤਾ ਗੰਗਾ ਜੀ ਨੂੰ ਇਸ ਬਾਣੀ ਨੂੰ ਬਤੌਰ ਆਤਮ-ਭੂਸ਼ਣ ਦੇ ਸੁਗਾਤ ਵਾਂਗ ਦਿੱਤਾ ਗਿਆ ਕਿ ਇਸ ਵਿਚ ਆਤਮਾ ਦੀ ਕਲਿਆਣ ਦਾ ਸਾਰਾ ਤੱਤ-ਸਾਰ ਆ ਗਿਆ ਹੈ, ਉਹ ਪਾਠ ਕਰਨ ਤੇ ਸੁਖੀ ਹੋਣ। ਪ੍ਰਤੀਤ ਹੁੰਦਾ ਹੈ ਕਿ ਮਾਤਾ ਜੀ ਇਸ ਦਾ ਨਿਤਾ-ਪ੍ਰਤੀ ਪਾਠ ਕਰਦੇ ਰਹੇ ਹਨ, ਜਿਸ ਕਰਕੇ ਇਸ ਨੂੰ ਉਨ੍ਹਾਂ ਦੇ ਆਤਮਕ ਗਹਿਣੇ ਦੀ ਸਦਰਸ਼ਤਾ ਦਿੱਤੀ ਗਈ ਹੈ।

ਮਾਤਾ ਗੰਗਾ ਜੀ ਬਾਰੇ ਜੋ ਇਹ ਸੋਚਣਾ ਹੈ ਕਿ ਉਨ੍ਹਾਂ ਨੂੰ ਗਹਿਣਿਆਂ ਦੀ ਭੁੱਖ ਸੀ, ਇਹ ਸਹੀ ਨਹੀਂ ਜਾਪਦਾ, ਕਿਉਂਕਿ ਸ੍ਰੀ ਮਾਤਾ ਗੰਗਾ ਜੀ ਬਹੁਤ ਮਹਾਨ ਨਾਮ-ਪ੍ਰੇਮੀ ਸਨ। ਉਨ੍ਹਾਂ ਬਾਰੇ ਇਹ ਕਹਿਣਾ ਕਿ ਇਹ ਬਾਣੀ ਉਚਾਰ ਕੇ ਉਨ੍ਹਾਂ ਦੀ ਗਹਿਣਿਆਂ ਦੀ ਭੁੱਖ ਮਿਟਾਈ, ਇਹ ਸੰਭਾਵਨਾ ਠੀਕ ਨਹੀਂ। ਗੁਰ ਪ੍ਰਤਾਪ ਸੂਰਜ ਵਿਚ ਭੀ ਮਾਤਾ ਜੀ ਦੀ ਮੰਗ ਸਵਰਣ ਆਦਿ ਗਹਿਣਿਆਂ ਦੀ ਨਹੀਂ ਹੈ।

'**ਬਾਵਨ ਅਖਰੀ**' ਦਾ ਅਰਥ ਹੈ '**ਬਵੰਜਾ ਅੱਖਰ**'। ਸੰਸਕ੍ਰਿਤ ਵਾਲੇ ਆਪਣੀ ਵਰਣ-ਮਾਲਾ ਦੇ ੫੨ ਅੱਖਰ ਗਿਣਦੇ ਹਨ, ਇਸ ਕਰਕੇ ਬਾਵਨ ਅੱਖਰੀ ਦੇ ਅਰਥ ਹਨ, ਬਵੰਜਾ ਅੱਖਰਾਂ ਵਾਲੀ ਵਰਣ-ਮਾਲਾ।

**ਜਿਵੇਂ ਫ਼ਾਰਸੀ** ਦੇ ੩੦ ਅੱਖਰ ਹੋਣ ਕਰਕੇ ਉਸ ਦੀ ਵਰਣ-ਮਾਲਾ ਨੂੰ ਸੀਹਰਫ਼ੀ (੩੦ ਅੱਖਰਾਂ ਵਾਲੀ) ਆਖਦੇ ਹਨ।

**ਗੁਰਮੁਖੀ** ਵਰਣ-ਮਾਲਾ ਦੇ ੩੫ ਅੱਖਰ ਹੋਣ ਕਰਕੇ ਗੁਰਮੁਖੀ ਵਰਣ-ਮਾਲਾ ਨੂੰ ਪੈਂਤੀ ਆਖ ਲੈਂਦੇ ਹਨ।

'**ਬਾਵਨ ਅਖਰੀ**' ਨਾਮ ਵਰਣ-ਮਾਲਾ ਦਾ ਹੈ, ਜਿਸ ਵਿਚ ੫੨ ਅੱਖਰ ਜ਼ਰੂਰੀ ਨਹੀਂ।

ਗਉੜੀ ਵਿਚ ਕਬੀਰ ਜੀ ਦੀ ਬਾਵਨ ਅੱਖਰੀ ਵਿਚ ਸਾਰੇ ੩੪ ਅੱਖਰ ਹਨ, ਓਅੰ ਪਾ ਕੇ ੩੫ ਸਮਝ ਲਓ, ਪਰ ਨਾਮ ਬਾਵਨ ਅੱਖਰੀ ਹੀ ਹੈ।

ਇਹ ਗੱਲ ਸੀਨੇ-ਬਸੀਨੇ ਚਲੀ ਆਈ ਹੈ ਤੇ ਸਿੱਖ ਘਰਾਂ ਵਿਚ ਹੁਣ ਤਕ ਮਰਯਾਦਾ ਚਲੀ ਆ ਰਹੀ ਹੈ ਕਿ ਪ੍ਰਾਣੀ ਦੇ ਮਰਨ ਮਗਰੋਂ ਜੋ ਦਿਨ ਸ਼ੋਕ ਦੇ ਹੁੰਦੇ ਸਨ, ਗੁਰਬਾਣੀ ਦਾ ਪਾਠ ਕੀਤਾ ਜਾਂਦਾ ਸੀ ਤੇ ਕਥਾ ਹੋਇਆ ਕਰਦੀ ਸੀ। ਇਸ ਵਿਚ ਜੈਤਸਰੀ ਦੀ ਵਾਰ ਤੇ ਬਾਵਨ ਅੱਖਰੀ ਦੇ ਪਾਠ ਦੀ ਮਰਯਾਦਾ ਰਹੀ ਹੈ। ਕਿਉਂਕਿ ਇਸ ਬਾਣੀ ਦੇ ਪਾਠ ਦੇ ਅਸਰ ਨਾਲ ਮਾਇਆ ਤੋਂ ਉਪਰਾਮਤਾ ਤੇ ਪਰਮੇਸ਼ਰ ਦਾ ਉਪਦੇਸ਼ ਮਿਲਕੇ ਸ਼ੋਕ ਨਵਿਰਤ ਹੁੰਦਾ ਹੈ ਅਤੇ ਉਸ ਪ੍ਰਭੂ ਵਲ ਲੱਗਣ ਦੀ ਰੁਚੀ ਪੈਦਾ ਹੁੰਦੀ ਹੈ।

'**ਬਾਵਨ ਅਖਰੀ**' ਦੇ ਅਖ਼ੀਰ ਦੇ ਸਲੋਕ ਦੇ ਅੰਤ ਵਿਚ ਇਹ ਹਦਾਇਤ ਹੈ ਕਿ ਇਹ ਸਲੋਕ ਆਦਿ ਅੰਤ ਪੜ੍ਹਨਾ, ਇਹ ਮੰਗਲ ਦਾ ਸਲੋਕ ਹੈ। ਆਦਿ ਅੰਤ ਦੋ ਮੰਗਲ ਕਰੀਦੇ ਹਨ। ਸੋ ਸਤਿਗੁਰੂ ਜੀ ਨੇ ਇਕੋ ਮੰਗਲ ਆਦਿ ਅੰਤ ਦੋਹਾਂ ਥਾਂਵਾਂ 'ਤੇ ਪੜ੍ਹਨ ਲਈ ਰੱਖਿਆ ਹੈ। ਕਈ ਥਾਵੇਂ ਇਹ ਖ਼ਿਆਲ ਵੀ ਕੀਤਾ ਗਿਆ ਹੈ ਕਿ ਆਦਿ ਅੰਤ ਤੋਂ ਮੁਰਾਦ ਹੈ—ਜੀਵ ਦੇ ਆਦਿ ਅੰਤ ਦੀ। ਕਈ ਖ਼ਾਨਦਾਨਾਂ ਵਿਚ ਬੱਚੇ ਦੇ ਜੰਮਣ ਵੇਲੇ ਤੇ ਪ੍ਰਾਣੀ ਦੇ ਅੰਤ ਵੇਲੇ ਇਹ ਸਲੋਕ ਪੜ੍ਹਨ ਦਾ ਜ਼ਰੂਰ ਪ੍ਰਬੰਧ ਰੱਖਦੇ ਹਨ।

ਪ੍ਰਾਣੀ ਦੇ ਅੰਤ ਸਮੇਂ ਜੇ ਉਸ ਦੇ ਪ੍ਰਾਣ ਛੇਤੀ ਨਾ ਨਿਕਲਣ, ਤਾਂ ਸਾਰੀ ਬਾਵਨ ਅੱਖਰੀ ਦਾ ਪਾਠ ਪਾਸ ਬੈਠਕੇ ਕਰਦੇ ਹਨ ਕਿ ਪ੍ਰਾਣੀ ਦੇ ਅੰਦਰਲੇ ਮਨ 'ਤੇ ਪ੍ਰਭਾਵ ਪਵੇ ਤੇ ਉੱਚੇ ਪਾਸੇ ਵੱਲ ਬ੍ਰਿਤੀ ਦਾ ਰੁਖ਼ ਹੋ ਜਾਵੇ, ਜੋ ਸਵਾਸ ਸੁਖਾਲੇ ਆਉਣ ਅਤੇ ਨਾਮ ਜਪਦਾ ਪ੍ਰਲੋਕ ਨੂੰ ਜਾਵੇ।

**ਸਲੋਕੁ ॥**

**੧. ਗੁਰਦੇਵ ਮਾਤਾ ਗੁਰਦੇਵ ਪਿਤਾ**
**ਗੁਰਦੇਵ ਸੁਆਮੀ ਪਰਮੇਸੁਰਾ ॥**
**੨. ਗੁਰਦੇਵ ਸਖਾ ਅਗਿਆਨ ਭੰਜਨੁ**
**ਗੁਰਦੇਵ ਬੰਧਿਪ ਸਹੋਦਰਾ ॥**
**੩. ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ**
**ਗੁਰਦੇਵ ਮੰਤੁ ਨਿਰੋਧਰਾ ॥**

**੪. ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ**
**ਗੁਰਦੇਵ ਪਾਰਸ ਪਰਸ ਪਰਾ ॥**
**੫. ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ**
**ਗੁਰ ਗਿਆਨ ਮਜਨੁ ਅਪਰੰਪਰਾ ॥**
**੬. ਗੁਰਦੇਵ ਕਰਤਾ ਸਭਿ ਪਾਪ ਹਰਤਾ**
**ਗੁਰਦੇਵ ਪਤਿਤ ਪਵਿਤ ਕਰਾ ॥**
**੭. ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ**
**ਗੁਰਦੇਵ ਮੰਤੁ ਹਰਿ ਜਪਿ ਉਧਰਾ ॥**
**੮. ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ**
**ਹਮ ਮੂੜ ਪਾਪੀ ਜਿਤੁ ਲਗਿ ਤਰਾ ॥**
**੯. ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ**
**ਗੁਰਦੇਵ ਨਾਨਕ ਹਰਿ ਨਮਸਕਰਾ ॥੧॥**

***ਪਦ ਅਰਥ :*** ਸਖਾ—ਮਿੱਤਰ। ਅਗਿਆਨ ਭੰਜਨੁ—ਅਗਿਆਨ ਦੇ ਨਾਸ ਕਰਨ ਵਾਲਾ। ਬੰਧਿਪ—ਸੰਬੰਧੀ। ਸਹੋਦਰਾ—ਸਹ+ਉਦਰ, ਇਕੋ ਮਾਂ ਦੇ ਪੇਟ ਵਿੱਚੋਂ ਜੰਮੇ ਹੋਏ; ਭਾਵ ਸੱਕਾ ਭਰਾ। ਨਿਰੋਧਰਾ—ਜਿਸ ਨੂੰ ਰੋਕਿਆ ਨਾ ਜਾ ਸਕੇ, ਜੋ ਮੰਤਰ ਕਿਸੇ ਹੋਰ ਮੰਤਰ ਦੇ ਅਸਰ ਨਾਲ ਬੇ-ਅਸਰ ਨਾ ਹੋ ਸਕੇ, ਉਸ ਨੂੰ ਤੰਤ੍ਰ ਵਿਦਿਆ ਵਾਲੇ ਨਿਰੁਧਾਰ ਮੰਤਰ ਕਹਿੰਦੇ ਹਨ। ਮੰਤੁ—ਉਪਦੇਸ਼। ਬੁਧਿ—ਅਕਲ। ਮੂਰਤਿ—ਸਰੂਪ। ਪਰਸ—ਛੋਹ। ਅੰਮ੍ਰਿਤ ਸਰੋਵਰੁ—ਅੰਮ੍ਰਿਤ ਦਾ ਸਰੋਵਰ ਗਿਆਨ ਨਾਲ ਪੂਰਨ। ਮਜਨੁ—ਚੁੱਭੀ ਇਸ਼ਨਾਨ। ਅਪਰੰਪਰਾ—ਪਰ੍ਹੇ ਤੋਂ ਪਰ੍ਹੇ। ਹਰਤਾ—ਦੂਰ ਕਰਨ ਵਾਲਾ। ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ ਵਿਕਾਰੀ। ਪਵਿਤ ਕਰਾ—ਪਵਿੱਤਰ ਕਰਨ ਵਾਲਾ। ਜੁਗੁ ਜੁਗੁ—ਹਰੇਕ ਜੁਗ ਵਿਚ। ਆਦਿ—ਉਹ ਜਦੋਂ ਕੋਈ ਜੁਗ ਨਹੀਂ ਸੀ। ਜੁਗਾਦਿ—ਜਦੋਂ ਤੋਂ ਜੁਗ ਟੁਰਿਆ। ਉਧਰਾ—ਸੰਸਾਰ ਦੀਆਂ ਵਿਕਾਰ ਲਹਿਰਾਂ ਤੋਂ ਬਚ ਜਾਈਦਾ ਹੈ। ਜਿਤੁ ਲਗਿ—ਜਿਸ ਵਿਚ ਲੱਗ ਕੇ।

***ਅਰਥ :***

ਪ੍ਰ: ਹੇ ਗੁਰੂ ਜੀ! ਆਪ ਜੀ ਦਾ ਆਪਣੇ ਗੁਰਦੇਵ ਜੀ ਨਾਲ ਕਿਤਨਾ-ਕੁ ਪਿਆਰ ਹੈ?

ਉ: ੧. ਹੇ ਪਿਆਰਿਓ! ਜਿਵੇਂ ਸੰਸਾਰੀ ਲੋਕਾਂ ਨੇ ਮਾਤਾ-ਪਿਤਾ, ਭਰਾਵਾਂ, ਮਿੱਤ੍ਰਾਂ ਨੂੰ ਆਪਣੇ ਅਤਿ ਪਿਆਰੇ ਜਾਣਿਆ ਹੈ, ਮੈਂ ਤਾਂ ਇਨ੍ਹਾਂ ਸਭਨਾਂ ਦੀ ਥਾਵੇਂ ਗੁਰਦੇਵ ਜੀ ਨੂੰ ਮਾਂ ਜਾਣਿਆ ਹੈ, ਗੁਰਦੇਵ ਜੀ ਹੀ ਮੇਰਾ ਪਿਤਾ ਹੈ ਅਤੇ ਗੁਰਦੇਵ ਜੀ ਹੀ ਮੇਰਾ ਮਾਲਕ ਪਰਮੇਸ਼ਰ ਪ੍ਰਭੂ ਦਾ ਰੂਪ ਹੈ।

੨. ਗੁਰਦੇਵ ਹੀ ਸਾਡਾ ਅਗਿਆਨ ਦਾ ਹਨ੍ਹੇਰਾ ਦੂਰ ਕਰਨ ਵਾਲਾ ਮਿੱਤ੍ਰ ਹੈ ਅਤੇ ਗੁਰਦੇਵ ਹੀ ਸਾਡਾ ਅੰਤ ਤਕ ਸਾਥ ਨਿਭਾਉਣ ਵਾਲਾ ਸੰਬੰਧੀ ਤੇ ਭਰਾ ਹੈ।

੩. ਗੁਰਦੇਵ ਹੀ ਸਾਡਾ ਸਹੀ ਦਾਤਾ ਹੈ, ਜੋ ਹਰੀ ਨਾਮ ਦਾ ਉਪਦੇਸ਼ ਦੇਂਦਾ ਹੈ। ਗੁਰੂ ਨਾਮ ਦਾ ਉਪਦੇਸ਼ ਐਸਾ ਹੈ, ਜਿਸ ਦਾ ਅਸਰ ਕੋਈ ਵੀ ਵਿਕਾਰ ਗਵਾ ਨਹੀਂ ਸਕਦਾ।

੪. ਗੁਰਦੇਵ ਹੀ ਸ਼ਾਂਤੀ, ਸੱਚ ਤੇ ਅਕਲ ਦਾ ਸਰੂਪ ਹੈ ਅਤੇ ਉਹ ਮੇਰਾ ਇਕ ਐਸਾ ਪਾਰਸ ਗੁਰੂ ਹੈ, ਜਿਸ ਦੀ ਛੁਹ ਪਾਰਸ ਨਾਲੋਂ ਭੀ ਸਰੇਸ਼ਟ ਹੈ। ਭਾਵ ਪਾਰਸ ਤਾਂ ਲੋਹੇ ਤੇ ਤਾਂਬੇ ਨੂੰ ਸੋਨਾ ਕਰਦਾ ਹੈ, ਪਰ ਸਤਿਗੁਰੂ ਪਰਮ ਪਾਰਸ ਹੈ, ਜੋ ਆਪਣੇ ਸਮਾਨ ਹੀ ਕਰ ਲੈਂਦਾ ਹੈ।

੫. ਗੁਰਦੇਵ ਸੱਚਾ ਤੀਰਥ ਹੈ, ਅੰਮ੍ਰਿਤ ਦਾ ਸਰੋਵਰ ਹੈ। ਗੁਰੂ ਦੇ ਗਿਆਨ ਰੂਪ ਜਲ ਦਾ ਇਸ਼ਨਾਨ ਸਾਰੇ ਤੀਰਥਾਂ ਦੇ ਇਸ਼ਨਾਨ ਨਾਲੋਂ ਬਹੁਤ ਹੀ ਸਰੇਸ਼ਟ ਹੈ।

੬. ਗੁਰਦੇਵ ਕਰਤਾਰ ਦਾ ਸਰੂਪ ਹੈ ਅਤੇ ਸਾਰੇ ਹੀ ਪਾਪਾਂ ਨੂੰ ਦੂਰ ਕਰਨ ਵਾਲਾ ਹੈ। ਗੁਰੂ ਪਾਪੀ-ਬੰਦਿਆਂ ਦੇ ਪਤਿਤ ਦਿਲਾਂ ਨੂੰ ਪਵਿੱਤਰ ਕਰਨ ਵਾਲਾ ਹੈ।

ਪ੍ਰ: ਐ ਸਾਈਂ ਜੀ! ਗੁਰੂ ਕਦੋਂ-ਕੁ ਦਾ ਨਾਮ ਦਾਨ ਦੇ ਕੇ ਉਧਾਰ ਕਰਦਾ ਆ ਰਿਹਾ ਹੈ?

ਉ: ੭. ਹੇ ਮਿੱਤਰੋ! ਇਹ ਜਦ ਤੋਂ ਸੰਸਾਰ ਦੀ ਰਚਨਾ ਰਚੀ ਗਈ ਹੈ, ਗੁਰੂ ਸ਼ੁਰੂ ਤੋਂ ਹੀ ਹਰ ਜੁਗ ਵਿਚ ਪਰਮੇਸ਼ਰ ਦੇ ਨਾਮ ਦਾ ਉਪਦੇਸ਼ ਦੇਂਦਾ ਆ ਰਿਹਾ ਹੈ। ਗੁਰੂ ਦਾ ਦਿੱਤਾ ਹੋਇਆ ਨਾਮ-ਮੰਤ੍ਰ ਜਪ ਕੇ ਇਸ ਸੰਸਾਰ-ਸਮੁੰਦਰ ਦੇ ਵਿਕਾਰਾਂ ਦੀਆਂ ਲਹਿਰਾਂ ਤੋਂ ਪਾਰ ਹੋ ਜਾਈਦਾ ਹੈ।

ਪ੍ਰ: ਪਰਮੇਸ਼ਰ ਤੋਂ ਕੀ ਮੰਗਣਾ ਚਾਹੀਦਾ ਹੈ?

ਉ: ੮. ਹੇ ਸੱਜਣੋ! ਉਸ ਪਰਮੇਸ਼ਰ ਤੋਂ ਕੇਵਲ ਇਕੋ ਹੀ ਮੰਗ ਮੰਗੋ ਕਿ ਹੇ ਪ੍ਰਭੂ! ਕਿਰਪਾ ਕਰਕੇ ਸਾਨੂੰ ਐਸੇ ਗੁਰਦੇਵ ਦਾ ਸੰਗ ਮੇਲੋ, ਜਿਸ ਦੀ ਸੰਗਤ ਵਿਚ ਰਹਿ ਕੇ ਅਸੀਂ ਮੂਰਖ ਪਾਪੀ ਭੀ ਤਰ ਜਾਈਏ।

੯. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਗੁਰੂ ਪਾਰਬ੍ਰਹਮ ਪਰਮੇਸ਼ਰ ਦਾ ਸਰੂਪ ਹੈ, ਐਸੇ ਹਰੀ ਸਰੂਪ ਗੁਰਦੇਵ ਨੂੰ ਸਾਡੀ ਨਮਸਕਾਰ ਹੈ।੧।

**ਸਲੋਕੁ ॥**

**੧. ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥**
**੨. ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥੧॥**

**ਪਉੜੀ ॥**

**੧. ਓਅੰ ਸਾਧ ਸਤਿਗੁਰ ਨਮਸਕਾਰੰ ॥**
**੨. ਆਦਿ ਮਧਿ ਅੰਤਿ ਨਿਰੰਕਾਰੰ ॥**
**੩. ਆਪਹਿ ਸੁੰਨ ਆਪਹਿ ਸੁਖ ਆਸਨ ॥**
**੪. ਆਪਹਿ ਸੁਨਤ ਆਪ ਹੀ ਜਾਸਨ ॥**
**੫. ਆਪਨ ਆਪੁ ਆਪਹਿ ਉਪਾਇਓ ॥**
**੬. ਆਪਹਿ ਬਾਪ ਆਪ ਹੀ ਮਾਇਓ ॥**
**੭. ਆਪਹਿ ਸੂਖਮ ਆਪਹਿ ਅਸਥੂਲਾ ॥**
**੮. ਲਖੀ ਨ ਜਾਈ ਨਾਨਕ ਲੀਲਾ ॥੧॥**
**੯. ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**
**੧੦. ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥**

***ਪਦ ਅਰਥ :*** ਆਪਹਿ—ਆਪ ਹੀ। ਹੋਗੁ—ਹੋਵੇਗਾ। ਓਅੰ—ਹਿੰਦੀ ਦੀ ਵਰਣ-ਮਾਲਾ ਦਾ ਪਹਿਲਾ ਅੱਖਰ। ਆਦਿ—ਜਗਤ ਦੇ ਸ਼ੁਰੂ ਵਿਚ। ਮਧਿ—ਜਗਤ ਦੀ ਮੌਜੂਦਗੀ ਵਿਚ। ਅੰਤਿ—ਜਗਤ ਦੇ ਅਖ਼ੀਰ ਵਿਚ। ਸੁੰਨ—ਸੁੰਞ, ਜਿਥੇ ਕੁਝ ਭੀ ਨਾ ਹੋਵੇ, ਭਾਵ—ਜਦ ਉਹ ਪਰਮਾਤਮਾ ਨਿਰਗੁਣ ਸਰੂਪ ਵਿਚ ਹੈ। ਜਾਸਨ—ਜਸੁ। ਆਪੁ—ਆਪਣੇ ਆਪ ਨੂੰ। ਮਾਇਓ—ਮਾਂ। ਅਸਥੂਲ—ਦ੍ਰਿਸ਼ਟਮਾਨ ਜਗਤ। ਲੀਲਾ—ਖੇਡ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀ! ਸ੍ਰਿਸ਼ਟੀ ਦੀ ਰਚਨਾ ਬਾਰੇ ਵੱਖੋ-ਵੱਖ ਮੱਤਾਂ ਦਾ ਅੱਡੋ-ਅੱਡ ਅਨੁਮਾਨ ਹੈ, ਪਰ ਗੁਰਮਤਿ ਅਨੁਸਾਰ ਸ੍ਰਿਸ਼ਟੀ ਕਿਵੇਂ ਬਣੀ ਹੈ?

ਉ: ੧. [ਪਰਮੇਸ਼ਰ ਦਾ ਮੰਗਲ ਕਰਦੇ ਹੋਏ ਉਚਾਰਨ ਕਰਦੇ ਹਨ, ਕਿ—] ਹੇ ਭਾਈ! ਇਹ ਜਗਤ ਦੀ ਸਾਰੀ ਬਣਾਵਟ ਪਰਮੇਸ਼ਰ ਨੇ ਆਪ ਹੀ ਕੀਤੀ ਹੈ। ਉਹ ਆਪ ਹੀ ਇਸ ਨੂੰ ਬਨਾਉਣ ਦੀ ਸਮਰੱਥਾ ਵਾਲਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਆਪ ਹੀ ਸਾਰੇ ਸੰਸਾਰ ਵਿਚ ਵਿਆਪਕ ਹੈ, ਉਸ ਤੋਂ ਬਿਨਾਂ ਕੋਈ ਦੂਸਰਾ ਹੋਰ ਹੈ ਹੀ ਨਹੀਂ।੧।

***(ਪਉੜੀ)***

ਪੱਟੀ ਉਪਰ ਲਿਖੇ ਜਾਣ ਵਾਲੇ ਓਅੰ ਤੋਂ ਹੀ ਪਹਿਲੋਂ ਅਰੰਭ ਕਰਦੇ ਹਨ:

ਪ੍ਰ: ਐ ਗੁਰੂ ਜੀ! ਕਿਸੇ ਕਾਰਜ ਦੀ ਅਰੰਭਤਾ ਸਮੇਂ, ਤੁਸੀਂ ਕਿਸ ਦੀ ਅਰਾਧਨਾ ਕਰਦੇ ਹੋ?

ਉ: ੧. ਹੇ ਭਾਈਓ! ਮੇਰੀ ਤਾਂ ਸਦਾ ਉਸੇ ਨਿਰੰਕਾਰ ਨੂੰ ਨਮਸਕਾਰ ਹੈ, ਜੋ ਆਪ ਹੀ ਸਰੇਸ਼ਟ ਗੁਰੂ ਰੂਪ ਧਾਰਦਾ ਹੈ।

੨. ਜੋ ਜਗਤ ਦੇ ਸ਼ੁਰੂ ਵਿਚ ਭੀ ਆਪ ਹੀ ਸੀ, ਹੁਣ ਭੀ ਆਪ ਹੀ ਹੈ ਤੇ ਜਗਤ ਦੇ ਅੰਤ ਵਿਚ ਵੀ ਉਹ ਆਪ ਹੀ ਰਹੇਗਾ।

੩. ਆਪ ਹੀ ਉਹ ਨਿਰੰਕਾਰ (ਸੁੰਨ) ਅਫੁਰ ਹੈ, (ਜਦੋਂ ਜਗਤ ਦੀ ਹਸਤੀ ਨਹੀਂ ਹੁੰਦੀ) ਆਪ ਹੀ ਉਹ ਸੁਖ ਸਰੂਪ ਵਿਚ ਟਿਕਿਆ ਹੁੰਦਾ ਹੈ।

੪. ਉਸ ਵੇਲੇ ਆਪਣੀ ਸੋਭਾ ਨੂੰ ਸੁਣਨ ਵਾਲਾ ਵੀ ਉਹ ਆਪ ਹੀ ਹੁੰਦਾ ਹੈ।

੫. ਉਸ ਨੇ ਆਪਣੇ ਆਪ ਨੂੰ ਆਪ ਹੀ ਪੈਦਾ ਕੀਤਾ ਹੈ।

੬. ਉਹ ਆਪ ਹੀ ਪਿਤਾ ਹੈ, ਆਪ ਹੀ ਮਾਤਾ ਹੈ।

੭. ਆਪ ਹੀ ਉਹ ਅਣ-ਦਿੱਸਦੇ ਰੂਪ ਵਾਲਾ ਹੈ, ਆਪ ਹੀ ਦਿੱਸਦੇ ਰੂਪ ਵਾਲਾ ਹੈ, ਭਾਵ ਸੂਖਮ ਤੇ ਅਸਥੂਲ ਸਰੂਪ ਉਹ ਆਪ ਹੀ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਜਗਤ ਰਚਨਾ ਵਾਲੀ ਉਸ ਦੀ ਖੇਡ, ਬਿਆਨ ਨਹੀਂ ਕੀਤੀ ਜਾ ਸਕਦੀ।੧।

ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥
ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥[1]

***ਪਦ ਅਰਥ :*** ਰਵਾਲਾ—ਚਰਨ-ਧੂੜੀ। ਰਹਾਉ—ਕੇਂਦਰੀ ਭਾਵ।

੯. ਅਰਥ: ਹੇ ਦੀਨਾਂ ਉੱਤੇ ਦਇਆ ਕਰਨੇ ਵਾਲੇ ਪ੍ਰਭੂ! ਮੇਰੇ ਉੱਤੇ ਮਿਹਰ ਕਰ ਕਿ:

੧੦. ਮੇਰਾ ਮਨ ਤੇਰੇ ਸੰਤ ਜਨਾਂ ਦੀ ਧੂੜ ਬਣਿਆ ਰਵੇ।ਰਹਾਉ।

**ਸਲੋਕੁ ॥**

**੧. ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥**
**੨. ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥੧॥**

**ਪਉੜੀ ॥**

**੧. ਓਅੰ ਗੁਰਮੁਖਿ ਕੀਓ ਅਕਾਰਾ ॥**
**੨. ਏਕਹਿ ਸੂਤਿ ਪਰੋਵਨਹਾਰਾ ॥**
**੩. ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥**
**੪. ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥**
**੫. ਸਗਲ ਭਾਤਿ ਕਰਿ ਕਰਹਿ ਉਪਾਇਓ ॥**
**੬. ਜਨਮ ਮਰਨ ਮਨ ਮੋਹੁ ਬਢਾਇਓ ॥**
**੭. ਦੂਹੂ ਭਾਤਿ ਤੇ ਆਪਿ ਨਿਰਾਰਾ ॥**
**੮. ਨਾਨਕ ਅੰਤੁ ਨ ਪਾਰਾਵਾਰਾ ॥੨॥**

***ਪਦ ਅਰਥ :*** ਅਕਾਰਾ—ਸਰੂਪ। ਨਿਰੰਕਾਰ—ਅਕਾਰ ਤੋਂ ਬਿਨਾਂ। ਗੁਨ—ਮਾਇਆ ਦੇ ਤਿੰਨ ਸੁਭਾਵ—ਰਜ, ਤਮ, ਸਤ। ਨਿਰਗੁਨ—ਜਿਸ ਵਿਚ ਮਾਇਆ ਦੇ ਤਿੰਨ ਸੁਭਾਵ ਜ਼ੋਰ ਨਹੀਂ ਪਾ ਰਹੇ। ਸਰਗੁਨ—ਉਹ ਸਰੂਪ, ਜਿਸ ਵਿਚ ਮਾਇਆ ਦੇ ਤਿੰਨ ਸੁਭਾਵ ਮੌਜੂਦ ਹਨ। ਏਕਹਿ—ਇਕੋ ਹੀ। ਆਕਾਰ—ਜਗਤ ਰਚਨਾ। ਸੂਤਿ—ਸੂਤਰ ਵਿਚ, ਹੁਕਮ ਵਿਚ। ਭਿੰਨ—ਵੱਖ। ਬਿਸਥਾਰੰ—ਖਿਲਾਰਾ। ਦ੍ਰਿਸਟਾਰੰ—ਦਿੱਸ ਪਿਆ। ਉਪਾਇਓ—ਉਤਪੱਤੀ। ਦੂਹੂ ਭਾਤਿ—ਜਨਮ ਤੇ ਮਰਨ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀ! ਉਹ ਪਰਮੇਸ਼ਰ ਜਗਤ ਦੀ ਬਣਾਵਟ ਕਿਸ ਦੀ ਪ੍ਰੇਰਣਾ ਅਨੁਸਾਰ ਕਰਦਾ ਹੈ?

ਉ: ੧. ਹੇ ਭਾਈਓ! ਉਹ ਪਰਮੇਸ਼ਰ ਸੁਤੰਤਰ ਹੈ। ਇਸ ਜਗਤ ਦੀ ਬਣਾਵਟ, ਅਕਾਰ-ਰਹਿਤ ਪਰਮੇਸ਼ਰ ਉਹ ਆਪਣੇ ਆਪ ਹੀ ਬਣਾਉਂਦਾ ਹੈ। ਉਹ ਆਪ ਹੀ ਨਿਰੰਕਾਰ ਸਰੂਪ ਵਿਚ ਮਾਇਆ ਦੇ ਤਿੰਨ ਸੁਭਾਵਾਂ ਤੋਂ ਦੂਰ ਰਹਿੰਦਾ ਹੈ ਅਤੇ ਸੰਸਾਰ ਪੈਦਾ ਕਰਕੇ ਉਹ ਆਪ ਹੀ ਮਾਇਆ ਦੇ ਤਿੰਨਾਂ ਗੁਣਾਂ ਵਾਲਾ ਹੋ ਜਾਂਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਭੂ ਆਪਣੇ ਇਕ ਸਰੂਪ ਤੋਂ ਅਨੇਕਾਂ ਰੂਪ ਬਣਾ ਲੈਂਦਾ ਹੈ।੧।

੧. ਨੋਟ: ਇਸ ਸਾਰੀ ਬਾਵਨ ਅੱਖਰੀ ਬਾਣੀ ਦਾ ਕੇਂਦਰੀ ਭਾਵ ਇਨ੍ਹਾਂ ਉੱਪਰ ਆਈਆਂ ਦੋ ਪੰਗਤੀਆਂ ਵਿਚ ਹੈ।

*(ਪਉੜੀ)*

ਪ੍ਰ: ਐ ਗੁਰੂ ਜੀ! ਇਸ ਸੰਸਾਰ ਦੀ ਬਣਤਰ ਬਾਰੇ ਗੁਰਮੁਖਾਂ ਦਾ ਕੀ ਨਿਸਚਾ ਹੈ?

ਉ: ੧. ਓਅੰ ਦੁਆਰੇ ਕਹਿੰਦੇ ਹਨ ਕਿ ਹੇ ਪਿਆਰੇ! ਮੰਗਲ ਸਰੂਪ ਪਰਮੇਸ਼ਰ ਨੇ ਆਪ ਹੀ ਇਸ ਸੰਸਾਰ ਦਾ ਅਕਾਰ ਕੀਤਾ ਹੈ, ਗੁਰਮੁਖਾਂ ਨੇ ਤਾਂ ਇਹੋ ਨਿਸਚਾ ਕੀਤਾ ਹੈ। ਅਤੇ—

੨. ਸਾਰੇ ਜੀਵ ਜੰਤਾਂ ਨੂੰ ਉਹ ਆਪਣੇ ਇਕੋ ਹੁਕਮ ਵਿਚ ਪ੍ਰੋ ਰੱਖਣ ਦੇ ਸਮਰੱਥ ਹੈ। ਭਾਵ ਉਹ ਸਾਰੇ ਜਗਤ ਨੂੰ ਇਕੋ ਪ੍ਰਬੰਧ ਵਿਚ ਰੱਖਣ ਵਾਲਾ ਹੈ।

੩. ਉਸ ਪ੍ਰਭੂ ਨੇ ਨਿਆਰੇ-ਨਿਆਰੇ ਤਿੰਨਾਂ ਗੁਣਾਂ ਦਾ ਬਿਸਥਾਰ ਕੀਤਾ ਹੈ, ਤਮੋਂ ਗੁਣੀ ਪਤਾਲ ਵਿਚ (ਨਾਗ), ਰਜੋ ਗੁਣੀ ਮਾਤ ਲੋਕ (ਵਰਤਮਾਨ ਦੁਨੀਆਂ) ਵਿਚ (ਮਨੁੱਖ), ਸਵਰਗ ਵਿਚ ਸਤੋਗੁਣੀ (ਦੇਵਤੇ)।

੪. (ਨਿਰਗੁਨ) ਪਰਮੇਸ਼ਰ ਨੇ ਆਪ ਹੀ (ਸਰਗੁਨ) ਸਰੀਰ ਬਣਾ ਕੇ ਦਿਖਾਏ ਹਨ।

੫. ਹੇ ਪ੍ਰਭੂ! ਤੂੰ ਅਨੇਕਾਂ ਕਿਸਮਾਂ ਬਣਾ ਕੇ, ਇਸ ਜਗਤ ਨੂੰ ਪੈਦਾ ਕੀਤਾ ਹੈ।

੬. ਜਨਮ ਮਰਨ ਦਾ ਮੂਲ ਜੀਵਾਂ ਦੇ ਮਨ ਦਾ ਮੋਹ ਭੀ ਤੂੰ ਆਪ ਹੀ ਵਧਾਇਆ ਹੈ।

੭. ਪਰ ਹੇ ਪ੍ਰਭੂ! ਤੂੰ ਆਪ ਇਨ੍ਹਾਂ ਦੋਹਾਂ (ਭਾਤਿ) ਜਨਮ ਮਰਨ ਤੋਂ ਵੱਖਰਾ ਹੈਂ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਸ ਪ੍ਰਭੂ ਦੇ ਉਰਲੇ-ਪਰਲੇ ਬੰਨੇ ਦਾ ਅੰਤ ਨਹੀਂ ਪਾਇਆ ਜਾ ਸਕਦਾ।੨।

**ਸਲੋਕੁ ॥**

**੧. ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥**
**੨. ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥੧॥**

**ਪਵੜੀ ॥**

**੧. ਸਸਾ ਸਤਿ ਸਤਿ ਸਤਿ ਸੋਊ ॥**
**੨. ਸਤਿ ਪੁਰਖ ਤੇ ਭਿੰਨ ਨ ਕੋਊ ॥**
**੩. ਸੋਊ ਸਰਨਿ ਪਰੈ ਜਿਹ ਪਾਯੰ ॥**
**੪. ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥**
**੫. ਸੰਸੈ ਭਰਮੁ ਨਹੀ ਕਛੁ ਬਿਆਪਤ ॥**
**੬. ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥**
**੭. ਸੋ ਸਾਧੂ ਇਹ ਪਹੁਚਨਹਾਰਾ ॥**
**੮. ਨਾਨਕ ਤਾ ਕੈ ਸਦ ਬਲਿਹਾਰਾ ॥੩॥**

***ਪਦ ਅਰਥ :*** ਸੇਈ—ਉਹੀ ਬੰਦੇ। ਭਗਵੰਤ—ਧਨ ਵਾਲੇ। ਸੇ—ਉਹੀ ਬੰਦੇ। ਸੰਪੈ—ਧਨ। ਰਾਸਿ—ਪੂੰਜੀ, ਦੌਲਤ। ਸੁਚਿ—ਆਤਮਕ ਪਵਿੱਤਰਤਾ। ਤਿਹ—ਉਨ੍ਹਾਂ। ਸਤਿ—ਸਦਾ-ਥਿਰ ਰਹਿਣ ਵਾਲਾ। ਸੋਊ—ਉਹੀ ਬੰਦਾ। ਜਿਹ—ਜਿਸ ਨੂੰ। ਪਾਯੰ—ਪਾਉਂਦਾ ਹੈ। ਸੰਸੈ—ਸਹਿਸਾ, ਸਹਿਮ। ਭਰਮੁ—ਭਟਕਣਾ। ਬਿਆਪਤ—ਜ਼ੋਰ ਪਾਉਂਦਾ ਹੈ। ਤਾਹੂ ਕੋ—ਉਸ ਦਾ। ਜਾਪਤ—ਦਿੱਸਦਾ ਹੈ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਤੁਸੀਂ ਸ਼ਾਹੂਕਾਰ ਤੇ ਧਨਵੰਤ ਕਿਸ ਨੂੰ ਮੰਨਦੇ ਹੋ?

ਉ: ੧. (ਸਲੋਕ) ਹੇ ਭਾਈ! ਇਸ ਜਗਤ ਵਿਚ ਅਸਲ ਸ਼ਾਹੂਕਾਰ ਅਤੇ ਧਨਵੰਤ ਉਹੀ ਕਹੇ ਜਾਂਦੇ ਹਨ, ਜਿਨ੍ਹਾਂ ਦੇ ਪਾਸ ਪਰਮਾਤਮਾ ਦਾ ਨਾਮ-ਧਨ ਹੈ ਅਤੇ ਹਰੀ ਦਾ ਨਾਮ ਖ਼ਰੀਦ ਕਰਨ ਲਈ ਸ਼ਰਧਾ ਰੂਪ ਪੂੰਜੀ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਅਜਿਹੇ ਸੰਤ ਜਨਾਂ ਪਾਸੋਂ ਹੀ ਨਾਮ-ਧਨ ਅਤੇ ਆਤਮਾ ਦੀ ਪਵਿੱਤਰਤਾ ਪ੍ਰਾਪਤ ਹੁੰਦੀ ਹੈ।੧।

*(ਪਉੜੀ)*

੧. ਸੱਸੇ ਅੱਖਰ ਦੁਆਰਾ ਉਪਦੇਸ਼ ਹੈ ਕਿ ਉਹ ਪ੍ਰਭੂ ਸਤਿ ਹੈ, ਸਤਿ ਹੈ, ਸਤਿ ਹੈ।

੨. ਉਸ ਸਤਿ ਸਰੂਪ ਅਕਾਲ ਪੁਰਖ ਤੋਂ ਨਿਆਰਾ ਤਾਂ ਕੋਈ ਭੀ ਨਹੀਂ।

ਪ੍ਰ: ਐ ਗੁਰੂ ਜੀ! ਤਾਂ ਫਿਰ ਉਸ ਦੀ ਸ਼ਰਨ ਸਾਰੇ ਹੀ ਕਿਉਂ ਨਹੀਂ ਪੈ ਜਾਂਦੇ?

ਉ: ੩. ਹੇ ਪਿਆਰੇ! ਉਸ ਦੀ ਸ਼ਰਨ ਉਹੀ ਪ੍ਰਾਪਤ ਕਰਦਾ ਹੈ, ਜਿਸ ਨੂੰ ਉਹ ਆਪ ਹੀ ਆਪਣੀ ਸ਼ਰਨ ਵਿਚ ਪਾ ਲੈਂਦਾ ਹੈ।

ਪ੍ਰ: ਐ ਗੁਰੂ ਜੀ! ਜਿਸ ਨੂੰ ਉਹ ਆਪਣੀ ਸ਼ਰਨ ਪਾ ਲੈਂਦਾ ਹੈ, ਉਸ ਦੀ ਨਿਸ਼ਾਨੀ ਕੀ ਹੈ?

ਉ: ੪. ਹੇ ਪਿਆਰੇ! ਉਹ ਮਨੁੱਖ ਰਸਨਾ ਦੁਆਰਾ ਆਪ ਪ੍ਰਭੂ ਦਾ ਸਿਮਰਨ ਕਰਦਾ ਹੈ ਅਤੇ ਉਸੇ ਦੀ ਸਿਫ਼ਤਿ-ਸਾਲਾਹ ਕਰਕੇ ਉਹ ਹੋਰਨਾਂ ਨੂੰ ਸੁਣਾਉਂਦਾ ਰਹਿੰਦਾ ਹੈ।

ਪ੍ਰ: ਉਸ ਨੂੰ ਫਲ ਕੀ ਪ੍ਰਾਪਤ ਹੁੰਦਾ ਹੈ?

ਉ: ੫. ਹੇ ਪਿਆਰੇ! ਉਸ ਨੂੰ ਕਦੇ ਭੀ ਕੋਈ ਵਹਿਮ, ਭਟਕਣਾ ਕੁਝ ਨਹੀਂ ਵਿਆਪ ਸਕਦਾ।

੬. ਹੁਣ ਉਸ ਨੂੰ ਹਰ ਥਾਂ ਸਤਿ ਸਰੂਪ ਦਾ ਪ੍ਰਤਾਪ ਹੀ ਪਿਆ ਜਾਪਦਾ ਹੈ।

੭. ਹੇ ਪਿਆਰੇ! ਜੋ ਭੀ ਮਨੁੱਖ ਇਸ ਆਤਮਕ ਉੱਚੀ ਅਵਸਥਾ 'ਤੇ ਪਹੁੰਚਦਾ ਹੈ, ਉਸੇ ਨੂੰ ਅਸਲ ਸਾਧੂ ਜਾਣੋ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ ਉਸ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੩।

**ਸਲੋਕੁ ॥**

**੧. ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥**
**੨. ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ ॥੧॥**

**ਪਵੜੀ ॥**

**੧. ਧਧਾ ਧੂਰਿ ਪੁਨੀਤ ਤੇਰੇ ਜਨੂਆ ॥**
**੨. ਧਨਿ ਤੇਊ ਜਿਹ ਰੁਚ ਇਆ ਮਨੂਆ ॥**
**੩. ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥**
**੪. ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥**
**੫. ਧੰਧੇ ਕਹਾ ਬਿਆਪਹਿ ਤਾਹੂ ॥**
**੬. ਜੋ ਏਕ ਛਾਡਿ ਅਨ ਕਤਹਿ ਨ ਜਾਹੂ ॥**
**੭. ਜਾ ਕੈ ਹੀਐ ਦੀਓ ਪ੍ਰਭ ਨਾਮ ॥**
**੮. ਨਾਨਕ ਸਾਧ ਪੂਰਨ ਭਗਵਾਨ ॥੪॥**

***ਪਦ ਅਰਥ :*** ਕੂਰ—ਕੂੜ, ਨਾਸਵੰਤ। ਧੂਰਿ—ਖੇਹ। ਪੁਨੀਤ—ਪਵਿੱਤ੍ਰ। ਜਨੂਆ—ਦਾਸਾਂ ਦੀ। ਧਨਿ—ਭਾਗਾਂ ਵਾਲੇ। ਤੇਊ—ਉਹ। ਜਿਹ ਮਨੂਆ—ਜਿਨ੍ਹਾਂ ਦੇ ਮਨ ਵਿਚ। ਇਆ ਰੁਚ—ਇਸ ਧੂੜੀ ਦੀ ਤਾਂਘ। ਬਾਛਹਿ—ਚਾਹੁੰਦੇ ਹਨ। ਆਛਹਿ—ਚਾਹੁੰਦੇ। ਰਜ—ਚਰਨ-ਧੂੜੀ। ਰਾਚਹਿ—ਮਸਤ ਹੁੰਦੇ ਹਨ। ਧੰਧੇ—ਜੰਜਾਲ। ਤਾਹੂ—ਉਨ੍ਹਾਂ ਨੂੰ। ਅਨ ਕਤਹਿ—ਹੋਰ ਕਿਤੇ (ਕਿਸੇ ਹੋਰ ਥਾਂ)। ਹੀਐ—ਹਿਰਦੇ ਵਿਚ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀ! ਦੁਨੀਆਂ ਦੇ ਸਾਰੇ ਲੋਕ ਹੀ ਧਨ ਦੀ ਪ੍ਰਾਪਤੀ ਲਈ ਪੁਕਾਰ ਕਰਦੇ ਰਹਿੰਦੇ ਹਨ, ਕੀ ਰੱਬ ਦੇ ਪਿਆਰੇ ਸੰਤਾਂ ਦੀ ਵੀ ਇਹੋ ਪੁਕਾਰ ਹੁੰਦੀ ਹੈ?

ਉ: ੧. ਹੇ ਮਿੱਤਰੋ! ਜੋ ਅਸਲ ਰੱਬ ਦੀ ਚਾਹ ਵਾਲੇ ਸੰਤ ਜਨ ਹਨ, ਉਹ ਇਸ ਪ੍ਰਕਾਰ ਦੀ ਪੁਕਾਰ ਨਹੀਂ ਕਰਦੇ ਕਿ ਮੈਨੂੰ ਧਨ ਪ੍ਰਾਪਤ ਹੋਵੇ, ਧਨ ਪ੍ਰਾਪਤ ਹੋਵੇ? ਕਿਉਂਕਿ ਉਹ ਜਾਣਦੇ ਹਨ ਕਿ ਇਹ ਮਾਇਆ ਦਾ ਮੋਹ ਤਾਂ ਸਭੋ ਹੀ ਝੂਠਾ ਹੈ, ਇਸ ਧਨ ਨੇ ਅੰਤ ਸਮੇਂ ਨਾਲ ਨਹੀਂ ਜਾਣਾ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਨ੍ਹਾਂ ਸੰਤਾਂ ਨੂੰ ਇਹ ਪੂਰਨ ਵਿਸ਼ਵਾਸ ਹੈ ਕਿ ਨਾਮ ਤੋਂ ਸੱਖਣੇ ਰਹਿ ਕੇ ਇਹ ਸਾਰਾ ਹੀ ਵਿਅਰਥ ਜੀਵਨ ਗੁਜ਼ਾਰ ਕੇ ਖ਼ਾਲੀ ਚਲਾ ਜਾਂਦਾ ਹੈ।੧।

***(ਪਉੜੀ)***

ਪ੍ਰ: ਐ ਗੁਰਦੇਵ ਜੀ! ਤੁਹਾਡੇ ਮਨ ਵਿਚ ਉਨ੍ਹਾਂ ਸੰਤਾਂ ਲਈ ਕਿਤਨਾ-ਕੁ ਸਤਿਕਾਰ ਹੈ?

ਉ: ੧. ਧੱਧੇ ਅੱਖਰ ਰਾਹੀਂ ਉਪਦੇਸ਼ ਦੇਂਦੇ ਹਨ ਕਿ ਹੇ ਪ੍ਰਭੂ! ਤੇਰੇ ਅਜਿਹੇ ਸੰਤ ਜਨਾਂ ਦੀ ਤਾਂ ਚਰਨ-ਧੂੜੀ ਵੀ ਪਵਿੱਤਰ ਹੈ।

੨. (ਅਤੇ) ਧੰਨ ਹਨ ਉਹ ਬੰਦੇ, ਜਿਨ੍ਹਾਂ ਦੇ ਮਨ ਵਿਚ ਉਨ੍ਹਾਂ ਸੰਤ ਜਨਾਂ ਦੀ ਇਸ ਚਰਨ-ਧੂੜੀ ਦੀ ਪ੍ਰਾਪਤੀ ਦੀ ਤਾਂਘ ਲੱਗੀ ਹੈ।

ਪ੍ਰ: ਐ ਗੁਰੂ ਜੀ! ਕੀ ਉਹ ਮਨੁੱਖ ਸੰਸਾਰਕ-ਧਨ ਨਹੀਂ ਚਾਹੁੰਦੇ?

ਉ: ੩. ਹੇ ਮਿੱਤਰੋ! ਅਜਿਹੇ ਸੁਲਝੇ ਹੋਏ ਮਨੁੱਖ, ਇਸ ਸੰਤਾਂ ਦੀ ਪਵਿੱਤਰ ਚਰਨ-ਧੂੜੀ ਦੇ ਮੁਕਾਬਲੇ 'ਤੇ ਦੁਨੀਆਵੀ-ਧਨ ਨਹੀਂ ਲੋੜਦੇ ਅਤੇ ਨਾ ਹੀ ਉਹ ਸਵਰਗ ਦੀ ਮੰਗ ਕਰਦੇ ਹਨ।

੪. ਉਹ ਤਾਂ ਸਗੋਂ ਅਤਿ ਪਿਆਰੇ ਪਰਮੇਸ਼ਰ ਦੀ ਪ੍ਰੀਤੀ ਦੀ ਪ੍ਰਾਪਤੀ ਵਾਸਤੇ ਸਦਾ ਹੀ ਸੰਤਾਂ ਦੀ ਧੂੜੀ ਵਿਚ ਮਿਲੇ ਰਹਿੰਦੇ ਹਨ। ਭਾਵ ਉਹ ਹਮੇਸ਼ਾ ਗੁਰਮੁਖਾਂ ਦੀ ਸੰਗਤ ਵਿਚ ਰਹਿੰਦੇ ਹਨ।

ਪ੍ਰ: ਐ ਗੁਰੂ ਜੀ! ਜਦ ਉਹ ਸੰਸਾਰ ਵਿਚ ਰਹਿੰਦੇ ਹਨ ਤਾਂ ਕੀ ਉਨ੍ਹਾਂ ਨੂੰ ਧੰਦੇ ਨਹੀਂ ਚੰਬੜਦੇ?

ਉ: ੫. ਹੇ ਮਿੱਤਰ ਜਨੋ! ਦੱਸੋ, ਉਨ੍ਹਾਂ ਨੂੰ ਸੰਸਾਰ ਦੇ ਧੰਦੇ (ਕਹਾ) ਕਿਥੇ ਚੰਬੜਦੇ ਹਨ। ਭਾਵ ਸੰਸਾਰਕ ਰੁਝੇਵੇਂ ਉਨ੍ਹਾਂ ਸਤਿ ਪੁਰਸ਼ਾਂ ਦੇ ਮਨ 'ਤੇ ਆਪਣਾ ਕੋਈ ਪ੍ਰਭਾਵ ਨਹੀਂ ਪਾਉਂਦੇ। ਕਿਉਂਕਿ ਉਹ:

੬. ਇਕ (ਪਰਮੇਸ਼ਰ ਦੀ ਓਟ) ਨੂੰ ਛੱਡ ਕੇ ਹੋਰ ਕਿਸੇ ਪਾਸੇ ਨਹੀਂ ਜਾਂਦੇ।

੭. ਹੇ ਭਾਈਓ! ਪਰਮੇਸ਼ਰ ਨੇ ਜਿਨ੍ਹਾਂ ਦੇ ਹਿਰਦੇ ਵਿਚ ਆਪਣਾ ਨਾਮ ਵਸਾ ਦਿੱਤਾ ਹੈ।

੮. ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਉਹ (ਭਗਵਾਨ) ਵਾਹਿਗੁਰੂ ਦੇ ਪੂਰਨ ਸਾਧੂ ਹਨ।੪।

**ਸਲੋਕ ॥**

**੧. ਅਨਿਕ ਭੇਖ ਅਰੁ ਙਿਆਨ ਧਿਆਨ**
**ਮਨਹਠਿ ਮਿਲਿਅਉ ਨ ਕੋਇ ॥**
**੨. ਕਹੁ ਨਾਨਕ ਕਿਰਪਾ ਭਈ**
**ਭਗਤੁ ਙਿਆਨੀ ਸੋਇ ॥੧॥**

**ਪਉੜੀ ॥**

**੧. ਙੰਙਾ ਙਿਆਨੁ ਨਹੀ ਮੁਖ ਬਾਤਉ ॥**
**੨. ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ ॥**
**੩. ਙਿਆਨੀ ਸੋਇ ਜਾ ਕੈ ਦ੍ਰਿੜ ਸੋਊ ॥**
**੪. ਕਹਤ ਸੁਨਤ ਕਛੁ ਜੋਗੁ ਨ ਹੋਊ ॥**
**੫. ਙਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ ॥**
**੬. ਉਸਨ ਸੀਤ ਸਮਸਰਿ ਸਭ ਤਾ ਕੈ ॥**
**੭. ਙਿਆਨੀ ਤਤੁ ਗੁਰਮੁਖਿ ਬੀਚਾਰੀ ॥**
**੮. ਨਾਨਕ ਜਾ ਕਉ ਕਿਰਪਾ ਧਾਰੀ ॥੫॥**

***ਪਦ ਅਰਥ :*** ਙਿਆਨੁ—ਗਿਆਨ। ਹਠਿ—ਹਠ ਨਾਲ, ਬਦੋ-ਬਦੀ, ਜ਼ੋਰ ਲਾ ਕੇ। ਙਿਆਨੀ—ਗਿਆਨੀ, ਪਰਮੇਸ਼ਰ ਨਾਲ ਅੰਦਰੂਨੀ ਸਾਂਝ ਪਾਉਣ ਵਾਲਾ। ਮੁਖ ਬਾਤਉ—ਮੂੰਹ ਦੀਆਂ ਗੱਲਾਂ ਨਾਲ। ਅਨਿਕ ਭਾਤਉ ਜੁਗਤਿ—ਅਨੇਕ ਭਾਂਤ ਦੀਆਂ ਜੁਗਤੀਆਂ ਨਾਲ। ਜਾ ਕੈ—ਜਿਸ ਦੇ (ਹਿਰਦੇ) ਵਿਚ। ਜੋਗੁ—ਮਿਲਾਪ। ਆਗਿਆ—ਰਜ਼ਾ। ਉਸਨ—ਗਰਮੀ, ਦੁੱਖ। ਸੀਤ—ਸਰਦੀ, ਸੁਖ। ਸਮਸਰਿ—ਬਰਾਬਰ।

**ਸਲੋਕੁ ॥**

**੧. ਆਵਨ ਆਏ ਸ੍ਰਿਸਟਿ ਮਹਿ**
**ਬਿਨੁ ਬੂਝੇ ਪਸੁ ਢੋਰ ॥**
**੨. ਨਾਨਕ ਗੁਰਮੁਖਿ ਸੋ ਬੁਝੈ**
**ਜਾ ਕੈ ਭਾਗ ਮਥੋਰ ॥੧॥**

**ਪਉੜੀ ॥**

**੧. ਯਾ ਜੁਗ ਮਹਿ ਏਕਹਿ ਕਉ ਆਇਆ ॥**
**੨. ਜਨਮਤ ਮੋਹਿਓ ਮੋਹਨੀ ਮਾਇਆ ॥**
**੩. ਗਰਭ ਕੁੰਟ ਮਹਿ ਉਰਧ ਤਪ ਕਰਤੇ ॥**
**੪. ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥**
**੫. ਉਰਝਿ ਪਰੇ ਜੋ ਛੋਡਿ ਛਡਾਨਾ ॥**
**੬. ਦੇਵਨਹਾਰੁ ਮਨਹਿ ਬਿਸਰਾਨਾ ॥**
**੭. ਧਾਰਹੁ ਕਿਰਪਾ ਜਿਸਹਿ ਗੁਸਾਈ ॥**
**੮. ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ ॥੬॥**

***ਪਦ ਅਰਥ :*** ਢੋਰ—ਡੰਗਰ, ਮਹਾਂ ਮੂਰਖ। ਆਏ—ਜੰਮੇ। ਮਥੋਰ—ਮੱਥੇ ਉੱਤੇ। ਯਾ—ਇਸ। ਮਹਿ—ਵਿਚ, ਇਸ ਮਨੁੱਖ ਜਨਮ ਵਿਚ। ਜਨਮਤ—ਜੰਮਦਿਆਂ ਹੀ। ਮੋਹਨੀ—ਠੱਗਣੀ। ਗਰਭ ਕੁੰਟ ਮਹਿ—ਮਾਂ ਦੇ ਪੇਟ ਵਿਚ। ਉਰਧ—ਉਲਟਾ, ਪੁੱਠਾ। ਉਰਝਿ ਪਰੇ—ਫਸ ਗਏ, ਉਲਝ ਪਏ। ਮਨਹਿ—ਮਨ ਵਿੱਚੋਂ। ਗੁਸਾਈ—ਹੇ ਸ੍ਰਿਸ਼ਟੀ ਦੇ ਮਾਲਕ। ਇਤ ਉਤ—ਲੋਕ-ਪਰਲੋਕ ਵਿਚ।

***ਅਰਥ : (ਸਲੋਕ)***

ਪ੍ਰ: ਗੁਰਦੇਵ ਜੀਉ! ਕੀ ਇਸ ਮਨੁੱਖ ਜਾਮੇ ਵਿਚ ਆਇਆ ਹਰੇਕ ਦਾ ਹੀ ਲਾਭਦਾਇਕ ਹੈ?

ਉ: ੧. ਨਹੀਂ, ਹੇ ਭਾਈਓ! ਮਨੁੱਖ ਆਉਣ ਮਾਤਰ ਤਾਂ ਸਾਰੇ ਹੀ ਸ੍ਰਿਸ਼ਟੀ ਵਿਚ ਜਨਮ ਧਾਰ ਕੇ ਆਏ ਹਨ, ਪਰ ਇਸ ਜੀਵਨ ਦਾ ਸਹੀ ਰਸਤਾ ਨਾ ਸਮਝਣ ਤੋਂ ਬਿਨਾਂ, ਉਹ (ਪਸ਼ੂ) ਡੰਗਰ ਹੀ ਰਹੇ, ਭਾਵ ਪਸ਼ੂਆਂ ਵਾਲੀ ਜ਼ਿੰਦਗੀ ਹੀ ਗੁਜ਼ਾਰਦੇ ਰਹੇ।

ਪ੍ਰ: ਐ ਗੁਰੂ ਜੀ! ਇਹ ਸਾਰੇ ਹੀ ਜੀਵ ਇਸ ਜੀਵਨ ਦਾ ਸਹੀ ਰਸਤਾ ਕਿਉਂ ਨਹੀਂ ਸਮਝਦੇ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹੀ ਗੁਰਮੁਖ ਇਸ ਜੀਵਨ ਦੇ ਸਹੀ ਮਨੋਰਥ ਨੂੰ ਸਮਝਦਾ ਹੈ, ਜਿਸ ਦੇ ਮੱਥੇ ਉੱਤੇ ਪਿਛਲੇ ਕਰਮਾਂ ਦੇ ਭਾਗ ਜਾਗ ਪੈਂਦੇ ਹਨ।੧।

***ਸਾਰੰਸ਼ :*** ਸੰਸਾਰ ਵਿਚ ਮਨੁੱਖ ਅਤੇ ਪਸ਼ੂ ਪੰਛੀ ਆਦਿ ਜਨਮ ਲੈ ਕੇ ਆਉਂਦੇ ਹਨ।

ਮਨੁੱਖ ਹੱਥੀਂ ਕਾਰ ਕਰਕੇ ਪੇਟ ਭਰ ਲੈਂਦਾ ਹੈ ਤੇ ਪਸ਼ੂ ਵੀ। ਪਰ ਫੇਰ ਵੀ ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਨਾਮ-

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀ! ਅਨੇਕਾਂ ਲੋਕ ਹਨ, ਜੋ ਧਾਰਮਿਕ ਲਿਬਾਸ ਪਾ ਕੇ ਤੇ ਧਰਮ ਦੀ ਚਰਚਾ ਤੇ ਮਨ ਦੇ ਹਠ ਕਰਨ ਨਾਲ ਹੀ ਪ੍ਰਭੂ-ਪ੍ਰਾਪਤੀ ਦਾ ਯਕੀਨ ਕਰਦੇ ਹਨ, ਕੀ ਉਨ੍ਹਾਂ ਨੂੰ ਪ੍ਰਭੂ ਦਾ ਮਿਲਾਪ ਹੋ ਜਾਏਗਾ?

ਉ: ੧. ਉੱਕਾ ਹੀ ਨਹੀਂ! ਹੇ ਮਿੱਤਰੋ! ਯਕੀਨ ਕਰੋ, ਕੋਈ ਭੀ ਮਨੁੱਖ ਅਨੇਕਾਂ ਧਾਰਮਿਕ ਲਿਬਾਸ ਧਾਰਨ ਕਰਕੇ ਤੇ ਅਨੇਕ ਤਰ੍ਹਾਂ ਦੀ ਧਾਰਮਿਕ ਚਰਚਾ ਕਰਦੇ ਰਹਿਣ ਨਾਲ ਅਤੇ ਮਨ ਦੇ ਹਠ ਨਾਲ ਸਮਾਧੀਆਂ ਲਾਇਆਂ, ਪਰਮਾਤਮਾ ਨੂੰ ਨਹੀਂ ਮਿਲ ਸਕਦਾ।

ਪ੍ਰ: ਐ ਸਾਈਂ ਜੀ! ਫਿਰ ਤੁਸੀਂ ਇਹ ਦੱਸੋ, ਉਹ ਕਿਹੜਾ ਰੱਬੀ ਭਗਤ (ਗਿਆਨੀ) ਹੈ, ਜੋ ਮੁਕਤ ਹੋ ਸਕੇ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਗੁਰਮਤਿ ਅਨੁਸਾਰ ਮੁਕਤੀ ਪ੍ਰਾਪਤ ਕਰਨ ਵਾਲਾ ਓਹੀ ਭਗਤ ਹੈ, ਓਹੀ ਗਿਆਨੀ ਹੈ, ਜਿਸ ਮਨੁੱਖ ਉਪਰ ਉਸ ਪਰਮੇਸ਼ਰ ਦੀ ਕਿਰਪਾ-ਦ੍ਰਿਸ਼ਟੀ ਹੋਈ ਹੈ।੧।

***(ਪਉੜੀ)***

ਪ੍ਰ: ਗੁਰਦੇਵ ਜੀਉ! ਕੀ ਸ਼ਾਸਤਰਾਂ ਦੀਆਂ ਅਨੇਕਾਂ ਦਲੀਲਾਂ ਦੁਆਰਾ ਗਿਆਨ ਦੀ ਕਥਾ ਕਰਨ ਵਾਲਾ ਗਿਆਨੀ ਨਹੀਂ ਹੋ ਸਕਦਾ?

ਉ:੧-੨. ਨਹੀਂ! ਙੰਙੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਪਿਆਰਿਓ! ਜੇ ਕੋਈ ਮਨੁੱਖ ਕੇਵਲ ਮੂੰਹ ਦੀਆਂ ਫੋਕੀਆਂ ਗੱਲਾਂ ਨਾਲ ਤੇ ਸ਼ਾਸਤਰਾਂ ਦੀਆਂ ਅਨੇਕਾਂ ਪ੍ਰਕਾਰ ਦੀਆਂ ਜੁਗਤੀਆਂ ਵਰਤਦਾ ਹੋਇਆ ਵਰਨਣ ਕਰਨ ਦੀ ਸਮਰੱਥਾ ਰੱਖਦਾ ਹੈ ਤਾਂ ਇਸ ਤਰ੍ਹਾਂ ਗਿਆਨ ਹਾਸਲ ਨਹੀਂ ਹੋ ਸਕਦਾ।

ਪ੍ਰ: ਤਾਂ ਫਿਰ ਕਿਵੇਂ ਗਿਆਨ ਪ੍ਰਾਪਤ ਹੋ ਸਕਦਾ ਹੈ?

ਉ: ੩. ਹੇ ਭਾਈਓ! ਅਸਲ ਵਿਚ ਗਿਆਨੀ ਤਾਂ ਉਹੋ ਹੈ, ਜਿਸ ਦੇ ਹਿਰਦੇ ਵਿਚ ਪਰਮੇਸ਼ਰ ਇਸਥਿਤ ਹੋ ਰਿਹਾ ਹੈ।

੪. ਹੇ ਪਿਆਰੇ! ਇਹ ਵਿਸ਼ਵਾਸ ਕਰੋ ਕਿ ਨਿਰਾ ਮੂੰਹ ਨਾਲ ਆਖਣ ਤੇ ਕੰਨਾਂ ਨਾਲ ਸੁਣਨ ਕਰਕੇ ਪਰਮੇਸ਼ਰ ਨਾਲ ਜੁੜਨਾ ਪ੍ਰਾਪਤ ਨਹੀਂ ਹੋ ਸਕਦਾ।

੫. ਅਸਲ ਗਿਆਨੀ ਓਹੀ ਹੈ, ਜਿਸ ਦੇ ਹਿਰਦੇ ਅੰਦਰ ਪਰਮਾਤਮਾ ਦੀ ਆਗਿਆ ਪੱਕੀ ਤਰ੍ਹਾਂ ਟਿਕੀ ਰਹਿੰਦੀ ਹੈ। ਭਾਵ ਉਸ ਦੀ ਰਜ਼ਾ ਵਿਚ ਜੀਵਨ ਗੁਜ਼ਾਰਦਾ ਹੈ।

ਪ੍ਰ: ਉਸ ਦੀ ਪਛਾਣ ਕੀ ਹੈ?

ਉ: ੬. ਹੇ ਭਾਈ! ਉਸ ਨੂੰ ਗਰਮੀ-ਸਰਦੀ, ਭਾਵ ਦੁੱਖ ਤੇ ਸੁਖ ਇਕ ਸਮਾਨ ਪ੍ਰਤੀਤ ਹੋਣ ਲਗ ਪੈਂਦੇ ਹਨ।

੭-੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਓਹੀ (ਤੱਤ) ਸਿਧਾਂਤ ਦੀ ਵੀਚਾਰ ਕਰਨ ਵਾਲਾ ਗੁਰਮੁਖ ਹੈ, ਜਿਸ ਉੱਤੇ ਪਰਮੇਸ਼ਰ ਕਿਰਪਾ ਕਰ ਦੇਵੇ।੫।

ਵਿਹੂਣੇ ਮਨੁੱਖ ਨਾਲੋਂ ਪਸ਼ੂ ਨੂੰ ਵਿਸ਼ੇਸ਼ਤਾ ਦਿੱਤੀ ਤੇ ਪ੍ਰਿਥਮ ਮੰਨਿਆ ਹੈ।

ਪਸ਼ੂ (ਗਊ ਮੱਝ) ਘਾਹ-ਪੱਠਾ ਖਾ ਕੇ ਅੰਮ੍ਰਿਤ-ਮਈ ਦੁੱਧ ਦਿੰਦੀ ਹੈ ਅਤੇ ਇਸ ਤੋਂ ਮਨੁੱਖ ਕਈ ਹੋਰ ਵੀ ਲਾਭ ਪ੍ਰਾਪਤ ਕਰਦਾ ਹੈ। ਕੁੱਤਾ ਮਾਲਕ ਦੀ ਰੋਟੀ ਖਾ ਕੇ, ਉਸ ਦੇ ਦਰ 'ਤੇ ਬੈਠਾ ਪਹਿਰਾ ਦੇਂਦਾ ਹੈ।

ਪਰ ਮਨੁੱਖ ਹੀ ਐਸਾ ਮੂਰਖ ਹੈ, ਜੋ ਉਸ ਵਾਹਿਗੁਰੂ ਦੀਆਂ ਐਨੀਆਂ ਵਡਮੁੱਲੀਆਂ ਚੀਜ਼ਾਂ ਨੂੰ ਭੁਲਾ ਕੇ ਹੋਰ-ਹੋਰ ਪਾਸੇ ਲੱਗਾ ਫਿਰਦਾ ਹੈ।

ਸਾਹਿਬ ਕਹਿੰਦੇ ਹਨ :

ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥

*(ਪੰਨਾ ੪੮੯)*

ਪਰ ਸਿਆਣਿਆਂ ਨੇ ਕਿਹਾ ਹੈ :

ਨਰਨ ਗਿਆਨ ਨਿਜ ਅਧਿਕਤਾ,
ਗਿਆਨ ਬਿਨਾ ਪਸੂ ਜਾਨ।੧੩। *[ਸਾਰੁਕਤਾਵਲੀ]*

ਇਥੇ ਵੀ ਸਾਹਿਬ ਇਹੋ ਹੀ ਕਹਿੰਦੇ ਹਨ ਕਿ ਬਿਨਾਂ ਸਮਝੇ-ਸੋਚੇ ਇਹ ਮਨੁੱਖ ਪਸ਼ੂ ਹੈ। ਸਮਝ ਲਏ ਤਾਂ ਮਨੁੱਖ ਹੈ, ਪਰ ਸਮਝਦਾ ਓਹ ਹੈ, ਜਿਸ ਦੇ ਮੱਥੇ ਦੇ ਚੰਗੇ ਲੇਖ ਹੋਣ।੧।

### *(ਪਉੜੀ)*

ਪ੍ਰ: ਐ ਗੁਰਦੇਵ ਜੀਉ ! ਇਸ ਸੰਸਾਰ ਵਿਚ ਇਹ ਜੀਵ, ਮਨੁੱਖ ਜਨਮ ਧਾਰ ਕੇ ਕਿਉਂ ਆਇਆ ਹੈ ?

ਉ: ੧. ਹੇ ਭਾਈਓ! ਇਹ ਜੀਵ ਅਸਲ ਵਿਚ ਕੇਵਲ ਇਕ ਪਰਮੇਸ਼ਰ ਨੂੰ ਪ੍ਰਾਪਤ ਕਰਨ ਵਾਸਤੇ ਹੀ ਇਸ ਜਗਤ ਵਿਚ ਆਇਆ ਹੈ।

੨. ਪਰ ਜੰਮਦਿਆਂ ਹੀ ਇਸ ਜੀਵ ਨੂੰ ਠੱਗਣੀ-ਮਾਇਆ ਨੇ ਮੋਹ ਲਿਆ ਹੈ।

੩. ਹੇ ਭਾਈ ! ਇਹ ਇਕ ਆਮ ਪ੍ਰਚੱਲਤ ਖ਼ਿਆਲ ਹੈ ਕਿ ਜੀਵ ਮਾਂ ਦੇ ਪੇਟ ਵਿਚ ਪੁੱਠੇ ਲਟਕਦੇ ਤਪ ਕਰਦੇ ਸਨ, ਭਜਨ ਕਰਦੇ ਸਨ।

੪. ਉਥੇ ਸਵਾਸ-ਸਵਾਸ ਪ੍ਰਭੂ ਨੂੰ ਸਿਮਰਦੇ ਰਹਿੰਦੇ ਸਨ।

੫. ਪਰ ਵੇਖੋ ! ਉਸ ਪ੍ਰਭੂ ਦੀ ਐਸੀ ਅਜਬ ਮਾਇਆ ਹੈ ਕਿ ਜਿਸ ਮਾਇਆ ਨੂੰ ਅੰਤ ਸਮੇਂ ਇਥੋਂ ਛੱਡ ਕੇ ਚਲੇ ਜਾਣਾ ਹੈ, ਜਨਮ ਲੈ ਕੇ ਉਸੇ ਵਿਚ ਹੀ ਫਸ ਜਾਂਦੇ ਹਨ।

੬. ਦਾਤਾਂ ਦੇਣ ਵਾਲੇ ਵਾਹਿਗੁਰੂ ਨੂੰ ਦਿਲੋਂ ਭੁਲਾ ਦਿੱਤਾ।

ਪ੍ਰ: ਐ ਗੁਰਦੇਵ ਜੀ ! ਕੀ ਸਾਰੇ ਹੀ ਜੀਵ ਉਸ ਨੂੰ ਭੁਲਾ ਬੈਠੇ ਹਨ ?

(ਤਾਂ) ਪ੍ਰਭੂ ਦੇ ਸਨਮੁਖ ਹੋ ਉਚਾਰਨ ਕਰਦੇ ਹਨ ਕਿ :

੭-੮. ਐ (ਗੁਸਾਈਂ) ਵਾਹਿਗੁਰੂ ! ਜਿਸ ਜੀਵ ਉੱਤੇ ਆਪ ਕਿਰਪਾ ਕਰਦੇ ਹੋ, ਉਸ ਨੂੰ ਲੋਕ-ਪਰਲੋਕ ਵਿਚ ਤੁਸੀਂ ਕਦੇ ਵੀ ਭੁੱਲਦੇ ਨਹੀਂ।੬।

### ਸਲੋਕੁ ॥

**੧. ਆਵਤ ਹੁਕਮਿ ਬਿਨਾਸ ਹੁਕਮਿ**
**ਆਗਿਆ ਭਿੰਨ ਨ ਕੋਇ ॥**
**੨. ਆਵਨ ਜਾਨਾ ਤਿਹ ਮਿਟੈ**
**ਨਾਨਕ ਜਿਹ ਮਨਿ ਸੋਇ ॥੧॥**

### ਪਉੜੀ ॥

**੧. ਏਊ ਜੀਅ ਬਹੁਤੁ ਗ੍ਰਭ ਵਾਸੇ ॥**
**੨. ਮੋਹ ਮਗਨ ਮੀਠ ਜੋਨਿ ਫਾਸੇ ॥**
**੩. ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ॥**
**੪. ਆਪਨ ਮੋਹ ਘਟੇ ਘਟਿ ਦੀਨੇ ॥**
**੫. ਏ ਸਾਜਨ ਕਛੁ ਕਹਹੁ ਉਪਾਇਆ ॥**
**੬. ਜਾ ਤੇ ਤਰਉ ਬਿਖਮ ਇਹ ਮਾਇਆ ॥**
**੭. ਕਰਿ ਕਿਰਪਾ ਸਤਸੰਗਿ ਮਿਲਾਏ ॥**
**੮. ਨਾਨਕ ਤਾ ਕੈ ਨਿਕਟਿ ਨ ਮਾਏ ॥੭॥**

***ਪਦ ਅਰਥ :*** ਭਿੰਨ—ਵੱਖਰਾ। ਆਵਨ ਜਾਨਾ—ਜਨਮ ਮਰਨਾ। ਏਊ ਜੀਅ—ਇਹ ਜੀਵ। ਗ੍ਰਭ—ਜੂਨਾਂ। ਮਗਨ—ਮਸਤ। ਇਨਿ—ਇਸ ਨੇ। ਬਸਿ—ਵੱਸ ਵਿਚ। ਘਟੇ ਘਟਿ—ਘਟਿ ਘਟਿ, ਹਰੇਕ ਸਰੀਰ ਵਿਚ। ਏ—ਹੇ। ਉਪਾਇਆ—ਇਲਾਜ। ਤਰਉ—ਤਰਉਂ, ਮੈਂ ਤਰਾਂ। ਬਿਖਮ—ਔਖੀ। ਨਿਕਟਿ—ਨੇੜੇ। ਮਾਏ—ਮਾਇਆ।

### *ਅਰਥ : (ਸਲੋਕ)*

ਪ੍ਰ: ਐ ਸਾਈਂ ਜੀਉ ! ਕੀ ਇਸ ਜੀਵ ਦਾ ਸੰਸਾਰ ਵਿਚ ਜਨਮ ਧਾਰ ਕੇ ਆਉਣਾ, ਮਰ ਕੇ ਚਲੇ ਜਾਣਾ, ਆਪਣੇ ਹੀ ਵੱਸ ਵਿਚ ਹੈ ?

ਉ: ੧. ਨਹੀਂ, ਹੇ ਪਿਆਰੇ ! ਇਹ ਜੀਵ ਸੰਸਾਰ ਵਿਚ ਉਸ ਪਰਮੇਸ਼ਰ ਦੇ ਹੁਕਮ ਵਿਚ ਜਨਮ ਲੈਂਦਾ ਅਤੇ ਉਸ ਦੇ ਹੁਕਮ ਵਿਚ ਹੀ ਮਰਦਾ ਹੈ। ਕੋਈ ਭੀ ਜੀਵ ਉਸ ਪ੍ਰਭੂ ਦੀ ਆਗਿਆ ਤੋਂ ਬਾਹਰ ਨਹੀਂ ਹੋ ਸਕਦਾ।

ਪ੍ਰ: ਐ ਸਾਈਂ ਜੀ ! ਇਹ ਜੰਮਣਾ ਮਰਨਾ ਕਿਸੇ ਦਾ ਮਿਟ ਭੀ ਸਕਦਾ ਹੈ ?

ਉ: ੨. ਹਾਂ ! ਜ਼ਰੂਰ, ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈਓ ! ਇਹ ਜਨਮ ਮਰਨ ਦਾ ਗੇੜ ਸਿਰਫ਼ ਉਸੇ ਦਾ ਹੀ ਮੁੱਕਦਾ ਹੈ, ਜਿਸ ਦੇ ਮਨ ਵਿਚ ਉਹ ਹੁਕਮ ਦਾ ਮਾਲਕ ਪ੍ਰਭੂ ਆਪ ਹੀ ਵੱਸਦਾ ਹੈ।੧।

### *(ਪਉੜੀ)*

ਪ੍ਰ: ਐ ਗੁਰੂ ਜੀ ! ਇਸ ਜੀਵ ਦਾ ਬਾਰ-ਬਾਰ ਗਰਭ ਵਿਚ ਵੱਸਦੇ ਰਹਿਣ ਦਾ ਅਸਲ ਕਾਰਣ ਕੀ ਹੈ ?

ਉ: ੧. ਹੇ ਮਿੱਤਰੋ ! ਇਹ ਜੀਵ ਬਹੁਤੀਆਂ (ਗਰਭ) ਜੂਨਾਂ ਵਿਚ ਬਾਰ-ਬਾਰ ਇਸ ਲਈ ਵੱਸਦੇ ਹਨ। ਕਿਉਂਕਿ ਇਹ :

੨. ਮਿੱਠੇ ਮੋਹ ਆਦਿਕਾਂ ਵਿਚ (ਮਗਨ) ਮਸਤ ਹੋ ਹੋ ਕੇ, ਇਨ੍ਹਾਂ ਜੂਨਾਂ ਦੇ ਗੇੜ ਵਿਚ ਫਸ ਜਾਂਦੇ ਹਨ।

੩. ਹੇ ਭਾਈ! ਇਸ ਮਾਇਆ ਨੇ ਜੀਵਾਂ ਨੂੰ ਆਪਣੇ ਤਿੰਨਾਂ ਗੁਣਾਂ[੧] ਦੇ ਵੱਸ ਵਿਚ ਕਰ ਰਖਿਆ ਹੈ।

੪. ਅਤੇ ਇਸ ਨੇ ਹਰੇਕ ਜੀਵ ਦੇ ਹਿਰਦੇ ਵਿਚ ਆਪਣਾ ਮੋਹ ਪਾ ਦਿੱਤਾ ਹੈ।

ਪ੍ਰ:੫-੬. ਹੇ ਸੱਜਣ! ਕੋਈ ਐਸਾ ਉਪਾਅ ਦੱਸੋ, ਜਿਸ ਨਾਲ ਮੈਂ ਇਸ ਔਖੀ ਮਾਇਆ ਦੇ ਮੋਹ ਰੂਪ ਸਮੁੰਦਰ ਵਿੱਚੋਂ ਪਾਰ ਲੰਘ ਸਕਾਂ।

ਉ: ੭. (ਵਾਹਿਗੁਰੂ ਹੀ) ਕਿਰਪਾ ਕਰਕੇ (ਬਖ਼ਸ਼ਸ਼ ਕਰਕੇ ਜਿਸ ਨੂੰ) ਸਤ ਸੰਗਤ ਵਿਚ ਮਿਲਾਉਂਦਾ ਹੈ।

੮. ਸਾਹਿਬ ਫ਼ੁਰਮਾਉਂਦੇ ਹਨ ਕਿ ਇਹ ਤ੍ਰਿਗੁਣ ਆਤਮਿਕ ਮਾਇਆ ਉਸ ਦੇ ਨੇੜੇ ਨਹੀਂ ਜਾਂਦੀ।੭।

**ਸਲੋਕੁ ॥**

**੧. ਕਿਰਤ ਕਮਾਵਨ ਸੁਭ ਅਸੁਭ**
**ਕੀਨੇ ਤਿਨਿ ਪ੍ਰਭਿ ਆਪਿ ॥**
**੨. ਪਸੁ ਆਪਨ ਹਉ ਹਉ ਕਰੈ**
**ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥**

**ਪਉੜੀ ॥**

**੧. ਏਕਹਿ ਆਪਿ ਕਰਾਵਨਹਾਰਾ ॥**
**੨. ਆਪਹਿ ਪਾਪ ਪੁੰਨ ਬਿਸਥਾਰਾ ॥**
**੩. ਇਆ ਜੁਗ ਜਿਤੁ ਜਿਤੁ ਆਪਹਿ ਲਾਇਓ ॥**
**੪. ਸੋ ਸੋ ਪਾਇਓ ਜੁ ਆਪਿ ਦਿਵਾਇਓ ॥**
**੫. ਉਆ ਕਾ ਅੰਤੁ ਨ ਜਾਨੈ ਕੋਊ ॥**
**੬. ਜੋ ਜੋ ਕਰੈ ਸੋਊ ਫੁਨਿ ਹੋਊ ॥**
**੭. ਏਕਹਿ ਤੇ ਸਗਲਾ ਬਿਸਥਾਰਾ ॥**
**੮. ਨਾਨਕ ਆਪਿ ਸਵਾਰਨਹਾਰਾ ॥੮॥**

***ਪਦ ਅਰਥ :*** ਸੁਭ ਅਸੁਭ—ਚੰਗੇ-ਮੰਦੇ ਕੰਮ। ਪਸੁ—ਪਸ਼ੂ, ਮੂਰਖ। ਹਉ ਹਉ ਕਰੈ—ਮੈਂ-ਮੈਂ ਕਰਦਾ ਹੈ, ਹੰਕਾਰ ਕਰਦਾ ਹੈ ਕਿ ਮੈਂ ਕਰਦਾ ਹਾਂ। ਆਪਹਿ—ਆਪ ਹੀ। ਉਆ ਕਾ—ਉਸ ਪ੍ਰਭੂ ਦਾ। ਫੁਨਿ—ਮੁੜ, ਫਿਰ।

***ਅਰਥ : (ਸਲੋਕ)***

ਪ੍ਰ: ਐ ਗੁਰੂ ਜੀ! ਹਰ ਜੀਵ ਨੂੰ ਚੰਗੇ-ਮੰਦੇ ਕੰਮ ਕਰਾਉਣ ਦੀ ਪ੍ਰੇਰਨਾ ਕੌਣ ਕਰਦਾ ਹੈ?

ਉ: ੧. ਹੇ ਭਾਈ! ਅਸਲ ਗੱਲ ਤਾਂ ਇਹੋ ਹੈ ਕਿ ਉਹ ਪ੍ਰਭੂ ਹਰ ਜੀਵ ਵਿਚ ਬੈਠ ਕੇ ਚੰਗੇ-ਮੰਦੇ ਕੰਮ ਆਪ ਹੀ ਕਰਦਾ ਹੈ, ਭਾਵ ਪ੍ਰਭੂ ਨੇ ਆਪ ਹੀ ਕੀਤੇ ਹਨ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਮੂਰਖ ਮਨੁੱਖ ਮਾਣ ਕਰਦਾ ਹੈ ਕਿ ਮੈਂ ਕਰਦਾ ਹਾਂ, ਪਰ ਪ੍ਰਭੂ ਦੀ ਪ੍ਰੇਰਣਾ ਤੋਂ ਬਿਨਾਂ ਜੀਵ ਕੀ ਕਰ ਸਕਦਾ ਹੈ? ਅਰਥਾਤ ਕੁਝ ਨਹੀਂ ਕਰ ਸਕਦਾ।੧।

***(ਪਉੜੀ)***

੧. ਹੇ ਭਾਈ! ਸਾਰੇ ਜੀਵਾਂ ਪਾਸੋਂ ਚੰਗੇ-ਮੰਦੇ ਕੰਮ ਕਰਾਉਣ ਵਾਲਾ ਪ੍ਰਭੂ ਆਪ ਹੀ ਹੈ।

੨. ਅਤੇ ਆਪ ਹੀ ਉਸ ਨੇ ਪਾਪ ਤੇ ਪੁੰਨ ਦਾ ਖਿਲਾਰਾ ਖਿਲਾਰਿਆ ਹੈ।

੩. ਇਸ ਜੁਗ ਵਿਚ ਭਾਵ ਇਸ ਜਨਮ ਵਿਚ, ਜਿਸ-ਜਿਸ ਪਾਸੇ ਪ੍ਰਭੂ ਆਪ ਲਾਉਂਦਾ ਹੈ।

੪. ਅਤੇ ਜੀਵ ਨੇ ਉਹੀ-ਉਹੀ ਕੁਝ ਪਾਇਆ ਹੈ, ਜੋ ਉਸ ਪ੍ਰਭੂ ਨੇ ਆਪ ਦਿਵਾਇਆ ਹੈ।

੫. ਹੇ ਭਾਈਓ! ਉਸ ਪ੍ਰਭੂ ਦੇ ਗੁਣਾਂ ਦਾ ਕੋਈ ਭੀ ਜੀਵ ਅੰਤ ਨਹੀਂ ਜਾਣ ਸਕਦਾ।

੬. ਇਸ ਸੰਸਾਰ ਵਿਚ ਉਹੀ ਕੁਝ ਹੋ ਰਿਹਾ ਹੈ, ਜੋ ਪ੍ਰਭੂ ਆਪ ਕਰਦਾ ਹੈ।

੭. ਇਹ ਸਾਰੇ ਜਗਤ ਦਾ ਪਸਾਰਾ ਇਕ ਪ੍ਰਭੂ ਤੋਂ ਹੀ ਪਸਰਿਆ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਪ੍ਰਭੂ ਆਪ ਹੀ ਜੀਵਾਂ ਨੂੰ ਸਿੱਧੇ ਰਾਹੇ ਪਾਉਣ ਵਾਲਾ ਹੈ।੮।

**ਸਲੋਕੁ ॥**

**੧. ਰਾਚਿ ਰਹੇ ਬਨਿਤਾ ਬਿਨੋਦ**
**ਕੁਸਮ ਰੰਗ ਬਿਖ ਸੋਰ ॥**
**੨. ਨਾਨਕ ਤਿਹ ਸਰਨੀ ਪਰਉ**
**ਬਿਨਸਿ ਜਾਇ ਮੈ ਮੋਰ ॥੧॥**

**ਪਉੜੀ ॥**

**੧. ਰੇ ਮਨ ਬਿਨੁ ਹਰਿ ਜਹ ਰਚਹੁ**
**ਤਹ ਤਹ ਬੰਧਨ ਪਾਹਿ ॥**
**੨. ਜਿਹ ਬਿਧਿ ਕਤਹੂ ਨ ਛੂਟੀਐ**
**ਸਾਕਤ ਤੇਊ ਕਮਾਹਿ ॥**
**੩. ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ ॥**
**੪. ਪ੍ਰੀਤਿ ਨਹੀ ਜਉ ਨਾਮ ਸਿਉ**
**ਤਉ ਏਊ ਕਰਮ ਬਿਕਾਰ ॥**
**੫. ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥**
**੬. ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ ॥**
**੭. ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥**
**੮. ਜਿਸਹਿ ਬੁਝਾਏ ਨਾਨਕਾ**
**ਤਿਹ ਗੁਰਮੁਖਿ ਨਿਰਮਲ ਬੁਧਿ ॥੯॥**

[੧] ਮਾਇਆ ਦੇ ਤਿੰਨ ਗੁਣ—ਰਜੋ, ਸਤੋ, ਤਮੋ—ਕੋਈ ਰਜੋ ਗੁਣੀ ਹੈ, ਕੋਈ ਸਤੋ ਗੁਣੀ ਤੇ ਕੋਈ ਤਮੋ ਗੁਣੀ ਹੈ।

***ਪਦ ਅਰਥ :*** ਬਨਿਤਾ—ਇਸਤ੍ਰੀ। ਬਿਨੋਦ—ਚੋਜ ਤਮਾਸ਼ੇ। ਕੁਸਮ—ਫੁੱਲ, ਕਸੁੰਭਾ ਫੁੱਲ। ਬਿਖ ਸੋਰ—ਬਿਖਿਆ ਦੇ ਸ਼ੋਰ, ਮਾਇਆ ਦੀ ਫੂੰ-ਫਾਂ। ਪਰਉ—ਪਰਉਂ, ਮੈਂ ਪੈਂਦਾ ਹਾਂ। ਮੈ—ਹਉਮੈਂ। ਮੋਰ—ਮੇਰੀ, ਮਮਤਾ। ਸਾਕਤ—ਪ੍ਰਭੂ ਨਾਲੋਂ ਵਿਛੜੇ ਹੋਏ ਜੀਵ। ਕਰਮ ਰਤ—ਪੁੰਨ ਕਰਮਾਂ ਦੇ ਪ੍ਰੇਮੀ, ਕਰਮ-ਕਾਂਡੀ। ਅਫਾਰ—ਨਾ ਫੜਿਆ ਜਾਣ ਵਾਲਾ, ਭਾਵ ਮੋੜਿਆ ਨਾ ਜਾ ਸਕੇ, ਬਹੁਤਾ। ਭੀਤਿ—ਕੰਧ। ਸੁਧਿ—ਸਫ਼ਾਈ, ਪਵਿੱਤਰਤਾ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀਉ! ਜਦ ਸਭੋ ਕੁਝ ਪਰਮੇਸ਼ਰ ਕਰਦਾ ਹੈ, ਤਾਂ ਇਹ ਜੀਵ ਵਿਗੜਦਾ ਕਿਉਂ ਹੈ?

ਉ: ੧. ਹੇ ਭਾਈਓ! ਇਹ ਜੀਵ ਇਸਤ੍ਰੀ ਆਦਿ ਦੇ ਰੰਗ ਤਮਾਸ਼ਿਆਂ ਵਿਚ ਮਸਤ ਹੋ ਰਿਹਾ ਹੈ, ਪਰ ਇਸ ਨੂੰ ਇਹ ਸਮਝ ਨਹੀਂ ਕਿ ਇਹ ਮਾਇਕੀ ਸੁਖ ਕਸੁੰਭੇ ਦੇ ਰੰਗ ਵਾਂਗ ਥੋੜ੍ਹਾ ਸਮਾਂ ਰਹਿਣ ਵਾਲੇ ਹਨ।

ਪ੍ਰ: ਸਾਈਂ ਜੀ! ਤੁਸੀਂ ਇਸ ਮਾਇਕੀ ਕੱਚੇ ਰੰਗ ਤੋਂ ਆਪਣਾ ਕਿਵੇਂ ਬਚਾਅ ਕੀਤਾ ਹੈ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਮੈਂ ਤਾਂ ਸਦਾ ਹੀ ਉਸ ਪ੍ਰਭੂ ਦੀ ਸ਼ਰਨ ਪਿਆ ਰਹਿੰਦਾ ਹਾਂ, ਜਿਸ ਦੀ ਬਖ਼ਸ਼ਸ਼ ਨਾਲ ਮਨੁੱਖ ਦੇ ਮਨ ਵਿੱਚੋਂ ਹਉਮੈ ਤੇ ਮਮਤਾ ਦੂਰ ਹੋ ਜਾਂਦੀ ਹੈ।੧।

***(ਪਉੜੀ)***

ਪ੍ਰ: ਐ ਗੁਰੂ ਜੀ! ਮਾਇਆ ਵਿਚ ਖੱਚਤ ਹੋਏ ਮਨ ਨੂੰ ਕਿਵੇਂ ਸਮਝਾਈਏ?

ਉ: ੧. ਹੇ ਭਾਈਓ! ਇਸ ਮਨ ਨੂੰ ਪ੍ਰੇਮ ਨਾਲ ਇਉਂ ਸਮਝਾਓ ਕਿ ਹੇ ਮੇਰੇ ਮਨਾ! ਤੂੰ ਇਹ ਗੱਲ ਸਦਾ ਯਾਦ ਰੱਖ ਕਿ ਪਰਮੇਸ਼ਰ ਤੋਂ ਬਿਨਾਂ ਹੋਰ ਜਿਸ-ਜਿਸ ਵੀ ਪਦਾਰਥ ਵਿਚ ਪਿਆਰ ਪਾਵੇਂਗਾ, ਉਥੇ ਹੀ ਤੈਨੂੰ ਮਾਇਆ ਦੇ ਬੰਧਨ ਪੈਣਗੇ।

੨. ਪਰ ਸ਼ੋਕ ਹੈ ਉਨ੍ਹਾਂ ਸਾਕਤਾਂ ਉੱਤੇ ਜੋ ਹਰੀ ਤੋਂ ਵਿਛੜੇ ਬੰਦੇ ਹਮੇਸ਼ਾਂ ਉਹੀ ਕੰਮ ਕਰਦੇ ਹਨ, ਜਿਨ੍ਹਾਂ ਦੇ ਕਰਨ ਨਾਲ ਇਨ੍ਹਾਂ ਦੀ ਇਨ੍ਹਾਂ ਬੰਧਨਾਂ ਤੋਂ ਕਦੀ ਖ਼ਲਾਸੀ ਹੀ ਨਾ ਹੋ ਸਕੇ।

੩. ਤੀਰਥ, ਬ੍ਰਤ, ਦਾਨ ਆਦਿਕ ਕਰਮਾਂ ਦੇ ਪ੍ਰੇਮੀ, ਹਉਂ-ਹਉਂ ਕਰਕੇ ਕਰਮ ਕਰਦੇ ਹਨ। ਭਾਵ ਇਨ੍ਹਾਂ ਕੀਤੇ ਕਰਮਾਂ ਦਾ ਮਾਣ ਕਰਦੇ ਰਹਿੰਦੇ ਹਨ। ਇਨ੍ਹਾਂ ਕਰਮਾਂ ਦੀ ਹਉਮੈਂ ਦਾ ਭਾਰ ਭੀ ਅਸਹਿ ਹੁੰਦਾ ਹੈ, ਇਸ ਲਈ ਉਨ੍ਹਾਂ ਦੇ ਸਿਰ 'ਤੇ ਸਗੋਂ ਬਹੁਤ ਭਾਰ ਧਰਿਆ ਜਾਂਦਾ ਹੈ।

੪. ਹੇ ਭਾਈ! ਯਾਦ ਰਹੇ, ਜੇ ਇਨ੍ਹਾਂ ਦਾ ਪ੍ਰਭੂ ਦੇ ਨਾਮ ਨਾਲ ਪਿਆਰ ਨਹੀਂ ਬਣਿਆ ਤਾਂ ਸਮਝੋ, ਇਹ ਕਰਮ ਭੀ ਵਿਕਾਰ ਰੂਪ ਹੋ ਜਾਂਦੇ ਹਨ।

ਪ੍ਰ: ਐ ਗੁਰੂ ਜੀ! ਇਨ੍ਹਾਂ ਲੋਕਾਂ ਨੂੰ ਕੋਈ ਸਜ਼ਾ ਭੀ ਮਿਲੇਗੀ?

ਉ: ੫. ਹਾਂ! ਜ਼ਰੂਰ, ਹੇ ਸੱਜਣੋ! ਐਸੇ ਲੋਕ ਮਿੱਠੀ ਮਾਇਆ ਦੇ ਰਸਾਂ ਵਿਚ ਸਦਾ ਹੀ ਫਸੇ ਰਹਿਣ ਕਰਕੇ ਅੰਤ ਨੂੰ ਜਮਾਂ ਦੀ ਫਾਹੀ ਵਿਚ ਬੱਝ ਜਾਂਦੇ ਹਨ।

੬. ਇਸ ਤਰ੍ਹਾਂ ਉਹ ਮਾਇਆ ਦੀ ਭਟਕਣਾ ਵਿਚ ਫਸਿਆਂ ਹੋਇਆਂ ਨੂੰ ਇਹ ਨਹੀਂ ਸਮਝ ਪੈਂਦੀ ਕਿ ਉਹ ਪ੍ਰਭੂ ਤਾਂ ਸਦਾ ਹੀ ਸਾਡੇ ਅੰਗ-ਸੰਗ ਹੈ।

ਪ੍ਰ: ਐ ਗੁਰਦੇਵ ਜੀ! ਜਦੋਂ ਕਰਮ-ਕਾਂਡੀ ਲੋਕਾਂ ਦਾ ਰੱਬੀ-ਦਰਗਾਹੇ ਲੇਖਾ ਹੋਇਆ, ਕੀ ਉਸ ਵੇਲੇ ਇਨ੍ਹਾਂ ਦੀ ਕੁਝ ਰਿਆਇਤ ਨਹੀਂ ਕੀਤੀ ਜਾਵੇਗੀ?

ਉ: ੭. ਉੱਕਾ ਹੀ ਨਹੀਂ, ਹੇ ਭਾਈਓ! ਕਰਮ-ਕਾਂਡੀ ਸਦਾ ਹੀ ਕਰਮਾਂ ਦੇ ਲੇਖੇ ਵਿਚ ਰਹਿੰਦਾ ਹੈ, ਪਰ ਲੇਖੇ ਗਿਣਦਿਆਂ ਤਾਂ ਕਦੀ ਛੁਟਕਾਰਾ ਹੋ ਹੀ ਨਹੀਂ ਸਕਦਾ। ਜਿਵੇਂ ਗਾਰੇ ਦੀ ਕੱਚੀ ਕੰਧ ਧੋਤਿਆਂ ਕਦੀ ਸਾਫ਼ ਨਹੀਂ ਹੋ ਸਕਦੀ, ਉਸ ਦਾ ਅੱਗੇ-ਅੱਗੇ ਹੋਰ-ਹੋਰ ਗਾਰਾ ਹੀ ਬਣਦਾ ਜਾਏਗਾ, ਇਸੀ ਤਰ੍ਹਾਂ ਹਉਮੈ ਦੇ ਸਹਿਤ ਕੀਤੇ ਕਰਮਾਂ ਨਾਲ ਬੁੱਧੀ ਪਵਿੱਤ੍ਰ ਨਹੀਂ ਹੋਇਆ ਕਰਦੀ।

ਪ੍ਰ: ਬੁੱਧੀ ਸ਼ੁੱਧ ਕਿਵੇਂ ਹੋ ਸਕਦੀ ਹੈ?

ਉ: ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਉਹ ਪ੍ਰਭੂ ਆਪ ਹੀ ਜਿਸ ਮਨੁੱਖ ਨੂੰ ਸੋਝੀ ਬਖ਼ਸ਼ ਦੇਵੇ, ਉਹੀ ਗੁਰੂ ਦੀ ਸ਼ਰਨ ਪ੍ਰਾਪਤ ਕਰਦਾ ਹੈ, ਤਾਂ ਫਿਰ ਉਸ ਦੀ ਬੁੱਧੀ ਪਵਿੱਤਰ ਹੋ ਜਾਂਦੀ ਹੈ।੯।

**ਸਲੋਕੁ ॥**

**੧. ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥**
**੨. ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥੧॥**

**ਪਉੜੀ ॥**

**੧. ਰਾਰਾ ਰੰਗਹੁ ਇਆ ਮਨੁ ਅਪਨਾ ॥**
**੨. ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥**
**੩. ਰੇ ਰੇ ਦਰਗਹ ਕਹੈ ਨ ਕੋਊ ॥**
**੪. ਆਉ ਬੈਠੁ ਆਦਰੁ ਸುਭ ਦੇਊ ॥**
**੫. ਉਆ ਮਹਲੀ ਪਾਵਹਿ ਤੂ ਬਾਸਾ ॥**
**੬. ਜਨਮ ਮਰਨ ਨਹ ਹੋਇ ਬਿਨਾਸਾ ॥**
**੭. ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ ॥**
**੮. ਹਰਿ ਸੰਪੈ ਨਾਨਕ ਘਰਿ ਤਾ ਕੈ ॥੧੦॥**

***ਪਦ ਅਰਥ :*** ਜਾਸੁ ਕੇ—ਜਿਸ ਮਨੁੱਖ ਦੇ। ਗੂੜਾ ਰੰਗੁ—ਪੱਕਾ (ਮਜੀਠੀ ਰੰਗ)। ਰਸਨਾ—ਜੀਭ ਨਾਲ। ਰੇ ਰੇ—ਓਏ! ਓਇ! ਭਾਵ ਨਿਰਾਦਰੀ ਦੇ ਸ਼ਬਦ, ਦੁਰਕਾਰਨ ਦੇ ਬੋਲ। ਸੁਭ—ਚੰਗਾ। ਮਸਤਕਿ—ਮੱਥੇ ਤੇ। ਕਰਮੁ—ਪ੍ਰਭੂ ਦੀ ਬਖ਼ਸ਼ਸ਼। ਸੰਪੈ—ਧਨ, ਪਦਾਰਥ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਪਰਮੇਸ਼ਰ ਜੀਵ ਦੇ ਬੰਧਨ ਕਿਵੇਂ ਤੋੜਦਾ ਹੈ?

ਉ: ੧. ਹੇ ਭਾਈ! ਜਿਸ ਮਨੁੱਖ ਦੇ ਬੰਧਨ ਟੁੱਟਣ ਦਾ ਸਮਾਂ ਆਉਂਦਾ ਹੈ, ਉਸ ਨੂੰ ਪਹਿਲੋਂ ਸਾਧੂਆਂ ਦਾ ਸੰਗ ਪ੍ਰਾਪਤ ਹੁੰਦਾ ਹੈ, ਜਿਸ ਦਾ ਸਦਕਾ ਉਸ ਦੇ ਸ਼ੀਘਰ ਹੀ ਬੰਧਨ ਟੁੱਟ ਜਾਂਦੇ ਹਨ।

੨. ਗੁਰੂ ਦੀ ਸੰਗਤ ਵਿਚ ਰਹਿ ਕੇ ਜੋ ਇਕ ਪਰਮੇਸ਼ਰ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ, ਉਹ ਰੰਗ ਐਸਾ ਗੂੜ੍ਹਾ ਹੈ, ਜੋ ਮਜੀਠ ਦੇ ਰੰਗ ਵਾਂਗ ਕਦੇ ਉਤਰਦਾ ਹੀ ਨਹੀਂ। ਭਾਵ ਉਨ੍ਹਾਂ ਨੂੰ ਪੂਰਨ ਅਨੰਦ ਪ੍ਰਾਪਤ ਹੋ ਗਿਆ, ਜਿਸ ਦਾ ਕਦੀ ਅਭਾਵ ਹੀ ਨਹੀਂ ਹੁੰਦਾ।੧।

*(ਪਉੜੀ)*

ਪ੍ਰ: ਹੇ ਸਤਿਗੁਰੂ ਜੀ ਦੱਸੋ, ਉਸ ਇਕ ਪ੍ਰਭੂ ਦੇ ਰੰਗ ਵਿਚ ਕਿਵੇਂ ਰਚੀਦਾ ਹੈ ?

ਉ: ੧. ਹੇ ਭਾਈਓ! ਰਾਰੇ ਅੱਖਰ ਦੁਆਰਾ ਉਪਦੇਸ਼ ਹੈ ਕਿ ਇਸ ਮਨ ਨੂੰ ਉਸ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੋ।

ਪ੍ਰ: ਐ ਸਾਈਂ ਜੀ! ਮਨ ਨੂੰ ਉਸ ਪ੍ਰਭੂ ਦੇ ਪ੍ਰੇਮ-ਰੰਗ ਨਾਲ ਕਿਵੇਂ ਰੰਗੀਏ ?

ਉ: ੨. ਹੇ ਭਾਈਓ! ਰਸਨਾ ਨਾਲ ਸਦਾ ਹਰੀ ਨਾਮ ਦਾ ਜਾਪ ਜਪਦੇ ਰਹੋ (ਇਸ ਤਰੀਕੇ ਨਾਲ ਆਪਣੇ ਮਨ ਨੂੰ ਰੰਗ ਲਉ)।

ਪ੍ਰ: ਇਸ ਦਾ ਫਲ ਕੀ ਮਿਲੇਗਾ ?

ਉ: ੩. ਹੇ ਮਿੱਤਰੋ! ਜਦੋਂ ਤੁਸੀਂ ਰੱਬੀ-ਦਰਗਾਹ ਵਿਚ ਜਾਓਗੇ, ਤਾਂ ਤੁਹਾਨੂੰ ਓਇ, ਓਇ, ਕਹਿ ਕੇ ਨਿਰਾਦਰੀ ਦੇ ਬੋਲ ਨਹੀਂ ਕੋਈ ਬੋਲੇਗਾ।

੪. ਸਗੋਂ ਤੁਹਾਨੂੰ ਇਹ ਕਹਿਣਗੇ ਆਓ ਜੀ! ਬੈਠੋ। ਇਸ ਤਰ੍ਹਾਂ ਕਹਿ ਕੇ ਚੰਗਾ ਆਦਰ ਦੇਣਗੇ।

੫. (ਇਸ ਲਈ ਹੇ ਪਿਆਰੇ! ਜੇ ਕਦੀ ਤੂੰ ਆਪਣੇ ਮਨ ਨੂੰ ਨਾਮ-ਰੰਗ ਵਿਚ ਰੰਗ ਲਵੇਂ ਤਾਂ) ਤੂੰ ਉਨ੍ਹਾਂ ਮਹਿਲਾਂ ਵਿਚ ਨਿਵਾਸ ਕਰੇਂਗਾ, (ਭਾਵ ਤੈਨੂੰ ਰੱਬ ਦੀ ਹਜ਼ੂਰੀ ਵਿਚ ਵਾਸਾ ਮਿਲੇਗਾ)।

੬. ਇਥੇ ਜੰਮਣ ਮਰਨ ਨਹੀਂ ਹੁੰਦਾ ਅਤੇ ਨਾ ਬਿਨਾਸ ਹੀ ਹੁੰਦਾ ਹੈ।

ਪ੍ਰ: ਐ ਗੁਰਦੇਵ ਜੀਉ! ਇਹ ਨਾਮ-ਧਨ ਸਾਰਿਆਂ ਦੇ ਹਿਰਦੇ-ਘਰ ਵਿਚ ਕਿਉਂ ਨਹੀਂ ਇਕੱਠਾ ਹੁੰਦਾ ?

ਉ: ੭. ਹੇ ਭਾਈਓ! ਜਿਸ ਦੇ ਮੱਥੇ 'ਤੇ ਧੁਰੋਂ ਹੀ ਉਸ ਪ੍ਰਭੂ ਨੇ ਐਸਾ ਕਰਮ ਲਿਖਿਆ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਇਹ ਹਰੀ ਦੇ ਨਾਮ-ਦੌਲਤ ਦਾ ਸੱਚਾ-ਧਨ ਉਸੇ ਦੇ ਹਿਰਦੇ-ਘਰ ਵਿਚ ਇਕੱਠਾ ਹੋਇਆ ਕਰਦਾ ਹੈ।੧੦।

**ਸਲੋਕੁ ॥**

**੧. ਲਾਲਚ ਝੂਠ ਬਿਕਾਰ ਮੋਹ**
**ਬਿਆਪਤ ਮੂੜੇ ਅੰਧ ॥**
**੨. ਲਾਗਿ ਪਰੇ ਦੁਰਗੰਧ ਸਿਉ**
**ਨਾਨਕ ਮਾਇਆ ਬੰਧ ॥੧॥**

**ਪਉੜੀ ॥**

**੧. ਲਲਾ ਲਪਟਿ ਬਿਖੈ ਰਸ ਰਾਤੇ ॥**
**੨. ਅਹੰਬੁਧਿ ਮਾਇਆ ਮਦ ਮਾਤੇ ॥**
**੩. ਇਆ ਮਾਇਆ ਮਹਿ ਜਨਮਹਿ ਮਰਨਾ ॥**
**੪. ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ ॥**
**੫. ਕੋਊ ਊਨ ਨ ਕੋਊ ਪੂਰਾ ॥**
**੬. ਕੋਊ ਸੁਘਰੁ ਨ ਕੋਊ ਮੂਰਾ ॥**
**੭. ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥**
**੮. ਨਾਨਕ ਠਾਕੁਰ ਸਦਾ ਅਲਿਪਨਾ ॥੧੧॥**

***ਪਦ ਅਰਥ :*** ਬਿਆਪਤ—ਜ਼ੋਰ ਪਾ ਲੈਂਦੇ ਹਨ। ਅੰਧ—ਸੂਝ-ਹੀਣ, ਭਾਵ ਜਿਨ੍ਹਾਂ ਦੀਆਂ ਗਿਆਨ-ਅੱਖਾਂ ਬੰਦ ਹਨ, ਬੁੱਧੀ ਜਿਨ੍ਹਾਂ ਦੀ ਬਿਬੇਕ-ਹੀਣ ਹੈ। ਦੁਰਗੰਧ—ਗੰਦਗੀ, ਮੰਦੇ ਕੰਮ। ਬੰਧ—ਬੰਧਨ। ਲਪਟਿ—ਚੰਬੜੇ ਹੋਏ। ਬਿਖੈ ਰਸ—ਵਿਸ਼ਿਆਂ ਦੇ ਸੁਆਦ। ਅਹੰਬੁਧਿ—ਮੈਂ-ਮੈਂ ਕਰਨ ਵਾਲੀ ਬੁੱਧੀ। ਮਦ—ਨਸ਼ਾ। ਮਾਤੇ—ਮਸਤ। ਊਨ—ਸੱਖਣਾ, ਊਣਾ, ਘੱਟ। ਸੁਘਰੁ—ਸਿਆਣਾ। ਮੂਰਾ—ਮੂੜ੍ਹ, ਮੂਰਖ। ਅਲਿਪਨਾ—ਅਲੇਪ, ਮਾਇਆ ਦੇ ਪ੍ਰਭਾਵ ਤੋਂ ਰਹਿਤ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀ! ਇਹ ਜੀਵ ਬੰਧਨਾਂ ਵਿਚ ਕਿਉਂ ਫਸ ਜਾਂਦੇ ਹਨ ?

ਉ: ੧. ਹੇ ਸੱਜਣੋਂ! ਇਨ੍ਹਾਂ ਗਿਆਨ ਤੋਂ ਸੱਖਣੇ ਅੰਨ੍ਹਿਆਂ ਮੂਰਖ ਜੀਵਾਂ ਨੂੰ ਲਾਲਚ, ਝੂਠ, ਮੋਹ ਤੇ ਵਿਕਾਰ ਪਕੜ ਲੈਂਦੇ ਹਨ।

੨. ਗੁਰੂ ਜੀ ਕਹਿੰਦੇ ਹਨ ਕਿ ਜਿਸ ਕਰਕੇ ਉਹ ਸਦਾ ਹੀ ਮੰਦੇ ਕਰਮਾਂ ਵਿਚ ਲੱਗੇ ਰਹਿੰਦੇ ਹਨ ਅਤੇ ਜਿਸ 'ਤੇ ਉਹ ਮਾਇਆ ਦੇ ਬੰਧਨਾਂ ਵਿਚ ਬੰਨ੍ਹੇ ਜਾਂਦੇ ਹਨ।੧।

***ਪਉੜੀ***

ਪ੍ਰ: ਉਨ੍ਹਾਂ ਨੂੰ ਫਲ ਕੀ ਮਿਲਦਾ ਹੈ ?

ਉ: ੧. ਲੱਲੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ ਕਿ ਹੇ ਭਾਈਓ! ਜੋ ਮਨੁੱਖ ਮਾਇਆ ਦੇ ਨਸ਼ੇ ਵਿਚ ਲੀਨ ਰਹਿੰਦੇ ਹਨ।

੨. ਜਿਨ੍ਹਾਂ ਦੀ ਬੁੱਧੀ ਉੱਤੇ ਹਉਮੈ ਦਾ ਪਰਦਾ ਪੈ ਜਾਂਦਾ ਹੈ, ਉਹ ਮਨੁੱਖ ਸਦਾ ਵਿਸ਼ਿਆਂ ਦੇ ਸੁਆਦਾਂ ਵਿਚ ਚੰਬੜੇ ਰਹਿੰਦੇ ਹਨ।

੩. ਉਹ ਇਸ ਮਾਇਆ ਦੇ ਗੇੜ ਵਿਚ ਫਸੇ ਹੋਏ ਸਦਾ ਜੰਮਣ ਮਰਨ ਦੇ ਚੱਕਰ ਵਿਚ ਪਏ ਰਹਿੰਦੇ ਹਨ।

ਪ੍ਰ: ਐ ਗੁਰੂ ਜੀ! ਉਹ ਇਸ ਮਾਇਆ ਦੇ ਗੇੜ ਵਿੱਚੋਂ ਨਿਕਲਦੇ ਕਿਉਂ ਨਹੀਂ ?

ਉ: ੪. ਹੇ ਮਿੱਤਰੋ! ਇਹ ਗੱਲ ਕਿਸੇ ਦੇ ਆਪਣੇ ਵੱਸ ਦੀ ਨਹੀਂ,

ਕਿਉਂਕਿ ਜਿਵੇਂ-ਜਿਵੇਂ ਉਸ ਪ੍ਰਭੂ ਦੀ ਰਜ਼ਾ ਹੁੰਦੀ ਹੈ, ਓਵੇਂ-ਓਵੇਂ ਹੀ ਜੀਵ ਕਰਮ ਕਰਦੇ ਹਨ। ਆਪਣੀ ਚਤਰਾਈ ਨਾਲ:

੫. ਨਾ ਕੋਈ ਜੀਵ ਪੂਰਨ ਬਣ ਸਕਦਾ ਹੈ ਅਤੇ ਨਾ ਕੋਈ ਕਮਜ਼ੋਰ ਹੀ ਰਹਿ ਸਕਦਾ ਹੈ।

੬. ਨਾ ਹੀ ਕੋਈ ਸਿਆਣਾ ਹੈ ਅਤੇ ਨਾ ਹੀ ਕੋਈ ਮੂਰਖ ਹੈ।

੭. ਹੇ ਭਾਈ! ਉਹ ਪ੍ਰਭੂ ਜਿਸ-ਜਿਸ ਪਾਸੇ ਜੀਵਾਂ ਨੂੰ ਪ੍ਰੇਰਦਾ ਹੈ, ਉਧਰ-ਉਧਰ ਹੀ ਜੀਵ ਲੱਗ ਜਾਂਦੇ ਹਨ।

ਪ੍ਰ: ਐ ਗੁਰਦੇਵ ਜੀਉ! ਇਸ ਤਰ੍ਹਾਂ ਤਾਂ ਰੱਬ ਦੀ ਸਮ-ਦ੍ਰਿਸ਼ਟੀ ਨਹੀਂ ਵੇਖੀ ਜਾਂਦੀ?

ਉ: ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਹੋ ਤਾਂ ਇਕ ਉਸ ਪ੍ਰਭੂ ਦੀ ਅਸਚਰਜ ਖੇਡ ਹੈ ਕਿ ਉਹ ਪਾਲਣਹਾਰ ਸਾਰਿਆਂ ਵਿਚ ਬੈਠ ਕੇ ਪ੍ਰੇਰਣਾ ਕਰਦਾ ਹੈ, ਪਰ ਫਿਰ ਵੀ ਉਹ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ।੧੧।

**ਸਲੋਕੁ ॥**

**੧. ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥**
**੨. ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥੧॥**

**ਪਉੜੀ ॥**

**੧. ਲਲਾ ਤਾ ਕੈ ਲਵੈ ਨ ਕੋਊ ॥**
**੨. ਏਕਹਿ ਆਪਿ ਅਵਰ ਨਹ ਹੋਊ ॥**
**੩. ਹੋਵਨਹਾਰੁ ਹੋਤ ਸਦ ਆਇਆ ॥**
**੪. ਉਆ ਕਾ ਅੰਤੁ ਨ ਕਾਹੂ ਪਾਇਆ ॥**
**੫. ਕੀਟ ਹਸਤਿ ਮਹਿ ਪੂਰ ਸਮਾਨੇ ॥**
**੬. ਪ੍ਰਗਟ ਪੁਰਖ ਸਭ ਠਾਊ ਜਾਨੇ ॥**
**੭. ਜਾ ਕਉ ਦੀਨੋ ਹਰਿ ਰਸੁ ਅਪਨਾ ॥**
**੮. ਨਾਨਕ ਗੁਰਮੁਖਿ ਹਰਿ ਹਰਿ ਤਿਹ ਜਪਨਾ ॥੧੨॥**

***ਪਦ ਅਰਥ:*** ਲਾਲ—ਪਿਆਰਾ। ਗੁਪਾਲ—ਧਰਤੀ ਦਾ ਮਾਲਕ। ਗਹਿਰ—ਡੂੰਘਾ, ਜਿਸ ਦਾ ਭੇਤ ਨ ਪਾਇਆ ਜਾ ਸਕੇ। ਗੰਭੀਰ—ਅਤਿਅੰਤ ਡੂੰਘਾ। ਅਥਾਹ—ਇਤਨਾ ਡੂੰਘਾ ਕਿ (ਥਾਹ) ਹੇਠਲਾ ਤਲ (ਪਤਣ) ਹੀ ਨਾ ਲਭੇ, ਜਿਸ ਦਾ ਅੰਤ ਨਾ ਪਾਇਆ ਜਾ ਸਕੇ। ਲਵੈ—ਬਰਾਬਰ ਦਾ, ਨੇੜੇ-ਤੇੜੇ ਦਾ। ਹੋਵਨਹਾਰੁ—ਹੋਂਦ ਵਾਲਾ। ਕਾਹੂ—ਕਿਸੇ ਨੇ ਭੀ। ਕੀਟ—ਕੀੜਾ। ਹਸਤਿ—ਹਾਥੀ।

***ਅਰਥ: (ਸਲੋਕ)***

ਪ੍ਰ: ਐ ਗੁਰਦੇਵ ਜੀਉ! ਜਿਸ ਪ੍ਰਭੂ ਨੂੰ ਪ੍ਰੇਮ ਕਰਨਾ ਹੈ, ਉਸ ਦਾ ਸਰੂਪ ਤਾਂ ਉਚਾਰਨ ਕਰੋ।

ਉ: ੧. ਹੇ ਪਿਆਰਿਓ! ਉਹ ਪ੍ਰਭੂ ਸਭ ਦਾ ਪਿਆਰਾ ਹੈ, ਸ੍ਰਿਸ਼ਟੀ ਦਾ ਰੱਖਿਅਕ ਅਤੇ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ ਹੈ, ਉਸ ਦਾ ਭੇਤ ਨਹੀਂ ਪੈ ਸਕਦਾ। ਅਤਿਅੰਤ ਡੂੰਘਾ ਤੇ ਬੇਅੰਤ ਹੈ। ਉਸ ਨੂੰ ਇਕ ਐਸਾ ਅਥਾਹ-ਸਮੁੰਦਰ ਜਾਣੋ ਜਿਸ ਦੀ ਤਲ-ਪੱਤਣ ਨਹੀਂ ਪਾਈ ਜਾ ਸਕਦੀ।

੨. ਫਿਰ ਉਹ ਐਹੋ ਜਿਹਾ ਲਾਪਰਵਾਹ ਹੈ ਕਿ ਚਿੰਤਾ ਤੇ ਫ਼ਿਕਰ ਇਹ ਦੋਨੋਂ ਉਸ ਦੇ ਨੇੜੇ ਹੀ ਨਹੀਂ ਢੁੱਕਦੇ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਹ ਨਿਸਚਾ ਕਰੋ ਕਿ ਉਸ ਵਰਗਾ ਕੋਈ ਦੂਜਾ ਹੋਰ ਨਹੀਂ ਹੈ।੧।

***(ਪਉੜੀ)***

ਪ੍ਰ: ਐ ਗੁਰਦੇਵ ਜੀ! ਉਸ ਪ੍ਰਭੂ ਦੀ ਸਿੱਧੀ ਲਈ, ਕੋਈ ਉਦਾਹਰਣ ਦੇ ਕੇ ਸਮਝਾਉਣ ਦਾ ਯਤਨ ਕਰੋ।

ਉ: ੧. ਲੱਲੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈਓ! ਉਸ ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ।

੨. ਆਪਣੇ ਵਰਗਾ ਉਹ ਆਪ ਹੀ ਆਪ ਹੈ, ਉਸ ਵਰਗਾ ਹੋਰ ਕੋਈ ਹੈ ਹੀ ਨਹੀਂ।

੩. ਹੇ ਭਾਈ! ਉਹ ਪ੍ਰਭੂ ਸਦਾ ਤੋਂ ਹੀ ਹੁਣ ਤਾਈਂ ਹੁੰਦਾ ਆਇਆ ਹੈ ਅਤੇ ਅੱਗੋਂ ਭੀ ਉਹ ਹੁੰਦਾ ਰਹੇਗਾ, ਭਾਵ ਉਹ ਭੂਤ ਭਵਿਖਤ ਵਿਚ ਸਦਾ ਹੀ ਸਤਿ ਸਰੂਪ ਹੈ। ਜੋ ਭੂਤ ਭਵਿੱਖਤ ਵਿਚ ਹੈ, ਉਹ ਵਰਤਮਾਨ ਵਿਚ ਵੀ ਸੱਤ ਹੀ ਹੈ।

੪. ਉਸ ਦਾ ਅੰਤ ਅੱਜ ਤਕ ਕਿਸੇ ਨੇ ਭੀ ਨਹੀਂ ਪਾਇਆ।

੫. ਉਹ ਕੀੜੇ ਤੇ ਹਾਥੀ ਸਭ ਵਿਚ ਇੱਕੋ ਜਿਹਾ ਪੂਰਨ ਹੋ ਕੇ ਸਮਾ ਰਿਹਾ ਹੈ।

੬. ਉਸ ਸਰਵ-ਵਿਆਪਕ ਪਰਮਾਤਮਾ ਦਾ ਥਾਂ ਪ੍ਰਤੱਖ ਜਾਣਿਆ ਹੈ।

੭. ਹੇ ਪਿਆਰੇ! ਉਸ ਪ੍ਰਭੂ ਨੇ ਜਿਸ ਨੂੰ ਆਪਣਾ ਨਾਮ-ਰਸ ਦਿੱਤਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸੇ ਗੁਰਮੁਖ ਨੇ ਹੀ ਹਰਿ ਹਰਿ ਨਾਮ ਜਪਣਾ ਹੈ।੧੨।

**ਸਲੋਕੁ ॥**

**੧. ਆਤਮ ਰਸੁ ਜਿਹ ਜਾਨਿਆ**
**ਹਰਿ ਰੰਗ ਸਹਜੇ ਮਾਣੁ ॥**
**੨. ਨਾਨਕ ਧਨਿ ਧਨਿ ਧੰਨਿ ਜਨ**
**ਆਏ ਤੇ ਪਰਵਾਣੁ ॥੧॥**

**ਪਉੜੀ ॥**

**੧. ਆਇਆ ਸਫਲ ਤਾਹੂ ਕੋ ਗਨੀਐ ॥**
**੨. ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥**
**੩. ਆਇ ਬਸਹਿ ਸਾਧੂ ਕੈ ਸੰਗੇ ॥**
**੪. ਅਨਦਿਨੁ ਨਾਮੁ ਧਿਆਵਹਿ ਰੰਗੇ ॥**
**੫. ਆਵਤ ਸੋ ਜਨੁ ਨਾਮਹਿ ਰਾਤਾ ॥**
**੬. ਜਾ ਕਉ ਦਇਆ ਮਇਆ ਬਿਧਾਤਾ ॥**

**੭. ਏਕਹਿ ਆਵਨ ਫਿਰਿ ਜੋਨਿ ਨ ਆਇਆ ॥**
**੮. ਨਾਨਕ ਹਰਿ ਕੈ ਦਰਸਿ ਸਮਾਇਆ ॥੧੩॥**

***ਪਦ ਅਰਥ :*** ਰਸੁ-ਅਨੰਦ। ਜਿਹ—ਜਿਨ੍ਹਾਂ ਨੇ। ਸਹਜੇ—ਸਹਿਜ, ਅਡੋਲਤਾ ਵਿਚ ਟਿਕ ਕੇ। ਧਨਿ—ਧੰਨ, ਭਾਗਾਂ ਵਾਲੇ। ਪਰਵਾਣੁ—ਕਬੂਲ। ਤਾਹੂ ਕੋ—ਉਸੇ ਦਾ। ਗਨੀਐ—ਸਮਝਣਾ ਚਾਹੀਦਾ ਹੈ। ਜਾਸੁ ਰਸਨ—ਜਿਸ ਦੀ ਜੀਭ। ਜਸੁ—ਸਿਫ਼ਤਿ-ਸਾਲਾਹ। ਭਨੀਐ—ਉਚਾਰਦੀ ਹੈ। ਸਾਧੂ—ਗੁਰ। ਅਨਦਿਨੁ—ਹਰ ਰੋਜ਼, ਹਰ ਵੇਲੇ। ਰੰਗੇ—ਰੰਗ ਵਿਚ, ਪਿਆਰ ਨਾਲ। ਨਾਮਹਿ—ਨਾਮ ਵਿਚ। ਰਾਤਾ—ਮਸਤ। ਮਇਆ—ਮਿਹਰ, ਦਇਆ। ਬਿਧਾਤਾ—ਬਿਧਾਤੇ ਦੀ, ਸਿਰਜਨਹਾਰ ਦੀ। ਏਕਹਿ ਆਵਨ—ਇੱਕੋ ਵਾਰੀ ਜਨਮ। ਦਰਸਿ—ਦੀਦਾਰ ਵਿਚ, ਸਰੂਪ ਵਿਚ।

***ਅਰਥ : (ਸਲੋਕ)***

ਪ੍ਰ: ਗੁਰਮਤਿ ਅਨੁਸਾਰ ਸੰਸਾਰ 'ਚ ਆਉਣਾ ਕਿਸ ਦਾ ਪ੍ਰਵਾਣ ਹੈ?

ਉ: ੧. ਹੇ ਭਾਈ! ਜਿਨ੍ਹਾਂ ਮਨੁੱਖਾਂ ਨੇ ਆਤਮਕ-ਰਸ ਨੂੰ ਜਾਣ ਲਿਆ ਹੈ, ਉਹ ਫਿਰ ਸਦਾ ਹੀ ਹਰੀ ਦੇ ਨਾਮ-ਰਸ ਦਾ ਅਨੰਦ ਮਾਣਦੇ ਰਹਿੰਦੇ ਹਨ।

੨. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਸੱਜਣੋ! ਉਹ ਪੁਰਖ ਧੰਨ ਹਨ, ਧੰਨ ਹਨ, ਧੰਨ ਹਨ। ਉਨ੍ਹਾਂ ਦਾ ਹੀ ਇਸ ਸੰਸਾਰ ਵਿਚ ਆਉਣਾ ਸਫਲ ਹੈ।੧।

***(ਪਉੜੀ)***

੧. ਹੇ ਭਾਈਓ! ਸੰਸਾਰ ਵਿਚ ਉਸੇ ਮਨੁੱਖ ਦਾ ਆਇਆ ਸਫਲਾ ਗਿਣਿਆ ਜਾਂਦਾ ਹੈ।

੨. ਜਿਸ ਦੀ ਰਸਨਾ ਸਦਾ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੀ ਹੈ।

ਪ੍ਰ: ਰਸਨਾ ਨਾਲ ਨਾਮ ਸਿਮਰਨ ਦਾ ਤਰੀਕਾ ਕੀ ਹੈ?

ਉ: ੩. ਹੇ ਪਿਆਰੇ! ਪਹਿਲੋਂ ਉਹ ਸਾਧੂ ਦੇ ਸੰਗ ਵਿਚ ਆ ਵੱਸਦਾ ਹੈ।

੪. ਉਹ ਫਿਰ ਪ੍ਰੇਮ ਨਾਲ ਦਿਨ ਰਾਤ ਨਾਮ ਧਿਆਉਂਦਾ ਹੈ।

੫. ਅਜਿਹਾ ਬੰਦਾ ਜੋ ਨਾਮ ਵਿਚ ਲੀਨ ਹੈ, ਸਮਝੋ! ਉਸ ਦਾ (ਸੰਸਾਰ ਵਿਚ) ਆਉਣਾ ਸਫਲ ਹੈ।

੬. ਉਹੋ ਜਨ ਹੀ ਨਾਮ ਵਿਚ ਰਚਿਆ ਰਹਿੰਦਾ ਹੈ, ਜਿਸ ਉਪਰ ਉਸ ਪਰਮੇਸ਼ਰ ਦੀ ਦਇਆ ਤੇ ਮਿਹਰ ਹੁੰਦੀ ਹੈ।

੭. ਬਸ, ਜਗਤ ਵਿਚ ਉਸ ਦਾ ਜਨਮ ਇੱਕੋ ਵਾਰੀ ਹੁੰਦਾ ਹੈ, ਉਹ ਮੁੜ ਕੇ ਜੂਨਾਂ ਵਿਚ ਨਹੀਂ ਆਉਂਦਾ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਕਿਉਂਕਿ ਉਹ ਫਿਰ ਅੰਤ ਨੂੰ ਪਰਮੇਸ਼ਰ ਦੇ ਸਰੂਪ ਵਿਚ ਹੀ ਸਮਾ ਜਾਂਦਾ ਹੈ।੧੩।

**ਸਲੋਕੁ ॥**

**੧. ਯਾਸੁ ਜਪਤ ਮਨਿ ਹੋਇ ਅਨੰਦੁ**
**ਬਿਨਸੈ ਦੂਜਾ ਭਾਉ ॥**
**੨. ਦੂਖ ਦਰਦ ਤ੍ਰਿਸਨਾ ਬੁਝੈ**
**ਨਾਨਕ ਨਾਮਿ ਸਮਾਉ ॥੧॥**

**ਪਉੜੀ ॥**

**੧. ਯਯਾ ਜਾਰਉ ਦੁਰਮਤਿ ਦੋਊ ॥**
**੨. ਤਿਸਹਿ ਤਿਆਗਿ ਸੁਖ ਸਹਜੇ ਸੋਊ ॥**
**੩. ਯਯਾ ਜਾਇ ਪਰਹੁ ਸੰਤ ਸਰਨਾ ॥**
**੪. ਜਿਹ ਆਸਰ ਇਆ ਭਵਜਲੁ ਤਰਨਾ ॥**
**੫. ਯਯਾ ਜਨਮਿ ਨ ਆਵੈ ਸੋਊ ॥**
**੬. ਏਕ ਨਾਮ ਲੇ ਮਨਹਿ ਪਰੋਊ ॥**
**੭. ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥**
**੮. ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ ॥੧੪॥**

***ਪਦ ਅਰਥ :*** ਯਾਸੁ—ਜਿਸ ਨੂੰ। ਦੂਜਾ ਭਾਉ—ਕਿਸੇ ਹੋਰ ਨਾਲ ਪਿਆਰ। ਤ੍ਰਿਸਨਾ—ਮਾਇਆ ਦਾ ਲਾਲਚ। ਸਮਾਉ—ਲੀਨ ਹੋਵੇ। ਜਾਰਉ—ਸਾੜ ਦਿਓ। ਦੋਊ—ਦੂਜਾ ਭਾਵ। ਤਿਸਹਿ—ਇਸ ਨੂੰ। ਨ ਹਾਰੀਐ—ਵਿਅਰਥ ਨਹੀਂ ਜਾਏਗਾ। ਟੇਕ—ਆਸਰਾ। ਤਿਹ—ਉਸ ਨੇ। ਹੀਅਰੈ—ਹਿਰਦੇ ਵਿਚ।

***ਅਰਥ : (ਸਲੋਕ)***

ਪ੍ਰ: ਐ ਗੁਰੂ ਜੀ! ਉਸ ਪਰਮੇਸ਼ਰ ਦੇ ਨਾਮ-ਸਿਮਰਨ ਦਾ ਲਾਭ ਕੀ ਮਿਲਦਾ ਹੈ?

ਉ: ੧. ਹੇ ਭਾਈ! ਜਿਸ ਪਰਮੇਸ਼ਰ ਦਾ ਨਾਮ ਸਿਮਰਦਿਆਂ ਮਨ ਵਿਚ ਆਨੰਦ ਪ੍ਰਾਪਤ ਹੁੰਦਾ ਹੈ ਅਤੇ ਮਨ ਵਿੱਚੋਂ ਦਵੈਤ-ਭਾਵ ਦਾ ਨਾਸ ਹੋ ਜਾਂਦਾ ਹੈ।

੨. ਮਾਇਆ ਦਾ ਲਾਲਚ ਤੇ ਲਾਲਚ ਤੋਂ ਪੈਦਾ ਹੋਇਆ ਦੁੱਖ, ਕਲੇਸ਼ ਭੀ ਮਿਟ ਜਾਂਦਾ ਹੈ। ਉਸੇ ਪ੍ਰਭੂ ਦੇ ਨਾਮ ਵਿਚ ਸਦਾ ਹੀ ਟਿਕੇ ਰਹਿਣਾ ਚਾਹੀਦਾ ਹੈ, ਜਿਸ ਨਾਮ ਦਾ ਸਦਕਾ ਅੰਤ ਨੂੰ ਨਾਮੀ ਵਿਚ ਹੀ ਸਮਾਈ ਹੋ ਜਾਂਦੀ ਹੈ।੧।

***(ਪਉੜੀ)***

ਪ੍ਰ: ਐ ਸਾਈਂ ਜੀਉ! ਇਕ ਰਸ ਸੁਖ ਕਿਵੇਂ ਪ੍ਰਾਪਤ ਹੋ ਸਕੇਗਾ?

ਉ: ੧. ਯੱਯੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਪਿਆਰੇ! ਜੋ ਬੁੱਧੀ ਦਵੈਤ-ਭਾਵਨਾ ਵਿਚ ਲਾਵੇ, ਉਸ ਭੈੜੀ ਮਤ ਨੂੰ ਸਾੜ ਦਿਓ।

ਪ੍ਰ: ਇਸ ਦਾ ਫਲ ਕੀ ਹੋਵੇਗਾ?

ਉ: ੨. ਜੋ ਇਸ ਭੈੜੀ ਮਤ ਨੂੰ ਤਿਆਗ ਦੇਵੇਗਾ; ਬਸ, ਇਸ ਨੂੰ ਤਿਆਗਦਿਆਂ ਹੀ ਤੁਸੀਂ ਸਹਿਜ ਅਵਸਥਾ ਵਿਚ ਅਡੋਲ ਟਿਕ ਜਾਓਗੇ।

ਪ੍ਰ: ਐ ਗੁਰੂ ਜੀ! ਇਸ ਭੈੜੀ ਮੱਤ ਨੂੰ ਕਿਵੇਂ ਸਾੜਿਆ ਜਾਵੇ?

ਉ: ੩. ਹੇ ਭਾਈਓ! ਪਹਿਲੋਂ ਤੁਸੀਂ ਸੰਤਾਂ ਦੀ ਸ਼ਰਨ ਵਿਚ ਜਾ ਪਓ।

੪. ਜਿਸ ਦੇ ਆਸਰੇ ਇਸ ਸੰਸਾਰ-ਸਾਗਰ ਤੋਂ ਤਰਨਾ ਪ੍ਰਾਪਤ ਹੁੰਦਾ ਹੈ।

੫. ਫਿਰ ਯੱਯੇ ਅੱਖਰ ਦੁਆਰਾ ਉਪਦੇਸ਼ ਹੈ ਕਿ ਉਹ ਮੁੜ ਫਿਰ ਕਦੇ ਜਨਮ ਵਿਚ ਨਹੀਂ ਆਵੇਗਾ।

੬. ਜਿਹੜਾ ਬੰਦਾ ਇਕ ਵਾਰ ਪ੍ਰਭੂ ਦਾ ਨਾਮ ਲੈ ਕੇ ਆਪਣੇ ਮਨ ਵਿਚ ਪ੍ਰੋ ਲੈਂਦਾ ਹੈ।

੭. ਫਿਰ ਯੱਯੇ ਅੱਖਰ ਦੁਆਰਾ ਉਪਦੇਸ਼ ਹੈ ਕਿ ਉਹ ਫਿਰ ਜਨਮ ਨਹੀਂ ਹਾਰਦਾ, ਜੋ ਪੂਰੇ ਗੁਰੂ ਦੀ ਟੇਕ ਸਾਰ ਲੈਂਦਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਸੁਖ ਉਸੇ ਨੇ ਹੀ ਪਾਇਆ ਹੈ, ਜਿਸ ਦੇ ਅੰਦਰ ਇਕ ਓਹੀ ਪਰਮੇਸ਼ਰ ਵੱਸਦਾ ਹੈ।੧੪।

**ਸਲੋਕੁ ॥**

**੧. ਅੰਤਰਿ ਮਨ ਤਨ ਬਸਿ ਰਹੇ**
**ਈਤ ਊਤ ਕੇ ਮੀਤ ॥**

**੨. ਗੁਰਿ ਪੂਰੈ ਉਪਦੇਸਿਆ**
**ਨਾਨਕ ਜਪੀਐ ਨੀਤ ॥੧॥**

**ਪਉੜੀ ॥**

**੧. ਅਨਦਿਨੁ ਸਿਮਰਹੁ ਤਾਸੁ ਕਉ**
**ਜੋ ਅੰਤਿ ਸਹਾਈ ਹੋਇ ॥**

**੨. ਇਹ ਬਿਖਿਆ ਦਿਨ ਚਾਰਿ ਛਿਅ**
**ਛਾਡਿ ਚਲਿਓ ਸਭੁ ਕੋਇ ॥**

**੩. ਕਾ ਕੋ ਮਾਤ ਪਿਤਾ ਸੁਤ ਧੀਆ ॥**

**੪. ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥**

**੫. ਐਸੀ ਸੰਚਿ ਜੁ ਬਿਨਸਤ ਨਾਹੀ ॥**

**੬. ਪਤਿ ਸੇਤੀ ਅਪੁਨੈ ਘਰਿ ਜਾਹੀ ॥**

**੭. ਸਾਧਸੰਗਿ ਕਲਿ ਕੀਰਤਨੁ ਗਾਇਆ ॥**

**੮. ਨਾਨਕ ਤੇ ਤੇ ਬਹੁਰਿ ਨ ਆਇਆ ॥੧੫॥**

***ਪਦ ਅਰਥ :*** ਅੰਤਰਿ—ਅੰਦਰ। ਈਤ ਊਤ ਕੇ ਮੀਤ—ਲੋਕ-ਪਰਲੋਕ ਵਿਚ ਸਾਥ ਦੇਣ ਵਾਲਾ ਮਿੱਤਰ। ਤਾਸੁ ਕਉ—ਉਸ ਨੂੰ। ਬਿਖਿਆ—ਮਾਇਆ। ਚਾਰਿ ਛਿਅ—ਦਸ। ਸਭੁ ਕੋਇ—ਹਰੇਕ ਜੀਵ। ਕਾ ਕੋ—ਕਿਸ ਦਾ। ਸੁਤ—ਪੁੱਤਰ। ਬਨਿਤਾ—ਇਸਤ੍ਰੀ। ਸੰਚਿ—ਇਕੱਠੀ ਕਰ। ਪਤਿ—ਇੱਜ਼ਤ। ਅਪੁਨੈ ਘਰਿ—ਆਪਣੇ ਘਰ 'ਚੋਂ ਕੋਈ ਕੱਢ ਨਹੀਂ ਸਕੇਗਾ। ਕਲਿ—ਇਸੇ ਸਮੇਂ ਵਿਚ, ਜਨਮ ਲੈ ਕੇ, ਜਗਤ ਵਿਚ ਆ ਕੇ। ਤੇ ਤੇ—ਉਹ-ਉਹ ਬੰਦੇ।

***ਅਰਥ : (ਸਲੋਕ)***

ਪ੍ਰ: ਹਜ਼ੂਰ ਜੀਉ! ਦੱਸੋ, ਅੰਦਰ ਵੱਸ ਰਹੇ ਪ੍ਰਭੂ ਦੀ ਤੁਹਾਨੂੰ ਜਾਣਕਾਰੀ ਕਿਵੇਂ ਹੋਈ ਹੈ?

**ਉ:** ੧. ਹੇ ਸੱਜਣੋ! ਜੋ ਲੋਕ-ਪਰਲੋਕ ਵਿਚ ਸਾਥ ਦੇਣ ਵਾਲਾ ਮੇਰਾ-ਮਿੱਤਰ ਮਨ ਤੇ ਤਨ ਵਿਚ ਸਦਾ ਹੀ ਵੱਸਦਾ ਹੈ। ਉਸ ਦੀ ਪ੍ਰਾਪਤੀ ਲਈ:

੨. ਗੁਰੂ ਸਾਹਿਬ ਕਹਿੰਦੇ ਹਨ ਕਿ ਸਾਡੇ ਪੂਰੇ ਗੁਰੂ ਨੇ ਸਾਨੂੰ ਉਪਦੇਸ਼ ਦਿੱਤਾ ਸੀ, ਹੇ ਭਾਈ ਉਸ ਪਰਮੇਸ਼ਰ ਨੂੰ ਸਦਾ ਹੀ ਸਿਮਰਦੇ ਰਹਿਣਾ ਚਾਹੀਦਾ ਹੈ।੧।

***(ਪਉੜੀ)***

੧. ਹੇ ਪਿਆਰਿਓ! ਜੋ ਪਰਮੇਸ਼ਰ ਜੀਵ ਦੇ ਅਖ਼ੀਰੀ ਸਮੇਂ ਸਹਾਇਕ ਹੁੰਦਾ ਹੈ, ਉਸ ਨੂੰ ਹਰ ਸਮੇਂ ਹੀ ਸਿਮਰਦੇ ਰਹੋ।

ਪ੍ਰ: ਐ ਸਾਈਂ ਜੀ! ਮਾਇਆ ਤੋਂ ਬਿਨਾਂ ਭੀ ਤਾਂ ਕੋਈ ਸੰਸਾਰ ਦਾ ਕਾਰੋਬਾਰ ਹੀ ਨਹੀਂ ਚਲਦਾ?

**ਉ:** ੨. ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਮਾਇਆ ਤਾਂ ਕੇਵਲ ਦਸ ਕੁ ਦਿਨਾਂ ਦੀ ਹੀ ਸਾਥਣ ਹੈ। ਹਰ ਜੀਵ ਨੇ ਇਸ ਨੂੰ ਅੰਤ ਸਮੇਂ (ਇਥੇ ਹੀ) ਛੱਡ ਕੇ ਖ਼ਾਲੀ ਟੁਰ ਜਾਣਾ ਹੈ।

ਪ੍ਰ: ਐ ਗੁਰੂ ਜੀ! ਕੀ ਮਾਤਾ, ਪਿਤਾ, ਪੁੱਤਰ ਆਦਿ ਕੋਈ ਭੀ ਸੰਬੰਧੀ ਸਾਥ ਨਹੀਂ ਦੇਵੇਗਾ?

**ਉ:** ੩. (ਉੱਕਾ ਹੀ ਨਹੀਂ, ਹੇ ਪਿਆਰਿਓ! ਤੱਕੋ) ਮਾਂ, ਪਿਉ, ਪੁੱਤਰ, ਧੀ, ਕੋਈ ਭੀ ਕਿਸੇ ਦਾ ਸਦਾ ਸਾਥੀ ਨਹੀਂ ਹੈ। ਸੋਚ ਕੇ ਵੇਖ ਲਓ ਕਿ:

੪. ਘਰ ਤੇ ਇਸਤ੍ਰੀ ਕੋਈ ਭੀ ਸ਼ੈ ਜੀਵ ਇਥੋਂ ਨਾਲ ਲੈ ਕੇ ਨਹੀਂ ਗਿਆ ਅਤੇ ਨਾ ਹੀ ਜਾ ਸਕਦਾ ਹੈ।

ਪ੍ਰ: ਮੈਂ ਆਪਣੀ ਭਲਾਈ ਵਾਸਤੇ ਕੀ ਕਰਾਂ?

**ਉ:** ੫. ਹੇ ਭਾਈ! ਤੂੰ ਅਜੇਹੀ ਵਸਤੂ ਇਕੱਠੀ ਕਰ, ਜੋ ਨਾਸ ਨਾ ਹੋਵੇ।

੬. (ਅਤੇ) ਤੂੰ ਇੱਜ਼ਤ ਨਾਲ ਉਸ ਆਪਣੇ ਸੱਚੇ ਘਰ ਵਿਚ ਜਾ ਸਕੇਂ, ਜਿਥੋਂ ਤੈਨੂੰ ਕੋਈ ਕੱਢ ਨਾ ਸਕੇ।

ਪ੍ਰ: ਐ ਸਾਈਂ ਜੀ! ਬੀਤੇ ਸਮੇਂ ਵਿਚ ਓਹ ਕਿਹੜੇ ਚੰਗੇ ਭਾਗਾਂ ਵਾਲੇ ਮਨੁੱਖ ਸਨ, ਜੋ ਮੁੜ ਜੰਮਣ ਮਰਨ ਦੇ ਗੇੜ ਵਿਚ ਨਹੀਂ ਆਏ?

**ਉ:** ੭. ਹੇ ਸੱਜਣੋ! ਜਿਨ੍ਹਾਂ ਬੰਦਿਆਂ ਨੇ ਸਾਧ-ਸੰਗਤ ਵਿਚ ਜੁੜ ਕੇ ਉਸ ਪ੍ਰਭੂ ਦਾ ਕੀਰਤਨ ਕੀਤਾ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਓਹ-ਓਹ ਮਨੁੱਖ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਆਇਆ।੧੫।

**ਸਲੋਕੁ ॥**

**੧. ਅਤਿ ਸੁੰਦਰ ਕੁਲੀਨ ਚਤੁਰ**
**ਮੁਖਿ ਙਿਆਨੀ ਧਨਵੰਤ ॥**

**੨. ਮਿਰਤਕ ਕਹੀਅਹਿ ਨਾਨਕਾ**
**ਜਿਹ ਪ੍ਰੀਤਿ ਨਹੀ ਭਗਵੰਤ ॥੧॥**

**ਪਉੜੀ ॥**

**੧. ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥**

**੨. ਪੂਰਕੁ ਕੁੰਭਕ ਰੇਚਕ ਕਰਮਾਤਾ ॥**

**੩. ਗਿਆਨ ਧਿਆਨ ਤੀਰਥ ਇਸਨਾਨੀ ॥**
**੪. ਸੋਮਪਾਕ ਅਪਰਸ ਉਦਿਆਨੀ ॥**
**੫. ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥**
**੬. ਜੋ ਕਛੁ ਕੀਨੋ ਸੋਊ ਅਨੇਤਾ ॥**
**੭. ਉਆ ਤੇ ਊਤਮੁ ਗਨਉ ਚੰਡਾਲਾ ॥**
**੮. ਨਾਨਕ ਜਿਹ ਮਨਿ ਬਸਹਿ ਗੁਪਾਲਾ ॥੧੬॥**

***ਪਦ ਅਰਥ :*** ਮੁਖਿ—ਮੁਖੀ, ਮੰਨੇ ਪ੍ਰਮੰਨੇ। ਮਿਰਤਕ—ਮੁਰਦੇ। ਖਟੁ—ਛੇ। ਖਟੁ ਸਾਸਤ੍ਰ—ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਯੋਗ, ਵੇਦਾਂਤ। ਇਨ੍ਹਾਂ ਦੇ ਕਰਤਾ—ਕਪਲ, ਗੌਤਮ, ਕਣਾਦ, ਜੈਮਨੀ, ਪਤੰਜਲੀ, ਵਿਆਸ। ਪੂਰਕੁ—ਪ੍ਰਾਣ ਉਤਾਹਾਂ ਚਾੜ੍ਹਨੇ। ਕੁੰਭਕ—ਪ੍ਰਾਣ ਰੋਕ ਰੱਖਣੇ। ਰੇਚਕ—ਪ੍ਰਾਣ ਬਾਹਰ ਕੱਢਣੇ। ਸੋਮਪਾਕ—ਆਪਣੀ ਹੱਥੀਂ ਰੋਟੀ ਪਕਾਉਣ ਵਾਲਾ। ਅਪਰਸ—ਜੋ ਕਿਸੇ ਸ਼ੂਦਰ ਨਾਲ ਨਾ ਛੋਹੇ। ਅਨੇਤਾ—ਨਾ ਨਿਤ ਰਹਿਣ ਵਾਲਾ, ਵਿਅਰਥ, ਨਾਸਵੰਤ। ਗਨਉ—ਗਨਉਂ, ਮੈਂ ਸਮਝਦਾ ਹਾਂ।

***ਅਰਥ : (ਸਲੋਕ)***

ਪ੍ਰ: ਜਿਸ ਮਨੁੱਖ ਦੇ ਅੰਦਰ ਪ੍ਰਭੂ-ਪਿਆਰ ਨਹੀਂ, ਉਹ ਕਿਸ ਗਿਣਤੀ ਵਿਚ ਗਿਣਿਆ ਜਾਏਗਾ?

ਉ: ੧. ਹੇ ਭਾਈਓ! ਜੇ ਕੋਈ ਮਨੁੱਖ ਬਹੁਤਾ ਸੁੰਦਰ ਹੋਵੇ, ਉੱਚੀ ਕੁਲ ਵਿਚ ਪੈਦਾ ਹੋਇਆ ਹੋਵੇ, ਸਿਆਣਾ, ਮੁਖੀ, ਗਿਆਨੀ ਅਤੇ ਬਹੁਤ ਪੈਸੇ ਵਾਲਾ ਵੀ ਹੋਵੇ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਜੇ ਇਤਨੀਆਂ ਸਿਫ਼ਤਾਂ ਵਾਲੇ ਮਨੁੱਖ ਦੇ ਅੰਦਰ ਉਸ ਪਰਮੇਸ਼ਰ ਦਾ ਪਿਆਰ ਨਹੀਂ ਤਾਂ ਉਹ ਮੁਰਦਾ ਹੀ ਆਖਿਆ ਜਾਂਦਾ ਹੈ।੧।

***(ਪਉੜੀ)***

੧. ਛੰਛੇ ਅੱਖਰ ਦੁਆਰਾ ਉਪਦੇਸ਼ ਹੈ, ਹੇ ਭਾਈ! ਭਾਵੇਂ ਕੋਈ ਮਨੁੱਖ ਛੇ ਸ਼ਾਸਤਰਾਂ ਦੇ ਜਾਣਨ ਵਾਲਾ ਹੋਵੇ।

੨. (ਭਾਵੇਂ ਕੋਈ ਪ੍ਰਾਣਾਯਾਮ ਵਿਚ ਲਗਾ ਹੋਵੇ, ਭਾਵ) ਸੁਆਸ ਉੱਪਰ ਚਾੜ੍ਹਨ, ਰੋਕ ਰੱਖਣ ਅਤੇ ਹੇਠਾਂ ਉਤਾਰਨ ਦੇ ਕਰਮ ਕਰਦਾ ਹੋਵੇ।

੩. ਭਾਵੇਂ ਕੋਈ ਗਿਆਨਵਾਨ ਹੋਵੇ, ਧਿਆਨੀ ਹੋਵੇ ਤੇ ਤੀਰਥਾਂ ਉੱਤੇ ਨ੍ਹਾਉਣ ਵਾਲਾ ਹੋਵੇ।

੪. ਭਾਵੇਂ ਕੋਈ ਆਪਣੇ ਹੱਥੀਂ ਪਕਾ ਕੇ ਖਾਣ ਵਾਲਾ ਹੋਵੇ, ਕਿਸੇ ਨਾਲ ਛੂਹਣ ਵਾਲਾ ਵੀ ਨਾ ਹੋਵੇ ਅਤੇ ਜੰਗਲ ਵਿਚ ਰਹਿਣ ਵਾਲਾ ਹੋਵੇ ਭਾਵ ਬਨਵਾਸੀ ਹੋਵੇ।

੫-੬. ਪਰ ਜੇ ਰਾਮ-ਨਾਮ ਵਿਚ ਦਿਲੋਂ ਪਿਆਰ ਨਹੀਂ, ਤਾਂ ਜੋ ਕੁਝ ਕੀਤਾ ਹੈ ਸਭ ਨਾਸਵੰਤ ਹੈ।

੭. ਉਸ ਮਨੁੱਖ ਨਾਲੋਂ ਉਹ ਚੰਡਾਲ ਉੱਤਮ ਜਾਣੋ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਦੇ ਮਨ ਵਿਚ ਪਰਮੇਸ਼ਰ ਵੱਸਦਾ ਹੈ।੧੬।

**ਸਲੋਕੁ ॥**

**੧. ਕੁੰਟ ਚਾਰਿ ਦਹ ਦਿਸਿ ਭ੍ਰਮੇ**
**ਕਰਮ ਕਿਰਤਿ ਕੀ ਰੇਖ ॥**
**੨. ਸੂਖ ਦੂਖ ਮੁਕਤਿ ਜੋਨਿ**
**ਨਾਨਕ ਲਿਖਿਓ ਲੇਖ ॥੧॥**

**ਪਵੜੀ ॥**

**੧. ਕਕਾ ਕਾਰਨ ਕਰਤਾ ਸੋਊ ॥**
**੨. ਲਿਖਿਓ ਲੇਖੁ ਨ ਮੇਟਤ ਕੋਊ ॥**
**੩. ਨਹੀ ਹੋਤ ਕਛੁ ਦੋਊ ਬਾਰਾ ॥**
**੪. ਕਰਨੈਹਾਰੁ ਨ ਭੂਲਨਹਾਰਾ ॥**
**੫. ਕਾਹੂ ਪੰਥੁ ਦਿਖਾਰੈ ਆਪੈ ॥**
**੬. ਕਾਹੂ ਉਦਿਆਨ ਭ੍ਰਮਤ ਪਛੁਤਾਪੈ ॥**
**੭. ਆਪਨ ਖੇਲੁ ਆਪ ਹੀ ਕੀਨੋ ॥**
**੮. ਜੋ ਜੋ ਦੀਨੋ ਸੁ ਨਾਨਕ ਲੀਨੋ ॥੧੭॥**

***ਪਦ ਅਰਥ :*** ਕੁੰਟਿ—ਕੂਟ, ਤਰਫ਼। ਦਹ ਦਿਸਿ—ਦਸ ਦਿਸ਼ਾਵਾਂ, ਉੱਤਰ, ਦੱਖਣ, ਪੂਰਬ, ਪੱਛਮ ਇਹ ਚਾਰੇ ਕੂੰਟਾਂ ਹਨ, ਚਾਰੇ ਇਹ ਤੇ ਇਨ੍ਹਾਂ ਦੇ ਵਿਚਲੀਆਂ ਚਾਰ ਨੁੱਕਰਾਂ, ਨੈਰਿਤ੍ਯ, ਵਾਯਵ—ਈਸ਼ਾਨ, ਅਗਨਿ ਅਤੇ ਦੋ ਹੇਠਾਂ ਤੇ ਉੱਪਰ ਇਹ ਦਸ ਦਿਸ਼ਾਵਾਂ ਹਨ। ਕਿਰਤਿ—ਕੀਤਾ ਹੋਇਆ। ਰੇਖ—ਲੀਕ, ਸੰਸਕਾਰ। ਪੰਥੁ—ਜ਼ਿੰਦਗੀ ਦਾ ਰਸਤਾ। ਉਦਿਆਨ—ਜੰਗਲ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਇਹ ਜੀਵ ਚਾਰੇ ਤਰਫ਼ਾਂ ਤੇ ਦਸੋਂ ਦਿਸ਼ਾਵਾਂ ਵਿਚ ਹਮੇਸ਼ਾ ਕਿਉਂ ਭਟਕਦੇ ਰਹਿੰਦੇ ਹਨ?

ਉ: ੧. ਹੇ ਭਰਾਵੋ! ਇਹ ਜੀਵ ਆਪਣੇ ਕੀਤੇ ਹੋਏ ਕਰਮਾਂ ਦੀ ਪਈ ਲੀਹ ਅਨੁਸਾਰ ਚਾਰੇ ਤਰਫ਼ਾਂ ਅਤੇ ਦਸੋਂ ਦਿਸ਼ਾਵਾਂ ਵਿਚ ਹਮੇਸ਼ਾਂ ਭਟਕਦੇ ਹਨ।

੨. (ਅਤੇ) ਗੁਰੂ ਜੀ ਕਹਿੰਦੇ ਹਨ ਕਿ ਲਿਖੇ ਲੇਖ ਅਨੁਸਾਰ ਹੀ ਸੁਖ, ਦੁਖ, ਮੁਕਤੀ ਜਾਂ ਜਨਮ ਮਰਨ ਦੇ ਗੇੜ ਮਿਲਦੇ ਹਨ।੧।

***(ਪਉੜੀ)***

੧. ਹੇ ਭਾਈ! ਉਹ ਕਰਤਾਰ ਆਪ ਹੀ ਸਾਰੇ ਕਾਰਣਾਂ ਦਾ ਕਰਤਾ ਹੈ, ਭਾਵ ਕਾਰਣਾਂ ਦਾ ਕਾਰਣ (ਮੂਲ ਕਾਰਣ) ਉਹ ਆਪ ਹੈ, ਸਾਰੇ ਸਬੱਬ ਆਪ ਹੀ ਬਣਾਉਂਦਾ ਹੈ।

੨. ਉਸ ਪ੍ਰਭੂ ਦੇ ਲਿਖੇ ਲੇਖ ਨੂੰ ਕੋਈ ਵੀ ਜੀਵ ਮਿਟਾ ਨਹੀਂ ਸਕਦਾ।

੩. ਉਹ ਦੂਜੀ ਵਾਰ ਕੁਝ ਨਹੀਂ ਕਰਦਾ। ਉਹਨੇ ਜੋ ਕੁਝ ਕੀਤਾ ਹੈ, ਇਕ ਵਾਰ ਹੀ ਕਰ ਦਿੱਤਾ ਹੈ।

੪. ਕਿਉਂਕਿ ਉਹ ਸਿਰਜਨਹਾਰ ਭੁੱਲਣ ਵਾਲਾ ਨਹੀਂ, ਉਹ ਅਭੁੱਲ ਹੈ। ਉਹ ਜਿਹੜਾ ਭੀ ਕੰਮ ਕਰਦਾ ਹੈ, ਉਸ ਵਿਚ ਕੋਈ ਗ਼ਲਤੀ ਨਹੀਂ ਰਹਿ ਜਾਂਦੀ।

੫. ਉਹ ਪ੍ਰਭੂ ਸੁਤੰਤਰ ਹੈ, ਕਿਸੇ ਨੂੰ ਆਪ ਹੀ ਉਹ ਜ਼ਿੰਦਗੀ ਦਾ ਸਹੀ ਰਸਤਾ ਦਿਖਾ ਦੇਂਦਾ ਹੈ।

੬. ਉਹ ਕਿਸੇ ਨੂੰ ਆਪ ਹੀ ਜੰਗਲਾਂ ਵਿਚ ਭੰਵਾ ਕੇ ਪਸਚਾਤਾਪ ਕਰਵਾਉਂਦਾ ਹੈ।

੭. ਇਹ ਸਾਰਾ ਸੰਸਾਰ ਦਾ ਖੇਲ, ਉਸ ਨੇ ਆਪ ਹੀ ਕੀਤਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਕੁਝ ਜੀਵਾਂ ਨੂੰ ਉਹ ਦੇਂਦਾ ਹੈ, ਓਹੀ ਉਨ੍ਹਾਂ ਨੂੰ ਮਿਲਦਾ ਹੈ।੧੭।

**ਸਲੋਕੁ ॥**

**੧. ਖਾਤ ਖਰਚਤ ਬਿਲਛਤ ਰਹੇ**
**ਟੂਟਿ ਨ ਜਾਹਿ ਭੰਡਾਰ ॥**

**੨. ਹਰਿ ਹਰਿ ਜਪਤ ਅਨੇਕ ਜਨ**
**ਨਾਨਕ ਨਾਹਿ ਸੁਮਾਰ ॥੧॥**

**ਪਉੜੀ ॥**

**੧. ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ ॥**

**੨. ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ ॥**

**੩. ਖਰਚੁ ਖਜਾਨਾ ਨਾਮ ਧਨੁ**
**ਇਆ ਭਗਤਨ ਕੀ ਰਾਸਿ ॥**

**੪. ਖਿਮਾ ਗਰੀਬੀ ਅਨਦ ਸਹਜ**
**ਜਪਤ ਰਹਹਿ ਗੁਣਤਾਸ ॥**

**੫. ਖੇਲਹਿ ਬਿਗਸਹਿ ਅਨਦ ਸਿਉ**
**ਜਾ ਕਉ ਹੋਤ ਕ੍ਰਿਪਾਲ ॥**

**੬. ਸਦੀਵ ਗਨੀਵ ਸੁਹਾਵਨੇ**
**ਰਾਮ ਨਾਮ ਗ੍ਰਿਹਿ ਮਾਲ ॥**

**੭. ਖੇਦੁ ਨ ਦੂਖੁ ਨ ਡਾਨੁ ਤਿਹ**
**ਜਾ ਕਉ ਨਦਰਿ ਕਰੀ ॥**

**੮. ਨਾਨਕ ਜੋ ਪ੍ਰਭ ਭਾਣਿਆ**
**ਪੂਰੀ ਤਿਨਾ ਪਰੀ ॥੧੮॥**

***ਪਦ ਅਰਥ :*** ਬਿਲਛਤ—ਆਤਮਕ ਅਨੰਦ ਮਾਣਦੇ ਹਨ। ਖੂਨਾ—ਘਾਟ, ਕਮੀ। ਪਾਹਿ—ਪਾਸ। ਗੁਣਤਾਸ—ਗੁਣਾਂ ਦਾ ਖ਼ਜ਼ਾਨਾ, ਪਰਮਾਤਮਾ। ਬਿਗਸਹਿ—ਖਿੜੇ ਰਹਿੰਦੇ ਹਨ। ਗਨੀਵ—ਧਨਾਢ, ਗਨੀ। ਗ੍ਰਿਹਿ—ਹਿਰਦੇ-ਘਰ ਵਿਚ। ਖੇਦੁ—ਕਲੇਸ਼। ਡਾਨੁ—ਡੰਨ।

***ਅਰਥ : (ਸਲੋਕ)***

ਪ੍ਰ: ਐ ਗੁਰੂ ਜੀ! ਜੋ ਨਾਮ ਜਪਦੇ ਹਨ, ਕੀ ਹੋਰਨਾਂ ਨੂੰ ਜਪਾਉਣ ਨਾਲ ਉਹ ਆਪ ਖ਼ਾਲੀ ਹੋ ਜਾਣਗੇ?

ਉ: ੧. ਨਹੀਂ, ਹੇ ਭਾਈਓ! ਉਸ ਪਰਮੇਸ਼ਰ ਦਾ ਨਾਮ ਅਨੇਕਾਂ ਬੰਦੇ ਜਪਦੇ ਹਨ, ਉਨ੍ਹਾਂ ਨਾਮ ਜਪਣ ਵਾਲਿਆਂ ਪਾਸ ਸਿਫ਼ਤਿ ਸਾਲਾਹ ਦੇ ਇਤਨੇ ਬੇਅੰਤ ਖ਼ਜ਼ਾਨੇ ਇਕੱਠੇ ਹੋ ਜਾਂਦੇ ਹਨ ਕਿ ਉਹਨਾਂ ਖ਼ਜ਼ਾਨਿਆਂ ਨੂੰ ਆਪ ਖਾਂਦੇ ਅਤੇ ਖ਼ਰਚਦੇ ਆਤਮਕ ਅਨੰਦ ਮਾਣਦੇ ਹਨ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਹਰਿ ਹਰਿ ਨਾਮ ਦੇ ਖ਼ਜ਼ਾਨੇ ਕਦੀ ਮੁਕਦੇ ਨਹੀਂ ਹਨ।੧।

**(ਪਉੜੀ)**

੧. ਖੱਖੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਭਾਈਓ! ਉਹ ਪ੍ਰਭੂ ਸਾਰੀਆਂ ਤਾਕਤਾਂ ਦਾ ਮਾਲਕ ਹੈ, ਉਸ ਦੇ ਪਾਸ ਕਿਸੇ ਭੀ ਚੀਜ਼ ਦੀ ਕਮੀਂ ਨਹੀਂ।

੨. ਉਸ ਦੇ ਭਗਤ ਜਨ ਸਦਾ ਹੀ ਉਸ ਦੀ ਰਜ਼ਾ ਵਿਚ ਟੁਰਦੇ ਹਨ। ਉਨ੍ਹਾਂ ਨੂੰ ਵਿਸ਼ਵਾਸ ਹੈ ਕਿ ਜੀਵ ਨੂੰ ਜਿਤਨਾ ਕੁਝ ਵੀ ਉਸ ਨੇ ਦੇਣਾ ਹੈ ਉਹ ਦੇ ਰਿਹਾ ਹੈ, ਭਾਵੇਂ ਜੀਵ ਜਿੱਥੇ-ਜਿੱਥੇ ਕਿਸੇ ਦੀ ਇੱਛਾ ਹੈ, ਉਥੇ-ਉਥੇ ਜਾ ਕੇ ਪਏ ਯਤਨ ਕਰਦੇ ਫਿਰਨ।

੩. ਪਰ ਨਾਮ-ਧਨ ਹੀ ਭਗਤਾਂ ਦੀ (ਰਾਸਿ) ਪੂੰਜੀ ਹੈ, ਇਸੇ ਹੀ ਖ਼ਜ਼ਾਨੇ ਨੂੰ ਉਹ ਸਦਾ ਵਰਤਦੇ ਹਨ, ਭਾਵ ਨਾਮ ਦਾਨ ਦੇਂਦੇ ਹਨ।

੪. ਉਹ ਸਦਾ ਹੀ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਸਿਮਰਦੇ ਹਨ, ਇਸੀ ਕਰਕੇ ਉਨ੍ਹਾਂ ਦੇ ਅੰਦਰ ਦੈਵੀ ਗੁਣ, ਖਿਮਾ, ਨਿਮਰਤਾ ਅਤੇ ਨਾਮ ਦੇ ਫਲ ਅਨੰਦ ਤੇ ਗਿਆਨ ਵੀ ਆ ਪ੍ਰਵੇਸ਼ ਕਰਦੇ ਹਨ।

੫. ਜਿਨ੍ਹਾਂ ਉੱਤੇ ਉਹ ਪਰਮੇਸ਼ਰ ਕਿਰਪਾ ਕਰਦਾ ਹੈ, ਉਹ ਫਿਰ ਆਤਮਕ ਅਨੰਦ ਨਾਲ ਖੇਡਦੇ ਤੇ ਖਿੜੇ ਰਹਿੰਦੇ ਹਨ।

੬. ਉਨ੍ਹਾਂ ਦੇ ਹਿਰਦੇ-ਘਰ ਵਿਚ ਪਰਮੇਸ਼ਰ ਦਾ ਨਾਮ ਰੂਪੀ ਮਾਲ ਹੈ, ਇਸੀ ਕਰਕੇ ਉਹ ਅੰਦਰੋਂ ਸਦਾ ਹੀ ਤ੍ਰਿਪਤ ਹੁੰਦੇ ਹਨ ਅਤੇ ਉਨ੍ਹਾਂ ਦੇ ਚਿਹਰੇ ਭੀ ਸੋਹਣੇ ਹੁੰਦੇ ਹਨ।

੭. ਹੇ ਪਿਆਰੇ! ਜਿਨ੍ਹਾਂ ਉੱਤੇ ਉਹ ਸਾਈਂ ਮਿਹਰ ਦੀ ਨਜ਼ਰ ਕਰਦਾ ਹੈ, ਫਿਰ ਉਨ੍ਹਾਂ ਦੀ ਆਤਮਾ ਨੂੰ ਕੋਈ ਵੀ ਨਾ ਦੁੱਖ ਤੇ ਨਾ ਖੇਦ ਹੈ ਅਤੇ ਨਾ ਹੀ ਕੋਈ ਡੰਨ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰ ਜਨੋ! ਜੋ ਉਸ ਪਰਮੇਸ਼ਰ ਨੂੰ ਭਾਅ ਗਏ ਹਨ, ਉਨ੍ਹਾਂ ਦੀ ਹੀ ਪੂਰੀ ਪਈ ਹੈ, ਭਾਵ ਉਹ ਜੀਵਨ ਵਿਚ ਕਾਮਯਾਬ ਹੋ ਜਾਂਦੇ ਹਨ।੧੮।

**ਸਲੋਕੁ ॥**

**੧. ਗਨਿ ਮਿਨਿ ਦੇਖਹੁ ਮਨੈ ਮਾਹਿ**
**ਸਰਪਰ ਚਲਨੋ ਲੋਗ ॥**

**੨. ਆਸ ਅਨਿਤ ਗੁਰਮੁਖਿ ਮਿਟੈ**
**ਨਾਨਕ ਨਾਮ ਅਰੋਗ ॥੧॥**

**ਪਉੜੀ ॥**

**੧. ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥**

**੨. ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥**

**੩. ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥**

**੪. ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥**
**੫. ਗਿਆਨੀ ਧਿਆਨੀ ਚਤੁਰ ਪੇਖਿ**
**ਰਹਨੁ ਨਹੀ ਇਹ ਠਾਇ ॥**
**੬. ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ ॥**
**੭. ਗੁਰ ਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ ॥**
**੮. ਨਾਨਕ ਆਏ ਸਫਲ ਤੇ**
**ਜਾ ਕਉ ਪ੍ਰਿਅਹਿ ਸੁਹਾਗ ॥੧੯॥**

***ਪਦ ਅਰਥ :*** ਗਨਿ ਮਿਨਿ—ਗਿਣ ਕੇ ਤੇ ਮਿਣ ਕੇ ਭਾਵ ਚੰਗੀ ਤਰ੍ਹਾਂ ਵਿਚਾਰ ਨਾਲ। ਸਰਪਰ—ਜ਼ਰੂਰ। ਆਸ ਅਨਿਤ—ਨਿਤ ਨਾ ਰਹਿਣ ਵਾਲੇ ਪਦਾਰਥਾਂ ਦੀ ਆਸਾ। ਰਵਹੁ—ਚੇਤੇ ਕਰੋ। ਨੀਤ—ਨਿੱਤ। ਬਿਸਾਸਾ—ਵਿਸਾਹ, ਇਤਬਾਰ। ਬਿਲਮ—ਢਿੱਲ, ਦੇਰੀ। ਬੰਧੁ—ਰੁਕਾਵਟ। ਬੇਰਾ—ਵੇਲਾ। ਫੰਧੁ—ਫਾਹੀ, ਰੱਸਾ। ਪੇਖਿ—ਵੇਖ ਕੇ। ਲਪਟਾਹਿ—ਚੰਬੜਦੇ ਹਨ। ਜਾਹੂ ਮਸਤਕਿ—ਜਿਸ ਦੇ ਮੱਥੇ 'ਤੇ। ਪ੍ਰਿਅਹਿ—ਪਿਆਰੇ ਦਾ। ਸੁਹਾਗ—ਪਤੀ, ਪਤੀ ਵਾਲੇ ਹੋਣ ਦਾ ਸੁਹਾਗ, ਅਨੰਦ।

***ਅਰਥ : (ਸਲੋਕ)***

**ਪ੍ਰ:** ਐ ਗੁਰਦੇਵ ਜੀਉ! ਇਸ ਜਗਤ ਦੀ ਕਿਤਨੀ-ਕੁ ਮੁਨਿਆਦ ਮੰਨੀ ਜਾਵੇ?

**ਉ:** ੧. ਹੇ ਭਾਈਓ! ਤੁਸੀਂ ਆਪ ਹੀ ਆਪਣੇ ਮਨ ਵਿਚ ਚੰਗੀ ਤਰ੍ਹਾਂ ਵੀਚਾਰ ਕੇ ਵੇਖ ਲਵੋ ਕਿ ਇਹ ਸਾਰਾ ਹੀ ਜਗਤ ਆਪੋ ਆਪਣੀ ਵਾਰੀ ਅਨੁਸਾਰ ਇਥੋਂ ਜ਼ਰੂਰ ਹੀ ਟੁਰ ਜਾਏਗਾ, ਫਿਰ ਦੱਸੋ! ਇਸ ਨਾਸਵੰਤ ਸੰਸਾਰ ਦੀਆਂ ਆਸਾਂ ਕਿਉਂ ਕੀਤੀਆਂ ਜਾਣ।

**ਪ੍ਰ:** ਸੰਸਾਰ ਦੀਆਂ ਅਨਿਤ ਆਸਾਂ ਕਿਸੇ ਦੀਆਂ ਮਿਟਦੀਆਂ ਭੀ ਹਨ।

**ਉ:** ਹਾਂ! ਹੇ ਭਾਈਓ! ਆਸਾ ਕੇਵਲ ਗੁਰਮੁਖਾਂ ਦੀ ਹੀ ਮਿਟਦੀ ਹੈ।

੨. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਗੁਰਮੁਖ ਨਾਮ-ਦਾਰੂ ਨਾਲ ਹਉਮੈ ਦੇ ਰੋਗ ਤੋਂ ਸਦਾ ਲਈ ਅਰੋਗ ਹੋ ਗਏ ਹਨ, ਜਿਸ ਦਾ ਸਦਕਾ ਉਨ੍ਹਾਂ ਦੀਆਂ ਸਾਰੀਆਂ ਹੀ ਆਸਾਂ ਮਿਟ ਗਈਆਂ ਹਨ।੧।

***(ਪਉੜੀ)***

**ਪ੍ਰ:** ਐ ਸਾਈਂ ਜੀ! ਸਾਡੇ ਕਰਨ ਯੋਗ ਅਸਲ ਕਰਤੱਬ ਕਿਹੜਾ ਹੈ?

**ਉ:** ੧. ਗੱਗੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਭਾਈਓ! ਉਸ ਗੋਬਿੰਦ ਦੇ ਗੁਣਾਂ ਦਾ ਉਚਾਰਨ ਕਰਦੇ ਰਹੋ ਅਤੇ ਸਵਾਸ-ਸਵਾਸ ਵਿਚ ਨਿਤ ਨਾਮ ਨੂੰ ਜਪੋ।

**ਪ੍ਰ:** ਐ ਗੁਰੂ ਜੀ! ਨਾਮ ਜਪਣ ਲਈ ਇਤਨੀ ਕੀ ਕਾਹਲੀ ਹੈ, ਪਿਛਲੀ ਉਮਰ ਵਿਚ ਜਾ ਕੇ ਨਾਮ ਸਿਮਰਦੇ ਰਵਾਂਗੇ?

**ਉ:** ੨. ਹੇ ਮਿੱਤਰੋ! ਵੇਖਣਾ! ਢਿਲ ਨਾ ਕਰਨੀ, ਕਿਉਂਕਿ ਇਸ ਸਰੀਰ ਦਾ ਕੋਈ ਭਰੋਸਾ ਨਹੀਂ।

੩. ਨਾ ਬਾਲਕ ਅਵਸਥਾ ਦਾ, ਨਾ ਜੁਆਨੀ ਦਾ ਅਤੇ ਨਾ ਬੁਢਾਪੇ ਦਾ ਹੀ ਕੋਈ ਨਿਯਮ ਹੈ।

੪. ਹੇ ਭਾਈਓ! ਉਸ ਵੇਲੇ ਦਾ ਤਾਂ ਕੋਈ ਪਤਾ ਹੀ ਨਹੀਂ ਲੱਗਦਾ, ਜਦ ਜਮਾਂ ਦੀ ਫਾਹੀ ਆ ਪੈਂਦੀ ਹੈ।

੫. ਵੇਖੋ, ਭਾਈਓ! ਗਿਆਨਵਾਨ ਹੋਣ, ਸੁਰਤਿ ਜੋੜਨ ਵਾਲੇ ਹੋਣ, ਸਿਆਣੇ ਹੋਣ, ਕਿਸੇ ਨੇ ਭੀ ਇਸ ਥਾਂ ਟਿਕੇ ਨਹੀਂ ਰਹਿਣਾ।

੬. ਤੱਕੋ! ਸਾਰੀ ਸ੍ਰਿਸ਼ਟੀ ਛੱਡ-ਛੱਡ ਕੇ ਜਗਤ ਨੂੰ ਤੁਰ ਗਈ ਹੈ, ਪਰ ਮੂਰਖ ਮੁੜ-ਮੁੜ ਇਸੇ ਨੂੰ ਚਿੰਬੜਦੇ ਹਨ।

**ਪ੍ਰ:** ਇਹ ਮਨੁੱਖ ਨਾਮ ਕਿਉਂ ਨਹੀਂ ਜਪਦੇ?

**ਉ:** ੭. ਹੇ ਭਾਈ! ਇਹ ਗੱਲ ਮਨੁੱਖਾਂ ਦੇ ਆਪਣੇ ਵੱਸ ਦੀ ਨਹੀਂ, ਜਿਸ ਦੇ ਮੱਥੇ ਦੇ ਭਾਗ ਹਨ, ਉਹ ਗੁਰੂ ਦੀ ਕਿਰਪਾ ਦੁਆਰਾ ਨਾਮ ਜਪਦਾ ਰਹਿੰਦਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸੰਸਾਰ ਵਿਚ ਆਉਣਾ ਉਨ੍ਹਾਂ ਦਾ ਹੀ ਸਫਲਾ ਹੈ, ਜਿਨ੍ਹਾਂ ਨੂੰ ਪਿਆਰੇ ਪ੍ਰਭੂ ਦਾ ਸੁਹਾਗ ਨਸੀਬ ਹੋਇਆ ਹੈ।੧੯।

**ਸਲੋਕੁ ॥**

**੧. ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ ॥**
**੨. ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ॥੧॥**

**ਪਉੜੀ ॥**

**੧. ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ ॥**
**੨. ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ ॥**
**੩. ਘੂਲਹਿ ਤਉ ਮਨ ਜਉ ਆਵਹਿ ਸਰਨਾ ॥**
**੪. ਨਾਮ ਤਤੁ ਕਲਿ ਮਹਿ ਪੁਨਹਚਰਨਾ ॥**
**੫. ਘਾਲਿ ਘਾਲਿ ਅਨਿਕ ਪਛੁਤਾਵਹਿ ॥**
**੬. ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ ॥**
**੭. ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ ॥**
**੮. ਨਾਨਕ ਹਰਿ ਗੁਰਿ ਜਾ ਕਉ ਦੀਆ ॥੨੦॥**

***ਪਦ ਅਰਥ :*** ਘੋਖੇ—ਗਹੁ ਨਾਲ ਪੜ੍ਹ ਵੇਖੇ ਹਨ, ਚੰਗੀ ਤਰ੍ਹਾਂ ਵੀਚਾਰੇ ਹਨ। ਆਨ—ਕੋਈ ਹੋਰ। ਜੁਗਾਦੀ—ਜੁਗਾਂ ਦੇ ਆਦਿ ਤੋਂ। ਹੋਵਤ—ਅਗਾਹਾਂ ਨੂੰ ਭੀ ਕਾਇਮ ਰਹਿਣ ਵਾਲਾ। ਘਾਲਹੁ—ਦ੍ਰਿੜ੍ਹ ਕਰੋ। ਮਨਹਿ—ਮਨ ਵਿਚ। ਜਤ ਕਤ—ਹਰ ਥਾਂ। ਘੂਲਹਿ—ਭਿੱਜੇਂਗਾ, ਰਸ ਮਾਣੇਂਗਾ। ਮਨ—ਹੇ ਮਨ। ਪੁਨਹਚਰਨਾ—ਪੁਨਹਿ, ਮੁੜ, ਦੂਜੀ ਵਾਰ। ਚਰਨ—ਆਚਰਨ, ਕਰਮ। ਕਿਸੇ ਪਾਪ ਕਰਮ ਦਾ ਅਸਰ ਮਿਟਾਉਣ ਲਈ ਕੀਤੇ ਕਰਮ, ਪਛੁਤਾਵੇ ਵਜੋਂ ਕੀਤੇ ਕਰਮ। ਥਿਤਿ—ਆਤਮਕ ਟਿਕਾਉ, ਸ਼ਾਂਤੀ। ਗੁਰਿ—ਗੁਰੂ ਨੇ।

***ਅਰਥ : (ਸਲੋਕ)***

**ਪ੍ਰ:** ਐ ਗੁਰਦੇਵ ਜੀਉ! ਉਸ ਪਰਮੇਸ਼ਰ ਬਾਰੇ ਵੇਦ ਸ਼ਾਸਤਰਾਂ ਦਾ ਕੀ ਕਹਿਣਾ ਹੈ?

**ਉ:** ੧. ਹੇ ਸੱਜਣੋ! ਅਸੀਂ ਸਾਰੇ ਵੇਦ ਸ਼ਾਸਤਰਾਂ ਨੂੰ ਚੰਗੀ ਤਰ੍ਹਾਂ

ਵੀਚਾਰ ਕੇ ਵੇਖ ਲਿਆ ਹੈ, ਇਨ੍ਹਾਂ ਸਾਰਿਆਂ ਵਿਚੋਂ ਕੋਈ ਭੀ ਇਹ ਗੱਲ ਨਹੀਂ ਆਖਦਾ ਕਿ ਉਸ ਪਰਮਾਤਮਾ ਤੋਂ ਬਿਨਾਂ ਹੋਰ ਵੀ ਕੋਈ ਪਰਮੇਸ਼ਰ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਇਕ ਪਰਮਾਤਮਾ ਹੀ ਹੈ, ਜੋ ਜਗਤ ਦੇ ਸ਼ੁਰੂ ਤੋਂ ਹੈ, ਜੋ ਜੁਗਾਂ ਦੇ ਆਦਿ ਤੋਂ ਚਲਿਆ ਆ ਰਿਹਾ ਹੈ ਅਤੇ ਹੁਣ ਹੈ, ਅਗਾਹਾਂ ਨੂੰ ਹੋਵੇਗਾ।੧।

*(ਪਉੜੀ)*

ਪ੍ਰ: ਸਾਨੂੰ ਕੀ ਕਰਨਾ ਚਾਹੀਦਾ ਹੈ?

ਉ: ੧. ਘੱਘੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਰਾਵੋ! ਤੁਹਾਨੂੰ ਭੀ ਆਪਣੇ ਮਨ ਵਿਚ ਪੱਕਾ ਵਿਸ਼ਵਾਸ ਕਰ ਲੈਣਾ ਚਾਹੀਦਾ ਹੈ ਕਿ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਦੂਸਰਾ ਨਹੀਂ ਹੈ।

੨. ਨਾ ਕੋਈ ਹੁਣ ਤਕ ਹੋਇਆ ਹੈ, ਨਾ ਹੀ ਹੋਵੇਗਾ। ਸੋ ਹਰ ਥਾਂ ਉਹ ਪਰਮੇਸ਼ਰ ਹੀ ਮੌਜੂਦ ਹੈ।

ਪ੍ਰ: ਉਸ ਦਾ ਮਿਲਾਪ ਕਿਵੇਂ ਹੋ ਸਕਦਾ ਹੈ?

ਉ: ੩. ਹੇ ਮੇਰੇ ਮਨਾ! ਜੇ ਤੂੰ ਉਸ ਪਰਮੇਸ਼ਰ ਦੀ ਸ਼ਰਨ ਵਿਚ ਆਵੇਂਗਾ, ਤਦ ਹੀ ਤੂੰ ਉਸ ਦੇ ਮਿਲਾਪ ਦਾ ਅਨੰਦ ਮਾਣ ਸਕੇਂਗਾ।

੪. ਇਹ ਨਿਸਚਾ ਕਰ ਲੈ ਕਿ ਇਸ ਕਲਜੁਗ ਵਿਚ ਮਨੁੱਖਾ-ਜਨਮ ਦੁਆਰਾ ਇਕ ਪਰਮੇਸ਼ਰ ਦਾ ਨਾਮ ਹੀ ਅਸਲ ਪਾਪਾਂ ਦਾ ਪ੍ਰਾਸਚਿਤ ਹੈ; ਭਾਵ ਕੀਤੇ ਕਰਮਾਂ ਦਾ ਪ੍ਰਭਾਵ ਨਾਮ ਹੀ ਮਿਟਾ ਸਕਦਾ ਹੈ।

ਪ੍ਰ: ਐ ਸਾਈਂ ਜੀ! ਲੋਕ ਅਨੇਕਾਂ ਤਰ੍ਹਾਂ ਦੀਆਂ ਮਿਹਨਤਾਂ ਕਰਦੇ ਹਨ, ਕੀ ਉਨ੍ਹਾਂ ਦੀ ਬੇ-ਗਿਣਤ ਮਿਹਨਤ ਕਬੂਲ ਨਹੀਂ ਹੁੰਦੀ।

ਉ: ੫. ਉੱਕਾ ਹੀ ਨਹੀਂ; ਹੇ ਭਰਾਵੋ! ਹਰੀ ਸਿਮਰਨ ਤੋਂ ਸੱਖਣੇ ਅਨੇਕਾਂ ਪ੍ਰਕਾਰ ਦੀਆਂ ਕਮਾਈਆਂ ਕਰਦੇ ਹੋਏ ਲੋਕ ਆਖ਼ਰ ਪਸਚਾਤਾਪ ਹੀ ਕਰਦੇ ਹਨ, ਕਿਉਂਕਿ ਉਹ:

੬. ਪਰਮੇਸ਼ਰ ਦੀ ਭਗਤੀ ਤੋਂ ਬਿਨਾਂ ਟਿਕਾਅ ਕਿਥੋਂ ਪਾਉਣ, (ਭਾਵ ਟਿਕਾਅ ਨਹੀਂ ਪਾ ਸਕਦੇ)।

੭. ਹੇ ਭਾਈ! ਨਾਮ ਨੂੰ ਘੋਲ ਕੇ, ਭਾਵ ਅਭਿਆਸ ਕਰਕੇ ਇਸ ਤੋਂ ਪੈਦਾ ਹੋਏ ਅੰਮ੍ਰਿਤ ਨੂੰ ਉਸੇ ਨੇ ਹੀ ਪੀਤਾ ਹੈ ਅਤੇ ਮਹਾ-ਰਸ ਮਾਣਿਆ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਨੂੰ ਹਰੀ ਅਤੇ ਗੁਰੂ ਨੇ ਦਿੱਤਾ ਹੈ, ਇਸ ਕਰਕੇ ਤੂੰ ਭੀ ਗੁਰੂ ਦੀ ਸ਼ਰਨ ਪੈ ਕੇ ਹਰੀ ਦੀ ਭਗਤੀ ਕਰ ਦੇਖ।੨੦।

**ਸਲੋਕੁ ॥**

**੧. ਙਣਿ ਘਾਲੇ ਸਭ ਦਿਵਸ ਸਾਸ**
**ਨਹ ਬਢਨ ਘਟਨ ਤਿਲੁ ਸਾਰ ॥**
**੨. ਜੀਵਨ ਲੋਰਹਿ ਭਰਮ ਮੋਹ**
**ਨਾਨਕ ਤੇਊ ਗਵਾਰ ॥੧॥**

**ਪਉੜੀ ॥**

**੧. ਙੰਙਾ ਙ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ ॥**
**੨. ਅਨਿਕ ਜੋਨਿ ਜਨਮਹਿ ਮਰਹਿ**
**ਆਤਮ ਰਾਮੁ ਨ ਚੀਨ ॥**
**੩. ਙਿਆਨ ਧਿਆਨ ਤਾਹੂ ਕਉ ਆਏ ॥**
**੪. ਕਰਿ ਕਿਰਪਾ ਜਿਹ ਆਪਿ ਦਿਵਾਏ ॥**
**੫. ਙਣਤੀ ਙਣੀ ਨਹੀ ਕੋਊ ਛੂਟੈ ॥**
**੬. ਕਾਚੀ ਗਾਗਰਿ ਸਰਪਰ ਫੂਟੈ ॥**
**੭. ਸੋ ਜੀਵਤ ਜਿਹ ਜੀਵਤ ਜਪਿਆ ॥**
**੮. ਪ੍ਰਗਟ ਭਏ ਨਾਨਕ ਨਹ ਛਪਿਆ ॥੨੧॥**

***ਪਦ ਅਰਥ :*** ਙਣਿ—ਗਿਣ ਕੇ। ਘਾਲੇ—ਪਾਏ ਹਨ। ਦਿਵਸ—ਦਿਨ। ਤਿਲੁ ਸਾਰ—ਤਿਲ ਜਿਤਨਾ ਵੀ। ਲੋਰਹਿ—ਲੋੜਦੇ ਹਨ। ਙ੍ਰਾਸੈ—ਗ੍ਰਸਦਾ ਹੈ। ਸਾਕਤ—ਮਾਇਆ ਗ੍ਰਸੇ, ਰੱਬ ਨਾਲੋਂ ਟੁਟੇ ਹੋਏ। ਚੀਨ—ਪਛਾਣਿਆ। ਙਣਤੀ ਙਣੀ—ਗਿਣਤੀ ਗਿਣਿਆਂ, ਸੋਚਾਂ ਸੋਚਿਆਂ। ਸਰਪਰ—ਜ਼ਰੂਰ।

***ਅਰਥ : (ਸਲੋਕ)***

ਪ੍ਰ: ਕੀ ਇਨ੍ਹਾਂ ਜੀਵਾਂ ਦੇ ਸ੍ਵਾਸ ਵਧਾਏ ਵੀ ਜਾ ਸਕਦੇ ਹਨ?

ਉ: ੧. ਹੇ ਭਾਈ! ਉਸ ਸਿਰਜਨਹਾਰ ਨੇ ਇਸ ਜੀਵ ਦੀ ਉਮਰ ਦੇ ਸਾਰੇ ਦਿਨ ਅਤੇ ਸੁਆਸ, ਇਸ ਦੇਹੀ ਵਿਚ ਗਿਣ ਕੇ ਪਾਏ ਹਨ, ਇਸ ਦੇ ਦਿਨ ਅਤੇ ਸੁਆਸ ਇਕ ਤਿਲ ਮਾਤਰ ਵੀ ਵਧਾਏ ਘਟਾਏ ਨਹੀਂ ਜਾ ਸਕਦੇ।

ਪ੍ਰ: ਇਸ ਰੱਬੀ ਹੁਕਮ ਦੀ ਉਲੰਘਣਾ ਕਰਕੇ ਜੋ ਲੋਕ ਵਧੇਰੇ ਜੀਉਣਾ ਲੋੜਦੇ ਹਨ, ਉਨ੍ਹਾਂ ਬਾਰੇ ਆਪ ਜੀ ਦਾ ਕੀ ਵੀਚਾਰ ਹੈ?

ਉ: ੨. ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈ! ਜੋ ਭਰਮ ਤੇ ਮੋਹ ਦੇ ਵਸ ਹੋਏ ਇਲਾਹੀ ਹੁਕਮ ਦੀ ਉਲੰਘਣਾ ਕਰਦੇ ਹੋਏ, ਵਧੇਰੇ ਜੀਉਂਦੇ ਰਹਿਣ ਦੀ ਇੱਛਾ ਕਰਦੇ ਹਨ, ਉਹ ਗਵਾਰ ਤੇ ਬੇ-ਸਮਝ ਲੋਕ ਹਨ।

*(ਪਉੜੀ)*

ਪ੍ਰ: ਐ ਗੁਰੂ ਜੀ! ਉਹ ਕਿਹੜੇ ਬੰਦੇ ਹਨ, ਜਿਨ੍ਹਾਂ ਨੂੰ ਮੌਤ ਦਾ ਡਰ ਹਰ ਵਕਤ ਹੀ ਜਕੜ ਰੱਖਦਾ ਹੈ?

ਉ: ੧. ਙੰਙੇ ਅੱਖਰ ਦੁਆਰਾ ਉਪਦੇਸ਼ ਕਰਦੇ ਹਨ ਕਿ ਹੇ ਭਾਈਓ! ਮੌਤ ਦਾ ਡਰ ਵੀ ਉਨ੍ਹਾਂ ਬੰਦਿਆਂ ਨੂੰ ਸਦਾ ਜਕੜ ਰੱਖਦਾ ਹੈ, ਜਿਨ੍ਹਾਂ ਸਾਕਤਾਂ ਨੂੰ ਪਰਮੇਸ਼ਰ ਨੇ ਆਪਣੇ ਨਾਲੋਂ ਵਿਛੋੜ ਦਿੱਤਾ ਹੈ।

ਪ੍ਰ: ਇਸ ਦਾ ਫਲ ਕੀ ਮਿਲਦਾ ਹੈ?

ਉ: ੨. ਹੇ ਭਾਈ! ਉਹ ਅਨੇਕਾਂ ਜਨਮਾਂ ਵਿਚ ਜੰਮਦੇ ਮਰਦੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਨੇ ਪਰਮੇਸ਼ਰ ਨੂੰ ਨਹੀਂ ਪਛਾਣਿਆ।

੩-੪. ਗਿਆਨ ਧਿਆਨ ਦੀ ਦਾਤ ਉਨ੍ਹਾਂ ਨੂੰ ਹੀ ਪ੍ਰਾਪਤ ਹੋਈ ਹੈ, ਜਿਨ੍ਹਾਂ ਨੂੰ ਮਿਹਰ ਕਰਕੇ ਪ੍ਰਭੂ ਆਪ ਹੀ ਦਿਵਾਉਂਦਾ

ਹੈ। ਭਾਵ, ਹੇ ਪਿਆਰੇ! ਤੂੰ ਪ੍ਰਭੂ ਦੀ ਭਗਤੀ ਕਰ, ਜੋ ਤੇਰੇ 'ਤੇ ਕਿਰਪਾ ਹੋਵੇ ਤੇ ਤੈਨੂੰ ਗਿਆਨ ਪ੍ਰਾਪਤ ਹੋਵੇ।

ਪ੍ਰ: ਕੀ ਕਰਮ-ਕਾਂਡੀ ਦਾ ਬੰਧਨਾਂ ਤੋਂ ਛੁਟਕਾਰਾ ਨਹੀਂ ਹੋਵੇਗਾ?

ਉ: ੫. ਹੇ ਸੱਜਣੋ! ਨਿਸਚਾ ਕਰ ਲਓ ਕਿ ਕਰਮ-ਕਾਂਡ ਦੇ ਕੀਤੇ ਕਰਮਾਂ ਦੀ ਗਿਣਤੀ ਗਿਣਨ ਕਰਕੇ ਕੋਈ ਵੀ ਬੰਧਨਾਂ ਤੋਂ ਛੁੱਟ ਨਹੀਂ ਸਕਦਾ।

੬. ਪਰ ਇਸ ਕੱਚੀ ਘੜੀ—ਸਰੀਰ ਨੇ ਤਾਂ ਆਖ਼ਰ ਜ਼ਰੂਰ ਟੁੱਟਣਾ ਹੀ ਹੈ।

ਪ੍ਰ: ਐ ਗੁਰਦੇਵ ਜੀਉ! ਤੁਸੀਂ ਜਿਉਂਦਿਆਂ ਦੀ ਗਿਣਤੀ ਵਿਚ ਕਿਸ ਨੂੰ ਮੰਨਦੇ ਹੋ?

ਉ: ੭. ਹੇ ਮਿੱਤਰੋ! ਇਸ ਜਗਤ ਵਿਚ ਭਾਵੇਂ ਕੋਈ ਲੰਮੀ ਉਮਰ ਜੀਉ ਗਿਆ ਹੈ, ਚਾਹੇ ਕੋਈ ਥੋੜ੍ਹੀ ਉਮਰ, ਪਰ ਇਸ ਕੱਚੀ-ਘੜੀ (ਸਰੀਰ) ਦੇ ਫੁੱਟਣ ਤੋਂ ਪਹਿਲੋਂ-ਪਹਿਲੋਂ ਜਿਨ੍ਹਾਂ ਮਨੁੱਖਾਂ ਨੇ ਉਸ ਜੀਉਂਦੇ ਪਰਮੇਸ਼ਰ ਨੂੰ ਜਪਿਆ ਹੈ, ਉਹ ਸਦਾ ਹੀ ਜੀਉਂਦੇ ਹਨ।

ਪ੍ਰ: ਐ ਗੁਰੂ ਜੀ! ਉਸ ਦਾ ਪਤਾ ਕਿਵੇਂ ਲੱਗੇਗਾ?

ਉ: ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਤਾਂ ਸੰਸਾਰ ਵਿਚ ਪ੍ਰਗਟ ਹੋ ਗਏ ਹਨ, ਛਿਪੇ ਨਹੀਂ ਰਹਿੰਦੇ।੨੧।

**ਸਲੋਕੁ ॥**

**੧. ਚਿਤਿ ਚਿਤਵਉ ਚਰਨਾਰਬਿੰਦ**
**ਊਧ ਕਵਲ ਬਿਗਸਾਂਤ ॥**
**੨. ਪ੍ਰਗਟ ਭਏ ਆਪਹਿ ਗੁੋਬਿੰਦ**
**ਨਾਨਕ ਸੰਤ ਮਤਾਂਤ ॥੧॥**

**ਪਉੜੀ ॥**

**੧. ਚਚਾ ਚਰਨ ਕਮਲ ਗੁਰ ਲਾਗਾ ॥**
**੨. ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥**
**੩. ਚਾਰਿ ਕੁੰਟ ਦਹ ਦਿਸਿ ਭ੍ਰਮਿ ਆਇਓ ॥**
**੪. ਭਈ ਕ੍ਰਿਪਾ ਤਬ ਦਰਸਨੁ ਪਾਇਓ ॥**
**੫. ਚਾਰ ਬਿਚਾਰ ਬਿਨਸਿਓ ਸਭ ਦੂਆ ॥**
**੬. ਸਾਧਸੰਗਿ ਮਨੁ ਨਿਰਮਲ ਹੂਆ ॥**
**੭. ਚਿੰਤ ਬਿਸਾਰੀ ਏਕ ਦ੍ਰਿਸਟੇਤਾ ॥**
**੮. ਨਾਨਕ ਗਿਆਨ ਅੰਜਨੁ ਜਿਹ ਨੇਤ੍ਰਾ ॥੨੨॥**

***ਪਦ ਅਰਥ :*** ਚਿਤਿ—ਚਿਤ ਵਿਚ। ਚਿਤਵਉ—ਚਿਤਵਉਂ, ਮੈਂ ਚਿਤਵਦਾ ਹਾਂ। ਚਰਨਾਰਬਿੰਦ—ਚਰਣ+ਅਰਬਿੰਦ, ਚਰਨ-ਕਮਲ, ਸੋਹਣੇ ਚਰਨ। ਊਧ—ਉਲਟਿਆ ਹੋਇਆ, ਮਾਇਆ ਵਲ ਪਰਤਿਆ ਹੋਇਆ। ਆਪਹਿ—ਆਪ ਹੀ। ਉਆ ਦਿਨ—ਉਹ ਦਿਹਾੜੇ। ਚਾਰ—ਸੁੰਦਰ। ਦੂਆ—ਦੂਜਾ ਭਾਵ, ਮਾਇਆ ਦਾ ਪਿਆਰ। ਦ੍ਰਿਸਟੇਤਾ—ਦਰਸ਼ਨ ਕੀਤਾ। ਅੰਜਨ—ਸੁਰਮਾ। ਜਿਹ—ਜਿਸ ਦੀਆਂ।

***ਅਰਥ : (ਸਲੋਕ)***

ਪ੍ਰ: ਐ ਗੁਰੂ ਜੀਉ! ਆਪ ਜੀ ਦਾ ਪੁੱਠਾ ਪਿਆ ਹਿਰਦਾ-ਕਮਲ ਕਿਵੇਂ ਖਿੜਿਆ ਹੈ?

ਉ: ੧. ਹੇ ਭਾਈਓ! ਮੈਂ ਆਪਣੇ ਚਿੱਤ ਵਿਚ ਗੁਰੂ ਦੇ ਸੋਹਣੇ ਚਰਨ-ਕਮਲਾਂ ਨੂੰ ਸਿਮਰਦਾ ਹਾਂ, ਜਿਸ ਦਾ ਸਦਕਾ ਮੇਰਾ ਪੁੱਠਾ ਪਿਆ ਹਿਰਦਾ-ਕਮਲ ਖਿੜ ਪਿਆ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਗੁਰੂ ਦੀ ਸਿਖਿਆ ਨਾਲ ਉਸ ਦੇ ਹਿਰਦੇ ਵਿਚ ਗੋਬਿੰਦ ਆਪ ਹੀ ਪ੍ਰਗਟ ਹੋ ਆਉਂਦਾ ਹੈ।੧।

***(ਪਉੜੀ)***

੧. ਚੱਚੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਪਿਆਰੇ! ਜਿਸ ਦਿਨ ਗੁਰੂ ਦੇ ਚਰਨ-ਕਮਲਾਂ ਵਿਚ ਕਿਸੇ ਵੀ ਜੀਵ ਦਾ ਮੱਥਾ ਲੱਗ ਗਿਆ।

੨. ਉਹ ਦਿਨ ਤੇ ਸਮਾਂ ਭਾਗਾਂ ਵਾਲਾ ਸਮਝੋ।

੩. ਹੇ ਭਾਈਓ! ਮੈਂ ਪਹਿਲੋਂ ਪ੍ਰਭੂ ਦੇ ਦੀਦਾਰ ਦੀ ਖ਼ਾਤਰ ਚਾਰ ਤਰਫ਼ ਤੇ ਦਸੋਂ ਦਿਸ਼ਾਵਾਂ ਵਿਚ ਭਟਕ ਕੇ ਖ਼ਾਲੀ ਆਇਆ ਸਾਂ।

੪. ਪਰ ਜਦੋਂ ਉਸ ਦੀ ਮਿਹਰ ਹੋਈ ਤਦ ਹੀ ਦਰਸ਼ਨ ਪ੍ਰਾਪਤ ਹੋਇਆ। ਤੇ ਮਿਹਰ ਦਾ ਸਦਕਾ ਹੀ ਸੰਗਤ ਮਿਲਦੀ ਹੈ।

ਪ੍ਰ: ਸੰਗਤ ਪ੍ਰਾਪਤ ਹੋਣ ਦਾ ਕੀ ਫਲ ਮਿਲਿਆ?

ਉ: ੫. ਹੇ ਭਾਈ! ਕਰਮ-ਕਾਂਡ ਦੀਆਂ ਸਾਰੀਆਂ ਵੀਚਾਰਾਂ ਤੇ ਹੋਰ ਸਾਰੀ ਦਵੈਤ ਭੀ ਬਿਨਸ ਗਈ।

੬. ਸਾਧ-ਸੰਗਤ ਕਰਕੇ ਮਨ ਨਿਰਮਲ ਹੋ ਗਿਆ।

੭-੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਮਨ ਬੁੱਧੀ ਰੂਪ ਅੱਖਾਂ ਵਿਚ ਗਿਆਨ ਦਾ ਸੁਰਮਾ ਪੈ ਗਿਆ, ਉਸ ਨੂੰ ਹਰ ਥਾਂ ਫਿਰ ਇਕੋ ਹੀ ਪਰਮੇਸ਼ਰ ਦਿੱਸਦਾ ਹੈ। ਉਹ ਫਿਰ ਸਾਰੀਆਂ ਸੋਚਾਂ ਵਿਸਾਰ ਦੇਂਦਾ ਹੈ ਤੇ ਉਹ ਇਕ ਵਾਹਿਗੁਰੂ ਦਾ ਹੀ ਸਿਮਰਨ ਕਰਦਾ ਹੈ।੨੨।

**ਸਲੋਕੁ ॥**

**੧. ਛਾਤੀ ਸੀਤਲ ਮਨੁ ਸੁਖੀ**
**ਛੰਤ ਗੋਬਿਦ ਗੁਨ ਗਾਇ ॥**
**੨. ਐਸੀ ਕਿਰਪਾ ਕਰਹੁ ਪ੍ਰਭ**
**ਨਾਨਕ ਦਾਸ ਦਸਾਇ ॥੧॥**

**ਪਉੜੀ ॥**

**੧. ਛਛਾ ਛੋਹਰੇ ਦਾਸ ਤੁਮਾਰੇ ॥**
**੨. ਦਾਸ ਦਾਸਨ ਕੇ ਪਾਨੀਹਾਰੇ ॥**
**੩. ਛਛਾ ਛਾਰੁ ਹੋਤ ਤੇਰੇ ਸੰਤਾ ॥**
**੪. ਅਪਨੀ ਕ੍ਰਿਪਾ ਕਰਹੁ ਭਗਵੰਤਾ ॥**
**੫. ਛਾਡਿ ਸਿਆਨਪ ਬਹੁ ਚਤੁਰਾਈ ॥**
**੬. ਸੰਤਨ ਕੀ ਮਨ ਟੇਕ ਟਿਕਾਈ ॥**

**੭. ਛਾਰੁ ਕੀ ਪੁਤਰੀ ਪਰਮ ਗਤਿ ਪਾਈ ॥**

**੮. ਨਾਨਕ ਜਾ ਕਉ ਸੰਤ ਸਹਾਈ ॥੨੩॥**

***ਪਦ ਅਰਥ :*** ਸੀਤਲ—ਠੰਡੀ। ਛੰਤ—ਛੰਦ, ਗੀਤ। ਦਾਸ ਦਸਾਇ—ਦਾਸਾਂ ਦਾ ਦਾਸ। ਛੋਹਰੇ—ਬਾਲਕੇ, ਦਾਸ। ਪਾਨੀਹਾਰੇ—ਪਾਣੀ ਭਰਨ ਵਾਲੇ। ਛਾਰੁ—ਚਰਨ-ਧੂੜੀ। ਭਗਵੰਤਾ—ਹੇ ਭਗਵਾਨ। ਛਾਰੁ ਕੀ ਪੁਤਰੀ—ਮਿੱਟੀ ਦੀ ਪੁਤਲੀ। ਮਨ—ਹੇ ਮਨ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀਉ! ਆਪ ਦੀ ਪਰਮੇਸ਼ਰ ਦੇ ਦਰੋਂ ਕੀ ਮੰਗ ਹੈ?

ਉ: ੧. ਹੇ ਪ੍ਰਭੂ! ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਗਾ ਕੇ ਮੇਰੇ ਦਿਲ ਵਿਚ ਠੰਡ ਪੈ ਜਾਏ ਅਤੇ ਮੇਰਾ ਮਨ ਵੀ ਸੁਖੀ ਹੋ ਜਾਵੇ।

੨. ਗੁਰੂ ਸਾਹਿਬ ਫ਼ੁਰਮਾਨ ਕਰਦੇ ਹਨ ਕਿ ਐ ਮੇਰੇ ਸਾਈਂ! ਮੇਰੇ 'ਤੇ ਅਜੇਹੀ ਕਿਰਪਾ ਕਰੋ, ਮੈਂ ਤੇਰੇ ਦਾਸਾਂ ਦਾ ਸਦਾ ਹੀ ਦਾਸ ਹੋ ਕੇ ਰਵ੍ਹਾਂ।੧।

***(ਪਉੜੀ)***

ਛੱਛੇ ਅੱਖਰ ਦੁਆਰਾ ਉਪਦੇਸ਼ ਹੈ ਕਿ ਅਸੀਂ ਤੁਹਾਡੇ ਨਿੱਕੇ ਜਿਹੇ ਦਾਸ ਹਾਂ।

੨. ਜੋ ਵਾਹਿਗੁਰੂ ਦੇ ਸੇਵਕ ਹਨ, ਮੈਂ ਅੱਗੋਂ ਉਨ੍ਹਾਂ ਦੇ ਸੇਵਾਦਾਰਾਂ ਦਾ ਪਾਣੀ ਢੋਣ ਵਾਲਾ ਹਾਂ।

੩. ਛੱਛੇ ਅੱਖਰ ਦੁਆਰਾ ਕਹਿੰਦੇ ਹਨ ਕਿ ਅਸੀਂ ਤੇਰੇ ਦਾਸਾਂ ਦੀ ਚਰਨ-ਧੂੜਿ ਬਣਦੇ ਹਾਂ।

੪. ਐ ਪ੍ਰਭੂ! ਸਾਡੇ 'ਤੇ ਆਪਣੀ ਕਿਰਪਾ-ਦ੍ਰਿਸ਼ਟੀ ਕਰੋ।

੫. ਹੇ ਮਨ! ਤੂੰ ਆਪਣੀਆਂ ਮਨ ਦੀਆਂ ਬਹੁਤੀਆਂ ਸਿਆਣਪਾਂ ਤੇ ਬੁੱਧੀ ਦੀਆਂ ਚਤਰਾਈਆਂ ਛੱਡ ਦੇ।

੬. (ਕਿਉਂਕਿ ਜਿਨ੍ਹਾਂ ਨੇ ਚਤਰਾਈਆਂ ਛੱਡ ਕੇ) ਸੰਤਾਂ (ਜਨਾਂ) ਦੀ ਮਨ ਵਿਚ (ਟੇਕ) ਓਟ ਲਈ ਹੈ।

੭. ਉਨ੍ਹਾਂ ਦੀ ਦੇਹ ਤਾਂ ਭਾਵੇਂ ਇਹ ਮਿੱਟੀ ਦੀ ਪੁਤਲੀ ਹੈ, ਪਰ ਇਸ ਵਿਚ ਰਹਿੰਦਿਆਂ ਉਹ ਉੱਚੀ ਤੋਂ ਉੱਚੀ ਪਰਮ ਗਤੀ ਪ੍ਰਾਪਤ ਕਰ ਲੈਂਦੇ ਹਨ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਆਤਮਕ ਉੱਚੀ ਅਵਸਥਾ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਦੇ ਸਹਾਇਕ ਸੰਤ-ਜਨ ਹੋਏ ਹੋਣ।੨੩।

**ਸਲੋਕੁ ॥**

**੧. ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ ॥**

**੨. ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ ॥੧॥**

**ਪਉੜੀ ॥**

**੧. ਜਜਾ ਜਾਨੈ ਹਉ ਕਛੁ ਹੂਆ ॥**

**੨. ਬਾਧਿਓ ਜਿਉ ਨਲਿਨੀ ਭ੍ਰਮਿ ਸੂਆ ॥**

**੩. ਜਉ ਜਾਨੈ ਹਉ ਭਗਤੁ ਗਿਆਨੀ ॥**

**੪. ਆਗੈ ਠਾਕੁਰਿ ਤਿਲੁ ਨਹੀ ਮਾਨੀ ॥**

**੫. ਜਉ ਜਾਨੈ ਮੈ ਕਥਨੀ ਕਰਤਾ ॥**

**੬. ਬਿਆਪਾਰੀ ਬਸੁਧਾ ਜਿਉ ਫਿਰਤਾ ॥**

**੭. ਸਾਧਸੰਗਿ ਜਿਹ ਹਉਮੈ ਮਾਰੀ ॥**

**੮. ਨਾਨਕ ਤਾ ਕਉ ਮਿਲੇ ਮੁਰਾਰੀ ॥੨੪॥**

***ਪਦ ਅਰਥ :*** ਫੂਲਹਿ—ਫੂਲਦੇ ਹਨ, ਆਕੜਦੇ ਹਨ, ਹੰਕਾਰ ਕਰਦੇ ਹਨ। ਕਾਚੀ—ਨਾਸਵੰਤ। ਬਿਕਾਰ—ਬੇਕਾਰ, ਵਿਅਰਥ। ਅਹੰਬੁਧਿ—ਮੈਂ-ਮੈਂ ਕਰਨ ਵਾਲੀ ਅਕਲ। ਨਲਿਨੀ—ਤੋਤੇ ਨੂੰ ਫੜਨ ਵਾਲਾ ਜੰਤ੍ਰ। ਇਕ ਨੜੇ ਦੀ ਨਲੀ ਵਿਚ ਸੀਖ ਪਾ ਕੇ ਇਸ ਨੂੰ ਪਾਣੀ ਦੇ ਭਰੇ ਹੋਏ ਦੌਰੇ ਦੇ ਉਪਰਵਾਰ ਰੱਖ ਦੇਂਦੇ ਹਨ। ਤੋਤਾ ਪਾਣੀ ਪੀਣ ਆਉਂਦਾ ਤੇ ਇਸ 'ਤੇ ਬੈਠਦਾ ਹੈ ਤਾਂ ਨਲੀ ਫਿਰ ਜਾਂਦੀ ਹੈ, ਇਹ ਉਲਟਾ ਹੋਇਆ ਤੋਤਾ, ਪਾਣੀ ਨੂੰ ਤੇ ਆਪਣੇ ਪਰਛਾਵੇਂ ਨੂੰ ਦੇਖਕੇ ਡਰਦਾ ਹੈ ਤੇ ਉਸ ਨੂੰ ਛੱਡਦਾ ਨਹੀਂ, ਇਉਂ ਫੰਦਕ ਤੋਤੇ ਨੂੰ ਫੜ ਲੈਂਦਾ ਹੈ।

ਸੋ, ਇਸੇ ਤਰ੍ਹਾਂ ਇਹ ਭਰਮ ਹੋ ਜਾਣਾ ਕਿ ਮੈਂ ਕੁਝ ਹੋ ਗਿਆ ਹਾਂ, ਇਹ ਬੰਧਨ ਦਾ ਕਾਰਨ ਹੁੰਦਾ ਹੈ। ਸੂਆ—ਤੋਤਾ। ਠਾਕੁਰਿ—ਠਾਕੁਰ ਨੇ। ਬਸੁਧਾ—ਧਰਤੀ। ਤਿਲੁ ਨਹੀ ਮਾਨੀ—ਥੋੜ੍ਹਾ ਜਿੰਨਾ ਭੀ ਪ੍ਰਵਾਨ ਨਹੀਂ ਕਰੇਗਾ, ਤਿਲ ਜਿੰਨਾ ਭੀ ਮਾਣ ਨਹੀਂ ਦੇਵੇਗਾ। ਬਿਆਪਾਰੀ ਬਸੁਧਾ ਜਿਉ ਫਿਰਤਾ—ਭਾਵ ਫਿਰ ਕੇ ਸੌਦਾ ਵੇਚਣ ਵਾਲੇ ਸੌਦਾਗਰ ਵਾਂਗ ਫਿਰਦਾ ਹੈ। ਜੋ ਗੱਲਾਂ ਬਹੁਤ ਕਰਦਾ ਹੈ, ਉਸ ਦਾ ਪ੍ਰਮਾਰਥਕ ਲਾਭ ਕੁਝ ਵੀ ਨਹੀਂ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਇਸ ਜੀਵ ਦੇ ਗਲ ਬੰਧਨ ਕਿਉਂ ਪੈ ਗਏ?

ਉ: ੧. ਇਹ ਜੀਵ ਸਦਾ ਹੀ ਜ਼ੋਰ ਤੇ ਜ਼ੁਲਮ ਕਮਾਉਂਦਾ ਹੈ, ਇਸ ਤਰ੍ਹਾਂ ਕਰਦਾ ਹੋਇਆ ਇਹ ਬੜਾ ਹੀ ਫੁੱਲ-ਫੁੱਲ ਕੇ ਬੈਠਦਾ ਹੈ, ਪਰ ਕਮਲਾ ਇਹ ਨਹੀਂ ਜਾਣਦਾ ਕਿ ਇਹ ਦੇਹੀ ਜਿਸ ਦਾ ਮਾਣ ਕਰਦਾ ਹੈ (ਤੇ ਇਸ ਦੇ ਮਾਣ ਵਿਚ ਜ਼ੋਰ ਤੇ ਜ਼ੁਲਮ ਕਰਦਾ ਹੈ) ਇਹ ਕੱਚੀ ਹੈ, ਮਰਨਹਾਰ ਹੈ ਅਤੇ ਵਿਕਾਰੀ ਹੈ; ਭਾਵ ਇਹ ਇਕ ਰਸ ਨਹੀਂ ਰਹਿਣ ਵਾਲੀ; ਮੌਤ ਤੇ ਰੋਗਾਂ ਦੇ ਅਧੀਨ ਹੋ ਜਾਂਦੀ ਹੈ।

ਪ੍ਰ: ਇਹ ਜੀਵ ਇਹੋ ਜਿਹੀ ਭੁੱਲ ਕਿਉਂ ਕਰਦਾ ਹੈ?

ਉ: ੨. ਕਿਉਂਕਿ ਇਸ ਨੂੰ ਹੰਕਾਰ ਵਾਲੀ ਬੁੱਧੀ ਦੇ ਬੰਧਨ ਪਏ ਹੋਏ ਹਨ।

ਪ੍ਰ: ਇਨ੍ਹਾਂ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ?

ਉ: ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਨ੍ਹਾਂ ਤੋਂ ਛੁਟਕਾਰਾ ਕੇਵਲ ਨਾਮ ਦੁਆਰਾ ਹੀ ਹੋ ਸਕਦਾ ਹੈ।੧।

***(ਪਉੜੀ)***

ਪ੍ਰ: ਐ ਗੁਰਦੇਵ ਜੀਉ! ਇਸ ਦੇ ਬੱਝ ਜਾਣ ਦਾ ਕੀ ਕਾਰਣ ਹੈ?

ਉ: ੧. ਜੱਜੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ ਕਿ ਹੇ ਭਾਈ!

ਜਦ ਜੀਵ ਇਹ ਸਮਝਣ ਲਗ ਪੈਂਦਾ ਹੈ ਕਿ ਮੈਂ ਹੁਣ ਵੱਡਾ ਬਣ ਗਿਆ ਹਾਂ।

੨. (ਤਾਂ) ਉਹ ਇਸ ਹੰਕਾਰ ਵਿਚ ਇਸ ਤਰ੍ਹਾਂ ਬੱਝ ਜਾਂਦਾ ਹੈ, ਜਿਵੇਂ ਭਰਮ ਕਰਕੇ ਚੋਗੇ ਦੇ ਭੁਲੇਖੇ ਵਿਚ ਨਲਕੀ (ਨਲੀ) ਨਾਲ ਤੋਤਾ ਫੜਿਆ ਜਾਂਦਾ ਹੈ।

ਪ੍ਰ: ਐ ਗੁਰੂ ਜੀ! ਜੋ ਰਸਮੀ ਤੌਰ 'ਤੇ ਭਗਤ ਤੇ ਗਿਆਨੀ ਆਪ ਨੂੰ ਅਖਵਾਉਣ ਵਾਲਾ ਹੈ, ਕੀ ਰੱਬੀ-ਦਰਗਾਹੇ ਉਸ ਦੀ ਕੋਈ ਕੀਮਤ ਪਵੇਗੀ?

ਉ: ੩. ਉੱਕਾ ਹੀ ਨਹੀਂ, ਹੇ ਭਾਈਓ! ਜੋ ਮਨੁੱਖ ਆਪ ਨੂੰ ਹਉਮੈ ਵਿਚ ਭਰਿਆ ਇਹ ਸਮਝਦਾ ਹੈ ਕਿ ਮੈਂ ਹੁਣ ਭਗਤ ਹੋ ਗਿਆ ਹਾਂ, ਮੈਂ ਗਿਆਨਵਾਨ ਬਣ ਗਿਆ ਹਾਂ ਤਾਂ ਨਿਸਚਾ ਕਰ ਲਓ:

੪. ਅੱਗੇ ਦਰਗਾਹ ਵਿਚ ਪ੍ਰਭੂ ਨੇ ਉਸ ਦੀ ਇਸ ਹੰਗਤਾ ਦੀ ਕੀਮਤ ਰਤਾ ਮਾਤਰ ਭੀ ਨਹੀਂ ਪਾਉਣੀ।

ਪ੍ਰ: ਐ ਗੁਰੂ ਜੀ! ਜੋ ਧਾਰਮਿਕ ਵਖਿਆਨ ਤੇ ਕਥਾ ਕਰਨ ਵਾਲਾ ਹੈ, ਕੀ ਉਸ ਦੀ ਕੋਈ ਅੱਗੇ ਰਿਆਇਤ ਕੀਤੀ ਜਾਵੇਗੀ?

ਉ: ੫. ਹੇ ਭਾਈਓ! ਜੋ ਮਨੁੱਖ ਇਹ ਸਮਝ ਲੈਂਦਾ ਹੈ ਕਿ ਮੈਂ ਚੰਗੀ ਧਾਰਮਿਕ ਕਥਾ ਕਰਨ ਵਾਲਾ ਹਾਂ, ਤਾਂ ਸਮਝ ਲਓ ਕਿ ਉਹ ਮਨੁੱਖ:

੬. ਧਰਤੀ ਉੱਤੇ ਇਸੇ ਤਰ੍ਹਾਂ ਤੁਰਿਆ ਫਿਰਦਾ ਹੈ, ਜਿਵੇਂ ਇਕ ਫੇਰੀ ਵਾਲਾ ਵਪਾਰੀ ਮਾਰਿਆ-ਮਾਰਿਆ ਪਿੰਡ-ਪਿੰਡ ਫਿਰਦਾ ਹੈ ਤੇ ਹੋਰਨਾਂ ਅੱਗੇ ਹੀ ਸੌਦਾ ਵੇਚਦਾ ਹੈ, ਤਿਵੇਂ ਇਹ ਕਥਾਕਾਰ ਭੀ ਕੋਈ ਆਤਮਿਕ ਲਾਭ ਨਹੀਂ ਖੱਟਦਾ।

ਪ੍ਰ: (ਤਾਂ) ਫਿਰ ਇਹ ਤਾਂ ਦੱਸੋ, ਪਰਮੇਸ਼ਰ ਦੀ ਪ੍ਰਾਪਤੀ ਕਿਸ ਨੂੰ ਹੋ ਸਕੇਗੀ?

ਉ: ੭. ਹੇ ਭਾਈਓ! ਇਹ ਵਿਸ਼ਵਾਸ ਕਰ ਲਓ ਕਿ ਸਾਧ-ਸੰਗਤ ਦੁਆਰਾ ਨਾਮ ਦਾ ਸਿਮਰਨ ਕਰਕੇ ਜਿਸਨੇ ਅੰਦਰੋਂ ਹਉਮੈ ਨੂੰ ਮਾਰ ਲਿਆ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਪਰਮੇਸ਼ਰ ਦੀ ਪ੍ਰਾਪਤੀ ਉਸੇ ਨੂੰ ਹੀ ਹੁੰਦੀ ਹੈ।੨੪।

**ਸਲੋਕੁ ॥**

**੧. ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥**

**੨. ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥**

**ਪਉੜੀ ॥**

**੧. ਝਝਾ ਝੂਰਨੁ ਮਿਟੈ ਤੁਮਾਰੋ ॥**

**੨. ਰਾਮ ਨਾਮ ਸਿਉ ਕਰਿ ਬਿਉਹਾਰੋ ॥**

**੩. ਝੂਰਤ ਝੂਰਤ ਸਾਕਤ ਮੂਆ ॥**

**੪. ਜਾ ਕੈ ਰਿਦੈ ਹੋਤ ਭਾਉ ਬੀਆ ॥**

**੫. ਝਰਹਿ ਕਸੰਮਲ ਪਾਪ ਤੇਰੇ ਮਨੂਆ ॥**

**੬. ਅੰਮ੍ਰਿਤ ਕਥਾ ਸੰਤਸੰਗਿ ਸੁਨੂਆ ॥**

**੭. ਝਰਹਿ ਕਾਮ ਕ੍ਰੋਧ ਦ੍ਰੁਸਟਾਈ ॥**

**੮. ਨਾਨਕ ਜਾ ਕਉ ਕ੍ਰਿਪਾ ਗੁਸਾਈ ॥੨੫॥**

***ਪਦ ਅਰਥ :*** ਝਾਲਾਘੇ—ਸਵੇਰੇ, ਅੰਮ੍ਰਿਤ ਵੇਲੇ। ਉਠਿ—ਉੱਠ ਕੇ। ਨਿਸਿ—ਰਾਤ। ਬਾਸੁਰ—ਦਿਨ। ਕਾਰ੍ਹਾ—ਝੋਰਾ, ਚਿੰਤਾ, ਫ਼ਿਕਰ। ਨ ਬਿਆਪਈ—ਜ਼ੋਰ ਨਹੀਂ ਪਾਉਂਦਾ। ਉਪਾਧਿ—ਝਗੜੇ ਆਦਿਕ ਦਾ ਸੁਭਾਉ। ਸਾਕਤ—ਮਾਇਆ ਵਿਚ ਜਕੜਿਆ ਜੀਵ, ਰੱਬ ਨਾਲੋਂ ਟੁੱਟਾ ਹੋਇਆ। ਬੀਆ—ਦੂਜਾ। ਕਸੰਮਲ—ਪਾਪ, ਕਸਮਲ। ਮਨੂਆ—ਮੰਨਦੇ। ਦ੍ਰੁਸਟਾਈ—ਦੁਸ਼ਟ, ਮੰਦੇ ਖ਼ਿਆਲ। ਗੁਸਾਈ—ਧਰਤੀ ਦਾ ਮਾਲਕ, ਪ੍ਰਭੂ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਪ੍ਰਭੂ ਨਾਮ-ਸਿਮਰਨ ਦਾ ਸਮਾਂ ਕਿਹੜਾ ਹੈ?

ਉ: ੧. ਹੇ ਪਿਆਰੇ! ਸਵੇਰੇ ਉੱਠ ਕੇ ਪ੍ਰਭੂ ਦਾ ਨਾਮ ਜਪ, ਬਸ ਇਤਨਾ ਹੀ ਕਾਫ਼ੀ ਨਹੀਂ, ਸਗੋਂ ਦਿਨ ਰਾਤ ਹਰ ਵੇਲੇ ਚੇਤੇ ਕਰਦਾ ਰਹੁ।

ਪ੍ਰ: ਕੀ ਫਲ ਪ੍ਰਾਪਤ ਹੋਵੇਗਾ?

ਉ: ੨. ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਹੇ ਭਾਈ! ਫਿਰ ਤੈਨੂੰ ਕੋਈ ਵੀ ਝੋਰਾ, ਚਿੰਤਾ ਨਹੀਂ ਵਾਪਰੇਗੀ, ਤੇਰੇ ਅੰਦਰੋਂ ਵੈਰ ਵਿਰੋਧ ਝਗੜਿਆਂ ਵਾਲਾ ਸੁਭਾਅ ਵੀ ਸਾਰਾ ਹੀ ਮਿਟ ਜਾਏਗਾ।੧।

***(ਪਉੜੀ)***

ਪ੍ਰ: ਐ ਗੁਰਦੇਵ ਜੀ! ਮਨ ਹਰ ਵਕਤ ਚਿੰਤਾ ਵਿਚ ਝੂਰਦਾ ਰਹਿੰਦਾ ਹੈ, ਕੋਈ ਯਤਨ ਦੱਸੋ?

ਉ: ੧. ਝੱਝੇ ਅੱਖਰ ਦੁਆਰੇ ਉਪਦੇਸ਼ ਹੈ ਕਿ ਹੇ ਵਣਜਾਰੇ ਜੀਵ! ਤੇਰਾ ਹਰ ਪ੍ਰਕਾਰ ਦਾ ਝੋਰਾ ਤੇ ਚਿੰਤਾ ਮਿਟ ਜਾਵੇਗੀ।

੨. ਪਰ ਤੂੰ ਪਰਮੇਸ਼ਰ ਦੇ ਨਾਮ ਦਾ ਵਪਾਰ ਕਰ, ਭਾਵ ਨਾਮ ਦਾ ਸਿਮਰਨ ਕਰ।

੩. ਹੇ ਭਾਈ! ਪ੍ਰਭੂ ਨਾਲੋਂ ਵਿਛੜਿਆ ਜੀਵ ਚਿੰਤਾ ਤੇ ਝੋਰਿਆਂ ਨਾਲ ਹੀ ਝੂਰਦਾ-ਝੂਰਦਾ ਆਖ਼ਰ ਮਰ ਜਾਂਦਾ ਹੈ।

੪. ਜਿਸ (ਸਾਕਤ) ਦੇ ਹਿਰਦੇ ਅੰਦਰ ਦਵੈਤ-ਭਾਵ ਹੁੰਦਾ ਹੈ।

੫. ਹੇ ਭਾਈ! ਤੇਰੇ ਮਨ ਵਿਚੋਂ ਸਾਰੇ ਪਾਪ ਤੇ ਵਿਕਾਰ ਝੜ ਜਾਣਗੇ।

੬. ਜੇ ਤੂੰ ਸੰਤਾਂ ਦੇ ਸੰਗ ਵਿਚ ਮਿਲ ਕੇ ਪਰਮੇਸ਼ਰ ਦੀ ਸ਼ਲਾਘਾ ਦੀ ਅੰਮ੍ਰਿਤ ਰੂਪ ਕਥਾ ਸੁਣੇਂਗਾ। ਤਾਂ:

੭. ਹੇ ਪਿਆਰੇ! ਉਸ ਦੇ ਅੰਦਰੋਂ ਕਾਮ, ਕਰੋਧ ਆਦਿਕ ਸਾਰੇ ਹੀ ਦੁਸ਼ਮਨ ਮਰ ਜਾਣਗੇ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਮਨੁੱਖ ਉੱਤੇ ਉਹ ਸ੍ਰਿਸ਼ਟੀ ਦਾ ਮਾਲਕ-ਪ੍ਰਭੂ ਮਿਹਰ ਕਰਦਾ ਹੈ।੨੫।

***ਭਾਵਾਰਥ :*** ਇਸ ਸਲੋਕ ਤੇ ਪਉੜੀ ਵਿਚ ਗੁਰੂ ਸਾਹਿਬਾਂ ਨੇ ਨਾਮ ਸਿਮਰਨ ਦਾ ਫਲ ਦੱਸਿਆ ਹੈ। ਜੋ ਸਿਮਰਨ ਕਰਦਾ ਹੈ, ਉਸ ਨੂੰ ਕੀ-ਕੀ ਫਲ ਮਿਲਦਾ ਹੈ:

ਸਿਮਰਨ ਵਿਚ ਜੁੜਨ ਵਾਲੇ ਮਨੁੱਖ ਅੰਦਰੋਂ ਸਾਰੇ ਉਪਦੱਰਵ ਖ਼ਤਮ ਹੋ ਜਾਂਦੇ ਹਨ ਤੇ ਝੋਰੇ ਮੁੱਕ ਜਾਂਦੇ ਹਨ।

ਫੇਰ ਦੁਬਾਰਾ ਓਹੀ ਗੱਲ ਚੰਗੀ ਤਰ੍ਹਾਂ ਖੋਲ੍ਹ ਕੇ ਪਉੜੀ ਵਿਚ ਦੱਸਦੇ ਹਨ—ਐ ਮਨੁੱਖ! ਜੇ ਤੂੰ ਸਿਮਰਨ ਕਰੇਂਗਾ, ਤੇਰਾ ਸਾਰਾ ਝੋਰਾ ਮਿਟ ਜਾਵੇਗਾ, ਪਰ ਜਿਸ ਦੇ ਦਿਲ ਵਿਚ ਦਵੈਸ਼-ਭਾਵਨਾ ਭਰੀ ਹੁੰਦੀ ਹੈ, ਉਹ ਬੇ-ਸਮਝ ਮਨੁੱਖ ਝੂਰ-ਝੂਰ ਕੇ ਦੁਨੀਆਂ ਤੋਂ ਮਨੁੱਖ-ਜਨਮ ਦੀ ਸਫਲਤਾ ਮਿਲੇ ਬਿਨਾਂ ਹੀ ਚਲਾ ਜਾਂਦਾ ਹੈ।

ਜੋ ਗੁਰਮੁਖਾਂ ਦੀ ਸੰਗਤ ਵਿਚ ਬੈਠ ਕੇ, ਉਸ ਵਾਹਿਗੁਰੂ ਸਬੰਧੀ ਵਿਚਾਰਾਂ ਸੁਣਦਾ ਹੈ, ਉਸ ਦੇ ਕੀਤੇ ਮਾੜੇ ਕਰਮ ਤੇ ਪਾਪ ਸਭ ਦੂਰ ਹੋ ਜਾਂਦੇ ਹਨ।

ਜਿਸ 'ਤੇ ਵਾਹਿਗੁਰੂ ਦੀ ਬਖ਼ਸ਼ਸ਼ ਹੁੰਦੀ ਹੈ, ਉਸ ਦੇ ਅੰਦਰੋਂ ਵਿਸ਼ੇ-ਵਿਕਾਰ, ਕ੍ਰੋਧ, ਭੈੜਾ-ਪਨ ਨਵਿਰਤ ਹੋ ਜਾਂਦਾ ਹੈ।

**ਸਲੋਕੁ ॥**

**੧. ਢਤਨ ਕਰਹੁ ਤੁਮ ਅਨਿਕ ਬਿਧਿ**
**ਰਹਨੁ ਨ ਪਾਵਹੁ ਮੀਤ ॥**
**੨. ਜੀਵਤ ਰਹਹੁ ਹਰਿ ਹਰਿ ਭਜਹੁ**
**ਨਾਨਕ ਨਾਮ ਪਰੀਤਿ ॥੧॥**

**ਪਵੜੀ ॥**

**੧. ਢੰਢਾ ਢਾਣਹੁ ਦ੍ਰਿੜੁ ਸਹੀ**
**ਬਿਨਸਿ ਜਾਤ ਏਹ ਹੇਤ ॥**
**੨. ਗਣਤੀ ਗਣਉ ਨ ਗਣਿ ਸਕਉ**
**ਊਠਿ ਸਿਧਾਰੇ ਕੇਤ ॥**
**੩. ਢੋ ਪੇਖਉ ਸੋ ਬਿਨਸਤਉ**
**ਕਾ ਸਿਉ ਕਰੀਐ ਸੰਗੁ ॥**
**੪. ਢਾਣਹੁ ਇਆ ਬਿਧਿ ਸਹੀ ਚਿਤ**
**ਝੂਠਉ ਮਾਇਆ ਰੰਗੁ ॥**
**੫. ਢਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਿਤ ਭਿੰਨ ॥**
**੬. ਅੰਧ ਕੂਪ ਤੇ ਤਿਹ ਕਢਹੁ ਜਿਹ ਹੋਵਹੁ ਸੁਪ੍ਰਸੰਨ ॥**
**੭. ਢਾ ਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ ॥**
**੮. ਨਾਨਕ ਤਿਹ ਉਸਤਤਿ ਕਰਉ**
**ਢਾਹੂ ਕੀਓ ਸੰਜੋਗ ॥੨੬॥**

***ਪਦ ਅਰਥ :*** ਮੀਤ—ਹੇ ਮਿੱਤਰ। ਢਤਨ—ਜਤਨ। ਜੀਵਤ ਰਹਹੁ—ਆਤਮਿਕ ਜੀਵਨ ਪਾਓਗੇ। ਹੇਤ—ਮੋਹ। ਢਾਣਹੁ—ਸਮਝ ਲਵੋ। ਕੇਤ—ਕਿਤਨੇ ਕੁ? ਗਣਉ—ਗਣਉਂ, ਮੈਂ ਗਿਣਦਾ ਹਾਂ। ਸਕਉ—ਸਕਉਂ, ਮੈਂ ਗਿਣ ਨਹੀਂ ਸਕਦਾ। ਢੋ—ਜੋ ਕੁਝ। ਪੇਖਉ—ਪੇਖਉਂ, ਮੈਂ ਵੇਖਦਾ ਹਾਂ। ਕਾ ਸਿਉ—ਕਿਸ ਨਾਲ? ਸੰਗੁ—ਸਾਥ। ਸਹੀ—ਠੀਕ। ਚਿਤ—ਹੇ ਚਿਤ। ਕੂਪ ਤੇ—ਖੂਹ ਵਿਚੋਂ। ਤਿਹ—ਉਸ ਮਨੁੱਖ ਨੂੰ। ਭ੍ਰਮ ਤੇ—ਭਟਕਣਾ ਤੋਂ। ਭਿੰਨ—ਵੱਖਰਾ। ਕਰਉ—ਕਰਉਂ, ਮੈਂ ਕਰਦਾ ਹਾਂ। ਕੈ ਹਾਥਿ—ਦੇ ਹੱਥ ਵਿਚ। ਤੇ ਕਾਰਨ—ਉਹ ਸਾਰੇ ਸਬੱਬ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀਉ! ਕੋਈ ਐਸਾ ਜਤਨ ਦੱਸੋ, ਜਿਸ ਨਾਲ ਜਗਤ ਵਿਚ ਸਦਾ ਹੀ ਟਿਕੇ ਰਹੀਏ?

ਉ: ੧. ਹੇ ਮਿੱਤਰੋ! ਤੁਸੀਂ ਬੇ-ਸ਼ੱਕ ਅਨੇਕ ਤਰ੍ਹਾਂ ਦੇ ਜਤਨ ਕਰਕੇ ਵੇਖ ਲਵੋ, ਤਾਂ ਵੀ ਇਸ ਦੁਨੀਆਂ ਵਿਚ ਸਦਾ ਲਈ ਰਹਿਣਾ ਨਹੀਂ ਪਾਓਗੇ।

ਪ੍ਰ: ਐ ਗੁਰੂ ਜੀ! ਕੀ ਅਮਰ ਜੀਵਨ-ਪ੍ਰਾਪਤੀ ਦਾ ਕੋਈ ਤਰੀਕਾ ਹੈ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਾਂ, ਸਦਾ ਜੀਉਂਦੇ ਰਹਿਣ ਦੀ ਇਕੋ ਹੀ ਵਿਧੀ ਹੈ ਕਿ ਜੇ ਤੁਸੀਂ ਪਰਮੇਸ਼ਰ ਦੇ ਨਾਮ ਨਾਲ ਪ੍ਰੀਤ ਪਾਓਗੇ ਤੇ ਸਦਾ ਹੀ ਹਰੀ ਦਾ ਨਾਮ ਸਿਮਰੋਗੇ ਤਾਂ ਤੁਹਾਨੂੰ ਆਤਮਕ ਅਮਰ ਜੀਵਨ ਮਿਲੇਗਾ।੧।

***(ਪਉੜੀ)***

੧. ਢੰਢੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਭਾਈ! ਇਹ ਗੱਲ ਪੱਕੀ ਜਾਣ ਲਓ, ਇਹ ਸਾਰੇ ਹੀ ਦੁਨਿਆਵੀ ਪਿਆਰ ਨਾਸ ਹੋ ਜਾਣਗੇ।

ਪ੍ਰ: ਇਸ ਦੁਨਿਆਵੀ ਮੋਹ ਦੇ ਵੱਸ ਹੋਏ ਕਿਤਨੇ-ਕੁ ਸੰਸਾਰ ਤੋਂ ਟੁਰ ਗਏ ਹਨ?

ਉ: ੨. ਹੇ ਭਾਈਓ! ਇਸ ਨਾਸਵੰਤ ਮੋਹ ਦੇ ਕਾਬੂ ਹੋ ਕਿਤਨੇ ਕੁ ਸੰਸਾਰ ਤੋਂ ਚਲੇ ਗਏ ਹਨ, ਮੈਂ ਜੇ ਇਸ ਦੀ ਗਿਣਤੀ ਗਿਣਾਂ ਤਾਂ ਗਿਣੀ ਨਹੀਂ ਜਾ ਸਕਦੀ! ਭਾਵ ਇਸ ਦੀ ਗਿਣਤੀ ਨਾ ਮੈਂ ਕਰਦਾ ਹਾਂ, ਨਾ ਕਰ ਹੀ ਸਕਦਾ ਹਾਂ।

੩. ਮੈਂ ਤਾਂ ਜੋ ਵੀ ਅੱਖੀਂ ਵੇਖ ਰਿਹਾ ਹਾਂ, ਉਹ ਸਭੋ ਨਾਸਵੰਤ ਹੈ; ਤਾਂ ਫਿਰ ਦੱਸੋ, ਕਿਸ ਦੇ ਨਾਲ ਮੇਲ ਜਾਂ ਪਿਆਰ ਕਰੀਏ?

੪. ਤਾਂ ਤੇ ਹੇ ਭਾਈ! ਚਿਤ ਵਿਚ ਉਹ ਨਿਸਚਾ ਕਰ ਲਉ ਕਿ ਇਸ ਮਾਇਆ ਦਾ ਸਾਰਾ ਹੀ (ਰੰਗੁ) ਪ੍ਰੇਮ ਝੂਠਾ ਹੈ।

ਪ੍ਰ: ਐ ਗੁਰੂ ਜੀ! ਇਸ ਗੱਲ ਨੂੰ ਸਾਰੇ ਹੀ ਕਿਉਂ ਨਹੀਂ ਸਮਝ ਲੈਂਦੇ?

ਉ: ੫. ਹੇ ਪਿਆਰੇ! ਇਸ ਗੱਲ ਦੀ ਸੂਝ ਉਸੇ ਨੂੰ ਪੈਂਦੀ ਹੈ, ਜਿਸ ਨੇ ਆਪਣੇ ਮਨ ਨੂੰ ਭਰਮ ਤੋਂ ਅਲੱਗ ਕਰ ਲਿਆ ਹੈ। ਉਹੋ ਮਨੁੱਖ ਗਿਆਤ ਗੋਯ ਹੈ ਅਤੇ ਉਹੋ ਹੀ ਸੰਤ ਕਿਹਾ ਜਾਂਦਾ ਹੈ।

੬. ਇਹ ਭਰਮ ਦਾ ਇਕ ਅੰਨ੍ਹਾਂ ਖੂਹ ਹੈ, ਇਸ ਅੰਨ੍ਹੇ ਖੂਹ 'ਚੋਂ ਹੇ ਪ੍ਰਭੂ! ਤੁਸੀਂ ਉਸੇ ਨੂੰ ਕੱਢ ਲੈਂਦੇ ਹੋ, ਜਿਸ ਉੱਤੇ ਆਪ ਬਹੁਤ ਪ੍ਰਸੰਨ ਹੁੰਦੇ ਹੋ।

੭. ਤਾਂ ਤੇ ਹੇ ਭਾਈਓ! ਜਿਸ ਦੇ ਹੱਥ ਵਿਚ ਸਮਰੱਥਾ ਹੈ ਤੇ ਜੋ ਕਾਰਨਾਂ ਦੇ ਵੀ ਕਰਨ ਯੋਗ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਨੇ ਦੇਹ ਆਦਿ ਪਦਾਰਥਾਂ ਦਾ ਸੰਜੋਗ ਕੀਤਾ ਹੈ, ਮੈਂ ਤਾਂ ਸਦਾ ਉਸੇ ਦੀ ਹੀ ਉਸਤਤੀ ਕਰਦਾ ਹਾਂ। ਬਸ ਮਾਇਆ-ਰੰਗ ਤੋਂ ਬਚੇ ਰਹਿਣ ਦਾ ਇਕ ਇਹੋ ਹੀ ਤਰੀਕਾ ਹੈ।੨੬।

**ਸਲੋਕੁ ॥**

**੧. ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥**
**੨. ਨਾਨਕ ਮਨਹੁ ਨ ਬੀਸਰੈ**
**ਗੁਣ ਨਿਧਿ ਗੋਬਿਦ ਰਾਇ ॥੧॥**

**ਪਉੜੀ ॥**

**੧. ਟਹਲ ਕਰਹੁ ਤਉ ਏਕ ਕੀ ਜਾ ਤੇ ਬ੍ਰਿਥਾ ਨ ਕੋਇ ॥**
**੨. ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ ॥**
**੩. ਟਹਲ ਮਹਲ ਤਾ ਕਉ ਮਿਲੈ**
**ਜਾ ਕਉ ਸਾਧ ਕ੍ਰਿਪਾਲ ॥**
**੪. ਸਾਧੂ ਸੰਗਤਿ ਤਉ ਬਸੈ**
**ਜਉ ਆਪਨ ਹੋਹਿ ਦਇਆਲ ॥**
**੫. ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ ॥**
**੬. ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ ॥**
**੭. ਬਾਰਿ ਬਾਰਿ ਜਾਉ ਸੰਤ ਸਦਕੇ ॥**
**੮. ਨਾਨਕ ਪਾਪ ਬਿਨਾਸੇ ਕਦਿ ਕੇ ॥੨੭॥**

***ਪਦ ਅਰਥ :*** ਬ੍ਰਿਥਾ—ਖ਼ਾਲੀ। ਹੀਐ—ਹਿਰਦੇ ਵਿਚ। ਟਹਲ ਮਹਲ—ਮਹਿਲ ਦੀ ਟਹਿਲ। ਸਾਧ—ਗੁਰੂ। ਆਪਨ—ਪ੍ਰਭੂ ਆਪ ਹੀ। ਟੋਹੇ ਟਾਹੇ—ਭਾਲੇ-ਵੇਖੇ ਹਨ। ਭਵਨ—ਟਿਕਾਣੇ, ਆਸਰੇ, ਘਰ, ਮਕਾਨ, ਡੇਰਾ, ਅਸਥਾਨ, ਭਾਵ ਸ਼ਾਸਤਰਾਂ ਤੋਂ ਲੈਂਦੇ ਹਨ, ਸ਼ਾਸਤ੍ਰ-ਵੇਤਿਆਂ ਦੇ ਆਸ਼ਰਮਾਂ ਤੋਂ, ਦੇਵੀ ਦੇਵਤਿਆਂ ਦੇ ਮੰਦਰਾਂ ਤੋਂ। ਤਿਹ—ਉਨ੍ਹਾਂ ਬੰਦਿਆਂ ਦੇ। ਕਦਿ ਕੇ—ਚਿਰ ਦੇ, ਕਈ ਜਨਮਾਂ ਦੇ ਕੀਤੇ ਹੋਏ।

***ਅਰਥ : (ਸਲੋਕ)***

**ਪ੍ਰ:** ਐ ਗੁਰਦੇਵ ਜੀਉ! ਤੁਹਾਡੇ ਬੰਧਨ ਕਿਵੇਂ ਕੱਟੇ ਗਏ ਅਤੇ ਸੁਖ ਦੀ ਪ੍ਰਾਪਤੀ ਕਿਵੇਂ ਹੋਈ ਹੈ?

**ਉ:** ੧. ਹੇ ਭਾਈ! ਗੁਰੂ ਦੀ ਸੇਵਾ ਕਰਕੇ ਅਸਾਂ ਨਾਮ ਦਾ ਸੁਖ ਪ੍ਰਾਪਤ ਕੀਤਾ ਹੈ, ਜਿਸ ਦਾ ਸਦਕਾ ਸਾਡੇ ਜਨਮ-ਮਰਨ ਦੇ ਸਾਰੇ ਬੰਧਨ ਕੱਟੇ ਗਏ ਹਨ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਹੁਣ ਗੁਣਾਂ ਦਾ ਭੰਡਾਰਾ ਗੋਬਿੰਦ ਰਾਇ ਸਾਨੂੰ ਕਦੇ ਭੀ ਮਨੋਂ ਨਾ ਵਿਸਰੇ।੧।

***(ਪਉੜੀ)***

**ਉ:** ੧. ਟੈਂਕੇ ਅੱਖਰ ਦੁਆਰਾ ਉਪਦੇਸ਼ ਹੈ ਕਿ—ਹੇ ਭਰਾਵੋ! ਜੇ ਸੇਵਾ ਕਰਨੀ ਚਾਹੁੰਦੇ ਹੋ ਤਾਂ ਕੇਵਲ ਇਕ ਪਰਮੇਸ਼ਰ ਦੀ ਕਰੋ[੧] ਜਿਸ ਦੇ ਦਰ ਤੋਂ ਕੋਈ ਭੀ ਮੰਗਤਾ ਖ਼ਾਲੀ ਨਹੀਂ ਜਾਂਦਾ।

੨. ਹੇ ਭਾਈਓ! ਜੇ ਕਦੀ ਤੁਹਾਡੇ ਮਨ ਵਿਚ, ਤਨ ਵਿਚ, ਮੂੰਹ ਵਿਚ ਤੇ ਹਿਰਦੇ ਵਿਚ ਉਹ ਪ੍ਰਭੂ ਵੱਸ ਜਾਵੇ ਤਾਂ ਤੁਸੀਂ ਜੋ ਵੀ ਪਦਾਰਥ ਚਾਹੋਗੇ, ਓਹੀ ਮਿਲ ਜਾਵੇਗਾ।

**ਪ੍ਰ:** ਪ੍ਰਭੂ ਦੀ ਸੇਵਾ ਸਾਰੇ ਕਿਉਂ ਨਹੀਂ ਕਰਦੇ?

**ਉ:** ੩. ਹੇ ਪਿਆਰੇ! ਇਸ ਮਹਿਲ ਦੀ ਟਹਿਲ ਉਸ ਨੂੰ ਮਿਲਦੀ ਹੈ, ਜਿਸ ਉੱਤੇ ਸਾਧ ਕਿਰਪਾਲੂ ਹੋਵੇ।

੪. ਪਰ ਸਾਧੂ ਦੀ ਸੰਗਤ ਵਿਚ ਵੱਸਦਾ ਮਨੁੱਖ ਤਦ ਹੀ ਹੈ, ਜਿਸ ਉੱਤੇ ਪ੍ਰਭੂ ਆਪ ਕਿਰਪਾਲੂ ਹੋਵੇ।

**ਪ੍ਰ:** ਐ ਗੁਰੂ ਜੀ! ਇਹ ਦੱਸੋ, ਸੁਖ ਹੋਰ ਕਿਤੋਂ ਨਹੀਂ ਮਿਲਦਾ?

**ਉ:** ੫. ਹੇ ਭਰਾਵੋ! ਹੋਰ ਇਸ ਟਿਕਾਣੇ ਤੋਂ ਛੁੱਟ ਅਸੀਂ ਬਹੁਤ ਟਿਕਾਣੇ ਦੇਖ ਭਾਲ ਛੱਡੇ ਹਨ, ਨਾਮ ਤੋਂ ਬਿਨਾਂ ਕਿਸੇ ਥਾਂ ਸੁਖ ਪ੍ਰਾਪਤ ਨਹੀਂ ਹੁੰਦਾ।

੬. ਇਸ ਲਈ ਹੇ ਭਾਈ! ਜੋ ਸਾਧੂਆਂ ਦੇ ਸੰਗ ਵਿਚ ਆ ਮਿਲਦੇ ਹਨ, ਉਨ੍ਹਾਂ ਦੇ ਸਿਰੋਂ ਜਮਾਂ ਦੇ ਦੂਤ ਟਲ ਜਾਂਦੇ ਹਨ।

੭. ਇਸੇ ਲਈ ਮੈਂ ਵਾਰ-ਵਾਰ ਸੰਤਾਂ ਦੇ ਸਦਕੇ ਜਾਂਦਾ ਹਾਂ ਕਿਉਂਕਿ :

੮. ਗੁਰੂ ਜੀ ਫ਼ੁਰਮਾਉਂਦੇ ਹਨ ਕਿ (ਜੋ ਸਤ ਸੰਗਤ ਕਰਦੇ ਹਨ) ਉਨ੍ਹਾਂ ਦੇ ਕਈ ਜਨਮਾਂ ਦੇ ਕੀਤੇ ਪਾਪਾਂ ਦੇ ਮੰਦੇ ਸੰਸਕਾਰ ਨਾਸ ਹੋ ਜਾਂਦੇ ਹਨ।

**ਸਲੋਕੁ ॥**

**੧. ਠਾਕ ਨ ਹੋਤੀ ਤਿਨਹੁ ਦਰਿ**
**ਜਿਹ ਹੋਵਹੁ ਸੁਪ੍ਰਸੰਨ ॥**
**੨. ਜੋ ਜਨ ਪ੍ਰਭਿ ਅਪੁਨੇ ਕਰੇ**
**ਨਾਨਕ ਤੇ ਧਨਿ ਧੰਨਿ ॥੧॥**

**ਪਉੜੀ ॥**

**੧. ਠਠਾ ਮਨੂਆ ਠਾਹਹਿ ਨਾਹੀ ॥**
**੨. ਜੋ ਸਗਲ ਤਿਆਗਿ ਏਕਹਿ ਲਪਟਾਹੀ ॥**
**੩. ਠਹਕਿ ਠਹਕਿ ਮਾਇਆ ਸੰਗਿ ਮੂਏ ॥**
**੪. ਉਆ ਕੈ ਕੁਸਲ ਨ ਕਤਹੂ ਹੂਏ ॥**
**੫. ਠਾਂਢਿ ਪਰੀ ਸੰਤਹ ਸੰਗਿ ਬਸਿਆ ॥**
**੬. ਅੰਮ੍ਰਿਤ ਨਾਮੁ ਤਹਾ ਜੀਅ ਰਸਿਆ ॥**
**੭. ਠਾਕੁਰ ਅਪੁਨੇ ਜੋ ਜਨੁ ਭਾਇਆ ॥**
**੮. ਨਾਨਕ ਉਆ ਕਾ ਮਨੁ ਸੀਤਲਾਇਆ ॥੨੮॥**

***ਅਰਥ : (ਸਲੋਕ)***

**ਪ੍ਰ:** ਐ ਸਾਈਂ ਜੀਉ! ਜਿਨ੍ਹਾਂ ਉੱਤੇ ਉਹ ਪ੍ਰਭੂ ਖ਼ੁਸ਼ ਹੁੰਦਾ ਹੈ, ਉਨ੍ਹਾਂ ਨੂੰ ਕੀ ਲਾਭ ਮਿਲਦਾ ਹੈ?

**ਉ:** ੧. ਹੇ ਸੱਜਣੋ! ਜਿਨ੍ਹਾਂ ਉੱਤੇ ਉਹ ਮੇਰਾ ਪ੍ਰਭੂ ਖ਼ੁਸ਼ ਹੁੰਦਾ ਹੈ, ਉਨ੍ਹਾਂ ਨੂੰ ਉਸ ਦੇ ਦਰ ਜਾਣ ਸਮੇਂ ਕੋਈ ਰੁਕਾਵਟ ਨਹੀਂ ਪੈਂਦੀ। ਭਾਵ ਉਨ੍ਹਾਂ ਨੂੰ ਕੋਈ ਵੀ ਵਿਚਾਰ ਪ੍ਰਭੂ-ਚਰਨਾਂ ਵਿਚ ਜੁੜਨ ਤੋਂ ਰੋਕ ਨਹੀਂ ਪਾ ਸਕਦਾ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਨ੍ਹਾਂ

---

੧. ਭਗਤੀ, ਉਪਾਸ਼ਨਾ, ਨਾਮ ਸਿਮਰਨ ਇਹ ਭਗਵੰਤ ਦੀ ਟਹਿਲ ਜਾਂ ਸੇਵਾ ਹੈ।

ਮਨੁੱਖਾਂ ਨੂੰ ਉਸ ਪ੍ਰਭੂ ਨੇ ਆਪਣੇ ਬਣਾ ਲਿਆ ਹੈ, ਉਹ ਧੰਨ ਹਨ, ਧੰਨ ਹਨ।੧।

*(ਪਉੜੀ)*

ਪ੍ਰ: ਜੋ ਪ੍ਰਭੂ ਦੇ ਚਰਨਾਂ ਵਿਚ ਸਦਾ ਹੀ ਜੁੜੇ ਰਹਿੰਦੇ ਹਨ, ਉਨ੍ਹਾਂ ਦੀ ਕੀ ਪਛਾਣ ਹੈ?

ਉ: ੧. ਠੱਠੇ ਅੱਖਰ ਦੁਆਰਾ ਉਪਦੇਸ਼ ਕਰਦੇ ਹਨ ਕਿ ਹੇ ਭਾਈਓ! ਉਹ ਮਨੁੱਖ ਫਿਰ ਮਾਇਕੀ ਪਦਾਰਥਾਂ ਦੀ ਖ਼ਾਤਰ ਕਿਸੇ ਦਾ ਭੀ ਦਿਲ ਨਹੀਂ ਢਾਹੁੰਦੇ (ਦੁਖਾਉਂਦੇ)।

੨. ਪਰ ਉਹ ਜੋ ਮਨੁੱਖ ਮਾਇਆ ਦੇ ਸਾਰੇ ਮੋਹ ਤਿਆਗ ਕੇ ਕੇਵਲ ਇਕ ਪ੍ਰਭੂ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ।

੩. ਉਹ ਲੋਕ ਮਾਇਆ ਦੇ ਮੋਹ ਵਿਚ ਲਗੇ ਹੋਏ ਇਸੇ ਮੋਹ ਵਿਚ ਫਸ ਕੇ ਵੈਰ ਵਿਰੋਧ ਵਿਚ ਮੋਏ ਹਨ।

੪. ਇਹ ਸੱਚ ਜਾਣੋ, ਉਨ੍ਹਾਂ ਦੇ ਘਰ ਭਾਵ ਦਿਲ ਅੰਦਰ ਕਦੇ ਭੀ ਆਤਮਕ ਆਨੰਦ ਨਹੀਂ ਆ ਸਕਦਾ।

੫. ਹਾਂ! ਜੋ ਮਨੁੱਖ ਸੰਤਾਂ ਦੇ ਸੰਗ ਵਿਚ ਹਮੇਸ਼ਾਂ ਹੀ ਨਿਵਾਸ ਰੱਖਦਾ ਹੈ, ਉਸ ਦੇ ਮਨ ਵਿਚ ਸਦਾ ਹੀ ਸ਼ਾਂਤੀ ਵੱਸੀ ਰਹਿੰਦੀ ਹੈ।

੬. ਕਿਉਂਕਿ ਉਸ ਸਤਸੰਗ ਦਾ ਸਦਕਾ ਉਸ ਦੇ ਦਿਲ ਅੰਦਰ ਨਾਮ-ਅੰਮ੍ਰਿਤ ਸਦਾ ਹੀ ਵੱਸਿਆ ਰਹਿੰਦਾ ਹੈ।

੭. ਹੇ ਭਾਈਓ! ਜੋ ਪੁਰਸ਼ ਆਪਣੇ ਮਾਲਕ ਨੂੰ ਚੰਗਾ ਲੱਗਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਦਾ ਮਨ ਮਾਇਆ ਦੀ ਤ੍ਰਿਸ਼ਨਾ-ਅੱਗ ਤੋਂ ਬਚ ਕੇ ਸਦਾ ਹੀ ਸ਼ਾਂਤ ਰਹਿੰਦਾ ਹੈ।੨੮।

**ਸਲੋਕੁ ॥**

**੧. ਡੰਡਉਤਿ ਬੰਦਨ ਅਨਿਕ ਬਾਰ**
**ਸਰਬ ਕਲਾ ਸਮਰਥ ॥**
**੨. ਡੋਲਨ ਤੇ ਰਾਖਹੁ ਪ੍ਰਭੂ**
**ਨਾਨਕ ਦੇ ਕਰਿ ਹਥ ॥੧॥**

**ਪਉੜੀ ॥**

**੧. ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥**
**੨. ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥**
**੩. ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥**
**੪. ਜਾ ਕਾ ਤਸੂ ਨਹੀ ਸੰਗਿ ਚਾਲੈ ॥**
**੫. ਉਆ ਡੇਰਾ ਕੀ ਸੋ ਮਿਤਿ ਜਾਨੈ ॥**
**੬. ਜਾ ਕਉ ਦ੍ਰਿਸਟਿ ਪੂਰਨ ਭਗਵਾਨੈ ॥**
**੭. ਡੇਰਾ ਨਿਹਚਲੁ ਸਚੁ ਸਾਧਸੰਗ ਪਾਇਆ ॥**
**੮. ਨਾਨਕ ਤੇ ਜਨ ਨਹ ਡੋਲਾਇਆ ॥੨੯॥**

***ਪਦ ਅਰਥ :*** ਕਲਾ—ਤਾਕਤ। ਤੇ—ਤੋਂ। ਦੇ ਕਰਿ—ਦੇ ਕੇ। ਡੇਰਾ—ਸਦਾ ਟਿਕੇ ਰਹਿਣ ਵਾਲੀ ਥਾਂ। ਜਾਨੁ—ਪਛਾਣ। ਸੰਜਮੋ—ਟਿਕੇ ਰਹਿਣ ਦੀ ਜੁਗਤਿ। ਸਬਦਿ—ਸ਼ਬਦ ਰਾਹੀਂ। ਸ੍ਰਮੁ—ਮਿਹਨਤ। ਘਾਲੈ—ਜਤਨ ਕਰਦਾ ਹੈ। ਤਸੂ—ਰਤਾ ਭਰ ਭੀ। ਮਿਤਿ—ਮਰਯਾਦਾ, ਰੀਤੀ।

***ਅਰਥ : (ਸਲੋਕ)***

ਪ੍ਰ: ਉਸ ਪ੍ਰਭੂ ਦੇ ਅੱਗੇ, ਰੱਖਿਆ ਲਈ ਕਿਵੇਂ ਅਰਦਾਸ ਕਰਨੀ ਚਾਹੀਦੀ ਹੈ?

ਉ: ਹੇ ਭਾਈ! ਉਸ ਸਾਈਂ ਦੀ ਪ੍ਰਸੰਨਤਾ ਲਈ ਇਉਂ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ:

੧. ਹੇ ਸਾਰੀਆਂ ਸ਼ਕਤੀਆਂ ਕਰਕੇ ਸਮਰੱਥ ਪ੍ਰਭੂ ਜੀ! ਸਾਡੀ ਅਨੇਕਾਂ ਵਾਰੀ ਆਪ ਜੀ ਨੂੰ ਨਮਸਕਾਰ ਹੈ।

੨. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਪ੍ਰਭੂ ਜੀਉ! ਮੈਨੂੰ ਇਸ ਪ੍ਰਬਲ ਮਾਇਆ ਦੇ ਮੋਹ ਵਿਚ ਥਿੜਕਣੋ ਆਪਣਾ ਕਿਰਪਾ ਰੂਪ ਹੱਥ ਦੇ ਕੇ ਬਚਾਅ ਲਓ।੧।

*(ਪਉੜੀ)*

ਪ੍ਰ: ਐ ਸਾਈਂ ਜੀ! ਇਸ ਮਨੁੱਖ ਦੇ ਸਦਾ ਟਿਕੇ ਰਹਿਣ ਵਾਲਾ ਟਿਕਾਣਾ ਕਿਥੇ ਹੈ?

ਉ: ੧. ਡੱਡੇ ਅੱਖਰ ਦੁਆਰਾ ਉਪਦੇਸ਼ ਹੈ ਕਿ ਐ ਜੀਵ! ਇਹ ਸੰਸਾਰ ਤੇਰੇ ਸਦਾ ਟਿਕੇ ਰਹਿਣ ਵਾਲਾ ਥਾਂ ਨਹੀਂ ਹੈ। ਜੋ ਤੇਰੇ ਪੱਕੀ ਰਿਹਾਇਸ਼ ਵਾਲਾ ਅਸਲ ਘਰ ਹੈ, ਤੂੰ ਉਸ ਸਹੀ ਟਿਕਾਣੇ ਦੀ ਪਛਾਣ ਕਰ।

ਪ੍ਰ: ਹਜ਼ੂਰ! ਮੈਂ ਉਸ ਡੇਰੇ ਦੀ ਪਛਾਣ ਕਿਵੇਂ ਕਰਾਂ?

ਉ: ੨. ਹੇ ਮਿੱਤਰਾ! ਉਸ ਡੇਰੇ ਦੀ ਪ੍ਰਾਪਤੀ ਦਾ ਜੋ ਉਪਾਅ ਹੈ, ਉਸ ਦੀ ਪਛਾਣ ਗੁਰੂ ਦੇ ਸ਼ਬਦ ਦੁਆਰਾ ਕਰ। ਭਾਵ ਗੁਰੂ ਦੇ ਸ਼ਬਦ ਵਿਚ ਜੁੜ ਕੇ ਹੀ ਉਸ ਡੇਰੇ ਦੀ ਸੂਝ ਹਾਸਲ ਕੀਤੀ ਜਾ ਸਕਦੀ ਹੈ।

ਪ੍ਰ: ਐ ਗੁਰਦੇਵ ਜੀਉ! ਕੀ ਇਸ ਸੰਸਾਰ ਵਿਚ ਮੁਸ਼ੱਕਤ ਨਾਲ ਕਾਇਮ ਕੀਤੇ ਡੇਰਿਆਂ ਦੀ ਕੋਈ ਕੀਮਤ ਨਹੀਂ ਪਵੇਗੀ?

ਉ: ੩. ਹੇ ਜੀਵ! ਤੂੰ ਦੁਨਿਆਵੀ ਡੇਰੇ ਦੀ ਖ਼ਾਤਰ ਬੜੀ ਮਿਹਨਤ ਕਰਕੇ ਘਾਲਾਂ ਘਾਲਦਾ ਹੈਂ।

੪. ਪਰ ਸੱਜਣਾ! ਯਾਦ ਰੱਖ, ਜਦੋਂ ਮੌਤ ਆਈ ਤਾਂ ਇਸ ਡੇਰੇ ਦਾ ਇਕ ਰਤਾ ਭਰ ਵੀ ਕੁਝ ਨਾਲ ਨਹੀਂ ਜਾ ਸਕਦਾ।

ਪ੍ਰ: ਐ ਗੁਰੂ ਜੀ! ਉਸ ਸਦੀਵੀ ਕਾਇਮ ਰਹਿਣ ਵਾਲੇ ਡੇਰੇ ਦੀ ਮਰਯਾਦਾ ਨੂੰ ਹਰ ਮਨੁੱਖ ਕਿਉਂ ਨਹੀਂ ਪਛਾਣ ਸਕਦਾ?

ਉ: ੫. ਹੇ ਭਾਈ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਉਸ ਸੱਚੇ ਡੇਰੇ ਦੀ ਮਰਯਾਦਾ ਨੂੰ ਸਿਰਫ਼ ਉਹੀ ਮਨੁੱਖ ਸਮਝ ਸਕਦਾ ਹੈ।

੬. ਜਿਸ ਜੀਵ ਉੱਤੇ ਉਸ ਪਰੀ-ਪੂਰਨ ਪ੍ਰਭੂ ਦੀ ਬਖ਼ਸ਼ਸ਼-ਭਰੀ ਨਜ਼ਰ ਹੁੰਦੀ ਹੈ।

੭. ਹੇ ਭਾਈਓ! ਜਿਨ੍ਹਾਂ ਨੇ ਸਾਧ-ਸੰਗਤ ਦੁਆਰਾ ਸੱਚ ਰੂਪੀ ਨਿਹਚਲ ਡੇਰਾ ਪਾ ਲਿਆ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਉਨ੍ਹਾਂ ਦਾ ਮਨ ਇਸ ਨਾਸਵੰਤ ਸੰਸਾਰ ਦੇ ਘਰਾਂ ਆਦਿਕਾਂ ਦੀ ਖ਼ਾਤਰ ਫਿਰ ਕਦੇ ਭੀ ਨਹੀਂ ਡੋਲਦਾ।੨੯।

**ਸਲੋਕੁ ॥**

**੧. ਢਾਹਨ ਲਾਗੇ ਧਰਮ ਰਾਇ**
**ਕਿਨਹਿ ਨ ਘਾਲਿਓ ਬੰਧ ॥**

**੨. ਨਾਨਕ ਉਬਰੇ ਜਪਿ ਹਰੀ**
**ਸਾਧਸੰਗਿ ਸਨਬੰਧ ॥੧॥**

**ਪਉੜੀ ॥**

**੧. ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥**
**੨. ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥**
**੩. ਢੇਰੀ ਢਾਹਹੁ ਸਾਧਸੰਗਿ ਅਹੰਬੁਧਿ ਬਿਕਰਾਲ ॥**
**੪. ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ ॥**
**੫. ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥**
**੬. ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ ॥**
**੭. ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ ॥**
**੮. ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ ॥੩੦॥**

***ਪਦ ਅਰਥ :*** ਕਿਨਹਿ ਨ ਘਾਲਿਓ ਬੰਧ—ਕਿਸੇ ਵੀ ਸੰਬੰਧੀ ਨੇ ਰੋਕ ਨਾ ਪਾਈ। ਉਬਰੇ—ਬਚ ਗਏ। ਬਿਕਰਾਲ—ਡਰਾਉਣੀ। ਸਹਜੇ—ਅਡੋਲ ਅਵਸਥਾ ਵਿਚ। ਨਿਹਾਲ—ਪ੍ਰਸੰਨ। ਜਾਮੈ—ਜੰਮਦੀ ਹੈ, ਬਣੀ ਰਹਿੰਦੀ ਹੈ। ਜਮਿ—ਜੰਮ ਕੇ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਸਾਧ-ਸੰਗਤ ਕਰਨ ਦਾ ਕੀ ਫਲ ਹੈ?

ਉ: ੧. ਹੇ ਮਿੱਤਰੋ! ਜਦੋਂ ਅੰਤ ਸਮੇਂ ਧਰਮ ਰਾਜ ਦੇ ਦੂਤ ਆ ਕੇ ਢਾਉਣ ਲੱਗੇ, ਭਾਵ ਜਦ ਦੂਤ ਸਰੀਰ ਦੀ ਢੇਰੀ ਨੂੰ ਢਾਹ ਕੇ ਇਹ ਡੇਰਾ ਭੰਨ ਕੇ ਜੀਵ ਨੂੰ ਲੈ ਚਲੇ ਤਾਂ ਕਿਸੇ ਸੰਬੰਧੀ ਨੇ ਭੀ ਉਸ ਵੇਲੇ ਰੋਕ ਨਾ ਪਾਈ। ਪਰ:

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਨ੍ਹਾਂ ਦਾ ਸੰਬੰਧ ਸਾਧ-ਸੰਗਤ ਨਾਲ ਜੁੜ ਗਿਆ, ਉਹ ਹਰੀ ਨੂੰ ਜਪ ਕੇ ਬਚ ਗਏ।

***(ਪਉੜੀ)***

ਪ੍ਰ: ਐ ਗੁਰਦੇਵ ਜੀ! ਕੀ ਰੱਬ ਦੀ ਪ੍ਰਾਪਤੀ ਲਈ ਜੰਗਲਾਂ ਵਿਚ ਖੋਜ ਕਰਨੀ ਚਾਹੀਦੀ ਹੈ?

ਉ: ੧. ਢੱਢੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਭਾਈਓ! ਤੁਸੀਂ ਬਾਹਰ ਜੰਗਲਾਂ ਵਿਚ ਕਿਥੇ ਲੱਭਦੇ ਫਿਰਦੇ ਹੋ, ਖੋਜਣਾ ਤਾਂ ਇਸ ਮਨ ਅੰਦਰ ਹੈ।

੨. ਹੇ ਸੱਜਣੋ! ਉਹ ਪ੍ਰਭੂ ਤਾਂ ਤੁਹਾਡੇ ਹਿਰਦੇ ਅੰਦਰ ਹੀ ਵੱਸ ਰਿਹਾ ਹੈ, ਜੰਗਲ-ਜੰਗਲ ਕਿਉਂ ਪਏ ਫਿਰਦੇ ਹੋ।

ਪ੍ਰ: ਐ ਸਾਈਂ ਜੀ! ਸੁਖ ਕਿਵੇਂ ਮਿਲ ਸਕਦਾ ਹੈ?

ਉ: ੩. ਇਸ ਭਿਆਨਕ ਹੰਕਾਰ ਦੀ ਢੇਰੀ ਸਤ ਸੰਗਤ ਦੁਆਰਾ ਢਾਹ ਦਿਓ।

੪. (ਤਾਂ) ਤੁਸੀਂ ਇਸ ਤਰ੍ਹਾਂ ਸੁਖ ਪਾ ਲਓਗੇ ਅਤੇ ਤੁਹਾਡਾ ਸਹਿਜ ਵਿਚ ਵਾਸਾ ਹੋਵੇਗਾ, ਫਿਰ ਤੁਹਾਨੂੰ ਆਪਣੇ ਅੰਦਰੋਂ ਹੀ ਪ੍ਰਭੂ ਦਾ ਦਰਸ਼ਨ ਭੀ ਹੋ ਜਾਏਗਾ, ਜਿਸ ਦਰਸ਼ਨ ਦੀ ਬਰਕਤ ਨਾਲ ਤੁਸੀਂ ਸਦਾ ਹੀ ਨਿਹਾਲ ਹੋਵੋਗੇ।

ਪ੍ਰ: ਇਹ ਜੀਵ ਜੰਮਦਾ ਮਰਦਾ ਕਿਉਂ ਹੈ?

ਉ: ੫. ਹੇ ਭਾਈਓ! ਜਦੋਂ ਤੀਕ ਮਨੁੱਖ ਦੇ ਅੰਦਰ ਹਉਮੈ ਦੀ ਢੇਰੀ ਬਣੀ ਰਹਿੰਦੀ ਹੈ, ਤਦੋਂ ਤਕ ਮਨੁੱਖ ਸਦਾ ਜੰਮਦਾ ਤੇ ਮਰਦਾ ਹੀ ਰਹਿੰਦਾ ਹੈ ਤੇ ਇਸ ਤਰ੍ਹਾਂ ਆਉਣ-ਜਾਣ ਵਿਚ ਦੁੱਖ ਭੋਗਦਾ ਰਹਿੰਦਾ ਹੈ।

੬. ਸੱਚ ਜਾਣੋ! ਜਿੰਨਾ ਚਿਰ ਤਕ ਇਹ ਜੀਵ ਮਾਇਆ ਦੀ ਮਸਤੀ ਵਿਚ ਮਾਇਆ ਨਾਲ ਚਿੰਬੜਿਆ ਰਹਿੰਦਾ ਹੈ, ਮੈਂ-ਮੈਂ ਕਰਦਾ ਰਹਿੰਦਾ ਹੈ, ਤਦ ਤਕ ਇਹ ਆਉਂਦਾ ਜਾਂਦਾ ਰਹੇਗਾ।

ਪ੍ਰ: ਐ ਗੁਰੂ ਜੀ! ਤੁਸੀਂ ਆਪਣਾ ਬਚਾਅ ਕਿਵੇਂ ਕੀਤਾ?

ਉ: ੭. ਹੇ ਭਾਈਓ! ਇਸੇ ਲਈ ਹੀ ਅਸੀਂ ਢਹਿੰਦੇ-ਢਹਿੰਦੇ ਹੁਣ ਸਾਧ-ਸੰਗਤ ਦੀ ਸ਼ਰਨ ਆ ਢੱਠੇ ਹਾਂ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਇਸ ਤਰ੍ਹਾਂ ਸਾਡੀਆਂ ਮੋਹ ਤੋਂ ਪੈਦਾ ਹੋਈਆਂ ਸਾਰੀਆਂ ਦੁੱਖਾਂ ਦੀਆਂ ਫਾਹੀਆਂ ਕੱਟੀਆਂ ਗਈਆਂ ਹਨ ਅਤੇ ਸਾਨੂੰ ਉਸ ਪ੍ਰਭੂ ਨੇ ਆਪਣੇ ਵਿਚ ਸਮਾਈ ਬਖ਼ਸ਼ ਦਿੱਤੀ। ਭਾਵ ਆਪਣੇ ਨਾਲ ਮਿਲਾ ਲਿਆ ਹੈ।੩੦।

**ਸਲੋਕੁ ॥**

**੧. ਜਹ ਸਾਧੂ ਗੋਬਿਦ ਭਜਨੁ**
**ਕੀਰਤਨੁ ਨਾਨਕ ਨੀਤ ॥**

**੨. ਣਾ ਹਉ ਣਾ ਤੂੰ ਣਹ ਛੁਟਹਿ**
**ਨਿਕਟਿ ਨ ਜਾਈਅਹੁ ਦੂਤ ॥੧॥**

**ਪਉੜੀ ॥**

**੧. ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥**
**੨. ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾ ਦੂ ਹੋਇ ॥**
**੩. ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥**
**੪. ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥**
**੫. ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ ॥**
**੬. ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ ॥**
**੭. ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥**
**੮. ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥੩੧॥**

***ਪਦ ਅਰਥ :*** ਦੂਤ—ਹੇ ਮੇਰੇ ਦੂਤੋ! ਧਰਮ ਰਾਜਾ ਆਪਣੇ ਦੂਤਾਂ ਨੂੰ ਕਹਿੰਦਾ ਹੈ। ਰਣ ਤੇ—(ਜਗਤ ਦੀ) ਰਣ-ਭੂਮੀ ਤੋਂ।

ਸੀਝੀਐ—ਜਿਤੀਦਾ ਹੈ। ਆਤਮ—ਆਪਣੇ ਆਪ ਨੂੰ। ਅਨ—ਦਵੈਤ। ਮਰੈ—ਆਪਾ-ਭਾਵ ਵਲੋਂ ਮਰੇ। ਸੋ ਸੋਭਾ—ਉਸ ਦੀ ਸੋਭਾ (ਦੂ) ਦੂਣੀ ਹੁੰਦੀ ਹੈ। ਮਣੀ—ਹਉਮੈ। ਸੂਰਤਣ—ਸੂਰਮਤਾ, ਬਹਾਦਰੀ। ਟੇਕ—ਓਟ। ਰੈਣਿ—ਰਾਤ। ਰੇਣ—ਚਰਨ-ਧੂੜੀ। ਏਊ—ਇਹੀ, ਇਹੋ ਜੇਹੇ।

***ਅਰਥ : (ਸਲੋਕ)***

**ਪ੍ਰ:** ਐ ਸਾਈਂ ਜੀ! ਹਰ ਪ੍ਰਾਣੀ ਨੂੰ ਲੈ ਜਾਣ ਲਈ ਧਰਮ ਰਾਜ ਆਪਣੇ ਦੂਤਾਂ ਨੂੰ ਭੇਜਦਾ ਹੈ; ਪਰ ਭਜਨ ਕਰਨ ਵਾਲੇ ਸਾਧੂਆਂ ਵਾਸਤੇ ਉਸ ਦਾ ਦੂਤਾਂ ਨੂੰ ਕੀ ਹੁਕਮ ਹੁੰਦਾ ਹੈ?

**ਉ:** ਹੇ ਭਾਈਓ! ਧਰਮ ਰਾਜ ਆਪਣੇ ਦੂਤਾਂ ਨੂੰ ਇਉਂ ਕਹਿੰਦਾ ਹੈ ਕਿ:

੧. ਹੇ ਮੇਰੇ ਦੂਤੋ! ਸੁਣੋ, ਜਿਥੇ ਸਾਧੂ ਜਨ ਇਕੱਤਰ ਹੋ ਕੇ ਪਰਮਾਤਮਾ ਦਾ ਭਜਨ-ਸਿਮਰਨ ਕਰਦੇ ਹੋਣ ਅਤੇ ਜਿਥੇ ਹਮੇਸ਼ਾਂ ਹੀ ਕੀਰਤਨ ਹੁੰਦਾ ਹੋਵੇ।

੨. ਤੁਸੀਂ ਉਸ ਥਾਂ ਦੇ ਨੇੜੇ ਨਾ ਜਾਇਓ, ਯਾਦ ਰੱਖਿਓ! ਜੇ ਤੁਸੀਂ ਕਦੀ ਉਥੇ ਚਲੇ ਗਏ ਤਾਂ ਇਹ ਇਕ ਬਹੁਤ ਵੱਡਾ ਅਪਰਾਧ ਹੋਵੇਗਾ, ਸੋ ਇਸ ਖ਼ੁਨਾਮੀ ਤੋਂ ਨਾ ਮੈਂ ਬਚਾਂਗਾ ਅਤੇ ਨਾ ਹੀ ਤੁਸੀਂ ਬਚ ਸਕੋਗੇ। ਭਾਵ ਜਦੋਂ ਪਰਮੇਸ਼ਰ ਦਾ ਭਜਨ-ਕੀਰਤਨ ਕਰਨ ਵਾਲੇ ਪ੍ਰਾਣਾਂ ਨੂੰ ਤਿਆਗਦੇ ਹਨ ਤਾਂ ਉਹ ਜਮਾਂ ਦੇ ਵੱਸ ਨਹੀਂ ਪੈਂਦੇ, ਉਹ ਸਿੱਧੇ ਉਸ ਪਰਮੇਸ਼ਰ ਦੇ ਪਾਸ ਹੀ ਪੁੱਜਿਆ ਕਰਦੇ ਹਨ।੧।

***(ਪਉੜੀ)***

**ਪ੍ਰ:** ਹੇ ਗੁਰੂ ਜੀ! ਆਪ ਜੀ ਕਹਿ ਰਹੇ ਹੋ ਕਿ ਹਉਮੈ ਬੜੀ ਬਲਵਾਨ ਹੈ, ਪਰ ਇਸ 'ਤੇ ਫ਼ਤਿਹ ਕਿਵੇਂ ਪਾਈ ਜਾ ਸਕੇ?

**ਉ:** ੧. ਣਾਣੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਭਾਈਓ! ਇਹ ਸੰਸਾਰ ਇਕ ਜੁੱਧ ਭੂਮੀ ਹੈ, ਇਸ ਵਿਚ ਹਉਮੈ ਨਾਲ ਜੁੱਧ ਹੋ ਰਿਹਾ ਹੈ।

ਇਸ ਜੰਗ ਵਿਚ ਤਾਂ ਹੀ ਫ਼ਤਿਹ ਪਾ ਸਕੀਦੀ ਹੈ, ਜਦ ਕੋਈ ਮਨੁੱਖ ਆਪਣੇ ਆਪ ਨੂੰ ਜਿੱਤ ਲਵੇ।

**ਪ੍ਰ:** ਐ ਗੁਰੂ ਜੀ! ਅਜੇਹੇ ਜੇਤੂ ਨੂੰ ਫਲ ਕੀ ਪ੍ਰਾਪਤ ਹੁੰਦਾ ਹੈ?

**ਉ:** ੨. ਹੇ ਮਿੱਤਰੋ! ਜੇ ਕੋਈ ਹਉਮੈ ਤੇ ਦਵੈਤ ਨਾਲ ਟਾਕਰਾ ਕਰਕੇ ਹਉਮੈ ਵਲੋਂ ਮਰ ਜਾਂਦਾ ਹੈ ਤਾਂ ਉਸ ਦੀ ਹਰ ਥਾਂ ਹੀ ਗਿਆਂ ਦੂਣੀ ਸੋਭਾ ਹੁੰਦੀ ਹੈ ਅਤੇ ਉਹੋ ਹੀ ਵੱਡਾ ਸੂਰਮਾ (ਗਿਣਿਆ ਜਾਂਦਾ) ਹੈ।

**ਪ੍ਰ:** ਐ ਗੁਰੂ ਜੀ! ਉਸ ਸਾਈਂ ਜੀ ਨਾਲ ਮਿਲ ਜਾਣ ਦਾ ਕਿਹੜਾ ਸਾਧਨ ਹੈ?

**ਉ:** ੩. ਹੇ ਭਾਈ! ਜੋ ਮਨੁੱਖ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਦਾ ਹੈ ਤੇ ਉਸ ਸਿਖਿਆ ਦੁਆਰਾ ਹਉਮੈ ਤੇ ਦਵੈਤ ਨਾਲ ਟਾਕਰਾ ਕਰਦਾ ਹੋਇਆ ਜੀਵਤ-ਭਾਵ ਤੋਂ ਮਰ ਜਾਂਦਾ ਹੈ।

੪. (ਅਤੇ) ਆਪਣੇ ਮਨ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈ, ਉਹ ਜਾਣੋ ਸਾਈਂ ਜੀ ਨਾਲ ਮਿਲ ਜਾਂਦਾ ਹੈ। ਉਸੇ ਦਾ ਵੇਸ ਸਮਝੋ ਸੂਰਮਤਾਈ ਵਾਲਾ ਹੋਵੇਗਾ, ਭਾਵ ਉਸ ਦੀ ਸੂਰਮਤਾਈ ਸਫਲ ਹੈ, ਉਸੇ ਨੂੰ ਸੂਰਮਾ ਹੋਣ ਦਾ ਸਿਰੋਪਾ ਮਿਲੇਗਾ।

**ਪ੍ਰ:** ਉਸ ਦੀ ਪਛਾਣ ਕੀ ਹੁੰਦੀ ਹੈ?

**ਉ:** ੫. ਹੇ ਮਿੱਤਰ ਜਨੋ! ਉਹ ਆਪਣੇ ਮਨ ਵਿਚ ਸਿਰਫ਼ ਇਕੋ ਪਰਮੇਸ਼ਰ ਦਾ ਆਸਰਾ ਰੱਖਦਾ ਹੈ, ਉਹ ਕਿਸੇ ਹੋਰ ਨੂੰ ਆਪਣਾ ਆਸਰਾ ਨਹੀਂ ਸਮਝਦਾ।

੬. ਉਹ ਸਰਵ-ਵਿਆਪਕ ਪ੍ਰਭੂ ਨੂੰ ਦਿਨੇ ਰਾਤ ਹਰ ਵੇਲੇ ਹੀ ਸਿਮਰਦਾ ਰਹਿੰਦਾ ਹੈ।

੭. (ਅਤੇ) ਉਹ ਆਪਣੇ ਮਨ ਨੂੰ ਸਦਾ ਹੀ ਸਭਨਾਂ ਦੇ ਚਰਨਾਂ ਦੀ ਚਰਨ-ਧੂੜੀ ਬਣਾਈ ਰੱਖਦਾ ਹੈ। ਜੋ ਮਨੁੱਖ ਹਮੇਸ਼ਾ ਉੱਪਰ ਦੱਸੇ ਕਰਮਾਂ ਨੂੰ ਕਰਦਾ ਹੈ, ਬਸ ਉਹ ਫਿਰ ਰੱਬ ਦੀ ਰਜ਼ਾ ਨੂੰ ਸਮਝ ਲੈਂਦਾ ਹੈ।

**ਪ੍ਰ:** ਰੱਬੀ-ਹੁਕਮ ਨੂੰ ਬੁਝਣ ਵਾਲੇ ਨੂੰ ਕੀ ਹਾਸਲ ਹੁੰਦਾ ਹੈ?

**ਉ:** ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜੋ ਮਨੁੱਖ ਉਸ ਸਾਈਂ ਦੇ ਹੁਕਮ ਨੂੰ ਸਮਝ ਲੈਂਦਾ ਹੈ[੧], ਉਸ ਨੂੰ ਫਿਰ ਸਦਾ ਆਤਮਕ ਅਨੰਦ ਮਿਲਦਾ ਹੈ, ਪਰ ਇਸ ਰੱਬੀ-ਹੁਕਮ ਦੀ ਸੋਝੀ ਭੀ ਪਿਛਲੇ ਕੀਤੇ ਕਰਮਾਂ ਦੇ ਲਿਖੇ ਅਨੁਸਾਰ ਹੀ ਪਾਈਦੀ ਹੈ।੩੧।

**ਸਲੋਕੁ ॥**

**੧. ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥**
**੨. ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ ॥੧॥**

**ਪਉੜੀ ॥**

**੧. ਤਤਾ ਤਾ ਸਿਉ ਪ੍ਰੀਤਿ ਕਰਿ**
**ਗੁਣ ਨਿਧਿ ਗੋਬਿਦ ਰਾਇ ॥**
**੨. ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ ॥**
**੩. ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ ॥**
**੪. ਗਤਿ ਪਾਵਹਿ ਮਤਿ ਹੋਇ ਪ੍ਰਗਾਸ**
**ਮਹਲੀ ਪਾਵਹਿ ਠਾਉ ॥**
**੫. ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ ॥**
**੬. ਸੰਤਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ ॥**
**੭. ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ ॥**
**੮. ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪ ॥੩੨॥**

---

੧. ਪਰਮਾਤਮਾ ਦਾ ਹੁਕਮ ਹੈ—ਸਿਮਰਨ ਕਰਨਾ, ਬੰਦਗੀ ਕਰਨੀ।
ਜਿਵੇਂ—ਪ੍ਰਾਣੀ ਤੂੰ ਆਇਆ ਲਾਹਾ ਲੈਣਿ॥
(ਸਿਰੀਰਾਗੁ ਮਹਲਾ ੫, ਪੰਨਾ ੪੩)
ਅਤੇ—ਆਇਓ ਸੁਨਨ ਪੜਨ ਕਉ ਬਾਣੀ॥
(ਸਾਰੰਗ ਮਹਲਾ ੫, ਪੰਨਾ ੧੨੧੯)

**ਪਦ ਅਰਥ :** ਅਰਪਉ—ਮੈਂ ਭੇਟਾ ਕਰ ਦਿਆਂ। ਮੋਹੇ—ਮੈਨੂੰ। ਜੋਹ—ਤਕ, ਘੂਰੀ। ਨਿਧਿ—ਖ਼ਜ਼ਾਨਾ। ਤਪਤਿ—ਸੜਨ, ਤਪਸ਼। ਤ੍ਰਾਸ—ਡਰ। ਪੰਥ—ਰਸਤਾ। ਜਾਸੁ ਮਨਿ—ਜਿਸ ਦੇ ਮਨ ਵਿਚ। ਮਹਲੀ—ਪ੍ਰਭੂ ਦੇ ਘਰ ਵਿਚ। ਠਾਉ—ਥਾਂ। ਤਾਹੂ ਸੰਗਿ—ਤੇਰੇ ਨਾਲ। ਤਾਤਾ—ਸਾੜਾ, ਕਲੇਸ਼। ਆਪਹਿ—ਆਪ ਹੀ।

### *ਅਰਥ : (ਸਲੋਕ)*

ਪ੍ਰ: ਐ ਗੁਰਦੇਵ ਜੀਉ! ਜੇ ਤੁਹਾਡਾ ਕੋਈ ਪ੍ਰਭੂ ਨਾਲ ਮਿਲਾਪ ਕਰਾਵੇ ਤਾਂ ਤੁਸੀਂ ਉਸ ਨੂੰ ਕੀ ਦਿਓਗੇ?

ਉ: ੧. ਹੇ ਸੱਜਣੋ! ਜੇ ਕੋਈ ਉਪਕਾਰੀ ਮੈਨੂੰ ਰੱਬ ਨਾਲ ਮਿਲਾ ਦੇਵੇ, ਤਾਂ ਮੈਂ ਉਸਨੂੰ ਆਪਣਾ ਤਨ, ਮਨ ਤੇ ਧਨ ਸਭ ਕੁਝ ਹੀ ਅਰਪਨ ਕਰ ਦੇਵਾਂਗਾ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਇਸੇ ਤਰ੍ਹਾਂ ਤਾਂ ਉਸ ਉਪਕਾਰੀ ਸੱਜਣ ਦੁਆਰਾ ਪ੍ਰਭੂ ਜੀ ਨੂੰ ਮਿਲਿਆਂ ਮਨ ਦਾ ਭਰਮ ਤੇ ਭਟਕਣਾ ਦੂਰ ਹੁੰਦੀ ਹੈ ਅਤੇ ਜਮਾਂ ਦੇ ਰਸਤੇ ਦੀ ਤਕ ਤੇ ਧੁਖ-ਧੁਖੀ ਮਿਟ ਜਾਂਦੀ ਹੈ।੧।

### *(ਪਉੜੀ)*

੧. ਤੱਤੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ ਕਿ ਹੇ ਸੱਜਣਾ! ਤੂੰ ਉਸੇ ਨਾਲ ਪਿਆਰ ਕਰ, ਜੋ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ ਅਤੇ ਜਿਸ ਨੂੰ ਗੋਬਿੰਦ ਰਾਇ ਕਿਹਾ ਜਾਂਦਾ ਹੈ।

੨. ਬਸ, ਤੂੰ ਫਿਰ ਮਨ ਚਾਹੇ ਫਲ ਪ੍ਰਾਪਤ ਕਰ ਲਵੇਂਗਾ ਅਤੇ ਜੋ ਤੇਰੇ ਮਨ ਵਿਚ ਤ੍ਰਿਸ਼ਨਾ ਦੇ ਅੱਗ ਦੀ ਤਪਸ਼ ਹੈ, ਇਹ ਭੀ ਦੂਰ ਹੋ ਜਾਵੇਗੀ।

੩. ਹੇ ਸੱਜਣਾ! ਜਿਸ ਦੇ ਮਨ ਵਿਚ ਉਸ ਪ੍ਰਭੂ ਦਾ ਨਾਮ ਵੱਸ ਜਾਵੇ, ਉਸ ਦੇ ਮਨ ਵਿਚੋਂ ਫਿਰ ਜਮਾਂ ਦੇ ਰਸਤੇ ਦਾ ਡਰ ਦੂਰ ਹੋ ਜਾਂਦਾ ਹੈ, ਭਾਵ ਮੌਤ ਦਾ ਸਹਿਮ ਮੁੱਕ ਜਾਂਦਾ ਹੈ।

ਪ੍ਰ: ਹੋਰ ਕੀ ਕੁਝ ਮਿਲਦਾ ਹੈ?

ਉ: ੪. ਹੇ ਪਿਆਰੇ! ਉਸ ਨਾਮ ਦੀ ਬਰਕਤ ਨਾਲ, ਤੂੰ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਵੇਂਗਾ। ਤੇਰੀ ਅਕਲ ਗਿਆਨ-ਮਈ ਹੋ ਜਾਵੇਗੀ ਅਤੇ ਪਰਮੇਸ਼ਰ ਦੇ ਸਰੂਪ ਵਿਚ ਤੂੰ ਸਦਾ ਅੱਚਲ ਟਿਕਾਣਾ ਕਰ ਲਏਂਗਾ।

ਪ੍ਰ: ਐ ਸਾਈਂ ਜੀ! ਐਹ ਮੇਰੀ ਇਕੱਠੀ ਕੀਤੀ ਸਮੱਗਰੀ ਮੇਰੇ ਨਾਲ ਨਹੀਂ ਜਾਵੇਗੀ?

ਉ: ੫. ਨਹੀਂ ਸੱਜਣਾ! ਯਕੀਨ ਰੱਖ, ਉਸ ਥਾਂ (ਭਾਵ ਪ੍ਰਲੋਕ ਵਿਚ) ਨਾ ਧਨ, ਨਾ ਘਰ, ਨਾ ਜੋਬਨ ਅਤੇ ਨਾ ਹੀ ਰਾਜ ਨਾਲ ਜਾਵੇਗਾ।

ਪ੍ਰ: ਐ ਗੁਰੂ ਜੀ! ਕੋਈ ਐਸੀ ਸ਼ੈ ਦੱਸੋ, ਜੋ ਮੇਰੇ ਨਾਲ ਜਾ ਸਕਦੀ ਹੋਵੇ?

ਉ: ੬. ਹੇ ਮਿੱਤਰਾ! ਤੂੰ ਸੰਤਾਂ ਦੇ ਸੰਗ ਵਿਚ ਮਿਲ ਕੇ ਉਸ ਮਾਲਕ ਦਾ ਨਾਮ ਸਿਮਰਦਾ ਰਹੁ, ਤੇਰਾ ਇਹੋ ਹੀ ਮੁੱਖ ਕੰਮ ਹੈ। ਅੰਤ ਦੇ ਸਮੇਂ ਰੱਬੀ-ਦਰਗਾਹੇ ਇਹੋ ਤੇਰੇ ਕੰਮ ਆਵੇਗਾ।

੭. ਹੇ ਭਾਈ! ਜਦੋਂ ਕੋਈ ਆਪਣੇ ਅੰਦਰੋਂ ਆਪਾ-ਭਾਵ ਦਾ ਤਾਪ ਦੂਰ ਕਰ ਲਵੇ, ਭਾਵ ਹਉਮੈ ਨੂੰ ਮਿਟਾ ਦੇਵੇ, ਤਾਂ ਉਸ ਲਈ ਫਿਰ ਕੋਈ ਵੀ ਤੱਤਾ ਨਹੀਂ ਰਹਿ ਜਾਂਦਾ। ਜਦੋਂ ਪ੍ਰਭੂ ਆਪ ਹੀ ਦੁੱਖ ਤੇ ਕਲੇਸ਼ਾਂ ਨੂੰ ਦੂਰ ਕਰਨ ਵਾਲਾ ਸਿਰ ਉੱਤੇ ਹੋਵੇ ਤਾਂ ਫਿਰ ਉਸ ਨੂੰ ਕੋਈ ਵੀ ਮਾਨਸਕ ਕਲੇਸ਼ ਨਹੀਂ ਰਹਿ ਜਾਂਦਾ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਪ੍ਰਭੂ ਤਾਂ ਫਿਰ ਆਪ ਹੀ ਮਾਪਿਆਂ ਵਾਂਗ ਸਾਡੀ ਪਾਲਣਾ ਕਰਦਾ ਹੈ।੩੨।

### ਸਲੋਕੁ ॥

**੧. ਥਾਕੇ ਬਹੁ ਬਿਧਿ ਘਾਲਤੇ**
**ਤ੍ਰਿਪਤਿ ਨ ਤ੍ਰਿਸਨਾ ਲਾਥ ॥**
**੨. ਸੰਚਿ ਸੰਚਿ ਸਾਕਤ ਮੂਏ**
**ਨਾਨਕ ਮਾਇਆ ਨ ਸਾਥ ॥੧॥**

### ਪਉੜੀ ॥

**੧. ਥਥਾ ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ ॥**
**੨. ਅਨਿਕ ਬੰਚ ਬਲ ਛਲ ਕਰਹੁ**
**ਮਾਇਆ ਏਕ ਉਪਾਵ ॥**
**੩. ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ ॥**
**੪. ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ ॥**
**੫. ਥਿਤਿ ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥**
**੬. ਪ੍ਰੀਤਿ ਕਰਹੁ ਸਦ ਏਕ ਸਿਉ ਇਆ ਸਾਚਾ ਅਸਨੇਹੁ ॥**
**੭. ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ ॥**
**੮. ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ**
**ਨਾਨਕ ਜੰਤ ਅਨਾਥ ॥੩੩॥**

**ਪਦ ਅਰਥ :** ਸੰਚਿ ਸੰਚਿ—ਇਕੱਠੀ ਕਰ ਕਰ ਕੇ। ਸਾਕਤ—ਮਾਇਆ ਦੇ ਪੁਜਾਰੀ। ਬੰਚ—ਠੱਗੀ। ਬਲ ਛਲ—ਵਲ-ਛਲ, ਫ਼ਰੇਬ। ਸ੍ਰਮੁ—ਮਿਹਨਤ। ਗਾਵਾਰ—ਹੇ ਮੂਰਖ। ਅਉਸਰ—ਸਮਾਂ। ਥਿਤਿ—ਸ਼ਾਂਤੀ, ਟਿਕਾਅ। ਸਿਖ—ਸਿਖਿਆ। ਅਸਨੇਹੁ—ਨੇਹੁ, ਪਿਆਰ।

ਨੋਟ : ਨੇਹੁ ਤੇ ਅਸਨੇਹੁ ਪਿਆਰ ਦੇ ਇਹ ਦੋਵੇਂ ਰੂਪ ਮੰਨੇ ਹਨ।

### *ਅਰਥ : (ਸਲੋਕ)*

ਪ੍ਰ: ਐ ਸਾਈਂ ਜੀ! ਕੀ ਅੱਜ ਤਕ ਵਧੇਰੇ ਦੌਲਤ ਇਕੱਠੀ ਕਰਕੇ ਕਿਸੇ ਦੀ ਮਾਇਕੀ ਤ੍ਰਿਸ਼ਨਾ ਭੀ ਬੁੱਝੀ ਹੈ?

ਉ: ੧. ਨਹੀਂ, ਹੇ ਸੱਜਣੋ! ਮਾਇਆ ਦੇ ਪੁਜਾਰੀ ਲੋਕ ਮਾਇਆ ਇਕੱਠੀ ਕਰਨ ਲਈ ਬੜੀ ਭੱਜ-ਦੌੜ ਕਰਦੇ ਹਨ, ਪਰ ਉਹ ਲੋਕ ਮਾਇਆ ਨਾਲ ਰੱਜਦੇ ਨਹੀਂ ਤੇ ਉਨ੍ਹਾਂ ਦੀ ਤ੍ਰਿਸ਼ਨਾ ਭੀ ਮੁੱਕਦੀ ਨਹੀਂ।

੨. ਉਹ ਸਾਕਤ ਲੋਕ ਮਾਇਆ ਨੂੰ ਇਕੱਠੀ ਕਰਦੇ-ਕਰਦੇ ਹੀ ਮਰ ਗਏ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ

ਭਾਈਓ! ਅੰਤ ਵੇਲੇ ਮਾਇਆ ਉਨ੍ਹਾਂ ਦੇ ਨਾਲ ਨਹੀਂ ਗਈ।੧।

*(ਪਉੜੀ)*

ਪ੍ਰ: ਐ ਗੁਰਦੇਵ ਜੀਉ! ਜੋ ਲੋਕ ਅਨੇਕਾਂ ਵਲ-ਛਲ ਕਰਕੇ ਮਾਇਆ ਦੀ ਮਸਤੀ ਵਿਚ ਇਥੇ ਹੀ ਪੈਰ ਪਸਾਰ ਕੇ ਬੈਠੇ ਹਨ, ਕੋਈ ਉਨ੍ਹਾਂ ਲਈ ਭੀ ਸ਼ੁਭ ਉਪਦੇਸ਼ ਬਖ਼ਸ਼ੋ।

ਉ: ੧. ਥਥੇ ਅੱਖਰ ਦੁਆਰਾ ਉਪਦੇਸ਼ ਬਖ਼ਸ਼ਦੇ ਹਨ ਕਿ ਹੇ ਸਾਕਤ ਮੂਰਖ ਲੋਕੋ! ਯਾਦ ਰੱਖੋ, ਜਦ ਕਿ ਸਦਾ ਕਿਸੇ ਨੇ ਭੀ ਬੈਠੇ ਨਹੀਂ ਰਹਿਣਾ ਤਾਂ ਦੱਸੋ ਫਿਰ ਤੁਸੀਂ ਇਥੇ ਕਿਉਂ ਇਤਨੇ ਮਾਇਆ ਦੇ ਖਿਲਾਰੇ ਖਿਲਾਰ ਰਹੇ ਹੋ?

੨. ਐ ਬੇ-ਸਮਝ ਲੋਕੋ! ਤੁਸੀਂ ਕੇਵਲ ਇਸ ਮਾਇਆ ਦੇ ਇਕੱਤਰ ਕਰਨ ਲਈ ਅਨੇਕਾਂ ਉਪਾਵਾਂ ਵਿਚ ਲੱਗੇ ਠੱਗੀਆਂ ਤੇ ਵਲ-ਛਲ ਕਰਦੇ ਹੋ।

੩. ਹੇ ਮੂਰਖੋ! ਫ਼ਰਜ਼ ਕਰ ਲਓ, ਜੇ ਤੁਸੀਂ ਇਸੇ ਤਰ੍ਹਾਂ ਵਲ-ਛਲ ਦੀ ਮਿਹਨਤ ਕਰਕੇ ਕਦੀ ਥੈਲੀ ਭੀ ਭਰ ਲਓਗੇ, ਆਖ਼ਰ ਥੱਕ ਹੀ ਜਾਓਗੇ?

੪. ਪਰ ਯਾਦ ਰਹੇ ਅੰਤ ਸਮੇਂ ਇਹ ਧਨ ਤੁਹਾਡੀ ਜਿੰਦ ਦੇ ਕੰਮ ਨਹੀਂ ਆਵੇਗਾ।

ਪ੍ਰ: ਐ ਸਾਈਂ ਜੀ! ਫਿਰ ਇਹ ਦੱਸੋ, ਅੰਤ ਸਮੇਂ ਕਿਹੜੀ ਚੀਜ਼ ਕੰਮ ਆਵੇਗੀ?

ਉ: ੫. ਹੇ ਭਾਈਓ! ਸੰਤਾਂ ਦੀ ਸੰਗਤ ਕਰੋ, ਉਨ੍ਹਾਂ ਮਹਾਂ ਪੁਰਖਾਂ ਦੀ ਸਿਖਿਆ ਧਾਰਨ ਕਰੋ ਅਤੇ ਪਰਮੇਸ਼ਰ ਦਾ ਭਜਨ ਕਰਦੇ ਰਹੋ, ਫਿਰ ਤੁਸੀਂ ਟਿਕਾਅ ਪਾ ਲਵੋਗੇ।

੬. (ਅਤੇ) ਹੇ ਭਾਈ! ਸਦਾ ਇਕ ਪਰਮੇਸ਼ਰ ਨਾਲ ਹੀ ਪਿਆਰ ਕਰਦੇ ਰਹੋ, ਇਹੀ ਪਿਆਰ ਸਦਾ ਕਾਇਮ ਰਹਿਣ ਵਾਲਾ ਹੈ।

ਪ੍ਰ: ਐ ਗੁਰੂ ਜੀ! ਉਸ ਦੀ ਨਿਸ਼ਾਨੀ ਕੀ ਹੈ?

ਉ: ਹੇ ਪਿਆਰੇ! ਉਹ ਤਾਂ ਸਦਾ ਇਉਂ ਹੀ ਅਰਦਾਸ ਕਰਦੇ ਰਹਿੰਦੇ ਹਨ ਕਿ:

੭. ਹੇ ਨਿਰੰਕਾਰ! ਹਰੇਕ ਸਬੱਬ ਸਿਰਫ਼ ਤੇਰੇ ਹੀ ਹੱਥ ਵਿਚ ਹੈ। ਤੂੰ ਹੀ ਸਭ ਕੁਝ ਕਰ ਸਕਦਾ ਹੈਂ ਅਤੇ ਜੀਵਾਂ ਪਾਸੋਂ ਕਰਾ ਸਕਦਾ ਹੈਂ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਜੀਵ ਜਿੱਧਰ-ਜਿੱਧਰ ਤੁਸੀਂ ਲਾਉਂਦੇ ਹੋ, ਉੱਧਰ ਹੀ ਲਗਣਗੇ ਕਿਉਂਕਿ ਇਹ ਤਾਂ ਮਾਇਆ ਦੇ ਟਾਕਰੇ 'ਤੇ ਬੇ-ਵੱਸ ਹਨ, ਆਪ ਕੁਝ ਵੀ ਕਰਨ ਜੋਗ ਨਹੀਂ। ਭਾਵ ਸਾਨੂੰ ਆਪਣੇ ਚਰਨਾਂ ਵਿਚ ਲਗਾ ਲਉ।੩੩।

**ਸਲੋਕੁ ॥**

**੧. ਦਾਸਹ ਏਕੁ ਨਿਹਾਰਿਆ**
**ਸਭੁ ਕਛੁ ਦੇਵਨਹਾਰ ॥**
**੨. ਸਾਸਿ ਸਾਸਿ ਸਿਮਰਤ ਰਹਹਿ**
**ਨਾਨਕ ਦਰਸ ਅਧਾਰ ॥੧॥**

**ਪਉੜੀ ॥**

**੧. ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**
**੨. ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥**
**੩. ਦੈਨਹਾਰੁ ਸਦ ਜੀਵਨਹਾਰਾ ॥**
**੪. ਮਨ ਮੂਰਖ ਕਿਉ ਤਾਹਿ ਬਿਸਾਰਾ ॥**
**੫. ਦੋਸੁ ਨਹੀ ਕਾਹੂ ਕਉ ਮੀਤਾ ॥**
**੬. ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥**
**੭. ਦਰਦ ਨਿਵਾਰਹਿ ਜਾ ਕੇ ਆਪੇ ॥**
**੮. ਨਾਨਕ ਤੇ ਤੇ ਗੁਰਮੁਖਿ ਧ੍ਰਾਪੇ ॥੩੪॥**

***ਪਦ ਅਰਥ :*** ਦਾਸਹ—ਦਾਸਾਂ ਨੇ। ਨਿਹਾਰਿਆ—ਵੇਖਿਆ ਹੈ। ਅਧਾਰ—ਆਸਰਾ। ਅਗਨਤ—ਜੋ ਗਿਣੇ ਨਾ ਜਾ ਸਕਣ। ਦੈਨਹਾਰੁ—ਦਾਤਾਰ। ਤਾਹਿ—ਉਸ ਨੂੰ। ਮੀਤਾ—ਹੇ ਮਿੱਤਰ। ਬੰਧੁ—ਬੰਨ੍ਹ, ਡੱਕਾ, ਰੋਕ। ਧ੍ਰਾਪੇ—ਰੱਜ ਜਾਂਦੇ ਹਨ। ਤੇ ਤੇ—ਉਹ-ਉਹ ਬੰਦੇ।

*ਅਰਥ : (ਸਲੋਕ)*

ਪ੍ਰ: ਐ ਸਾਈਂ ਜੀ! ਪ੍ਰਭੂ ਦੇ ਸੇਵਕਾਂ ਦਾ ਵਿਸ਼ਵਾਸ ਕੀ ਹੈ?

ਉ: ੧. ਹੇ ਭਾਈਓ! ਪਰਮੇਸ਼ਰ ਦੇ ਸੇਵਕਾਂ ਨੇ ਇਹ ਤਕ ਕੇ ਨਿਸਚਾ ਕਰ ਲਿਆ ਹੈ ਕਿ ਹਰ ਜੀਵ ਨੂੰ ਹਰੇਕ ਦਾਤ ਦੇਣ ਵਾਲਾ ਉਹ ਆਪ ਹੀ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਲਈ ਉਹ ਮਾਇਆ ਦੀ ਟੇਕ ਛੱਡ ਕੇ ਉਸੇ ਪ੍ਰਭੂ ਦੇ ਦੀਦਾਰ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾ ਕੇ ਸਵਾਸ-ਸਵਾਸ ਉਸ ਕਰਤਾਰ ਨੂੰ ਸਿਮਰਦੇ ਰਹਿੰਦੇ ਹਨ।੧।

*(ਪਉੜੀ)*

੧. ਦੱਦੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ ਕਿ ਹੇ ਭਾਈਓ! ਇਹ ਇਕ ਪ੍ਰਭੂ ਹੀ ਐਸਾ ਦਾਤਾ ਹੈ, ਜੋ ਹਰ ਜੀਵ ਨੂੰ ਸਮੇਂ ਸਿਰ ਰਿਜ਼ਕ ਅਪੜਾਉਣ ਦੀ ਸਮਰੱਥਾ ਰੱਖਦਾ ਹੈ।

ਪ੍ਰ: ਕੀ ਦਾਤਾਂ ਦੇਂਦਿਆਂ ਉਸ ਦੇ ਭੰਡਾਰੇ ਮੁੱਕਦੇ ਨਹੀਂ?

ਉ: ੨. ਨਹੀਂ, ਹੇ ਭਾਈਓ! ਉਸ ਪ੍ਰਭੂ ਦੇ ਭੰਡਾਰੇ ਅਣਗਿਣਤ ਹਨ, ਵੰਡਦਿਆਂ-ਵੰਡਦਿਆਂ ਉਨ੍ਹਾਂ ਭੰਡਾਰਿਆਂ ਵਿਚ ਟੋਟਾ ਨਹੀਂ ਆਉਂਦਾ, ਉਹ ਸਦਾ ਹੀ ਭਰੇ ਰਹਿੰਦੇ ਹਨ।

੩. ਫਿਰ ਉਹ ਦਾਤਾਰ ਸਦਾ ਹੀ ਜਿਉਂਦਾ ਹੈ।

੪. ਹੇ ਮੂਰਖ ਮਨਾ! ਦੱਸ ਤੂੰ ਉਸ ਨੂੰ ਕਿਉਂ ਭੁਲਾ ਦਿੱਤਾ?

੫. ਪਰ ਹੇ ਮਿੱਤਰਾ! ਕਿਸੇ ਜੀਵ ਨੂੰ ਇਹ ਦੋਸ਼ ਭੀ ਨਹੀਂ ਦਿੱਤਾ ਜਾ ਸਕਦਾ।

੬. ਕਿਉਂਕਿ ਮਾਇਆ ਦੇ ਮੋਹ ਦੇ ਬੰਧਨ ਜਿਨ੍ਹਾਂ ਵਿਚ ਬੱਝੇ ਜੀਵ ਉਸ ਸਾਈਂ ਨੂੰ ਵਿਸਾਰਦੇ ਹਨ, ਉਹ ਉਸ ਮੇਰੇ ਪ੍ਰਭੂ ਨੇ ਆਪ ਹੀ ਬਣਾਏ ਹਨ।

ਪ੍ਰ: ਐ ਗੁਰੂ ਜੀ! ਇਹ ਮਾਇਆ ਦਾ ਦਰਦ ਜੀਵ ਦੇ ਅੰਦਰੋਂ ਕਿਵੇਂ ਦੂਰ ਹੋਵੇ?

**ਉ:** ੭. ਹੇ ਮਿੱਤਰੋ! ਇਹ ਗੱਲ ਜੀਵ ਦੇ ਆਪਣੇ ਵੱਸ ਦੀ ਨਹੀਂ, (ਉਹ ਸਾਈਂ ਜੀ—) ਜਿਨ੍ਹਾਂ ਬੰਦਿਆਂ ਦੇ ਅੰਦਰੋਂ ਇਸ ਮਾਇਆ ਦੇ ਦਰਦ ਦੀਆਂ ਪੀੜਾਂ ਆਪ ਹੀ ਦੂਰ ਕਰ ਦੇਂਦਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਹੀ ਬੰਦੇ ਗੁਰੂ ਦੀ ਸ਼ਰਨ ਪੈ ਕੇ ਮਾਇਆ ਵਲੋਂ ਰੱਜ ਜਾਂਦੇ ਹਨ, ਭਾਵ ਉਨ੍ਹਾਂ ਦੇ ਮਨ ਵਿਚੋਂ ਮਾਇਆ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ।੩੪।

**ਸਲੋਕੁ ॥**

**੧. ਧਰ ਜੀਅਰੇ ਇਕ ਟੇਕ ਤੂ**
**ਲਾਹਿ ਬਿਡਾਨੀ ਆਸ ॥**
**੨. ਨਾਨਕ ਨਾਮੁ ਧਿਆਈਐ**
**ਕਾਰਜੁ ਆਵੈ ਰਾਸਿ ॥੧॥**

**ਪਉੜੀ ॥**

**੧. ਧਧਾ ਧਾਵਤ ਤਉ ਮਿਟੈ ਸੰਤਸੰਗਿ ਹੋਇ ਬਾਸੁ ॥**
**੨. ਧੁਰ ਤੇ ਕਿਰਪਾ ਕਰਹੁ ਆਪਿ**
**ਤਉ ਹੋਇ ਮਨਹਿ ਪਰਗਾਸੁ ॥**
**੩. ਧਨੁ ਸਾਚਾ ਤੇਊ ਸਚ ਸਾਹਾ ॥**
**੪. ਹਰਿ ਹਰਿ ਪੂੰਜੀ ਨਾਮ ਬਿਸਾਹਾ ॥**
**੫. ਧੀਰਜੁ ਜਸੁ ਸੋਭਾ ਤਿਹ ਬਨਿਆ ॥**
**੬. ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥**
**੭. ਗੁਰਮੁਖਿ ਜਿਹ ਘਟਿ ਰਹੇ ਸਮਾਈ ॥**
**੮. ਨਾਨਕ ਤਿਹ ਜਨ ਮਿਲੀ ਵਡਾਈ ॥੩੫॥**

***ਪਦ ਅਰਥ :*** ਜੀਅਰੇ—ਹੇ ਜਿੰਦੇ। ਲਾਹਿ—ਦੂਰ ਕਰ। ਬਿਡਾਨੀ—ਬਿਗਾਨੀ। ਧਾਵਤ—ਮਾਇਆ ਲਈ ਦੌੜ-ਭੱਜ। ਤਉ—ਤਦੋਂ। ਬਾਸੁ—ਵਸੇਬਾ। ਧੁਰ ਤੇ—ਧੁਰ ਆਪਣੇ ਦਰ ਤੋਂ। ਮਨਹਿ—ਮਨ ਵਿਚ। ਪਰਗਾਸੁ—ਚਾਨਣਾ ਭਾਵ ਜੀਵਨ ਦੀ ਸਹੀ ਸੂਝ, ਸਮਝ, ਵਿਚਾਰ। ਤੇਊ—ਓਹੀ ਬੰਦੇ। ਵਿਸਾਹਾ—ਵਿਹਾਝਿਆ, ਵਪਾਰ ਕੀਤਾ। ਧੀਰਜੁ—ਗੰਭੀਰਤਾ, ਜਿਗਰਾ। ਤਿਹ—ਉਨ੍ਹਾਂ ਦਾ। ਸ੍ਰਵਨ—ਕੰਨਾਂ ਨਾਲ। ਜਿਹ ਘਟਿ—ਜਿਨ੍ਹਾਂ ਦੇ ਹਿਰਦੇ ਵਿਚ।

***ਅਰਥ : (ਸਲੋਕ)***

**ਪ੍ਰ:** ਐ ਗੁਰਦੇਵ ਜੀਉ! ਹਰ ਕਾਰਜ ਦੀ ਸਿੱਧੀ ਲਈ ਮਨ ਭੱਜਾ ਫਿਰਦਾ ਰਹਿੰਦਾ ਹੈ, ਇਸ ਨੂੰ ਕਿਵੇਂ ਸਮਝਾਈਏ?

**ਉ:** ਹੇ ਪਿਆਰਿਓ! ਇਸ ਨੂੰ ਇਉਂ ਸਮਝਾਓ ਕਿ—

੧. ਹੇ ਮਨਾ! ਤੂੰ ਕੇਵਲ ਇਕੋ ਪ੍ਰਭੂ ਦੀ ਟੇਕ ਰੱਖ ਅਤੇ ਹੋਰ ਬਿਗਾਨੀਆਂ ਸਾਰੀਆਂ ਹੀ ਸਹਾਇਤਾ ਦੀਆਂ ਆਸਾਂ ਲਾਹ ਛੱਡ। ਇਸ ਪ੍ਰਕਾਰ ਦਾ ਨਿਸਚਾ ਕਰਕੇ—

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਦਾ ਉਸੇ ਪ੍ਰਭੂ ਦੀ ਯਾਦ ਮਨ ਵਿਚ ਵਸਾਉਣੀ ਚਾਹੀਦੀ ਹੈ, ਜਿਸ ਦਾ ਸਦਕਾ ਹਰ ਕਾਰਜ ਹੀ ਨਿਰਵਿਘਨ ਸਿਰੇ ਚੜ੍ਹ ਜਾਂਦਾ ਹੈ। ਭਾਵ ਆਸ ਕਰਤਾਰ 'ਤੇ ਰੱਖੋ, ਨਾਮ ਜਪੋ, ਸਤਿ ਸੰਗ ਕਰਦੇ ਰਹੋ ਅਤੇ ਉਸੇ ਦੀ ਮਿਹਰ ਤੇ ਟੇਕ ਦਿਲ ਵਿਚ ਵਸਾਓ।੧।

***(ਪਉੜੀ)***

**ਪ੍ਰ:** ਐ ਸਾਈਂ ਜੀਉ! ਮਨ ਬੜਾ ਹੀ ਬੇ-ਸਬਰਾ ਹੈ, ਇਸ ਦੀ ਭਟਕਣਾ ਕਿਵੇਂ ਮਿਟੇ?

**ਉ:** ੧. ਧੱਧੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ ਕਿ ਹੇ ਭਾਈਓ! ਮਾਇਆ ਦੀ ਖ਼ਾਤਰ ਮਨ ਦਾ ਬੇ-ਸਬਰੀ ਨਾਲ ਭਟਕਦੇ ਰਹਿਣਾ ਤਦ ਹੀ ਮਿਟ ਸਕਦਾ ਹੈ, ਜੇਕਰ ਸਾਧ-ਸੰਗਤ ਵਿਚ ਵਾਸਾ ਹੋ ਜਾਵੇ।

**ਪ੍ਰ:** ਐ ਗੁਰੂ ਜੀ! ਸਾਧ-ਸੰਗਤ ਦੀ ਪ੍ਰਾਪਤੀ ਦਾ ਵੀ ਕੋਈ ਤਰੀਕਾ ਦੱਸੋ।

**ਉ:** ਹੇ ਸੱਜਣੋ! ਇਹ ਕੋਈ ਸੌਖੀ ਖੇਡ ਨਹੀਂ! ਪ੍ਰਭੂ ਦੇ ਸਨਮੁਖ ਹੋ ਬੇਨਤੀ ਕਰਦੇ ਹਨ, ਕਿ

੨. ਹੇ ਸਾਈਂ ਜੀ! ਜਿਸ ਜੀਵ ਉੱਤੇ ਤੁਸੀਂ ਆਪਣੇ ਦਰੋਂ ਮਿਹਰ ਕਰਦੇ ਹੋ, ਉਸੇ ਦੇ ਮਨ ਵਿਚ ਗਿਆਨ ਦਾ ਚਾਨਣਾ ਹੁੰਦਾ ਹੈ, ਭਾਵ ਉਸ ਦੇ ਮਨ ਵਿਚ ਇਸ ਜੀਵਨ ਦੀ ਸਹੀ ਸੂਝ ਪਰਾਪਤ ਹੁੰਦੀ ਹੈ।

੩. ਉਸੇ ਨੂੰ ਹੀ ਇਹ ਗਿਆਨ ਹੋ ਜਾਂਦਾ ਹੈ ਕਿ ਅਸਲ ਸੱਚੇ ਸ਼ਾਹੂਕਾਰ ਤਾਂ ਉਹੋ ਹਨ, ਜਿਨ੍ਹਾਂ ਦੇ ਪਾਸ ਸੱਚਾ ਨਾਮ-ਧਨ ਹੈ।

੪. (ਅਤੇ) ਉਹੀ ਸੱਚਾ ਸ਼ਾਹ ਹੈ, ਜਿਸ ਕੋਲ ਪੂੰਜੀ (ਰਾਸਿ) ਵਾਹਿਗੁਰੂ ਦਾ ਨਾਮ ਹੈ, ਓਹੀ ਨਾਮ ਦਾ ਵਪਾਰ ਕਰਦਾ ਹੈ।

੫. ਹੇ ਭਾਈਓ! ਉਨ੍ਹਾਂ ਦੇ ਅੰਦਰ ਹੀ ਗੰਭਰੀਤਾ ਆਉਂਦੀ ਹੈ, ਉਹੋ ਹੀ ਹਰ ਥਾਂ ਵਡਿਆਈ ਤੇ ਸੋਭਾ ਖੱਟਦੇ ਹਨ।

੬. ਜੋ ਬੰਦੇ ਪਰਮੇਸ਼ਰ ਦਾ ਹਰਿ ਹਰਿ ਨਾਮ ਕੰਨਾਂ ਦੁਆਰਾ ਧਿਆਨ ਨਾਲ ਸੁਣਦੇ ਹਨ।

੭. ਗੁਰੂ ਰਾਹੀਂ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸਦਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮਿੱਤਰੋ! ਉਨ੍ਹਾਂ ਨੂੰ ਲੋਕ-ਪਰਲੋਕ ਵਿਚ ਹਮੇਸ਼ਾਂ ਵਡਿਆਈ ਮਿਲਦੀ ਹੈ।੩੫।

**ਸਲੋਕੁ ॥**

**੧. ਨਾਨਕ ਨਾਮੁ ਨਾਮੁ ਜਪੁ ਜਪਿਆ**
**ਅੰਤਰਿ ਬਾਹਰਿ ਰੰਗਿ ॥**
**੨. ਗੁਰਿ ਪੂਰੈ ਉਪਦੇਸਿਆ**
**ਨਰਕੁ ਨਾਹਿ ਸਾਧਸੰਗਿ ॥੧॥**

**ਪਉੜੀ ॥**

**੧. ਨੰਨਾ ਨਰਕਿ ਪਰਹਿ ਤੇ ਨਾਹੀ ॥**

**੨. ਜਾ कै ਮਨਿ ਤਨਿ ਨਾਮੁ ਬਸਾਹੀ ॥**
**੩. ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥**
**੪. ਬਿਖੁ ਮਾਇਆ ਮਹਿ ਨਾ ਓਇ ਖਪਤੇ ॥**
**੫. ਨੰਨਾਕਾਰੁ ਨ ਹੋਤਾ ਤਾ ਕਹੁ ॥**
**੬. ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ ॥**
**੭. ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥**
**੮. ਤਹ ਬਾਜੇ ਨਾਨਕ ਅਨਹਦ ਤੂਰੇ ॥੩੬॥**

***ਪਦ ਅਰਥ :*** ਨਾਮੁ ਨਾਮੁ—ਪ੍ਰਭੂ ਦਾ ਨਾਮ ਹੀ ਨਾਮ। ਅੰਤਰਿ ਬਾਹਰਿ—ਅੰਦਰ-ਬਾਹਰ, ਕੰਮ-ਕਾਜ ਕਰਦਿਆਂ, ਹਰ ਵੇਲੇ। ਰੰਗਿ—ਪਿਆਰ ਵਿਚ। ਗੁਰਿ—ਗੁਰੂ ਨੇ। ਉਪਦੇਸਿਆ—ਨੇੜੇ ਵਿਖਾ ਦਿੱਤਾ। ਨਰਕੁ—ਦੁਖ ਕਲੇਸ਼। ਤੇ—ਉਹ ਬੰਦੇ। ਪਰਹਿ—ਪੈਂਦੇ। ਨਿਧਾਨ—ਖ਼ਜ਼ਾਨਾ। ਬਿਖੁ—ਵਿਹੁ, ਜ਼ਹਿਰ, ਮੌਤ ਦਾ ਮੂਲ। ਨੰਨਾਕਾਰ—ਇਨਕਾਰ, ਰੁਕਾਵਟ। ਮੰਤ੍ਰੁ—ਉਪਦੇਸ਼। ਜਾ ਕਹੁ—ਜਿਨ੍ਹਾਂ ਨੂੰ। ਨਿਧਿ—ਖ਼ਜ਼ਾਨਾ। ਨਿਧਾਨ—ਖ਼ਜ਼ਾਨੇ। ਪੂਰੇ—ਭਰੇ ਹੋਏ। ਤਹ—ਉਥੇ, ਉਸ ਹਿਰਦੇ ਵਿਚ। ਬਾਜੇ—ਵੱਜਦੇ ਹਨ। ਅਨਹਦ—ਬਿਨਾਂ ਵਜਾਏ, ਇਕ ਰਸ। ਤੂਰੇ—ਵਾਜੇ।

***ਅਰਥ : (ਸਲੋਕ)***

੧. ਹੇ ਭਾਈਓ! ਜਿਨ੍ਹਾਂ ਬੰਦਿਆਂ ਨੇ ਉਸ ਪ੍ਰਭੂ ਦਾ ਕੰਮ-ਕਾਰ ਕਰਦਿਆਂ ਪਿਆਰ ਨਾਲ ਨਾਮ ਹੀ ਨਾਮ ਜਪਿਆ ਹੈ, ਕਿਸੇ ਵੇਲੇ ਵੀ ਵਿਸਰਿਆ ਨਹੀਂ।
ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਸਾਡੇ ਪੂਰੇ ਗੁਰੂ, ਗੁਰੂ ਰਾਮਦਾਸ ਜੀ ਨੇ ਇਹ ਉਪਦੇਸ਼ ਦਿੱਤਾ ਹੈ ਕਿ—

੨. ਸੰਤ ਸੰਗਤ ਕਰਨ ਵਾਲਿਆਂ ਨੂੰ ਨਰਕ ਨਹੀਂ ਮਿਲਦਾ। ਗੁਰੂ ਸਾਹਿਬਾਨ ਨੇ ਆਪ ਹੀ ਤਾਂ ਕਿਹਾ ਹੈ, ਨਰਕਾਂ ਵਿਚ ਜਾਣਾ ਤਾਂ ਇਕ ਪਾਸੇ ਰਿਹਾ, ਉਹ ਗੁਰਮੁਖ (ਜਿਸ ਰਸਤੇ ਲਾਲਚੀ ਜਮ ਇਸ ਜੀਵ ਕੋਲੋਂ ਕੀਤੇ ਪੁੰਨਾਂ ਦਾ ਹਿੱਸਾ ਲੈਂਦੇ ਹਨ) ਤਾਂ ਉਸ ਰਾਹ ਹੀ ਨਹੀਂ ਜਾਂਦੇ; ਓਹ ਸਗੋਂ ਰਸਤਾ ਕਟ ਜਾਂਦੇ ਹਨ।

ਦੂਰਿ ਰਹੀ ਉਹ ਜਨ ਤੇ ਬਾਟ ॥੨॥ *(ਪੰਨਾ ੩੯੩)*

ਇਸ ਕਰਕੇ ਉਨ੍ਹਾਂ ਦੇ ਨਰਕ ਵਿਚ ਜਾਣ ਦਾ ਸਵਾਲ ਹੀ ਨਹੀਂ ਬਣਦਾ।੧।

ਅੱਗੇ ਫੇਰ ਪਉੜੀ ਵਿਚ ਖੁਲਾਸਾ ਕਰਦੇ ਹਨ।

***(ਪਉੜੀ)***

੧. ਨੰਨੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਪਿਆਰੇ! ਉਹ ਬੰਦੇ ਕਦੀ ਭੀ ਨਰਕ ਵਿਚ ਨਹੀਂ ਪੈਂਦੇ।
੨. ਜਿਨ੍ਹਾਂ ਦੇ ਮਨ ਤੇ ਤਨ ਵਿਚ ਉਸ ਪਰਮੇਸ਼ਰ ਦਾ ਨਾਮ ਵੱਸਦਾ ਹੈ।
੩. ਜੋ ਮਨੁੱਖ ਅਮੋਲਕ ਪਰਮੇਸ਼ਰ ਦੇ ਨਾਮ ਨੂੰ ਜਪਦੇ ਹਨ।
੪. ਉਹ ਫਿਰ ਵਿਹੁ-ਰੂਪ ਮਾਇਆ ਵਿਚ ਕਦੇ ਖੱਚਤ ਨਹੀਂ ਹੁੰਦੇ।
੫. ਉਨ੍ਹਾਂ ਨੂੰ ਜੀਵਨ ਸਫ਼ਰ ਵਿਚ ਮਾਇਆ ਕੋਈ ਭੀ ਰੋਕ ਨਹੀਂ ਪਾ ਸਕਦੀ।
੬. ਜਿਨ੍ਹਾਂ ਨੂੰ ਗੁਰੂ ਨੇ ਨਾਮ-ਮੰਤ੍ਰ ਬਖ਼ਸ਼ਿਆ ਹੈ।
੭. ਹੇ ਭਾਈਓ! ਜਿਨ੍ਹਾਂ ਦੇ ਹਿਰਦੇ ਸ਼ੁਭ ਗੁਣਾਂ ਦੇ ਖ਼ਜ਼ਾਨੇ ਹਰੀ ਦੇ ਨਾਮ-ਅੰਮ੍ਰਿਤ ਨਾਲ ਸਦਾ ਹੀ ਭਰੇ ਰਹਿੰਦੇ ਹਨ।
੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਨ੍ਹਾਂ ਦੇ ਅੰਦਰ ਇਕ ਐਸਾ ਆਨੰਦ ਬਣਿਆ ਰਹਿੰਦਾ ਹੈ, ਜਿਵੇਂ ਇਕ ਰਸ ਕਈ ਤਰ੍ਹਾਂ ਦੇ ਵਾਜੇ ਮਿਲਵੀਂ ਸੁਰ ਵਿਚ ਵੱਜ ਰਹੇ ਹੋਣ।੩੬।

**ਸਲੋਕੁ ॥**

**੧. ਪਤਿ ਰਾਖੀ ਗੁਰਿ ਪਾਰਬ੍ਰਹਮ**
**ਤਜਿ ਪਰਪੰਚ ਮੋਹ ਬਿਕਾਰ ॥**
**੨. ਨਾਨਕ ਸੋਊ ਆਰਾਧੀਐ**
**ਅੰਤੁ ਨ ਪਾਰਾਵਾਰੁ ॥੧॥**

**ਪਉੜੀ ॥**

**੧. ਪਪਾ ਪਰਮਿਤਿ ਪਾਰੁ ਨ ਪਾਇਆ ॥**
**੨. ਪਤਿਤ ਪਾਵਨ ਅਗਮ ਹਰਿ ਰਾਇਆ ॥**
**੩. ਹੋਤ ਪੁਨੀਤ ਕੋਟ ਅਪਰਾਧੂ ॥**
**੪. ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥**
**੫. ਪਰਪਚ ਧ੍ਰੋਹ ਮੋਹ ਮਿਟਨਾਈ ॥**
**੬. ਜਾ ਕਉ ਰਾਖਹੁ ਆਪਿ ਗੁਸਾਈ ॥**
**੭. ਪਾਤਿਸਾਹੁ ਛਤ੍ਰ ਸਿਰ ਸੋਊ ॥**
**੮. ਨਾਨਕ ਦੂਸਰ ਅਵਰੁ ਨ ਕੋਊ ॥੩੭॥**

***ਪਦ ਅਰਥ :*** ਗੁਰਿ—ਗੁਰੂ ਨੇ। ਤਜਿ—ਤਜੈ, ਤਿਆਗ ਦੇਂਦਾ ਹੈ। ਪਰਪੰਚ—ਭਰਮ, ਧੋਖਾ। ਪਰ ਮਿਤਿ—ਮਿਤ ਤੋਂ ਪਰ੍ਹੇ, ਜਿਸ ਦੀ ਹਸਤੀ ਦਾ ਸਹੀ ਅੰਦਾਜ਼ਾ ਨਾ ਲਾਇਆ ਜਾ ਸਕੇ। ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ। ਕੋਟਿ ਅਪਰਾਧੂ—ਕਰੋੜਾਂ ਅਪਰਾਧੀ। ਸਾਧੂ—ਗੁਰੂ। ਮਿਲਿ—ਮਿਲ ਕੇ। ਪਰਪਚ—ਠੱਗੀ, ਧੋਖਾ, ਭਰਮ, ਦੁਨੀਆਂ ਦਾ ਜੰਜਾਲ। ਮਿਟ—ਮਿਟੈ, ਮਿਟਦਾ ਹੈ। ਨਾਈ—ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਦੀ ਰਾਹੀਂ। ਗੁਸਾਈ—ਹੇ ਗੁਸਾਈਂ!

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਮੋਹ ਆਦਿ ਵਿਕਾਰ ਬੜੇ ਬਲਵਾਨ ਹਨ, ਇਹ ਕਿਵੇਂ ਤਿਆਗੇ ਜਾ ਸਕਣ?

ਉ: ੧. ਹੇ ਭਾਈਓ! ਜਿਸ ਮਨੁੱਖ ਦੀ ਇੱਜ਼ਤ ਗੁਰੂ-ਪਾਰਬ੍ਰਹਮ ਨੇ ਰੱਖ ਲਈ, ਉਸ ਨੇ ਹੀ ਇਹ ਠੱਗੀ ਮੋਹ ਆਦਿਕ ਵਿਕਾਰ ਤਿਆਗ ਦਿੱਤੇ ਹਨ।
੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਦਾ ਉਸੇ ਪਤ ਰੱਖਣ ਵਾਲੇ ਪਾਰਬ੍ਰਹਮ ਨੂੰ ਅਰਾਧਦੇ ਰਹਿਣਾ ਚਾਹੀਦਾ ਹੈ, ਜਿਸ ਦਾ ਨਾ ਅੰਤ ਹੈ, ਨਾ ਉਰਵਾਰ ਹੈ, ਨਾ ਪਾਰ ਹੈ! ਭਾਵ ਬੇਅੰਤ ਤੇ ਬੇ-ਹੱਦ ਹੈ।੧।

*(ਪਉੜੀ)*

੧. ਪੱਪੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਭਾਈ! ਉਹ ਪਾਰਬ੍ਰਹਮ ਪਰਮੇਸ਼ਰ ਅੰਦਾਜ਼ੇ ਤੋਂ ਪਰ੍ਹੇ ਹੈ, ਉਸ ਦਾ ਅੰਤ ਕਿਸੇ ਨਹੀਂ ਪਾਇਆ।

੨. ਉਹ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ। ਉਸ ਹਰੀ, ਰਾਜਾ ਰੂਪ ਦੀ ਹਸਤੀ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ, ਅੰਤ ਨਹੀਂ ਪੈ ਸਕਦਾ।

੩-੪. ਜੋ ਸਾਧੂਆਂ ਨੂੰ ਮਿਲ ਕੇ ਉਸ ਪ੍ਰਭੂ ਦਾ ਨਾਮ-ਅੰਮ੍ਰਿਤ ਜਪਦੇ ਹਨ, ਉਹ ਕਰੋੜਾਂ ਅਪਰਾਧੀ ਪਵਿੱਤਰ ਹੋ ਜਾਂਦੇ ਹਨ।

੫-੬. ਹੇ ਸ੍ਰਿਸ਼ਟੀ ਦੇ ਮਾਲਕ ਜੀ! ਜਿਸ ਮਨੁੱਖ ਦੀ ਤੁਸੀਂ ਆਪ ਰੱਖਿਆ ਕਰਦੇ ਹੋ। ਤੇਰੀ ਸਿਫ਼ਤਿ-ਸਾਲਾਹ ਦੀ ਬਰਕਤ ਨਾਲ ਉਸ ਦੇ ਅੰਦਰੋਂ ਠੱਗੀ, ਫ਼ਰੇਬ, ਮੋਹ ਆਦਿਕ ਵਿਕਾਰ ਸਭੇ ਹੀ ਮਿਟ ਜਾਂਦੇ ਹਨ।

੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਿਰ 'ਤੇ ਛੱਤਰ ਧਾਰਨੇ ਵਾਲਾ ਪਾਤਸ਼ਾਹ ਉਹੋ ਪਾਰਬ੍ਰਹਮ ਹੈ।

੮. ਉਸ ਤੋਂ ਛੁੱਟ ਹੋਰ ਦੂਜਾ ਕੋਈ ਵੀ ਨਹੀਂ ਹੈ, ਇਸ ਲਈ ਉਸੇ ਨੂੰ ਯਾਦ ਕਰਦੇ ਰਹੋ।੩੭।

**ਸਲੋਕੁ ॥**

**੧. ਫਾਹੇ ਕਾਟੇ ਮਿਟੇ ਗਵਨ**
**ਫਤਿਹ ਭਈ ਮਨਿ ਜੀਤ ॥**
**੨. ਨਾਨਕ ਗੁਰ ਤੇ ਥਿਤ ਪਾਈ**
**ਫਿਰਨ ਮਿਟੇ ਨਿਤ ਨੀਤ ॥੧॥**

**ਪਉੜੀ ॥**

**੧. ਫਫਾ ਫਿਰਤ ਫਿਰਤ ਤੂ ਆਇਆ ॥**
**੨. ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥**
**੩. ਫਿਰਿ ਇਆ ਅਉਸਰੁ ਚਰੈ ਨ ਹਾਥਾ ॥**
**੪. ਨਾਮੁ ਜਪਹੁ ਤਉ ਕਟੀਅਹਿ ਫਾਸਾ ॥**
**੫. ਫਿਰਿ ਫਿਰਿ ਆਵਨ ਜਾਨੁ ਨ ਹੋਈ ॥**
**੬. ਏਕਹਿ ਏਕ ਜਪਹੁ ਜਪੁ ਸੋਈ ॥**
**੭. ਕਰਹੁ ਕ੍ਰਿਪਾ ਪ੍ਰਭ ਕਰਨੈਹਾਰੇ ॥**
**੮. ਮੇਲਿ ਲੇਹੁ ਨਾਨਕ ਬੇਚਾਰੇ ॥੩੮॥**

***ਪਦ ਅਰਥ :*** ਗਵਨ—ਭਟਕਣਾ। ਫਤਿਹ—ਵਿਕਾਰਾਂ 'ਤੇ ਜਿੱਤ। ਮਨਿ ਜੀਤ—ਮਨਿ ਜੀਤੈ, ਮਨ ਜਿੱਤਿਆਂ। ਥਿਤਿ—ਇਸਥਿਤੀ, ਮਨ ਦੀ ਅਡੋਲਤਾ। ਨਿਤ ਨੀਤ—ਸਦਾ ਲਈ। ਫਿਰਨ—ਜਨਮ ਮਰਨ ਦੇ ਗੇੜ। ਕਲਿਜੁਗ—ਇਸ ਲੋਕ ਵਿਚ, ਸੰਸਾਰ ਵਿਚ। ਇਆ ਅਉਸਰੁ—ਅਜਿਹਾ ਮੌਕਾ। ਕਟੀਅਹਿ—ਕੱਟੇ ਜਾਣਗੇ। ਬੇਚਾਰੇ—ਬੇ-ਵੱਸ ਜੀਵ ਨੂੰ, ਜਿਸ ਦੇ ਵੱਸ ਦੀ ਗੱਲ ਨਹੀਂ।

*ਅਰਥ : (ਸਲੋਕ)*

**ਪ੍ਰ:** ਐ ਸਾਈਂ ਜੀ! ਜੇ ਕਦੀ ਮਨ ਨੂੰ ਜਿੱਤ ਲਈਏ ਤਾਂ ਕੀ ਫਲ ਮਿਲੇਗਾ?

**ਉ:** ੧. ਹੇ ਭਾਈਓ! ਜੇ ਕਦੀ ਆਪਣੇ ਮਨ ਨੂੰ ਜਿੱਤ ਲਈਏ, ਭਾਵ ਵੱਸ ਵਿਚ ਕਰ ਲਈਏ ਤਾਂ ਵਿਸ਼ੇ-ਵਿਕਾਰਾਂ ਦੇ ਬੰਧਨ ਕਟੇ ਜਾਂਦੇ ਹਨ, ਭਾਵ ਇੰਦਰੀਆਂ ਦਾ ਵਿਸ਼ਿਆਂ ਦੇ ਮਗਰ ਭੱਜਣਾ ਮਿਟ ਜਾਂਦਾ ਹੈ ਅਤੇ ਮਾਇਆ ਮੋਹ ਦੇ ਫਾਹੇ ਵੀ ਕਟੇ ਗਏ, ਕਿਉਂਕਿ ਮਨ ਜਿੱਤਿਆ ਗਿਆ ਹੈ। ਸਮਝੋ ਇਹ ਅਸਲ ਜਿੱਤ ਪ੍ਰਾਪਤ ਹੋਈ ਹੈ; ਮਨ ਦਾ ਜਿੱਤਣਾ ਕੀ ਹੈ, ਮਨ ਦਾ ਟਿਕਾਅ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਹ ਮਨ ਦੀ ਸਥਿਰਤਾ, ਕੇਵਲ ਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦੀ ਹੈ। ਜਿਸ ਮਨੁੱਖ ਨੂੰ ਇਹ ਪ੍ਰਾਪਤ ਹੋ ਜਾਵੇ, ਉਸ ਦੇ ਜਨਮ ਮਰਨ ਦੇ ਗੇੜ ਸਦਾ ਲਈ ਮੁੱਕ ਜਾਂਦੇ ਹਨ।੧।

*(ਪਉੜੀ)*

੧. ਫੱਫੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ—ਐ ਜੀਵ! ਤੂੰ ਵੇਖ, ਅਨੇਕਾਂ ਜਨਮਾਂ ਵਿਚ ਭਟਕਦਾ ਇਸ ਲੋਕ ਵਿਚ ਆਇਆ ਹੈਂ।

੨. ਹੁਣ ਤੈਨੂੰ ਇਸ ਜਗਤ ਵਿਚ ਮਨੁੱਖ ਜਨਮ ਮਿਲਿਆ ਹੈ, ਜੋ ਬੜੀ ਮੁਸ਼ਕਲਾਂ ਨਾਲ ਹੀ ਮਿਲਿਆ ਕਰਦਾ ਹੈ।

੩. (ਪਰ ਯਾਦ ਰੱਖੀਂ! ਜੇ ਤੂੰ ਹੁਣ ਭੀ ਵਿਕਾਰਾਂ ਦੇ ਬੰਧਨਾਂ ਵਿਚ ਬਝਿਆ ਰਿਹਾ, ਤਾਂ)—
ਇਹ ਸੋਹਣਾ ਮੌਕਾ ਪਤਾ ਨਹੀਂ ਫਿਰ ਹੱਥ ਚੜ੍ਹੇ ਕਿ ਨਾ ਚੜ੍ਹੇ, ਭਾਵ ਤੈਨੂੰ ਯਕੀਨ ਕਰ ਲੈਣਾ ਚਾਹੀਦਾ ਹੈ ਕਿ ਇਹ ਮੌਕਾ ਫਿਰ ਨਹੀਂ ਮਿਲ ਸਕਣਾ।

੪. ਪਰ ਹੇ ਸੱਜਣਾ! ਜੇ ਤੂੰ ਹੁਣ ਵੀ ਪ੍ਰਭੂ ਦਾ ਨਾਮ ਜਪੇਂਗਾ ਤਾਂ ਤੇਰੀ ਮਾਇਆ ਦੇ ਬੰਧਨਾਂ ਦੀ ਫਾਹੀ ਕੱਟੀ ਜਾਵੇਗੀ।

**ਪ੍ਰ:** ਐ ਗੁਰਦੇਵ ਜੀ! ਫਾਹੀ ਕੱਟੀ ਜਾਣ ਤੋਂ ਆਪ ਦਾ ਕੀ ਭਾਵ ਹੈ?

**ਉ:** ੫. ਭਾਵ ਇਹੋ ਹੈ ਕਿ ਤੇਰਾ ਫਿਰ ਮੁੜ ਕੇ ਇਸ ਜਗਤ ਵਿਚ ਆਉਣਾ ਜਾਣਾ (ਜੰਮਣਾ ਮਰਨਾ) ਨਹੀਂ ਹੋਵੇਗਾ।

੬. ਇਸ ਕਰ ਕੇ ਹੇ ਭਾਈ! ਤੂੰ ਉਹ ਇਕੋ ਹੀ ਇਕ ਜਾਪ ਜਪਣਾ ਕਰ।

੭. ਹੇ ਪ੍ਰਭੂ! ਮਾਇਆ ਵਿਚ ਜਕੜੇ ਜੀਵਾਂ ਦੇ ਇਹ ਗੱਲ ਵੱਸ ਦੀ ਨਹੀਂ, ਤੂੰ ਆਪ ਹੀ ਕਿਰਪਾ ਕਰ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਸਾਈਂ ਜੀ! ਇਨ੍ਹਾਂ ਵੀਚਾਰੇ ਜੀਵਾਂ ਨੂੰ ਆਪਣੇ ਨਾਲ ਮੇਲ ਲਓ।੩੮।

**ਸਲੋਕੁ ॥**

**੧. ਬਿਨਉ ਸੁਨਹੁ ਤੁਮ ਪਾਰਬ੍ਰਹਮ**
**ਦੀਨ ਦਇਆਲ ਗੁਪਾਲ ॥**
**੨. ਸੁਖ ਸੰਪੈ ਬਹੁ ਭੋਗ ਰਸ**
**ਨਾਨਕ ਸਾਧ ਰਵਾਲ ॥੧॥**

**ਪਉੜੀ ॥**

**੧. ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ ॥**
**੨. ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥**
**੩. ਬੀਰਾ ਆਪਨ ਬੁਰਾ ਮਿਟਾਵੈ ॥**
**੪. ਤਾਹੂ ਬੁਰਾ ਨਿਕਟਿ ਨਹੀ ਆਵੈ ॥**
**੫. ਬਾਧਿਓ ਆਪਨ ਹਉ ਹਉ ਬੰਧਾ ॥**
**੬. ਦੋਸੁ ਦੇਤ ਆਗਹ ਕਉ ਅੰਧਾ ॥**
**੭. ਬਾਤ ਚੀਤ ਸਭ ਰਹੀ ਸਿਆਨਪ ॥**
**੮. ਜਿਸਹਿ ਜਨਾਵਹੁ ਸੋ ਜਾਨੈ ਨਾਨਕ ॥੩੯॥**

***ਪਦ ਅਰਥ :*** ਬਿਨਉ—ਬੇਨਤੀ। ਸੰਪੈ—ਧਨ। ਰਵਾਲ—ਚਰਨ-ਧੂੜੀ। ਬ੍ਰਹਮਾ—ਬ੍ਰਾਹਮਣ। ਤੇ—ਉਹ ਬੰਦੇ। ਬੈਸਨੋ—ਜੋ ਖਾਣ ਪੀਣ ਆਦਿਕ ਵਿਚ ਸੁੱਚ ਦੀ ਮਰਯਾਦਾ ਦਾ ਧਿਆਨ ਰੱਖਣਾ ਵਾਲਾ ਹੈ। ਸੁਚ—ਆਤਮਕ ਪਵਿੱਤਰਤਾ। ਬੀਰਾ—ਸੂਰਮਾ। ਬੁਰਾ—ਦੂਜਿਆਂ ਦਾ ਬੁਰਾ ਤੱਕਣਾ। ਤਾਹੂ ਨਿਕਟਿ—ਉਸ ਦੇ ਨੇੜੇ। ਬੰਧਾ—ਬੰਧਨ। ਆਗਹ ਕਉ—ਹੋਰਨਾਂ ਨੂੰ, ਅਗਲਿਆਂ ਨੂੰ। ਰਹੀ—ਰਹਿ ਜਾਂਦੀ ਹੈ, ਪੇਸ਼ ਨਹੀਂ ਜਾਂਦੀ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਉਸ ਪ੍ਰਭੂ ਅੱਗੇ ਅਰਦਾਸ ਕਿਵੇਂ ਕੀਤੀ ਜਾਏ ?

ਉ: ੧. ਹੇ ਸੱਜਣਾ! ਇਉਂ ਅਰਦਾਸ ਕਰਦਾ ਰਹੁ ਕਿ ਹੇ ਸਿਰਜਨਹਾਰ! ਹੇ ਗੁਪਾਲ ਦੀਨਾਂ 'ਤੇ ਦਇਆ ਕਰਨ ਵਾਲੇ, ਮੇਰੀ ਬੇਨਤੀ ਸੁਣੋ ਜੀ! ਉਹ ਬੇਨਤੀ ਇਹ ਹੈ ਕਿ ਮੈਨੂੰ ਸਾਧੂਆਂ ਦੇ ਚਰਨਾਂ ਦੀ ਧੂੜੀ ਬਖ਼ਸ਼ ਦਿਓ।

ਪ੍ਰ: ਤੁਸੀਂ ਇਹ ਧੂੜੀ ਕਿਉਂ ਮੰਗਦੇ ਹੋ ?

ਉ: ੨. ਉਹ ਇਸ ਲਈ ਮੰਗਦਾ ਹਾਂ, ਕਿਉਂਕਿ ਮੇਰੇ ਵਾਸਤੇ ਇਹੋ ਚਰਨ-ਧੂੜ ਹੀ ਸੁਖ, ਦੌਲਤ ਤੇ ਬਹੁਤੇ ਭੋਗਾਂ ਦੇ ਰਸ ਹਨ।੧।

***(ਪਉੜੀ)***

ਪ੍ਰ: ਗੁਰਦੇਵ ਜੀਉ! ਗੁਰਮਤਿ ਅਨੁਸਾਰ ਬ੍ਰਾਹਮਣ ਕੌਣ ਹੈ। ਵੈਸ਼ਨੋ ਕਿਸ ਨੂੰ ਮੰਨਿਆ ਗਿਆ ਹੈ ? (ਅਤੇ) ਸੂਰਬੀਰ ਬਹਾਦਰ ਕਿਸ ਨੂੰ ਜਾਣਿਆ ਜਾਂਦਾ ਹੈ ?

ਉ: ੧. ਬੱਬੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਅਸਲ ਬ੍ਰਾਹਮਣ ਉਹੋ ਹੈ, ਜੋ ਬ੍ਰਹਮ ਨੂੰ ਜਾਣਦਾ ਹੈ, ਭਾਵ ਜਿਸ ਨੇ ਪਰਮੇਸ਼ਰ ਨਾਲ ਸਾਂਝ ਪਾਈ ਹੈ।

੨. ਵੈਸ਼ਨੋ ਵੀ ਅਸਲ ਉਸੇ ਨੂੰ ਮੰਨਿਆ ਗਿਆ ਹੈ, ਜੋ ਗੁਰੂ ਦੁਆਰਾ ਸੁੱਚਾ ਹੋਇਆ ਹੈ, ਭਾਵ ਆਤਮਿਕ ਪਵਿੱਤ੍ਰਤਾ ਦੇ ਧਰਮ ਨੂੰ ਪਾਲਦਾ ਹੈ।

੩. ਸੂਰਬੀਰ ਬਹਾਦਰ ਉਹ ਹੈ, ਜੋ ਆਪਣੇ ਮਨੋ ਬੁਰਾ ਸੁਭਾਅ, ਜਾਂ ਮਿਥੇ ਹੋਏ ਵੈਰੀਆਂ ਨੂੰ ਵੈਰ ਲੈਣ ਦੀ ਥਾਂ, ਆਪਣੇ ਅੰਦਰੋਂ ਉਨ੍ਹਾਂ ਲਈ ਬੁਰੀ ਭਾਵਨਾ ਦਾ ਤਿਆਗ ਕਰ ਦੇਵੇ।

ਪ੍ਰ: ਐ ਗੁਰੂ ਜੀ! ਉਸ ਨੂੰ ਫਲ ਕੀ ਮਿਲੇਗਾ ?

ਉ: ੪. ਹੇ ਭਰਾਵੋ! ਜਦੋਂ ਕੋਈ ਇਸ ਸੁਭਾਅ ਦਾ ਧਾਰਨੀ ਹੋ ਜਾਵੇ, ਫਿਰ ਉਸ ਦੇ ਨੇੜੇ ਬੁਰਾ ਨਹੀਂ ਆਵੇਗਾ, ਭਾਵ ਦੂਜਿਆਂ ਵਲੋਂ ਚਿਤਵੀ ਬੁਰਾਈ ਉਸ ਦੇ ਕਦੇ ਨੇੜੇ ਨਹੀਂ ਆ ਸਕਦੀ।

੫. ਦੇਖੋ ਭਾਈਓ! ਇਹ ਮਨੁੱਖ ਆਪ ਹੀ ਆਪਣੀ ਹਉਮੈ ਦੇ ਬੰਧਨਾਂ ਦੇ ਵਿਚ ਬੱਝਾ ਰਹਿੰਦਾ ਹੈ।

੬. ਪਰ ਇਹ (ਅੰਧਾ) ਅਗਿਆਨੀ ਬੇ-ਸਮਝ ਦੋਸ਼ ਹੋਰਨਾਂ ਨੂੰ ਦੇਂਦਾ ਹੈ ਅਤੇ ਆਪਣੀ ਕੀਤੀ ਵਧੀਕੀ ਦਾ ਇਸ ਨੂੰ ਕਦੀ ਖ਼ਿਆਲ ਤਕ ਭੀ ਨਹੀਂ ਆਉਂਦਾ।

੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਾਰਬ੍ਰਹਮ, ਪਰਮੇਸ਼ਰ! ਇਹ ਚਲਾਕੀ-ਭਰੀਆਂ ਗੱਲਾਂ ਅਤੇ ਨਿਰੀਆਂ ਗਿਆਨ ਦੀਆਂ ਸਿਆਣਪਾਂ ਦੀ ਪੇਸ਼ ਨਹੀਂ ਜਾਂਦੀ, ਇਹ ਸਾਰੀ ਚਤਰਾਈ ਇਥੇ ਹੀ ਰਹਿ ਜਾਂਦੀ ਹੈ।

੮. ਪਰ ਹੇ ਸਾਈਂ ਜੀ! (ਇਹ ਉਪਰ ਦੱਸੀ ਵਿਚਾਰ) ਜਿਸ ਨੂੰ ਆਪ ਜਣਾਵੋ, ਉਹੋ ਹੀ ਆਪ ਨੂੰ ਜਾਣ ਸਕਦਾ ਹੈ।੩੯।

**ਸਲੋਕੁ ॥**

**੧. ਭੈ ਭੰਜਨ ਅਘ ਦੂਖ ਨਾਸ**
**ਮਨਹਿ ਅਰਾਧਿ ਹਰੇ ॥**
**੨. ਸੰਤਸੰਗ ਜਿਹ ਰਿਦ ਬਸਿਓ**
**ਨਾਨਕ ਤੇ ਨ ਭ੍ਰਮੇ ॥੧॥**

**ਪਉੜੀ ॥**

**੧. ਭਭਾ ਭਰਮੁ ਮਿਟਾਵਹੁ ਅਪਨਾ ॥**
**੨. ਇਆ ਸੰਸਾਰੁ ਸਗਲ ਹੈ ਸੁਪਨਾ ॥**
**੩. ਭਰਮੇ ਸੁਰਿ ਨਰ ਦੇਵੀ ਦੇਵਾ ॥**
**੪. ਭਰਮੇ ਸਿਧ ਸਾਧਿਕ ਬ੍ਰਹਮੇਵਾ ॥**
**੫. ਭਰਮਿ ਭਰਮਿ ਮਾਨੁਖ ਡਹਕਾਏ ॥**
**੬. ਦੁਤਰ ਮਹਾ ਬਿਖਮ ਇਹ ਮਾਏ ॥**
**੭. ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥**
**੮. ਨਾਨਕ ਤੇਹ ਪਰਮ ਸੁਖ ਪਾਇਆ ॥੪੦॥**

***ਪਦ ਅਰਥ :*** ਭੰਜਨ—ਤੋੜਨ ਵਾਲਾ। ਅਘ—ਪਾਪ, ਅਪਰਾਧ, ਜੁਰਮ। ਮਨਹਿ—ਮਨ ਵਿਚ। ਹਰੇ—ਹਰੀ ਨੂੰ। ਸੰਗਿ—ਸੰਗ ਵਿਚ। ਜਿਹ—ਜਿਨ੍ਹਾਂ ਦੇ। ਤੇ—ਉਹ ਬੰਦੇ। ਭ੍ਰਮੇ—ਭੁਲੇਖੇ ਵਿਚ ਪਏ। ਭਰਮੁ—ਦੌੜ-ਭੱਜ, ਭਟਕਣਾ। ਸਗਲ—ਸਾਰਾ। ਸੁਰਿ—ਸਵਰਗੀ-ਜੀਵ। ਸਿਧ—ਜੋਗ ਸਾਧਨਾ ਵਿਚ ਪੁੱਗੇ ਹੋਏ ਜੋਗੀ। ਸਾਧਿਕ—ਜੋਗ-ਸਾਧਨ ਕਰਨ ਵਾਲੇ। ਬ੍ਰਹਮੇਵਾ—ਬ੍ਰਹਮਾ ਵਰਗੇ। ਡਹਕਾਏ—ਧੋਖੇ ਵਿਚ ਆਉਂਦੇ ਗਏ। ਦੁਤਰ—ਜਿਸ ਤੋਂ ਪਾਰ ਲੰਘਣਾ ਔਖਾ ਹੋਵੇ। ਮਾਏ—ਮਾਇਆ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਤੇਹ—ਉਨ੍ਹਾਂ ਨੇ।

*ਅਰਥ : (ਸਲੋਕ)*

ਪ੍ਰ: ਐ ਗੁਰਦੇਵ ਜੀਉ! ਕਿਸ ਦੀ ਅਰਾਧਣਾ ਕਰੀਏ?

ਉ: ੧. ਹੇ ਭਾਈ! ਮਨ ਵਿਚ ਡਰ ਤੋੜਨ ਵਾਲੇ ਅਤੇ ਪਾਪਾਂ, ਦੁਖਾਂ ਦੇ ਨਾਸ ਕਰਨੇ ਵਾਲੇ ਹਰੀ ਨੂੰ ਸਦਾ ਹੀ ਅਰਾਧਦਾ ਰਹੁ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਸੰਤਾਂ ਦੇ ਸੰਗ ਕਰਕੇ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਉਹ ਹਰੀ ਆ ਟਿਕਦਾ ਹੈ, ਉਹ ਫਿਰ ਪਾਪਾਂ ਅਤੇ ਵਿਕਾਰਾਂ ਦੀ ਭਟਕਣਾ ਵਿਚ ਨਹੀਂ ਪੈਂਦੇ।੧।

*(ਪਉੜੀ)*

ਪ੍ਰ: ਐ ਸਾਈਂ ਜੀ! ਇਸ ਸੰਸਾਰ ਦੇ ਭਰਮ ਨੂੰ (ਜਿਸ ਕਰਕੇ ਇਹ ਸਤਿ ਪ੍ਰਤੀਤ ਹੁੰਦਾ ਹੈ) ਦੱਸੋ, ਕਿਵੇਂ ਮਿਟਾਇਆ ਜਾ ਸਕੇ?

ਉ: ੧. ਭੱਭੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ ਕਿ ਹੇ ਭਾਈਓ! ਆਪਣੇ ਅੰਦਰੋਂ ਭਰਮ ਦੂਰ ਕਰ ਦਿਓ।

੨. ਕਿਉਂਕਿ ਇਹ ਸੰਸਾਰ ਸਾਰਾ ਹੀ ਸੁਪਨਾ ਰੂਪ ਹੈ। ਜਿਵੇਂ ਸੁਪਨੇ ਵਿਚ ਅਨੇਕਾਂ ਹੀ ਪਦਾਰਥ ਮਿਲਦੇ ਹਨ; ਪਰ ਉਹ ਜਾਗਦਿਆਂ ਹੀ ਮੁੱਕ ਜਾਂਦੇ ਹਨ, ਤਿਵੇਂ ਹੀ ਇਸ ਸੰਸਾਰ ਦਾ ਸੰਬੰਧ ਹੈ। ਇਸ ਦੇ ਪਿੱਛੇ ਲੱਗ ਭਟਕਣ ਦੀ ਆਦਤ ਹਟਾ ਦਿਓ।

੩. ਹੇ ਸੱਜਣੋ! ਇਸ ਮਾਇਆ ਦੇ ਚੋਜਾਂ ਦੀ ਖ਼ਾਤਰ, ਕੇਵਲ ਇਸੇ ਲੋਕ ਦੇ ਜੀਵ ਨਹੀਂ, ਸਗੋਂ ਸੁਰਗਵਾਸੀ ਜੀਵ, ਮਨੁੱਖ, ਦੇਵੀ ਦੇਵਤੇ ਸਾਰੇ ਹੀ, ਸ਼ਾਸਤ੍ਰਾਂ ਦੁਆਰਾ ਖ਼ੁਆਰ ਹੁੰਦੇ ਸੁਣੀਦੇ ਹਨ।

੪. ਹੇ ਭਾਈਓ! ਵੱਡੇ-ਵੱਡੇ ਸਾਧਨਾ ਵਿਚ ਪੁੱਗੇ ਹੋਏ ਜੋਗੀ ਲੋਕ ਅਤੇ ਸਾਧਨ ਕਰਨ ਵਾਲੇ ਜਗਿਆਸੂ, ਗੱਲ ਕੀ ਬ੍ਰਹਮਾ ਵਰਗੇ ਆਦੀ ਜੀਵ ਭੀ ਇਨ੍ਹਾਂ ਦੇ ਮਗਰ ਲਗ ਕੇ ਭਟਕਦੇ ਸੁਣੇ ਜਾਂਦੇ ਹਨ।

੫. ਹੇ ਸੱਜਣੋ! ਵੇਖ ਲਓ, ਇਸ ਧਰਤੀ 'ਤੇ ਵੱਸਣ ਵਾਲੇ ਬੰਦੇ, ਇਨ੍ਹਾਂ ਮਾਇਕੀ ਪਦਾਰਥਾਂ ਦੀ ਖ਼ਾਤਰ ਭਟਕ-ਭਟਕ ਕੇ ਧੋਖੇ ਵਿਚ ਆਉਂਦੇ ਚਲੇ ਆ ਰਹੇ ਹਨ।

ਪ੍ਰ: ਐ ਗੁਰੂ ਜੀ! ਇਸ ਮਾਇਆ ਦੀ ਭਟਕਣਾ ਤੋਂ ਕਿਉਂ ਨਹੀਂ ਕੋਈ ਬਚ ਸਕਦਾ?

ਉ: ੬. ਹੇ ਭਾਈ! ਉਹ ਇਸ ਲਈ ਕਿ ਇਹ ਮਾਇਆ ਇਕ ਐਹੋ ਜਿਹਾ ਔਖਾ ਸਮੁੰਦਰ ਹੈ, ਜਿਸ ਵਿਚੋਂ ਤਰਨਾ ਬਹੁਤ ਹੀ ਕਠਨ ਹੈ।

ਪ੍ਰ: ਐ ਗੁਰਦੇਵ ਜੀਉ! ਕੋਈ ਇਸ ਤੋਂ ਬਚਿਆ ਭੀ ਹੈ?

ਉ: ੭. ਹਾਂ! ਹੇ ਮਿੱਤਰ ਜਨੋ! ਉਹ ਕੇਵਲ ਇਕ ਗੁਰਮੁਖ ਹੀ ਹਨ, ਜਿਨ੍ਹਾਂ ਨੇ ਆਪਣਾ ਭਰਮ, ਭੈ ਤੇ ਮੋਹ ਦੂਰ ਕਰ ਲਿਆ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਨ੍ਹਾਂ ਐਸੇ ਮਨੁੱਖਾਂ ਨੇ ਹੀ ਸਾਰਿਆਂ ਤੋਂ ਉੱਤਮ ਆਤਮਕ ਸੁਖ ਪ੍ਰਾਪਤ ਕਰ ਲਿਆ ਹੈ।੪੦।

**ਸਲੋਕੁ ॥**

**੧. ਮਾਇਆ ਡੋਲੈ ਬਹੁ ਬਿਧੀ**
**ਮਨੁ ਲਪਟਿਓ ਤਿਹ ਸੰਗ ॥**
**੨. ਮਾਗਨ ਤੇ ਜਿਹ ਤੁਮ ਰਖਹੁ**
**ਸੁ ਨਾਨਕ ਨਾਮਹਿ ਰੰਗ ॥੧॥**

**ਪਉੜੀ ॥**

**੧. ਮਮਾ ਮਾਗਨਹਾਰ ਇਆਨਾ ॥**
**੨. ਦੇਨਹਾਰ ਦੇ ਰਹਿਓ ਸੁਜਾਨਾ ॥**
**੩. ਜੋ ਦੀਨੋ ਸੋ ਏਕਹਿ ਬਾਰ ॥**
**੪. ਮਨ ਮੂਰਖ ਕਹ ਕਰਹਿ ਪੁਕਾਰ ॥**
**੫. ਜਉ ਮਾਗਹਿ ਤਉ ਮਾਗਹਿ ਬੀਆ ॥**
**੬. ਜਾ ਤੇ ਕੁਸਲ ਨ ਕਾਹੂ ਥੀਆ ॥**
**੭. ਮਾਗਨਿ ਮਾਗ ਤ ਏਕਹਿ ਮਾਗ ॥**
**੮. ਨਾਨਕ ਜਾ ਤੇ ਪਰਹਿ ਪਰਾਗ ॥੪੧॥**

***ਪਦ ਅਰਥ :*** ਮਾਇਆ—ਮਾਇਆ ਦੀ ਖ਼ਾਤਰ। ਮਾਗਨ ਤੇ—ਮਾਇਆ ਮੰਗਣ ਤੋਂ। ਜਿਹ—ਜਿਸ ਜੀਵ ਨੂੰ। ਨਾਮਹਿ—ਨਾਮ ਵਿਚ। ਰੰਗ—ਪਿਆਰ। ਇਆਨਾ—ਬੇ-ਸਮਝ ਜੀਵ। ਸੁਜਾਨਾ—ਸਾਰਿਆਂ ਦੇ ਦਿਲ ਦੀ ਜਾਨਣ ਵਾਲਾ। ਏਕਹਿ ਬਾਰ—ਉਸ ਨੇ ਸਭ ਕੁਝ ਇਕੋ ਵਾਰੀ ਦਿੱਤਾ ਹੋਇਆ ਹੈ, ਉਸ ਦੀਆਂ ਦਾਤਾਂ ਕਦੇ ਮੁੱਕਣ ਵਾਲੀਆਂ ਨਹੀਂ। ਪੁਕਾਰ—ਗਿਲੇ। ਬੀਆ—ਦੂਜਾ, ਹੋਰ। ਕੁਸਲ—ਆਤਮਕ ਅਨੰਦ। ਕਾਹੂ—ਕਿਸੇ ਨੂੰ। ਪਰਹਿ ਪਰਾਗ—ਪਰਲੇ ਪਾਰ ਲੰਘ ਸਕੇਂ, ਪਰ੍ਹੇ ਜਾ ਪਵੇਂ, ਮੁਕਤ ਹੋ ਜਾਵੇਂ।

*ਅਰਥ : (ਸਲੋਕ)*

ਪ੍ਰ: ਹੇ ਸਾਈਂ ਜੀ! ਮਨੁੱਖਾਂ ਦੇ ਮਨਾਂ ਨੂੰ ਡੁਲਾਉਣ ਲਈ ਮਾਇਆ ਕੋਲ ਕਿਹੜਾ ਤਰੀਕਾ ਹੈ?

ਉ: ੧. ਹੇ ਮਿੱਤਰੋ! ਇਕੋ ਤਰੀਕਾ ਨਹੀਂ, ਇਸ ਮਾਇਆ ਕੋਲ ਮਨੁੱਖ ਦੇ ਮਨ ਨੂੰ ਡਾਵਾਂ-ਡੋਲ ਕਰਨ ਲਈ ਅਨੇਕਾਂ ਹੀ ਤਰੀਕੇ ਹਨ, ਕਿਉਂਕਿ ਇਹ ਮਾਇਆ ਆਪ ਵੀ ਸੁਭਾਵਕ ਚੰਚਲ ਹੈ ਤੇ ਮਨ ਉਸ ਮਾਇਆ ਨਾਲ ਹਰ ਵਕਤ ਹੀ ਚਿੰਬੜਿਆ ਰਹਿੰਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਸ ਪ੍ਰਭੂ ਅੱਗੇ ਇਉਂ ਅਰਦਾਸ ਕਰੀਏ ਕਿ ਹੇ ਕਰਤਾਰ! ਜਿਸ ਮਨੁੱਖ ਨੂੰ ਤੂੰ ਮਾਇਆ ਦੀ ਮੰਗ ਵਲੋਂ ਰੋਕ ਲੈਂਦਾ ਹੈਂ, ਓਹੀ ਤੇਰੇ ਨਾਮ ਵਿਚ ਪਿਆਰ ਪਾ ਲੈਂਦਾ ਹੈ।੧।

*(ਪਉੜੀ)*

੧. ਮੰਮੇ ਅੱਖਰ ਦੁਆਰਾ ਉਪਦੇਸ਼ ਬਖ਼ਸ਼ਦੇ ਹਨ ਕਿ ਹੇ ਭਰਾਵੋ! ਤੱਕੋ, ਇਹ ਮੂਰਖ ਮਨੁੱਖ ਹਰ ਵਕਤ ਮਾਇਆ ਹੀ ਮਾਇਆ ਮੰਗਦਾ ਰਹਿੰਦਾ ਹੈ।

ਪ੍ਰ: ਐ ਗੁਰੂ ਜੀ! ਇਸ ਮਨੁੱਖ ਨੂੰ ਤੁਸੀਂ ਮੂਰਖ ਕਿਸ ਲਈ ਕਹਿੰਦੇ ਹੋ?

ੳ: ੨. ਇਸ ਲਈ ਕਹਿੰਦੇ ਹਾਂ ਕਿ ਇਹ ਇਸ ਗੱਲ ਨੂੰ ਸਮਝਦਾ ਹੀ ਨਹੀਂ ਕਿ ਉਹ (ਅੰਤਰਜਾਮੀ ਦਾਤਾਰ) ਪ੍ਰਭੂ ਸਾਰੇ ਪਦਾਰਥ ਜੀਵਾਂ ਨੂੰ ਆਪ ਹੀ ਦੇਈ ਜਾ ਰਿਹਾ ਹੈ।

੩. ਐ ਜੀਵ! ਤੂੰ ਨਿਸਚਾ ਕਰ ਕਿ ਉਸ ਦਾਤਾਰ ਨੇ ਜੋ ਕੁਝ ਜੀਵਾਂ ਨੂੰ ਦੇਣਾ ਸੀ, ਉਹ ਇਕੋ ਵਾਰ ਹੀ ਦੇ ਛੱਡਿਆ ਹੈ।

੪. ਇਸ ਲਈ ਦੱਸ ਹੇ ਮੂਰਖ ਮਨਾ! ਤੂੰ ਕਿਉਂ ਸਦਾ ਮਾਇਆ ਲਈ ਪੁਕਾਰਦਾ ਤੇ ਤਰਲੇ ਲੈ ਰਿਹਾ ਹੈਂ?

੫. ਹੇ ਮੂਰਖ ਮਨਾ! ਤੂੰ ਇਕ ਹੋਰ ਬਹੁਤ ਵੱਡੀ ਭੁੱਲ ਕਰਦਾ ਹੈਂ ਕਿ ਜਦ ਭੀ ਤੂੰ ਕੋਈ ਮੰਗ ਮੰਗਦਾ ਹੈਂ, ਤਾਂ ਤੂੰ ਨਾਮ ਤੋਂ ਬਿਨਾਂ, ਹੋਰ-ਹੋਰ ਝੂਠੀਆਂ ਵਸਤੂਆਂ ਹੀ ਮੰਗਦਾ ਹੈਂ।

੬. ਜਿਨ੍ਹਾਂ ਮੰਗਾਂ ਨਾਲ ਅੱਜ ਤਕ ਕਿਸੇ ਨੂੰ ਭੀ ਅਬਿਨਾਸ਼ੀ ਸੁਖ ਪ੍ਰਾਪਤ ਨਹੀਂ ਹੋ ਸਕਿਆ।

ਪ੍ਰ: ਐ ਗੁਰੂ ਜੀ! ਦੱਸੋ, ਫਿਰ ਮੈਂ ਮੰਗਾਂ ਵੀ ਕੀ?

ੳ: ੭. ਹੇ ਮੂਰਖ ਮਨਾ! ਜੇ ਤੂੰ ਮੰਗ ਮੰਗਣੀ ਭੀ ਹੈ ਤਾਂ ਉਸ ਪ੍ਰਭੂ ਤੋਂ (ਉਸ ਦੇ) ਇਕ (ਨਾਮ ਦੀ ਹੀ) ਮੰਗ ਕਰ।

੮. ਜਿਸ ਕਰਕੇ ਤੂੰ (ਸੰਸਾਰ-ਸਮੁੰਦਰ ਤੋਂ) ਪਾਰ ਹੋ ਸਕੇਂ।੪੧।

**ਸਲੋਕ ॥**

**੧. ਮਤਿ ਪੂਰੀ ਪਰਧਾਨ ਤੇ**
**ਗੁਰ ਪੂਰੇ ਮਨ ਮੰਤ ॥**
**੨. ਜਿਹ ਜਾਨਿਓ ਪ੍ਰਭੁ ਆਪੁਨਾ**
**ਨਾਨਕ ਤੇ ਭਗਵੰਤ ॥੧॥**

**ਪਉੜੀ ॥**

**੧. ਮਮਾ ਜਾਹੂ ਮਰਮੁ ਪਛਾਨਾ ॥**
**੨. ਭੇਟਤ ਸਾਧਸੰਗ ਪਤੀਆਨਾ ॥**
**੩. ਦੁਖ ਸੁਖ ਉਆ ਕੈ ਸਮਤ ਬੀਚਾਰਾ ॥**
**੪. ਨਰਕ ਸੁਰਗ ਰਹਤ ਅਉਤਾਰਾ ॥**
**੫. ਤਾਹੂ ਸੰਗ ਤਾਹੂ ਨਿਰਲੇਪਾ ॥**
**੬. ਪੂਰਨ ਘਟ ਘਟ ਪੁਰਖ ਬਿਸੇਖਾ ॥**
**੭. ਉਆ ਰਸ ਮਹਿ ਉਆਹੂ ਸੁਖੁ ਪਾਇਆ ॥**
**੮. ਨਾਨਕ ਲਿਪਤ ਨਹੀ ਤਿਹ ਮਾਇਆ ॥੪੨॥**

***ਪਦ ਅਰਥ :*** ਮਤਿ ਪੂਰੀ—ਮੁਕੰਮਲ ਅਕਲ, ਭਾਵ ਜੀਵਨ ਮਾਰਗ ਦੀ ਪੂਰੀ ਸਮਝ। ਭਗਵੰਤ—ਭਾਗਾਂ ਵਾਲੇ। ਜਾਹੂ—ਜਿਸ ਨੇ। ਮਰਮੁ—ਭੇਦ, ਭਾਵ ਪ੍ਰਭੂ ਮੇਰੇ ਸਦਾ ਅੰਗ-ਸੰਗ ਹੈ। ਪਤੀਆਨਾ—ਪਤੀਜ ਜਾਂਦਾ ਹੈ, ਤਸੱਲੀ ਹੋ ਜਾਂਦੀ ਹੈ। ਸਮਤ—ਸਮਾਨ। ਰਹਤ ਅਉਤਾਰਾ—ਉਤਰਨੋਂ ਰਹਿ ਜਾਂਦਾ ਹੈ, ਭਾਵ ਨਰਕ-ਸੁਰਗ ਤੇ ਉਤਰਨ (ਜਨਮ ਮਰਨ) ਤੋਂ ਰਹਿਤ ਹੋ ਜਾਂਦਾ ਹੈ, ਪੈਣੋਂ ਬਚ ਜਾਂਦਾ ਹੈ। ਤਾਹੂ—ਉਸ ਨੂੰ। ਨਿਰਲੇਪਾ—ਮਾਇਆ ਦੇ ਪ੍ਰਭਾਵ ਤੋਂ ਪਰ੍ਹੇ। ਬਿਸੇਖਾ—ਖ਼ਾਸ ਤੌਰ 'ਤੇ। ਉਆਹੂ—ਉਸੇ ਨੇ। ਲਿਪਤ ਨਹੀ—ਜ਼ੋਰ ਨਹੀਂ ਪਾਉਂਦੀ, ਪ੍ਰਭਾਵ ਨਹੀਂ ਪਾਉਂਦੀ।

***ਅਰਥ : (ਸਲੋਕ)***

ਪ੍ਰ: ਐ ਗੁਰੂ ਜੀ! ਅਸਲੀ ਭਾਗਾਂ ਵਾਲਾ, ਪਰਧਾਨ ਤੇ ਅਕਲ ਵਾਲਾ ਕੌਣ ਹੈ?

ੳ: ੧. ਹੇ ਮਿੱਤਰੋ! ਜਿਨ੍ਹਾਂ ਮਨੁੱਖਾਂ ਦੇ ਮਨ ਅੰਦਰ ਪੂਰਨ ਗੁਰੂ ਦਾ ਉਪਦੇਸ਼ ਵੱਸ ਜਾਂਦਾ ਹੈ, ਉਨ੍ਹਾਂ ਦੀ ਅਕਲ ਪੂਰਨ ਹੈ, ਉਨ੍ਹਾਂ ਨੂੰ ਹੀ ਪਰਧਾਨ ਸਮਝੋ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਨ੍ਹਾਂ ਨੇ ਆਪਣੇ ਪਰਮੇਸ਼ਰ ਨੂੰ ਗਿਆਨ ਦੁਆਰਾ ਜਾਣ ਲਿਆ ਹੈ, ਓਹੋ ਹੀ ਭਾਗਾਂ ਵਾਲੇ ਹਨ।੧।

***(ਪਉੜੀ)***

੧. ਫਿਰ ਮੰਮੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ ਕਿ ਹੇ ਪਿਆਰਿਓ! ਜਿਸ ਨੇ ਰੱਬ ਦਾ ਇਹ ਭੇਦ ਜਾਣ ਲਿਆ ਹੈ, ਉਹ ਸਦਾ ਹੀ ਅੰਗ-ਸੰਗ ਹੈ।

੨. ਉਹ ਸਾਧ ਸੰਗਤ ਵਿਚ ਮਿਲ ਕੇ ਇਸ ਭੇਦ ਬਾਰੇ ਆਪਣਾ ਪੂਰਨ ਯਕੀਨ ਬਣਾ ਲੈਂਦਾ ਹੈ।

ਪ੍ਰ: ਐ ਗੁਰਦੇਵ ਜੀਉ! ਉਨ੍ਹਾਂ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ?

ੳ: ੩. ਹੇ ਭਾਈਓ! ਉਸ ਦੇ ਅੰਤਰ-ਆਤਮੇ ਸਦਾ ਹੀ ਦੁੱਖ ਤੇ ਸੁੱਖ ਇਕੋ ਜਿਹੇ ਜਾਪਣ ਲੱਗ ਪੈਂਦੇ ਹਨ, ਕਿਉਂਕਿ ਉਹ ਜਾਣ ਲੈਂਦਾ ਹੈ ਕਿ ਇਹ ਦੁੱਖਾਂ ਸੁੱਖਾਂ ਦੀ ਦਾਤ ਭੀ ਉਸ ਦਾਤਾਰ ਵੱਲੋਂ ਮਿਲੀ ਹੈ।

੪. ਇਸੇ ਲਈ ਉਹ ਹੁਣ ਨਰਕ-ਸੁਰਗ ਵਿਚ ਉਤਰਨ ਵੱਲੋਂ ਰਹਿਤ ਹੋ ਗਿਆ ਹੈ, ਭਾਵ ਉਹ ਫਿਰ ਜੰਮਦਾ ਮਰਦਾ ਨਹੀਂ।

੫. ਉਸ ਨੂੰ ਹੁਣ ਇਉਂ ਪ੍ਰਤੀਤ ਹੋਣ ਲੱਗ ਪੈਂਦਾ ਹੈ ਕਿ ਉਹ ਪ੍ਰਭੂ ਘਟ-ਘਟ ਵਾਸੀ ਹੋਣ ਕਰਕੇ ਸਾਰਿਆਂ ਦੇ ਨਾਲ ਹੈ ਅਤੇ ਨਿਰਗੁਣ ਹੋਣ ਕਰਕੇ ਸਭਨਾਂ ਤੋਂ ਅਸੰਗ ਭੀ ਹੈ।

੬. ਉਸ ਨੇ ਇਸ ਤਰ੍ਹਾਂ ਹਰ ਘਟ ਵਿਚ (ਪੂਰਨ ਪੁਰਖ) ਪਰਮਾਤਮਾ ਨੂੰ ਪਛਾਣ ਲਿਆ ਹੈ।

ਪ੍ਰ: ਐ ਸਾਂਈ ਜੀ! ਇਹ ਤਾਂ ਦੱਸੋ, ਉਸ ਨੂੰ ਇਸ ਮਿਲਾਪ ਦਾ ਸੁਖ ਕਿਸ ਤਰ੍ਹਾਂ ਦਾ ਪ੍ਰਤੀਤ ਹੁੰਦਾ ਹੈ?

ੳ: ੭. ਹੇ ਮਿੱਤਰੋ! ਜੋ ਉਸ ਨੂੰ ਵਿਆਪਕ ਸਰੂਪ ਵਿਚ ਯਕੀਨ ਆ ਜਾਣ ਦੁਆਰਾ ਰਸ ਪ੍ਰਾਪਤ ਹੋ ਆਇਆ ਹੈ, ਉਹ ਸੁਖ ਉਸੇ ਨੇ ਹੀ ਪਾਇਆ ਹੈ, ਭਾਵ ਉਸ ਸੁਖ ਦਾ ਰਸ ਓਹੀ ਮਾਣਦਾ ਹੈ, ਉਸ ਦਾ ਕੋਈ ਬਿਆਨ ਨਹੀਂ ਕਰ ਸਕਦਾ।

੮. ਬਸ, ਹੁਣ ਉਸ 'ਤੇ ਕਦੀ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ, ਭਾਵ ਮਾਇਆ ਲਿਪਾਇਮਾਨ ਨਹੀਂ ਕਰ ਸਕਦੀ।੪੨।

**ਸਲੋਕੁ ॥**

**੧. ਯਾਰ ਮੀਤ ਸੁਨਿ ਸਾਜਨਹੁ**
**ਬਿਨੁ ਹਰਿ ਛੂਟਨੁ ਨਾਹਿ ॥**
**੨. ਨਾਨਕ ਤਿਹ ਬੰਧਨ ਕਟੇ**
**ਗੁਰ ਕੀ ਚਰਨੀ ਪਾਹਿ ॥੧॥**

**ਪਵੜੀ ॥**

**੧. ਯਯਾ ਜਤਨ ਕਰਤ ਬਹੁ ਬਿਧੀਆ ॥**
**੨. ਏਕ ਨਾਮ ਬਿਨੁ ਕਹ ਲਉ ਸਿਧੀਆ ॥**
**੩. ਯਾਹੂ ਜਤਨ ਕਰਿ ਹੋਤ ਛੁਟਾਰਾ ॥**
**੪. ਉਆਹੂ ਜਤਨ ਸਾਧ ਸੰਗਾਰਾ ॥**
**੫. ਯਾ ਉਬਰਨ ਧਾਰੈ ਸਭੁ ਕੋਊ ॥**
**੬. ਉਆਹਿ ਜਪੇ ਬਿਨੁ ਉਬਰ ਨ ਹੋਊ ॥**
**੭. ਯਾਹੂ ਤਰਨ ਤਾਰਨ ਸਮਰਾਥਾ ॥**
**੮. ਰਾਖਿ ਲੇਹੁ ਨਿਰਗੁਨ ਨਰਨਾਥਾ ॥**
**੯. ਮਨ ਬਚ ਕ੍ਰਮ ਜਿਹ ਆਪਿ ਜਨਾਈ ॥**
**੧੦. ਨਾਨਕ ਤਿਹ ਮਤਿ ਪ੍ਰਗਟੀ ਆਈ ॥੪੩॥**

***ਪਦ ਅਰਥ :*** ਛੂਟਨੁ—ਮਾਇਆ ਦੇ ਬੰਧਨਾਂ ਤੋਂ ਛੁਟਕਾਰਾ। ਤਿਹ—ਉਨ੍ਹਾਂ ਦੇ। ਪਾਹਿ—ਪੈਂਦੇ ਹਨ। ਕਹ ਲਉ—ਕਿਥੋਂ ਤਕ? ਸਿਧੀਆ—ਸਫਲਤਾ। ਯਾਹੂ—ਜਿਹੜੇ। ਯਾ ਉਬਰਨ—ਜੇਹੜਾ ਬਚਾਅ। ਸਭ ਕੋਊ—ਹਰ ਕੋਈ। ਧਾਰੈ—ਧਾਰਦਾ ਹੈ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਇਨ੍ਹਾਂ ਮਾਇਕੀ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਕੋਈ ਸਾਧਨ ਦੱਸੋ।

ਉ: ੧. ਹੇ ਯਾਰੋ, ਮਿੱਤਰੋ ਤੇ ਸੱਜਣ ਜਨੋ! ਸੁਣੋ, ਇਸ ਗੱਲ 'ਤੇ ਵਿਸ਼ਵਾਸ ਕਰੋ ਕਿ ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨਾਂ, ਇਸ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਹੜੇ ਬੰਦੇ ਗੁਰੂ ਦੀ ਸ਼ਰਨ ਪੈਂਦੇ ਹਨ, ਉਨ੍ਹਾਂ ਦੇ ਹੀ ਬੰਧਨ ਕੱਟੇ ਜਾਂਦੇ ਹਨ।੧।

***(ਪਉੜੀ)***

ਪ੍ਰ: ਐ ਗੁਰਦੇਵ ਜੀਓ! ਅਸੀਂ ਤਾਂ ਬੰਧਨਾਂ ਤੋਂ ਛੁੱਟਣ ਲਈ ਕਈ ਤਰ੍ਹਾਂ ਦੇ (ਜਪ, ਤਪ) ਕਰਮ ਧਰਮ ਕਰਦੇ ਹਾਂ, ਕੀ ਇਹ ਨਹੀਂ ਛੁਡਾਉਣਗੇ?

ਉ: ੧. ਨਹੀਂ, ਯੱਯੇ ਅੱਖਰ ਦੁਆਰਾ ਉਪਦੇਸ਼ ਕਰਦੇ ਹਨ ਕਿ ਹੇ ਸੱਜਣੋ! ਇਸ ਵਿਚ ਕੋਈ ਸ਼ੱਕ ਨਹੀਂ ਕਿ ਤੁਸੀਂ ਬੰਧਨਾਂ ਤੋਂ ਛੁੱਟਣ ਲਈ ਅਨੇਕਾਂ ਜਤਨ ਕਰਦੇ ਹੋ।

੨. ਪਰ ਤੁਸੀਂ ਇਹ ਦੱਸੋ, ਪਰਮੇਸ਼ਰ ਦਾ ਨਾਮ ਸਿਮਰਨ ਤੋਂ ਬਿਨਾਂ ਤੁਹਾਨੂੰ ਮੁਕਤੀ ਦੀ ਪ੍ਰਾਪਤੀ ਕਿਵੇਂ ਹੋ ਸਕੇਗੀ, ਭਾਵ ਨਾਮ ਸੱਖਣੇ ਨੂੰ ਕਲਿਆਣ ਹਾਸਲ ਨਹੀਂ ਹੋ ਸਕਦੀ।

ਪ੍ਰ: ਤਾਂ ਫਿਰ ਛੁੱਟਣ ਲਈ ਆਪ ਹੀ ਕੋਈ ਤਰੀਕਾ ਦੱਸੋ?

ਉ: ੩. ਹੇ ਭਾਈਓ, ਸੁਣੋ! ਜਿਹੜੇ ਜਤਨ ਨਾਲ ਇਨ੍ਹਾਂ ਬੰਧਨਾਂ ਤੋਂ ਖਲਾਸੀ ਹੋਣੀ ਹੈ।

੪. ਉਹ ਜਤਨ ਤਾਂ ਸਾਧ-ਸੰਗਤ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ। ਉਹ ਜਤਨ ਇਹੋ ਹੈ ਕਿ ਨਿਤਾ-ਪ੍ਰਤੀ ਸਾਧ-ਸੰਗਤ ਕਰਦੇ ਰਹੋ।

੫. ਹੇ ਮਿੱਤਰੋ! ਭਾਵੇਂ ਹਰ ਬੰਦਾ ਹੀ ਆਪਣੇ ਮਨ ਵਿਚ ਮਾਇਆ ਦੇ ਬੰਧਨਾਂ ਤੋਂ ਬਚਣ ਦੇ ਉਪਰਾਲੇ ਧਾਰਦਾ ਹੈ।

੬. ਪਰ ਯਾਦ ਰੱਖੋ, ਉਸ ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਬੰਧਨਾਂ ਤੋਂ ਕਦੀ ਭੀ ਛੁਟਕਾਰਾ ਨਹੀਂ ਹੋ ਸਕਦਾ।

ਪ੍ਰ: ਐ ਗੁਰੂ ਜੀ! ਕੋਈ ਸੌਖਾ ਤਰੀਕਾ ਦੱਸੋ।

ਉ: ੭-੮. ਹੇ ਮਿਤਰੋ! ਉਸ ਪ੍ਰਭੂ ਦੇ ਦਰ 'ਤੇ ਇਉਂ ਜੋਦੜੀ ਕਰੋ ਕਿ ਹੇ ਜੀਵਾਂ ਦੇ ਮਾਲਕ! ਸਾਨੂੰ (ਜੀਵਾਂ ਨੂੰ) ਆਪ ਬਚਾ ਲੈ। ਕਿਉਂਕਿ ਇਸ ਸੰਸਾਰ-ਸਮੁੰਦਰ ਤੋਂ ਤਾਰਨ ਲਈ ਕੇਵਲ ਆਪ ਹੀ ਜਹਾਜ਼ ਵਾਂਗ ਸਮਰੱਥ ਹੋ।

੯. ਹੇ ਭਾਈਓ! ਜਿਨ੍ਹਾਂ ਬੰਦਿਆਂ ਦੇ ਮਨ ਵਿਚ, ਬਚਨਾਂ ਵਿਚ ਤੇ (ਕ੍ਰਮ) ਸਰੀਰ ਵਿਚ ਪ੍ਰਭੂ ਆਪ ਹੀ ਮਾਇਆ ਦੇ ਮੋਹ ਤੋਂ ਬਚਣ ਲਈ ਸੂਝ ਪੈਦਾ ਕਰ ਦੇਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਨ੍ਹਾਂ ਦੀ ਬੁੱਧਿ ਉੱਜਲ ਹੋ ਜਾਂਦੀ ਹੈ, ਬਸ ਉਹ ਫਿਰ ਇਉਂ ਬੰਧਨਾਂ ਤੋਂ ਬਚ ਜਾਂਦੇ ਹਨ।੪੩।

**ਸਲੋਕੁ ॥**

**੧. ਰੋਸੁ ਨ ਕਾਹੂ ਸੰਗ ਕਰਹੁ**
**ਆਪਨ ਆਪੁ ਬੀਚਾਰਿ ॥**
**੨. ਹੋਇ ਨਿਮਾਨਾ ਜਗਿ ਰਹਹੁ**
**ਨਾਨਕ ਨਦਰੀ ਪਾਰਿ ॥੧॥**

**ਪਉੜੀ ॥**

**੧. ਰਾਰਾ ਰੇਨ ਹੋਤ ਸਭ ਜਾ ਕੀ ॥**
**੨. ਤਜਿ ਅਭਿਮਾਨੁ ਛੁਟੈ ਤੇਰੀ ਬਾਕੀ ॥**
**੩. ਰਣਿ ਦਰਗਹਿ ਤਉ ਸੀਝਹਿ ਭਾਈ ॥**
**੪. ਜਉ ਗੁਰਮੁਖਿ ਰਾਮ ਨਾਮ ਲਿਵ ਲਾਈ ॥**
**੫. ਰਹਤ ਰਹਤ ਰਹਿ ਜਾਹਿ ਬਿਕਾਰਾ ॥**
**੬. ਗੁਰ ਪੂਰੇ ਕੈ ਸਬਦਿ ਅਪਾਰਾ ॥**
**੭. ਰਾਤੇ ਰੰਗ ਨਾਮ ਰਸ ਮਾਤੇ ॥**
**੮. ਨਾਨਕ ਹਰਿ ਗੁਰ ਕੀਨੀ ਦਾਤੇ ॥੪੪॥**

***ਪਦ ਅਰਥ :*** ਰੋਸੁ—ਗੁੱਸਾ। ਆਪਨ ਆਪੁ—ਆਪਣੇ ਆਪ ਨੂੰ। ਨਿਮਾਨਾ—ਧੀਰੇ ਸੁਭਾਅ ਵਾਲਾ। ਜਗਿ—ਜਗਤ ਵਿਚ। ਨਦਰੀ—ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ। ਰੇਨ—ਚਰਨ-ਧੂੜੀ। ਸਭ—ਸਾਰੀ ਲੁਕਾਈ। ਜਾ ਕੀ—ਜਿਸ ਦੀ। ਤਜਿ—ਤਿਆਗ।

ਬਾਕੀ—ਮਨ ਵਿਚ ਇਕੱਠੇ ਹੋਏ ਕਰੋਧ ਦੇ ਸੰਸਕਾਰਾਂ ਦਾ ਲੇਖਾ। ਰਣਿ—ਰਣ ਵਿਚ, ਇਸ ਜਗਤ ਰਣ-ਭੂਮੀ ਵਿਚ। ਦਰਗਹਿ—ਪ੍ਰਭੂ ਦੀ ਹਜ਼ੂਰੀ ਵਿਚ। ਸੀਝਹਿ—ਕਾਮਯਾਬ ਹੋਵੇਂਗਾ। ਜਉ—ਜੇ। ਰਹਤ ਰਹਤ—ਰਹਿੰਦੇ-ਰਹਿੰਦੇ, ਸਹਿਜੇ-ਸਹਿਜੇ। ਰਹਿ ਜਾਹਿ—ਮੁੱਕ ਜਾਂਦੇ ਹਨ। ਸਬਦਿ—ਸ਼ਬਦ ਵਿਚ ਜੁੜਿਆਂ। ਅਪਾਰਾ—ਬੇਅੰਤ। ਰਾਤੇ—ਰੰਗੇ ਹੋਏ। ਮਾਤੇ—ਮਸਤ। ਗੁਰਿ—ਗੁਰੂ ਨੇ।

### *ਅਰਥ : (ਸਲੋਕ)*

ਪ੍ਰ: ਸੰਸਾਰ-ਸਾਗਰ ਤੋਂ ਪਾਰ ਕਿਵੇਂ ਹੋ ਸਕੀਦਾ ਹੈ?

ਉ: ੧. ਹੇ ਮਿੱਤਰਾ! ਸੁਣ, ਤੂੰ ਕਿਸੇ ਨਾਲ ਵੀ ਗ਼ੁੱਸਾ ਨਾ ਕਰ ਸਗੋਂ ਤੈਨੂੰ ਲੋੜੀਂਦਾ ਹੈ ਕਿ ਤੂੰ ਕਿਸੇ ਨਾਲ ਗ਼ੁੱਸਾ ਕਰਨ ਦੀ ਥਾਂ, ਆਪਣੇ ਆਪ ਨੂੰ ਵੀਚਾਰ, ਕੀ ਕਿਸੇ ਨਾਲ ਝਗੜਾ ਕਰਨ ਵਿਚ ਵਧੇਰੇ ਮੇਰਾ ਹੀ ਦੋਸ਼ ਤਾਂ ਨਹੀਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣਾ! ਜੇ ਤੂੰ ਜਗਤ ਵਿਚ ਨਿਮਾਣਾ ਹੋ ਕੇ, ਭਾਵ ਧੀਰੇ ਸੁਭਾਵ ਵਾਲਾ ਹੋ ਕੇ ਰਹੇਂ, ਤਾਂ ਤੂੰ ਪਰਮੇਸ਼ਰ ਦੀ ਮਿਹਰ ਦੀ ਨਜ਼ਰ ਨਾਲ ਇਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੇਂਗਾ, ਜਿਸ ਵਿਚ ਕ੍ਰੋਧ ਦੀਆਂ ਬੇਅੰਤ ਲਹਿਰਾਂ ਪੈ ਰਹੀਆਂ ਹਨ।੧।

### *(ਪਉੜੀ)*

ਪ੍ਰ: ਐ ਗੁਰਦੇਵ ਜੀਉ! ਕਰਮਾਂ ਦੀ ਬਾਕੀ, ਭਾਵ ਜਿਨ੍ਹਾਂ ਕਰਮਾਂ ਨੇ ਅਜੇ ਫਲ ਦੇਣਾ ਹੈ, ਉਨ੍ਹਾਂ ਦਾ ਲੇਖਾ ਕਿਵੇਂ ਮੁੱਕ ਸਕਦਾ ਹੈ?

ਉ: ੧. ਰਾਰੇ ਅੱਖਰ ਦੁਆਰਾ ਉਪਦੇਸ਼ ਦੇਂਦੇ ਹਨ ਕਿ ਹੇ ਭਰਾਵਾ! ਤੂੰ ਆਪਣੇ ਅੰਦਰੋਂ ਅਭਿਮਾਨ ਛੱਡ ਦੇ। ਸਾਰੇ ਲੋਕ ਜਿਸ ਗੁਰੂ ਦੀ ਚਰਨ-ਧੂੜ ਹੁੰਦੇ ਹਨ, ਤੂੰ ਵੀ ਉਸ ਦੇ ਚਰਨਾਂ ਦੀ ਖ਼ਾਕ ਬਣ ਜਾ।

੨. ਜਦੋਂ ਤੂੰ ਆਪਣੇ ਮਨ ਦਾ ਹੰਕਾਰ ਦੂਰ ਕਰ ਦੇਵੇਂਗਾ ਤਾਂ ਫਿਰ ਇਸ ਤਰ੍ਹਾਂ ਤੇਰੇ ਕਰਮਾਂ ਦਾ ਬਕਾਇਆ ਮੁੱਕ ਜਾਵੇਗਾ। ਭਾਵ ਸਾਰੇ ਹੀ ਸੰਸਕਾਰਾਂ ਦਾ ਲੇਖਾ ਮੁੱਕ ਜਾਵੇਗਾ।

ਪ੍ਰ: ਐ ਗੁਰੂ ਜੀ! ਇਸ ਜਗਤ ਰੂਪੀ ਰਣ-ਭੂਮੀ ਅੰਦਰ ਅਤੇ ਰੱਬੀ-ਦਰਗਾਹ ਵਿਚ ਕਿਵੇਂ ਕਾਮਯਾਬੀ ਹਾਸਲ ਹੋ ਸਕੇਗੀ?

ਉ: ੩. ਹੇ ਸੱਜਣਾ! ਇਸ ਜਗਤ ਰੂਪ ਰਣ-ਭੂਮੀ ਵਿਚ ਅਤੇ ਦਰਗਾਹ ਅੰਦਰ ਤਾਂ ਹੀ ਜਿੱਤ ਪ੍ਰਾਪਤ ਕਰ ਸਕੇਂਗਾ।

੪. ਜਦ ਤੂੰ ਗੁਰੂ ਦੁਆਰਾ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜੇਂਗਾ।

ਪ੍ਰ: ਐ ਪ੍ਰੀਤਮ ਜੀ! ਵਿਕਾਰ ਤਾਂ ਬੜੇ ਬਲਵਾਨ ਹਨ, ਇਨ੍ਹਾਂ ਤੋਂ ਕਿਵੇਂ ਛੁਟਕਾਰਾ ਪਾਇਆ ਜਾਵੇ?

ਉ:੫-੬. ਹੇ ਸੱਜਣਾ! ਤੂੰ ਵਿਕਾਰਾਂ ਤੋਂ ਨਿਰਾਸ਼ ਨਾ ਹੋ। ਪੂਰੇ ਗੁਰਾਂ ਦੇ ਅਪਾਰ ਉਪਦੇਸ਼ ਵਿਚ ਜੁੜਿਆਂ, ਇਹ ਸਾਰੇ ਵਿਕਾਰ ਸਹਿਜੇ-ਸਹਿਜੇ ਮੂਲੋਂ ਹੀ ਦੂਰ ਹੋ ਜਾਣਗੇ।

੭-੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਨ੍ਹਾਂ ਬੰਦਿਆਂ ਨੂੰ ਗੁਰੂ ਜੀ ਨੇ ਹਰੀ ਦੇ ਨਾਮ ਦੀ ਦਾਤ ਬਖ਼ਸ਼ੀ ਹੈ, ਉਹ ਫਿਰ ਸਦਾ ਨਾਮ ਦੇ ਪਿਆਰ ਵਿਚ ਰੰਗੇ ਰਹਿੰਦੇ ਹਨ। ਉਹ ਨਾਮ ਵਿਚ ਹੀ ਮਸਤ ਰਹਿੰਦੇ ਹਨ। ਉਹ ਗੁਰਮੁਖ ਫਿਰ ਦੂਜਿਆਂ ਨਾਲ ਰੋਸ ਕਰਨ ਦੀ ਥਾਂ, ਸਦਾ ਆਪਣੇ ਆਪ ਦੀ ਹੀ ਸੋਧ ਕਰਦੇ ਹਨ।੪੪।

### ਸਲੋਕੁ ॥

**੧. ਲਾਲਚ ਝੂਠ ਬਿਖੈ ਬਿਆਧਿ**
**ਇਆ ਦੇਹੀ ਮਹਿ ਬਾਸ ॥**
**੨. ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ**
**ਨਾਨਕ ਸੂਖਿ ਨਿਵਾਸ ॥੧॥**

### ਪਉੜੀ ॥

**੧. ਲਲਾ ਲਾਵਉ ਅਉਖਧ ਜਾਹੂ ॥**
**੨. ਦੂਖ ਦਰਦ ਤਿਹ ਮਿਟਹਿ ਖਿਨਾਹੂ ॥**
**੩. ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥**
**੪. ਤਾਹਿ ਰੋਗੁ ਸੁਪਨੈ ਨਹੀ ਆਵੈ ॥**
**੫. ਹਰਿ ਅਉਖਧੁ ਸਭ ਘਟ ਹੈ ਭਾਈ ॥**
**੬. ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥**
**੭. ਗੁਰਿ ਪੂਰੈ ਸੰਜਮੁ ਕਰਿ ਦੀਆ ॥**
**੮. ਨਾਨਕ ਤਉ ਫਿਰਿ ਦੂਖ ਨ ਥੀਆ ॥੪੫॥**

***ਪਦ ਅਰਥ :*** ਬਿਖੈ—ਵਿਸ਼ੇ-ਵਿਕਾਰ। ਬਿਆਧਿ—ਬੀਮਾਰੀਆਂ, ਰੋਗ। ਇਆ—ਇਸ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਸੂਖਿ—ਸੁਖ ਵਿਚ, ਆਤਮਕ ਅਨੰਦ ਵਿਚ। ਲਾਵਉ—ਮੈਂ ਲਾਉਂਦਾ ਹਾਂ, ਭਾਵ ਮੈਨੂੰ ਯਕੀਨ ਹੈ ਕਿ ਜੇ ਕੋਈ ਵਰਤੇ। ਜਾਹੂ—ਜਿਸ ਨੂੰ। ਤਿਹ—ਉਸ ਦੇ। ਜਿਹ ਰਿਦੈ—ਜਿਸ ਦੇ ਹਿਰਦੇ ਵਿਚ। ਹਿਤਾਵੈ—ਪਿਆਰੀ ਲੱਗੇ। ਅਉਖਧੁ—ਦਵਾਈ। ਸਭ ਘਟ—ਸਾਰੇ ਹੀ ਸਰੀਰਾਂ ਵਿਚ। ਬਿਧਿ—ਤਰੀਕਾ, ਸਬੱਬ, ਜੁਗਤਿ। ਗੁਰਿ—ਗੁਰੂ ਨੇ। ਸੰਜਮੁ—ਪੱਥ, ਪ੍ਰਹੇਜ਼।

### *ਅਰਥ : (ਸਲੋਕ)*

ਪ੍ਰ: ਐ ਹਜ਼ੂਰ ਜੀਉ! ਇਸ ਦੇਹ ਵਿਚ ਤਾਂ ਸਦਾ ਹੀ ਵਿਕਾਰਾਂ ਤੇ ਰੋਗਾਂ ਦਾ ਨਿਵਾਸ ਰਹਿੰਦਾ ਹੈ; ਪਰ ਗੁਰਮੁਖ ਕਿਵੇਂ ਆਪਣੇ ਆਤਮਕ ਅਨੰਦ ਵਿਚ ਟਿਕੇ ਰਹਿੰਦੇ ਹਨ?

ਉ: ੧. ਹੇ ਭਰਾਵੋ! ਇਹ ਠੀਕ ਹੈ ਕਿ ਇਸ ਦੇਹ ਵਿਚ ਲਾਲਚ ਝੂਠ, ਵਿਸ਼ੇ ਅਤੇ ਇਨ੍ਹਾਂ ਤੋਂ ਅੱਗੇ ਪੈਦਾ ਹੋਏ ਦੁਖਾਂ ਤੇ ਰੋਗਾਂ ਦਾ ਨਿਵਾਸ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਮੁਖਾਂ ਨੇ ਗੁਰੂ ਦੀ ਸ਼ਰਨ ਪੈ ਕੇ ਹਰਿ ਹਰਿ ਨਾਮ-ਅੰਮ੍ਰਿਤ ਪੀਤਾ ਹੈ। ਹੇ ਭਰਾਵੋ! ਇਸੇ ਨਾਮ ਦੀ ਬਰਕਤ ਨਾਲ ਗੁਰਮੁਖ ਆਪਣੇ ਆਤਮਕ ਅਨੰਦ ਵਿਚ ਸਦਾ ਹੀ ਟਿਕੇ ਰਹਿੰਦੇ ਹਨ।੧।

*(ਪਉੜੀ)*

੧. ਲੱਲੇ ਅੱਖਰ ਦੁਆਰਾ ਉਪਦੇਸ਼ ਹੈ ਕਿ ਹੇ ਮਿੱਤਰੋ! ਮੈਨੂੰ ਤਾਂ ਪੂਰਨ ਭਰੋਸਾ ਹੈ, ਜਿਸ ਕਿਸੇ ਨੂੰ ਭੀ ਉਸ ਪਰਮੇਸ਼ਰ ਦੇ ਨਾਮ ਦੀ ਦਵਾਈ ਦਿੱਤੀ ਜਾਵੇ, ਤਾਂ ਉਸ ਦੇ—

੨. ਇਕ ਖਿਨ ਵਿਚ ਹੀ ਆਤਮਕ ਦੁਖ ਤੇ ਪੀੜਾਂ ਮਿਟ ਜਾਂਦੇ ਹਨ।

੩. ਹੇ ਪਿਆਰਿਓ! ਇਕ ਨਾਮ-ਅੰਮ੍ਰਿਤ ਦਵਾਈ ਜਿਸ ਦੇ ਹਿਰਦੇ ਵਿਚ ਪਿਆਰੀ ਲਗ ਜਾਵੇ।

੪. (ਤਾਂ ਯਕੀਨ ਕਰ ਲਵੋ ਕਿ) ਉਸ ਦੇ ਸੁਪਨੇ ਵਿਚ ਭੀ ਕੋਈ ਆਤਮਕ ਰੋਗ ਤੇ ਵਿਕਾਰ ਕਦੇ ਭੀ ਨੇੜੇ ਨਹੀਂ ਢੁਕਦਾ।

ਪ੍ਰ: ਐ ਗੁਰੂ ਜੀ! ਇਹ ਦਵਾਈ ਮਿਲ ਕਿਥੋਂ ਸਕਦੀ ਹੈ?

ਉ: ੫. ਹੇ ਭਰਾਵੋ! ਇਹ ਹਰਿ ਨਾਮ ਰੂਪ ਦਵਾਈ ਤਾਂ ਸਾਰੇ ਹੀ ਸਰੀਰਾਂ ਵਿਚ ਮੌਜੂਦ ਹੈ।

੬. ਪਰ ਪੂਰੇ ਗੁਰੂ ਤੋਂ ਬਿਨਾਂ ਇਸ ਦੇ ਵਰਤਣ ਦੀ ਜੁਗਤੀ ਨਹੀਂ ਬਣਦੀ, ਭਾਵ ਵਰਤਣ ਦਾ ਢੰਗ ਕਾਮਯਾਬ ਨਹੀਂ ਹੁੰਦਾ।

੭. ਹੇ ਭਾਈਓ! ਜਦੋਂ ਪੂਰੇ ਗੁਰੂ ਨੇ ਇਸ ਨਾਮ-ਦਵਾਈ ਦੇ ਵਰਤਣ ਦਾ ਪੱਥ (ਪ੍ਰਹੇਜ਼) ਨੀਅਤ ਕਰ ਦਿੱਤਾ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਵੀ ਮਨੁੱਖ ਉਸ ਪ੍ਰਹੇਜ਼ ਅਨੁਸਾਰ ਇਸ ਨਾਮ ਰੂਪੀ ਦਵਾਈ ਦੀ ਵਰਤੋਂ ਕਰਦਾ ਹੈ ਤਾਂ ਫਿਰ ਯਕੀਨ ਕਰੋ ਕਿ ਉਸ ਨੂੰ ਮੁੜ ਕੋਈ ਵੀ ਵਿਕਾਰ ਤੇ ਦੁਖ ਪੋਹ ਨਹੀਂ ਸਕਦਾ।੪੫।

**ਸਲੋਕੁ ॥**

**੧. ਵਾਸੁਦੇਵ ਸਰਬਤ੍ਰ ਮੈ**
**ਊਨ ਨ ਕਤਹੂ ਠਾਇ ॥**
**੨. ਅੰਤਰਿ ਬਾਹਰਿ ਸੰਗਿ ਹੈ**
**ਨਾਨਕ ਕਾਇ ਦੁਰਾਇ ॥੧॥**

**ਪਉੜੀ ॥**

**੧. ਵਵਾ ਵੈਰੁ ਨ ਕਰੀਐ ਕਾਹੂ ॥**
**੨. ਘਟ ਘਟ ਅੰਤਰਿ ਬ੍ਰਹਮ ਸਮਾਹੂ ॥**
**੩. ਵਾਸੁਦੇਵ ਜਲ ਥਲ ਮਹਿ ਰਵਿਆ ॥**
**੪. ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥**
**੫. ਵੈਰ ਵਿਰੋਧ ਮਿਟੇ ਤਿਹ ਮਨ ਤੇ ॥**
**੬. ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥**
**੭. ਵਰਨ ਚਿਹਨ ਸਗਲਹ ਤੇ ਰਹਤਾ ॥**
**੮. ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ ॥੪੬॥**

***ਪਦ ਅਰਥ :*** ਵਾਸੁਦੇਵ—ਵਾਸਦੇਵ ਦਾ ਪੁੱਤਰ ਕ੍ਰਿਸ਼ਨ ਜੀ, ਭਾਵ ਪਰਮੇਸ਼ਰ। ਊਨ—ਅਣਹੋਂਦ, ਊਣਤਾ। ਕਤਹੂ ਜਾਇ—ਕਿਸੇ ਥਾਂ ਵਿਚ। ਕਾਇ ਦੁਰਾਇ—ਕਿਉਂ ਲੁਕਾਉਂਦਾ ਹੈਂ। ਠਾਉ—ਥਾਂ। ਠਾਇ—ਥਾਂ ਵਿਚ। ਕਾਹੂ—ਕਿਸੇ ਨਾਲ। ਸਮਾਹੂ—ਵਿਆਪਕ ਹੈ। ਰਵਿਆ—ਮੌਜੂਦ ਹੈ। ਗਵਿਆ—ਪਹੁੰਚ ਕੀਤੀ ਹੈ। ਵਰਨ—ਰੰਗ, ਜਾਤ-ਪਾਤ। ਚਿਹਨ—ਨਿਸ਼ਾਨ, ਰੂਪ-ਰੇਖ। ਸਗਲਹ ਤੇ—ਸਭੇ ਜਾਤਿ-ਪਾਤਿ, ਰੂਪ-ਰੇਖ ਤੋਂ। ਰਹਤਾ—ਵੱਖਰਾ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ।

***ਅਰਥ : (ਸਲੋਕ)***

ਪ੍ਰ: ਐ ਸਾਈਂ ਜੀ! ਕੀ, ਸੰਸਾਰ ਵਿਚ ਕੋਈ ਐਸੀ ਥਾਂ ਭੀ ਹੈ, ਜਿਥੇ ਉਸ ਪ੍ਰਭੂ ਦੀ ਅਣਹੋਂਦ ਹੋਵੇ, ਭਾਵ ਉਸ ਪ੍ਰਭੂ ਦਾ ਨਿਵਾਸ ਨਾ ਹੋਵੇ?

ਉ: ੧. ਹੇ ਭਾਈਓ! ਉਹ ਪਰਮੇਸ਼ਰ ਤਾਂ ਹਰ ਥਾਂ ਹੀ ਮੌਜੂਦ ਹੈ, ਕਿਸੇ ਭੀ ਥਾਂ ਉਸ ਦੀ ਅਣਹੋਂਦ ਨਹੀਂ ਹੈ।

੨. ਸਭ ਜੀਵਾਂ ਦੇ ਅੰਦਰ-ਬਾਹਰ ਤੇ ਚੁਫੇਰੇ ਪ੍ਰਭੂ ਅੰਗ-ਸੰਗ ਹੈ, ਉਸ ਤੋਂ ਤਾਂ ਕੋਈ ਲੁਕਾਅ ਨਹੀਂ ਹੋ ਸਕਦਾ, ਇਸ ਕਰਕੇ ਤੂੰ ਕਿਉਂ ਉਸ ਤੋਂ ਲੁਕਾਅ ਰੱਖਦਾ ਹੈਂ।੧।

*(ਪਉੜੀ)*

੧. ਹੇ ਪਿਆਰਿਓ! ਵੱਵੇ ਅੱਖਰ ਦੁਆਰਾ ਕਹਿੰਦੇ ਹਨ ਕਿ ਕਿਸੇ ਨਾਲ ਭੀ ਵੈਰ ਭਾਵ ਨਾ ਰੱਖੋ।

੨. (ਕਿਉਂਕਿ) ਹਰ ਘਟ ਵਿਚ ਹੀ ਪਰਮਾਤਮਾ ਸਮਾਇਆ ਹੋਇਆ ਹੈ।

੩. ਉਹ ਪਰਮਾਤਮਾ ਪਾਣੀ ਵਿਚ, ਧਰਤੀ ਵਿਚ, ਜ਼ੱਰੇ-ਜ਼ੱਰੇ ਵਿਚ ਵਿਆਪਕ ਹੈ।

੪. ਪਰ ਕਿਸੇ ਵਿਰਲੇ ਨੇ ਹੀ ਗੁਰੂ ਦੀ ਕਿਰਪਾ ਦੁਆਰਾ ਉਸ ਪ੍ਰਭੂ ਤਕ ਪਹੁੰਚ ਹਾਸਲ ਕੀਤੀ ਹੈ।

ਪ੍ਰ: ਐ ਗੁਰੂ ਜੀ! ਹਰ ਬੰਦੇ ਦਾ ਮਨ ਵੈਰ ਤੇ ਵਿਰੋਧ ਨਾਲ ਸੜਦਾ ਰਹਿੰਦਾ ਹੈ, ਇਸ ਨੂੰ ਕਿਵੇਂ ਸ਼ਾਂਤੀ ਆ ਸਕੇ?

ਉ: ੫. ਹੇ ਸੱਜਣੋ! ਵੈਰ ਤੇ ਵਿਰੋਧ ਉਸੇ ਮਨੁੱਖ ਦੇ ਮਨ ਵਿਚੋਂ ਮਿਟ ਸਕਦੇ ਹਨ।

੬. ਜੋ ਮਨੁੱਖ (ਗੁਰੂ ਦੀ ਸ਼ਰਨ ਪੈ ਕੇ) ਵਾਹਿਗੁਰੂ ਦਾ (ਕੀਰਤਨ) ਕੀਰਤਨ-ਜਸ ਸੁਣਦੇ ਹਨ।

ਪ੍ਰ: ਉਸ ਪਰਮੇਸ਼ਰ ਦਾ ਰੂਪ-ਰੰਗ ਤੇ ਜ਼ਾਤ-ਪਾਤ ਕੀ ਹੈ?

ਉ: ੭. ਹੇ ਭਾਈਓ! ਉਹ ਪਰਮੇਸ਼ਰ ਜ਼ਾਤ-ਪਾਤ ਤੋਂ ਨਿਆਰਾ ਹੈ। ਉਸ ਦੇ ਰੂਪ-ਰੇਖ ਦੱਸੇ ਹੀ ਨਹੀਂ ਜਾ ਸਕਦੇ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਉਹ ਗੁਰਮੁਖ ਵੀ ਵਰਨ-ਚਿਹਨ ਤੋਂ ਰਹਿਤ ਹੋ ਜਾਂਦਾ ਹੈ, ਜੋ ਉਸ ਪ੍ਰਭੂ ਦੀ ਸਿਫ਼ਤੋਂ-ਸਾਲਾਹ ਸੁਣਦਾ ਹੈ।੪੬।

**ਸਲੋਕੁ ॥**

**੧. ਹਉ ਹਉ ਕਰਤ ਬਿਹਾਨੀਆ**
**ਸਾਕਤ ਮੁਗਧ ਅਜਾਨ ॥**
**੨. ਤੜਕਿ ਮੁਏ ਜਿਉ ਤ੍ਰਿਖਾਵੰਤ**
**ਨਾਨਕ ਕਿਰਤਿ ਕਮਾਨ ॥੧॥**

**ਪਉੜੀ ॥**

**੧. ਝਾੜਾ ਝਾੜਿ ਮਿਟੈ ਸੰਗਿ ਸਾਧੂ ॥**
**੨. ਕਰਮ ਧਰਮ ਤਤੁ ਨਾਮ ਅਰਾਧੂ ॥**
**੩. ਰੂੜੋ ਜਿਹ ਬਸਿਓ ਰਿਦ ਮਾਹੀ ॥**
**੪. ਉਆ ਕੀ ਝਾੜਿ ਮਿਟਤ ਬਿਨਸਾਹੀ ॥**
**੫. ਝਾੜਿ ਕਰਤ ਸਾਕਤ ਗਾਵਾਰਾ ॥**
**੬. ਜੇਹ ਹੀਐ ਅਹੰਬੁਧਿ ਬਿਕਾਰਾ ॥**
**੭. ਝਾੜਾ ਗੁਰਮੁਖਿ ਝਾੜਿ ਮਿਟਾਈ ॥**
**੮. ਨਿਮਖ ਮਾਹਿ ਨਾਨਕ ਸਮਝਾਈ ॥੪੭॥**

***ਪਦ ਅਰਥ :*** ਹਉ ਹਉ—ਮੈਂ ਹੀ ਹੋਵਾਂ, ਮੈਂ ਹੀ ਵੱਡਾ ਬਣਾਂ। ਸਾਕਤ—ਮਾਇਆ 'ਚ ਜਕੜੇ ਜੀਵ। ਮੁਗਧ—ਮੂਰਖ। ਝੜਕਿ—ਹਉਮੈ ਦਾ ਕੰਡਾ ਚੁੱਭ-ਚੁੱਭ ਕੇ। ਮੁਏ—ਮਰਦੇ ਹਨ, ਭਾਵ ਆਤਮਕ ਅਨੰਦ ਗਵਾ ਲੈਂਦੇ ਹਨ। ਤ੍ਰਿਖਾਵੰਤ—ਤਿਹਾਇਆ। ਕਿਰਤਿ—ਕਿਰਤ ਅਨੁਸਾਰ। ਕਿਰਤਿ ਕਮਾਨ—ਕਮਾਈ ਹੋਈ ਕਿਰਤ ਅਨੁਸਾਰ, ਭਾਵ ਹਉਮੈ ਦੇ ਆਸਰੇ ਕੀਤੇ ਕਰਮਾਂ ਅਨੁਸਾਰ। ਝਾੜਿ—ਰੜਕ, ਚੋਭ, ਖਹਿ-ਖਹਿ, ਬਕਵਾਸ ਕਰਨਾ, ਵਿਅਰਥ ਬੋਲਣਾ। ਕਰਮ ਧਰਮ ਤਤੁ—ਧਾਰਮਕ ਕੰਮਾਂ ਦਾ ਤੱਤ। ਰੂੜੋ—ਸੁੰਦਰ ਹਰੀ। ਜਿਹ—ਜਿਸ ਦੇ। ਬਿਨਸਾਹੀ—ਨਾਸ ਹੋ ਜਾਂਦੀ ਹੈ। ਹੀਐ—ਹਿਰਦੇ ਵਿਚ। ਅਹੰਬੁਧਿ ਬਿਕਾਰਾ—ਮੈਂ ਵੱਡਾ ਬਣ ਜਾਵਾਂ, ਇਸ ਸਮਝ ਅਨੁਸਾਰ ਕੀਤੇ ਮਾੜੇ ਕੰਮ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀਉ! ਕੀ ਮਾਇਆ 'ਚ ਫਸੇ ਜੀਵਾਂ ਨੂੰ ਕੋਈ ਸਜ਼ਾ ਵੀ ਮਿਲੇਗੀ?

ਉ: ੧. ਹਾਂ ਜ਼ਰੂਰ! ਹੇ ਮਿੱਤਰੋ! ਸਾਕਤਾਂ ਦੀ ਭਾਵ ਮਾਇਆ 'ਚ ਜਕੜੇ ਮੂਰਖ ਬੇ-ਸਮਝ ਮਨੁੱਖਾਂ ਦੀ ਇਹ ਸਾਰੀ ਉਮਰ ਹੀ ਇਸੇ ਹਉਮੈ ਵਿਚ ਬੀਤ ਜਾਂਦੀ ਹੈ ਕਿ ਮੈਂ ਹੀ ਵੱਡਾ ਹੋਵਾਂ, ਮੈਂ ਹੀ ਹੋਵਾਂ।

੨. ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈਓ! ਉਹ ਮੂਰਖ ਹਉਮੈ ਦੇ ਆਸਰੇ ਕੀਤੇ ਕੰਮਾਂ ਦੇ ਸੰਸਕਾਰਾਂ ਦੇ ਕਾਰਨ ਹਉਮੈ ਦਾ ਕੰਡਾ ਚੁਭ-ਚੁਭ, ਰੜਕ-ਰੜਕ ਕੇ ਹੀ ਮਰ ਜਾਂਦੇ ਹਨ, ਜਿਵੇਂ ਕੋਈ ਪਿਆਸਾ ਪਾਣੀ ਤੋਂ ਬਿਨਾਂ ਮਰ ਜਾਂਦਾ ਹੈ, ਭਾਵ ਉਹ ਸਾਕਤ ਲੋਕ ਆਤਮਕ ਸੁਖ ਤੋਂ ਸੱਖਣੇ ਤੜਫ-ਤੜਫ ਕੇ ਮਰਦੇ ਹਨ।੧।

***(ਪਉੜੀ)***

ਪ੍ਰ: ਹੇ ਸਤਿਗੁਰੂ ਜੀ! ਇਸ ਮਨੁੱਖ ਦੇ ਅੰਦਰੋਂ ਹਉਮੈ ਦਾ ਕੰਡਾ ਕਿਵੇਂ ਮਿਟ ਸਕੇ?

ਉ: ੧. ਝਾੜੇ ਅੱਖਰ ਦੁਆਰਾ ਉਪਦੇਸ਼ ਬਖ਼ਸ਼ਸ਼ ਕਰਦੇ ਹੋਏ ਕਹਿੰਦੇ ਹਨ ਕਿ ਹੇ ਭਰਾਵੋ! ਇਸ ਮਨੁੱਖ ਦੇ ਮਨ 'ਚੋਂ ਇਸ ਹਉਮੈ ਦੇ ਕੰਡੇ ਦੀ ਦੁਖਦਾਈ ਚੋਭ, ਗੁਰੂ ਦੀ ਸੰਗਤ ਦੁਆਰਾ ਹੀ ਮਿਟ ਸਕਦੀ ਹੈ; ਕਿਉਂਕਿ ਗੁਰੂ ਦੀ ਸੰਗਤ ਦੀ ਬਰਕਤ ਨਾਲ ਪਰਮੇਸ਼ਰ ਦਾ ਨਾਮ ਮਿਲਦਾ ਹੈ। ਸੋ—

੨. ਇਸ ਨਾਮ ਦਾ ਅਰਾਧਨਾ ਹੀ ਸਾਰੇ ਧਾਰਮਿਕ ਕਰਮਾਂ ਦਾ ਨਿਚੋੜ ਹੈ।

੩. ਹੇ ਸੱਜਣੋ! ਜਿਸ ਮਨੁੱਖ ਦੇ ਹਿਰਦੇ ਵਿਚ ਸੋਹਣਾ ਪ੍ਰਭੂ ਦਾ ਨਾਮ ਆ ਵੱਸੇ।

੪. ਉਸ ਦੇ ਅੰਦਰੋਂ ਹਉਮੈ ਦੇ ਕੰਡੇ ਦੀ ਚੋਭ ਜ਼ਰੂਰ ਨਾਸ ਹੋ ਜਾਂਦੀ ਹੈ, ਬਸ ਫਿਰ ਉਸ ਦੇ ਲੜਾਈ ਝਗੜੇ ਭੀ ਅੰਦਰੋਂ ਸਭ ਮਿਟ ਜਾਂਦੇ ਹਨ।

ਪ੍ਰ: ਇਹ ਝਗੜਾ ਕਰਨ ਵਾਲੇ ਕਿਹੜੇ ਮਨੁੱਖ ਹਨ?

ਉ: ੫. ਹੇ ਭਰਾਵੋ! ਇਹ ਝਗੜਾ ਮਾਇਆ 'ਚ ਫਸੇ ਮੂਰਖ ਅਤੇ ਬੇ-ਸਮਝ ਲੋਕ ਹੀ ਕਰਦੇ ਹਨ।

੬. ਜਿਨ੍ਹਾਂ ਦੇ ਮਨ ਵਿਚ ਹਉਮੈ ਭਰੀ ਬੁੱਧੀ ਦਾ ਵਿਕਾਰ ਹੈ।

ਪ੍ਰ: ਐ ਸਾਈਂ ਜੀਉ! ਇਹ ਹਉਮੈ ਦਾ ਝਗੜਾ ਕਿਵੇਂ ਮਿਟ ਸਕੇਗਾ?

ਉ: ੭. ਝਾੜੇ ਅੱਖਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹੇ ਭਾਈਓ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸ਼ਰਨ ਪ੍ਰਾਪਤ ਕੀਤੀ ਹੈ, ਉਨ੍ਹਾਂ ਨੇ ਆਪਣੇ ਅੰਦਰੋਂ ਹਉਮੈ ਦੀ ਚੋਭ ਦਾ ਝਗੜਾ ਮਿਟਾ ਲਿਆ।

ਪ੍ਰ: ਉਨ੍ਹਾਂ ਨੂੰ ਫਲ ਕੀ ਪ੍ਰਾਪਤ ਹੋਇਆ?

ਉ: ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਨ੍ਹਾਂ ਨੂੰ ਤਾਂ ਇਕ ਪਲ ਵਿਚ ਹੀ ਤੱਤ ਸਰੂਪ ਦੀ ਪ੍ਰਾਪਤੀ ਦੀ ਸਮਝ ਆ ਗਈ।੪੭।

**ਸਲੋਕੁ ॥**

**੧. ਸਾਧੂ ਕੀ ਮਨ ਓਟ ਗਹੁ**
**ਉਕਤਿ ਸਿਆਨਪ ਤਿਆਗੁ ॥**
**੨. ਗੁਰ ਦੀਖਿਆ ਜਿਹ ਮਨਿ ਬਸੈ**
**ਨਾਨਕ ਮਸਤਕਿ ਭਾਗੁ ॥੧॥**

**ਪਉੜੀ ॥**

**੧. ਸਸਾ ਸਰਨਿ ਪਰੇ ਅਬ ਹਾਰੇ ॥**
**੨. ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥**
**੩. ਸੋਧਤ ਸੋਧਤ ਸੋਧਿ ਬੀਚਾਰਾ ॥**
**੪. ਬਿਨੁ ਹਰਿ ਭਜਨ ਨਹੀ ਛੁਟਕਾਰਾ ॥**
**੫. ਸਾਸਿ ਸਾਸਿ ਹਮ ਭੂਲਨਹਾਰੇ ॥**
**੬. ਤੁਮ ਸਮਰਥ ਅਗਨਤ ਅਪਾਰੇ ॥**
**੭. ਸਰਨਿ ਪਰੇ ਕੀ ਰਾਖੁ ਦਇਆਲਾ ॥**
**੮. ਨਾਨਕ ਤੁਮਰੇ ਬਾਲ ਗੁਪਾਲਾ ॥੪੮॥**

***ਪਦ ਅਰਥ :*** ਸਾਧੂ—ਗੁਰੂ। ਗਹੁ—ਫੜ। ਉਕਤਿ—ਦਲੀਲ-ਬਾਜ਼ੀ, ਚਮਤਕਾਰੀ ਗੱਲਾਂ। ਸਿਆਣਪ—ਚਲਾਕੀਆਂ ਦੀਆਂ ਸੋਚਾਂ। ਤਿਆਗੁ—ਛੱਡ। ਦੀਖਿਆ—ਸਿਖਿਆ। ਭਾਗੁ—ਚੰਗੇ ਭਾਗ, ਚੰਗਾ ਲੇਖ। ਹਾਰੇ—ਹਾਰ ਕੇ। ਸਾਸਤ੍ਰ—ਹਿੰਦੂ ਫ਼ਿਲਾਸਫ਼ੀ ਦੇ ਛੇ ਪੁਸਤਕ, ਸਾਂਖ, ਜੋਗ, ਨਿਆਇ, ਮੀਮਾਂਸਾ, ਵੈਸ਼ਸ਼ਿਕ,

ਵੇਦਾਂਤ। ਛੁਟਕਾਰਾ—ਮਾਇਆ ਦੇ ਮੋਹ ਤੋਂ ਖਲਾਸੀ। ਗੁਪਾਲ—ਹੇ ਧਰਤੀ ਦੇ ਮਾਲਕ।

***ਅਰਥ : (ਸਲੋਕ)***

ਪ੍ਰ: ਐ ਗੁਰੂ ਜੀ! ਜੇ ਮਨ ਨੂੰ ਹਉਮੈ ਦੇ ਦੁਖਦਾਈ ਕੰਡੇ ਤੋਂ ਬਚਾਉਣਾ ਚਾਹੀਏ, ਤਾਂ ਦੱਸੋ! ਕੀ ਇਲਾਜ ਕਰਨਾ ਚਾਹੀਦਾ ਹੈ?

ੳ: ੧. ਹੇ ਭਾਈਓ! ਜੇ ਤੁਸੀਂ ਇਸ ਮਨ ਨੂੰ ਇਸ ਹਉਮੈ ਦੇ ਵੱਡੇ ਰੋਗ ਤੋਂ ਬਚਾਉਣਾ ਚਾਹੁੰਦੇ ਹੋ ਤਾਂ ਇਸ ਨੂੰ ਪਿਆਰ ਨਾਲ ਇਉਂ ਸਮਝਾਓ ਕਿ ਹੇ ਮਨਾ! ਜੇ ਤੂੰ ਹਉਮੈ ਦੇ ਦੁਖਦਾਈ ਕੰਡੇ ਤੋਂ ਬਚਣਾ ਹੈ ਤਾਂ ਤੂੰ ਗੁਰੂ ਦਾ ਆਸਰਾ ਲੈ ਅਤੇ ਆਪਣੀਆਂ ਸਾਰੀਆਂ ਹੀ ਦਲੀਲ-ਬਾਜ਼ੀਆਂ ਤੇ ਸਿਆਣਪਾਂ ਛੱਡ ਦੇ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਜਿਸ ਮਨੁੱਖ ਦੇ ਮਨ ਵਿਚ ਗੁਰੂ ਦਾ ਉਪਦੇਸ਼ ਵੱਸ ਜਾਂਦਾ ਹੈ, ਤਾਂ ਸਮਝੋ! ਉਸਦੇ ਮੱਥੇ ਦੇ ਚੰਗੇ ਭਾਗ ਉਘੜ ਆਏ ਹਨ।੧।

***(ਪਉੜੀ)***

ਪ੍ਰ: ਐ ਗੁਰੂ ਜੀ! ਜਦੋਂ ਮਨ ਮਨੁੱਖ ਦੀਆਂ ਮਿਥੀਆਂ ਸਿਆਣਪਾਂ ਕਰਦਾ ਹੋਇਆ ਨਿਰਾਸ਼ ਹੋ ਜਾਏ ਤਾਂ ਇਸ ਨੂੰ ਕੀ ਕਰਨਾ ਚਾਹੀਦਾ ਹੈ?

ੳ: ੧. ਹੇ ਭਰਾਵੋ! ਇਕੋ ਯਤਨ ਅਰਦਾਸ ਹੈ, ਜੋ ਸਾਈਂ ਦੇ ਚਰਨਾਂ ਵਿਚ ਕਰਦੇ ਰਹੋ ਕਿ ਹੇ ਪ੍ਰਭੂ! ਅਸੀਂ ਇਸ ਹਉਮੈ ਦੀ ਚੋਭ ਤੋਂ ਬਚਣ ਲਈ ਅਨੇਕਾਂ ਹੀ ਸਿਆਣਪਾਂ, ਚਤਰਾਈਆਂ ਕੀਤੀਆਂ ਹਨ, ਪਰ ਤਾਂ ਭੀ ਅਸੀਂ ਸਫਲ ਨਹੀਂ ਹੋ ਸਕੇ, ਇਸੇ ਲਈ ਹੁਣ ਹਾਰ ਕੇ ਆਪ ਦੀ ਸ਼ਰਨ ਆ ਪਏ ਹਾਂ।

ਪ੍ਰ: ਹੇ ਗੁਰੂ ਜੀ! ਇਸ ਹਉਮੈ ਦੀ ਚੋਭ ਤੋਂ ਬਚਣ ਲਈ ਵੇਦ ਸ਼ਾਸਤਰਾਂ ਦਾ ਕੀ ਉਪਦੇਸ਼ ਹੈ?

ੳ: ੨. ਹੇ ਭਾਈ ਜਨੋ! ਸੁਣੋ, ਚਾਰ ਵੇਦ, ਛੇ ਸ਼ਾਸਤਰ, ਸਤਾਈ ਸਿੰਮ੍ਰਿਤੀਆਂ (ਇਹ ਸਭੇ ਹੀ ਇਸ ਤਰ੍ਹਾਂ) ਪੁਕਾਰ-ਪੁਕਾਰ ਕੇ ਕਹਿੰਦੀਆਂ ਹਨ ਅਤੇ—

੩. ਅਸਾਂ ਭੀ ਸੋਧਦਿਆਂ-ਸੋਧਦਿਆਂ ਆਖ਼ਰ ਸੋਧ ਕੇ ਇਹੋ ਵੀਚਾਰ ਕੀਤੀ ਹੈ ਕਿ ਉਸ ਪਰਮੇਸ਼ਰ ਦੇ—

੪. ਭਜਨ ਸਿਮਰਨ ਤੋਂ ਬਿਨਾਂ ਇਸ ਹਉਮੈ ਦੇ ਰੋਗ ਤੋਂ ਖ਼ਲਾਸੀ ਨਹੀਂ ਪਾਈ ਜਾ ਸਕਦੀ। ਇਸ ਲਈ ਅਰਦਾਸ ਕਰੋ ਕਿ

੫. ਹੇ ਪ੍ਰਭੂ! ਅਸੀਂ ਜੀਵ ਸਵਾਸ-ਸਵਾਸ ਭੁੱਲਣਹਾਰ ਹਾਂ ਤੇ ਤੁਸੀਂ ਸਦਾ ਹੀ ਸਾਡੀਆਂ ਭੁੱਲਾਂ ਬਖ਼ਸ਼ਣ ਵਾਲੇ ਹੋ।

੬. ਐ ਸਾਈਂ ਜੀ! ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਤੇਰੇ ਬੇਅੰਤ ਗੁਣ ਗਿਣੇ ਹੀ ਨਹੀਂ ਜਾਂਦੇ।

੭. ਐ ਸਾਈਂ ਜੀ! ਸਾਡੀ ਜੋਦੜੀ ਹੈ ਕਿ ਸ਼ਰਨ ਪਿਆਂ ਦੀ ਲਾਜ ਰੱਖ ਲਓ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਪਾਲ ਜੀ! ਅਸੀਂ ਤੇਰੇ ਬੱਚੇ ਹਾਂ, ਸਾਡੇ 'ਤੇ ਕਿਰਪਾ ਕਰ।੪੮।

**ਸਲੋਕੁ ॥**

**੧. ਖੁਦੀ ਮਿਟੀ ਤਬ ਸੁਖ ਭਏ**
**ਮਨ ਤਨ ਭਏ ਅਰੋਗ ॥**
**੨. ਨਾਨਕ ਦ੍ਰਿਸਟੀ ਆਇਆ**
**ਉਸਤਤਿ ਕਰਨੈ ਜੋਗੁ ॥੧॥**

**ਪਉੜੀ ॥**

**੧. ਖਖਾ ਖਰਾ ਸਰਾਹਉ ਤਾਹੂ ॥**
**੨. ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥**
**੩. ਖਰਾ ਨਿਮਾਨਾ ਹੋਤ ਪਰਾਨੀ ॥**
**੪. ਅਨਦਿਨੁ ਜਾਪੈ ਪ੍ਰਭ ਨਿਰਬਾਨੀ ॥**
**੫. ਭਾਵੈ ਖਸਮ ਤ ਉਆ ਸੁਖੁ ਦੇਤਾ ॥**
**੬. ਪਾਰਬ੍ਰਹਮੁ ਐਸੋ ਆਗਨਤਾ ॥**
**੭. ਅਸੰਖ ਖਤੇ ਖਿਨ ਬਖਸਨਹਾਰਾ ॥**
**੮. ਨਾਨਕ ਸਾਹਿਬ ਸਦਾ ਦਇਆਰਾ ॥੪੯॥**

***ਪਦ ਅਰਥ :*** ਖੁਦੀ—ਹਉਂ, ਮੈਂ-ਮੈਂ ਵਾਲਾ ਸੁਭਾਅ, ਹਉਮੈ। ਅਰੋਗ—ਨਿਰੋਆ। ਦ੍ਰਿਸਟੀ ਆਇਆ—ਦਿੱਸ ਪੈਂਦਾ ਹੈ। ਉਸਤਤਿ ਕਰਨੈ ਜੋਗੁ—ਜੋ ਵਡਿਆਈ ਕਰਨ ਦਾ ਹੱਕਦਾਰ ਹੈ। ਖਰਾ—ਚੰਗੀ ਤਰ੍ਹਾਂ। ਸਰਾਹਉ—ਸਰਾਹਉਂ, ਮੈਂ ਸਲਾਹੁੰਦਾ ਹਾਂ। ਊਨੇ—ਖ਼ਾਲੀ। ਸੁਭਰ—ਨੱਕਾ-ਨੱਕ। ਨਿਮਾਨਾ—ਨਿਰ-ਅਹੰਕਾਰ। ਪਰਾਨੀ—ਜੀਵ। ਜਾਪੈ—ਜਾਪਦਾ ਹੈ। ਨਿਰਬਾਨੀ—ਵਾਸ਼ਨਾ ਤੋਂ ਰਹਿਤ। ਭਾਵੈ ਖਸਮ ਤ—ਖਸਮ ਨੂੰ ਚੰਗਾ ਲੱਗੇ ਤਾਂ। ਆਗਨਤਾ—ਬੇਅੰਤ। ਅਸੰਖ—ਅਣਗਿਣਤ, ਜਿਨ੍ਹਾਂ ਦੀ (ਸੰਖਿਆ) ਗਿਣਤੀ ਨਾ ਹੋ ਸਕੇ। ਖਤੇ—ਪਾਪ। ਦਇਆਰਾ—ਦਿਆਲ।

***ਅਰਥ : (ਸਲੋਕ)***

ਪ੍ਰ: ਐ ਗੁਰਦੇਵ ਜੀ! ਆਤਮਿਕ ਅਨੰਦ ਕਿਵੇਂ ਪ੍ਰਾਪਤ ਹੋ ਸਕਦਾ ਹੈ?

ੳ: ੧. ਹੇ ਭਾਈਓ! ਜਦੋਂ ਮਨੁੱਖ ਦੇ ਅੰਦਰੋਂ ਖ਼ੁਦੀ ਅਰਥਾਤ ਹਉਮੈ ਮਿਟ ਜਾਂਦੀ ਹੈ ਤਾਂ ਇਸ ਨੂੰ ਨਿਸਚਤ ਹੀ ਆਤਮਿਕ ਅਨੰਦ ਪ੍ਰਾਪਤ ਹੋ ਜਾਂਦਾ ਹੈ ਅਤੇ ਇਸ ਦੀ ਹਉਮੈ ਮਿਟ ਜਾਣ ਨਾਲ ਇਸ ਦੇ ਮਨ ਅਤੇ ਤਨ ਵੀ ਅਰੋਗ ਹੋ ਜਾਂਦੇ ਹਨ, ਭਾਵ ਨਿਰੋਏ ਹੋ ਜਾਂਦੇ ਹਨ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਦੇ ਅੰਦਰੋਂ ਜਦ ਹਉਮੈ ਮਿਟ ਗਈ ਤਾਂ ਇਸ ਮਨੁੱਖ ਨੂੰ ਉਹ ਪਰਮੇਸ਼ਰ ਹਰ ਥਾਂ ਹੀ ਨਜ਼ਰੀਂ ਆਉਣ ਲੱਗ ਪੈਂਦਾ ਹੈ ਕਿ ਪ੍ਰਭੂ ਸੱਚ-ਮੁੱਚ ਹੀ ਉਸਤਤਿ ਕਰਨੇ ਜੋਗ ਹੈ।੧।

***(ਪਉੜੀ)***

ਪ੍ਰ: ਐ ਗੁਰੂ ਜੀ! ਜਦੋਂ ਤੁਸੀਂ ਸਿਫ਼ਤ ਕਰਨੀ ਚਾਹੋ, ਤਾਂ ਕਿਸ ਦੀ ਕਰਦੇ ਹੋ?

**ਉ:** ੧. ਖੱਖੇ ਅੱਖਰ ਰਾਹੀਂ ਉਪਦੇਸ਼ ਬਖ਼ਸ਼ਦੇ ਹਨ ਕਿ ਹੇ ਭਾਈਓ! ਮੈਂ ਤਾਂ ਸਦਾ ਹੀ ਮਨ ਲਾ ਕੇ ਉਸੇ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰਦਾ ਹਾਂ।

੨. ਜੋ ਇਕ ਪਲ ਵਿਚ ਸੱਖਣੇ ਹਿਰਦਿਆਂ ਨੂੰ ਸ਼ੁਭ ਗੁਣਾਂ ਨਾਲ ਲਬਾ-ਲਬ ਭਰ ਦੇਂਦਾ ਹੈ।

੩. ਹੇ ਸੱਜਣੋ! ਜਦੋਂ ਮਨੁੱਖ ਖ਼ੁਦੀ ਮਿਟਾ ਕੇ ਝੂਠੇ ਮਾਣ ਵਲੋਂ ਚੰਗੀ ਤਰ੍ਹਾਂ ਨਿਰਮਾਣ ਹੋ ਜਾਏ।

੪. (ਅਤੇ) ਦਿਨੇ ਰਾਤ ਉਸ ਵਾਸ਼ਨਾ-ਰਹਿਤ ਪ੍ਰਭੂ ਨੂੰ ਜਪਦਾ ਰਹੇ।

੫. ਜੇ ਉਹ ਨਿਰਮਾਣ ਹੋ ਪ੍ਰਭੂ ਨੂੰ ਜਪਣ ਵਾਲਾ ਪੁਰਸ਼ ਉਸ ਸਾਈਂ ਨੂੰ ਭਾਅ ਜਾਵੇ ਤਾਂ ਉਹ ਮਾਲਕ ਉਸ ਨੂੰ ਫਿਰ ਆਤਮਿਕ ਸੁਖ ਬਖ਼ਸ਼ਦਾ ਹੈ।

੬. ਹੇ ਭਾਈ! ਉਹ ਬੇਅੰਤ ਪਾਰਬ੍ਰਹਮ ਐਸਾ ਬਖ਼ਸ਼ੰਦ ਹੈ।

੭. ਉਹ ਬੇਅੰਤ ਭੁੱਲਾਂ ਨੂੰ ਇਕ ਪਲ ਵਿਚ ਬਖ਼ਸ਼ਣ ਵਾਲਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਮਾਲਕ ਸਦਾ ਹੀ ਦਿਆਲੂ ਹੈ।੪੯।

**ਸਲੋਕੁ ॥**

**੧. ਸਤਿ ਕਹਉ ਸੁਨਿ ਮਨ ਮੇਰੇ**
**ਸਰਨਿ ਪਰਹੁ ਹਰਿ ਰਾਇ ॥**
**੨. ਉਕਤਿ ਸਿਆਨਪ ਸਗਲ ਤਿਆਗਿ**
**ਨਾਨਕ ਲਏ ਸਮਾਇ ॥੧॥**

**ਪਉੜੀ ॥**

**੧. ਸਸਾ ਸਿਆਨਪ ਛਾਡੁ ਇਆਨਾ ॥**
**੨. ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥**
**੩. ਸਹਸ ਭਾਤਿ ਕਰਹਿ ਚਤੁਰਾਈ ॥**
**੪. ਸੰਗਿ ਤੁਹਾਰੈ ਏਕ ਨ ਜਾਈ ॥**
**੫. ਸੋਊ ਸੋਊ ਜਪਿ ਦਿਨ ਰਾਤੀ ॥**
**੬. ਰੇ ਜੀਅ ਚਲੈ ਤੁਹਾਰੈ ਸਾਥੀ ॥**
**੭. ਸਾਧ ਸੇਵਾ ਲਾਵੈ ਜਿਹ ਆਪੈ ॥**
**੮. ਨਾਨਕ ਤਾ ਕਉ ਦੂਖੁ ਨ ਬਿਆਪੈ ॥੫੦॥**

***ਪਦ ਅਰਥ :*** ਸਤਿ—ਸੱਚ। ਕਹਉ—ਕਹਉਂ, ਮੈਂ ਆਖਦਾ ਹਾਂ। ਮਨ—ਹੇ ਮਨਾ। ਉਕਤਿ—ਦਲੀਲ-ਬਾਜ਼ੀ। ਇਆਨਾ—ਹੇ ਅੰਞਾਣ। ਹਿਕਮਤਿ—ਚਲਾਕੀ ਨਾਲ। ਹੁਕਮਿ—ਹੁਕਮ ਦੀ ਰਾਹੀਂ। ਸਹਸ—ਹਜ਼ਾਰਾਂ। ਸੋਊ—ਉਸ ਪ੍ਰਭੂ ਨੂੰ ਹੀ। ਰੇ ਜੀਅ—ਹੇ ਜਿੰਦੇ! ਸਾਧ—ਗੁਰੂ। ਜਿਹ—ਜਿਸ ਨੂੰ। ਨ ਬਿਆਪੈ—ਜ਼ੋਰ ਨਹੀਂ ਪਾਉਂਦਾ।

***ਅਰਥ : (ਸਲੋਕ)***

**ਪ੍ਰ:** ਐ ਦਾਤਾਰ ਜੀਉ! ਕੋਈ ਉਪਾਅ ਦੱਸੋ, ਜਿਵੇਂ ਪ੍ਰਭੂ ਸਾਨੂੰ ਆਪਣੇ ਚਰਨਾਂ ਵਿਚ ਸਮਾਈ ਬਖ਼ਸ਼ੇ?

**ਉ:** ਹਜ਼ੂਰ ਆਪਣੇ ਹੀ ਮਨ ਪ੍ਰਤੀ ਸੰਬੋਧਨ ਕਰਦੇ ਹੋਏ ਉਪਦੇਸ਼ ਕਰਦੇ ਹਨ ਕਿ

੧. ਹੇ ਮੇਰੇ ਮਨਾ! ਤੂੰ ਸੁਣ, ਮੈਂ ਤੈਨੂੰ ਸੱਚੀ ਗੱਲ ਕਹਿੰਦਾ ਹਾਂ, ਤੂੰ ਉਸ ਪਰਮੇਸ਼ਰ ਦੀ ਸ਼ਰਨ ਜਾ ਪਉ।

**ਪ੍ਰ:** ਐ ਸਾਈਂ ਜੀਉ! ਕੀ ਸ਼ਰਨ ਪ੍ਰਾਪਤ ਕਰਨ ਲਈ ਕੋਈ ਹਦਾਇਤ ਭੀ ਹੈ?

**ਉ:** ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਾਂ! ਜ਼ਰੂਰ, ਹੇ ਮਨਾ! ਤੂੰ ਆਪਣੀਆਂ ਦਲੀਲ-ਬਾਜ਼ੀਆਂ ਤੇ ਸਾਰੀਆਂ ਸਿਆਣਪਾਂ ਛੱਡ ਦੇ, ਜੇ ਕਦੀ ਤੂੰ ਨਿਸ਼ਕਪਟ ਸੁਭਾਅ ਨਾਲ ਉਸ ਪ੍ਰਭੂ ਦਾ ਆਸਰਾ ਲਏਂਗਾ, ਤਾਂ ਉਹ ਸਾਈਂ ਤੈਨੂੰ ਆਪਣੇ ਨਾਲ ਮਿਲਾ ਲਏਗਾ।੧।

***(ਪਉੜੀ)***

੧. ਸੱਸੇ ਅੱਖਰ ਦੁਆਰਾ ਉਪਦੇਸ਼ ਕਰਦੇ ਹਨ ਕਿ ਹੇ ਮੇਰੇ ਮੂਰਖ ਮਨਾ! ਤੂੰ ਚਲਾਕੀਆਂ ਨੂੰ ਛੱਡ ਦੇ। ਕਿਉਂਕਿ—

੨. (ਯਾਦ ਰੱਖ! ਉਹ ਮੇਰਾ ਸਾਈਂ ਜੀ) ਚਲਾਕੀਆਂ ਤੇ ਹੁਕਮ ਕਰਨ ਨਾਲ ਨਹੀਂ ਖ਼ੁਸ਼ ਹੁੰਦਾ, ਭਾਵ ਆਕੜ ਵਿਖਾਇਆਂ ਨਹੀਂ ਪਤੀਜਦਾ।

੩. ਹੇ ਮੇਰੇ ਬੇ-ਸਮਝ ਮਨਾ! ਭਾਵੇਂ ਤੂੰ ਇਕ ਨਹੀਂ, ਹਜ਼ਾਰਾਂ ਤਰ੍ਹਾਂ ਦੀਆਂ ਚਲਾਕੀਆਂ ਕਰ ਲੈ।

੪. ਤਾਂ, ਇਨ੍ਹਾਂ ਹਜ਼ਾਰਾਂ ਚਤਰਾਈਆਂ ਵਿਚੋਂ ਤੇਰੇ ਨਾਲ ਇਕ ਭੀ ਨਹੀਂ ਜਾਵੇਗੀ। ਭਾਵ ਰੱਬੀ-ਦਰਬਾਰ ਤਕ ਇਨ੍ਹਾਂ ਦੀ ਪਹੁੰਚ ਨਹੀਂ।

**ਪ੍ਰ:** ਫਿਰ ਦੱਸੋ, ਮੈਂ ਕੀ ਕਰਾਂ?

**ਉ:** ੫. ਹੇ ਮੇਰਿਆ ਮੂਰਖ ਮਨਾ! ਤੂੰ ਉਸੇ ਪ੍ਰਭੂ ਨੂੰ ਦਿਨੇ ਰਾਤ ਯਾਦ ਕਰਦਾ ਰਹੁ।

੬. ਇਹ ਨਿਸਚਾ ਰੱਖ ਕਿ ਉਸ ਸਾਈਂ ਦੀ ਯਾਦ ਹੀ ਆਖ਼ਰ ਤੇਰੇ ਨਾਲ ਨਿਭੇਗੀ। ਇਸ ਲਈ ਤੂੰ ਉਸੇ ਦੀ ਟੇਕ ਧਾਰਨ ਕਰ।

**ਪ੍ਰ:** ਐ ਗੁਰਦੇਵ ਜੀ! ਉਸ ਸਾਈਂ ਦੀ ਟੇਕ ਕਿਥੋਂ ਧਾਰਨ ਕਰਾਂ?

**ਉ:** ੭. ਹੇ ਪਿਆਰਿਆ! ਇਹ ਟੇਕ ਤਾਂ ਸਾਧ ਸੰਗਤ ਵਿਚੋਂ ਮਿਲ ਸਕਦੀ ਹੈ; ਪਰ ਇਹ ਸਾਧ ਸੰਗਤ ਦੀ ਸੇਵਾ ਭੀ ਉਸੇ ਨੂੰ ਮਿਲਦੀ ਹੈ, ਜਿਸ ਉੱਤੇ ਉਸ ਪ੍ਰਭੂ ਦੀ ਬਖ਼ਸ਼ਸ਼ ਹੋਵੇ।

੮. ਗੁਰੂ ਜੀ ਕਹਿੰਦੇ ਹਨ ਕਿ ਐ ਭਾਈਓ! ਰੱਬੀ-ਬਖ਼ਸ਼ਸ਼ ਦੁਆਰਾ ਸਾਧ ਸੰਗਤ ਪ੍ਰਾਪਤ ਕਰਨ ਵਾਲੇ ਨੂੰ ਫਿਰ ਕੋਈ ਭੀ ਦੁੱਖ, ਕਲੇਸ਼ ਨਹੀਂ ਵਾਪਰਦਾ।੫੦।

**ਸਲੋਕੁ ॥**

**੧. ਹਰਿ ਹਰਿ ਮੁਖ ਤੇ ਬੋਲਨਾ**
**ਮਨਿ ਵੂਠੈ ਸੁਖੁ ਹੋਇ ॥**
**੨. ਨਾਨਕ ਸਭ ਮਹਿ ਰਵਿ ਰਹਿਆ**
**ਥਾਨ ਥਨੰਤਰਿ ਸੋਇ ॥੧॥**

**ਪਉੜੀ ॥**

**੧. ਹੇਰਉ ਘਟਿ ਘਟਿ ਸਗਲ ਕੈ**
**ਪੂਰਿ ਰਹੇ ਭਗਵਾਨ ॥**
**੨. ਹੋਵਤ ਆਏ ਸਦ ਸਦੀਵ**
**ਦੁਖ ਭੰਜਨ ਗੁਰ ਗਿਆਨ ॥**
**੩. ਹਉ ਛੁਟਕੈ ਹੋਇ ਅਨੰਦੁ**
**ਤਿਹ ਹਉ ਨਾਹੀ ਤਹ ਆਪਿ ॥**
**੪. ਹਤੇ ਦੂਖ ਜਨਮਹ ਮਰਨ ਸੰਤਸੰਗ ਪਰਤਾਪ ॥**
**੫. ਹਿਤ ਕਰਿ ਨਾਮ ਦ੍ਰਿੜੈ ਦਇਆਲਾ ॥**
**੬. ਸੰਤਹ ਸੰਗਿ ਹੋਤ ਕਿਰਪਾਲਾ ॥**
**੭. ਓਰੈ ਕਛੂ ਨ ਕਿਨਹੂ ਕੀਆ ॥**
**੮. ਨਾਨਕ ਸਭੁ ਕਛੁ ਪ੍ਰਭ ਤੇ ਹੂਆ ॥੫੧॥**

***ਪਦ ਅਰਥ :*** ਮਨਿ ਵੂਠੈ—ਜੇ ਮਨ ਵਿਚ ਵੱਸ ਪਏ। ਰਵਿ ਰਹਿਆ—ਵਿਆਪਕ ਹੋ ਰਿਹਾ ਹੈ। ਥਾਨ ਥਨੰਤਰਿ—ਥਾਨ ਥਾਨ ਅੰਤਰ, ਹਰੇਕ ਥਾਂ ਦੇ ਅੰਦਰ। ਹੇਰਉ—ਹੇਰਉਂ, ਮੈਂ ਦੇਖਦਾ ਹਾਂ। ਘਟਿ ਘਟਿ—ਹਰੇਕ ਘਟ ਵਿਚ, ਹਰ-ਇਕ ਸਰੀਰ ਵਿਚ। ਹਉ—ਹਉਮੈ। ਹਤੇ—ਨਾਸ ਹੋ ਗਏ। ਹਿਤ—ਪਿਆਰ, ਪ੍ਰੇਮ। ਓਰੈ—ਪਰਮਾਤਮਾ ਤੋਂ ਉਰੇ।

***ਅਰਥ : (ਸਲੋਕ)***

ਪ੍ਰ: ਹੇ ਸਾਈਂ ਜੀ! ਸੁੱਖ ਕਿਵੇਂ ਪ੍ਰਾਪਤ ਹੋਵੇ?

ਉ: ੧. ਹੇ ਭਾਈਓ! ਉਸ ਹਰੀ ਦਾ ਹਰਿ ਹਰਿ ਜਾਪ ਪਹਿਲੋਂ ਮੁਖੋਂ ਉਚਾਰਦੇ ਰਹਿਣਾ ਚਾਹੀਦਾ ਹੈ, ਜਦੋਂ ਮੁਖ ਰਾਹੀਂ ਜਪਦਿਆਂ ਸਹਿਜੇ-ਸਹਿਜੇ ਮਨ ਵਿਚ ਵੱਸ ਜਾਏ, ਤਾਂ ਫਿਰ ਆਤਮਿਕ ਸੁਖ ਪ੍ਰਾਪਤ ਹੋ ਜਾਂਦਾ ਹੈ।

ਪ੍ਰ: ਐ ਸਾਈਂ ਜੀ! ਉਸ ਆਤਮਿਕ ਸੁਖ ਪ੍ਰਾਪਤ ਕਰਨ ਵਾਲੇ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਉਹ ਫਿਰ ਜਿਧਰ ਭੀ ਤੱਕਦਾ ਹੈ, ਉਸ ਨੂੰ ਇਹੋ ਹੀ ਪ੍ਰਤੀਤ ਹੁੰਦਾ ਹੈ ਕਿ ਉਹ ਵਾਹਿਗੁਰੂ ਹੀ (ਸਾਖੀ ਚੇਤਨ ਰੂਪ ਹੋ ਕੇ) ਸਾਰੇ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ ਅਤੇ ਹਰ ਥਾਂ ਦੇ ਅੰਦਰ ਮੌਜੂਦ ਹੈ।੧।

***(ਪਉੜੀ)***

੧. ਹੇ ਪਿਆਰਿਓ! ਮੈਂ ਤਾਂ ਸਾਰੇ ਜੀਵਾਂ ਦੇ ਸਰੀਰਾਂ ਵਿਚ ਉਸੇ ਪਰਮੇਸ਼ਰ ਨੂੰ ਪਰੀ-ਪੂਰਨ ਹੋਇਆ ਤੱਕਦਾ ਹਾਂ।

੨. ਉਹ ਹੁਣ ਹੀ ਨਹੀਂ, ਉਹ ਤਾਂ ਸਦਾ ਤੋਂ ਹੀ ਹੋਂਦ ਵਾਲਾ ਚਲਿਆ ਆ ਰਿਹਾ ਹੈ, ਉਹ ਜੀਵਾਂ ਦੇ ਦੁੱਖ ਭੀ ਨਾਸ ਕਰਦਾ ਹੈ, ਪਰ ਇਹ ਸੂਝ ਭੀ ਗੁਰੂ ਦਾ ਬਖ਼ਸ਼ਿਆ ਗਿਆਨ ਹੀ ਦੇਂਦਾ ਹੈ।

ਪ੍ਰ: ਉਹ ਕਿਹੜਾ ਯਤਨ ਹੈ, ਜਿਸ ਨਾਲ ਸਦਾ ਕਾਇਮ ਰਹਿਣ ਵਾਲਾ ਅਨੰਦ ਪ੍ਰਾਪਤ ਹੋ ਸਕੇ?

ਉ: ੩. ਹੇ ਪਿਆਰਿਓ! ਸਦਾ ਅਨੰਦ ਰਹਿਣ ਵਾਲੀ ਅਵਸਥਾ ਵਿਚ ਰੋਕ ਪਾਉਣ ਵਾਲੀ ਇਕੋ ਹਉਮੈ ਹੈ, ਜਦੋਂ ਗੁਰੂ ਦੇ ਬਖ਼ਸ਼ੇ ਗਿਆਨ ਦੁਆਰਾ ਮਨੁੱਖ ਦੇ ਅੰਦਰੋਂ ਹਉਮੈ ਛੁੱਟ ਜਾਂਦੀ ਹੈ, ਬਸ ਫਿਰ ਉਸ ਨੂੰ ਸਦਾ ਹੀ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ, ਇਹ ਵਿਸ਼ਵਾਸ ਕਰ ਲਓ ਕਿ ਜਿਥੇ ਹਉਮੈ ਨਹੀਂ ਹੈ, ਉਥੇ ਤਾਂ ਆਪ ਹੀ ਭਗਵਾਨ ਵੱਸਿਆ ਹੋਇਆ ਹੈ।

੪. ਇਸ ਤਰ੍ਹਾਂ ਉਸ ਪੁਰਖ ਦੇ ਜਨਮ ਮਰਨ ਦੇ ਦੁੱਖ, ਸੰਤਾਂ ਦੀ ਸੰਗਤ ਦੇ ਪ੍ਰਤਾਪ ਕਰਕੇ ਖ਼ਤਮ ਹੋ ਜਾਂਦੇ ਹਨ।

੫-੬. ਹੇ ਭਾਈਓ! ਜੋ ਪੁਰਸ਼ ਸੰਤਾਂ ਦੀ ਸੰਗਤ ਵਿਚ ਪ੍ਰੇਮ ਕਰ ਕੇ ਉਸ ਦਿਆਲੂ ਪ੍ਰਭੂ ਦਾ ਨਾਮ ਅੰਦਰ ਦ੍ਰਿੜ੍ਹ ਕਰ ਲਵੇ, ਉਸੇ 'ਤੇ ਪਰਮੇਸ਼ਰ ਕਿਰਪਾਲੂ ਹੁੰਦਾ ਹੈ।

ਪ੍ਰ: ਐ ਗੁਰੂ ਜੀ! ਉਸ ਦਾ ਫਿਰ ਨਿਸਚਾ ਕਿਸ ਤਰ੍ਹਾਂ ਦਾ ਹੋ ਜਾਂਦਾ ਹੈ?

ਉ: ੭. ਹੇ ਭਾਈਓ! ਜਦ ਉਹ ਇਸ ਸੰਸਾਰਕ ਰਚਨਾ ਵਲ ਨਿਗ੍ਹਾ ਮਾਰਦਾ ਹੈ, ਤਾਂ ਉਸ ਨੂੰ ਇਉਂ ਹੀ ਦਿੱਸਦਾ ਹੈ ਕਿ ਉਸ ਪਰਮੇਸ਼ਰ ਤੋਂ ਉਰੇ ਹੋਰ ਕਿਸੇ ਨੇ ਕੁਝ ਵੀ ਨਹੀਂ ਕੀਤਾ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਤਾਂ ਇਉਂ ਹੀ ਸਮਝ ਲੈਂਦਾ ਹੈ ਕਿ ਇਸ ਜਗਤ ਦਾ ਪਸਾਰਾ ਸਭ ਕੁਝ ਉਸੇ ਪ੍ਰਭੂ ਤੋਂ ਹੁੰਦਾ ਹੈ।੫੧।

**ਸਲੋਕੁ ॥**

**੧. ਲੇਖੈ ਕਤਹਿ ਨ ਛੂਟੀਐ**
**ਖਿਨੁ ਖਿਨੁ ਭੂਲਨਹਾਰ ॥**
**੨. ਬਖਸਨਹਾਰ ਬਖਸਿ ਲੈ**
**ਨਾਨਕ ਪਾਰਿ ਉਤਾਰ ॥੧॥**

**ਪਉੜੀ ॥**

**੧. ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥**
**੨. ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥**
**੩. ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ ॥**
**੪. ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ ॥**
**੫. ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ ॥**
**੬. ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ ॥**
**੭. ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥**
**੮. ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ ॥੫੨॥**

***ਪਦ ਅਰਥ :*** ਨ ਛੂਟੀਐ—ਛੁਟਕਾਰਾ, ਸੁਰਖ਼ਰੂ, ਭਾਵ ਵਿਕਾਰਾਂ ਦੇ ਕਰਜ਼ੇ ਹੇਠੋਂ ਨਹੀਂ ਨਿਕਲ ਸਕੀਦਾ। ਲੂਣ ਹਰਾਮੀ—ਲੂਣ ਖਾ ਕੇ ਹਰਾਮ ਕਰਨ ਵਾਲਾ, ਨਾ-ਸ਼ੁਕਰਾ, ਅਕ੍ਰਿਤਘਣ। ਬੇਗਾਨਾ—ਓਪਰਾ, ਜੋ ਆਪਣੇ ਆਪ ਤੋਂ ਵੱਖਰਾ ਹੋਵੇ। ਅਲਪ—ਥੋੜ੍ਹੀ। ਜੀਉ—ਜਿੰਦ। ਪਿੰਡੁ—ਸਰੀਰ। ਤਾਹਿ—ਉਸ ਨੂੰ। ਤਤ—ਜਿੰਦ ਤੇ ਸਰੀਰ ਦੇ ਅਮਲੇ ਨੂੰ। ਲਾਹਾ—ਲਾਭ। ਦਹ ਦਿਸਿ—

ਦਸੀਂ ਪਾਸੀਂ। ਨਿਮਖ—ਅੱਖ ਫਰਕਣ ਜਿੰਨਾ ਸਮਾਂ। ਮਨਹਿ—ਮਨ ਵਿਚ। ਸੰਪੈ—ਧਨ। ਲੰਪਟ—ਵਿਸ਼ਈ। ਬਿਹਾਇ—ਉਮਰ ਬੀਤਦੀ ਹੈ। ਪਾਹਨ—ਪੱਥਰ, ਪੱਥਰ-ਦਿਲ ਬੰਦੇ। ਨੀਰਿ—ਪਾਣੀ ਵਿਚ, ਨਾਮ-ਅੰਮ੍ਰਿਤ ਨਾਲ।

### *ਅਰਥ : (ਸਲੋਕ)*

**ਪ੍ਰ:** ਐ ਗੁਰੂ ਜੀ! ਪ੍ਰਭੂ ਅੱਗੇ ਅਰਦਾਸ ਕਰਨ ਦਾ ਤਰੀਕਾ ਦੱਸੋ।

**ਉ:** ਹੇ ਭਾਈ! ਇਉਂ ਪ੍ਰਭੂ ਅੱਗੇ ਬੇਨਤੀਆਂ ਕਰਦੇ ਰਿਹਾ ਕਰੋ ਕਿ—

੧. ਹੇ ਸਾਈਂ ਜੀ! ਜੇ ਕਦੀ ਤੁਸੀਂ ਸਾਡੀਆਂ ਭੁੱਲਾਂ ਦਾ ਹਿਸਾਬ-ਕਿਤਾਬ ਕਰਨ ਲੱਗੋ ਤਾਂ ਅਸੀਂ ਕਦੇ ਛੁਟਕਾਰਾ ਨਹੀਂ ਪਾ ਸਕਦੇ, ਕਿਉਂਕਿ ਅਸੀਂ ਜੀਵ ਤਾਂ ਪਲ-ਪਲ ਵਿਚ ਭੁੱਲਾਂ ਕਰਦੇ ਹਾਂ।

੨. ਗੁਰੂ ਜੀ ਕਹਿੰਦੇ ਹਨ ਕਿ ਹੇ ਸਾਈਂ! ਤੂੰ ਆਪ ਹੀ ਸਾਡੀਆਂ ਭੁੱਲਾਂ ਨੂੰ ਬਖ਼ਸ਼ ਲੈ ਤੇ ਸਾਨੂੰ ਵਿਕਾਰਾਂ ਦੇ ਸਮੁੰਦਰ ਵਿਚ ਡੁਬਦਿਆਂ ਨੂੰ ਪਾਰ ਲੰਘਾ ਲੈ।੧।

### *(ਪਉੜੀ)*

੧. ਹੇ ਗੁਰਦੇਵ ਜੀਉ! ਇਹ ਮਨੁੱਖ ਨਾ-ਸ਼ੁਕਰਾ ਹੈ, ਗੁਨਾਹਗਾਰ ਹੈ, ਹੋਛੀ ਮਤ ਵਾਲਾ ਹੈ, ਵਾਹਿਗੁਰੂ ਨਾਲੋਂ ਇਹ ਓਪਰਾ ਹੀ ਰਹਿੰਦਾ ਹੈ।

੨. ਜਿਸ ਪ੍ਰਭੂ ਨੇ ਇਹ ਜਿੰਦ ਤੇ ਸਰੀਰ ਦਿੱਤੇ ਹਨ, ਉਸ ਅਸਲੇ ਨੂੰ ਇਹ ਪਛਾਣਦਾ ਹੀ ਨਹੀਂ।

੩. ਮਾਇਆ ਦੇ ਨਫ਼ੇ ਲਈ ਇਹ ਦਸੋਂ ਦਿਸ਼ਾਵਾਂ ਵਿਚ ਭਾਲ ਕਰਨ ਤੁਰਿਆ ਫਿਰਦਾ ਹੈ।

੪. ਪਰ ਵੇਖੋ! ਦੇਣ ਵਾਲੇ ਪ੍ਰਭੂ ਦਾਤਾਰ ਨੂੰ ਇਕ ਅੱਖ ਦੇ ਫੋਰ ਜਿੰਨਾ ਸਮਾਂ ਭੀ ਆਪਣੇ ਮਨ ਵਿਚ ਨਹੀਂ ਵਸਾਉਂਦਾ।

੫. ਇਹ ਜੀਵ ਤਾਂ ਲਾਲਚ, ਝੂਠ, ਵਿਕਾਰ ਤੇ ਮਾਇਆ ਦਾ ਮੋਹ, ਇਹ (ਔਗੁਣਾਂ ਦਾ) ਧਨ ਹੀ ਮਨ ਵਿਚ ਸਾਂਭੀ ਬੈਠਾ ਹੈ।

੬. ਜੋ ਲੋਕ ਵਿਸ਼ਈ, ਚੋਰ, ਮਹਾਂ ਨਿੰਦਕ ਹਨ, ਇਨ੍ਹਾਂ ਦੇ ਸੰਗ ਵਿਚ ਹੀ ਇਸ ਦੀ ਉਮਰ ਬੀਤ ਰਹੀ ਹੈ।

**ਪ੍ਰ:** ਐ ਗੁਰੂ ਜੀ! ਅਜਿਹੇ ਪਾਪੀ ਲੋਕ ਕਿਵੇਂ ਬਖ਼ਸ਼ੇ ਜਾਣਗੇ?

**ਉ:** ੭. (ਪ੍ਰਭੂ ਅੱਗੇ ਅਰਦਾਸ ਕਰਦੇ ਹਨ ਕਿ ਹੇ ਪਰਮੇਸ਼ਰ ਜੀ!) ਜੇ ਕਦੀ ਤੈਨੂੰ ਭਾਅ ਜਾਵੇ ਤਾਂ ਤੂੰ ਆਪ ਹੀ ਖੋਟਿਆਂ ਨੂੰ ਖਰਿਆਂ ਦੀ ਸੰਗਤ ਵਿਚ ਰਖ ਕੇ ਬਖ਼ਸ਼ ਲੈਂਦਾ ਹੈਂ। ਭਾਵ ਔਖੀ ਤੋਂ ਔਖੀ ਗੱਲ ਵੀ ਆਸਾਨ ਹੋ ਜਾਂਦੀ ਹੈ, ਬੜੇ-ਬੜੇ ਪਾਪੀ ਵੀ ਬਖ਼ਸ਼ੇ ਜਾ ਸਕਦੇ ਹਨ।

**ਅਜਾਮਲ—**

ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥ *(ਪੰਨਾ ੬੩੨)*

**ਗਨਿਕਾ—**

ਗਨਿਕਾ ਉਧਰੀ ਹਰਿ ਕਹੈ ਤੋਤ॥ *(ਪੰਨਾ ੧੧੯੨)*

**ਸਧਨਾ—**

ਮਹਾ ਕਸਾਬਿ ਛੁਰੀ ਸਟਿ ਪਾਈ॥ *(ਪੰਨਾ ੬੩੨)*

ਇਸੇ ਤਰ੍ਹਾਂ ਭਾਈ ਬਿਧੀ ਚੰਦ ਜੀ ਨੇ ਭਾਈ ਅਦਲੀ ਜੀ ਦੀ ਸੰਗਤ ਕੀਤੀ ਤੇ ਗੁਰੂ ਸਾਹਿਬ ਤੋਂ ਬਖ਼ਸ਼ਸ਼ਾਂ-ਭਰਿਆ ਵਰ ਪ੍ਰਾਪਤ ਕੀਤਾ ਸੀ—

ਬਿਧੀ ਚੰਦ ਛੀਨਾ। ਗੁਰੂ ਕਾ ਸੀਨਾ।

ਚੰਗੇ ਗੁਰਮੁਖਾਂ ਦੀ ਸੰਗਤ ਕਰਕੇ ਉਪਰ ਕਿਹਾਂ ਦਾ ਜੀਵਨ ਬਦਲ ਗਿਆ। ਸਾਧੂ, ਗੁਰਮੁਖ ਗੁਰਸਿਖ, ਭਗਤ ਬਣ ਗਏ। ਇਹ ਹੈ ਵਾਹਿਗੁਰੂ ਦੀ ਕਿਰਪਾ, ਜਿਨ੍ਹਾਂ 'ਤੇ ਹੋ ਗਈ ਓਹ ਤਰ ਗਏ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇ ਉਸ ਸਾਈਂ ਨੂੰ ਚੰਗਾ ਲਗੇ ਤਾਂ ਉਹ ਵਿਕਾਰਾਂ ਵਿਚ ਪੱਥਰ-ਦਿਲ ਹੋ ਚੁਕੇ ਬੰਦਿਆਂ ਨੂੰ ਨਾਮ ਦੀ ਦਾਤ ਬਖ਼ਸ਼ ਕੇ ਵਿਕਾਰਾਂ ਦੀਆਂ ਲਹਿਰਾਂ ਵਿਚ ਡੁਬਣੋਂ ਬਚਾ ਲੈਂਦਾ ਹੈ।੫੨।

### ਸਲੋਕੁ॥

**੧. ਖਾਤ ਪੀਤ ਖੇਲਤ ਹਸਤ**
**ਭਰਮੇ ਜਨਮ ਅਨੇਕ॥**
**੨. ਭਵਜਲ ਤੇ ਕਾਢਹੁ ਪ੍ਰਭੂ**
**ਨਾਨਕ ਤੇਰੀ ਟੇਕ॥੧॥**

### ਪਉੜੀ॥

**੧. ਖੇਲਤ ਖੇਲਤ ਆਇਓ**
**ਅਨਿਕ ਜੋਨਿ ਦੁਖ ਪਾਇ॥**
**੨. ਖੇਦ ਮਿਟੇ ਸਾਧੂ ਮਿਲਤ**
**ਸਤਿਗੁਰ ਬਚਨ ਸਮਾਇ॥**
**੩. ਖਿਮਾ ਗਹੀ ਸਚੁ ਸੰਚਿਓ**
**ਖਾਇਓ ਅੰਮ੍ਰਿਤੁ ਨਾਮ॥**
**੪. ਖਰੀ ਕ੍ਰਿਪਾ ਠਾਕੁਰ ਭਈ**
**ਅਨਦ ਸੂਖ ਬਿਸ੍ਰਾਮ॥**
**੫. ਖੇਪ ਨਿਬਾਹੀ ਬਹੁਤੁ ਲਾਭ**
**ਘਰਿ ਆਏ ਪਤਿਵੰਤ॥**
**੬. ਖਰਾ ਦਿਲਾਸਾ ਗੁਰਿ ਦੀਆ**
**ਆਇ ਮਿਲੇ ਭਗਵੰਤ॥**
**੭. ਆਪਨ ਕੀਆ ਕਰਹਿ ਆਪਿ**
**ਆਗੈ ਪਾਛੈ ਆਪਿ॥**
**੮. ਨਾਨਕ ਸੋਊ ਸਰਾਹੀਐ**
**ਜਿ ਘਟਿ ਘਟਿ ਰਹਿਆ ਬਿਆਪਿ॥੫੩॥**

***ਪਦ ਅਰਥ :*** ਭਵਜਲ—ਸੰਸਾਰ-ਸਮੁੰਦਰ। ਤੇ—ਤੋਂ। ਖੇਲਤ ਖੇਲਤ—ਮਨ ਪ੍ਰਚਾਵੇ ਕਰਦਾ-ਕਰਦਾ। ਖੇਦ—ਦੁਖ, ਕਲੇਸ਼। ਸਾਧੂ—ਗੁਰੂ। ਸਮਾਇ—ਲੀਨ ਹੋ ਕੇ, ਚਿਤ ਜੋੜ ਕੇ। ਗਹੀ—ਫੜੀ, ਧਾਰਨ ਕੀਤੀ। ਸੰਚਿਓ—ਜੋੜਿਆ, ਇਕੱਠਾ ਕੀਤਾ। ਖਾਇਓ—ਖ਼ੁਰਾਕ ਬਣਾਇਆ। ਖੇਪ—ਸੌਦਾ, ਵਣਜ ਵਪਾਰ। ਘਰਿ ਆਏ—ਅੰਤਰ-ਆਤਮਾ ਟਿਕ ਗਏ। ਪਤਿਵੰਤ—ਇੱਜ਼ਤ ਵਾਲੇ। ਗੁਰਿ—ਗੁਰੂ ਨੇ। ਦਿਲਾਸਾ—ਦਿਲ ਨੂੰ ਢਾਰਸ। ਆਗੈ ਪਾਛੈ—ਲੋਕ-ਪ੍ਰਲੋਕ ਵਿਚ। ਸਰਾਹੀਐ—ਵਡਿਆਈਏ, ਭਾਵ ਸਿਫ਼ਤਿ-ਸਾਲਾਹ ਕਰੀਏ।

### *ਅਰਥ : (ਸਲੋਕ)*

ਪ੍ਰ: ਐ ਸਾਂਈ ਜੀ! ਤੁਹਾਡਾ ਇਸ ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ ਕਿਵੇਂ ਬਚਾਅ ਹੋਇਆ ਹੈ?

ਉ: ਹੇ ਭਾਈਓ! ਮੈਂ ਤਾਂ ਬਚਣ ਲਈ ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਹੀ ਸਦਾ ਅਰਦਾਸ ਕਰਦਾ ਆਇਆ ਹਾਂ ਕਿ—

੧. ਹੇ ਪ੍ਰਭੂ ਜੀ! ਅਸੀਂ ਜੀਵ ਮਾਇਕੀ ਪਦਾਰਥਾਂ ਨੂੰ ਖਾਂਦੇ-ਪੀਂਦੇ ਤੇ ਮਾਇਆ ਦੇ ਰੰਗ-ਤਮਾਸ਼ਿਆਂ ਵਿਚ ਹੀ ਹੱਸਦੇ-ਖੇਡਦੇ ਅਨੇਕਾਂ ਜਨਮਾਂ ਵਿਚ ਭਟਕਦੇ ਆ ਰਹੇ ਹਾਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ਜੀ! ਕਿਰਪਾ ਕਰਕੇ ਸਾਨੂੰ ਤਾਂ ਆਪ ਹੀ ਸੰਸਾਰ-ਸਮੁੰਦਰ ਵਿਚੋਂ ਕੱਢ ਲਵੋ, ਕਿਉਂਕਿ ਸਾਨੂੰ ਤੁਹਾਡਾ ਹੀ ਆਸਰਾ ਹੈ।੧।

### *(ਪਉੜੀ)*

ਪ੍ਰ: ਐ ਗੁਰੂ ਜੀ! ਆਪ ਦਾ ਦੁੱਖ ਕਿਵੇਂ ਦੂਰ ਹੋਇਆ ਹੈ?

ਉ: ੧. ਹੇ ਭਾਈਓ! ਮੈਂ ਪਹਿਲੋਂ ਮਾਇਕੀ ਰੰਗਾਂ ਵਿਚ ਮਨ ਪਰਚਾਉਂਦਾ-ਪਰਚਾਉਂਦਾ, ਅਨੇਕਾਂ ਜਨਮਾਂ ਨੂੰ ਖੇਡ ਵਾਂਗ ਖੇਡਦਾ ਉਨ੍ਹਾਂ ਵਿਚ ਲੰਘਦਾ ਦੁੱਖ ਪਾਉਂਦਾ ਆਇਆ ਹਾਂ।

੨. ਪਰ ਹੁਣ ਮੈਂ ਗੁਰੂ ਨੂੰ ਮਿਲ ਪਿਆ ਹਾਂ, ਜਿਸ ਗੁਰੂ ਦੇ ਬਚਨ ਮੇਰੇ ਹਿਰਦੇ ਵਿਚ ਸਮਾ ਗਏ ਹਨ, ਜਿਨ੍ਹਾਂ ਦੀ ਬਰਕਤ ਨਾਲ ਮੇਰਾ ਦੁੱਖ ਮਿਟ ਗਿਆ।

੩. ਹੁਣ ਮੈਂ ਉਨ੍ਹਾਂ (ਗੁਰੂ ਦੇ ਬਚਨਾਂ) ਦੇ ਪ੍ਰਤਾਪ ਨਾਲ, ਖਿਮਾ ਦਾ ਸੁਭਾਅ ਧਾਰਨ ਕਰ ਲਿਆ ਤੇ ਅੰਦਰ ਸੱਚਾ ਨਾਮ-ਧਨ ਇਕੱਠਾ ਕਰ ਲਿਆ ਅਤੇ ਹੁਣ ਇਸੇ ਨਾਮ-ਅੰਮ੍ਰਿਤ ਨੂੰ ਮੈਂ ਆਪਣੀ ਆਤਮਿਕ ਖ਼ੁਰਾਕ ਬਣਾ ਲਿਆ ਹੈ।

੪. ਸਮਝੋ, ਹੁਣ ਮੇਰੇ ਉਪਰ ਠਾਕੁਰ ਦੀ ਪੂਰਨ ਕਿਰਪਾ ਹੋਈ ਹੈ, ਜੋ ਮੈਨੂੰ ਅਨੰਦ ਤੇ ਸੁਖ ਅਤੇ ਟਿਕਾਅ ਮਿਲ ਗਿਆ ਹੈ।

੫. ਹੇ ਭਾਈਓ! ਜਿਸ ਮਨੁੱਖ ਨੇ ਭੀ ਗੁਰੂ ਤੋਂ ਜਾਚ ਸਿੱਖ ਕੇ ਸਿਫ਼ਤਿ-ਸਾਲਾਹ ਦਾ ਵਪਾਰ ਸਾਰੇ ਜੀਵਨ ਵਿਚ ਤੋੜ ਨਿਭਾਇਆ ਹੈ, ਸਹੀ ਜਾਣੋ ਉਸ ਨੇ ਹੀ ਨਫ਼ਾ ਖੱਟਿਆ ਹੈ। ਉਹ ਭਟਕਣਾਂ ਤੋਂ ਬਚ ਕੇ, ਆਪਣੇ ਘਰ ਨੂੰ ਪਤਵੰਤਾ ਹੋ ਕੇ ਆਇਆ ਹੈ।

੬. ਫਿਰ ਉਸ ਨੂੰ ਗੁਰੂ ਨੇ ਬਹੁਤ ਪਿਆਰ ਕੀਤਾ ਹੈ, ਗੁਰੂ ਦੇ ਪਿਆਰ ਦਾ ਸਦਕਾ ਉਸ ਨੂੰ ਵਾਹਿਗੁਰੂ ਜੀ ਆ ਮਿਲੇ ਹਨ।

ਪ੍ਰ: ਕੀ ਇਹ ਪ੍ਰਾਪਤੀ ਉਹ ਆਪਣੀ ਕਮਾਈ ਸਦਕਾ ਮਿਲੀ ਸਮਝਦਾ ਹੈ?

ਉ: ੭. ਨਹੀਂ, ਹੇ ਭਾਈਓ! ਉਹ ਤਾਂ ਇਸ ਤਰ੍ਹਾਂ ਜਾਣਦਾ ਹੈ ਕਿ ਇਹ ਸਭੋ ਕੁਝ ਪ੍ਰਭੂ ਨੇ ਆਪ ਹੀ ਕੀਤਾ ਹੈ, ਆਪ ਹੀ ਕਰਦਾ ਹੈ, ਅੱਗੇ ਪਿਛੇ ਉਹ ਆਪ ਹੀ ਆਪ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਸਤਤਿ ਉਸੇ ਦੀ ਕਰੀਏ ਜੋ ਹਰੇਕ ਘਟ ਵਿਚ ਵਿਆਪਕ ਹੋ ਰਿਹਾ ਹੈ।੫੩।

### ਸਲੋਕੁ ॥

**੧. ਆਏ ਪ੍ਰਭ ਸਰਨਾਗਤੀ**
**ਕਿਰਪਾ ਨਿਧਿ ਦਇਆਲ ॥**
**੨. ਏਕ ਅਖਰੁ ਹਰਿ ਮਨਿ ਬਸਤ**
**ਨਾਨਕ ਹੋਤ ਨਿਹਾਲ ॥੧॥**

### ਪਉੜੀ ॥

**੧. ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥**
**੨. ਅਖਰ ਕਰਿ ਕਰਿ ਬੇਦ ਬੀਚਾਰੇ ॥**
**੩. ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥**
**੪. ਅਖਰ ਨਾਦ ਕਥਨ ਵਖ੍ਯ੍ਯਾਨਾ ॥**
**੫. ਅਖਰ ਮੁਕਤਿ ਜੁਗਤਿ ਭੈ ਭਰਮਾ ॥**
**੬. ਅਖਰ ਕਰਮ ਕਿਰਤਿ ਸੁਚ ਧਰਮਾ ॥**
**੭. ਦ੍ਰਿਸਟਿਮਾਨ ਅਖਰ ਹੈ ਜੇਤਾ ॥**
**੮. ਨਾਨਕ ਪਾਰਬ੍ਰਹਮ ਨਿਰਲੇਪਾ ॥੫੪॥**

***ਪਦ ਅਰਥ :*** ਨਿਧਿ—ਭੰਡਾਰਾ, ਖ਼ਜ਼ਾਨਾ। ਅਖਰੁ—ਅਬਿਨਾਸ਼ੀ ਪ੍ਰਭੂ ਦਾ ਹੁਕਮ। ਮਨਿ—ਮਨ ਵਿਚ। ਨਿਹਾਲ—ਅਨੰਦ, ਖਿੜਿਆ ਹੋਇਆ। ਅਖਰ ਮਹਿ—ਹੁਕਮ ਵਿਚ। ਧਾਰੇ—ਅਸਥਾਪਨ ਕੀਤੇ। ਅਖਰ ਕਰਿ—ਹੁਕਮ ਕਰਕੇ, ਹੁਕਮ ਦੀ ਰਾਹੀਂ। ਕਰਿ ਬੇਦ—ਵੇਦ ਬਣਾ ਕੇ। ਨਾਦ—ਆਵਾਜ਼, ਰਾਗ, ਕੀਰਤਨ। ਵਖ੍ਯ੍ਯਾਨਾ—ਉਪਦੇਸ਼, ਵਿਆਖਿਆ। ਭੈ—ਦੁਨੀਆਂ ਦੇ ਡਰ। ਅਖਰ ਹੈ—ਅੱਖਰ ਦਾ ਪਸਾਰਾ ਹੈ, ਭਾਵ ਹੁਕਮ ਦਾ ਪਸਾਰਾ ਹੈ। ਕਿਰਤਿ—ਕਰਨ ਜੋਗ।

### *ਅਰਥ : (ਸਲੋਕ)*

ਪ੍ਰ: ਐ ਗੁਰਦੇਵ ਜੀਉ! ਇਹ ਮਨ ਸੰਸਾਰਕ ਪਦਾਰਥਾਂ ਦੇ ਚਲੇ ਜਾਣ 'ਤੇ ਸਦਾ ਮੁਰਝਾਇਆ ਰਹਿੰਦਾ ਹੈ, ਇਹ ਹਮੇਸ਼ਾਂ ਕਿਵੇਂ ਖਿੜਿਆ ਰਹਿ ਸਕਦਾ ਹੈ?

ਉ: ਹੇ ਭਾਈਓ! ਸਦਾ ਇਉਂ ਹੀ ਬੇਨਤੀਆਂ ਕਰਦੇ ਰਹੋ ਕਿ—

੧. ਹੇ ਕਿਰਪਾ ਦੇ ਭੰਡਾਰੇ ਦਿਆਲੂ ਪ੍ਰਭੂ! ਅਸੀਂ ਆਪ ਜੀ ਦੀ ਸ਼ਰਨ ਆਏ ਹਾਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਾਈਂ! ਤੁਸੀਂ ਸਾਡੇ ਮਨ ਵਿਚ ਵੱਸ ਜਾਓ, ਕਿਉਂਕਿ ਜਿਨ੍ਹਾਂ ਦੇ ਮਨ ਵਿਚ

ਇਕ ਅਬਿਨਾਸ਼ੀ ਪ੍ਰਭੂ ਵੱਸਦਾ ਹੈ, ਉਨ੍ਹਾਂ ਦਾ ਮਨ ਸਦਾ ਅਸ਼ੋਕ ਤੇ ਖਿੜਿਆ ਰਹਿੰਦਾ ਹੈ।੧।

*(ਪਉੜੀ)*

ਪ੍ਰ: ਹੇ ਸਤਿਗੁਰੋ! ਇਹ ਤਿੰਨਾਂ ਲੋਕਾਂ ਨੂੰ ਕਿਵੇਂ ਬਣਾ ਲਿਆ?

ਉ: ੧. ਹੇ ਮਿੱਤਰੋ! ਇਹ ਤਿੰਨਾਂ ਲੋਕਾਂ (ਭਾਵ ਸਾਰੇ ਸੰਸਾਰ) ਨੂੰ ਉਸ ਪਰਮੇਸ਼ਰ ਨੇ ਆਪਣੇ ਹੁਕਮ ਵਿਚ ਹੀ ਸਾਜਿਆ ਹੈ।

੨. (ਅਤੇ) ਉਸੇ ਪ੍ਰਭੂ ਦੇ ਹੁਕਮ ਅਨੁਸਾਰ ਹੀ ਚਾਰੇ ਵੇਦ ਲਿਖੇ ਗਏ ਅਤੇ ਵੀਚਾਰੇ ਗਏ ਹਨ।

੩. ਸ਼ਾਸਤ੍ਰ, ਸਿਮ੍ਰਿਤੀਆਂ ਤੇ ਪੁਰਾਣ ਆਦਿ ਇਹ ਸਭੇ ਹੀ ਉਸ ਪ੍ਰਭੂ ਦੇ ਹੁਕਮ ਦੁਆਰਾ ਹੀ ਪ੍ਰਗਟ ਹੋਏ ਹਨ।

੪. ਇਨ੍ਹਾਂ ਸਾਰੇ ਪੁਰਾਣਾਂ, ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਆਦਿ ਦੇ ਕੀਰਤਨ, ਕਥਾ ਤੇ ਵਿਆਖਿਆ ਭੀ ਉਸੇ ਦੇ ਹੁਕਮ ਦਾ ਪ੍ਰਗਟਾਵਾ ਹੈ।

੫. ਇਸ ਸਾਰੇ ਸੰਸਾਰ ਦੇ ਡਰਾਂ ਤੇ ਭਰਮ ਤੋਂ ਖਲਾਸੀ ਹੋਣੀ ਭੀ ਉਸੇ ਹੁਕਮੀ ਦੇ ਹੁਕਮ ਦਾ ਪ੍ਰਕਾਸ਼ ਹੈ।

੬. ਇਸ ਮਨੁੱਖਾ-ਜਨਮ ਵਿਚ, ਮਨੁੱਖ ਦੇ ਕਰਨ ਜੋਗ ਕਰਮਾਂ ਦੀ ਪਛਾਣ ਕਰਨੀ, ਧਰਮ ਤੇ ਧਰਮ ਦੀ ਸੁੱਚਤਾ, ਭਾਵ ਆਤਮਿਕ ਪਵਿੱਤ੍ਰਤਾ ਦੇ ਨਿਯਮਾਂ ਦੀ ਭਾਲ ਕਰਨੀ, ਇਹ ਭੀ ਉਸੇ ਪ੍ਰਭੂ ਦੇ ਹੁਕਮ ਦੀ ਖੇਡ ਹੈ।

੭. ਹੇ ਭਾਈਓ! ਇਹ ਸਾਰੇ ਜਗਤ ਦਾ ਜਿਤਨਾ ਭੀ ਦਿੱਸ ਰਿਹਾ ਪਸਾਰਾ ਹੈ, ਇਹ ਸਾਰੇ ਦਾ ਸਾਰਾ ਉਸੇ ਪ੍ਰਭੂ ਦੇ ਹੁਕਮ ਦਾ ਸਰਗੁਣ ਰੂਪ ਧਾਰਨ ਕੀਤਾ ਹੋਇਆ ਹੈ।

ਪ੍ਰ: ਐ ਗੁਰੂ ਜੀ! ਕੀ ਇਸ ਪਸਾਰੇ ਦੇ ਹਰਖ ਸੋਗ ਦਾ ਉਸ ਪ੍ਰਭੂ ਨੂੰ ਕੋਈ ਦੁੱਖ ਭੀ ਹੈ?

ਉ: ੮. ਗੁਰੂ ਜੀ ਕਹਿੰਦੇ ਹਨ ਕਿ ਹੇ ਸੱਜਣੋ! ਉੱਕਾ ਹੀ ਨਹੀਂ। ਉਹ ਹੁਕਮ ਦਾ ਮਾਲਕ ਇਸ ਸਾਰੇ ਪਸਾਰੇ (ਦੇ ਹਰਖ ਸੋਗ) ਤੋਂ ਨਿਰਲੇਪ ਹੈ, ਭਾਵ ਇਸ ਪਸਾਰੇ ਦਾ ਉਸ 'ਤੇ ਕੋਈ ਵੀ ਪ੍ਰਭਾਵ ਨਹੀਂ।੫੪।

**ਸਲੋਕੁ ॥**

**੧. ਹਥਿ ਕਲੰਮ ਅਗੰਮ**
**ਮਸਤਕਿ ਲਿਖਾਵਤੀ ॥**
**੨. ਉਰਝਿ ਰਹਿਓ ਸਭ ਸੰਗਿ**
**ਅਨੂਪ ਰੂਪਾਵਤੀ ॥**
**੩. ਉਸਤਤਿ ਕਹਨੁ ਨ ਜਾਇ**
**ਮੁਖਹੁ ਤੁਹਾਰੀਆ ॥**
**੪. ਮੋਹੀ ਦੇਖਿ ਦਰਸੁ**
**ਨਾਨਕ ਬਲਿਹਾਰੀਆ ॥੧॥**[1]

[1] ਇਹ ਸਲੋਕ ਪੰਨਾ ੧੩੬੨ 'ਫੁਨਹੇ ਮਹਲਾ ੫' ਨਾਮੇ ਬਾਣੀ ਦੇ ਅਰੰਭ ਵਿਚ ਵੀ ਆਉਂਦਾ ਹੈ, ਪਰ ਕੁਝ ਮਾਤ੍ਰਕ ਭੇਦ ਹੈ।

**ਪਉੜੀ ॥**

**੧. ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘ ਨਾਸ ॥**
**੨. ਹੇ ਪੂਰਨ ਹੇ ਸਰਬ ਮੈ ਦੂਖ ਭੰਜਨ ਗੁਣਤਾਸ ॥**
**੩. ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥**
**੪. ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥**
**੫. ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥**
**੬. ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥**
**੭. ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥**
**੮. ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥**

***ਪਦ ਅਰਥ :*** ਹਥਿ–ਹੱਥ ਵਿਚ। ਅਗੰਮ–ਅਪਹੁੰਚ। ਮਸਤਕਿ–ਮੱਥੇ 'ਤੇ। ਉਰਝਿ ਰਹਿਓ–ਮਿਲਿਆ ਹੋਇਆ ਹੈ, (ਤਾਣੇ-ਪੇਟੇ ਵਾਂਗ)। ਅਨੂਪ–ਸੋਹਣਾ। ਰੂਪਾਵਤੀ–ਰੂਪ ਵਾਲਾ। ਮੁਖਹੁ–ਮੂੰਹ ਤੋਂ। ਮੋਹੀ–ਮਸਤ ਹੋ ਗਈ ਹੈ। ਅਚੁਤ–ਡਿੱਗਣ ਤੋਂ ਬਿਨਾਂ, ਅਬਿਨਾਸ਼ੀ ਸਦਾ ਹੀ ਅਚੱਲ-ਰੂਪ। ਅਘ–ਪਾਪ। ਸਰਬ ਮੈ–ਸਰਬ-ਵਿਆਪਕ। ਗੁਣਤਾਸ–ਗੁਣਾਂ ਦਾ ਖ਼ਜ਼ਾਨਾ। ਨਿਰੰਕਾਰ–ਅਕਾਰ-ਰਹਿਤ। ਨਿਰਗੁਣ–ਮਾਇਆ ਦੇ ਤਿੰਨਾਂ ਗੁਣਾਂ ਤੋਂ ਵੱਖਰਾ। ਨਿਧਾਨ–ਖ਼ਜ਼ਾਨਾ। ਬਿਬੇਕ–ਪਰਖ ਦੀ ਤਾਕਤ ਵਾਲਾ। ਅਪਰੰਪਰ–ਪਰ੍ਹੇ ਤੋਂ ਪਰ੍ਹੇ। ਹਹਿ ਭੀ–ਹੁਣ ਭੀ ਮੌਜੂਦ ਹੈ। ਨਿਧਾਰਾ–ਨਿਆਸਰਿਆਂ ਦਾ। ਆਧਾਰ–ਆਸਰਾ। ਦਾਸਰੋ–ਛੋਟਾ ਜਿਹਾ ਦਾਸ। ਨਿਰਗੁਨ–ਗੁਣ-ਹੀਣਾ। ਰਾਖਉ–ਰਾਖਉਂ, ਮੈਂ ਰੱਖਾਂਗਾ। ਹੀਐ–ਹਿਰਦੇ ਵਿਚ।

*ਅਰਥ : (ਸਲੋਕ)*

ਪ੍ਰ: ਹਜ਼ੂਰ! ਉਸ ਪ੍ਰਭੂ ਦੇ ਦਰ 'ਤੇ ਅਰਦਾਸ ਕਰਨ ਦੀ ਜਾਚ ਦੱਸੋ।

ਉ: ਹੇ ਭਾਈ! ਉਸ ਸਾਈਂ ਜੀ ਦੇ ਸਨਮੁਖ ਹੋ, ਇਉਂ ਅਰਦਾਸ ਕਰਦੇ ਰਹੋ ਕਿ

੧. ਹੇ ਅਗੰਮ ਪ੍ਰਭੂ ਜੀ! ਤੇਰੇ ਹੱਥ ਵਿਚ ਹੁਕਮ ਰੂਪ ਕਲਮ ਫੜੀ ਹੋਈ ਹੈ। ਤੂੰ ਸਾਰੇ ਜੀਵਾਂ ਦੇ ਮੱਥੇ ਉੱਤੇ ਆਪਣੀ ਹੁਕਮ ਰੂਪ ਕਲਮ ਨਾਲ, ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਲੇਖ ਲਿਖੀ ਜਾ ਰਿਹਾ ਹੈਂ।

੨. ਹੇ ਭਾਈ! ਫਿਰ ਤੂੰ ਜੀਵਾਂ ਤੋਂ ਕਿਤੇ ਵੱਖ ਹੋ ਕੇ ਜੀਵਾਂ ਦੇ ਲੇਖ ਨਹੀਂ ਲਿਖ ਰਿਹਾ। ਤੂੰ ਤਾਂ ਸਾਰਿਆਂ ਦੇ ਨਾਲ ਮਿਲਿਆ ਹੋਇਆ ਹੈਂ ਅਤੇ ਅਨੂਪਮ ਸੁੰਦਰਤਾ ਵਾਲਾ ਹੈਂ।

੩. ਹੇ ਸਾਈਂ ਜੀ! ਤੇਰੀਆਂ ਉਸਤਤਾਂ, ਬੇਅੰਤ ਵਡਿਆਈਆਂ ਮੇਰੇ ਇਕ ਮੁੱਖ ਤੋਂ ਕਹੀਆਂ ਨਹੀਂ ਜਾ ਸਕਦੀਆਂ।

੪. ਗੁਰੂ ਜੀ ਕਹਿੰਦੇ ਹਨ ਕਿ ਹੇ ਸਾਈਂ ਜੀ! ਮੈਂ ਜੀਵ-ਇਸਤ੍ਰੀ ਤਾਂ ਹੁਣ ਆਪ ਜੀ ਦਾ ਦਰਸ਼ਨ ਦੇਖਕੇ ਮੋਹੀ ਗਈ ਹਾਂ ਅਤੇ ਸਦਕੇ ਜਾਂਦੀ ਹਾਂ।੧।

*(ਪਉੜੀ)*

ਹੇ ਮਿੱਤਰਾ! ਇਸ ਤਰ੍ਹਾਂ ਬੇਨਤੀ ਕਰ ਤੇ ਆਖ ਕਿ

੧. ਹੇ ਕਦੇ ਨਾ ਡੋਲਣ ਵਾਲੇ, ਹੇ ਪਾਰਬ੍ਰਹਮ, ਹੇ ਨਾਸ-ਰਹਿਤ ਪ੍ਰਭੂ ਜੀਉ! ਹੇ ਪਾਪ ਨਾਸ ਕਰਤਾ ਜੀ।

੨. ਹੇ ਸਾਰੇ ਜੀਵਾਂ ਵਿਚ ਵਿਆਪਕ ਪੂਰਨ ਪ੍ਰਭੂ, ਹੇ ਜੀਵਾਂ ਦੇ ਦੁੱਖ ਦੂਰ ਕਰਨ ਵਾਲੇ, ਹੇ ਗੁਣਾਂ ਦੇ ਖਜ਼ਾਨੇ!

੩. ਹੇ ਸਾਰਿਆਂ ਦੇ ਸਾਥੀ ਹੁੰਦੇ ਹੋਏ ਫਿਰ ਭੀ ਅਕਾਰ ਤੋਂ ਰਹਿਤ ਪ੍ਰਭੂ ਜੀ! ਹੇ ਮਾਇਆ ਦੇ ਪ੍ਰਭਾਵ ਤੋਂ ਵੱਖਰੇ ਰਹਿਣ ਵਾਲੇ, ਹੇ ਸਭ ਜੀਵਾਂ ਦੇ ਆਸਰੇ!

੪. ਹੇ ਧਰਤੀ ਦੇ ਮਾਲਕ! ਹੇ ਗੁਣਾਂ ਦੇ ਭੰਡਾਰ, ਜਿਸ ਆਪ ਵਿਚ ਪਰਖ ਕਰਨ ਦੀ ਤਾਕਤ ਸਦਾ ਹੀ ਕਾਇਮ ਹੈ।

੫. ਹੇ ਪਰ੍ਹੇ ਤੋਂ ਪਰ੍ਹੇ, ਹੇ ਪਾਪ ਹਰਨੇ ਵਾਲੇ, ਜੋ ਹੁਣ ਹੈਂ ਤੇ (ਭੀ) ਅੱਗੇ ਨੂੰ ਭੀ ਹੋਵੇਂਗਾ।

੬. ਹੇ ਸੰਤਾਂ ਦੇ ਸਦਾ ਸਹਾਈ! ਹੇ ਨਿਆਸਰਿਆਂ ਦੇ ਆਸਰੇ!

੭. ਹੇ ਦੁਨੀਆਂ ਦੇ ਪਾਲਕ! ਮੈਂ ਜੀਵ ਤੇਰਾ ਇਕ ਨਿੱਕਾ ਜਿਹਾ ਦਾਸ ਹਾਂ, ਮੈਂ ਜੀਵ ਨਿਰਗੁਣਾ ਹਾਂ, ਮੇਰੇ ਵਿਚ ਕੋਈ ਭੀ ਗੁਣ ਨਹੀਂ।

ਪ੍ਰ: ਤੁਸੀਂ ਉਸ ਪ੍ਰਭੂ ਤੋਂ ਕੀ ਚਾਹੁੰਦੇ ਹੋ?

ਉ: ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਾਈਂ! ਮੈਨੂੰ ਆਪਣੇ ਦਰੋਂ ਕੇਵਲ ਨਾਮ ਦੀ ਦਾਤ ਬਖ਼ਸ਼ੋ ਤੇ ਮੈਂ ਤੇਰੀ ਇਸ ਨਾਮ ਦੀ ਦਾਤ ਨੂੰ ਸਦਾ ਹੀ ਆਪਣੇ ਹਿਰਦੇ ਅੰਦਰ ਪਰੋ ਕੇ ਰੱਖਾਂ।੫੫।

**ਸਲੋਕੁ ॥**

**੧. ਗੁਰਦੇਵ ਮਾਤਾ ਗੁਰਦੇਵ ਪਿਤਾ**
**ਗੁਰਦੇਵ ਸੁਆਮੀ ਪਰਮੇਸੁਰਾ ॥**

**੨. ਗੁਰਦੇਵ ਸਖਾ ਅਗਿਆਨ ਭੰਜਨੁ**
**ਗੁਰਦੇਵ ਬੰਧਿਪ ਸਹੋਦਰਾ ॥**

**੩. ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ**
**ਗੁਰਦੇਵ ਮੰਤੁ ਨਿਰੋਧਰਾ ॥**

**੪. ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ**
**ਗੁਰਦੇਵ ਪਾਰਸ ਪਰਸ ਪਰਾ ॥**

**੫. ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ**
**ਗੁਰ ਗਿਆਨ ਮਜਨੁ ਅਪਰੰਪਰਾ ॥**

**੬. ਗੁਰਦੇਵ ਕਰਤਾ ਸਭਿ ਪਾਪ ਹਰਤਾ**
**ਗੁਰਦੇਵ ਪਤਿਤ ਪਵਿਤ ਕਰਾ ॥**

**੭. ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ**
**ਗੁਰਦੇਵ ਮੰਤੁ ਹਰਿ ਜਪਿ ਉਧਰਾ ॥**

**੮. ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ**
**ਹਮ ਮੂੜ ਪਾਪੀ ਜਿਤੁ ਲਗਿ ਤਰਾ ॥**

**੯. ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ**
**ਗੁਰਦੇਵ ਨਾਨਕ ਹਰਿ ਨਮਸਕਰਾ ॥੧॥**

***ਨੋਟ :*** ਇਸ ਸਲੋਕ ਦਾ ਅਰਥ ਇਸ ਬਾਵਨ ਅਖਰੀ ਦੇ ਅਰੰਭ ਵਿਚ ਦਿੱਤਾ ਗਿਆ ਹੈ।

**ਏਹੁ ਸਲੋਕੁ ਆਦਿ ਅੰਤਿ ਪੜਣਾ ॥**

ਇਹ ਸਲੋਕ ਇਸ 'ਬਾਵਨੀ ਅਖਰੀ' ਦੇ ਸ਼ੁਰੂ ਵਿਚ ਭੀ ਪੜ੍ਹਨਾ ਹੈ ਅਤੇ ਅਖ਼ੀਰ ਵਿਚ ਭੀ ਪੜ੍ਹਨਾ ਹੈ।

# ਸੁਖਮਨੀ ਸਾਹਿਬ

***ਉਥਾਨਕਾ:*** ਇਸ ਪਵਿੱਤਰ ਬਾਣੀ ਦੇ ਉਚਾਰਨ ਦੀ ਉਥਾਨਕਾ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਲਿਖੀ ਹੈ ਕਿ ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਸੁਧਾ ਸਰੋਵਰ ਤੋਂ ਰਾਮਸਰ ਆਏ। ਇਹ ਉਨ੍ਹਾਂ ਦਿਨਾਂ ਦੀ ਗੱਲ ਹੈ, ਜਦੋਂ ਰਾਮਸਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਕਲਤ ਹੋ ਰਹੇ ਸਨ। ਲੌਢਾ ਕੁ ਪਹਿਰ ਸੀ, ਤਾਂ ਹਜ਼ੂਰ ਪਿਆਰ-ਰੰਗ ਵਿਚ ਰੰਗੇ ਹੋਏ ਇਕ ਇਕਾਂਤ ਥਾਂ ਬੈਠ ਗਏ, ਤਾਂ ਬਾਵਨ ਅਖਰੀ ਉਚਾਰਨ ਹੋਈ। ਆਪ ਜੀ ਨੇ ਰਾਤ ਭਰ ਓਥੇ ਹੀ ਅਰਾਮ ਕੀਤਾ। ਅਗਲੇ ਦਿਨ ਸਵੇਰੇ ਆਪ ਜੀ ਇਸ਼ਨਾਨ ਆਦਿ ਤੋਂ ਵਿਹਲੇ ਹੋ ਇਕ ਸੰਘਣੀ ਬੇਰ ਹੇਠ ਇਕਾਂਤ ਬੈਠ ਗਏ; ਜਿਵੇਂ—

ਰਾਮ ਤਾਲ ਕੀ ਕੋਨ ਇਸ਼ਾਨ[੧]।
ਇਕ ਬਦਰੀ[੨] ਸੁਭ ਖਰੀ ਸਥਾਨ।
ਕਿਰਪਾ ਸਿੰਧੁ ਅਵਿਲੋਕਨਿ ਕੀਨੇ।
ਤਿਸ ਤਰੁ[੩] ਕੇ ਤਰ[੪] ਤਬਿ ਆਸੀਨੇ[੫] ।੪੦।
ਸਨਮੁਖਿ ਬੈਠਿ ਗਯੋ ਗੁਰਦਾਸ।
ਸ੍ਰੀ ਗੁਰ ਕੀਨਸਿ[੬] ਬਾਕ ਪ੍ਰਕਾਸ਼।
ਸਮਾਂ ਘੋਰ ਕਲਿਜੁਗ ਕੋ ਆਯੋ।
[੭]ਕਟਕ ਬਿਕਾਰਨਿ ਕੋ ਜਗ ਛਾਯੋ ।੪੧।
[੮]ਤਿਨ ਕੋ ਪਾਇ ਪਾਪ ਨਰ ਕਰਿਈਂ।
[੯]ਅੰਤ ਕਾਲ ਬਿਚ ਨਰਕ ਸੁ ਪਰਿਈਂ।.....
ਇਮ ਜਨਮੈ ਤਨ ਪਾਇ ਬਹੋਰੀ।
ਮਰਹਿਂ ਫੇਰਿ ਕਰਿ ਕਰਿ ਅਘ ਘੋਰੀ।
ਤਨਕ ਮਾਤ੍ਰ[੧੦] ਸੰਕਟ ਇਹ ਕਹੇ।
ਗਿਨੇ ਨ ਜਾਇਂ ਜਿਤਕ ਇਹ ਲਹੇ ।੪੮।
ਯਾਂ ਤੇ ਰਚਹਿਂ ਏਕ ਅਸ ਬਾਨੀ।
[੧੧]ਨਿਤ ਜਿਸ ਪਠਤਿ ਹੋਹਿਂ ਅਘ ਹਾਨੀ।
ਰਿਦੇ ਬਸਾਇ ਕਮਾਵੈ ਜੋਈ।
ਬਹੁਰ ਨ ਜਨਮ ਮਰਨ ਤਿਸ ਹੋਈ ।੪੯।
ਇਤ੍ਯਾਦਿਕ ਬਹੁ ਬਾਕ ਬਿਲਾਸੇ।
ਉਪਕਾਰੀ ਗੁਰ ਕੀਨਿ ਪ੍ਰਕਾਸ਼ੇ[੧੨]।
ਇਤਨੇ ਮਹਿਂ ਪ੍ਰਭਾਤਿ[੧੩] ਹੁਇ ਆਈ।
[੧੪]ਭਯੋ ਪ੍ਰਕਾਸ਼ ਚਿਰੀ ਚੁਹਕਾਈ ।੫੦।
ਦੋਹਰਾ—ਰਾਮ ਤਾਲ ਈਸਾਨ ਦਿਸ਼, ਬੈਠੇ ਗੁਰੂ ਕ੍ਰਿਪਾਲ।
ਰਚਨਿ ਲਗੇ ਤਬ ਸੁਖਮਨੀ, ਦੇ ਸੁਖ ਕਰਤਿ ਨਿਹਾਲ।੧।

*(ਗੁਰਪ੍ਰਤਾਪ ਸੂਰਜ, ਰਾਸ ੩, ਅੰਸੂ ੪੨-੪੩)*

੧. ਪੂਰਬ ਤੇ ਉਤਰ ਦੀ ਵਿਚਕਾਰਲੀ ਦਿਸ਼ਾ। ੨. ਬੇਰੀ। ੩. ਦਰੱਖ਼ਤ। ੪. ਹੇਠਾਂ। ੫. ਬੈਠ ਗਏ। ੬. (ਬਚਨ) ਕਹੇ। ੭. ਵਿਕਾਰਾਂ ਦੀ ਫ਼ੌਜ। ੮. ਉਨ੍ਹਾਂ ਵਿਕਾਰਾਂ ਨੂੰ ਪਾ ਕੇ ਮਨੁੱਖ ਪਾਪ ਕਰ ਰਹੇ ਹਨ। ੯. ਅੰਤ ਸਮੇਂ ਓਹ ਨਰਕਾਂ 'ਚ ਪੈਂਦੇ ਹਨ। ੧੦. ਥੋੜ੍ਹੇ ਜਿੰਨੇ। ੧੧. ਰੋਜ਼ਾਨਾ ਜਿਸ ਨੂੰ ਪੜ੍ਹਦਿਆਂ ਪਾਪ ਨਾਸ ਹੋਣਗੇ। ੧੨. ਕਹੇ। ੧੩ ਸਵੇਰ। ੧੪ ਦਿਨ ਚੜ੍ਹ ਆਇਆ ਤੇ ਚਿੜੀਆਂ ਬੋਲੀਆਂ।

ਇਸ ਪ੍ਰਕਾਰ ਸਾਰੀ ਸੁਖਮਨੀ ਏਸ ਟਿਕਾਣੇ ਬੈਠਕੇ ਉਚਾਰੀ ਤੇ ਲਿਖੀ ਗਈ। ਉਹ ਟਿਕਾਣਾ ਤੇ ਬੇਰੀ ਦਾ ਦਰੱਖ਼ਤ ਰਾਮਸਰ ਦੇ ਕਿਨਾਰੇ ਹੁਣ ਤਕ ਮੌਜੂਦ ਹੈ। ਤਦੋਂ ਇਹ ਟਿਕਾਣਾ ਸ਼ਹਿਰ ਤੋਂ ਕਾਫ਼ੀ ਦੂਰ ਸੀ। ਇਥੇ ਬੇਰੀਆਂ ਤੇ ਪਿੱਪਲਾਂ, ਛਿਛਰਿਆਂ ਆਦਿ ਦਾ ਇਕ ਜੰਗਲ ਵਾਂਗ ਪਰਮ ਇਕਾਂਤ ਤੇ ਛਾਉਂਦਾਰ ਥਾਉਂ ਸੀ। ਇਸੇ ਸਰੋਵਰ ਦੇ ਲਾਗੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਕਲਤ ਕੀਤੇ ਗਏ ਸਨ। ਇਨ੍ਹਾਂ ਹੀ ਪਵਿੱਤਰ ਯਾਦਾਂ ਵਿਚ ਉਥੇ ਸਰੋਵਰ ਅਤੇ ਮੰਦਿਰ ਹੁਣ ਵਿਦਮਾਨ ਹੈ। ਸਰੋਵਰ ਦਾ ਨਾਮ ਰਾਮਸਰ ਹੈ। ਮੰਦਰ ਸਰੋਵਰ ਦੇ ਪੱਛਮੀ ਪਾਸੇ ਹੈ ਤੇ ਸੁਖਮਨੀ ਸਾਹਿਬ ਰਚਣ ਵਾਲਾ ਨਿਸ਼ਾਨ ਸਰੋਵਰ ਦੇ ਲਗ-ਪਗ ਪੂਰਬਲੇ ਪਾਸੇ।

ਇਸ ਬਾਣੀ ਵਿਚ ੨੪ ਸਲੋਕ ਹਨ ਅਤੇ ੨੪ ਹੀ ਅਸ਼ਟਪਦੀਆਂ ਹਨ। ਹਰ ਅਸ਼ਟਪਦੀ ਵਿਚ ੮ ਪਦੇ ਜਾਂ ਪਉੜੀਆਂ ਹਨ ਅਤੇ ਹਰ ਪਉੜੀ ਵਿਚ ਦਸ ਸਤਰਾਂ ਜਾਂ ਤੁਕਾਂ ਹਨ।

ਸਲੋਕ ਅਕਸਰ ਦੋਹੇ ਦੇ ਵਜ਼ਨ ਦੇ ਹਨ: ੧੩+੧੧=੨੪ ਮਾਤਰਾਂ। ਪਰ ਸਾਰੇ ਸਲੋਕ ਇਕੋ ਵਜ਼ਨ ਦੇ ਨਹੀਂ, ਜਿਵੇਂ ਆਦਿ ਸਚੁ ਜੁਗਾਦਿ ਸਚੁ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ॥ ਸਲੋਕ ੧੭ਵੀਂ ਅਸ਼ਟਪਦੀ ਦਾ ਜੋ ਹੈ, ਇਹ ਦੋਹੇ ਦੇ ਵਜ਼ਨ ਦਾ ਨਹੀਂ ਹੈ। ਅਸ਼ਟਪਦੀਆਂ ਦੀਆਂ ਪਉੜੀਆਂ ਦੀਆਂ ਤੁਕਾਂ ਦਾ ਵਜ਼ਨ ਚੌਪਈ ਦੀਆਂ ੧੫, ੧੬ ਮਾਤ੍ਰਾਂ ਦਾ ਆਮ ਤੌਰ 'ਤੇ ਹੈ।

ਬਾਵਨ ਅਖਰੀ ਵਾਂਗ ਇਸ ਦੇ ਗਾਉਣ ਦਾ ਰਿਵਾਜ ਦੇਖਣ ਵਿਚ ਨਹੀਂ ਆਇਆ, ਪਰ ਇਸ ਦੇ ਗਾਉਣ ਦੀ ਮਨਾਹੀ ਭੀ ਨਹੀਂ, ਸਗੋਂ ਆਗਿਆ ਹੈ, ਕਿਉਂਕਿ ਇਸ ਨੂੰ ਗਉੜੀ ਰਾਗ ਵਿਚ ਲਿਖਿਆ ਹੈ ਅਤੇ ਗਾਉਣ ਦੀ ਹਦਾਇਤ ਲਈ ਰਹਾਉ ਵੀ ਦਿੱਤਾ ਹੈ। ਰਹਾਉ ਇਕੋ ਹੈ, ਜਿਸ ਦਾ ਭਾਵ ਇਹ ਕਿ ਸਾਰੀ ਬਾਣੀ ਸੂਤ੍ਰਾਤਮਕ ਸਿਧਾਂਤ ਰਹਾਉ ਵਿਚ ਹੈ ਤੇ ਉਹ ਹਰ ਅਸ਼ਟਪਦੀ ਦਾ ਰਹਾਉ ਬਣਾ ਕੇ ਗਾਇਆ ਜਾ ਸਕਦਾ ਹੈ।

ਗਉੜੀ ਰਾਗ ਵਿਚ ਹੋਣ ਕਰਕੇ ਇਸ ਦੇ ਗਾਉਣ ਦਾ ਸਮਾਂ ਲੌਢਾ ਪਹਿਰ ਹੈ, ਪਰ ਉਂਜ ਪਾਠ ਕਰਨ ਲਈ ਸਮੇਂ ਦਾ ਕੋਈ ਸੰਕੇਤ ਨਹੀਂ। ਇਹ ਬਾਣੀ ਇਕ ਤਰ੍ਹਾਂ ਸਿੱਖਾਂ ਦੇ ਰੋਜ਼ਾਨਾ ਪਾਠ ਦੀ ਬਾਣੀ ਹੈ। ਇਹ ਵੀ ਦੱਸਿਆ ਜਾਂਦਾ ਹੈ ਕਿ ਛੇਵੇਂ ਸਤਿਗੁਰੂ ਜੀ ਵੀ ਇਸ ਬਾਣੀ ਦੇ ਪਾਠ ਦੇ ਨੇਮੀ ਸਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚਦੇ ਸ਼ਬਦ ਅਸ਼ਟਪਦੀਆਂ ਆਦਿਕ ਦੀ ਬਣਤਰ ਨੂੰ ਰਤਾ ਗਹੁ ਨਾਲ ਤੱਕਿਆਂ ਇਹ ਵੇਖਣ ਵਿਚ ਆਉਂਦਾ ਹੈ ਕਿ ਹਰੇਕ ਸ਼ਬਦ ਵਿਚ ਇਕ ਜਾਂ ਦੋ ਤੁੱਕਾਂ ਐਸੀਆਂ ਹੁੰਦੀਆਂ ਹਨ, ਜਿਨ੍ਹਾਂ ਦੇ ਅਖ਼ੀਰ ਵਿਚ ਲਫ਼ਜ਼ 'ਰਹਾਉ' ਲਿਖਿਆ ਹੋਇਆ ਹੁੰਦਾ ਹੈ। 'ਰਹਾਉ' ਦਾ ਅਰਥ ਹੈ 'ਠਹਿਰ ਜਾਓ' ਭਾਵ ਹੈ ਕਿ ਜੇ ਇਸ ਸਾਰੇ ਸ਼ਬਦ ਦਾ ਕੇਂਦਰੀ ਭਾਵ ਸਮਝਣਾ ਹੈ ਤਾਂ 'ਰਹਾਉ' ਦੀਆਂ ਤੁਕਾਂ 'ਤੇ 'ਅਟਕ ਜਾਉ' ਇਨ੍ਹਾਂ ਵਿਚ ਹੀ ਸਾਰੇ ਸ਼ਬਦ ਦਾ 'ਸਾਰ' ਹੈ। 'ਸ਼ਬਦ' 'ਅਸ਼ਟਪਦੀਆਂ' ਤੋਂ ਛੁਟ ਕਈ ਹੋਰ ਲੰਮੀਆਂ ਬਾਣੀਆਂ ਭੀ ਹਨ, ਜਿਨ੍ਹਾਂ ਦੇ ਸ਼ੁਰੂ ਵਿਚ ਰਹਾਉ ਦੀਆਂ ਤੁੱਕਾਂ ਮਿਲਦੀਆਂ ਹਨ। ਇਨ੍ਹਾਂ ਬਾਣੀਆਂ ਵਿਚ ਭੀ 'ਰਹਾਉ' ਦਾ ਭਾਵ ਇਹੀ ਹੈ ਕਿ ਇਸ ਸਾਰੀ ਬਾਣੀ ਦਾ ਮੁਖ ਭਾਵ 'ਰਹਾਉ' ਦੀਆਂ ਤੁੱਕਾਂ ਵਿਚ ਹੈ; ਜਿਵੇਂ:

'ਸਿਧ ਗੋਸਟਿ' ਵਿਚ ੭੩ ਪਉੜੀਆਂ ਹਨ, ਪਰ ਇਸ ਦੀ ਪਹਿਲੀ ਪਉੜੀ ਤੋਂ ਪਿਛੋਂ ਹੇਠ-ਲਿਖੀਆਂ ਦੋ ਤੁਕਾਂ ਰਹਾਉ ਦੀਆਂ ਹਨ:

ਕਿਆ ਭਵੀਐ ਸਚਿ ਸੂਚਾ ਹੋਇ ॥
ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ ਰਹਾਉ ॥ *(ਪੰਨਾ ੯੩੮)*

ਸੋ ਸਾਰੀ 'ਸਿਧ ਗੋਸਟਿ' ਬਾਣੀ ਦਾ ਕੇਂਦਰੀ ਭਾਵ ਇਹ ਦੋ ਤੁਕਾਂ ਦੱਸ ਰਹੀਆਂ ਹਨ।

ਇਸੇ ਤਰ੍ਹਾਂ 'ਓਅੰਕਾਰ' ਜੋ ਰਾਗ 'ਰਾਮਕਲੀ ਦਖਣੀ' ਵਿਚ ਹੈ, ਇਸ ਦੀਆਂ ਸਾਰੀਆਂ ੫੪ ਪਉੜੀਆਂ ਹਨ, ਪਰ ਇਸ ਦੀ ਭੀ ਪਹਿਲੀ ਪਉੜੀ ਤੋਂ ਪਿਛੋਂ ਇਉਂ ਲਿਖਿਆ ਹੈ:

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥ *(ਪੰਨਾ ੯੩੦)*

ਸੋ ਇਥੇ ਭੀ ਸਾਫ਼ ਸਪੱਸ਼ਟ ਹੈ ਕਿ ਇਹ ਸਾਰੀ ਬਾਣੀ ਕਿਸੇ ਪੰਡਿਤ ਦੇ ਪਰਥਾਇ ਹੈ ਜੋ ਵਿਦਿਆ ਉੱਤੇ ਬਹੁਤੀ ਟੇਕ ਰੱਖਦਾ ਹੈ। ਸਤਿਗੁਰੂ ਜੀ ਨੇ ਇਸ ਸਾਰੀ ਬਾਣੀ ਦਾ ਸਾਰੰਸ਼ ਇਹ ਦੱਸਿਆ ਹੈ ਕਿ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਸਭ ਤੋਂ ਉੱਤਮ ਵਿਦਿਆ ਹੈ।

ਇਸ ਤਰ੍ਹਾਂ ਦੀਆਂ ਹੋਰ ਭੀ ਕਈ ਬਾਣੀਆਂ ਹਨ, ਜਿਨ੍ਹਾਂ ਵਿਚੋਂ ਇਕ ਸੁਖਮਨੀ ਭੀ ਹੈ। ਇਸ ਦੀਆਂ ੨੪ ਅਸ਼ਟਪਦੀਆਂ ਹਨ; ਪਰ ਪਹਿਲੀ ਅਸ਼ਟਪਦੀ ਦੀ ਪਹਿਲੀ ਪਉੜੀ ਤੋਂ ਪਿਛੋਂ ਆਈ 'ਰਹਾਉ' ਦੀ ਤੁਕ ਦੱਸਦੀ ਹੈ ਕਿ ਇਸ ਸਾਰੀ ਬਾਣੀ ਦਾ ਦੋ-ਹਰਫ਼ਾ ਮੁਖ ਭਾਵ 'ਰਹਾਉ' ਵਿਚ ਹੈ ਤੇ ਸਾਰੀਆਂ ੨੪ ਅਸ਼ਟਪਦੀਆਂ ਇਸ ਮੁੱਖ ਭਾਵ ਦੀ ਵਿਆਖਿਆ ਹਨ। ਸੋ 'ਸੁਖਮਨੀ' ਦਾ ਮੁਖ ਭਾਵ ਹੇਠ ਲਿਖੀਆਂ ਤੁੱਕਾਂ ਹਨ:

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥
ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥ *(ਪੰਨਾ ੨੬੨)*

ਪ੍ਰਭੂ ਦਾ ਨਾਮ ਸਭ ਸੁਖਾਂ ਦਾ ਮੂਲ ਹੈ ਤੇ ਇਹ ਮਿਲਦਾ ਹੈ ਗੁਰਮੁਖਾਂ ਤੋਂ, ਕਿਉਂਕਿ ਇਹ ਵੱਸਦਾ ਹੀ ਉਨ੍ਹਾਂ ਦੇ ਹਿਰਦੇ ਵਿਚ ਹੈ।

ਸੋ ਸਾਰੀ 'ਸੁਖਮਨੀ' ਇਸੇ ਖ਼ਿਆਲ ਦੀ ਵਿਆਖਿਆ ਹੈ।

ਇਸ ਨੂੰ ਗਹੁ ਨਾਲ ਪੜ੍ਹਿਆਂ ਇਸ ਦੀ ਭਾਵ-ਲੜੀ ਸਾਨੂੰ ਅੱਗੇ ਲਿਖੇ ਅਨੁਸਾਰ ਪ੍ਰਤੀਤ ਹੋਵੇਗੀ:

੧. ਪਹਿਲੀਆਂ ਤਿੰਨ ਅਸ਼ਟਪਦੀਆਂ (ਨੰ: ੧, ੨, ੩) ਵਿਚ ਅਕਾਲ ਪੁਰਖ ਦੇ ਨਾਮ ਦਾ ਸਿਮਰਨ, ਹੋਰ ਸਾਰੇ ਹੀ ਧਾਰਮਿਕ ਕੰਮਾਂ ਨਾਲੋਂ ਸ੍ਰੇਸ਼ਟ ਹੈ।

੨. ਅਸ਼ਟਪਦੀ ਨੰ: ੪, ੫ ਅਤੇ ੬ਵੀਂ ਵਿਚ ਮਾਇਆ ਵਿਚ ਫਸੇ ਜੀਵ ਉੱਤੇ ਰੱਬ ਵਲੋਂ ਹੀ ਮਿਹਰ ਹੋਵੇ ਤਾਂ ਹੀ ਇਸ ਨੂੰ ਨਾਮ ਦੀ ਦਾਤ ਮਿਲਦੀ ਹੈ, ਕਿਉਂਕਿ ਮਾਇਆ ਦੇ ਕਈ ਕੌਤਕ ਇਸ ਨੂੰ ਮੋਂਹਦੇ ਰਹਿੰਦੇ ਹਨ।

੩. ਅਸ਼ਟਪਦੀ ਨੰ: ੭, ੮ ਤੇ ੯ਵੀਂ ਵਿਚ ਜਦੋਂ ਪ੍ਰਭੂ ਦੀ ਮਿਹਰ ਹੁੰਦੀ ਹੈ, ਤਾਂ ਮਨੁੱਖ ਗੁਰਮੁਖਾਂ ਦੀ ਸੰਗਤ ਵਿਚ ਰਹਿਕੇ ਨਾਮ ਦੀ ਬਰਕਤ ਹਾਸਲ ਕਰਦਾ ਹੈ। ਉਹ ਗੁਰਮੁਖ ਉੱਚੀ ਕਰਣੀ ਵਾਲੇ ਹੁੰਦੇ ਹਨ। ਉਨ੍ਹਾਂ ਨੂੰ ਸਾਧੂ ਕਹੋ, ਚਾਹੇ ਬ੍ਰਹਮ ਗਿਆਨੀ, ਭਾਵੇਂ ਕੋਈ ਹੋਰ ਨਾਮ ਰੱਖ ਲਓ; ਪਰ ਉਨ੍ਹਾਂ ਦੀ ਆਤਮਾ ਪਰਮਾਤਮਾ ਦੇ ਨਾਲ ਇਕ ਰੂਪ ਹੈ।

੪. ਅਸ਼ਟਪਦੀ ੧੦ਵੀਂ ਅਤੇ ੧੧ਵੀਂ ਵਿਚ ਉਸ ਅਕਾਲਪੁਰਖ ਦੀ ਉਸਤਤਿ ਜਗਤ ਦੇ ਸਾਰੇ ਹੀ ਜੀਵ ਕਰ ਰਹੇ ਹਨ। ਉਹ ਹਰ ਥਾਂ ਵਿਆਪਕ ਹੈ, ਹਰੇਕ ਜੀਵ ਨੂੰ ਉਸੇ ਪਾਸੋਂ ਸੱਤਾ ਮਿਲਦੀ ਹੈ।

੫. ਅਸ਼ਟਪਦੀ ੧੨ਵੀਂ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲੇ ਵਡਭਾਗੀ ਨੇ ਆਪਣੇ ਜੀਵਨ ਵਿਚ ਹੋਰ ਭੀ ਖ਼ਿਆਲ ਰੱਖਣਾ ਹੈ ਕਿ ਉਹ ਆਪਣਾ ਸੁਭਾਅ ਗ਼ਰੀਬੀ ਵਾਲਾ ਰੱਖੇ।

੬. ਅਸ਼ਟਪਦੀ ੧੩ਵੀਂ ਵਿਚ ਨਿੰਦਿਆ ਕਰਨ ਦੇ ਦੋਸ਼ ਤੋਂ ਬਚਿਆ ਰਹੇ।

੭. ਅਸ਼ਟਪਦੀ ੧੪ਵੀਂ ਤੇ ੧੫ਵੀਂ ਵਿਚ ਇਕੋ ਅਕਾਲ ਪੁਰਖ 'ਤੇ ਟੇਕ ਰੱਖੇ, ਹਰੇਕ ਜੀਵ ਦੀਆਂ ਲੋੜਾਂ ਜਾਨਣ ਤੇ ਪੂਰੀਆਂ ਕਰਨ ਵਾਲਾ ਇਕ ਪ੍ਰਭੂ ਆਪ ਹੀ ਹੈ।

੮. ਅਸ਼ਟਪਦੀ ੧੬ਵੀਂ ਵਿਚ, ਉਹ ਕੈਸਾ ਹੈ? ਸਭ ਵਿਚ ਵੱਸਦਾ ਹੋਇਆ ਭੀ ਮਾਇਆ ਤੋਂ ਨਿਰਲੇਪ ਹੈ।

੯. ਅਸ਼ਟਪਦੀ ੧੭ਵੀਂ ਵਿਚ ਦਰਸਾਇਆ ਹੈ ਕਿ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ।

੧੦. ਅਸ਼ਟਪਦੀ ੧੮ਵੀਂ ਵਿਚ ਸਤਿਗੁਰੂ ਦੀ ਸ਼ਰਨ ਪਿਆਂ, ਉਸ ਪ੍ਰਭੂ ਦਾ ਪ੍ਰਕਾਸ਼ ਹਿਰਦੇ ਵਿਚ ਹੁੰਦਾ ਹੈ।

੧੧. ਅਸ਼ਟਪਦੀ ੧੯ਵੀਂ ਵਿਚ ਪ੍ਰਭੂ ਦਾ ਇਕ ਨਾਮ ਹੀ ਐਸਾ ਧਨ ਹੈ, ਜੋ ਸਦਾ ਮਨੁੱਖ ਦੇ ਨਾਲ ਨਿਭਦਾ ਹੈ।

੧੨. ਅਸ਼ਟਪਦੀ ੨੦ਵੀਂ ਵਿਚ ਪ੍ਰਭੂ ਦੇ ਦਰ ਉੱਤੇ ਅਰਜ਼ੋਈ ਕੀਤਿਆਂ ਇਸ ਧਨ ਦੀ ਪ੍ਰਾਪਤੀ ਹੁੰਦੀ ਹੈ।

੧੩. ਅਸ਼ਟਪਦੀ ੨੧ਵੀਂ ਤੇ ੨੨ਵੀਂ ਵਿਚ ਨਿਰਗੁਣ ਪ੍ਰਭੂ ਨੇ ਆਪ ਹੀ ਜਗਤ ਰੂਪ ਆਪਣਾ ਸਰਗੁਣ-ਸਰੂਪ ਬਣਾਇਆ ਹੈ ਤੇ ਹਰ ਥਾਂ ਉਹ ਆਪ ਹੀ ਵਿਆਪਕ ਹੈ, ਕੋਈ ਹੋਰ ਨਹੀਂ।

੧੪. ਅਸ਼ਟਪਦੀ ੨੩ਵੀਂ ਵਿਚ, ਜਦੋਂ ਮਨੁੱਖ ਨੂੰ ਸਤਿਗੁਰੂ ਦਾ ਗਿਆਨ ਰੂਪ ਸੁਰਮਾ ਮਿਲਦਾ ਹੈ, ਤਦੋਂ ਹੀ ਇਸ ਦੇ ਮਨ ਵਿਚ ਇਹ ਚਾਨਣ ਹੁੰਦਾ ਹੈ ਕਿ ਪ੍ਰਭੂ ਹਰ ਥਾਂ ਹੈ।

੧੫. ਅਸ਼ਟਪਦੀ ੨੪ਵੀਂ ਵਿਚ ਦੱਸਿਆ ਹੈ ਕਿ ਪ੍ਰਭੂ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ। ਉਸ ਦਾ ਨਾਮ ਸਿਮਰਿਆਂ ਬੇਅੰਤ ਗੁਣ ਹਾਸਲ ਹੋ ਜਾਂਦੇ ਹਨ, ਇਸ ਵਾਸਤੇ 'ਨਾਮ' ਸੁਖਾਂ ਦੀ ਮਣੀ ਭਾਵ 'ਸੁਖਮਨੀ' ਹੈ।

## ਗਉੜੀ ਸੁਖਮਨੀ ਮ: ੫ ॥

ਇਸ ਬਾਣੀ ਦਾ ਨਾਮ 'ਸੁਖਮਨੀ' ਹੈ ਅਤੇ ਇਹ ਗਉੜੀ ਰਾਗ ਵਿਚ ਦਰਜ ਹੈ।

(ਮ: ੫) ਇਹ ਬਾਣੀ ਪੰਜਵੇਂ ਗੁਰੂ (ਅਰਜਨ ਦੇਵ) ਜੀ ਦੀ ਉਚਾਰਨ ਕੀਤੀ ਹੋਈ ਹੈ।

**ਸਲੋਕੁ ॥**

**੧ਓ ਸਤਿਗੁਰ ਪ੍ਰਸਾਦਿ ॥**

ਇਸ ਦਾ ਅਰਥ ਜਪੁ ਜੀ ਸਾਹਿਬ ਦੇ ਅਰੰਭ ਵਿਚ ਆ ਚੁੱਕਾ ਹੈ।

**੧. ਆਦਿ ਗੁਰਏ ਨਮਹ ॥**
**੨. ਜੁਗਾਦਿ ਗੁਰਏ ਨਮਹ ॥**
**੩. ਸਤਿਗੁਰਏ ਨਮਹ ॥**
**੪. ਸ੍ਰੀ ਗੁਰਦੇਵਏ ਨਮਹ ॥੧॥**

***ਪਦ ਅਰਥ :*** ਨਮਹ—ਨਮਸਕਾਰ। ਗੁਰਏ—ਸਭ ਤੋਂ ਵੱਡੇ ਨੂੰ। ਆਦਿ—ਸਭ ਦਾ ਮੁੱਢ। ਜੁਗਾਦਿ—ਜੋ ਜੁਗਾਂ ਦੇ ਮੁੱਢ ਤੋਂ ਹੈ। ਸਤਿਗੁਰਏ—ਸਤਿਗੁਰੂ ਨੂੰ। ਸ੍ਰੀ ਗੁਰਦੇਵਏ—ਸ੍ਰੀ ਗੁਰੂ ਜੀ ਨੂੰ।

***ਅਰਥ : (ਸਲੋਕ)***

ਜਿਵੇਂ ਜਪੁ ਜੀ ਸਾਹਿਬ ਦੇ ਅਰੰਭ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਨਿਰੰਕਾਰ ਨੂੰ 'ਸੱਚ' ਦੇ ਨਾਮ ਨਾਲ ਯਾਦ ਕਰਦਿਆਂ, ਚਾਰ ਤੁਕਾਂ—

ਆਦਿ ਸਚੁ, ਜੁਗਾਦਿ ਸਚੁ ॥ ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ ॥

ਰਾਹੀਂ ਉਸ ਦੀ ਉਸਤਤਿ ਕੀਤੀ ਹੈ ਕਿ ਉਹ ਸੱਚਾ ਨਿਰੰਕਾਰ ਦੁਨੀਆਂ ਦੇ ਆਦਿ ਮੁੱਢ ਵਿਚ ਮੌਜੂਦ ਸੀ, ਜੁਗਾਦਿ—(ਸਤਿਯੁਗ, ਤ੍ਰੇਤਾ, ਦੁਆਪੁਰ, ਕਲਿਜੁਗ ਆਦਿ) ਹਰ ਜੁਗ ਵਿਚ ਮੌਜੂਦ ਰਿਹਾ ਹੈ ਅਤੇ ਉਹ ਵਾਹਿਗੁਰੂ ਆਉਣ ਵਾਲੇ ਸਮੇਂ ਵਿਚ ਵੀ ਮੌਜੂਦ ਰਵੇਗਾ; ਜਿਵੇਂ—

ਆਦਿ ਪੁਰਖ ਤੇਰਾ ਅੰਤੁ ਨ ਪਾਇਆ ॥ *(ਪੰਨਾ ੪੧੭)*

ਵਿਚ ਨਿਰੰਕਾਰ ਨੂੰ ਆਦਿ ਪੁਰਖ ਕਹਿ ਕੇ ਸੰਬੋਧਨ ਕੀਤਾ ਗਿਆ ਹੈ।

ਤਿਵੇਂ ਹੀ ਸੁਖਮਨੀ ਸਾਹਿਬ ਦੀਆਂ ਉਪਰਲੀਆਂ ਚਾਰ ਤੁਕਾਂ ਵਿਚ ਨਿਰੰਕਾਰ ਨੂੰ ਗੁਰੂ (ਮਹਾਂ ਪੁਰਖ) ਪੁਰਖ ਦੀ ਪਦਵੀ ਦੇਂਦੇ ਹੋਏ, ਸ੍ਰੀ ਗੁਰੂ ਅਰਜਨ ਦੇਵ ਜੀ ਲਿਖ ਰਹੇ ਹਨ—

ਪ੍ਰ: ਐ ਹਜ਼ੂਰ ਜੀਉ! ਹਰ ਕਾਰਜ ਲਈ ਹਰ ਕੋਈ ਆਪਣੇ ਇਸ਼ਟ ਦੀ ਅਰਾਧਨਾ ਕਰਦਾ ਹੈ, ਆਪ ਜੀ ਕਿਸ ਨੂੰ ਅਰਾਧਦੇ ਹੋ?

ਉ: ੧. ਮੈਂ ਉਸ ਵਾਹਿਗੁਰੂ ਨੂੰ ਨਮਸਕਾਰ ਕਰਦਾ ਹਾਂ, ਜੋ ਇਸ ਦੁਨੀਆਂ ਦੇ ਆਦਿ ਵਿਚ ਗੁਰੂ ਸੀ।
੨. ਮੇਰੀ ਉਸੇ ਵਾਹਿਗੁਰੂ ਨੂੰ ਬੰਦਨਾ ਹੈ, ਜੋ (ਜੁਗਾਦਿ) ਜੁਗਾਂ ਦੇ ਮੁੱਢ ਤੋਂ ਹੀ ਮੌਜੂਦ ਰਿਹਾ ਹੈ।
੩. ਮੈਂ ਉਸ (ਸਤਿਗੁਰਏ) ਸਦਾ ਅਟੱਲ ਰਹਿਣ ਵਾਲੇ ਨਿਰੰਕਾਰ ਅੱਗੇ ਸੀਸ ਝੁਕਾਂਵਦਾ ਹਾਂ।
੪. ਮੈਂ ਉਸੇ ਗੁਰਦੇਵ ਜੀ ਨੂੰ ਮੱਥਾ ਟੇਕਦਾ ਹਾਂ, ਜੋ ਸਭ ਦੇਵਾਂ ਦਾ ਦੇਵ ਅਰਥਾਤ ਸਭ ਤੋਂ ਵੱਡਾ ਹੈ।੧।

'ਸਨਾਤਨ ਸੰਪ੍ਰਦਾਈ ਗਿਆਨੀ', ਸਿੱਖ ਕੋਸ਼ ਕਾਰ ਤੇ ਹੋਰ ਟੀਕਾਕਾਰ, ਉਪ੍ਰੋਕਤ ਪੰਗਤੀਆਂ ਦਾ ਹੋਰ ਭਾਵ ਭੀ ਲੈਂਦੇ ਹਨ, ਜਿਸ ਨੂੰ ਅਸੀਂ ਪਾਠਕਾਂ ਦੇ ਬੋਧ ਵਿਚ ਵਾਧਾ ਕਰਨ ਲਈ ਲਿਖਦੇ ਹਾਂ—

ਆਦਿ ਗੁਰੂ—ਪਹਿਲੇ ਗੁਰੂ (ਗੁਰੂ ਨਾਨਕ ਦੇਵ ਜੀ)।
ਜੁਗਾਦਿ ਗੁਰੂ—ਦੂਸਰੇ ਗੁਰੂ (ਗੁਰੂ ਅੰਗਦ ਦੇਵ ਜੀ)।
ਸਤਿਗੁਰੂ—ਤੀਸਰੇ ਗੁਰੂ (ਗੁਰੂ ਅਮਰ ਦਾਸ ਜੀ)।
ਸ੍ਰੀ ਗੁਰਦੇਵ—ਸ੍ਰੀ ਗੁਰੂ ਰਾਮ ਦਾਸ ਜੀ।
ਇਸ ਭਾਵ ਦੀ ਪ੍ਰੋੜ੍ਹਤਾ—ਇਸ ਤੁਕ ਤੋਂ ਹੁੰਦੀ ਹੈ—

ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥
*(ਬਿਲਾਵਲੁ ਮਹਲਾ ੫, ਪੰਨਾ ੮੧੭)*

ਇਥੇ ਗੁਰੂ ਅਰਜਨ ਦੇਵ ਜੀ 'ਗੁਰਦੇਵ' ਪਦ ਸ੍ਰੀ ਗੁਰੂ ਰਾਮਦਾਸ ਜੀ ਲਈ ਵਰਤਦੇ ਹਨ। ਇਸ ਤੋਂ ਸੰਭਾਵਨਾ ਹੋ ਜਾਂਦੀ ਹੈ ਕਿ ਪਹਿਲੇ ਤਿੰਨ ਪਦ, ਆਦਿ ਗੁਰੂ, ਜੁਗਾਦਿ ਗੁਰੂ, ਸਤਿਗੁਰੂ, ਪਹਿਲੇ ਤਿੰਨਾਂ ਗੁਰੂ ਸਾਹਿਬਾਂ ਦੇ ਲਖਾਇਕ ਹਨ। ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਆਪਣੇ ਗੁਰੂ, ਸ੍ਰੀ ਗੁਰੂ ਅਮਰਦਾਸ ਜੀ ਲਈ ਸਤਿਗੁਰੂ ਪਦ ਵਰਤਿਆ ਹੈ:

ਸਚੁ ਸਚਾ ਸਤਿਗੁਰੁ ਅਮਰੁ ਹੈ
ਜਿਸੁ ਅੰਦਰਿ ਹਰਿ ਉਰਿ ਧਾਰਿਆ ॥
*(ਵਾਰ ਗਉੜੀ ਮ: ੪, ਪੰਨਾ ੩੧੦)*

ਇਹ ਚੌਹਾਂ ਗੁਰੂ ਸਾਹਿਬਾਨ ਦਾ ਮੰਗਲ ਕੀਤਾ ਹੈ।

**ਅਸਟਪਦੀ ॥**

(ਅੱਠਾਂ ਪਦਾਂ ਵਾਲੀ, ਅੱਠਾਂ ਬੰਦਾਂ ਵਾਲੀ)

**੧. ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥**
**੨. ਕਲਿ ਕਲੇਸ ਤਨ ਮਾਹਿ ਮਿਟਾਵਉ ॥**
**੩. ਸਿਮਰਉ ਜਾਸੁ ਬਿਸੁੰਭਰ ਏਕੈ ॥**
**੪. ਨਾਮੁ ਜਪਤ ਅਗਨਤ ਅਨੇਕੈ ॥**
**੫. ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯਰ ॥**
**੬. ਕੀਨੇ ਰਾਮ ਨਾਮ ਇਕ ਆਖ੍ਯਰ ॥**
**੭. ਕਿਨਕਾ ਏਕ ਜਿਸੁ ਜੀਅ ਬਸਾਵੈ ॥**
**੮. ਤਾ ਕੀ ਮਹਿਮਾ ਗਨੀ ਨ ਆਵੈ ॥**
**੯. ਕਾਂਖੀ ਏਕੈ ਦਰਸ ਤੁਹਾਰੋ ॥**
**੧੦. ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥**

***ਪਦ ਅਰਥ :*** ਸਿਮਰਉ—ਸਿਮਰਉਂ; ਮੈਂ ਸਿਮਰਾਂ। ਸਿਮਰਿ—ਸਿਮਰ ਕੇ। ਕਲਿ—ਝਗੜੇ। ਮਾਹਿ—ਵਿਚ। ਮਿਟਾਵਉ—ਮਿਟਾ ਲਵਾਂ। ਜਸੁ—ਜਿਸ। ਬਿਸੁੰਭਰ—ਜਗਤ ਨੂੰ ਭਰਨ ਵਾਲਾ, ਜਗਤ

ਦਾ ਮਾਲਕ। ਇਕ ਆਖ੍ਰ—ਇਕ ਅਕਾਲ ਪੁਰਖ। ਸੁਧਾਖ੍ਰ—ਸ਼ੁੱਧ ਅੱਖਰ, ਪਵਿੱਤਰ ਲਫ਼ਜ਼। ਜਿਸੁ ਜੀਅ—ਜਿਸ ਦੇ ਦਿਲ ਵਿਚ। ਮਹਿਮਾ—ਵਡਿਆਈ। ਕਾਂਖੀ—ਚਾਹਵਾਨ। ਨਾਨਕ ਮੋਹਿ—ਮੈਨੂੰ, ਮੈਂ ਨਾਨਕ ਨੂੰ। ਉਨ ਸੰਗਿ—ਉਨ੍ਹਾਂ ਦੀ ਸੰਗਤ ਵਿਚ ਰੱਖ ਕੇ। ਉਧਾਰੋ—ਬਚਾਅ ਲਵੋ।

***ਅਰਥ :***

**ਪ੍ਰ:** ਗੁਰਦੇਵ ਜੀਉ! ਤੁਹਾਡੀ ਉਸ ਕਰਤਾਰ ਪਾਸੋਂ ਅਸਲ ਮੰਗ ਕੀ ਹੈ?

**ਉ:** ੧. ਹੇ ਮਿੱਤਰੋ! ਮੇਰੀ ਤਾਂ ਉਸ ਦਾਤਾਰ ਪਾਸੋਂ ਕੇਵਲ ਇਕ ਇਹੋ ਹੀ ਮੰਗ ਹੈ ਕਿ ਹੇ ਅਕਾਲ ਪੁਰਖ! ਮੈਨੂੰ ਤਾਂ ਇਹੋ ਸੁਮੱਤ ਦੇਹ ਕਿ ਮੈਂ ਹਰ ਵਕਤ ਤੈਨੂੰ ਯਾਦ ਰੱਖਾਂ ਤੇ ਸਿਮਰ-ਸਿਮਰ ਕੇ ਅਰਥਾਤ ਇਸ ਸਿਮਰਨ ਦੇ ਢੰਗ ਰਾਹੀਂ ਸੁਖ ਪ੍ਰਾਪਤ ਕਰਾਂ।

੨. ਇਸ ਤਰ੍ਹਾਂ ਮੈਂ ਸਿਮਰਨ ਦੀ ਬਰਕਤ ਨਾਲ ਸਰੀਰ ਦੇ ਵਿਚ ਜੋ ਦੁਖ, ਕਲੇਸ਼ ਤੇ ਬਿਮਾਰੀਆਂ ਹਨ, ਇਨ੍ਹਾਂ ਨੂੰ ਮਿਟਾ ਲਵਾਂ।

**ਪ੍ਰ:** ਜਿਸ ਨੂੰ ਤੁਸੀਂ ਸਿਮਰਦੇ ਹੋ, ਉਸ ਦੇ ਗੁਣ ਦੱਸੋ।

**ਉ:** ੩. ਹੇ ਮਿੱਤਰੋ! ਉਹ ਸਾਰੇ ਜਗਤ ਦਾ ਪਾਲਕ ਇਕੋ ਹਰੀ ਹੈ, ਜਿਸ ਨੂੰ ਮੈਂ ਸਿਮਰਦਾ ਹਾਂ (ਪਰ ਉਸ ਦੇ ਗੁਣ ਆਖੇ ਨਹੀਂ ਜਾ ਸਕਦੇ)।

**ਪ੍ਰ:** ਐ ਗੁਰੂ ਜੀ! ਜਿਸ ਦਾ ਤੁਸੀਂ ਸਿਮਰਨ ਕਰਦੇ ਹੋ, ਕੀ ਉਸ ਦਾ ਨਾਮ ਕੋਈ ਹੋਰ ਭੀ ਸਿਮਰਦਾ ਹੈ?

**ਉ:** ੪. ਹਾਂ, ਹੇ ਭਾਈ! ਇਸ ਵੇਲੇ ਹੋਰ ਵੀ ਅਨੇਕਾਂ ਹਨ, ਜੋ ਉਸ ਦੇ ਨਾਮ ਨੂੰ ਜਪਦੇ ਹਨ; ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ ਅਤੇ ਮੇਰੇ ਤੋਂ ਪਹਿਲੋਂ ਵੀ ਅਣਗਿਣਤ ਹੋ ਚੁੱਕੇ ਹਨ।

**ਪ੍ਰ:** ਇਸ ਨਾਮ ਬਾਰੇ ਵੇਦਾਂ ਸਿਮ੍ਰਿਤੀਆਂ ਦੀ ਕੀ ਰਾਇ ਹੈ?

**ਉ:** ੫-੬. ਹੇ ਸੱਜਣੋ! ਵੇਦ, ਪੁਰਾਣ ਤੇ ਹੋਰ ਸ਼ਾਸਤਰਾਂ ਦੇ ਲੇਖਕਾਂ ਨੇ ਇਨ੍ਹਾਂ ਧਾਰਮਕ ਪੁਸਤਕਾਂ ਵਿਚ ਉਸ ਅਕਾਲ ਪੁਰਖ ਦੇ ਨਾਮ ਨੂੰ ਹੀ ਪਵਿੱਤਰ ਮੰਨਿਆ ਹੈ।

੭. ਸੋ, ਹੇ ਭਾਈ! ਜਿਸ ਮਨੁੱਖ ਦੇ ਦਿਲ ਵਿਚ ਅਕਾਲ ਪੁਰਖ ਆਪਣਾ ਨਾਮ ਥੋੜ੍ਹਾ ਜਿਹਾ ਭੀ ਵਸਾ ਦੇਵੇ।

੮. ਉਸ ਦੀ ਵਡਿਆਈ ਕਿਸੇ ਪਾਸੋਂ ਕਹੀ ਨਹੀਂ ਜਾ ਸਕਦੀ।

**ਪ੍ਰ:** ਆਖ਼ਰ ਤੁਹਾਡੀ ਇੱਛਾ ਕੀ ਹੈ?

**ਉ:** ਹੇ ਪਿਆਰਿਓ! ਮੇਰੀ ਤਾਂ ਉਸ ਕਰਤਾਰ ਦੇ ਚਰਨਾਂ ਵਿਚ ਇਕ ਏਹੋ ਅਰਦਾਸ ਹੈ ਕਿ—

੯. ਐ ਸਾਈਂ ਜੀਉ! ਜੋ ਮਨੁੱਖ ਤੇਰੇ ਦੀਦਾਰ ਦੇ ਚਾਹਵਾਨ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਦੀ ਸੰਗਤ ਵਿਚ ਰੱਖ ਕੇ ਮੈਨੂੰ ਭੀ (ਸੰਸਾਰ-ਸਮੁੰਦਰ ਤੋਂ) ਤਾਰ ਲਵੋ।੧।

**੧. ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥**
**੨. ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥**

***ਪਦ ਅਰਥ :*** ਸੁਖਮਨੀ—ਸੁਖਾਂ ਦੀ ਮਣੀ, ਸਭ ਤੋਂ ਸ੍ਰੇਸ਼ਟ ਸੁਖ। ਪ੍ਰਭ ਨਾਮੁ—ਪਰਮੇਸ਼ਰ ਦਾ ਨਾਮ। ਮਨਿ—ਮਨ ਵਿਚ।

***ਅਰਥ :***

**ਪ੍ਰ:** ਐ ਗੁਰਦੇਵ ਜੀਉ! ਇਸ ਸੁਖਮਨੀ ਨਾਮੇ ਬਾਣੀ ਅੰਦਰ ਸਿਧਾਂਤ ਕੀ ਹੈ?

**ਉ:** ੧. ਹੇ ਭਾਈਓ! ਇਸ ਸੁਖਮਨੀ ਨਾਮੇ ਬਾਣੀ ਅੰਦਰ ਮਨ ਨੂੰ ਅਮਰ ਸੁਖ ਦੇਣ ਵਾਲਾ, ਉਸ ਵਾਹਿਗੁਰੂ ਦਾ ਅੰਮ੍ਰਿਤ ਰੂਪ ਨਾਮ ਹੈ।

**ਪ੍ਰ:** ਐ ਹਜ਼ੂਰ ਜੀਉ! ਇਸ ਦਾ ਟਿਕਾਣਾ ਕਿਸ ਥਾਂ ਹੈ।

**ਉ:** ੨. ਹੇ ਮਿੱਤਰ ਜਨੋ! ਇਸ ਪਵਿੱਤਰ ਨਾਮ ਦਾ ਨਿਵਾਸ, ਉਸ ਪਰਮੇਸ਼ਰ ਦੇ ਭਗਤਾਂ ਦੇ ਹਿਰਦੇ ਵਿਚ ਹੁੰਦਾ ਹੈ।ਰਹਾਉ।

***ਭਾਵਾਰਥ :*** ਮ੍ਰਿਤ ਦਾ ਅਰਥ ਹੈ ਮਿੱਟੀ ਜਾਂ ਮੌਤ, ਇਸ ਲਈ ਅੰਮ੍ਰਿਤ ਦਾ ਅਰਥ ਹੋਇਆ ਮਿਰਤੂ-ਰਹਿਤ, ਭਾਵ ਜਿਸ ਦੀ ਮੌਤ ਨਾ ਹੋਵੇ, ਜਾਂ ਜੋ ਮਿੱਟੀ ਦਾ ਨਾ ਬਣਿਆ ਹੋਵੇ ਅਤੇ ਨਾ ਹੀ ਮੁੜ ਮਿੱਟੀ ਬਣ ਸਕੇ, ਭਾਵ ਜੋ ਸਦਾ ਹੀ ਅਟੱਲ ਰਹੇ।

ਪ੍ਰਭੂ ਨੂੰ ਜਾਂ ਉਸ ਦੇ ਨਾਮ ਨੂੰ ਭੀ ਇਸੇ ਲਈ ਅੰਮ੍ਰਿਤ ਕਿਹਾ ਜਾਂਦਾ ਹੈ, ਕਿਉਂਕਿ ਉਹ ਆਪ ਵੀ ਅਟੱਲ ਹੈ ਤੇ ਉਸ ਦਾ ਨਾਮ, ਉਸ ਦੀ ਸ਼ਕਤੀ, ਉਸ ਦੇ ਗੁਣ, ਉਸ ਦਾ ਹੁਕਮ ਆਦਿ ਸਭ ਅਟੱਲ ਹੈ ਅਤੇ ਉਸ ਦਾ ਸਿਮਰਨ ਬੰਦੇ ਨੂੰ ਅਟੱਲ ਬਣਾ ਦੇਂਦਾ ਹੈ, ਇਸੇ ਲਈ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਦੋ 'ਰਹਾਉ' ਦੀਆਂ ਪੰਗਤੀਆਂ ਵਿਚ ਕਿਹਾ ਹੈ ਕਿ ਉਹ ਪ੍ਰਭੂ (ਅੰਮ੍ਰਿਤ) ਸਦਾ ਅਟੱਲ ਰਹਿਣ ਵਾਲਾ ਹੈ ਅਤੇ ਉਸ ਦਾ ਨਾਮ, ਉਸ ਦੇ ਗੁਣ ਭੀ ਸਦਾ ਅਟੱਲ ਰਹਿਣ ਵਾਲੇ ਹਨ। ਇਹ ਸੁਖਾਂ ਦੀ ਮਣੀ ਅਰਥਾਤ ਸੁਖਾਂ ਦਾ ਸੋਮਾ ਹਨ। ਭਗਤ ਜਨਾਂ ਦੇ ਹਿਰਦੇ ਅੰਦਰ ਇਨ੍ਹਾਂ ਦਾ ਨਿਵਾਸ ਅਸਥਾਨ ਹੈ। ਇਹ ਦੈਵੀ ਗੁਣ (ਜੋ ਜੀਵ ਨੂੰ ਅਮਰ ਕਰਨ ਵਾਲੇ ਹਨ, ਇਹ) ਭਗਤਾਂ ਜਾਂ ਰੱਬ ਦੇ ਪਿਆਰਿਆਂ ਵਿਚ ਹੀ ਪਾਏ ਜਾਂਦੇ ਹਨ। ਭਾਵ ਨਾਮ ਪਰਮੇਸ਼ਰ ਦੇ ਪਿਆਰਿਆਂ ਦੇ ਅੰਦਰ ਵੱਸਦਾ ਹੈ, ਇਹ ਉਨ੍ਹਾਂ ਦੀ ਸੰਗਤ ਦਾ ਸਦਕਾ ਹੀ ਮਿਲਦਾ ਹੈ।

**੧. ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥**
**੨. ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥**
**੩. ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥**
**੪. ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥**
**੫. ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥**
**੬. ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥**
**੭. ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥**
**੮. ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥**
**੯. ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥**
**੧੦. ਸਰਬ ਨਿਧਾਨ ਨਾਨਕ ਹਰਿ ਰੰਗਿ ॥੨॥**

***ਪਦ ਅਰਥ :*** ਸਿਮਰਨਿ—ਸਿਮਰਨ ਕਰਨ ਨਾਲ। ਗਰਭਿ—

ਗਰਭ ਵਿਚ, ਮਾਂ ਦੇ ਪੇਟ ਵਿਚ, ਜੂਨ ਵਿਚ, ਜਨਮ ਮਰਨ ਵਿਚ। ਪਰਹਰੈ—ਪਰ੍ਹੇ ਹਟ ਜਾਂਦਾ ਹੈ। ਟਰੈ—ਟਲ ਜਾਂਦਾ ਹੈ। ਸਿਮਰਤ—ਸਿਮਰਦਿਆਂ, ਸਿਮਰਨ ਕੀਤਿਆਂ। ਬਿਘਨੁ—ਰੁਕਾਵਟ, ਔਕੜ। ਅਨਦਿਨੁ—ਹਰ ਰੋਜ਼। ਜਾਗੈ—ਸੁਚੇਤ ਰਹਿੰਦਾ ਹੈ। ਭਉ—ਡਰ। ਬਿਆਪੈ—ਜ਼ੋਰ ਪਾਉਂਦਾ ਹੈ। ਸੰਤਾਪੈ—ਤੰਗ ਕਰਦਾ ਹੈ। ਸਰਬ—ਸਾਰੇ। ਨਿਧਾਨ—ਖ਼ਜ਼ਾਨੇ। ਰੰਗਿ—ਪਿਆਰ ਵਿਚ।

***ਅਰਥ :***

ਪ੍ਰ: ਹੇ ਸਤਿਗੁਰੂ ਜੀ! ਪ੍ਰਭੂ ਦੇ ਨਾਮ ਸਿਮਰਨ ਦਾ ਫਲ ਕੀ ਮਿਲਦਾ ਹੈ?

ਉ: ੧. ਹੇ ਮਿੱਤਰ ਜਨੋ! ਉਸ ਪਰਮੇਸ਼ਰ ਦਾ ਨਾਮ ਸਿਮਰਨ ਕਰਨ ਨਾਲ ਜੀਵ ਮਾਂ ਦੇ ਗਰਭ ਅੰਦਰ ਨਹੀਂ ਵੱਸਦਾ, ਭਾਵ ਵਾਰ-ਵਾਰ ਜਨਮ (ਮਰਨ) ਵਿਚ ਨਹੀਂ ਆਉਂਦਾ।

੨. ਪ੍ਰਭੂ ਦਾ ਨਾਮ ਸਿਮਰਨ ਨਾਲ ਜੀਵ ਦਾ ਦੁੱਖ ਤੇ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ। ਜਮ ਦਾ ਦੁੱਖ ਹੈ—ਮੌਤ। ਦੋਹਾਂ ਤੁਕਾਂ ਦਾ ਭਾਵ ਇਹ ਹੈ ਕਿ ਜੀਵ ਦਾ ਜਨਮ ਮਰਨ ਮਿਟ ਜਾਂਦਾ ਹੈ।

੩. ਪਰਮੇਸ਼ਰ ਦਾ ਨਾਮ ਸਿਮਰਨ ਕਰਨ ਨਾਲ ਮੌਤ ਦਾ ਡਰ ਪਰ੍ਹੇ ਹਟ ਜਾਂਦਾ ਹੈ।

੪. ਪਰਮਾਤਮਾ ਦੇ ਸਿਮਰਨ ਦੀ ਬਰਕਤ ਨਾਲ ਸਿਰ ਤੋਂ ਦੁਸ਼ਮਣ ਟਲ ਜਾਂਦਾ ਹੈ, ਭਾਵ ਵਿਕਾਰਾਂ ਰੂਪੀ ਦੁਸ਼ਮਣ ਟਲ ਜਾਂਦੇ ਹਨ।

੫. ਪਰਮੇਸ਼ਰ ਦੇ ਨਾਮ ਸਿਮਰਨ ਕਰਦਿਆਂ ਜ਼ਿੰਦਗੀ ਦੇ ਰਾਹ ਵਿਚ ਕੋਈ ਵੀ ਰੁਕਾਵਟ ਨਹੀਂ ਪੈਂਦੀ[੧]।

ਪ੍ਰ: ਐ ਗੁਰੂ ਜੀ! ਸਿਮਰਨ ਕਰਨ ਵਾਲੇ ਨੂੰ ਵਿਘਨ ਕਿਉਂ ਨਹੀਂ ਪੈਂਦਾ?

ਉ: ੬. ਉਹ ਇਸ ਲਈ ਕਿ ਸਿਮਰਨ ਕਰਨ ਵਾਲਾ ਮਨੁੱਖ, ਸਦਾ ਹੀ ਜਾਗਦਾ ਹੈ, ਭਾਵ ਸੁਚੇਤ ਰਹਿੰਦਾ ਹੈ। ਉਹ ਮਾਇਆ ਦੇ ਨਸ਼ੇ ਵਿਚ ਬੇਸੁਰਤ ਨਹੀਂ ਹੁੰਦਾ।

੭. ਪਰਮੇਸ਼ਰ ਦੇ ਸਿਮਰਨ ਕਰਨ ਨਾਲ ਕੋਈ ਵੀ ਡਰ ਨੇੜੇ ਨਹੀਂ ਆਉਂਦਾ ਭਾਵ ਸਿਮਰਨ ਕਰਨ ਵਾਲਾ ਸਦਾ ਹੀ ਨਿਰਭੈ ਰਹਿੰਦਾ ਹੈ।

੮. ਪਰਮੇਸ਼ਰ ਦੇ ਸਿਮਰਨ ਕਰਨ ਵਾਲੇ ਮਨੁੱਖ ਨੂੰ ਕੋਈ ਵੀ ਦੁੱਖ ਵਿਆਕੁਲ ਨਹੀਂ ਕਰਦਾ। ਭਾਵ ਦੁੱਖ ਆਵੇ ਤਾਂ ਸਿਮਰਨ ਕਰਨ ਵਾਲਾ ਕਦੀ ਘਬਰਾਉਂਦਾ ਨਹੀਂ।

ਪ੍ਰ: ਐ ਗੁਰੂ ਜੀ! ਇਹ ਸਿਮਰਨ ਦੀ ਦਾਤ ਪ੍ਰਾਪਤ ਕਿਥੋਂ ਹੁੰਦੀ ਹੈ?

ਉ: ੯. ਹੇ ਭਰਾਵੋ! ਇਹ ਅਕਾਲ ਪੁਰਖ ਦਾ ਸਿਮਰਨ ਗੁਰਮੁਖਾਂ ਦੀ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਉਸ ਅਕਾਲ ਪੁਰਖ ਦੇ ਪਿਆਰ ਵਿਚ ਸਾਰੇ ਹੀ ਸੁਖਦਾਇਕ ਖ਼ਜ਼ਾਨੇ ਪ੍ਰਤੀਤ ਹੁੰਦੇ ਹਨ।੨।

***ਭਾਵਾਰਥ :*** ਇਹ ਸੰਸਾਰ ਇਕ ਪ੍ਰਕਾਰ ਦੀ ਜੇਲ੍ਹ ਹੈ ਅਤੇ ਮਾਤਾ ਦਾ ਗਰਭ ਇਸ ਜੇਲ੍ਹ ਦੀਆਂ ਵੱਖੋ-ਵੱਖ ਹਵਾਲਾਤਾਂ ਹਨ। ਜਿਵੇਂ ਜੋ ਜੀਵ ਸਰਕਾਰ ਦੇ ਬਣਾਏ ਕਾਨੂੰਨਾਂ ਅਨੁਸਾਰ ਚਲਦੇ ਹਨ, ਕਿਸੇ ਵੀ ਆਗਿਆ ਦਾ ਉਲੰਘਣ ਨਹੀਂ ਕਰਦੇ, ਉਨ੍ਹਾਂ ਨੂੰ ਨਾ ਹੀ ਕਿਸੇ ਹਵਾਲਾਤ ਵਿਚ ਬੰਦ ਕੀਤਾ ਜਾਂਦਾ ਹੈ ਅਤੇ ਨਾ ਹੀ ਉਨ੍ਹਾਂ ਨੂੰ ਸਰਕਾਰੀ ਕਰਮਚਾਰੀਆਂ (ਸਿਪਾਹੀਆਂ, ਅਫ਼ਸਰਾਂ ਆਦਿ) ਦਾ ਕੋਈ ਡਰ ਜਾਂ ਭੈ ਹੁੰਦਾ ਹੈ।

ਇਸੇ ਤਰ੍ਹਾਂ ਜੋ ਜੀਵ ਨਿਰੰਕਾਰ ਨੂੰ ਹਰ ਦਮ ਯਾਦ ਰੱਖਦੇ ਤੇ ਉਸ ਦੇ ਬਣਾਏ ਹੋਏ ਨਿਯਮਾਂ ਅਨੁਸਾਰ ਚਲਦੇ ਹਨ, ਉਨ੍ਹਾਂ ਦਾ ਮੁੜ ਮਾਤਾ ਦੇ ਗਰਭ ਵਿਚ ਵਾਸਾ ਨਹੀਂ ਹੁੰਦਾ, ਅਰਥਾਤ ਉਨ੍ਹਾਂ ਦਾ ਮੁੜ ਜਨਮ ਨਹੀਂ ਹੁੰਦਾ।

ਉਨ੍ਹਾਂ ਨੂੰ ਮੌਤ ਦਾ ਵੀ ਉੱਕਾ ਹੀ ਡਰ ਨਹੀਂ ਹੁੰਦਾ, ਜਿਵੇਂ ਇਮਤਿਹਾਨ ਤੋਂ ਓਹੀ ਬੱਚੇ ਡਰਦੇ ਹਨ, ਜਿਨ੍ਹਾਂ ਨੇ ਮਿਹਨਤ ਨਹੀਂ ਕੀਤੀ ਹੁੰਦੀ, ਦੂਸਰੇ ਮਿਹਨਤ ਕਰਨ ਵਾਲੇ ਵਿਦਿਆਰਥੀ ਤਾਂ ਸਗੋਂ ਉਸ ਨੂੰ ਤਾਂਘਦੇ ਹੁੰਦੇ ਹਨ ਤੇ ਚਾਹੁੰਦੇ ਹਨ ਕਿ ਉਨ੍ਹਾਂ ਦਾ ਇਮਤਿਹਾਨ ਛੇਤੀ ਹੋਵੇ, ਤਾਂ ਕਿ ਉਨ੍ਹਾਂ ਦੀ ਇਸ ਜਮਾਤ ਤੋਂ ਖ਼ਲਾਸੀ ਹੋਵੇ। ਇਸ ਤਰ੍ਹਾਂ ਮੌਤ ਤੋਂ ਉਹ ਲੋਕ ਹੀ ਡਰਦੇ ਹਨ, ਜਿਨ੍ਹਾਂ ਨੇ ਲਾ-ਪ੍ਰਵਾਹ ਹੋ ਕੇ ਮਨ ਭਾਉਂਦੀਆਂ ਤੇ ਆਪ-ਹੁਦਰੀਆਂ ਕੀਤੀਆਂ ਹੁੰਦੀਆਂ ਹਨ। ਉਸ ਪ੍ਰਭੂ ਦੇ ਭਗਤ ਤਾਂ ਉਸ ਕਾਲ ਨੂੰ ਨੇੜੇ ਆਉਂਦਾ ਵੇਖ ਕੇ ਖ਼ੁਸ਼ੀ ਮਨਾਉਂਦੇ ਹਨ।

**੧. ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥**
**੨. ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥**
**੩. ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥**
**੪. ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥**
**੫. ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥**
**੬. ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥**
**੭. ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥**
**੮. ਪ੍ਰਭ ਕੈ ਸਿਮਰਨਿ ਸੁਫਲ ਫਲਾ ॥**
**੯. ਸੇ ਸਿਮਰਹਿ ਜਿਨ ਆਪਿ ਸਿਮਰਾਏ ॥**
**੧੦. ਨਾਨਕ ਤਾ ਕੈ ਲਾਗਉ ਪਾਏ ॥੩॥**

***ਪਦ ਅਰਥ :*** ਰਿਧਿ ਸਿਧਿ—ਮਾਨਸਕ ਤਾਕਤ। ਨਉ ਨਿਧਿ—ਨੌਂ ਖ਼ਜ਼ਾਨੇ, ਕੁਬੇਰ ਦੇਵਤੇ ਦੇ, ਭਾਵ ਭਗਤ ਦਾ ਸਾਰਾ ਧਨ-ਪਦਾਰਥ। ਤਤੁ—ਅਸਲੀਅਤ, ਜਗਤ ਦਾ ਮੂਲ। ਬੁਧਿ—ਅਕਲ, ਸਮਝ। ਬਿਨਸੈ—ਨਾਸ ਹੋ ਜਾਂਦਾ ਹੈ। ਮਾਨੀ—ਮਾਨ ਵਾਲਾ, ਇੱਜ਼ਤ ਵਾਲਾ। ਸੁਫਲ ਫਲਾ—ਜੀਵਨ ਮਨੋਰਥ ਵਿਚ ਸਫਲ ਹੋ ਜਾਂਦਾ ਹੈ; ਭਾਵ ਮਨੁੱਖ-ਜਨਮ ਦਾ ਉੱਚਾ ਮਨੋਰਥ ਮਿਲ ਜਾਂਦਾ ਹੈ। ਜਿਨ—ਜਿਨ੍ਹਾਂ ਨੂੰ। ਤਾ ਕੈ ਪਾਇ—ਉਨ੍ਹਾਂ ਦੇ ਪੈਰੀਂ। ਲਾਗਉ—ਲਾਗਉਂ, ਮੈਂ ਲੱਗਦਾ ਹਾਂ।

***ਅਰਥ :***

ਪ੍ਰ: ਸਿਮਰਨ ਦੀ ਬਰਕਤ ਨਾਲ ਹੋਰ ਕੀ ਕੁਝ ਮਿਲਦਾ ਹੈ?

---

੧. ਯੋਗ ਦਰਸ਼ਨ ਵਿਚ ਲਿਖਿਆ ਹੈ ਕਿ ਨਾਮ ਜਪਣ ਨਾਲ ਸਰੂਪ ਦੀ ਪ੍ਰਾਪਤੀ ਤੇ ਵਿਘਨਾਂ ਦਾ ਅਭਾਵ ਹੁੰਦਾ ਹੈ, ਦੇਖੋ ਸਮਾਧਿ ਪਾਦ, ਸੂਤ੍ਰ ੨੯।

ਉ: ੧. ਹੇ ਭਰਾਵੋ! ਪਰਮੇਸ਼ਰ ਦੇ ਸਿਮਰਨ ਦੁਆਰਾ ਹੀ ਦੁਨੀਆਂ ਦੀਆਂ ਸਾਰੀਆਂ ਰਿੱਧੀਆਂ, ਸਿੱਧੀਆਂ ਤੇ ਨੌਂ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ।

੨. ਪ੍ਰਭੂ ਸਿਮਰਨ ਵਿਚ ਹੀ ਗਿਆਨ ਧਿਆਨ ਭਾਵ ਸੁਰਤ ਦਾ ਟਿਕਾਅ ਤੇ ਜਗਤ ਦੇ ਮੂਲ ਹਰੀ ਨੂੰ ਪ੍ਰਾਪਤ ਕਰਨ ਵਾਲੀ ਬੁੱਧੀ ਹਾਸਲ ਹੋ ਆਉਂਦੀ ਹੈ।

੩. ਸਾਈਂ ਦੇ ਸਿਮਰਨ ਵਿਚ ਹੀ ਸਾਰੇ ਜਪ ਤਪ ਤੇ ਦੇਵ-ਪੂਜਾ ਹਨ।

ਪ੍ਰ: ਐ ਗੁਰੂ ਜੀ! ਹਰ ਮਨੁੱਖ ਨੂੰ ਜੋ ਦ੍ਵੈਤ-ਭਾਵਨਾ ਦੁਖੀ ਕਰਦੀ ਹੈ, ਉਹ ਕਿਵੇਂ ਨਾਸ ਹੋਵੇ?

ਉ: ੪. ਹੇ ਮਿੱਤਰ ਜਨੋ! ਪਰਮੇਸ਼ਰ ਦਾ ਸਿਮਰਨ ਕਰਨ ਨਾਲ ਦ੍ਵੈਤ-ਭਾਵ ਭੀ ਨਾਸ ਹੋ ਜਾਂਦੀ ਹੈ।

੫. ਹੇ ਪਿਆਰੇ! ਪ੍ਰਭੂ ਦੇ ਸਿਮਰਨ ਕਰਨ ਵਾਲਾ ਤੀਰਥ-ਇਸ਼ਨਾਨੀ ਹੋ ਜਾਂਦਾ ਹੈ, ਭਾਵ ਜੋ ਠੰਢ, ਨਿਰਮਲਤਾ ਤੇ ਪਾਪ ਧੋਪਣ ਤੀਰਥ, ਇਸ਼ਨਾਨ ਵਿਚ ਹਿੰਦੂ ਮਤ ਵਿਚ ਮੰਨੀ ਹੈ, ਸੋ ਆਤਮ-ਸੁੱਚਤਾ ਨਾਲ ਹੀ ਨਾਮ ਅਭਿਆਸੀ ਨੂੰ ਪ੍ਰਾਪਤ ਹੋ ਜਾਂਦੀ ਹੈ।

੬. ਹੇ ਭਾਈ! ਪਰਮੇਸ਼ਰ ਦਾ ਸਿਮਰਨ ਕਰਨ ਨਾਲ ਹੀ ਜੀਵ ਦਰਗਾਹ ਵਿਚ ਮਾਣ-ਇੱਜ਼ਤ ਪ੍ਰਾਪਤ ਕਰਨ ਦਾ ਅਧਿਕਾਰੀ ਹੋ ਜਾਂਦਾ ਹੈ।

੭. ਨਾਮ ਦੇ ਸਿਮਰਨ ਦੀ ਬਰਕਤ ਨਾਲ ਜੋ ਵੀ ਜਗਤ ਵਿਚ ਦੁੱਖ ਤੇ ਸੁਖ ਪ੍ਰਾਪਤ ਹੋ ਰਿਹਾ ਹੈ, ਉਹ ਉਸ ਨੂੰ ਭਲਾ ਹੀ ਪ੍ਰਤੀਤ ਹੁੰਦਾ ਹੈ, ਜਾਂ ਉਸ ਤੋਂ ਜੋ ਕੁਝ ਹੁੰਦਾ ਹੈ, ਉਹ ਨੇਕੀ ਹੀ ਹੁੰਦੀ ਹੈ। ਉਹ ਕਦੇ ਵੀ ਬੁਰਾਈ ਨਹੀਂ ਕਰਦਾ।

੮. ਪਰਮੇਸ਼ਰ ਦਾ ਸਿਮਰਨ ਕਰਨ ਨਾਲ ਸੁੰਦਰ ਫਲਾਂ ਨਾਲ ਫਲਦਾ ਹੈ, ਭਾਵ ਮਨੁੱਖਾ-ਜਨਮ ਦਾ ਉੱਚਾ ਮਨੋਰਥ ਸਿੱਧ ਹੋ ਜਾਂਦਾ ਹੈ।

ਪ੍ਰ: ਐ ਸਾਈਂ ਜੀਉ! ਇਤਨੀਆਂ ਬਰਕਤਾਂ ਦੇ ਦਾਤੇ ਨਾਮ ਨੂੰ ਸਾਰੇ ਕਿਉਂ ਨਹੀਂ ਸਿਮਰਦੇ?

ਉ: ੯. ਹੇ ਭਾਈਓ! ਅਸਲ ਵਿਚ ਨਾਮ ਨੂੰ ਸਿਮਰਦੇ ਓਹੀ ਬੰਦੇ ਹਨ, ਜਿਨ੍ਹਾਂ ਨੂੰ ਪਰਮੇਸ਼ਰ ਨਾਮ ਸਿਮਰਨ ਕਰਨ ਦੀ ਆਪ ਪ੍ਰੇਰਨਾ ਕਰਦਾ ਹੈ।

ਪ੍ਰ: ਐ ਗੁਰਦੇਵ ਜੀਉ! ਸਿਮਰਨ ਕਰਨ ਵਾਲਿਆਂ ਦਾ, ਤੁਹਾਡੇ ਮਨ ਵਿਚ ਕਿਤਨਾ-ਕੁ ਸਤਿਕਾਰ ਹੈ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਮੈਂ ਤਾਂ ਚਾਹੁੰਦਾ ਹਾਂ ਕਿ ਐਸੇ ਅਭਿਆਸੀ ਬੰਦਿਆਂ ਦੇ ਮੈਂ ਚਰਨੀਂ ਲਗਾਂ।੩।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਹ ਹੈ ਕਿ ਨਾਮ ਵਿਚ ਸੰਸਾਰ ਦੀਆਂ ਰਿੱਧੀਆਂ, ਸਿੱਧੀਆਂ ਤੇ ਨੌਂ ਖ਼ਜ਼ਾਨੇ ਆ ਜਾਂਦੇ ਹਨ। ਜੋ ਵੀ ਉਸ ਦੇ ਹੁਕਮ ਵਿਚ ਜੀਵਨ ਗੁਜ਼ਾਰਦਾ ਹੈ, ਉਹ ਉੱਚੀ ਅਵਸਥਾ ਦਾ ਮਾਲਕ ਹੋ ਜਾਂਦਾ ਹੈ। ਉਸ ਦੇ ਬਚਨਾਂ ਵਿਚ, ਉਸ ਦੀ ਤੱਕਣੀ ਵਿਚ, ਉਸ ਦੀ ਕਰਣੀ ਵਿਚ, ਅਜਿਹੀ ਸ਼ਕਤੀ ਆ ਜਾਂਦੀ ਹੈ ਕਿ ਉਸ ਦਾ ਕਹਿਣਾ, ਤੱਕਣਾ ਤੇ ਕਰਨਾ, ਅਰਥਾਤ ਉਸ ਦਾ ਹਰ ਕੰਮ ਪਿਆਰਾ ਲੱਗਦਾ ਹੈ। ਸਾਰੇ ਉਸ ਦੇ ਇਸ਼ਾਰੇ 'ਤੇ ਚਲਦੇ ਹਨ। ਸਾਰੀਆਂ ਮਾਨਸਕ ਤਾਕਤਾਂ ਉਸ ਦੀਆਂ ਦਾਸੀਆਂ ਬਣ ਜਾਂਦੀਆਂ ਹਨ। ਪ੍ਰਭੂ ਦੀ ਯਾਦ ਵਿਚ ਸਾਰੇ (ਜਪ, ਤਪ, ਪੂਜਾ ਆਦਿ) ਚੰਗੇ ਕੰਮ ਆ ਜਾਂਦੇ ਹਨ। ਉਸ ਦੇ ਅੰਦਰੋਂ ਦ੍ਵੈਤ ਮਿਟ ਜਾਂਦੀ ਹੈ। ਮੈਂ ਤੂੰ ਦਾ ਵਿਤਕਰਾ, ਵੈਰੀ-ਮਿੱਤਰ ਦਾ ਅੰਤਰਾ ਦੂਰ ਹੋ ਜਾਂਦਾ ਹੈ। ਤੀਰਥਾਂ ਦੇ ਇਸ਼ਨਾਨ ਨਾਲ ਤਾਂ ਕੇਵਲ ਤਨ ਦੀ ਮੈਲ ਦੂਰ ਹੁੰਦੀ ਹੈ, ਪਰ ਪ੍ਰਭੂ ਦੀ ਯਾਦ ਤਾਂ ਮਨ ਵਿਚੋਂ ਵਿਕਾਰਾਂ ਦੀ ਮੈਲ ਨੂੰ ਦੂਰ ਕਰ ਦੇਂਦੀ ਹੈ, ਜਿਸ ਦਾ ਸਦਕਾ ਉਸ ਨੂੰ ਰੱਬੀ-ਦਰਗਾਹੇ ਮਾਣ ਪ੍ਰਾਪਤ ਹੁੰਦਾ ਹੈ, ਪਰ ਉਸ ਨਿਰੰਕਾਰ ਦੀ ਯਾਦ ਉਸੇ ਨੂੰ ਨਸੀਬ ਹੁੰਦੀ ਹੈ, ਜਿਸ ਉੱਤੇ ਉਹ ਸਾਈਂ ਆਪ ਹੀ ਬਖ਼ਸ਼ਸ਼ ਕਰਦਾ ਹੈ।

**੧. ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥**
**੨. ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥**
**੩. ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥**
**੪. ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥**
**੫. ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥**
**੬. ਪ੍ਰਭ ਕੈ ਸਿਮਰਨਿ ਪੂਰਨ ਆਸਾ ॥**
**੭. ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥**
**੮. ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥**
**੯. ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥**
**੧੦ ਨਾਨਕ ਜਨ ਕਾ ਦਾਸਨਿ ਦਸਨਾ ॥੪॥**

***ਪਦ ਅਰਥ :*** ਉਧਰੇ—ਵਿਕਾਰਾਂ ਤੋਂ ਬਚ ਜਾਂਦਾ ਹੈ। ਮੂਚਾ—ਬਹੁਤੇ, ਬਹੁਤ ਸਾਰੇ। ਤ੍ਰਿਸਨਾ—ਮਾਇਆ ਦੀ ਤ੍ਰੇਹ। ਸਭੁ ਕਿਛੁ—ਹਰੇਕ ਗੱਲ। ਤ੍ਰਾਸ—ਡਰ। ਜਮ ਤ੍ਰਾਸਾ—ਜਮਾਂ ਦਾ ਡਰ। ਰਿਦ ਮਾਹਿ—ਹਿਰਦੇ ਵਿਚ। ਸਮਾਇ—ਟਿਕ ਜਾਂਦਾ ਹੈ। ਰਸਨਾ—ਜੀਭ। ਜਨ ਕਾ—ਜਨਾਂ ਦਾ, ਸੰਤਾਂ ਦਾ। ਸਾਧ—ਗੁਰਮੁਖ। ਦਾਸਨਿ ਦਸਨਾ—ਦਾਸਾਂ ਦਾ ਦਾਸ।

***ਅਰਥ :***

ਪ੍ਰ: ਐ ਗੁਰੂ ਜੀ! ਕਲਿਆਣ-ਪ੍ਰਾਪਤੀ ਲਈ ਸਭਨਾਂ ਕਰਮਾਂ ਨਾਲੋਂ ਉੱਚਾ ਕਰਮ ਕਿਹੜਾ ਹੈ?

ਉ: ੧. ਹੇ ਭਰਾਵੋ! ਇਕ ਪ੍ਰਭੂ ਦਾ ਨਾਮ ਸਿਮਰਨ ਹੀ ਹੈ, ਜੋ ਸਾਰਿਆਂ ਕਰਮਾਂ, ਧਰਮਾਂ, ਸਾਧਨਾਂ ਤੋਂ ਉੱਚਾ ਹੈ (ਭਾਵ ਸ੍ਰੇਸ਼ਟ ਹੈ) ਕਿਉਂਕਿ:

੨. ਉਸ ਪ੍ਰਭੂ ਦਾ ਨਾਮ ਸਿਮਰਨ ਕਰ ਕੇ ਪਿਛੇ ਬਹੁਤ ਲੋਕਾਂ ਦਾ ਉਧਾਰ ਹੋ ਚੁੱਕਾ ਹੈ।

ਪ੍ਰ: ਐ ਗੁਰੂ ਜੀ! ਉਹ ਕਿਵੇਂ?

ਉ: ਉਹ ਇਸ ਲਈ ਕਿ—

੩. ਪਰਮੇਸ਼ਰ ਦਾ ਨਾਮ ਸਿਮਰਨ ਕਰਕੇ ਮਨੁੱਖ ਦੇ ਮਨ ਵਿਚੋਂ ਮਾਇਆ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ।

੪. ਪਰਮਾਤਮਾ ਦਾ ਸਿਮਰਨ ਕਰਕੇ ਸਭੋ ਕੁਝ ਸੁੱਝ ਪੈਂਦਾ ਹੈ, ਭਾਵ ਆਤਮਾ ਤੇ ਅਨਾਤਮਾ ਦੀ ਸੂਝ ਪੈ ਜਾਂਦੀ ਹੈ (ਜਾਂ ਉਸ ਨੂੰ ਮਾਇਕੀ ਛਲਾਂ ਵਲਾਂ ਦੀ ਭੀ ਸੋਝੀ ਹੋ ਆਉਂਦੀ ਹੈ ਕਿ ਇਨ੍ਹਾਂ ਤੋਂ ਕਿਵੇਂ ਬਚ ਸਕੀਦਾ ਹੈ)।

੫. ਉਸ ਸਾਈਂ ਦੇ ਨਾਮ ਸਿਮਰਨ ਦੀ ਬਰਕਤ ਨਾਲ ਜਮਾਂ ਦਾ ਡਰ ਉੱਕਾ ਹੀ ਨਹੀਂ ਰਹਿੰਦਾ।

੬. ਪ੍ਰਭੂ ਦੇ ਨਾਮ ਸਿਮਰਨ ਦਾ ਸਦਕਾ ਉਸ ਪਰਮੇਸ਼ਰ ਦੇ ਮਿਲਾਪ ਹੋ ਜਾਣ ਦੀ ਆਸਾ ਪੂਰੀ ਹੋ ਜਾਂਦੀ ਹੈ, ਸੰਸਾਰਕ ਆਸਾਂ ਵਲੋਂ ਮਨ ਰੱਜ ਜਾਂਦਾ ਹੈ।

ਪ੍ਰ: ਹੇ ਸਤਿਗੁਰੂ ਜੀ! ਸਿਮਰਨ ਮਾਇਕੀ ਆਸਾਂ ਨੂੰ ਕਿਵੇਂ ਮਿਟਾ ਦੇਂਦਾ ਹੈ?

**ਉ:** ੭. ਹੇ ਪਿਆਰਿਓ! ਇਹ ਸਾਰੀ ਗੱਲ ਇਉਂ ਬਣਦੀ ਹੈ ਕਿ ਪ੍ਰਭੂ ਦਾ ਨਾਮ ਸਿਮਰਨ ਪਹਿਲੋਂ ਮਨ ਦੀ ਮੈਲ ਦੂਰ ਕਰ ਦੇਂਦਾ ਹੈ।

੮. (ਅਤੇ ਫੇਰ—) ਨਾਮ, ਅੰਮ੍ਰਿਤ ਵਾਂਗ ਰਸਦਾਇਕ ਹੋ ਕੇ ਹਿਰਦੇ ਵਿਚ ਸਮਾਉਂਦਾ ਹੈ।

੯. ਫਿਰ ਉਸ ਨਾਮ ਜਪਣ ਵਾਲੇ ਗੁਰਮੁਖ ਸਾਧੂ ਦੀ ਰਸਨਾ 'ਤੇ ਵਾਹਿਗੁਰੂ ਜੀ ਆ ਵੱਸਦੇ ਹਨ, ਭਾਵ ਉਹ ਸਦਾ ਰਸਨਾ ਦੁਆਰਾ ਨਾਮ ਜਪਦੇ ਹਨ।

੧੦. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਮੈਂ ਉਨ੍ਹਾਂ ਸੇਵਕਾਂ ਦੇ ਦਾਸਾਂ ਦਾ ਭੀ ਦਾਸ ਹਾਂ।੪।

***ਭਾਵਾਰਥ :*** ਨਾਮ ਸਿਮਰਨ, ਸਾਰੇ ਸਾਧਨਾਂ ਤੋਂ ਉੱਚਾ ਵਿਕਾਰਾਂ ਤੋਂ ਬਚਾਉਣ ਲਈ ਢਾਲ ਰੂਪ ਹੈ। ਇਸੇ ਨਾਮ ਸਿਮਰਨ ਦੀ ਬਰਕਤ ਨਾਲ ਬਹੁਤਿਆਂ ਦਾ ਉਧਾਰ ਹੋਇਆ ਹੈ। ਸੰਸਾਰ ਦੇ ਮਾਇਕੀ ਪਦਾਰਥਾਂ ਦੀ ਇੱਛਾ ਭੀ ਮਿਟਾ ਦੇਣ ਦਾ ਇਹੋ ਹੀ ਸਾਧਨ ਹੈ ਅਤੇ ਜਮਾਂ ਦਾ ਡਰ ਭੀ ਨਹੀਂ ਰਹਿੰਦਾ। ਹਰ ਆਸਾ ਪੂਰੀ ਕਰਨ ਦਾ ਭੀ ਇਹੋ ਇਕ ਸੌਖਾ ਤਰੀਕਾ ਹੈ। ਇਸ ਨਾਮ ਦੀ ਬਰਕਤ ਨਾਲ ਹੀ ਮਨ ਵਿਚੋਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਨਿੰਦਾ-ਚੁਗਲੀ, ਧੋਖਾ-ਫ਼ਰੇਬ ਆਦਿ) ਹਰ ਤਰ੍ਹਾਂ ਦੇ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ। ਪਰ ਐਹੋ ਜਿਹੇ ਪ੍ਰਭੂ ਦੇ ਨਾਮ ਸਿਮਰਨ ਦੀ ਦਾਤ ਕੇਵਲ ਗੁਰਮੁਖਾਂ ਦੀ ਜੀਭ 'ਤੇ ਵੱਸਦੀ ਹੈ। ਇਸੇ ਲਈ ਮੈਂ ਉਨ੍ਹਾਂ ਦੇ ਦਾਸਾਂ ਦਾ ਦਾਸ ਹਾਂ।

**੧. ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥**
**੨. ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥**
**੩. ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥**
**੪. ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥**
**੫. ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥**
**੬. ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥**
**੭. ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥**
**੮. ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥**
**੯. ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥**
**੧੦. ਨਾਨਕ ਜਨ ਕੀ ਮੰਗੈ ਰਵਾਲਾ ॥੫॥**

***ਪਦ ਅਰਥ :*** ਸੇ—ਉਹ ਮਨੁੱਖ। ਧਨਵੰਤੇ—ਧਨ ਵਾਲੇ, ਧਨਾਢ, ਸ਼ਾਹੂਕਾਰ। ਪਤਿਵੰਤੇ—ਇੱਜ਼ਤ ਵਾਲੇ। ਪਰਵਾਨ—ਕਬੂਲ, ਮੰਨੇ-ਪ੍ਰਮੰਨੇ। ਪੁਰਖ—ਮਨੁੱਖ। ਪ੍ਰਧਾਨ—ਸ੍ਰੇਸ਼ਟ, ਮੁਖੀ, ਚੰਗੇ। ਸਿ—ਸੇ, ਉਹ ਮਨੁੱਖ। ਬੇਮੁਹਤਾਜੇ—ਬੇ-ਮੁਥਾਜ, ਬੇ-ਪ੍ਰਵਾਹ। ਅਬਿਨਾਸੀ—ਨਾਸ-ਰਹਿਤ, ਜਨਮ ਮਰਨ ਤੋਂ ਰਹਿਤ। ਤੇ—ਉਹ ਮਨੁੱਖ। ਜਿਨ—ਜਿਨ੍ਹਾਂ ਉੱਤੇ। ਆਪਿ—ਪ੍ਰਭੂ ਆਪ। ਜਨ—ਸੇਵਕ। ਰਵਾਲਾ—ਧੂੜੀ, ਉਨ੍ਹਾਂ ਸਤਸੰਗੀਆਂ ਦੇ ਪੈਰਾਂ ਦੀ ਧੂੜੀ।

***ਅਰਥ :***

ਪ੍ਰ: ਐ ਹਜ਼ੂਰ ਜੀਉ! ਆਪ ਜਗਤ ਵਿਚ ਧਨ ਵਾਲੇ ਕਿਨ੍ਹਾਂ ਨੂੰ ਮੰਨਦੇ ਹੋ?

**ਉ:** ੧. ਹੇ ਪਿਆਰਿਓ! ਜੋ ਉਸ ਪਰਮੇਸ਼ਰ ਦਾ ਨਾਮ ਸਿਮਰਨ ਕਰਨ ਵਾਲੇ ਹਨ, ਅਸਲ ਧਨ ਵਾਲੇ ਉਹੋ ਮਨੁੱਖ ਹਨ।

੨. ਅਤੇ ਉਨ੍ਹਾਂ ਨੂੰ ਹੀ ਇੱਜ਼ਤ ਵਾਲੇ ਮੰਨਿਆ ਜਾਂਦਾ ਹੈ, ਜੋ ਪਰਮੇਸ਼ਰ ਦੀ ਯਾਦ ਵਿਚ ਜੀਵਨ ਗੁਜ਼ਾਰਦੇ ਹਨ।

੩. ਜੋ ਪਰਮਾਤਮਾ ਨੂੰ ਸਿਮਰਦੇ ਹਨ, ਉਹ ਮਨੁੱਖ ਹੀ ਰੱਬੀ-ਦਰਗਾਹ ਵਿਚ (ਪਰਵਾਨ) ਮੰਨੇ ਪ੍ਰਮੰਨੇ ਹਨ।

੪. ਪ੍ਰਭੂ ਦਾ ਸਿਮਰਨ ਕਰਨ ਵਾਲੇ ਹੀ ਸਾਰਿਆਂ ਤੋਂ ਚੰਗੇ, ਸਾਰਿਆਂ ਦੇ ਮੁਖੀ ਹਨ।

੫. ਜੋ ਪਰਮਾਤਮਾ ਦੀ ਬੰਦਗੀ ਕਰਨ ਵਾਲੇ ਹਨ, ਉਹ ਹਮੇਸ਼ਾਂ ਲਾ-ਪਰਵਾਹ ਰਹਿੰਦੇ ਹਨ।

੬. ਸਿਮਰਨ ਕਰਨ ਵਾਲੇ ਤਾਂ ਸਗੋਂ ਸਾਰਿਆਂ ਦੇ ਹੀ ਰਾਜੇ ਹਨ। ਭਾਵ ਉਹ ਸਭਨਾਂ ਵਲੋਂ ਸਤਿਕਾਰੇ ਜਾਂਦੇ ਹਨ।

੭. ਜੋ ਪਰਮੇਸ਼ਰ ਦਾ ਸਿਮਰਨ ਕਰਨ ਵਾਲੇ ਹਨ, ਉਹ ਸਦਾ ਹੀ ਸੁਖਾਂ ਵਿਚ ਵੱਸਦੇ ਹਨ।

੮. ਜੋ ਪਰਮੇਸ਼ਰ ਦਾ ਸਿਮਰਨ ਕਰਦੇ ਹਨ, ਉਹ ਹਮੇਸ਼ਾਂ ਜੀਊਂਦੇ ਹਨ। ਭਾਵ ਉਹ ਨਾਸ-ਰਹਿਤ ਹੋ ਜਾਂਦੇ ਹਨ।

ਪ੍ਰ: ਐ ਗੁਰੂ ਜੀ! ਵਾਹਿਗੁਰੂ ਦੇ ਸਿਮਰਨ ਵਿਚ ਸਾਰੇ ਕਿਉਂ ਨਹੀਂ ਲੱਗਦੇ?

**ਉ:** ੯. ਹੇ ਭਾਈਓ! ਅਸਲ ਗੱਲ ਇਹ ਹੈ ਕਿ ਸਿਮਰਨ ਵਿਚ ਉਹੀ ਮਨੁੱਖ ਲੱਗਦੇ ਹਨ, ਜਿਨ੍ਹਾਂ ਉੱਤੇ ਉਹ ਪਰਮੇਸ਼ਰ ਆਪ ਦਇਆ ਕਰਦਾ ਹੈ।

੧੦. ਗੁਰੂ ਜੀ ਕਹਿੰਦੇ ਹਨ ਕਿ ਜੋ ਸਿਮਰਨ ਕਰਨ ਵਾਲੇ ਸੇਵਕ ਹਨ, ਮੈਂ ਤਾਂ ਉਨ੍ਹਾਂ ਦੇ ਚਰਨਾਂ ਦੀ ਧੂੜੀ ਮੰਗਦਾ ਹਾਂ।੫।

***ਭਾਵਾਰਥ :*** ਇਸ ਪੰਜਵੇਂ ਪਦ ਵਿਚ, ਅਸਲ ਧਨੀ, ਇੱਜ਼ਤ ਵਾਲੇ, ਸਭ ਤੋਂ ਸ੍ਰੇਸ਼ਟ, ਰੱਬੀ ਦਰਗਾਹੇ ਪ੍ਰਵਾਨ, ਬੇ-ਮੁਥਾਜ, ਸਾਰਿਆਂ ਦੇ ਬਾਦਸ਼ਾਹ, ਮਨ ਕਰ ਕੇ ਸਦਾ ਹੀ ਸੁਖੀ, ਜਨਮ ਮਰਨ ਦੇ ਚੱਕ੍ਰ ਤੋਂ ਬਚਣ ਵਾਲੇ, ਅਮਰ ਜੀਵਨ ਦੇ ਮਾਲਕ ਬਣ ਜਾਣਾ ਇਤਆਦਿਕ ਗੁਣਾਂ ਦੇ ਮਾਲਕ ਕੇਵਲ ਰੱਬੀ ਸਿਮਰਨ ਕਰਨ ਵਾਲੇ ਹੀ ਹੋ ਸਕਿਆ ਕਰਦੇ ਹਨ। ਜਿਵੇਂ ਇਕ ਬੱਚਾ

ਮਾਸਟਰ ਦੇ ਦੱਸੇ ਅਸੂਲਾਂ ਨੂੰ ਯਾਦ ਕਰ ਕੇ, ਅਰਥਾਤ ਉਨ੍ਹਾਂ ਅਸੂਲਾਂ 'ਤੇ ਚਲਦਾ ਹੋਇਆ, ਨਿਰਾ ਸਕੂਲ ਦੇ ਜੀਵਨ ਵਿਚ ਹੀ ਸੁਖੀ ਨਹੀਂ ਰਹਿੰਦਾ, ਸਗੋਂ ਸਦਾ ਲਈ ਸਕੂਲੋਂ ਆਉਣ ਜਾਣ ਦੇ ਚੱਕ੍ਰ ਤੋਂ ਛੁਟਕਾਰਾ ਪਾ ਲੈਂਦਾ ਹੈ, ਪਰ ਅਫ਼ਸੋਸ! ਇਹ ਜੀਵ ਆਪਣੇ-ਆਪ ਉਸ ਪ੍ਰਭੂ ਦੀ ਯਾਦ ਵਿਚ, ਉਸ ਦੇ ਬਣਾਏ ਹੋਏ ਨਿਯਮਾਂ ਅਨੁਸਾਰ ਨਹੀਂ ਰਹਿੰਦਾ। ਇਸੇ ਲਈ ਇਹ ਆਉਣ ਜਾਣ ਵਿਚ ਪਿਆ ਰਹਿੰਦਾ ਹੈ, ਪਰ ਉਸ ਪ੍ਰਭੂ ਦੀ ਯਾਦ ਵਿਚ ਉਹੋ ਆਪਣਾ ਜੀਵਨ ਗੁਜ਼ਾਰਦੇ ਹਨ, ਜਿਨ੍ਹਾਂ ਉੱਤੇ ਪ੍ਰਭੂ ਪ੍ਰਸੰਨ ਹੋਵੇ।

**੧. ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥**
**੨. ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥**
**੩. ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥**
**੪. ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥**
**੫. ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥**
**੬. ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥**
**੭. ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥**
**੮. ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥**
**੯. ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥**
**੧੦. ਨਾਨਕ ਸਿਮਰਨੁ ਪੂਰੈ ਭਾਗਿ ॥੬॥**

***ਪਦ ਅਰਥ :*** ਪਰਉਪਕਾਰੀ—ਦੂਜਿਆਂ ਨਾਲ ਭਲਾਈ ਕਰਨ ਵਾਲਾ। ਤਿਨ—ਉਨ੍ਹਾਂ ਤੋਂ। ਸਦ—ਸਦਾ। ਬਲਿਹਾਰੀ—ਸਦਕੇ, ਕੁਰਬਾਨ। ਸੁਹਾਵੇ—ਸੋਹਣੇ। ਤਿਨ—ਉਹਨਾਂ ਦੀ। ਸੂਖਿ—ਸੁਖ ਵਿਚ। ਬਿਹਾਵੈ—ਬੀਤਦਾ ਹੈ। ਆਤਮੁ—ਮਨ ਨੂੰ। ਤਿਨ—ਉਨ੍ਹਾਂ ਦੀ। ਰੀਤਾ—ਜ਼ਿੰਦਗੀ ਗੁਜ਼ਾਰਨ ਦਾ ਤਰੀਕਾ। ਘਨੇਰੇ—ਬਹੁਤ। ਬਸਹਿ—ਵੱਸਦੇ ਹਨ। ਨੇਰੇ—ਨੇੜੇ। ਅਨਦਿਨੁ—ਹਰ ਰੋਜ਼, ਹਰ ਵੇਲੇ। ਜਾਗਿ—ਜਾਗ ਸਕੀਦਾ ਹੈ। ਪੂਰੈ ਭਾਗਿ—ਪੂਰੀ ਕਿਸਮਤ ਨਾਲ।

***ਅਰਥ :***

ਪ੍ਰ: ਐ ਗੁਰੂ ਜੀ! ਜੋ ਪ੍ਰਭੂ ਦਾ ਸਿਮਰਨ ਕਰਨ ਵਾਲੇ ਹਨ, ਉਨ੍ਹਾਂ ਦੀ ਨਿਸ਼ਾਨੀ ਕੀ ਹੈ?

**ਉ:** ੧. ਹੇ ਭਾਈਓ! ਜੋ ਪਰਮੇਸ਼ਰ ਨੂੰ ਸਿਮਰਦੇ ਹਨ, ਉਨ੍ਹਾਂ ਦਾ ਜੀਵਨ ਕੇਵਲ ਪਰ-ਉਪਕਾਰ ਵਿਚ ਹੀ ਗੁਜ਼ਰਦਾ ਹੈ, ਭਾਵ ਉਹ ਸਦਾ ਦੂਜਿਆਂ ਦੀ ਭਲਾਈ ਕਰਨਾ ਹੀ ਸੋਚਦੇ ਹਨ। ਇਸ ਲਈ—

੨. ਹੇ ਭਾਈ! ਜੋ ਨਾਮ ਸਿਮਰਦੇ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।

੩. ਜੋ ਪਰਮੇਸ਼ਰ ਨੂੰ ਸਿਮਰਦੇ ਹਨ, ਉਨ੍ਹਾਂ ਦੇ ਮੂੰਹ ਸੋਹਣੇ ਹਨ, ਭਾਵ ਉਨ੍ਹਾਂ ਦੇ ਚਿਹਰਿਆਂ 'ਤੇ ਸੁੰਦਰਤਾ ਲਿਸ਼ਕਦੀ ਹੈ।

੪. ਹੇ ਭਾਈ! ਜੋ ਸਾਈਂ ਨੂੰ ਸਿਮਰਦੇ ਹਨ, ਉਨ੍ਹਾਂ ਦਾ ਸਾਰਾ ਜੀਵਨ ਸੁਖਾਂ ਵਿਚ ਹੀ ਗੁਜ਼ਰਦਾ ਹੈ।

੫. ਜੋ ਪ੍ਰਭੂ ਦਾ ਚਿੰਤਨ ਕਰਦੇ ਹਨ, ਸਮਝੋ ਉਨ੍ਹਾਂ ਨੇ ਮਨ ਜਿੱਤ ਲਿਆ ਹੈ।

੬. ਜੋ ਉਸ ਕਰਤਾਰ ਨੂੰ ਸਿਮਰਦੇ ਹਨ, ਉਨ੍ਹਾਂ ਦੀ ਰਹਿਤ-ਬਹਿਤ ਨਿਰਮਲ ਹੈ, ਭਾਵ ਉਨ੍ਹਾਂ ਦੇ ਜੀਵਨ ਗੁਜ਼ਾਰਨ ਦਾ ਢੰਗ ਪਵਿੱਤਰ ਹੋ ਜਾਂਦਾ ਹੈ।

੭. ਜੋ ਨਿਰੰਕਾਰ ਨੂੰ ਸਿਮਰਦੇ ਹਨ, ਉਨ੍ਹਾਂ ਨੂੰ ਬਹੁਤੇ ਅਨੰਦ ਪ੍ਰਾਪਤ ਹੁੰਦੇ ਹਨ, ਭਾਵ ਉਨ੍ਹਾਂ ਨੂੰ ਸਦਾ ਖ਼ੁਸ਼ੀਆਂ ਹੀ ਖ਼ੁਸ਼ੀਆਂ ਹਨ।

੮. ਕਿਉਂਕਿ—ਪ੍ਰਭੂ ਨੂੰ ਸਿਮਰਦੇ ਹਨ, ਉਹ ਸਦਾ ਪ੍ਰਭੂ ਦੇ ਨੇੜੇ ਵੱਸਦੇ ਹਨ, ਪ੍ਰਭੂ ਅਨੰਦ ਸਰੂਪ ਹੈ, ਜਿਸ ਕਰ ਕੇ ਉਹ ਵੀ ਸਦਾ ਅਨੰਦ ਰਹਿੰਦੇ ਹਨ।

ਪ੍ਰ: ਐ ਗੁਰੂ ਜੀ! ਮੈਨੂੰ ਇਹ ਅਨੰਦ ਦੀ ਦਾਤ ਕਿਵੇਂ ਮਿਲ ਸਕਦੀ ਹੈ?

**ਉ:** ੯. ਐ ਪਿਆਰੇ! ਤੂੰ ਸੰਤਾਂ ਦੀ ਕਿਰਪਾ ਦੁਆਰਾ ਸਿਮਰਨ ਵਿਚ ਰਾਤ ਦਿਨ ਜਾਗਦਾ ਰਹੁ, ਭਾਵ ਸਿਮਰਨ ਵਲੋਂ ਗ਼ਾਫ਼ਲ ਨਾ ਹੋ (ਤਾਂ ਇਹ ਦਾਤ ਤੂੰ ਭੀ ਪ੍ਰਾਪਤ ਕਰ ਸਕੇਂਗਾ)।

ਪ੍ਰ: ਐ ਸਾਈਂ ਜੀ! ਮੈਂ ਬੜਾ ਯਤਨ ਕਰਦਾ ਹਾਂ ਕਿ ਇਹ ਸਿਮਰਨ ਦੀ ਦਾਤ ਮੈਨੂੰ ਕਿਉਂ ਨਹੀਂ ਪ੍ਰਾਪਤ ਹੁੰਦੀ?

**ਉ:** ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਹ ਨਾਮ ਸਿਮਰਨ ਦੀ ਦਾਤ ਆਪਣੇ ਯਤਨਾਂ ਨਾਲ ਨਹੀਂ, ਸਗੋਂ ਪੂਰੇ ਭਾਗਾਂ ਦੁਆਰਾ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ।੬।

***ਭਾਵਾਰਥ :*** ਇਸ ਪਦ ਵਿਚ ਸਿਧਾਂਤ ਇਹ ਦੱਸਦੇ ਹਨ ਕਿ ਜੋ ਮਨੁੱਖ ਆਪਣਾ ਜੀਵਨ ਵਾਹਿਗੁਰੂ ਦੀ ਯਾਦ ਵਿਚ ਬਿਤਾਉਂਦੇ ਹਨ, ਉਹ ਫਿਰ ਖ਼ੁਦਗ਼ਰਜ਼ ਨਹੀਂ ਰਹਿੰਦੇ, ਉਹ ਕੇਵਲ ਆਪਣੀ ਹੀ ਜਾਂ ਆਪਣਿਆਂ ਦੀ ਹੀ ਪੇਟ-ਪੂਜਾ ਵਿਚ ਨਹੀਂ ਲੱਗੇ ਰਹਿੰਦੇ, ਉਨ੍ਹਾਂ ਦਾ ਜੀਵਨ ਤਾਂ ਸਦਾ ਦੂਜਿਆਂ ਦੀ ਭਲਾਈ ਕਰਨ ਵਾਲਾ ਉਪਕਾਰੀ ਬਣ ਜਾਂਦਾ ਹੈ। ਉਹ ਸਦਾ ਪ੍ਰਸੰਨ ਤੇ ਸੁਖੀ ਜੀਵਨ ਬਤੀਤ ਕਰਦੇ ਹਨ।

ਉਨ੍ਹਾਂ ਦੀ ਰਹਿਣੀ-ਬਹਿਣੀ, ਇਸੇ ਤਰ੍ਹਾਂ ਨਿਰਮਲ ਹੋ ਜਾਂਦੀ ਹੈ, ਜਿਵੇਂ ਕਿਸੇ ਮਾਲਕ ਦੀ ਰਜ਼ਾ ਵਿਚ ਰਹਿਣ ਵਾਲੇ ਪਾਲਤੂ ਕੁੱਤੇ ਦੀ। ਕਿਉਂਕਿ ਉਹ ਪਾਲਤੂ ਕੁੱਤਾ ਘਰ ਦੇ ਕਿਸੇ ਚੰਗੇ ਪਦਾਰਥ ਨੂੰ ਦੇਖ ਕੇ ਮਨ ਨੂੰ ਡੁਲਾਉਂਦਾ ਨਹੀਂ ਅਤੇ ਨਾ ਹੀ ਬਜ਼ਾਰ ਵਿਚ ਪਏ ਹੋਏ ਗੰਦੇ ਨੂੰ ਤਕ ਕੇ ਲਲਚਾਉਂਦਾ ਹੈ। ਸਿਮਰਨ ਵਾਲਿਆਂ ਨੂੰ ਸਦਾ ਖ਼ੁਸ਼ੀਆਂ ਹਨ, ਕਿਉਂਕਿ ਉਹ ਹਮੇਸ਼ਾ ਪ੍ਰਭੂ ਦੀ ਹਜ਼ੂਰੀ ਵਿਚ ਵੱਸਦੇ ਹਨ, ਪਰ ਅਫ਼ਸੋਸ ਕਿ ਸਾਰਾ ਸੰਸਾਰ ਹੀ ਸੁੱਤਾ ਪਿਆ ਹੈ। ਹਾਂ, ਜਿਨ੍ਹਾਂ ਉਪਰ ਕਿਸੇ ਮਹਾਂ ਪੁਰਖ ਦੀ ਕਿਰਪਾ ਹੋ ਜਾਂਦੀ ਹੈ, ਉਨ੍ਹਾਂ ਦੀ ਹੀ ਨੀਂਦ ਖੁਲ੍ਹਦੀ ਹੈ, ਉਹੀ ਸੁਚੇਤ ਹੋ ਆਪਣੇ ਜੀਵਨ ਦਾ ਪੂਰਾ ਹਿੱਸਾ ਪ੍ਰਭੂ ਦੀ ਯਾਦ ਵਿਚ ਬਿਤਾਉਂਦੇ ਹਨ।

**੧. ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥**
**੨. ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥**
**੩. ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥**
**੪. ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥**

**੫. ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥**
**੬. ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥**
**੭. ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥**
**੮. ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥**
**੯. ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥**
**੧੦. ਨਾਨਕ ਤਿਨ ਜਨ ਸਰਨੀ ਪਇਆ ॥੭॥**

***ਪਦ ਅਰਥ :*** ਝੂਰੇ—ਝੂਰਦਾ, ਚਿੰਤਾ ਕਰਦਾ। ਹਰਿ ਗੁਨ ਬਾਨੀ—ਹਰੀ ਦੇ ਗੁਣਾਂ ਵਾਲੀ ਬਾਣੀ। ਸਹਜਿ—ਸਹਿਜ ਵਿਚ, ਅਡੋਲ ਅਵਸਥਾ ਵਿਚ। ਸਮਾਨੀ—ਲੀਨ ਹੋ ਜਾਂਦਾ ਹੈ। ਨਿਹਚਲ—ਟਿਕਵਾਂ, ਨਾ ਹਿੱਲਣ ਵਾਲਾ। ਕਮਲ—ਹਿਰਦਾ ਰੂਪ ਕਮਲ ਫੁੱਲ। ਬਿਗਾਸਨੁ—ਖਿੜਾਅ। ਅਨਹਦ—ਇਕ ਰਸ, ਲਗਾਤਾਰ। ਝੁਨਕਾਰ—ਰਸੀਲੀ, ਮਿੱਠੀ ਅਵਾਜ਼। ਮਇਆ—ਮਿਹਰ, ਦਇਆ।

***ਅਰਥ :***

ਪ੍ਰ: ਹੇ ਸਤਿਗੁਰੂ ਜੀ! ਹਰ ਬੰਦਾ ਆਪਣੇ ਹਰੇਕ ਕੰਮ ਦੀ ਸਫਲਤਾ ਲਈ ਯਤਨ ਕਰਦਾ ਹੈ, ਫਿਰ ਵੀ ਉਸ ਨੂੰ ਕਾਮਯਾਬੀ ਹਾਸਲ ਨਹੀਂ ਹੁੰਦੀ, ਸੋ ਆਪ ਹੀ ਕਾਰਜ ਦੀ ਪੂਰਤੀ ਲਈ ਕੋਈ ਸਾਧਨ ਦੱਸੋ।

ਉ: ੧. ਐ ਪਿਆਰਿਓ! ਕੇਵਲ ਪ੍ਰਭੂ ਦਾ ਸਿਮਰਨ ਕਰਨ ਨਾਲ ਮਨੁੱਖ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ, ਭਾਵ ਉਹ ਲੋੜਾਂ ਦੇ ਅਧੀਨ ਨਹੀਂ ਰਹਿੰਦਾ।

੨. ਪ੍ਰਭੂ ਦਾ ਸਿਮਰਨ ਕਰਨ ਵਾਲਾ ਕਦੇ ਵੀ ਝੂਰਦਾ ਨਹੀਂ, ਭਾਵ ਉਹ ਕਦੇ ਵੀ ਚਿੰਤਾ ਦੇ ਅਧੀਨ ਨਹੀਂ ਹੁੰਦਾ।

੩. ਪ੍ਰਭੂ ਦਾ ਸਿਮਰਨ ਕਰ ਕੇ, ਉਸ ਸਿਮਰਨ ਵਾਲੇ ਦੀ ਬਾਣੀ ਹਰੀ ਦੇ ਗੁਣਾਂ ਵਾਲੀ ਹੋ ਜਾਂਦੀ ਹੈ, ਭਾਵ ਉਹ ਸਦਾ ਹਰੀ ਦੇ ਗੁਣ ਹੀ ਉਚਾਰਨ ਕਰਦਾ ਹੈ, ਉਸ ਨੂੰ ਸਿਫ਼ਤ-ਸ਼ਲਾਘਾ ਕਰਨ ਦੀ ਆਦਤ ਹੀ ਪੈ ਜਾਂਦੀ ਹੈ।

੪. ਪ੍ਰਭੂ ਦਾ ਸਿਮਰਨ ਕਰਨ ਵਾਲੇ ਦੀ ਬ੍ਰਿਤੀ ਸਦਾ ਸਹਿਜ ਸਰੂਪ ਵਿਚ ਹੀ ਸਮਾਈ ਰਹਿੰਦੀ ਹੈ, ਭਾਵ ਉਹ ਸਦਾ ਸਹਿਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ।

੫. ਪਰਮੇਸ਼ਰ ਦੇ ਸਿਮਰਨ ਕਰਨ ਵਾਲੇ ਦਾ ਪੱਕਾ ਆਸਣ ਹੋ ਜਾਂਦਾ ਹੈ, ਭਾਵ ਉਸ ਦਾ ਮਨ ਆਸਣ ਕਦੇ ਨਹੀਂ ਡੋਲਦਾ।

੬. ਨਾਮ ਸਿਮਰਨ ਦਾ ਸਦਕਾ ਉਸ ਦਾ ਹਿਰਦਾ-ਕਮਲ ਖਿੜਿਆ ਰਹਿੰਦਾ ਹੈ।

੭-੮. ਪਰਮੇਸ਼ਰ ਦੇ ਸਿਮਰਨ ਕਰਨ ਵਾਲੇ ਦੇ ਅੰਦਰ ਇਕ ਰਸ ਸੰਗੀਤ ਜਿਹਾ ਹੁੰਦਾ ਰਹਿੰਦਾ ਹੈ, ਪ੍ਰਭੂ ਸਿਮਰਨ ਤੋਂ ਜੋ ਸੁੱਖ ਮਿਲਦਾ ਹੈ, ਉਹ ਕਦੇ ਭੀ ਨਹੀਂ ਮੁੱਕਦਾ, ਪਰ ਐ ਭਾਈਓ!

੯. ਇਹ ਸਿਮਰਨ ਉਹੋ ਹੀ ਸੇਵਕ ਕਰਦੇ ਹਨ, ਜਿਨ੍ਹਾਂ ਉੱਤੇ ਉਸ ਪਰਮੇਸ਼ਰ ਦੀ ਦਿਆਲਤਾ ਹੁੰਦੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਨ੍ਹਾਂ ਮਹਾਂ ਪੁਰਖਾਂ ਦੀ ਸ਼ਰਨ ਪੈਂਦਾ ਹਾਂ।੭।

***ਭਾਵਾਰਥ :*** ਉਸ ਮਾਲਕ ਦੀ ਯਾਦ ਵਿਚ ਸਮਾਂ ਬਿਤਾਉਣ ਵਾਲੇ ਸੇਵਕ ਦੇ ਸਾਰੇ ਕੰਮ ਨਿਰਵਿਘਨ ਸਮਾਪਤ ਹੁੰਦੇ ਹਨ, ਜਿਸ ਕਰ ਕੇ ਉਸ ਨੂੰ ਕਦੀ ਝੁਰਨਾ, ਜਾਂ ਪਛਤਾਉਣਾ ਨਹੀਂ ਪੈਂਦਾ, ਉਹ ਜੀਵਨ ਵਿਚ ਹਮੇਸ਼ਾਂ ਨਿਸਚਿੰਤ ਰਹਿੰਦਾ ਹੈ।

**੧. ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥**
**੨. ਹਰਿ ਸਿਮਰਨਿ ਲਗਿ ਬੇਦ ਉਪਾਏ ॥**
**੩. ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥**
**੪. ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥**
**੫. ਹਰਿ ਸਿਮਰਨਿ ਧਾਰੀ ਸਭ ਧਰਨਾ ॥**
**੬. ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥**
**੭. ਹਰਿ ਸਿਮਰਨਿ ਕੀਓ ਸਗਲ ਅਕਾਰਾ ॥**
**੮. ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥**
**੯. ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥**
**੧੦. ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥੧॥**

***ਪਦ ਅਰਥ :*** ਹਰਿ ਸਿਮਰਨੁ ਕਰਿ—ਪ੍ਰਭੂ ਦਾ ਸਿਮਰਨ ਕਰ ਕੇ। ਪ੍ਰਗਟਾਏ—ਮਸ਼ਹੂਰ ਹੋਏ। ਲਗਿ—ਲੱਗ ਕੇ, ਜੁੜ ਕੇ। ਉਪਾਏ—ਪੈਦਾ ਕੀਤੇ। ਭਏ—ਹੋ ਗਏ। ਸਿਧ—ਉਹ ਪੁਰਸ਼, ਜੋ ਸਾਧਨਾ ਦੁਆਰਾ ਆਤਮਕ ਅਵਸਥਾ ਦੀ ਸਿਖਰ 'ਤੇ ਪਹੁੰਚ ਜਾਏ। ਜਤੀ—ਆਪਣੇ ਸਰੀਰਕ-ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਵਾਲਾ। ਚਹੁ ਕੁੰਟ—ਚਹੁੰ ਪਾਸੀਂ, ਸਾਰੇ ਜਗਤ ਵਿਚ। ਜਾਤੇ—ਮਸ਼ਹੂਰ, ਪ੍ਰਸਿੱਧ। ਸਿਮਰਨਿ—ਸਿਮਰਨ ਨੇ। ਧਾਰੀ—ਟਿਕਾਈ। ਧਰਨਾ—ਧਰਤੀ। ਕਾਰਨ ਕਰਨਾ—ਜਗਤ ਦਾ ਕਾਰਨ, ਜਗਤ ਦਾ ਮੂਲ, ਸ੍ਰਿਸ਼ਟੀ ਦਾ ਕਰਤਾ। ਅਕਾਰਾ—ਦ੍ਰਿਸ਼ਟਮਾਨ ਜਗਤ। ਮਹਿ—ਵਿਚ। ਜਿਸੁ—ਜਿਸ ਨੂੰ। ਤਿਨਿ—ਉਸ ਨੇ। ਗੁਰਮੁਖਿ—ਗੁਰੂ ਦੀ ਰਾਹੀਂ।

***ਅਰਥ :***

ਪ੍ਰ: ਕੀ ਸਿਮਰਨ ਕਰਨ ਵਾਲਿਆਂ ਨੂੰ ਕੋਈ ਅਜਿਹਾ ਫਲ ਵੀ ਮਿਲਿਆ ਹੈ, ਜੋ ਹਰ ਜੁੱਗ ਵਿਚ ਅਟੱਲ ਰਵ੍ਹੇ?

ਉ: ੧. ਹੇ ਭਾਈਓ! ਪ੍ਰਭੂ ਦਾ ਸਿਮਰਨ ਕਰ ਕੇ ਭਗਤ ਜਗਤ ਵਿਚ ਮਸ਼ਹੂਰ ਹੁੰਦੇ ਹਨ, ਜਿਨ੍ਹਾਂ ਦੀ ਵਡਿਆਈ ਜੁੱਗੋ ਜੁੱਗ ਪ੍ਰਗਟ ਰਹਿੰਦੀ ਹੈ।

੨. ਹਰੀ ਦੇ ਸਿਮਰਨ ਵਿਚ ਜੁੜ ਕੇ ਰਿਸ਼ੀ ਲੋਕ ਇਸ ਯੋਗ ਹੋਏ ਕਿ ਉਨ੍ਹਾਂ ਨੇ ਵੇਦ ਆਦਿਕ ਧਰਮ ਪੁਸਤਕ ਰਚੇ।

੩. ਹੇ ਭਾਈਓ! ਪ੍ਰਭੂ ਦੇ ਸਿਮਰਨ ਦੀ ਬਰਕਤ ਨਾਲ, ਮਨੁੱਖ ਸਿੱਧ ਬਣ ਗਏ, ਜਤੀ ਬਣ ਗਏ, ਦਾਤੇ ਬਣ ਗਏ।

੪. ਹਰੀ-ਪਰਮੇਸ਼ਰ ਦਾ ਸਿਮਰਨ ਕਰ ਕੇ, ਨੀਚ ਲੋਕ ਜਗਤ ਵਿਚ ਪ੍ਰਸਿੱਧ ਹੋ ਗਏ।

੫. ਇਹ ਸਾਰੀ ਧਰਤੀ ਹਰੀ ਦਾ ਸਿਮਰਨ ਕਰਨ ਲਈ ਰਚੀ ਗਈ ਹੈ।

੬. ਉਸ ਪ੍ਰਭੂ ਨੂੰ ਮਨ ਕਰ ਕੇ, ਬਾਣੀ ਕਰ ਕੇ ਸਿਮਰ, ਜੋ ਕਾਰਨਾਂ ਦੇ ਭੀ ਕਰਨੇ ਵਾਲਾ ਹੈ।

੭. ਹਰੀ ਦਾ ਸਿਮਰਨ ਕਰਨ ਵਾਸਤੇ ਹੀ, ਇਹ ਸਾਰਾ (ਬ੍ਰਹਮੰਡ) ਸੰਸਾਰ ਬਣਾਇਆ ਹੈ।

੮. ਹੇ ਭਾਈ! ਜਿਥੇ ਉਸ ਪ੍ਰਭੂ ਦਾ ਸਿਮਰਨ ਹੈ, ਉਥੇ ਨਿਰੰਕਾਰ ਆਪ ਹੀ ਵੱਸਦਾ ਹੈ। ਭਾਵ ਸਿਮਰਨ ਕੋਈ ਸਾਧਨ ਮਾਤਰ ਨਹੀਂ, ਸਿਮਰਨ ਵਿਚ ਪਰਮੇਸ਼ਰ ਦੀ ਹਜ਼ੂਰੀ ਹੁੰਦੀ ਹੈ।

ਪ੍ਰ: ਐ ਗੁਰੂ ਜੀ! ਇਸ ਗੱਲ ਨੂੰ ਸਾਰੇ ਲੋਕ ਕਿਉਂ ਨਹੀਂ ਸਮਝਦੇ ?

ਉ: ੯. ਹੇ ਭਾਈਓ! ਜਿਸ ਨੂੰ ਕਿਰਪਾ ਕਰ ਕੇ ਇਹ ਗੱਲ ਪਰਮੇਸ਼ਰ ਆਪ ਬੁਝਾ ਦੇਵੇ।

੧੦. ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈ! ਉਸੇ ਗੁਰਮੁਖ ਨੇ ਗੁਰੂ ਦੁਆਰਾ ਸਿਮਰਨ ਦੀ ਦਾਤ ਪ੍ਰਾਪਤ ਕਰ ਲਈ ਹੈ।੮।੧।

***ਭਾਵਾਰਥ :*** ਇਹ ਜੋ ਜੈ ਦੇਵ, ਤ੍ਰਿਲੋਚਨ ਆਦਿ ਭਗਤ ਸੰਸਾਰ ਵਿਚ ਪ੍ਰਸਿੱਧ ਹੋਏ ਹਨ, ਇਹ ਸਿਮਰਨ ਦੀ ਹੀ ਬਰਕਤ ਹੈ। ਜੋ ਰਿਸ਼ੀਆਂ ਵਿਚ ਵੇਦ ਸ਼ਾਸਤਰ (ਧਾਰਮਕ ਪੁਸਤਕਾਂ) ਰਚਨ ਦੀ ਸ਼ਕਤੀ ਆਈ। ਪ੍ਰਭੂ ਸਿਮਰਨ ਦੀ ਸ਼ਕਤੀ ਦੁਆਰਾ ਹੀ ਸਾਧਾਰਨ ਮਨੁੱਖਾਂ ਤੋਂ ਸਿੱਧ, ਜਤੀ ਅਤੇ ਦਾਤੇ ਬਣਦੇ ਆਏ ਹਨ। ਰਵਿਦਾਸ, ਕਬੀਰ ਤੇ ਨਾਮਦੇਵ ਵਰਗੇ ਨੀਵੇਂ ਅਤੇ ਨਿਮਾਣੇ ਬੰਦੇ ਚਾਰ ਕੁੰਟਾਂ ਵਿਚ ਮਸ਼ਹੂਰ ਹੋ ਗਏ। ਇਥੇ ਹੀ ਬਸ ਨਹੀਂ; ਧਰਤੀ, ਦਰਿਆ, ਦਰੱਖ਼ਤ, ਸੂਰਜ, ਚੰਦ ਆਦਿ ਇਹ ਸਭ ਹਰੀ ਦੇ ਸਿਮਰਨ, ਅਰਥਾਤ ਪ੍ਰਭੂ ਦੇ ਹੁਕਮ ਦੇ ਬੱਧੇ ਆਪੋ ਆਪਣੇ ਕੰਮ ਕਰ ਰਹੇ ਹਨ। ਇਸ ਲਈ ਹਜ਼ੂਰ ਫ਼ੁਰਮਾਨ ਕਰਦੇ ਹਨ ਕਿ—'ਐ ਜੀਵ! ਤੂੰ ਵੀ ਉਸ ਸ੍ਰਿਸ਼ਟੀ ਕਰਤਾ ਦਾ ਸਿਮਰਨ ਕਰ।' ਉਪ੍ਰੋਕਤ ਪਹਿਲੀ ਅਸ਼ਟਪਦੀ ਦੇ ਅੱਠਾਂ ਪਦਾਂ ਵਿਚ ਉਸ ਕਰਤਾਰ ਦੇ ਸਿਮਰਨ ਦੇ ਫਲਾਂ ਦਾ ਨਾਮ ਮਾਤ੍ਰ ਇਸ਼ਾਰਾ ਕੀਤਾ ਹੈ। ਉਸ ਪ੍ਰਭੂ ਦੇ ਸਿਮਰਨ ਦੀ ਬਰਕਤ ਨਾਲ ਜੋ ਭੀ ਫਲ ਪ੍ਰਾਪਤ ਹੁੰਦੇ ਹਨ, ਉਹ ਲਿਖੇ ਨਹੀਂ ਜਾ ਸਕਦੇ, ਪਰ ਇਹ ਸਿਮਰਨ ਦੀ ਦਾਤ ਉਸ ਪ੍ਰਭੂ ਦੀ ਬਖ਼ਸ਼ਸ਼ ਨਾਲ ਹੀ ਮਿਲ ਸਕਦੀ ਹੈ।

## ਅਸ਼ਟਪਦੀ ਦੂਜੀ

### ਸਲੋਕੁ ॥

**੧. ਦੀਨ ਦਰਦ ਦੁਖ ਭੰਜਨਾ**
**ਘਟਿ ਘਟਿ ਨਾਥ ਅਨਾਥ ॥**
**੨. ਸਰਣਿ ਤੁਮ੍ਾਰੀ ਆਇਓ**
**ਨਾਨਕ ਕੇ ਪ੍ਰਭ ਸਾਥ ॥੧॥**

***ਪਦ ਅਰਥ :*** ਦੀਨ—ਗ਼ਰੀਬ, ਕੰਗਾਲ, ਕਮਜ਼ੋਰ। ਭੰਜਨਾ—ਤੋੜਨ ਵਾਲਾ, ਨਾਸ ਕਰਨ ਵਾਲਾ। ਘਟਿ—ਘਟ ਵਿਚ, ਸਰੀਰ ਵਿਚ। ਘਟਿ ਘਟਿ—ਹਰੇਕ ਸਰੀਰ ਵਿਚ ਵਿਆਪਕ। ਅਨਾਥ—ਯਤੀਮ, ਨਿਖਸਮੇ। ਨਾਥ—ਮਾਲਕ, ਯਤੀਮਾਂ ਦਾ ਮਾਲਕ। ਆਇਓ—ਆਇਆ ਹਾਂ। ਪ੍ਰਭ—ਹੇ ਪ੍ਰਭੂ। ਨਾਨਕ ਕੇ ਸਾਥ—ਗੁਰੂ ਦੇ ਨਾਲ, ਗੁਰੂ ਦੀ ਚਰਨੀਂ ਪੈ ਕੇ।

***ਅਰਥ :***

ਪ੍ਰ: ਐ ਗੁਰੂ ਜੀ! ਉਸ ਪ੍ਰਭੂ ਅੱਗੇ ਅਰਦਾਸ ਕਰਨ ਦਾ ਤਰੀਕਾ ਦੱਸੋ।

ਉ: ਹੇ ਭਾਈਓ! ਇਉਂ ਅਰਦਾਸ ਕਰਦੇ ਰਹੋ ਕਿ—

੧. ਹੇ ਗ਼ਰੀਬਾਂ ਦੀ ਪੀੜਾ ਤੇ ਦੁੱਖਾਂ ਦੇ ਭੰਨਣ ਵਾਲੇ! ਹੇ ਘਟ-ਘਟ ਵਿਚ ਪੂਰਨ, ਹੇ ਅਨਾਥਾਂ ਦੇ ਨਾਥ ਜੀ!

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਭੂ ਜੀਉ! ਮੈਂ ਤੁਹਾਡੀ ਸ਼ਰਨ ਆਇਆ ਹਾਂ, ਤੁਸੀਂ ਸਦਾ ਮੇਰੇ ਨਾਲ ਰਹੋ।੧।

### ਅਸਟਪਦੀ ॥

**੧. ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥**
**੨. ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**
**੩. ਜਹ ਮਹਾ ਭਇਆਨ ਦੂਤ ਜਮ ਦਲੈ ॥**
**੪. ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥**
**੫. ਜਹ ਮੁਸਕਲ ਹੋਵੈ ਅਤਿ ਭਾਰੀ ॥**
**੬. ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥**
**੭. ਅਨਿਕ ਪੁਨਹਚਰਨ ਕਰਤ ਨਹੀ ਤਰੈ ॥**
**੮. ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥**
**੯. ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥**
**੧੦. ਨਾਨਕ ਪਾਵਹੁ ਸੂਖ ਘਨੇਰੇ ॥੧॥**

***ਪਦ ਅਰਥ :*** ਜਹ—ਜਿਥੇ, ਪਰਲੋਕ ਰਸਤੇ ਵਿਚ। ਸੁਤ—ਪੁੱਤਰ। ਮਨ—ਹੇ ਮਨ। ਊਹਾ—ਉਥੇ। ਮਹਾ—ਵੱਡਾ। ਭਇਆਨ—ਭਿਆਨਕ, ਡਰਾਉਣਾ। ਦੂਤ ਜਮ—ਜਮਦੂਤ। ਦੂਤ ਜਮ ਦਲੈ—ਜਮਦੂਤਾਂ ਦਾ ਦਲ। ਤਹ—ਉਥੇ। ਕੇਵਲ—ਸਿਰਫ਼। ਖਿਨ ਮਾਹਿ—ਖਿਨ ਵਿਚ, ਅੱਖ ਦੇ ਫੋਰ ਵਿਚ। ਉਧਾਰੀ—ਬਚਾਉਂਦਾ ਹੈ। ਅਨਿਕ—ਅਨੇਕ, ਬਹੁਤ। ਪੁਨਹਚਰਨ—ਉਹ ਕਰਮ ਜੋ ਪਾਪਾਂ ਦੀ ਨਵਿਰਤੀ ਲਈ ਫੇਰ ਕੀਤੇ ਜਾਣ। ਕੋ—ਕਾ, ਦਾ। ਕੋਟਿ—ਕਰੋੜ। ਪਰਹਰੈ—ਦੂਰ ਕਰ ਦੇਂਦਾ ਹੈ। ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ।

***ਅਰਥ :***

ਪ੍ਰ: ਹੇ ਗੁਰਦੇਵ ਜੀਉ! ਪ੍ਰਭੂ ਦਾ ਨਾਮ ਕਿਥੇ ਸਹਾਇਤਾ ਕਰਦਾ ਹੈ ?

ਉ: ਮਨ ਪ੍ਰਤੀ ਉਪਦੇਸ਼ ਕਰਦੇ ਹੋਏ ਉੱਤਰ ਦੇਂਦੇ ਹਨ ਕਿ—

੧. ਹੇ ਭਾਈਓ! ਜਿਥੇ ਮਾਂ, ਪਿਉ, ਪੁੱਤਰ, ਮਿੱਤਰ, ਭਰਾ ਆਦਿ ਕੋਈ ਵੀ ਸਾਥੀ ਨਹੀਂ ਬਣਦਾ।

੨. ਉਥੇ ਕੇਵਲ ਇਕ ਪਰਮੇਸ਼ਰ ਦਾ ਨਾਮ ਹੀ ਹੈ, ਜੋ ਤੇਰੇ ਨਾਲ ਸਾਥੀ ਹੋ ਕੇ ਤੇਰੀ ਸਹਾਇਤਾ ਕਰਨ ਵਾਲਾ ਹੈ।

੩. ਜਿਥੇ ਬੜੇ ਡਰਾਉਣੇ ਜਮਦੂਤਾਂ ਦਾ ਦਲ ਹੋਵੇਗਾ, ਜਾਂ ਦਲ ਰਹੇ ਹੋਣਗੇ।

੪. ਉਥੇ ਕੇਵਲ ਪਰਮੇਸ਼ਰ ਦਾ ਨਾਮ ਹੀ ਤੇਰੇ ਨਾਲ ਚਲ ਸਕੇਗਾ।
੫. ਹੇ ਮਿੱਤਰਾ! ਜਿਥੇ ਡਾਢੀ ਭਾਰੀ ਔਖਿਆਈ ਹੋਵੇਗੀ।
੬. ਉਸ ਥਾਂ ਇਕ ਪ੍ਰਭੂ ਦਾ ਨਾਮ ਹੀ ਅੱਖ ਦੇ ਫੋਰ ਵਿਚ ਬਚਾਅ ਲਵੇਗਾ।
੭. ਹੇ ਭਾਈ! ਅਨੇਕਾਂ ਪ੍ਰਾਸਚਿਤ ਕਰਮ ਕਰਨ ਕਰ ਕੇ ਜੀਵ ਤਰ ਨਹੀਂ ਸਕਦਾ।
੮. ਪਰ ਇਕ ਪਰਮੇਸ਼ਰ ਦਾ ਨਾਮ ਹੈ, ਜੋ ਕਰੋੜਾਂ ਪਾਪਾਂ ਨੂੰ ਦੂਰ ਕਰਦਾ ਹੈ, ਭਾਵ ਪਾਪਾਂ ਦੀ ਨਵਿਰਤੀ ਪ੍ਰਾਸਚਿਤ ਕਰਮਾਂ ਨਾਲ ਨਹੀਂ ਹੁੰਦੀ, ਪ੍ਰੰਤੂ ਹਰੀ ਦਾ ਨਾਮ ਕਰੋੜਾਂ ਪਾਪਾਂ ਨੂੰ ਦੂਰ ਕਰ ਦੇਂਦਾ ਹੈ।

ਪ੍ਰ: ਐ ਗੁਰੂ ਜੀ! ਵਧੇਰੇ ਸੁਖ ਕਿਵੇਂ ਪ੍ਰਾਪਤ ਹੋ ਸਕਦੇ ਹਨ?

ਉ: ੯. ਹੇ ਮੇਰੇ ਮਨਾ! ਤੂੰ ਗੁਰੂ ਦੁਆਰਾ ਨਾਮ ਜਪਣਾ ਕਰ।
੧੦. ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਮਨਾ! ਤਾਂ ਤੈਨੂੰ ਵਧੇਰੇ ਸੁਖ ਪ੍ਰਾਪਤ ਹੋ ਸਕਣਗੇ।੧।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਇਹ ਸਿਧਾਂਤ ਦੱਸਦੇ ਹਨ ਕਿ ਹੇ ਭਾਈ! ਮਾਂ, ਪਿਉ, ਬੰਧਪ, ਭਰਾ ਆਦਿ ਸੰਸਾਰੀ ਰਿਸ਼ਤੇਦਾਰਾਂ ਵਿਚ ਕੋਈ ਨਾ ਕੋਈ ਗ਼ਰਜ਼ ਹੁੰਦੀ ਹੈ। ਉਹ ਸਾਡੀ ਸਹਾਇਤਾ ਤਦ ਹੀ ਕਰਦੇ ਹਨ, ਉਹ ਸਾਡੇ ਨਾਲ ਤਦ ਹੀ ਪਿਆਰ ਕਰਦੇ ਹਨ, ਜਦ ਤਕ ਅਸੀਂ ਉਨ੍ਹਾਂ ਦਾ ਕੁਝ ਸਵਾਰ ਸਕਦੇ ਹਾਂ ਅਤੇ ਉਹ ਸਾਡਾ ਸਾਥ ਭੀ ਤਦ ਤਕ ਹੀ ਨਿਭਾਉਂਦੇ ਹਨ, ਜਦ ਤਕ ਅਸੀਂ ਸੁਖੀ ਹੁੰਦੇ ਹਾਂ। ਬਿਪਤਾ ਵਿਚ ਸਾਰੇ ਹੀ ਸਾਥ ਛੱਡ ਜਾਂਦੇ ਹਨ। ਗੁਰ ਫ਼ੁਰਮਾਨ ਹੈ :

ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥
*(ਸੋਰਠਿ ਮਹਲਾ ੯, ਪੰਨਾ ੬੩੪)*

ਇਸ ਲਈ ਐ ਜੀਵ! ਮਾਤਾ-ਪਿਤਾ, ਪੁਤ੍ਰਾਦਿ ਰਿਸ਼ਤੇਦਾਰਾਂ ਨੇ ਇਸ ਲੋਕ ਜਾਂ ਪ੍ਰਲੋਕ ਵਿਚ ਕਿਸੇ ਵੀ ਕੰਮ ਨਹੀਂ ਆਉਣਾ, ਇਹ ਤਾਂ ਸਗੋਂ ਤੈਨੂੰ ਭਿਆਨਕ ਦੁੱਖਾਂ, ਕਲੇਸ਼ਾਂ, ਮੁਸੀਬਤਾਂ ਵਿਚ ਫਸੇ ਨੂੰ ਵੇਖ ਕੇ ਤੇਰੇ ਨੇੜੇ ਵੀ ਨਹੀਂ ਢੁਕਣਗੇ, ਇਸ ਲਈ ਅਜਿਹੀ ਔਖਿਆਈ ਸਮੇਂ ਜੇਕਰ ਤੇਰਾ ਕੋਈ ਸਾਥੀ ਹੋ ਸਕਦਾ ਹੈ, ਤਾਂ ਉਹ ਕੇਵਲ ਪਰਮੇਸ਼ਰ ਦਾ ਨਾਮ ਹੀ ਹੈ। ਸੋ ਗੁਰਮੁਖਾਂ ਦੀ ਸੰਗਤ ਵਿਚ ਮਿਲਕੇ ਉਸੇ ਪ੍ਰਭੂ ਦਾ ਨਾਮ ਚਿੰਤਨ ਕਰਦਾ ਰਹੁ, ਜਿਸ ਦਾ ਸਦਕਾ ਵਧ ਤੋਂ ਵਧ ਸੁਖ ਪ੍ਰਾਪਤ ਕਰ ਸਕੇਂਗਾ।

**੧. ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥**
**੨. ਹਰਿ ਕਾ ਨਾਮੁ ਜਪਤ ਹੋਇ ਸੁਖੀਆ॥**
**੩. ਲਾਖ ਕਰੋਰੀ ਬੰਧੁ ਨ ਪਰੈ॥**
**੪. ਹਰਿ ਕਾ ਨਾਮੁ ਜਪਤ ਨਿਸਤਰੈ॥**
**੫. ਅਨਿਕ ਮਾਇਆ ਰੰਗ ਤਿਖ ਨ ਬੁਝਾਵੈ॥**
**੬. ਹਰਿ ਕਾ ਨਾਮੁ ਜਪਤ ਆਘਾਵੈ॥**
**੭. ਜਿਹ ਮਾਰਗਿ ਇਹੁ ਜਾਤ ਇਕੇਲਾ॥**
**੮. ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ॥**
**੯. ਐਸਾ ਨਾਮੁ ਮਨ ਸਦਾ ਧਿਆਈਐ॥**
**੧੦. ਨਾਨਕ ਗੁਰਮੁਖਿ ਪਰਮ ਗਤਿ ਪਾਈਐ॥੨॥**

***ਪਦ ਅਰਥ :*** ਸਗਲ—ਸਾਰੀ। ਸ੍ਰਿਸਟਿ—ਦੁਨੀਆਂ। ਕੋ—ਦਾ। ਲਾਖ ਕਰੋਰੀ—ਲੱਖਾਂ ਕਰੋੜਾਂ ਰੁਪਇਆਂ ਨਾਲ, ਲੱਖਾਂ ਕਰੋੜਾਂ ਰੁਪਏ ਕਮਾ ਕੇ ਵੀ। ਬੰਧੁ—ਰੋਕ, ਥੰਮ੍ਹ। ਨ ਪਰੈ—ਨਹੀਂ ਪੈਂਦੀ। ਨਿਸਤਰੈ—ਪਾਰ ਲੰਘ ਜਾਂਦਾ ਹੈ। ਅਨਿਕ—ਮਾਇਆ ਦੇ ਅਨੇਕਾਂ ਰੰਗ, ਮਾਇਆ ਦੀਆਂ ਅਨੇਕਾਂ ਮੌਜਾਂ ਹੁੰਦਿਆਂ ਵੀ। ਤਿਖ—ਤ੍ਰਿਹ, ਮਾਇਆ ਦੀ ਤ੍ਰਿਹ। ਅਘਾਵੈ—ਰੱਜ ਜਾਂਦਾ ਹੈ। ਜਿਹ ਮਾਰਗਿ—ਜਿਸ ਰਸਤੇ 'ਚ। ਸੁਹੇਲਾ—ਸੁਖ ਦੇਣ ਵਾਲਾ। ਪਰਮ—ਉੱਚਾ। ਗਤਿ—ਦਰਜਾ। ਪਾਈਐ—ਪਾਈਦਾ ਹੈ, ਮਿਲਦਾ ਹੈ।

***ਅਰਥ :***

ਪ੍ਰ: ਐ ਸਾਈਂ ਜੀ! ਮਨੁੱਖ ਸਾਰੀ ਸ੍ਰਿਸ਼ਟੀ ਦਾ ਰਾਜ ਪ੍ਰਾਪਤ ਕਰਨ ਨਾਲ ਤਾਂ ਸੁਖੀ ਹੋ ਸਕਦਾ ਹੈ।

ਉ: ੧. ਹੇ ਮਿੱਤਰੋ! ਯਕੀਨ ਕਰ ਲਓ ਕਿ ਇਹ ਮਨੁੱਖ ਸਾਰੀ ਦੁਨੀਆਂ ਦਾ ਰਾਜ ਪ੍ਰਾਪਤ ਕਰ ਕੇ ਵੀ ਦੁਖੀ ਹੀ ਰਹਿੰਦਾ ਹੈ।

ਪ੍ਰ: ਫਿਰ ਉਹ ਕਿਸੇ ਤਰ੍ਹਾਂ ਸੁਖੀ ਵੀ ਹੋ ਸਕਦਾ ਹੈ?

ਉ: ੨. ਹਾਂ, ਹੇ ਭਾਈਓ! ਜੇ ਉਹ, ਪਰਮੇਸ਼ਰ ਦਾ ਨਾਮ ਜਪੇ, ਤਾਂ ਓਹ ਭੀ ਸੁਖੀ ਹੋ ਸਕੇਗਾ।

ਪ੍ਰ: ਐ ਗੁਰੂ ਜੀ! ਥੋੜ੍ਹੀ ਮਾਇਆ ਵਾਲਿਆਂ ਨੂੰ ਤਾਂ ਮਾਇਆ ਵਲੋਂ ਬੰਧੇਜ ਨਹੀਂ ਪੈ ਸਕਦਾ, ਪਰ ਕਰੋੜਾਂ ਮਾਇਆ ਦੇ ਖ਼ਜ਼ਾਨਿਆਂ ਵਾਲੇ ਤਾਂ ਮਾਇਆ ਵਲੋਂ ਰੱਜ ਜਾਂਦੇ ਹੋਣਗੇ?

ਉ: ੩. ਹੇ ਪਿਆਰਿਓ! ਮਾਇਆ ਦੇ ਤ੍ਰਿਸ਼ਨਾਲੂ ਦੋ ਚਾਰ ਨਹੀਂ, ਜੇ ਉਹ ਕਦੀ ਲੱਖਾਂ ਕਰੋੜਾਂ ਵੀ ਮਾਇਆ ਦੇ ਖ਼ਜ਼ਾਨੇ ਇਕੱਠੇ ਕਰ ਲੈਣ, ਤਾਂ ਭੀ ਉਨ੍ਹਾਂ ਦੇ ਅੰਦਰ ਚਲ ਰਹੀ ਤ੍ਰਿਸ਼ਨਾ-ਰੂਪੀ ਨਦੀ ਦੇ ਵੇਗ ਨੂੰ ਬੰਨ੍ਹ ਨਹੀਂ ਪੈਂਦਾ।

ਪ੍ਰ: ਐ ਗੁਰੂ ਜੀ! ਕੋਈ ਯਤਨ ਹੈ, ਜਿਸ ਨਾਲ ਉਹ ਤ੍ਰਿਸ਼ਨਾ ਦੀ ਨਦੀ ਤੋਂ ਪਾਰ ਹੋ ਸਕਣ?

ਉ: ੪. ਹਾਂ, ਹੇ ਮਿੱਤਰੋ! ਕੇਵਲ ਇਕੋ ਹੀ ਉਪਰਾਲਾ ਹੈ, ਜੇ ਕਦੀ ਉਹ ਪ੍ਰਭੂ ਦਾ ਨਾਮ ਜਪਣ ਤਾਂ ਉਹ ਇਸ ਤ੍ਰਿਸ਼ਨਾ ਦੀ ਨਦੀ ਨੂੰ ਤਰ ਕੇ ਪਾਰ ਹੋ ਸਕਦੇ ਹਨ, ਭਾਵ ਤ੍ਰਿਸ਼ਨਾ ਤੋਂ ਬਚ ਸਕਦੇ ਹਨ।

ਪ੍ਰ: ਐ ਸਾਈਂ ਜੀ! ਇਹ ਦੱਸੋ, ਰਾਜ ਦਾ ਬਲ ਤੇ ਲੱਖਾਂ ਕਰੋੜਾਂ ਦੀ ਸਮਰੱਥਾ ਨਾਲ ਮਾਇਆ ਦੀ ਤ੍ਰਿਸ਼ਨਾ ਕਿਉਂ ਨਹੀਂ ਬੁੱਝਦੀ?

ਉ: ੫. ਹੇ ਭਾਈਓ! ਉਹ ਇਸ ਲਈ ਕਿ ਇਸ ਮਾਇਕੀ ਸਮੱਗਰੀ ਨਾਲ ਮਾਇਆ ਦੇ ਅਨੇਕਾਂ ਅਨੰਦ ਤੇ ਮੌਜਾਂ ਤਾਂ ਪ੍ਰਾਪਤ ਹੋ ਜਾਂਦੀਆਂ ਹਨ, ਪਰ ਉਹ ਕੰਮ, ਮਾਇਆ ਦੀ ਤ੍ਰਿਸ਼ਨਾ ਨੂੰ ਨਹੀਂ ਬੁਝਾਉਂਦੇ, ਸਗੋਂ ਵਧਾਉਂਦੇ ਹਨ।
੬. ਪਰ ਹਾਂ, ਜਦੋਂ ਉਹ ਤ੍ਰਿਸ਼ਨਾਲੂ ਹਰੀ ਦਾ ਨਾਮ ਜਪਣਾ ਸ਼ੁਰੂ ਕਰ ਦੇਵੇ ਤਾਂ ਉਹ ਆਪਣੀ ਤ੍ਰਿਸ਼ਨਾ ਨੂੰ ਬੁਝਾ ਲੈਂਦਾ

ਹੈ, ਤਾਂ ਫਿਰ ਉਹ ਇਸ ਤਰ੍ਹਾਂ ਸਦਾ ਲਈ ਤ੍ਰਿਪਤੀ ਹਾਸਲ ਕਰ ਲੈਂਦਾ ਹੈ। ਹੇ ਭਾਈ! ਇਥੇ ਤਾਂ ਨਾਮ ਤ੍ਰਿਪਤੀ ਦੇਂਦਾ ਹੈ ਤੇ ਅੱਗੇ:

੭. ਜਿਸ ਰਸਤੇ ਇਸ ਜੀਵ ਨੇ ਇਕੱਲਿਆਂ ਜਾਣਾ ਹੈ।

੮. ਤਾਂ ਉਸ ਥਾਂ ਇਕ ਹਰੀ ਦਾ ਨਾਮ ਹੀ ਇਸ ਦਾ ਸਾਥੀ ਹੋਵੇਗਾ, ਜੋ ਇਸ ਨੂੰ ਸੁਖੀ ਕਰ ਸਕਦਾ ਹੈ।

ਪ੍ਰ: ਤਾਂ ਫਿਰ ਉਸ ਨਾਮ ਸਿਮਰਨ ਦਾ ਕੋਈ ਸਮਾਂ ਦੱਸੋ।

ਉ: ੯. ਹੇ ਮੇਰੇ ਮਨਾ! ਉਸ ਦੇ ਨਾਮ ਚਿੰਤਨ ਕਰਨ ਦਾ ਤਾਂ ਹਰੇਕ ਹੀ ਸਮਾਂ ਹੈ, ਭਾਵ ਉਸ ਨੂੰ ਹਰ ਸਮੇਂ ਹੀ ਧਿਆਉਂਦੇ ਰਹਿਣਾ ਚਾਹੀਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਸਿਮਰਨ ਕਰਦਿਆਂ ਗੁਰਮੁਖ ਹੋ ਕੇ ਪਰਮ-ਪਦਵੀ (ਮੁਕਤੀ) ਪਾ ਲਈਦੀ ਹੈ।੨।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਹ ਹੈ ਕਿ ਸਾਰੀ ਸ੍ਰਿਸ਼ਟੀ ਦਾ ਰਾਜ ਪਾਉਣ 'ਤੇ ਜਾਂ ਲੱਖਾਂ ਕਰੋੜਾਂ ਰੁਪੈ ਇਕੱਠਿਆਂ ਕੀਤਿਆਂ ਵੀ ਕਿਸੇ ਦੀਆਂ ਖ਼ਾਹਸ਼ਾਂ ਨੂੰ ਠਲ੍ਹ ਨਹੀਂ ਪੈਂਦੀ। ਸਗੋਂ ਜਿਉਂ-ਜਿਉਂ ਕੋਈ ਮਾਇਆ ਇਕੱਠੀ ਕਰਦਾ ਹੈ, ਤਿਉਂ-ਤਿਉਂ ਉਸ ਦੀ ਇਹ ਤ੍ਰਿਸ਼ਨਾ ਦੀ ਅੱਗ ਵਧਦੀ ਹੈ। ਮਨ ਦੀਆਂ ਖ਼ਾਹਸ਼ਾਂ ਨਾ ਪੂਰੀਆਂ ਹੋਣ ਕਰਕੇ ਜੀਵ ਵਿਚ ਈਰਖਾ, ਸਾੜਾ, ਹਸਦ ਆਦਿ ਵਧ ਜਾਂਦੇ ਹਨ, ਜਾਂ ਫਿਰ ਧਨ-ਦੌਲਤ ਨਾਲ ਕਈ ਤਰ੍ਹਾਂ ਦੀਆਂ ਚਿੰਤਾਵਾਂ ਪੈਦਾ ਹੋ ਜਾਂਦੀਆਂ ਹਨ। ਨਤੀਜਾ ਇਹ ਹੁੰਦਾ ਹੈ ਕਿ ਜੀਵ ਅਸ਼ਾਂਤ ਤੇ ਦੁਖੀ ਹੋ ਜਾਂਦਾ ਹੈ।

ਇਸੇ ਲਈ ਹਜ਼ੂਰ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ! ਜੇ ਤੂੰ ਸ਼ਾਂਤੀ ਅਤੇ ਪਰਮ-ਗਤੀ ਚਾਹੁੰਦਾ ਹੈਂ ਤਾਂ ਗੁਰਮੁਖਾਂ ਦੀ ਸੰਗਤ ਕਰ ਤੇ ਗੁਰੂ ਦੁਆਰਾ ਉਸ ਸ਼ਕਤੀ ਦੇ ਸੋਮੇ ਨੂੰ ਸਦਾ ਹੀ ਯਾਦ ਰੱਖ।

**੧. ਛੂਟਤ ਨਹੀ ਕੋਟਿ ਲਖ ਬਾਹੀ ॥**
**੨. ਨਾਮੁ ਜਪਤ ਤਹ ਪਾਰਿ ਪਰਾਹੀ ॥**
**੩. ਅਨਿਕ ਬਿਘਨ ਜਹ ਆਇ ਸੰਘਾਰੈ ॥**
**੪. ਹਰਿ ਕਾ ਨਾਮੁ ਤਤਕਾਲ ਉਧਾਰੈ ॥**
**੫. ਅਨਿਕ ਜੋਨਿ ਜਨਮੈ ਮਰਿ ਜਾਮ ॥**
**੬. ਨਾਮੁ ਜਪਤ ਪਾਵੈ ਬਿਸ੍ਰਾਮ ॥**
**੭. ਹਉ ਮੈਲਾ ਮਲੁ ਕਬਹੁ ਨ ਧੋਵੈ ॥**
**੮. ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥**
**੯. ਐਸਾ ਨਾਮੁ ਜਪਹੁ ਮਨ ਰੰਗਿ ॥**
**੧੦. ਨਾਨਕ ਪਾਈਐ ਸਾਧ ਕੈ ਸੰਗਿ ॥੩॥**

***ਪਦ ਅਰਥ :*** ਛੂਟਤ—ਖ਼ਲਾਸੀ, ਛੁਟਕਾਰਾ। ਬਾਹੀ—ਬਾਂਹਵਾਂ ਨਾਲ, ਭਾਵ ਭਰਾਵਾਂ ਦੇ ਹੁੰਦਿਆਂ। ਪਰਾਹੀ—ਪਰਹਿ, ਪੈਂਦੇ ਹਨ। ਪਾਰਿ ਪਰਾਹੀ—ਪਾਰ ਲੰਘ ਜਾਂਦੇ ਹਨ। ਆਇ—ਆ ਕੇ। ਸੰਘਾਰੈ—ਨਾਸ ਕਰਦੇ ਹਨ, ਦੁਖੀ ਕਰਦੇ ਹਨ। ਤਤਕਾਲ—ਤੁਰਤ। ਬਿਸ੍ਰਾਮ—ਟਿਕਾਅ। ਹਉ—ਅਪਣੱਤ। ਕੋਟਿ—ਕਰੋੜਾਂ। ਰੰਗਿ—ਰੰਗ ਵਿਚ, ਪਿਆਰ ਨਾਲ।

***ਅਰਥ :***

ਪ੍ਰ: ਹੇ ਕਿਰਪਾਲੂ ਜੀ! ਨਾਮ ਦੇ ਸਿਮਰਨ ਵਿਚ ਕਿਤਨੀ-ਕੁ ਤਾਕਤ ਹੈ?

ਉ: ੧. ਹਾਂ, ਹੇ ਮਿੱਤਰੋ! ਸੁਣੋ, ਜਿਸ ਥਾਂ ਇਹ ਜੀਵ ਲੱਖਾਂ ਕਰੋੜਾਂ ਸੱਜਣ, ਸੰਬੰਧੀਆਂ ਦੇ ਆਸਰੇ ਦੇ ਹੁੰਦਿਆਂ ਵੀ ਦੀਨ ਅਵਸਥਾ ਤੋਂ ਛੁੱਟ ਨਹੀਂ ਸਕਦਾ।

੨. ਉਸ ਥਾਂ ਪ੍ਰਭੂ ਦਾ ਨਾਮ ਜਪਿਆਂ ਜੀਵ ਦਾ ਪਾਰ-ਉਤਾਰਾ ਹੋ ਜਾਂਦਾ ਹੈ।

੩. ਜਿਥੇ ਇਸ ਜੀਵ ਨੂੰ ਅਨੇਕਾਂ ਰੁਕਾਵਟਾਂ ਤੇ ਔਕੜਾਂ ਆ ਕੇ ਦਬਾਉਂਦੀਆਂ ਹਨ।

੪. ਪਰਮੇਸ਼ਰ ਦਾ ਨਾਮ ਉਸੇ ਵੇਲੇ ਉਥੋਂ ਛੁਟਕਾਰਾ ਕਰਾਉਂਦਾ ਹੈ।

ਪ੍ਰ: ਐ ਗੁਰੂ ਜੀ! ਇਹ ਜੀਵ ਵਾਰ-ਵਾਰ ਜੂਨਾਂ ਵਿਚ ਭਟਕਣੋਂ, ਟਿਕਾਅ ਕਿਵੇਂ ਪਾ ਸਕਦਾ ਹੈ?

ਉ: ੫. ਹੇ ਪਿਆਰੇ! ਇਹ ਪਾਪੀ ਜੀਵ ਅਨੇਕਾਂ ਜੂਨਾਂ ਵਿਚ ਜੰਮਦਾ ਹੈ, ਫਿਰ ਮਰਦਾ ਹੈ, ਇਸ ਤਰ੍ਹਾਂ ਸਦਾ ਜੰਮਦਾ ਮਰਦਾ ਰਹਿੰਦਾ ਹੈ।

੬. ਪਰ ਜਦ ਇਹ ਨਾਮ ਦਾ ਸਿਮਰਨ ਕਰਦਾ ਹੈ ਤਾਂ ਜੰਮਣ ਮਰਨ ਦੇ ਚੱਕਰ ਵਲੋਂ ਟਿਕਾਅ ਪਾ ਲੈਂਦਾ ਹੈ। ਭਾਵ ਪ੍ਰਭੂ ਦੇ ਚਰਨਾਂ ਵਿਚ ਟਿਕ ਜਾਂਦਾ ਹੈ।

੭. ਇਹ ਜੀਵ ਹਉਮੈ ਕਰ ਕੇ ਅਤਿ ਮਲੀਨ ਹੋ ਰਿਹਾ ਹੈ, ਇਸ ਮੈਲ ਨੂੰ ਇਹ ਹੋਰ ਕਿਸੇ ਸਾਧਨ ਨਾਲ ਕਦੇ ਭੀ ਨਹੀਂ ਧੋ ਸਕਦਾ।

੮. ਪਰ ਇਕ ਪ੍ਰਭੂ ਦਾ ਨਾਮ ਹੀ ਹੈ, ਜੋ ਲੱਖਾਂ ਕਰੋੜਾਂ ਪਾਪਾਂ ਨੂੰ ਦੂਰ ਕਰ ਸਕਦਾ ਹੈ।

੯. ਇਸ ਲਈ ਹੇ ਮਨ! ਤੂੰ ਅਜੇਹੇ ਪ੍ਰਭੂ ਦਾ ਨਾਮ ਪਿਆਰ ਨਾਲ ਜਪ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਹ ਜੋ ਪ੍ਰਭੂ ਦਾ ਨਾਮ ਹੈ, ਇਹ ਸਾਧੂ ਦੇ ਸੰਗ ਦੁਆਰਾ ਹੀ ਪਾਇਆ ਜਾ ਸਕਦਾ ਹੈ।੩।

***ਭਾਵਾਰਥ :*** ਸਾਰੰਸ਼ ਇਹ ਹੈ ਕਿ ਜਿਥੇ ਜੀਵ ਨੂੰ ਲੱਖਾਂ, ਕਰੋੜਾਂ ਬਾਂਹਵਾਂ, ਰਿਸ਼ਤੇਦਾਰ ਅਤੇ ਸੰਬੰਧੀ ਛੁਟਕਾਰਾ ਨਹੀਂ ਦਿਵਾ ਸਕਦੇ, ਉਥੇ ਪਰਮੇਸ਼ਰ ਦਾ ਨਾਮ ਇਸ ਨੂੰ ਅੱਖ ਦੇ ਫੋਰ ਵਿਚ ਮੁਕਤ ਕਰ ਸਕਦਾ ਹੈ।

**੧. ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥**
**੨. ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥**
**੩. ਜਿਹ ਪੈਡੈ ਮਹਾ ਅੰਧ ਗੁਬਾਰਾ ॥**
**੪. ਹਰਿ ਕਾ ਨਾਮੁ ਸੰਗਿ ਉਜੀਆਰਾ ॥**
**੫. ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥**

**੬. ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥**
**੭. ਜਹ ਮਹਾ ਭਇਆਨ ਤਪਤਿ ਬਹੁ ਘਾਮ ॥**
**੮. ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥**
**੯. ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥**
**੧੦. ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥**

***ਪਦ ਅਰਥ :*** ਜਿਹ—ਜਿਸ। ਮਾਰਗ—ਰਾਹ, ਪੈਂਡਾ। ਊਹਾ—ਓਥੇ। ਸੰਗਿ—ਤੇਰੇ ਨਾਲ। ਤੋਸਾ—ਖ਼ਰਚ, ਸਫ਼ਰ ਵਿਚ ਨਾਲ ਲਈ ਹੋਈ ਖਾਣ-ਪੀਣ ਦੀ ਸ਼ੈ। ਸ਼ੱਕਰ ਪਾ ਕੇ ਬਣਾਈ, ਜਾਂ ਇਸ ਵਰਗੀ ਮਠਿਆਈ ਦਾ ਨਾਮ ਹੈ ਤੋਸ਼ਹ, ਜੋ ਪੁਰਾਣੇ ਸਮੇਂ ਸਫ਼ਰ ਵਿਚ ਨਾਲ ਰੱਖਦੇ ਹੁੰਦੇ ਸਨ। ਜਾਂ ਫ਼ਕੀਰ ਦੀ ਕਬਰ 'ਤੇ ਰੱਖੀ ਖ਼ੁਰਾਕ ਬਤੌਰ ਭੇਟਾ ਦੇ। ਅੰਧ ਗੁਬਾਰਾ—ਘੁਪ ਹਨੇਰਾ। ਉਜੀਆਰਾ—ਚਾਨਣ। ਪੰਥਿ—ਰਾਹ ਵਿਚ। ਭਇਆਨ—ਭਿਆਨਕ, ਡਰਾਉਣਾ। ਤਪਤਿ—ਤਪਸ਼। ਘਾਮ—ਗਰਮੀ। ਛਾਮ—ਛਾਂ, ਤ੍ਰਿਖਾ—ਤ੍ਰੇਹ। ਆਕਰਖੈ—ਖਿੱਚਦੀ ਹੈ, ਘਬਰਾਹਟ ਪਾਉਂਦੀ ਹੈ। ਤੁਝੁ—ਤੈਨੂੰ। ਬਰਖੈ—ਵਰਸਦਾ।

***ਅਰਥ :***

ਪ੍ਰ: ਐ ਸਤਿਗੁਰੂ ਜੀ! ਪ੍ਰਲੋਕ ਰਸਤੇ ਦੇ ਪੈਂਡੇ ਬਾਰੇ ਸ਼ਾਸਤ੍ਰਕਾਰਾਂ ਦੇ ਵੱਖ-ਵੱਖ ਭੇਦ ਹਨ, ਪਰ ਗੁਰਮਤਿ ਅਨੁਸਾਰ ਇਹ ਪੈਂਡਾ ਕਿਤਨਾ ਕੁ ਲੰਮਾ ਹੈ?

ਉ: ੧. ਹੇ ਭਾਈਓ! ਜਿਸ ਰਸਤੇ ਦੇ ਕੋਹ ਗਿਣੇ ਨਹੀਂ ਜਾਂਦੇ, ਭਾਵ ਜੋ ਪੈਂਡਾ ਬਹੁਤ ਲੰਮਾ ਹੈ।
੨. ਉਸ ਰਾਹ ਵਿਚ ਹਰੀ ਦਾ ਨਾਮ, ਹੇ ਜੀਵ! ਤੇਰੇ ਨਾਲ ਹੋਵੇਗਾ।
੩. ਜਿਸ ਪੈਂਡੇ ਵਿਚ ਬੜਾ ਘੁਪ ਹਨੇਰਾ ਹੈ।
੪. ਉਥੇ ਹਰੀ ਦਾ ਨਾਮ ਤੇਰੇ ਨਾਲ ਚਾਨਣ ਕਰਨ ਵਾਲਾ ਹੋਵੇਗਾ।
੫. ਐ ਜੀਵ! ਜਿਸ ਰਸਤੇ ਵਿਚ ਤੇਰਾ ਕੋਈ ਵੀ ਜਾਣੂ ਨਹੀਂ ਹੋਵੇਗਾ।
੬. ਉਥੇ ਹਰੀ ਦਾ ਨਾਮ ਤੇਰੇ ਨਾਲ ਤੇਰਾ ਜਾਣੂ ਹੋਵੇਗਾ।
੭. ਜਿਥੇ ਪਰਲੋਕ-ਰਸਤੇ ਵਿਖੇ, ਦਿਲ ਨੂੰ ਬੜੀ ਘਬਰਾਹਟ ਪਾਉਣ ਵਾਲੀ ਧੁਪ ਦੀ ਤਪਸ਼ ਹੋਵੇਗੀ।
੮. ਐ ਜੀਵ! ਉਥੇ ਹਰੀ ਦੇ ਨਾਮ ਦੀ ਤੇਰੇ ਉੱਤੇ ਛਾਂ ਹੋਵੇਗੀ।
੯. ਹੇ ਮਨ! ਜਿਥੇ ਤੈਨੂੰ ਤਰੇਹ ਸਤਾਵੇਗੀ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਨਾ! ਉਥੇ ਹਰਿ ਹਰਿ ਨਾਮ ਦਾ ਤੇਰੇ ਉਪਰ ਅੰਮ੍ਰਿਤ ਵਸੇਗਾ।੪।

**੧. ਭਗਤ ਜਨਾ ਕੀ ਬਰਤਨਿ ਨਾਮੁ ॥**
**੨. ਸੰਤ ਜਨਾ ਕੈ ਮਨਿ ਬਿਸ੍ਰਾਮੁ ॥**
**੩. ਹਰਿ ਕਾ ਨਾਮੁ ਦਾਸ ਕੀ ਓਟ ॥**
**੪. ਹਰਿ ਕੈ ਨਾਮਿ ਉਧਰੇ ਜਨ ਕੋਟਿ ॥**
**੫. ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥**
**੬. ਹਰਿ ਹਰਿ ਅਉਖਧੁ ਸਾਧ ਕਮਾਤਿ ॥**
**੭. ਹਰਿ ਜਨ ਕੈ ਹਰਿ ਨਾਮੁ ਨਿਧਾਨੁ ॥**
**੮. ਪਾਰਬ੍ਰਹਮਿ ਜਨ ਕੀਨੋ ਦਾਨ ॥**
**੯. ਮਨ ਤਨ ਰੰਗਿ ਰਤੇ ਰੰਗ ਏਕੈ ॥**
**੧੦. ਨਾਨਕ ਜਨ ਕੈ ਬਿਰਤਿ ਬਿਬੇਕੈ ॥੫॥**

***ਪਦ ਅਰਥ :*** ਬਰਤਨਿ—ਵਰਤੋਂ, ਉਹ ਚੀਜ਼ ਜੋ ਹਰ ਵੇਲੇ ਲੋੜੀਂਦੀ ਹੈ। ਓਟ—ਆਸਰਾ। ਹਰਿ ਕੈ ਨਾਮਿ—ਪ੍ਰਭੂ ਦੇ ਨਾਮ ਦੀ ਰਾਹੀਂ। ਜਨ—ਭਗਤ, ਸੰਤ। ਅਉਖਧੁ—ਦਵਾਈ, ਦਾਰੂ। ਕਮਾਤਿ—ਕਮਾਉਂਦੇ ਹਨ, ਹਾਸਲ ਕਰਦੇ ਹਨ। ਨਿਧਾਨੁ—ਖ਼ਜ਼ਾਨਾ। ਕੀਨੋ—ਕੀਤਾ। ਰੰਗ—ਪਿਆਰ। ਬਿਰਤਿ—ਸੁਭਾਅ, ਰੁਚੀ। ਬਿਬੇਕੈ—ਪਰਖ, ਵਿਚਾਰ। ਬਿਰਤਿ ਬਿਬੇਕੈ—ਚੰਗੇ-ਮੰਦੇ ਦੀ ਪਰਖ ਕਰਨ ਦਾ ਸੁਭਾਅ।

***ਅਰਥ :***

ਪ੍ਰ: ਐ ਗੁਰੂ ਜੀ! ਨਾਮ ਧਾਰਨ ਵਾਲਿਆਂ ਦੀ ਰਹੁ-ਰੀਤਿ ਦੱਸੋ।

ਉ: ੧. ਹੇ ਭਰਾਵੋ! ਪ੍ਰਭੂ ਦੇ ਭਗਤ ਜਨਾਂ ਦਾ ਬਾਹਰ ਵੀ ਨਿਤਾ-ਪ੍ਰਤੀ ਵਿਹਾਰ ਨਾਮ ਹੀ ਹੁੰਦਾ ਹੈ।
੨. ਅਤੇ ਸੰਤ ਜਨਾਂ ਦੇ ਮਨ ਅੰਦਰ ਵੀ ਨਾਮ ਦਾ ਹੀ ਨਿਵਾਸ ਹੈ।
੩. ਹਰ ਸਮੇਂ ਹਰੀ ਦੇ ਦਾਸਾਂ ਦਾ ਨਾਮ ਹੀ ਆਸਰਾ ਹੋਇਆ ਕਰਦਾ ਹੈ।

ਪ੍ਰ: ਐ ਗੁਰੂ ਜੀ! ਉਸ ਪ੍ਰਭੂ ਦਾ ਨਾਮ ਸਿਮਰਨ ਕਰਨ ਦੀ ਬਰਕਤ ਨਾਲ ਤਰਨ ਵਾਲਿਆਂ ਦੀ ਕੋਈ ਗਿਣਤੀ ਵੀ ਹੈ?

੪. ਹੇ ਭਾਈਓ! ਨਾਮ ਸਿਮਰਨ ਦੀ ਬਰਕਤ ਰਾਹੀਂ ਦੋ ਚਾਰ ਨਹੀਂ, ਪਿਛੇ ਕਰੋੜਾਂ ਦੀ ਗਿਣਤੀ ਵਿਚ ਤਰ ਗਏ ਹਨ।

ਪ੍ਰ: ਹੇ ਸਤਿਗੁਰੂ ਜੀ! ਨਾਮ ਸਿਮਰਨ ਵਾਲੇ ਸੰਤਾਂ ਦੀ ਪਛਾਣ ਕੀ ਹੈ?

ਉ: ੫. ਹੇ ਮਿੱਤਰੋ! ਉਹ ਰੱਬ ਦੇ ਪਿਆਰੇ ਸੰਤ-ਜਨ ਦਿਨੇ ਰਾਤ ਹਰੀ ਦਾ ਜਸ ਹੀ ਕਰਦੇ ਰਹਿੰਦੇ ਹਨ।
੬. ਹੇ ਪਿਆਰੇ! ਸੰਤ-ਜਨ ਪ੍ਰਭੂ ਦੀ ਨਾਮ ਰੂਪ ਦਵਾਈ ਇਕੱਠੀ ਕਰਦੇ ਰਹਿੰਦੇ ਹਨ, ਜਿਸ ਨਾਲ ਹਉਮੈ ਦਾ ਦੁੱਖ ਦੂਰ ਹੁੰਦਾ ਹੈ।
੭. ਉਨ੍ਹਾਂ ਭਗਤ ਜਨਾਂ ਦੇ ਪਾਸ ਪਰਮੇਸ਼ਰ ਦੇ ਨਾਮ ਦਾ ਹੀ ਅਮੁੱਕ ਖ਼ਜ਼ਾਨਾ ਹੈ।
੮. ਇਹ ਨਾਮ ਦਾ ਖ਼ਜ਼ਾਨਾ ਪਰਮੇਸ਼ਰ ਨੇ ਆਪਣੇ ਸੇਵਕਾਂ ਨੂੰ ਆਪ ਹੀ ਬਖ਼ਸ਼ਸ਼ ਕੀਤਾ ਹੈ।
੯. ਹੇ ਸੱਜਣੋ! ਅਸਲ ਵਿਚ ਤਾਂ ਓਹੀ ਭਗਤ ਤੇ ਸੰਤ ਜਨ ਹਨ, ਜਿਨ੍ਹਾਂ ਦੇ ਮਨ ਅਤੇ ਤਨ ਇਕੋ ਪਰਮੇਸ਼ਰ ਦੇ ਪਿਆਰ-ਰੰਗ ਵਿਚ ਰੰਗੇ ਗਏ ਹਨ।

ਪ੍ਰ: ਐ ਗੁਰੂ ਜੀ! ਉਨ੍ਹਾਂ ਦੀ ਅੰਤਰ-ਆਤਮੇ ਬ੍ਰਿਤੀ ਵੀ ਬਦਲ ਜਾਂਦੀ ਹੈ?

ਉ: ੧੦. ਹਾਂ, ਜ਼ਰੂਰ! ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਨ੍ਹਾਂ ਸੇਵਕਾਂ ਦੀ ਬ੍ਰਿਤੀ ਭੀ ਵਿਵੇਕ ਵਾਲੀ ਹੋ ਜਾਂਦੀ ਹੈ।੫।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਬਾਹਰਲੇ ਭੇਖ ਧਾਰਨ ਨੂੰ ਸੰਤਤਾਈ ਤੇ ਭਗਤੀ ਨਹੀਂ ਮੰਨ ਰਹੇ, ਉਪਦੇਸ਼ ਦੇ ਰਹੇ ਹਨ: ਕਿ ਹੇ ਭਗਤੋ ਤੇ ਸੰਤ ਜਨੋ! ਜੋ ਤਿਆਗ ਵੈਰਾਗ ਪਰਮੇਸ਼ਰ ਦੀ ਭਗਤੀ ਦਾ ਰੂਪ ਬਣਾ ਕੇ ਬਾਹਰ ਧਾਰਿਆ ਹੈ, ਉਹੋ ਹੀ ਅੰਦਰ ਮਨ ਵਿਚ ਧਾਰਨ ਕਰੋ। ਜੋ ਵਿਵੇਕ ਗੱਲਾਂ ਨਾਲ ਸੁਣਾਉਂਦੇ ਹੋ, ਉਸ ਦਾ ਨਿਵਾਸ ਆਪਣੀ ਬ੍ਰਿਤੀ ਵਿਚ ਧਾਰਨ ਕਰੋ ਤਾਂ ਹੀ ਤੁਸੀਂ ਹਰੀ ਦੇ ਸੰਤ ਭਗਤ ਕਹਾਉਣ ਦੇ ਹੱਕਦਾਰ ਹੋ।

ਉਹ ਪ੍ਰਭੂ ਦੇ ਭਗਤ ਸਦਾ ਨਾਮ ਦਾ ਹੀ ਵਪਾਰ ਕਰਦੇ ਹਨ। ਉਹ ਆਪਣਾ ਜੀਵਨ ਪਰਮੇਸ਼ਰ ਦੇ ਗੁਣ ਗਾਉਣ ਵਿਚ ਹੀ ਬਿਤਾਉਂਦੇ ਹਨ। ਉਨ੍ਹਾਂ ਸੰਤ ਜਨਾਂ ਦੇ ਮਨ ਕਦੇ ਡੋਲਦੇ ਨਹੀਂ, ਸਗੋਂ ਉਨ੍ਹਾਂ ਦਾ ਮਨ ਹਮੇਸ਼ਾਂ ਟਿਕਿਆ ਰਹਿੰਦਾ ਹੈ। ਇਸੇ ਲਈ ਉਹ ਨਾਮ ਦੇ ਸਹਾਰੇ ਇਸ ਔਖੇ ਸੰਸਾਰ-ਸਮੁੰਦਰ ਤੋਂ ਤਰ ਜਾਂਦੇ ਹਨ।

**੧. ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥**
**੨. ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥**
**੩. ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥**
**੪. ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥**
**੫. ਹਰਿ ਕਾ ਨਾਮੁ ਜਨ ਕੀ ਵਡਿਆਈ ॥**
**੬. ਹਰਿ ਕੈ ਨਾਮਿ ਜਨ ਸੋਭਾ ਪਾਈ ॥**
**੭. ਹਰਿ ਕਾ ਨਾਮੁ ਜਨ ਕਉ ਭੋਗ ਜੋਗ ॥**
**੮. ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ ॥**
**੯. ਜਨੁ ਰਾਤਾ ਹਰਿ ਨਾਮ ਕੀ ਸੇਵਾ ॥**
**੧੦. ਨਾਨਕ ਪੂਜੈ ਹਰਿ ਹਰਿ ਦੇਵਾ ॥੬॥**

***ਪਦ ਅਰਥ :*** ਜਨ ਕਉ—ਭਗਤ ਜਨਾਂ ਵਾਸਤੇ। ਮੁਕਤਿ ਜੁਗਤਿ—ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਪਾਉਣ ਦੀ ਜੁਗਤੀ, ਵਸੀਲਾ, ਢੰਗ, ਤਰੀਕਾ। ਤ੍ਰਿਪਤਿ—ਰਜੇਵਾਂ, ਤਸੱਲੀ। ਭੁਗਤਿ—ਮਾਇਆ ਭੋਗ। ਰੂਪ ਰੰਗੁ—ਸੁਹੱਪਣ। ਭੰਗੁ—ਵਿਘਨ। ਜਨ—ਭਗਤ ਜਨਾਂ ਨੇ। ਬਿਓਗੁ—ਵਿਛੋੜਾ, ਕਲੇਸ਼, ਦੁੱਖ। ਰਾਤਾ—ਰੱਤਾ ਹੋਇਆ, ਭਿੱਜਿਆ ਹੋਇਆ, ਮਸਤ। ਦੇਵਾ—ਦੇਵ।

***ਅਰਥ :***

ਪ੍ਰ: ਐ ਗੁਰੂ ਜੀ! ਹਰੀ ਦੇ ਸੇਵਕਾਂ ਨੇ ਮੁਕਤੀ ਪ੍ਰਾਪਤ ਕਰਨ ਦੀ ਕਿਹੜੀ ਜੁਗਤੀ ਅਪਣਾਈ ਹੈ?

ਉ: ੧. ਹੇ ਭਾਈਓ! ਹਰੀ ਦੇ ਭਗਤਾਂ ਨੇ ਤਾਂ ਇਕ ਉਸ ਪਰਮੇਸ਼ਰ ਦੇ ਨਾਮ ਨੂੰ ਹੀ ਜੰਮਣ ਮਰਨ ਦੇ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਸਹੀ ਵਸੀਲਾ ਮੰਨਿਆਂ ਹੈ।

੨. ਕਿਉਂਕਿ ਸੇਵਕ ਉਸ ਪਰਮੇਸ਼ਰ ਦੇ ਨਾਮ ਦੀ ਬਰਕਤ ਰਾਹੀਂ ਮਾਇਆ ਦੇ ਭੋਗਾਂ ਵਲੋਂ ਰੱਜ ਜਾਂਦਾ ਹੈ।

੩. ਪਰਮੇਸ਼ਰ ਦਾ ਨਾਮ ਹੀ ਭਗਤ ਜਨਾਂ ਦਾ ਰੂਪ ਤੇ ਰੰਗ, ਸੁਹਜ ਸੁਹੱਪਣ ਹੋ ਜਾਂਦਾ ਹੈ। ਭਾਵ ਨਾਮ ਹੀ ਉਸ ਦਾ ਭੇਖ ਹੈ, ਉਹ ਕੋਈ ਹੋਰ ਭੇਖ ਨਹੀਂ ਧਾਰਨ ਕਰਦਾ।

੪. ਹੇ ਪਿਆਰਿਓ! ਹੋਰਨਾਂ ਸਾਧਨਾਂ ਨੂੰ ਤਾਂ ਕਈ ਵਿਘਨ ਭੀ ਆ ਘੇਰਦੇ ਹਨ, ਪਰ ਹਰੀ ਦਾ ਨਾਮ ਜਪਦਿਆਂ ਨੂੰ ਕੋਈ ਵਿਘਨ ਨਹੀਂ ਘੇਰਦਾ[1]।

੫. ਹਰੀ ਦਾ ਨਾਮ ਹੀ ਭਗਤ ਜਨਾਂ ਦੀ ਇੱਜ਼ਤ ਤੇ ਵਡਿਆਈ ਹੈ।

੬. ਹਰੀ ਦੇ ਨਾਮ ਕਰ ਕੇ ਹੀ ਦਾਸ ਜਨ ਸੋਭਾ ਪਾਉਂਦੇ ਹਨ।

੭. ਹਰੀ ਦਾ ਨਾਮ ਭਗਤਾਂ ਨੂੰ ਜੋਗ ਭੀ ਹੈ, ਅਤੇ ਭੋਗ ਵੀ (ਭਾਵ ਜੋਗੀ ਜੋਗ ਕਮਾ ਕੇ ਭੋਗਾਂ ਤੋਂ ਨਿਰਾਸ਼ ਹੋ ਜਾਂਦਾ ਹੈ, ਪਰ ਹਰੀ ਨਾਮ ਵਾਲਾ ਸਰੀਰਕ ਰਸਾਂ ਤੋਂ ਨਿਰਾਸ਼ ਹੋ ਕੇ ਵਾਹਿਗੁਰੂ ਮਿਲਾਪ ਦੇ ਰਸ ਵਿਚ ਰਸ ਜਾਂਦਾ ਹੈ, ਇਸੇ ਤਰ੍ਹਾਂ ਨਾਮ ਦਾ ਜੋਗ ਭੋਗ ਰੂਪ ਭੀ ਹੈ, ਅਰਥਾਤ ਨਾਮ ਦਾ ਮਾਰਗ, ਰਸ ਵੈਰਾਗ ਮਾਰਗ ਹੈ)।

੮. ਹਰੀ ਦਾ ਨਾਮ ਜਪਦਿਆਂ ਥੋੜ੍ਹਾ ਜਿੰਨਾ ਵੀ ਸਾਈਂ ਨਾਲੋਂ ਵਿਛੋੜਾ ਜਾਂ ਦੁੱਖ ਨਹੀਂ ਪੈਂਦਾ।

ਪ੍ਰ: ਐ ਗੁਰੂ ਜੀ! ਉਸ ਦਾ ਵਿਛੋੜਾ ਕਿਉਂ ਨਹੀਂ ਪੈਂਦਾ?

ਉ: ੯. ਉਹ ਇਸ ਲਈ ਕਿ ਹਰੀ ਦੇ ਜਨ ਨਿਤਾਪ੍ਰਤੀ ਹਰੀ ਨਾਮ ਦੀ ਸੇਵਾ ਵਿਚ ਰਚੇ ਰਹਿੰਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਪ੍ਰਭੂ ਦਾ ਭਗਤ ਸਦਾ ਪ੍ਰਕਾਸ਼ ਸਰੂਪ ਵਾਹਿਗੁਰੂ ਨੂੰ ਹੀ ਪੂਜ ਰਿਹਾ ਹੈ।੬।

***ਭਾਵਾਰਥ :*** ਭਗਤ ਜਨਾਂ ਨੂੰ ਵਿਸ਼ਵਾਸ ਹੈ ਕਿ ਪ੍ਰਭੂ ਦਾ ਨਾਮ ਹੀ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਪਾਉਣ ਦਾ ਇਕ ਸਭ ਤੋਂ ਵੱਡਾ ਵਸੀਲਾ ਹੈ। ਇਸੇ ਲਈ ਉਨ੍ਹਾਂ ਦਾ ਮਨ ਮਾਇਆ ਦੇ ਭੋਗਾਂ ਵਲੋਂ ਰੱਜ ਜਾਂਦਾ ਹੈ, ਭਾਵ ਉਨ੍ਹਾਂ ਨੂੰ ਸੰਸਾਰਕ ਭੋਗਾਂ ਦੀ ਉੱਕਾ ਹੀ ਇੱਛਾ ਨਹੀਂ ਰਹਿੰਦੀ। ਉਹ ਪਿਆਰਾ ਸਦਾ ਹੀ ਪ੍ਰਭੂ ਦੀ ਸੇਵਾ ਵਿਚ ਲੱਗਾ ਰਹਿੰਦਾ ਹੈ।

**੧. ਹਰਿ ਹਰਿ ਜਨ ਕੈ ਮਾਲੁ ਖਜੀਨਾ ॥**
**੨. ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ ॥**
**੩. ਹਰਿ ਹਰਿ ਜਨ ਕੈ ਓਟ ਸਤਾਣੀ ॥**
**੪. ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥**
**੫. ਓਤਿ ਪੋਤਿ ਜਨ ਹਰਿ ਰਸਿ ਰਾਤੇ ॥**
**੬. ਸੁੰਨ ਸਮਾਧਿ ਨਾਮ ਰਸ ਮਾਤੇ ॥**
**੭. ਆਠ ਪਹਰ ਜਨੁ ਹਰਿ ਹਰਿ ਜਪੈ ॥**
**੮. ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥**

---

੧. ਇਹ ਗੱਲ ਯੋਗ ਦਰਸ਼ਨ ੧-੨੯ ਵਿਚ ਲਿਖੀ ਹੋਈ ਹੈ ਕਿ ਨਾਮ ਦਾ ਮਾਰਗ ਵਿਘਨ-ਰਹਿਤ ਹੈ, ਨਾਮ ਜਾਪ ਤੋਂ ਆਪਣੇ ਸਰੂਪ ਦਾ ਗਿਆਨ ਪ੍ਰਾਪਤ ਹੁੰਦਾ ਹੈ ਤੇ ਵਿਘਨਾਂ ਦਾ ਨਾਸ ਹੁੰਦਾ ਹੈ।

**੯. ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥**
**੧੦. ਨਾਨਕ ਜਨ ਸੰਗਿ ਕੇਤੇ ਤਰੇ ॥੭॥**

***ਪਦ ਅਰਥ :*** ਜਨ ਕੈ—ਭਗਤ ਦੇ ਹਿਰਦੇ ਵਿਚ, ਭਗਤ ਵਾਸਤੇ। ਖਜੀਨਾ—ਖ਼ਜ਼ਾਨਾ, ਧਨ। ਆਪਿ ਪ੍ਰਭਿ—ਪ੍ਰਭੂ ਨੇ ਆਪ। ਸਤਾਣੀ—ਤਾਣ ਵਾਲੀ, ਬਲਵਾਨ, ਤਕੜੀ। ਹਰਿ ਪ੍ਰਤਾਪਿ—ਪ੍ਰਭੂ ਦੇ ਪ੍ਰਤਾਪ ਨਾਲ। ਅਵਰ—(ਕੋਈ) ਹੋਰ ਓਟ। ਓਤਿ ਪੋਤਿ—ਤਾਣੇ ਪੇਟੇ ਵਾਂਗ, ਭਾਵ ਪੂਰੀ ਤਰ੍ਹਾਂ ਹਰ ਪਾਸਿਓਂ। ਰਸਿ—ਰਸ ਵਿਚ। ਰਾਤੇ—ਰੰਗੇ ਹੋਏ, ਭਿੱਜੇ ਹੋਏ। ਸੁੰਨ—ਸੁੰਞ, ਜਿਥੇ ਕੁਝ ਵੀ ਨਾ ਹੋਵੇ। ਸੁੰਨ ਸਮਾਧਿ—ਮਨ ਦਾ ਉਹ ਟਿਕਾਅ ਜਿਸ ਵਿਚ ਕੋਈ ਭੀ ਫੁਰਨਾ ਨਾ ਹੋਵੇ। ਮਾਤੇ—ਮਸਤ। ਬਹੁ—ਬਹੁਤਿਆਂ ਨੂੰ। ਕੇਤੇ—ਕਈ ਜੀਵ।

***ਅਰਥ :***

ਪ੍ਰ: ਐ ਗੁਰੂ ਜੀ! ਸੰਸਾਰੀ ਲੋਕ ਤਾਂ ਮਾਲ-ਧਨ ਨੂੰ ਹੀ ਅਸਲ ਖ਼ਜ਼ਾਨਾ ਮੰਨਦੇ ਹਨ, ਪਰ ਹਰੀ ਦੇ ਸੇਵਕਾਂ ਦਾ ਸੱਚਾ ਖ਼ਜ਼ਾਨਾ ਕਿਹੜਾ ਹੈ?

ਉ: ੧. ਹੇ ਮਿੱਤਰੋ! ਭਗਤਾਂ ਦੇ ਪਾਸ ਜੋ ਹਰੀ ਦਾ ਨਾਮ ਰੂਪ ਮਾਲ ਹੈ, ਇਹੋ ਉਨ੍ਹਾਂ ਦਾ ਅਸਲ ਖ਼ਜ਼ਾਨਾ ਹੈ, ਜਾਂ ਇਉਂ ਸਮਝੋ ਕਿ ਹਰਿ ਹਰਿ ਨਾਮ ਹੀ ਜਨਾਂ ਦੇ ਪਾਸ ਮਾਲ ਖ਼ਜ਼ਾਨਾ ਹੈ।

ਪ੍ਰ: ਇਹ ਨਾਮ-ਧਨ ਸੇਵਕਾਂ ਨੂੰ ਮਿਲਿਆ ਕਿਵੇਂ ਹੈ?

ਉ: ੨. ਹੇ ਭਾਈਓ! ਇਹ ਹਰੀ ਨਾਮ-ਧਨ ਦਾ ਖ਼ਜ਼ਾਨਾ ਸੇਵਕਾਂ ਨੂੰ ਪ੍ਰਭੂ ਨੇ ਆਪ ਹੀ ਕਿਰਪਾ ਕਰ ਕੇ ਬਖ਼ਸ਼ਸ਼ ਕੀਤਾ ਹੈ।

੩. ਭਗਤਾਂ ਵਾਸਤੇ ਪਰਮੇਸ਼ਰ ਦਾ ਨਾਮ ਹੀ ਬਲ ਵਾਲਾ ਆਸਰਾ ਹੈ।

੪. ਹਰੀ ਦੇ ਭਗਤਾਂ ਨੇ ਪਰਮੇਸ਼ਰ ਦੇ ਪ੍ਰਤਾਪ ਨਾਲ ਹੋਰ ਕਿਸੇ ਵੀ ਆਸਰੇ ਨੂੰ ਨਹੀਂ ਤੱਕਿਆ। (ਭਾਵ ਹੋਰ ਕਿਸੇ ਦੀ ਓਟ ਨਹੀਂ ਤੱਕੀ)।

੫. ਭਗਤ ਜਨ ਤਾਣੇ ਪੇਟੇ ਦੀ ਤਰ੍ਹਾਂ ਹਰੀ ਨਾਮ-ਰਸ ਵਿਚ ਸਦਾ ਹੀ ਰਚੇ ਰਹਿੰਦੇ ਹਨ।

੬. ਇਸ ਤਰ੍ਹਾਂ ਉਹ ਨਾਮ-ਰਸ ਵਿਚ ਮਸਤ ਰਹਿੰਦੇ ਹਨ, ਇਹੋ ਉਨ੍ਹਾਂ ਦੀ ਸੁੰਨ ਸਮਾਧੀ ਹੈ। ਇਸ ਟਿਕਾਅ ਵਿਚ ਉਨ੍ਹਾਂ ਨੂੰ ਹੋਰ ਕੋਈ ਫੁਰਨਾ ਨਹੀਂ ਰਹਿ ਜਾਂਦਾ।

੭. ਇਸ ਤਰ੍ਹਾਂ ਜੋ ਸੇਵਕ ਅੱਠੇ ਪਹਿਰ ਹਰਿ ਹਰਿ ਜਪਦਾ ਹੈ।

੮. ਉਹ ਭਗਤ ਜਨ ਸੰਸਾਰ ਵਿਚ ਉੱਘਾ (ਮਸ਼ਹੂਰ) ਹੋ ਜਾਂਦਾ ਹੈ, ਭਾਵ ਉਹ ਕਦੀ ਲੁਕਿਆ ਨਹੀਂ ਰਹਿੰਦਾ।

ਪ੍ਰ: ਕੀ, ਉਹ ਭਗਤ ਕੇਵਲ ਆਪ ਹੀ ਮੁਕਤ ਹੁੰਦੇ ਹਨ, ਜਾਂ ਕਿਸੇ ਹੋਰ ਨੂੰ ਵੀ ਮੁਕਤ ਕਰਦੇ ਹਨ?

ਉ: ੯. ਹਰੀ ਦੀ ਭਗਤੀ ਕਰਨ ਵਾਲੇ ਜਿਥੇ ਆਪ ਮੁਕਤ ਹੁੰਦੇ ਹਨ, ਉਥੇ ਉਹ ਹੋਰ ਭੀ ਬਹੁਤਿਆਂ ਦੀ ਮੁਕਤੀ ਕਰਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਨ੍ਹਾਂ ਸੇਵਕਾਂ ਦੇ ਨਾਲ ਮਿਲ ਕੇ ਹੋਰ ਭੀ ਕਈ ਤਰ ਜਾਂਦੇ ਹਨ।੭।

***ਭਾਵਾਰਥ :*** ਪ੍ਰਭੂ ਦੇ ਭਗਤ ਪ੍ਰਭੂ ਦੇ ਦਿਤੇ ਨਾਮ-ਧਨ ਨੂੰ ਹੀ ਸੱਚਾ ਖ਼ਜ਼ਾਨਾ ਜਾਣਦੇ ਹਨ। ਉਨ੍ਹਾਂ ਵਾਸਤੇ ਪ੍ਰਭੂ ਹੀ ਸਭ ਤੋਂ ਵੱਡਾ ਸਹਾਰਾ ਹੈ। ਇਸੇ ਲਈ ਉਹ ਕਿਸੇ ਹੋਰ ਦੀ ਝਾਕ ਨਹੀਂ ਰੱਖਦੇ। ਪ੍ਰਭੂ ਦੇ ਪਿਆਰੇ ਉਸ ਸਾਈਂ ਦੇ ਪਿਆਰ-ਰੰਗ ਵਿਚ ਸਦਾ ਹੀ ਰੰਗੇ ਰਹਿੰਦੇ ਹਨ। ਉਹ ਦੁੱਖ ਸੁਖ ਵਿਚ ਸਦਾ ਹੀ ਮਾਲਕ ਦੀ ਰਜ਼ਾ ਵਿਚ ਰਹਿੰਦੇ ਹਨ। ਉਹ ਰਾਜ਼ਕ ਦੀ ਰਜ਼ਾ ਵਿਚ ਰਹਿਣ ਵਾਲੇ ਆਪ ਮਾਇਆ ਦੇ ਬੰਧਨਾਂ ਤੋਂ ਛੁੱਟ ਜਾਂਦੇ ਹਨ ਅਤੇ ਹੋਰ ਅਨੇਕਾਂ ਜੀਵਾਂ ਨੂੰ ਵੀ ਸੰਸਾਰਕ ਬੰਧਨਾਂ ਤੋਂ ਮੁਕਤ ਕਰਨ ਦੀ ਸਮਰੱਥਾ ਹਾਸਲ ਕਰ ਲੈਂਦੇ ਹਨ।

**੧. ਪਾਰਜਾਤੁ ਇਹੁ ਹਰਿ ਕੋ ਨਾਮ ॥**
**੨. ਕਾਮਧੇਨ ਹਰਿ ਹਰਿ ਗੁਣ ਗਾਮ ॥**
**੩. ਸਭ ਤੇ ਊਤਮ ਹਰਿ ਕੀ ਕਥਾ ॥**
**੪. ਨਾਮੁ ਸੁਨਤ ਦਰਦ ਦੁਖ ਲਥਾ ॥**
**੫. ਨਾਮ ਕੀ ਮਹਿਮਾ ਸੰਤ ਰਿਦ ਵਸੈ ॥**
**੬. ਸੰਤ ਪ੍ਰਤਾਪਿ ਦੁਰਤੁ ਸਭੁ ਨਸੈ ॥**
**੭. ਸੰਤ ਕਾ ਸੰਗੁ ਵਡਭਾਗੀ ਪਾਈਐ ॥**
**੮. ਸੰਤ ਕੀ ਸੇਵਾ ਨਾਮੁ ਧਿਆਈਐ ॥**
**੯. ਨਾਮ ਤੁਲਿ ਕਛੁ ਅਵਰੁ ਨ ਹੋਇ ॥**
**੧੦. ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥**

***ਪਦ ਅਰਥ :*** ਪਾਰਜਾਤੁ—ਇਹ ਸੁਰਗ ਦੇ ਪੰਜਾਂ ਰੁੱਖਾਂ ਵਿੱਚੋਂ ਇਕ ਬ੍ਰਿਛ ਹੈ। ਇਹ ਬ੍ਰਿਛ ਤੇ ਕਾਮਧੇਨ ਗਾਂ ਦੋਏ ਸਮੁੰਦਰ ਰਿੜਕਣ ਵੇਲੇ ਨਿਕਲੇ ਸਨ। ਪਾਰਜਾਤ ਇੰਦਰ ਨੂੰ ਮਿਲਿਆ ਤੇ ਸੁਰਗਾਂ ਵਿਚ ਪੁੱਜਾ। ਕਾਮਧੇਨ—ਪੁਰਾਣਾਂ ਅਨੁਸਾਰ, ਸੁਰਗ ਦੀ ਇਕ ਗਊ ਦਾ ਨਾਮ ਹੈ, ਇਸ ਤੋਂ ਜੋ ਮੰਗੋ ਦੇਂਦੀ ਹੈ। ਭਾਵ ਜਿਵੇਂ ਇਨ੍ਹਾਂ ਨੂੰ ਮਨੋ ਕਾਮਨਾ ਪੂਰਕ ਸਮਝਿਆ ਜਾਂਦਾ ਹੈ। ਨਾਮ ਵਿਚ ਇਹ ਸਿਫ਼ਤਾਂ ਹਨ, ਪਰ ਨਾਮ ਦੀ ਕਥਾ ਇਨ੍ਹਾਂ ਦੀ ਕਥਾ ਤੇ ਹੋਰ ਕਥਾਵਾਂ ਤੋਂ ਵਿਸ਼ੇਸ਼ ਹੈ, ਕਿਉਂਕਿ ਇਹ ਮਨੋ-ਕਾਮਨਾ ਤੇ ਮਨੋ-ਵਾਸ਼ਨਾ ਹੀ ਦੂਰ ਕਰ ਕੇ ਮੁਕਤੀ 'ਤੇ ਪੁਚਾ ਦੇਂਦੀ ਹੈ। ਗਾਮ—ਗਾਉਣੇ। ਦੁਰਤੁ—ਪਾਪ। ਨਾਮ ਤੁਲਿ—ਨਾਮ ਦੇ ਬਰਾਬਰ। ਗੁਰਮੁਖਿ—ਗੁਰੂ ਦੀ ਰਾਹੀਂ। ਜਨੁ ਕੋਇ—ਕੋਈ ਵਿਰਲਾ ਹੀ ਮਨੁੱਖ।

***ਅਰਥ :***

ਪ੍ਰ: ਐ ਗੁਰੂ ਜੀ! ਸੁਣਿਆ ਹੈ ਕਿ ਕਲਪ ਬ੍ਰਿਛ ਅਤੇ ਕਾਮਧੇਨ ਗਾਂ ਮਨੁੱਖ ਦੀਆਂ ਇੱਛਾਵਾਂ ਪੂਰਨ ਕਰਦੇ ਹਨ, ਇਸ ਬਾਰੇ ਗੁਰਮਤਿ ਦੀ ਕੀ ਵੀਚਾਰ ਹੈ?

ਉ: ੧. ਹੇ ਭਾਈਓ! ਗੁਰਮਤਿ ਅਨੁਸਾਰ ਉਸ ਪ੍ਰਭੂ ਦਾ ਨਾਮ ਹੀ ਅਸਲ ਕਲਪ ਬ੍ਰਿਛ ਹੈ।

੨. ਅਤੇ ਉਸ ਪਰਮੇਸ਼ਰ ਦੇ ਗੁਣ ਗਾਇਨ ਕਰਨੇ ਹੀ ਅਸਲ ਕਾਮਧੇਨ ਗਾਂ ਸਮਝੋ।

੩. ਪਿਆਰਿਓ! ਪਾਰਜਾਤ ਅਤੇ ਕਾਮਧੇਨ ਆਦਿ ਦੀਆਂ ਕਥਾਵਾਂ ਨਾਲੋਂ ਉਸ ਹਰੀ ਪਰਮੇਸ਼ਰ ਦੀ ਕਥਾ ਉੱਤਮ ਹੈ, ਜਿਸ ਦੁਆਰਾ ਪਰਮੇਸ਼ਰ ਦਾ ਨਾਮ ਸੁਣਿਆ ਜਾਂਦਾ ਹੈ।

ਪ੍ਰ: ਸਾਈਂ ਜੀ! ਕੇਵਲ ਪ੍ਰਭੂ ਦੇ ਨਾਮ ਸੁਣਨ ਦਾ ਵੀ ਕੋਈ ਫਲ ਹੈ?

ਉ: ੪. ਹਾਂ! ਜ਼ਰੂਰ ਹੈ, ਹੇ ਸੱਜਣੋ! ਨਾਮ ਸੁਣਨ ਦਾ ਇਹੋ ਫਲ ਪ੍ਰਾਪਤ ਹੁੰਦਾ ਹੈ ਕਿ ਸਰੋਤੇ ਦੇ ਦੁੱਖ ਤੇ ਪੀੜਾਂ ਸਭ ਦੂਰ ਹੋ ਜਾਂਦੀਆਂ ਹਨ।

ਪ੍ਰ: ਇਹ ਤੁਹਾਡਾ ਆਪਣਾ ਹੀ ਵੀਚਾਰ ਹੈ, ਜਾਂ ਕਿਸੇ ਹੋਰ ਦਾ ਭੀ?

ਉ: ੫. ਹੇ ਭਾਈਓ! ਇਸ ਗੱਲ ਦੀ ਉਗਾਹੀ ਉਹ ਸੰਤ ਜਨ ਭੀ ਕਰਦੇ ਹਨ, ਜਿਨ੍ਹਾਂ ਸੰਤਾਂ ਦੇ ਹਿਰਦੇ ਵਿਚ ਨਾਮ ਦੀ ਮਹਿਮਾ ਵਸਦੀ ਹੈ।

੬. ਉਨ੍ਹਾਂ ਸੰਤਾਂ ਦੇ ਪ੍ਰਤਾਪ ਕਰ ਕੇ ਸਾਰੇ ਹੀ ਪਾਪ ਨਾਸ ਹੋ ਜਾਂਦੇ ਹਨ, ਇਸ ਲਈ ਹੇ ਭਾਈ! ਐਸੇ ਸੰਤਾਂ ਦੇ ਸੰਗ ਵਿਚ ਜ਼ਰੂਰ ਮਿਲੋ।

ਪ੍ਰ: ਐ ਗੁਰੂ ਜੀ! ਅਜਿਹੇ ਸੰਤਾਂ ਦੇ ਸੰਗ ਵਿਚ ਸਾਰੇ ਕਿਉਂ ਨਹੀਂ ਜਾ ਮਿਲਦੇ?

ਉ: ੭. ਹੇ ਪਿਆਰਿਓ! ਚਾਹੁੰਦੇ ਤਾਂ ਸਾਰੇ ਹੀ ਹਨ, ਪਰ ਅਜਿਹੇ ਸੰਤਾਂ ਦਾ ਸੰਗ ਵਡਭਾਗੀਆਂ ਨੂੰ ਹੀ ਮਿਲਦਾ ਹੈ।

ਪ੍ਰ: ਉਨ੍ਹਾਂ ਦੇ ਸੰਗ ਵਿੱਚੋਂ ਮਿਲਦਾ ਕੀ ਹੈ?

ਉ: ੮. ਹੇ ਭਾਈ! ਜੋ ਸੰਤਾਂ ਦੇ ਸੰਗ ਵਿਚ ਮਿਲ ਕੇ ਸੇਵਾ ਕਰਦੇ ਹਨ, ਉਨ੍ਹਾਂ ਦਾ ਹਿਰਦਾ ਸ਼ੁੱਧ ਹੋ ਜਾਂਦਾ ਹੈ, ਨਿਰਮਲ ਹਿਰਦੇ ਨਾਲ ਹੀ ਫਿਰ ਨਾਮ ਧਿਆਈਦਾ ਹੈ।

ਪ੍ਰ: ਐ ਗੁਰੂ ਜੀ! ਨਾਮ ਸਿਮਰਨ ਵਾਲੇ ਨੂੰ ਕੀ ਕੋਈ ਹੋਰ ਸਾਧਨ ਨਹੀਂ ਕਰਨਾ ਪਵੇਗਾ?

ਉ: ੯. ਹੇ ਭਾਈਓ! ਨਾਮ ਸਿਮਰਨ ਦੇ ਬਰਾਬਰ ਹੋਰ ਕੋਈ ਵੀ ਜਪ ਤਪ ਆਦਿ ਸਾਧਨ ਨਹੀਂ ਹੈ।

ਪ੍ਰ: ਐ ਗੁਰੂ ਜੀ! ਫਿਰ ਸਾਰੇ ਲੋਕ ਅਜੇਹੇ ਪਵਿੱਤਰ ਨਾਮ ਨੂੰ ਕਿਉਂ ਨਹੀਂ ਸਿਮਰਦੇ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਇਹ ਨਾਮ ਗੁਰੂ ਦੁਆਰਾ ਕੋਈ ਵਿਰਲਾ ਹੀ ਸੇਵਕ ਪ੍ਰਾਪਤ ਕਰਦਾ ਹੈ, ਭਾਵ ਸੰਤਾਂ ਦੀ ਸੰਗਤ ਕਰੋ ਤੇ ਗੁਰੂ ਤੋਂ ਹਰੀ ਦਾ ਨਾਮ ਲਓ।੮।੨।

***ਭਾਵਾਰਥ :*** ਗੁਰਦੇਵ ਜੀ ਨੇ ਪਹਿਲੇ ਚਾਰ ਪਦਾਂ ਵਿਚ ਨਾਮ ਦੀ ਤਾਸੀਰ ਦੱਸੀ ਹੈ, ਦੂਸਰੇ ਤੀਸਰੇ ਦੇ ਅੰਤ ਵਿਚ ਨਾਮ ਧਾਰਨ ਦਾ ਉਪਦੇਸ਼ ਹੈ। ਪੰਜਵੇਂ, ਛੇਵੇਂ ਤੇ ਸੱਤਵੇਂ ਵਿਚ ਨਾਮ ਨੂੰ ਧਾਰਨ ਕਰਨ ਵਾਲਿਆਂ ਦੀ ਰਹਿਤ ਤੇ ਪ੍ਰਾਪਤੀ ਦੱਸੀ ਹੈ ਅਤੇ ਅੱਠਵੇਂ ਵਿਚ ਸੰਤਾਂ ਦੇ ਸੰਗ ਵਿਚ ਮਿਲ ਕੇ ਨਾਮ ਜਪਣ ਦਾ ਉਪਦੇਸ਼ ਹੈ।

## ਅਸ਼ਟਪਦੀ ਤੀਜੀ

**ਸਲੋਕੁ ॥**

**੧. ਬਹੁ ਸਾਸਤ੍ਰ ਬਹੁ ਸਿਮ੍ਰਿਤੀ**
**ਪੇਖੇ ਸਰਬ ਢਢੋਲਿ ॥**
**੨. ਪੂਜਸਿ ਨਾਹੀ ਹਰਿ ਹਰੇ**
**ਨਾਨਕ ਨਾਮ ਅਮੋਲ ॥੧॥**

***ਪਦ ਅਰਥ :*** ਪੇਖੇ—ਵੇਖੇ ਹਨ। ਸਰਬ—ਸਾਰੇ। ਢਢੋਲਿ—ਢੂੰਡ ਕੇ, ਖੋਜ ਕੇ। ਪੂਜਸਿ ਨਾਹੀ—ਨਹੀਂ ਅਪੜਦੇ, ਬਰਾਬਰੀ ਨਹੀਂ ਕਰਦੇ। ਅਮੋਲ—ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ। ਸਾਸਤ੍ਰ—ਧਾਰਮਕ ਪੁਸਤਕਾਂ, ਪਦਾਰਥਕ ਵਿੱਦਿਆ ਦੀਆਂ ਪੁਸਤਕਾਂ। ਸਿਮ੍ਰਿਤਿ—ਹਿੰਦੂ ਕੌਮ ਵਾਸਤੇ ਧਾਰਮਕ ਤੇ ਭਾਈਚਾਰਕ ਕਾਨੂੰਨ ਦੀਆਂ ਪੁਸਤਕਾਂ ਜੋ ਮਨੂ ਆਦਿ ਆਗੂਆਂ ਨੇ ਲਿਖੀਆਂ ਹਨ। ਸ਼ਾਸਤ੍ਰ ਤੇ ਸਿਮ੍ਰਿਤੀਆਂ ਆਦਿ ਇਹ ਹਿੰਦੂ ਧਰਮ ਗ੍ਰੰਥ ਹਨ।

੧. ਸ਼੍ਰੁਤੀ—ਜੋ ਇਲਹਾਮੀ ਹਨ।

੨. ਸਿਮ੍ਰਿਤੀ—ਜੋ ਰਿਖੀਆਂ ਨੇ ਲਿਖੇ।

੩. ਸ਼ਾਸਤ੍ਰ—ਹੋਰ ਫ਼ਲਸਫ਼ਾ ਆਦਿ ਵਿੱਦਿਆ ਦੇ ਗ੍ਰੰਥ, ਵਿਸ਼ੇਸ਼ ਕਰ ਕੇ ਛੇ ਸ਼ਾਸਤ੍ਰਾਂ ਵਲ ਇਸ਼ਾਰਾ ਹੁੰਦਾ ਹੈ।

***ਅਰਥ :***

ਪ੍ਰ: ਐ ਗੁਰਦੇਵ ਜੀਓ! ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਵਿਚ ਆਖੇ ਗਿਆਨ ਬਾਰੇ ਆਪ ਜੀ ਦੀ ਕੀ ਰਾਇ ਹੈ?

ਉ: ੧. ਹੇ ਭਾਈਓ! ਬਹੁਤੇ ਹੀ ਸ਼ਾਸਤ੍ਰ ਅਤੇ ਬਹੁਤ ਹੀ ਸਿਮ੍ਰਿਤੀਆਂ ਹਨ, ਉਹ ਸਾਰੇ ਹੀ ਅਸੀਂ ਘੋਖ ਵੀਚਾਰ ਕੇ ਦੇਖੇ ਹਨ। ਇਹ ਪੁਸਤਕ ਕਈ ਤਰ੍ਹਾਂ ਦੀ ਗਿਆਨ-ਚਰਚਾ ਤੇ ਕਈ ਧਾਰਮਿਕ ਅਤੇ ਭਾਈਚਾਰਕ ਰਸਮਾਂ ਦੀ ਸੋਝੀ ਤਾਂ ਦੇਂਦੇ ਹਨ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਇਹ ਅਕਾਲ ਪੁਰਖ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ਅਤੇ ਨਾ ਹੀ ਇਨ੍ਹਾਂ ਦੁਆਰਾ ਪ੍ਰਭੂ ਦੇ ਨਾਮ ਦਾ ਮੁੱਲ ਹੀ ਪਾਇਆ ਜਾ ਸਕਦਾ ਹੈ।੧।

**ਅਸਟਪਦੀ ॥**

**੧. ਜਾਪ ਤਾਪ ਗਿਆਨ ਸਭਿ ਧਿਆਨ ॥**
**੨. ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥**
**੩. ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥**
**੪. ਸਗਲ ਤਿਆਗਿ ਬਨ ਮਧੇ ਫਿਰਿਆ ॥**
**੫. ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥**
**੬. ਪੁੰਨ ਦਾਨ ਹੋਮੇ ਬਹੁ ਰਤਨਾ ॥**
**੭. ਸਰੀਰੁ ਕਟਾਇ ਹੋਮੈ ਕਰਿ ਰਾਤੀ ॥**
**੮. ਵਰਤ ਨੇਮ ਕਰੈ ਬਹੁ ਭਾਤੀ ॥**

**੯. ਨਹੀ ਤੁਲਿ ਰਾਮ ਨਾਮ ਬੀਚਾਰ ॥**
**੧੦. ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥**

***ਪਦ ਅਰਥ :*** ਜਾਪ—ਵੇਦ ਆਦਿਕਾਂ ਦੇ ਮੰਤ੍ਰ, ਜਾਂ ਦੇਵਤਿਆਂ ਦੇ ਨਾਮ ਸਹਿਜੇ-ਸਹਿਜੇ ਉਚਾਰਨੇ। ਤਾਪ—ਸਰੀਰ ਨੂੰ ਧੂਣੀਆਂ ਆਦਿਕ ਨਾਲ ਕਸ਼ਟ ਦੇਣੇ ਤਾਂ ਕਿ ਸਰੀਰਕ ਇੰਦਰੇ ਮਨ ਅਤੇ ਆਤਮਾ ਉੱਤੇ ਜ਼ੋਰ ਨਾ ਪਾ ਸਕਣ। ਧਿਆਨ—ਕਿਸੇ ਦੇਵਤਾ ਆਦਿਕ ਦੇ ਗੁਣਾਂ ਨੂੰ ਮਨ ਦੇ ਸਾਹਮਣੇ ਰੱਖਣਾ। ਖਟ ਸਾਸਤ੍ਰ—ਛੇ ਸ਼ਾਸਤ੍ਰ, ਛੇ ਦਰਸ਼ਨ[੧]। ਵਖਿਆਨ—ਉਪਦੇਸ਼। ਕਰਮ ਧ੍ਰਮ ਕਿਰਿਆ—ਕਰਮ-ਕਾਂਡ ਦੇ ਧਰਮ ਕੰਮ। ਤਿਆਗਿ—ਛੱਡ ਕੇ। ਮਧੇ—ਵਿਚ। ਹੋਮੈ—ਹਵਨ ਕਰੇ, ਅੱਗ ਵਿਚ ਪਾਵੇ। ਰਤਨਾ—ਘਿਉ ਆਦਿਕ ਕੀਮਤੀ ਪਦਾਰਥ, ਜੋ ਹਵਨ ਵਿਚ ਪਾਉਂਦੇ ਹਨ। ਕਰਿ ਰਾਤੀ—ਰੱਤੀ-ਰੱਤੀ ਕਰ ਕੇ। ਨੇਮ—ਬੰਧੇਜ। ਇਕ ਬਾਰ—ਇਕ ਵਾਰੀ।

***ਅਰਥ :***

੧. ਹੇ ਭਾਈਓ! ਸੁਣੋ, ਜੇ ਕੋਈ ਮਨੁੱਖ ਵੇਦ ਮੰਤਰਾਂ ਦੇ ਜਾਪ ਕਰਦਾ ਰਵੇ। ਸਰੀਰ ਨੂੰ ਧੂਣੀਆਂ ਨਾਲ ਤਪਾਵੇ, ਕਈ ਪ੍ਰਕਾਰ ਦੀਆਂ ਗਿਆਨ ਦੀਆਂ ਗੱਲਾਂ ਸੁਣਾਵੇ ਅਤੇ ਦੇਵਤਿਆਂ ਦਾ ਧਿਆਨ ਵੀ ਧਰਦਾ ਹੋਵੇ।
੨. ਛੇ ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਦੀ ਵਿਆਖਿਆ ਭੀ ਕਰਦਾ ਹੋਵੇ।
੩. ਜੋਗ ਦੇ ਅਭਿਆਸ, ਕਰਮ-ਕਾਂਡ ਦੇ ਦੱਸੇ ਕਰਮ, ਭਾਵ ਕਰਮ-ਕਾਂਡੀ ਧਰਮ ਦੀ ਕਿਰਿਆ ਕਰੇ।
੪. (ਜਾਂ) ਸਾਰੇ ਕੰਮ-ਕਾਰ ਤੇ ਟੱਬਰ-ਟੋਰ, ਪਦਾਰਥਾਂ ਨੂੰ ਛੱਡ ਕੇ ਜੰਗਲਾਂ ਵਿਚ ਭੌਂਦਾ ਫਿਰੇ।
੫. ਅਨੇਕਾਂ ਪ੍ਰਕਾਰ ਦੇ ਹੋਰ ਭੀ ਬੜੇ ਯਤਨ ਪਿਆ ਕਰੇ।
੬. ਪੁੰਨ ਦਾਨ ਕਰੇ ਅਤੇ ਬਹੁਤ ਸਾਰਾ ਘਿਉ ਆਦਿ ਕੀਮਤੀ ਪਦਾਰਥ ਅੱਗ ਵਿਚ ਪਾ ਕੇ (ਹੋਮੇ) ਹਵਨ ਕਰ ਦੇਵੇ।
੭. ਇਥੇ ਹੀ ਬੱਸ ਨਹੀਂ, ਭਾਵ ਸਰੀਰ ਨੂੰ ਰੱਤੀ-ਰੱਤੀ ਕੱਟ ਕੇ ਅੱਗ ਵਿਚ ਪਾ ਕੇ ਸਾੜ ਦੇਵੇ।
੮. ਵਰਤ, ਨੇਮ ਵੀ ਕਈ ਕਿਸਮਾਂ ਦੇ ਕਰਦਾ ਹੋਵੇ।
੯. ਪਰ ਹੇ ਪਿਆਰਿਓ! ਯਕੀਨ ਕਰੋ ਕਿ ਇਹ ਉਪਰ ਦੱਸੇ ਸਾਰੇ ਹੀ ਸਾਧਨ ਪਰਮੇਸ਼ਰ ਦੇ ਨਾਮ ਦੀ ਵੀਚਾਰ ਦੇ ਬਰਾਬਰ ਨਹੀਂ।

**ਪ੍ਰ:** ਐ ਗੁਰੂ ਜੀ! ਇਹ ਸਾਰੇ ਸਾਧਨ ਕਿਤਨਾ-ਕੁ ਸਮਾਂ ਨਾਮ ਜਪਣ ਦੀ ਸਮਾਨਤਾ ਨਹੀਂ ਕਰ ਸਕਦੇ?

**ਉ:**੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਹ ਨਾਮ ਤਾਂ ਜੇ ਕਦੇ ਗੁਰੂ ਦੁਆਰਾ ਪ੍ਰਾਪਤ ਹੋਇਆ ਇਕ ਵਾਰ ਵੀ ਜਪਿਆ ਜਾਏ, ਤਾਂ ਪਿਛਲੇ ਕਹੇ ਸਾਰੇ ਕਰਮ ਉਸ ਦੇ ਤੁੱਲ ਨਹੀਂ ਹਨ।੧।

***ਭਾਵਾਰਥ :*** ਸ਼ਾਸਤ੍ਰਾਂ ਸਬੰਧੀ ਉੱਪਰ ਦੱਸੇ ਸਿੱਟੇ 'ਤੇ ਪੁੱਜਣ ਦੇ ਹਜ਼ੂਰ ਦੇ ਕਈ ਕਾਰਣ ਹਨ। ਪਹਿਲਾ ਕਾਰਣ ਹੈ ਕਿ—ਇਨ੍ਹਾਂ ਗ੍ਰੰਥਾਂ ਵਿਚ ਕਰਤਾਰ ਨਾਲੋਂ ਸੰਸਾਰਕ ਪਦਾਰਥਾਂ ਦਾ ਵਧੇਰੇ ਵਰਣਨ ਹੈ। ਇਸ ਲਈ ਸ਼ਾਸਤ੍ਰ ਅਤੇ ਸਿਮ੍ਰਿਤੀਆਂ ਆਪਣੀ ਕਥਾ ਦੁਆਰਾ, ਤੱਥਾਂ, ਸੁਚੱਜੇ ਲਿਖਣ ਢੰਗ ਦੇ ਕਾਰਣ ਪਾਠਕ ਦੇ ਮਨ ਨੂੰ ਕਿੰਨਾ ਵੀ ਕਿਉਂ ਨਾ ਕੀਲ ਲੈਣ, ਤਾਂ ਭੀ ਇਨ੍ਹਾਂ ਦਾ ਪਰਭਾਵ ਥੋੜ੍ਹਾ ਚਿਰ ਹੀ ਰਹਿੰਦਾ ਹੈ।

ਪ੍ਰਭੂ ਪਿਆਰਿਆਂ ਦੀ ਨਜ਼ਰ ਵਿਚ ਕੋਈ ਭੀ ਨਿਰੰਕਾਰ ਦੇ ਮਿਲਾਪ ਤੋਂ ਪੈਦਾ ਹੋਏ ਅਨੰਦ ਦਾ ਟਾਕਰਾ ਨਹੀਂ ਕਰ ਸਕਦਾ, ਕਿਉਂਕਿ ਉਨ੍ਹਾਂ ਦੇ ਮਨ ਦੀ ਅਵਸਥਾ ਸੰਸਾਰ ਦੇ ਪਦਾਰਥਕ ਰਸਾਂ ਤੋਂ ਉੱਪਰ ਹੋਇਆ ਕਰਦੀ ਹੈ।

ਦੂਸਰੇ, ਇਨ੍ਹਾਂ ਗ੍ਰੰਥਾਂ ਵਿਚ ਜੋ ਉਸ ਅਕਾਲ ਪੁਰਖ ਦੀ ਮਹਿਮਾ ਕੀਤੀ ਗਈ ਹੈ, ਉਹ ਭਾਵੇਂ ਕਿੰਨੀ ਉੱਚੀ ਤੇ ਸੁੱਚੀ ਤੇ ਵਿਸਥਾਰ ਵਿਚ ਕਿਉਂ ਨਾ ਕੀਤੀ ਹੋਵੇ, ਉਹ ਅੰਨ੍ਹਿਆਂ ਦੀ ਆਖੀ ਗਈ ਹਾਥੀ ਦੀ ਉਪਮਾ ਵਾਂਗ ਅਧੂਰੀ ਹੈ, ਇਸੇ ਲਈ ਤਾਂ ਬੜੇ-ਬੜੇ ਰਿਸ਼ੀਆਂ ਮੁਨੀਆਂ ਤੇ ਮਹਾਂ ਪੁਰਸ਼ਾਂ ਨੇ ਵੀ ਨਿਰੰਕਾਰ ਦੀ ਉਪਮਾ ਵਿਚ ਬੜੇ-ਬੜੇ ਤਕੜੇ ਗ੍ਰੰਥ ਲਿਖਣ ਮਗਰੋਂ ਆਪਣੇ ਆਪ ਨੂੰ ਅਸਮਰਥ ਸਮਝਿਆ ਤੇ ਹਾਰ ਕੇ ਅੰਤ ਨੂੰ ਬੇਅੰਤ-ਬੇਅੰਤ ਕਹਿ ਕੇ ਕਲਮ ਸੁੱਟ ਦਿੱਤੀ। ਉਨ੍ਹਾਂ ਨੇ ਇਹ ਸਵੀਕਾਰ ਕੀਤਾ ਕਿ ਉਹ ਨਿਰੰਕਾਰ ਇਤਨਾ ਉੱਚਾ ਤੇ ਅਮੋਲ ਹੈ, ਸਾਡੀ ਬੁੱਧੀ ਉਸ ਨਿਰੰਕਾਰ ਤਕ ਪੁੱਜ ਨਹੀਂ ਸਕਦੀ।

**੧. ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥**
**੨. ਮਹਾ ਉਦਾਸੁ ਤਪੀਸਰੁ ਥੀਵੈ ॥**
**੩. ਅਗਨਿ ਮਾਹਿ ਹੋਮਤ ਪਰਾਨ ॥**
**੪. ਕਨਿਕ ਅਸ੍ਵ ਹੈਵਰ ਭੂਮਿ ਦਾਨ ॥**
**੫. ਨਿਉਲੀ ਕਰਮ ਕਰੈ ਬਹੁ ਆਸਨ ॥**
**੬. ਜੈਨ ਮਾਰਗ ਸੰਜਮ ਅਤਿ ਸਾਧਨ ॥**
**੭. ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥**
**੮. ਤਉ ਭੀ ਹਉਮੈ ਮੈਲੁ ਨ ਜਾਵੈ ॥**
**੯. ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥**
**੧੦. ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥**

***ਪਦ ਅਰਥ :*** ਨਉ ਖੰਡ—ਨੌਂ ਹਿੱਸੇ। ਪ੍ਰਿਥਮੀ—ਧਰਤੀ। ਚਿਰੁ—ਬਹੁਤ ਲੰਮੀ ਉਮਰ। ਤਪੀਸਰੁ—ਵੱਡਾ ਤਪੀ। ਥੀਵੈ—ਹੋ ਜਾਏ। ਨਿਉਲੀ ਕਰਮ—ਇਹ ਇਕ ਯੋਗ ਦਾ ਸਾਧਨ ਹੈ, ਜਿਸ ਨਾਲ ਆਂਦਰਾਂ ਸਾਫ਼ ਕਰੀਦੀਆਂ ਹਨ। ਸਾਹ ਬਾਹਰ ਨੂੰ ਕੱਢ ਕੇ ਪੇਟ ਨੂੰ ਅੰਦਰ ਵਲ ਖਿੱਚ ਲਈਦਾ ਹੈ, ਫਿਰ ਆਂਦਰਾਂ ਨੂੰ ਇਕੱਠੀਆਂ ਕਰ ਕੇ ਘੁਮਾਈਦਾ ਹੈ। ਇਸ ਸਾਧਨ ਨੂੰ ਸਵੇਰੇ ਖ਼ਾਲੀ ਪੇਟ ਕੀਤਾ ਜਾਂਦਾ ਹੈ। ਮਾਰਗ—ਰਸਤਾ। ਨਿਮਖ ਨਿਮਖ—ਥੋੜ੍ਹਾ-ਥੋੜ੍ਹਾ। ਸਮਸਰਿ—ਬਰਾਬਰ। ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ, ਉਹ ਮਨੁੱਖ ਜੋ ਗੁਰੂ ਦੇ ਸਨਮੁਖ ਹਨ। ਪਰਾਨ—ਜਿੰਦ। ਕਨਿਕ—ਸੋਨਾ। ਅਸ੍ਵ—ਘੋੜੇ। ਹੈਵਰ—ਹੈ+ਵਰ—(ਵਰ) ਵਧੀਆ (ਹੈ) ਘੋੜੇ, ਵਧੀਆ ਘੋੜੇ। ਭੂਮਿ ਦਾਨ—ਜ਼ਮੀਨ ਦਾ ਦਾਨ।

੧. ਸਾਂਖ, ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ।

**ਅਰਥ :**

ਪ੍ਰ: ਐ ਗੁਰਦੇਵ ਜੀਉ! ਪਹਿਲੇ ਪਦ ਵਿਚ ਦੱਸੇ ਸਾਧਨਾਂ ਤੋਂ ਇਲਾਵਾ, ਹੋਰ ਭੀ ਕਿਤਨੇ ਹੀ ਕਠਨ ਸਾਧਨ ਹਨ, ਕੀ ਉਨ੍ਹਾਂ ਦੇ ਕਰਨ ਨਾਲ ਮਨੁੱਖ ਦੇ ਅੰਦਰੋਂ ਹਉਮੈ ਦੀ ਮੈਲ ਨਵਿਰਤ ਨਹੀਂ ਹੋ ਸਕਦੀ?

ਉ: ੧. ਨਹੀਂ, ਹੇ ਮਿੱਤਰੋ! ਜੇ ਕੋਈ ਮਨੁੱਖ ਘਰ-ਬਾਰ ਛੱਡ ਕੇ ਇਸ ਨੌਂ ਖੰਡਾਂ ਵਾਲੀ ਸਾਰੀ ਧਰਤੀ 'ਤੇ ਫਿਰਦਾ ਰਵੇ ਅਤੇ ਉਹ ਲੰਮੀ ਉਮਰ ਤਕ ਜੀਉਂਦਾ ਰਹੇ।

੨. (ਅਤੇ ਉਹ) ਜਗਤ ਵਲੋਂ ਉਪਰਾਮ ਹੋ ਕੇ ਬਹੁਤ ਵੱਡਾ ਤਪੀ ਬਣ ਜਾਵੇ।

੩. ਅੱਗ ਵਿਚ ਆਪਣੇ ਪ੍ਰਾਣ ਤਕ ਭੀ ਹਵਨ ਕਰ ਦੇਵੇ।

੪. ਸੋਨਾ, ਘੋੜੇ (ਕੋਤਲ ਘੋੜੇ) ਅਤੇ ਜ਼ਮੀਨ ਦਾਨ ਕਰ ਦੇਵੇ।

੫. ਨਿਉਲੀ ਕਰਮ ਅਤੇ ਹੋਰ ਬਹੁਤ ਸਾਰੇ ਹਠ ਯੋਗ ਦੇ ਆਸਣ ਭੀ ਲਾਵੇ।

੬. ਜੈਨ ਮਤ ਦੇ ਕਰੜੇ ਸੰਜਮ ਤੇ ਅਤਿ ਦੇ ਔਖੇ ਸਾਧਨ ਵੀ ਕਰਦਾ ਹੋਵੇ।

੭-੮. ਸਰੀਰ ਨੂੰ ਰੱਤਾ-ਰੱਤਾ ਕਰ ਕੇ ਕਟਾ ਦੇਵੇ, ਪਰ ਇਸ ਨੂੰ ਸਹੀ ਜਾਣੋ ਕਿ ਇਸ ਤਰ੍ਹਾਂ ਦੇ ਸਾਧਨ ਕਰਨ ਨਾਲ ਭੀ ਮਨ ਦੀ ਹੰਗਤਾ ਰੂਪ ਮੈਲ ਦੂਰ ਨਹੀਂ ਹੋ ਸਕਦੀ।

ਪ੍ਰ: ਐ ਗੁਰੂ ਜੀ! ਤਾਂ ਫਿਰ ਮੁਕਤੀ ਕਿਵੇਂ ਪ੍ਰਾਪਤ ਹੋ ਸਕੇਗੀ?

ਉ: ੯. ਹੇ ਭਾਈਓ! ਪਰਮੇਸ਼ਰ ਦੇ ਨਾਮ ਤੁੱਲ ਕੋਈ ਭੀ ਸਾਧਨ ਨਹੀਂ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਲਈ ਹੇ ਭਾਈ! ਗੁਰੂ ਦੁਆਰਾ ਨਾਮ ਜਪ ਕੇ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ।੨।

**੧. ਮਨ ਕਾਮਨਾ ਤੀਰਥ ਦੇਹ ਛੁਟੈ ॥**
**੨. ਗਰਬੁ ਗੁਮਾਨੁ ਨ ਮਨ ਤੇ ਹੁਟੈ ॥**
**੩. ਸੋਚ ਕਰੈ ਦਿਨਸੁ ਅਰੁ ਰਾਤਿ ॥**
**੪. ਮਨ ਕੀ ਮੈਲੁ ਨ ਤਨ ਤੇ ਜਾਤਿ ॥**
**੫. ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥**
**੬. ਮਨ ਤੇ ਕਬਹੂ ਨ ਬਿਖਿਆ ਟਰੈ ॥**
**੭. ਜਲਿ ਧੋਵੈ ਬਹੁ ਦੇਹ ਅਨੀਤਿ ॥**
**੮. ਸੁਧ ਕਹਾ ਹੋਇ ਕਾਚੀ ਭੀਤਿ ॥**
**੯. ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥**
**੧੦. ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥**

***ਪਦ ਅਰਥ :*** ਮਨ ਕਾਮਨਾ—ਮਨ ਦੀ ਕਾਮਨਾ, ਮਨ ਦੀ ਇੱਛਾ। ਤੀਰਥ—ਤੀਰਥਾਂ ਉੱਤੇ। ਛੁਟੈ—ਛੁੱਟ ਜਾਵੇ, ਵਿਛੜ ਜਾਵੇ, ਜੀਵਾਤਮਾ ਨਾਲੋਂ ਵਖ ਹੋ ਜਾਵੇ। ਗਰਬੁ—ਹੰਕਾਰ। ਗੁਮਾਨੁ—ਅਹੰਕਾਰ। ਹੁਟੈ—ਘਟਦਾ। ਸੋਚ—ਸੌਚ, ਇਸ਼ਨਾਨ। ਤਨ ਤੇ—ਸਰੀਰ ਤੋਂ, ਸਰੀਰ ਦੇ ਧੋਤਿਆਂ। ਨ ਜਾਤਿ—ਨਹੀਂ ਜਾਂਦੀ। ਦੇਹੀ ਕਉ—ਸਰੀਰ ਦੀ ਖ਼ਾਤਰ। ਸਾਧਨਾ—ਉੱਦਮ। ਬਿਖਿਆ—ਮਾਇਆ। ਨ ਟਰੈ—ਨਹੀਂ ਟਲਦੀ, ਨਹੀਂ ਹਟਦੀ। ਜਲਿ—ਪਾਣੀ ਨਾਲ। ਅਨੀਤਿ—ਨਾ ਨਿੱਤ ਰਹਿਣ ਵਾਲੀ ਦੇਹੀ, ਨਾਸਵੰਤ। ਭੀਤਿ—ਕੰਧ। ਨਾਮਿ—ਨਾਮ ਦੀ ਰਾਹੀਂ। ਬਹੁ ਮੂਚ—ਬਹੁਤ, ਅਨਗਿਣਤ ਜੀਵ। ਪਤਿਤ—ਡਿੱਗੇ ਹੋਏ, ਮੰਦ-ਕਰਮੀਂ।

**ਅਰਥ :**

ਪ੍ਰ: ਐ ਸਾਈਂ ਜੀ! ਕਈ ਲੋਕ ਮਨ 'ਚੋਂ ਹੰਕਾਰ ਮੇਟਣ ਲਈ ਕਿਸੇ ਤੀਰਥ 'ਤੇ ਜਾ ਕੇ ਇਹ ਸਰੀਰਕ ਚੋਲਾ ਛੱਡਣ ਦੀ ਕਾਮਨਾ ਰੱਖਦੇ ਹਨ। ਕੀ ਇਹ ਠੀਕ ਹੈ?

ਉ: ੧. ਉੱਕਾ ਹੀ ਨਹੀਂ, ਹੇ ਮਿੱਤਰੋ! ਸੁਣੋ, ਜੋ ਕੋਈ ਮਨੁੱਖ ਆਪਣੇ ਮਨ ਦੇ ਇੱਛੇ ਹੋਏ ਕਿਸੇ ਤੀਰਥ 'ਤੇ ਇਸ ਖ਼ਿਆਲ ਮੁਤਾਬਿਕ ਜਾ ਕੇ ਵੱਸਦਾ ਰਵੇ ਕਿ ਮੇਰੀ ਦੇਹ ਦਾ ਉਥੇ ਹੀ ਅੰਤ ਹੋਵੇ, ਤਾਂ ਮੈਂ ਮੁਕਤ ਹੋ ਸਕਾਂਗਾ, ਹੇ ਭਾਈਓ! ਪਹਿਲੋਂ ਤਾਂ ਇਹ ਇੱਛਾ ਹੀ ਪੂਰੀ ਨਹੀਂ ਹੋ ਸਕਦੀ, ਕਿਉਂਕਿ ਦੇਸ਼, ਕਾਲ (ਸਮਾਂ), ਵਸਤੂ, ਇਨ੍ਹਾਂ ਤਿੰਨਾਂ ਦੇ ਸੰਜੋਗ ਤੋਂ ਬਿਨਾਂ ਸਰੀਰ ਦਾ ਵਿਜੋਗ ਨਹੀਂ ਹੋ ਸਕਦਾ, ਪਰ ਜੇ ਕਦੀ ਐਸਾ ਹੋ ਭੀ ਜਾਵੇ, ਤਾਂ ਭੀ ਯਕੀਨ ਰੱਖੋ—

੨. ਅੰਤ ਨੂੰ ਉਹ ਇਹੋ ਵੇਖੇਗਾ ਕਿ ਇਸ ਤਰ੍ਹਾਂ ਕਰਨ ਨਾਲ ਮਨ 'ਚੋਂ ਅਹੰਕਾਰ ਤੇ ਅਭਿਮਾਨ ਸਿਥਲ ਨਹੀਂ ਹੁੰਦੇ, ਹਉਮੈ ਦਾ ਰੋਗ ਮਨ ਵਿੱਚੋਂ ਘਟਦਾ ਨਹੀਂ।

ਪ੍ਰ: ਐ ਗੁਰੂ ਜੀ! ਐਸਾ ਕਿਉਂ ਹੁੰਦਾ ਹੈ?

ਉ: ੩. ਉਹ ਇਸ ਲਈ ਕਿ ਤੀਰਥਾਂ 'ਤੇ ਵੱਸ ਕੇ ਸਰੀਰ ਦੀ ਸ਼ੁੱਧੀ ਇਸ਼ਨਾਨ ਆਦਿਕ ਨਾਲ ਤਾਂ ਉਹ ਦਿਨੇ ਰਾਤ ਕਰਦਾ ਫਿਰੇਗਾ।

੪. ਪਰ ਯਾਦ ਰਹੇ ਇਸ ਤਰ੍ਹਾਂ ਸਰੀਰ ਦੀ ਮੈਲ ਧੋਣ ਨਾਲ ਮਨ 'ਚੋਂ ਵਿਕਾਰਾਂ ਦੀ ਮੈਲ ਦੂਰ ਨਹੀਂ ਹੋ ਸਕੇਗੀ।

੫. ਹੇ ਭਾਈ! ਜੇ ਇਸ ਸਰੀਰ ਨੂੰ ਸਾਧਣ ਲਈ ਕੋਈ ਹੋਰ ਜਤਨ ਭੀ ਕਰਦਾ ਰਹੇ।

੬. ਤਾਂ ਭੀ ਮਨ 'ਚੋਂ ਵਿਸ਼ੇ-ਵਿਕਾਰਾਂ ਦੀ ਭਾਵਨਾ ਦੂਰ ਨਹੀਂ ਹੋਵੇਗੀ।

੭. ਹੇ ਭਾਈਓ! ਸੋਚੋ, ਮਨ ਦਾ ਪਵਿੱਤ੍ਰ ਹੋਣਾ ਤਾਂ ਇਕ ਪਾਸੇ ਰਿਹਾ, ਵਾਰ-ਵਾਰ ਪਾਣੀ ਨਾਲ ਧੋਤਿਆਂ ਤਾਂ ਇਹ ਨਾਸਵੰਤ ਮਿੱਟੀ ਦਾ ਬਣਿਆ ਸਰੀਰ ਵੀ ਸ਼ੁੱਧ ਨਹੀਂ ਹੋ ਸਕਦਾ।

ਪ੍ਰ: ਐ ਗੁਰੂ ਜੀ! ਉਹ ਕਿਵੇਂ?

ਉ: ੮. ਹੇ ਭਾਈਓ! ਜੇ ਕੋਈ ਕੱਚੀ ਕੰਧ ਨੂੰ ਪਾਣੀ ਨਾਲ ਵਾਰ-ਵਾਰ ਧੋਵੇ, ਤਾਂ ਦੱਸੋ! ਕੀ ਉਹ ਸ਼ੁੱਧ ਹੋ ਜਾਵੇਗੀ, ਭਾਵ ਨਹੀਂ ਹੋ ਸਕਦੀ। ਇਹੋ ਹੀ ਦਸ਼ਾ ਇਸ ਨਾਸਵੰਤ ਕੱਚੇ ਸਰੀਰ ਦੀ ਹੈ, ਜੋ ਪਾਣੀ ਨਾਲ ਕੇਵਲ ਇਸ਼ਨਾਨ ਕੀਤਿਆਂ ਪਵਿੱਤ੍ਰ ਨਹੀਂ ਹੋ ਸਕਦਾ।

ਪ੍ਰ: ਐ ਗੁਰੂ ਜੀ! ਤਾਂ ਫਿਰ ਪਤਿਤ ਜੀਵ ਦਾ ਪਾਰ-ਉਤਾਰਾ ਕਿਵੇਂ ਹੋ ਸਕਦਾ ਹੈ?

**ਉ:** ੯. ਹੇ ਮੇਰੇ ਪਿਆਰੇ! ਇਕ ਪਰਮੇਸ਼ਰ ਦਾ ਨਾਮ ਹੀ ਹੈ, ਜਿਸ ਦੀ ਮਹਿਮਾ ਸਾਰੇ ਹੀ ਸਾਧਨਾਂ ਤੋਂ ਉੱਚੀ ਹੈ, ਜਿਸ ਨਾਲ ਮਨ ਪਵਿੱਤਰ ਹੁੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਇਸ ਨਾਮ ਨਾਲ ਅਨਗਿਣਤ ਹੀ ਵੱਡੇ ਵੱਡੇ ਪਾਪੀ-ਜੀਵ ਇਸ ਸੰਸਾਰ ਤੋਂ ਮੁਕਤ ਹੋ ਗਏ ਹਨ।੩।

***ਭਾਵਾਰਥ :*** ਕਈ ਲੋਕ ਬੁਢੇਪੇ ਵਿਚ ਜਾ ਕੇ ਕਿਸੇ ਤੀਰਥ ਉੱਤੇ ਇਸ ਇੱਛਾ ਨਾਲ ਜਾ ਵੱਸਦੇ ਹਨ ਕਿ ਤੀਰਥ-ਅਸਥਾਨ ਉੱਤੇ ਸਰੀਰ ਛੱਡਿਆਂ ਆਤਮਕ ਸ਼ਾਂਤੀ ਜਾਂ ਮੁਕਤੀ ਮਿਲ ਜਾਵੇਗੀ, ਪਰ ਅਫ਼ਸੋਸ! ਇਸ ਨਾਲ ਮਨ ਵਿੱਚੋਂ ਹਉਮੈ ਘਟਦੀ ਨਹੀਂ ਸਗੋਂ ਹੋਰ ਵਧਦੀ ਹੈ। ਇਸ ਲਈ ਹਜ਼ੂਰ ਇਸ ਵਿਸ਼ੇ-ਵਿਕਾਰਾਂ ਦੀ ਮੈਲ ਨੂੰ ਨਵਿਰਤ ਕਰਨ ਦੀ ਵਡਿਆਈ ਕੇਵਲ ਨਾਮ ਵਿਚ ਹੀ ਲਿਖਦੇ ਹਨ, ਜਿਸ ਨਾਲ ਨਾਮ ਨੇ ਅਨੇਕਾਂ ਪਾਪੀਆਂ ਦਾ ਉਧਾਰ ਕੀਤਾ ਹੈ।

**੧. ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥**
**੨. ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ ॥**
**੩. ਭੇਖ ਅਨੇਕ ਅਗਨਿ ਨਹੀ ਬੁਝੈ ॥**
**੪. ਕੋਟਿ ਉਪਾਵ ਦਰਗਹ ਨਹੀ ਸਿਝੈ ॥**
**੫. ਛੂਟਸਿ ਨਾਹੀ ਊਭ ਪਇਆਲਿ ॥**
**੬. ਮੋਹਿ ਬਿਆਪਹਿ ਮਾਇਆ ਜਾਲਿ ॥**
**੭. ਅਵਰ ਕਰਤੂਤਿ ਸਗਲੀ ਜਮੁ ਡਾਨੈ ॥**
**੮. ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥**
**੯. ਹਰਿ ਕਾ ਨਾਮੁ ਜਪਤ ਦੁਖੁ ਜਾਇ ॥**
**੧੦. ਨਾਨਕ ਬੋਲੈ ਸਹਜਿ ਸੁਭਾਇ ॥੪॥**

***ਪਦ ਅਰਥ :*** ਸਿਆਣਪ—ਚਤਰਾਈ। ਭਉ—ਡਰ। ਬਿਆਪੈ—ਲੱਗਦਾ ਹੈ, ਜ਼ੋਰ ਪਾ ਲੈਂਦਾ ਹੈ। ਕਰਿ—ਕਰ ਕੇ, ਕੀਤਿਆਂ। ਤ੍ਰਿਸ਼ਨਾ—ਤ੍ਰੇਹ, ਲਾਲਚ। ਨ ਧ੍ਰਾਪੈ—ਨਹੀਂ ਰੱਜਦੀ, ਸ਼ਾਂਤ ਨਹੀਂ ਹੁੰਦੀ, ਦੂਰ ਨਹੀਂ ਹੁੰਦੀ। ਭੇਖ—ਧਾਰਮਕ ਪੁਸ਼ਾਕ। ਅਗਨਿ—ਅੱਗ, ਲਾਲਚ ਦੀ ਅੱਗ। ਕੋਟਿ—ਕਰੋੜਾਂ। ਉਪਾਵ—ਤਰੀਕੇ, ਵਸੀਲੇ। ਸਿਝੈ—ਸਿਝਦਾ, ਕਾਮਯਾਬ ਹੁੰਦਾ। ਛੂਟਸਿ ਨਾਹੀ—ਬਚ ਨਹੀਂ ਸਕਦਾ। ਊਭ—ਉਤਾਂਹ, ਅਕਾਸ਼ ਵਿਚ। ਪਇਆਲਿ—ਪਾਤਾਲ ਵਿਚ। ਊਭ ਪਇਆਲਿ—ਭਾਵੇਂ ਉੱਚੇ (ਅਕਾਸ਼ ਤੇ) ਚੜ੍ਹ ਜਾਏ, ਚਾਹੇ ਪਾਤਾਲ ਵਿਚ ਲੁਕ ਜਾਵੇ। ਮੋਹਿ—ਮੋਹ ਵਿਚ। ਬਿਆਪਹਿ—ਫਸ ਜਾਂਦੇ ਹਨ। ਜਾਲਿ—ਜਾਲ ਵਿਚ। ਕਰਤੂਤਿ—ਕੰਮ, ਕੰਮਾਂ ਨੂੰ। ਡਾਨੈ—ਡੰਨਦਾ ਹੈ; ਡੰਨ ਲਾਉਂਦਾ ਹੈ। ਤਿਲੁ—ਰੱਤਾ ਭਰ ਵੀ। ਮਾਨੈ—ਮੰਨਦਾ, ਚੰਗੀ ਜਾਣਦਾ। ਸਹਜਿ—ਅਡੋਲ ਅਵਸਥਾ ਵਿਚ। ਸੁਭਾਇ—ਪ੍ਰੇਮ ਨਾਲ। ਭਾਉ—ਪ੍ਰੇਮ।

***ਅਰਥ :***

**ਪ੍ਰ:** ਐ ਗੁਰੂ ਜੀਉ! ਕੀ ਕੋਈ ਬੰਦਾ ਵਧੇਰੇ ਦਿਮਾਗ਼ੀ ਸਿਆਣਪ ਨਾਲ ਜਮਾਂ ਦੇ ਡਰ ਤੋਂ ਨਹੀਂ ਬਚ ਸਕਦਾ?

**ਉ:** ੧. ਉੱਕਾ ਹੀ ਨਹੀਂ, ਹੇ ਭਾਈਓ! ਕਿਸੇ ਮਨੁੱਖ ਦੀ ਵਧੇਰੇ ਸਿਆਣਪ, ਭਾਵ ਦਿਮਾਗ਼ੀ ਤੀਖਣਤਾ ਨਾਲ ਜਮਾਂ ਦਾ ਡਰ ਦੂਰ ਨਹੀਂ ਹੋ ਸਕਦਾ, ਸਗੋਂ ਉਸ ਨੂੰ ਜਮਾਂ ਦਾ ਡਰ ਵਧਦਾ ਹੈ।

**ਪ੍ਰ:** ਉਹ ਕਿਉਂ?

**ਉ:** ੨. ਕਿਉਂਕਿ ਚਤਰਾਈ ਦੇ ਅਨੇਕਾਂ ਜਤਨ ਕੀਤਿਆਂ ਮਾਇਆ ਦੀ ਤ੍ਰਿਸ਼ਨਾ ਸ਼ਾਂਤ ਨਹੀਂ ਹੁੰਦੀ, ਜੋ ਮੌਤ ਦੇ ਭੈ ਦਾ ਮੂਲ ਹੈ।

੩. (ਜਿਵੇਂ ਸਿਆਣਪ ਨਾਲ ਤ੍ਰਿਸ਼ਨਾ ਸ਼ਾਂਤ ਨਹੀਂ ਹੁੰਦੀ ਤਿਵੇਂ ਹੀ) ਭਾਈ ਬਹੁਤੇ ਧਾਰਮਕ ਭੇਖਾਂ ਦੇ ਧਾਰਨ ਕੀਤਿਆਂ ਤ੍ਰਿਸ਼ਨਾ ਦੀ ਅੱਗ ਨਹੀਂ ਬੁੱਝਦੀ।

੪. ਹੇ ਭਾਈਓ! ਅਜੇਹੇ ਹੋਰ ਕਰੋੜਾਂ ਉਪਾਵਾਂ ਕਰ ਕੇ ਇਹ ਮਨੁੱਖ ਸਾਈਂ ਦੀ ਦਰਗਾਹ ਵਿਚ ਕਬੂਲ ਨਹੀਂ ਹੋ ਸਕਦਾ। ਭਾਵ ਰੱਬੀ-ਦਰ ਵਿਚ ਗਿਆਂ ਸੁਰਖ਼ਰੂ ਨਹੀਂ ਹੋ ਸਕਦਾ।

**ਪ੍ਰ:** ਐ ਗੁਰਦੇਵ ਜੀਉ! ਕੀ ਇਸੇ ਸ਼ਕਤੀ ਦੁਆਰਾ-ਅਕਾਸ਼, ਜਾਂ ਪਾਤਾਲ ਵਿਚ ਲੁਕਿਆਂ ਮਾਇਆ-ਜਾਲ ਤੋਂ ਨਹੀਂ ਬਚ ਸਕੀਦਾ?

**ਉ:** ੫. ਨਹੀਂ, ਹੇ ਸੱਜਣੋਂ! ਕਿਸੇ ਸ਼ਕਤੀ ਦੇ ਬਲ ਨਾਲ ਕੋਈ ਜੀਵ ਭਾਵੇਂ ਅਕਾਸ਼ 'ਤੇ ਚੜ੍ਹ ਜਾਏ, ਭਾਵੇਂ ਪਾਤਾਲ ਵਿਚ ਲੁਕ ਜਾਏ, ਤਾਂ ਭੀ ਜੀਵ ਨੂੰ ਮਾਇਆ-ਜਾਲ ਤੋਂ ਛੁਟਕਾਰਾ ਨਹੀਂ ਮਿਲ ਸਕਦਾ।

੬. ਕਿਉਂਕਿ ਇਸ ਜੀਵ ਦੇ ਮਨ ਨੂੰ ਮੋਹ ਲੱਗ ਰਿਹਾ ਹੈ, ਜੋ ਇਸ ਨੂੰ ਮਾਇਆ ਦੇ ਜਾਲ ਤੋਂ ਛੁੱਟਣ ਨਹੀਂ ਦੇਂਦਾ, ਇਸ ਲਈ ਹੇ ਭਾਈ! ਇਸ ਜੀਵ ਦੇ ਅੰਦਰ ਇਕ ਮੋਹ ਹੀ ਤਾਂ ਹੈ, ਜੋ ਇਸ ਨੂੰ ਜਾਲ ਵਿਚ ਫਸਾ ਰਿਹਾ ਹੈ।

੭. ਹੇ ਪਿਆਰਿਓ! ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਸਾਰੇ ਹੀ (ਕਰਣੀਆਂ) ਕੰਮਾਂ ਨੂੰ ਜਮ ਡੰਨ ਲਾਉਂਦਾ ਹੈ। ਭਾਵ ਸਿਮਰਨ ਤੋਂ ਬਗ਼ੈਰ—

ਜੋ ਭੀ (ਜਪ, ਤਪ, ਦਾਨ, ਤੀਰਥ-ਇਸ਼ਨਾਨ, ਤੀਰਥ-ਯਾਤਰਾ, ਬਰਤ, ਪੂਜਾ ਆਦਿ ਕੇਵਲ ਦਿਖਾਵੇ ਦੇ) ਸ਼ੁਭ ਕੰਮ ਕਰਨੇ ਹਨ, ਉਨ੍ਹਾਂ ਨਾਲ ਜਮ-ਡੰਨ ਤੋਂ ਬਚਾਅ ਨਹੀਂ ਹੋ ਸਕਦਾ। ਸਾਹਿਬ ਫ਼ੁਰਮਾਉਂਦੇ ਹਨ—

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥

ਅਤੇ ਛੁਟਕਾਰਾ—

ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ॥ *(ਸੂਹੀ ਮਹਲਾ ੫, ਪੰਨਾ ੭੪੭)*

੮. ਪਰਮੇਸ਼ਰ ਦੇ ਭਜਨ ਤੋਂ ਬਿਨਾਂ ਉਹ ਜਮ ਇਕ ਤਿਲ-ਮਾਤਰ ਭੀ ਨਹੀਂ ਪਤੀਜਦਾ, ਭਾਵ ਥੋੜ੍ਹਾ ਜਿੰਨਾਂ ਵੀ ਕਿਸੇ ਕਰਮ ਨੂੰ ਪ੍ਰਵਾਨ ਨਹੀਂ ਕਰਦਾ।

**ਪ੍ਰ:** ਐ ਗੁਰੂ ਜੀਉ! ਫਿਰ ਦੱਸੋ, ਦੁੱਖ ਕਿਵੇਂ ਮਿਟ ਸਕੇਗਾ?

**ਉ:** ੯. ਹੇ ਭਾਈਓ! ਇਕ ਪਰਮੇਸ਼ਰ ਦਾ ਨਾਮ ਹੀ ਹੈ, ਜਿਸ ਦੇ

ਜਪਣ ਨਾਲ ਮਨੁੱਖ ਦੇ ਸਾਰੇ ਹੀ ਦੁੱਖ ਨਾਸ ਹੋ ਜਾਂਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸੇ ਲਈ ਇਸ ਜੀਵ ਨੂੰ ਪ੍ਰੇਮ-ਸਹਿਤ ਉਸ ਪਰਮੇਸ਼ਰ ਦਾ ਨਾਮ ਸਹਿਜ-ਸੁਭਾਵ ਉਚਾਰਨ ਕਰਦੇ ਰਹਿਣਾ ਚਾਹੀਦਾ ਹੈ।੪।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਹ ਹੈ ਕਿ ਜਿਵੇਂ ਕੋਈ ਦੋਸ਼ੀ ਆਪਣੇ ਦੋਸ਼ਾਂ ਨੂੰ ਲੁਕਾਉਣ ਲਈ ਕਿਸੇ ਸਰਕਾਰ ਦੇ ਦਰਬਾਰ ਵਿਚ ਜਿਤਨੀ ਭੀ ਚਤਰਾਈ ਕਰਦਾ ਹੈ, ਉਤਨਾ ਹੀ ਉਹ ਸਰਕਾਰੀ ਕਰਮਚਾਰੀਆਂ ਦੇ ਗੁੱਸੇ ਨੂੰ ਵਧੇਰੇ ਭੜਕਾਉਂਦਾ ਹੈ ਅਤੇ ਜਦੋਂ ਸਚਿਆਈ ਪ੍ਰਗਟ ਹੋ ਜਾਵੇ ਤਾਂ ਉਹ ਵਧੇਰੇ ਸਜ਼ਾ ਦਾ ਭਾਗੀ ਹੁੰਦਾ ਹੈ; ਤਿਵੇਂ ਹੀ ਵਿਕਾਰੀ ਮੰਦ-ਕਰਮੀਂ ਪੁਰਸ਼ ਆਪਣੇ ਕੁਕਰਮਾਂ ਉਪਰ ਭੇਖ, ਅਥਵਾ ਪਾਠ ਪੂਜਾ ਦਾ ਜਾਂ ਦਾਨ ਆਦਿ ਦਾ ਪੜਦਾ ਪਾਉਣ ਦਾ ਯਤਨ ਕਰਦਾ ਹੈ, ਉਤਨਾ ਹੀ ਉਹ ਰੱਬੀ-ਦਰਗਾਹੇ ਜਾ ਕੇ ਜਮਾਂ ਦਾ ਵਧੇਰੇ ਡਰ, ਜਾਂ ਸਜ਼ਾ ਦਾ ਹੱਕਦਾਰ ਹੁੰਦਾ ਹੈ। ਸੋ, ਅੰਤ ਵਿਚ ਹਜ਼ੂਰ ਫ਼ੁਰਮਾਨ ਕਰਦੇ ਹਨ ਕਿ ਉਸ ਨਿਰੰਕਾਰ ਨੂੰ ਪ੍ਰਸੰਨ ਕਰਨ ਦਾ ਕੇਵਲ ਇਕੋ ਢੰਗ ਉਸ ਦੇ ਨਾਮ ਦਾ ਸਿਮਰਨ ਕਰਨਾ ਹੈ।

**੧. ਚਾਰਿ ਪਦਾਰਥ ਜੇ ਕੋ ਮਾਗੈ ॥**
**੨. ਸਾਧ ਜਨਾ ਕੀ ਸੇਵਾ ਲਾਗੈ ॥**
**੩. ਜੇ ਕੋ ਆਪੁਨਾ ਦੂਖੁ ਮਿਟਾਵੈ ॥**
**੪. ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥**
**੫. ਜੇ ਕੋ ਅਪੁਨੀ ਸੋਭਾ ਲੋਰੈ ॥**
**੬. ਸਾਧਸੰਗਿ ਇਹ ਹਉਮੈ ਛੋਰੈ ॥**
**੭. ਜੇ ਕੋ ਜਨਮ ਮਰਣ ਤੇ ਡਰੈ ॥**
**੮. ਸਾਧ ਜਨਾ ਕੀ ਸਰਨੀ ਪਰੈ ॥**
**੯. ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥**
**੧੦. ਨਾਨਕ ਤਾ ਕੈ ਬਲਿ ਬਲਿ ਜਾਸਾ ॥੫॥**

***ਪਦ ਅਰਥ :*** ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ। ਕੋ—ਕੋਈ ਮਨੁੱਖ। ਰਿਦੈ—ਹਿਰਦੇ ਵਿਚ। ਸਦ—ਸਦਾ। ਲੋਰੈ—ਚਾਹੇ। ਸਾਧਸੰਗਿ—ਭਲਿਆਂ ਪੁਰਸ਼ਾਂ ਦੀ ਸੰਗਤ ਵਿਚ ਰਹਿ ਕੇ। ਛੋਰੈ—ਛੱਡ ਦੇਵੇ। ਪ੍ਰਭ ਦਰਸ ਪਿਆਸਾ—ਪਰਮੇਸ਼ਰ ਦੇ ਦਰਸ਼ਨ ਦੀ ਚਾਹ। ਤਾ ਕੈ—ਉਸ ਤੋਂ। ਜਾਸਾ—ਜਾਵਾਂ। ਬਲਿ ਜਾਸਾ—ਸਦਕੇ ਜਾਵਾਂ।

***ਅਰਥ :***

ਪ੍ਰ: ਹੇ ਦਿਆਲੂ ਜੀ! ਜੇ ਕੋਈ ਚੌਹਾਂ ਪਦਾਰਥਾਂ ਦਾ ਚਾਹਵਾਨ ਹੋਵੇ, ਉਸ ਲਈ ਕੀ ਕਰਨਾ ਯੋਗ ਹੈ?

ਉ: ੧. ਹੇ ਪਿਆਰਿਓ! ਜੇ ਕੋਈ ਮਨੁੱਖ (ਧਰਮ, ਅਰਥ, ਕਾਮ, ਮੋਖ) ਚਾਰੇ ਪਦਾਰਥ ਪ੍ਰਾਪਤ ਕਰਨਾ ਚਾਹੁੰਦਾ ਹੈ, ਤਾਂ ਉਸ ਨੂੰ ਚਾਹੀਦਾ ਹੈ ਕਿ ਉਹ—

੨. (ਸਾਧ) ਸ੍ਰੇਸ਼ਟ ਪੁਰਸ਼ਾਂ ਦੀ ਸੇਵਾ ਵਿਚ ਲੱਗ ਜਾਵੇ ਅਤੇ—

੩. ਜੇ ਕੋਈ ਪੁਰਸ਼ ਆਪਣਾ ਦੁੱਖ ਮਿਟਾਉਣਾ ਚਾਹੁੰਦਾ ਹੈ।

੪. ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਹਰਿ ਹਰਿ ਪਰਮੇਸ਼ਰ ਦਾ ਨਾਮ ਸਦਾ ਹੀ ਧਿਆਉਂਦਾ ਰਵੇ।

ਪ੍ਰ: ਐ ਗੁਰੂ ਜੀ! ਕਈ ਲੋਕ ਆਪਣੀ ਸੰਸਾਰ ਵਿਚ ਸੋਭਾ ਕਰਾਉਣ ਦੇ ਹੀ ਚਾਹਵਾਨ ਹਨ, ਉਨ੍ਹਾਂ ਲਈ ਸੌਖਾ ਤਰੀਕਾ ਕੀ ਹੈ?

ਉ:੫-੬. ਐ ਭਾਈਓ! ਜੇ ਕੋਈ ਆਪਣੀ ਸੋਭਾ ਕਰਵਾਉਣੀ ਲੋੜਦਾ ਹੈ ਤਾਂ ਉਹ ਸਤਿ ਸੰਗ ਵਿਚ ਰਹਿ ਕੇ ਇਸ ਭੈੜੀ ਹਉਮੈ ਨੂੰ ਛੱਡ ਦੇਵੇ।

ਪ੍ਰ: ਐ ਕਿਰਪਾਲੂ ਜੀਉ! ਜੇ ਕੋਈ ਜੰਮਣ ਮਰਨ ਦੇ ਗੇੜ ਤੋਂ ਡਰਦਾ, ਇਸ ਤੋਂ ਬਚਣਾ ਚਾਹੇ, ਉਸ ਨੂੰ ਕਿਹੜਾ ਸਾਧਨ ਕਰਨਾ ਚਾਹੀਦਾ ਹੈ?

ਉ:੭-੮. ਹੇ ਮਿੱਤਰੋ! ਜੇ ਕੋਈ ਜੰਮਣ ਮਰਨ ਦੇ ਗੇੜ ਤੋਂ ਡਰਦਾ ਹੈ ਅਤੇ ਇਸ ਤੋਂ ਬਚਣਾ ਚਾਹੁੰਦਾ ਹੋਵੇ, ਤਾਂ ਫਿਰ ਉਹ ਸਾਧੂ ਪੁਰਖਾਂ ਦੀ ਸ਼ਰਨ ਜਾ ਪਵੇ।

ਪ੍ਰ: ਐ ਗੁਰੂ ਜੀਉ! ਜਿਸ ਮਨੁੱਖ ਨੂੰ ਕੇਵਲ ਪ੍ਰਭੂ ਦੇ ਦਰਸ਼ਨਾਂ ਦੀ ਹੀ ਪਿਆਸ ਲਗ ਰਹੀ ਹੈ, ਉਸ (ਪੁਰਸ਼) ਲਈ ਆਪ ਜੀ ਦਾ ਕੀ ਵੀਚਾਰ ਹੈ?

ਉ: ੯. ਹੇ ਸੱਜਣੋ! ਜਿਸ ਮਨੁੱਖ ਦੇ ਅੰਦਰ ਕੇਵਲ ਪ੍ਰਭੂ ਦੇ ਦੀਦਾਰ ਕਰਨ ਦੀ ਤਾਂਘ ਲੱਗੀ ਰਹਿੰਦੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ ਤਾਂ ਉਨ੍ਹਾਂ ਤੋਂ ਸਦਾ ਸਦਕੇ ਜਾਂਦਾ ਹਾਂ।੫।

***ਭਾਵਾਰਥ :*** ਇਸ ਸ਼ਬਦ ਵਿਚ ਇਹ ਕੁਝ ਜਣਾ ਰਹੇ ਹਨ ਕਿ ਜੇ ਕੋਈ ਮਨੁੱਖ ਸੋਭਾ, ਦੁੱਖ ਦੀ ਨਵਿਰਤੀ, ਚਾਰ ਪਦਾਰਥ, ਮੌਤ ਦਾ ਭੈ—ਇਨ੍ਹਾਂ ਲਈ ਨਹੀਂ, ਕੇਵਲ ਵਾਹਿਗੁਰੂ ਦਾ ਪ੍ਰੇਮੀ ਹੋ ਕੇ ਸਿਮਰਨ ਕਰਦਾ ਰਵੇ। ਹਜ਼ੂਰ ਉਸ ਤੋਂ ਸਦਾ ਹੀ ਕੁਰਬਾਨ ਜਾਂਦੇ ਹਨ, ਭਾਵ ਨਿਸ਼ਕਾਮ ਸਿਮਰਨ ਬਹੁਤ ਉੱਚੀ ਵਸਤੂ ਹੈ, ਉਹ ਇਸ ਲਈ ਕਿ ਉਸ ਨਾਲ ਸਦ ਗਤੀ ਪ੍ਰਾਪਤ ਹੁੰਦੀ ਹੈ, ਜੋ ਸਭ ਤੋਂ ਉੱਤਮ ਪ੍ਰਾਪਤੀ ਹੈ।

**੧. ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ ॥**
**੨. ਸਾਧਸੰਗਿ ਜਾ ਕਾ ਮਿਟੈ ਅਭਿਮਾਨੁ ॥**
**੩. ਆਪਸ ਕਉ ਜੋ ਜਾਣੈ ਨੀਚਾ ॥**
**੪. ਸੋਊ ਗਨੀਐ ਸਭ ਤੇ ਊਚਾ ॥**
**੫. ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥**
**੬. ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥**
**੭. ਮਨ ਅਪੁਨੇ ਤੇ ਬੁਰਾ ਮਿਟਾਨਾ ॥**
**੮. ਪੇਖੈ ਸਗਲ ਸ੍ਰਿਸਟਿ ਸਾਜਨਾ ॥**
**੯. ਸੂਖ ਦੂਖ ਜਨ ਸਮ ਦ੍ਰਿਸਟੇਤਾ ॥**
**੧੦. ਨਾਨਕ ਪਾਪ ਪੁੰਨ ਨਹੀ ਲੇਪਾ ॥੬॥**

***ਪਦ ਅਰਥ :*** ਜਾ ਕਾ—ਜਿਸ (ਮਨੁੱਖ) ਦਾ। ਸਗਲ—ਸਾਰੇ। ਪੁਰਖ—ਮਨੁੱਖ। ਆਪਸ ਕਉ—ਆਪਣੇ ਆਪ ਨੂੰ। ਨੀਚਾ—

ਨੀਵਾਂ, ਮੰਦਾ, ਮਾੜਾ। ਸੋਊ—ਉਸੇ ਮਨੁੱਖ ਨੂੰ। ਗਨੀਐ—ਜਾਣੀਏ, ਸਮਝੀਏ। ਰੀਨਾ—ਧੂੜ, ਚਰਨਾਂ ਦੀ ਧੂੜ। ਨਾਮੁ—ਸਰਬ ਵਿਆਪਕ ਤਾਕਤ। ਤਿਨਿ—ਉਸ ਮਨੁੱਖ ਨੇ। ਘਟਿ ਘਟਿ—ਹਰੇਕ ਸਰੀਰ ਵਿਚ। ਚੀਨਾ—ਪਛਾਣ ਲਿਆ ਹੈ। ਬੁਰਾ—ਬੁਰਾਈ। ਪੇਖੈ—ਵੇਖਦਾ ਹੈ। ਸਮ—ਬਰਾਬਰ, ਇਕੋ ਜਿਹਾ। ਦ੍ਰਿਸਟੇਤਾ—ਵੇਖਣ ਵਾਲਾ। ਲੇਪਾ—ਅਸਰ, ਪ੍ਰਭਾਵ। ਜਨ—ਉਹ ਮਨੁੱਖ।

### *ਅਰਥ :*

ਪ੍ਰ: ਐ ਸਾਈਂ ਜੀਉ! ਗੁਰਮਤ ਅਨੁਸਾਰ ਸਾਰਿਆਂ ਤੋਂ ਚੰਗਾ ਮਨੁੱਖ ਕਿਹੜਾ ਹੈ?

ਉ: ੧. ਹੇ ਭਾਈਓ! ਸਾਰੇ ਮਨੁੱਖਾਂ ਵਿੱਚੋਂ ਉੱਤਮ ਪੁਰਖ ਉਸੇ ਨੂੰ ਹੀ ਸਮਝੋ।

੨. ਸਾਧ ਸੰਗਤ ਵਿਚ ਰਹਿ ਕੇ ਜਿਸ ਮਨੁੱਖ ਦਾ ਹੰਕਾਰ ਮਿਟ ਜਾਂਦਾ ਹੈ।

ਪ੍ਰ: ਐ ਗੁਰੂ ਜੀ! ਗੁਰਮਤਿ ਵਿਚ ਸਭ ਤੋਂ ਉੱਚਾ ਕਿਸ ਨੂੰ ਗਿਣਿਆ ਜਾਂਦਾ ਹੈ?

ਉ: ੩. ਹੇ ਭਾਈਓ! ਜੋ ਮਨੁੱਖ ਆਪਣੇ ਆਪ ਨੂੰ ਸਾਰਿਆਂ ਨਾਲੋਂ ਮੰਦ-ਕਰਮੀਂ ਸਮਝਦਾ ਹੈ, ਭਾਵ ਨੀਵਾਂ ਅਨੁਭਵ ਕਰਦਾ ਹੈ।

੪. ਉਸੇ ਨੂੰ ਹੀ ਗੁਰਮਤਿ ਅਨੁਸਾਰ ਸਾਰਿਆਂ ਤੋਂ ਉੱਚਾ ਗਿਣਿਆ ਗਿਆ ਹੈ।

ਪ੍ਰ: ਐ ਸਾਈਂ ਜੀ! ਇਹ ਕਿਵੇਂ ਅਨੁਮਾਨ ਲਾਇਆ ਜਾ ਸਕੇ ਕਿ ਇਸ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੈ?

ਉ: ੫. ਹੇ ਭਰਾਵੋ! ਜਿਸ ਦਾ ਮਨ ਸਭਨਾਂ ਦੇ ਚਰਨਾਂ ਦੀ ਧੂੜ ਹੋ ਗਿਆ ਹੋਵੇ।

੬. ਤਾਂ ਜਾਣੋ ਕਿ ਉਸ ਨੇ ਹਰ-ਇਕ ਹਿਰਦੇ ਵਿਚ ਹਰੀ ਨੂੰ ਵੱਸਦਾ ਪਛਾਣ ਲਿਆ ਹੈ, ਭਾਵ ਜਿਥੇ ਸਾਈਂ ਆਪ ਵੱਸਦਾ ਹੈ, ਉਥੇ ਹੀ ਉਸ ਦਾ ਨਾਮ ਹੈ, ਜਿਥੇ ਨਾਮ ਹੈ, ਉਥੇ ਆਪ ਹੈ।

ਪ੍ਰ: ਉਸ ਮਹਾਂ ਪੁਰਖ ਦੀ ਪਛਾਣ ਕੀ ਹੈ?

ਉ: ੭. ਬੱਸ ਉਸ ਦੀ ਇਹ ਹੀ ਪਛਾਣ ਹੈ ਕਿ ਉਸ ਨੇ ਆਪਣੇ ਮਨ 'ਚੋਂ ਬੁਰਾਈ ਮਿਟਾ ਦਿੱਤੀ ਹੈ, ਜਦੋਂ ਮਨ ਵਿੱਚੋਂ ਬੁਰਾ ਭਾਵ ਹੀ ਮਿਟ ਗਿਆ ਤਾਂ ਫਿਰ ਉਹ—

੮. ਮਨੁੱਖ ਸੁਖਾਂ ਤੇ ਦੁੱਖਾਂ ਨੂੰ ਇਕੋ ਸਮਾਨ ਹੀ ਜਾਣਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਇਸੇ ਲਈ ਉਸ ਉੱਤੇ ਪਾਪ ਪੁੰਨ ਦਾ ਕੋਈ ਅਸਰ ਨਹੀਂ ਹੁੰਦਾ। ਭਾਵ ਨਾ ਕੋਈ ਮੰਦ-ਕਰਮ ਉਨ੍ਹਾਂ ਦੇ ਮਨ ਨੂੰ ਫਸਾ ਸਕਦਾ ਹੈ ਅਤੇ ਨਾ ਹੀ ਸੁਰਗ ਆਦਿ ਦੇ ਲਾਲਚ ਕਰ ਕੇ ਜਾਂ ਦੁੱਖ ਕਲੇਸ਼ ਤੋਂ ਡਰ ਕੇ ਪੁੰਨ ਕਰਮ ਕਰਦੇ ਹਨ, ਉਨ੍ਹਾਂ ਦਾ ਤਾਂ ਸੁਭਾਵ ਹੀ ਨੇਕੀ ਕਰਨਾ ਬਣ ਜਾਂਦਾ ਹੈ।੬।

***ਭਾਵਾਰਥ :*** ਹਜ਼ੂਰ ਇਸ ਮਹਾਂਵਾਕ ਅੰਦਰ ਇਹੋ ਸਾਰ ਲਿਖਦੇ ਹਨ ਕਿ ਜਿਸ ਪੁਰਸ਼ ਦਾ ਸਾਧ ਸੰਗਤ ਵਿਚ ਆ ਕੇ ਹੰਕਾਰ ਮਿਟ ਗਿਆ ਹੈ, ਸਮਝ ਲਓ ਉਹ ਸਾਰਿਆਂ ਨਾਲੋਂ ਸ੍ਰੇਸ਼ਟ ਪੁਰਸ਼ ਹੈ, ਕਿਉਂਕਿ ਇਹ ਹਉਮੈ ਹੀ ਦੀਰਘ ਰੋਗ ਹੈ। ਇਹੋ ਹਉਮੈ ਹੈ, ਜੋ ਜਪੀਆਂ, ਤਪੀਆਂ ਤੇ ਦਾਨੀਆਂ ਦੀ ਕਮਾਈ ਨੂੰ ਨਿਸਫਲ ਕਰ ਦੇਂਦਾ ਹੈ। ਇਹ ਲਈ ਜਿਸ ਦੀ ਇਹ ਬਿਮਾਰੀ ਦੂਰ ਹੋ ਗਈ, ਸਮਝੋ, ਉਹ ਬਿਲਕੁਲ ਹੀ ਅਰੋਗ ਹੈ। ਉਹ ਪੁਰਸ਼ ਫਿਰ ਦੁੱਖ ਤੇ ਸੁੱਖ ਨੂੰ ਇਕ ਸਮਾਨ ਅਨੁਭਵ ਕਰਦਾ ਹੈ। ਉਸ ਉਪਰ ਪਾਪ ਪੁੰਨ ਵੀ ਆਪਣਾ ਕੋਈ ਅਸਰ ਨਹੀਂ ਪਾ ਸਕਦੇ।

**੧. ਨਿਰਧਨ ਕਉ ਧਨੁ ਤੇਰੋ ਨਾਉ ॥**
**੨. ਨਿਥਾਵੇ ਕਉ ਨਾਉ ਤੇਰਾ ਥਾਉ ॥**
**੩. ਨਿਮਾਨੇ ਕਉ ਪ੍ਰਭ ਤੇਰੋ ਮਾਨੁ ॥**
**੪. ਸਗਲ ਘਟਾ ਕਉ ਦੇਵਹੁ ਦਾਨੁ ॥**
**੫. ਕਰਨ ਕਰਾਵਨਹਾਰ ਸੁਆਮੀ ॥**
**੬. ਸਗਲ ਘਟਾ ਕੇ ਅੰਤਰਜਾਮੀ ॥**
**੭. ਅਪਨੀ ਗਤਿ ਮਿਤਿ ਜਾਨਹੁ ਆਪੇ ॥**
**੮. ਆਪਨ ਸੰਗਿ ਆਪਿ ਪ੍ਰਭ ਰਾਤੇ ॥**
**੯. ਤੁਮ੍ਰਰੀ ਉਸਤਤਿ ਤੁਮ ਤੇ ਹੋਇ ॥**
**੧੦. ਨਾਨਕ ਅਵਰੁ ਨ ਜਾਨਸਿ ਕੋਇ ॥੭॥**

***ਪਦ ਅਰਥ :*** ਨਿਰਧਨ—ਧਨ-ਹੀਣ, ਕੰਗਾਲ। ਕਉ—ਨੂੰ। ਨਿਥਾਵੇ ਕਉ—ਨਿਆਸਰੇ ਨੂੰ। ਥਾਉ—ਆਸਰਾ। ਨਿਮਾਨੇ—ਜਿਸ ਨੂੰ ਕਿਤੇ ਵੀ ਮਾਣ ਆਦਰ ਨਾ ਮਿਲੇ, ਦੀਨ। ਘਟਾ—ਸਰੀਰ, ਪ੍ਰਾਣੀ। ਦੇਵਹੁ—ਤੂੰ ਦੇਂਦਾ ਹੈਂ। ਅੰਤਰਜਾਮੀ—ਅੰਦਰ ਦੀ ਜਾਣਨ ਵਾਲਾ, ਦਿਲ ਦੀ ਬੁੱਝਣ ਵਾਲਾ। ਗਤਿ—ਹਾਲਤ, ਅਵਸਥਾ। ਰਾਤੇ—ਮਗਨ, ਮਸਤ। ਉਸਤਤਿ—ਸੋਭਾ, ਵਡਿਆਈ। ਤੁਮ ਤੇ—ਤੈਥੋਂ। ਕੋਇ—ਕੋਈ ਹੋਰ।

### *ਅਰਥ :*

ਪ੍ਰ: ਐ ਕਿਰਪਾਲੂ ਜੀਉ! ਉਸ ਪ੍ਰਭੂ ਦੇ ਸਨਮੁਖ ਹੋ, ਅਰਦਾਸ ਕਰਨ ਦਾ ਕੋਈ ਢੰਗ ਦੱਸੋ।

ਉ: ਹੇ ਭਾਈ! ਉਸ ਸਾਈਂ ਜੀ ਅੱਗੇ ਇਉਂ ਅਰਦਾਸ ਕਰਦੇ ਰਹੋ ਕਿ—

੧. ਹੇ ਪ੍ਰਭੂ ਜੀ! ਧਨ ਤੋਂ ਹੀਣੇ ਕੰਗਾਲ ਪੁਰਸ਼ ਵਾਸਤੇ ਤੇਰਾ ਨਾਮ ਹੀ ਧਨ ਹੈ ਅਤੇ—

੨. ਨਿਆਸਰੇ ਆਦਮੀ ਨੂੰ ਭੀ ਤੇਰਾ ਨਾਮ ਹੀ ਆਸਰਾ ਹੈ।

੩. ਨਿਮਾਣੇ ਪੁਰਸ਼ ਲਈ ਹੇ ਸਾਈਂ ਜੀ! ਤੇਰਾ (ਨਾਮ) ਹੀ ਆਦਰ-ਮਾਣ ਹੈ।

੪. ਤੁਸੀਂ ਸਾਰਿਆਂ ਜੀਵਾਂ ਨੂੰ ਦਾਤਾਂ ਦੇਂਦੇ ਹੋ।

੫. ਤੂੰ ਆਪ ਹੀ ਸਭ ਕੁਝ ਕਰਦਾ ਅਤੇ ਕਰਾਉਂਦਾ ਹੈਂ। ਐ ਸੁਆਮੀ ਜੀ! ਤੁਸੀਂ ਆਪ ਹੀ ਕਰਨ ਕਰਾਵਨਹਾਰ ਹੋ।

੬. ਹੇ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲੇ—

੭. ਸਾਈਂ ਜੀ! ਤੁਸੀਂ ਆਪਣੀ ਹਾਲਤ ਤੇ ਆਪਣੀ ਵਡਿਆਈ ਦੀ ਮਰਯਾਦਾ ਆਪ ਹੀ ਜਾਣਦੇ ਹੋ।

੮. ਹੇ ਪ੍ਰਭੂ ਜੀ! ਤੁਸੀਂ ਆਪਣੇ ਆਪ ਨਾਲ ਆਪ ਹੀ ਰਚ ਰਹੇ ਹੋ, ਭਾਵ ਮਗਨ ਹੋ।

੯. ਐ ਸਾਈਂ ਜੀ! ਅਸਲ ਵਿਚ ਤੁਹਾਡੀ ਉਸਤਤਿ ਤੁਹਾਥੋਂ ਹੀ ਹੋ ਸਕਦੀ ਹੈ।

੧੦. ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਐ ਸਾਈਂ ਜੀ! ਤੁਹਾਡੀ ਸੰਪੂਰਨ ਉਸਤਤੀ ਨੂੰ ਕੋਈ ਹੋਰ ਨਹੀਂ ਜਾਣਦਾ।੭।

**੧. ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**੨. ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥**
**੩. ਸਗਲ ਕ੍ਰਿਆ ਮਹਿ ਊਤਮ ਕਿਰਿਆ ॥**
**੪. ਸਾਧਸੰਗਿ ਦੁਰਮਤਿ ਮਲੁ ਹਿਰਿਆ ॥**
**੫. ਸਗਲ ਉਦਮ ਮਹਿ ਉਦਮੁ ਭਲਾ ॥**
**੬. ਹਰਿ ਕਾ ਨਾਮੁ ਜਪਹੁ ਜੀਅ ਸਦਾ ॥**
**੭. ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥**
**੮. ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥**
**੯. ਸਗਲ ਥਾਨ ਤੇ ਓਹੁ ਊਤਮ ਥਾਨੁ ॥**
**੧੦. ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥੮॥੩॥**

***ਪਦ ਅਰਥ :*** ਸ੍ਰੇਸਟ—ਸਭ ਤੋਂ ਚੰਗਾ। ਨਿਰਮਲ—ਪਵਿੱਤਰ। ਕਰਮੁ—ਕੰਮ, ਆਚਰਨ। ਕ੍ਰਿਆ—ਧਾਰਮਿਕ ਰਸਮ। ਦੁਰਮਤਿ—ਭੈੜੀ ਮਤਿ। ਹਿਰਿਆ—ਦੂਰ ਕੀਤੀ। ਜੀਅ—ਹੇ ਜੀਵ, ਹੇ ਮਨ। ਰਸਨ—ਜੀਭ। ਬਖਾਨੀ—ਉਚਾਰ, ਬੋਲ। ਜਿਹ ਘਟਿ—ਜਿਸ ਘਟ ਵਿਚ, ਜਿਸ ਸਰੀਰ ਵਿਚ, ਜਿਸ ਹਿਰਦੇ ਵਿਚ।

***ਅਰਥ :***

**ਪ੍ਰ:** ਐ ਦਿਆਲੂ ਜੀਉ! ਗੁਰਮਤ ਅਨੁਸਾਰ ਸਾਰੇ ਧਰਮਾਂ ਵਿੱਚੋਂ ਚੰਗਾ ਧਰਮ ਕਿਹੜਾ ਹੈ?

**ਉ:** ੧. ਹੇ ਪਿਆਰੇ! ਸਾਰਿਆਂ ਧਰਮਾਂ 'ਚੋਂ ਪਵਿੱਤਰ ਧਰਮ ਇਹੋ ਹੀ ਹੈ ਕਿ—

੨. ਪਰਮੇਸ਼ਰ ਦਾ ਨਾਮ ਜਪ ਅਤੇ ਸ਼ੁਭ ਆਚਰਣ ਬਣਾ ਲੈ।

੩. ਸਾਰੀਆਂ ਕਿਰਿਆਂ ਵਿੱਚੋਂ ਉੱਤਮ ਕਿਰਿਆ ਏਹੋ ਹੀ ਹੈ ਕਿ

੪. ਸਾਧੂਆਂ ਦੇ ਸੰਗ ਵਿਚ ਮਿਲ ਕੇ ਖੋਟੀ ਮਤ ਰੂਪ ਮੈਲ ਨੂੰ ਦੂਰ ਕਰ ਲਿਆ ਜਾਵੇ।

੫. ਹੇ ਪਿਆਰਿਆ! ਸਾਰਿਆਂ ਉੱਦਮਾਂ ਵਿੱਚੋਂ ਇਹੋ ਹੀ ਉੱਦਮ ਭਲਾ ਹੈ।

੬. ਜੇ ਤੂੰ ਹਰੀ ਦਾ ਨਾਮ ਹਿਰਦੇ ਵਿਚ ਸਦਾ ਹੀ ਜਪਦਾ ਰਵੇਂ।

੭. ਹੇ ਸੱਜਣਾ! ਜੋ ਆਤਮਿਕ ਜੀਵਨ ਦਾਨ ਦੇਣ ਵਾਲੀ ਪ੍ਰਭੂ ਦੇ ਜਸ ਰੂਪ ਇਹ ਬਾਣੀ ਹੈ, ਇਹ ਹੋਰ ਸਾਰੀਆਂ ਬਾਣੀਆਂ ਨਾਲੋਂ ਸੁੰਦਰ ਹੈ।

੮. ਇਹ ਪ੍ਰਭੂ ਦਾ ਜਸ ਕੰਨਾਂ ਨਾਲ ਸੁਣ ਅਤੇ ਜ਼ਬਾਨ ਨਾਲ ਭੀ ਬੋਲਦਾ ਰਹੁ।

੯. ਹੇ ਪਿਆਰਿਆ! ਉਹ ਹਿਰਦਾ ਰੂਪ ਥਾਂ ਸਾਰਿਆਂ ਤੀਰਥ-ਅਸਥਾਨਾਂ ਤੋਂ ਪਵਿੱਤਰ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਿਰਦਾ ਭੀ ਉਹ ਪਵਿੱਤਰ ਹੈ, ਜਿਸ ਅੰਦਰ ਪਰਮੇਸ਼ਰ ਦਾ ਨਾਮ ਵੱਸਦਾ ਹੈ।੮।੩।

***ਭਾਵਾਰਥ :*** ਸਾਰੰਸ਼ ਇਹ ਹੈ ਕਿ ਹਰ ਵੇਲੇ ਸਿਰਜਨਹਾਰ ਨੂੰ ਯਾਦ ਰੱਖੋ, ਚੰਗੇ ਕੰਮ ਕਰਦੇ ਰਹੋ, ਇਹ ਦੋਵੇਂ ਗੱਲਾਂ ਦੁਨੀਆਂ ਦੇ ਸਾਰੇ ਧਰਮਾਂ ਨਾਲੋਂ ਚੰਗੀਆਂ ਹਨ। ਨੇਕ ਪੁਰਸ਼ਾਂ ਦੀ ਸੰਗਤ ਦੁਆਰਾ ਮਨ ਦੀ ਵਿਕਾਰਾਂ ਦੀ ਮੈਲ ਦੂਰ ਕਰੋ। ਉਸ ਪ੍ਰਭੂ ਦੇ ਗੁਣਾਂ ਨੂੰ ਹਰ ਵਕਤ ਯਾਦ ਰੱਖਣਾ, ਸਾਰਿਆਂ ਉੱਦਮਾਂ ਵਿੱਚੋਂ ਇਹ ਚੰਗਾ ਉੱਦਮ ਹੈ। ਇਤਆਦਿ ਗੁਣਾਂ ਦੇ ਧਾਰਨੀ ਹੋਣ ਦਾ ਉੱਤਮ ਉਪਦੇਸ਼ ਹਜ਼ੂਰ ਨੇ ਇਸ ਪਉੜੀ ਵਿਚ ਦਿੱਤਾ ਹੈ।

## ਅਸ਼ਟਪਦੀ ਚੌਥੀ

**ਸਲੋਕੁ ॥**

**੧. ਨਿਰਗੁਨੀਆਰ ਇਆਨਿਆ**
**ਸੋ ਪ੍ਰਭੁ ਸਦਾ ਸਮਾਲਿ ॥**
**੨. ਜਿਨਿ ਕੀਆ ਤਿਸੁ ਚੀਤਿ ਰਖੁ**
**ਨਾਨਕ ਨਿਬਹੀ ਨਾਲਿ ॥੧॥**

***ਪਦ ਅਰਥ :*** ਨਿਰਗੁਨੀਆਰ—ਹੇ ਨਿਰਗੁਣ ਜੀਵ, ਹੇ ਗੁਣ-ਹੀਣ ਜੀਵ। ਇਆਨਿਆ—ਹੇ ਅਨਜਾਣ। ਸਮਾਲਿ—ਚੇਤੇ ਰੱਖ, ਯਾਦ ਕਰ। ਜਿਨਿ—ਜਿਸ ਪ੍ਰਭੂ ਨੇ। ਕੀਆ—ਕੀਤਾ, ਪੈਦਾ ਕੀਤਾ। ਤਿਸੁ—ਉਸ ਨੂੰ। ਚਿਤਿ—ਚਿੱਤ ਵਿਚ। ਨਿਬਹੀ—ਨਿਭਦਾ ਹੈ, ਸਾਥ ਨਿਭਾਉਂਦਾ ਹੈ।

***ਅਰਥ :***

ਹਰ ਪ੍ਰਾਨੀ ਮਾਤ੍ਰ ਲਈ ਸਾਂਝਾ ਉਦਪੇਸ਼ ਕਰਦੇ ਹਨ—

੧. ਹੇ ਗੁਣਾਂ ਤੋਂ ਸੱਖਣੇ ਤੇ ਨਿੱਕੇ ਬਾਲਕਾਂ ਵਾਂਗ ਬੇ-ਸਮਝ ਪ੍ਰਾਣੀ! ਤੂੰ ਉਸ ਪ੍ਰਭੂ ਨੂੰ ਸਦਾ ਹੀ ਯਾਦ ਕਰ।

੨. ਜਿਸ ਨੇ (ਤੈਨੂੰ) ਪੈਦਾ ਕੀਤਾ ਹੈ, ਉਸ ਪ੍ਰਭੂ ਨੂੰ ਚਿਤ ਵਿਚ (ਪ੍ਰੋ) ਰੱਖ। ਗੁਰੂ ਜੀ ਕਹਿੰਦੇ ਹਨ ਕਿ ਉਹ ਲੋਕ ਅਤੇ ਪ੍ਰਲੋਕ ਵਿਚ, ਸਦਾ ਹੀ ਤੇਰੇ ਨਾਲ ਨਿਭੇਗਾ, ਭਾਵ ਸਹਾਈ ਹੋਵੇਗਾ।੧।

**ਅਸਟਪਦੀ ॥**

**੧. ਰਮਈਆ ਕੇ ਗੁਨ ਚੇਤਿ ਪਰਾਨੀ ॥**
**੨. ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥**
**੩. ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥**
**੪. ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥**
**੫. ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥**
**੬. ਭਰਿ ਜੋਬਨ ਭੋਜਨ ਸੁਖ ਸੂਧ ॥**
**੭. ਬਿਰਧਿ ਭਇਆ ਊਪਰਿ ਸਾਕ ਸੈਨ ॥**

**੮. ਮੁਖਿ ਅਪਿਆਉ ਬੈਠ ਕਉ ਦੈਨ ॥**
**੯. ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥**
**੧੦. ਬਖਸਿ ਲੇਹੁ ਤਉ ਨਾਨਕ ਸੀਝੈ ॥੧॥**

***ਪਦ ਅਰਥ :*** ਰਮਈਆ—ਰਾਮ .ਜੋ ਸਾਰਿਆਂ ਵਿਚ ਕ੍ਰੀੜਾ ਕਰ ਰਿਹਾ ਹੈ; ਵਿਆਪਕ ਪਰਮੇਸ਼ਰ। ਚੇਤਿ—ਚੇਤੇ ਕਰ; ਯਾਦ ਕਰ। ਪਰਾਨੀ—ਹੇ ਜੀਵ! ਦ੍ਰਿਸਟਾਨੀ—ਦਿਖਾ ਦਿੱਤਾ। ਜਿਨਿ—ਜਿਸ ਨੇ। ਤੂੰ—ਤੈਨੂੰ। ਸਾਜਿ—ਪੈਦਾ ਕਰ ਕੇ। ਸਵਾਰਿ—ਸਜਾ ਕੇ। ਗਰਭ ਅਗਨਿ—ਪੇਟ ਦੀ ਅੱਗ। ਉਬਾਰਿਆ—ਬਚਾਇਆ। ਬਾਰ—ਬਾਲਕ। ਬਿਵਸਥਾ—ਉਮਰ। ਪਿਆਰੈ—ਪਿਆਲਦਾ ਹੈ। ਭਰਿ ਜੋਬਨ—ਜੁਆਨੀ ਦੇ ਭਰ ਵਿਚ, ਭਰ ਜੁਆਨੀ ਵਿਚ। ਸੂਧ—ਸੂਝ। ਬਿਰਧਿ—ਬੁੱਢਾ। ਸੈਨ—ਸੰਬੰਧੀ। ਊਪਰਿ—ਉੱਤੇ, ਸੇਵਾ ਕਰਨ ਨੂੰ। ਸੈਨ—ਸੱਜਣ, ਮਿੱਤਰ। ਮੁਖਿ—ਮੂੰਹ ਵਿਚ। ਅਪਿਆਉ—ਚੰਗੇ ਭੋਜਨ। ਬੈਠ ਕਉ—ਬੈਠੇ ਨੂੰ। ਦੈਨ—ਦੇਂਦੇ ਹਨ। ਸੀਝੈ—ਮੁਕਤ, ਸਫਲਤਾ, ਜਨਮ ਮਰਨ ਤੋਂ ਛੁਟਕਾਰਾ ਮਿਲਦਾ ਹੈ।

***ਅਰਥ :***

ਪ੍ਰਭੂ ਦੀ ਯਾਦ ਤੋਂ ਭੁਲੇ ਹੋਏ ਜੀਵ ਨੂੰ ਉਸ ਸਾਈਂ ਦੀ ਯਾਦ ਵਿਚ ਜੁੜਨ ਲਈ ਪ੍ਰੇਰਦੇ ਹਨ—

੧. ਹੇ ਪ੍ਰਾਣੀ! ਤੂੰ ਉਸ ਪਰਮੇਸ਼ਰ ਦੇ ਗੁਣਾਂ ਨੂੰ ਯਾਦ ਕਰ।

ਪ੍ਰ: ਕਿਵੇਂ ਯਾਦ ਕਰਾਂ ?

ਉ: ੨. ਇਉਂ ਸੋਚ ਕਿ ਉਸ ਕਰਤਾਰ ਨੇ ਕਿਸ ਮੂਲ ਤੋਂ ਤੇਰੀ ਦੇਹ ਕਿੰਨੀ ਸੋਹਣੀ ਬਣਾ ਕੇ ਵਿਖਾ ਦਿੱਤੀ ਹੈ। ਭਾਵ ਮਾਤਾ ਦੀ ਰਕਤ ਤੇ ਪਿਤਾ ਦੇ ਬੀਰਜ ਤੋਂ ਕਿਹੋ ਜਿਹੀ ਸੁੰਦਰ ਦੇਹ ਬਣਾ ਕੇ ਵਿਖਾਈ ਹੈ।

੩. ਜਿਸ ਨੇ ਤੈਨੂੰ ਰਚਿਆ, ਸਵਾਰਿਆ ਤੇ ਸ਼ਿੰਗਾਰਿਆ ਹੈ, ਭਾਵ ਸਰੀਰ ਦਾ ਪਿੰਡ ਸਾਜਿਆ ਹੈ, ਕਰਮ-ਇੰਦ੍ਰੀਆਂ ਨਾਲ ਇਸ ਨੂੰ ਸਵਾਰਿਆ ਹੈ ਤੇ ਗਿਆਨ-ਇੰਦ੍ਰੀਆਂ ਨਾਲ ਇਸ ਨੂੰ ਸ਼ਿੰਗਾਰਨਾ ਕੀਤਾ ਹੈ। ਅਤੇ—

੪. ਹੇ ਪਿਆਰਿਆ! ਮਾਤਾ ਦੇ ਗਰਭ ਦੀ ਅੱਗ ਵਿਚੋਂ ਜਿਸ ਪ੍ਰਭੂ ਨੇ ਤੈਨੂੰ ਬਚਾਇਆ ਹੈ।

੫. ਵੇਖ! ਜੋ (ਬਾਲਕ ਅਵਸਥਾ) ਬਚਪਨ ਵਿਚ (ਜਦੋਂ ਤੂੰ ਹੋਰ ਕੁਛ ਖਾ ਪੀ ਨਹੀਂ ਸਕਦਾ ਸੀ, ਤਾਂ ਓਹ) ਤੈਨੂੰ ਦੁੱਧ ਪਿਆਲਦਾ ਸੀ।

੬. ਭਰ ਜੁਆਨੀ ਵਿਚ ਤੈਨੂੰ ਭੋਜਨ ਤੇ ਸਾਰੇ ਸੁਖਾਂ ਦੀ ਸੋਝੀ ਦੇਂਦਾ ਹੈ।

੭. ਹੇ ਸੱਜਣਾ! ਜਦੋਂ ਤੂੰ ਬੁੱਢਾ ਹੋਇਆ ਤਾਂ ਤੇਰੀ ਸੇਵਾ ਕਰਨ ਨੂੰ ਸਾਕ ਸੰਬੰਧੀ ਤੇਰੇ ਉਪਰ ਖੜੇ ਕਰ ਦਿੱਤੇ।

੮. ਜੋ ਤੇਰੇ ਬੈਠੇ ਦੇ ਮੂੰਹ ਵਿਚ ਤੈਨੂੰ ਚੰਗੇ-ਚੰਗੇ ਭੋਜਨ ਦੇਂਦੇ ਹਨ। ਹੇ ਪ੍ਰਾਣੀ! ਤੂੰ ਐਹੋ ਜਿਹੇ ਸਾਰੀਆਂ ਸ਼ਕਤੀਆਂ ਦੇ ਸੋਮੇ ਵਾਹਿਗੁਰੂ ਦੇ ਗੁਣਾਂ ਨੂੰ ਭਾਵ ਉਪਕਾਰਾਂ ਨੂੰ ਚੇਤੇ ਕਰਦਾ ਰਹੁ।

ਅਗਲੀਆਂ ਦੋ ਪੰਗਤੀਆਂ ਵਿਚ ਜੀਵਾਂ ਦੀਆਂ ਕਮਜ਼ੋਰੀਆਂ ਤੱਕਦੇ ਹੋਏ ਉਸ ਪ੍ਰਭੂ ਅੱਗੇ ਅਰਦਾਸ ਕਰਦੇ ਹਨ ਕਿ—

੯. ਹੇ ਅਕਾਲ ਪੁਰਖ ਜੀ! ਇਹ ਜੀਵ ਗੁਣਾਂ ਤੋਂ ਰਹਿਤ ਹੈ, ਇਹ ਆਪ ਦੇ ਗੁਣਾਂ ਤੇ ਖ਼ੂਬੀਆਂ ਨੂੰ ਕੁੱਝ ਨਹੀਂ ਬੁੱਝਦਾ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਾਈਂ ਜੀਉ! ਜੇ ਤੁਸੀਂ ਆਪ ਹੀ ਬਖ਼ਸ਼ ਲਵੋਂ, ਤਾਂ ਇਹ ਸਫਲਤਾ ਨੂੰ ਪ੍ਰਾਪਤ ਹੋ ਸਕਦਾ ਹੈ, ਭਾਵ ਸੰਸਾਰ ਤੋਂ ਮੁਕਤ ਹੋ ਸਕਦਾ ਹੈ।੧।

**੧. ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥**
**੨. ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥**
**੩. ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥**
**੪. ਸੁਖਦਾਈ ਪਵਨੁ ਪਾਵਕੁ ਅਮੁਲਾ ॥**
**੫. ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥**
**੬. ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥**
**੭. ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥**
**੮. ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥**
**੯. ਐਸੇ ਦੋਖ ਮੂੜ ਅੰਧ ਬਿਆਪੇ ॥**
**੧੦. ਨਾਨਕ ਕਾਢਿ ਲੇਹੁ ਪ੍ਰਭ ਆਪੇ ॥੨॥**

***ਪਦ ਅਰਥ :*** ਜਿਹ ਪ੍ਰਸਾਦਿ—ਜਿਸ ਦੀ ਕਿਰਪਾ ਨਾਲ। ਧਰ—ਧਰਤੀ। ਸੁਖਿ—ਸੁਖ ਨਾਲ। ਬਸਹਿ—ਤੂੰ ਵੱਸਦਾ ਹੈਂ। ਸੁਤ—ਪੁੱਤਰ। ਭ੍ਰਾਤ—ਭਰਾ। ਬਨਿਤਾ—ਇਸਤ੍ਰੀ। ਹਸਹਿ—ਤੂੰ ਹੱਸਦਾ ਹੈਂ। ਸੀਤਲ—ਠੰਡਾ। ਪਵਨੁ—ਹਵਾ। ਪਾਵਕੁ—ਅੱਗ। ਸਗਲ—ਸਾਰੇ। ਸਮਗ੍ਰੀ—ਪਦਾਰਥ। ਹਸਤ—ਹੱਥ। ਪਾਵ—ਪੈਰ। ਕਰਨ—ਕੰਨ। ਨੇਤ੍ਰ—ਅੱਖਾਂ। ਰਸਨਾ—ਜੀਭ। ਤਿਸਹਿ—ਉਸ ਨੂੰ। ਤਿਆਗਿ—ਛੱਡ ਕੇ, ਵਿਸਾਰ ਕੇ। ਰਚਨਾ—ਰੁੱਝਾ ਹੋਇਆ ਹੈਂ, ਮਗਨ ਹੈਂ, ਦੋਖ—ਮੰਦੇ ਕੰਮ। ਮੂੜ—ਮੂਰਖ ਜੀਵ। ਬਿਆਪੇ—ਫਸੇ ਹੋਏ ਹਨ।

***ਅਰਥ :***

ਜੀਵ ਪ੍ਰਤੀ ਉਪਦੇਸ਼ ਕਰਦੇ ਹਨ—

੧. ਐ ਜੀਵ! ਜਿਸ ਦੀ ਕਿਰਪਾ ਨਾਲ ਤੂੰ ਧਰਤੀ ਉੱਤੇ ਸੁਖ ਪੂਰਬਕ ਵੱਸਦਾ ਹੈਂ।

੨. ਅਤੇ ਪੁੱਤਰਾਂ, ਭਰਾਵਾਂ, ਮਿੱਤਰਾਂ ਤੇ ਵਹੁਟੀ ਨਾਲ ਹੱਸਦਾ ਹੈਂ। ਭਾਵ ਤੂੰ ਇਨ੍ਹਾਂ ਸਾਰਿਆਂ ਦੇ ਮਿਲਾਪ ਵਿਚ ਪ੍ਰਸੰਨ ਰਹਿੰਦਾ ਹੈਂ।

੩. ਜਿਸ ਦੀ ਕਿਰਪਾ ਨਾਲ ਤੂੰ ਠੰਡਾ ਪਾਣੀ ਪੀਂਦਾ ਹੈਂ।

੪. ਸੁਖ ਦੇਣ ਵਾਲੀ ਹਵਾ ਤੇ ਅਮੋਲਕ ਅੱਗ ਵਰਤਦਾ ਹੈਂ।

੫. ਜਿਸ ਦੀ ਕਿਰਪਾ ਕਰ ਕੇ ਤੂੰ ਸਾਰੇ ਹੀ ਰਸ ਭੋਗ ਰਿਹਾ ਹੈਂ।

੬. ਸਾਰੇ ਹੀ ਪਦਾਰਥਾਂ ਦੇ ਨਾਲ ਤੂੰ ਰਹਿੰਦਾ ਹੈਂ, ਭਾਵ ਭਰਨ ਪੋਖਣ ਦੇ ਸਾਰੇ ਸਾਮਾਨ ਤੇਰੇ ਨਾਲ ਵੱਸਦੇ ਹਨ।

੭. ਹੇ ਸੱਜਣਾ! ਜਿਸ ਨੇ ਤੈਨੂੰ ਦਿੱਤੇ ਹਨ—ਹੱਥ, ਪੈਰ, ਕੰਨ, ਅੱਖਾਂ ਤੇ ਜੀਭ।

੮. ਐ ਜੀਵ! ਤੂੰ ਉਸ ਦਾਤੇ ਨੂੰ ਛੱਡ ਕੇ ਹੋਰਨਾਂ ਨਾਲ ਰਚ ਰਿਹਾ ਹੈਂ, ਮਗਨ ਹੋ ਰਿਹਾ ਹੈਂ। ਇਹ ਕਿਤਨੀ ਅਸਚਰਜਤਾ ਹੈ।

੯. ਹੇ ਪ੍ਰਭੂ! ਐਹੋ ਜਿਹੇ ਦੋਸ਼ ਇਨ੍ਹਾਂ ਮੂਰਖਾਂ ਅੰਨ੍ਹਿਆਂ ਅਗਿਆਨੀਆਂ ਨੂੰ ਵਾਪਰਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਇਨ੍ਹਾਂ ਜੀਵਾਂ ਨੂੰ ਐਹੋ ਜਿਹੇ ਦੋਸ਼ਾਂ 'ਚੋਂ ਆਪ ਹੀ ਕਿਰਪਾ ਕਰ ਕੇ ਕੱਢ ਲਵੋ।੨।

**੧. ਆਦਿ ਅੰਤਿ ਜੋ ਰਾਖਨਹਾਰੁ ॥**
**੨. ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥**
**੩. ਜਾ ਕੀ ਸੇਵਾ ਨਵ ਨਿਧਿ ਪਾਵੈ ॥**
**੪. ਤਾ ਸਿਉ ਮੂੜਾ ਮਨੁ ਨਹੀ ਲਾਵੈ ॥**
**੫. ਜੋ ਠਾਕੁਰੁ ਸਦ ਸਦਾ ਹਜੂਰੇ ॥**
**੬. ਤਾ ਕਉ ਅੰਧਾ ਜਾਨਤ ਦੂਰੇ ॥**
**੭. ਜਾ ਕੀ ਟਹਲ ਪਾਵੈ ਦਰਗਹ ਮਾਨੁ ॥**
**੮. ਤਿਸਹਿ ਬਿਸਾਰੈ ਮੁਗਧੁ ਅਜਾਨੁ ॥**
**੯. ਸਦਾ ਸਦਾ ਇਹੁ ਭੂਲਨਹਾਰੁ ॥**
**੧੦. ਨਾਨਕ ਰਾਖਨਹਾਰੁ ਅਪਾਰੁ ॥੩॥**

***ਪਦ ਅਰਥ :*** ਆਦਿ—ਮੁੱਢ ਤੋਂ, ਭਾਵ ਜਨਮ ਤੋਂ। ਅੰਤਿ—ਅਖ਼ੀਰ ਤਕ, ਭਾਵ ਮਰਨ ਤਕ। ਗਵਾਰੁ—ਮੂਰਖ ਮਨੁੱਖ। ਜਾ ਕੀ—ਜਿਸ ਦੀ। ਨਵ ਨਿਧਿ—ਨੌਂ ਖ਼ਜ਼ਾਨੇ। ਤਾ ਸਿਉ—ਉਸ ਨਾਲ। ਮੂੜਾ—ਮੂਰਖ। ਹਜੂਰੇ—ਹਾਜ਼ਰ-ਨਾਜ਼ਰ, ਅੰਗ-ਸੰਗ। ਤਾ ਕਉ—ਉਸ ਨੂੰ। ਤਿਸਹਿ—ਉਸ ਨੂੰ। ਮੁਗਧੁ—ਮੂਰਖ। ਇਹੁ—ਇਹ ਜੀਵ। ਅਪਾਰੁ—ਬੇਅੰਤ।

***ਅਰਥ :***

੧. ਹੇ ਭਾਈ! ਦੇਖੋ, ਜੋ ਪਰਮੇਸ਼ਰ ਜਨਮ ਤੋਂ ਲੈ ਕੇ ਅੰਤ ਤਕ ਇਸ ਜੀਵ ਦੀ ਰੱਖਿਆ ਕਰਨ ਵਾਲਾ ਹੈ।

੨. ਮੂਰਖ ਮਨੁੱਖ ਉਸ ਨਾਲ ਪਿਆਰ ਹੀ ਨਹੀਂ ਕਰਦਾ।

੩. ਦੇਖੋ ਜਿਸ (ਪ੍ਰਭੂ) ਦੀ ਸੇਵਾ ਕਰਨ ਨਾਲ ਇਹ ਜੀਵ ਨੌਂ ਹੀ ਨਿਧਾਂ ਪਾ ਸਕਦਾ ਹੈ।

੪. ਇਹ ਮੂਰਖ ਉਸ ਮਾਲਕ ਨਾਲ ਕਦੀ ਮਨ ਲਾਉਂਦਾ ਹੀ ਨਹੀਂ।

੫. ਜੋ ਠਾਕੁਰ ਹਰ ਵੇਲੇ ਹਾਜ਼ਰਾ-ਹਜ਼ੂਰ ਹੈ, ਅੰਗ-ਸੰਗ ਹੈ।

੬. ਅੰਨ੍ਹਾ ਮਨੁੱਖ ਉਸ ਠਾਕੁਰ ਨੂੰ ਕਿਤੇ ਦੂਰ ਬੈਠਾ ਸਮਝਦਾ ਹੈ।

੭. ਜਿਸ ਪ੍ਰਭੂ ਦੀ ਸੇਵਾ ਟਹਿਲ ਕੀਤਿਆਂ, ਇਸ ਨੂੰ ਦਰਗਾਹ ਵਿਚ ਮਾਣ-ਆਦਰ ਮਿਲਣਾ ਹੈ।

੮. ਉਸ (ਪਰਮੇਸ਼ਰ) ਨੂੰ ਇਹ ਬੇ-ਸਮਝ ਮੂਰਖ ਦਿਲੋਂ ਭੁਲਾ ਦਿੰਦਾ ਹੈ।

੯. (ਪਰ ਦੱਸੋ! ਇਸ ਜੀਵ ਦਾ ਕਿਹੜਾ-ਕਿਹੜਾ ਔਗੁਣ ਚਿਤਾਰੀਏ?) ਇਹ ਤਾਂ ਸਦਾ ਦਿਨੇ ਰਾਤ ਭੁੱਲਾਂ ਹੀ ਕਰਦਾ ਰਹਿੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਰੱਖਿਆ ਕਰਨ ਵਾਲਾ ਪ੍ਰਭੂ ਬੇਅੰਤ ਹੈ, ਉਹ ਇਸ ਜੀਵ ਦੇ ਔਗੁਣਾਂ ਵਲ ਕਦੇ ਭੀ ਨਹੀਂ ਤੱਕਦਾ।੩।

**੧. ਰਤਨੁ ਤਿਆਗਿ ਕਉਡੀ ਸੰਗਿ ਰਚੈ ॥**
**੨. ਸਾਚੁ ਛੋਡਿ ਝੂਠ ਸੰਗਿ ਮਚੈ ॥**
**੩. ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥**
**੪. ਜੋ ਹੋਵਨੁ ਸੋ ਦੂਰਿ ਪਰਾਨੈ ॥**
**੫. ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥**
**੬. ਸੰਗਿ ਸਹਾਈ ਤਿਸੁ ਪਰਹਰੈ ॥**
**੭. ਚੰਦਨ ਲੇਪੁ ਉਤਾਰੈ ਧੋਇ ॥**
**੮. ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥**
**੯. ਅੰਧ ਕੂਪ ਮਹਿ ਪਤਿਤ ਬਿਕਰਾਲ ॥**
**੧੦. ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥੪॥**

***ਪਦ ਅਰਥ :*** ਰਤਨੁ—ਨਾਮ। ਕਉਡੀ—ਮਾਇਆ। ਰਚੈ—ਰੁੱਝਾ ਰਹਿੰਦਾ ਹੈ, ਖ਼ੁਸ਼ ਹੁੰਦਾ ਹੈ। ਛੋਡਿ—ਛੱਡ ਕੇ। ਮਚੈ—ਮਚਦਾ ਹੈ, ਮਸਤ ਹੁੰਦਾ ਹੈ, ਬਫਾਉਂਦਾ ਹੈ, ਆਕੜਦਾ ਹੈ। ਜੋ—ਜੋ ਧਨ ਪਦਾਰਥ। ਸੁ—ਉਸ ਨੂੰ। ਅਸਥਿਰੁ—ਸਦਾ ਕਾਇਮ ਰਹਿਣ ਵਾਲਾ। ਹੋਵਨੁ—ਹੋਵਨਹਾਰ, ਜ਼ਰੂਰ ਹੋਣਾ ਹੈ, ਭਾਵ ਮੌਤ। ਪਰਾਨੈ—ਪਛਾਣਦਾ ਹੈ, ਸਮਝਦਾ ਹੈ। ਤਿਸ ਕਾ—ਉਸ ਦਾ, ਉਸ ਦੀ ਖ਼ਾਤਰ। ਸ੍ਰਮੁ—ਮਿਹਨਤ, ਖੇਚਲ। ਸਹਾਈ—ਸਹਾਇਤਾ ਕਰਨ ਵਾਲਾ। ਪਰਹਰੈ—ਛੱਡ ਦੇਂਦਾ ਹੈ। ਉਤਾਰੈ—ਲਾਹ ਦੇਂਦਾ ਹੈ। ਗਰਧਬ ਪ੍ਰੀਤਿ—ਖੋਤੇ ਦਾ ਪਿਆਰ। ਭਸਮ—ਸੁਆਹ। ਕੂਪ—ਖੂਹ। ਪਤਿਤ—ਡਿੱਗਾ ਹੋਇਆ। ਬਿਕਰਾਲ—ਡਰਾਉਣਾ। ਬਿਕਰਾਲ ਕੂਪ ਮਹਿ—ਭਿਆਨਕ ਖੂਹ ਵਿਚ। ਪ੍ਰਭ—ਹੇ ਪ੍ਰਭੂ।

***ਅਰਥ :***

**ਪ੍ਰ:** ਐ ਗੁਰੂ ਜੀ! ਜੋ ਮਾਇਆ ਦੇ ਨਸ਼ੇ ਵਿਚ ਚੂਰ ਰਹਿੰਦਾ ਹੈ, ਉਸ ਜੀਵ ਦੀ ਕੀ ਨਿਸ਼ਾਨੀ ਹੈ?

**ਉ:** ੧. ਹੇ ਭਾਈਓ! ਮਾਇਆ ਦੇ ਨਸ਼ੇ ਵਿਚ ਚੂਰ ਹੋਏ ਦੀ ਇਹ ਵੱਡੀ ਨਿਸ਼ਾਨੀ ਹੈ ਕਿ ਉਹ ਨਾਮ-ਰਤਨ ਨੂੰ ਛੱਡ ਕੇ, ਮਾਇਆ ਰੂਪ ਕੌਡੀ ਨਾਲ ਰਚ ਰਿਹਾ ਹੈ, ਖ਼ੁਸ਼ ਫਿਰਦਾ ਹੈ।

੨. ਸੱਚੇ ਪ੍ਰਭੂ ਨੂੰ ਛੱਡ ਕੇ ਨਾਸਵੰਤ ਪਦਾਰਥਾਂ ਨਾਲ ਪ੍ਰੇਮ ਵਧਾਉਂਦਾ ਹੈ, ਭੂਹੇ ਹੁੰਦਾ ਹੈ।

੩. ਜੋ ਮਾਇਕੀ ਸਰੀਰ ਜਾਂ ਪਦਾਰਥ ਛੱਡ ਜਾਣੇ ਹਨ, ਉਨ੍ਹਾਂ ਨੂੰ ਅਬਿਨਾਸੀ ਕਰਕੇ ਮੰਨੀ ਬੈਠਾ ਹੈ।

੪. ਜੋ ਜ਼ਰੂਰ ਹੀ ਵਾਪਰਨੀ ਹੈ ਮੌਤ, ਉਸ ਨੂੰ ਕਿਤੇ ਦੂਰ ਬੈਠੀ, ਖ਼ਿਆਲ ਕਰਦਾ ਹੈ।

੫. ਜੋ ਅੰਤ ਨੂੰ ਛੱਡ ਜਾਣੇ ਹਨ ਪਦਾਰਥ, ਮਿੱਤਰ, ਸੰਬੰਧੀ ਅਤੇ ਜਗਤ, ਇਨ੍ਹਾਂ ਲਈ ਮਿਹਨਤ ਕਰਦਾ ਹੈ, ਖੇਚਲ ਕਰਦਾ ਹੈ।

੬. ਜੋ ਇਸ ਦੇ ਸਦਾ ਅੰਗ-ਸੰਗ ਰਹਿ ਕੇ ਸਹਾਇਤਾ ਕਰਨ ਵਾਲਾ ਪਰਮੇਸ਼ਰ ਹੈ, ਉਸ ਨੂੰ ਇਹ ਵਿਸਾਰ ਹੀ ਬੈਠਾ ਹੈ।

੭-੮. ਤੱਕੋ! ਜਿਵੇਂ ਖੋਤੇ ਦੀ ਪ੍ਰੀਤ ਸੁਆਹ ਨਾਲ ਹੁੰਦੀ ਹੈ, ਜੇ ਉਸ ਉਪਰ ਕਦੀ ਚੰਦਨ ਦਾ ਲੇਪ ਭੀ ਕੀਤਾ ਜਾਵੇ ਤਾਂ ਉਹ ਸੁਆਹ ਵਿਚ ਲੇਟ ਕੇ ਇਉਂ ਲਾਹ ਸੁੱਟਦਾ ਹੈ ਕਿ ਮਾਨੋਂ ਧੋ ਕੇ ਲਾਹਿਆ ਹੈ। ਤਿਵੇਂ ਹੀ ਇਹ ਜੀਵ ਕਰਦਾ ਹੈ, ਭਾਵ ਸਤਿ ਸੰਗਤ ਤੋਂ ਪ੍ਰਾਪਤ ਹੋਈ ਸਿਫ਼ਤ ਨੂੰ ਵਿਸਾਰ ਦੇਂਦਾ ਹੈ।

੯. ਇਹ ਜੀਵ! ਮਾਇਆ ਦੇ ਡਰਾਉਣੇ ਅੰਨ੍ਹੇ ਖੂਹ (ਅਗਿਆਨ) ਵਿਚ ਡਿੱਗ ਪਿਆ ਹੈ।

੧੦. ਗੁਰੂ ਸਾਹਿਬ ਜੀ ਅਰਦਾਸ ਕਰਦੇ ਹਨ ਕਿ ਹੇ ਰਹਿਮਤਾਂ ਦੇ ਭਰਪੂਰ ਖ਼ਜ਼ਾਨੇ ਪ੍ਰਭੂ! ਇਸ ਨੂੰ ਕਿਰਪਾ ਕਰਕੇ ਆਪ ਜੀ ਆਪੇ ਹੀ ਕੱਢ ਲਓ।੪।

**੧. ਕਰਤੂਤਿ ਪਸੂ ਕੀ ਮਾਨਸ ਜਾਤਿ ॥**
**੨. ਲੋਕ ਪਚਾਰਾ ਕਰੈ ਦਿਨੁ ਰਾਤਿ ॥**
**੩. ਬਾਹਰਿ ਭੇਖ ਅੰਤਰਿ ਮਲੁ ਮਾਇਆ ॥**
**੪. ਛਪਸਿ ਨਾਹਿ ਕਛੁ ਕਰੈ ਛਪਾਇਆ ॥**
**੫. ਬਾਹਰਿ ਗਿਆਨ ਧਿਆਨ ਇਸਨਾਨ ॥**
**੬. ਅੰਤਰਿ ਬਿਆਪੈ ਲੋਭੁ ਸੁਆਨੁ ॥**
**੭. ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥**
**੮. ਗਲਿ ਪਾਥਰ ਕੈਸੇ ਤਰੈ ਅਥਾਹ ॥**
**੯. ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥**
**੧੦. ਨਾਨਕ ਤੇ ਜਨ ਸਹਜਿ ਸਮਾਤਿ ॥੫॥**

***ਪਦ ਅਰਥ :*** ਕਰਤੂਤਿ—ਕਰਣੀ, ਕੰਮ। ਮਾਨਸ—ਮਨੁੱਖ। ਪਚਾਰਾ—ਵਿਖਾਵਾ। ਅੰਤਰਿ—ਮਨ ਵਿਚ। ਕਛੁ ਕਰੈ—ਭਾਵੇਂ ਕੋਈ ਜਤਨ ਕਰੇ। ਬਿਆਪੈ—ਜ਼ੋਰ ਪਾ ਰਿਹਾ ਹੈ। ਸੁਆਨੁ—ਕੁੱਤਾ। ਅਗਨਿ—ਤ੍ਰਿਸ਼ਨਾ ਦੀ ਅੱਗ। ਗਲਿ—ਗਲ ਵਿਚ। ਅਥਾਹ—ਜਿਸ ਦੀ ਡੂੰਘਾਈ ਦਾ ਪਤਾ ਨਾ ਲੱਗ ਸਕੇ। ਜਾ ਕੈ ਅੰਤਰਿ—ਜਿਸ ਮਨੁੱਖ ਦੇ ਹਿਰਦੇ ਵਿਚ। ਸਹਿਜਿ—ਸਹਿਜ ਵਿਚ, ਉਸ ਅਵਸਥਾ ਵਿਚ ਜਿਥੇ ਮਨ ਡੋਲਦਾ ਨਹੀਂ। ਸਮਾਤਿ—ਸਮਾ ਜਾਂਦਾ ਹੈ, ਟਿਕ ਜਾਂਦਾ ਹੈ।

***ਅਰਥ :***

ਪ੍ਰ: ਐ ਕਿਰਪਾਲੂ ਜੀਉ! ਜਦ ਮਨੁੱਖ-ਜਾਤੀ ਨੂੰ ਸਾਰੀਆਂ ਜੂਨਾਂ ਤੋਂ ਉੱਤਮ ਮੰਨਿਆ ਗਿਆ ਹੈ, ਤਾਂ ਫਿਰ ਇਸ ਨੂੰ ਪਸ਼ੂਆਂ ਨਾਲ ਤੁਲਨਾ ਕਿਉਂ ਦਿੱਤੀ ਜਾਂਦੀ ਹੈ?

ਉ: ੧. ਹੇ ਪਿਆਰਿਓ! ਇਸ ਮਨੁੱਖ ਦੀ ਜਾਤੀ ਤਾਂ ਭਾਵੇਂ ਉੱਤਮ ਹੈ, ਪਰ ਇਸ ਦੀ ਕਰਣੀ ਭਾਵ ਕੰਮ ਪਸ਼ੂਆਂ ਵਾਲੇ ਕਰਦਾ ਹੈ, ਅਰਥਾਤ ਕਰਨ ਯੋਗ ਅਤੇ ਨਾ ਕਰਨ ਯੋਗ ਕੰਮ ਦੀ ਪ੍ਰਵਾਹ ਨਹੀਂ ਕਰਦਾ।

੨. ਉਂਜ ਦਿਨੇ ਰਾਤ ਲੋਕਾਂ ਵਾਸਤੇ ਵਿਖਾਵਾ ਕਰਦਾ ਰਹਿੰਦਾ ਹੈ।

੩. ਬਾਹਰੋਂ ਤਾਂ ਸਰੀਰ ਉੱਤੇ (ਧਾਰਮਿਕ ਪੁਸ਼ਾਕ) ਸਾਧੂਆਂ ਵਾਲਾ ਭੇਖ ਧਾਰਨ ਕੀਤਾ ਹੋਇਆ ਹੈ, ਪਰ ਮਨ ਵਿਚ ਮਾਇਆ ਦੀ ਮੈਲ ਹੈ।

੪. ਪਰ ਬਾਹਰਲੇ ਭੇਖ ਨਾਲ ਛਪਾਉਣ ਦਾ ਯਤਨ ਕੀਤਿਆਂ ਮਨ ਦੀ ਮੈਲ ਕਦੇ ਵੀ ਲੁਕਦੀ ਨਹੀਂ।

੫. ਬਾਹਰ ਲੋਕ-ਵਿਖਾਵੇ ਵਾਸਤੇ ਤਾਂ ਤੀਰਥ ਇਸ਼ਨਾਨ ਤੇ ਗਿਆਨ ਦੀਆਂ ਗੱਲਾਂ ਕਰਦਾ ਹੈ ਅਤੇ ਸਮਾਧੀਆਂ ਭੀ ਲਾਉਂਦਾ ਹੈ।

੬. ਪਰ ਅੰਦਰ ਲੋਭ ਰੂਪ ਕੁੱਤਾ ਵੜਿਆ ਹੋਇਆ ਹੈ।

੭. ਅੰਦਰ ਤਾਂ ਤ੍ਰਿਸ਼ਨਾ ਰੂਪ ਅੱਗ ਮਚ ਰਹੀ ਹੈ ਅਤੇ ਬਾਹਰ ਸਰੀਰ 'ਤੇ ਸੁਆਹ ਮਲੀ ਹੋਈ ਹੈ।

੮. ਪਰ ਹੇ ਭਾਈਓ! ਤੁਸੀਂ ਆਪ ਹੀ ਸੋਚੋ! ਜੇ ਕਰ ਇਸ ਜੀਵ ਦੇ ਮਨ ਰੂਪੀ ਗਲ ਵਿਚ ਦਿਖਲਾਵਾ, ਮਾਇਆ, ਲੋਭ ਤੇ ਤ੍ਰਿਸ਼ਨਾ ਰੂਪੀ ਪੱਥਰ ਪਏ ਹਨ, ਤਾਂ ਇਹ ਸੰਸਾਰ ਰੂਪੀ ਅਥਾਹ-ਸਮੁੰਦਰ ਤੋਂ ਕਿਵੇਂ ਤਰ ਸਕਦਾ ਹੈ?

ਪ੍ਰ: ਐ ਗੁਰੂ ਜੀ! ਫਿਰ ਆਪ ਹੀ ਦੱਸੋ ਕਿ ਇਹ ਤਰ ਕਿਵੇਂ ਸਕਦਾ ਹੈ?

ਉ: ੯. ਹੇ ਭਾਈਓ! ਤਰ ਓਹੋ ਹੀ ਸਕਦਾ ਹੈ, ਜਿਸ ਦੇ ਅੰਦਰ ਆਪ ਹੀ ਪਰਮੇਸ਼ਰ ਵੱਸਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਓਹੀ ਜਨ ਵਾਹਿਗੁਰੂ ਦੇ ਸਤਿ-ਸਰੂਪ ਵਿਚ ਸਮਾ ਸਕਦਾ ਹੈ।੫।

**੧. ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥**
**੨. ਕਰੁ ਗਹਿ ਲੇਹੁ ਓੜਿ ਨਿਬਹਾਵੈ ॥**
**੩. ਕਹਾ ਬੁਝਾਰਤਿ ਬੂਝੈ ਡੋਰਾ ॥**
**੪. ਨਿਸਿ ਕਹੀਐ ਤਉ ਸਮਝੈ ਭੋਰਾ ॥**
**੫. ਕਹਾ ਬਿਸਨਪਦ ਗਾਵੈ ਗੁੰਗ ॥**
**੬. ਜਤਨ ਕਰੈ ਤਉ ਭੀ ਸੁਰ ਭੰਗ ॥**
**੭. ਕਹ ਪਿੰਗੁਲ ਪਰਬਤ ਪਰ ਭਵਨ ॥**
**੮. ਨਹੀ ਹੋਤ ਊਹਾ ਉਸੁ ਗਵਨ ॥**
**੯. ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ ॥**
**੧੦. ਨਾਨਕ ਤੁਮਰੀ ਕਿਰਪਾ ਤਰੈ ॥੬॥**

***ਪਦ ਅਰਥ :*** ਸੁਨਿ—ਸੁਣ ਕੇ। ਮਾਰਗੁ—ਰਸਤਾ। ਪਾਵੈ—ਲੱਭ ਲਏ। ਕਰੁ—ਹੱਥ। ਗਹਿ ਲੇਹੁ—ਫੜ ਲਵੋ। ਓੜਿ—ਅਖ਼ੀਰ ਤਕ। ਬੁਝਾਰਤਿ—ਬੁਝਾਰਤਾਂ। ਡੋਰਾ—ਬੋਲਾ। ਨਿਸਿ—ਰਾਤ। ਭੋਰਾ—ਦਿਨ। ਭੰਗ—ਟੁੱਟੀ ਹੋਈ। ਪਿੰਗੁਲ—ਲੂਲ੍ਹਾ। ਪਰ ਭਵਨ—ਭੌਣਾ, ਫਿਰਨਾ, ਲੂਲ੍ਹਾ ਕਿਵੇਂ ਪਹਾੜ 'ਤੇ ਫਿਰ ਸਕਦਾ ਹੈ? ਉਸੁ—ਉਸ ਦੀ। ਗਵਨ—ਪਹੁੰਚ, ਉਥੇ ਤਾਂ ਉਸ ਦੀ ਪਹੁੰਚ ਹੀ ਨਹੀਂ ਹੋ ਸਕਦੀ। ਕਰੁਣਾ—ਤਰਸ। ਕਰੁਣਾ ਮੈ—ਤਰਸਵਾਨ, ਦਇਆ ਕਰਨ ਵਾਲਾ। ਦੀਨੁ—ਨਿਮਾਣਾ ਜੀਵ।

**ਇਸ ਸ਼ਬਦ ਵਿਚ ਹਜ਼ੂਰ ਜੀਵਾਂ ਲਈ ਪ੍ਰਭੂ ਅੱਗੇ ਸਿਫ਼ਾਰਸ਼ ਕਰਦੇ ਹਨ—**

***ਅਰਥ :***

੧. ਹੇ ਕਰਤਾਰ! ਜਿਵੇਂ ਕੋਈ ਅੱਖਾਂ ਤੋਂ ਅੰਨ੍ਹਾਂ ਹੋਵੇ, ਉਹ ਕੇਵਲ ਕੰਨਾਂ ਨਾਲ ਸੁਣਕੇ ਹੀ ਕਿਵੇਂ ਰਾਹ ਲੱਭ ਸਕਦਾ ਹੈ।

੨. ਹਾਂ, ਉਸ ਦਾ ਹੱਥ ਫੜ ਲਿਆ ਜਾਵੇ ਤਾਂ ਉਹ ਅੰਤ ਤਕ ਤੁਰੇ ਰਹਿਣ ਦਾ ਨਿਰਬਾਹ ਕਰ ਲੈਂਦਾ ਹੈ, ਭਾਵ ਉਹ ਮੰਜ਼ਲ 'ਤੇ ਪਹੁੰਚ ਜਾਂਦਾ ਹੈ। ਇਸੇ ਤਰ੍ਹਾਂ (ਅੰਨ੍ਹਾ) ਅਗਿਆਨੀ-ਜੀਵ ਨਿਰੇ ਸ਼ਾਸਤ੍ਰਾਂ ਦਾ ਉਪਦੇਸ਼ ਸੁਣ ਕੇ ਪਰਮੇਸ਼ਰ ਦੇ ਰਸਤੇ ਤੁਰ ਨਹੀਂ ਸਕਦਾ, ਇਸ ਲਈ ਹੇ ਪ੍ਰਭੂ! ਇਸ ਦੇ ਮਨ ਰੂਪ ਹੱਥ ਨੂੰ ਆਪ ਖਿੱਚ ਲਓ ਤਾਂ ਇਹ ਤੁਹਾਡੇ ਚਰਨਾਂ ਵਿਚ ਪੁੱਜੇਗਾ।

੩. ਜੋ ਕੰਨਾਂ ਤੋਂ ਬੋਲਾ ਹੈ, ਦੱਸੋ! ਉਹ ਬੁਝਾਰਤ ਨੂੰ ਕਿਵੇਂ ਬੁਝ ਸਕਦਾ ਹੈ, ਕਿਉਂਕਿ ਉਹ ਤਾਂ ਸੁਣ ਹੀ ਨਹੀਂ ਸਕਦਾ।

੪. ਜੇ ਉਸ ਨੂੰ ਆਖਾਂਗੇ ਕਿ ਰਾਤ ਹੈ ਤਾਂ ਉਹ ਸਮਝੇਗਾ ਦਿਨ ਹੈ। ਇਸੇ ਤਰ੍ਹਾਂ ਹੇ ਕਰਤਾਰ! ਇਹ ਜੀਵ ਸ਼ਰਧਾ ਤੇ ਵੀਚਾਰ ਰੂਪ ਕੰਨਾਂ ਤੋਂ ਰਹਿਤ ਹੋਣ ਕਰਕੇ ਡੋਰਾ ਹੈ, ਸਤ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਉਲਟਾ-ਪੁਲਟਾ ਸਮਝ ਲੈਂਦਾ ਹੈ।

੫. ਗੁੰਗਾ ਕਿਵੇਂ (ਬਿਸਨਪਦ) ਗੀਤ ਗਾ ਸਕਦਾ ਹੈ?

੬. ਜੇ ਉਹ ਗਾਉਣ ਦਾ ਯਤਨ ਕਰੇ, ਤਾਂ ਭੀ ਉਸ ਦੀ ਸੁਰ ਭੰਗ ਰਹੇਗੀ, ਭਾਵ ਸੁਰ ਟੁੱਟੀ ਰਹਿੰਦੀ ਹੈ। ਇਸੇ ਤਰ੍ਹਾਂ ਹੇ ਕਰਤਾਰ! ਇਹ ਜੀਵ ਪ੍ਰੇਮ ਤੋਂ ਸੱਖਣਾ ਹੋਣ ਕਰਕੇ ਇਸ ਦੀ ਬ੍ਰਿਤੀ ਵਿਚ ਲਿਵ ਨਹੀਂ ਆਉਂਦੀ, ਇਹ ਸੁਰ ਭੰਗ ਰਹਿੰਦਾ ਹੈ।

੭. ਹੇ ਕਰਤਾਰ! ਲੂਲ੍ਹਾ (ਪਿੰਗਲਾ) ਪਹਾੜਾਂ 'ਤੇ ਕਿਵੇਂ ਭੌਂ ਸਕਦਾ ਹੈ।

੮. ਉਥੇ ਤਾਂ ਉਸ ਦੀ ਪਹੁੰਚ ਹੀ ਨਹੀਂ ਹੋ ਸਕਦੀ। ਕਿਉਂਕਿ ਉਸ ਜਗ੍ਹਾ 'ਤੇ ਉਸ ਦਾ ਜਾਣਾ ਹੀ ਮੁਸ਼ਕਲ ਹੈ। ਭਾਵ ਇਹ ਜੀਵ ਭੀ ਭੈ ਰੂਪ ਪੈਰਾਂ ਤੋਂ ਬਿਨਾਂ ਹੈ, ਇਹੋ ਹੀ ਇਸ ਵਿਚ ਪਿੰਗਲਾਪਨ ਹੈ, ਬ੍ਰਹਮ ਰੂਪ ਘਰ ਉੱਚਾ ਹੈ, ਉਸ ਤਕ ਇਸ ਦੀ ਪਹੁੰਚ ਨਹੀਂ ਹੈ।

**ਪ੍ਰ:** ਐ ਗੁਰੂ ਜੀ! ਦੱਸੋ, ਫਿਰ ਮੈਂ ਕੀ ਕਰਾਂ?

**ਉ:** ਐ ਪਿਆਰੇ! ਤੂੰ ਇਸ ਤਰ੍ਹਾਂ ਅਰਦਾਸ ਕਰ ਕਿ—

੯. ਹੇ ਦਿਆਲੂ ਕਰਤਾਰ! ਮੈਂ ਆਪ ਜੀ ਅੱਗੇ ਅਰਦਾਸ ਕਰਦਾ ਹਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਇਹ ਜੀਵ ਕੇਵਲ ਤੁਹਾਡੀ ਕਿਰਪਾ ਨਾਲ ਹੀ ਤਰ ਸਕਦਾ ਹੈ।੬।

**੧. ਸੰਗਿ ਸਹਾਈ ਸੁ ਆਵੈ ਨ ਚੀਤਿ ॥**
**੨. ਜੋ ਬੈਰਾਈ ਤਾ ਸਿਉ ਪ੍ਰੀਤਿ ॥**
**੩. ਬਲੂਆ ਕੇ ਗ੍ਰਿਹ ਭੀਤਰਿ ਬਸੈ ॥**
**੪. ਅਨਦ ਕੇਲ ਮਾਇਆ ਰੰਗਿ ਰਸੈ ॥**
**੫. ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥**
**੬. ਕਾਲੁ ਨ ਆਵੈ ਮੂੜੇ ਚੀਤਿ ॥**
**੭. ਬੈਰ ਬਿਰੋਧ ਕਾਮ ਕ੍ਰੋਧ ਮੋਹ ॥**
**੮. ਝੂਠ ਬਿਕਾਰ ਮਹਾ ਲੋਭ ਧ੍ਰੋਹ ॥**
**੯. ਇਆਹੂ ਜੁਗਤਿ ਬਿਹਾਨੇ ਕਈ ਜਨਮ ॥**
**੧੦. ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥**

***ਪਦ ਅਰਥ :*** ਚੀਤਿ—ਚਿੱਤ ਵਿਚ। ਬੈਰਾਈ—ਵੈਰੀ। ਬਲੂਆ—ਰੇਤ। ਗ੍ਰਿਹ—ਘਰ। ਭੀਤਰਿ—ਵਿਚ। ਰੰਗਿ—ਰੰਗ ਵਿਚ, ਮਸਤੀ ਵਿਚ। ਕੇਲ—ਚੋਜ, ਖੇਡਾਂ। ਦ੍ਰਿੜੁ—ਪੱਕਾ। ਮਨਹਿ—ਮਨ ਵਿਚ। ਪ੍ਰਤੀਤਿ—ਯਕੀਨ। ਮੂੜੇ ਚੀਤਿ—ਮੂਰਖ ਦੇ ਚਿਤ ਵਿਚ। ਕਾਲੁ—ਮੌਤ। ਬਿਰੋਧ—ਮੁਖ਼ਾਲਫ਼ਤ। ਧ੍ਰੋਹ—ਠੱਗੀ, ਦਗ਼ਾ। ਇਆਹੂ ਜੁਗਤਿ—ਇਸ ਤਰੀਕੇ ਨਾਲ। ਬਿਹਾਨੇ—ਗੁਜ਼ਰ ਗਏ। ਕਰਿ—ਕਰ ਕੇ। ਆਪਨ—ਆਪਣੀ। ਕਰਮ—ਮਿਹਰ।

***ਅਰਥ :***

ਜੀਵ ਦੀ ਅਗਿਆਨਤਾ ਦਾ ਵਖਿਆਨ ਕਰਦੇ ਹਨ—

੧. ਐ ਭਾਈ! ਵੇਖੋ, ਇਸ ਜੀਵ ਨੂੰ ਉਹ ਕਰਤਾਰ ਜੋ ਨਿਤ ਹੀ ਸੰਗੀ ਹੋ ਕੇ ਹਰ ਵਕਤ ਸਹਾਇਤਾ ਕਰਦਾ ਹੈ, ਉਸ ਨੂੰ ਇਹ ਚੇਤੇ ਹੀ ਨਹੀਂ ਕਰਦਾ।

੨. ਪਰ ਜੋ ਵਿਸ਼ੇ-ਵਿਕਾਰ-ਬ੍ਰਿਤੀ ਇਸ ਦੀ ਵੈਰੀ ਹੈ, ਉਸ ਨਾਲ ਇਹ ਪਿਆਰ ਕਰਦਾ ਹੈ।

੩. ਇਹ ਜੀਵ ਨਾਸਵੰਤ ਜਗਤ ਵਿਚ ਰਹਿੰਦਾ ਹੈ, ਇਹ ਮਾਨੋਂ ਰੇਤ ਦੇ ਘਰ ਵਿਚ ਵੱਸਦਾ ਹੈ, ਭਾਵ ਇਸ ਦੀ ਉਮਰ ਰੇਤ ਦੇ ਕਿਣਕਿਆਂ ਵਾਂਗ ਛਿਨ-ਛਿਨ ਕਰਕੇ ਕਿਰ ਰਹੀ ਹੈ, (ਜਿਵੇਂ ਰੇਤ ਦਾ ਘਰ ਪੱਕਾ ਨਹੀਂ ਗਿਣੀਦਾ, ਅਚਾਨਕ ਢਹਿ ਪੈਂਦਾ ਹੈ)।

੪. ਇਹ ਅਗਿਆਨੀ ਫਿਰ ਭੀ ਮਾਇਆ ਦੀ ਮਸਤੀ ਵਿਚ ਮੌਜਾਂ ਮਾਣ ਰਿਹਾ ਹੈ।

੫. ਤੱਕੋ! ਇਹ ਜੀਵ ਆਪਣੇ ਆਪ ਨੂੰ ਮਨ ਦੇ ਯਕੀਨ ਨਾਲ ਅਮਰ ਸਮਝੀ ਬੈਠਾ ਹੈ, ਭਾਵ ਇਨ੍ਹਾਂ ਸਰੀਰ ਆਦਿ ਪਦਾਰਥਾਂ ਨੂੰ ਸਦਾ ਰਹਿਣ ਵਾਲੇ ਜਾਣ ਰਿਹਾ ਹੈ।

੬. ਪਰ ਮੂਰਖ ਮਨੁੱਖ ਦੇ ਕਾਲ ਕਦੇ ਚੇਤੇ ਹੀ ਨਹੀਂ ਆਉਂਦਾ ਕਿ ਇਸ ਕਾਲ ਨੇ ਕਿਸੇ ਭੀ ਪਦਾਰਥ ਨੂੰ ਅਚੱਲ ਨਹੀਂ ਰਹਿਣ ਦੇਣਾ।

੭-੮-੯. ਹੋਰ ਵੇਖੋ! ਵੈਰ, ਵਿਰੋਧ, ਕਾਮ, ਕ੍ਰੋਧ, ਮੋਹ, ਝੂਠ, ਵਿਕਾਰ, ਅਤਿ ਦਾ ਲਾਲਚ ਅਤੇ ਵਿਸਾਹ ਘਾਤ, ਇਨ੍ਹਾਂ ਨਾਲ ਹੀ ਜੁੜਿਆਂ; ਇਸੇ ਰਾਹ ਪੈ ਕੇ—ਇਸ ਜੀਵ ਦੇ ਕਈ ਜਨਮ ਗੁਜ਼ਰ ਗਏ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਸਾਈਂ ਜੀ! ਇਨ੍ਹਾਂ ਜੀਵਾਂ ਨੂੰ ਮਿਹਰ ਕਰਕੇ ਆਪ ਹੀ ਬਚਾ ਲਓ।੭।

**੧. ਤੂ ਠਾਕੁਰੁ ਤੁਮ ਪਹਿ ਅਰਦਾਸਿ ॥**
**੨. ਜੀਉ ਪਿੰਡੁ ਸਭੁ ਤੇਰੀ ਰਾਸਿ ॥**
**੩. ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥**
**੪. ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥**
**੫. ਕੋਇ ਨ ਜਾਨੈ ਤੁਮਰਾ ਅੰਤੁ ॥**
**੬. ਊਚੇ ਤੇ ਊਚਾ ਭਗਵੰਤ ॥**
**੭. ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥**
**੮. ਤੁਮ ਤੇ ਹੋਇ ਸੁ ਆਗਿਆਕਾਰੀ ॥**
**੯. ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥**
**੧੦. ਨਾਨਕ ਦਾਸ ਸਦਾ ਕੁਰਬਾਨੀ ॥੮॥੪॥**

***ਪਦ ਅਰਥ :*** ਤੁਮ ਪਹਿ—ਤੇਰੇ ਪਾਸ। ਪਿੰਡੁ—ਸਰੀਰ। ਰਾਸਿ—ਪੂੰਜੀ, ਦੌਲਤ, ਬਖ਼ਸ਼ਸ਼। ਘਨੇਰੇ—ਬਹੁਤ। ਸਮਗ੍ਰੀ—ਪਦਾਰਥ। ਸੂਤ੍ਰਿ—ਸੂਤਰ ਵਿਚ, ਮਰਯਾਦਾ ਵਿਚ, ਹੁਕਮ ਵਿਚ। ਧਾਰੀ—ਟਿਕੀ ਹੋਈ ਹੈ। ਤੁਮ ਤੇ—ਤੈਥੋਂ। ਹੋਇ—ਜੋ ਕੁਝ ਵੀ ਹਸਤੀ ਵਿਚ ਆਇਆ ਹੈ, ਪੈਦਾ ਹੋਇਆ ਹੈ। ਆਗਿਆਕਾਰੀ—ਤੇਰੇ ਹੁਕਮ ਨੂੰ ਮੰਨ ਰਿਹਾ ਹੈ। ਕੁਰਬਾਨੀ—ਸਦਕੇ। ਮਿਤਿ—ਮਰਯਾਦਾ, ਅੰਦਾਜ਼ਾ। ਗਤਿ—ਹਾਲਤ।

***ਅਰਥ :***

ਪ੍ਰ: ਹੇ ਗੁਰਦੇਵ ਜੀਉ! ਅਰਦਾਸ ਕਰਨ ਦੀ ਜਾਚ ਦੱਸੋ।
ਉ: ਹੇ ਭਾਈਓ! ਸਦਾ ਇਉਂ ਅਰਦਾਸ ਕਰਦੇ ਰਹੋ ਕਿ—

੧. ਹੇ ਕਰਤਾਰ! ਤੂੰ ਮਾਲਿਕ ਹੈਂ, ਸਾਡੀ ਜੀਵਾਂ ਦੀ ਕੇਵਲ ਤੇਰੇ ਅੱਗੇ ਹੀ ਬੇਨਤੀ (ਅਰਜ਼ੋਈ) ਹੈ।
੨. ਇਹ ਜਿੰਦ ਤੇ ਸਰੀਰ ਜੋ ਤੁਸਾਂ ਸਾਨੂੰ ਦਿੱਤਾ ਹੈ, ਇਹ ਸਭ ਆਪ ਦੀ ਹੀ ਬਖ਼ਸ਼ਸ਼ ਹੈ।
੩. ਤੁਸੀਂ ਹੀ ਸਾਡੇ ਮਾਤਾ ਹੋ, ਤੁਸੀਂ ਹੀ ਸਾਡੇ ਪਿਤਾ ਹੋ, ਅਸੀਂ ਤੁਹਾਡੇ ਬੱਚੇ ਹਾਂ।
੪. ਤੇਰੀ ਮਿਹਰ ਦੀ ਨਜ਼ਰ ਵਿਚ ਹੀ ਬੇਅੰਤ ਸੁਖ ਪ੍ਰਾਪਤ ਹੁੰਦੇ ਹਨ।
੫. ਹੇ ਭਗਵੰਤ ਜੀਉ! ਤੁਹਾਡਾ ਕੋਈ ਭੀ ਅੰਤ ਨਹੀਂ ਜਾਣਦਾ।
੬. ਤੂੰ ਹੀ ਸਭ ਤੋਂ ਉੱਚਾ ਭਗਵਾਨ ਹੈਂ।
੭. ਇਸ ਜਗਤ ਦੀ ਸਭ ਚੀਜ਼ ਤੇਰੇ ਹੁਕਮ ਰੂਪ ਸੂਤਰ ਵਿਚ ਧਾਰੀ ਹੋਈ ਖੜੀ ਹੈ।
੮. ਹੇ ਆਗਿਆਕਾਰੀ ਪਰਮੇਸ਼ਰ! ਇਹ ਤੇਰੀ ਰਚੀ ਹੋਈ ਸਾਰੀ ਸ੍ਰਿਸ਼ਟੀ, ਤੇਰੀ ਹੀ ਆਗਿਆ ਵਿਚ ਤੁਰ ਰਹੀ ਹੈ।
੯. ਹੇ ਸਾਈਂ ਜੀ! ਤੂੰ ਕਿਹੋ ਜਿਹਾ ਹੈਂ ਅਤੇ ਕਿਤਨਾ-ਕੁ ਵੱਡਾ ਹੈਂ, ਇਹ ਤੂੰ ਆਪ ਹੀ ਜਾਣਦਾ ਹੈਂ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪ੍ਰਭੂ ਜੀ! ਮੈਂ ਦਾਸ ਤਾਂ ਆਪ ਜੀ ਤੋਂ ਹਮੇਸ਼ਾਂ ਸਦਕੇ ਜਾਂਦਾ ਹੈ।੮।੪।

***ਭਾਵਾਰਥ :*** ਸ੍ਰੀ ਗੁਰੂ ਅਰਜਨ ਦੇਵ ਜੀ ਇਸ ਚੌਥੀ ਅਸ਼ਟਪਦੀ ਦੇ ਅਰੰਭਕ ਸਲੋਕ ਵਿਚ ਅਸਾਂ ਮਾਇਆ-ਮੋਹ ਵਿਚ ਵੇਹੜਤ ਜੀਵਾਂ ਨੂੰ ਪਿਆਰ-ਭਰਿਆ ਉਪਦੇਸ਼ ਬਖ਼ਸ਼ਦੇ ਹਨ। ਆਪ ਜੀ ਸਾਡੇ ਲਈ ਜੀਵ ਇਆਣਾ ਸ਼ਬਦ ਵਰਤ ਰਹੇ ਹਨ, ਜਦੋਂ ਅਸੀਂ ਆਪਣੇ ਅੰਤਰ-ਆਤਮੇ ਝਾਤ ਮਾਰਦੇ ਹਾਂ ਤਾਂ ਅਸੀਂ ਸੱਚ-ਮੁੱਚ ਹੀ ਇਆਣੇ ਸਾਬਤ ਹੁੰਦੇ ਹਾਂ—ਅਸੀਂ ਇਕ ਛੋਟੇ ਨੰਨ੍ਹੇ ਜਿਹੇ ਬੱਚੇ ਵਾਂਗ ਨਾਸਮਝ ਅਤੇ ਅਗਿਆਨੀ ਹਾਂ। ਜਿਵੇਂ ਇਕ ਛੋਟੇ ਬੱਚੇ ਨੂੰ, ਜਿਸ ਦਾ ਪਿਤਾ ਪ੍ਰਦੇਸ ਗਿਆ ਹੋਵੇ, ਭਾਵੇਂ ਉਹ ਆਲੇ-ਦੁਆਲੇ ਆਪਣੇ ਘਰ ਵਿਚ ਸੱਭੋ ਕੁਝ ਹੁੰਦਾ ਵੇਖਦਾ ਹੈ, ਪਰ ਉਸ ਨੂੰ ਇਹ ਪਤਾ ਨਹੀਂ ਹੁੰਦਾ ਕਿ ਉਸ ਦੇ ਘਰ ਦੇ ਸਾਰੇ ਕਾਰ-ਵਿਹਾਰ ਨੂੰ ਕੌਣ ਚਲਾ ਰਿਹਾ ਹੈ, ਇਹ ਤਰ੍ਹਾਂ-ਤਰ੍ਹਾਂ ਦੇ ਸੁਖ ਦੇ ਸਾਮਾਨ ਕਿਥੋਂ ਆ ਰਹੇ ਹਨ, ਇਨ੍ਹਾਂ ਸਭਨਾਂ ਦਾ ਸੋਮਾ ਕਿਹੜਾ ਹੈ।

ਪਰ ਅਸੀਂ ਵੇਖਦੇ ਹਾਂ ਕਿ ਬੱਚੇ ਨੂੰ ਤਾਂ ਦੋ ਚਾਰ ਸਾਲ ਬਾਅਦ ਇਨ੍ਹਾਂ ਸਭਨਾਂ ਗੱਲਾਂ ਦਾ ਗਿਆਨ ਹੋ ਹੀ ਜਾਂਦਾ ਹੈ, ਪਰ ਅਫ਼ਸੋਸ ਕਿ ਅਸੀਂ ਸਭ ਬੰਦੇ ਸਾਰੀ ਉਮਰ ਇਆਣੇ ਹੀ ਰਹਿੰਦੇ ਹਾਂ। ਸਾਨੂੰ ਕਦੀ ਭੀ ਖ਼ਿਆਲ ਨਹੀਂ ਆਇਆ—ਸਾਡੀ ਰਚਨਾ ਕਿਵੇਂ ਹੋਈ ਅਤੇ ਕਿਵੇਂ ਰਾਤ ਦਿਨ, ਹਰ ਘੜੀ, ਹਰ ਸੁਆਸ ਸਾਡੀ ਦੇਖ-ਭਾਲ ਹੋ ਰਹੀ ਹੈ। ਸਾਨੂੰ ਕਦੀ ਸੁਰਤ ਨਹੀਂ ਆਈ ਕਿ ਉਹ ਕਿਹੜੀ ਹਸਤੀ ਹੈ, ਜੋ ਅੰਤ ਤਕ ਸਾਡੀ ਪ੍ਰਤਿਪਾਲਣਾ ਕਰਦੀ ਰਹਿੰਦੀ ਹੈ।

ਅੱਗੇ ਅਸ਼ਟਪਦੀ ਵਿਚ ਉਸ ਨਿਰੰਕਾਰ ਦੇ ਅਦਭੁੱਤ ਕਾਰਨਾਮੇ ਤੇ ਉਪਕਾਰ ਲਿਖਦੇ ਹਨ ਕਿ ਸਾਨੂੰ (ਜੀਵਾਂ ਨੂੰ) ਆਪਣਾ ਸੁੰਦਰ ਸਰੀਰ ਵੇਖ ਕੇ ਕਦੀ ਖ਼ਿਆਲ ਨਹੀਂ ਆ ਸਕਦਾ ਕਿ ਸਾਡਾ ਇਹ ਸੋਹਣਾ ਢਾਂਚਾ, ਮਾਤਾ ਦੀ ਰਕਤ ਅਤੇ ਪਿਤਾ ਦੀ ਬਿੰਦ ਤੋਂ ਅਰਥਾਤ ਗੰਦ ਤੋਂ ਘੜਿਆ ਗਿਆ ਸੀ। ਰਤਾ ਜਵਾਨ ਹੋਇਆਂ ਤਾਂ ਭਾਵੇਂ ਇਸ ਗੱਲ ਦਾ ਪਤਾ ਲੱਗ ਵੀ ਜਾਂਦਾ ਹੈ ਕਿ ਅਸੀਂ ਰਕਤ ਬੂੰਦ ਦੇ ਗਾਰੇ ਤੋਂ ਬਣੇ ਹਾਂ, ਪਰ ਇਹ ਸਮਝ ਨਹੀਂ ਆਉਂਦੀ, ਕਿ ਬਣਦੇ ਕਿਵੇਂ ਹਾਂ?

ਘੁਮਿਆਰ ਨੂੰ ਮਿੱਟੀ ਕੁੱਟਦੇ, ਛਾਣਦੇ, ਉਸ ਨੂੰ ਆਟੇ ਵਾਂਗ ਗੁੰਨ੍ਹਦੇ ਅਤੇ ਫੇਰ ਉਸ ਦੇ ਹੱਥਾਂ ਦੀ ਮਿਹਨਤ ਦਾ ਸਦਕਾ, ਉਸ ਮਿੱਟੀ ਵਿੱਚੋਂ ਤਰ੍ਹਾਂ-ਤਰ੍ਹਾਂ ਦੀਆਂ ਸ਼ਕਲਾਂ ਜਾਂ ਨੁਹਾਰਾਂ ਦੀਆਂ ਨਿਰਜਿੰਦ ਮੂਰਤੀਆਂ ਬਣਦੀਆਂ ਵੇਖ ਕੇ, ਵਾਹ ਘੁਮਿਆਰਾ! ਵਾਹ ਘੁਮਿਆਰਾ!! ਕਹਿ ਉੱਠਦੇ ਹਾਂ।

ਪਰ ਅਸਾਂ ਕਦੇ ਉਸ ਘੁਮਿਆਰ ਦਾ ਵੀ ਚੇਤਾ ਕੀਤਾ ਹੈ, ਜਿਸ ਨੇ ਗ੍ਰਾਮ ਤੋਂ ਵੀ ਘਟ ਇਸ ਰਕਤ ਬੂੰਦ ਦੇ ਗਾਰੇ ਤੋਂ, ਸਾਡਾ ਇਹ ਸਰੀਰ ਬਣਾਇਆ? ਕੀ ਅਸਾਂ ਕਦੇ ਇਹ ਸੋਚਿਆ ਕਿ ਮਾਤਾ ਦੇ ਗਰਭ ਵਿਚ ਇਸ ਸਰੀਰ ਦੇ ਵੱਖ-ਵੱਖ ਅੰਗ ਕਿਵੇਂ ਬਣਦੇ ਹਨ? ਸਾਡੀ ਮਾਤਾ ਨੇ ਉਨ੍ਹਾਂ ਦਸਾਂ ਮਹੀਨਿਆਂ ਵਿਚ ਵੀ ਆਮ ਸਾਧਾਰਨ ਖ਼ੁਰਾਕ ਖਾਧੀ ਸੀ, ਫਿਰ ਉਸ ਸਾਧਾਰਨ ਖ਼ੁਰਾਕ ਵਿੱਚੋਂ ਹੀ ਸਾਡੀਆਂ ਹੱਡੀਆਂ, ਮਾਸ, ਲਹੂ, ਵਾਲ ਆਦਿ ਵੱਖ-ਵੱਖ ਚੀਜ਼ਾਂ ਕਿਵੇਂ ਬਣੀਆਂ? ਘੜੀ ਦੇ ਵੱਖ-ਵੱਖ ਪੁਰਜ਼ੇ ਬਨਾਉਣ ਲਈ ਸਾਨੂੰ ਅਨੇਕਾਂ ਵੱਡੀਆਂ ਛੋਟੀਆਂ ਮਸ਼ੀਨਾਂ ਦੀ ਲੋੜ ਪੈਂਦੀ ਹੈ।

ਪਰ ਸਾਡੇ ਸਰੀਰ ਦੇ ਵੱਖ-ਵੱਖ ਅੰਗ, ਵੱਡੀਆਂ ਛੋਟੀਆਂ ਹੱਡੀਆਂ ਤੇ ਨਾੜੀਆਂ ਕਿਹੜੀ ਮਸ਼ੀਨ ਨੇ ਬਣਾਈਆਂ ? ਅੱਖਾਂ, ਨੱਕ, ਕੰਨ, ਦਿਲ, ਦਿਮਾਗ਼ ਆਦਿ ਦੇ ਸੂਖਮ ਤੋਂ ਸੂਖਮ ਯੰਤਰ ਕਿਸ ਨੇ ਅਤੇ ਕਿਵੇਂ ਬਣਾਏ ? ਉਨ੍ਹਾਂ ਸਭ ਅੰਗਾਂ ਤੋਂ ਤਿਆਰ ਹੋਏ ਕਲਬੂਤ ਵਿਚ ਜਾਨ ਪਾ ਕੇ ਫਿਰ ਉਸ ਨੂੰ ਮਾਤਾ ਦੇ ਗਰਭ ਰੂਪ ਅੰਧੇਰੀ ਕੋਠੜੀ ਵਿਚ ਅਥਵਾ ਤਪਦੀ ਭੱਠੀ ਵਿਚ ਕਿਵੇਂ ਸੁਰੱਖਿਅਤ ਰੱਖਿਆ ਗਿਆ ? ਕਿਵੇਂ ਉਸ ਗੰਦ ਵਿਚ ਵੀ ਇਸ ਨੂੰ ਖ਼ੁਰਾਕ ਦੇਣ ਦਾ ਪ੍ਰਬੰਧ ਕੀਤਾ ਗਿਆ ? ਕੀ ਅਸੀਂ ਇਆਣੇ ਇਸ ਨੂੰ ਸਮਝ ਸਕਦੇ ਹਾਂ ? ਨਹੀਂ, ਨਹੀਂ, ਜੇ ਅਸੀਂ ਆਪਣੀ ਸਾਰੀ ਉਮਰ ਵੀ ਇਸ ਪਾਸੇ ਲਗਾ ਦੇਈਏ ਤਾਂ ਵੀ ਨਹੀਂ ਸਮਝ ਸਕਦੇ। ਕਿਉਂਕਿ ਇਸ ਸਰੀਰ ਦੇ ਬਨਾਉਣ ਵਾਲੇ ਨੇ ਇਸ ਭੇਤ ਨੂੰ ਲੁਕਾ ਰੱਖਣ ਲਈ ਹੀ ਤਾਂ ਲੁਕਵੀਂ ਥਾਂ 'ਤੇ ਬੈਠਕੇ ਇਸ ਨੂੰ ਬਣਾਇਆ। ਉਹ ਇਸ ਭੇਤ ਨੂੰ ਇਤਨਾ ਛੁਪਾਈ ਰੱਖਦਾ ਹੈ ਕਿ ਕਿਸੇ ਨੂੰ ਇਹ ਵੀ ਪਤਾ ਨਹੀਂ ਲੱਗਦਾ ਕਿ ਉਹ ਲੜਕਾ ਬਣਾ ਰਿਹਾ ਹੈ, ਜਾਂ ਲੜਕੀ। ਉਸ ਦਾ ਬਣਾਇਆ ਜਾ ਰਿਹਾ ਬੱਚਾ ਕਾਲਾ ਹੈ ਕਿ ਗੋਰਾ। ਅੰਨ੍ਹਾ ਜਾਂ ਬੋਲਾ, ਲੂਲ੍ਹਾ ਜਾਂ ਕੁੱਬਾ।

ਫਿਰ ਉਹ ਕਰਤਾਰ ਇਸ ਜੀਵ ਨੂੰ ਗਰਭ ਰੂਪੀ ਕਾਰਖ਼ਾਨੇ ਵਿਚ ਰਚ ਕੇ ਹੀ ਸੁਰਖ਼ਰੂ ਨਹੀਂ ਹੋ ਜਾਂਦਾ, ਸਗੋਂ ਇਸ ਨਵੀਂ ਸੂਰਤ ਨੂੰ ਸੰਸਾਰ ਵਿਚ ਲਿਆਉਣ ਤੋਂ ਪਹਿਲਾਂ ਹੀ ਉਸ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਸਭ ਪ੍ਰਬੰਧ ਕਰਦਾ ਹੈ, ਤੱਕੋ ! ਇਧਰੋਂ ਬੱਚੇ ਦਾ ਜਨਮ ਹੁੰਦਾ ਹੈ, ਉਧਰੋਂ ਮਾਤਾ ਦੇ ਅਸਥਣਾਂ ਵਿਚ ਦੁੱਧ ਪੈਦਾ ਕਰ ਦੇਂਦਾ ਹੈ। ਉਹ ਦੁੱਧ ਜੋ ਸਭ ਪਦਾਰਥਾਂ, ਸਭ ਭੋਜਨਾਂ ਤੋਂ ਉੱਤਮ ਹੈ, ਫਿਰ ਬਗ਼ੈਰ ਕਿਸੇ ਵਿਤਕਰੇ ਦੇ, ਉਹ ਹਰ ਗ਼ਰੀਬ ਅਮੀਰ ਬੱਚੇ ਨੂੰ ਹੀ ਨਹੀਂ, ਸਗੋਂ ਸੂਰਾਂ ਤੇ ਕੁੱਤਿਆਂ ਦੇ ਬੱਚਿਆਂ ਨੂੰ ਵੀ ਇਹ ਵਧੀਆ ਖ਼ੁਰਾਕ ਦੇਂਦਾ ਹੈ। ਗੁਰੂ ਸਾਹਿਬ ਜੀ ਦੇ ਫ਼ੁਰਮਾਨ ਅਨੁਸਾਰ—

ਪਹਿਲੋ ਦੇ ਤੈਂ ਰਿਜਕੁ ਸਮਾਹਾ ॥
ਪਿਛੋ ਦੇ ਤੈਂ ਜੰਤੁ ਉਪਾਹਾ ॥ *(ਪੰਨਾ ੧੩੦)*

ਉਸ ਨੇ ਸਾਨੂੰ ਸੰਸਾਰ ਵਿਚ ਭੇਜਣ ਤੋਂ ਪਹਿਲੇ ਹੀ ਹਰ ਪ੍ਰਕਾਰ ਦੀ ਵਸਤੂ, ਜੋ ਸਾਨੂੰ ਚਾਹੀਦੀ ਸੀ, ਜਿਵੇਂ—ਹਵਾ, ਪਾਣੀ, ਖਾਣ ਨੂੰ ਤਰ੍ਹਾਂ-ਤਰ੍ਹਾਂ ਦੇ ਅਨਾਜ, ਫਲ ਅਤੇ ਸਬਜ਼ੀਆਂ, ਪਹਿਨਣ ਲਈ ਕਪਾਹ, ਉਨ ਤੇ ਰੇਸ਼ਮ, ਸਾਡੇ ਸੁਹਜ ਸਵਾਦ ਲਈ ਫੁੱਲ, ਕੇਸਰ, ਸੋਨਾ, ਚਾਂਦੀ, ਹੀਰੇ, ਜਵਾਹਰਾਤ। ਰਹਿਣ ਲਈ ਮਕਾਨ, ਬਨਾਉਣ ਵਾਸਤੇ ਮਿੱਟੀ, ਪੱਥਰ, ਰੇਤ, ਲੋਹਾ, ਲੱਕੜੀ। ਇਸੇ ਤਰ੍ਹਾਂ ਦੁੱਖਾਂ ਤੇ ਬੀਮਾਰੀਆਂ ਤੋਂ ਬਚਣ ਲਈ ਤਰ੍ਹਾਂ-ਤਰ੍ਹਾਂ ਦੀਆਂ ਜੜੀਆਂ ਬੂਟੀਆਂ ਬਣਾ ਦਿੱਤੀਆਂ।

ਇਥੇ ਹੀ ਬਸ ਨਹੀਂ, ਅਸਾਂ ਜੀਵਾਂ ਦੇ ਤੁਰਨ-ਫਿਰਨ, ਨੱਚਣ-ਟੱਪਣ ਤੇ ਕਾਰ-ਵਿਹਾਰ ਲਈ ਚਿੱਟਾ ਦੁੱਧ ਵਰਗਾ ਦਿਨ ਤੇ ਸਰੀਰ ਦੀ ਥਕਾਵਟ ਦੂਰ ਕਰਨ ਲਈ, ਲੋਰੀ ਦੇ ਕੇ ਸਵਾਲਣ ਲਈ ਸੁਖਦਾਈ ਰਾਤ ਰੂਪ ਦਾਈ ਬਖ਼ਸ਼ ਦਿੱਤੀ ਹੈ। ਸੱਚੀ ਗੱਲ ਤਾਂ ਇਹ ਹੈ ਕਿ ਜੋ ਸਾਨੂੰ ਦਿਨ ਅਤੇ ਰਾਤ ਦੀ ਦਾਤ ਉਸ ਪ੍ਰਭੂ ਨੇ ਬਖ਼ਸ਼ੀ ਹੈ, ਇਸ ਜਿੱਡੀ ਕੋਈ ਹੋਰ ਦਾਤ ਨਹੀਂ।

ਕੀ ਅਸਾਂ ਕਦੀ ਸੋਚਿਆ ਹੈ ਕਿ ਉਹ ਪਰਮੇਸ਼ਰ ਸਾਡੀ ਰਾਤ ਦਿਨ ਸਵਾਸ-ਸਵਾਸ ਕਿਵੇਂ ਪਾਲਣਾ ਕਰਦਾ ਰਹਿੰਦਾ ਹੈ ? ਕੀ ਅਸਾਂ ਕਦੇ ਵੀਚਾਰਿਆ ਹੈ ਕਿ ਉਹ ਵਾਹਿਗੁਰੂ ਸਾਡੇ ਖਾਧੇ ਹੋਏ ਪਦਾਰਥਾਂ ਤੋਂ ਕਿਵੇਂ ਲਹੂ ਪੈਦਾ ਕਰਦਾ ਹੈ ਤੇ ਕਿਵੇਂ ਦਿਲ ਰੂਪੀ ਪੰਪ ਦੇ ਨਾਲ ਸਾਡੇ ਅੰਗ-ਅੰਗ, ਨਾੜ-ਨਾੜ ਵਿਚ ਪਹੁੰਚਾਉਂਦਾ ਹੈ ? ਉਹ ਸਾਡੇ ਸਰੀਰ ਨੂੰ ਕਿਵੇਂ ਗਰਮ ਰੱਖਦਾ ਹੈ ? ਸ਼ਕਤੀ ਦੇਂਦਾ ਹੈ ਅਤੇ ਜੇ ਉਸ ਵਿਚ ਕੋਈ ਨੁਕਸ ਹੋਵੇ, ਕੋਈ ਰੋਗ ਪੈਦਾ ਹੋ ਗਿਆ ਹੋਵੇ, ਤਾਂ ਉਸ ਰੋਗ ਨੂੰ ਦੂਰ ਕਰਕੇ ਉਸ ਅੰਗ ਨੂੰ ਫਿਰ ਅਰੋਗ ਕਰ ਦੇਂਦਾ ਹੈ ? ਕੀ ਅਸਾਂ ਕਦੀ ਵਿਚਾਰਿਆ ਹੈ ਕਿ ਹਵਾ ਅਤੇ ਪਾਣੀ ਕਿਵੇਂ ਸਾਡੇ ਗੰਦੇ ਖ਼ੂਨ ਨੂੰ, ਸਾਡੀਆਂ ਨਾੜੀਆਂ ਨੂੰ ਸਾਫ਼ ਕਰਦੇ ਹਨ ? ਇਹ ਸਾਰਾ ਪ੍ਰਬੰਧ ਕੌਣ ਕਰ ਰਿਹਾ ਹੈ ? ਕੀ ਅਸੀਂ ਜਾਂ ਸਾਡੇ ਮਾਪੇ ? ਨਹੀਂ, ਇਹ ਸਭ ਉਸੇ ਨਿਰੰਕਾਰ ਦੀ ਮਿਹਰ ਹੈ, ਪਰ ਅਸਾਂ ਉਸ ਨਿਰੰਕਾਰ ਦੇ ਇਕ ਗੁਣ, ਇਕ ਉਪਕਾਰ ਨੂੰ ਵੀ ਨਹੀਂ ਜਾਣਿਆ, ਇਸੇ ਲਈ ਹਜ਼ੂਰ ਸਾਨੂੰ ਇਆਣੇ ਜਾਣ ਕੇ ਇਸ ਚੌਥੇ ਸਲੋਕ ਤੇ ਅਸ਼ਟਪਦੀ ਵਿਚ ਸਮਝਾ ਰਹੇ ਹਨ।

## ਅਸ਼ਟਪਦੀ ਪੰਜਵੀਂ

**ਸਲੋਕੁ ॥**

**੧. ਦੇਨਹਾਰੁ ਪ੍ਰਭ ਛੋਡਿ ਕੈ**
**ਲਾਗਹਿ ਆਨ ਸੁਆਇ ॥**
**੨. ਨਾਨਕ ਕਹੂ ਨ ਸੀਝਈ**
**ਬਿਨੁ ਨਾਵੈ ਪਤਿ ਜਾਇ ॥੧॥**

***ਪਦ ਅਰਥ :*** ਲਾਗਹਿ—ਲੱਗਦੇ ਹਨ। ਆਨ—ਹੋਰ। ਸੁਆਇ—ਸੁਆਦ ਵਿਚ, ਸੁਆਰਥ ਵਿਚ। ਕਹੂ ਨ—ਕਦੇ ਨਹੀਂ। ਸੀਝਈ—ਸਿੱਝਦਾ, ਕਾਮਯਾਬ ਹੁੰਦਾ, ਸਫਲ ਹੁੰਦਾ। ਪਤਿ—ਇੱਜ਼ਤ।

***ਅਰਥ :***

ਪ੍ਰ: ਐ ਸਤਿਗੁਰੂ ਜੀ ! ਇਸ ਜੀਵ ਦੇ ਮੁਕਤ ਨਾ ਹੋਣ ਦਾ ਤੇ ਰੱਬੀ-ਦਰਗਾਹ ਵਿਚ ਬੇ-ਇੱਜ਼ਤੀ ਦਾ ਅਸਲ ਕਾਰਣ ਕੀ ਹੈ ?

ਉ: ੧. ਹੇ ਭਾਈਓ ! ਸੱਚੀ ਗੱਲ ਤਾਂ ਇਹ ਹੈ ਕਿ ਇਹ ਜੀਵ ਸਾਰੀਆਂ ਦਾਤਾਂ ਦੇਣ ਵਾਲੇ ਅਕਾਲ ਪੁਰਖ ਨੂੰ ਛੱਡ ਕੇ ਹੋਰ-ਹੋਰ ਸੰਸਾਰ ਦੇ ਸੁਆਦਾਂ ਵਿਚ, ਜਾਂ ਪ੍ਰਯੋਜਨਾਂ ਵਿਚ ਲੱਗਾ ਰਹਿੰਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ ! ਇਸ ਤਰ੍ਹਾਂ ਦਾ ਮਨੁੱਖ ਕਦੇ ਭੀ ਜੀਵਨ-ਯਾਤਰਾ ਵਿਚ ਸਫਲ ਨਹੀਂ ਹੁੰਦਾ, ਭਾਵ ਮੁਕਤ ਨਹੀਂ ਹੋ ਸਕਦਾ ਅਤੇ ਨਾਮ ਤੋਂ ਸੱਖਣੇ ਦੀ ਰੱਬੀ-ਦਰਬਾਰ ਵਿਚ ਇੱਜ਼ਤ ਭੀ ਗੁਆਚ ਜਾਂਦੀ ਹੈ।੧।

**ਅਸਟਪਦੀ ॥**

**੧. ਦਸ ਬਸਤੂ ਲੇ ਪਾਛੈ ਪਾਵੈ ॥**
**੨. ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥**

**੩. ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥**
**੪. ਤਉ ਮੂੜਾ ਕਹੁ ਕਹਾ ਕਰੇਇ ॥**
**੫. ਜਿਸੁ ਠਾਕੁਰ ਸਿਉ ਨਾਹੀ ਚਾਰਾ ॥**
**੬. ਤਾ ਕਉ ਕੀਜੈ ਸਦ ਨਮਸਕਾਰਾ ॥**
**੭. ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥**
**੮. ਸਰਬ ਸੂਖ ਤਾਹੂ ਮਨਿ ਵੂਠਾ ॥**
**੯. ਜਿਸੁ ਜਨ ਅਪਨਾ ਹੁਕਮੁ ਮਨਾਇਆ ॥**
**੧੦. ਸਰਬ ਥੋਕ ਨਾਨਕ ਤਿਨਿ ਪਾਇਆ ॥੧॥**

***ਪਦ ਅਰਥ :*** ਬਸਤੂ—ਚੀਜ਼ਾਂ। ਲੇ—ਲੈ ਕੇ। ਪਾਛੈ ਪਾਵੈ—ਸਾਂਭ ਲੈਂਦਾ ਹੈ, ਜਮ੍ਹਾਂ ਕਰਨਾ, ਪਿੱਛੇ ਪਾਉਣਾ, ਨਜ਼ਰੋਂ ਓਹਲੇ ਕਰਨਾ, ਭੁਲਾ ਦੇਣਾ। ਬਿਖੋਟਿ—ਬੇ+ਖੋਟਿ, ਭਾਵ ਖੁਟਿਆਈ ਜਿਥੇ ਨਹੀਂ ਹੈ, ਸੋ ਹੈ ਸਫ਼ਾਈ, ਇਤਬਾਰ, ਪ੍ਰਤੀਤ, ਵਿਸਾਹ, ਖਰਾਪਨ। ਹਿਰਿ ਲੇਇ—ਖੋਹ ਲਏ। ਮੂੜਾ—ਮੂਰਖ। ਕਹਾ ਕਰੇਇ—ਕੀ ਕਰ ਸਕਦਾ ਹੈ? ਚਾਰਾ—ਜ਼ੋਰ, ਪੇਸ਼। ਸਦ—ਸਦਾ। ਸਰਬ—ਸਾਰੇ। ਤਾਹੂ ਮਨ—ਉਸ ਦੇ ਮਨ ਵਿਚ। ਵੂਠਾ—ਆ ਵੱਸਦੇ ਹਨ। ਜਿਸੁ ਜਨ—ਜਿਸ ਮਨੁੱਖ ਨੂੰ। ਥੋਕ—ਪਦਾਰਥ। ਤਿਨਿ—ਉਸ ਮਨੁੱਖ ਨੇ।

***ਅਰਥ :***

ਪ੍ਰ: ਐ ਗੁਰੂ ਜੀ! ਇਸ ਜੀਵ ਦਾ ਰੱਬੀ-ਨਜ਼ਰਾਂ ਵਿਚ ਬੇ-ਪ੍ਰਤੀਤਾ ਹੋ ਜਾਣਾ, ਇਸ ਦਾ ਕੀ ਕਾਰਣ ਹੈ?

ਉ: ੧. ਹੇ ਪਿਆਰੇ! ਸੱਚੀ ਗੱਲ ਤਾਂ ਇਹੋ ਹੈ ਕਿ ਇਹ ਜੀਵ ਦਸ ਪਦਾਰਥ ਭਾਵ ਬੇਅੰਤ ਚੀਜ਼ਾਂ ਲੈ ਕੇ, ਪਿੱਛੇ ਪਾ ਲੈਂਦਾ ਹੈ, ਭਾਵ ਸਾਂਭ ਲੈਂਦਾ ਹੈ, ਖ਼ੁਸ਼ ਹੋ ਕੇ ਸ਼ੁਕਰ ਨਹੀਂ ਕਰਦਾ।

੨. ਪਰ ਇਕ ਵਸਤੂ ਦੇ ਨਾ ਮਿਲਣ ਦੇ ਕਾਰਣ ਆਪਣਾ ਇਤਬਾਰ, (ਵਿਸਾਹ) ਗੁਆ ਲੈਂਦਾ ਹੈ।

੩. ਤੁਸੀਂ ਆਪ ਹੀ ਸੋਚੋ! ਜੇ ਕਦੀ ਉਹ ਕਰਤਾਰ ਇਕ ਭੀ ਨਾ ਦੇਵੇ ਤੇ ਪਹਿਲੀਆਂ ਦਿੱਤੀਆਂ ਦਸ ਵੀ ਖੋਹ ਲਵੇ।

੪. (ਤਾਂ) ਫਿਰ ਦੱਸੋ ਇਹ ਮੂਰਖ ਕੀ ਕਰ ਸਕਦਾ ਹੈ? ਭਾਵ ਕੁਝ ਭੀ ਨਹੀਂ ਕਰ ਸਕਦਾ।

ਪ੍ਰ: ਐ ਗੁਰੂ ਜੀ! ਫਿਰ ਦੱਸੋ ਇਸ ਜੀਵ ਨੂੰ ਕਰਨਾ ਕੀ ਚਾਹੀਦਾ ਹੈ?

ਉ: ੫. ਹੇ ਪਿਆਰਿਓ! ਇਹੋ ਹੀ ਕਰਨਾ ਜੋਗ ਹੈ ਕਿ ਜਿਸ ਮਾਲਕ ਨਾਲ ਪੇਸ਼ ਹੀ ਕੋਈ ਨਹੀਂ ਚਲ ਸਕਦੀ, ਜ਼ੋਰ ਹੀ ਨਹੀਂ ਚਲ ਸਕਦਾ।

੬. ਉਸ ਦੇ ਅੱਗੇ ਤਾਂ ਸਦਾ ਸਿਰ ਹੀ ਨਿਵਾਉਣਾ ਚਾਹੀਦਾ ਹੈ।

ਪ੍ਰ: ਐ ਗੁਰੂ ਜੀ! ਇਹ ਤਾਂ ਦੱਸੋ ਕਿ ਸਾਰੇ ਹੀ ਸੁਖ ਕਿਸ ਮਨੁੱਖ ਦੇ ਹਿਰਦੇ ਵਿਚ ਆ ਨਿਵਾਸ ਕਰਦੇ ਹਨ?

ਉ: ੭. ਹੇ ਸੱਜਣੋ! ਇਸ ਗੱਲ 'ਤੇ ਪੂਰਨ ਯਕੀਨ ਰੱਖੋ ਕਿ ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਪਿਆਰਾ ਮਿੱਠਾ ਲੱਗਦਾ ਹੈ।

੮. ਸਾਰੇ ਦੇ ਸਾਰੇ ਸੁਖ ਉਸੇ ਦੇ ਮਨ ਵਿਚ ਆ ਵੱਸਦੇ ਹਨ।

ਪ੍ਰ: ਉਹ ਕਿਹੜਾ ਮਨੁੱਖ ਹੈ, ਜਿਸ ਨੂੰ ਦੁਨੀਆਂ ਦੇ ਸਾਰੇ ਹੀ ਪਦਾਰਥ ਪ੍ਰਾਪਤ ਹੋ ਸਕਦੇ ਹਨ?

ਉ: ੯. ਹੇ ਭਾਈ! ਲੋਕ ਤਾਂ ਦੁਨੀਆਂ ਦੇ ਸਾਰੇ ਪਦਾਰਥ ਲੈਣਾ ਚਾਹੁੰਦੇ ਹਨ, ਪਰ ਜਿਸ ਮਨੁੱਖ ਤੋਂ ਪਰਮੇਸ਼ਰ ਆਪਣਾ ਹੁਕਮ ਮਨਾਉਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸੇ ਨੇ ਹੀ ਸੰਸਾਰ ਦੇ ਸਾਰੇ ਪਦਾਰਥ ਪਾ ਲਏ ਹਨ।੧।

**੧. ਅਗਨਤ ਸਾਹੁ ਅਪਨੀ ਦੇ ਰਾਸਿ ॥**
**੨. ਖਾਤ ਪੀਤ ਬਰਤੈ ਅਨਦ ਉਲਾਸਿ ॥**
**੩. ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥**
**੪. ਅਗਿਆਨੀ ਮਨਿ ਰੋਸੁ ਕਰੇਇ ॥**
**੫. ਅਪਨੀ ਪਰਤੀਤਿ ਆਪ ਹੀ ਖੋਵੈ ॥**
**੬. ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥**
**੭. ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥**
**੮. ਪ੍ਰਭ ਕੀ ਆਗਿਆ ਮਾਨੈ ਮਾਥੈ ॥**
**੯. ਉਸ ਤੇ ਚਉਗੁਨ ਕਰੈ ਨਿਹਾਲੁ ॥**
**੧੦. ਨਾਨਕ ਸਾਹਿਬੁ ਸਦਾ ਦਇਆਲੁ ॥੨॥**

***ਪਦ ਅਰਥ :*** ਅਗਨਤ ਰਾਸਿ—ਅਨਗਿਣਤ ਪਦਾਰਥਾਂ ਦੀ ਪੂੰਜੀ। ਦੇ—ਦੇਂਦਾ ਹੈ। ਖਾਤ ਪੀਤ—ਖਾਂਦਾ ਪੀਂਦਾ। ਬਰਤੈ—ਵਰਤਦਾ ਹੈ। ਅਨਦ ਉਲਾਸਿ—ਚਾਅ, ਖ਼ੁਸ਼ੀ ਨਾਲ। ਅਮਾਨ—ਅਮਾਨਤ। ਬਹੁਰਿ—ਮੁੜ। ਮਨਿ—ਮਨ ਵਿਚ। ਰੋਸੁ—ਰੋਸਾ, ਗੁੱਸਾ। ਪਰਤੀਤਿ—ਇਤਬਾਰ। ਖੋਵੈ—ਗਵਾ ਲੈਂਦਾ ਹੈ। ਬਿਸ੍ਵਾਸੁ—ਵਿਸਾਹ। ਨਿਹਾਲੁ—ਪ੍ਰਸੰਨ, ਖ਼ੁਸ਼।

***ਅਰਥ :***

ਇਸ ਪਉੜੀ ਵਿਚ ਦੁੱਖ ਸਮੇਂ ਵਾਹਿਗੁਰੂ ਦੇ ਸ਼ੁਕਰ ਵਿਚ ਰਹਿਣ ਦਾ ਉਪਦੇਸ਼ ਹੈ—

੧. ਹੇ ਭਾਈ! ਉਹ ਪਰਮੇਸ਼ਰ ਸ਼ਾਹ ਹੈ, ਜੋ ਅਨਗਿਣਤ ਪਦਾਰਥਾਂ ਦੀ ਪੂੰਜੀ ਇਸ ਜੀਵ ਰੂਪ ਵਪਾਰੀ ਨੂੰ ਦੇਂਦਾ ਹੈ।

੨. ਉਸ ਪਰਮੇਸ਼ਰ-ਸ਼ਾਹ ਦੀਆਂ ਦਾਤਾਂ ਨੂੰ ਲੈ ਕੇ ਜੀਵ ਖਾਂਦਾ ਪੀਂਦਾ ਤੇ ਚਾਅ ਨਾਲ ਇਨ੍ਹਾਂ ਪਦਾਰਥਾਂ ਨੂੰ ਵਰਤਦਾ ਹੈ।

੩. ਪਰ ਤੱਕੋ! ਜਦੋਂ ਉਹ (ਪਰਮੇਸ਼ਰ) ਸ਼ਾਹੂਕਾਰ ਆਪਣੀਆਂ ਦਿੱਤੀਆਂ ਹੋਈਆਂ ਵਸਤੂਆਂ ਵਿੱਚੋਂ ਆਪਣੀ ਕੋਈ ਅਮਾਨਤ ਮੋੜ ਲੈਂਦਾ ਹੈ।

੪. (ਤਾਂ) ਇਹ ਬੇ-ਸਮਝ ਜੀਵ ਮਨ ਵਿਚ ਗ਼ੁੱਸਾ ਕਰਦਾ ਹੈ।

੫. ਇਸ ਤਰ੍ਹਾਂ ਕਰਨ ਨਾਲ ਇਹ ਜੀਵ ਆਪਣੀ (ਪਰਤੀਤਿ) ਭਰੋਸਾ, ਇਤਬਾਰ ਆਪ ਹੀ ਗਵਾ ਬੈਠਦਾ ਹੈ।

੬. ਮੁੜ ਇਸ ਦਾ ਵਿਸਾਹ ਨਹੀਂ ਕੀਤਾ ਜਾਂਦਾ।

ਪ੍ਰ: ਐ ਗੁਰੂ ਜੀ! ਇਸ ਦਾ ਇਤਬਾਰ ਕਿਵੇਂ ਕਾਇਮ ਰਹਿ ਸਕਦਾ ਹੈ?

ਉ: ੭. ਉਹ ਇਸ ਤਰ੍ਹਾਂ ਕਿ ਜਿਸ ਪ੍ਰਭੂ ਦੀ ਬਖ਼ਸ਼ੀ ਹੋਈ ਵਸਤੂ ਇਸ ਦੇ ਪਾਸ ਹੈ।
ਉਸ ਦੇ ਮੋੜ ਕੇ ਲੈਣ ਸਮੇਂ ਖ਼ੁਸ਼ੀ ਨਾਲ ਉਸ ਨੂੰ ਅਰਪਨ ਕਰ ਦੇਵੇ।
੮. ਉਸ ਮਾਲਕ ਦੀ ਆਗਿਆ ਸਿਰ-ਮੱਥੇ 'ਤੇ ਮੰਨ ਲਵੇ।
੯. (ਤਾਂ) ਫਿਰ ਉਹ ਸ਼ਾਹ (ਮਾਲਕ) ਉਸਨੂੰ ਅੱਗੇ ਨਾਲੋਂ ਭੀ ਚੌਗੁਣਾ ਨਿਹਾਲ ਕਰ ਦੇਂਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਭਾਈਓ! ਉਹ ਮਾਲਕ ਸਦਾ ਹੀ ਮਿਹਰਾਂ ਕਰਨ ਵਾਲਾ ਹੈ।੨।

**੧. ਅਨਿਕ ਭਾਤਿ ਮਾਇਆ ਕੇ ਹੇਤ ॥**
**੨. ਸਰਪਰ ਹੋਵਤ ਜਾਨੁ ਅਨੇਤ ॥**
**੩. ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥**
**੪. ਓਹ ਬਿਨਸੈ ਉਹੁ ਮਨਿ ਪਛੁਤਾਵੈ ॥**
**੫. ਜੋ ਦੀਸੈ ਸੋ ਚਾਲਨਹਾਰੁ ॥**
**੬. ਲਪਟਿ ਰਹਿਓ ਤਹ ਅੰਧ ਅੰਧਾਰੁ ॥**
**੭. ਬਟਾਊ ਸਿਉ ਜੋ ਲਾਵੈ ਨੇਹ ॥**
**੮. ਤਾ ਕਉ ਹਾਥਿ ਨ ਆਵੈ ਕੇਹ ॥**
**੯. ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥**
**੧੦. ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥੩॥**

***ਪਦ ਅਰਥ :*** ਭਾਤਿ—ਕਿਸਮ। ਹੇਤ—ਪਿਆਰ। ਸਰਪਰ—ਜ਼ਰੂਰ। ਜਾਨੁ—ਸਮਝ। ਅਨੇਤ—ਨਾ ਨਿੱਤ ਰਹਿਣ ਵਾਲਾ, ਨਾਸਵੰਤ। ਬਿਰਖ—ਰੁੱਖ। ਰੰਗੁ—ਪਿਆਰ। ਓਹ—ਉਹ ਛਾਂ। ਉਹੁ—ਉਹ ਮਨੁੱਖ, ਜੋ ਛਾਂ ਨਾਲ ਪਿਆਰ ਪਾਉਂਦਾ ਹੈ। ਮਨਿ—ਮਨ ਵਿਚ। ਦੀਸੈ—ਦਿੱਸਦਾ ਹੈ। ਚਾਲਨਹਾਰੁ—ਨਾਸਵੰਤ, ਤੁਰ ਜਾਣ ਵਾਲਾ। ਲਪਟਿ ਰਹਿਓ—ਜੁੜ ਰਿਹਾ ਹੈ, ਜੱਫਾ ਪਾਈ ਬੈਠਾ ਹੈ। ਤਹ—ਓਥੇ, ਉਸ ਨਾਲ ਜੋ ਚਲਣ ਵਾਲਾ ਹੈ। ਅੰਧ—ਅੰਨ੍ਹਾ। ਅੰਧ ਅੰਧਾਰੁ—ਅੰਨ੍ਹਿਆਂ ਦਾ ਅੰਨ੍ਹਾ, ਮਹਾਂ ਮੂਰਖ। ਬਟਾਊ—ਰਾਹੀ, ਮੁਸਾਫ਼ਿਰ। ਨੇਹ—ਪਿਆਰ, ਮੁਹੱਬਤ। ਤਾ ਕਉ—ਉਸ ਨੂੰ। ਹਾਥਿ—ਹੱਥ ਵਿਚ। ਨ ਕੇਹ—ਕੁਝ ਭੀ ਨਹੀਂ।

***ਅਰਥ :***

ਇਸ ਪਉੜੀ ਵਿਚ ਵਾਹਿਗੁਰੂ ਵਲੋਂ ਭੁੱਲੇ ਜੀਵ ਨੂੰ ਸੰਬੋਧਨ ਕਰਦੇ ਹਨ ਕਿ ਐ ਜੀਵ! ਤੂੰ ਪਦਾਰਥਾਂ ਪਿੱਛੇ ਉਸ ਸਾਈਂ ਨਾਲ ਨਾ ਵਿਗਾੜ ਪਾ—

੧. ਐ ਭੋਲੇ ਜੀਵ! ਇਸ ਮਾਇਆ ਦੇ ਪਿਆਰ ਅਨੇਕਾਂ ਕਿਸਮਾਂ ਦੇ ਹਨ, ਭਾਵ ਮਾਇਆ ਦੇ ਅਨੇਕਾਂ ਸੋਹਣੇ ਸਰੂਪ ਹਨ, ਜੋ ਮਨੁੱਖ ਦੇ ਮਨ ਨੂੰ ਮੋਹਤ ਕਰਦੇ ਹਨ।
੨. ਪਰ ਯਾਦ ਰੱਖ (ਜਿਨ੍ਹਾਂ ਨੂੰ ਤੂੰ ਨਿੱਤ ਰਹਿਣ ਵਾਲੇ ਜਾਣ ਕੇ ਉਨ੍ਹਾਂ ਨਾਲ ਜੁੜ ਰਿਹਾ ਹੈਂ) ਇਹ ਸਾਰੇ ਹੀ ਅਨਿੱਤ ਹਨ, ਭਾਵ ਇਹ ਨਾਸਵੰਤ ਹਨ, ਜੋ ਸਦਾ ਨਹੀਂ ਰਹਿੰਦੇ।

ਪ੍ਰ: ਐ ਸਾਈਂ ਜੀਉ! ਕੋਈ ਉਦਾਹਰਣ ਦੇ ਕੇ ਸਮਝਾਓ?

ਉ: ੩. ਹੇ ਭਾਈਓ! ਦੇਖੋ, ਜਿਵੇਂ ਕੋਈ ਮਨੁੱਖ ਕਿਸੇ ਬ੍ਰਿਛ ਦੀ ਛਾਂ ਨਾਲ ਪਿਆਰ ਪਾ ਬੈਠੇ।
੪. ਉਹ ਛਾਂ ਅਵੱਸ਼ ਹੀ ਨਾਸ ਹੋ ਜਾਂਦੀ ਹੈ, (ਆਖ਼ਰ ਸਿੱਟਾ ਕੀ ਨਿਕਲਦਾ ਹੈ ਕਿ ਉਸ ਛਾਂ ਨਾਲ ਪਿਆਰ ਪਾਉਣ ਵਾਲਾ ਓਹ ਮਨੁੱਖ) ਮਨ ਵਿਚ ਪਛਤਾਉਂਦਾ ਹੈ।
੫. ਐ ਪਿਆਰੇ! ਇਸ ਲਈ ਨਿਸਚਾ ਕਰ ਲੈ ਕਿ ਇਹ ਜੋ ਸਾਰਾ ਜਗਤ ਦਿੱਸ ਰਿਹਾ ਹੈ, ਇਹ ਆਖ਼ਰ ਨਾਸਵੰਤ ਹੈ, ਚਲੇ ਜਾਣ ਵਾਲਾ ਹੈ।
੬. ਪਰ ਅਸਚਰਜਤਾ ਵੇਖੋ ਕਿ ਇਸ ਜਗਤ ਨੂੰ ਇਹ ਅੰਨ੍ਹਿਆਂ ਦਾ ਅੰਨ੍ਹਾ ਮਨੁੱਖ ਜੱਫਾ ਪਾਈ ਬੈਠਾ ਹੈ, ਚੰਬੜਿਆ ਹੈ, ਖੱਚਤ ਹੋ ਰਿਹਾ ਹੈ।

ਪ੍ਰ: ਐ ਗੁਰੂ ਜੀ! ਇਸ ਵਿਚ ਖੁਭ ਰਹੇ ਜੀਵ ਦੇ ਕੁਝ ਹੱਥ ਪੱਲੇ ਭੀ ਆਏਗਾ?

ਉ: ੭. ਹੇ ਸੱਜਣੋ! ਤੁਸੀਂ ਆਪ ਹੀ ਵਿਚਾਰੋ ਕਿ ਜੋ ਮਨੁੱਖ ਕਿਸੇ ਰਾਹੀ ਨਾਲ ਪਿਆਰ ਪਾ ਬੈਠਦਾ ਹੈ।
੮. ਕੀ ਕਦੀ ਉਸ ਦੇ ਹੱਥ ਪੱਲੇ ਵੀ ਕੁਝ ਆਇਆ ਕਰਦਾ ਹੈ? ਭਾਵ ਕੁਝ ਭੀ ਨਹੀਂ।

ਪ੍ਰ: ਐ ਗੁਰਦੇਵ ਜੀਉ! ਜੇ ਸੰਸਾਰ ਵਿਚ ਹੱਥ ਆਉਣ ਲਈ ਕੁਝ ਭੀ ਨਹੀਂ ਤਾਂ ਫਿਰ ਦੱਸੋ ਕਿਹੜੀ ਸ਼ੈ ਹੈ, ਜਿਸ ਨਾਲ ਪਿਆਰ ਕੀਤਿਆਂ ਸੁਖ ਪ੍ਰਾਪਤ ਹੋ ਸਕੇ?

ਉ: ੯. (ਮਨ ਨੂੰ ਸੰਬੋਧਨ ਕਰਦੇ ਹੋਏ ਉਪਦੇਸ਼ਦੇ ਹਨ) ਕਿ—ਹੇ ਮਨਾ! ਇਕ ਪਰਮੇਸ਼ਰ ਦੇ ਨਾਮ ਦਾ ਪਿਆਰ ਹੀ ਸਾਰੇ ਸੁਖਾਂ ਦਾ ਦਾਤਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਨਾਮ ਦਾ ਪਿਆਰ ਉਸੇ ਮਨੁੱਖ ਨੂੰ ਨਸੀਬ ਹੁੰਦਾ ਹੈ, ਜਿਸ ਪਰ ਸਾਈਂ ਆਪ ਆਪਣੀ ਕਿਰਪਾ ਕਰਕੇ ਅੰਦਰ ਪਿਆਰ ਪੈਦਾ ਕਰਦਾ ਹੈ।੩।

**੧. ਮਿਥਿਆ ਤਨੁ ਧਨੁ ਕੁਟੰਬੁ ਸਬਾਇਆ ॥**
**੨. ਮਿਥਿਆ ਹਉਮੈ ਮਮਤਾ ਮਾਇਆ ॥**
**੩. ਮਿਥਿਆ ਰਾਜ ਜੋਬਨ ਧਨ ਮਾਲ ॥**
**੪. ਮਿਥਿਆ ਕਾਮ ਕ੍ਰੋਧ ਬਿਕਰਾਲ ॥**
**੫. ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥**
**੬. ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥**
**੭. ਮਿਥਿਆ ਧ੍ਰੋਹ ਮੋਹ ਅਭਿਮਾਨੁ ॥**
**੮. ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥**
**੯. ਅਸਥਿਰੁ ਭਗਤਿ ਸਾਧ ਕੀ ਸਰਨ ॥**
**੧੦. ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥੪॥**

***ਪਦ ਅਰਥ :*** ਮਿਥਿਆ—ਸਦਾ ਨਾ ਕਾਇਮ ਰਹਿਣ ਵਾਲਾ, ਜਿਸ ਦਾ ਮਾਣ ਕਰਨਾ ਝੂਠਾ ਹੋਵੇ। ਕੁਟੰਬੁ—ਪ੍ਰਵਾਰ। ਸਬਾਇਆ—ਸਾਰਾ। ਮਮਤਾ—ਮਾਲਕੀ ਦਾ ਖ਼ਿਆਲ ਕਿ ਇਹ ਚੀਜ਼ ਮੇਰੀ ਹੈ। ਜੋਬਨ—ਜੁਆਨੀ। ਬਿਕਰਾਲ—ਡਰਾਉਣਾ।

ਹਸਤੀ—ਹਾਥੀ। ਅਸ੍ਰ—ਘੋੜੇ। ਬਸਤ੍ਰਾ—ਕੱਪੜੇ। ਰੰਗ ਸੰਗਿ—ਪਿਆਰ ਨਾਲ। ਪੇਖਿ—ਵੇਖ ਕੇ। ਹਸਤਾ—ਹੱਸਦਾ ਹੈ। ਧ੍ਰੋਹ—ਦਗ਼ਾ। ਆਪਸ ਊਪਰਿ—ਆਪਣੇ ਉੱਤੇ। ਅਸਥਿਰੁ—ਸਦਾ ਕਾਇਮ ਰਹਿਣ ਵਾਲੀ। ਭਗਤਿ—ਬੰਦਗੀ, ਭਜਨ। ਜਪਿ ਜਪਿ—ਸਦਾ ਜਪ ਕੇ।

***ਅਰਥ :***

ਪ੍ਰ: ਐ ਗੁਰੂ ਜੀ! ਆਪ ਦੁਨੀਆਂ ਵਿਚ ਕਿਸ ਚੀਜ਼ ਨੂੰ ਝੂਠੀ ਮੰਨਦੇ ਹੋ?

ਉ: ੧. ਐ ਮਨੁੱਖ! ਤੇਰਾ ਤਨ, ਧਨ ਤੇ ਸਾਰਾ ਹੀ ਕੁਟੰਬ ਅਸਤਿ ਹੈ।

੨. (ਅਤੇ) ਮਾਇਆ ਦੀ ਮਾਲਕੀ ਤੇ ਹਉਮੈ ਭੀ ਮਿਥਿਆ ਹੈ, (ਭਾਵ ਮਿਥਿਆ ਵਿਚ ਮੈਂ ਮੇਰੀ ਧਾਰਨੀ ਵੀ ਮਿਥਿਆ ਹੈ)।

੩. ਰਾਜ, ਜੋਬਨ, ਧਨ ਤੇ ਮਾਲ ਝੂਠੇ ਹਨ, ਇਨ੍ਹਾਂ ਨੂੰ ਪਾ ਕੇ ਰਸ-ਦਾਇਕ—

੪. ਕਾਮ ਦੀ ਲਹਿਰ ਵਿਚ ਲਪਟਣਾ ਤੇ ਰੋਕ ਪੈਣ 'ਤੇ ਭਿਆਨਕ ਕ੍ਰੋਧ ਵਿਚ ਤਪ ਉਠਣਾ ਵੀ ਝੂਠਾ ਹੈ।

੫. ਰੱਥ, ਹਾਥੀ, ਘੋੜੇ ਤੇ ਸੁੰਦਰ ਬਸਤਰ ਵੀ ਸਦਾ ਕਾਇਮ ਰਹਿਣ ਵਾਲੇ ਨਹੀਂ ਹਨ।

੬. ਇਸ ਸਾਰੀ ਮਾਇਆ ਨੂੰ ਪਿਆਰ ਨਾਲ ਵੇਖਕੇ ਜੀਵ ਦੀਆਂ ਚਾਹਵਾਂ ਤੇ ਮਲ੍ਹਾਰਾਂ ਨਾਲ ਖ਼ੁਸ਼ੀਆਂ ਕਰਨੀਆਂ ਭੀ ਝੂਠੀਆਂ ਹਨ।

੭. ਹੇ ਭਾਈਓ! ਇਸ ਜੀਵ ਦਾ ਦਗ਼ਾ ਕਰਨਾ, ਮੋਹ ਤੇ ਹੰਕਾਰ ਇਹ ਸਾਰੇ ਹੀ ਮਨ ਦੇ ਵਿਅਰਥ ਤਰੰਗ ਹਨ।

੮. ਇਹ ਮਨੁੱਖ ਜੋ ਆਪਣੇ ਉਪਰ ਗੁਮਾਨ ਕਰਦਾ ਹੈ, ਇਹ 'ਨਸ਼ਾ' ਵੀ ਝੂਠਾ ਹੈ।

ਪ੍ਰ: ਐ ਗੁਰੂ ਜੀ! ਫਿਰ ਇਹ ਦੱਸੋ ਕਿ ਸਦਾ ਕਾਇਮ ਰਹਿਣ ਵਾਲੀ ਕਿਹੜੀ ਚੀਜ਼ ਹੈ?

ਉ: ੯. ਹੇ ਭਾਈਓ! ਸਾਧੂ ਦੀ ਸ਼ਰਨ ਪ੍ਰਾਪਤ ਕਰਕੇ ਜੋ ਪ੍ਰਭੂ ਦੀ ਨਿਸ਼ਕਾਮ ਭਗਤੀ ਕਰਨੀ ਹੈ, ਇਹੋ ਇਕ ਸਦਾ ਕਾਇਮ ਰਹਿਣ ਵਾਲੀ ਚੀਜ਼ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਪ੍ਰਭੂ ਦੇ ਚਰਨਾਂ ਦਾ ਧਿਆਨ ਅਤੇ ਨਾਮ ਜਪ-ਜਪ ਕੇ ਮਨੁੱਖ ਸਹੀ ਜੀਵਨ ਜੀਉ ਸਕਦਾ ਹੈ।੪।

**੧. ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥**
**੨. ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥**
**੩. ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥**
**੪. ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥**
**੫. ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ ॥**
**੬. ਮਿਥਿਆ ਮਨ ਪਰ ਲੋਭ ਲੁਭਾਵਹਿ ॥**
**੭. ਮਿਥਿਆ ਤਨ ਨਹੀ ਪਰਉਪਕਾਰਾ ॥**
**੮. ਮਿਥਿਆ ਬਾਸੁ ਲੇਤ ਬਿਕਾਰਾ ॥**
**੯. ਬਿਨੁ ਬੂਝੇ ਮਿਥਿਆ ਸਭ ਭਏ ॥**
**੧੦. ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥੫॥**

***ਪਦ ਅਰਥ :*** ਮਿਥਿਆ—ਨਿਸਫਲ, ਬੇ-ਅਰਥ। ਸ੍ਰਵਨ—ਕੰਨ। ਸੁਨਹਿ—ਸੁਣਦੇ ਹਨ। ਹਸਤ—ਹੱਥ। ਦਰਬ—ਧਨ। ਹਿਰਹਿ—ਚੁਰਾਉਂਦੇ ਹਨ। ਨੇਤ੍ਰ—ਅੱਖਾਂ। ਤ੍ਰਿਅ—ਇਸਤ੍ਰੀ। ਰਸਨਾ—ਜੀਭ। ਅਨ ਸ੍ਵਾਦ—ਹੋਰ ਸੁਆਦਾਂ ਵਿਚ। ਧਾਵਹਿ—ਦੌੜਦੇ ਹਨ। ਬਿਕਾਰ—ਵਿਗਾੜ, ਨੁਕਸਾਨ। ਮਨ—ਹੇ ਮਨ। ਪਰ ਲੋਭ—ਪਰਾਏ ਧਨ ਆਦਿਕ ਦਾ ਲੋਭ। ਪਰਉਪਕਾਰਾ—ਦੂਜਿਆਂ ਦੀ ਭਲਾਈ। ਬਾਸੁ—ਵਾਸ਼ਨਾ, ਸੁਗੰਧੀ। ਬਿਨੁ ਬੂਝੇ—ਆਪਣੇ ਆਪ ਨੂੰ ਬੁੱਝਣ ਤੋਂ ਬਿਨਾਂ। ਦੇਹ—ਸਰੀਰ।

***ਅਰਥ :***

ਪ੍ਰ: ਹੇ ਸਤਿਗੁਰੂ ਜੀ! ਉਹ ਸਰੀਰ ਜਾਂ ਸਰੀਰ ਦੇ ਅੰਗ ਕਿਹੜੇ ਹਨ, ਜਿਨ੍ਹਾਂ ਨੂੰ ਗੁਰਮਤਿ ਵਿਚ ਨਿਸਫਲ ਤੇ ਬਿਅਰਥ ਬਿਆਨਿਆਂ ਗਿਆ ਹੈ?

ਉ: ੧. ਹੇ ਭਾਈਓ! ਉਸ ਮਨੁੱਖ ਦੇ ਕੰਨ ਨਿਸਫਲ ਹਨ, ਜੋ ਦੂਜੇ ਦੀ ਨਿੰਦਾ ਸੁਣਦੇ ਹਨ।

੨. ਉਹ ਹੱਥ ਬਿਅਰਥ ਸਮਝੋ ਜੋ ਪਰਾਏ ਧਨ ਨੂੰ ਚੁਰਾਉਂਦੇ ਹਨ।

੩. ਨਿਸਫਲ ਹਨ ਉਹ ਨੇਤ੍ਰ, ਜੋ ਪਰਾਈਆਂ ਇਸਤ੍ਰੀਆਂ ਦੇ ਰੂਪ ਵਿਕਾਰ-ਦ੍ਰਿਸ਼ਟੀ ਨਾਲ ਤੱਕਦੇ ਹਨ।

੪. ਉਹ ਜੀਭ ਭੀ ਨਿਸਫਲ ਹੈ, ਜੋ ਹਰੀ-ਰਸ ਨੂੰ ਛੱਡ ਕੇ ਹੋਰ ਭੋਜਨ ਆਦਿਕਾਂ ਦੇ ਸੁਆਦਾਂ ਵਿਚ ਲੱਗੀ ਰਹਿੰਦੀ ਹੈ।

੫. ਬੇ-ਅਰਥ ਹਨ ਉਹ ਪੈਰ, ਜੋ ਕਿਸੇ ਪਰਾਏ ਦਾ ਬੁਰਾ ਕਰਨ ਲਈ ਦੌੜ-ਭੱਜ ਕਰਦੇ ਹਨ।

੬. ਨਿਸਫਲ ਹਨ ਉਹ ਮਨ, ਜੋ ਪਰਾਏ ਪਦਾਰਥਾਂ ਦੇ ਲੋਭ ਵਿਚ ਲੋਭਾਏਮਾਨ ਹਨ।

੭. ਉਨ੍ਹਾਂ ਸਰੀਰਾਂ ਨੂੰ ਭੀ ਬੇ-ਅਰਥ ਜਾਣੋ, ਜੋ ਦੂਜਿਆਂ ਨਾਲ ਭਲਾਈ ਨਹੀਂ ਕਰਦੇ।

੮. ਉਹ ਨੱਕ ਵੀ ਨਿਸਫਲ ਹੈ, ਜੋ ਸਦਾ ਵਿਕਾਰਾਂ ਵਾਲੀ ਵਾਸ਼ਨਾ ਹੀ ਲੈਂਦਾ ਹੈ। ਭਾਵ ਵਿਕਾਰਾਂ ਦਾ ਵਧੇਰੇ ਸੁਆਦ ਮਾਨਣ ਲਈ ਖ਼ੁਸ਼ਬੂਆਂ ਲੈਂਦਾ ਹੈ।

੯. ਹੇ ਭਾਈਓ! ਠੀਕ ਸਮਝੋ ਕਿ ਇਹ ਸਾਰੇ ਹੀ ਸਰੀਰਕ ਅੰਗ ਆਪੋ ਆਪਣੀ ਹੋਂਦ ਦਾ ਮਨੋਰਥ ਸਮਝਣ ਤੋਂ ਬਿਨਾਂ ਬਿਅਰਥ ਹਨ।

ਪ੍ਰ: ਹਜ਼ੂਰ! ਫਿਰ ਆਪ ਹੀ ਦੱਸੋ, ਕਿਸ ਦੇਹੀ ਨੂੰ ਸਫਲੀ ਮੰਨਦੇ ਹੋ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਸਰੀਰ ਕੇਵਲ ਓਹੀ ਸਫਲਾ ਹੈ, ਜੋ ਉਸ ਪ੍ਰਭੂ ਦਾ ਨਾਮ ਜਪਦਾ ਹੈ।੫।

**੧. ਬਿਰਥੀ ਸਾਕਤ ਕੀ ਆਰਜਾ ॥**
**੨. ਸਾਚ ਬਿਨਾ ਕਹ ਹੋਵਤ ਸੂਚਾ ॥**
**੩. ਬਿਰਥਾ ਨਾਮ ਬਿਨਾ ਤਨੁ ਅੰਧ ॥**
**੪. ਮੁਖਿ ਆਵਤ ਤਾ ਕੈ ਦੁਰਗੰਧ ॥**
**੫. ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥**
**੬. ਮੇਘ ਬਿਨਾ ਜਿਉ ਖੇਤੀ ਜਾਇ ॥**
**੭. ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥**
**੮. ਜਿਉ ਕਿਰਪਨ ਕੇ ਨਿਰਾਰਥ ਦਾਮ ॥**
**੯. ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ ॥**
**੧੦. ਨਾਨਕ ਤਾ ਕੈ ਬਲਿ ਬਲਿ ਜਾਉ ॥੬॥**

***ਪਦ ਅਰਥ :*** ਬਿਰਥੀ—ਵਿਅਰਥ। ਸਾਕਤ—ਰੱਬ ਤੋਂ ਟੁੱਟੇ ਹੋਏ ਦੀ। ਆਰਜਾ—ਉਮਰ। ਤਨੁ ਅੰਧ—ਅੰਨ੍ਹੇ ਦਾ ਸਰੀਰ। ਮੁਖਿ—ਮੂੰਹ ਵਿੱਚੋਂ। ਤਾ ਕੈ ਮੁਖਿ—ਉਸ ਦੇ ਮੂੰਹ 'ਚੋਂ। ਦੁਰਗੰਧ—ਬਦ-ਬੂ। ਰੈਨਿ—ਰਾਤ। ਬਿਹਾਇ—ਗੁਜ਼ਰ ਜਾਂਦੀ ਹੈ। ਮੇਘ—ਬੱਦਲ। ਕਿਰਪਨ—ਕੰਜੂਸ। ਨਿਰਾਰਥ—ਵਿਅਰਥ। ਦਾਮ—ਪੈਸੇ, ਧਨ। ਧੰਨਿ—ਮੁਬਾਰਕ। ਜਿਹ ਘਟਿ—ਜਿਨ੍ਹਾਂ ਦੇ ਹਿਰਦੇ ਵਿਚ। ਤਾ ਕੈ—ਉਨ੍ਹਾਂ ਤੋਂ। ਬਲਿ ਬਲਿ—ਸਦਕੇ। ਜਾਉ—ਜਾਂਦਾ ਹਾਂ।

***ਅਰਥ :***

ਪ੍ਰ: ਐ ਸਾਈਂ ਜੀਉ! ਮਨੁੱਖਾਂ ਵਿੱਚੋਂ ਉਹ ਕਿਹੜਾ ਮਨੁੱਖ ਹੈ ਜਿਸ ਦੀ ਸਾਰੀ ਉਮਰ ਵਿਅਰਥ ਹੀ ਗੁਜ਼ਰ ਰਹੀ ਹੈ?

ਉ: ੧. ਹੇ ਮਿੱਤਰੋ! ਸਚਾਈ ਤਾਂ ਇਹੋ ਹੈ ਕਿ ਜੋ ਸਾਕਤ ਰੱਬ ਤੋਂ ਟੁੱਟਾ ਹੋਇਆ ਹੈ, ਉਸ ਦੀ ਉਮਰ ਵਿਅਰਥ ਹੀ ਬੀਤਦੀ ਜਾ ਰਹੀ ਹੈ, ਕਿਉਂਕਿ ਉਹ ਸੱਚੇ ਪਰਮੇਸ਼ਰ ਨੂੰ ਛੱਡ ਕੇ ਮਾਇਆ ਵਿਚ ਖੱਚਤ ਹੋ ਰਿਹਾ ਹੈ, ਜੋ ਮਾਇਆ ਝੂਠੀ ਹੈ।

੨. ਸੋ ਹੇ ਭਾਈ! ਤੁਸੀਂ ਆਪ ਹੀ ਦੱਸੋ ਕਿ ਉਹ ਸਾਕਤ ਪ੍ਰਭੂ ਦੇ ਸੱਚੇ ਨਾਮ ਤੋਂ ਬਿਨਾਂ, ਕਿਵੇਂ ਸੁੱਚਾ ਹੋ ਸਕਦਾ ਹੈ?

੩. ਸੱਚ ਪੁਛੋ ਤਾਂ ਉਸ ਸਾਕਤ ਅੰਨ੍ਹੇ ਦਾ ਜੀਵਨ ਤਾਂ ਨਾਮ ਦੇ ਚਾਨਣੇ ਤੋਂ ਬਿਨਾਂ ਵਿਅਰਥ ਹੀ ਬੀਤਦਾ ਜਾ ਰਿਹਾ ਹੈ। ਕਿਉਂਕਿ—

੪. ਉਸ ਦੇ ਮੂੰਹ ਵਿੱਚੋਂ ਪਰਾਈ ਨਿੰਦਾ ਆਦਿਕ ਦੋਸ਼ਾਂ ਦੀ ਬਦ-ਬੂ ਆਉਂਦੀ ਹੈ।

੫. ਬਿਨਾਂ ਨਾਮ ਸਿਮਰਨ ਤੋਂ, ਉਸ ਦਾ ਦਿਨ ਰਾਤ ਵਿਅਰਥ ਹੀ ਬੀਤਦਾ ਜਾ ਰਿਹਾ ਹੈ।

ਪ੍ਰ: ਹਜ਼ੂਰ! ਕੋਈ ਉਦਾਹਰਣ ਦਿਓ।

ਉ: ੬. ਹੇ ਭਰਾਵੋ! ਜਿਵੇਂ ਬੱਦਲਾਂ ਦੇ ਵਰਸਣ ਤੋਂ ਬਿਨਾਂ, ਖੇਤੀ ਅਜਾਈਂ ਚਲੀ ਜਾਂਦੀ ਹੈ।

੭. ਹੇ ਪਿਆਰਿਓ! ਸੱਚਾਈ ਤਾਂ ਇਹੋ ਹੈ ਕਿ ਪ੍ਰਭੂ ਦੇ ਨਾਮ ਸਿਮਰਨ ਤੋਂ ਸੱਖਣਾ ਰਹਿਣ ਕਰਕੇ ਇਸ ਜੀਵ ਦੇ ਸਾਰੇ ਹੀ ਕੰਮ ਵਿਅਰਥ ਹਨ, ਕਿਉਂਕਿ ਇਹ, ਜੀਵ ਦਾ ਕੰਮ ਕੁਝ ਨਹੀਂ ਸਵਾਰਦੇ।

੮. ਜਿਵੇਂ ਕੰਜੂਸ ਦਾ ਧਨ ਉਸ ਦੇ ਆਪਣੇ ਕਿਸੇ ਵੀ ਕੰਮ ਨਹੀਂ ਆਉਂਦਾ, ਸੋ ਉਸ ਧਨ ਨੂੰ ਨਾ ਹੋਇਆਂ ਵਰਗਾ ਸਮਝੋ।

ਪ੍ਰ: ਹੇ ਕਿਰਪਾਲੂ ਜੀਉ! ਤੁਸੀਂ ਕਿਸ ਮਨੁੱਖ ਨੂੰ ਪਸੰਦ ਕਰਦੇ ਹੋ?

ਉ: ੯. ਹੇ ਮਿੱਤਰੋ! ਅਸੀਂ ਤਾਂ ਇਹ ਕਹਾਂਗੇ ਕਿ ਉਹ ਧੰਨ ਹਨ, ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵੱਸ ਗਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।੬।

**੧. ਰਹਤ ਅਵਰ ਕਛੁ ਅਵਰ ਕਮਾਵਤ ॥**
**੨. ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥**
**੩. ਜਾਨਨਹਾਰ ਪ੍ਰਭੂ ਪਰਬੀਨ ॥**
**੪. ਬਾਹਰਿ ਭੇਖ ਨ ਕਾਹੂ ਭੀਨ ॥**
**੫. ਅਵਰ ਉਪਦੇਸੈ ਆਪਿ ਨ ਕਰੈ ॥**
**੬. ਆਵਤ ਜਾਵਤ ਜਨਮੈ ਮਰੈ ॥**
**੭. ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥**
**੮. ਤਿਸ ਕੀ ਸੀਖ ਤਰੈ ਸੰਸਾਰੁ ॥**
**੯. ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ ॥**
**੧੦. ਨਾਨਕ ਉਨ ਜਨ ਚਰਨ ਪਰਾਤਾ ॥੭॥**

***ਪਦ ਅਰਥ :*** ਰਹਤ—ਧਰਮ ਦੇ ਬਾਹਰਲੇ ਚਿੰਨ੍ਹ ਜੋ ਧਾਰੇ ਹੋਏ ਹਨ। ਅਵਰ—ਹੋਰ। ਕਛੁ ਅਵਰ—ਕੁਝ ਹੋਰ। ਕਮਾਵਤ—ਕਮਾਉਂਦਾ ਹੈ, ਅਮਲੀ ਜ਼ਿੰਦਗੀ ਹੈ। ਮਨਿ—ਮਨ ਵਿਚ। ਗੰਢ ਲਾਵਤ—ਗਾਂਢੇ ਲਾਉਂਦਾ ਹੈ, ਜੋੜ-ਤੋੜ ਕਰਦਾ ਹੈ। ਪਰਬੀਨ—ਚਤੁਰ ਸਿਆਣਾ। ਕਾਹੂ—ਕਿਸੇ ਦੇ। ਭੀਨ—ਭਿੱਜਦਾ, ਪ੍ਰਸੰਨ ਹੁੰਦਾ। ਅਵਰ—ਹੋਰਨਾਂ ਨੂੰ। ਜਿਸ ਕੈ ਅੰਤਰਿ—ਜਿਸ ਮਨੁੱਖ ਦੇ ਮਨ ਵਿਚ। ਸੀਖ—ਸਿਖਿਆ। ਤਿਸ ਕੀ ਸੀਖ—ਉਸ ਦੀ ਸਿਖਿਆ ਨਾਲ। ਸੰਸਾਰੁ—ਜਗਤ, ਭਾਵ ਜਗਤ ਦਾ ਹਰੇਕ ਜੀਵ। ਤੁਮ ਭਾਨੇ—ਤੈਨੂੰ ਭਾਉਂਦੇ ਹਨ, ਤੈਨੂੰ ਚੰਗੇ ਲੱਗਦੇ ਹਨ। ਤਿਨ—ਉਨ੍ਹਾਂ ਨੇ। ਉਨ ਜਨ ਚਰਨ—ਉਨ੍ਹਾਂ ਮਨੁੱਖਾਂ ਦੇ ਪੈਰਾਂ 'ਤੇ। ਪਰਾਤਾ—ਪੈਂਦਾ ਹਾਂ। ਮੁਖਹੁ—ਮੂੰਹੋਂ, ਮੂੰਹ ਦੀਆਂ ਗੱਲਾਂ ਨਾਲ।

***ਅਰਥ :***

ਪ੍ਰ: ਹਜ਼ੂਰ! ਅਜਿਹੇ ਬਹੁਤ ਲੋਕ ਦੇਖਣ ਵਿਚ ਆਉਂਦੇ ਹਨ, ਜੋ ਸਰੀਰ 'ਤੇ ਧਾਰਮਿਕ ਲਿਬਾਸ ਪਾ ਕੇ ਲੋਕਾਂ ਨੂੰ ਧਰਮ ਦਾ ਉਪਦੇਸ਼ ਕਰਦੇ ਹਨ, ਉਨ੍ਹਾਂ ਦੇ ਉਪਦੇਸ਼ ਦਾ ਤਾਂ ਲੋਕਾਂ 'ਤੇ ਬਹੁਤ ਪ੍ਰਭਾਵ ਪੈਂਦਾ ਹੋਵੇਗਾ?

ਉ: ੧. ਹੇ ਭਰਾਵੋ! ਜਿਸ ਕਿਸੇ ਉਪਦੇਸ਼ ਕਰਨ ਵਾਲੇ ਦੇ ਸਰੀਰ 'ਤੇ ਧਾਰਨ ਕੀਤੇ ਧਰਮ ਦੇ ਚਿੰਨ੍ਹ ਤਾਂ ਹੋਰ ਹਨ ਅਤੇ ਉਸ ਦੀ ਅਮਲੀ ਜ਼ਿੰਦਗੀ, ਭਾਵ ਕਰਮ ਹੋਰ ਤਰ੍ਹਾਂ ਦੇ ਕਰਦਾ ਹੈ।

੨. ਜੇ ਉਸ ਦੇ ਮਨ ਵਿਚ ਪ੍ਰਭੂ ਦੀ ਪ੍ਰੀਤ ਤਾਂ ਹੈ ਨਹੀਂ, ਪਰ ਮੂੰਹ ਨਾਲ ਪ੍ਰੀਤੀ ਦੀ ਗੰਢ ਲਾਉਂਦਾ ਹੈ, ਭਾਵ ਉੱਤੋਂ ਉੱਤੋਂ ਗੱਲੀਂ-ਬਾਤੀਂ ਪਿਆਰ ਦੱਸਦਾ ਹੈ।

੩. ਯਾਦ ਰੱਖੋ! ਉਹ ਸਭਨਾਂ ਦੇ ਅੰਦਰ ਦੀਆਂ ਜਾਨਣ ਵਾਲਾ ਪ੍ਰਭੂ ਬੜਾ ਹੀ ਸਿਆਣਾ ਹੈ।

੪. ਉਹ ਕਿਸੇ ਦੇ ਬਾਹਰਲੇ ਸਰੀਰਕ ਭੇਖ ਨਾਲ ਨਹੀਂ ਭਿੱਜਦਾ, ਭਾਵ ਪ੍ਰਸੰਨ ਨਹੀਂ ਹੁੰਦਾ।

੫. ਹੇ ਭਾਈਓ! ਜੋ ਮਨੁੱਖ ਹੋਰਨਾਂ ਨੂੰ ਉਪਦੇਸ਼ ਦਿੰਦਾ ਹੈ, ਪਰ ਆਪ ਉਹ ਕੰਮ ਨਹੀਂ ਕਰਦਾ।

੬. ਨਿਸਚਾ ਰੱਖੋ! ਉਹ ਸਦਾ ਆਉਂਦਾ ਜਾਂਦਾ ਤੇ ਜੰਮਦਾ ਮਰਦਾ ਰਵ੍ਹੇਗਾ।

ਪ੍ਰ: ਐ ਗੁਰੂ ਜੀ! ਕੋਈ ਅਜਿਹਾ ਪੁਰਸ਼ ਹੈ, ਜਿਸ ਦੀ ਸਿਖਿਆ ਦੁਆਰਾ ਉਧਾਰ ਹੋ ਸਕਦਾ ਹੋਵੇ?

ਉ: ੭. ਹਾਂ! ਜ਼ਰੂਰ ਹੈ, ਹੇ ਸੱਜਣਾ! ਜਿਸ ਮਨੁੱਖ ਦੇ ਹਿਰਦੇ ਅੰਦਰ ਨਿਰੰਕਾਰ ਵੱਸਦਾ ਹੈ।

੮. ਉਸ ਦੀ ਸਿਖਿਆ ਨਾਲ ਇਕ ਦੋ ਨਹੀਂ, ਸਗੋਂ ਸਾਰਾ ਸੰਸਾਰ ਤਰ ਜਾਂਦਾ ਹੈ, ਭਾਵ ਮੁਕਤ ਹੋ ਜਾਂਦਾ ਹੈ।

੯. (ਗੁਰੂ ਜੀ ਅਰਦਾਸ ਕਰਦੇ ਹਨ, ਕਿ)—ਹੇ ਪ੍ਰਭੂ! ਜੋ ਤੈਨੂੰ ਭਾਉਂਦੇ ਹਨ, ਉਨ੍ਹਾਂ ਨੇ ਹੀ ਤੈਨੂੰ ਪਛਾਣਿਆਂ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਨ੍ਹਾਂ ਭਗਤ ਜਨਾਂ ਦੇ ਚਰਨੀਂ ਪੈਂਦਾ ਹਾਂ, ਜੋ ਤੇਰੀ ਪਹਿਚਾਨ ਕਰਨ ਵਾਲੇ ਹਨ।੭।

**੧. ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥**
**੨. ਅਪਨਾ ਕੀਆ ਆਪਹਿ ਮਾਨੈ ॥**
**੩. ਆਪਹਿ ਆਪ ਆਪਿ ਕਰਤ ਨਿਬੇਰਾ ॥**
**੪. ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥**
**੫. ਉਪਾਵ ਸਿਆਨਪ ਸਗਲ ਤੇ ਰਹਤ ॥**
**੬. ਸਭੁ ਕਛੁ ਜਾਨੈ ਆਤਮ ਕੀ ਰਹਤ ॥**
**੭. ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥**
**੮. ਥਾਨ ਥਨੰਤਰਿ ਰਹਿਆ ਸਮਾਇ ॥**
**੯. ਸੋ ਸੇਵਕੁ ਜਿਸੁ ਕਿਰਪਾ ਕਰੀ ॥**
**੧੦. ਨਿਮਖ ਨਿਮਖ ਜਪਿ ਨਾਨਕ ਹਰੀ ॥੮॥੫॥**

***ਪਦ ਅਰਥ :*** ਕਰਉ—ਮੈਂ ਕਰਦਾ ਹਾਂ। ਕੀਆ—ਪੈਦਾ ਕੀਤਾ ਹੋਇਆ ਜੀਵ। ਆਪਹਿ—ਆਪ ਹੀ। ਮਾਨੈ—ਮਾਣ ਦੇਂਦਾ ਹੈ। ਆਪਹਿ ਆਪ—ਆਪ ਹੀ। ਨਿਬੇਰਾ—ਨਿਖੇੜਾ, ਫ਼ੈਸਲਾ। ਨੇਰਾ—ਨੇੜੇ। ਸਗਲ ਤੇ ਰਹਤ—ਸਭ ਤੋਂ ਪਰ੍ਹੇ ਹੈ। ਉਪਾਵ—ਹੀਲੇ। ਰਹਤ—ਰਹਿਣੀ। ਆਤਮ ਕੀ ਰਹਤ—ਆਤਮਾ ਦੀ ਰਹਿਣੀ, ਆਤਮਕ-ਜ਼ਿੰਦਗੀ। ਜਿਸੁ ਭਾਵੈ—ਜਿਹੜਾ ਉਸ ਨੂੰ ਭਾਉਂਦਾ ਹੈ। ਤਿਸੁ—ਉਸ ਨੂੰ। ਥਾਨ ਥਨੰਤਰਿ—ਹਰ ਥਾਂ। ਸਮਾਇ ਰਹਿਆ—ਮੌਜੂਦ ਹੈ। ਨਿਮਖ ਨਿਮਖ—ਅੱਖ ਦੇ ਫਰਕਣ ਦੇ ਸਮੇਂ ਵਿਚ।

***ਅਰਥ :***

ਪ੍ਰ: ਹਜ਼ੂਰ! ਜਦੋਂ ਕਦੀ ਆਪ ਭੀ ਬੇਨਤੀ ਕਰਨਾ ਚਾਹੁੰਦੇ ਹੋ ਤਾਂ ਕਿਸ ਅੱਗੇ ਕਰਦੇ ਹੋ?

ਉ: ੧. ਹੇ ਮਿੱਤਰੋ! ਮੈਂ ਤਾਂ ਜਦੋਂ ਬੇਨਤੀ ਕਰਦਾ ਹਾਂ ਤਾਂ ਉਸੇ ਪਾਰਬ੍ਰਹਮ ਅੱਗੇ ਕਰਦਾ ਹਾਂ, ਜੋ ਪ੍ਰਭੂ ਸਾਡੇ ਅੰਦਰ ਦੀ ਸਾਰੀ ਹਾਲਤ ਨੂੰ ਜਾਣਦਾ ਹੈ।

੨. ਉਹ ਆਪਣੇ ਪੈਦਾ ਕੀਤੇ ਹੋਏ ਜੀਵ ਨੂੰ ਆਪ ਹੀ ਮਾਣ ਬਖ਼ਸ਼ਦਾ ਹੈ।

੩. ਹੇ ਭਾਈਓ! ਉਹ ਪ੍ਰਭੂ ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਆਪ ਹੀ ਨਿਖੇੜਾ ਕਰਦਾ ਹੈ, ਭਾਵ ਕਿਸੇ ਨੂੰ ਉਹ ਇਹ ਬੁਧ ਬਖ਼ਸ਼ਦਾ ਹੈ ਕਿ—

੪. ਉਹ ਪ੍ਰਭੂ ਸਾਡੇ ਨੇੜੇ ਹੈ ਅਤੇ ਕਿਸੇ ਨੂੰ ਜਣਾਉਂਦਾ ਹੈ ਕਿ ਪ੍ਰਭੂ ਕਿਤੇ ਦੂਰ ਵੱਸਦਾ ਹੈ।

੫. ਪਰ ਉਸ ਵਿਚ ਇਕ ਇਹ ਵੱਡੀ ਵਿਸ਼ੇਸ਼ਤਾ ਹੈ ਕਿ ਉਹ ਪ੍ਰਭੂ ਕਿਸੇ ਵੀ (ਮਨੁੱਖ ਦੇ ਕੀਤੇ ਤੇ ਚਿਤਵੇ ਹੋਏ) ਸਾਰੇ ਹੀ ਉਪਾਵਾਂ ਤੇ ਸਿਆਣਪਾਂ ਨਾਲ ਪ੍ਰਾਪਤ ਹੋਣ ਤੋਂ ਦੂਰ ਹੈ।

ਪ੍ਰ: ਉਹ ਕਿਵੇਂ?

ਉ: ੬. ਉਹ ਇਸ ਲਈ ਕਿ ਉਸ ਨੂੰ ਹਰ ਮਨੁੱਖ ਦੇ ਆਤਮਾ ਦੀ ਰਹਿਤ, ਅਰਥਾਤ ਜੀਵਾਂ ਦੇ ਮਨਾਂ ਦੀ ਰਹਿਣੀ ਦਾ ਸੁਤੇ ਹੀ ਗਿਆਨ ਹੈ, ਭਾਵ ਹਰ ਮਨ ਦੀ ਹਰੇਕ ਗੱਲ ਨੂੰ ਉਹ ਜਾਣਦਾ ਹੈ।

ਪ੍ਰ: ਐ ਸਾਈਂ ਜੀਉ! ਉਸ ਵਿਚ ਰਹਿਮ-ਦਿਲੀ ਕਿਤਨੀ ਕੁ ਹੈ?

ਉ: ੭. ਹੇ ਮਿੱਤਰੋ! ਉਹ ਰਹਿਮਤ ਦਾ ਅਥਾਹ ਸਮੁੰਦਰ ਹੈ, ਉਹ ਜਦੋਂ ਭੀ ਕਿਸੇ ਜੀਵ ਨੂੰ ਚਾਹੇ ਉਸ ਦੇ ਗੁਨਾਹ ਬਖ਼ਸ਼ ਕੇ ਉਸ ਨੂੰ ਆਪਣੇ ਲੜ ਲਾ ਲੈਂਦਾ ਹੈ।

ਪ੍ਰ: ਉਸ ਪ੍ਰਭੂ ਦੇ ਆਪਣੇ ਲੜ ਲਾਏ ਮਨੁੱਖ ਦੀ ਕੀ ਪਛਾਣ ਹੈ?

ਉ: ੮. ਬਸ, ਉਸ ਦੀ ਵੱਡੀ ਪਛਾਣ ਇਹੋ ਹੈ ਕਿ ਉਹ ਜਿੱਧਰ ਭੀ ਤੱਕਦਾ ਹੈ, ਉਸ ਨੂੰ ਹਰ ਥਾਂ ਉਹ ਪ੍ਰਭੂ ਹੀ ਵਿਆਪਕ ਹੋ ਰਿਹਾ ਨਜ਼ਰ ਆਉਂਦਾ ਹੈ।

੯. ਪਰ ਉਸ ਦਾ ਅਜਿਹਾ ਸੇਵਕ ਉਹੋ ਹੀ ਬਣੇਗਾ, ਜਿਸ 'ਤੇ ਉਹ ਆਪਣੀ ਕਿਰਪਾ ਕਰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਵਾਹਿਗੁਰੂ ਨੂੰ ਹਰ ਪਲ ਸਿਮਰਦਾ ਰਹੁ।੮।੫।

***ਭਾਵਾਰਥ :*** ਜਦੋਂ ਅਸੀਂ ਵੀਚਾਰ ਕਰਕੇ ਵੇਖੀਏ ਕਿ ਸਾਡੇ ਅੰਦਰ ਨਾਸਤਿਕਤਾ ਪੈਦਾ ਹੋਣ ਦੇ ਅਸਲ ਕਾਰਣ ਕੀ ਹਨ, ਅਸੀਂ ਜੀਵ ਉਸ ਆਪਣੇ ਦੇਣਹਾਰ ਨੂੰ, ਆਪਣੇ ਦਾਤਾਰ ਨੂੰ ਕਿਉਂ ਛੱਡ ਬੈਠੇ ਹਾਂ। ਕਿਸ ਪਿੱਛੇ ਭੁਲਾ ਬੈਠੇ ਹਾਂ ਅਤੇ ਹੋਰਨਾਂ ਸੁਆਦਾਂ ਵਿਚ ਕਿਉਂ ਖੱਚਤ ਹੋਏ ਹੋਏ ਹਾਂ ਅਤੇ ਸਾਨੂੰ ਸੂਝ ਕਿਉਂ ਨਹੀਂ ਆਉਂਦੀ। ਜਦੋਂ ਅਸੀਂ ਵੀਚਾਰੀਏ ਤਾਂ ਸਾਨੂੰ ਇਸ ਦੇ ਕਈ ਕਾਰਨ ਨਜ਼ਰ ਆਉਣਗੇ।

ਪਹਿਲਾ ਤਾਂ ਵੱਡਾ ਕਾਰਣ ਇਹ ਹੈ ਕਿ ਉਸ ਨਿਰੰਕਾਰ ਦਾ ਕੋਈ ਰੂਪ ਰੰਗ, ਭੇਖ, ਚੱਕ੍ਰ ਚਿਹਨ ਆਦਿ ਨਾ ਹੋਣ ਕਰਕੇ, ਸਾਡੀਆਂ ਹੱਡ ਮਾਸ ਦੀਆਂ ਅੱਖਾਂ ਉਸ ਨੂੰ ਵੇਖ ਨਹੀਂ ਸਕਦੀਆਂ ਤੇ ਨਾ ਹੀ ਸਾਡੇ ਨੱਕ, ਕੰਨ, ਜਿਹਵਾ ਤੇ ਖਲੜੀ ਆਦਿ ਦੂਸਰੇ ਗਿਆਨ-ਇੰਦਰੇ ਹੀ, ਸਾਨੂੰ ਉਸ ਬਾਬਤ ਸੂਝ ਦੇ ਸਕਦੇ ਹਨ। ਫਿਰ ਇਹ ਤਰ੍ਹਾਂ-ਤਰ੍ਹਾਂ ਦੀਆਂ ਦਾਤਾਂ ਜਿਹੜੀਆਂ ਸਾਨੂੰ ਨਿੱਤ ਹੀ ਮਿਲ ਰਹੀਆਂ ਹਨ, ਉਹ ਭੀ ਸਾਡੇ ਪਾਸ ਸਿੱਧੀਆਂ ਨਿਰੰਕਾਰ ਪਾਸੋਂ ਆਉਂਦੀਆਂ ਸਾਨੂੰ ਨਹੀਂ ਦਿੱਸਦੀਆਂ।

ਜਿਵੇਂ ਅਸੀਂ ਵੇਖ ਹੀ ਰਹੇ ਹਾਂ। ਧੁੱਪ, ਚਾਨਣ ਤੇ ਗਰਮੀ, ਇਹ ਸੂਰਜ ਕੋਲੋਂ ਮਿਲਦੀ ਦੇਖ ਕੇ ਅਸੀਂ ਸੂਰਜ ਨੂੰ ਹੀ ਪੂਜਣਾ ਅਰੰਭ ਦਿੱਤਾ ਅਤੇ ਅਨਾਜ ਨੂੰ ਧਰਤੀ ਵਿੱਚੋਂ ਪੈਦਾ ਹੁੰਦਾ ਤੱਕਿਆ ਤਾਂ ਅਸਾਂ ਉਸ ਨੂੰ ਮਾਤਾ ਦਾ ਦਰਜਾ ਦੇ ਦਿੱਤਾ। ਇਸੇ ਤਰ੍ਹਾਂ ਅੱਗ, ਹਵਾ, ਪਾਣੀ ਆਦਿ ਨੂੰ ਦੇਵਤੇ ਮੰਨ ਲਿਆ। ਇਸ ਤੋਂ ਸਾਬਤ ਹੁੰਦਾ ਹੈ ਕਿ ਸਾਡੀ ਹਾਲਤ ਵੀ ਉਸੇ ਅਨਜਾਣ ਬੱਚੇ ਵਾਲੀ ਹੈ, ਜੋ ਇਕ ਲਾਂਗਰੀ ਨੂੰ ਹੀ ਭੰਡਾਰੀ ਸਮਝ ਲੈਂਦਾ ਹੈ ਅਤੇ ਪਿਤਾ ਦੇ ਰੱਖੇ ਡਰਾਈਵਰ ਨੂੰ ਕਾਰ ਦਾ ਮਾਲਕ ਖ਼ਿਆਲ ਕਰਕੇ ਉਸ ਦੇ ਗੁਣ ਗਾਉਣ ਲੱਗ ਪੈਂਦਾ ਹੈ ਕਿ ਇਹ ਮੈਨੂੰ ਹਰ ਰੋਜ਼ ਸੈਰ ਕਰਵਾਉਂਦਾ ਹੈ। ਜਾਂ ਕਿਸੇ ਛਬੀਲ 'ਤੇ ਪਾਣੀ ਪੀ ਕੇ ਉਸ ਛਬੀਲੀਏ ਨੂੰ ਹੀ ਉਪਕਾਰੀ ਸਮਝ ਲੈਂਦਾ ਹੈ।

ਦੂਜਾ ਅਸੀਂ ਹੋਰ ਵੀ ਦੇਖਦੇ ਹਾਂ ਕਿ ਉਸ ਪ੍ਰਭੂ ਦੀਆਂ ਦਾਤਾਂ ਵਿਚ ਕਈ ਪ੍ਰਕਾਰ ਦੇ ਗੁਣ ਵੇਖਣ ਵਿਚ ਆਉਂਦੇ ਹਨ।

ਕੋਈ ਆਪਣੀ ਸੁੰਦਰਤਾ ਦਾ ਸਦਕਾ, ਸਾਡੀਆਂ ਅੱਖਾਂ ਨੂੰ ਚੰਗੀ ਲੱਗਦੀ ਹੈ।

ਕੋਈ ਆਪਣੇ ਖੱਟੇ-ਮਿੱਠੇ ਸੁਆਦਾਂ ਕਰਕੇ ਸਾਡੀ ਜ਼ਬਾਨ ਨੂੰ ਭਾਉਂਦੀ ਹੈ।

ਕੋਈ ਆਪਣੀ ਰਸ-ਭਿੰਨੀ ਸੁਗੰਧੀ ਦੇ ਕਾਰਣ ਸਾਡੇ ਨੱਕ ਨੂੰ ਪਿਆਰੀ ਲੱਗਦੀ ਹੈ ਅਤੇ ਕੋਈ ਆਪਣੀ ਸੁਰੀਲੀ ਆਵਾਜ਼, ਟੁਨਕਾਰ, ਜਾਂ ਛਣਕਾਰ ਦੀ ਵਜ੍ਹਾ ਕਰਕੇ ਸਾਡੇ ਕੰਨਾਂ ਨੂੰ ਮੋਹਤ ਕਰ ਲੈਂਦੀ ਹੈ।

ਕੋਈ ਸਾਡੇ ਮਨ ਨੂੰ ਖੇੜਾ ਦੇਂਦੀ ਹੈ ਤੇ ਕੋਈ ਸਰੀਰ ਵਿਚ ਚੁਸਤੀ ਜਾਂ ਮਸਤੀ ਲਿਆਉਂਦੀ ਹੈ। ਗੱਲ ਕੀ ਜਿਵੇਂ ਇਕ ਬੱਚਾ ਖਿਡਾਉਣਿਆਂ ਵਿਚ ਮਸਤ ਹੋਇਆ ਆਪਣੇ ਮਾਂ-ਪਿਉ ਨੂੰ ਭੁੱਲ ਜਾਂਦਾ ਹੈ, ਤਿਵੇਂ ਪਦਾਰਥਾਂ ਦੇ ਵੱਖ-ਵੱਖ ਗੁਣਾਂ ਦਾ ਸਦਕਾ, ਅਸੀਂ ਜੀਵ ਇਨ੍ਹਾਂ ਵਲ ਇਤਨੇ ਖਿੱਚੇ ਗਏ ਹਾਂ, ਜਾਂ ਖੱਚਤ, ਮਸਤ ਹੋ ਗਏ ਹਾਂ। ਗੁਰਵਾਕ ਅਨੁਸਾਰ—

ਦਾਤਿ ਪਿਆਰੀ ਵਿਸਰਿਆ ਦਾਤਾਰਾ॥ *(ਪੰਨਾ ੬੭੬)*

ਵਾਲੀ ਦਸ਼ਾ ਨੇ ਸਾਨੂੰ ਉਸ ਦੀਆਂ ਦਾਤਾਂ ਦੇ ਪਿਆਰ ਨੇ ਦਾਤਾਰ ਨੂੰ ਭੁਲਾ ਦਿੱਤਾ ਹੈ। ਫਿਰ ਅਸੀਂ ਕੁੱਤੇ ਦੀ ਹੱਡੀ ਵਾਂਗ, ਉਨ੍ਹਾਂ ਪਦਾਰਥਾਂ ਦੇ ਇਕੱਠਾ ਕਰਨ ਵਿਚ ਮਸਤ ਹਾਂ। ਅਥਵਾ ਉਨ੍ਹਾਂ ਦੇ ਭੋਗ ਤੋਂ ਸਾਨੂੰ ਅਜਿਹਾ ਅਨੰਦ ਆਉਂਦਾ ਪ੍ਰਤੀਤ ਹੁੰਦਾ ਹੈ ਕਿ ਉਸ ਦੇ ਮੁਕਾਬਲੇ ਸਾਨੂੰ ਪ੍ਰਭੂ-ਪਿਆਰ ਫਿੱਕਾ ਭਾਸਦਾ ਹੈ। ਇਹੋ ਹੀ ਕਾਰਨ ਹੈ ਕਿ ਕੋਈ ਮਨੁੱਖ ਧਨ ਇਕੱਠਾ ਕਰਨ ਵਿਚ ਮਸਤ ਹੈ ਅਤੇ ਕੋਈ ਉੱਚੀਆਂ-ਉੱਚੀਆਂ ਮਹੱਲ-ਮਾੜੀਆਂ ਉਸਾਰਨ ਵਿਚ ਮਗਨ ਹੋ ਰਿਹਾ ਹੈ।

ਤੀਸਰਾ ਇਕ ਹੋਰ ਵੀ ਕਾਰਣ ਹੈ ਕਿ ਅਸੀਂ ਸਾਰੇ ਹੀ ਸੰਸਾਰੀ ਜੀਵ ਸੁਆਰਥੀ ਹਾਂ, ਹਰ ਕੰਮ ਆਪਣੇ ਸੁਆਰਥ, ਆਪਣੇ ਲਾਭ ਨੂੰ ਮੁੱਖ ਰੱਖ ਕੇ ਕਰਦੇ ਹਾਂ, ਸਾਡਾ ਵਾਹਿਗੁਰੂ ਨਾਲ ਜੇ ਕਰ ਥੋੜ੍ਹਾ ਬਹੁਤਾ ਪਿਆਰ ਹੈ ਭੀ, ਤਾਂ ਉਹ ਕਿਸੇ ਗ਼ਰਜ਼ ਦੇ ਕਾਰਣ ਹੈ। ਜਦ ਕੋਈ ਉਸ ਦਾ ਸਿਮਰਨ ਕਰਦਾ ਹੈ, ਜਾਂ ਕੋਈ ਹੋਰ ਦਾਨ ਪੁੰਨ ਕਰਦਾ ਹੈ, ਤਾਂ ਉਹ ਇਸ ਲਈ ਕਿ ਉਹ ਰੱਬ ਸਾਡੇ ਦਿੱਤੇ ਹੋਏ ਇਕ ਦੇ ਅਨੇਕ ਕਰੇ। ਸਾਡੀ ਸੇਵਾ ਗੁਰਵਾਕ ਅਨੁਸਾਰ 'ਸੇਵਾ ਥੋਰੀ ਮਾਗਨ ਬਹੁਤਾ' ਹੈ। ਫਿਰ ਜਦੋਂ ਅਸੀਂ ਕਦੇ ਦੇਖਦੇ ਹਾਂ ਕਿ ਨਾਮ ਸਿਮਰਨ, ਦਾਨ, ਪੁੰਨ ਜਾਂ ਸੇਵਾ ਦੇ ਕਰਨ ਨਾਲ ਸਾਡੀ ਮਨ ਦੀ ਮੁਰਾਦ ਪੂਰੀ ਨਹੀਂ ਹੋਈ, ਸਾਡੇ ਵਪਾਰ 'ਚੋਂ ਸਾਨੂੰ ਮਨ-ਇੱਛਤ ਲਾਭ ਪ੍ਰਾਪਤ ਨਹੀਂ ਹੋਇਆ, ਕਿਸੇ ਇਮਤਿਹਾਨ ਵਿੱਚੋਂ ਸਫਲਤਾ ਨਸੀਬ ਨਹੀਂ ਹੋਈ, ਸਾਡੇ ਘਰ ਲੜਕਾ ਨਹੀਂ ਹੋਇਆ ਤਾਂ ਸਾਡਾ ਮਨ ਡੋਲ ਜਾਂਦਾ ਹੈ। ਇਸ ਤਰ੍ਹਾਂ ਦੀ ਡਾਂਵਾਂ-ਡੋਲ ਅਵਸਥਾ ਵਿਚ ਜੇ ਕਦੀ ਸਾਡੇ ਸ਼ਰੀਕ ਜਾਂ ਦੁਸ਼ਮਣ ਨੂੰ ਇਨ੍ਹਾਂ ਉਪਰਲੀਆਂ ਚੀਜ਼ਾਂ 'ਚੋਂ ਕੋਈ ਪ੍ਰਾਪਤ ਹੋ ਜਾਏ ਤਾਂ ਅਸੀਂ ਉਸ ਪਰਮੇਸ਼ਰ ਨੂੰ ਬੜਾ ਅਨਿਆਈ ਕਹਿਣ ਲੱਗ ਪੈਂਦੇ ਹਾਂ। ਪ੍ਰਭੂ ਦੇ ਕੀਤੇ ਪਹਿਲੇ ਸਾਰੇ ਹੀ ਉਪਕਾਰਾਂ ਨੂੰ ਭੁਲਾ ਦੇਂਦੇ ਹਾਂ। ਉਸ ਦੀਆਂ ਪਹਿਲੀਆਂ ਦਸ ਦਾਤਾਂ ਦਾ ਖ਼ਿਆਲ ਨਹੀਂ ਕਰਦੇ ਤੇ ਇਕ ਦਾਤ ਨਾ ਮਿਲਣ ਦੇ ਕਾਰਣ ਉਸ ਨਾਲ ਨਰਾਜ਼ਗੀ ਪੈਦਾ ਕਰ ਲੈਂਦੇ ਹਾਂ।

ਜੇ ਕਦੇ ਅਸੀਂ ਇਕੱਲਿਆਂ ਬੈਠ ਕੇ ਵੀਚਾਰ ਕਰੀਏ ਤਾਂ ਸਾਨੂੰ ਸੋਝੀ ਪਵੇਗੀ ਕਿ ਉਸ ਪ੍ਰਭੂ ਨੇ ਸਾਨੂੰ ਅਨੇਕਾਂ ਵਸਤਾਂ ਦਿੱਤੀਆਂ ਹਨ, ਅਥਵਾ ਰੋਜ਼ ਦੇ ਰਿਹਾ ਹੈ, ਤਾਂ ਭੀ ਹਰ-ਇਕ ਜੀਵ ਨੂੰ ਦੁਨੀਆਂ ਦੀ ਹਰ ਵਸਤੂ ਪ੍ਰਾਪਤ ਨਹੀਂ। ਕਿਸੇ ਨੂੰ ਧਨ ਦੀ ਕਮੀ ਹੈ, ਕਿਸੇ ਦੀ ਗੋਦ (ਪਿਆਰੇ ਪੁੱਤਰ ਤੋਂ) ਸੱਖਣੀ ਹੈ, ਕਿਸੇ ਨੂੰ ਸਿਹਤ ਦੀ ਘਾਟ ਹੈ ਤੇ ਉਹ ਜੀਵਨ-ਭਰ ਰੋਗੀ ਹੀ ਰਹਿੰਦਾ ਹੈ। ਇਸ ਇਕ-ਇਕ ਪਦਾਰਥ ਜਾਂ ਦਾਤ ਦੀ ਘਾਟ ਦੇ ਕਾਰਣ, ਉਹ ਉਸ ਪ੍ਰਭੂ ਤੋਂ ਬੇਮੁਖ ਹੋਈ ਬੈਠਾ ਹੈ, ਜਾਂ ਨਿਤਾ-ਪ੍ਰਤੀ ਉਸ ਦੀ ਨਿੰਦਾ ਕਰਦਾ ਹੈ। ਫਿਰ ਉਹ ਨਿਰੰਕਾਰ ਜੇ ਕਦੀ ਆਪਣੀਆਂ ਦਿੱਤੀਆਂ ਦਾਤਾਂ ਵਿੱਚੋਂ ਕੋਈ ਇਕ ਦਾਤ ਖੋਹ ਲਵੇ ਤਾਂ ਅਸੀਂ ਬਿਲਕੁਲ ਹੀ ਬੇਮੁਖ ਹੋ ਜਾਂਦੇ ਹਾਂ। ਸਾਡਾ ਉਸ ਵਾਹਿਗੁਰੂ 'ਤੇ ਉੱਕਾ ਹੀ ਵਿਸ਼ਵਾਸ ਨਹੀਂ ਰਹਿੰਦਾ।

ਗੱਲ ਕੀ, ਕਿਧਰੇ ਦਾਤਾਂ ਦੀ ਬਹੁਲਤਾ ਨੇ, ਦਾਤਾਂ ਦੇ ਰੁਝੇਵੇਂ ਨੇ, ਪਦਾਰਥਾਂ ਦੇ ਮੋਹ ਨੇ, ਸਾਨੂੰ ਨਿਰੰਕਾਰ ਭੁਲਾ ਦਿੱਤਾ ਹੈ, ਕਿਧਰੇ ਇਨ੍ਹਾਂ ਦਾਤਾਂ ਵਿਚੋਂ ਕਿਸੇ ਇਕ ਦੇ ਵਿਛੋੜੇ ਨੇ ਸਾਨੂੰ ਉਸ ਦਾਤਾਰ ਤੋਂ ਬੇ-ਮੁਖ ਕਰ ਦਿੱਤਾ ਹੈ।

ਸੋ ਸਾਨੂੰ (ਜੀਵਾਂ ਨੂੰ) ਲੋੜ ਸੀ, ਕਿਸੇ ਅਜਿਹੇ ਉਪਕਾਰੀ ਉਪਦੇਸ਼ਟੇ ਦੀ, ਜੋ ਸਾਨੂੰ ਆਪਣੀ ਸਿਖਿਆ ਦੁਆਰਾ ਸਮਝਾਵੇ ਕਿ ਐ ਭਾਈਓ! ਸਾਨੂੰ ਆਪਣੇ ਉਸ ਦਾਤੇ ਨਾਲ, ਆਪਣੇ ਉਸ ਮਾਲਕ ਤੇ ਪਿਤਾ ਨਾਲ ਇਕ ਨਿੱਕੀ ਜਿਹੀ ਵਸਤੂ ਪਿੱਛੇ ਵਿਗਾੜ ਨਹੀਂ ਪਾ ਲੈਣਾ ਚਾਹੀਦਾ, ਸਗੋਂ—

ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ--ਦੇ ਫ਼ੁਰਮਾਨ ਅਨੁਸਾਰ, ਸਾਨੂੰ ਉਸ ਦਾ ਧੰਨਵਾਦ ਕਰਨਾ ਚਾਹੀਦਾ ਹੈ, ਸਾਨੂੰ ਦਾਤਾਂ ਨਾਲੋਂ ਉਸ ਦਾਤੇ ਨਾਲ ਵਧੇਰੇ ਪਿਆਰ ਕਰਨਾ ਚਾਹੀਦਾ ਹੈ। ਇਨ੍ਹਾਂ ਲੋੜਾਂ ਨੂੰ ਮੁੱਖ ਰੱਖਕੇ ਸਾਡੇ ਵਿੱਚੋਂ ਕਈ ਅਗਿਆਨਤਾ ਦੇ ਭੁਲੇਖੇ ਦੂਰ ਕਰਨ ਲਈ, ਸਾਨੂੰ ਸਿਧੇ ਰਾਹ ਪਾਉਣ ਖ਼ਾਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਉਪਰੋਕਤ ਸਲੋਕ ਅਤੇ ਅਸ਼ਟਪਦੀ ਵਿਚ ਪਵਿੱਤਰ ਉਪਦੇਸ਼ ਬਖ਼ਸ਼ਿਆ ਹੈ।

## ਅਸ਼ਟਪਦੀ ਛੇਵੀਂ

**ਸਲੋਕੁ ॥**

**੧. ਕਾਮ ਕ੍ਰੋਧ ਅਰੁ ਲੋਭ ਮੋਹ**
**ਬਿਨਸਿ ਜਾਇ ਅਹੰਮੇਵ ॥**
**੨. ਨਾਨਕ ਪ੍ਰਭ ਸਰਣਾਗਤੀ**
**ਕਰਿ ਪ੍ਰਸਾਦੁ ਗੁਰਦੇਵ ॥੧॥**

***ਪਦ ਅਰਥ :*** ਬਿਨਸਿ ਜਾਇ—ਨਾਸ ਹੋ ਜਾਏ, ਦੂਰ ਹੋ ਜਾਏ, ਮਿਟ ਜਾਏ। ਅਹੰਮੇਵ—ਮੈਂ ਹੀ ਹਾਂ, ਇਹ ਖ਼ਿਆਲ ਕਿ ਮੈਂ ਹੀ ਵੱਡਾ ਹਾਂ, ਅਹੰਕਾਰ। ਸਰਣਾਗਤੀ—ਸ਼ਰਨ ਆਇਆ ਹਾਂ। ਪ੍ਰਸਾਦੁ—ਕਿਰਪਾ, ਮਿਹਰ। ਗੁਰਦੇਵ—ਹੇ ਗੁਰਦੇਵ।

***ਅਰਥ :***

ਪ੍ਰ: ਐ ਗੁਰੂ ਜੀ! ਮੈਨੂੰ ਕਾਮ ਆਦਿਕ ਵਿਕਾਰ ਦਿਨੇ ਰਾਤ ਸਤਾਉਂਦੇ ਹਨ, ਇਨ੍ਹਾਂ ਤੋਂ ਬਚਣ ਲਈ ਕੋਈ ਤਰੀਕਾ ਦੱਸੋ।

ਉ: ੧. ਹੇ ਸੱਜਣਾ! ਇਉਂ ਅਰਦਾਸ ਕਰਿਆ ਕਰ ਕਿ ਹੇ ਸਾਈਂ ਜੀ! ਮੈਨੂੰ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਹਰ ਵਕਤ ਸਤਾਉਂਦੇ ਹਨ।

੨. ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਮੈਂ ਆਪ ਜੀ ਦੀ ਸ਼ਰਨ ਆਇਆ ਹਾਂ, ਮੇਰੇ 'ਤੇ ਮਿਹਰ ਕਰੋ, ਮੈਨੂੰ ਇਨ੍ਹਾਂ ਤੋਂ ਬਚਾਅ ਲਓ।੧।

**ਅਸਟਪਦੀ ॥**

**੧. ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥**
**੨. ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥**
**੩. ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥**
**੪. ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥**
**੫. ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥**
**੬. ਤਿਸਹਿ ਧਿਆਇ ਸਦਾ ਮਨ ਅੰਦਰਿ ॥**
**੭. ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥**
**੮. ਆਠ ਪਹਰ ਸਿਮਰਹੁ ਤਿਸੁ ਰਸਨਾ ॥**
**੯. ਜਿਹ ਪ੍ਰਸਾਦਿ ਰੰਗ ਰਸ ਭੋਗ ॥**
**੧੦. ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥**

***ਪਦ ਅਰਥ :*** ਜਿਹ ਪ੍ਰਸਾਦਿ—ਜਿਸ ਪ੍ਰਭੂ ਦੀ ਕਿਰਪਾ ਨਾਲ। ਅੰਮ੍ਰਿਤ—ਸੁਆਦਲੇ ਭੋਜਨ। ਖਾਹਿ—ਤੂੰ ਖਾਂਦਾ ਹੈਂ। ਸੁਗੰਧਤ—ਸੋਹਣੀ ਮਿੱਠੀ, ਵਾਸ਼ਨਾ ਵਾਲੀਆਂ ਚੀਜ਼ਾਂ। ਤਨਿ—ਸਰੀਰ ਉੱਤੇ। ਪਰਮ—ਉੱਚੀ। ਗਤਿ—ਪਦਵੀ, ਦਰਜਾ। ਮੰਦਰਿ—ਮੰਦਰ ਵਿਚ, ਘਰ ਵਿਚ। ਤਿਸਹਿ—ਉਸ ਨੂੰ। ਸੰਗਿ ਸੁਖ—ਸੁਖ ਨਾਲ, ਮੌਜ ਨਾਲ। ਰਸਨਾ—ਜੀਭ ਨਾਲ।

***ਅਰਥ :***

ਅਨੰਤ ਦਾਤਾਂ ਦੇਣ ਵਾਲੇ ਪ੍ਰਭੂ ਦੇ ਉਪਕਾਰਾਂ ਨੂੰ ਭੁਲ ਜਾਣ ਦੇ ਦੋਸ਼ੀ ਮਨ ਨੂੰ ਸੰਬੋਧਨ ਕਰਦੇ ਹਨ—

੧. ਹੇ ਮਨ! ਜਿਸ ਦੀ ਕਿਰਪਾ ਨਾਲ (ਛਤੀਹ) ਕਈ ਤਰ੍ਹਾਂ ਦੇ ਸੁਆਦਲੇ ਭੋਜਨ ਖਾਂਦਾ ਹੈਂ।
੨. ਉਸ ਨੂੰ ਸਦਾ ਹੀ ਮਨ ਵਿਚ ਪਿਆਰ ਨਾਲ ਚੇਤੇ ਰੱਖ।
੩. ਜਿਸ ਦੀ ਮਿਹਰ ਨਾਲ ਤੂੰ ਆਪਣੇ ਸਰੀਰ ਉੱਤੇ ਸੁਗੰਧਤ ਪਦਾਰਥ ਲਾਉਂਦਾ ਹੈਂ, ਤੂੰ ਉਸ ਨੂੰ ਯਾਦ ਕਰ। ਕਿਉਂਕਿ—
੪. ਉਸ ਨੂੰ ਸਿਮਰਦਿਆਂ ਤੂੰ (ਪਰਮ ਗਤਿ) ਉੱਚਾ ਦਰਜਾ ਹਾਸਲ ਕਰ ਲਏਂਗਾ।
੫. ਹੇ ਮਨਾ! ਜਿਸ ਦੀ ਕਿਰਪਾ ਨਾਲ ਤੂੰ ਸੁਖਦਾਇਕ ਮੰਦਰਾਂ ਵਿਚ ਵੱਸਦਾ ਹੈਂ।
੬. ਉਸ ਨੂੰ ਸਦਾ ਹੀ ਆਪਣੇ ਮਨ ਦੇ ਧਿਆਨ ਵਿਚ ਰੱਖ।
੭. ਜਿਸ ਪ੍ਰਭੂ ਦੀ ਕਿਰਪਾ ਨਾਲ ਤੂੰ ਘਰ ਵਿਚ ਮੌਜਾਂ ਨਾਲ ਵੱਸ ਰਿਹਾ ਹੈਂ। ਭਾਵ ਪ੍ਰਵਾਰ ਵਿਚ ਸੁਖ ਸਹਿਤ ਵੱਸਦਾ ਹੈਂ।
੮. ਉਸ ਨੂੰ ਤੂੰ ਅੱਠੇ ਪਹਿਰ ਰਸਨਾ ਨਾਲ ਯਾਦ ਕਰਦਾ ਰਹੁ।
੯. ਜਿਸ ਪ੍ਰਭੂ ਦੀ ਕਿਰਪਾ ਕਰਕੇ, ਤੈਨੂੰ ਖ਼ੁਸ਼ੀਆਂ, ਰਸ ਤੇ ਭੋਗ ਪ੍ਰਾਪਤ ਹਨ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਭਾਈ! ਉਸ ਧਿਆਉਣ ਜੋਗ ਪ੍ਰਭੂ ਨੂੰ ਸਦਾ ਹੀ ਧਿਆਉਂਦੇ ਰਹੀਏ, (ਭਾਵ ਸਿਮਰਦੇ ਰਹੀਏ)।੧।

**੧. ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥**
**੨. ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥**
**੩. ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥**
**੪. ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥**
**੫. ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥**
**੬. ਮੁਖਿ ਤਾ ਕੋ ਜਸੁ ਰਸਨ ਬਖਾਨੈ ॥**
**੭. ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥**
**੮. ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥**
**੯. ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥**
**੧੦. ਨਾਨਕ ਪਤਿ ਸੇਤੀ ਘਰਿ ਜਾਵਹਿ ॥੨॥**

***ਪਦ ਅਰਥ :*** ਪਟੰਬਰ—ਪਟ ਅੰਬਰ, ਰੇਸ਼ਮੀ ਕੱਪੜੇ। ਕਤ

ਅਵਰ—ਕਿਸੇ ਹੋਰ ਥਾਂ? ਲੁਭਾਵਹਿ—ਤੂੰ ਲੋਭ ਕਰ ਰਿਹਾ ਹੈਂ। ਸੋਈਜੈ—ਸਵੀਂਦਾ ਹੈ। ਗਾਵੀਜੈ—ਗਾਉਣਾ ਚਾਹੀਦਾ ਹੈ। ਸਭੁ ਕੋਊ—ਹਰੇਕ ਜੀਵ। ਮਾਨੈ—ਆਦਰ ਕਰਦਾ ਹੈ, ਮਾਣ ਦੇਂਦਾ ਹੈ। ਮੁਖਿ—ਮੂੰਹ ਨਾਲ। ਰਸਨ—ਜੀਭ ਨਾਲ। ਬਖਾਨੈ—ਉਚਾਰੇ, ਬੋਲੇ। ਕੇਵਲ—ਸਿਰਫ਼। ਪਤਿ ਸੇਤੀ—ਇੱਜ਼ਤ ਨਾਲ।

***ਅਰਥ :***

੧. ਹੇ ਮੇਰੇ ਮਨਾ! ਜਿਸ ਦੀ ਕਿਰਪਾ ਨਾਲ ਤੂੰ ਸੂਤੀ ਕੱਪੜੇ ਤੇ ਰੇਸ਼ਮੀ ਬਸਤ੍ਰ ਹੰਢਾਉਂਦਾ ਹੈਂ।
੨. ਉਸ ਨੂੰ ਛੱਡ ਕੇ ਤੂੰ ਦੱਸ ਹੋਰ ਕਿਥੇ ਲਲਚਾਉਂਦਾ ਫਿਰਦਾ ਹੈਂ।
੩. ਹੇ ਪਿਆਰਿਆ! ਜਿਸ ਦੀ ਕਿਰਪਾ ਨਾਲ ਸੇਜਾ ਉੱਤੇ ਸੁਖ ਨਾਲ ਸੌਂਦੇ ਹਾਂ।
੪. ਹੇ ਮਨਾ! ਉਸ ਪ੍ਰਭੂ ਦਾ ਜਸ ਤੂੰ ਅੱਠੋ ਹੀ ਪਹਿਰ ਗਾਉਂਦਾ ਰਹੁ।
੫. ਹੇ ਮਿੱਤਰ ਮਨਾ! ਵੇਖ, ਜਿਸ ਦੀ ਮਿਹਰ ਦਾ ਸਦਕਾ ਹਰ ਮਨੁੱਖ ਹੀ ਤੇਰਾ ਆਦਰ-ਮਾਣ ਕਰਦਾ ਹੈ।
੬. ਤੈਨੂੰ ਚਾਹੀਦਾ ਹੈ ਕਿ ਤੂੰ ਮੁਖ ਤੇ ਜੀਭ ਤੋਂ ਉਸੇ ਦਾ ਜਸ ਕਰਦਾ ਰਵੇਂ।
੭. ਹੇ ਪਿਆਰੇ ਮਨਾ! ਜਿਸ ਦੀ ਕਿਰਪਾ ਨਾਲ ਤੇਰਾ ਧਰਮ ਕਾਇਮ ਰਹਿੰਦਾ ਹੈ।
੮. ਤੂੰ ਸਦਾ ਹੀ ਉਸੇ ਇਕ ਪਾਰਬ੍ਰਹਮ ਨੂੰ ਸਿਮਰ।
੯. ਹੇ ਮਨ! ਯਾਦ ਰੱਖੀਂ, ਤੂੰ ਉਸ ਪ੍ਰਭੂ ਨੂੰ ਜਪਦਿਆਂ ਹੀ ਦਰਗਾਹ ਵਿਚ ਮਾਣ ਪਾਵੇਂਗਾ। ਅਤੇ—
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਇਥੋਂ ਇੱਜ਼ਤ ਨਾਲ ਆਪਣੇ ਪ੍ਰਲੋਕ-ਘਰ ਵਿਚ ਜਾਵੇਂਗਾ।੨।

**੧. ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥**
**੨. ਲਿਵ ਲਾਵਹੁ ਤਿਸੁ ਰਾਮ ਸਨੇਹੀ ॥**
**੩. ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥**
**੪. ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥**
**੫. ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥**
**੬. ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥**
**੭. ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥**
**੮. ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥**
**੯. ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥**
**੧੦. ਨਾਨਕ ਤਾ ਕੀ ਭਗਤਿ ਕਰੇਹ ॥੩॥**

***ਪਦ ਅਰਥ :*** ਆਰੋਗ—ਰੋਗ-ਰਹਿਤ, ਨਰੋਆ। ਕੰਚਨ ਦੇਹੀ—ਸੋਨੇ ਵਰਗਾ ਸਰੀਰ। ਸਨੇਹੀ—ਪਿਆਰ ਕਰਨ ਵਾਲਾ। ਓਲਾ—ਪਰਦਾ। ਛਿਦ੍ਰ—ਨੁਕਸ, ਐਬ। ਪਹੂਚੈ—ਅਪੜਦਾ, ਬਰਾਬਰੀ ਕਰਦਾ। ਦ੍ਰੁਲਭ—ਜੋ ਬੜੀ ਮੁਸ਼ਕਲ ਨਾਲ ਲੱਭੇ। ਕਰੇਹ—ਕਰ। ਸੋਨੇ ਵਰਗਾ ਤੇਰਾ ਨਰੋਆ ਸਰੀਰ ਹੈ।

***ਅਰਥ :***

੧. ਐ ਮਨੁੱਖ! ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੈਨੂੰ ਸੋਨੇ ਵਰਗਾ ਰੋਗ-ਰਹਿਤ ਸਰੀਰ ਮਿਲਿਆ ਹੈ।
੨. ਤੂੰ ਉਸੇ ਪਿਆਰੇ ਪ੍ਰਭੂ ਨਾਲ ਸੁਰਤੀ ਨੂੰ ਜੋੜ, ਜੋ ਸਭ ਨਾਲ ਪਿਆਰ ਕਰਨ ਵਾਲਾ ਹੈ।
੩. ਹੇ ਪਿਆਰਿਆ! ਜਿਸ ਦੀ ਮਿਹਰ ਨਾਲ ਤੇਰਾ ਪਰਦਾ ਬਣਿਆ ਰਹਿੰਦਾ ਹੈ।
੪. ਹੇ ਮਨਾ! ਤੂੰ ਉਸੇ ਦੇ ਗੁਣ ਗਾਉਂਦਾ ਰਹੁ, ਜਿਸ ਦਾ ਸਦਕਾ ਤੂੰ ਸੁਖ ਪਾਵੇਂਗਾ।
੫. ਹੇ ਭਾਈ! ਜਿਸ ਦੀ ਦਇਆ ਕਰਕੇ ਤੇਰੇ ਸਾਰੇ ਹੀ ਐਬ ਢਕੇ ਰਹਿੰਦੇ ਹਨ।
੬. ਹੇ ਮਨਾ! ਤੂੰ ਉਸੇ ਪ੍ਰਭੂ ਠਾਕੁਰ ਦੀ ਸ਼ਰਨ ਪਿਆ ਰਹੁ।
੭. ਹੇ ਮਿੱਤਰਾ! ਜਿਸ ਦੀ ਕਿਰਪਾ ਦਾ ਸਦਕਾ, ਤੇਰੀ ਕੋਈ ਵੀ ਬਰਾਬਰੀ ਨਹੀਂ ਕਰ ਸਕਦਾ।
੮. ਹੇ ਮਨਾ! ਤੂੰ ਸਵਾਸ-ਸਵਾਸ ਉਸ ਉੱਚੇ ਪ੍ਰਭੂ ਨੂੰ ਯਾਦ ਕਰ।
੯. ਹੇ ਸੱਜਣਾ! ਜਿਸ ਦੀ ਕਿਰਪਾ ਨਾਲ ਤੈਨੂੰ ਇਹ ਮਨੁੱਖਾ-ਸਰੀਰ ਲੱਭਾ ਹੈ, ਜੋ ਬੜੀ ਮੁਸ਼ਕਲ ਨਾਲ ਮਿਲਦਾ ਹੈ।
੧੦. ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਤੂੰ ਸਦਾ ਉਸੇ ਪ੍ਰਭੂ ਦੀ ਭਗਤੀ ਕਰਦਾ ਰਹੁ।੩।

**੧. ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥**
**੨. ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥**
**੩. ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ ॥**
**੪. ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥**
**੫. ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥**
**੬. ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥**
**੭. ਜਿਨਿ ਤੇਰੀ ਮਨ ਬਨਤ ਬਨਾਈ ॥**
**੮. ਊਠਤ ਬੈਠਤ ਸਦ ਤਿਸਹਿ ਧਿਆਈ ॥**
**੯. ਤਿਸਹਿ ਧਿਆਇ ਜੋ ਏਕ ਅਲਖੈ ॥**
**੧੦. ਈਹਾ ਊਹਾ ਨਾਨਕ ਤੇਰੀ ਰਖੈ ॥੪॥**

***ਪਦ ਅਰਥ :*** ਆਭੂਖਨ—ਗਹਿਣੇ, ਜ਼ੇਵਰ। ਪਹਿਰੀਜੈ—ਪਹਿਨੀਦੇ ਹਨ। ਅਸ੍ਵ—ਘੋੜੇ। ਹਸਤਿ—ਹਾਥੀ। ਮਿਲਖ—ਜ਼ਮੀਨ। ਜਿਨਿ—ਜਿਸ ਪ੍ਰਭੂ ਨੇ। ਬਨਤ—ਬਣਾਵਟ, ਭਾਵ ਤੇਰੇ ਸਰੀਰ ਦੀ ਬਣਤਰ ਬਣਾਈ ਹੈ, ਸਰੀਰ ਸਾਜਿਆ ਹੈ। ਸਦ—ਸਦਾ। ਅਲਖੈ—ਜੋ ਲਖਿਆ ਨਾ ਜਾ ਸਕੇ, ਜੋ ਬਿਆਨ ਨਹੀਂ ਕੀਤਾ ਜਾ ਸਕਦਾ। ਈਹਾ—ਇਥੇ, ਇਸ ਲੋਕ ਵਿਚ। ਊਹਾ—ਓਥੇ, ਪ੍ਰਲੋਕ ਵਿਚ। ਰਖੈ—ਤੇਰੀ ਲਾਜ ਰੱਖਦਾ ਹੈ।

***ਅਰਥ :***

੧. ਹੇ ਪਿਆਰੇ! ਜਿਸ ਦੀ ਕਿਰਪਾ ਨਾਲ ਗਹਿਣੇ ਪਹਿਰੀਦੇ ਹਨ।

੨. ਹੇ ਮਨਾ! ਦੱਸ, ਉਸ ਨੂੰ ਸਿਮਰਦਿਆਂ ਆਲਸ ਕਿਉਂ ਕਰੀਏ?

੩. ਜਿਸ ਦੀ ਕਿਰਪਾ ਨਾਲ ਘੋੜਿਆਂ ਤੇ ਹਾਥੀਆਂ ਦੀ ਸਵਾਰੀ ਕਰਨ ਲਈ ਮਿਲਦੀ ਹੈ।

੪. ਹੇ ਮਨ! ਤੂੰ ਉਸ ਪ੍ਰਭੂ ਨੂੰ ਕਦੇ ਵੀ ਨਾ ਵਿਸਾਰ।

੫. ਹੇ ਪਿਆਰਿਆ! ਜਿਸ ਦੀ ਕਿਰਪਾ ਨਾਲ ਤੈਨੂੰ ਬਾਗ਼, ਜ਼ਮੀਨਾਂ ਤੇ ਧਨ ਨਸੀਬ ਹੋਏ ਹਨ।

੬. ਉਸ ਪ੍ਰਭੂ ਨੂੰ ਆਪਣੇ ਮਨ ਵਿਚ ਹਮੇਸ਼ਾ ਪਰੋਈ ਰੱਖ।

੭. ਹੇ ਮਨਾ! ਜਿਸ ਪ੍ਰਭੂ ਨੇ ਤੇਰੀ ਸਾਰੀ ਸਾਜਨਾ ਕੀਤੀ ਹੈ, ਭਾਵ ਮਨ, ਇੰਦਰੇ, ਬੁੱਧੀ ਸਮੇਤ ਤੇਰਾ ਸਾਰਾ ਸਰੀਰ ਬਣਾਇਆ ਹੈ।

੮. ਉਠਦੇ ਬੈਠਦੇ, ਭਾਵ ਹਰ ਵੇਲੇ ਸਦਾ ਉਸੇ ਨੂੰ ਸਿਮਰਦਾ ਰਹੁ।

ਪ੍ਰ: ਐ ਗੁਰੂ ਜੀ! ਜਿਸ ਪ੍ਰਭੂ ਦੇ ਧਿਆਉਣ ਬਾਰੇ ਆਪ ਪ੍ਰੇਰਦੇ ਹੋ, ਉਸ ਦਾ ਸਰੂਪ ਬਿਆਨ ਕਰੋ।

ਉ: ੯. ਹੇ ਸੱਜਣਾ! ਜਿਸ ਦੇ ਧਿਆਉਣ ਦਾ ਅਸੀਂ ਜ਼ਿਕਰ ਕਰਦੇ ਹਾਂ, ਉਸ ਦਾ ਸਰੂਪ ਵਰਣਨ ਨਹੀਂ ਕੀਤਾ ਜਾ ਸਕਦਾ, ਪਰ ਤੂੰ ਫਿਰ ਵੀ ਉਸੇ ਨੂੰ ਸਿਮਰਦਾ ਰਹੁ, ਜੋ ਇਕ ਹੈ ਤੇ ਬੇਅੰਤ ਹੈ, ਲਖਣ ਤੋਂ ਰਹਿਤ ਹੈ। ਭਾਵ ਜਿਸ ਦੇ ਬਰਾਬਰ ਹੋਰ ਹੈ ਹੀ ਕੋਈ ਨਹੀਂ, ਜੋ ਬੁੱਧੀ ਨਾਲ ਨਹੀਂ ਜਾਣਿਆ ਜਾ ਸਕਦਾ।

ਪ੍ਰ: ਹਜ਼ੂਰ! ਉਸ ਦੇ ਸਿਮਰਨ ਕਰਨ ਦਾ ਮੈਨੂੰ ਲਾਭ ਕੀ ਮਿਲੇਗਾ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣਾ! ਲੋਕ-ਪ੍ਰਲੋਕ ਵਿਚ ਓਹੀ ਤਾਂ ਹੈ, ਜੋ ਤੇਰੀ ਲੱਜਾ ਰੱਖਣ ਵਾਲਾ ਹੈ।੪।

**੧, ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ ॥**
**੨. ਮਨ ਆਠ ਪਹਰ ਕਰਿ ਤਿਸ ਕਾ ਧਿਆਨ ॥**
**੩. ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ ॥**
**੪. ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥**
**੫. ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥**
**੬. ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥**
**੭. ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥**
**੮. ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥**
**੯. ਜਿਹ ਪ੍ਰਸਾਦਿ ਤੇਰੀ ਪਤਿ ਰਹੈ ॥**
**੧੦. ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥੫॥**

***ਪਦ ਅਰਥ :*** ਕਰਹਿ—ਤੂੰ ਕਰਦਾ ਹੈਂ। ਆਚਾਰ—ਚਾਲ-ਚਲਣ, ਸਦਾਚਾਰ,. ਰਸਮੋ-ਰਿਵਾਜ। ਬਿਉਹਾਰੀ—ਵਿਹਾਰ ਕਰਨ ਵਾਲਾ, ਰਸਮ ਰਿਵਾਜ ਕਰਨ ਵਾਲਾ। ਅਨੂਪੁ—ਅਨ+ਊਪ, ਉਪਮਾ ਰਹਿਤ, ਜਿਸ ਵਰਗਾ ਕੋਈ ਨਹੀਂ। ਨੀਕੀ—ਚੰਗੀ। ਪਤਿ—ਇੱਜ਼ਤ। ਕਹੈ—ਆਖਦਾ ਹੈ।

***ਅਰਥ :***

੧. ਹੇ ਮਨਾ! ਜੇ ਤੂੰ ਬਹੁਤਾ ਪੁੰਨ ਦਾਨ ਕਰਦਾ ਹੈਂ, ਤਾਂ ਯਾਦ ਰੱਖ ਉਸੇ ਦੀ ਕਿਰਪਾ ਨਾਲ ਕਰਦਾ ਹੈਂ।

੨. ਤੂੰ ਅੱਠੇ ਪਹਿਰ ਉਸੇ ਦਾ ਹੀ ਧਿਆਨ ਕਰਦਾ ਰਹੁ।

੩. ਜਿਸ ਦੀ ਮਿਹਰ ਨਾਲ ਤੂੰ ਧਰਮ ਦੇ ਦੱਸੇ ਕਰਮਾਂ ਧਰਮਾਂ ਦੇ ਕਰਨ ਵਾਲਾ ਹੋਇਆ ਹੈਂ।

੪. ਉਸ ਪ੍ਰਭੂ ਨੂੰ ਤੂੰ ਸਵਾਸ-ਸਵਾਸ ਯਾਦ ਕਰ।

੫. ਜਿਸ ਦੀ ਕਿਰਪਾ ਨਾਲ ਤੇਰੀ ਸੁੰਦਰ ਸ਼ਕਲ ਹੋਈ ਹੈ।

੬. ਹੇ ਪਿਆਰੇ! ਤੂੰ ਉਸੇ ਸੋਹਣੇ ਮਾਲਕ ਨੂੰ ਸਦਾ ਸਿਮਰ।

੭. ਜਿਸ ਦੀ ਮਿਹਰ ਨਾਲ ਤੈਨੂੰ ਚੰਗੀ ਮਨੁੱਖ ਜਾਤੀ ਮਿਲੀ ਹੈ।

੮. ਉਸ ਪ੍ਰਭੂ ਨੂੰ ਸਦਾ ਦਿਨ ਰਾਤ ਯਾਦ ਕਰ।

੯. ਜਿਸ ਦੀ ਮਿਹਰ ਨਾਲ ਤੇਰੀ ਇਸ ਜਗਤ ਵਿਚ ਇੱਜ਼ਤ ਬਣੀ ਹੋਈ ਹੈ, ਤੂੰ ਉਸ ਦਾ ਨਾਮ ਸਿਮਰ।

ਪ੍ਰ: ਐ ਗੁਰੂ ਜੀ! ਉਸ ਦਾ ਨਾਮ ਸਾਰੇ ਹੀ ਕਿਉਂ ਨਹੀਂ ਸਿਮਰਦੇ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਗੁਰੂ ਦੀ ਬਰਕਤ ਦਾ ਸਦਕਾ ਵਡਭਾਗੀ ਮਨੁੱਖ ਉਸ ਦੀ ਸਿਫ਼ਤ ਕਰਦਾ ਹੈ।੫।

**੧. ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥**
**੨. ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥**
**੩. ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ ॥**
**੪. ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ ॥**
**੫. ਜਿਹ ਪ੍ਰਸਾਦਿ ਹਸਤ ਕਰ ਚਲਹਿ ॥**
**੬. ਜਿਹ ਪ੍ਰਸਾਦਿ ਸੰਪੂਰਨ ਫਲਹਿ ॥**
**੭. ਜਿਹ ਪ੍ਰਸਾਦਿ ਪਰਮ ਗਤਿ ਪਾਵਹਿ ॥**
**੮. ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥**
**੯. ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥**
**੧੦. ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥੬॥**

***ਪਦ ਅਰਥ :*** ਸੁਨਹਿ—ਤੂੰ ਸੁਣਦਾ ਹੈਂ। ਕਰਨ—ਕੰਨਾਂ ਨਾਲ। ਨਾਦ—ਰਸੀਲੀ ਆਵਾਜ਼ ਜਾਂ ਰਾਗ ਗੀਤ ਆਦਿ। ਪੇਖਹਿ—ਤੂੰ ਦੇਖਦਾ ਹੈਂ। ਬਿਸਮਾਦ—ਅਸਚਰਜ ਉਤਪਤ ਕਰਨ ਵਾਲੇ ਸੁੰਦਰਤਾ ਦੇ ਨਜ਼ਾਰੇ। ਅੰਮ੍ਰਿਤ—ਮਿੱਠੇ ਬੋਲ। ਰਸਨਾ—ਜੀਭ ਨਾਲ। ਸਹਜੇ—ਸੁਭਾਵਕ ਹੀ। ਕਰ—ਹੱਥ। ਚਲਹਿ—ਚਲਦੇ ਹਨ, ਕੰਮ ਦੇਂਦੇ ਹਨ। ਸੰਪੂਰਨ—ਪੂਰਨ ਤੌਰ 'ਤੇ, ਹਰੇਕ ਕਾਰ-ਵਿਹਾਰ ਵਿਚ, ਹਰ ਪਾਸੇ। ਫਲਹਿ—ਫਲਦਾ ਹੈਂ, ਫਲ ਹਾਸਲ ਕਰਦਾ ਹੈ, ਕਾਮਯਾਬ ਹੁੰਦਾ ਹੈ। ਸਹਜਿ—ਅਡੋਲ ਅਵਸਥਾ ਵਿਚ, ਬੇ-ਫ਼ਿਕਰੀ ਵਿਚ। ਸਮਾਵਹਿ—ਤੂੰ ਟਿਕਿਆ ਬੈਠਾ ਹੈਂ। ਅਵਰ ਕਤ—ਹੋਰ ਕਿਥੇ? ਮਨਿ—ਮਨ ਵਿਚ। ਜਾਗਹੁ—ਹੁਸ਼ੀਆਰ ਹੋਵੋ।

***ਅਰਥ :***

੧. ਹੇ ਪਿਆਰੇ! ਜਿਸ ਦੀ ਮਿਹਰ ਨਾਲ ਆਵਾਜ਼ ਸੁਣਦਾ ਹੈਂ, ਭਾਵ ਤੈਨੂੰ ਸੁਣਨ ਦੀ ਸਥਿਤੀ ਮਿਲੀ ਹੈ।

੨. ਜਿਸ ਦੀ ਕਿਰਪਾ ਨਾਲ ਤੂੰ ਅਸਚਰਜ ਨਜ਼ਾਰੇ ਵੇਖਦਾ ਹੈਂ।

੩. ਜਿਸ ਦੀ ਕਿਰਪਾ ਦੁਆਰਾ ਅੰਮ੍ਰਿਤ ਸਰੀਖੇ ਰਸਨਾ ਤੋਂ ਬਚਨ ਬੋਲਦਾ ਹੈਂ।

੪. ਜਿਸ ਦੀ ਦਇਆ ਕਰਕੇ ਤੂੰ ਸੁਭਾਵਕ ਹੀ ਸੁਖ ਨਾਲ ਵੱਸ ਰਿਹਾ ਹੈਂ।

੫. ਜਿਸ ਦੀ ਕਿਰਪਾ ਦੁਆਰਾਂ ਤੇਰੇ ਹੱਥ ਆਦਿਕ ਸਾਰੇ ਅੰਗ ਕੰਮ ਦੇ ਰਹੇ ਹਨ।

੬. ਜਿਸ ਦੀ ਮਿਹਰ ਨਾਲ ਤੂੰ ਹਰੇਕ ਕਾਰ-ਵਿਹਾਰ ਵਿਚ ਹਰ ਤਰ੍ਹਾਂ ਹੀ ਪ੍ਰਫੁੱਲਤ ਹੋ ਰਿਹਾ ਹੈਂ।

੭. ਜਿਸ ਦੀ ਮਿਹਰ ਦਾ ਸਦਕਾ ਤੂੰ (ਪਰਮ ਗਤਿ) ਮੋਖ, ਮੁਕਤੀ, ਉਹ ਅਵਸਥਾ ਜੋ ਸਭ ਤੋਂ ਉਪਰ ਹੈ, ਉਸ ਨੂੰ ਪਾ ਲੈਂਦਾ ਹੈਂ।

੮. ਜਿਸ ਦੀ ਮਿਹਰ ਨਾਲ ਜੀਉਂਦੇ ਜੀ ਤੂੰ ਸਹਿਜ ਦੇ ਸੁਖ ਭਾਵ ਜੀਵਨ-ਮੁਕਤੀ ਦੇ ਸੁਖ ਵਿਚ ਸਮਾਇਆ ਰਹਿੰਦਾ ਹੈਂ।

੯. ਤੂੰ ਦੱਸ! ਐਸੇ ਪ੍ਰਭੂ ਨੂੰ ਛੱਡ ਕੇ ਤੂੰ ਹੋਰ ਕਿਸ ਵਲ ਲੱਗਦਾ ਹੈਂ ?

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ! ਤੂੰ ਗੁਰੂ ਦੀ ਕਿਰਪਾ ਕਰਕੇ ਮਨ ਵਿਚ ਜਾਗਣਾ ਕਰ। ਭਾਵ ਮਾਇਆ ਦੀ ਗ਼ਫ਼ਲਤ ਵਾਲੀ ਨੀਂਦ ਨੂੰ ਦੂਰ ਕਰ ਦੇ।੬।

**੧. ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥**
**੨. ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥**
**੩. ਜਿਹ ਪ੍ਰਸਾਦਿ ਤੇਰਾ ਪਰਤਾਪੁ ॥**
**੪. ਰੇ ਮਨ ਮੂੜ ਤੂ ਤਾ ਕਉ ਜਾਪੁ ॥**
**੫. ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥**
**੬. ਤਿਸਹਿ ਜਾਨੁ ਮਨ ਸਦਾ ਹਜੂਰੇ ॥**
**੭. ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥**
**੮. ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥**
**੯. ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥**
**੧੦. ਨਾਨਕ ਜਾਪੁ ਜਪੈ ਜਪੁ ਸੋਇ ॥੭॥**

***ਪਦ ਅਰਥ :*** ਪ੍ਰਗਟੁ—ਪ੍ਰਸਿੱਧ, ਮਸ਼ਹੂਰ, ਸੋਭਾ ਵਾਲਾ। ਮਨਹੁ—ਮਨ ਤੋਂ। ਮੂੜ—ਮੂਰਖ। ਤਾ ਕਉ—ਉਸ ਨੂੰ। ਜਾਪੁ—ਯਾਦ ਕਰ। ਕਾਰਜ—ਕੰਮ। ਪੂਰੇ—ਮੁਕੰਮਲ, ਸਿਰੇ ਚੜ੍ਹਦੇ ਹਨ। ਜਾਨੁ—ਸਮਝ ਲੈ। ਹਜੂਰੇ—ਅੰਗ-ਸੰਗ। ਰਾਚੁ—ਰਚ, ਰੁਝ, ਜੁੜਿਆ ਰਹੁ। ਸੋਇ—ਓਹੀ ਮਨੁੱਖ। ਸਭ ਕੀ—ਹਰੇਕ ਜੀਵ ਦੀ। ਗਤਿ—ਪਹੁੰਚ।

***ਅਰਥ :***

੧. ਹੇ ਭੋਲਿਆ! ਜਿਸ ਦੀ ਕਿਰਪਾ ਨਾਲ ਤੂੰ ਸਾਰੇ ਸੰਸਾਰ ਵਿਚ ਉਜਾਗਰ ਹੈਂ, ਭਾਵ ਜਗਤ ਵਿਚ ਸੋਭਾ ਵਾਲਾ ਹੈਂ।

੨. ਉਸ ਪਰਮੇਸ਼ਰ ਨੂੰ ਤੂੰ ਕਦੇ ਉੱਕਾ ਹੀ ਮਨ ਤੋਂ ਨਾ ਭੁਲਾ।

੩. ਜਿਸ ਦੀ ਕਿਰਪਾ ਕਰਕੇ ਤੇਰਾ ਪ੍ਰਤਾਪ ਬਣਿਆ ਹੋਇਆ ਹੈ।

੪. ਹੇ ਮੂਰਖ ਮਨਾ! ਤੂੰ ਉਸ ਨੂੰ ਜਪਦਾ ਰਹੁ।

੫. ਹੇ ਮਨਾ! ਜਿਸ ਦੀ ਕਿਰਪਾ ਕਰਕੇ ਤੇਰੇ ਸਾਰੇ ਕੰਮ ਸਿਰੇ ਚੜ੍ਹਦੇ ਹਨ।

੬. ਹੇ ਭੋਲਿਆ! ਤੂੰ ਉਸ ਨੂੰ ਸਦਾ ਅੰਗ-ਸੰਗ ਜਾਣ।

੭. ਜਿਸ ਦੀ ਬਰਕਤ ਨਾਲ ਤੈਨੂੰ ਸੱਚ ਦੀ ਪ੍ਰਾਪਤੀ ਹੁੰਦੀ ਹੈ।

੮. ਹੇ ਮੇਰੇ ਮਨਾ! ਤੂੰ ਸਦਾ ਉਸੇ ਪਰਮੇਸ਼ਰ ਨਾਲ ਜੁੜਿਆ ਰਹੁ, ਉਸੇ ਨਾਲ ਮਗਨ ਰਹੁ।

੯. ਦੇਖ! ਜਿਸ ਦੀ ਕਿਰਪਾ ਨਾਲ ਸਭ ਦੀ ਕਲਿਆਣ ਹੁੰਦੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਤੈਨੂੰ ਚਾਹੀਦਾ ਹੈ ਕਿ ਤੂੰ ਉਸ ਦੇ ਜਪਣ ਯੋਗ ਜਪ ਨੂੰ ਸਦਾ ਜਪਦਾ ਰਵੇਂ।੭।

**੧. ਆਪਿ ਜਪਾਏ ਜਪੈ ਸੋ ਨਾਉ ॥**
**੨. ਆਪਿ ਗਾਵਾਏ ਸੁ ਹਰਿ ਗੁਨ ਗਾਉ ॥**
**੩. ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥**
**੪. ਪ੍ਰਭੂ ਦਇਆ ਤੇ ਕਮਲ ਬਿਗਾਸੁ ॥**
**੫. ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥**
**੬. ਪ੍ਰਭ ਦਇਆ ਤੇ ਮਤਿ ਊਤਮ ਹੋਇ ॥**
**੭. ਸਰਬ ਨਿਧਾਨ ਪ੍ਰਭ ਤੇਰੀ ਮਇਆ ॥**
**੮. ਆਪਹੁ ਕਛੂ ਨ ਕਿਨਹੂ ਲਇਆ ॥**
**੯. ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥**
**੧੦. ਨਾਨਕ ਇਨ ਕੈ ਕਛੂ ਨ ਹਾਥ ॥੮॥੬॥**

***ਪਦ ਅਰਥ :*** ਜਪਾਏ—ਜਪਵਾਉਣਾ ਚਾਹੁੰਦਾ ਹੈ। ਗਾਵਾਏ ਜਿਸ ਕੋਲੋਂ ਆਪ ਆਪਣੇ ਗੁਣ ਕਰਾਣੇ ਚਾਹੁੰਦਾ ਹੈ। ਪ੍ਰਗਾਸੁ—ਚਾਨਣ। ਬਿਗਾਸੁ—ਖਿੜਦਾ ਹੈ। ਮਇਆ—ਕਿਰਪਾ, ਦਇਆ। ਜਿਤੁ ਜਿਤੁ—ਜਿੱਧਰ-ਜਿੱਧਰ। ਲਾਵਹੁ—ਲਾਉਂਦੇ ਹੋ। ਲਗਹਿ—ਲੱਗਦੇ ਹਨ। ਇਨ—ਇਨ੍ਹਾਂ। ਕੈ—ਦੇ, ਇਨ੍ਹਾਂ ਜੀਵਾਂ ਦੇ।

***ਅਰਥ :***

੧. ਜਿਸ ਕੋਲੋਂ ਆਪਣਾ ਨਾਮ ਜਪਾਉਣਾ ਚਾਹੁੰਦਾ ਹੈ, ਓਹੀ ਮਨੁੱਖ ਨਾਮ ਜਪਦਾ ਹੈ।

੨. ਜਿਸ ਤੋਂ ਆਪਣੇ ਗੁਣ ਗਵਾਉਣੇ ਚਾਹੁੰਦਾ ਹੈ, ਓਹੀ (ਉਸ ਦੇ) ਗੁਣ ਗਾਉਂਦਾ ਹੈ।

੩. ਪ੍ਰਭੂ ਦੀ ਕਿਰਪਾ ਨਾਲ ਦਿਲ ਵਿਚ ਗਿਆਨ ਦਾ (ਚੰਗੇ-ਮਾੜੇ ਦਾ, ਝੂਠ-ਸੱਚ ਦਾ) ਚਾਨਣਾ ਹੁੰਦਾ ਹੈ।

੪. ਵਾਹਿਗੁਰੂ ਦੀ ਬਖ਼ਸ਼ਸ਼ ਹੋਣ 'ਤੇ ਹੀ ਹਿਰਦਾ-ਕਮਲ ਖਿੜਦਾ ਹੈ।

੫. ਜਿਸ 'ਤੇ ਵਾਹਿਗੁਰੂ ਡਾਢਾ ਖ਼ੁਸ਼ ਹੁੰਦਾ ਹੈ, ਉਸ ਦੇ ਦਿਲ ਵਿਚ ਆਪ ਵੱਸਦਾ ਹੈ। ਜਾਂ ਉਸ ਦਾ ਨਾਮ ਵੱਸਦਾ ਹੈ।

੬. ਵਾਹਿਗੁਰੂ ਦੀ ਮਿਹਰ ਨਾਲ ਹੀ ਚੰਗੀ ਅਕਲ ਮਿਲਦੀ ਹੈ।

੭. ਐ ਪਰਮਾਤਮਾ! ਤੇਰੀ ਕਿਰਪਾ ਨਾਲ ਹੀ ਸਾਰੇ ਖ਼ਜ਼ਾਨੇ ਮਿਲਦੇ ਹਨ।

੮. (ਤੇਰੀ ਕਿਰਪਾ ਤੋਂ ਬਿਨਾਂ) ਆਪਣੇ ਆਪ ਕਦੇ ਕਿਸੇ ਨੇ ਕੁਝ ਨਹੀਂ ਲਿਆ।

੯. ਹੇ ਮੇਰੇ ਮਾਲਕ! ਜਿੱਧਰ-ਜਿੱਧਰ ਤੁਸੀਂ ਲਾਉਂਦੇ ਹੋ, ਉਸੇ-ਉਸੇ ਪਾਸੇ ਇਹ ਜੀਵ ਲੱਗਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪ੍ਰਭੂ! ਇਨ੍ਹਾਂ ਜੀਵਾਂ ਦੇ ਆਪਣੇ ਹੱਥ ਕੁਝ ਨਹੀਂ ਹੈ।੮।੬।

***ਭਾਵਾਰਥ :*** ਉਪਰੋਕਤ ਛੇਵੀਂ ਅਸ਼ਟਪਦੀ ਦੇ ਅਰੰਭਕ ਸਲੋਕ ਵਿਚ ਗੁਰੂ ਅਰਜਨ ਦੇਵ ਜੀ ਮਨੁੱਖ ਦੇ ਪੰਜ ਵੈਰੀਆਂ ਦਾ ਜ਼ਿਕਰ ਕਰਦੇ ਹਨ ਕਿ ਜਗਤ ਦੇ ਪਦਾਰਥਾਂ ਦੇ ਭੋਗਾਂ ਤੋਂ ਜਾਂ ਉਨ੍ਹਾਂ ਤੋਂ ਮਿਲੇ ਸੁਖਾਂ ਜਾਂ ਸਵਾਦਾਂ ਦੇ ਕਾਰਨ ਸਾਡਾ ਉਨ੍ਹਾਂ ਨਾਲ ਮੋਹ ਪੈ ਜਾਂਦਾ ਹੈ ਤੇ ਫੇਰ ਸਾਡੇ ਵਿਚ ਹੋਰ-ਹੋਰ ਪਦਾਰਥ ਪਾਉਣ ਦੀ, ਉਨ੍ਹਾਂ ਨੂੰ ਇਕੱਤਰ ਕਰਨ ਦੀ ਕਾਮਨਾ ਪੈਦਾ ਹੋ ਜਾਂਦੀ ਹੈ, ਇਸੇ ਮੋਹ ਤੋਂ ਲੋਭ ਪੈਦਾ ਹੁੰਦਾ ਹੈ। ਉਸ ਕਾਮਨਾ ਦੇ ਪੂਰਾ ਨਾ ਹੋਣ 'ਤੇ ਅਥਵਾ ਕਿਸੇ ਪਦਾਰਥ ਦੇ ਖੁਸ ਜਾਣ 'ਤੇ ਸਾਡੇ ਵਿਚ ਕ੍ਰੋਧ ਪੈਦਾ ਹੁੰਦਾ ਹੈ। ਉਹ ਕ੍ਰੋਧ ਸਾਡੀ ਮੱਤ ਮਾਰ ਦੇਂਦਾ ਹੈ। ਸਾਡੀ ਬੁੱਧੀ ਮਲੀਨ ਹੋ ਜਾਂਦੀ ਹੈ, ਜਿਸ ਦੇ ਕਾਰਣ ਅਸੀਂ ਇਨਸਾਨੀਅਤ ਤੋਂ ਡਿੱਗ ਪੈਂਦੇ ਹਾਂ, ਅਸੀਂ ਪਸ਼ੂ ਬਣ ਜਾਂਦੇ ਹਾਂ। ਇਨ੍ਹਾਂ ਪਦਾਰਥਾਂ ਨੇ ਸਾਡੇ 'ਤੇ ਇਤਨਾ ਪ੍ਰਭਾਵ ਪਾ ਲਿਆ ਹੈ ਕਿ ਅਸੀਂ ਆਪਣੀ ਸੁੱਧ-ਬੁੱਧ ਗਵਾ ਬੈਠੇ ਹਾਂ, ਸਾਡੇ ਵਿਚ ਮਨੁੱਖਤਾ ਬਿਲਕੁਲ ਹੀ ਨਹੀਂ ਰਹੀ। ਅਸੀਂ ਕੇਵਲ ਕਹਿਣ ਨੂੰ ਹੀ ਮਨੁੱਖ ਹਾਂ, ਪਰ ਸਾਡੀ ਕਰਤੂਤ ਉੱਕਾ ਹੀ ਪਸ਼ੂਆਂ ਦੇ ਤੁੱਲ ਹੋ ਗਈ ਹੈ।

ਇਹ ਮਾਇਕੀ ਜਗਤ ਦੇ ਪਦਾਰਥ ਅਤੇ ਇਸ ਤੋਂ ਪੈਦਾ ਹੋਏ ਉਸ ਦੇ ਇਹ ਪੰਜੇ ਲਾਡਲੇ ਵਿਕਾਰ ਸਾਰੇ ਸੰਸਾਰ ਨੂੰ ਬਿਨਾਂ ਦੰਦਾਂ ਤੋਂ ਖਾ ਰਹੇ ਹਨ। ਇਨ੍ਹਾਂ ਤੋਂ ਕੋਈ ਵਿਰਲਾ ਗੁਰਮੁਖ ਹੀ ਬਚਿਆ ਹੈ। ਪਹਿਲੋਂ ਕਾਮ ਅਤੇ ਕ੍ਰੋਧ ਨੂੰ ਹੀ ਤੱਕੋ! ਇਨ੍ਹਾਂ ਦੋਵਾਂ ਹੀ ਭਰਾਵਾਂ ਦੀ ਸ਼ਕਲ ਸੂਰਤ ਵਿਚ ਭਾਵੇਂ ਜ਼ਮੀਨ ਅਸਮਾਨ ਦਾ ਫ਼ਰਕ ਹੈ, ਪਰ ਇਨ੍ਹਾਂ ਦਾ ਸੁਭਾਅ ਇਕੋ ਜਿਹਾ ਹੀ ਹੈ। ਜੇ ਦੇਖਿਆ ਜਾਏ ਤਾਂ ਇਹ ਇਕ ਹੀ ਵਿਹੁ ਦੀਆਂ ਗੰਦਲਾਂ ਹਨ। ਇਕੋ ਹੀ ਜ਼ਹਿਰ ਦੀਆਂ ਗੋਲੀਆਂ ਹਨ, ਫ਼ਰਕ ਇੰਨਾ ਹੈ ਕਿ ਕਾਮ ਦੀ ਗੰਦਲ ਖੰਡ ਵਿਚ ਲਿਪਟੀ ਹੋਈ ਹੈ ਅਤੇ ਕ੍ਰੋਧ ਦੀ ਆਪਣੇ ਅਸਲ ਨੰਗੇ ਰੂਪ ਵਿਚ ਹੈ। ਇਨ੍ਹਾਂ ਦੋਹਾਂ ਦੀ ਕਰਤੂਤ ਇਕੋ ਹੀ ਹੈ। ਜੇ ਕਾਮ ਆਪਣੀ ਸੋਹਣੀ ਸੂਰਤ ਨਾਲ ਮੋਹ ਕੇ ਤਥਾ ਸਾਨੂੰ ਆਪਣੇ ਪਿਆਰ ਦੀ ਨਿੱਘੀ ਬੁੱਕਲ ਵਿਚ ਲੈ ਕੇ ਸਾਡੀ ਰੱਤ ਪੀਂਦਾ ਹੈ ਤਾਂ ਕ੍ਰੋਧ ਆਪਣੇ ਸੇਕ ਨਾਲ ਸਾਡਾ ਖ਼ੂਨ ਸੁਕਾ ਦੇਂਦਾ ਹੈ।

ਇਹ ਦੋਵੇਂ ਕੇਵਲ ਸਰੀਰ ਦੀ ਹੀ ਸੱਤਿਆ ਨਾਸ ਨਹੀਂ ਕਰਦੇ, ਸਗੋਂ ਬੰਦੇ ਦੀ ਸੁੱਧ-ਬੁੱਧ ਵੀ ਮਾਰ ਦੇਂਦੇ ਹਨ। ਉਸ ਦੀ ਨੀਂਦ ਹਰਾਮ ਕਰ ਦੇਂਦੇ ਹਨ। ਉਸ ਦੇ ਮਨ ਵਿਚ ਬੇਚੈਨੀ ਪੈਦਾ ਕਰ ਦੇਂਦੇ ਹਨ। ਇਹ ਤਦ ਤਕ ਆਰਾਮ ਨਹੀਂ ਲੈਣ ਦੇਂਦੇ, ਜਦ ਤਕ ਉਸ ਕੋਲੋਂ ਕੋਈ ਕੁਕਰਮ ਨਾ ਕਰਵਾ ਲੈਣ।

**ਕਾਮ—**

ਕਾਮ ਦੇ ਅਧੀਨ ਹੋਏ ਜੀਵ—

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥
*(ਪੰਨਾ ੪੦੩)*

ਇਕ ਘੜੀ ਪਲ ਸੁਆਦ ਦੇ ਕਾਰਣ ਸਾਰੀ ਉਮਰ ਦੁੱਖ ਹੀ ਨਹੀਂ ਭੋਗਦੇ, ਸਗੋਂ ਜਦ ਸਮਾਜ ਵਿਚ ਜਾਂ ਅਦਾਲਤ ਵਿਚ ਉਨ੍ਹਾਂ ਦੀਆਂ ਕਰਤੂਤਾਂ ਉਘੜਦੀਆਂ ਹਨ ਤਾਂ ਸ਼ਰਮਿੰਦੇ ਹੁੰਦੇ ਹਨ, ਭਾਵ ਪਸਚਾਤਾਪ ਕਰਦੇ ਹਨ।

ਇਹ ਕਾਮ ਅਜਿਹਾ ਬਲਵਾਨ ਹੈ ਕਿ ਇਸ ਤੋਂ ਰਿਸ਼ੀ ਮੁਨੀ ਤੇ ਜੋਗੀ ਜੰਗਮ ਵੀ ਨਹੀਂ ਬਚ ਸਕੇ। ਹਜ਼ੂਰ ਦਾ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ—

ਪਾਪੀ ਹੀਐ ਮੈ ਕਾਮੁ ਬਸਾਇ ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ ਰਹਾਉ ॥
ਜੋਗੀ ਜੰਗਮ ਅਰੁ ਸੰਨਿਆਸ ॥
ਸਭ ਹੀ ਪਰਿ ਡਾਰੀ ਇਹ ਫਾਸ ॥੧॥ *(ਪੰਨਾ ੧੧੮੬)*

ਇਸ ਕਾਮ ਦੇ ਫੁਰਨੇ ਦੀ ਪੂਰਤੀ ਲਈ, ਕਾਮੀ ਦਾ ਜੀਵਨ ਨਰਕ ਸਮਾਨ ਹੋ ਜਾਂਦਾ ਹੈ। ਇਹ ਇਸ ਨੂੰ ਜਨਮ ਮਰਨ ਦੇ ਗੇੜ ਵਿਚ ਪਾ ਕੇ ਬੜਾ ਹੀ ਖ਼ੁਆਰ ਕਰਦਾ ਹੈ। ਇਹ ਬੰਦੇ ਦੇ ਚਿੱਤ ਨੂੰ ਚੁਰਾ ਕੇ ਉਸ ਦਾ ਜਪ, ਤਪ, ਸੀਲ ਸਭ ਨਸ਼ਟ ਕਰ ਦੇਂਦਾ ਹੈ। ਰੱਬੀ ਬਾਣੀ ਵਿਚ ਹੁਕਮ ਆਇਆ ਹੈ:

ਹੇ ਕਾਮੰ ਨਰਕ ਬਿਸ੍ਰਾਮੰ
ਬਹੁ ਜੋਨੀ ਭ੍ਰਮਾਵਣਹ ॥
ਚਿਤ ਹਰਣੰ ਤ੍ਰੈ ਲੋਕ ਗੰਮ੍ਹੰ
ਜਪ ਤਪ ਸੀਲ ਬਿਦਾਰਣਹ ॥ *(ਪੰਨਾ ੧੩੫੮)*

**ਕ੍ਰੋਧ—**

ਕ੍ਰੋਧ ਨੂੰ ਤਾਂ ਚੰਡਾਲ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ, ਕਿਉਂਕਿ ਕ੍ਰੋਧ ਵਿਚ ਆਇਆ ਬੰਦਾ, ਚੰਡਾਲ ਦਾ ਰੂਪ ਧਾਰਕੇ, ਆਪਣਾ ਬੁਰਾ ਭਲਾ ਵੀ ਨਹੀਂ ਸੋਚਦਾ, ਨਿੱਕੀ ਜਿਹੀ ਗੱਲ ਤੋਂ ਮਹਾਂ ਭਾਰਤ ਦਾ ਯੁੱਧ ਮਚਾ ਲੈਂਦਾ ਹੈ। ਫਿਰ ਸਾਰੀ ਉਮਰ ਅਦਾਲਤਾਂ ਵਿਚ ਰੁਲਾਉਂਦਾ ਤੇ ਧਨ ਬਰਬਾਦ ਕਰਾਉਂਦਾ ਹੈ।

ਇਸੇ ਲਈ ਗੁਰੂ ਅਮਰ ਦਾਸ ਜੀ ਬਾਣੀ ਵਿਚ ਆਗਿਆ ਕਰਦੇ ਹਨ—

ਓਨਾ ਪਾਸਿ ਦੁਆਸਿ ਨ ਭਿਟੀਐ
ਜਿਨ ਅੰਤਰਿ ਕ੍ਰੋਧੁ ਚੰਡਾਲ ॥ *(ਪੰਨਾ ੪੦)*

**ਮੋਹ—**

ਕਾਮ ਕ੍ਰੋਧ ਤੋਂ ਤਾਂ ਬੰਦਾ, ਲੋਕ-ਲਾਜ ਦੇ ਮਾਰੇ ਬਚਣ ਦਾ ਯਤਨ ਕਰਦਾ ਹੈ, ਪਰ ਮੋਹ ਦੇ ਜਾਲ ਤੋਂ ਤਾਂ ਕੋਈ ਨਹੀਂ ਬਚ ਸਕਿਆ। ਜਿੱਧਰ ਵੀ ਝਾਤ ਮਾਰੋ, ਸਭ ਇਸ ਦੀ ਫਾਹੀ ਵਿਚ ਫਸੇ ਪਏ ਹਨ। ਕੋਈ ਮਾਇਆ ਨਾਲ ਮੋਹ ਪਾਈ ਬੈਠਾ ਹੈ, ਕੋਈ ਤਰ੍ਹਾਂ-ਤਰ੍ਹਾਂ ਦੇ ਪਦਾਰਥਾਂ ਦੇ ਸਵਾਦਾਂ ਨਾਲ, ਕੋਈ ਧੀਆਂ, ਪੁੱਤਰਾ, ਮਹਿਲ-ਮਾੜੀਆਂ ਨਾਲ। ਹਜ਼ੂਰ ਨੇ ਇਸ ਭਾਵ ਨੂੰ ਮੁੱਖ ਰੱਖਦਿਆਂ ਫ਼ੁਰਮਾਇਆ ਹੈ ਕਿ—

ਏਤੁ ਮੋਹਿ ਡੂਬਾ ਸੰਸਾਰੁ ॥
ਗੁਰਮੁਖਿ ਕੋਈ ਉਤਰੈ ਪਾਰਿ ॥੩॥ *(ਪੰਨਾ ੩੫੬)*

(ਅਤੇ) ਸਾਨੂੰ ਬਚਣ ਲਈ ਉਪਦੇਸ਼ ਕਰਦੇ ਹਨ ਕਿ ਹੇ ਭਾਈਓ—

ਜੇਤਾ ਮੋਹੁ ਪਰੀਤਿ ਸੁਆਦ ॥
ਸਭਾ ਕਾਲਖ ਦਾਗਾ ਦਾਗ ॥
ਦਾਗ ਦੋਸ ਮੁਹਿ ਚਲਿਆ ਲਾਇ ॥
ਦਰਗਹ ਬੈਸਣ ਨਾਹੀ ਜਾਇ ॥੩॥ *(ਪੰਨਾ ੬੬੨)*

**ਲੋਭ—**

ਲੋਭ ਜਾਂ ਲੋਭੀ ਦੀ ਹਲਕਾਏ ਕੁੱਤੇ ਨਾਲ ਤੁਲਣਾ ਕੀਤੀ ਜਾਂਦੀ ਹੈ, ਕਿਉਂਕਿ ਲੋਭੀ ਮਨੁੱਖ ਇਕ ਹਲਕਾਏ ਕੁੱਤੇ ਵਾਂਗ, ਹਰ ਵੇਲੇ ਏਧਰ ਓਧਰ ਦੌੜਿਆ ਫਿਰਦਾ ਹੈ ਅਤੇ ਭੱਖ ਅਭੱਖ ਜੋ ਕੁਝ ਵੀ ਮਿਲੇ ਖਾਣ ਜਾਂ ਇਕੱਠਾ ਕਰਨ ਵਿਚ ਲੱਗਾ ਰਹਿੰਦਾ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ—

ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥
ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ ॥ *(ਪੰਨਾ ੫੦)*

ਲੋਭੀ ਆਦਮੀ ਆਪਣੇ ਲੋਭ ਵਿਚ ਇਤਨਾ ਅੰਨ੍ਹਾ ਹੋਇਆ ਹੁੰਦਾ ਹੈ ਕਿ ਉਹ ਆਪਣੇ ਜਾਲ ਵਿਚ ਆਪਣੇ ਸ਼ਿਕਾਰ ਨੂੰ ਫਸਾ ਕੇ, ਉਸ ਦੇ ਕੱਪੜੇ ਲਾਹੁਣਾ ਤਾਂ ਇਕ ਪਾਸੇ ਰਿਹਾ, ਲੋੜ ਪੈਣ 'ਤੇ ਉਸ ਨੂੰ ਮਾਰਨ ਤੋਂ ਵੀ ਦਰੇਗ ਨਹੀਂ ਕਰਦਾ। ਇਸ ਖ਼ਿਆਲ ਨੂੰ ਮੁੱਖ ਰੱਖਦਿਆਂ ਸਾਨੂੰ ਗੁਰੂ ਅਮਰਦਾਸ ਜੀ ਸੁਚੇਤ ਕਰਦੇ ਹਨ ਕਿ—

ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥
ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥ *(ਪੰਨਾ ੧੪੧੭)*

ਲੋਭ, ਬੰਦੇ ਦੀ ਅਕਲ ਉੱਤੇ ਇਉਂ ਪੜਦਾ ਪਾ ਦੇਂਦਾ ਹੈ, ਜਿਵੇਂ ਬੂਰ ਪਾਣੀ ਨੂੰ ਢਕ ਕੇ ਉਸ ਦੀ ਸੁੰਦਰਤਾ ਨੂੰ ਵਿਗਾੜ ਦੇਂਦਾ ਹੈ। ਸੱਤਾ ਬਲਵੰਡ ਜੀ ਰਾਮਕਲੀ ਦੀ ਵਾਰ ਵਿਚ ਫ਼ੁਰਮਾਂਦੇ ਹਨ—

ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥ *(ਪੰਨਾ ੯੬੭)*

**ਹੰਕਾਰ—**

ਹੰਕਾਰ ਤਾਂ ਇਨ੍ਹਾਂ ਸਾਰਿਆਂ ਦਾ ਹੀ ਸਰਦਾਰ ਹੈ, ਸ਼ਾਇਦ ਇਸੇ ਲੋਕ ਉਕਤੀ ਅਨੁਸਾਰ—'ਜਿੱਡਾ ਸਿਰ ਓਡੀ ਸਿਰ ਪੀੜਾ' ਹੁੰਦੀ ਹੈ। ਇਸੇ ਕਰਕੇ ਇਹ ਸਾਰੀਆਂ ਜੂਨੀਆਂ ਦੇ ਸਰਦਾਰ ਮਨੁੱਖ ਦੇ ਹਿੱਸੇ ਆਇਆ ਹੈ।

ਬਾਣੀ ਵਿਚ ਫ਼ੁਰਮਾਨ ਹੈ ਕਿ—

ਹਉਮੈ ਰੋਗੁ ਮਾਨੁਖ ਕਉ ਦੀਨਾ ॥ *(ਪੰਨਾ ੧੧੪੦)*

ਇਹ ਰੋਗ ਕਿਸੇ ਹੋਰ ਜੀਵ-ਜੰਤੂ ਵਿਚ ਨਹੀਂ ਹੈ।

ਹੰਕਾਰ ਅਜਿਹਾ ਢੀਠ ਤੇ ਨੀਚ ਹੈ ਕਿ ਇਹ ਸਾਡਾ ਸਾਥ ਮੰਦਰਾਂ ਗੁਰਦੁਆਰਿਆਂ ਵਿਚ ਵੀ ਨਹੀਂ ਛੱਡਦਾ। ਇਹ ਕਿਸੇ ਲਾਡਲੇ ਕੁੱਤੇ ਵਾਂਗ, ਕਥਾ ਕਰਨ ਵਾਲੇ ਦੀ ਝੋਲੀ ਵਿਚ, ਜਾਂ ਕੀਰਤਨੀਏ ਦੀ ਗੋਦ ਵਿਚ ਜਾ ਬੈਠਦਾ ਹੈ। ਇਹ ਦਾਨੀ ਦੇ ਲੰਗਰ ਵਿਚ ਜਾ ਵੜਦਾ ਹੈ। ਇਸ ਸਾਡੇ ਪਾਠਾਂ, ਸਾਡੇ ਕੀਰਤਨਾਂ, ਸਾਡੇ ਵਾਰਤਾਂ, ਨੇਮਾਂ ਆਦਿ ਨੇਕ ਕਾਰਜਾਂ ਵਿਚ ਸਾਡੇ ਅੰਦਰੋਂ ਭੌਂਕਣਾ ਸ਼ੁਰੂ ਕਰ ਕੇ ਸਾਨੂੰ ਸਾਰਿਆਂ ਵਿਚ ਜ਼ਲੀਲ ਕਰਦਾ ਹੈ। ਇਉਂ ਸਾਡੀ ਕੀਤੀ ਕਰਾਈ ਵਿਚ ਸੁਆਹ ਧੂੜ ਦੇਂਦਾ ਹੈ। ਇਸੇ ਲਈ ਤਾਂ ਗੁਰੂ ਤੇਗ ਬਹਾਦਰ ਸਾਹਿਬ ਜੀ ਫ਼ੁਰਮਾਉਂਦੇ ਹਨ—

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ, ਜਿਉ ਕੁੰਚਰ ਇਸਨਾਨੁ ॥੪੬॥ *(ਪੰਨਾ ੧੪੨੮)*

ਇਹ ਸਭ ਕੁਝ ਜਾਣਦਿਆਂ ਵੀ ਸਾਡੇ ਵਿੱਚੋਂ ਆਪਣੀ ਕੁਲ, ਆਪਣੀ ਯੋਗਤਾ, ਆਪਣੀ ਪੰਡਤਾਈ, ਸੂਰਮਤਾਈ ਦੀ ਡੀਂਗ ਮਾਰਨ ਦੀ ਆਦਤ ਨਹੀਂ ਜਾਂਦੀ। ਜਿਵੇਂ ਬਾਣੀ ਵਿਚ ਹੁਕਮ ਆਇਆ ਹੈ ਕਿ—

ਹਮ ਬਡ ਕਬਿ, ਕੁਲੀਨ, ਹਮ ਪੰਡਿਤ;
ਹਮ ਜੋਗੀ ਸੰਨਿਆਸੀ ॥
ਗਿਆਨੀ, ਗੁਨੀ, ਸੂਰ, ਹਮ ਦਾਤੇ,
ਇਹ ਬੁਧਿ ਕਬਹਿ ਨ ਨਾਸੀ ॥੨॥ *(ਪੰਨਾ ੯੭੪)*

ਇਨ੍ਹਾਂ ਦੁਸ਼ਟਾਂ ਨੇ ਜੀਵ ਦਾ ਮਨ ਅਜਿਹਾ ਵਿਗਾੜ ਦਿੱਤਾ ਹੈ, ਉਸ ਨੂੰ ਅਜਿਹਾ ਕੁਰਾਹੇ ਪਾ ਦਿੱਤਾ ਹੈ ਕਿ ਉਹ ਹਰ ਪਲ, ਹਰ ਘੜੀ ਨਿਰੰਕਾਰ ਤੋਂ ਦੂਰ ਹੀ ਦੂਰ ਹੁੰਦਾ ਜਾ ਰਿਹਾ ਹੈ। ਇਨ੍ਹਾਂ ਡਾਕੂਆਂ ਤੋਂ ਤੰਗ ਹੋਇਆ ਇਕ ਕਮਜ਼ੋਰ ਜਗਿਆਸੂ ਗੁਰੂ ਜੀ ਅੱਗੇ ਪੁਕਾਰ ਕਰਦਾ ਹੈ ਕਿ ਹੇ ਗੁਰਦੇਵ ਜੀਉ! ਮੈਨੂੰ ਇਨ੍ਹਾਂ ਬਲਵਾਨ ਧਾੜਵੀਆਂ ਤੋਂ ਬਚਾਓ। ਇਸ ਪੁਕਾਰ ਨੂੰ ਸੁਣ ਕੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਇਸ ਉਪ੍ਰੋਕਤ ਅਸ਼ਟਪਦੀ ਅੰਦਰ ਉਸ ਨੂੰ ਉਪਦੇਸ਼ ਕਰਦੇ ਹਨ ਕਿ ਹੇ ਪਿਆਰਿਆ! ਜਿਸ ਕਰਤਾਰ ਦੀ ਮਿਹਰ ਦਾ ਸਦਕਾ ਤੈਨੂੰ ਸਾਰੇ ਹੀ ਸੁਖ-ਦਾਇਕ ਪਦਾਰਥ ਪ੍ਰਾਪਤ ਹੋਏ ਹਨ, ਉਸ ਨੂੰ ਤੂੰ ਸਦਾ ਚੇਤੇ ਕਰਦਾ ਰਹੁ।

## ਅਸ਼ਟਪਦੀ ਸੱਤਵੀਂ

**ਸਲੋਕੁ ॥**

**੧. ਅਗਮ ਅਗਾਧਿ ਪਾਰਬ੍ਰਹਮੁ ਸੋਇ ॥**
**੨. ਜੋ ਜੋ ਕਹੈ ਸੁ ਮੁਕਤਾ ਹੋਇ ॥**
**੩. ਸੁਨਿ ਮੀਤਾ ਨਾਨਕੁ ਬਿਨਵੰਤਾ ॥**
**੪. ਸਾਧ ਜਨਾ ਕੀ ਅਚਰਜ ਕਥਾ ॥੧॥**

***ਪਦ ਅਰਥ :*** ਅਗਮ—ਜਿਸ ਤਕ ਪਹੁੰਚ ਨ ਹੋ ਸਕੇ। ਅਗਾਧਿ—ਅਥਾਹ। ਕਹੈ—ਆਖਦਾ ਹੈ, ਸਲਾਹੁੰਦਾ ਹੈ। ਮੁਕਤਾ—ਬੰਧਨਾਂ ਤੋਂ ਰਹਿਤ। ਮੀਤਾ—ਹੇ ਮਿੱਤ੍ਰ। ਬਿਨਵੰਤਾ, ਬੇਨਤੀ ਕਰਦਾ ਹੈ। ਸਾਧ—ਆਪਣੇ ਆਪ ਨੂੰ ਸਾਧਣ ਵਾਲਾ, ਮਨ ਨੂੰ ਵੱਸ ਕਰਨ ਵਾਲਾ, ਭਾਵ ਗੁਰਮੁਖ। ਅਚਰਜ—ਹੈਰਾਨ ਕਰਨ ਵਾਲੀ। ਕਥਾ—ਜ਼ਿਕਰ, ਗੱਲ-ਬਾਤ।

### *ਅਰਥ :*

ਪ੍ਰ: ਹਜ਼ੂਰ! ਪਰਮੇਸ਼ਰ ਦਾ ਸਰੂਪ ਦੱਸੋ।

ਉ: ੧. ਹੇ ਪਿਆਰੇ! ਉਹ ਪਰਮੇਸ਼ਰ ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਤੇ ਬੇਅੰਤ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਉਹ ਇਸ ਜਗਤ ਤੋਂ ਪਰ੍ਹੇ ਨਿਰਗੁਣ ਸਰੂਪ ਹੈ।

ਪ੍ਰ: ਐ ਗੁਰੂ ਜੀ! ਉਸ ਦੇ ਨਾਮ ਵਿਚ ਸ਼ਕਤੀ ਕਿਤਨੀ-ਕੁ ਹੈ?

ਉ: ੨. ਉਸ ਦੇ ਨਾਮ ਦੀ ਅਜਿਹੀ ਬਰਕਤ ਹੈ ਕਿ ਜੋ ਭੀ ਮਨੁੱਖ ਉਸ ਦੇ ਨਾਮ ਨੂੰ ਸਿਮਰਦਾ ਹੈ, ਉਹ ਮੁਕਤ ਹੋ ਜਾਂਦਾ ਹੈ, ਬੰਧਨਾਂ ਤੋਂ ਆਜ਼ਾਦ ਹੋ ਜਾਂਦਾ ਹੈ।

੩. ਗੁਰੂ ਸਾਹਿਬ ਜੀ ਬੇਨੰਤੀ ਪੂਰਵਕ ਕਹਿੰਦੇ ਹਨ ਕਿ ਹੇ ਭਾਈਓ! ਐਸੇ ਅਭਿਆਸੀ ਮਨੁੱਖ ਦਾ ਹੀ ਨਾਮ ਸੰਤ ਕਿਹਾ ਜਾ ਸਕਦਾ ਹੈ।

ਪ੍ਰ: ਹੇ ਕਿਰਪਾਲੂ ਜੀਉ! ਉਨ੍ਹਾਂ ਸੰਤਾਂ ਦੀ ਕੋਈ ਕਥਾ ਸਰਵਣ ਕਰਾਓ।

ਉ: ੪. ਹੇ ਮਿੱਤਰੋ! ਸੁਣੋ, ਜਿਵੇਂ ਉਹ ਪਾਰਬ੍ਰਹਮ ਪਰਮੇਸ਼ਰ ਦੀ ਕਥਾ ਅਕੱਥ ਹੈ, ਇਸੇ ਤਰ੍ਹਾਂ ਉਨ੍ਹਾਂ ਨਾਮ ਸਿਮਰਨ ਕਰਨ ਵਾਲੇ ਅਭਿਆਸੀਆਂ ਦੀ ਕਥਾ ਤੇ ਉਨ੍ਹਾਂ ਦੇ ਗੁਣ ਅਸਚਰਜ ਹਨ।੧।

### ਅਸਟਪਦੀ ॥

**੧. ਸਾਧ ਕੈ ਸੰਗਿ ਮੁਖ ਊਜਲ ਹੋਤ ॥**
**੨. ਸਾਧਸੰਗਿ ਮਲੁ ਸਗਲੀ ਖੋਤ ॥**
**੩. ਸਾਧ ਕੈ ਸੰਗਿ ਮਿਟੈ ਅਭਿਮਾਨੁ ॥**
**੪. ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥**
**੫. ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥**
**੬. ਸਾਧਸੰਗਿ ਸਭੁ ਹੋਤ ਨਿਬੇਰਾ ॥**
**੭. ਸਾਧ ਕੈ ਸੰਗਿ ਪਾਏ ਨਾਮ ਰਤਨੁ ॥**
**੮. ਸਾਧ ਕੈ ਸੰਗਿ ਏਕ ਊਪਰਿ ਜਤਨੁ ॥**
**੯. ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥**
**੧੦. ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥**

***ਪਦ ਅਰਥ :*** ਊਜਲ—ਉੱਜਲਾ, ਸਾਫ਼। ਮੁਖ ਊਜਲ ਹੋਤ—ਮੂੰਹ ਉੱਜਲਾ ਹੁੰਦਾ, ਭਾਵ ਇੱਜ਼ਤ ਬਣ ਆਉਂਦੀ ਹੈ। ਸਗਲੀ—ਸਾਰੀ। ਖੋਤ—ਨਾਸ ਹੋ ਜਾਂਦੀ ਹੈ। ਸੁਗਿਆਨੁ—ਸ੍ਰੇਸ਼ਟ ਗਿਆਨ। ਨੇਰਾ—ਨੇੜੇ, ਅੰਗ-ਸੰਗ। ਨਿਬੇਰਾ—ਨਿਬੇੜਾ, ਫ਼ੈਸਲਾ। ਏਕ ਊਪਰਿ—ਇਕ ਪਰਮੇਸ਼ਰ ਦੇ ਮਿਲਣ ਲਈ। ਮਹਿਮਾ—ਵਡਿਆਈ। ਬਰਨੈ—ਬਿਆਨ ਕਰੇ। ਪ੍ਰਭ ਮਾਹਿ ਸਮਾਨੀ—ਪ੍ਰਭੂ ਵਿਚ ਹੀ ਟਿਕੀ ਹੋਈ ਹੈ, ਪ੍ਰਭੂ ਦੀ ਸੋਭਾ ਦੇ ਬਰਾਬਰ ਹੈ।

### *ਅਰਥ :*

ਪ੍ਰ: ਐ ਗੁਰਦੇਵ ਜੀ! ਜੇ ਉਪਰ ਕਹੇ ਸੰਤਾਂ ਦੀ ਕਥਾ ਨਹੀਂ ਕਹੀ ਜਾ ਸਕਦੀ ਤਾਂ ਫਿਰ ਉਨ੍ਹਾਂ ਦੀ ਸੰਗਤ ਵਿਚ ਮਿਲ ਬੈਠਣ ਦਾ ਫਲ ਤਾਂ ਦੱਸ ਦਿਓ।

ਉ: ੧. ਹੇ ਭਾਈਓ! ਸੁਣੋ, ਜਿਨ੍ਹਾਂ ਸਾਧੂਆਂ ਨੇ ਮਨ ਨੂੰ ਜਿੱਤ ਲਿਆ ਹੋਵੇ, ਉਨ੍ਹਾਂ ਟਿਕਾਅ ਵਾਲੇ ਧਰਮਾਤਮਾ ਸੰਤਾਂ ਦੀ ਸੰਗਤ ਵਿਚ ਰਹਿਣ ਵਾਲੇ ਦਾ ਮੁੱਖ ਉੱਜਲਾ ਹੋ ਜਾਂਦਾ ਹੈ। ਭਾਵ ਉਸ ਦੀ ਹਰ ਥਾਂ ਹੀ ਇੱਜ਼ਤ ਬਣ ਆਉਂਦੀ ਹੈ।

ਪ੍ਰ: ਉਹ ਕਿਵੇਂ?

ਉ: ੨. ਉਨ੍ਹਾਂ ਮਨ ਨੂੰ ਸਾਧਨ ਵਾਲਿਆਂ ਦੀ ਸੰਗਤ ਦੀ ਬਰਕਤ ਨਾਲ ਅੰਦਰੋਂ ਵਿਕਾਰਾਂ ਦੀ ਸਾਰੀ ਮੈਲ ਦੂਰ ਹੋ ਜਾਂਦੀ ਹੈ।

ਪ੍ਰ: ਐ ਸਾਈਂ ਜੀਉ! ਮੈਲ ਤੋਂ ਆਪ ਜੀ ਦੀ ਕੀ ਮੁਰਾਦ ਹੈ?

ਉ: ੩. ਹੇ ਭਾਈਓ! ਮਨੁੱਖ ਦੇ ਅੰਦਰ ਸਭ ਤੋਂ ਵਡੇਰੀ ਮੈਲ ਹੰਕਾਰ ਦੀ ਹੈ, ਸੋ ਸਾਧੂਆਂ ਦੀ ਸੰਗਤ ਕਰ ਕੇ ਅੰਦਰੋਂ ਹੰਕਾਰ ਮਿਟ ਜਾਂਦਾ ਹੈ!

ਪ੍ਰ: ਐ ਗੁਰੂ ਜੀ! ਜਦ ਅੰਦਰੋਂ ਹੰਕਾਰ ਮਿਟ ਜਾਵੇ ਤਾਂ ਫਿਰ ਕੀ ਫਲ ਮਿਲੇਗਾ?

ਉ: ੪. ਹੇ ਸੱਜਣੋ! ਜਦੋਂ ਸਾਧੂਆਂ ਦੀ ਸੰਗਤ ਕਰਨ ਨਾਲ ਹੰਕਾਰ ਮਿਟ ਗਿਆ, ਤਾਂ ਫਿਰ ਅੰਦਰ ਗਿਆਨ ਪ੍ਰਗਟ ਹੋ ਆਉਂਦਾ ਹੈ।

ਪ੍ਰ: ਗਿਆਨ ਪ੍ਰਗਟ ਹੋਣ ਵਾਲੇ ਦੀ ਨਿਸ਼ਾਨੀ ਕੀ ਹੈ?

ਉ: ੫. ਹੇ ਪਿਆਰਿਓ! ਸਾਧੂਆਂ ਦੀ ਸੰਗਤ ਦੁਆਰਾ ਗਿਆਨ ਪ੍ਰਗਟ ਹੋਣ ਤੇ ਉਸ ਪਰਮੇਸ਼ਰ ਨੂੰ ਨੇੜੇ, ਭਾਵ ਹਾਜ਼ਰ-ਨਾਜ਼ਰ ਵੱਸਦਾ ਸਮਝ ਪੈ ਜਾਂਦੀ ਹੈ।

੬. ਸਾਧੂਆਂ ਦੀ ਸੰਗਤ ਦਾ ਸਦਕਾ ਅੰਦਰੋਂ ਸਾਰੇ ਮੰਦੇ ਸੰਸਕਾਰਾਂ ਜਾਂ ਵਾਸ਼ਨਾਂ ਦਾ ਨਬੇੜਾ ਹੋ ਜਾਂਦਾ ਹੈ, ਭਾਵ ਉਹ ਮਨੁੱਖ ਮੰਦੇ ਪਾਸੇ ਵਲ ਨਹੀਂ ਟੁਰਦਾ।

ਪ੍ਰ: ਹੇ ਸਤਿਗੁਰੂ ਜੀ! ਇਹ ਉਪਰ ਦੱਸੀ, ਸਾਰੀ ਪ੍ਰਾਪਤੀ ਕਿਵੇਂ ਹੁੰਦੀ ਹੈ?

ਉ: ੭. ਹੇ ਮਿੱਤਰੋ! ਇਸ ਦੀ ਸਾਰੀ ਪ੍ਰਾਪਤੀ ਦਾ ਅਸਲ ਸਾਧਨ ਨਾਮ ਹੀ ਹੈ, ਪਰ ਇਹ ਨਿਸਚਾ ਕਰੋ ਕਿ ਇਸ ਨਾਮ-ਰਤਨ ਦੀ ਪ੍ਰਾਪਤੀ ਭੀ ਗੁਰਮੁਖਾਂ ਦੁਆਰਾ ਹੁੰਦੀ ਹੈ।

੮. ਸਾਧੂਆਂ ਦੀ ਸੰਗਤ ਕਰ ਕੇ ਹੀ ਜੀਵ ਇਕ ਪ੍ਰਭੂ ਦੀ ਪ੍ਰਾਪਤੀ ਦੇ ਜਤਨ ਵਿਚ ਲੱਗਾ ਰਹਿੰਦਾ ਹੈ।

ਪ੍ਰ: ਐ ਗੁਰਦੇਵ ਜੀਉ! ਦੱਸੋ, ਅਜਿਹੇ ਸਾਧੂਆਂ ਦੀ ਸੋਭਾ ਕੋਈ ਕਰ ਸਕਦਾ ਹੈ?

ਉ: ੯. ਹੇ ਭਾਈਓ! ਤੁਸੀਂ ਆਪ ਹੀ ਸੋਚੋ ਕਿ ਇਹੋ ਜਿਹੇ ਸਾਧੂਆਂ ਦੀ ਪੂਰਨ ਸੋਭਾ ਨੂੰ ਕੌਣ ਆਖ ਸਕਦਾ ਹੈ? ਭਾਵ ਕੋਈ ਵੀ ਨਹੀਂ ਕਹਿ ਸਕਦਾ।

ਪ੍ਰ: ਐ ਸਾਈਂ ਜੀ! ਉਸ ਦੀ ਮਹਿਮਾ ਨਾ ਆਖੀ ਜਾਣ ਦਾ ਅਸਲ ਕਾਰਣ ਕੀ ਹੈ?

ਉ:੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਉਨ੍ਹਾਂ ਸਾਧੂਆਂ ਦੀ ਸੋਭਾ ਪ੍ਰਭੂ ਦੀ ਸੋਭਾ ਦੇ ਬਰਾਬਰ ਹੋ ਜਾਂਦੀ ਹੈ। ਭਾਵ ਸਾਧ ਦੀ ਸੋਭਾ, ਜੀਵ ਨੂੰ ਉੱਚਿਆਂ ਕਰ ਕੇ ਪਰਮੇਸ਼ਰ ਦੀ ਸੋਭਾ ਵਿਚ ਲਿਜਾ ਸਮਾਉਂਦੀ ਹੈ।੧।

**੧. ਸਾਧ ਕੈ ਸੰਗਿ ਅਗੋਚਰੁ ਮਿਲੈ ॥**
**੨. ਸਾਧ ਕੈ ਸੰਗਿ ਸਦਾ ਪਰਫੁਲੈ ॥**
**੩. ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥**
**੪. ਸਾਧਸੰਗਿ ਅੰਮ੍ਰਿਤ ਰਸੁ ਭੁੰਚਾ ॥**
**੫. ਸਾਧਸੰਗਿ ਹੋਇ ਸਭ ਕੀ ਰੇਨ ॥**
**੬. ਸਾਧ ਕੈ ਸੰਗਿ ਮਨੋਹਰ ਬੈਨ ॥**
**੭. ਸਾਧ ਕੈ ਸੰਗਿ ਨ ਕਤਹੂੰ ਧਾਵੈ ॥**
**੮. ਸਾਧਸੰਗਿ ਅਸਥਿਤਿ ਮਨੁ ਪਾਵੈ ॥**
**੯. ਸਾਧ ਕੈ ਸੰਗਿ ਮਾਇਆ ਤੇ ਭਿੰਨ ॥**
**੧੦. ਸਾਧਸੰਗਿ ਨਾਨਕ ਪ੍ਰਭ ਸੁਪ੍ਰਸੰਨ ॥੨॥**

***ਪਦ ਅਰਥ :*** ਅਗੋਚਰੁ—ਉਹ ਪ੍ਰਭੂ ਜੋ ਸਰੀਰਕ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ। ਪਰਫੁਲੈ—ਖਿੜਦਾ ਹੈ। ਬਸਿ—ਕਾਬੂ ਵਿਚ। ਪੰਚਾ—ਪੰਜ, ਪ੍ਰਸਿੱਧ ਵਿਕਾਰ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਅੰਮ੍ਰਿਤ ਰਸੁ—ਨਾਮ ਅੰਮ੍ਰਿਤ ਦਾ ਸੁਆਦ। ਭੁੰਚਾ—ਚਖਿਆ। ਰੇਨ—ਚਰਨਾਂ ਦੀ ਧੂੜ। ਮਨੋਹਰ—ਮਨ ਨੂੰ ਹਰਨ ਵਾਲੇ, ਮਨ ਨੂੰ ਖਿੱਚ ਪਾਉਣ ਵਾਲੇ। ਬੈਨ—ਬਚਨ, ਬੋਲ। ਕਤਹੂੰ—ਕਿਸੇ ਪਾਸੇ। ਧਾਵੈ—ਦੌੜਦਾ। ਅਸਥਿਤਿ—ਟਿਕਾਅ।

***ਅਰਥ :***

ਪ੍ਰ: ਐ ਗੁਰੂ ਜੀ! ਹੋਰ ਕੀ ਫਲ ਮਿਲਦਾ ਹੈ?

ਉ: ੧. ਸਾਧੂ ਗੁਰਮੁਖਾਂ ਦੀ ਸੰਗਤ ਕਰ ਕੇ ਮਨੁੱਖ ਨੂੰ ਉਹ ਪਰਮੇਸ਼ਰ ਮਿਲ ਜਾਂਦਾ ਹੈ, ਜੋ ਸਰੀਰਕ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ।

੨. ਅਤੇ ਸਾਧੂ ਦੀ ਸੰਗਤ ਕਰ ਕੇ ਜੀਵ ਸਦਾ ਹੀ ਪ੍ਰਫੁੱਲਤ ਰਹਿੰਦਾ ਹੈ।

ਪ੍ਰ: ਹੇ ਸਤਿਗੁਰੂ ਜੀ! ਇਹ ਸਾਧੂਆਂ ਦੀ ਸੰਗਤ ਵਿਚ ਮਨੁੱਖ ਕਿਵੇਂ ਪ੍ਰਫੁੱਲਤ ਰਹਿੰਦਾ ਹੈ?

ਉ: ੩. ਉਹ ਇਸ ਤਰ੍ਹਾਂ ਕਿ ਸਾਧੂ ਜਨਾਂ ਦੀ ਸੰਗਤ ਵਿਚ ਰਿਹਾਂ ਪੰਜ ਕਾਮ ਆਦਿਕ ਵਿਕਾਰ ਵੱਸ ਵਿਚ ਆ ਜਾਂਦੇ ਹਨ।

੪. ਜਦੋਂ ਸਾਧੂਆਂ ਦੇ ਸੰਗ ਕਰਕੇ ਮਨ ਵਿਸ਼ੇ-ਰਸਾਂ ਤੋਂ ਉੱਚਾ ਉੱਠਦਾ ਹੈ ਤਾਂ ਜੀਵ ਅੰਮ੍ਰਿਤ-ਰਸ ਨੂੰ ਭੋਗਦਾ ਹੈ।

ਪ੍ਰ: ਅੰਮ੍ਰਿਤ-ਰਸ ਛਕਣ ਵਾਲੇ ਦੀ ਨਿਸ਼ਾਨੀ ਕੀ ਹੈ?

ਉ: ੫. ਸਾਧੂਆਂ ਦੀ ਸੰਗਤ ਦੁਆਰਾ ਜੋ ਨਾਮ-ਅੰਮ੍ਰਿਤ ਨੂੰ ਭੋਗਦਾ ਹੈ, ਉਸ ਦਾ ਮਨ ਹੰਕਾਰ ਨਹੀਂ ਕਰਦਾ, ਸਗੋਂ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਜਾਂਦਾ ਹੈ, ਭਾਵ ਨਿੰਮ੍ਰਤਾ ਧਾਰਦਾ ਹੈ।

੬. ਇਥੇ ਹੀ ਬਸ ਨਹੀਂ, ਉਹ ਸਾਧੂਆਂ ਦੀ ਸੰਗਤ ਕਰਕੇ ਸਾਰੇ ਹੀ ਲੋਕਾਂ ਨਾਲ ਪਿਆਰੇ ਬਚਨ ਬੋਲਦਾ ਹੈ।

ਪ੍ਰ: ਐ ਸਾਈਂ ਜੀ! ਉਨ੍ਹਾਂ ਦਾ ਮਨ ਤਾਂ ਫਿਰ ਵੀ ਭੱਜਦਾ ਹੋਵੇਗਾ? ਕਿਉਂਕਿ ਇਹ ਬੜਾ ਹੀ ਚੰਚਲ ਹੈ?

ਉ: ੭. ਹੇ ਭਾਈਓ! ਸੰਤ ਜਨਾਂ ਦੀ ਸੰਗਤ ਵਿਚ ਰਿਹਾਂ ਮਨੁੱਖ ਦਾ ਮਨ ਕਿਸੇ ਪਾਸੇ ਨਹੀਂ ਦੌੜਦਾ।

੮. (ਅਤੇ) ਸਾਧੂਆਂ ਦੇ ਸੰਗ ਵਿਚ ਰਿਹਾਂ, ਮਨ ਸਦਾ ਲਈ ਟਿਕਾਅ ਪ੍ਰਾਪਤ ਕਰ ਲੈਂਦਾ ਹੈ।

੯. ਹੇ ਪਿਆਰੇ! ਸਾਧੂਆਂ ਦੇ ਸੰਗ ਕਰਕੇ ਮਨ ਮਾਇਆ ਦੇ ਅਸਰ ਤੋਂ ਬੇਦਾਗ਼ ਰਹਿੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਸਾਧੂਆਂ ਦੇ ਸੰਗ ਵਿਚ ਰਹਿਣ ਨਾਲ ਵਾਹਿਗੁਰੂ ਅਤਿ ਪ੍ਰਸੰਨ ਹੋ ਜਾਂਦਾ ਹੈ।੨।

**੧. ਸਾਧਸੰਗਿ ਦੁਸਮਨ ਸਭਿ ਮੀਤ ॥**
**੨. ਸਾਧੂ ਕੈ ਸੰਗਿ ਮਹਾ ਪੁਨੀਤ ॥**
**੩. ਸਾਧਸੰਗਿ ਕਿਸ ਸਿਉ ਨਹੀ ਬੈਰੁ ॥**
**੪. ਸਾਧ ਕੈ ਸੰਗਿ ਨ ਬੀਗਾ ਪੈਰੁ ॥**
**੫. ਸਾਧ ਕੈ ਸੰਗਿ ਨਾਹੀ ਕੋ ਮੰਦਾ ॥**
**੬. ਸਾਧਸੰਗਿ ਜਾਨੇ ਪਰਮਾਨੰਦਾ ॥**
**੭. ਸਾਧ ਕੈ ਸੰਗਿ ਨਾਹੀ ਹਉ ਤਾਪੁ ॥**
**੮. ਸਾਧ ਕੈ ਸੰਗਿ ਤਜੈ ਸਭੁ ਆਪੁ ॥**
**੯. ਆਪੇ ਜਾਨੈ ਸਾਧ ਬਡਾਈ ॥**
**੧੦. ਨਾਨਕ ਸਾਧ ਪ੍ਰਭੂ ਬਨਿ ਆਈ ॥੩॥**

***ਪਦ ਅਰਥ :*** ਮਹਾ ਪੁਨੀਤ—ਬਹੁਤ ਪਵਿੱਤਰ। ਬੈਰੁ—ਵੈਰ। ਬੀਗਾ—ਵਿੰਗਾ। ਬੀਗਾ ਪੈਰੁ—ਵਿੰਗੇ ਪਾਸੇ ਕਦਮ। ਕੋ—ਕੋਈ। ਪਰਮਾਨੰਦਾ—ਪਰਮ ਅਨੰਦਾ, ਸਾਰਿਆਂ ਤੋਂ ਉੱਚੇ ਸੁਖ ਦਾ ਮਾਲਕ। ਹਉ—ਹਉਮੈ। ਤਜੈ—ਦੂਰ ਕਰ ਦੇਂਦਾ ਹੈ। ਬਨਿ ਆਈ—ਪੱਕੀ ਪ੍ਰੀਤ ਬੱਝ ਜਾਂਦੀ ਹੈ।

***ਅਰਥ :***

ਪ੍ਰ: ਐ ਸਾਈਂ ਜੀਉ! ਗੁਰਮੁਖਾਂ ਦੀ ਸੰਗਤ ਵਿਚ ਕੀ ਹੋਰ ਵੀ ਕੋਈ ਲਾਭ ਪ੍ਰਾਪਤ ਹੁੰਦਾ ਹੈ?

ਉ: ੧. ਹਾਂ! ਜ਼ਰੂਰ ਹੁੰਦਾ ਹੈ, ਹੇ ਭਾਈਓ! ਗੁਰਮੁਖਾਂ ਦੀ ਸੰਗਤ ਵਿਚ ਰਹਿਣ ਦਾ ਸਦਕਾ ਜੋ ਭੀ ਉਸ ਨਾਲ ਵੈਰ-ਭਾਵ ਰੱਖਣ ਵਾਲੇ ਹਨ, ਉਹ ਭੀ ਉਸ ਨੂੰ ਮਿੱਤਰ ਨਜ਼ਰ ਆਉਣ ਲੱਗ ਪੈਂਦੇ ਹਨ।

ਪ੍ਰ: ਐ ਗੁਰੂ ਜੀ! ਉਹ ਕਿਵੇਂ?

ਉ: ੨. ਉਹ ਇਸ ਲਈ ਕਿ ਸਾਧੂਆਂ ਦੀ ਸੰਗਤ ਵਿਚ ਰਹਿਣ ਕਰਕੇ ਮਨੁੱਖ ਦਾ ਆਪਣਾ ਹਿਰਦਾ ਅਤਿਅੰਤ ਪਵਿੱਤਰ ਹੋ ਜਾਂਦਾ ਹੈ।

੩. ਹੇ ਪਿਆਰਿਓ! ਮਹਾਂ ਪੁਰਖਾਂ ਦੀ ਸੰਗਤ ਕਰਨ ਨਾਲ ਕਿਸੇ ਵੀ ਜੀਵ ਨਾਲ ਵੈਰ-ਭਾਵ ਨਹੀਂ ਰਹਿ ਜਾਂਦਾ।

੪. ਇਹ ਵੀ ਸਾਧੂਆਂ ਦੇ ਸੰਗ ਵਿਚ ਬੈਠਣ ਦਾ ਸਦਕਾ ਹੈ ਕਿ ਇਸ ਜੀਵ ਦਾ ਵਿੰਗਾ ਪੈਰ ਨਹੀਂ ਪੈਂਦਾ, ਭਾਵ ਉਹ ਕਦੇ ਭੀ ਕਿਸੇ ਮੰਦੇ ਕੰਮ ਕਰਨ ਵਲ ਪੈਰ ਨਹੀਂ ਪੁੱਟਦਾ।

ਪ੍ਰ: ਐ ਗੁਰਦੇਵ ਜੀਉ! ਉਸ ਦੀ ਮਾਨਸਕ ਅਵਸਥਾ ਕੀ ਹੋ ਜਾਂਦੀ ਹੈ?

ਉ: ੫. ਹੇ ਭਾਈਓ! ਭਲੇ ਪੁਰਸ਼ਾਂ ਦੀ ਸੰਗਤ ਕਰਨ ਵਾਲੇ ਨੂੰ ਸੰਸਾਰ ਵਿਚ ਕੋਈ ਵੀ ਪੁਰਸ਼ ਭੈੜਾ ਨਹੀਂ ਦਿੱਸਦਾ, ਇਹ ਭਲੇ ਪੁਰਸ਼ਾਂ ਦੀ ਸੰਗਤ ਦਾ ਹੀ ਫਲ ਹੈ।

ਪ੍ਰ: ਹਜ਼ੂਰ! ਉਹ ਕਿਵੇਂ?

ਉ: ੬. ਹੇ ਪਿਆਰੇ! ਭਲੇ ਪੁਰਸ਼ਾਂ ਦੀ ਸੰਗਤ ਕਰਨ ਨਾਲ, ਉਸ ਜੀਵ ਨੂੰ ਸਾਰੇ ਸੰਸਾਰ ਵਿਚ (ਪਰਮਾਨੰਦਾ) ਪਰਮੇਸ਼ਰ ਹੀ ਵਿਆਪਕ ਪ੍ਰਤੀਤ ਹੋਣ ਲੱਗ ਪੈਂਦਾ ਹੈ।

ਪ੍ਰ: ਹੇ ਸਤਿਗੁਰੂ ਜੀ! ਮਨ ਹਰ ਵਕਤ ਹਉਮੈ ਦੀ ਤਪਸ਼ ਨਾਲ ਤਪਦਾ ਰਹਿੰਦਾ ਹੈ, ਕੋਈ ਇਸ ਦਾ ਵੀ ਇਲਾਜ ਦੱਸੋ।

ਉ: ੭. ਹੇ ਮਿੱਤਰੋ! ਗੁਰਮੁਖਾਂ ਦੀ ਸੰਗਤ ਕਰਨ ਨਾਲ ਹਉਮੈ ਦੀ ਤਪਸ਼ ਵੀ ਮਿਟ ਜਾਂਦੀ ਹੈ।

੮. ਕਿਉਂਕਿ ਸਾਧੂਆਂ ਦੇ ਸੰਗ ਵਿਚ ਰਹਿਣ ਨਾਲ ਮਨੁੱਖ ਦੇ ਅੰਦਰੋਂ ਸਾਰਾ ਹੀ ਆਪਾ-ਭਾਵ, ਅਪਣੱਤ ਛੁੱਟ ਜਾਂਦੀ ਹੈ।

ਪ੍ਰ: ਹੇ ਸਾਈਂ ਜੀ! ਸਾਧੂਆਂ ਦੀ ਸੰਪੂਰਨ ਵਡਿਆਈ ਆਖੋ!

ਉ: ੯. ਹੇ ਭਾਈਓ! ਪੂਰਨ ਸਾਧੂਆਂ ਦੀ ਵਡਿਆਈ ਨੂੰ ਤਾਂ ਪਰਮੇਸ਼ਰ ਆਪ ਹੀ ਜਾਣਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਸਾਧੂਆਂ ਦੀ ਪ੍ਰੀਤ ਪਰਮੇਸ਼ਰ ਨਾਲ ਪੂਰੀ-ਪੂਰੀ ਬਣ ਆਉਂਦੀ ਹੈ, ਭਾਵ ਗੁਰਮੁਖਾਂ ਦੀ ਵਡਿਆਈ ਪਰਮੇਸ਼ਰ ਵਾਂਗ ਹੀ ਆਖਣ ਤੋਂ ਰਹਿਤ ਹੋ ਜਾਂਦੀ ਹੈ।੩।

**੧. ਸਾਧ ਕੈ ਸੰਗਿ ਨ ਕਬਹੂ ਧਾਵੈ ॥**
**੨. ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥**
**੩. ਸਾਧਸੰਗਿ ਬਸਤੁ ਅਗੋਚਰ ਲਹੈ ॥**
**੪. ਸਾਧੂ ਕੈ ਸੰਗਿ ਅਜਰੁ ਸਹੈ ॥**
**੫. ਸਾਧ ਕੈ ਸੰਗਿ ਬਸੈ ਥਾਨਿ ਊਚੈ ॥**
**੬. ਸਾਧੂ ਕੈ ਸੰਗਿ ਮਹਲਿ ਪਹੂਚੈ ॥**
**੭. ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ ॥**
**੮. ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥**
**੯. ਸਾਧ ਕੈ ਸੰਗਿ ਪਾਏ ਨਾਮ ਨਿਧਾਨ ॥**
**੧੦. ਨਾਨਕ ਸਾਧੂ ਕੈ ਕੁਰਬਾਨ ॥੪॥**

***ਪਦ ਅਰਥ :*** ਕਬਹੂ—ਕਦੇ ਭੀ। ਧਾਵੈ—ਦੌੜਦਾ, ਭਟਕਦਾ। ਬਸਤੁ—ਚੀਜ਼, ਵਸਤੂ। ਅਗੋਚਰ—ਜਿਸ ਤਕ ਸਰੀਰਕ-ਇੰਦ੍ਰਿਆਂ ਦੀ ਪਹੁੰਚ ਨਾ ਹੋਵੇ। ਲਹੈ—ਲੱਭ ਲੈਂਦਾ ਹੈ। ਅਜਰੁ—ਉਹ ਮਰਾਤਬਾ ਜੋ ਸਹਾਰਿਆ ਨਾ ਜਾ ਸਕੇ, ਭਾਵ ਆਤਮ ਵਸਤੂ। ਥਾਨਿ ਊਚੈ—ਉੱਚੇ ਥਾਂ 'ਤੇ। ਮਹਲਿ—ਮਹਲ ਵਿਚ, ਪ੍ਰਭੂ ਦੇ ਟਿਕਾਣੇ 'ਤੇ। ਦ੍ਰਿੜੈ—ਦ੍ਰਿੜ੍ਹ ਕਰ ਲੈਂਦਾ ਹੈ, ਭਾਵ ਚੰਗੀ ਤਰ੍ਹਾਂ ਸਮਝ ਲੈਂਦਾ ਹੈ। ਸਭਿ—ਸਾਰੇ। ਧਰਮ—ਫ਼ਰਜ਼। ਨਿਧਾਨ—ਖ਼ਜ਼ਾਨਾ। ਕੁਰਬਾਨ—ਸਦਕੇ।

***ਅਰਥ :***

ਪ੍ਰ: ਹਜ਼ੂਰ! ਭਟਕਦੇ ਮਨ ਲਈ ਟਿਕਾਅ ਦਾ ਕੋਈ ਸਾਧਨ ਕਹੋ।

ਉ: ੧. ਹੇ ਸੱਜਣੋ! ਭਲੇ ਪੁਰਸ਼ਾਂ ਦੀ ਸੰਗਤ ਵਿਚ ਰਹਿਣ ਵਾਲੇ ਮਨੁੱਖ ਦਾ ਮਨ ਕਦੇ ਭੀ ਨਹੀਂ ਭਟਕਦਾ, ਭਾਵ ਉਹ ਮਨ ਸਦਾ ਨਾਮ ਵਿਚ ਹੀ ਜੁੜਿਆ ਰਹਿੰਦਾ ਹੈ।

੨. ਇਸੇ ਲਈ ਉਹ ਮਨ ਸਦਾ ਹੀ ਸੁਖ ਪਾਉਂਦਾ ਹੈ, ਜਿਸ ਸੁਖ ਦਾ ਕਦੀ ਨਾਸ ਹੀ ਨਹੀਂ ਹੋ ਸਕਦਾ।

੩. ਹੇ ਪਿਆਰੇ! ਸਾਧੂਆਂ ਦੀ ਸੰਗਤ ਕਰਨ ਨਾਲ ਉਹ (ਬਸਤੁ) ਪਰਮੇਸ਼ਰ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ, ਜੋ ਇਨ੍ਹਾਂ ਬਾਹਰਲੀਆਂ ਇੰਦ੍ਰੀਆਂ ਦੇ ਤੱਕਣ ਤੋਂ ਰਹਿਤ ਹੈ।

੪. ਸਾਧੂਆਂ ਦੇ ਸੰਗ ਵਿਚ ਰਹਿਣ ਦਾ ਸਦਕਾ ਹੀ ਮਨੁੱਖ ਨਾ ਜਰਿਆ ਜਾਣ ਵਾਲਾ ਮਰਾਤਬਾ, ਭਾਵ ਆਤਮ-ਵਸਤੂ ਨੂੰ ਜਰ ਲੈਂਦਾ ਹੈ, ਸਹਾਰ ਲੈਂਦਾ ਹੈ। ਅਰਥਾਤ ਆਤਮ ਵਸਤੂ, ਇਹ ਇਕ ਅਜਰ ਵਸਤੂ ਹੈ, ਜੋ ਅਗੋਚਰ ਵਸਤੂ ਦੀ ਪ੍ਰਾਪਤੀ ਮਗਰੋਂ ਅਜਰ ਵਸਤੂ ਨੂੰ ਜਰ ਲੈਣ ਦਾ ਜ਼ਿਕਰ ਕੀਤਾ ਗਿਆ ਹੈ।

੫. ਮਹਾਂ ਪੁਰਸ਼ਾਂ ਦੀ ਸੰਗਤ ਵਿਚ ਰਹਿਣ ਨਾਲ ਜੀਵ ਉੱਚੇ ਆਤਮਕ ਟਿਕਾਣੇ 'ਤੇ ਵੱਸਦਾ ਹੈ, ਭਾਵ ਸਦਾ ਵਾਹਿਗੁਰੂ ਦੀ ਹਜ਼ੂਰੀ ਵਿਚ ਰਹਿੰਦਾ ਹੈ।

੬. ਗੁਰਮੁਖਾਂ ਦੀ ਸੰਗਤ ਕਰਨ ਨਾਲ ਮਨੁੱਖ ਵਾਹਿਗੁਰੂ ਦੇ ਸਰੂਪ ਰੂਪੀ ਸੱਚੇ ਮਹੱਲ ਵਿਚ ਜਾ ਪਹੁੰਚਦਾ ਹੈ।

੭. ਭਲੇ ਪੁਰਸ਼ਾਂ ਦੀ ਸੰਗਤ ਕਰ ਕੇ ਮਨੁੱਖ ਸਾਰੇ ਹੀ (ਧਰਮਾਂ) ਫ਼ਰਜ਼ਾਂ ਨੂੰ ਚੰਗੀ ਤਰ੍ਹਾਂ ਦ੍ਰਿੜ੍ਹ ਕਰ ਲੈਂਦਾ ਹੈ। ਭਾਵ ਉਹ ਆਪਣੇ ਅਸਲ ਆਤਮ ਸਰੂਪ ਵਿਚ ਪੁੱਜ ਕੇ ਧਰਮ ਤੋਂ ਸੁਤੰਤ੍ਰਤਾ ਲੈ ਕੇ ਨਹੀਂ ਵਿਚਰਦਾ (ਜਿਵੇਂ ਕਈ ਗਿਆਨ ਤੋਂ ਸੱਖਣੇ ਪ੍ਰੇਮੀ ਆਖਦੇ ਹਨ) ਸਗੋਂ ਉਹ ਸੰਸਾਰ ਵਿਚ ਸਾਰੇ ਧਰਮਾਂ ਵਿਚ ਦ੍ਰਿੜ੍ਹਤਾ ਸਹਿਤ ਵਿਚਰਦਾ ਹੈ, ਪਰ ਇਹ ਦ੍ਰਿੜ੍ਹਤਾ ਉਸ ਦੀ ਗਿਆਨ-ਦ੍ਰਿਸ਼ਟੀ ਵਿਚ ਵਿਘਨਕਾਰੀ ਨਹੀਂ ਹੁੰਦੀ, ਕਿਉਂਕਿ ਉਹ ਕੇਵਲ ਪਾਰਬ੍ਰਹਮ ਦੇ ਅਨੁਭਵ ਵਿਚ ਰਹਿੰਦਾ ਹੈ।

੮. ਸਾਧੂਆਂ ਦੇ ਸੰਗ ਕਰ ਕੇ ਮਨੁੱਖ ਹਰ ਥਾਂ ਕੇਵਲ ਪਾਰਬ੍ਰਹਮ ਨੂੰ ਹੀ ਵੇਖਦਾ ਹੈ।

੯. ਹੇ ਪਿਆਰੇ! ਮਹਾਂ ਪੁਰਖਾਂ ਦੀ ਸੰਗਤ ਕਰ ਕੇ ਮਨੁੱਖ ਉਹ

ਨਾਮ ਰੂਪ ਖ਼ਜ਼ਾਨਾ ਲੱਭ ਲੈਂਦਾ ਹੈ, ਜੋ ਕਿਸੇ ਹੋਰ ਥਾਵੇਂ ਨਹੀਂ ਲੱਭ ਸਕਦਾ, ਭਾਵ ਜਿਸ ਪਾਸ ਨਾਮ ਦਾ ਖ਼ਜ਼ਾਨਾ ਹੈ, ਉਹ ਹੋਰਨਾਂ ਨੂੰ ਨਾਮ ਦੀ ਦਾਤ ਦੇਣ ਯੋਗ ਹੋ ਜਾਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ, ਇਸ ਲਈ ਹੇ ਭਾਈਓ! ਮੈਂ ਅਜਿਹੇ ਮਹਾਂ ਪੁਰਸ਼ ਸਾਧੂਆਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੪।

**੧. ਸਾਧ ਕੈ ਸੰਗਿ ਸਭ ਕੁਲ ਉਧਾਰੈ ॥**
**੨. ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥**
**੩. ਸਾਧੂ ਕੈ ਸੰਗਿ ਸੋ ਧਨੁ ਪਾਵੈ ॥**
**੪. ਜਿਸੁ ਧਨ ਤੇ ਸਭੁ ਕੋ ਵਰਸਾਵੈ ॥**
**੫. ਸਾਧਸੰਗਿ ਧਰਮ ਰਾਇ ਕਰੇ ਸੇਵਾ ॥**
**੬. ਸਾਧ ਕੈ ਸੰਗਿ ਸੋਭਾ ਸੁਰਦੇਵਾ ॥**
**੭. ਸਾਧੂ ਕੈ ਸੰਗਿ ਪਾਪ ਪਲਾਇਨ ॥**
**੮. ਸਾਧਸੰਗਿ ਅੰਮ੍ਰਿਤ ਗੁਨ ਗਾਇਨ ॥**
**੯. ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥**
**੧੦. ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥੫॥**

***ਪਦ ਅਰਥ :*** ਉਧਾਰੈ—ਉਧਾਰ ਲੈਂਦਾ ਹੈ, ਬਚਾਅ ਲੈਂਦਾ ਹੈ। ਕੁਟੰਬ—ਪਰਵਾਰ। ਨਿਸਤਾਰੈ—ਤਾਰ ਲੈਂਦਾ ਹੈ। ਸਭੁ ਕੋ—ਹਰ ਇਕ ਜੀਵ। ਵਰਸਾਵੈ—ਵਰਸਣਾ, ਮੀਂਹ ਪੈਣਾ, ਬਖ਼ਸ਼ ਦੇਣਾ, ਸ਼ਕਤੀਵਾਨ ਹੋਣਾ। ਸੁਰਦੇਵਾ—ਇੰਦ੍ਰ ਰਾਜਾ। ਪਲਾਇਨ—ਨਾਸ ਹੋ ਜਾਂਦੇ ਹਨ। ਸ੍ਰਬ—ਸਰਬ, ਸਾਰੇ। ਗੰਮਿ—ਪਹੁੰਚ।

***ਅਰਥ :***

ਪ੍ਰ: ਐ ਗੁਰੂ ਜੀ! ਸਾਧੂਆਂ ਦੀ ਸੰਗਤ ਕਰਨ ਨਾਲ ਮਨੁੱਖ ਅੰਦਰ ਕਿਤਨੀ-ਕੁ ਸ਼ਕਤੀ ਆ ਜਾਂਦੀ ਹੈ?

ਉ: ੧. ਹੇ ਮਿੱਤਰੋ! ਸਾਧੂਆਂ ਦੀ ਸੰਗਤ ਵਿਚ ਰਹਿਣ ਵਾਲੇ ਦੇ ਆਪਣੇ ਉਧਾਰ ਹੋਣ ਵਿਚ ਤਾਂ ਕੋਈ ਸ਼ੱਕ ਹੀ ਨਹੀਂ, ਸਗੋਂ ਉਸ ਵਿਚ ਤਾਂ ਇਤਨੀ ਸ਼ਕਤੀ ਆ ਪ੍ਰਵੇਸ਼ ਕਰਦੀ ਹੈ ਕਿ ਉਹ ਆਪਣੀਆਂ ਸਾਰੀਆਂ ਹੀ ਕੁਲਾਂ ਦਾ ਉਧਾਰ ਕਰ ਲੈਂਦਾ ਹੈ।

੨. ਸਾਧੂਆਂ ਦੀ ਸੰਗਤ ਕਰਨ ਵਾਲਾ ਆਪਣੇ ਸਾਰੇ ਸੱਜਣਾਂ-ਮਿੱਤ੍ਰਾਂ ਅਤੇ ਪ੍ਰਵਾਰ ਨੂੰ ਹੀ ਸੰਸਾਰ-ਸਮੁੰਦਰ ਤੋਂ ਤਾਰ ਲੈਂਦਾ ਹੈ।

੩. ਸਾਧੂਆਂ ਦੀ ਸੰਗਤ ਕਰਨ ਨਾਲ ਮਨੁੱਖ ਇਕ ਉਹ ਨਾਮ-ਧਨ ਪਾ ਲੈਂਦਾ ਹੈ।

੪. ਜਿਸ ਧਨ ਦਾ ਸਦਕਾ ਇਸ ਜੀਵ ਤੋਂ ਹਰ-ਇਕ ਮਨੁੱਖ ਹੀ ਵਰੋਸਾਉਂਦਾ ਹੈ। ਜਾਂ ਹਰ ਜੀਵ ਹੀ ਨਾਮਣੇ ਵਾਲਾ ਹੋ ਜਾਂਦਾ ਹੈ।

ਪ੍ਰ: ਐ ਗੁਰੂ ਜੀ! ਜੋ ਧਰਮ ਰਾਜ ਹਰ-ਇਕ ਜੀਵ ਨੂੰ ਕੀਤੇ ਕਰਮਾਂ ਦਾ ਫਲ ਭੁਗਤਾਉਣ ਲਈ ਕਸ਼ਟ ਦੇਂਦਾ ਹੈ, ਉਸ ਤੋਂ ਖ਼ਲਾਸੀ ਕਿਵੇਂ ਹੋ ਸਕਦੀ ਹੈ?

ਉ: ੫. ਹੇ ਸੱਜਣੋ! ਸੁਣੋ, ਜੋ ਸਾਧੂਆਂ ਦੇ ਸੰਗ ਵਿਚ ਵੱਸਦਾ ਹੈ, ਉਸ ਨੂੰ ਧਰਮ ਰਾਜ ਦਾ ਕਸ਼ਟ ਦੇਣਾ ਤਾਂ ਕਿਧਰੇ ਰਿਹਾ, ਉਹ ਤਾਂ ਸਗੋਂ ਉਨ੍ਹਾਂ ਤੋਂ ਇਹ ਪੁੱਛਦਾ ਹੈ ਕਿ ਹੇ ਸਤਿ ਸੰਗੀਓ! ਮੈਨੂੰ ਕੋਈ ਸੇਵਾ ਬਖ਼ਸ਼ੋ ਤਾਂਕਿ ਮੈਂ ਆਪਣੀ ਸਫਲਤਾ ਕਰ ਸਕਾਂ। ਅੱਗੇ ਵਾਰਾਂ ਤੇ ਵਧੀਕ ਵਿਚ ਆਪ ਜੀ ਫ਼ੁਰਮਾਨ ਕਰਦੇ ਹਨ ਕਿ—

ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥
*(ਮ: ੫, ਪੰਨਾ ੧੪੨੫)*

੬. ਭਲੇ ਪੁਰਸ਼ਾਂ ਦੀ ਸੰਗਤ ਵਿਚ ਰਹਿੰਦਿਆਂ ਦੇਵਤਾ ਇੰਦਰ ਰਾਜਾ ਭੀ ਸੋਭਾ ਕਰਦਾ ਹੈ।

੭. ਗੁਰਮੁਖ ਜਨਾਂ ਦੀ ਸੰਗਤ ਕਰਨ ਵਾਲੇ ਦੇ ਸਾਰੇ ਹੀ ਪਾਪ ਨਸ਼ਟ ਹੋ ਜਾਂਦੇ ਹਨ।

ਪ੍ਰ: ਐ ਗੁਰੂ ਜੀ! ਸਤ ਸੰਗਤ ਵਿਚ ਰਹਿਣ ਵਾਲੇ ਦੇ ਪਾਪ ਕਿਵੇਂ ਦੂਰ ਹੋ ਜਾਂਦੇ ਹਨ।

ਉ: ੮. ਉਹ ਇਸ ਤਰ੍ਹਾਂ ਕਿ ਉਹ ਸੰਗਤ ਵਿਚ ਰਹਿਣ ਵਾਲੇ ਮਨੁੱਖ ਸਦਾ ਹੀ ਅਮਰ ਕਰਨ ਵਾਲੇ ਪ੍ਰਭੂ ਦੇ ਗੁਣ ਗਾਉਂਦੇ ਹਨ।

੯. ਭਲੇ ਪੁਰਸ਼ਾਂ ਦੇ ਸੰਗ ਵਿਚ ਰਹਿਣ ਦਾ ਸਦਕਾ ਮਨੁੱਖ ਦੀ ਸਾਰੇ ਥਾਂ ਪਹੁੰਚ ਹੋ ਜਾਂਦੀ ਹੈ। ਭਾਵ ਉਸ ਵਿਚ ਆਤਮਕ ਅਵਸਥਾ ਆ ਜਾਂਦੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਸਾਧ ਸੰਗਤ ਵਿਚ ਰਹਿਣ ਵਾਲੇ ਦਾ ਇਹ ਮਨੁੱਖਾ-ਜਨਮ ਸਫਲ ਹੋ ਜਾਂਦਾ ਹੈ।੫।

**੧. ਸਾਧ ਕੈ ਸੰਗਿ ਨਹੀ ਕਛੁ ਘਾਲ ॥**
**੨. ਦਰਸਨੁ ਭੇਟਤ ਹੋਤ ਨਿਹਾਲ ॥**
**੩. ਸਾਧ ਕੈ ਸੰਗਿ ਕਲੂਖਤ ਹਰੈ ॥**
**੪. ਸਾਧ ਕੈ ਸੰਗਿ ਨਰਕ ਪਰਹਰੈ ॥**
**੫. ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥**
**੬. ਸਾਧਸੰਗਿ ਬਿਛੁਰਤ ਹਰਿ ਮੇਲਾ ॥**
**੭. ਜੋ ਇਛੈ ਸੋਈ ਫਲੁ ਪਾਵੈ ॥**
**੮. ਸਾਧ ਕੈ ਸੰਗਿ ਨ ਬਿਰਥਾ ਜਾਵੈ ॥**
**੯. ਪਾਰਬ੍ਰਹਮੁ ਸਾਧ ਰਿਦ ਬਸੈ ॥**
**੧੦. ਨਾਨਕ ਉਧਰੈ ਸਾਧ ਸੁਨਿ ਰਸੈ ॥੬॥**

***ਪਦ ਅਰਥ :*** ਘਾਲ—ਮਿਹਨਤ, ਤਪ ਆਦਿ ਸਹਾਰਨੇ। ਹੋਤ—ਹੋ ਜਾਈਦਾ ਹੈ। ਨਿਹਾਲ—ਪ੍ਰਸੰਨ। ਕਲੂਖਤ—ਪਾਪ, ਵਿਕਾਰ। ਹਰੈ—ਦੂਰ ਕਰ ਲੈਂਦਾ ਹੈ। ਪਰਹਰੈ—ਪਰ੍ਹੇ ਹਟਾ ਲੈਂਦਾ ਹੈ। ਈਹਾ—ਇਸ ਜਨਮ ਵਿਚ, ਇਸ ਲੋਕ ਵਿਚ। ਊਹਾ—ਪ੍ਰਲੋਕ ਵਿਚ। ਸੁਹੇਲਾ—ਸੁਖੀ। ਬਿਛੁਰਤ—ਪ੍ਰਭੂ ਤੋਂ ਵਿਛੁੜੇ ਹੋਏ ਦਾ। ਇਛੈ—ਚਾਹੁੰਦਾ ਹੈ। ਬਿਰਥਾ—ਖ਼ਾਲੀ, ਸੱਖਣਾ। ਰਿਦ—ਹਿਰਦਾ। ਰਸੈ—ਰਸਨਾ, ਜੀਭ। ਸਾਧ ਸੁਨਿ ਰਸੈ—ਸਾਧੂਆਂ ਦੀ ਜ਼ਬਾਨੋਂ ਸੁਣ ਕੇ।

**ਅਰਥ :**

ਪ੍ਰ: ਐ ਸਾਈਂ ਜੀਉ ! ਸਾਧ ਸੰਗਤ 'ਚੋਂ ਹੋਰ ਕੀ ਲਾਭ ਮਿਲਦਾ ਹੈ ?

ਉ: ੧. ਹੇ ਭਰਾਵੋ ! ਸਾਧੂਆਂ ਦੀ ਸੰਗਤ ਵਿਚ ਰਿਹਾਂ ਹਠ ਜੋਗ ਆਦਿ ਕਠਨ ਤਪ ਕਰਨ ਦੀ ਲੋੜ ਨਹੀਂ ਰਹਿ ਜਾਂਦੀ।
੨. ਕਿਉਂਕਿ ਉਨ੍ਹਾਂ ਮਹਾਂ ਪੁਰਸ਼ਾਂ ਦੀ ਸੰਗਤ ਵਿਚ ਰਿਹਾਂ, ਉਨ੍ਹਾਂ ਦੇ ਕੇਵਲ ਦਰਸ਼ਨ ਕਰਨ ਨਾਲ ਹੀ ਮਨੁੱਖ ਨੂੰ ਅਨੰਦ ਪ੍ਰਾਪਤ ਹੋ ਜਾਂਦਾ ਹੈ।
੩. ਗੁਰਮੁਖਾਂ ਦੀ ਸੰਗਤ ਵਿਚ ਮਨੁੱਖ ਆਪਣੇ ਪਾਪ ਨਾਸ ਕਰ ਲੈਂਦਾ ਹੈ। ਅਤੇ—
੪. ਉਹ ਇਸ ਤਰ੍ਹਾਂ ਸਾਧ ਸੰਗਤ ਕਰ ਕੇ ਨਰਕ ਤੋਂ ਦੂਰ ਹੋ ਜਾਂਦਾ ਹੈ।
੫. ਹੇ ਸੱਜਣੋ ! ਉਹ ਕੇਵਲ ਨਰਕ ਤੋਂ ਹੀ ਨਹੀਂ, ਸਗੋਂ ਸਾਧ ਸੰਗਤ ਕਰਕੇ ਇਥੇ ਉਥੇ (ਦੋਹਾਂ ਲੋਕਾਂ ਵਿਚ) ਸੁਖੀ ਹੋ ਜਾਂਦਾ ਹੈ।

ਪ੍ਰ: ਪ੍ਰਭੂ ਤੋਂ ਵਿਛੜੇ ਹੋਏ ਦਾ ਮਿਲਾਪ ਕਿਵੇਂ ਹੋਵੇ ?

ਉ: ੬. ਹੇ ਪਿਆਰੇ ! ਸਾਧੂ ਦਾ ਸੰਗ ਕਰ ਕੇ ਵਿਛੜਿਆਂ ਹੋਇਆਂ ਦਾ ਭੀ ਹਰੀ ਨਾਲ ਮਿਲਾਪ ਹੋ ਜਾਂਦਾ ਹੈ।
੭. ਗੱਲ ਕੀ, ਇਹ ਜੀਵ ਜੋ ਵੀ ਚਾਹੁੰਦਾ ਹੈ, ਉਹ ਫਲ ਪ੍ਰਾਪਤ ਕਰ ਲੈਂਦਾ ਹੈ।
੮. (ਇਹ ਇਕ ਸੰਕੇਤ ਹੈ ਕਿ) ਸਾਧ ਸੰਗਤ ਵਿਚ ਆਇਆ ਕੋਈ ਵੀ ਜੀਵ ਖ਼ਾਲੀ ਨਹੀਂ ਜਾਂਦਾ।

ਪ੍ਰ: ਐ ਗੁਰਦੇਵ ਜੀਉ ! ਉਸ ਅਕਾਲ ਪੁਰਖ ਦਾ ਨਿਵਾਸ ਅਸਥਾਨ ਕਿਹੜਾ ਹੈ ?

ਉ: ੯. (ਹੇ ਭਰਾਵੋ ! ਇਹ ਵਿਸ਼ਵਾਸ ਕਰੋ ਕਿ ਉਸ) ਪਾਰਬ੍ਰਹਮ ਪਰਮੇਸ਼ਰ ਦਾ ਸਾਧੂਆਂ ਦੇ ਹਿਰਦੇ ਵਿਚ ਹੀ ਸਦਾ ਨਿਵਾਸ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਜੋ ਮਨੁੱਖ ਸਾਧੂਆਂ ਦੀ ਰਸਨਾ ਦੁਆਰਾ ਬਚਨ ਸੁਣ ਕੇ ਉਸ ਦੇ ਉਪਦੇਸ਼ ਰਾਹੀਂ ਨਾਮ ਦਾ ਰਸ ਲੈਣ ਲਗ ਪਵੇ, ਉਸ ਦਾ ਉਧਾਰ ਹੋ ਜਾਂਦਾ ਹੈ।੬।

**੧. ਸਾਧ ਕੈ ਸੰਗਿ ਸੁਨਉ ਹਰਿ ਨਾਉ ॥**
**੨. ਸਾਧਸੰਗਿ ਹਰਿ ਕੇ ਗੁਨ ਗਾਉ ॥**
**੩. ਸਾਧ ਕੈ ਸੰਗਿ ਨ ਮਨ ਤੇ ਬਿਸਰੈ ॥**
**੪. ਸਾਧਸੰਗਿ ਸਰਪਰ ਨਿਸਤਰੈ ॥**
**੫. ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥**
**੬. ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥**
**੭. ਸਾਧਸੰਗਿ ਭਏ ਆਗਿਆਕਾਰੀ ॥**
**੮. ਸਾਧਸੰਗਿ ਗਤਿ ਭਈ ਹਮਾਰੀ ॥**
**੯. ਸਾਧ ਕੈ ਸੰਗਿ ਮਿਟੇ ਸਭਿ ਰੋਗ ॥**
**੧੦. ਨਾਨਕ ਸਾਧ ਭੇਟੇ ਸੰਜੋਗ ॥੭॥**

**ਪਦ ਅਰਥ :** ਸੁਨਉ—ਮੈਂ ਸੁਣਾਂ। ਗਾਉ—ਮੈਂ ਗਾਵਾਂ। ਬਿਸਰੈ—ਭੁੱਲ ਜਾਏ। ਸਰਪਰ—ਜ਼ਰੂਰ। ਘਟਿ ਘਟਿ—ਹਰੇਕ ਸਰੀਰ ਵਿਚ। ਆਗਿਆਕਾਰੀ—ਪ੍ਰਭੂ ਦਾ ਹੁਕਮ ਮੰਨਣ ਵਾਲੇ। ਗਤਿ—ਚੰਗੀ ਹਾਲਤ। ਭੇਟੇ—ਮਿਲਦੇ ਹਨ। ਸੰਜੋਗ—ਭਾਗਾਂ ਨਾਲ।

**ਅਰਥ :**

ਪ੍ਰ: ਐ ਸਾਈਂ ਜੀਉ ! ਤੁਹਾਡੀ ਪਰਮੇਸ਼ਰ ਤੋਂ ਅਸਲ ਮੰਗ ਕੀ ਹੈ ?

ਉ:੧-੨. ਹੇ ਮੇਰੇ ਮਿੱਤਰੋ ! ਮੈਂ ਤਾਂ ਭਲੇ ਪੁਰਸ਼ਾਂ ਦੀ ਸੰਗਤ ਵਿਚ ਰਹਿ ਕੇ ਇਹੋ ਇਕ ਮੰਗ ਮੰਗਦਾ ਹਾਂ ਕਿ ਮੈਂ ਕੇਵਲ ਉਸ ਪ੍ਰਭੂ ਦਾ ਨਾਮ ਹੀ ਸੁਣਾਂ। ਅਤੇ ਸਦਾ ਹੀ ਸਾਧ ਸੰਗਤ ਵਿਚ ਰਹਿ ਕੇ ਉਸ ਪਰਮੇਸ਼ਰ ਦੇ ਗੁਣ ਗਾਉਂਦਾ ਰਵਾਂ (ਬਸ ਇਹੋ ਮੇਰੀ ਮਨੋਂ ਕਾਮਨਾ ਹੈ)।

ਪ੍ਰ: ਹਜ਼ੂਰ ! ਯਤਨ ਕਰਦਿਆਂ-ਕਰਦਿਆਂ ਵੀ ਪ੍ਰਭੂ ਮਨ ਤੋਂ ਵਿਸਰਿਆ ਰਹਿੰਦਾ ਹੈ, ਕੋਈ ਆਪ ਹੀ ਸਾਧਨ ਦੱਸੋ।

ਉ: ੩. ਹੇ ਪਿਆਰਿਓ ! ਸਾਧੂਆਂ ਦੀ ਸੰਗਤ ਵਿਚ ਰਹਿੰਦਿਆਂ ਪ੍ਰਭੂ ਕਦੇ ਭੀ ਮਨ ਤੋਂ ਨਹੀਂ ਭੁੱਲਦਾ।
੪. ਇਸ ਲਈ ਨਿਸਚਾ ਕਰੋ ਕਿ ਸਾਧ ਸੰਗਤ ਦੁਆਰਾ ਇਹ ਜੀਵ ਨਿਰਸੰਸੇ ਹੀ ਜਗਤ ਤੋਂ ਤਰ ਜਾਂਦਾ ਹੈ।
੫. ਭਲੇ ਪੁਰਸ਼ਾਂ ਦੀ ਸੰਗਤ ਰਾਹੀਂ ਉਹ ਪਰਮੇਸ਼ਰ ਪਿਆਰਾ ਲੱਗਣ ਲੱਗ ਜਾਂਦਾ ਹੈ।
੬. (ਅਤੇ ਇਹ) ਸਾਧੂਆਂ ਦੀ ਸੰਗਤ ਦਾ ਹੀ ਸਦਕਾ ਹੈ ਕਿ ਉਹ ਪਰਮੇਸ਼ਰ ਹਰ ਸਰੀਰ ਵਿਚ ਵੱਸਦਾ ਨਜ਼ਰੀਂ ਆਉਣ ਲੱਗ ਪੈਂਦਾ ਹੈ।
੭. ਹੇ ਪਿਆਰੇ ! ਸਾਧੂਆਂ ਦੀ ਸੰਗਤ ਕਰਦਿਆਂ ਹੀ ਅਸੀਂ ਪ੍ਰਭੂ ਦਾ ਹੁਕਮ ਮੰਨਣ ਵਾਲੇ ਹੋ ਜਾਂਦੇ ਹਾਂ।
੮. ਸਾਧੂਆਂ ਦਾ ਸੰਗ ਕਰ ਕੇ ਸਾਡੀ ਗਤੀ ਹੋ ਗਈ ਹੈ, ਭਾਵ ਅਸੀਂ ਹੁਣ ਪਰਮ ਪਦ 'ਤੇ ਪਹੁੰਚ ਗਏ ਹਾਂ।
੯. ਹੇ ਭਾਈਓ ! ਮਹਾਂ ਪੁਰਖਾਂ ਦੀ ਸੋਹਬਤ ਕਰ ਕੇ ਸਰੀਰਕ ਤੇ ਮਾਨਸਕ ਸਾਰੇ ਹੀ ਦੁੱਖ ਮਿਟ ਜਾਂਦੇ ਹਨ।

ਪ੍ਰ: ਐ ਗੁਰੂ ਜੀ ! ਅਜਿਹੇ ਸਾਧੂਆਂ ਦਾ ਸੰਗ ਕਿਵੇਂ ਮਿਲ ਸਕਦਾ ਹੈ ?

ਉ:੧੦. ਹੇ ਪਿਆਰਿਓ ! ਐਸੇ ਮਹਾਂ ਪੁਰਖ ਸਾਧੂਆਂ ਦਾ ਸੰਗ ਉੱਤਮ ਭਾਗਾਂ ਕਰ ਕੇ ਹੀ ਮਿਲ ਸਕਦਾ ਹੈ।੭।
ਇਸ ਪਉੜੀ ਵਿਚ ਸਾਧੂ ਦਾ ਇਸ਼ਾਰਾ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਵਲ ਹੈ।

**੧. ਸਾਧ ਕੀ ਮਹਿਮਾ ਬੇਦ ਨ ਜਾਨਹਿ ॥**
**੨. ਜੇਤਾ ਸੁਨਹਿ ਤੇਤਾ ਬਖਿਆਨਹਿ ॥**
**੩. ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥**
**੪. ਸਾਧ ਕੀ ਉਪਮਾ ਰਹੀ ਭਰਪੂਰਿ ॥**
**੫. ਸਾਧ ਕੀ ਸੋਭਾ ਕਾ ਨਾਹੀ ਅੰਤ ॥**
**੬. ਸਾਧ ਕੀ ਸੋਭਾ ਸਦਾ ਬੇਅੰਤ ॥**

**੭. ਸਾਧ ਕੀ ਸੋਭਾ ਊਚ ਤੇ ਊਚੀ ॥**
**੮. ਸਾਧ ਕੀ ਸੋਭਾ ਮੂਚ ਤੇ ਮੂਚੀ ॥**
**੯. ਸਾਧ ਕੀ ਸੋਭਾ ਸਾਧ ਬਨਿ ਆਈ ॥**
**੧੦. ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥**

***ਪਦ ਅਰਥ :*** ਮਹਿਮਾ—ਵਡਿਆਈ। ਨ ਜਾਨਹਿ—ਨਹੀਂ ਜਾਣਦੇ। ਜੇਤਾ—ਜਿਤਨਾ। ਤੇਤਾ—ਉਤਨਾ। ਬਖਿਆਨਹਿ—ਬਿਆਨ ਕਰਦੇ ਹਨ, ਆਖਦੇ ਹਨ। ਉਪਮਾ—ਸਮਾਨਤਾ। ਰਹੀ ਭਰਪੂਰਿ—ਸਭ ਥਾਂ ਵਿਆਪਕ ਹੈ। ਮੂਚੀ—ਵੱਡੀ। ਸਾਧ ਬਨਿ ਆਈ—ਸਾਧੂ ਨੂੰ ਹੀ ਫੱਬਦੀ ਹੈ। ਭੇਦੁ—ਫ਼ਰਕ। ਭਾਈ—ਹੇ ਭਾਈ।

***ਅਰਥ :***

**ਪ੍ਰ:** ਹਜ਼ੂਰ! ਜੋ ਵੇਦ ਹੋਰ ਅਨੇਕਾਂ ਤਰ੍ਹਾਂ ਦਾ ਗਿਆਨ ਕਹਿੰਦੇ ਹਨ, ਉਹ ਤਾਂ ਸਾਧੂਆਂ ਦੀ ਮਹਿਮਾ ਨੂੰ ਪੂਰੀ ਤਰ੍ਹਾਂ ਜਾਣਦੇ ਹੋਣਗੇ?

**ਉ:** ੧. ਨਹੀਂ, ਹੇ ਭਰਾਵੋ! ਪੂਰਨ ਪੁਰਖ ਵਿਚ ਅਭੇਦ ਹੋਏ ਸਾਧੂਆਂ ਦੀ ਵਡਿਆਈ ਨੂੰ ਤਾਂ ਸਹੀ ਰੂਪ ਵਿਚ ਵੇਦ ਭੀ ਨਹੀਂ ਜਾਣਦੇ।

੨. ਹਾਂ, ਉਹ ਜਿਤਨਾ-ਕੁ ਜਾਣਦੇ ਹਨ, ਉਤਨਾ ਹੀ ਆਖਦੇ ਹਨ।

**ਪ੍ਰ:** ਹੇ ਸਾਈਂ ਜੀਉ! ਸਾਧੂਆਂ ਦਾ ਸਹੀ ਰੂਪ ਦਰਸਾਉਣ ਲਈ ਕਿਸੇ ਸੰਸਾਰੀ ਸ਼ੈ ਦੀ ਉਪਮਾ ਦੇ ਕੇ ਦੱਸੋ।

**ਉ:** ੩. ਹੇ ਸੱਜਣੋ! ਜਗਤ ਦੀ ਰਚਨਾ ਵਿਚ ਕੋਈ ਭੀ ਅਜੇਹੀ ਹਸਤੀ ਨਹੀਂ, ਜਿਸ ਨੂੰ ਸਾਧੂਆਂ ਵਰਗਾ ਕਿਹਾ ਜਾ ਸਕੇ, ਕਿਉਂਕਿ ਸਾਧੂਆਂ ਦੀ ਸਮਾਨਤਾ ਤਿੰਨਾਂ ਗੁਣਾਂ ਤੋਂ ਪਰ੍ਹੇ ਹੈ (ਭਾਵ ਵੇਦ, ਪ੍ਰਭੂ ਦਾ ਜਸ ਕਹਿੰਦਾ-ਕਹਿੰਦਾ ਆਖ਼ਰ ਉਹ ਆਪ ਹੀ ਉਸਨੂੰ ਨੇਤਿ-ਨੇਤਿ ਕਹਿੰਦਾ ਹੈ। ਅਰਥਾਤ ਉਹ ਵੇਦ ਵੀ ਪਰਮੇਸ਼ਰ ਦਾ ਸਰੂਪ ਤੇ ਉਸ ਦੇ ਸੰਪੂਰਨ ਗੁਣ ਨਹੀਂ ਆਖ ਸਕਦਾ। ਸੋ ਸਾਧੂ ਤੇ ਪਰਮੇਸ਼ਰ ਵਿਚ ਜਦ ਫ਼ਰਕ ਹੀ ਕੋਈ ਨਹੀਂ, ਤਾਂ ਉਹ ਸਾਧੂ ਦੀ ਉਪਮਾ (ਮਹਿਮਾ) ਨਹੀਂ ਆਖ ਸਕਦਾ)।

**ਪ੍ਰ:** ਐ ਗੁਰੂ ਜੀ! ਕੋਈ ਐਹੋ ਜਿਹੀ ਸ਼ੈ ਭੀ ਹੈ, ਜਿਸ ਨਾਲ ਉਸ ਦੀ ਸਮਾਨਤਾ ਦਿੱਤੀ ਜਾਵੇ?

**ਉ:** ੪. ਹਾਂ! ਉਸ ਸਾਧੂ ਦੀ ਸਮਾਨਤਾ ਕੇਵਲ ਉਸੇ ਪ੍ਰਭੂ ਨਾਲ ਹੀ ਹੋ ਸਕਦੀ ਹੈ, ਜੋ ਪ੍ਰਭੂ ਸਾਰੇ ਸੰਸਾਰ ਵਿਚ ਵਿਆਪਕ ਹੈ।

**ਪ੍ਰ:** ਸਾਈਂ ਜੀਉ! ਕਈ ਅਕਲਵਾਨ (ਸਿਆਣੇ) ਸੰਸਾਰ ਦੀਆਂ ਵਸਤੂਆਂ ਨੂੰ ਅੰਦਾਜ਼ੇ ਨਾਲ ਹੀ ਪਰਖ ਲੈਂਦੇ ਹਨ, ਕੀ ਸਾਧੂਆਂ ਦੀ ਸੋਭਾ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ?

**ਉ:** ੫. ਹੇ ਮਿੱਤਰੋ! ਸਾਧੂਆਂ ਦੀ ਸੋਭਾ ਦਾ ਅੰਤ ਹੀ ਨਹੀਂ ਹੈ, ਇਸ ਲਈ ਉਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਇਸ ਵਾਸਤੇ—

੬. ਸਾਧੂਆਂ ਦੀ ਮਹਿਮਾ ਨੂੰ ਹਮੇਸ਼ਾਂ ਬੇਅੰਤ ਹੀ ਕਿਹਾ ਜਾ ਸਕਦਾ ਹੈ।

੭. ਹੇ ਭਾਈਓ! ਸੰਸਾਰ ਦੀਆਂ ਹੋਰ ਸਾਰੀਆਂ ਸੋਭਾਂ ਨਾਲੋਂ ਸਾਧੂਆਂ ਦੀ ਸੋਭਾ ਬਹੁਤ ਉੱਚੀ ਹੈ।

੮. ਸਾਧੂਆਂ ਦੀ ਸੋਭਾ ਹੋਰ ਵਡਿਆਈਆਂ ਨਾਲੋਂ ਵੀ ਬਹੁਤ ਵੱਡੀ ਹੈ।

੯. ਇਸ ਲਈ ਹੇ ਭਾਈਓ! ਸਾਧੂ ਦੀ ਸੋਭਾ ਸਾਧੂ ਨੂੰ ਹੀ ਬਣ ਆਉਂਦੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਸਾਧੂ ਤੇ ਪਰਮੇਸ਼ਰ ਵਿਚ ਰੰਚਕ-ਮਾਤ੍ਰ ਵੀ ਫ਼ਰਕ ਨਹੀਂ ਹੈ।੮।੭।

***ਭਾਵਾਰਥ :*** ਜਿਸ ਸਾਧ ਦੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਪ੍ਰੋਕਤ ਸੱਤਵੀਂ ਅਸ਼ਟਪਦੀ ਅੰਦਰ ਕਥਾ ਅੰਕਤ ਕੀਤੀ ਅਤੇ ਜਿਸ ਦਾ ਸੰਗ ਕਰਨ ਲਈ ਸਾਨੂੰ ਪ੍ਰੇਰਨਾ ਦਿੱਤੀ ਹੈ, ਉਹ 'ਸਾਧ' ਜਾਂ ਸੰਤ ਕਿਹੜੀ ਮਹਾਨ ਹਸਤੀ ਹੈ, ਉਸ ਨੂੰ ਸਮਝ ਲੈਣਾ ਭੀ ਜ਼ਰੂਰੀ ਹੈ, ਕਿਉਂਕਿ ਉਸ ਨੂੰ ਸਮਝਣ ਤੋਂ ਬਿਨਾਂ ਸਾਨੂੰ ਅਸਲ ਸੰਤ ਦੀ ਪਛਾਣ ਨਹੀਂ ਆਵੇਗੀ ਅਤੇ ਨਾ ਹੀ ਅਸੀਂ ਬਨਾਉਟੀ ਸੰਤ, 'ਸੱਜਣ ਠੱਗਾਂ' ਦੇ ਥਾਂ-ਥਾਂ ਖਿਲਾਰੇ ਹੋਏ ਜਾਲਾਂ ਤੋਂ ਹੀ ਬਚ ਸਕਦੇ ਹਾਂ।

ਹਜ਼ੂਰ ਨੇ ਇਹ ਸੰਤ ਸ਼ਬਦ ਉਸ ਮਹਾਨ ਵਿਅਕਤੀ ਲਈ ਵਰਤਿਆ ਹੈ, ਜਿਸ ਨੇ ਸੱਚ ਦੀ ਖੋਜ ਵਿਚ ਟੁਰਦਿਆਂ ਸੱਚ ਨੂੰ ਪ੍ਰਾਪਤ ਕਰ ਲਿਆ ਹੈ। ਉਹ ਸਾਧ, ਜਿਸ ਨੇ ਆਪਣੇ ਮਨ ਨੂੰ ਸਾਧ ਲਿਆ ਹੈ, ਜਿਸ ਨੇ ਪੰਜ ਗਿਆਨ-ਇੰਦ੍ਰਿਆਂ ਨੂੰ ਆਪਣੇ ਕਾਬੂ 'ਚ ਕਰ ਲਿਆ ਹੈ। ਜਿਸ ਦੀ ਦ੍ਰਿਸ਼ਟੀ ਅਜਿਹੀ ਉੱਜਲੀ ਹੋ ਗਈ ਹੈ ਕਿ ਉਸ ਦੇ ਅੰਦਰ ਮਿੱਤਰ ਤੇ ਦੁਸ਼ਮਣ ਇਕ ਸਮਾਨ ਹੋ ਗਏ ਹਨ। ਜੋ ਵੈਰੀ ਤੇ ਸੱਜਣ ਨੂੰ ਇਕੋ ਨਿਗਾਹ ਨਾਲ ਤੱਕਦਾ ਹੈ। ਜਿਸ ਦੇ ਅੰਦਰ ਸਦਾ ਹੀ ਉਪਕਾਰ ਠਾਠਾਂ ਮਾਰਦਾ ਹੈ। ਉਹ ਵਾਹਿਗੁਰੂ ਦੇ ਪਿਆਰੇ ਸੰਤ ਜਨ ਸਿੱਧਾਂ ਜਾਂ ਤਪੀਆਂ ਵਾਂਗ ਕਠੋਰ ਜਾਂ ਸੁਆਰਥੀ ਨਹੀਂ ਹੁੰਦੇ। ਕੇਵਲ ਆਪਣੀ ਮੁਕਤੀ ਲਈ ਜੰਗਲਾਂ ਵਿਚ ਨਹੀਂ ਜਾ ਛਿਪਦੇ, ਉਹ ਤਾਂ ਸਗੋਂ ਸੰਸਾਰੀਆਂ ਨੂੰ ਵਿਸ਼ੇ-ਵਿਕਾਰਾਂ ਦੀ ਅੱਗ 'ਚੋਂ, ਜਾਂ ਮੋਹ ਦੇ ਚਿੱਕੜ ਵਿੱਚੋਂ ਕੱਢਣ ਲਈ, ਜਾਂ ਜ਼ਾਲਮਾਂ ਦੇ ਪੰਜੇ 'ਚੋਂ ਛੁਡਾਉਣ ਲਈ ਆਪਣਾ ਸੁਖ ਤੇ ਅਰਾਮ ਸਭੋ ਹੀ ਕੁਰਬਾਨ ਕਰ ਦੇਂਦੇ ਹਨ ਅਤੇ ਲੋੜ ਪੈਣ ਤੇ ਉਹ ਆਪਣੇ ਜੀਵਨ ਦੀ ਬਾਜ਼ੀ ਵੀ ਲਗਾ ਦੇਂਦੇ ਹਨ।

ਅੱਗੇ ਚਲ ਕੇ ਪੰਨਾ ੧੩੫੭ 'ਤੇ ਸਹਸਕ੍ਰਿਤੀ ਵਿਚ ਆਪ ਜੀ ਪੂਰਨ ਪੁਰਖ ਜਾਂ ਸੰਤ ਦੇ ਛੇ ਲੱਛਣ (ਚਿੰਨ੍ਹ) ਲਿਖਦੇ ਹਨ:

੧. ਜੋ ਰਾਮ ਦਾ ਨਾਮ ਜਪਦਾ ਹੈ ਅਤੇ ਸਰਵ-ਵਿਆਪਕ ਪ੍ਰਭੂ ਵਿਚ ਸੁਰਤ ਜੋੜਦਾ ਹੈ।

੨. ਸੁਖ ਦੁਖ ਨੂੰ ਇਕ ਸਮਾਨ ਸਮਝ ਕੇ, ਨਿਰਵੈਰ ਤੇ ਨਿਰਮਲ ਜੀਵਨ ਬਤੀਤ ਕਰਦਾ ਹੈ।

੩. ਜੋ ਸਭਨਾਂ ਜੀਵਾਂ 'ਤੇ ਤਰਸ ਕਰਦਾ ਹੋਇਆ, ਪੰਜਾਂ ਵਿਕਾਰਾਂ ਤੋਂ ਬਚ ਕੇ ਰਹਿੰਦਾ ਹੈ।

੪. ਪ੍ਰਭੂ ਦੇ ਕੀਰਤਨ ਨੂੰ ਹੀ ਭੋਜਨ ਸਮਝਦਾ, ਮਾਇਆ ਤੋਂ ਨਿਰਲੇਪ ਰਹਿੰਦਾ ਹੈ।

੫. ਸੱਜਣ ਤੇ ਵੈਰੀ, ਸਭ ਨਾਲ ਪ੍ਰੇਮ ਕਰਨਾ ਸਿਖਾਉਂਦਾ ਤੇ ਇਕੋ ਪ੍ਰਭੂ ਨਾਲ ਪਿਆਰ ਕਰਦਾ ਹੈ।

੬. ਕਿਸੇ ਦੀ ਕਦੇ ਨਿੰਦਾ ਨਹੀਂ ਸੁਣਦਾ ਅਤੇ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦਾ ਹੈ।

ਗੁਰੂ ਸਾਹਿਬਾਂ ਦਾ ਫ਼ੁਰਮਾਨ ਹੈ—

ਮੰਤ੍ਰੰ, ਰਾਮ ਰਾਮ ਨਾਮੰ,
ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ,
ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ, ਸਰਬਤ੍ਰ ਜੀਆ,
ਪੰਚ ਦੋਖ ਬਿਵਰਜਿਤਹ ॥
ਭੋਜਨੰ, ਗੋਪਾਲ ਕੀਰਤਨੰ,
ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ, ਸਮ ਮਿਤ੍ਰ ਸਤ੍ਰਹ,
ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ,
ਆਪੁ ਤ੍ਯਿਾਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ,
ਨਾਨਕ, ਨਾਮ ਸਾਧ ਸ੍ਵਜਨਹ ॥੪੦॥

ਜਿਸ ਨਾਲ ਇਹ ਉਪ੍ਰੋਕਤ ਛੇ ਗੁਣ ਹੋਣ, ਓਹੀ ਸਾਧ ਜਾਂ ਸੰਤ ਅਖਵਾਉਣ ਦਾ ਹੱਕਦਾਰ ਹੈ। ਅਜਿਹੇ ਗੁਣਾਂ ਵਾਲੇ ਮਹਾਂ ਪੁਰਖਾਂ ਲਈ ਗੁਰੂ ਸਾਹਿਬਾਂ ਨੇ ਨਿਰੰਕਾਰ ਪਾਸ ਬੇਨਤੀ ਕੀਤੀ ਹੈ ਕਿ—

ਸਾਧ ਜਨਾ ਕੀ ਮਾਗਉ ਧੂਰਿ ॥
ਪਾਰਬ੍ਰਹਮ ਮੇਰੀ ਸਰਧਾ ਪੂਰਿ ॥ *(ਪੰਨਾ ੨੯੯)*

ਅਤੇ ਹਰ ਪ੍ਰਾਣੀ ਮਾਤ੍ਰ ਲਈ ਹੀ ਹਜ਼ੂਰ ਐਸੇ ਸਾਧੂਆਂ ਦੇ ਸੰਗ ਵਿਚ ਰਹਿ ਕੇ ਜੀਵਨ ਗੁਜ਼ਾਰਨ ਲਈ ਇਸ ਸਾਰੀ ਅਸ਼ਟਪਦੀ ਵਿਚ ਉਪਦੇਸ਼ ਦੇਂਦੇ ਹਨ।

## ਅਸ਼ਟਪਦੀ ਅੱਠਵੀਂ

### ਸਲੋਕੁ ॥

**੧. ਮਨਿ ਸਾਚਾ ਮੁਖਿ ਸਾਚਾ ਸੋਇ ॥**
**੨. ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥**
**੩. ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥**

***ਪਦ ਅਰਥ :*** ਮਨਿ—ਮਨ ਵਿਚ। ਸਾਚਾ—ਸਦਾ-ਥਿਰ ਰਹਿਣ ਵਾਲਾ ਅਕਾਲ ਪੁਰਖ। ਮੁਖਿ—ਮੂੰਹ ਵਿਚ। ਅਵਰੁ ਕੋਇ—ਕੋਈ ਹੋਰ। ਪੇਖੈ—ਵੇਖਦਾ ਹੈ। ਏਕਸੁ ਬਿਨੁ—ਇਕ ਪ੍ਰਭੂ ਤੋਂ ਬਿਨਾਂ। ਇਹ ਲਛਣ—ਇਨ੍ਹਾਂ ਲੱਛਣਾਂ ਦੇ ਕਾਰਣ, ਇਨ੍ਹਾਂ ਗੁਣਾਂ ਨਾਲ। ਬ੍ਰਹਮ ਗਿਆਨੀ—ਅਕਾਲ ਪੁਰਖ ਦੇ ਗਿਆਨ ਵਾਲਾ।

***ਅਰਥ :***

**ਪ੍ਰ:** ਹੇ ਸਤਿਗੁਰੂ ਜੀ! ਗੁਰਮਤਿ ਅਨੁਸਾਰ ਬ੍ਰਹਮ ਗਿਆਨੀ ਦੇ ਕੀ ਲੱਛਣ ਹਨ?

**ਉ:** ੧. ਹੇ ਭਾਈਓ! ਜਿਸ ਦੇ ਮਨ ਵਿਚ ਸਦਾ ਹੀ ਕਾਇਮ ਰਹਿਣ ਵਾਲਾ ਪ੍ਰਭੂ ਵੱਸਦਾ ਹੈ ਅਤੇ ਜੋ ਮੂੰਹੋਂ ਭੀ ਉਸੇ ਪ੍ਰਭੂ ਨੂੰ ਜਪਦਾ ਹੈ।

੨. ਜੋ ਮਨੁੱਖ ਇਕ ਅਕਾਲ ਪੁਰਖ ਤੋਂ ਬਿਨਾਂ ਕਿਸੇ ਥਾਂ ਵੀ ਕਿਸੇ ਹੋਰ ਨੂੰ ਨਹੀਂ ਵੇਖਦਾ। ਭਾਵ ਉਸ ਨੂੰ ਵਾਹਿਗੁਰੂ ਸਾਰੇ ਹੀ ਵਿਆਪਕ ਦਿੱਸਦਾ ਹੈ।

੩. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜੋ ਮਨੁੱਖ ਇਨ੍ਹਾਂ ਗੁਣਾਂ ਵਾਲਾ ਹੈ, ਉਹ ਇਨ੍ਹਾਂ ਗੁਣਾਂ ਦੇ ਕਾਰਣ ਬ੍ਰਹਮ ਗਿਆਨੀ ਹੋ ਜਾਇਆ ਕਰਦਾ ਹੈ।੧।

### ਅਸਟਪਦੀ ॥

**੧. ਬ੍ਰਹਮ ਗਿਆਨੀ ਸਦਾ ਨਿਰਲੇਪ ॥**
**੨. ਜੈਸੇ ਜਲ ਮਹਿ ਕਮਲ ਅਲੇਪ ॥**
**੩. ਬ੍ਰਹਮ ਗਿਆਨੀ ਸਦਾ ਨਿਰਦੋਖ ॥**
**੪. ਜੈਸੇ ਸੂਰੁ ਸਰਬ ਕਉ ਸੋਖ ॥**
**੫. ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥**
**੬. ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥**
**੭. ਬ੍ਰਹਮ ਗਿਆਨੀ ਕੈ ਧੀਰਜੁ ਏਕ ॥**
**੮. ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥**
**੯. ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥**
**੧੦. ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥**

***ਪਦ ਅਰਥ :*** ਨਿਰਲੇਪ—ਬੇਦਾਗ਼। ਅਲੇਪ—ਸਾਫ਼, ਦਾਗ਼ ਰਹਿਤ। ਨਿਰਦੋਖ—ਦੋਸ਼-ਰਹਿਤ, ਪਾਪਾਂ ਤੋਂ ਬਰੀ। ਸੂਰੁ—ਸੂਰਜ। ਸੋਖ—ਸੁਕਾਉਂਦਾ ਹੈ। ਦ੍ਰਿਸਟਿ—ਨਜ਼ਰ। ਸਮਾਨਿ—ਇਕੋ ਜਿਹੀ। ਰੰਕ—ਕੰਗਾਲ। ਤੁਲਿ—ਬਰਾਬਰ। ਪਵਾਨ—ਪਵਨ, ਹਵਾ। ਏਕ—ਇਕ ਤਾਰ। ਬਸੁਧਾ—ਧਰਤੀ। ਲੇਪ—ਪੋਚੇ, ਲੇਪਣ। ਗੁਨਾਉ—ਗੁਣ। ਪਾਵਕ—ਅੱਗ। ਸਹਜ—ਕੁਦਰਤੀ, ਸੁਭਾਵਕ।

***ਅਰਥ :***

**ਪ੍ਰ:** ਹਜ਼ੂਰ! ਬ੍ਰਹਮ ਗਿਆਨੀ ਦੇ ਵਿਸ਼ੇਸ਼ ਗੁਣ ਦੱਸੋ।

**ਉ:** ੧. ਹੇ ਭਾਈਓ! ਸੁਣੋ, ਬ੍ਰਹਮ ਗਿਆਨੀ ਇਸ ਮਾਇਕੀ ਸੰਸਾਰ ਵਿਚ ਵੱਸਦੇ ਹੋਇਆਂ ਮਾਇਆ ਤੋਂ ਸਦਾ ਹੀ ਨਿਰਲੇਪ ਅਸੰਗ ਰਹਿੰਦੇ ਹਨ।

**ਪ੍ਰ:** ਐ ਗੁਰੂ ਜੀ! ਮਾਇਆ ਦਾ ਬਲ ਤਾਂ ਬੜਾ ਪ੍ਰਬਲ ਹੈ, ਇਸ ਤੋਂ ਉਹ ਅਸੰਗ ਕਿਵੇਂ ਰਹਿ ਸਕਦੇ ਹਨ।

**ਉ:** ੨. ਹੇ ਸੱਜਣੋ! ਉਹ ਮਾਇਆ ਮੋਹ ਤੋਂ ਇਸੇ ਤਰ੍ਹਾਂ ਅਸੰਗ ਰਹਿੰਦੇ ਹਨ, ਜਿਵੇਂ ਪਾਣੀ ਵਿਚ ਪੈਦਾ ਹੋਇਆ ਕਵਲ-ਫੁੱਲ ਚਿੱਕੜ ਤੋਂ ਸਾਫ਼ ਰਹਿੰਦਾ ਹੈ।

੩. ਜਾਂ ਬ੍ਰਹਮ ਗਿਆਨੀ ਨੂੰ ਸੰਸਾਰ ਦੇ ਦੂਸ਼ਨਾਂ ਤੋਂ ਇਸੇ ਤਰ੍ਹਾਂ ਰਹਿਤ ਸਮਝੋ।

੪. ਜਿਵੇਂ ਸੂਰਜ ਸਾਰੇ ਰਸਾਂ ਨੂੰ ਸੁਕਾਉਂਦਾ ਹੈ, ਪਰ ਉਹ ਫਿਰ ਵੀ ਅਕਲੰਕਿਤ ਹੋਇਆ ਕਰਦਾ ਹੈ।

੫. ਉਸ ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਸਦਾ ਇਕ ਸਮਾਨ ਹੋਇਆ ਕਰਦੀ ਹੈ।

ਪ੍ਰ: ਹਜ਼ੂਰ! ਕੋਈ ਹੋਰ ਉਦਾਹਰਣ ਦੇ ਕੇ ਸਮਝਾਓ।

ਉ: ੬. ਹੇ ਮਿੱਤਰੋ! ਤੱਕੋ, ਜਿਵੇਂ ਹਵਾ ਚਲਦੀ ਹੈ, ਉਹ ਰਾਜੇ ਤੇ ਕੰਗਾਲ ਸਭ ਨੂੰ ਇਕੋ ਜਿਹੀ ਲੱਗਦੀ ਹੈ। ਤਿਵੇਂ ਬ੍ਰਹਮ ਗਿਆਨੀ ਅੰਦਰ ਸਾਰਿਆਂ ਵਲ ਇਕੋ ਨਜ਼ਰ ਨਾਲ ਤੱਕਣ ਦਾ ਸੁਭਾਅ ਹੋਇਆ ਕਰਦਾ ਹੈ।

੭. ਫਿਰ ਹੋਰ ਤੱਕੋ! ਬ੍ਰਹਮ ਗਿਆਨੀ ਨੂੰ ਭਾਵੇਂ ਕਿਸੇ ਵਲੋਂ ਪਿਆਰ ਦਾ ਵਰਤਾਉ ਮਿਲੇ, ਭਾਵੇਂ ਵੈਰ-ਭਾਵ ਦਾ, ਉਹ ਇਕ ਸਾਰ ਹੀ ਧੀਰਜਤਾ ਵਿਚ ਦ੍ਰਿੜ੍ਹ ਰਹਿੰਦਾ ਹੈ।

ਪ੍ਰ: ਐ ਗੁਰੂ ਜੀ! ਉਹ ਕਿਵੇਂ?

ਉ: ੮. ਹੇ ਭਾਈਓ! ਵੇਖੋ, ਜਿਵੇਂ ਧਰਤੀ ਨੂੰ ਕੋਈ ਪੁੱਟਦਾ ਹੈ, ਕੋਈ ਚੰਦਨ ਦਾ ਲੇਪ ਕਰਦਾ ਹੈ, ਪਰ ਧਰਤੀ ਖੋਦਣ ਵਾਲੇ ਤੇ ਚੰਦਨ ਦਾ ਪੋਚਾ ਫੇਰਨ ਵਾਲੇ ਨੂੰ ਇਕੋ ਸਮਾਨ ਹੀ ਧੀਰਜਤਾ ਦਿਖਾਉਂਦੀ ਹੈ।

੯. ਹੇ ਪਿਆਰਿਓ! ਬ੍ਰਹਮ ਗਿਆਨੀ ਦਾ ਇਹੋ ਇਕ ਸੁਭਾਵਕ ਗੁਣ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਜਿਵੇਂ ਇਕ ਅੱਗ ਦਾ ਸਹਿਜੇ ਹੀ ਸੁਭਾਅ ਹੁੰਦਾ ਹੈ, ਉਹ ਗੰਦੇ ਪਦਾਰਥਾਂ ਨੂੰ ਸਾੜਦੀ ਹੋਈ ਆਪ ਗੰਦੀ ਨਹੀਂ ਹੁੰਦੀ, ਜੋ ਭੀ ਨੇੜੇ ਆਵੇ ਉਸ ਦਾ ਪਾਲਾ ਦੂਰ ਕਰਦੀ ਹੈ। ਬ੍ਰਹਮ ਗਿਆਨੀ ਮਨੁੱਖ ਦਾ ਭੀ ਇਹੋ ਹੀ ਗੁਣ ਹੈ।੧।

**੧. ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥**
**੨. ਜੈਸੇ ਮੈਲੁ ਨ ਲਾਗੈ ਜਲਾ ॥**
**੩. ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥**
**੪. ਜੈਸੇ ਧਰ ਊਪਰਿ ਆਕਾਸੁ ॥**
**੫. ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ ॥**
**੬. ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥**
**੭. ਬ੍ਰਹਮ ਗਿਆਨੀ ਊਚ ਤੇ ਊਚਾ ॥**
**੮. ਮਨਿ ਅਪਨੈ ਹੈ ਸਭ ਤੇ ਨੀਚਾ ॥**
**੯. ਬ੍ਰਹਮ ਗਿਆਨੀ ਸੇ ਜਨ ਭਏ ॥**
**੧੦. ਨਾਨਕ ਜਿਨ ਪ੍ਰਭੁ ਆਪਿ ਕਰੇਇ ॥੨॥**

***ਪਦ ਅਰਥ :*** ਮਨਿ—ਮਨ ਵਿਚ। ਪ੍ਰਗਾਸੁ—ਚਾਨਣ ਗਿਆਨ। ਧਰ—ਧਰਤੀ। ਸਤ੍ਰੁ—ਵੈਰੀ। ਜਿਨ—ਜਿਨ੍ਹਾਂ ਨੂੰ। ਕਰੇਇ—ਕਰਦਾ ਹੈ, ਬਣਾਉਂਦਾ ਹੈ।

***ਅਰਥ :***

੧. ਹੇ ਮਿੱਤਰੋ! ਬ੍ਰਹਮ ਗਿਆਨੀ ਨਿਰਮਲ ਤੋਂ ਭੀ ਨਿਰਮਲ ਹੋਇਆ ਕਰਦਾ ਹੈ।

ਪ੍ਰ: ਹੇ ਸਾਈਂ ਜੀ! ਉਹ ਕਿਵੇਂ ਨਿਰਮਲ ਮੰਨਿਆ ਜਾਵੇ?

ਉ: ੨. ਹੇ ਭਾਈਓ! ਜਿਵੇਂ ਜਲ ਨੂੰ ਮੈਲ ਨਹੀਂ ਲੱਗਦੀ, ਉਹ ਬੁਖ਼ਾਰਾਤ ਆਦਿਕ ਬਣ ਕੇ ਮੁੜ ਸਾਫ਼ ਦਾ ਸਾਫ਼ ਹੋ ਜਾਂਦਾ ਹੈ (ਰਸਾਇਣ ਵਿਦਿਆ, ਕੈਮਿਸਟਰੀ) ਦੱਸਦੀ ਹੈ ਕਿ ਜਲ ਵਿਚ ਮੈਲ ਲਟਕਦੀ ਹੈ, ਪਰ ਜਲ ਨੂੰ ਮੈਲਾ ਨਹੀਂ ਕਰਦੀ, ਜਲ ਆਪ ਜਲ ਹੀ ਰਹਿੰਦਾ ਹੈ, ਜਲ ਦੇ (ਅੰਗ) ਮੈਲੇ ਨਹੀਂ ਹੁੰਦੇ। ਤਿਵੇਂ ਬ੍ਰਹਮ ਗਿਆਨੀ ਮਨੁੱਖ ਵਿਕਾਰਾਂ ਦੀ ਮੈਲ ਤੋਂ ਸਦਾ ਹੀ ਬਚਿਆ ਰਹਿੰਦਾ ਹੈ, ਜਿਸ ਕਰਕੇ ਉਹ ਅਤਿਅੰਤ ਨਿਰਮਲ ਹੈ।

੩. ਬ੍ਰਹਮ ਗਿਆਨੀ ਦੇ ਮਨ ਵਿਚ ਇਹ ਚਾਨਣ ਹੋ ਜਾਂਦਾ ਹੈ ਕਿ ਉਹ ਪਰਮੇਸ਼ਰ ਹਰ ਥਾਂ ਮੌਜੂਦ ਹੈ।

ਪ੍ਰ: ਐ ਸਾਈਂ ਜੀਉ! ਕੋਈ ਉਦਾਹਰਣ ਦੇ ਕੇ ਸਮਝਾਓ।

ਉ: ੪. ਹੇ ਸੱਜਣੋ! ਜਿਵੇਂ ਧਰਤੀ ਉੱਤੇ ਅਕਾਸ਼ ਹਰ ਥਾਂ ਹੀ ਵਿਆਪਕ ਹੈ।

੫. ਹੇ ਭਰਾਵੋ! ਬ੍ਰਹਮ ਗਿਆਨੀ ਨੂੰ ਸੱਜਣ ਤੇ ਦੁਸ਼ਮਣ ਇਕੋ ਜਿਹਾ ਹੈ।

੬. ਕਿਉਂਕਿ ਬ੍ਰਹਮ ਗਿਆਨੀ ਨੂੰ ਆਪਣੇ ਬ੍ਰਹਮ ਗਿਆਨੀ ਹੋਣ ਦਾ ਕੋਈ ਅਭਿਮਾਨ ਨਹੀਂ ਹੁੰਦਾ, ਉਸ ਨੂੰ ਕਿਸੇ ਦੇ ਚੰਗੇ-ਮੰਦੇ ਸਲੂਕ ਦਾ ਭੀ ਕੋਈ ਹਰਖ ਸੋਗ ਨਹੀਂ ਹੈ।

੭. ਹੇ ਸੱਜਣੋ! ਉਂਜ ਬ੍ਰਹਮ ਗਿਆਨੀ ਆਤਮਕ ਅਵਸਥਾ ਕਰ ਕੇ ਉੱਚਿਆਂ ਤੋਂ ਭੀ ਉੱਚਾ ਹੋਇਆ ਕਰਦਾ ਹੈ।

੮. ਪਰ ਉਹ ਫਿਰ ਵੀ ਆਪਣੇ ਮਨ ਵਿਚ ਆਪਣੇ ਆਪ ਨੂੰ ਸਭ ਤੋਂ ਨੀਵਾਂ ਹੀ ਜਾਣਿਆ ਕਰਦਾ ਹੈ।

ਪ੍ਰ: ਹਜ਼ੂਰ! ਅਜੇਹਾ ਬ੍ਰਹਮ ਗਿਆਨੀ ਬਣ ਕਿਵੇਂ ਸਕੀਦਾ ਹੈ?

ਉ: ੯. ਹੇ ਮਿੱਤਰੋ! ਐਸੇ ਬ੍ਰਹਮ ਗਿਆਨੀ ਓਹੀ ਮਨੁੱਖ ਬਣ ਸਕਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੂੰ ਪਰਮੇਸ਼ਰ ਆਪ ਹੀ ਐਸੇ ਬ੍ਰਹਮ ਗਿਆਨੀ ਬਣਾਉਂਦਾ ਹੈ।੨।

**੧. ਬ੍ਰਹਮ ਗਿਆਨੀ ਸਗਲ ਕੀ ਰੀਨਾ ॥**
**੨. ਆਤਮ ਰਸੁ ਬ੍ਰਹਮ ਗਿਆਨੀ ਚੀਨਾ ॥**
**੩. ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥**
**੪. ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥**
**੫. ਬ੍ਰਹਮ ਗਿਆਨੀ ਸਦਾ ਸਮਦਰਸੀ ॥**
**੬. ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥**
**੭. ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥**
**੮. ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ ॥**
**੯. ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥**
**੧੦. ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥੩॥**

***ਪਦ ਅਰਥ :*** ਰੀਨਾ—ਚਰਨ-ਧੂੜ। ਆਤਮ ਰਸੁ—ਆਤਮਾ ਦਾ ਅਨੰਦ। ਚੀਨਾ—ਪਛਾਣਿਆ। ਮਇਆ—ਖ਼ੁਸ਼ੀ, ਪ੍ਰਸੰਨਤਾ, ਮਿਹਰ। ਕਛੁ—ਕੋਈ ਕੰਮ, ਜਾਂ ਗੱਲ। ਸਮ ਦਰਸੀ—ਸਭ ਵਲ ਇਕੋ ਜਿਹਾ ਵੇਖਣ ਵਾਲਾ। ਬਰਸੀ—ਵਰਖਾ ਕਰਨ ਵਾਲੀ।

ਮੁਕਤਾ—ਅਜ਼ਾਦੀ। ਜੁਗਤਾ—ਜੁਗਤੀ, ਤਰੀਕਾ, ਮਰਯਾਦਾ, ਜ਼ਿੰਦਗੀ ਗੁਜ਼ਾਰਨ ਦਾ ਤਰੀਕਾ।

***ਅਰਥ :***

ਪ੍ਰ: ਬ੍ਰਹਮ ਗਿਆਨੀ ਮਨੁੱਖ ਦੀ ਹੋਰ ਕੀ ਪਛਾਣ ਹੈ?

ਉ: ੧. ਹੇ ਮਿੱਤਰੋ! ਬ੍ਰਹਮ ਗਿਆਨੀ ਹਮੇਸ਼ਾਂ ਸਾਰੇ ਮਨੁੱਖਾਂ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦਾ ਹੈ।

੨. ਕਿਉਂਕਿ ਬ੍ਰਹਮ ਗਿਆਨੀ ਪੁਰਸ਼ ਨੇ ਆਤਮਿਕ-ਰਸ ਨੂੰ ਅਨੁਭਵ ਕਰ ਲਿਆ ਹੈ, ਭਾਵ ਆਤਮਿਕ-ਰਸ ਜਾਣ ਲੈਣ ਵਾਲੇ ਦੇ ਅੰਦਰੋਂ ਹਉਮੈ ਮਿਟ ਜਾਂਦੀ ਹੈ ਅਤੇ ਹਉਮੈ ਦੀ ਨਵਿਰਤੀ ਵਾਲਾ ਹੀ ਸਭ ਨਾਲ ਨਿੰਮਰਤਾ ਸਹਿਤ ਵਰਤਦਾ ਹੈ।

੩. ਬ੍ਰਹਮ ਗਿਆਨੀ ਦੀ ਸਾਰਿਆਂ ਉਪਰ ਮਿਹਰ ਦ੍ਰਿਸ਼ਟੀ ਹੁੰਦੀ ਹੈ, ਖ਼ੁਸ਼ੀ ਹੁੰਦੀ ਹੈ, ਭਾਵ ਬ੍ਰਹਮ ਗਿਆਨੀ ਸਾਰਿਆਂ ਨਾਲ ਹੱਸਦੇ ਮੁਖ, ਖਿੜੇ-ਮੱਥੇ ਮਿਲਦਾ ਹੈ।

੪. ਬ੍ਰਹਮ ਗਿਆਨੀ ਤੋਂ ਕਿਸੇ ਤਰ੍ਹਾਂ ਭੀ ਕਿਸੇ ਦਾ ਬੁਰਾ ਨਹੀਂ ਹੁੰਦਾ ਅਤੇ ਨਾ ਹੀ ਉਸ ਤੋਂ ਕਦੇ ਕੋਈ ਮੰਦਾ ਕੰਮ ਹੀ ਹੁੰਦਾ ਹੈ।

੫. ਬ੍ਰਹਮ ਗਿਆਨੀ ਹਮੇਸ਼ਾਂ ਸਮ-ਦ੍ਰਿਸ਼ਟੀ ਹੁੰਦਾ ਹੈ, ਭਾਵ ਸਭਨਾਂ ਵਲ ਇਕੋ ਜਿਹੀ ਨਜ਼ਰ ਨਾਲ ਤੱਕਦਾ ਹੈ।

੬. ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਤੋਂ ਸਭ 'ਤੇ ਇਕ ਅੰਮ੍ਰਿਤ ਦੀ ਹੀ ਵਰਖਾ ਹੁੰਦੀ ਰਹਿੰਦੀ ਹੈ।

੭. ਬ੍ਰਹਮ ਗਿਆਨੀ ਸਾਰੇ ਹੀ ਮਾਇਕ ਬੰਧਨਾਂ ਤੋਂ ਆਜ਼ਾਦ ਹੁੰਦਾ ਹੈ।

੮. ਉਸ ਬ੍ਰਹਮ ਗਿਆਨੀ ਦੀ ਜੀਵਨ ਯੁਗਤੀ ਵਿਕਾਰਾਂ ਤੋਂ ਰਹਿਤ ਹੋਇਆ ਕਰਦੀ ਹੈ।

੯. ਬ੍ਰਹਮ ਗਿਆਨੀ ਦਾ ਰੱਬੀ-ਗਿਆਨ ਅਸਲ ਖ਼ੁਰਾਕ ਹੈ, ਭਾਵ ਜਿਵੇਂ ਸਰੀਰ ਦਾ ਅਧਾਰ ਭੋਜਨ ਹੈ, ਏਸੇ ਤਰ੍ਹਾਂ ਆਤਮਿਕ ਜ਼ਿੰਦਗੀ ਦਾ ਆਸਰਾ ਬ੍ਰਹਮ ਗਿਆਨ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਬ੍ਰਹਮ ਗਿਆਨੀ ਦਾ ਧਿਆਨ, ਬ੍ਰਹਮ ਹੁੰਦਾ ਹੈ। ਭਾਵ ਉਸ ਦਾ ਧਿਆਨ ਸਦਾ ਬ੍ਰਹਮ ਵਿਚ ਹੀ ਜੁੜਿਆ ਰਹਿੰਦਾ ਹੈ।੩।

**੧. ਬ੍ਰਹਮ ਗਿਆਨੀ ਏਕ ਊਪਰਿ ਆਸ ॥**
**੨. ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥**
**੩. ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥**
**੪. ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥**
**੫. ਬ੍ਰਹਮ ਗਿਆਨੀ ਕੈ ਨਾਹੀ ਧੰਧਾ ॥**
**੬. ਬ੍ਰਹਮ ਗਿਆਨੀ ਲੇ ਧਾਵਤੁ ਬੰਧਾ ॥**
**੭. ਬ੍ਰਹਮ ਗਿਆਨੀ ਕੈ ਹੋਇ ਸੁ ਭਲਾ ॥**
**੮. ਬ੍ਰਹਮ ਗਿਆਨੀ ਸੁਫਲ ਫਲਾ ॥**
**੯. ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ ॥**
**੧੦. ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ ॥੪॥**

***ਪਦ ਅਰਥ :*** ਆਸ—ਟੇਕ, ਆਸਰਾ। ਬਿਨਾਸ—ਨਾਸ, ਅਭਾਵ। ਸਮਾਹਾ—ਸਮਾਈ ਹੋਈ, ਟਿਕੀ ਹੋਈ। ਉਮਾਹਾ—ਉਤਸ਼ਾਹ, ਚਾਉ। ਲੇ—ਲੈ ਕੇ, ਕਾਬੂ ਕਰ ਕੇ। ਬੰਧਾ—ਰੋਕ ਰੱਖਦਾ ਹੈ, ਬੰਨ੍ਹ ਰੱਖਦਾ ਹੈ। ਸੁਫਲ—ਚੰਗੇ ਫਲ ਵਾਲਾ ਹੋ ਕੇ, ਚੰਗੀ ਮੁਰਾਦ ਨਾਲ। ਫਲਾ—ਫਲਦਾ ਹੈ, ਕਾਮਯਾਬ ਹੁੰਦਾ ਹੈ। ਜਪੈ—ਬ੍ਰਹਮ ਗਿਆਨੀ ਦੇ ਰਾਹੀਂ ਜਪਦਾ ਹੈ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਬ੍ਰਹਮ ਗਿਆਨੀ ਦੀ ਮਾਨਸਿਕ ਦਸ਼ਾ ਕੀ ਹੁੰਦੀ ਹੈ?

ਉ: ੧. ਹੇ ਮਿੱਤਰੋ! ਬ੍ਰਹਮ ਗਿਆਨੀ ਦੀ ਮਾਨਸਿਕ ਦਸ਼ਾ ਇਹੋ ਹੈ ਕਿ ਉਹ ਮਨ ਵਿਚ ਕੇਵਲ ਇਕੋ ਅਕਾਲ ਪੁਰਖ ਉੱਤੇ ਆਸ ਰੱਖਦਾ ਹੈ।

੨. ਉਸ ਬ੍ਰਹਮ ਗਿਆਨੀ ਦੀ ਉੱਚੀ ਆਤਮਕ ਅਵਸਥਾ ਦਾ ਕਦੇ ਭੀ ਨਾਸ ਨਹੀਂ ਹੁੰਦਾ।

੩. ਬ੍ਰਹਮ ਗਿਆਨੀ ਦੇ ਹਿਰਦੇ ਵਿਚ ਹੀ ਸਦਾ ਗ਼ਰੀਬੀ ਟਿਕੀ ਰਹਿੰਦੀ ਹੈ, ਸਮਾਈ ਰਹਿੰਦੀ ਹੈ।

੪. ਬ੍ਰਹਮ ਗਿਆਨੀ ਦੇ ਮਨ ਵਿਚ ਸਦਾ ਹੀ ਦੂਜਿਆਂ ਦੀ ਭਲਾਈ ਕਰਨ ਦਾ ਚਾਉ ਚੜ੍ਹਿਆ ਰਹਿੰਦਾ ਹੈ। ਭਾਵ ਉਹ ਭਲਾਈ ਦਾ ਸੋਮਾ ਹੋਇਆ ਕਰਦਾ ਹੈ।

੫. ਹੇ ਭਾਈ! ਬ੍ਰਹਮ ਗਿਆਨੀ ਦੇ ਮਨ ਵਿਚ ਕਦੇ ਭੀ ਮਾਇਆ ਦਾ ਜੰਜਾਲ ਨਹੀਂ ਵਿਆਪਦਾ, ਭਾਵ ਉਸ ਦੇ ਮਨ ਵਿਚ ਮਾਇਕੀ ਉਲਝਣਾਂ ਪੈਦਾ ਨਹੀਂ ਹੁੰਦੀਆਂ।

੬. ਕਿਉਂਕਿ ਉਸ ਬ੍ਰਹਮ ਗਿਆਨੀ ਨੇ ਭਟਕਦੇ ਮਨ ਨੂੰ ਕਾਬੂ ਕਰ ਕੇ ਮਾਇਆ ਵਲੋਂ ਰੋਕ ਰੱਖਿਆ ਹੈ।

੭. ਬ੍ਰਹਮ ਗਿਆਨੀ ਤੋਂ ਜੋ ਭੀ ਹੋਵੇ, ਸੋ ਭਲਾ ਹੀ ਹੁੰਦਾ ਹੈ। ਜਾਂ, ਉਸ ਨੂੰ ਜੋ ਪਰਮੇਸ਼ਰ ਵਲੋਂ ਹੁੰਦਾ ਹੈ, ਉਹ ਬ੍ਰਹਮ ਗਿਆਨੀ ਨੂੰ ਆਪਣੇ ਮਨ ਵਿਚ ਭਲਾ ਪ੍ਰਤੀਤ ਹੋਇਆ ਕਰਦਾ ਹੈ।

੮. ਇਸ ਤਰ੍ਹਾਂ ਉਸ ਦਾ ਮਨੁੱਖਾ-ਜਨਮ ਚੰਗੀ ਤਰ੍ਹਾਂ ਸ੍ਰੇਸ਼ਟ ਫਲਾਂ ਕਰ ਕੇ ਫਲਦਾ ਹੈ।

ਪ੍ਰ: ਹਜ਼ੂਰ! ਉਸ ਵਿਚ ਤਾਕਤ ਕਿਤਨੀ-ਕੁ ਆ ਜਾਂਦੀ ਹੈ?

ਉ: ੯. ਹੇ ਭਾਈਓ! ਉਹ ਬ੍ਰਹਮ ਗਿਆਨੀ ਦੀ ਸੰਗਤ ਵਿਚ ਜੋ ਵੀ ਕੋਈ ਮਿਲਦਾ ਹੈ, ਉਨ੍ਹਾਂ ਸਭਨਾਂ ਦਾ ਹੀ ਉਧਾਰ ਹੋ ਜਾਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਬ੍ਰਹਮ ਗਿਆਨੀ ਦੀ ਰਾਹੀਂ ਸਾਰਾ ਹੀ ਜਗਤ ਪਰਮੇਸ਼ਰ ਦਾ ਨਾਮ ਜਪਣ ਲੱਗ ਪੈਂਦਾ ਹੈ।੪।

**੧. ਬ੍ਰਹਮ ਗਿਆਨੀ ਕੈ ਏਕੈ ਰੰਗ ॥**
**੨. ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ ॥**
**੩. ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ॥**
**੪. ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ ॥**
**੫. ਬ੍ਰਹਮ ਗਿਆਨੀ ਸਦਾ ਸਦ ਜਾਗਤ ॥**

**੬. ਬ੍ਰਹਮ ਗਿਆਨੀ ਅਹੰਬੁਧਿ ਤਿਆਗਤ ॥**
**੭. ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ ॥**
**੮. ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ ॥**
**੯. ਬ੍ਰਹਮ ਗਿਆਨੀ ਸੁਖ ਸਹਜ ਨਿਵਾਸ ॥**
**੧੦. ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥੫॥**

***ਪਦ ਅਰਥ :*** ਏਕੈ—ਇਕ ਪ੍ਰਭੂ ਦਾ। ਰੰਗ—ਪਿਆਰ। ਸੰਗ—ਸੰਗਿ, ਨਾਲ। ਆਧਾਰੁ—ਆਸਰਾ। ਸਦਾ ਸਦ—ਹਮੇਸ਼ਾਂ। ਅਹੰਬੁਧਿ—ਮੈਂ-ਮੈਂ ਆਖਣ ਵਾਲੀ ਬੁੱਧੀ, ਹੰਕਾਰ ਵਾਲੀ ਮਤਿ। ਤਿਆਗਤ—ਛੱਡ ਦੇਂਦਾ ਹੈ। ਮਨਿ—ਮਨ ਵਿਚ। ਪਰਮਾਨੰਦ—ਪਰਮ ਅਨੰਦ ਵਾਲਾ ਪ੍ਰਭੂ, ਉੱਚੇ ਸੁਖ ਦਾ ਮਾਲਕ, ਪਰਮੇਸ਼ਰ। ਸਹਜ—ਅਡੋਲਤਾ ਦੀ ਹਾਲਤ। ਬਿਨਾਸ—ਨਾਸ, ਅਭਾਵ।

***ਅਰਥ :***

ਪ੍ਰ: ਐ ਸਾਈਂ ਜੀਉ! ਹਰ ਸੰਸਾਰੀ ਮਨੁੱਖ ਅੰਦਰ ਕਿਸੇ ਨਾ ਕਿਸੇ ਦਾ ਪਿਆਰ ਜ਼ਰੂਰ ਵੱਸਦਾ ਹੈ, ਸੋ ਬ੍ਰਹਮ ਗਿਆਨੀ ਦੇ ਮਨ ਵਿਚ ਕਿਸ ਦਾ ਪਿਆਰ ਹੈ?

ਉ: ੧. ਹੇ ਭਾਈਓ! ਬ੍ਰਹਮ ਗਿਆਨੀ ਦੇ ਮਨ ਅੰਦਰ ਕੇਵਲ ਇਕੋ ਪ੍ਰਭੂ-ਪਿਆਰ ਦਾ ਰੰਗ ਚੜ੍ਹਿਆ ਰਹਿੰਦਾ ਹੈ, ਕਿਉਂਕਿ ਉਸ ਦੇ ਅੰਦਰੋਂ ਮਾਇਕੀ ਪਿਆਰ ਖ਼ਤਮ ਹੋ ਚੁੱਕੇ ਹਨ।

੨. ਇਸੇ ਲਈ ਤਾਂ ਪ੍ਰਭੂ ਬ੍ਰਹਮ ਗਿਆਨੀ ਦੇ ਸਦਾ ਅੰਗ-ਸੰਗ ਰਹਿੰਦਾ ਹੈ। ਭਾਵ ਕਦੇ ਭੀ ਵਿਛੜਦਾ ਨਹੀਂ।

੩. ਬ੍ਰਹਮ ਗਿਆਨੀ ਦੇ ਮਨ ਵਿਚ ਇਕੋ ਨਾਮ ਦਾ ਆਸਰਾ ਹੁੰਦਾ ਹੈ।

੪. ਇਸੇ ਲਈ ਬ੍ਰਹਮ ਗਿਆਨੀ ਨੂੰ ਨਾਮ ਹੀ ਆਪਣਾ ਪ੍ਰਵਾਰ ਹੋ ਜਾਂਦਾ ਹੈ।

੫-੬. ਬ੍ਰਹਮ ਗਿਆਨੀ ਸਦਾ ਹੀ ਵਿਕਾਰਾਂ ਦੇ ਹਮਲੇ ਵਲੋਂ ਸੁਚੇਤ ਰਹਿੰਦਾ ਹੈ, ਕਿਉਂਕਿ ਉਹ ਸਦਾ ਗਿਆਨ-ਜਾਗ੍ਰਤ ਵਿਚ ਜਾਗਦਾ ਰਹਿੰਦਾ ਹੈ। ਅਤੇ ਉਹ—ਮੈਂ-ਮੈਂ ਕਰਨ ਵਾਲੀ ਮੱਤ ਭੀ ਛੱਡ ਦੇਂਦਾ ਹੈ।

੭. ਬ੍ਰਹਮ ਗਿਆਨੀ ਦੇ ਮਨ ਵਿਚ ਸਦਾ ਹੀ ਪੂਰਨ ਅਨੰਦ ਬਣਿਆ ਰਹਿੰਦਾ ਹੈ, ਕਿਉਂਕਿ ਉੱਚੇ ਸੁਖਾਂ ਦਾ ਮਾਲਕ ਅਕਾਲ ਪੁਰਖ ਉਸ ਦੇ ਅੰਦਰ ਸਦਾ ਵੱਸਦਾ ਹੈ।

੮. ਇਸੇ ਲਈ ਤਾਂ ਉਸ ਦੇ ਹਿਰਦੇ-ਘਰ ਵਿਚ ਸਦਾ ਖਿੜਾਉ ਰਹਿੰਦਾ ਹੈ।

੯. ਇਉਂ ਬ੍ਰਹਮ ਗਿਆਨੀ ਦਾ ਨਿਵਾਸ ਸਦਾ ਹੀ ਸਹਿਜ ਸੁਖ ਵਿਚ ਹੁੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਸ ਬ੍ਰਹਮ ਗਿਆਨੀ ਦਾ ਕਦੇ ਵੀ ਵਿਨਾਸ਼ ਨਹੀਂ ਹੁੰਦਾ, ਕਿਉਂਕਿ ਉਸ ਨੂੰ ਉਹ ਇਕ ਉੱਚੀ ਆਤਮਿਕ ਅਵਸਥਾ ਪ੍ਰਾਪਤ ਹੋ ਗਈ ਹੈ, ਜੋ ਨਾਸ ਤੋਂ ਰਹਿਤ ਹੈ।੫।

**੧. ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ ॥**
**੨. ਬ੍ਰਹਮ ਗਿਆਨੀ ਏਕ ਸੰਗਿ ਹੇਤਾ ॥**
**੩. ਬ੍ਰਹਮ ਗਿਆਨੀ ਕੈ ਹੋਇ ਅਚਿੰਤ ॥**
**੪. ਬ੍ਰਹਮ ਗਿਆਨੀ ਕਾ ਨਿਰਮਲ ਮੰਤ ॥**
**੫. ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ ॥**
**੬. ਬ੍ਰਹਮ ਗਿਆਨੀ ਕਾ ਬਡ ਪਰਤਾਪ ॥**
**੭. ਬ੍ਰਹਮ ਗਿਆਨੀ ਕਾ ਦਰਸੁ ਬਡਭਾਗੀ ਪਾਈਐ ॥**
**੮. ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ ॥**
**੯. ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥**
**੧੦. ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥**

***ਪਦ ਅਰਥ :*** ਬੇਤਾ—ਜਾਨਣ ਵਾਲਾ, ਮਹਿਰਮ, ਵਾਕਿਫ਼। ਏਕ ਸੰਗਿ—ਇਕ ਪ੍ਰਭੂ ਨਾਲ। ਹੇਤਾ—ਪਿਆਰ। ਅਚਿੰਤ—ਅਚਿੰਤਤਾ, ਬੇ-ਫ਼ਿਕਰੀ। ਨਿਰਮਲ—ਮਲ ਤੋਂ ਹੀਣ, ਸਾਫ਼, ਪਵਿੱਤਰ ਕਰਨ ਵਾਲਾ। ਮੰਤ—ਮੰਤ੍ਰ, ਉਪਦੇਸ਼। ਬਡ—ਵੱਡਾ। ਦਰਸੁ—ਦਰਸ਼ਨ। ਪਾਈਐ—ਪਾਈਦਾ ਹੈ। ਬਲਿ ਬਲਿ—ਸਦਕੇ। ਖੋਜਹਿ—ਖੋਜਦੇ ਹਨ। ਮਹੇਸੁਰ—ਮਹਾ ਈਸ਼ੁਰ, ਸ਼ਿਵ ਜੀ (ਆਦਿਕ ਦੇਵਤੇ)।

***ਅਰਥ :***

ਪ੍ਰ: ਬ੍ਰਹਮ ਗਿਆਨੀ ਕੌਣ ਹੈ?

ਉ: ੧. ਹੇ ਭਾਈਓ! ਬ੍ਰਹਮ ਗਿਆਨੀ ਉਹੋ ਹੀ ਹੈ, ਜੋ ਬ੍ਰਹਮ ਦੇ ਜਾਨਣ ਵਾਲਾ, ਬ੍ਰਹਮ ਦਾ ਮਹਿਰਮ ਹੈ।

੨. ਉਹ ਬ੍ਰਹਮ ਗਿਆਨੀ ਇਕ ਪਰਮੇਸ਼ਰ ਨਾਲ ਹੀ ਪਿਆਰ ਕਰਦਾ ਹੈ।

੩. ਉਸ ਬ੍ਰਹਮ ਗਿਆਨੀ ਦੇ ਮਨ ਵਿਚ ਹਮੇਸ਼ਾਂ ਹੀ ਅਚਿੰਤਤਾਈ, ਬੇ-ਫ਼ਿਕਰੀ ਰਹਿੰਦੀ ਹੈ।

੪. ਅਤੇ ਉਸ ਦਾ ਉਪਦੇਸ਼ ਭੀ ਹੋਰਨਾਂ ਨੂੰ ਪਵਿੱਤਰ ਕਰਨ ਵਾਲਾ ਹੁੰਦਾ ਹੈ।

੫. ਬ੍ਰਹਮ ਗਿਆਨੀ ਉਹੋ ਹੈ, ਜਿਸ ਨੂੰ ਪ੍ਰਭੂ ਬ੍ਰਹਮ ਗਿਆਨੀ ਆਪ ਬਣਾਉਂਦਾ ਹੈ।

੬. ਐਸੇ ਬ੍ਰਹਮ ਗਿਆਨੀ ਦਾ ਸੰਸਾਰ ਵਿਚ ਪ੍ਰਤਾਪ ਬਹੁਤ ਵੱਡਾ ਹੁੰਦਾ ਹੈ।

੭. ਅਜਿਹੇ ਬ੍ਰਹਮ ਗਿਆਨੀ ਦਾ ਦਰਸ਼ਨ ਵੱਡੇ ਭਾਗਾਂ ਦੁਆਰਾ ਹੀ ਪਾਈਦਾ ਹੈ।

੮. ਉਸ ਬ੍ਰਹਮ ਗਿਆਨੀ ਤੋਂ ਤਾਂ ਸਦਾ ਹੀ ਸਦਕੇ ਜਾਈਏ।

੯. ਹੇ ਭਾਈਓ! ਐਸੇ ਬ੍ਰਹਮ ਗਿਆਨੀ ਨੂੰ ਤਾਂ ਸ਼ਿਵ ਜੀ ਵਰਗੇ ਵੱਡੇ-ਵੱਡੇ ਦੇਵਤੇ ਭੀ ਭਾਲਦੇ ਹਨ।

੧੦. ਗੁਰੂ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਐਹੋ ਜਿਹਾ ਬ੍ਰਹਮ ਗਿਆਨੀ ਤਾਂ ਆਪ ਹੀ ਪਰਮੇਸ਼ਰ ਦਾ ਸਰੂਪ ਹੈ।੬।

**੧. ਬ੍ਰਹਮ ਗਿਆਨੀ ਕੀ ਕੀਮਤਿ ਨਾਹਿ ॥**
**੨. ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ ॥**
**੩. ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ ॥**
**੪. ਬ੍ਰਹਮ ਗਿਆਨੀ ਕਉ ਸਦਾ ਅਦੇਸੁ ॥**

**੫. ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਯ੍ਰੁ ॥**
**੬. ਬ੍ਰਹਮ ਗਿਆਨੀ ਸਰਬ ਕਾ ਠਾਕੁਰੁ ॥**
**੭. ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ ॥**
**੮. ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ ॥**
**੯. ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ ॥**
**੧੦. ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ ॥੭॥**

***ਪਦ ਅਰਥ :*** ਸਗਲ—ਸਾਰੇ। ਮਨ ਮਾਹਿ—ਮਨ ਵਿਚ। ਭੇਦੁ—ਰਾਜ਼, ਮਰਮ। ਅਦੇਸੁ—ਪ੍ਰਣਾਮ, ਨਮਸਕਾਰ। ਅਧਾਖ੍ਯ੍ਰੁ—ਮਹਿਮਾ ਦਾ ਅੱਧਾ ਅੱਖਰ ਭੀ। ਮਿਤਿ—ਹੱਦ, ਬੰਨਾ ਅੰਦਾਜ਼ਾ। ਗਤਿ—ਹਾਲਤ। ਬਖਾਨੈ—ਆਖ ਸਕਦਾ।

***ਅਰਥ :***

**ਪ੍ਰ:** ਹਜ਼ੂਰ! ਜਗਤ ਵਿਚ ਹਰ ਵਸਤੂ ਦੀ ਕੀਮਤ ਦਾ ਅੰਦਾਜ਼ਾ ਲਾਇਆ ਜਾਂਦਾ ਹੈ, ਬ੍ਰਹਮ ਗਿਆਨੀ ਦੀ ਵੀ ਕੀਮਤ ਦੱਸੋ।

**ਉ:** ੧. ਹੇ ਸੱਜਣੋ! ਬ੍ਰਹਮ ਗਿਆਨੀ ਦੇ ਗੁਣਾਂ ਦੀ ਕੀਮਤ ਨਹੀਂ ਕਹੀ ਜਾ ਸਕਦੀ, ਕਿਉਂਕਿ ਉਹ ਤਾਂ ਅਨੰਤ ਸਰੂਪ ਵਿਚ ਲੀਨ ਹੋ ਚੁੱਕਾ ਹੈ, ਇਸ ਲਈ ਉਹ ਵੀ ਪਰਮੇਸ਼ਰ ਵਾਂਗ ਅਮੁੱਲ ਹੋ ਗਿਆ ਹੈ।

੨. ਉਸ ਬ੍ਰਹਮ ਗਿਆਨੀ ਦੇ ਅੰਦਰ ਸਾਰੇ ਹੀ ਗੁਣ ਹਨ।

**ਪ੍ਰ:** ਐ ਸਾਈਂ ਜੀ! ਇਹ ਦੱਸੋ, ਕੋਈ ਅਜਿਹਾ ਮਨੁੱਖ ਭੀ ਹੈ, ਜੋ ਉਸ ਬ੍ਰਹਮ ਗਿਆਨੀ ਦਾ ਭੇਦ ਪਾ ਸਕਦਾ ਹੋਵੇ?

**ਉ:** ੩. ਹੇ ਸੱਜਣੋ! ਤੁਸੀਂ ਹੀ ਦੱਸੋ ਕਿ ਕਿਹੜਾ ਮਨੁੱਖ ਉਸ ਦੇ ਭੇਦ ਨੂੰ ਪਾ ਸਕਦਾ ਹੈ, ਭਾਵ ਕੋਈ ਭੀ ਨਹੀਂ।

੪. ਇਸ ਲਈ ਬ੍ਰਹਮ ਗਿਆਨੀ ਨੂੰ ਤਾਂ ਸਦਾ ਨਮਸਕਾਰ ਹੀ ਕਰਨੀ ਚਾਹੀਦੀ ਹੈ।

**ਪ੍ਰ:** ਐ ਸਾਈਂ ਜੀ! ਬ੍ਰਹਮ ਗਿਆਨੀ ਦਾ ਭੇਦ ਅੱਖਰਾਂ ਦੁਆਰਾ ਲਿਖ ਕੇ ਸਮਝਾ ਦਿਓ।

**ਉ:** ੫. ਹੇ ਸੱਜਣੋ! ਬ੍ਰਹਮ ਗਿਆਨੀ ਦਾ ਤਾਂ ਅੱਧਾ ਅੱਖਰ ਭੀ ਨਹੀਂ ਲਖਿਆ ਜਾ ਸਕਦਾ, ਭਾਵ ਥੋੜ੍ਹੀ ਜਿੰਨੀ ਵੀ ਮਹਿਮਾ ਨਹੀਂ ਕਹੀ ਜਾ ਸਕਦੀ।

੬. ਹੇ ਭਾਈ! ਬ੍ਰਹਮ ਗਿਆਨੀ ਤਾਂ ਸਾਰਿਆਂ ਜੀਵਾਂ ਦੇ ਪੂਜਣ ਯੋਗ ਹੈ।

੭. ਬ੍ਰਹਮ ਗਿਆਨੀ ਦੀ ਜੋ ਉਚੇਰੀ ਜੀਵਨ ਜੁਗਤੀ ਹੈ, ਦੱਸੋ ਉਸ ਦੀ ਮਿਤ ਦਾ ਕੌਣ ਅੰਦਾਜ਼ਾ ਲਾ ਸਕਦਾ ਹੈ, ਭਾਵ ਕੋਈ ਨਹੀਂ।

**ਪ੍ਰ:** ਐ ਸਾਈਂ ਜੀ! ਉਸ ਦੀ ਗਤੀ ਨੂੰ ਕੋਈ ਜਾਣਦਾ ਭੀ ਹੈ?

**ਉ:** ੮. ਹਾਂ, ਉਸ ਦੀ ਗਤੀ ਨੂੰ ਕੋਈ ਉਸੇ ਦੇ ਬਰਾਬਰ ਦਾ ਬ੍ਰਹਮ ਗਿਆਨੀ ਹੋਵੇ, ਓਹੀ ਜਾਣ ਸਕਦਾ ਹੈ।

੯. ਹੇ ਪਿਆਰਿਓ! ਬ੍ਰਹਮ ਗਿਆਨੀ ਤਾਂ ਗੁਣਾਂ ਦਾ ਅਥਾਹ ਸਮੁੰਦਰ ਹੈ, ਉਸ ਦਾ ਤਾਂ ਕੋਈ ਹੱਦ ਬੰਨਾ ਹੀ ਨਹੀਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਸ ਲਈ ਸਾਡੀ ਤਾਂ ਉਸ ਬ੍ਰਹਮ ਗਿਆਨੀ ਨੂੰ ਸਦਾ ਹੀ ਨਮਸਕਾਰ ਹੈ।੭।

**੧. ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥**
**੨. ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥**
**੩. ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥**
**੪. ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥**
**੫. ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥**
**੬. ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥**
**੭. ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥**
**੮. ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥**
**੯. ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥**
**੧੦. ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥੮॥੮॥**

***ਪਦ ਅਰਥ :*** ਸ੍ਰਿਸਟਿ—ਦੁਨੀਆਂ। ਮੁਕਤਿ ਜੁਗਤਿ—ਮੁਕਤੀ ਦਾ ਰਸਤਾ। ਜੀਅ ਕਾ ਦਾਤਾ—ਆਤਮਿਕ ਜ਼ਿੰਦਗੀ ਦੇਣ ਵਾਲਾ। ਬਿਧਾਤਾ—ਪੈਦਾ ਕਰਨ ਵਾਲਾ। ਪੂਰਨ ਪੁਰਖੁ—ਸਾਰਿਆਂ ਵਿਚ ਵਿਆਪਕ ਪਰਮੇਸ਼ਰ। ਨਾਥੁ—ਖਸਮ। ਸਭ ਊਪਰਿ ਹਾਥੁ—ਸਭ ਦੀ ਸਹਾਇਤਾ ਕਰਦਾ ਹੈ। ਧਨੀ—ਮਾਲਕ।

***ਅਰਥ :***

**ਪ੍ਰ:** ਐ ਗੁਰਦੇਵ ਜੀਉ! ਕੀ ਬ੍ਰਹਮ ਗਿਆਨੀ ਦੀ ਤਾਕਤ ਦਾ ਭੀ ਕੋਈ ਅੰਦਾਜ਼ਾ ਲਗਾਇਆ ਜਾ ਸਕਦਾ ਹੈ?

**ਉ:**੧-੨. ਹੇ ਮਿੱਤਰੋ! ਬ੍ਰਹਮ ਗਿਆਨੀ ਸਾਰੇ ਜਗਤ ਨੂੰ ਬਣਾਉਣ ਦੀ ਸ਼ਕਤੀ ਰੱਖਦਾ ਹੈ ਅਤੇ ਉਹ ਬ੍ਰਹਮ ਗਿਆਨੀ ਸਦਾ ਜੀਉਂਦਾ ਹੈ, ਕਦੇ ਭੀ ਜੰਮਣ ਮਰਨ ਦੇ ਗੇੜ ਵਿਚ ਨਹੀਂ ਆਉਂਦਾ।

੩. ਬ੍ਰਹਮ ਗਿਆਨੀ ਮੁਕਤੀ ਦੀ ਯੁਗਤੀ ਅਤੇ ਜੀਅ ਦਾਨ ਦੇਣ ਵਾਲਾ ਹੈ, ਭਾਵ ਉੱਚੀ ਆਤਮਿਕ ਜ਼ਿੰਦਗੀ ਦੀ ਦਾਤ ਦੇਣ ਵਾਲਾ ਹੈ।

੪. ਬ੍ਰਹਮ ਗਿਆਨੀ ਪੂਰਨ ਪੁਰਖ ਹੈ ਅਤੇ ਬਿਧਾਤਾ ਸਰੂਪ ਹੈ।

੫. ਹੇ ਭਾਈ! ਬ੍ਰਹਮ ਗਿਆਨੀ ਤਾਂ ਨਿਖਸਮਿਆਂ ਦਾ ਖਸਮ ਹੈ।

੬. ਐਹੋ ਜਿਹੇ ਬ੍ਰਹਮ ਗਿਆਨੀ ਦਾ ਬਖ਼ਸ਼ਸ਼ ਭਰਿਆ ਹੱਥ ਸਾਰਿਆਂ ਦੇ ਸਿਰ ਉੱਤੇ ਹੁੰਦਾ ਹੈ, ਭਾਵ ਉਹ ਸਭ ਦਾ ਸਹਾਇਕ ਹੈ।

੭. ਇਹ ਜੋ ਸਾਰੇ ਸੰਸਾਰ ਦਾ ਅਕਾਰ ਦਿੱਸ ਰਿਹਾ ਹੈ, ਇਹ ਬ੍ਰਹਮ ਗਿਆਨੀ ਦਾ ਆਪਣਾ ਹੀ ਸਰੂਪ ਹੈ। ਭਾਵ ਉਸ ਨੂੰ ਓਪਰਾ-ਪਨ ਕੋਈ ਨਹੀਂ।

੮. (ਹੇ ਮਿੱਤਰੋ! ਇਉਂ ਹੀ ਨਿਸਚਾ ਕਰੋ ਕਿ ਉਹ) ਬ੍ਰਹਮ ਗਿਆਨੀ ਤਾਂ ਆਪ ਹੀ ਪ੍ਰਤੱਖ ਨਿਰੰਕਾਰ ਸਰੂਪ ਹੈ। ਇਸ ਲਈ—

੯. ਹੇ ਭਰਾਵੋ ! ਬ੍ਰਹਮ ਗਿਆਨੀ ਦੀ ਸੋਭਾ ਤਾਂ ਕੇਵਲ ਉਸੇ ਨੂੰ ਹੀ ਫੱਬਦੀ ਹੈ, (ਭਾਵ ਬ੍ਰਹਮ ਗਿਆਨੀ ਦੀ ਸੋਭਾ ਬ੍ਰਹਮ ਗਿਆਨੀ ਹੀ ਕਰ ਸਕਦਾ ਹੈ)।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ ! ਐਸਾ ਬ੍ਰਹਮ ਗਿਆਨੀ ਤਾਂ ਆਪ ਹੀ ਸਾਰੇ ਜੀਵਾਂ ਦਾ ਮਾਲਕ ਹੈ।੮।੮।

***ਭਾਵਾਰਥ :*** ਇਸ ਅੱਠਵੀਂ ਅਸ਼ਟਪਦੀ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬ੍ਰਹਮ ਗਿਆਨੀ ਦੇ ਲੱਛਣ ਲਿਖਦੇ ਹਨ, ਜੋ ਨਾਮ ਦਾ ਸਿਮਰਨ ਕਰਦੇ ਹੋਏ, ਆਪਾ ਪਛਾਣ ਕੇ ਸਾਈਂ ਦੀ ਲਖਤਾ ਵਾਲੇ ਹੋਏ ਹਨ।

ਬਾਣੀ ਦੀ ਪੜਚੋਲ ਕਰਨ ਤੋਂ ਬ੍ਰਹਮ ਗਿਆਨੀ ਸਾਨੂੰ ਬੇਅੰਤ ਗੁਣਾਂ ਦੇ ਅਥਾਹ ਭਰੇ ਭੰਡਾਰ ਦਿੱਸ ਆਉਂਦੇ ਹਨ, ਪਰ ਜਦ ਅਸੀਂ ਉਪ੍ਰੋਕਤ ਅਸ਼ਟਪਦੀ ਦੇ ਅਧਾਰਤ ਹੋ ਵੀਚਾਰ ਕਰਦੇ ਹਾਂ ਤਾਂ ਇਸ ਵਿਚ ਗੁਣ ਤਾਂ ਸਾਨੂੰ ਸਾਡੀ ਮੋਟੀ ਜਿਹੀ ਵੀਚਾਰ ਤੋਂ ਹੀ ਦਿੱਸ ਆਉਂਦੇ ਹਨ—

੧. ਬ੍ਰਹਮ ਗਿਆਨੀ ਉਹ ਮਹਾਨ ਪੁਰਸ਼ ਹੈ, ਜਿਸ ਨੂੰ ਜਗਤ ਦੇ ਅਸਲੇ ਦਾ ਪਤਾ ਲੱਗ ਗਿਆ ਹੋਵੇ ਅਤੇ ਜਿਸ ਨੂੰ ਇਹ ਸੂਝ ਆ ਗਈ ਹੋਵੇ ਕਿ ਸਰੀਰਕ ਤੌਰ 'ਤੇ ਅਸੀਂ ਸਾਰੇ ਪੰਜਾਂ ਤੱਤਾਂ (ਅਕਾਸ਼, ਹਵਾ, ਜਲ, ਅਗਨ, ਧਰਤੀ) ਦੇ ਮੇਲ ਤੋਂ, ਅਰਥਾਤ ਇਕੋ ਮਿੱਟੀ ਤੋਂ ਬਣੇ ਹੋਏ ਹਾਂ ਅਤੇ ਸਾਨੂੰ ਸਭਨਾਂ ਨੂੰ ਸਾਜਣ ਵਾਲਾ ਵੀ ਇਕੋ ਹੈ ਅਤੇ ਸਭਨਾਂ ਵਿਚ ਇਕੋ ਮਾਲਕ ਦੀ ਜੋਤ ਹੈ—

ਸਭ ਮਹਿ ਜੋਤਿ ਜੋਤਿ ਹੈ ਸੋਇ॥ *(ਪੰਨਾ ੧੩)*

੨. ਬ੍ਰਹਮ ਗਿਆਨੀ ਉਹ ਹੈ, ਜਿਸ ਨੂੰ ਆਪੇ ਦਾ ਗਿਆਨ ਹੋ ਜਾਂਦਾ ਹੈ। ਖੋਜ ਕਰਦੇ ਕਰਦੇ ਹੋਰ ਸੂਝ ਪੈਂਦੀ ਹੈ ਕਿ ਉਸ ਦਾ ਸਰੀਰ ਭਾਵੇਂ ਰਕਤ ਬੂੰਦ ਦਾ ਗਾਰਾ ਹੈ, ਪਰ ਉਹ ਆਪ ਰਾਮ ਦੀ ਅੰਸ਼ ਹੈ, ਉਹ ਉਸ ਨਿਰੰਕਾਰ ਦੀ ਜੋਤ ਦਾ ਸਰੂਪ ਹੈ, ਉਸ ਨੂੰ ਇਹ ਕਹਿਣ ਵਿਚ ਭੀ ਕੋਈ ਝਿਜਕ ਨਹੀਂ ਕਿ—

ਕਹੁ ਕਬੀਰ ਇਹੁ ਰਾਮ ਕੀ ਅੰਸੁ॥ *(ਪੰਨਾ ੮੭੧)*

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥ *(ਪੰਨਾ ੪੪੧)*

ਅਰਥਾਤ ਉਸ ਨੂੰ ਕੇਵਲ ਆਪਣੇ ਆਪੇ ਦੀ ਹੀ ਸੋਝੀ ਨਹੀਂ ਹੋ ਜਾਂਦੀ, ਸਗੋਂ ਉਸ ਨੂੰ ਆਤਮਾ ਤੇ ਪਰਮਾਤਮਾ ਦੇ ਪਰਸ-ਪਰ ਰਿਸ਼ਤੇ ਦਾ ਵੀ ਗਿਆਨ ਹੋ ਜਾਂਦਾ ਹੈ।

੩. ਇਕ ਅਗਿਆਨੀ ਜਿਥੇ ਕਿਸੇ ਦੇ ਜਨਮ ਉੱਪਰ ਖ਼ੁਸ਼ ਹੁੰਦਾ ਹੈ ਅਤੇ ਮਰਨ ਤੋਂ ਰੋਂਦਾ ਹੈ, ਉਥੇ ਗਿਆਨੀ ਨੂੰ ਜਨਮ ਮਰਨ ਅਥਵਾ ਆਵਾਗੌਣ ਖੂਹ ਦੀਆਂ ਟਿੰਡਾਂ ਦਾ ਚੱਕਰ ਹੀ ਭਾਸਦਾ ਹੈ, ਜੋ ਮੁੜ-ਮੁੜ ਭਰਦੀਆਂ ਤੇ ਖ਼ਾਲੀ ਹੁੰਦੀਆਂ ਹਨ। ਉਸ ਨੂੰ ਇਹ ਆਉਣ ਜਾਣ ਇਕ ਖੇਡ ਹੀ ਨਜ਼ਰ ਆਉਂਦਾ ਹੈ। ਇਸੇ ਲਈ ਉਸ ਦੇ ਅੰਦਰੋਂ ਆਪ-ਮੁਹਾਰੇ ਬੋਲ ਨਿਕਲਦੇ ਹਨ—

ਨਹ ਕਿਛੁ ਜਨਮੈ ਨਹ ਕਿਛੁ ਮਰੈ॥ *(ਪੰਨਾ ੨੮੧)*

੪. ਜਿਵੇਂ ਇਕ ਸੰਸਾਰੀ ਬੰਦੇ ਨੂੰ ਕਿਸੇ ਬਹੁਤ ਉੱਚੇ ਮੁਨਾਰੇ ਤੋਂ ਹੇਠਾਂ ਖਲੋਤੇ ਲੋਕਾਂ ਵਿਚੋਂ, ਆਪਣੇ ਬਿਗਾਨੇ, ਵੈਰੀ ਮਿੱਤਰ, ਊਚ-ਨੀਚ, ਅਮੀਰ-ਗ਼ਰੀਬ, ਵੱਡੇ-ਛੋਟੇ ਜਾਂ ਪਾਪੀ-ਪੁੰਨੀ ਦਾ ਵਿਤਕਰਾ ਮਿਟ ਜਾਂਦਾ ਹੈ ਅਤੇ ਉਸ ਨੂੰ ਸਭ ਮਨੁੱਖ ਹੀ ਨਜ਼ਰ ਆਉਂਦੇ ਹਨ, ਤਿਵੇਂ ਇਕ ਬ੍ਰਹਮ ਗਿਆਨੀ ਆਤਮਕ ਮੰਡਲ ਦੀ ਅਜਿਹੀ ਉਚਾਈ 'ਤੇ ਪਹੁੰਚ ਜਾਂਦਾ ਹੈ ਕਿ ਉਸ ਲਈ ਸਰੀਰਾਂ ਦਾ ਫ਼ਰਕ ਮਿਟ ਜਾਂਦਾ ਹੈ, ਉਸ ਨੂੰ ਕੇਵਲ ਆਤਮਾ ਦਾ ਹੀ ਝੌਲਾ ਪੈਂਦਾ ਹੈ, ਉਸ ਨੂੰ—

ਪਾਤੀ ਪਾਤੀ ਜੀਉ॥

ਜੀਵਾਤਮਾ ਨਜ਼ਰ ਆਉਂਦਾ ਹੈ ਅਤੇ ਉਹ ਇਉਂ ਕਹਿ ਉਠਦਾ ਹੈ—

ਸਰਬ ਭੂਤ ਆਪਿ ਵਰਤਾਰਾ॥<br>ਸਰਬ ਨੈਨ ਆਪਿ ਪੇਖਨਹਾਰਾ॥ *(ਪੰਨਾ ੨੯੪)*

੫. ਜਿਥੇ ਅਗਿਆਨੀ ਜਗਤ ਦੇ ਪਦਾਰਥਾਂ ਨੂੰ ਸਦੀਵੀ ਸਮਝ ਕੇ ਦਿਨੇ ਰਾਤ ਉਨ੍ਹਾਂ ਪਿੱਛੇ ਹੀ ਦੌੜਦਾ ਭੱਜਦਾ ਹੈ, ਉਥੇ ਬ੍ਰਹਮ ਗਿਆਨੀ ਜਗਤ ਨੂੰ ਸੁਪਨਾ, ਸਰੀਰ ਰੇਤ ਦੀ ਕੰਧ, ਸਭਨਾਂ ਜੀਵਾਂ ਨੂੰ ਰੈਣ ਪਰਾਹੁਣਾ, ਪਦਾਰਥਾਂ ਨੂੰ ਝੂਠ ਸਮਝ ਕੇ ਕਹਿੰਦਾ ਹੈ—

ਕਿਆ ਮਾਂਗਉ ਕਿਛੁ ਥਿਰੁ ਨਾਹੀ॥ *(ਪੰਨਾ ੬੯੨)*

ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥ *(ਪੰਨਾ ੪੬੮)*

ਇਸ ਲਈ ਉਹ ਹਮੇਸ਼ਾਂ ਇਹੋ ਅਰਦਾਸ ਕਰਦਾ ਹੈ—

ਰਾਜੁ ਨ ਚਾਹਉ ਮੁਕਤਿ ਨ ਚਾਹਉ,<br>ਮਨਿ ਪ੍ਰੀਤਿ ਚਰਨ ਕਮਲਾਰੇ॥ *(ਪੰਨਾ ੫੩੪)*

੬. ਜਿਥੇ ਇਕ ਅਗਿਆਨੀ ਖਾਣ ਲਈ ਜੀਉਂਦਾ ਹੈ, ਉਥੇ ਗਿਆਨੀ ਜੀਉਣ ਲਈ ਖਾਂਦਾ ਹੈ, ਭਾਵ ਅਗਿਆਨੀ ਆਪਣੇ ਜੀਉਣ ਦਾ ਮਨੋਰਥ ਖਾਣਾ ਪੀਣਾ ਤੇ ਸੌਣਾ ਹੀ ਸਮਝਦਾ ਹੈ। ਉਹ ਰਾਤ ਸੌਂ ਕੇ ਅਤੇ ਖਾ ਕੇ ਗੁਜ਼ਾਰ ਦੇਂਦਾ ਹੈ। ਉਹ ਇਸ ਤਰ੍ਹਾਂ ਆਪਣਾ ਹੀਰੇ ਵਰਗਾ ਵੱਡ-ਮੁੱਲਾ ਜਨਮ ਮਾਇਆ-ਰੂਪੀ ਕੌਡੀ ਦੇ ਭਾਅ ਲੁਟਾ ਦੇਂਦਾ ਹੈ, ਪਰ ਗਿਆਨੀ ਆਪਣੇ ਤਾਈਂ ਸਮਝਦਾ ਹੈ ਕਿ—

ਭਈ ਪਰਾਪਤਿ ਮਾਨੁਖ ਦੇਹੁਰੀਆ॥<br>ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ *(ਪੰਨਾ ੧੨)*

ਇਸੇ ਲਈ ਉਹ ਸੁਆਸ-ਸੁਆਸ, ਦਿਨੇ-ਰਾਤ ਖਾਂਦਿਆਂ ਪੀਂਦਿਆਂ, ਉੱਠਦਿਆਂ ਬੈਠਦਿਆਂ ਉਸੇ ਪਰਮੇਸ਼ਰ ਦੇ ਗੁਣਾਂ ਨੂੰ ਸਿਮਰਦਾ ਤੇ ਉਸ ਦੇ ਉਪਕਾਰਾਂ ਦਾ ਧੰਨਵਾਦ ਕਰਦਾ ਹੈ।

੭. ਬ੍ਰਹਮ ਗਿਆਨੀ ਨਿਰਭੈ ਹੁੰਦਾ ਹੈ, ਉਹ ਕਿਸੇ ਕੋਲੋਂ ਡਰਦਾ ਨਹੀਂ—

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥<br>ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥੧੬॥ *(ਪੰਨਾ ੧੪੨੭)*

੮. ਬ੍ਰਹਮ ਗਿਆਨੀ ਲੋਭ, ਮੋਹ, ਅਭਿਮਾਨ ਤੇ ਹੰਕਾਰ ਤੋਂ ਰਹਿਤ ਹੁੰਦਾ ਹੈ ਅਤੇ ਦੁੱਖ-ਸੁਖ ਵਿਚ ਇਕ ਸਮ ਰਹਿੰਦਾ ਹੈ।

ਉਹ ਨਾ ਸੁਖ ਨਾਲ ਪਿਆਰ ਪਾਉਂਦਾ ਹੈ ਅਤੇ ਨਾ ਹੀ ਦੁੱਖ ਤੋਂ ਘਬਰਾਉਂਦਾ ਹੈ; ਜਿਵੇਂ ਫ਼ੁਰਮਾਨ ਹੈ—

ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥੧੩॥ *(ਪੰਨਾ ੧੪੨੭)*

੯. ਫਿਰ ਉਹ ਬ੍ਰਹਮ ਗਿਆਨੀ "ਇੰਦ੍ਰੀ ਜਿਤ ਪੰਚ ਦੋਖ ਤੇ ਰਹਤ" ਹੁੰਦਾ ਹੈ। ਉਸ ਦੇ ਚਿਹਰੇ ਤੋਂ ਰੱਬੀ-ਨੂਰ ਟਪਕਦਾ ਹੁੰਦਾ ਹੈ, ਜਿਸ ਦਾ ਸਦਕਾ ਉਸ ਦੇ ਦਰਸ਼ਨ ਕੀਤਿਆਂ ਮਨ ਦੀ ਭੁੱਖ ਦੂਰ ਹੁੰਦੀ ਹੈ।

ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ ॥੧॥
*(ਪੰਨਾ ੬੧੮)*

ਮਹਾਂਵਾਕ ਅਨੁਸਾਰ ਉਸ ਦਾ ਮਿਲਾਪ ਮਨੁੱਖ ਨੂੰ ਇਕ ਅਸਚਰਜ ਖੇੜਾ ਦਿਆ ਕਰਦਾ ਹੈ ਅਤੇ—

੧੦. ਉਹ ਬ੍ਰਹਮ ਗਿਆਨੀ ਸਦਾ ਸ਼ਾਂਤ ਚਿੱਤ ਰਹਿੰਦਾ ਹੈ। ਉਸ ਦਾ ਬਹੁਤ ਕੋਮਲ ਸੁਭਾਅ ਹੋਇਆ ਕਰਦਾ ਹੈ। ਉਹ ਗੁਰੂ ਫ਼ੁਰਮਾਨ ਅਨੁਸਾਰ—

ਕਉੜਾ ਬੋਲਿ ਨ ਜਾਨੈ ॥ *(ਪੰਨਾ ੭੮੪)*

ਭਾਵ ਉਹ ਕਦੇ ਭੀ ਕੌੜਾ ਬਚਨ ਨਹੀਂ ਬੋਲਦਾ ਅਤੇ ਉਹ—

ਕਾਹੂ ਫਲ ਕੀ ਇਛਾ ਨਹੀ ਬਾਛੈ ॥ *(ਪੰਨਾ ੨੭੪)*

ਉਹ ਕਿਸੇ ਪਦਾਰਥ ਦੀ ਇੱਛਾ ਵੀ ਨਹੀਂ ਰੱਖਦਾ, ਉਹ ਹਰ ਕੰਮ ਨਿਸ਼ਕਾਮ ਹੀ ਕਰਦਾ ਹੈ।

੧੧. ਬ੍ਰਹਮ ਗਿਆਨੀ ਤਨ ਮਨ ਕਰ ਕੇ ਸ਼ੁੱਧ ਹੁੰਦਾ ਹੈ।

ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥
*(ਪੰਨਾ ੯੪੬)*

ਉਸ ਦਾ ਕਾਰ-ਵਿਹਾਰ ਵੀ ਨਿਰਮਲ ਹੁੰਦਾ ਹੈ, ਫ਼ੁਰਮਾਨ ਭੀ ਇਹੋ ਹੈ ਕਿ—

ਸਾਧ ਨਾਮ ਨਿਰਮਲ ਤਾ ਕੇ ਕਰਮ ॥ *(ਪੰਨਾ ੨੯੬)*

੧੨. ਉਹ ਬ੍ਰਹਮ ਗਿਆਨੀ ਗੁਰਬਾਣੀ ਅਨੁਸਾਰ—

ਪਾਰਬ੍ਰਹਮ ਕੇ ਭਗਤ ਨਿਰਵੈਰ ॥ *(ਪੰਨਾ ੧੧੪੫)*

ਭਾਵ ਉਹ ਕਿਸੇ ਨਾਲ ਵੀ ਵੈਰ-ਭਾਵ ਨਹੀਂ ਰੱਖਦਾ। ਉਹ ਧੀਰਜਵਾਨ ਹੁੰਦਾ ਹੈ। ਉਹ ਬਿਪਤਾ ਨੂੰ ਬੜੀ ਧੀਰਜਤਾ ਨਾਲ ਸਹਾਰਦਾ ਹੈ, ਕਿਉਂਕਿ ਉਸ ਨੇ ਇਸ ਗੁਰੂ ਹੁਕਮ ਦੀ ਪਾਲਣਾ ਕੀਤੀ ਹੈ:

ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥ *(ਪੰਨਾ ੩੩੭)*

੧੩. ਬ੍ਰਹਮ ਗਿਆਨੀ ਉਸਤਤਿ ਨਿੰਦਾ ਦੋਹਾਂ ਤੋਂ ਹੀ ਉੱਚਾ ਹੁੰਦਾ ਹੈ। ਉਹ ਨਾ ਹੀ ਕਿਸੇ ਦੀ ਨਿੰਦਾ ਕਰਦਾ ਹੈ ਅਤੇ ਨਾ ਹੀ ਆਪਣੀ ਉਸਤਤੀ ਕਰਵਾਉਣ ਦਾ ਭੁੱਖਾ ਹੋਇਆ ਕਰਦਾ ਹੈ। ਉਸ ਨੇ ਇਸ ਮਹਾਂ ਵਾਕ ਨੂੰ ਕਮਾਇਆ ਹੁੰਦਾ ਹੈ—

ਉਸਤਤਿ ਨਿੰਦਿਆ ਨਾਹਿ ਜਿਹਿ, ਕੰਚਨ ਲੋਹ ਸਮਾਨਿ ॥
*(ਸਲੋਕ ੧੪, ਪੰਨਾ ੧੪੨੭)*

੧੪. ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥
*(ਪੰਨਾ ੬੩੩)*

ਮਹਾਂਵਾਕ ਅਨੁਸਾਰ ਕਾਮ ਕ੍ਰੋਧ ਆਦਿ ਦਾ ਫੁਰਨਾ ਉਸ ਦੇ ਕਦੇ ਨੇੜੇ ਨਹੀਂ ਢੁਕਦਾ।

੧੫. ਬ੍ਰਹਮ ਗਿਆਨੀ ਸਦਾ ਕਿਸੇ ਦਾ ਭਲਾ ਕਰਨ, ਕਿਸੇ ਗ਼ਰੀਬ ਦੀ ਸਹਾਇਤਾ ਕਰਨ, ਕਿਸੇ ਦੀਨ ਦੁਖੀ ਦੇ ਦੁੱਖ ਨੂੰ ਦੂਰ ਕਰਨ ਦੀ ਸੋਚਦਾ ਰਹਿੰਦਾ ਹੈ, ਕਿਉਂਕਿ ਉਸ ਨੇ ਇਸ ਗੁਰ-ਉਪਦੇਸ਼ ਨੂੰ ਪੂਰਨ ਵਰਤੋਂ ਵਿਚ ਲੈ ਆਂਦਾ ਹੈ—

ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥੨॥ *(ਪੰਨਾ ੮੧੫)*

ਅਤੇ ਜਿੱਥੋਂ ਤਕ ਹੋ ਸਕੇ, ਹੱਥੋਂ ਦੇ ਕੇ ਭਲਾ ਹੀ ਮਨਾਉਂਦਾ ਹੈ।

੧੬. ਬ੍ਰਹਮ ਗਿਆਨੀ ਨਿਸ਼ਕਪਟ ਤੇ ਨਿਰਛਲ ਹੁੰਦਾ ਹੈ। ਉਹ ਅੰਦਰੋਂ-ਬਾਹਰੋਂ ਇਕ ਹੁੰਦਾ ਹੈ। ਉਹ ਦਿਖਾਵੇ ਦੀ ਪ੍ਰੀਤ ਨਹੀਂ ਕਰਦਾ। ਉਹ ਸਦਾ ਹੀ ਸੱਚ ਬੋਲਦਾ ਹੈ—

ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥ *(ਪੰਨਾ ੬੯)*

੧੭. ਬ੍ਰਹਮ ਗਿਆਨੀ ਥੋੜ੍ਹਾ ਖਾਂਦਾ, ਥੋੜ੍ਹਾ ਸੌਂਦਾ ਅਤੇ ਦਇਆਵਾਨ ਹੁੰਦਾ ਹੈ, ਭਾਵ ਆਪਣੇ ਵਿਰੋਧੀ ਨੂੰ ਕੋਈ ਦੰਡ ਦੇਣ ਦੀ ਥਾਂ ਖਿਮਾ ਕਰ ਦੇਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਉਸ ਬ੍ਰਹਮ ਗਿਆਨੀ ਦੇ ਸੁਭਾਅ ਨੂੰ ਕਿਤਨੇ ਸੋਹਣੇ ਸ਼ਬਦਾਂ ਵਿਚ ਉਲੀਕਦੇ ਹਨ—

ਅਲਪ ਅਹਾਰ, ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ ॥
*(ਦਸਮ ਗ੍ਰੰਥ, ਪੰਨਾ ੭੦੯)*

੧੮. ਬ੍ਰਹਮ ਗਿਆਨੀ—

ਡਿਗਿ ਨ ਡੋਲੈ ਕਤਹੂ ਨ ਧਾਵੈ ॥ *(ਪੰਨਾ ੮੮੯)*

ਦੇ ਮਹਾਂਵਾਕ ਅਨੁਸਾਰ ਡੋਲਦਾ ਭੱਜਦਾ ਨਹੀਂ। ਉਸ ਦੀ ਸੁਰਤ ਸਥਿਰ ਅਰਥਾਤ ਟਿਕ ਜਾਂਦੀ ਹੈ। ਉਹ ਸੰਸਾਰਕ ਪਦਾਰਥਾਂ ਨੂੰ ਵੇਖ ਕੇ ਭਟਕਦਾ ਨਹੀਂ।

੧੯. ਬ੍ਰਹਮ ਗਿਆਨੀ ਅਹਿੰਸਕ ਹੁੰਦਾ ਹੈ, ਉਹ ਮਨ ਬਚਨ, ਜਾਂ ਕਰਮ ਰਾਹੀਂ ਕਿਸੇ ਨੂੰ ਵੀ ਦੁੱਖ ਨਹੀਂ ਦੇਂਦਾ, ਕਿਉਂਕਿ ਉਸ ਨੇ ਮਹਾਂਵਾਕ ਦੇ ਸਿਧਾਂਤ ਨੂੰ ਸਹੀ ਅਰਥਾਂ ਵਿਚ ਸਮਝ ਲਿਆ ਹੈ ਕਿ—

ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥ *(ਪੰਨਾ ੩੨੨)*

੨੦. ਬ੍ਰਹਮ ਗਿਆਨੀ ਵਿਚ ਜੇਕਰ ਕੋਈ ਭੁੱਖ ਹੈ, ਤਾਂ ਉਸ ਨੂੰ ਕੇਵਲ ਪ੍ਰਭੂ ਦੇ ਗਿਆਨ-ਪ੍ਰਾਪਤੀ ਦੀ ਭੁੱਖ ਹੈ। ਜੇਕਰ ਪਿਆਸ ਹੈ ਤਾਂ ਪਰਮੇਸ਼ਰ ਦੇ ਦਰਸ਼ਨਾਂ ਦੀ ਹੈ।

ਇਨ੍ਹਾਂ ਉਪ੍ਰੋਕਤ ਗੁਣਾਂ ਨੂੰ ਦੈਵੀ ਗੁਣ ਕਿਹਾ ਜਾਂਦਾ ਹੈ, ਕਿਉਂਕਿ ਇਹ ਗੁਣ ਦੈਵੀ ਸ਼ਕਤੀਆਂ (ਸੂਰਜ, ਚੰਦਰਮਾ, ਧਰਤੀ, ਜਲ, ਹਵਾ, ਆਦਿ) ਵਿਚ ਹੀ ਮਿਲਦੇ ਹਨ। ਇਸੇ ਲਈ ਇਨ੍ਹਾਂ ਨੂੰ ਦੈਵੀ ਸੰਪਤੀ, ਦੈਵੀ ਧਨ ਜਾਂ ਦੇਵਤਿਆਂ ਦੀ ਪੂੰਜੀ ਕਿਹਾ ਗਿਆ ਹੈ। ਗੁਰਮਤ ਵਿਚ—

ਸਾਚਾ ਧਨੁ ਗੁਰਮਤੀ ਪਾਏ ॥ *(ਪੰਨਾ ੬੬੫)*

ਭਾਵ ਸੱਚੇ ਧਨ ਤੋਂ ਮੁਰਾਦ ਇਨ੍ਹਾਂ ਗੁਣਾਂ ਨੂੰ ਧਾਰਨ ਕਰਨਾ ਹੈ। ਇਹ ਦੈਵੀ ਗੁਣ, ਇਹ ਅਮੋਲਕ ਰਤਨ, ਸੁੱਚੇ ਮੋਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਥਾਂ-ਥਾਂ ਹਰ ਪੱਤਰੇ ਉਪਰ ਲਿਖੇ ਹੋਏ ਵੇਖੀਦੇ ਹਨ। ਉਸ ਬ੍ਰਹਮ ਨਾਲ ਅਭੇਦ ਹੋਈ ਆਤਮਾ ਨੇ ਆਪਣੀ ਕਲਮ ਨਾਲ ਉਪਰੋਕਤ ਅਸ਼ਟਪਦੀ ਅੰਦਰ ਇਨ੍ਹਾਂ ਹੀ ਦੈਵੀ ਗੁਣਾਂ ਦੀ ਫ਼ੋਟੋ ਖਿੱਚ ਕੇ ਸਾਨੂੰ ਦਰਸ਼ਨ ਕਰਾਏ ਹਨ।

## ਅਸ਼ਟਪਦੀ ਨੌਵੀਂ

### ਸਲੋਕੁ ॥

**੧. ਉਰਿ ਧਾਰੈ ਜੋ ਅੰਤਰਿ ਨਾਮੁ ॥**
**੨. ਸਰਬ ਮੈ ਪੇਖੈ ਭਗਵਾਨੁ ॥**
**੩. ਨਿਮਖ ਨਿਮਖ ਠਾਕੁਰ ਨਮਸਕਾਰੈ ॥**
**੪. ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥੧॥**

***ਪਦ ਅਰਥ :*** ਉਰਿ—ਹਿਰਦੇ ਵਿਚ। ਅੰਤਰਿ—ਮਨ ਅੰਦਰ। ਧਾਰੈ—ਟਿਕਾਏ। ਸਰਬ ਮੈ—ਸਾਰਿਆਂ ਵਿਚ ਵਿਆਪਕ। ਨਿਮਖ—ਅੱਖ ਦਾ ਫਰਕਣ। ਅਪਰਸੁ—ਅਛੋਹ, ਜੋ ਕਿਸੇ ਨਾਲ ਨਾ ਛੋਹੇ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਅਪਰਸ ਦੇ ਗੁਰਮਤਿ ਅਨੁਸਾਰ ਕੀ ਲੱਛਣ ਹਨ?

ਉ: ਹੇ ਪਿਆਰੇ! ਗੁਰਮਤਿ ਅਨੁਸਾਰ ਅਪਰਸ ਦੇ ਅੰਦਰ ਖ਼ਾਸ ਤਿੰਨਾਂ ਗੁਣਾਂ ਦਾ ਹੋਣਾ ਜ਼ਰੂਰੀ ਹੈ—

੧. ਜੋ ਆਦਮੀ ਆਪਣੇ ਅੰਦਰ ਪਰਮੇਸ਼ਰ ਦਾ ਨਾਮ ਧਾਰਨ ਕਰ ਲਵੇ।
੨. (ਅਤੇ) ਸਾਰਿਆਂ ਜੀਵਾਂ ਵਿਚ ਅਕਾਲ ਪੁਰਖ ਨੂੰ ਪੂਰਨ ਦੇਖਦਾ ਹੋਵੇ।
੩. ਪਲ-ਪਲ ਵਿਚ ਪਰਮੇਸ਼ਰ ਨੂੰ ਨਮਸਕਾਰ ਕਰਦਾ ਹੋਵੇ।
੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਅਸਲੀ ਅਪਰਸ[੧] ਹੈ, ਉਸ ਵਿਚ ਇਤਨੀ ਤਾਕਤ ਹੈ ਕਿ ਉਹ ਸਾਰੇ ਹੀ ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ ਤਾਰ ਲੈਂਦਾ ਹੈ।੧।

### ਅਸਟਪਦੀ ॥

**੧. ਮਿਥਿਆ ਨਾਹੀ ਰਸਨਾ ਪਰਸ ॥**
**੨. ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥**
**੩. ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥**
**੪. ਸਾਧ ਕੀ ਟਹਲ ਸੰਤਸੰਗਿ ਹੇਤ ॥**
**੫. ਕਰਨ ਨ ਸੁਨੈ ਕਾਹੂ ਕੀ ਨਿੰਦਾ ॥**
**੬. ਸਭ ਤੇ ਜਾਨੈ ਆਪਸ ਕਉ ਮੰਦਾ ॥**
**੭. ਗੁਰ ਪ੍ਰਸਾਦਿ ਬਿਖਿਆ ਪਰਹਰੈ ॥**
**੮. ਮਨ ਕੀ ਬਾਸਨਾ ਮਨ ਤੇ ਟਰੈ ॥**
**੯. ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥**
**੧੦. ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥**

***ਪਦ ਅਰਥ :*** ਮਿਥਿਆ—ਝੂਠ। ਪਰਸ—ਛੋਹ। ਪ੍ਰੀਤਿ ਨਿਰੰਜਨ ਦਰਸ—(ਅੰਜਨ)—ਕਾਲਖ ਰਹਿਤ ਪ੍ਰਭੂ ਦੇ ਦਰਸ਼ਨ ਦੀ ਪ੍ਰੀਤਿ। ਤ੍ਰਿਅ ਰੂਪੁ—ਇਸਤ੍ਰੀ ਦਾ ਰੂਪ। ਹੇਤ—ਪਿਆਰ। ਕਰਨ—ਕੰਨਾਂ ਨਾਲ। ਕਾਹੂ ਕੀ—ਕਿਸੇ ਦੀ ਭੀ। ਬਿਖਿਆ—ਮਾਇਆ। ਪਰਹਰੈ—ਤਿਆਗ ਦੇਵੇ। ਬਾਸਨਾ—ਵਾਸ਼ਨਾ, ਫੁਰਨਾ। ਟਰੈ—ਟਲ ਜਾਏ। ਇੰਦ੍ਰੀ ਜਿਤ—ਗਿਆਨ-ਇੰਦ੍ਰਿਆਂ ਨੂੰ ਜਿੱਤਣ ਵਾਲਾ। ਦੋਖ—ਵਿਕਾਰ। ਪੰਚ ਦੋਖ—ਪੰਜ ਵਿਕਾਰ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਕੋਟਿ—ਕਰੋੜ। ਮਧੇ—ਵਿਚ, ਵਿੱਚੋਂ। ਕੋ—ਕੋਈ ਵਿਰਲਾ।

***ਅਰਥ :***

ਪ੍ਰ: ਐ ਸਾਈਂ ਜੀ! ਉੱਪਰ ਦਸ ਆਏ ਗੁਣਾਂ ਤੋਂ ਇਲਾਵਾ ਅਪਰਸ ਵਿਚ ਹੋਰ ਗੁਣ ਭੀ ਹੋਇਆ ਕਰਦੇ ਹਨ?

ਉ: ਹਾਂ! ਜ਼ਰੂਰ, ਅਪਰਸ ਵਿਚ ਵਿਸ਼ੇਸ਼ ਹੋਰ ਗਿਆਰਾਂ ਗੁਣ ਭੀ ਹੋਣੇ ਜ਼ਰੂਰੀ ਹਨ।

੧. [੧]ਜੋ ਮਨੁੱਖ ਜੀਭ ਨਾਲ ਕਦੀ ਭੀ ਝੂਠ ਨੂੰ ਛੋਹਣ ਨਹੀਂ ਦੇਂਦਾ, ਭਾਵ ਉੱਕਾ ਹੀ ਝੂਠ ਨਹੀਂ ਬੋਲਦਾ।
੨. [੨]ਅਤੇ ਮਨ ਵਿਚ ਸਦਾ ਹੀ ਮਾਇਆ-ਰਹਿਤ ਪਰਮੇਸ਼ਰ ਦੇ ਦਰਸ਼ਨਾਂ ਦੀ ਪ੍ਰੀਤ ਰੱਖਦਾ ਹੈ।
੩. [੩]ਜੋ ਪਰਾਈ ਇਸਤ੍ਰੀ ਦੇ (ਹੁਸਨ) ਚੰਗੇ ਰੂਪ-ਰੰਗ ਨੂੰ ਵਿਸ਼ੇ-ਵਾਸ਼ਨਾ ਦੀ ਮੰਦ-ਦ੍ਰਿਸ਼ਟੀ ਨਾਲ ਨਹੀਂ ਤਕਦਾ।
੪. [੪]ਭਲੇ ਪੁਰਸ਼ਾਂ ਦੀ ਟਹਿਲ ਕਰਦਾ ਹੈ। [੫]ਅਤੇ ਸੰਤ ਜਨਾਂ ਦੀ ਸੰਗਤ ਵਿਚ ਪ੍ਰੀਤ ਰੱਖਦਾ ਹੈ।
੫. [੬]ਕੰਨਾਂ ਨਾਲ ਕਦੇ ਭੀ ਕਿਸੇ ਦੀ ਨਿੰਦਾ ਨਹੀਂ ਸੁਣਦਾ।
੬. [੭]ਸਗੋਂ ਸਾਰਿਆਂ ਨਾਲੋਂ ਆਪਣੇ ਆਪ ਨੂੰ (ਮੰਦਾ) ਮਾੜਾ ਹੀ ਸਮਝਦਾ ਹੈ।
੭. [੮]ਜੋ ਗੁਰੂ ਦੀ ਮਿਹਰ ਦਾ ਸਦਕਾ ਮਾਇਆ ਤੇ ਵਿਸ਼ੇ-ਵਾਸ਼ਨਾ ਰੂਪ ਵਿਹੁ ਨੂੰ ਦੂਰ ਰੱਖਦਾ ਹੈ।
੮. [੯]ਜਿਸ ਦੀਆਂ ਸਾਰੀਆਂ ਮਨੋਂ ਵਾਸ਼ਨਾਂ ਮਨ ਤੋਂ ਟਲ ਜਾਂਦੀਆਂ ਹਨ।
੯. [੧੦]ਅਤੇ ਜੋ ਇੰਦ੍ਰੇ-ਜਿੱਤ ਹੁੰਦਾ ਹੈ, [੧੧]ਜੋ ਪੰਜਾਂ ਦੋਸ਼ਾਂ ਤੋਂ ਬਚ ਗਿਆ ਹੁੰਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਐਸਾ ਪੁਰਸ਼ ਹੀ ਅਪਰਸ ਕਹਾਉਣ ਦਾ ਹੱਕਦਾਰ ਹੈ, ਪਰ ਅਜਿਹਾ ਅਪਰਸ ਕਰੋੜਾਂ ਵਿਚ ਕੋਈ-ਇਕ ਹੀ ਹੋਇਆ ਕਰਦਾ ਹੈ।੧।

---

੧. ਅਪਰਸੁ, ਜੋ ਸਪਰਸ਼ ਨਾ ਕਰੇ, ਨਾ ਛੋਹਣ ਵਾਲਾ, ਉਹ ਸਾਧੂ ਜੋ ਪੈਸਾ, ਰੁਪਇਆ, ਮੋਹਰ ਤੇ ਧਾਤ ਬਰਤਨਾਂ ਨੂੰ ਨਾ ਛੋਹੇ, ਜੋ ਆਪਣੇ ਬਸਤਰ ਵੀ ਕਿਸੇ ਨਾਲ ਨਾ ਛੋਹਣ ਦੇਵੇ, ਉਪ੍ਰੋਕਤ ਪੰਗਤੀਆਂ ਵਿਚ ਅਪਰਸ ਦਾ ਅਸਲ ਆਦਰਸ਼ ਦੱਸਿਆ ਗਿਆ ਹੈ।

**੧. ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ ॥**
**੨. ਬਿਸਨ ਕੀ ਮਾਇਆ ਤੇ ਹੋਇ ਭਿੰਨ ॥**
**੩. ਕਰਮ ਕਰਤ ਹੋਵੈ ਨਿਹਕਰਮ ॥**
**੪. ਤਿਸੁ ਬੈਸਨੋ ਕਾ ਨਿਰਮਲ ਧਰਮ ॥**
**੫. ਕਾਹੂ ਫਲ ਕੀ ਇਛਾ ਨਹੀ ਬਾਛੈ ॥**
**੬. ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥**
**੭. ਮਨ ਤਨ ਅੰਤਰਿ ਸਿਮਰਨ ਗੋਪਾਲ ॥**
**੮. ਸਭ ਊਪਰਿ ਹੋਵਤ ਕਿਰਪਾਲ ॥**
**੯. ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥**
**੧੦. ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥੨॥**

***ਪਦ ਅਰਥ :*** ਬੈਸਨੋ—ਵਿਸ਼ਨੂੰ ਦਾ ਪੁਜਾਰੀ[1]। ਨਿਹਕਰਮ—ਕਰਮ-ਰਹਿਤ, ਕੀਤੇ ਹੋਏ ਕਰਮਾਂ ਦੇ ਫਲ ਦੀ ਇੱਛਾ ਨਾ ਰੱਖਦਾ ਹੋਇਆ। ਬਾਛੈ—ਚਾਹੁੰਦਾ ਹੈ। ਦ੍ਰਿੜੈ—ਪੱਕਾ ਕਰਦਾ ਹੈ, ਚੰਗੀ ਤਰ੍ਹਾਂ ਮਨ ਵਿਚ ਟਿਕਾਉਂਦਾ ਹੈ।

***ਅਰਥ :***

ਪ੍ਰ: ਹਜ਼ੂਰ! ਕੀ ਅਪਰਸ ਵਾਂਗ ਗੁਰਮਤਿ ਵਿਚ ਵੈਸ਼ਨੋ ਦੇ ਭੀ ਲੱਛਣ ਲਿਖੇ ਹਨ?

ਉ: ਹਾਂ! ਜ਼ਰੂਰ, ਹੇ ਭਰਾਵੋ! ਗੁਰਮਤਿ ਅਨੁਸਾਰ ਵੈਸ਼ਨੋ ਵਿਚ ਅੱਠ ਗੁਣ ਹੋਣੇ ਚਾਹੀਦੇ ਹਨ; ਜਿਵੇਂ—

੧. ਪਹਿਲਾ ਗੁਣ ਇਹ ਹੈ ਕਿ—ਜਿਸ ਉੱਪਰ ਉਹ ਪਰਮੇਸ਼ਰ ਆਪ ਖ਼ੁਸ਼ ਹੋਵੇ।
੨. ਦੂਜਾ—ਉਹ ਪਰਮੇਸ਼ਰ ਦੀ ਮਾਇਆ ਦੇ ਅਸਰ ਤੋਂ ਆਪ ਨੂੰ ਅੱਡਰਾ, ਭਾਵ ਬੇ-ਦਾਗ਼ ਰੱਖਦਾ ਹੋਵੇ।
੩. ਤੀਸਰਾ—ਜੋ ਧਰਮ ਦੇ ਕਰਮ ਕਰਦਾ ਹੋਇਆ, ਇਨ੍ਹਾਂ ਦੇ ਫਲ ਦੀ ਉੱਕਾ ਹੀ ਇੱਛਾ ਨਹੀਂ ਰੱਖਦਾ।
੪. ਸਮਝੋ! ਉਸ ਵੈਸ਼ਨੋ ਦਾ ਧਰਮ ਵੀ ਪਵਿੱਤਰ ਹੈ।
੫. ਚੌਥਾ—ਜੋ ਮਨੁੱਖ ਕਿਸੇ ਵੀ ਫਲ ਦੀ ਖ਼ਾਹਸ਼ ਨਹੀਂ ਕਰਦਾ।
੬. ਅਤੇ ਪੰਜਵਾਂ ਕੇਵਲ ਪਰਮੇਸ਼ਰ ਦੀ ਭਗਤੀ ਅਤੇ ਉਸ ਦੇ ਜਸ ਗਾਉਣ ਵਿਚ ਹੀ ਰਚਿਆ ਰਹਿੰਦਾ ਹੈ।
੭. ਛੇਵਾਂ—ਜਿਸ ਦੇ ਮਨ ਤਨ ਦੇ ਅੰਦਰ ਸਦਾ ਪਰਮੇਸ਼ਰ ਦਾ ਹੀ ਸਿਮਰਨ ਹੈ, ਭਾਵ ਰਸਨਾ ਨਾਲ ਵੀ ਤੇ ਮਨ ਨਾਲ ਵੀ ਜੋ ਸਿਮਰਨ ਕਰਦਾ ਰਹਿੰਦਾ ਹੈ। ਅਤੇ—
੮. ਸੱਤਵਾਂ—ਜੋ ਸੰਸਾਰਿਕ ਵਿਵਹਾਰ ਵਿਚ ਸਾਰਿਆਂ ਉਪਰ ਕ੍ਰਿਪਾਲੂ ਹੋ ਕੇ ਚਲਦਾ ਹੈ।
੯. ਅੱਠਵਾਂ—ਜੋ ਆਪ ਤਾਂ ਪਰਮੇਸ਼ਰ ਦਾ ਨਾਮ ਆਪਣੇ ਅੰਦਰ ਪੱਕਾ ਕਰੀ ਰੱਖਦਾ ਹੈ ਅਤੇ ਹੋਰਨਾਂ ਨੂੰ ਭੀ ਨਾਮ ਹੀ ਜਪਾਉਂਦਾ ਹੈ।

੧. ਇਹ ਇਕ ਮਤ ਹੈ, ਜੋ ਵਿਸ਼ਨੂੰ ਦਾ ਉਪਾਸ਼ਕ ਹੈ; ਭਗਤੀ ਜਿਨ੍ਹਾਂ ਦਾ ਮਾਰਗ ਹੈ। ਇਨ੍ਹਾਂ ਦੇ ਮੁਖ ਪੰਜ ਫ਼ਿਰਕੇ ਹਨ। ਆਮ ਤੌਰ ਤੇ ਵੈਸ਼ਨੋ ਜ਼ਾਹਰੀ ਸੁੱਚਮਤਾ ਵਾਲੇ, ਖ਼ਾਸ ਚਿੰਨ੍ਹ ਧਾਰਨ ਵਾਲੇ, ਮੂਰਤੀ ਪੂਜ ਤੇ ਜੈਨੀਆਂ ਵਾਂਗ ਮਾਸ ਨਾ ਖਾਣ ਵਾਲੇ ਨੂੰ ਕਹਿੰਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਵੈਸ਼ਨੋ ਪਰਮ ਗਤੀ ਨੂੰ ਪ੍ਰਾਪਤ ਕਰਦਾ ਹੈ।੨।

**੧. ਭਗਉਤੀ ਭਗਵੰਤ ਭਗਤਿ ਕਾ ਰੰਗੁ ॥**
**੨. ਸਗਲ ਤਿਆਗੈ ਦੁਸਟ ਕਾ ਸੰਗੁ ॥**
**੩. ਮਨ ਤੇ ਬਿਨਸੈ ਸਗਲਾ ਭਰਮੁ ॥**
**੪. ਕਰਿ ਪੂਜੈ ਸਗਲ ਪਾਰਬ੍ਰਹਮੁ ॥**
**੫. ਸਾਧਸੰਗਿ ਪਾਪਾ ਮਲੁ ਖੋਵੈ ॥**
**੬. ਤਿਸੁ ਭਗਉਤੀ ਕੀ ਮਤਿ ਊਤਮ ਹੋਵੈ ॥**
**੭. ਭਗਵੰਤ ਕੀ ਟਹਲ ਕਰੈ ਨਿਤ ਨੀਤਿ ॥**
**੮. ਮਨੁ ਤਨੁ ਅਰਪੈ ਬਿਸਨ ਪਰੀਤਿ ॥**
**੯. ਹਰਿ ਕੇ ਚਰਨ ਹਿਰਦੈ ਬਸਾਵੈ ॥**
**੧੦. ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥੩॥**

***ਪਦ ਅਰਥ :*** ਭਗਉਤੀ—ਭਗਵਾਨ ਵਿਸ਼ਨੂੰ ਦਾ ਉਪਾਸ਼ਕ, ਪਵਿੱਤਰ ਆਤਮਾ[1]। ਕਰਿ ਸਗਲ—ਸਭ ਥਾਈਂ ਪੂਰਨ ਜਾਣ ਕੇ। ਅਰਪੈ—ਸੌਂਪਦਾ ਹੈ, ਸਦਕੇ ਕਰਦਾ ਹੈ, ਕੁਰਬਾਨ ਕਰਦਾ ਹੈ।

***ਅਰਥ :***

ਪ੍ਰ: ਹੇ ਗੁਰਦੇਵ ਜੀਉ! ਗੁਰਮਤਿ ਵਿਚ ਕੀ ਭਗੌਤੀ ਦੇ ਭੀ ਲੱਛਣ ਬਿਆਨ ਕੀਤੇ ਗਏ ਹਨ?

ਉ: ਹਾਂ ਜ਼ਰੂਰ, ਹੇ ਮਿੱਤਰੋ! ਭਗਵਾਨ ਦਾ ਅਸਲ ਪੂਜਕ ਉਹ ਪੁਰਸ਼ ਹੈ, ਜਿਸ ਵਿਚ ਅੱਗੇ ਲਿਖੇ ਗਏ ਅੱਠ ਗੁਣ ਹੋਣ—

੧. ਪਹਿਲਾ ਗੁਣ ਹੈ—ਜਿਸ ਭਗੌਤੀ ਨੂੰ ਅਕਾਲ ਪੁਰਖ ਦੀ ਭਗਤੀ ਦਾ ਰੰਗ ਚੜ੍ਹ ਗਿਆ ਹੋਵੇ।
੨. ਦੂਸਰਾ ਗੁਣ ਹੈ—ਉਹ ਦੁਸ਼ਟ ਪੁਰਸ਼ਾਂ, ਮੰਦ-ਕਰਮੀਆਂ ਦਾ ਮੂਲੋਂ ਹੀ (ਸੰਗੁ) ਸਾਥ ਛੱਡ ਦੇਵੇ।
੩. ਤੀਸਰਾ—ਜਿਸ ਦੇ ਮਨ ਵਿਚ ਹਰ ਪ੍ਰਕਾਰ ਦਾ ਵਹਿਮ ਮਿਟ ਗਿਆ ਹੋਵੇ।
੪. ਚੌਥਾ ਗੁਣ—ਉਹ ਅਕਾਲ ਪੁਰਖ ਨੂੰ ਸਰਵ ਥਾਂ ਵਿਆਪਕ ਜਾਣ ਕੇ ਪੂਜਦਾ ਹੋਵੇ। ਭਾਵ ਉਸ ਨੂੰ ਪੂਰਨ ਜਾਣ ਕੇ ਪੂਜੇ, ਇਕ ਦੇਸੀ ਜਾਂ ਇਕ ਸਰੀਰ ਦਾ ਵਾਸੀ ਨਾ ਸਮਝੇ, ਅਰਥਾਤ ਕੇਵਲ ਵਿਸ਼ਨੂੰ ਦੀ ਮੂਰਤੀ ਵਿਚ ਹੀ ਨਾ ਜਾਣੇ।
੫. ਪੰਜਵਾਂ ਗੁਣ ਹੈ—ਉਹ ਪਹਿਲੋਂ ਗੁਰਮੁਖਾਂ ਦੀ ਸੰਗਤ ਵਿਚ ਬੈਠ ਕੇ ਪਾਪਾਂ ਦੀ ਮੈਲ ਨੂੰ ਦੂਰ ਕਰ ਲੈਂਦਾ ਹੈ।
੬. ਉਸੇ ਭਗੌਤੀ ਦੀ ਮਤਿ ਉੱਚੀ ਹੁੰਦੀ ਹੈ।
੭. ਛੇਵਾਂ ਗੁਣ ਹੈ—ਉਹ ਪਰਮੇਸ਼ਰ ਦੀ (ਸਿਮਰਨ ਕਰਨ ਰੂਪ) ਸੇਵਾ ਹਮੇਸ਼ਾਂ ਕਰਦਾ ਹੈ।

੧. ਇਹ ਇਕ ਪ੍ਰਾਚੀਨ ਮਤ ਹੈ, 'ਪੰਚ ਰਾਤ੍ਰ' ਦਾ ਨਾਮ ਹੈ, ਜੋ ਨਾਰਾਇਣ ਦੀ ਪੂਜਾ ਕਰਦੇ ਸਨ। ਭਗਉਤੀ ਪਦ ਭਾਗਵੰਤ ਤੋਂ ਬਣਿਆ ਹੈ, ਭਾਗਵੰਤ ਜਾਂ ਪੰਚ ਰਾਤ੍ਰ ਇਹ ਇਕੋ ਮਤ ਦੇ ਦੋ ਨਾਮ ਸਨ। ਹੁਣ ਦਾ ਵੈਸ਼ਨਵ ਮਤ ਆਦਿ ਵਿਚ ਪਰਮ ਪੁਰਾਣੇ ਸਮੇਂ ਭਗਵੰਤ ਰੂਪ ਵਿਚ ਸੀ, ਇਥੇ ਕੇਵਲ ਨਾਮ-ਧਰੀਕ ਭਗਉਤੀ ਪ੍ਰਤੀ ਉਪਦੇਸ਼ ਹੈ।

੮. ਸੱਤਵਾਂ ਗੁਣ ਹੈ—ਉਹ ਪਰਮੇਸ਼ਰ ਦੇ ਪਿਆਰ ਵਿਚ ਆਪਣੇ ਦੋਵੇਂ ਮਨ ਤੇ ਤਨ ਕੁਰਬਾਨ ਕਰ ਦੇਂਦਾ ਹੈ।

੯. ਅੱਠਵਾਂ ਗੁਣ ਹੈ—ਉਹ ਪਰਮੇਸ਼ਰ ਦੇ ਚਰਨ ਆਪਣੇ ਹਿਰਦੇ ਵਿਚ ਸਦਾ ਵਸਾਈ ਰੱਖਦਾ ਹੈ।

ਪ੍ਰ: ਹਜ਼ੂਰ! ਇਨ੍ਹਾਂ ਗੁਣਾਂ ਦੇ ਧਾਰਨ ਵਾਲੇ ਨੂੰ ਫਲ ਕੀ ਮਿਲਦਾ ਹੈ?

ਉ:੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਹ ਅਜੇਹਾ ਭਗੌਤੀਆ ਪਰਮੇਸ਼ਰ ਨੂੰ ਪ੍ਰਾਪਤ ਕਰ ਲੈਂਦਾ ਹੈ।੩।[1]

**੧. ਸੋ ਪੰਡਿਤੁ ਜੋ ਮਨੁ ਪਰਬੋਧੈ ॥**
**੨. ਰਾਮ ਨਾਮੁ ਆਤਮ ਮਹਿ ਸੋਧੈ ॥**
**੩. ਰਾਮ ਨਾਮ ਸਾਰੁ ਰਸੁ ਪੀਵੈ ॥**
**੪. ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥**
**੫. ਹਰਿ ਕੀ ਕਥਾ ਹਿਰਦੈ ਬਸਾਵੈ ॥**
**੬. ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥**
**੭. ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥**
**੮. ਸੂਖਮ ਮਹਿ ਜਾਨੈ ਅਸਥੂਲੁ ॥**
**੯. ਚਹੁ ਵਰਨਾ ਕਉ ਦੇ ਉਪਦੇਸੁ ॥**
**੧੦. ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥੪॥**

***ਪਦ ਅਰਥ :*** ਪਰਬੋਧੈ—ਸੁਸਿਖਿਅਤ ਕਰਦਾ ਹੈ, ਜਗਾਉਂਦਾ ਹੈ। ਆਤਮ ਮਹਿ—ਆਪਣੇ ਆਪ ਵਿਚ, ਆਪਣੇ ਆਤਮਾ ਵਿਚ। ਸੋਧੈ—ਪੜਤਾਲ ਕਰਦਾ ਹੈ, ਜਾਚਦਾ ਹੈ। ਸਾਰੁ—ਸਰੇਸ਼ਟ, ਚੰਗਾ, ਮਿੱਠਾ। ਉਪਦੇਸਿ—ਉਪਦੇਸ਼ ਨਾਲ। ਜੀਵੈ—ਜੀਉਂਦਾ ਹੈ, ਭਾਵ ਰੂਹਾਨੀ ਜ਼ਿੰਦਗੀ ਹਾਸਲ ਕਰਦਾ ਹੈ। ਮੂਲ—ਮੁੱਢ। ਪੁਰਾਨੁ—ਵਿਆਸ ਰਿਖੀ ਦੇ ਲਿਖੇ ਹੋਏ ੧੮ ਧਰਮ ਪੁਸਤਕ। ਸੂਖਮ—ਅਦ੍ਰਿਸ਼ਟ, ਨਾ ਦਿੱਸਣ ਵਾਲਾ ਪਰਮੇਸ਼ਰ। ਅਸਥੂਲੁ—ਦ੍ਰਿਸ਼ਟਮਾਨ ਜਗਤ, ਇਨ੍ਹਾਂ ਅੱਖੀਆਂ ਨਾਲ ਦਿੱਸਦਾ ਸੰਸਾਰ। ਅਦੇਸੁ—ਨਮਸਕਾਰ, ਪ੍ਰਣਾਮ।

***ਅਰਥ :***

ਪ੍ਰ: ਐ ਸਾਈਂ ਜੀ! ਆਪ ਜੀ ਅਸਲੀ ਪੰਡਤ ਕਿਸ ਨੂੰ ਮੰਨਦੇ ਹੋ?

ਉ: ਹੇ ਸੱਜਣੋ! ਕੇਵਲ ਨਾਉਂ ਧਰੀਕ ਪੰਡਤ ਨੂੰ ਅਸਲ ਪੰਡਤ ਨਹੀਂ ਕਿਹਾ ਜਾ ਸਕਦਾ। ਪੰਡਤ ਉਹ ਹੈ, ਜਿਸ ਵਿਚ ਅੱਗੇ ਆਖੇ ਗਏ ਸੱਤ ਗੁਣ ਪਾਏ ਜਾਣ—

੧. ਪਹਿਲਾ ਗੁਣ ਹੈ—ਕਿ ਉਹ ਆਪਣੇ ਮਨ ਨੂੰ ਸਿੱਖਿਆ ਦੇਂਦਾ ਹੈ।

੨. ਦੂਜਾ ਗੁਣ ਹੈ—ਕਿ ਉਹ ਪਰਮੇਸ਼ਰ ਦੇ ਨਾਮ ਨੂੰ ਆਪਣੇ ਮਨ ਵਿਚ ਭਾਲਦਾ ਹੈ, ਭਾਵ ਉਹ ਜਿਸ ਦਾ ਜਾਪ ਕਰਦਾ ਹੈ, ਉਸ ਦਾ ਅਨੁਭਵ ਕਰ ਲਵੇ।

[1] ਨੋਟ—ਇਸ ਸ਼ਬਦ ਵਿਚ ਭਗਵੰਤ, ਪਾਰਬ੍ਰਹਮ, ਬਿਸਨੁ ਅਤੇ ਹਰਿ, ਇਹ ਸਾਰੇ ਹੀ ਪਦ ਇਕ ਅਕਾਲ ਪੁਰਖ ਦੇ ਅਰਥਾਂ ਵਿਚ ਵਰਤੇ ਗਏ ਹਨ।

੩. ਤੀਸਰਾ ਗੁਣ ਹੈ—ਕਿ ਉਹ ਰਾਮ ਨਾਮ ਦੇ ਸਿਧਾਂਤ ਰੂਪ ਰਸ ਨੂੰ ਆਪ ਪੀਂਦਾ ਹੈ।

੪. ਹੇ ਭਾਈਓ! ਉਸ ਪੰਡਤ ਦੇ ਉਪਦੇਸ਼ ਨਾਲ ਤਾਂ ਸਾਰਾ ਜਗਤ ਹੀ ਜੀਉ ਪੈਂਦਾ ਹੈ।

੫. ਚੌਥਾ ਗੁਣ—ਉਸ ਵਿਚ ਇਹ ਹੋਵੇ ਕਿ ਉਹ ਹਰੀ ਪਰਮੇਸ਼ਰ ਦੇ ਸਿਫ਼ਤਿ-ਸਾਲਾਹ ਦੀ ਕਥਾ ਆਪਣੇ ਹਿਰਦੇ ਵਿਚ ਵਸਾਉਂਦਾ ਹੋਵੇ। ਭਾਵ ਲੋਕਾਂ ਨੂੰ ਹੀ ਕਥਾ ਸੁਨਾਉਣ ਵਾਲਾ ਨਾ ਹੋਵੇ, ਆਪ ਭੀ ਧਾਰਨੀ ਹੋਵੇ।

ਪ੍ਰ: ਐ ਗੁਰੂ ਜੀ! ਅਜਿਹੇ ਕਮਾਈ ਵਾਲੇ ਪੰਡਿਤ ਨੂੰ ਕੋਈ ਵਿਸ਼ੇਸ਼ ਫਲ ਮਿਲਦਾ ਹੈ?

ਉ: ੬. ਹਾਂ! ਜ਼ਰੂਰ, ਹੇ ਭਰਾਵੋ! ਉਹ ਸਾਰ ਗ੍ਰਾਹੀ (ਪੰਡਿਤ) ਮੁੜ ਜਨਮ ਮਰਨ ਵਿਚ ਨਹੀਂ ਆਉਂਦਾ।

੭. ਪੰਜਵਾਂ ਗੁਣ—ਉਹ ਪੰਡਿਤ ਵੇਦ, ਪੁਰਾਣ, ਸਿਮ੍ਰਿਤੀਆਂ ਆਦਿ ਸਭ ਧਰਮ-ਪੁਸਤਕਾਂ ਦੇ ਮੁੱਢ (ਪਰਮੇਸ਼ਰ) ਨੂੰ ਸਮਝਦਾ ਹੋਵੇ ਅਤੇ—

੮. ਛੇਵਾਂ—ਇਹ ਸਿਧਾਂਤ ਭੀ ਜਾਣਦਾ ਹੋਵੇ ਕਿ ਇਹ ਸਾਰਾ ਦਿੱਸਦਾ ਅਸਥੂਲ ਜਗਤ, ਉਸ ਅਦ੍ਰਿਸ਼ਟ ਅਕਾਲ ਪੁਰਖ ਪ੍ਰਭੂ ਦੇ ਹੀ ਆਸਰੇ ਹੈ।

੯. ਸੱਤਵਾਂ ਗੁਣ ਉਸ ਵਿਚ ਇਹ ਹੋਵੇ ਕਿ ਉਹ ਚੌਹਾਂ ਹੀ ਜਾਤੀਆਂ (ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ[1]) ਨੂੰ ਸਾਂਝਾ ਉਪਦੇਸ਼ ਦੇਂਦਾ ਹੋਵੇ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਅਸੀਂ ਐਸੇ ਸਮ-ਦ੍ਰਿਸ਼ਟੀ ਰੱਖਣ ਵਾਲੇ ਪੰਡਿਤ ਨੂੰ ਸਦਾ ਹੀ ਨਮਸਕਾਰ ਕਰਦੇ ਹਾਂ।੪।

**੧. ਬੀਜ ਮੰਤ੍ਰੁ ਸਰਬ ਕੋ ਗਿਆਨੁ ॥**
**੨. ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥**
**੩. ਜੋ ਜੋ ਜਪੈ ਤਿਸ ਕੀ ਗਤਿ ਹੋਇ ॥**
**੪. ਸਾਧਸੰਗਿ ਪਾਵੈ ਜਨੁ ਕੋਇ ॥**
**੫. ਕਰਿ ਕਿਰਪਾ ਅੰਤਰਿ ਉਰ ਧਾਰੈ ॥**
**੬. ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ ॥**
**੭. ਸਰਬ ਰੋਗ ਕਾ ਅਉਖਦੁ ਨਾਮੁ ॥**
**੮. ਕਲਿਆਣ ਰੂਪ ਮੰਗਲ ਗੁਣ ਗਾਮ ॥**
**੯. ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥**
**੧੦. ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ ॥੫॥**

***ਪਦ ਅਰਥ :*** ਬੀਜ ਮੰਤ੍ਰੁ—ਸਾਰਿਆਂ ਮੰਤ੍ਰਾਂ ਦਾ ਜੋ ਮੁੱਢ ਮੰਤ੍ਰ ਹੈ। ਕੋ—ਦਾ। ਅੰਤਰਿ ਉਰ—ਉਰ ਅੰਦਰ, ਹਿਰਦੇ ਵਿਚ। ਮੁਘਦ—

[1] ਚਾਰ ਵਰਨ ਇਸ ਵਾਸਤੇ ਕਹੇ ਹਨ ਕਿ ਪੰਡਿਤ-ਲੋਕ ਕੇਵਲ ਬ੍ਰਾਹਮਣਾਂ ਨੂੰ ਹੀ ਵਿੱਦਿਆ ਦੇਂਦੇ ਸਨ, ਹੋਰ ਜਾਤੀਆਂ ਤੋਂ ਘਿਰਣਾ ਕਰਦੇ ਸਨ। ਅਜੇ ਵੀ ਵਾਹ ਲੱਗਦੀ ਘੱਟ ਨਹੀਂ ਗੁਜ਼ਾਰਦੇ। "ਓਂ" ਦਾ ਮੰਤ੍ਰ ਵੀ ਸਾਰੇ ਵਰਣਾਂ ਨੂੰ ਨਹੀਂ ਸਨ ਦੇਂਦੇ। ਹਜ਼ੂਰ ਨੇ ਇਸ ਪੰਡਿਤ ਨੂੰ ਆਦੇਸ ਇਸ ਲਈ ਕਹੀ ਹੈ ਕਿ ਐਸਾ ਵਿਸ਼ਾਲ-ਹਿਰਦੇ ਵਾਲਾ ਪੰਡਿਤ ਬਿਨਾਂ ਪੂਰਨ ਬ੍ਰਹਮ ਗਿਆਨੀ ਦੇ ਹੋਏ ਬਿਨਾਂ, ਹੋ ਹੀ ਨਹੀਂ ਸਕਦਾ।

ਮੁਗਧ, ਮੂਰਖ। ਪ੍ਰੇਤ—ਚੰਦਰੀ ਰੂਹ। ਅਉਖਦੁ—ਦਵਾਈ। ਕਲਿਆਣ—ਸੁਖ। ਮੰਗਲ—ਚੰਗੇ ਭਾਗ। ਗਾਮ—ਗਾਉਣੇ। ਕਾਹੂ ਧਰਮਿ—ਕਿਸੇ ਭੀ ਧਰਮ ਦੁਆਰਾ, ਕਿਸੇ ਭੀ ਧਾਰਮਿਕ ਰਸਮ-ਰਿਵਾਜ ਦੇ ਕਰਨ ਨਾਲ। ਧੁਰਿ—ਧੁਰੋਂ, ਰੱਬ ਵਲੋਂ। ਕਰਮਿ—ਮਿਹਰ ਅਨੁਸਾਰ।

*ਅਰਥ :*

ਪ੍ਰ: ਹਜ਼ੂਰ! ਜਗਤ ਵਿਚ ਲੋਕਾਂ ਨੇ ਵੱਖ-ਵੱਖ ਮੰਤ੍ਰ ਮੰਨੇ ਹਨ, ਪਰ ਗੁਰਮਤਿ ਅਨੁਸਾਰ ਸਾਰਿਆਂ ਮੰਤ੍ਰਾਂ ਦਾ ਮੁੱਢ (ਮੰਤ੍ਰ) ਕਿਹੜਾ ਹੈ?

ਉ: ੧. ਹੇ ਮਿੱਤਰੋ! ਕੇਵਲ ਇਕ ਪਰਮੇਸ਼ਰ ਦਾ ਨਾਮ ਹੀ ਸਾਰੇ ਮੰਤ੍ਰਾਂ ਦਾ ਮੁੱਢ (ਮੰਤ੍ਰ) ਹੈ ਅਤੇ ਇਹੋ ਹੀ ਸਭ ਦਾ ਗਿਆਨ ਦਾਤਾ ਹੈ।

ਪ੍ਰ: ਐ ਸਾਈਂ ਜੀਉ! ਇਸ ਵਿਚ ਸਬੂਤ ਕੀ ਹੈ?

ਉ: ੨. (ਹੇ ਮਿੱਤਰੋ! ਵੱਡਾ ਸਬੂਤ ਤਾਂ ਇਹੋ ਹੀ ਹੋ ਸਕਦਾ ਹੈ ਕਿ ਜੇ ਕਿਸੇ ਆਦਮੀ ਨੂੰ ਸ਼ੱਕ ਹੈ, ਤਾਂ) ਚੌਹਾਂ ਵਰਨਾਂ (ਜਾਤੀਆਂ) ਵਿੱਚੋਂ ਭੀ ਨਾਮ ਜਪ ਕੇ ਦੇਖ ਲਵੇ।

੩. ਇਸ ਲਈ ਸਾਡਾ ਤਾਂ ਇਹੋ ਹੀ ਵਿਸ਼ਵਾਸ ਹੈ ਕਿ ਜੋ-ਜੋ ਵੀ ਮਨੁੱਖ ਨਾਮ ਜਪਦਾ ਹੈ, ਉਸ ਦੀ ਅਵੱਸ਼ ਹੀ ਕਲਿਆਣ ਹੋ ਜਾਵੇਗੀ।

ਪ੍ਰ: ਹੇ ਗੁਰਦੇਵ ਜੀਉ! ਫਿਰ ਇਹ ਦੱਸੋ ਇਸ ਕਲਿਆਣਕਾਰੀ ਨਾਮ ਨੂੰ ਸਾਰੇ ਹੀ ਮਨੁੱਖ ਕਿਉਂ ਨਹੀਂ ਜਪਦੇ?

ਉ: ੪. ਹੇ ਸੱਜਣੋ! ਇਹ ਦਾਤ ਤਾਂ ਭਾਗਾਂ ਨਾਲ ਹੀ ਮਿਲਦੀ ਹੈ, ਇਸ ਲਈ ਕੋਈ ਵਿਰਲਾ ਮਨੁੱਖ ਹੀ ਸਾਧ ਸੰਗਤ ਵਿਚ ਮਿਲ ਕੇ ਇਸ ਨੂੰ ਹਾਸਲ ਕਰਦਾ ਹੈ।

੫. ਜਿਸ 'ਤੇ ਅਕਾਲ ਪੁਰਖ ਕਿਰਪਾ ਕਰਦਾ ਹੈ, ਓਹੀ ਨਾਮ ਨੂੰ ਆਪਣੇ ਹਿਰਦੇ ਅੰਦਰ ਧਾਰਦਾ ਹੈ।

੬. ਹੇ ਮਿੱਤਰੋ! ਉਹ ਨਾਮ ਐਸਾ ਹੈ, ਜੋ ਪਸ਼ੂ, ਪ੍ਰੇਤ, ਮੂਰਖ ਤੇ ਪੱਥਰ ਦਿਲਾਂ ਦਾ ਭੀ ਉਧਾਰ ਕਰ ਦੇਂਦਾ ਹੈ।

੭. ਹੇ ਸੱਜਣੋ! ਇਹ ਨਾਮ ਸਾਰੇ ਹੀ ਰੋਗਾਂ ਦੀ ਦਵਾਈ ਹੈ।

੮. ਹੇ ਭਾਈ! ਪਰਮੇਸ਼ਰ ਦੇ ਗੁਣਾਂ ਦਾ (ਗਾਮ) ਗਾਉਣਾ ਖ਼ੁਸ਼ੀਆਂ ਦਾ ਦਾਤਾ ਅਤੇ ਕਲਿਆਣ ਰੂਪ ਹੈ।

੯. ਪਰ ਇਹ ਨਿਸਚਾ ਕਰੋ, ਇਹ ਨਾਮ ਹੋਰ ਕਿਸੇ ਢੰਗ ਨਾਲ, ਜਾਂ ਹੋਰ ਕਿਸੇ ਧਾਰਮਿਕ ਰਸਮੋ-ਰਿਵਾਜ ਦੇ ਕਰਨ ਨਾਲ ਨਹੀਂ ਮਿਲਦਾ।

ਪ੍ਰ: ਹਜ਼ੂਰ! ਫਿਰ ਉਹ ਮਿਲਦਾ ਕਿਵੇਂ ਹੈ?

ਉ: ੧੦. ਹੇ ਭਰਾਵੋ! ਇਹ ਨਾਮ ਉਸੇ ਮਨੁੱਖ ਨੂੰ ਮਿਲਦਾ ਹੈ, ਜਿਸ ਦੇ ਮੱਥੇ 'ਤੇ ਧੁਰੋਂ ਪ੍ਰਭੂ ਦੀ ਮਿਹਰ ਅਨੁਸਾਰ ਲਿਖਿਆ ਜਾਂਦਾ ਹੈ।੫।

**੧. ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥**
**੨. ਤਿਸ ਕਾ ਨਾਮੁ ਸਤਿ ਰਾਮਦਾਸੁ ॥**
**੩. ਆਤਮ ਰਾਮੁ ਤਿਸੁ ਨਦਰੀ ਆਇਆ ॥**
**੪. ਦਾਸ ਦਸੰਤਣ ਭਾਇ ਤਿਨਿ ਪਾਇਆ ॥**
**੫. ਸਦਾ ਨਿਕਟਿ ਨਿਕਟਿ ਹਰਿ ਜਾਨੁ ॥**
**੬. ਸੋ ਦਾਸੁ ਦਰਗਹ ਪਰਵਾਨੁ ॥**
**੭. ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥**
**੮. ਤਿਸੁ ਦਾਸ ਕਉ ਸਭ ਸੋਝੀ ਪਰੈ ॥**
**੯. ਸਗਲ ਸੰਗਿ ਆਤਮ ਉਦਾਸੁ ॥**
**੧੦. ਐਸੀ ਜੁਗਤਿ ਨਾਨਕ ਰਾਮਦਾਸੁ ॥੬॥**

***ਪਦ ਅਰਥ :*** ਸਤਿ—ਅਸਲੀ। ਰਾਮਦਾਸੁ—ਪ੍ਰਭੂ ਦਾ ਸੇਵਕ। ਆਤਮ ਰਾਮੁ—ਸਭਨਾਂ ਵਿਚ ਵਿਆਪਕ ਪ੍ਰਭੂ। ਭਾਇ—ਭਾਵਨਾ ਨਾਲ, ਸੁਭਾਉ ਦੀ ਰਾਹੀਂ। ਦਾਸ ਦਸੰਤਣ ਭਾਇ—ਦਾਸਾਂ ਦਾ ਦਾਸ ਹੋਣ ਦੀ ਭਾਵਨਾ ਨਾਲ। ਤਿਨਿ—ਉਸ ਮਨੁੱਖ ਨੇ। ਨਿਕਟਿ—ਨੇੜੇ। ਜਾਨੁ—ਜੋ ਜਾਣਦਾ ਹੈ। ਸੋਝੀ—ਸਮਝ। ਪਰੈ—ਪੜੈ, ਪੈਂਦੀ। ਆਤਮ ਉਦਾਸੁ—ਅੰਦਰੋਂ ਨਿਰਮੋਹ।

*ਅਰਥ :*

ਪ੍ਰ: ਐ ਗੁਰੂ ਜੀ! ਤੁਸੀਂ ਰਾਮ ਦਾ ਅਸਲ ਦਾਸ ਕਿਸ ਨੂੰ ਮੰਨਦੇ ਹੋ?

ਉ: ੧. ਹੇ ਸੱਜਣੋ! ਜਿਸ ਦੇ ਮਨ ਵਿਚ ਪਾਰਬ੍ਰਹਮ ਦਾ ਨਿਵਾਸ ਹੋ ਗਿਆ ਹੋਵੇ।

੨. ਉਸੇ ਦਾ ਨਾਮ ਅਸਲੀ ਅਰਥਾਂ ਵਿਚ (ਰਾਮ ਦਾਸੁ) ਪ੍ਰਭੂ ਦਾ ਸੇਵਕ ਹੈ।

੩. ਸਮਝੋ! ਉਸ ਨੂੰ ਸਰਵ-ਵਿਆਪੀ ਆਤਮ ਰਾਮ ਮਿਲ ਪਿਆ ਹੈ।

ਪ੍ਰ: ਉਸ ਨੂੰ ਮਿਲਿਆ ਕਿਵੇਂ?

ਉ: ੪. ਹੇ ਭਾਈਓ! ਦਾਸਾਂ ਦੇ ਦਾਸ ਹੋਣ ਦੀ ਭਾਵਨਾ ਨਾਲ ਉਸ ਨੇ ਪ੍ਰਾਪਤ ਕੀਤਾ ਹੈ।

ਪ੍ਰ: ਐ ਗੁਰਦੇਵ ਜੀ! ਉਹ ਕਿਹੜਾ ਦਾਸ ਹੈ, ਜੋ ਰੱਬੀ-ਦਰਗਾਹ ਵਿਚ ਮਾਨਨੀਯ ਹੋਵੇਗਾ?

ਉ: ੫. ਹੇ ਭਾਈ! ਜੋ ਮਨੁੱਖ ਪ੍ਰਭੂ ਨੂੰ ਸਦੀਵੀ ਨੇੜੇ ਹੀ ਨੇੜੇ ਜਾਣਦਾ ਹੈ।

੬. ਉਹ ਰਾਮ ਦਾ ਦਾਸ ਹੀ ਪਰਮਾਤਮਾ ਦੀ ਦਰਗਾਹ ਵਿਚ ਪਰਵਾਨ ਹੁੰਦਾ ਹੈ।

੭. ਉਹ ਪ੍ਰਭੂ ਆਪਣੇ ਦਾਸ 'ਤੇ ਆਪ ਹੀ ਕਿਰਪਾ ਕਰਦਾ ਹੈ।

੮. ਤਾਂ ਉਸ ਦਾਸ ਨੂੰ ਹਰ ਤਰ੍ਹਾਂ ਦੀ ਸੋਝੀ ਪੈ ਜਾਂਦੀ ਹੈ, ਭਾਵ ਉਸ ਨੂੰ ਗਿਆਨ ਪ੍ਰਾਪਤ ਹੋ ਜਾਂਦਾ ਹੈ।

ਪ੍ਰ: ਉਸ ਦੀ ਨਿਸ਼ਾਨੀ ਕੀ ਹੈ?

ਉ: ੯. ਹੇ ਸੱਜਣੋ! ਉਹ ਆਪਣੇ ਸਾਰੇ ਪ੍ਰਵਾਰ ਵਿਚ ਵੱਸਦਾ ਹੋਇਆ ਆਪਣੇ ਮਨ ਵਿਚ ਸਭਨਾਂ ਤੋਂ ਹੀ ਉਪ੍ਰਾਮ ਰਹਿੰਦਾ ਹੈ। ਭਾਵ ਉਹ ਕਿਸੇ ਦੇ ਵੀ ਮੋਹ ਵਿਚ ਨਹੀਂ ਫਸਦਾ।

੧੦. ਹੇ ਪਿਆਰੇ! ਉਹ ਰਾਮ ਦਾ ਦਾਸ ਐਸੀ ਜੁਗਤ ਦਾ ਜੀਵਨ ਬਿਤੀਤ ਕਰਦਾ ਹੈ।੬।

**੧. ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**੨. ਜੀਵਨ ਮੁਕਤਿ ਸੋਊ ਕਹਾਵੈ ॥**
**੩. ਤੈਸਾ ਹਰਖੁ ਤੈਸਾ ਉਸੁ ਸੋਗੁ ॥**
**੪. ਸਦਾ ਅਨੰਦੁ ਤਹ ਨਹੀ ਬਿਓਗੁ ॥**
**੫. ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥**
**੬. ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**
**੭. ਤੈਸਾ ਮਾਨੁ ਤੈਸਾ ਅਭਿਮਾਨੁ ॥**
**੮. ਤੈਸਾ ਰੰਕੁ ਤੈਸਾ ਰਾਜਾਨੁ ॥**
**੯. ਜੋ ਵਰਤਾਏ ਸਾਈ ਜੁਗਤਿ ॥**
**੧੦. ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥**

***ਪਦ ਅਰਥ :*** ਆਗਿਆ—ਹੁਕਮ, ਰਜ਼ਾ। ਆਤਮ—ਆਪਣੇ ਅੰਦਰ। ਹਿਤਾਵੈ—ਹਿਤ ਵਾਲੀ ਜਾਣੇ; ਮਿੱਠੀ ਕਰ ਕੇ ਮੰਨੇ। ਜੀਵਨ ਮੁਕਤਿ—ਉਹ ਮਨੁੱਖ ਜਿਸ ਨੂੰ ਜੀਉਂਦਿਆਂ ਹੀ ਮਾਇਆ ਦੇ ਬੰਧਨਾਂ ਤੋਂ ਖਲਾਸੀ ਮਿਲ ਗਈ। ਹਰਖੁ—ਖ਼ੁਸ਼ੀ। ਸੋਗੁ—ਗ਼ਮੀ। ਬਿਓਗੁ—ਵਿਛੋੜਾ। ਸੁਵਰਨੁ—ਸੋਨਾ। ਬਿਖੁ—ਵਿਹੁ, ਜ਼ਹਿਰ। ਖਾਟੀ—ਕੌੜੀ, ਹਾਨੀਕਾਰਕ। ਮਾਨੁ—ਆਦਰ। ਰੰਕੁ—ਕੰਗਾਲ। ਸਾਈ—ਓਹੀ। ਜੁਗਤਿ—ਜੋਗ ਹੈ, ਠੀਕ ਹੈ।

***ਅਰਥ :***

ਪ੍ਰ: ਹਜ਼ੂਰ! ਗੁਰਮਤਿ ਅਨੁਸਾਰ ਜੀਵਨ-ਮੁਕਤ ਕਹਾਉਣ ਦਾ ਹੱਕਦਾਰ ਕੌਣ ਹੈ?

ਉ: ੧. ਹੇ ਭਾਈਓ! ਜੋ ਮਨੁੱਖ ਪਰਮੇਸ਼ਰ ਦੀ ਆਗਿਆ ਨੂੰ (ਰਜ਼ਾ ਨੂੰ) ਪਿਆਰੀ ਕਰ ਕੇ ਮੰਨਦਾ ਹੈ।
੨. ਉਹੀ ਜੀਵਨ-ਮੁਕਤ ਕਹਾਉਣ ਦਾ ਹੱਕਦਾਰ ਹੋ ਸਕਦਾ ਹੈ।

ਪ੍ਰ: ਉਸ ਦੀ ਨਿਸ਼ਾਨੀ ਕੀ ਹੈ?

ਉ: ੩. ਹੇ ਭਾਈਓ! ਉਸ ਨੂੰ ਜਿਸ ਤਰ੍ਹਾਂ ਦੀ ਖ਼ੁਸ਼ੀ ਹੁੰਦੀ ਹੈ, ਉਸੇ ਤਰ੍ਹਾਂ ਦੀ ਗ਼ਮੀ ਹੁੰਦੀ ਹੈ, ਭਾਵ ਉਹ ਖ਼ੁਸ਼ੀ ਗ਼ਮੀ ਰੂਪ ਦੋਹਾਂ ਭਾਵਨਾਵਾਂ ਤੋਂ ਉੱਪਰ ਹੈ।
੪. ਉਸ ਨੂੰ ਸਦਾ ਹੀ ਅਨੰਦ ਹੈ, ਕਿਉਂਕਿ ਉਸ ਦੇ ਹਿਰਦੇ ਵਿੱਚੋਂ ਕਦੇ ਭੀ ਪਰਮੇਸ਼ਰ ਦੇ ਚਰਨਾਂ ਦਾ ਵਿਛੋੜਾ ਨਹੀਂ।

ਪ੍ਰ: ਕੀ ਉਸ ਦੀ ਮਾਨਸਕ ਅਵਸਥਾ ਵਿਚ ਕੋਈ ਹੋਰ ਭੀ ਬਦਲ ਆ ਜਾਂਦੀ ਹੈ?

ਉ: ੫. ਹਾਂ! ਜ਼ਰੂਰ, ਹੇ ਭਾਈਓ! ਫਿਰ ਉਸ ਦੀ ਬ੍ਰਿਤੀ ਐਹੋ ਜਿਹੀ ਸਮ ਹੋ ਜਾਂਦੀ ਹੈ ਕਿ ਜਿਹੋ ਜਿਹਾ ਉਸ ਨੂੰ ਸੋਨਾ ਲੱਗਦਾ ਹੈ, ਉਹੋ ਜਿਹੀ ਮਿੱਟੀ। ਭਾਵ ਸੋਨਾ ਦੇਖ ਕੇ ਉਹ ਕਦੇ ਲੋਭ ਲਾਲਚ ਵਿਚ ਨਹੀਂ ਆਉਂਦਾ, ਮਿੱਟੀ ਵੇਖ ਕੇ ਨਫ਼ਰਤ ਨਹੀਂ।
੬. ਅੰਮ੍ਰਿਤ ਤੇ ਕੌੜੀ ਵਿਹੁ ਉਸ ਨੂੰ ਇਕੋ ਜਿਹੀ ਲੱਗਿਆ ਕਰਦੀ ਹੈ।
੭. ਹੁਣ ਉਸ ਨੂੰ ਜਿਹੋ ਜਿਹਾ ਆਪਣਾ ਆਦਰ ਲੱਗਦਾ ਹੈ, ਉਹੋ ਜੇਹਾ ਹੀ ਆਪਣਾ ਨਿਰਾਦਰ ਲੱਗਦਾ ਹੈ। ਭਾਵ ਦੂਸਰੇ ਦੇ ਮਾਨ ਕਰਨ ਤੋਂ ਸਾਨੂੰ ਆਦਰ ਮਿਲਦਾ ਹੈ ਤੇ ਦੂਸਰੇ ਦੇ ਸਾਡੇ ਨਾਲ ਅਭਿਮਾਨ ਕਰਨ ਤੋਂ ਸਾਨੂੰ ਅਨਾਦਰ ਮਿਲਦਾ ਹੈ, ਪਰ ਉਹ ਇਸ ਦ੍ਵੰਦ ਤੋਂ ਰਹਿਤ ਹੈ।
੮. ਉਸ ਦੀਆਂ ਨਜ਼ਰਾਂ ਵਿਚ ਕੰਗਾਲ ਤੇ ਸ਼ਹਿਨਸ਼ਾਹ ਇਕੋ ਬਰਾਬਰ ਹੋ ਜਾਂਦੇ ਹਨ।
੯. ਉਹ ਕਰਤਾਰ ਜੋ ਕੁਛ ਉਸ ਉੱਤੇ ਵਰਤਾਵੇ, ਉਸ ਨੂੰ (ਉਹ) ਠੀਕ ਸਮਝਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਸੇ ਮਨੁੱਖ ਨੂੰ ਹੀ ਜੀਉਂਦਾ ਮੁਕਤ ਕਹਿਣਾ ਚਾਹੀਦਾ ਹੈ।੭।

**੧. ਪਾਰਬ੍ਰਹਮ ਕੇ ਸਗਲੇ ਠਾਉ ॥**
**੨. ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥**
**੩. ਆਪੇ ਕਰਨ ਕਰਾਵਨ ਜੋਗੁ ॥**
**੪. ਪ੍ਰਭ ਭਾਵੈ ਸੋਈ ਫੁਨਿ ਹੋਗੁ ॥**
**੫. ਪਸਰਿਓ ਆਪਿ ਹੋਇ ਅਨਤ ਤਰੰਗ ॥**
**੬. ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥**
**੭. ਜੈਸੀ ਮਤਿ ਦੇਇ ਤੈਸਾ ਪਰਗਾਸ ॥**
**੮. ਪਾਰਬ੍ਰਹਮੁ ਕਰਤਾ ਅਬਿਨਾਸ ॥**
**੯. ਸਦਾ ਸਦਾ ਸਦਾ ਦਇਆਲ ॥**
**੧੦. ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥੮॥੯॥**

***ਪਦ ਅਰਥ :*** ਸਗਲੇ—ਸਾਰੇ। ਠਾਉ—ਥਾਂ। ਜਿਤੁ—ਜਿਸ ਵਿਚ। ਜਿਤੁ ਘਰਿ—ਜਿਸ ਘਰ ਵਿਚ। ਤਿਨ—ਉਨ੍ਹਾਂ ਦਾ। ਜੋਗੁ—ਸਮਰੱਥ, ਤਾਕਤ ਵਾਲਾ। ਪ੍ਰਭ ਭਾਵੈ—ਜੋ ਪ੍ਰਭੂ ਨੂੰ ਭਾਉਂਦਾ ਹੈ। ਫੁਨਿ—ਫੇਰ, ਮੁੜ। ਹੋਗੁ—ਹੋਵੇਗਾ। ਪਸਰਿਓ—ਖਿਲਰਿਆ ਹੋਇਆ, ਵਿਆਪਕ। ਅਨਤ—ਅਨੰਤ, ਬੇਅੰਤ। ਤਰੰਗ—ਲਹਿਰਾਂ। ਹੋਇ ਅਨਤ ਤਰੰਗ—ਬੇਅੰਤ ਲਹਿਰਾਂ ਹੋ ਕੇ। ਲਖੇ ਨ ਜਾਹਿ—ਜਾਣੇ ਨਹੀਂ ਜਾ ਸਕਦੇ। ਰੰਗ—ਤਮਾਸ਼ੇ, ਖੇਲ। ਪਰਗਾਸ—ਚਾਨਣ, ਜ਼ਹੂਰ। ਅਬਿਨਾਸ—ਨਾਸ-ਰਹਿਤ। ਭਏ ਨਿਹਾਲ—ਜੀਵ ਨਿਹਾਲ ਹੋ ਜਾਂਦੇ ਹਨ।

***ਅਰਥ :***

ਪ੍ਰ: ਹਜ਼ੂਰ! ਕੀ ਪਰਮੇਸ਼ਰ ਦੇ ਰਹਿਣ ਦਾ ਕੋਈ ਖ਼ਾਸ ਥਾਂ ਭੀ ਹੈ?

ਉ: ੧. ਹੇ ਸੱਜਣੋ! ਇਹ ਸਰੀਰਾਂ ਰੂਪੀ ਘਰ ਸਾਰੇ ਹੀ ਉਸ ਅਕਾਲ ਪੁਰਖ ਦੇ ਨਿਵਾਸ ਅਸਥਾਨ ਹਨ।
੨. ਜਿਸ-ਜਿਸ ਥਾਂ ਉਹ ਜੀਵਾਂ ਨੂੰ ਰੱਖਦਾ ਹੈ, ਉਹੋ ਜਿਹਾ ਉਨ੍ਹਾਂ ਦਾ ਨਾਂ ਪੈ ਜਾਂਦਾ ਹੈ।[1]

---

੧. ਭਾਵ ਜੋ ਉਪਰ ਪਰਮੇਸ਼ਰ ਨੂੰ ਪ੍ਰਾਪਤ ਹੋਣ ਵਾਲੇ ਪੁਰਖਾਂ ਦੇ ਨਾਮ ਤੇ ਆਦਰਸ਼ ਦੱਸੇ ਹਨ, ਇਹ ਸਭ ਟਿਕਾਣੇ ਹਨ, ਜਿਨ੍ਹਾਂ ਵਿਚ ਪਰਮੇਸ਼ਰ ਆਪ ਵੱਸਦਾ ਹੈ, ਪਰ ਅਸਲ ਵਿਚ ਓਹ ਇਕੋ ਹਨ, ਇਕ ਦੇ ਵੱਸਣੇ ਕਰ ਕੇ। ਨਾਮਾਂ ਦੀ ਭਿੰਨਤਾ—ਬ੍ਰਹਮ ਗਿਆਨੀ, ਅਪਰਸ, ਭਗਤ, ਰਾਮਦਾਸ, ਜੀਵਨ ਮੁਕਤਿ ਆਦਿ ਉਨ੍ਹਾਂ ਵਿਸ਼ੇਸ਼ ਵਤੀਰਿਆਂ ਤੋਂ ਪਏ ਹਨ, ਜਿਨ੍ਹਾਂ ਵਿਚ ਪਰਮੇਸ਼ਰ ਨੇ ਉਨ੍ਹਾਂ ਨੂੰ ਰਖਿਆ ਹੈ।

੩. ਉਹ ਪਰਮੇਸ਼ਰ ਆਪ ਹੀ ਸਭ ਕੁਝ ਕਰਨ ਦੀ ਤੇ ਜੀਵਾਂ ਪਾਸੋਂ ਕਰਾਉਣ ਦੀ (ਜੋਗੁ) ਤਾਕਤ ਰੱਖਦਾ ਹੈ।
੪. ਜੋ ਪਰਮੇਸ਼ਰ ਨੂੰ ਭਾਉਂਦਾ ਹੈ, ਓਹੀ ਹੁੰਦਾ ਹੈ।
੫. ਹੇ ਭਾਈਓ! ਜਿਵੇਂ ਸਾਗਰ 'ਤੇ ਅਨੰਤ ਲਹਿਰਾਂ ਦਾ ਪਸਾਰਾ ਦਿੱਸਦਾ ਹੈ, ਤਿਵੇਂ ਹੀ ਪ੍ਰਭੂ ਆਪ ਅਨੰਤ ਲਹਿਰਾਂ ਦੇ ਰੂਪ ਵਿਚ ਹੋ ਕੇ ਪਸਰ ਰਿਹਾ ਹੈ। (ਅੱਜ ਦੇ ਸਾਇੰਸਦਾਨ ਪ੍ਰਕ੍ਰਿਤੀ ਦੀ ਖੋਜ ਕਰਦੇ ਸੂਖਮਤਾ ਵਲ ਗਏ ਹਨ ਤੇ ਇਸ ਦੇ ਲਹਿਰ ਸਰੂਪ ਤਕ ਪੁੱਜੇ ਹਨ, ਅੱਗੇ ਇਨ੍ਹਾਂ ਨੂੰ ਅਜੇ ਰਸਤਾ ਨਹੀਂ ਮਿਲ ਰਿਹਾ, ਪਰ ਸਤਿਗੁਰੂ ਜੀ ਦੱਸ ਗਏ ਹਨ ਕਿ ਇਹ ਸਾਰਾ 'ਲਹਿਰ ਪਸਾਰਾ' ਉਸੇ ਪ੍ਰਭੂ ਦਾ ਹੈ, ਉਹ ਸਾਗਰ ਹੈ ਤੇ ਇਹ ਉਸ ਦਾ ਲਹਿਰ ਪਸਾਰਾ, ਜੋ ਸਥੂਲ ਰੂਪ ਵਿਚ ਪ੍ਰਕ੍ਰਿਤੀ ਰੂਪ ਹੋ ਕੇ ਭਾਸਦਾ ਹੈ)।
੬. ਪਰ ਹੇ ਭਾਈਓ! ਉਸ ਪਾਰਬ੍ਰਹਮ ਦੇ ਨਿਰਗੁਣਤਾ ਤੋਂ ਸਰਗੁਣਤਾ ਵਿਚ ਲਹਿਰ ਸਰੂਪਤਾ ਦੇ ਖੇਲ ਜਾਣੇ ਨਹੀਂ ਜਾ ਸਕਦੇ।
੭. ਉਹ ਪ੍ਰਭੂ ਜਿਹੋ ਜਿਹੀ ਅਕਲ ਕਿਸੇ ਨੂੰ ਦੇਂਦਾ ਹੈ, ਉਸ ਨੂੰ ਉਹੋ ਜਿਹਾ ਉਸ ਦਾ ਗਿਆਨ ਦਾ ਚਾਨਣ ਮਿਲਦਾ ਹੈ।
੮. ਉਹ ਪਰਮੇਸ਼ਰ ਆਪ ਸਭੋ ਕੁਝ ਕਰਨ ਵਾਲਾ ਹੈ ਤੇ ਉਹ ਆਪ ਅਬਿਨਾਸ਼ੀ ਹੈ, ਭਾਵ ਉਹ ਕਦੇ ਮਰਦਾ ਨਹੀਂ।
੯. ਉਹ ਫਿਰ ਆਪਣੇ ਕੀਤੇ ਹੋਏ ਜੀਵਾਂ ਉਪਰ ਸਦਾ-ਸਦਾ ਦਿਆਲੂ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੀਵ ਹਮੇਸ਼ਾਂ ਉਸ ਨੂੰ ਸਿਮਰ-ਸਿਮਰ ਕੇ ਨਿਹਾਲ ਹੁੰਦੇ ਹਨ।੮।੯।

***ਭਾਵਾਰਥ :*** ਇਹ ਜੋ ਅੱਜ ਸਾਨੂੰ ਵੱਖੋ-ਵੱਖ ਧਰਮ ਵੇਖਣ ਵਿਚ ਆਉਂਦੇ ਹਨ, ਇਨ੍ਹਾਂ ਸਭਨਾਂ ਦਾ ਕਰਤਾ, ਰਚਨਹਾਰ ਆਦਿ ਵਿਚ ਉਹ ਮਹਾਂ ਪੁਰਸ਼ ਸਨ, ਜੋ ਸਹੀ ਮਾਇਨਿਆਂ ਵਿਚ ਆਪ ਅਪਰਸ ਸਨ ਅਤੇ ਉਨ੍ਹਾਂ ਦੇ ਮਨ ਵਿਚ ਹੋਰਨਾਂ ਨੂੰ ਵੀ ਅਪਰਸ ਬਨਾਉਣ ਦੀ ਲਾਲਸਾ ਸੀ।

ਜੇ ਅਸੀਂ ਇਨ੍ਹਾਂ ਸਭਨਾਂ ਨੂੰ ਇਕ ਪ੍ਰਕਾਰ ਦੇ ਅਧਿਆਤਮਿਕ ਸਕੂਲ ਕਹਿ ਲਵੀਏ ਤਾਂ ਭੀ ਸੰਭਵ ਹੈ ਅਤੇ ਇਨ੍ਹਾਂ ਸਭਨਾਂ ਦਾ ਇਕੋ ਨਿਸ਼ਾਨਾ ਸੀ ਕਿ

ਮਨੁੱਖ ਨੂੰ ਅਪਰਸ ਬਨਾਉਣਾ, ਉਸ ਨੂੰ ਪੂਰਨ ਸੰਤ ਬਣਨ ਵਿਚ ਜਾਂ ਪੂਰਨ ਬ੍ਰਹਮ ਗਿਆਨੀ ਬਣਨ ਵਿਚ ਸਹਾਇਤਾ ਦੇਣੀ।

ਇਨ੍ਹਾਂ ਸਭਨਾਂ ਧਰਮ ਸਕੂਲਾਂ ਦੇ ਮੋਢੀਆਂ ਨੇ ਆਪਣੇ ਆਦਰਸ਼ਕ ਜੀਵਨ, ਆਪਣੀ ਲਗਨ ਅਤੇ ਮਿਹਨਤ ਦਾ ਸਦਕਾ ਚੰਗੇ ਨਤੀਜੇ ਕੱਢੇ, ਚੰਗੇ ਵਿੱਦਿਆਰਥੀ, ਚੰਗੇ ਵਿਦਵਾਨ, ਗੁਣੀ-ਗਿਆਨੀ, ਯੋਧੇ, ਧਰਮੀ, ਦਾਨੀ, ਆਪਾ ਵਾਰਨ ਵਾਲੇ ਮਹਾਂ ਪੁਰਖ ਪੈਦਾ ਕੀਤੇ ਅਤੇ ਇਨ੍ਹਾਂ ਸਭਨਾਂ ਲਈ ਆਪੋ ਆਪਣੀ ਵੀਚਾਰ ਅਨੁਸਾਰ ਇਕ ਵਰਦੀ ਭੀ ਨੀਯਤ ਕੀਤੀ।

ਇਨ੍ਹਾਂ ਅਧਿਆਪਕਾਂ ਦੀ ਯੋਗਤਾ ਅਤੇ ਇਨ੍ਹਾਂ ਦੀਆਂ ਖ਼ੂਬੀਆਂ ਨੂੰ ਦੇਖ ਕੇ ਬਹੁਤੇ ਲੋਕਾਂ ਦਾ ਧਿਆਨ ਏਧਰ ਹੋਇਆ, ਵਧੇਰਿਆਂ ਨੇ ਇਨ੍ਹਾਂ ਧਾਰਮਿਕ ਸਕੂਲਾਂ ਵਿਚ ਦਾਖ਼ਲ ਹੋਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦੀ ਨੀਯਤ ਕੀਤੀ ਵਰਦੀ ਨੂੰ ਵੀ ਕਬੂਲ ਕਰ ਲਿਆ, ਪਰ ਸਹਿਜੇ-ਸਹਿਜੇ ਮੁੱਢਲੇ ਮਿਹਨਤੀ ਅਧਿਆਪਕਾਂ ਦੇ ਚਲੇ ਜਾਣ ਬਾਅਦ ਨਵੇਂ ਆਏ ਅਧਿਆਪਕਾਂ ਦੀ ਕਮਜ਼ੋਰੀ ਦੇ ਕਾਰਣ, ਇਨ੍ਹਾਂ ਵਿਚ ਲਗਨ ਦੇ ਘਾਟੇ ਦੀ ਵਜ੍ਹਾ ਕਰਕੇ ਇਨ੍ਹਾਂ ਸਕੂਲਾਂ ਵਿਚ ਢਿੱਲਾ-ਪਨ ਆ ਗਿਆ। ਪੜ੍ਹਾਈ ਦੀ ਥਾਂ, ਸ਼ੁਭ ਸਿਖਿਆ ਦੇਣ ਦੀ ਥਾਂ, ਵਿੱਦਿਆਰਥੀਆਂ ਦੇ ਚੰਗੇਰੇ ਆਚਰਨ ਬਣਾਉਣ ਉੱਤੇ ਜ਼ੋਰ ਦੇਣ ਦੀ ਥਾਂ, ਕੇਵਲ ਵਰਦੀ ਵਲ ਹੀ ਧਿਆਨ ਹੋ ਗਿਆ, ਸੋ ਵਿੱਦਿਆਰਥੀ ਤਾਂ ਅੱਗੇ ਹੀ ਇਹੋ ਚਾਹੁੰਦੇ ਸਨ। ਅੱਜ ਦਾ ਵਿੱਦਿਆਰਥੀ ਕੇਵਨ ਵਰਦੀ ਪਾ ਕੇ ਹੀ ਫ਼ਖ਼ਰ ਕਰਦਾ ਹੈ ਤੇ ਕਹਿੰਦਾ ਹੈ ਕਿ—

ਮੈਂ ਅਮਕੇ ਸਕੂਲ ਦਾ ਵਿੱਦਿਆਰਥੀ ਹਾਂ, ਜੋ ਫਲਾਣੇ ਵਿਦਵਾਨ, ਵਿੱਦਿਆ ਦੇ ਮਾਰਤੰਡ ਨੇ ਚਲਾਇਆ ਸੀ, ਜਿਸ ਵਿਚ ਫਲਾਂ-ਫਲਾਂ ਜਗਤ ਪ੍ਰਸਿੱਧ ਵਿਦਵਾਨ ਪੈਦਾ ਹੋ ਚੁੱਕੇ ਹਨ।

ਸੋ ਗੱਲ ਕੀ 'ਪਿਦਰਮ ਸੁਲਤਾਨ ਬੂਦ' ਦੇ ਕਥਨ ਅਨੁਸਾਰ ਇਸ ਜ਼ਮਾਨੇ ਵਿਚ ਹਰ ਧਰਮ ਦੇ ਪੈਰੋਕਾਰ ਆਪੋ ਆਪਣੇ ਧਾਰਮਿਕ ਆਗੂਆਂ, ਪੈਗ਼ੰਬਰਾਂ, ਅਵਤਾਰਾਂ ਦੀਆਂ ਡੀਂਗਾਂ ਮਾਰਦੇ ਹਨ; ਪਰ ਉਹ ਆਪ ਉਸ ਧਰਮ ਦੇ ਅਸੂਲਾਂ ਤੇ ਨੇਮਾਂ ਤਥਾ ਉਪਦੇਸ਼ਾਂ ਤੋਂ ਬਿਲਕੁਲ ਅਨਜਾਣ ਅਤੇ ਉਸ ਦੇ ਸ਼ੁਭ ਗੁਣਾਂ ਤੋਂ ਕੋਰੇ ਹਨ। ਬਸ, ਧਰਮ ਦੀ ਦਿੱਤੀ ਹੋਈ ਵਰਦੀ ਤੋਂ ਸਿਵਾ ਉਨ੍ਹਾਂ ਕੋਲ ਕੁਝ ਵੀ ਨਹੀਂ। ਸੋ, ਉਨ੍ਹਾਂ ਦੀ ਦਸ਼ਾ ਤਾਂ ਉਸ ਬੰਦੇ ਵਰਗੀ ਹੈ, ਜੋ ਇਕ ਫ਼ੌਜੀ ਵਰਦੀ ਪਾ ਕੇ ਹੱਥ ਵਿਚ ਬੰਦੂਕ ਲੈ ਕੇ ਆਕੜਿਆ ਫਿਰਦਾ ਹੋਵੇ; ਪਰ ਉਹ ਬੰਦੂਕ ਦੇ ਪੁਰਜ਼ਿਆਂ ਤੋਂ ਬਿਲਕੁਲ ਹੀ ਨਾ-ਵਾਕਫ਼ ਹੋਵੇ।

ਉਸ ਭੋਲੇ ਵਿਦਿਆਰਥੀ ਨੂੰ ਇੰਨੀ ਸਮਝ ਨਹੀਂ ਕਿ ਵਰਦੀ ਤਾਂ ਕੇਵਲ ਇਕ ਪ੍ਰਕਾਰ ਦਾ ਇਸ਼ਤਿਹਾਰ ਹੈ, ਜਿਸ ਨੂੰ ਸਕੂਲ ਵਾਲਿਆਂ ਉਸ ਦੇ ਸਰੀਰ 'ਤੇ ਚੰਮੇੜ ਦਿੱਤਾ ਹੈ, ਤਾਂਕਿ ਉਹ ਆਪਣੇ ਸੋਹਣੇ ਵਤੀਰੇ ਨਾਲ ਜਿਥੇ ਲੋਕਾਂ ਨੂੰ ਪ੍ਰਭਾਵਤ ਕਰੇ, ਉਥੇ ਉਸ ਦੀ ਵਰਦੀ ਲੋਕਾਂ ਨੂੰ ਦੱਸੇ ਕਿ ਜੇ ਇਹ ਸ਼ੁਭ ਗੁਣ ਪ੍ਰਾਪਤ ਕਰਨਾ ਚਾਹੁੰਦੇ ਹੋ, ਤਾਂ ਉਸ ਸਕੂਲ ਵਿਚ ਦਾਖ਼ਲ ਹੋਵੋ, ਜਿਸ ਦੀ ਇਹ ਵਰਦੀ ਹੈ।

ਸ਼ੁਭ ਗੁਣਾਂ ਨੂੰ ਧਾਰਨ ਕਰਨ ਤੋਂ ਬਗ਼ੈਰ, ਸ਼ੁਭ ਆਚਰਣ ਸਿਖ ਲੈਣ ਤੋਂ ਬਿਨਾਂ, ਪਹਿਰੀ ਹੋਈ ਵਰਦੀ, ਨਿਰਾ ਉਸ ਵਿਅਕਤੀ ਨੂੰ ਹੀ ਨਹੀਂ, ਸਗੋਂ ਸਕੂਲ ਨੂੰ ਭੀ ਬਦਨਾਮ ਕਰਦੀ ਹੈ। ਅੱਜ ਵਰਦੀ ਦੀ ਇਸ ਗ਼ਲਤ ਵਰਤੋਂ ਦੇ ਕਾਰਨ, ਲੋਕਾਂ ਦੀ ਕਿਸੇ ਭੀ ਧਾਰਮਿਕ ਵਰਦੀ ਨਾਲ ਸ਼ਰਧਾ ਨਹੀਂ ਰਹੀ ਅਤੇ ਨਾ ਹੀ ਐਸੇ ਧਰਮਾਂ ਨਾਲ ਪਿਆਰ ਹੀ ਰਿਹਾ ਹੈ, ਜੋ ਜਣੇ-ਖਣੇ ਤੇ ਯੋਗ-ਅਯੋਗ ਨੂੰ ਵਰਦੀ ਦਈ ਜਾ ਰਹੇ ਹਨ। ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਂਡੇ ਨੂੰ ਕਿਹਾ ਸੀ—

ਦਇਆ ਕਪਾਹ ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ॥ *(ਪੰਨਾ ੪੭੧)*

ਹੇ ਪਾਂਡੇ! ਤੂੰ ਆਪਣੇ ਚੇਲੇ ਨੂੰ ਜਨੇਊ ਪਾਉਣ ਤੋਂ ਪਹਿਲੇ ਇਹ ਤਾਂ ਵੇਖ ਕਿ ਉਸ ਵਿਚ ਇਕ ਹਿੰਦੂ ਵਾਲੇ ਸਾਰੇ ਗੁਣ ਹਨ!

ਕੀ ਉਸ ਵਿਚ ਦਇਆ ਹੈ? ਸੰਤੋਖ ਹੈ? ਕੀ ਉਹ ਜਤ ਸਤ ਵਿਚ ਪੱਕਾ ਹੈ? ਜੇ ਉਸ ਵਿਚ ਇਹ ਗੁਣ ਹਨ, ਤਾਂ ਫਿਰ ਬੇਸ਼ੱਕ ਉਸ ਨੂੰ ਜਨੇਊ ਪਾ ਦੇ। ਜਾਂ ਫਿਰ ਉਸ ਨੂੰ ਅਜਿਹਾ ਜਨੇਊ ਪਾ, ਜੋ ਉਸ ਨੂੰ ਦਇਆਵਾਨ, ਸੰਤੋਖੀ ਤੇ ਜਤੀ ਸਤੀ ਬਣਾ ਦੇਵੇ।

ਗੁਰੂ ਸਾਹਿਬ ਕਿਸੇ ਧਰਮ ਦੇ ਵਿਰੋਧੀ ਨਹੀਂ ਸਨ, ਉਹ ਤਾਂ ਸਿਰਫ਼ ਲੋਕਾਂ ਦੇ ਇਸ ਭੁਲੇਖੇ ਨੂੰ ਦੂਰ ਕਰਨ ਲਈ ਇਕ ਇੰਸਪੈਕਟਰ ਵਾਂਗ ਸਭਨਾਂ ਸਕੂਲਾਂ ਵਿਚ ਫਿਰ ਕੇ ਉਨ੍ਹਾਂ ਨੂੰ ਨੇਕ ਸਲਾਹ ਦੇਂਦੇ ਸਨ। ਜੇ ਉਹ ਇਕ ਮੁਸਲਮ ਸਕੂਲ ਜਾਂਦੇ ਹਨ, ਤਾਂ ਭੀ ਕਹਿੰਦੇ ਹਨ ਕਿ ਓ ਭੋਲਿਆ!

ਮੁਸਲਮਾਣੁ ਕਹਾਵਣੁ ਮੁਸਕਲੁ,
ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ,
ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ,
ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ,
ਕਰਤਾ ਮੰਨੇ ਆਪੁ ਗਵਾਵੈ ॥ *(ਪੰਨਾ ੧੪੧)*

ਹੇ ਆਪ ਨੂੰ ਮੁੱਲਾਂ, ਕਾਜ਼ੀ ਅਖਵਾਉਣ ਵਾਲੇ! ਯਾਦ ਰੱਖ ਕਿ—

ਤਾ ਤੂ ਮੁਲਾ ਤਾ ਤੂ ਕਾਜੀ, ਜਾਣਹਿ ਨਾਮੁ ਖੁਦਾਈ ॥ *(ਪੰਨਾ ੨੪)*

ਇਸ ਤਰ੍ਹਾਂ ਤਿਆਗੀ, ਬੈਰਾਗੀ, ਭਗੌਤੀ, ਗ੍ਰਿਹਸਤੀ, ਸੰਨਿਆਸੀ, ਜੋਗੀ ਆਦਿ ਸਭਨਾਂ ਨੂੰ ਬਾਣੀ ਵਿਚ ਉਪਦੇਸ਼ ਕਰਦੇ ਹਨ। ਗੱਲ ਕੀ ਵਰਦੀ ਦਾ ਧਾਰਨਾ ਤਾਂ ਕਿਧਰੇ ਰਿਹਾ, ਅਸੀਂ ਜੇ ਆਪਣੇ ਅੰਦਰ ਝਾਤ ਮਾਰੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਅਸੀਂ ਆਪਣੇ ਆਪ ਨੂੰ ਗਿਆਨੀ, ਪੰਡਿਤ, ਉਪਦੇਸ਼ਕ, ਸਾਧੂ, ਸੰਨਿਆਸੀ, ਮੁੱਲਾਂ, ਕਾਜ਼ੀ, ਬੈਰਾਗੀ, ਵੈਸ਼ਨੋ, ਤਿਆਗੀ, ਨਿਰਮਲੇ, ਉਦਾਸੀ ਅਥਵਾ ਸਿੱਖ, ਹਿੰਦੂ ਜਾਂ ਮੁਸਲਮਾਨ ਅਖਵਾਉਣ ਦਾ ਭੀ ਹੱਕ ਨਹੀਂ ਰੱਖਦੇ, ਜਦ ਤਕ ਸਾਡੇ ਵਿਚ ਇਨ੍ਹਾਂ ਦੇ ਗੁਣ ਨਹੀਂ। ਇਸੇ ਹੀ ਵੀਚਾਰਧਾਰਾ ਨੂੰ ਨੌਵੀਂ ਅਸ਼ਟਪਦੀ ਵਿਚ ਲਿਖਣਾ ਕੀਤਾ ਹੈ।

## ਅਸ਼ਟਪਦੀ ਦਸਵੀਂ

### ਸਲੋਕੁ ॥

**੧. ਉਸਤਤਿ ਕਰਹਿ ਅਨੇਕ ਜਨ**
**ਅੰਤੁ ਨ ਪਾਰਾਵਾਰ ॥**
**੨. ਨਾਨਕ ਰਚਨਾ ਪ੍ਰਭਿ ਰਚੀ**
**ਬਹੁ ਬਿਧਿ ਅਨਿਕ ਪ੍ਰਕਾਰ ॥੧॥**

***ਪਦ ਅਰਥ :*** ਉਸਤਤਿ—ਵਡਿਆਈ। ਕਰਹਿ—ਕਰਦੇ ਹਨ। ਅੰਤੁ ਨ ਪਾਰਾਵਾਰ—ਪਾਰ ਉਰਵਾਰ ਦਾ ਅੰਤ ਨਹੀਂ, ਪਰਲੇ-ਉਰਲੇ ਬੰਨੇ ਦਾ ਅੰਤ ਨਹੀਂ। ਪ੍ਰਭਿ—ਪ੍ਰਭੂ ਨੇ। ਰਚਨਾ—ਸ੍ਰਿਸ਼ਟੀ, ਜਗਤ ਦੀ ਬਣਤਰ। ਰਚੀ—ਬਣਾਈ। ਬਹੁ ਬਿਧਿ—ਕਈ ਤਰੀਕਿਆਂ ਨਾਲ। ਪ੍ਰਕਾਰ—ਕਿਸਮ। ਬਿਧਿ—ਤਰੀਕਾ।

***ਅਰਥ :***

ਪ੍ਰ: ਹੇ ਸਾਈਂ ਜੀ! ਆਪ ਕਹਿੰਦੇ ਹੋ ਕਿ ਅਨੇਕਾਂ ਲੋਕ ਪਿੱਛੇ ਭੀ ਉਸ ਨਿਰੰਕਾਰ ਦੀ ਵਡਿਆਈ ਕਰਦੇ ਸਨ, ਉਹ ਤਾਂ ਉਸ ਪ੍ਰਭੂ ਦਾ ਹੱਦ-ਬੰਨਾ ਲੱਭ ਸਕੇ ਹੋਣਗੇ?

ਉ: ੧. ਐ ਪਿਆਰਿਓ! ਉਸ ਪ੍ਰਭੂ ਦੇ ਗੁਣਾਂ ਨੂੰ ਅਨੇਕਾਂ ਹੀ ਬੰਦੇ ਉਸਤਤੀ ਰੂਪ ਵਿਚ ਬਿਆਨ ਕਰਦੇ ਹਨ; ਪਰ ਅਜੇ ਤਕ ਉਨ੍ਹਾਂ ਨੂੰ ਪ੍ਰਭੂ ਦੇ ਸਾਰੇ ਹੀ ਗੁਣਾਂ ਦਾ ਹੱਦ-ਬੰਨਾ ਨਹੀਂ ਲੱਭ ਸਕਿਆ।

੨. ਹੇ ਭਾਈਓ! (ਉਸ ਦੇ ਗੁਣਾਂ ਦਾ ਤਾਂ ਅੰਤ ਕਿਸੇ ਨੇ ਕੀ ਪਾ ਸਕਣਾ ਸੀ, ਪਰ ਵੇਖੋ ਇਹ ਸਾਰੀ) ਸ੍ਰਿਸ਼ਟੀ ਦੀ ਰਚਨਾ ਉਸ ਪ੍ਰਭੂ ਨੇ ਕਈ ਕਿਸਮਾਂ ਦੀ, ਕਈ ਤਰੀਕਿਆਂ ਨਾਲ ਰਚੀ ਹੈ, (ਇਸੇ ਦਾ ਹੀ ਅੰਤ ਨਹੀਂ ਪਾ ਸਕੀਦਾ)।੧।

### ਅਸਟਪਦੀ ॥

**੧. ਕਈ ਕੋਟਿ ਹੋਏ ਪੂਜਾਰੀ ॥**
**੨. ਕਈ ਕੋਟਿ ਆਚਾਰ ਬਿਉਹਾਰੀ ॥**
**੩. ਕਈ ਕੋਟਿ ਭਏ ਤੀਰਥ ਵਾਸੀ ॥**
**੪. ਕਈ ਕੋਟਿ ਬਨ ਭ੍ਰਮਹਿ ਉਦਾਸੀ ॥**
**੫. ਕਈ ਕੋਟਿ ਬੇਦ ਕੇ ਸ੍ਰੋਤੇ ॥**
**੬. ਕਈ ਕੋਟਿ ਤਪੀਸੁਰ ਹੋਤੇ ॥**
**੭. ਕਈ ਕੋਟਿ ਆਤਮ ਧਿਆਨੁ ਧਾਰਹਿ ॥**
**੮. ਕਈ ਕੋਟਿ ਕਬਿ ਕਾਬਿ ਬੀਚਾਰਹਿ ॥**
**੯. ਕਈ ਕੋਟਿ ਨਵਤਨ ਨਾਮ ਧਿਆਵਹਿ ॥**
**੧੦. ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥੧॥**

***ਪਦ ਅਰਥ :*** ਕੋਟਿ—ਕਰੋੜਾਂ। ਆਚਾਰ ਬਿਉਹਾਰੀ—ਧਾਰਮਿਕ ਰੀਤਾਂ ਰਸਮਾਂ ਕਰਨ ਵਾਲੇ। ਵਾਸੀ—ਵੱਸਣ ਵਾਲੇ। ਬਨ—ਜੰਗਲ। ਭ੍ਰਮਹਿ—ਫਿਰਦੇ ਹਨ। ਉਦਾਸੀ—ਜਗਤ ਵਲੋਂ ਉਪਰਾਮ ਹੋ ਕੇ। ਸ੍ਰੋਤੇ—ਸੁਣਨ ਵਾਲੇ। ਤਪੀਸੁਰ—ਤਪ+ਈਸ਼੍ਵਰ, ਵੱਡੇ-ਵੱਡੇ ਤਪੀਏ। ਧਿਆਨੁ ਧਾਰਹਿ—ਸੁਰਤਿ ਜੋੜਦੇ ਹਨ। ਕਬਿ—ਕਵਿ, ਕਵੀ। ਕਾਬਿ—ਕਾਵ੍ਯ, ਕਵਿਤਾ, ਕਵੀਆਂ ਦੀਆਂ ਰਚਨਾਵਾਂ। ਬੀਚਾਰਹਿ—ਵਿਚਾਰਦੇ ਹਨ। ਨਵਤਨ—ਨਵਾਂ।

***ਅਰਥ :***

ਪ੍ਰ: ਹਜ਼ੂਰ! ਉਸ ਪ੍ਰਭੂ ਦੀ ਬੇਅੰਤ ਰਚਨਾ ਹੋਣ ਦਾ ਕੋਈ ਸਬੂਤ ਦਿਓ।

ਉ: ਪਹਿਲੋਂ ਆਪ ਜੀ ਧਾਰਮਿਕ ਲੋਕਾਂ ਤੋਂ ਸੰਸਾਰਕ ਰਚਨਾ ਦੀ ਬਿਅੰਤਤਾ ਦਰਸਾਉਂਦੇ ਹਨ—

੧. ਭਰਾਵੋ! ਤੱਕੋ ਪਰਮੇਸ਼ਰ ਦੀ ਇਸ (ਰਚੀ) ਬਣਾਈ ਦੁਨੀਆਂ ਵਿਚ ਕਈ ਕਰੋੜਾਂ ਤਾਂ ਉਸ ਪਰਮੇਸ਼ਰ ਦੀ ਪੂਜਾ ਕਰਨ ਵਾਲੇ ਪੁਜਾਰੀ ਹੋ ਰਹੇ ਹਨ।

੨. ਕਈ ਕਰੋੜਾਂ ਧਾਰਮਿਕ ਰਸਮਾਂ ਦੇ ਕਰਨ ਵਾਲੇ ਹੋ ਰਹੇ ਹਨ।

੩. ਕਈ ਕਰੋੜਾਂ ਬੰਦੇ ਤੀਰਥਾਂ ਦੇ ਵੱਸਣ ਵਾਲੇ ਹੋ ਰਹੇ ਹਨ।
੪. ਕਈ ਕਰੋੜਾਂ ਬੰਦੇ ਜਗਤ ਵਲੋਂ ਉਪਰਾਮ ਹੋ ਕੇ ਜੰਗਲਾਂ ਵਿਚ ਵਿਚਰਦੇ ਹਨ।
੫. ਕਈ ਕਰੋੜਾਂ ਬੰਦੇ ਵੇਦਾਂ ਦੇ ਸੁਣਨ ਵਾਲੇ ਸਰੋਤੇ ਬਣ ਰਹੇ ਹਨ।
੬. ਕਈ ਕਰੋੜਾਂ ਲੋਕ ਤਪ ਕਰ ਕੇ ਵੱਡੇ-ਵੱਡੇ ਤਪੀਆਂ ਵਿਚ ਸ਼੍ਰੋਮਣੀ ਬਣ ਰਹੇ ਹਨ।
੭. ਕਈ ਕਰੋੜਾਂ ਲੋਕ ਆਪਣੇ ਅੰਦਰ ਸੁਰਤਿ ਜੋੜ ਕੇ ਆਤਮਾ ਦਾ ਧਿਆਨ ਧਰਦੇ ਹਨ।
੮. ਕਈ ਕਰੋੜਾਂ ਲੋਕ ਕਵੀਆਂ (ਬ੍ਰਹਮ ਆਦਿਕਾਂ) ਦੇ ਰਚੇ ਕਾਵ੍ਯ ਧਾਰਮਿਕ ਪੁਸਤਕਾਂ ਨੂੰ ਵੀਚਾਰਦੇ ਹਨ।
੯. ਕਈ ਕਰੋੜਾਂ ਲੋਕ ਇਕੋ ਨਾਮ ਨਹੀਂ (ਸ਼ੇਸ਼ ਨਾਗ ਵਾਂਗ) ਨਿੱਤ ਨਵੇਂ ਤੋਂ ਨਵੇਂ ਨਾਮ ਧਿਆਉਂਦੇ ਹਨ (ਕਹਿੰਦੇ ਹਨ "ਸ਼ੇਸ਼ ਨਾਗ ਰੋਜ਼ਾਨਾ ਨਵੇਂ ਤੋਂ ਨਵੇਂ ਨਾਮ ਨਾਲ ਪ੍ਰਭੂ ਨੂੰ ਯਾਦ ਕਰਦਾ ਹੈ।")
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਤਾਂ ਭੀ ਇਹ ਸਾਰੇ ਹੀ ਲੋਕ ਉਸ ਰਚਨਹਾਰ ਕਰਤਾਰ ਦਾ ਅੰਤ ਨਹੀਂ ਪਾ ਸਕਦੇ।੧।

**੧. ਕਈ ਕੋਟਿ ਭਏ ਅਭਿਮਾਨੀ ॥**
**੨. ਕਈ ਕੋਟਿ ਅੰਧ ਅਗਿਆਨੀ ॥**
**੩. ਕਈ ਕੋਟਿ ਕਿਰਪਨ ਕਠੋਰ ॥**
**੪. ਕਈ ਕੋਟਿ ਅਭਿਗ ਆਤਮ ਨਿਕੋਰ ॥**
**੫. ਕਈ ਕੋਟਿ ਪਰ ਦਰਬ ਕਉ ਹਿਰਹਿ ॥**
**੬. ਕਈ ਕੋਟਿ ਪਰ ਦੂਖਨਾ ਕਰਹਿ ॥**
**੭. ਕਈ ਕੋਟਿ ਮਾਇਆ ਸ੍ਰਮ ਮਾਹਿ ॥**
**੮. ਕਈ ਕੋਟਿ ਪਰਦੇਸ ਭ੍ਰਮਾਹਿ ॥**
**੯. ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥**
**੧੦. ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥੨॥**

***ਪਦ ਅਰਥ :*** ਅਭਿਮਾਨੀ—ਅਹੰਕਾਰੀ, ਘਮੰਡੀ ਜੋ ਆਪਣੇ ਆਪ ਨੂੰ ਵੱਡਾ ਜਾਣਦੇ ਹਨ। ਅੰਧ—ਅੰਨ੍ਹੇ। ਅਗਿਆਨੀ—ਜਾਹਿਲ ਲੋਕ, ਮੂੜ੍ਹ। ਅੰਧ ਅਗਿਆਨੀ—ਮਹਾਂ ਮੂਰਖ। ਕਿਰਪਨ—ਕੰਜੂਸ। ਕਠੋਰ—ਸਖ਼ਤ ਦਿਲ। ਅਭਿਗ—ਨਾ ਭਿੱਜਣ ਵਾਲੇ, ਦ੍ਰਵੀ ਭੂਤ ਨਾ ਹੋਣ ਵਾਲੇ, ਨਰਮ ਨਾ ਹੋਣ ਵਾਲੇ। ਨਿਕੋਰ—ਕੋਰੇ, ਬੜੇ ਰੁੱਖੇ। ਦਰਬ—ਦ੍ਰਬ, ਧਨ। ਪਰ—ਪਰਾਇਆ। ਬਿਗਾਨਾ। ਹਿਰਹਿ—ਚੁਰਾਉਂਦੇ ਹਨ। ਦੂਖਨਾ—ਨਿੰਦਿਆ। ਸ੍ਰਮ—ਮਿਹਨਤ। ਮਾਇਆ—ਧਨ। ਭ੍ਰਮਾਹਿ—ਭ੍ਰਮਹਿ, ਫਿਰਦੇ ਹਨ। ਜਿਤੁ—ਜਿਸ ਕੰਮ ਵਿਚ। ਤਿਤੁ—ਤਿਸੁ।

***ਅਰਥ :***

ਪ੍ਰ: ਐ ਸਾਈਂ ਜੀ! ਧਾਰਮਿਕ ਬੰਦਿਆਂ ਵਾਂਗ ਮਾਇਆ ਮੋਹ ਵਿਚ ਵੇੜ੍ਹਤ ਬੰਦਿਆਂ ਦਾ ਭੀ ਵਿਚਾਰ ਸੁਣਾਓ।

ਉ: ੧. ਹੇ ਭਾਈਓ! ਇਸ ਜਗਤ-ਰਚਨਾ ਵਿਚ ਕਈ ਕਰੋੜਾਂ ਬੰਦੇ ਖ਼ੁਦੀ ਵਿਚ ਹੰਕਾਰੀ ਹੋ ਰਹੇ ਹਨ।
੨. ਅਤੇ ਕਈ ਕਰੋੜਾਂ ਬੰਦੇ ਘੋਰ ਅਗਿਆਨੀ, ਭਾਵ ਬੜੇ ਹੀ ਪੁੱਜ ਕੇ ਜਾਹਿਲ ਮੂਰਖ ਹੋ ਰਹੇ ਹਨ।
੩. ਕਈ ਕਰੋੜਾਂ ਮਨੁੱਖ ਪੱਥਰ-ਦਿਲ ਸੂਮ ਤੇ ਬੇ-ਤਰਸ ਹੋ ਰਹੇ ਹਨ।
੪. ਅਤੇ ਕਰੋੜਾਂ ਬੰਦੇ ਅੰਦਰੋਂ ਨਾ ਭਿੱਜਣ ਵਾਲੇ ਮਹਾਂ ਕੋਰੇ ਹਨ, ਜੋ ਕਿਸੇ ਦੁਖੀ ਦਾ ਦੁੱਖ ਤਕ ਕੇ ਭੀ ਕਦੀ ਨਹੀਂ ਪਸੀਜਦੇ (ਨਰਮ ਦਿਲ ਨਹੀਂ ਹੁੰਦੇ)।
੫. ਕਈ ਕਰੋੜਾਂ ਬੰਦੇ ਦੂਜਿਆਂ ਦਾ ਧਨ ਚੁਰਾ ਲੈਂਦੇ ਹਨ।
੬. ਅਤੇ ਕਰੋੜਾਂ ਹੀ ਬੰਦੇ ਦੂਜਿਆਂ ਦੀ ਨਿੰਦਾ ਹੀ ਕਰਦੇ ਰਹਿੰਦੇ ਹਨ। ਭਾਵ ਝੂਠੇ ਹੀ ਦੂਸ਼ਨ ਲਾਉਂਦੇ ਹਨ।
੭. ਕਈ ਕਰੋੜਾਂ ਬੰਦੇ ਧਨ ਦੀ ਖ਼ਾਤਰ ਮਿਹਨਤ ਮੁਸ਼ੱਕਤ ਵਿਚ ਹੀ ਲੱਗੇ ਰਹਿੰਦੇ ਹਨ।
੮. ਕਈ ਕਰੋੜਾਂ ਮਨੁੱਖ (ਧਨ ਕਮਾਉਣ ਲਈ) ਦੇਸ ਨੂੰ ਛੱਡ ਕੇ ਪਰਦੇਸਾਂ ਵਿਚ ਭਟਕਦੇ ਫਿਰਦੇ ਹਨ।

ਪ੍ਰ: ਹਜ਼ੂਰ! ਇਹ ਸਾਰੇ ਲੋਕ ਇਤਨੇ ਔਖੇ ਕਿਉਂ ਹੋ ਰਹੇ ਹਨ?

ਉ: ੯. ਹੇ ਸੱਜਣੋ! ਇਹ ਕਿਸੇ ਦੇ ਵੱਸ ਦੀ ਗੱਲ ਨਹੀਂ, ਜਿਸ-ਜਿਸ ਆਹਰ ਵਿਚ ਉਹ ਜੀਵਾਂ ਨੂੰ ਲਾਉਂਦਾ ਹੈ, ਉਸੇ-ਉਸੇ ਪਾਸੇ ਜੀਵ ਲੱਗੇ ਹੋਏ ਹਨ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਹ ਕਰਤਾਰ ਆਪਣੀ ਸ੍ਰਿਸ਼ਟੀ ਦਾ ਭੇਤ ਆਪ ਹੀ ਜਾਣਦਾ ਹੈ, ਭਾਵ ਸਾਡੀ ਤੁੱਛ ਬੁੱਧੀ ਲਈ ਇਨ੍ਹਾਂ ਵਿੱਚੋਂ ਚੰਗੇ-ਮੰਦੇ ਦੀ ਪਛਾਣ ਕਰ ਸਕਣੀ ਬਹੁਤ ਔਖੀ ਹੈ, ਇਹ ਲੋਕ ਚੰਗੇ-ਮੰਦੇ ਕਰਮਾਂ ਵਿਚ ਲੱਗ ਰਹੇ ਹਨ।੨।

**੧. ਕਈ ਕੋਟਿ ਸਿਧ ਜਤੀ ਜੋਗੀ ॥**
**੨. ਕਈ ਕੋਟਿ ਰਾਜੇ ਰਸ ਭੋਗੀ ॥**
**੩. ਕਈ ਕੋਟਿ ਪੰਖੀ ਸਰਪ ਉਪਾਏ ॥**
**੪. ਕਈ ਕੋਟਿ ਪਾਥਰ ਬਿਰਖ ਨਿਪਜਾਏ ॥**
**੫. ਕਈ ਕੋਟਿ ਪਵਣ ਪਾਣੀ ਬੈਸੰਤਰ ॥**
**੬. ਕਈ ਕੋਟਿ ਦੇਸ ਭੂ ਮੰਡਲ ॥**
**੭. ਕਈ ਕੋਟਿ ਸਸੀਅਰ ਸੂਰ ਨਖ੍ਯਤ੍ਰ ॥**
**੮. ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥**
**੯. ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥**
**੧੦. ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ ॥੩॥**

***ਪਦ ਅਰਥ :*** ਸਿਧ—ਪੁੱਗਿਆ ਹੋਇਆ ਜੋਗੀ। ਜਤੀ—ਉਹ ਮਨੁੱਖ ਜਿਸ ਨੇ ਕਾਮ ਨੂੰ ਵੱਸ ਵਿਚ ਰੱਖਿਆ ਹੋਇਆ ਹੈ। ਰਸ ਭੋਗੀ—ਸੁਆਦਲੇ ਪਦਾਰਥਾਂ ਦੇ ਰਸ ਨੂੰ ਮਾਨਣ ਵਾਲੇ। ਉਪਾਏ—ਪੈਦਾ ਕੀਤੇ। ਬਿਰਖ—ਰੁੱਖ। ਨਿਪਜਾਏ—ਉਗਾਏ। ਬੈਸੰਤਰ—ਅੱਗ। ਭੂ—ਧਰਤੀ। ਭੂ ਮੰਡਲ—ਧਰਤੀ ਦੇ ਚੱਕ੍ਰ, ਪ੍ਰਿਥਵੀ ਮੰਡਲ ਤੇ ਉਸ ਵਿਚ ਕਈ ਕੋਟ ਦੇਸ ਬਣਾਏ ਹਨ। ਸਸੀਅਰ—ਚੰਦਰਮਾ।

ਸੂਰ—ਸੂਰਜ। ਨਖ੍ਹਤ੍ਰ—ਤਾਰੇ। ਦਾਨਵ—ਦੈਂਤ, ਰਾਖ਼ਸ਼। ਸਿਰਿ—ਸਿਰ ਉੱਤੇ। ਸਮਗ੍ਰੀ—ਪਦਾਰਥ। ਸੂਤਿ—ਸੂਤ ਵਿਚ, ਲੜੀ ਵਿਚ, ਮਰਯਾਦਾ ਦੇ ਧਾਗੇ ਵਿਚ। ਜਿਸੁ ਜਿਸੁ—ਜਿਹੜਾ-ਜਿਹੜਾ, ਜੋ-ਜੋ। ਤਿਸੁ ਤਿਸੁ—ਉਸ-ਉਸ ਨੂੰ। ਨਿਸਤਾਰੈ—ਤਾਰਦਾ ਹੈ।

***ਅਰਥ :***

ਪ੍ਰ: ਐ ਗੁਰੂ ਜੀ! ਸ੍ਰਿਸ਼ਟੀ ਦੀ ਆਮ ਰਚਨਾ ਦੀ ਵਿਸ਼ਾਲਤਾ ਭੀ ਕਹਿ ਦਿਓ।

**ਉ:** ੧. ਹੇ ਸੱਜਣੋ! ਸੁਣੋ, ਇਸ ਜਗਤ ਰਚਨਾ ਵਿਚ ਕਰੋੜਾਂ ਹੀ ਉਹ ਪੁੱਗੇ ਹੋਏ ਅਤੇ ਕਾਮ ਨੂੰ ਵੱਸ ਵਿਚ ਰੱਖਣ ਵਾਲੇ ਜੋਗੀ ਮਨੁੱਖ ਹਨ।

੨. ਅਤੇ ਕਈ ਕਰੋੜਾਂ ਰਸਾਂ ਨੂੰ ਭੋਗਣ ਵਾਲੇ ਰਾਜੇ ਲੋਕ ਹਨ।

੩. ਕਈ ਕਰੋੜਾਂ ਉਸ ਪ੍ਰਭੂ ਨੇ ਉੱਡਣ ਵਾਲੇ ਪੰਛੀ ਅਤੇ ਕਈ ਕਰੋੜਾਂ ਪੈਰਾਂ ਤੋਂ ਬਿਨਾਂ ਟੁਰਨ ਵਾਲੇ ਸੱਪ ਉਪਾਏ ਹਨ।

੪. ਕਈ ਕਰੋੜਾਂ ਇਕੋ ਥਾਂ ਪਏ ਰਹਿਣ ਵਾਲੇ ਪੱਥਰ ਅਤੇ ਕਈ ਕਰੋੜਾਂ ਖੜੇ ਰਹਿਣ ਵਾਲੇ ਬ੍ਰਿਛ ਪੈਦਾ ਕੀਤੇ ਹਨ।

੫. ਇਕੋ ਨਹੀਂ, ਕਈ ਕਰੋੜਾਂ ਤਰ੍ਹਾਂ ਦੀ ਹਵਾ, ਪਾਣੀ ਤੇ ਅੱਗ ਆਦਿ ਪਦਾਰਥ ਪੈਦਾ ਕਰ ਰੱਖੇ ਹਨ।

੬. ਕਈ ਕਰੋੜਾਂ ਪ੍ਰਭੂ ਨੇ ਪ੍ਰਿਥਵੀ ਮੰਡਲ ਰਚੇ ਹਨ ਤੇ ਉਨ੍ਹਾਂ ਉੱਪਰ ਧਰਤੀਆਂ ਦੇ ਚੱਕ੍ਰ ਹਨ।

੭. ਕਈ ਕਰੋੜਾਂ ਚੰਦ੍ਰਮੇ, ਸੂਰਜ ਅਤੇ ਤਾਰੇ ਬਣਾਏ ਹਨ।

੮. ਕਈ ਕਰੋੜਾਂ ਰਾਖ਼ਸ਼, ਦੇਵਤੇ ਅਤੇ ਉਨ੍ਹਾਂ ਦੇ ਸਰਦਾਰ ਸਿਰ ਤੇ ਛਤਰਾਂ ਵਾਲੇ ਇੰਦ੍ਰ ਪੈਦਾ ਕੀਤੇ ਹਨ।

ਪ੍ਰ: ਐ ਸਾਈਂ ਜੀਉ! ਇਹ ਸਾਰੀ ਰਚਨਾ ਸੁਤੰਤਰ ਹੈ?

**ਉ:** ੯. ਨਹੀਂ, ਐ ਭਰਾਵੋ! ਇਨ੍ਹਾਂ ਸਾਰੇ ਜੀਵ ਜੰਤਾਂ ਤੇ ਪਦਾਰਥਾਂ ਨੂੰ ਉਸ ਪ੍ਰਭੂ ਨੇ ਆਪਣੇ ਹੁਕਮ ਦੇ ਧਾਗੇ ਵਿਚ ਪ੍ਰੋਇਆ ਹੋਇਆ ਹੈ, ਭਾਵ ਉਹ ਆਪਣੇ ਹੁਕਮ ਦੇ ਪ੍ਰਬੰਧ ਵਿਚ ਤੋਰ ਰਿਹਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜੋ-ਜੋ ਉਸ ਨੂੰ ਭਾਉਂਦਾ ਹੈ, ਉਸ-ਉਸ ਨੂੰ ਪ੍ਰਭੂ ਤਾਰ ਲੈਂਦਾ ਹੈ।੩।

**੧. ਕਈ ਕੋਟਿ ਰਾਜਸ ਤਾਮਸ ਸਾਤਕ ॥**
**੨. ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥**
**੩. ਕਈ ਕੋਟਿ ਕੀਏ ਰਤਨ ਸਮੁਦ ॥**
**੪. ਕਈ ਕੋਟਿ ਨਾਨਾ ਪ੍ਰਕਾਰ ਜੰਤ ॥**
**੫. ਕਈ ਕੋਟਿ ਕੀਏ ਚਿਰ ਜੀਵੇ ॥**
**੬. ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥**
**੭. ਕਈ ਕੋਟਿ ਜਖ੍ਹ ਕਿੰਨਰ ਪਿਸਾਚ ॥**
**੮. ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥**
**੯. ਸਭ ਤੇ ਨੇਰੈ ਸਭਹੂ ਤੇ ਦੂਰਿ ॥**
**੧੦. ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ ॥੪॥**

***ਪਦ ਅਰਥ :*** ਤਾਮਸ ਸਾਤਕ—ਮਾਇਆ ਦੇ ਤ੍ਰੈ ਗੁਣ-ਰਜੋ, ਸਤੋ, ਤਮੋ। ਨਾਨਾ ਪ੍ਰਕਾਰ—ਕਈ ਕਿਸਮ ਦੇ। ਚਿਰ ਜੀਵੇ—ਚਿਰ ਤਕ ਜੀਉਣ ਵਾਲੇ, ਲੰਮੀ ਉਮਰਾਂ ਵਾਲੇ। ਗਿਰੀ—ਪਹਾੜ। ਥੀਵੇ—ਹੋ ਗਏ, ਬਣ ਗਏ। ਜਖ੍ਹ—ਇਕ ਕਿਸਮ ਦੇ ਦੇਵਤੇ, ਕੁਬੇਰ ਦੇ ਸਾਥੀ ਦੇਵਤੇ, ਜਿਨ੍ਹਾਂ ਦਾ ਧੜ ਮਨੁੱਖ ਦਾ ਹੈ ਤੇ ਸਿਰ ਘੋੜੇ ਦਾ। ਪਿਸਾਚ—ਰਾਕਸ਼ ਦੈਂਤ, [ਸ਼ੈਤਾਨ] ਆਮ ਤੌਰ 'ਤੇ ਭੂਤਾਂ ਨੂੰ ਕਹਿੰਦੇ ਹਨ, ਪਰ ਇਹ ਭੀ ਅਤਿ ਨੀਵੇਂ ਅਸਮਾਨੀ ਲੋਕ ਮੰਨੇ ਗਏ ਹਨ। ਸੂਕਰ—ਸੂਰ। ਮ੍ਰਿਗਾਚ—[ਮ੍ਰਿਗ+ਆਚ] ਮ੍ਰਿਗਾਂ ਨੂੰ ਖਾਣ ਵਾਲੇ ਸ਼ੇਰ। ਅਲਿਪਤੁ—ਨਿਰਲੇਪ—ਬੇਦਾਗ।

***ਅਰਥ :***

੧. ਹੇ ਭਾਈ! ਕਈ ਕਰੋੜਾਂ ਜੀਵ (ਮਾਇਆ ਦੇ ਤਿੰਨ ਗੁਣਾਂ) ਰਜੋ, ਤਮੋ ਤੇ ਸਤੋ ਵਿਚ ਹਨ।

੨. ਕਈ ਕਰੋੜਾਂ ਬੰਦੇ ਵੇਦ, ਪੁਰਾਣ, ਸਿਮ੍ਰਿਤੀਆਂ ਤੇ ਸ਼ਾਸਤ੍ਰਾਂ ਦੇ ਪੜ੍ਹਨ ਵਾਲੇ ਹਨ।

੩. ਕਈ ਕਰੋੜਾਂ ਰਤਨ, ਸਮੁੰਦਰਾਂ ਵਿਚ ਪੈਦਾ ਕਰ ਦਿੱਤੇ ਹਨ।

੪. ਕਈ ਕਰੋੜਾਂ ਜੀਵ ਜੰਤ ਬਣਾ ਦਿੱਤੇ ਹਨ।

੫. ਕਈ ਕਰੋੜਾਂ ਜੀਵ (ਚਿਰ ਜੀਵੀ) ਲੰਮੀਆਂ-ਉਮਰਾਂ ਵਾਲੇ ਅਸਰਾਲ ਆਦਿ ਪੈਦਾ ਕੀਤੇ ਹੋਏ ਹਨ।

੬. ਕਈ ਕਰੋੜਾਂ ਸਾਧਾਰਨ ਪਹਾੜ, ਪਹਾੜੀਆਂ ਅਤੇ ਸੋਨੇ ਦੇ ਸੁਮੇਰ ਪਰਬਤ ਬਣੇ ਪਏ ਹਨ।

੭. ਕਈ ਕਰੋੜਾਂ ਹੀ (ਜਖ੍ਹ) ਯਕਸ਼, ਕਿੰਨਰ ਤੇ ਪਿਸਾਚ ਹਨ।

੮. ਕਈ ਕਰੋੜਾਂ ਹੀ ਭੂਤ, ਪ੍ਰੇਤ, ਸੂਰ ਤੇ ਸ਼ੇਰ ਹਨ।

੯. ਆਪ ਉਹ ਪਰਮੇਸ਼ਰ ਸਭਨਾਂ ਤੋਂ ਨੇੜੇ ਭੀ ਹੈ ਅਤੇ ਦੂਰ ਭੀ। ਭਾਵ ਨੇੜੇ ਇਸ ਲਈ ਹੈ ਕਿ ਉਹ ਵਿਆਪਕ ਹੈ, ਦੂਰ ਇਸ ਲਈ ਹੈ ਕਿ ਉਹ ਅਲਿਪਤ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸਭ ਥਾਈਂ ਵਿਆਪਕ ਤੇ ਨਿਰਲੇਪ ਹੈ।੪।

**੧. ਕਈ ਕੋਟਿ ਪਾਤਾਲ ਕੇ ਵਾਸੀ ॥**
**੨. ਕਈ ਕੋਟਿ ਨਰਕ ਸੁਰਗ ਨਿਵਾਸੀ ॥**
**੩. ਕਈ ਕੋਟਿ ਜਨਮਹਿ ਜੀਵਹਿ ਮਰਹਿ ॥**
**੪. ਕਈ ਕੋਟਿ ਬਹੁ ਜੋਨੀ ਫਿਰਹਿ ॥**
**੫. ਕਈ ਕੋਟਿ ਬੈਠਤ ਹੀ ਖਾਹਿ ॥**
**੬. ਕਈ ਕੋਟਿ ਘਾਲਹਿ ਥਕਿ ਪਾਹਿ ॥**
**੭. ਕਈ ਕੋਟਿ ਕੀਏ ਧਨਵੰਤ ॥**
**੮. ਕਈ ਕੋਟਿ ਮਾਇਆ ਮਹਿ ਚਿੰਤ ॥**
**੯. ਜਹ ਜਹ ਭਾਣਾ ਤਹ ਤਹ ਰਾਖੇ ॥**
**੧੦. ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ ॥੫॥**

***ਪਦ ਅਰਥ :*** ਘਾਲਹਿ—ਮਿਹਨਤ ਕਰਦੇ ਹਨ। ਧਨਵੰਤ—ਧਨ ਵਾਲੇ। ਚਿੰਤ—ਚਿੰਤਾ, ਫ਼ਿਕਰ। ਭਾਣਾ—ਉਸ ਪ੍ਰਭੂ ਦੀ ਰਜ਼ਾ।

***ਅਰਥ :***

੧. ਕਈ ਕਰੋੜਾਂ ਜੀਵ ਪਤਾਲ ਵਿਚ ਵੱਸਣ ਵਾਲੇ ਹਨ।
੨. ਕਈ ਕਰੋੜਾਂ ਜੀਵ ਨਰਕਾਂ ਤੇ ਸੁਰਗਾਂ ਵਿਚ ਵੱਸਦੇ ਹਨ ਭਾਵ ਦੁਖੀ ਤੇ ਸੁਖੀ ਹਨ।
੩. ਕਰੋੜਾਂ ਹੀ ਜੀਵ ਜੰਮਦੇ ਹਨ, ਜੀਵਨ ਬਸਰ ਕਰਦੇ ਹਨ ਅਤੇ ਫਿਰ ਮਰ ਜਾਂਦੇ ਹਨ।
੪. ਕਈ ਕਰੋੜਾਂ ਜੀਵ ਬਹੁਤੀਆਂ ਜੂਨਾਂ ਵਿਚ ਪਏ ਫਿਰਦੇ ਹਨ।
੫. ਕਈ ਕਰੋੜਾਂ ਜੀਵ ਬੈਠੇ ਹੀ ਖਾਂਦੇ ਹਨ, ਭਾਵ ਕਿਸੇ ਮਿਹਨਤ ਮਜ਼ਦੂਰੀ ਦਾ ਕੰਮ ਕੀਤੇ ਬਿਨਾਂ ਹੀ, ਉਨ੍ਹਾਂ ਨੂੰ ਖਾਣ ਪੀਣ ਨੂੰ ਮਿਲੀ ਜਾਂਦਾ ਹੈ।
੬. ਕਈ ਕਰੋੜਾਂ ਲੋਕ ਐਸੇ ਹਨ, ਜੋ ਰੋਟੀ ਦੀ ਖ਼ਾਤਰ ਕਮਾਈ ਕਰਦੇ ਥੱਕ ਟੁੱਟ ਜਾਂਦੇ ਹਨ।
੭. ਕਈ ਕਰੋੜਾਂ ਜੀਵ ਪ੍ਰਭੂ ਨੇ ਧਨ ਵਾਲੇ ਬਣਾਏ ਹਨ।
੮. ਕਈ ਕਰੋੜਾਂ ਜੀਵ ਪ੍ਰਭੂ ਨੇ ਐਸੇ ਬਣਾਏ ਹਨ, ਜੋ ਹਮੇਸ਼ਾਂ ਮਾਇਆ ਲਈ ਚਿੰਤਾਤੁਰ ਰਹਿੰਦੇ ਹਨ।
੯. ਹੇ ਪਿਆਰੇ! ਉਹ ਪ੍ਰਭੂ ਜਿਥੇ-ਜਿਥੇ ਚਾਹੁੰਦਾ ਹੈ, ਜੀਵਾਂ ਨੂੰ ਉਥੇ-ਉਥੇ ਹੀ ਰੱਖਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਸਭ ਕੁਝ ਉਸ ਪ੍ਰਭੂ ਦੇ ਆਪਣੇ ਹੱਥ ਵਿਚ ਹੈ।੫।

**੧. ਕਈ ਕੋਟਿ ਭਏ ਬੈਰਾਗੀ ॥**
**੨. ਰਾਮ ਨਾਮ ਸੰਗਿ ਤਿਨਿ ਲਿਵ ਲਾਗੀ ॥**
**੩. ਕਈ ਕੋਟਿ ਪ੍ਰਭ ਕਉ ਖੋਜੰਤੇ ॥**
**੪. ਆਤਮ ਮਹਿ ਪਾਰਬ੍ਰਹਮੁ ਲਹੰਤੇ ॥**
**੫. ਕਈ ਕੋਟਿ ਦਰਸਨ ਪ੍ਰਭ ਪਿਆਸ ॥**
**੬. ਤਿਨ ਕਉ ਮਿਲਿਓ ਪ੍ਰਭੁ ਅਬਿਨਾਸ ॥**
**੭. ਕਈ ਕੋਟਿ ਮਾਗਹਿ ਸਤਸੰਗੁ ॥**
**੮. ਪਾਰਬ੍ਰਹਮ ਤਿਨ ਲਾਗਾ ਰੰਗੁ ॥**
**੯. ਜਿਨ ਕਉ ਹੋਏ ਆਪਿ ਸੁਪ੍ਰਸੰਨ ॥**
**੧੦. ਨਾਨਕ ਤੇ ਜਨ ਸਦਾ ਧਨਿ ਧੰਨਿ ॥੬॥**

***ਪਦ ਅਰਥ :*** ਤਿਨ—ਉਨ੍ਹਾਂ ਦੀ। ਆਤਮ ਮਹਿ—ਆਪਣੇ ਮਨ ਵਿਚ। ਲਹੰਤੇ—ਲੱਭਦੇ ਹਨ, ਭਾਲਦੇ ਹਨ। ਪਿਆਸ—ਤ੍ਰੇਹ, ਇੱਛਾ, ਤਾਂਘ। ਅਬਿਨਾਸ—ਨਾਸ-ਰਹਿਤ, ਸਦਾ-ਥਿਰ ਰਹਿਣ ਵਾਲਾ। ਮਾਗਹਿ—ਮੰਗਦੇ ਹਨ। ਰੰਗੁ—ਪਿਆਰ।

***ਅਰਥ :***

੧. ਇਸ (ਪ੍ਰਭੂ ਦੀ) ਰਚਨਾ ਵਿਚ ਕਰੋੜਾਂ ਹੀ ਜੀਵ ਵੈਰਾਗ ਵਾਲੇ ਹਨ।
੨. ਜਿਨ੍ਹਾਂ ਦੀ ਸੁਰਤਿ ਰਾਮ ਨਾਮ (ਸੰਗਿ) ਨਾਲ ਸਦਾ ਹੀ ਲੱਗੀ ਰਹਿੰਦੀ ਹੈ।
੩. ਕਰੋੜਾਂ ਬੰਦੇ ਪ੍ਰਭੂ ਨੂੰ ਖੋਜਦੇ ਹਨ।
੪. ਉਹ ਆਪਣੇ ਆਤਮਾ ਅੰਦਰ (ਪਾਰਬ੍ਰਹਮ) ਪਰਮੇਸ਼ਰ ਨੂੰ ਲੱਭ ਰਹੇ ਹਨ।
੫. ਕਈ ਕਰੋੜਾਂ ਮਨੁੱਖਾਂ ਨੂੰ ਪ੍ਰਭੂ ਦੇ ਦਰਸ਼ਨਾਂ ਦੀ ਤਾਂਘ, ਚਾਹ ਲੱਗੀ ਰਹਿੰਦੀ ਹੈ।
੬. ਉਨ੍ਹਾਂ ਨੂੰ ਅਬਿਨਾਸੀ ਪ੍ਰਭੂ ਆਪ ਹੀ ਆ ਮਿਲਦਾ ਹੈ।
੭. ਕਈ ਕਰੋੜਾਂ ਮਨੁੱਖ ਪ੍ਰਭੂ ਤੋਂ ਸਤਿ ਸੰਗ ਦੀ ਪ੍ਰਾਪਤੀ ਹੀ ਮੰਗਦੇ ਹਨ।
੮. ਉਨ੍ਹਾਂ ਨੂੰ ਕੇਵਲ ਅਕਾਲ ਪੁਰਖ ਦਾ ਹੀ ਪ੍ਰੇਮ ਲੱਗ ਜਾਂਦਾ ਹੈ, ਭਾਵ ਉਹ ਸਿਰਫ਼ ਅਕਾਲ ਪੁਰਖ ਦੇ ਹੀ ਆਸ਼ਕ ਹਨ।
੯. ਜਿਨ੍ਹਾਂ 'ਤੇ ਉਹ ਅਕਾਲ ਪੁਰਖ ਆਪ ਮਿਹਰਵਾਨ ਹੋ ਜਾਂਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ ਧੰਨ ਹਨ, ਉਹ ਸਦਾ ਧੰਨ ਹਨ।੬।

**੧. ਕਈ ਕੋਟਿ ਖਾਣੀ ਅਰੁ ਖੰਡ ॥**
**੨. ਕਈ ਕੋਟਿ ਅਕਾਸ ਬ੍ਰਹਮੰਡ ॥**
**੩. ਕਈ ਕੋਟਿ ਹੋਏ ਅਵਤਾਰ ॥**
**੪. ਕਈ ਜੁਗਤਿ ਕੀਨੋ ਬਿਸਥਾਰ ॥**
**੫. ਕਈ ਬਾਰ ਪਸਰਿਓ ਪਾਸਾਰ ॥**
**੬. ਸਦਾ ਸਦਾ ਇਕੁ ਏਕੰਕਾਰ ॥**
**੭. ਕਈ ਕੋਟਿ ਕੀਨੇ ਬਹੁ ਭਾਤਿ ॥**
**੮. ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥**
**੯. ਤਾ ਕਾ ਅੰਤੁ ਨ ਜਾਨੈ ਕੋਇ ॥**
**੧੦. ਆਪੇ ਆਪਿ ਨਾਨਕ ਪ੍ਰਭੁ ਸੋਇ ॥੭॥**

***ਪਦ ਅਰਥ :*** ਖਾਣੀ—ਸਾਰੇ ਜਗਤ ਦੇ ਜੀਵਾਂ ਦੀ ਉਤਪਤੀ ਦੇ ਚਾਰ ਵਸੀਲੇ ਮੰਨੇ ਗਏ ਹਨ। 'ਅੰਡਜ' ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਵ। 'ਜੇਰਜ' ਜਿਓਰ ਤੋਂ ਪੈਦਾ ਹੋਣ ਵਾਲੇ। 'ਸੇਤਜ' ਮੁੜ੍ਹਕੇ ਤੋਂ। 'ਉਤਭੁਜ' ਪਾਣੀ ਰਾਹੀਂ ਧਰਤੀ ਵਿੱਚੋਂ ਪੈਦਾ ਹੋਣ ਵਾਲੇ। ਅਰੁ—ਅਤੇ। ਖੰਡ—ਸਾਰੀ ਧਰਤੀ ਦੇ ਨੌਂ ਹਿੱਸੇ, ਜਾਂ ਨੌਂ ਖੰਡ ਮੰਨੇ ਗਏ ਹਨ। ਕਈ ਜੁਗਤਿ—ਕਈ ਜੁਗਤੀਆਂ ਨਾਲ। ਪਸਰਿਓ—ਖਿਲਾਰਿਆ ਹੈ। ਪਾਸਾਰ—ਖਿਲਾਰਾ। ਭਾਤਿ—ਕਿਸਮ। ਸਮਾਤਿ—ਲੀਨ ਹੋ ਜਾਂਦੇ ਹਨ। ਅਵਤਾਰ—ਪੈਦਾ ਹੋਏ ਜੀਵ।

***ਅਰਥ :***

੧. ਕਈ ਕਰੋੜ ਖਾਣੀਆਂ ਅਤੇ ਖੰਡ ਹਨ। ਭਾਵ ਧਰਤੀ ਦੇ ਨੌਂ ਖੰਡਾਂ, ਚੌਹਾਂ ਖਾਣੀਆਂ ਦੀ ਰਾਹੀਂ ਕਰੋੜਾਂ ਹੀ ਜੀਵ ਪੈਦਾ ਹੋਏ ਹਨ।
੨. ਕਈ ਕਰੋੜਾਂ ਅਕਾਸ਼ ਤੇ ਬ੍ਰਹਮੰਡ ਹਨ।

੩. ਕਈ ਕਰੋੜ ਜੀਵ ਇਨ੍ਹਾਂ ਵਿਚ ਪੈਦਾ ਹੋਏ ਹਨ, ਜਨਮੇ ਹਨ।

ਪ੍ਰ: ਹਜ਼ੂਰ! ਕੀ ਇਹ ਜਗਤ-ਰਚਨਾ ਦਾ ਵਿਸਥਾਰ ਆਪਣੇ ਆਪ ਹੀ ਹੋ ਗਿਆ ਹੈ?

ਉ: ੪. ਹੇ ਸੱਜਣੋ! ਇਹ ਜਗਤ-ਰਚਨਾ ਦਾ ਵਿਸਥਾਰ ਆਪਣੇ ਆਪ ਹੀ ਨਹੀਂ ਹੋਇਆ। ਇਹ ਤਾਂ ਕਈ ਤਰੀਕਿਆਂ ਤੇ ਜੁਗਤਾਂ ਨਾਲ ਪ੍ਰਭੂ ਨੇ ਕੀਤਾ ਹੈ।

੫. ਹੇ ਭਾਈਓ! ਇਹ ਸੰਸਾਰ ਦਾ ਵਿਸਥਾਰ ਇਕ ਵਾਰ ਨਹੀਂ, ਇਹ ਜਗਤ-ਰਚਨਾ ਦਾ ਫੈਲਾਉ ਤਾਂ ਕਈ ਵਾਰ ਫੈਲਿਆ ਹੈ, ਭਾਵ ਰਚਿਆ ਗਿਆ ਹੈ।

੬. ਫਿਰ ਉਹ ਇਸ ਨੂੰ ਸਮੇਟ ਕੇ ਸਦਾ ਇਕ ਆਪ ਹੀ ਹੋ ਜਾਂਦਾ ਹੈ।

੭. ਹੇ ਭਾਈ! ਉਸ ਪ੍ਰਭੂ ਨੇ ਕਈ ਕਿਸਮਾਂ ਦੇ ਕਰੋੜਾਂ ਹੀ ਜੀਵ ਪੈਦਾ ਕੀਤੇ ਹਨ।

੮. ਜੋ ਪ੍ਰਭੂ ਤੋਂ ਪੈਦਾ ਹੋ ਕੇ ਫਿਰ ਪ੍ਰਭੂ ਵਿਚ ਹੀ ਲੀਨ ਹੋ ਜਾਂਦੇ ਹਨ।

੯. ਹੇ ਭਾਈਓ! ਉਸ ਪ੍ਰਭੂ ਦਾ ਅੰਤ ਕੋਈ ਨਹੀਂ ਜਾਣਦਾ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਹ ਪ੍ਰਭੂ ਆਪਣੇ ਵਰਗਾ ਆਪ ਹੀ ਹੈ।੭।

**੧. ਕਈ ਕੋਟਿ ਪਾਰਬ੍ਰਹਮ ਕੇ ਦਾਸ ॥**
**੨. ਤਿਨ ਹੋਵਤ ਆਤਮ ਪਰਗਾਸ ॥**
**੩. ਕਈ ਕੋਟਿ ਤਤ ਕੇ ਬੇਤੇ ॥**
**੪. ਸਦਾ ਨਿਹਾਰਹਿ ਏਕੋ ਨੇਤ੍ਰੇ ॥**
**੫. ਕਈ ਕੋਟਿ ਨਾਮ ਰਸੁ ਪੀਵਹਿ ॥**
**੬. ਅਮਰ ਭਏ ਸਦ ਸਦ ਹੀ ਜੀਵਹਿ ॥**
**੭. ਕਈ ਕੋਟਿ ਨਾਮ ਗੁਨ ਗਾਵਹਿ ॥**
**੮. ਆਤਮ ਰਸਿ ਸੁਖਿ ਸਹਜਿ ਸਮਾਵਹਿ ॥**
**੯. ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ ॥**
**੧੦. ਨਾਨਕ ਓਇ ਪਰਮੇਸੁਰ ਕੇ ਪਿਆਰੇ ॥੮॥੧੦॥**

***ਪਦ ਅਰਥ :*** ਪਰਗਾਸ—ਚਾਨਣ। ਤਤ—ਅਸਲੀਅਤ। ਬੇਤੇ—ਜਾਨਣ ਵਾਲੇ, ਮਹਿਰਮ। ਨਿਹਾਰਹਿ—ਵੇਖਦੇ ਹਨ। ਨੇਤ੍ਰੇ—ਅੱਖਾਂ ਨਾਲ। ਅਮਰ—ਜਨਮ ਮਰਨ ਤੋਂ ਰਹਿਤ। ਸਦ—ਸਦਾ। ਆਤਮ ਰਸਿ—ਆਤਮ-ਰਸ ਵਿਚ, ਆਤਮਿਕ ਅਨੰਦ ਵਿਚ। ਸਮਾਵਹਿ—ਟਿਕੇ ਰਹਿੰਦੇ ਹਨ। ਸਾਸਿ ਸਾਸਿ—ਦਮ-ਬ-ਦਮ। ਸਮਾਰੇ—ਸੰਭਾਲਦਾ ਹੈ, ਚੇਤੇ ਰੱਖਦਾ ਹੈ। ਓਇ—ਉਹ ਸੇਵਕ, ਜੋ ਉਸ ਵਿਚ ਲੀਨ ਰਹਿੰਦੇ ਹਨ।

***ਅਰਥ :***

ਪ੍ਰ: ਹਜ਼ੂਰ! ਕੀ ਉਸ ਪਰਮੇਸ਼ਰ ਦੇ ਸੇਵਕਾਂ ਦੀ ਭੀ ਕੋਈ ਗਿਣਤੀ ਹੈ?

ਉ: ੧. ਹੇ ਮਿੱਤਰੋ! ਇਸ ਜਗਤ ਰਚਨਾ ਵਿਚ ਉਸ ਪ੍ਰਭੂ ਦੇ ਸੇਵਕ ਭਗਤੀ ਕਰਨ ਵਾਲੇ (ਗੁਪਤ ਰੂਪ ਵਿਚ) ਕਰੋੜਾਂ ਹੀ ਹਨ।

ਪ੍ਰ: ਐ ਗੁਰੂ ਜੀ! ਉਨ੍ਹਾਂ ਦੀ ਨਿਸ਼ਾਨੀ ਕੀ ਹੈ?

ਉ: ੨. ਹੇ ਪਿਆਰੇ! ਉਨ੍ਹਾਂ ਦੇ ਆਤਮਾ ਵਿਚ ਪ੍ਰਕਾਸ਼ ਹੋ ਆਉਂਦਾ ਹੈ, ਭਾਵ ਜੋ ਭਗਤੀ ਵਿਚ ਲੀਨ ਹੁੰਦੇ ਹਨ, ਉਨ੍ਹਾਂ ਨੂੰ ਗਿਆਨ ਹੋ ਜਾਂਦਾ ਹੈ।

੩. ਕਈ ਕਰੋੜਾਂ ਇਸ ਜਗਤ-ਰਚਨਾ ਵਿਚ ਤੱਤ (ਸਾਰ) ਦੇ ਜਾਨਣ ਵਾਲੇ ਹਨ, ਭਾਵ ਉਹ ਇਸ ਜਗਤ ਦੇ ਅਸਲ ਅਕਾਲ ਪੁਰਖ ਦੇ ਮਹਿਰਮ ਹਨ।

ਪ੍ਰ: ਐ ਸਾਈਂ ਜੀ! ਉਨ੍ਹਾਂ ਅਕਾਲ ਪੁਰਖ ਦੇ ਮਹਿਰਮਾਂ ਦੀ ਪਹਿਚਾਣ ਕੀ ਹੈ?

ਉ: ੪. ਹੇ ਭਾਈਓ! ਉਨ੍ਹਾਂ ਦੀ ਵੱਡੀ ਇਕ ਇਹੋ ਹੀ ਪਛਾਣ ਹੈ ਕਿ ਉਹ ਸਦੀਵੀ ਇਨ੍ਹਾਂ ਅੱਖਾਂ ਨਾਲ ਹਰ ਥਾਂ ਉਸੇ ਇਕ ਪ੍ਰਭੂ ਨੂੰ ਦੇਖਦੇ ਹਨ।

੫. ਕਈ ਕਰੋੜਾਂ ਬੰਦੇ ਨਾਮ ਸਿਮਰਨ ਕਰਦੇ ਹੋਏ ਨਾਮ-ਰਸ ਪੀਂਦੇ ਹਨ ਅਤੇ ਉਸ ਦਾ ਅਨੰਦ ਮਾਣਦੇ ਹਨ।

ਪ੍ਰ: ਹਜ਼ੂਰ! ਉਨ੍ਹਾਂ ਨਾਮ-ਰਸੀਆਂ ਨੂੰ ਆਖ਼ਿਰ ਫਲ ਕੀ ਮਿਲਦਾ ਹੈ?

ਉ: ੬. ਹੇ ਭਾਈਓ! ਉਹ ਤਾਂ ਮੌਤ ਤੋਂ ਰਹਿਤ ਹੋ ਕੇ (ਸਦ ਸਦ) ਹਮੇਸ਼ਾਂ ਜੀਉਂਦੇ ਰਹਿੰਦੇ ਹਨ।

੭. ਕਈ ਕਰੋੜਾਂ ਮਨੁੱਖ ਉਸ ਪ੍ਰਭੂ ਦੇ ਨਾਮ ਤੇ ਗੁਣਾਂ ਨੂੰ ਗਾਉਂਦੇ ਹਨ।

੮. ਉਹ ਆਤਮਿਕ-ਰਸ ਅਤੇ ਸਹਿਜ ਸੁਖ ਵਿਚ ਸਮਾਉਂਦੇ ਹਨ, ਭਾਵ ਉਹ ਸਦਾ ਹੀ ਅਡੋਲ ਅਵਸਥਾ ਵਿਚ ਟਿਕੇ ਰਹਿੰਦੇ ਹਨ।

੯. ਹੇ ਭਾਈਓ! ਉਸ ਪ੍ਰਭੂ ਨੇ ਜਿਨ੍ਹਾਂ ਨੂੰ ਆਪਣੇ ਬਣਾ ਲਿਆ ਹੈ, ਉਨ੍ਹਾਂ ਸੇਵਕਾਂ ਨੂੰ ਉਹ ਪਲ-ਪਲ ਵਿਚ ਸੰਭਾਲਦਾ ਰਹਿੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਓਹੀ ਜਨ ਪਰਮੇਸ਼ਰ ਦੇ ਪਿਆਰੇ ਕਹੀਦੇ ਹਨ, ਭਾਵ ਜਿਨ੍ਹਾਂ ਪ੍ਰੇਮੀਆਂ ਨੂੰ ਉਹ ਪ੍ਰਭੂ ਪਿਆਰ ਕਰਨ ਲੱਗ ਜਾਵੇ, ਅਸਲ ਪ੍ਰੇਮੀ ਓਹੀ ਹਨ।੮।੧੦।

***ਭਾਵਾਰਥ :*** ਇਸ ਉਪਰਲੀ ਦੱਸਵੀਂ ਅਸ਼ਟਪਦੀ ਵਿਚ ਉਸ ਪ੍ਰਭੂ ਦੇ ਜਗਤ ਪਸਾਰੇ ਜਾਂ ਇਸ ਸੰਸਾਰਕ ਰਚਨਾ ਦਾ ਅਨੇਕਾਂ ਨਾਵਾਂ ਹੇਠ ਵਰਣਨ ਕਰਦੇ ਹਨ।

ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰਨ ਵਾਲਿਆਂ ਦੀਆਂ ਸਿਆਣਿਆਂ ਨੇ ਮੁੱਖ ਸ਼ਰੇਣੀਆਂ ਤਿੰਨ ਮੰਨੀਆਂ ਹਨ। ਪਹਿਲੀ ਸ਼ਰੇਣੀ ਹੈ: ਧਿਆਨ ਮਾਰਗੀ। ਇਹ ਉਹ ਬੰਦੇ ਹਨ, ਜਿਨ੍ਹਾਂ ਨੂੰ ਸੁਖਾਂ ਦੇ ਸਾਧਨ (ਸੂਰਜ, ਚੰਦਰਮਾ, ਧਰਤੀ, ਹਵਾ ਤੇ ਪਾਣੀ ਆਦਿ) ਵੇਖ ਕੇ ਅਤੇ ਆਪਣੇ ਸਰੀਰਕ ਅੰਗਾਂ ਨੂੰ ਤਕ ਕੇ, ਤਰ੍ਹਾਂ ਤਰ੍ਹਾਂ ਦੇ ਪਦਾਰਥਕ ਸਵਾਦਾਂ ਨੂੰ ਚੱਖਦੇ ਹੋਏ ਉਸ ਦੇਣ ਵਾਲੇ ਦਾਤੇ ਦਾ ਚੇਤਾ ਕਰਦੇ ਹਨ, ਜਿਸ ਨੇ ਉਨ੍ਹਾਂ ਨੂੰ ਇਹ ਸਾਰੀਆਂ ਅਮੋਲਕ ਦਾਤਾਂ ਬਖ਼ਸ਼ਸ਼ ਕੀਤੀਆਂ ਹਨ। ਉਹ ਫਿਰ ਸਦਾ ਹੀ

ਆਪਣੀ ਸੁਰਤਿ ਦੀਆਂ ਅੱਖਾਂ ਅੱਗੇ ਉਸ ਨਿਰ-ਅਕਾਰ ਦੀ ਸੂਰਤ ਨੂੰ ਕਲਪਦੇ ਹੋਏ ਉਸੇ ਦਾ ਧਿਆਨ ਕਰਦੇ ਹਨ ਅਤੇ ਹਰ ਦੁੱਖ ਸੁੱਖ ਵਿਚ ਉਸੇ ਦਾ ਚਿੰਤਨ ਕਰਦੇ ਹਨ। ਉਹ ਹਰ ਕੰਮ ਕਰਦੇ ਹੋਏ ਉਸ ਦਾ ਹੀ ਧਿਆਨ ਰੱਖਦੇ ਹਨ ਤੇ ਉਸ ਦੀ ਪ੍ਰਸੰਨਤਾ ਪ੍ਰਾਪਤ ਕਰਨ ਦੇ ਚਾਹਵਾਨ ਹੁੰਦੇ ਹਨ, ਇਸੇ ਲਈ ਉਹ ਕਦੀ ਮੰਦੇ ਕੰਮ ਵੀ ਨਹੀਂ ਕਰਦੇ। ਬਸ, ਇਸੇ ਧਿਆਨ ਦਾ ਸਦਕਾ ਉਹ ਉਸ ਪ੍ਰਭੂ ਵਿਚ ਹੀ ਲੀਨ ਹੋ ਜਾਂਦੇ ਹਨ। ਅਜਿਹੇ ਬੰਦਿਆਂ ਨੂੰ 'ਧਿਆਨ-ਮਾਰਗੀ' ਕਿਹਾ ਜਾਂਦਾ ਹੈ।

ਦੂਸਰੀ ਕਿਸਮ ਦੇ ਉਹ ਬੰਦੇ ਹਨ, ਜਿਨ੍ਹਾਂ ਨੂੰ ਅਸੀਂ 'ਕਰਮ-ਮਾਰਗੀ' ਕਹਿ ਸਕਦੇ ਹਾਂ। ਇਹ ਲੋਕ ਦੈਵੀ ਸ਼ਕਤੀਆਂ ਪਾਸੋਂ ਦੈਵੀ ਗੁਣ ਪ੍ਰਾਪਤ ਕਰ ਕੇ (ਭਾਵ ਉਸ ਨਿਰੰਕਾਰ ਤੋਂ ਬਲ, ਬੁੱਧੀ ਜਾਂ ਧਨ ਆਦਿ ਪਾ ਕੇ) ਉਹ ਆਪਣੇ ਆਪ ਵਿਚ ਹੀ ਮਸਤ ਨਹੀਂ ਹੋ ਜਾਂਦੇ, ਉਹ ਤਾਂ ਸਗੋਂ ਸਾਰੇ ਹੀ ਜੀਵਾਂ ਨੂੰ ਉਸ ਪ੍ਰਭੂ-ਪਿਤਾ ਦੀ ਸੰਤਾਨ ਜਾਣਦੇ ਹੋਏ, ਸਾਰਿਆਂ ਨੂੰ ਆਪਣੇ ਭਰਾ ਸਮਝਦੇ ਹਨ ਅਤੇ ਉਸ ਪਰਮੇਸ਼ਰ ਦੇ ਬਖ਼ਸ਼ੇ ਹੋਏ ਦੈਵੀ ਗੁਣਾਂ ਦੀ ਵਰਤੋਂ ਨਾਲ, ਨਿਤਾਣੇ ਨੂੰ ਤਾਣ, ਨਿਆਸਰੇ ਨੂੰ ਆਸਰਾ, ਨਿਮਾਣੇ ਨੂੰ ਮਾਣ ਦੇਂਦੇ ਹਨ। ਉਹ ਡਿਗਦਿਆਂ ਨੂੰ ਉਠਾਉਂਦੇ ਅਤੇ ਦੁਖੀਆਂ ਦਾ ਦਰਦ ਦੂਰ ਕਰਦੇ ਹਨ। ਅਜਿਹੇ ਬੰਦਿਆਂ ਨੂੰ 'ਕਰਮ-ਮਾਰਗੀ' ਜਾਂ ਕਰਮ-ਜੋਗੀ ਇਸ ਲਈ ਕਿਹਾ ਜਾਂਦਾ ਹੈ ਕਿ ਇਹ ਕਰਮ ਨੂੰ ਪ੍ਰਭੂ-ਮਿਲਾਪ ਦਾ ਸਾਧਨ ਬਣਾਉਂਦੇ ਹਨ।

ਤੀਸਰੇ ਹਨ 'ਗਿਆਨ-ਮਾਰਗੀ'। ਇਹ ਲੋਕ ਕਰਤਾਰ ਦੀ ਸਾਜੀ ਹੋਈ ਹਰ ਸ਼ੈ ਨੂੰ, ਹਰ ਜੀਵ ਨੂੰ ਗਹੁ ਨਾਲ ਤੱਕਦੇ ਹਨ, ਉਨ੍ਹਾਂ ਸਬੰਧੀ ਉਹ ਵਧ ਤੋਂ ਵਧ ਗਿਆਨ ਪ੍ਰਾਪਤ ਕਰਦੇ ਹਨ। ਉਹ ਉਨ੍ਹਾਂ ਵਸਤੂਆਂ ਜਾਂ ਜੀਵਾਂ ਦੇ ਗੁਣਾਂ, ਦੋਸ਼ਾਂ, ਰੂਪ-ਰੰਗ, ਚੱਕ੍ਰ ਚਿਹਨ ਅਤੇ ਸੁਭਾਅ ਆਦਿ ਨੂੰ ਤੱਕ ਕੇ ਅਸਚਰਜ ਹੁੰਦੇ ਹਨ। ਇਨ੍ਹਾਂ ਸਾਰੀਆਂ ਹੀ ਵਸਤੂਆਂ ਤੋਂ ਉਨ੍ਹਾਂ ਨੂੰ ਉਸ ਕਰਤਾਰ ਦੀ ਸ਼ਕਤੀ ਯਾਦ ਆਉਂਦੀ ਹੈ, ਅਤੇ ਉਹ ਇਉਂ ਬੋਲ ਉਠਦੇ ਹਨ ਕਿ ਕੀ, ਇਹ ਜ਼ਾਲਮ ਸ਼ੇਰ ਅਤੇ ਨਿਮਾਣੀ ਬਿੱਲੀ ਇਕੋ ਹੀ ਹੱਥ ਨੇ ਬਣਾਏ ਹਨ? ਕੀ ਇਹ ਤੁੰਮਾ ਤੇ ਖ਼ਰਬੂਜ਼ਾ ਇਕੋ ਧਰਤੀ ਤੋਂ, ਇਕੋ ਖੂਹ ਦੇ ਪਾਣੀ ਨਾਲ ਪੈਦਾ ਹੋਏ ਹਨ? ਇਸ ਤਰ੍ਹਾਂ ਸਹਿਜੇ-ਸਹਿਜੇ ਉਨ੍ਹਾਂ ਦੇ ਅੰਦਰ ਸਾਕਾਰ ਵਸਤੂਆਂ ਵੇਖ-ਵੇਖ ਕੇ ਨਿਰੰਕਾਰ ਦਾ ਗਿਆਨ ਪ੍ਰਾਪਤ ਕਰਨ ਦੀ ਲਾਲਸਾ ਪੈਦਾ ਹੋ ਜਾਂਦੀ ਹੈ। ਜਿਵੇਂ ਇਕ ਕੁਆਰੀ ਕੁੜੀ ਆਪਣੇ ਅਣਡਿੱਠੇ ਪਤੀ ਦੀ ਬੀਰਤਾ, ਵਿਦਵਤਾ ਅਤੇ ਉਸ ਦੇ ਕਾਰਨਾਮੇ, ਉਸ ਦੀਆਂ ਬਣਾਈਆਂ ਚੀਜ਼ਾਂ, ਉਸ ਦੇ ਮਾਲ, ਧਨ, ਗਊਆਂ, ਮਹੀਆਂ, ਜ਼ਮੀਨਾਂ, ਮਹਿਲ-ਮਾੜੀਆਂ, ਮੋਟਰ-ਕਾਰਾਂ ਦਾ ਹਾਲ ਸੁਣ ਕੇ ਪ੍ਰਸੰਨ ਹੋਇਆ ਕਰਦੀ ਹੈ ਤੇ ਉਸ ਦੇ ਮਨ ਵਿਚ ਪਤੀ ਦੇ ਦਰਸ਼ਨਾਂ ਦੀ ਸਿੱਕ ਵਧਦੀ ਹੈ, ਤਿਵੇਂ ਹੀ ਗਿਆਨ-ਖੰਡ ਦਾ ਵਾਸੀ ਅਥਵਾ ਗਿਆਨ-ਮਾਰਗ ਦਾ ਰਾਹੀ ਉਸ ਪ੍ਰਭੂ ਦੇ ਰਚੇ ਜੀਵਾਂ-ਜੰਤਾਂ ਅਤੇ ਪਦਾਰਥਾਂ ਦਾ ਹਾਲ ਸੁਣ ਕੇ ਪ੍ਰਸੰਨ ਹੁੰਦਾ ਹੈ। ਉਹ ਇਸ ਦਿੱਸਦੇ ਸੰਸਾਰ ਦੀਆਂ ਚੀਜ਼ਾਂ ਨਾਲ ਹੀ ਨਹੀਂ ਸੰਤੁਸ਼ਟ ਹੁੰਦਾ, ਸਗੋਂ ਉਸ ਦੀ ਜਗਿਆਸਾ ਹੋਰ ਚਮਕਦੀ ਹੈ। ਉਹ ਪ੍ਰਭੂ ਪਿਆਰਿਆਂ ਕੋਲੋਂ ਪੁੱਛਦਾ ਹੈ ਕਿ ਐ ਭਾਈਓ! ਇਹ ਹਵਾ ਕਿੰਨੇ ਪ੍ਰਕਾਰ ਦੀ ਹੈ? ਇਹ ਪਾਣੀ ਕਿੰਨੇ ਤਰ੍ਹਾਂ ਦਾ ਹੈ? ਉਸ ਦੇ ਦਰ 'ਤੇ ਕਿੰਨੇ ਬ੍ਰਹਮਾ ਬੈਠੇ ਹਨ, ਜੋ ਇਨ੍ਹਾਂ ਜੀਵਾਂ ਨੂੰ ਘੜ ਰਹੇ ਹਨ? ਜਦੋਂ ਇਨ੍ਹਾਂ ਸਭਨਾਂ ਪ੍ਰਸ਼ਨਾਂ ਦਾ ਉੱਤਰ ਬੇਅੰਤਤਾਈ ਵਿਚ ਸੁਣਦਾ ਹੈ, ਤਾਂ ਉਸ ਦਾ ਪਿਆਰ ਹੋਰ ਭੀ ਉਛਾਲੇ ਮਾਰਦਾ ਹੈ। ਉਹ ਜਤੀ, ਸਤੀ, ਸੰਤੋਖੀਆਂ ਆਦਿ ਢਾਡੀਆਂ ਦੀ ਲੰਮੀ ਸੂਚੀ ਪੜ੍ਹਦਾ ਹੈ, ਜੋ ਉਸ ਦਾ ਜਸ ਹੀ ਨਹੀਂ ਕਰਦੇ, ਸਗੋਂ ਉਸ ਦੇ ਡਰ ਵਿਚ ਆਪੋ ਆਪਣੀ ਡਿਊਟੀ ਭੁਗਤਾ ਰਹੇ ਹਨ, ਤਾਂ ਉਹ ਹੋਰ ਭੀ ਪਰਮੇਸ਼ਰ ਦੇ ਨੇੜੇ ਆਉਂਦਾ ਹੈ।

ਸੋ ਗਿਆਨ-ਮਾਰਗੀ ਲਈ ਤਾਂ ਇਹ ਜਗਤ-ਰਚਨਾ ਰਚਨਹਾਰ ਨਾਲ ਜੋੜਨ ਦਾ ਸਭ ਤੋਂ ਵਧੀਆ ਤਰੀਕਾ, ਵਸੀਲਾ ਹੈ। ਉਸ ਨੂੰ ਹਰ ਜ਼ੱਰੇ ਜ਼ੱਰੇ ਵਿਚ ਪ੍ਰਭੂ ਦੀ ਸ਼ਕਤੀ ਪ੍ਰਤੱਖ ਦਿਖਾਈ ਦੇਂਦੀ ਹੈ। ਤਾਹੀਉਂ ਉਹ 'ਬਲਿਹਾਰੀ ਕੁਦਰਤਿ ਵਸਿਆ' ਦੇ ਮਹਾਂ ਵਾਕਾਂ ਨੂੰ ਵਾਚਦਾ ਹੋਇਆ ਅਤਿ ਪ੍ਰਸੰਨ ਹੁੰਦਾ ਹੈ। ਉਹ ਜੀਵਾਂ ਦੇ ਰੂਪ-ਰੰਗ ਵੇਖ ਕੇ ਨਹੀਂ, ਜੰਤਾਂ ਨੂੰ ਨੰਗੇ ਫਿਰਦਿਆਂ ਤਕ ਕੇ ਉਨ੍ਹਾਂ ਦੇ ਵੱਖ-ਵੱਖ ਨਾਦ ਅਵਾਜ਼ਾਂ ਨੂੰ ਸੁਣ ਕੇ ਵਿਸਮਾਦ ਵਿਚ ਆ ਜਾਂਦਾ ਹੈ। ਉਹ ਹੁਣ ਇਤਨਾ ਅਸਚਰਜਤਾ ਵਿਚ ਭਰ ਜਾਂਦਾ ਹੈ ਕਿ ਉਸ ਕੋਲੋਂ ਇਨ੍ਹਾਂ ਜੀਵਾਂ ਦੇ ਬਣਾਉਣ ਵਾਲੇ ਦੀ ਉਪਮਾ ਵਿਚ ਕਹਿਣ ਲਈ ਸਮਰੱਥਾ ਨਹੀਂ ਰਹਿੰਦੀ, ਉਹ ਇਸੇ ਮਹਾਂਵਾਕ ਅਨੁਸਾਰ—

ਵੇਖਿ ਵਿਡਾਣੁ ਰਹਿਆ ਵਿਸਮਾਦੁ ॥ *(ਪੰਨਾ ੪੬੪)*

ਵੇਖ-ਵੇਖ ਕੇ ਇਸ ਜਗਤ ਖਿਲਾਰੇ ਨੂੰ ਹੈਰਾਨ ਹੁੰਦਾ ਹੈ।

ਜਿਥੇ ਇਕ ਅਗਿਆਨੀ ਇਹ ਕਹਿੰਦਾ ਹੈ ਕਿ

'ਰੱਬ ਤਾਂ ਇਕ ਅਨਜਾਣ ਕਾਰੀਗਰ ਹੈ, ਜਿਸ ਦੇ ਹੱਥ ਦੋ ਚੀਜ਼ਾਂ ਇਕੋ ਜਹੀਆਂ ਨਹੀਂ ਬਣਾ ਸਕੇ।'

ਉਥੇ ਗਿਆਨਵਾਨ ਕਹਿੰਦਾ ਹੈ ਕਿ ਇਹੋ ਤਾਂ ਇਕ ਉਸ ਨਿਰੰਕਾਰ ਦਾਤੇ ਵਿਚ ਵਡੇਰੀ ਸਿਫ਼ਤ ਹੈ—

ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥
ਕੋਇ ਨ ਕਿਸ ਹੀ ਜੇਹਾ ਉਪਾਇਆ ॥ *(ਪੰਨਾ ੧੦੫੬)*

ਹੇ ਭਾਈ! ਤੂੰ ਰਤਾ ਸੋਚ ਕੇ ਤਾਂ ਵੇਖ ਕਿ ਜੇ ਉਹ ਨਿਰੰਕਾਰ ਤੇਰੇ ਮੇਰੇ (ਸਭ ਦੇ) ਨਕਸ਼-ਨੈਣ, ਰੂਪ ਰੰਗ, ਆਵਾਜ਼ ਆਦਿ ਇਕੋ ਜਿਹੇ ਬਣਾ ਦੇਂਦਾ ਤਾਂ ਫਿਰ ਤੈਨੂੰ ਪਤਾ ਈ ਕੀ ਹੋਣਾ ਸੀ? ਦੂਰ-ਅੰਦੇਸ਼ੀ ਨਾਲ ਤਕ! ਕਿੰਨੇ ਭੁਲੇਖੇ ਪੈ ਜਾਣੇ ਸਨ? ਫਿਰ ਤਾਂ ਸੋਚ ਕੇ ਦੇਖ ਲੈ, 'ਕਰਦਾ ਕੋਈ ਤੇ ਭਰਦਾ ਕੋਈ,' ਕਸੂਰ ਕਿਸੇ ਦਾ ਹੋਣਾ ਸੀ ਤੇ ਸਜ਼ਾ ਕਿਸੇ ਹੋਰ ਨੂੰ ਭੁਗਤਣੀ ਪੈ ਜਾਣੀ ਸੀ।

ਸੋ, ਜਿਥੇ ਸੁਖਮਨੀ ਸਾਹਿਬ ਜੀ ਦੀ ਚੌਥੀ ਤੇ ਛੇਵੀਂ ਅਸ਼ਟਪਦੀ ਧਿਆਨ-ਮਾਰਗੀਆਂ ਦੇ ਧਿਆਨ ਨੂੰ ਸੰਸਾਰੀ ਪਦਾਰਥਾਂ ਤੋਂ ਹਟਾ ਕੇ ਪ੍ਰਭੂ ਚਰਨਾਂ ਨਾਲ ਜੋੜਨ ਵਿਚ ਸਹਾਈ ਹੁੰਦੀ ਹੈ, ਉਥੇ ਅੱਠਵੀਂ, ਅਠਾਰ੍ਹਵੀਂ ਅਸ਼ਟਪਦੀ ਇਕ ਕਰਮ-ਯੋਗੀ ਨੂੰ ਸ਼ੁਭ ਕਰਮ ਕਰਨ ਲਈ ਪ੍ਰੇਰਦੀ ਹੈ ਅਤੇ ਇਹ ਦਸਵੀਂ ਅਸ਼ਟਪਦੀ ਤੇ ਸੋਲ੍ਹਵੀਂ ਅਸ਼ਟਪਦੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਗਿਆਨ-ਮਾਰਗੀਆਂ ਦੀ ਲਗਨ ਵਿਚ ਵਾਧਾ ਕਰਨ ਦਾ ਮਹਾਨ ਉਪਕਾਰ ਕੀਤਾ ਹੈ।

## ਅਸ਼ਟਪਦੀ ਯਾਰ੍ਹਵੀਂ

**ਸਲੋਕੁ ॥**

**੧. ਕਰਣ ਕਾਰਣ ਪ੍ਰਭੁ ਏਕੁ ਹੈ**
**ਦੂਸਰ ਨਾਹੀ ਕੋਇ ॥**
**੨. ਨਾਨਕ ਤਿਸੁ ਬਲਿਹਾਰਣੈ**
**ਜਲਿ ਥਲਿ ਮਹੀਅਲਿ ਸੋਇ ॥੧॥**

***ਪਦ ਅਰਥ :*** ਕਰਣ—ਰਚਨਾ, ਬਣਾਵਟ, ਦੁਨੀਆਂ, ਸ੍ਰਿਸ਼ਟੀ। ਜਲਿ—ਜਲ ਵਿਚ। ਮਹੀਅਲਿ—ਧਰਤੀ ਦੇ ਤਲ ਉੱਤੇ। ਮਹੀ—ਧਰਤੀ।

***ਅਰਥ :***

ਪ੍ਰ: ਹੇ ਗੁਰਦੇਵ ਜੀਉ! ਇਸ ਜਗਤ ਦੀ ਰਚਨਾ ਨੂੰ ਪੁਰਾਤਨ ਵਿਦਵਾਨਾਂ ਨੇ ਭਿੰਨ-ਭਿੰਨ ਦਰਸਾਇਆ ਹੈ; ਪਰ ਗੁਰਮਤਿ ਅਨੁਸਾਰ ਇਸ ਦਾ ਮੂਲ ਕਾਰਣ ਕਿਹੜਾ ਹੈ?

ਉ: ੧. ਹੇ ਭਾਈਓ! ਅਸਲ ਵਿਚ ਇਸ ਸੰਸਾਰਕ ਰਚਨਾ ਦਾ ਮੂਲ ਕਾਰਣ, ਭਾਵ ਰਚਣ ਵਾਲਾ ਇਕ ਪਰਮੇਸ਼ਰ ਹੀ ਹੈ, ਕੋਈ ਦੂਜਾ ਨਹੀਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ ਇਸੇ ਲਈ ਉਸ ਪ੍ਰਭੂ ਤੋਂ ਸਦਕੇ ਜਾਂਦਾ ਹਾਂ; ਜੋ ਜਲ ਵਿਚ, ਥਲ ਵਿਚ, ਧਰਤੀ ਦੇ ਤਲੇ ਉੱਤੇ, ਭਾਵ ਅਕਾਸ਼ ਵਿਚ ਭੀ ਪਰੀ-ਪੂਰਨ ਹੈ।੧।

**ਅਸਟਪਦੀ ॥**

**੧. ਕਰਨ ਕਰਾਵਨ ਕਰਨੈ ਜੋਗੁ ॥**
**੨. ਜੋ ਤਿਸੁ ਭਾਵੈ ਸੋਈ ਹੋਗੁ ॥**
**੩. ਖਿਨ ਮਹਿ ਥਾਪਿ ਉਥਾਪਨਹਾਰਾ ॥**
**੪. ਅੰਤੁ ਨਹੀ ਕਿਛੁ ਪਾਰਾਵਾਰਾ ॥**
**੫. ਹੁਕਮੇ ਧਾਰਿ ਅਧਰ ਰਹਾਵੈ ॥**
**੬. ਹੁਕਮੇ ਉਪਜੈ ਹੁਕਮਿ ਸਮਾਵੈ ॥**
**੭. ਹੁਕਮੇ ਊਚ ਨੀਚ ਬਿਉਹਾਰ ॥**
**੮. ਹੁਕਮੇ ਅਨਿਕ ਰੰਗ ਪਰਕਾਰ ॥**
**੯. ਕਰਿ ਕਰਿ ਦੇਖੈ ਅਪਨੀ ਵਡਿਆਈ ॥**
**੧੦. ਨਾਨਕ ਸਭ ਮਹਿ ਰਹਿਆ ਸਮਾਈ ॥੧॥**

***ਪਦ ਅਰਥ :*** ਜੋਗੁ—ਸਮਰਥ, ਤਾਕਤ ਵਾਲਾ। ਹੋਗੁ—ਹੋਵੇਗਾ। ਥਾਪਿ—ਪੈਦਾ ਕਰ ਕੇ। ਉਥਾਪਨਹਾਰਾ—ਨਾਸ ਕਰਨ ਵਾਲਾ। ਪਾਰਾਵਾਰਾ—ਪਾਰ ਤੇ ਅਵਾਰ, ਪਾਰਲਾ ਤੇ ਉਰਲਾ ਬੰਨਾ। ਧਾਰਿ—ਟਿਕਾ ਕੇ। ਅਧਰ—ਅ-ਧਰ, ਬਿਨਾਂ ਆਸਰੇ। ਰਹਾਵੈ—ਰੱਖਦਾ ਹੈ। ਉਪਜੈ—ਪੈਦਾ ਹੁੰਦਾ ਹੈ। ਪਰਕਾਰ—ਕਿਸਮ।

***ਅਰਥ :***

ਪ੍ਰ: ਹਜ਼ੂਰ! ਉਸ ਪਰਮੇਸ਼ਰ ਦੀ ਸਮਰਥਾ ਬਿਆਨ ਕਰੋ।

ਉ: ੧. ਹੇ ਭਾਈ! ਉਸ ਦੀ ਸਮਰੱਥਾ ਬਿਆਨ ਨਹੀਂ ਕੀਤੀ ਜਾ ਸਕਦੀ। ਬਸ, ਇਤਨੇ ਮਾਤ੍ਰ ਹੀ ਸਮਝ ਲਵੋ ਕਿ ਆਦਿ ਵਿਚ ਇਹ ਰਚਨਾ ਕਰਨ ਕਰਾਉਣ ਵਾਲਾ ਉਹੋ ਹੀ ਪ੍ਰਭੂ ਸੀ ਅਤੇ ਉਹੋ ਹੁਣ ਭੀ ਕਰਨ ਦੀ ਸਮਰੱਥਾ ਰੱਖਦਾ ਹੈ, ਪਰ ਜੇ ਕਦੀ ਇਉਂ ਵੀ ਮੰਨਿਆ ਜਾਏ ਕਿ ਜਗਤ ਕਰਨ-ਪ੍ਰਕ੍ਰਿਤੀ ਤੋਂ ਬਣਿਆ ਤੇ ਕਰਾਵਨ ਬ੍ਰਹਮਾ ਤੋਂ ਬਣਵਾਇਆ ਗਿਆ ਹੈ, ਤਾਂ ਭੀ ਇਨ੍ਹਾਂ ਦੋਹਾਂ ਨੂੰ ਕਰਨ ਕਰਾਉਣ ਦੀ ਸਮਰੱਥਾ ਦੇਣ ਵਾਲਾ ਉਹੋ ਪ੍ਰਭੂ ਹੀ ਮੰਨਣਾ ਪਵੇਗਾ।

੨. ਹੇ ਭਰਾਵੋ! ਨਿਸਚਾ ਕਰੋ ਕਿ ਅੱਗੇ ਨੂੰ ਭੀ ਜੋ ਉਸ ਨੂੰ ਚੰਗਾ ਲੱਗੇਗਾ ਉਹੋ ਹੀ ਹੋਵੇਗਾ।

ਪ੍ਰ: ਹਜ਼ੂਰ! ਇਸ ਏਡੇ ਵੱਡੇ ਵਿਸ਼ਾਲ ਸੰਸਾਰ ਨੂੰ ਰਚਣ ਸਮੇਂ ਕਰਤਾਰ ਦਾ ਕਿਤਨਾ ਕੁ ਲੰਮਾ ਵਕਤ ਲੱਗਿਆ ਹੋਵੇਗਾ?

ਉ: ੩. ਹੇ ਸੱਜਣੋ! ਉਹ ਪ੍ਰਭੂ ਤਾਂ ਇਤਨੀ ਵੱਡੀ ਸਮਰੱਥਾ ਰੱਖਦਾ ਹੈ ਕਿ ਇਕ ਅੱਖ ਦੇ ਫੋਰ ਵਿਚ ਜਗਤ ਨੂੰ ਪੈਦਾ ਕਰ ਕੇ ਨਾਸ ਭੀ ਇਕ ਪਲ ਵਿਚ ਕਰ ਦੇਣ ਵਾਲਾ ਹੈ।

੪. ਹੇ ਭਰਾਵੋ! ਉਸ ਦੀ ਤਾਕਤ ਦਾ ਤਾਂ ਕੋਈ (ਪਾਰਾਵਾਰ) ਹੱਦ-ਬੰਨਾ ਹੀ ਨਹੀਂ ਹੈ।

ਪ੍ਰ: ਹਜ਼ੂਰ! ਉਹ ਕਿਵੇਂ?

ਉ: ੫. ਹੇ ਸੱਜਣੋ! ਤੱਕੋ ਨਾ, ਉਹ ਸ੍ਰਿਸ਼ਟੀ ਨੂੰ ਆਪਣੇ ਹੁਕਮ ਵਿਚ ਰਚ ਕੇ ਫਿਰ ਉਸ ਨੂੰ ਬਿਨਾਂ ਕਿਸੇ ਆਸਰੇ ਤੋਂ ਟਿਕਾਈ ਰੱਖਦਾ ਹੈ।

ਪ੍ਰ: ਐ ਸਾਈਂ ਜੀ! ਕੀ ਇਹ ਸ੍ਰਿਸ਼ਟੀ ਸੁਤੰਤਰ ਹੈ ਕਿ ਜਦੋਂ ਚਾਹੇ ਪੈਦਾ ਹੋ ਜਾਏ ਅਤੇ ਜਦੋਂ ਚਾਹੇ ਮਿਟ ਜਾਵੇ?

ਉ: ਨਹੀਂ, ਇਹ ਸੁਤੰਤਰ ਨਹੀਂ, ਪਰਤੰਤਰ ਹੈ। ਭਾਵ—

੬. ਇਹ ਹੁਕਮ ਵਿਚ ਪੈਦਾ ਹੁੰਦੀ ਅਤੇ ਉਸ ਦੇ ਹੁਕਮ ਵਿਚ ਹੀ ਖ਼ਤਮ ਹੋ ਜਾਂਦੀ ਹੈ।

੭. ਇਹ ਉਸੇ ਪ੍ਰਭੂ ਦੇ ਹੁਕਮ ਵਿਚ ਜੀਵ ਦੇ ਊਚ-ਨੀਚ ਦਾ ਸਾਰਾ ਹੀ ਵਿਹਾਰ ਹੋ ਰਿਹਾ ਹੈ।

੮. ਇਹ ਅਨੇਕਾਂ ਕਿਸਮਾਂ ਦੇ ਖੇਡ ਤਮਾਸ਼ੇ, ਉਸ ਦੇ ਹੁਕਮ ਵਿਚ ਹੀ ਹੋ ਰਹੇ ਹਨ।

੯. ਉਹ ਏਡੇ ਵੱਡੇ ਆਪਣੀ ਬਜ਼ੁਰਗੀ ਦੇ ਕਰਤਬ ਕਰ-ਕਰ ਕੇ ਆਪ ਹੀ ਵੇਖ ਰਿਹਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਵਾਹਿਗੁਰੂ ਏਡੇ ਵੱਡੇ ਮਹਾਨ ਕਾਰਜ ਕਰ ਕੇ ਅਲੱਗ ਨਹੀਂ ਹੋ ਬੈਠਾ, ਉਹ ਸਭਨਾਂ ਵਿਚ ਆਪ ਹੀ ਵਿਆਪਕ ਹੋ ਰਿਹਾ ਹੈ।੧।

**੧. ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥**
**੨. ਪ੍ਰਭ ਭਾਵੈ ਤਾ ਪਾਥਰ ਤਰਾਵੈ ॥**
**੩. ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥**
**੪. ਪ੍ਰਭ ਭਾਵੈ ਤਾ ਹਰਿ ਗੁਣ ਭਾਖੈ ॥**

**੫. ਪ੍ਰਭ ਭਾਵੈ ਤਾ ਪਤਿਤ ਉਧਾਰੈ ॥**
**੬. ਆਪਿ ਕਰੈ ਆਪਨ ਬੀਚਾਰੈ ॥**
**੭. ਦੁਹਾ ਸਿਰਿਆ ਕਾ ਆਪਿ ਸੁਆਮੀ ॥**
**੮. ਖੇਲੈ ਬਿਗਸੈ ਅੰਤਰਜਾਮੀ ॥**
**੯. ਜੋ ਭਾਵੈ ਸੋ ਕਾਰ ਕਰਾਵੈ ॥**
**੧੦. ਨਾਨਕ ਦ੍ਰਿਸਟੀ ਅਵਰੁ ਨ ਆਵੈ ॥੨॥**

***ਪਦ ਅਰਥ :*** ਪ੍ਰਭ ਭਾਵੈ—ਜੇ ਉਸ ਨੂੰ ਚੰਗਾ ਲੱਗੇ। ਗਤਿ—ਮੁਕਤੀ। ਪਤਿਤ—ਧਰਮ ਤੋਂ ਡਿੱਗੇ ਹੋਏ ਪਾਪੀ ਲੋਕ। ਆਪਨ ਬੀਚਾਰੈ—ਆਪਣੇ ਵੀਚਾਰ ਅਨੁਸਾਰ। ਦੁਹਾ ਸਿਰਿਆ ਕਾ—ਲੋਕ-ਪ੍ਰਲੋਕ ਦਾ। ਖੇਲੈ—ਖੇਲਦਾ ਹੈ, ਭਾਵ ਜਗਤ-ਰਚਨਾ ਦੀ ਖੇਡ ਖੇਡਦਾ ਹੈ। ਬਿਗਸੈ—ਖ਼ੁਸ਼ ਹੁੰਦਾ ਹੈ। ਅੰਤਰਜਾਮੀ—ਜੀਵਾਂ ਦੇ ਅੰਦਰ ਦੀ ਜਾਨਣ ਵਾਲਾ। ਦ੍ਰਿਸਟੀ—ਨਜ਼ਰ ਵਿਚ। ਅਵਰੁ—ਹੋਰ। ਆਵੈ—ਆਉਂਦਾ।

***ਅਰਥ :***

ਪ੍ਰ: ਹਜ਼ੂਰ! ਦੱਸੋ ਇਹ ਕਲਿਆਣ ਪ੍ਰਾਪਤੀ ਲਈ ਮਨੁੱਖ ਨੂੰ ਕੀ ਚਾਰਾ ਕਰਨਾ ਚਾਹੀਦਾ ਹੈ?

ਉ: ੧. ਹੇ ਭਰਾਵੋ! ਇਸ ਵਿਚ ਮਨੁੱਖ ਦਾ ਚਾਰਾ ਕੋਈ ਅਰਥ ਨਹੀਂ ਰੱਖਦਾ। ਹਾਂ! ਜੇ ਕਦੇ ਉਸ ਪ੍ਰਭੂ ਨੂੰ ਹੀ ਭਾਅ ਜਾਵੇ, ਤਾਂ ਹੀ ਮਨੁੱਖ ਮੁਕਤੀ ਪ੍ਰਾਪਤ ਕਰ ਸਕਦਾ ਹੈ।

ਪ੍ਰ: ਐ ਸਾਈਂ ਜੀਉ! ਜੋ ਲੋਕ ਬਹੁਤ ਵੱਡੇ ਪਾਪੀ ਹਨ, ਉਹ ਕਿਵੇਂ ਸੰਸਾਰ ਤੋਂ ਤਰ ਸਕਣਗੇ?

ਉ: ੨. ਹੇ ਸੱਜਣੋ! ਜੇ ਕਦੀ ਉਸ ਪ੍ਰਭੂ ਨੂੰ ਚੰਗਾ ਲੱਗੇ ਤਾਂ ਉਹ ਪੱਥਰਾਂ ਵਾਂਗ ਭਾਰੇ ਪਾਪੀਆਂ ਨੂੰ ਭੀ ਇਸ ਸੰਸਾਰ ਤੋਂ ਪਾਰ ਕਰ ਦੇਂਦਾ ਹੈ।

੩. ਹੇ ਭਾਈਓ! ਜੇ ਉਹ ਪ੍ਰਭੂ ਚਾਹੇ ਤਾਂ ਮਨੁੱਖ ਨੂੰ ਸੁਾਸਾਂ ਤੋਂ ਬਿਨਾਂ ਹੋ ਗਏ ਨੂੰ ਭੀ ਮੌਤ ਤੋਂ ਰੱਖ ਲੈਂਦਾ ਹੈ।

ਪ੍ਰ: ਹਜ਼ੂਰ! ਇਹ ਜੀਵ ਉਸ ਏਡੇ ਵੱਡੇ ਉਪਕਾਰੀ ਪ੍ਰਭੂ ਦੇ ਗੁਣ ਕਿਉਂ ਨਹੀਂ ਗਾਉਂਦਾ?

ਉ: ੪. ਐ ਪਿਆਰਿਓ! ਇਹ ਗੱਲ ਕਿਸੇ ਦੇ ਵੱਸ ਦੀ ਨਹੀਂ, ਜੇ ਉਸ ਪ੍ਰਭੂ ਦੀ ਮਿਹਰ ਹੋਵੇ ਤਾਂ ਹੀ ਜੀਵ ਉਸ ਨਿਰੰਕਾਰ ਦੇ ਗੁਣ ਗਾ ਸਕਦਾ ਹੈ।

੫. ਜੇ ਉਸ ਪ੍ਰਭੂ ਨੂੰ ਭਾਅ ਜਾਵੇ ਤਾਂ ਉਹ ਵਿਕਾਰਾਂ ਵਿਚ ਪਤਿਤ ਹੋਏ ਪਾਪੀਆਂ ਦਾ ਭੀ ਉਧਾਰ ਕਰ ਲੈਂਦਾ ਹੈ।

ਪ੍ਰ: ਐ ਸਾਈਂ ਜੀ! ਕੀ ਉਹ ਪ੍ਰਭੂ ਕੁਝ ਕਰਨ ਸਮੇਂ ਕਿਸੇ ਦਾ ਸਲਾਹ-ਮਸ਼ਵਰਾ ਵੀ ਲੈਂਦਾ ਹੈ?

ਉ: ੬. ਹੇ ਸੱਜਣੋ! ਉਹ ਪਰਮੇਸ਼ਰ ਜੋ ਭੀ ਕੁਝ ਕਰਦਾ ਹੈ, ਉਹ ਆਪਣੇ ਆਪ ਸੁਤੰਤਰ ਕਰਦਾ ਹੈ। ਉਹ ਕਿਸੇ ਦਾ ਭੀ ਕੋਈ ਮਸ਼ਵਰਾ ਨਹੀਂ ਲੈਂਦਾ, ਕਿਉਂਕਿ ਉਹ ਪਰਤੰਤ੍ਰ ਨਹੀਂ ਹੈ।

੭. ਹੇ ਪਿਆਰੇ! ਉਹ ਆਪ ਹੀ ਲੋਕ-ਪ੍ਰਲੋਕ ਦਾ ਮਾਲਕ ਹੈ।

੮. ਉਹ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ ਇਸ ਜਗਤ ਦੀ ਖੇਡ ਨੂੰ ਖੇਡਦਾ ਹੈ ਅਤੇ ਉਹ ਇਸ ਆਪਣੀ ਜਗਤ-ਖੇਡ ਨੂੰ ਤਕ ਕੇ ਖ਼ੁਸ਼ ਹੁੰਦਾ ਹੈ।

੯. ਹੇ ਮਿੱਤਰੋ! ਜੋ ਉਸ ਨੂੰ ਭਾਉਂਦਾ ਹੈ, ਓਹੀ (ਕਾਰ) ਕੰਮ ਕਰਦਾ ਤੇ ਕਰਾਉਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਸਾਨੂੰ ਤਾਂ ਉਸ ਤੋਂ ਵੱਖਰਾ ਹੋਰ ਕੋਈ ਕਰਨ ਕਰਾਉਣ ਵਾਲਾ ਨਜ਼ਰ ਹੀ ਨਹੀਂ (ਆਵੈ) ਆਉਂਦਾ।

**੧. ਕਹੁ ਮਾਨੁਖ ਤੇ ਕਿਆ ਹੋਇ ਆਵੈ ॥**
**੨. ਜੋ ਤਿਸੁ ਭਾਵੈ ਸੋਈ ਕਰਾਵੈ ॥**
**੩. ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥**
**੪. ਜੋ ਤਿਸੁ ਭਾਵੈ ਸੋਈ ਕਰੇਇ ॥**
**੫. ਅਨਜਾਨਤ ਬਿਖਿਆ ਮਹਿ ਰਚੈ ॥**
**੬. ਜੇ ਜਾਨਤ ਆਪਨ ਆਪ ਬਚੈ ॥**
**੭. ਭਰਮੇ ਭੂਲਾ ਦਹ ਦਿਸਿ ਧਾਵੈ ॥**
**੮. ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥**
**੯. ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ ॥**
**੧੦. ਨਾਨਕ ਤੇ ਜਨ ਨਾਮਿ ਮਿਲੇਇ ॥੩॥**

***ਪਦ ਅਰਥ :*** ਕਹੁ—ਦੱਸੋ। ਸੋਈ—ਓਹੀ। ਹਾਥਿ—ਹੱਥ ਵਿਚ, ਵੱਸ ਵਿਚ। ਅਨਜਾਨਤ—ਨਾ ਜਾਣਦਾ ਹੋਇਆ, ਮੂਰਖ ਹੋਣ ਕਰ ਕੇ। ਬਿਖਿਆ—ਮਾਇਆ। ਜਾਨਤ—ਸਮਝ ਵਾਲਾ ਹੋਵੇ। ਦਹ—ਦਸ। ਦਿਸਿ—ਪਾਸੇ, ਤਰਫ਼। ਦਹ ਦਿਸਿ—ਦਸੀਂ ਪਾਸੀਂ। ਧਾਵੈ—ਦੌੜਦਾ ਹੈ। ਨਿਮਖ—ਅੱਖ ਦੇ ਫਰਕਣ ਜਿਤਨਾ ਸਮਾਂ। ਕੁੰਟ—ਕੂਟ—ਨੁੱਕਰਾਂ। ਨਾਮਿ—ਨਾਮ ਵਿਚ। ਮਿਲੇਇ—ਜੁੜ ਗਏ ਹਨ, ਲੀਨ ਹੋ ਗਏ ਹਨ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਇਸ ਮਨੁੱਖ ਨੂੰ ਭੀ ਤਾਂ ਰਾਮ ਦੀ ਅੰਸ ਹੀ ਮੰਨਿਆ ਹੈ, ਕੀ ਇਸ ਵਿਚ ਕੁਝ ਭੀ ਕਰਨ ਦੀ ਸਮਰਥਾ ਨਹੀਂ?

ਉ: ਉੱਕਾ ਹੀ ਨਹੀਂ।

੧. ਹੇ ਭਾਈਓ! ਤੁਸੀਂ ਆਪ ਹੀ ਦੱਸੋ, ਇਸ ਪਰਾਧੀਨ ਮਨੁੱਖ ਪਾਸੋਂ ਆਪਣੇ ਆਪ ਕਿਹੜਾ ਕੰਮ ਹੋ ਸਕਦਾ ਹੈ?

੨. ਇਸ ਲਈ ਹੇ ਮਿੱਤਰੋ! ਜੋ ਵੀ ਉਸ ਪਰਮੇਸ਼ਰ ਨੂੰ ਭਾਉਂਦਾ ਹੈ, ਇਸ ਜੀਵ ਤੋਂ ਓਹੀ ਕੰਮ ਕਰਾਉਂਦਾ ਹੈ।

ਪ੍ਰ: ਐ ਗੁਰੂ ਜੀ! ਇਸ ਦਾ ਸਬੂਤ ਕੀ ਹੈ?

ਉ: ੩. ਹੇ ਭਾਈਓ! ਤੁਸੀਂ ਆਪ ਹੀ ਤਕ ਲਓ ਕਿ ਜੇ ਕਦੀ ਇਸ ਮਨੁੱਖ ਦੇ ਵੱਸ ਵਿਚ ਕੁਝ ਭੀ ਹੋਵੇ, (ਤਾਂ ਯਕੀਨ ਕਰੋ) ਇਹ ਹਰੇਕ ਚੀਜ਼ ਆਪ ਹੀ ਸਾਂਭ ਲਏ। (ਕਿਸੇ ਨੂੰ ਕੁਝ ਭੀ ਨਾ ਦੇਵੇ)।

੪. ਪਰ ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਓਹੀ ਕੁਝ ਕਰਦਾ ਹੈ।

ਪ੍ਰ: ਐ ਗੁਰੂ ਜੀ! ਇਸ ਜੀਵ ਦੇ ਸਦਾ ਹੀ ਵਿਕਾਰਾਂ ਵਿਚ ਰੁੱਝੇ ਰਹਿਣ ਦਾ ਕੀ ਕਾਰਣ ਹੈ?

ਉ: ੫. ਹੇ ਮਿੱਤਰੋ! ਇਹ ਜੀਵ ਨਾ ਜਾਨਣ ਕਰ ਕੇ, ਭਾਵ ਅਗਿਆਨ ਵੱਸ ਹੋ ਮੂਰਖਤਾ ਦੇ ਕਾਰਣ ਇਹ ਮਾਇਕੀ ਵਿਸ਼ੇ-ਵਿਕਾਰਾਂ ਵਿਚ ਫਸਿਆ ਰਹਿੰਦਾ ਹੈ।

੬. ਜੇ ਇਹ ਜਾਣਦਾ ਹੋਵੇ, ਭਾਵ ਸਮਝ ਰੱਖਦਾ ਹੋਵੇ, ਤਾਂ ਇਨ੍ਹਾਂ ਵਿਕਾਰਾਂ ਤੋਂ ਆਪਣੇ ਆਪ ਨੂੰ ਬਚਾਅ ਸਕਦਾ ਹੈ।

੭. ਪਰ ਇਸ ਜੀਵ ਦਾ ਮਨ ਭੁਲੇਖੇ ਵਿਚ ਭੁੱਲਾ ਹੋਇਆ ਮਾਇਆ ਦੀ ਖ਼ਾਤਰ ਦਸੋਂ ਹੀ ਦਿਸ਼ਾਵਾਂ ਵਿਚ ਦੌੜਦਾ ਫਿਰਦਾ ਹੈ।

ਪ੍ਰ: ਐ ਸਾਈਂ ਜੀਉ! ਕੀ ਇਸ ਮਨ ਦੀ ਭੱਜ-ਦੌੜ ਦਾ ਕੋਈ ਅੰਦਾਜ਼ਾ ਭੀ ਲਾਇਆ ਜਾ ਸਕਦਾ ਹੈ?

ਉ: ੮. ਹਾਂ! ਜ਼ਰੂਰ, ਹੇ ਭਾਈਓ! ਇਸ ਮਨ ਦੇ ਸੰਕਲਪ ਵਿਕਲਪ ਦੇ ਭੱਜ-ਦੌੜ ਦੀ ਇਤਨੀ ਤੇਜ਼ ਰਫ਼ਤਾਰ ਹੈ ਕਿ ਇਹ ਇਕ ਅੱਖ ਦੇ ਫੋਰ, ਭਾਵ ਪਲ ਭਰ ਵਿਚ ਹੀ ਚਾਰੇ ਦਿਸ਼ਾਵਾਂ ਫਿਰ ਆਉਂਦਾ ਹੈ। (ਪਰ ਹਰ ਥਾਂ ਤੋਂ ਇਹ ਨਿਰਾਸ ਹੋ, ਖ਼ਾਲੀ ਮੁੜ ਆਉਂਦਾ ਹੈ)।

ਪ੍ਰ: ਹਜ਼ੂਰ! ਇਹ ਮਨ ਦਸੋਂ ਦਿਸ਼ਾਵਾਂ ਦੀ ਭੱਜ-ਦੌੜ ਛੱਡ ਕੇ ਪਰਮੇਸ਼ਰ ਵਿਚ ਮਿਲਣ ਦਾ ਉੱਦਮ ਕਿਉਂ ਨਹੀਂ ਕਰਦਾ?

ਉ: ੯. ਹੇ ਸੱਜਣੋ! ਇਹ ਭੀ ਗੱਲ ਕਿਸੇ ਦੇ ਆਪਣੇ ਵੱਸ ਦੀ ਨਹੀਂ, ਇਹ ਤਾਂ ਉਹ ਅਕਾਲ ਪੁਰਖ ਹੀ ਕਿਰਪਾ ਕਰ ਕੇ ਜਿਸ ਨੂੰ ਆਪਣੀ ਭਗਤੀ ਬਖ਼ਸ਼ਸ਼ ਕਰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਹ ਪੁਰਖ ਨਾਮ ਦੇ ਚਿੰਤਨ ਦੁਆਰਾ ਪਰਮੇਸ਼ਰ ਵਿਚ ਮਿਲ ਜਾਂਦਾ ਹੈ।੩।

**੧. ਖਿਨ ਮਹਿ ਨੀਚ ਕੀਟ ਕਉ ਰਾਜ ॥**
**੨. ਪਾਰਬ੍ਰਹਮ ਗਰੀਬ ਨਿਵਾਜ ॥**
**੩. ਜਾ ਕਾ ਦ੍ਰਿਸਟਿ ਕਛੂ ਨ ਆਵੈ ॥**
**੪. ਤਿਸੁ ਤਤਕਾਲ ਦਹ ਦਿਸ ਪ੍ਰਗਟਾਵੈ ॥**
**੫. ਜਾ ਕਉ ਅਪੁਨੀ ਕਰੈ ਬਖਸੀਸ ॥**
**੬. ਤਾ ਕਾ ਲੇਖਾ ਨ ਗਨੈ ਜਗਦੀਸ ॥**
**੭. ਜੀਉ ਪਿੰਡੁ ਸਭ ਤਿਸ ਕੀ ਰਾਸਿ ॥**
**੮. ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ ॥**
**੯. ਅਪਨੀ ਬਣਤ ਆਪਿ ਬਨਾਈ ॥**
**੧੦. ਨਾਨਕ ਜੀਵੈ ਦੇਖਿ ਬਡਾਈ ॥੪॥**

***ਪਦ ਅਰਥ :*** ਕੀਟ—ਕੀੜਾ। ਨਿਵਾਜ—ਮਿਹਰ ਕਰਨ ਵਾਲਾ। ਜਾ ਕਾ ਕਛੂ—ਜਿਸ ਦਾ ਕੋਈ ਭੀ ਗੁਣ। ਦ੍ਰਿਸਟਿ ਨ ਆਵੈ—ਨਿਗ੍ਹਾ ਨਹੀਂ ਆਉਂਦਾ, ਦਿੱਸਦਾ ਨਹੀਂ। ਤਤਕਾਲ—ਤੁਰਤ ਹੀ। ਬਖਸੀਸ—ਬਖ਼ਸ਼ਸ਼, ਦਇਆ। ਜਗਦੀਸ—ਜਗਤ ਦਾ ਈਸ਼੍ਵਰ, ਜਗਤ ਦਾ ਮਾਲਕ। ਰਾਸਿ—ਪੂੰਜੀ। ਤਿਸ ਕੀ—ਉਸ ਦੀ। ਘਟਿ ਘਟਿ—ਹਰੇਕ ਸਰੀਰ ਵਿਚ। ਪੂਰਨ—ਵਿਆਪਕ। ਪ੍ਰਗਾਸ—ਜਲਵਾ। ਬਣਤ—ਬਣਾਵਟ, ਅਕਾਰ, ਜਗਤ ਰੂਪ ਘਾੜਤ। ਜੀਵੈ—ਜੀਉ ਰਿਹਾ ਹੈ, ਪ੍ਰਸੰਨ ਹੋ ਰਿਹਾ ਹੈ।

***ਅਰਥ :***

ਪ੍ਰ: ਹਜ਼ੂਰ! ਕੀ ਉਸ ਪ੍ਰਭੂ ਦੀ ਸ਼ਕਤੀ ਦਾ ਭੀ ਕੋਈ ਅੰਦਾਜ਼ਾ ਲਾਇਆ ਜਾ ਸਕਦਾ ਹੈ?

ਉ: ੧. ਹੇ ਸੱਜਣੋ! ਉਸ ਦੀ ਸੰਪੂਰਨ ਸ਼ਕਤੀ ਤਾਂ ਆਖੀ ਨਹੀਂ ਜਾਂਦੀ।

ਪਰ ਕੁਝ-ਕੁ ਉਸ ਪ੍ਰਭੂ ਦੀ ਤਾਕਤ ਦੇ ਚਮਤਕਾਰ ਦੱਸਦੇ ਹਾਂ—

੧. ਉਹ ਪ੍ਰਭੂ ਇਕ ਖਿਨ ਵਿਚ ਕਿਸੇ ਕੀੜੇ ਵਰਗੇ ਨੀਵੇਂ ਮਨੁੱਖ ਨੂੰ ਰਾਜ ਬਖ਼ਸ਼ ਦੇਂਦਾ ਹੈ।

੨. ਕਿਉਂਕਿ ਉਸ ਦਾ ਨਾਮ ਹੀ ਗ਼ਰੀਬ ਨਿਵਾਜ, ਭਾਵ ਗ਼ਰੀਬਾਂ 'ਤੇ ਮਿਹਰ ਕਰਨ ਵਾਲਾ ਹੈ।

੩. ਜਿਸ ਮਨੁੱਖ ਦਾ ਕਿਸੇ ਨੂੰ ਕੋਈ ਭੀ ਨਾਮ ਥੇਹ ਜਾਂ ਗੁਣ ਨਾ ਦਿੱਸਦਾ ਹੋਵੇ।

੪. ਨਿਸਚਾ ਕਰੋ—ਉਸ ਨੂੰ, ਉਹ ਪਰਮੇਸ਼ਰ ਝੱਟ-ਪੱਟ ਹੀ ਇਕ ਪਲ ਵਿਚ ਚਾਰ ਚੁਫੇਰੇ ਉਜਾਗਰ ਕਰ ਦੇਂਦਾ ਹੈ।

੫. ਜਿਸ ਮਨੁੱਖ ਉੱਤੇ ਉਹ ਜਗਤ ਦਾ ਮਾਲਕ ਪ੍ਰਭੂ ਆਪਣੀ ਬਖ਼ਸ਼ਸ਼ ਕਰਦਾ ਹੈ।

੬. ਉਹ ਇਤਨਾ ਰਹਿਮ-ਦਿਲ ਹੈ ਕਿ ਉਸ ਦਾ ਫਿਰ ਉਹ ਕਰਮਾਂ ਦਾ ਲੇਖਾ ਭੀ ਨਹੀਂ ਗਿਣਦਾ।

੭. ਹੇ ਸੱਜਣੋ! ਅਸੀਂ ਜੋ ਇਹ ਜਿੰਦ ਤੇ ਸਰੀਰ ਆਪਣੇ ਪਾਸ ਵੇਖ ਰਹੇ ਹਾਂ, ਇਹ ਸਭੋ ਹੀ ਉਸ ਪਰਮੇਸ਼ਰ ਦੀ ਦਿੱਤੀ ਹੋਈ ਪੂੰਜੀ ਹੈ।

੮. ਉਸੇ ਹੀ ਪ੍ਰਭੂ ਦਾ ਇਹ ਹਰ ਸਰੀਰ ਵਿਚ ਜਲਵਾ ਦਿੱਸ ਰਿਹਾ ਹੈ।

੯. ਇਹ ਜਗਤ-ਰਚਨਾ ਦੀ ਸਾਜਨਾ ਉਸ ਪਰਮੇਸ਼ਰ ਨੇ ਆਪ ਹੀ ਸਾਜੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ ਤਾਂ ਉਸ ਦੀ ਵਡਿਆਈ ਨੂੰ ਵੇਖ ਕੇ ਹੀ ਖ਼ੁਸ਼ ਹੋ ਰਿਹਾ ਹਾਂ।੪।

**੧. ਇਸ ਕਾ ਬਲੁ ਨਾਹੀ ਇਸੁ ਹਾਥ ॥**
**੨. ਕਰਨ ਕਰਾਵਨ ਸਰਬ ਕੋ ਨਾਥ ॥**
**੩. ਆਗਿਆਕਾਰੀ ਬਪੁਰਾ ਜੀਉ ॥**
**੪. ਜੋ ਤਿਸੁ ਭਾਵੈ ਸੋਈ ਫੁਨਿ ਥੀਉ ॥**
**੫. ਕਬਹੂ ਊਚ ਨੀਚ ਮਹਿ ਬਸੈ ॥**
**੬. ਕਬਹੂ ਸੋਗ ਹਰਖ ਰੰਗਿ ਹਸੈ ॥**
**੭. ਕਬਹੂ ਨਿੰਦ ਚਿੰਦ ਬਿਉਹਾਰ ॥**
**੮. ਕਬਹੂ ਊਭ ਅਕਾਸ ਪਇਆਲ ॥**
**੯. ਕਬਹੂ ਬੇਤਾ ਬ੍ਰਹਮ ਬੀਚਾਰ ॥**
**੧੦. ਨਾਨਕ ਆਪਿ ਮਿਲਾਵਣਹਾਰ ॥੫॥**

***ਪਦ ਅਰਥ :*** ਸਰਬ ਕੋ ਨਾਥ—ਸਾਰੇ ਜੀਵਾਂ ਦਾ ਮਾਲਕ। ਬਪੁਰਾ—ਵਿਚਾਰਾ। ਆਗਿਆਕਾਰੀ—ਹੁਕਮ ਵਿਚ ਟੁਰਨ ਵਾਲਾ। ਜੀਉ—ਜੀਵ। ਥੀਉ—ਹੁੰਦਾ ਹੈ, ਵਰਤਦਾ ਹੈ। ਕਬਹੂ—ਕਦੇ। ਸੋਗ—ਚਿੰਤਾ। ਹਰਖ—ਖ਼ੁਸ਼ੀ। ਨਿੰਦ ਚਿੰਦ—ਨਿੰਦਾ ਆਦਿ, ਜਿਵੇਂ ਪਾਣੀ ਧਾਣੀ ਹੈ, ਤਿਵੇਂ ਨਿੰਦਾ ਚਿੰਦਾ ਗੁਰਬਾਣੀ ਵਿਚ ਦੋਏ ਰੂਪ ਆਏ ਹਨ, ਕਦੀ ਨਿੰਦਿਆ ਦੀ ਸੋਚ ਕਰਦਾ ਹੈ ਤੇ ਕਦੀ ਇਸ ਦੀ ਵਰਤੋਂ ਕਰਦਾ ਹੈ। ਬਿਉਹਾਰ—ਵਿਹਾਰ, ਵਤੀਰਾ। ਊਭ—ਉੱਚਾ, ਆਕਾਸ਼। ਪਇਆਲ—ਪਤਾਲ। ਬੇਤਾ—ਜਾਨਣ ਵਾਲਾ, ਮਹਿਰਮ। ਬ੍ਰਹਮ ਬੀਚਾਰ—ਰੱਬੀ ਵੀਚਾਰ।

***ਅਰਥ :***

ਪ੍ਰ: ਐ ਸਾਈਂ ਜੀਉ! ਦੱਸੋ, ਇਸ ਮਨੁੱਖ ਅੰਦਰ ਜੋ ਤਾਕਤ ਹੈ, ਕੀ ਇਹ ਇਸ ਦੀ ਵਰਤੋਂ ਖ਼ੁਦ ਆਪਣੀ ਇੱਛਾ ਅਨੁਸਾਰ ਆਪ ਨਹੀਂ ਕਰ ਸਕਦਾ?

ਉ: ਉੱਕਾ ਹੀ ਨਹੀਂ।

੧. ਹੇ ਵੀਰ ਜੀ! ਇਸ ਜੀਵ ਦੀ ਤਾਕਤ ਇਸ ਦੇ ਆਪਣੇ ਹੱਥ ਵਿਚ ਨਹੀਂ (ਕਿਉਂਕਿ ਉਸ ਤਾਕਤ ਦਾ ਦਾਤਾ ਪ੍ਰਭੂ ਹੈ)।

੨. ਇਸ ਲਈ ਕਰਨ ਤੇ ਕਰਵਾਉਣ ਵਾਲਾ ਸਾਰਿਆਂ ਦਾ ਸੁਆਮੀ ਆਪ ਹੀ ਵਾਹਿਗੁਰੂ ਹੈ।

੩. ਇਹ ਵਿਚਾਰਾ ਜੀਵ ਤਾਂ ਉਸ ਦੀ ਆਗਿਆ ਵਿਚ ਹੀ ਟੁਰਨ ਵਾਲਾ ਆਗਿਆ-ਪਾਲਕ ਹੈ।

੪. ਤੱਕੋ! ਹੁੰਦਾ ਓਹੋ ਕੁਝ ਹੀ ਹੈ, ਜੋ ਉਸ ਪ੍ਰਭੂ ਨੂੰ ਭਾਉਂਦਾ ਹੈ।

੫. ਫਿਰ ਤੱਕੋ! ਕਦੀ ਤਾਂ ਇਹ ਜੀਵ ਊਚ-ਨੀਚ ਦਸ਼ਾ ਵਿਚ ਵੱਸਦਾ ਹੈ (ਭਾਵ ਜੀਵ ਦੀ ਮਾਨਸਕ ਦਸ਼ਾ ਕਦੀ ਉੱਚੀ ਤੇ ਕਦੀ ਨੀਵੀਂ ਹੁੰਦੀ ਹੈ)।

੬. ਕਦੇ ਇਹ ਗ਼ਮੀ ਵਿਚ ਪਿਆ ਹੁੰਦਾ ਹੈ ਅਤੇ ਕਦੀ ਖ਼ੁਸ਼ੀ ਦੇ (ਰੰਗਿ) ਮੌਜ ਵਿਚ ਹੱਸਦਾ ਹੈ।

੭. ਕਦੀ ਇਹ ਦੂਜਿਆਂ ਦੀ ਨਿੰਦਿਆ ਆਦਿ ਵਿਚਾਰਨ ਦੀ ਹੀ ਵਰਤੋਂ ਕਰਦਾ ਹੈ, ਭਾਵ ਨਿੰਦਿਆ ਨੂੰ ਹੀ ਆਪਣਾ ਵਿਹਾਰ ਬਣਾਈ ਬੈਠਾ ਹੈ।

੮. ਕਦੀ ਖ਼ੁਸ਼ੀ ਦੇ ਕਾਰਣ ਅਕਾਸ਼ ਵਿਚ ਉੱਚਾ ਜਾ ਚੜ੍ਹਦਾ ਹੈ ਤੇ ਕਦੀ ਚਿੰਤਾ ਦੇ ਕਾਰਣ ਪਤਾਲ ਵਿਚ ਡਿੱਗਾ ਪਿਆ ਹੁੰਦਾ ਹੈ। ਭਾਵ ਇਸ ਦੀ ਸੁਰਤਿ ਦੇ ਲਹਾ ਚੜ੍ਹਾ ਤੋਂ, ਚੜ੍ਹਦੀਆਂ ਕਲਾਂ ਤੇ ਢਹਿੰਦੀਆਂ ਕਲਾਂ ਤੋਂ ਮੁਰਾਦ ਹੈ।

੯. ਕਦੀ ਗਿਆਨਵਾਨ ਹੋ ਕੇ ਆਪ ਹੀ ਬ੍ਰਹਮ ਦੀ ਵੀਚਾਰ ਕਰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਪਰ ਇਸ ਜੀਵ ਨੂੰ ਆਪਣੇ ਮੇਲ ਵਿਚ ਮਿਲਾਉਣ ਵਾਲਾ ਉਹ ਆਪ ਹੀ ਹੈ।੫।

**੧. ਕਬਹੂ ਨਿਰਤਿ ਕਰੈ ਬਹੁ ਭਾਤਿ ॥**
**੨. ਕਬਹੂ ਸੋਇ ਰਹੈ ਦਿਨੁ ਰਾਤਿ ॥**
**੩. ਕਬਹੂ ਮਹਾ ਕ੍ਰੋਧ ਬਿਕਰਾਲ ॥**
**੪. ਕਬਹੂੰ ਸਰਬ ਕੀ ਹੋਤ ਰਵਾਲ ॥**
**੫. ਕਬਹੂ ਹੋਇ ਬਹੈ ਬਡ ਰਾਜਾ ॥**
**੬. ਕਬਹੁ ਭੇਖਾਰੀ ਨੀਚ ਕਾ ਸਾਜਾ ॥**
**੭. ਕਬਹੂ ਅਪਕੀਰਤਿ ਮਹਿ ਆਵੈ ॥**
**੮. ਕਬਹੂ ਭਲਾ ਭਲਾ ਕਹਾਵੈ ॥**
**੯. ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥**
**੧੦. ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥੬॥**

***ਪਦ ਅਰਥ :*** ਨਿਰਤਿ—ਨਾਚ। ਭਾਤਿ—ਕਿਸਮ। ਸੋਇ ਰਹੈ—ਸੁੱਤਾ ਰਹਿੰਦਾ ਹੈ। ਬਿਕਰਾਲ—ਭਿਆਨਕ। ਰਵਾਲ—ਚਰਨਾਂ ਦੀ ਧੂੜ। ਭੇਖਾਰੀ—ਮੰਗਤਾ। ਸਾਜਾ—ਸਾਂਗ। ਅਪਕੀਰਤਿ—ਅਪ ਭੈੜੀ, ਮਾੜੀ, ਮੰਦੀ, ਮੰਦੀ ਸੋਭਾ, ਬਦਨਾਮੀ। ਬਡ—ਵੱਡਾ। ਸਚੁ ਕਹੈ—ਅਕਾਲ ਪੁਰਖ ਨੂੰ ਸਿਮਰਦਾ ਹੈ। ਤਿਵ ਹੀ—ਉਸੇ ਤਰ੍ਹਾਂ।

***ਅਰਥ :***

ਪ੍ਰ: ਹਜ਼ੂਰ! ਇਸ ਜੀਵ ਦੀ ਮਾਨਸਿਕ ਦਸ਼ਾ ਇਕ ਸਮਾਨ ਕਿਉਂ ਨਹੀਂ ਰਹਿੰਦੀ?

ਉ: ਉਹ ਇਸ ਲਈ ਕਿ ਇਹ ਪਰਾਧੀਨ ਹੈ। ਤੱਕੋ ਇਹ ਜੀਵ।

੧. ਕਦੇ ਤਰ੍ਹਾਂ-ਤਰ੍ਹਾਂ ਨਾਲ ਨੱਚਦਾ ਟੱਪਦਾ ਹੈ, ਭਾਵ ਚੰਚਲ-ਤਾਈਆਂ ਕਰਦਾ ਹੈ।

੨. ਕਦੀ ਦਿਨੇ ਰਾਤ ਸੁੱਤਾ ਹੀ ਰਹਿੰਦਾ ਹੈ, ਭਾਵ ਵਧੇਰੇ ਸਮਾਂ ਆਲਸ ਵਿਚ ਗੁਜ਼ਾਰਦਾ ਹੈ।

੩. ਕਦੇ ਇਹ (ਮਹਾ ਕ੍ਰੋਧ) ਬੜਾ ਗ਼ੁੱਸਾ ਧਾਰਦਾ ਹੈ, ਜਿਸ ਕਰ ਕੇ ਬੜੀ ਡਰਾਉਣੀ ਸ਼ਕਲ ਵਾਲਾ ਅਤੇ ਭਿਆਨਕ ਰੂਪ ਦਿੱਸਣ ਲੱਗ ਪੈਂਦਾ ਹੈ।

੪. ਕਦੇ ਇਹ ਸਾਰਿਆਂ ਦੇ ਚਰਨਾਂ ਦੀ ਧੂੜ ਹੁੰਦਾ ਵੇਖੀਦਾ ਹੈ। ਭਾਵ ਅਤਿ ਨਿਰਮਤਾ ਧਾਰਦਾ ਹੈ।

੫. ਕਦੀ ਇਹ ਰਾਜੇ ਵਾਂਗ ਵੱਡਾ ਬਣ ਬੈਠਦਾ ਹੈ।

੬. ਕਦੀ ਮੰਗਤੇ ਵਾਂਗ ਨੀਵੇਂ-ਪਨ ਦਾ ਸਾਂਗ ਬਣਾ ਲੈਂਦਾ ਹੈ।

੭. ਕਦੀ ਨਿੰਦਾ ਵਿਚ ਆਉਂਦਾ ਹੈ, ਭਾਵ ਇਸ ਦੀ ਨਿੰਦਾ ਹੁੰਦੀ ਹੈ।

੮. ਅਤੇ ਕਦੀ ਭਲਾ-ਭਲਾ ਹੀ ਕਹਾਉਂਦਾ ਹੈ, ਭਾਵ ਇਸ ਦੀ ਉਸਤਤੀ ਹੁੰਦੀ ਹੈ।

੯. ਹੇ ਭਾਈ! ਪਰਮੇਸ਼ਰ ਇਸ ਜੀਵ ਨੂੰ ਜਿਵੇਂ ਰੱਖਦਾ ਹੈ, ਉਵੇਂ ਹੀ ਰਹਿੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਸੱਚੀ ਵਾਰਤਾ ਮੈਂ ਗੁਰੂ ਦੀ ਕਿਰਪਾ ਨਾਲ ਕਹਿ ਰਿਹਾ ਹਾਂ।੬।

**੧. ਕਬਹੂ ਹੋਇ ਪੰਡਿਤੁ ਕਰੇ ਬਖ੍ਯ਼ਾਨੁ ॥**
**੨. ਕਬਹੂ ਮੋਨਿਧਾਰੀ ਲਾਵੈ ਧਿਆਨੁ ॥**

**੩. ਕਬਹੂ ਤਟ ਤੀਰਥ ਇਸਨਾਨ ॥**
**੪. ਕਬਹੂ ਸਿਧ ਸਾਧਿਕ ਮੁਖਿ ਗਿਆਨ ॥**
**੫. ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥**
**੬. ਅਨਿਕ ਜੋਨਿ ਭਰਮੈ ਭਰਮੀਆ ॥**
**੭. ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥**
**੮. ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥**
**੯. ਜੋ ਤਿਸੁ ਭਾਵੈ ਸੋਈ ਹੋਇ ॥**
**੧੦. ਨਾਨਕ ਦੂਜਾ ਅਵਰੁ ਨ ਕੋਇ ॥੭॥**

***ਪਦ ਅਰਥ :*** ਬਖ੍ਯਾਨੁ ਵਖਿਆਨ, ਉਪਦੇਸ਼, ਕਥਾ ਵਾਰਤਾ। ਮੋਨਿਧਾਰੀ—ਚੁੱਪ ਰਹਿਣ ਵਾਲਾ, ਮੋਨੀ ਬਣ ਕੇ ਸਮਾਧੀ ਲਾਉਂਦਾ ਹੈ। ਤਟ—ਕਿਨਾਰਾ। ਸਿਧ—ਪੁੱਗਾ ਹੋਇਆ ਜੋਗੀ। ਸਾਧਿਕ—ਜਪ, ਤਪ, ਪੰਜ ਧੂਣੀਆਂ ਆਦਿ ਸਾਧਨ ਕਰਨ ਵਾਲਾ। ਮੁਖਿ—ਮੂੰਹ ਤੋਂ। ਕੀਟ—ਕੀੜਾ। ਹਸਤਿ—ਹਾਥੀ। ਪਤੰਗ—ਭੰਬਟ। ਭਰਮੀਆ—ਭਵਾਇਆ ਹੋਇਆ, ਭਰਮ ਵਿਚ ਪਾਇਆ ਹੋਇਆ। ਨਾਨਾ—ਕਈ ਤਰ੍ਹਾਂ ਦੇ। ਪ੍ਰਭ ਭਾਵੈ—ਪ੍ਰਭੂ ਨੂੰ ਭਾਉਂਦਾ।

***ਅਰਥ :***

੧. ਵੇਖੋ! ਕਦੀ ਇਹ ਜੀਵ ਪੰਡਤ ਹੋ ਕੇ ਸ਼ਾਸਤ੍ਰਾਂ ਦੇ ਉਪਦੇਸ਼ ਕਰਦਾ ਹੈ।
੨. ਕਦੀ ਇਹ ਚੁੱਪ ਹੋ ਕੇ ਧਿਆਨ ਲਾਉਂਦਾ ਹੈ।
੩. ਕਦੇ ਇਹ ਤੀਰਥਾਂ ਦੇ ਜਲਾਂ ਦੇ ਕਿਨਾਰੇ ਵੱਸ ਕੇ ਇਸ਼ਨਾਨ ਕਰਦਾ ਹੈ।
੪. ਕਦੀ ਸਿਧ ਤੇ ਸਾਧਿਕ ਹੋ ਕੇ ਮੂੰਹੋਂ ਗਿਆਨ ਦੀਆਂ ਗੱਲਾਂ ਕਰਦਾ ਹੈ।
੫. ਕਦੀ ਕੀੜੀ, ਹਾਥੀ, ਪਤੰਗੇ ਆਦਿ ਵਰਗਾ ਜੀਵ ਹੋ ਕੇ—
੬. ਅਨੇਕਾਂ ਜੂਨਾਂ ਵਿਚ ਭਰਮਾਇਆ ਹੋਇਆ ਫਿਰਦਾ ਹੈ।
੭. ਮਾਨੋ ਇਹ ਇਕ ਪ੍ਰਕਾਰ ਦਾ ਸ੍ਵਾਂਗੀ (ਰਾਸਧਾਰੀ) ਹੈ, ਜੋ ਅਨੇਕਾਂ ਭੇਖ ਦਿਖਾ ਰਿਹਾ ਹੈ।
੮. ਸੋ ਜਿਸ ਤਰ੍ਹਾਂ ਪ੍ਰਭੂ ਨੂੰ ਭਾਉਂਦਾ ਹੈ, ਜੀਵ ਨੂੰ ਉਸੇ ਤਰ੍ਹਾਂ ਨਚਾਉਂਦਾ ਹੈ।
੯. ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਉਹੋ ਕੁਝ ਹੁੰਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਤੋਂ ਬਿਨਾਂ ਹੋਰ ਦੂਜਾ ਕੋਈ ਭੀ ਨਹੀਂ।੭।

**੧. ਕਬਹੂ ਸਾਧਸੰਗਤਿ ਇਹੁ ਪਾਵੈ ॥**
**੨. ਉਸੁ ਅਸਥਾਨ ਤੇ ਬਹੁਰਿ ਨ ਆਵੈ ॥**
**੩. ਅੰਤਰਿ ਹੋਇ ਗਿਆਨ ਪਰਗਾਸੁ ॥**
**੪. ਉਸੁ ਅਸਥਾਨ ਕਾ ਨਹੀ ਬਿਨਾਸੁ ॥**
**੫. ਮਨ ਤਨ ਨਾਮਿ ਰਤੇ ਇਕ ਰੰਗਿ ॥**
**੬. ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥**
**੭. ਜਿਉ ਜਲ ਮਹਿ ਜਲੁ ਆਇ ਖਟਾਨਾ ॥**
**੮. ਤਿਉ ਜੋਤੀ ਸੰਗਿ ਜੋਤਿ ਸਮਾਨਾ ॥**
**੯. ਮਿਟਿ ਗਏ ਗਵਨ ਪਾਏ ਬਿਸ੍ਰਾਮ ॥**
**੧੦. ਨਾਨਕ ਪ੍ਰਭ ਕੈ ਸਦ ਕੁਰਬਾਨ ॥੮॥੧੧॥**

***ਪਦ ਅਰਥ :*** ਬਹੁਰਿ—ਮੁੜ, ਵਾਪਸ। ਗਿਆਨ ਪਰਗਾਸੁ—ਗਿਆਨ ਦਾ ਪ੍ਰਕਾਸ਼, ਗਿਆਨ ਦਾ ਜਲਵਾ। ਇਕ ਰੰਗਿ—ਇਕ ਪ੍ਰਭੂ ਦੇ ਪਿਆਰ ਵਿਚ। ਖਟਾਨਾ—ਮਿਲਦਾ ਹੈ। ਗਵਨ—ਭਟਕਦਾ, ਜਨਮ ਮਰਨ ਵਿਚ ਫੇਰੇ। ਬਿਸ੍ਰਾਮ—ਟਿਕਾਣਾ, ਅਰਾਮ।

***ਅਰਥ :***

੧. ਕਦੀ ਇਹ ਸਾਧ ਸੰਗਤ ਪ੍ਰਾਪਤ ਕਰ ਲੈਂਦਾ ਹੈ।
੨. ਉਸ ਥਾਂ, ਭਾਵ ਸਾਧ ਸੰਗਤ ਤੋਂ ਫੇਰ ਮੁੜ ਕੇ ਨਹੀਂ ਆਉਂਦਾ, ਅਰਥਾਤ ਡਿਗਦਾ ਨਹੀਂ। ਜਾਂ ਫੇਰ ਜੂਨਾਂ ਵਿਚ ਨਹੀਂ ਪਰਤਦਾ!

ਪ੍ਰ: ਐ ਗੁਰੂ ਜੀ! ਮੁੜ ਜੂਨਾਂ ਵਿਚ ਕਿਉਂ ਨਹੀਂ ਆਉਂਦਾ?
ਉ: ੩. (ਕਿਉਂਕਿ ਸਤਿਸੰਗ ਅਸਥਾਨ 'ਤੇ ਜਾ ਕੇ ਇਸ ਦੇ) ਅੰਦਰ ਗਿਆਨ ਦਾ ਚਾਨਣ ਹੋ ਜਾਂਦਾ ਹੈ।
ਪ੍ਰ: ਇਹ ਗਿਆਨ ਦਾ ਚਾਨਣ ਇਸ ਨੂੰ ਕਿਥੇ ਲੈ ਜਾਂਦਾ ਹੈ?
ਉ: ੪. ਹੇ ਭਾਈਓ! ਗਿਆਨ ਦਾ ਪ੍ਰਕਾਸ਼ ਇਸ ਨੂੰ ਉਸ ਟਿਕਾਣੇ ਉੱਪਰ ਪਹੁੰਚਾਉਂਦਾ ਹੈ, ਜਿਸ ਟਿਕਾਣੇ ਦਾ ਕਦੇ ਬਿਨਾਸ ਹੀ ਨਹੀਂ ਹੁੰਦਾ।
ਪ੍ਰ: ਐ ਗੁਰੂ ਜੀ! ਉਸ ਅਸਥਾਨ 'ਤੇ ਪੁੱਜੇ ਮਨੁੱਖ ਦੀ ਮਾਨਸਕ ਅਵਸਥਾ ਕੀ ਹੁੰਦੀ ਹੈ?
ਉ: ੫. ਹੇ ਭਾਈਓ! ਉਥੇ ਪੁੱਜੇ ਜੀਵ ਦੇ ਮਨ ਤੇ ਤਨ ਇਕ ਪਰਮੇਸ਼ਰ ਦੇ ਨਾਮ-ਰੰਗ ਵਿਚ ਹੀ ਰੰਗੇ ਜਾਂਦੇ ਹਨ।
੬. ਬਸ, ਉਹ ਫਿਰ ਪਰਮੇਸ਼ਰ ਦੇ ਸੰਗ ਵਿਚ ਹੀ ਸਦਾ ਲਈ ਵਾਸਾ ਪਾ ਲੈਂਦਾ ਹੈ।
ਪ੍ਰ: ਹਜ਼ੂਰ! ਪਰਮੇਸ਼ਰ ਵਿਚ ਸਮਾ ਜਾਣ ਦਾ ਉਸ ਦਾ ਕੋਈ ਤਰੀਕਾ ਦੱਸੋ।
ਉ: ੭. (ਹੇ ਭਾਈ! ਪਰਮੇਸ਼ਰ ਵਿਚ ਸਮਾ ਜਾਣਾ ਸਮਝਣ ਲਈ ਇਕ ਮੋਟਾ ਜਿਹਾ ਢੰਗ ਇਸ ਤਰ੍ਹਾਂ ਹੈ, ਜਿਵੇਂ ਜਲ ਵਿਚ ਆ ਕੇ ਜਲ ਮਿਲ ਜਾਂਦਾ ਹੈ।
੮. ਉਸੇ ਤਰ੍ਹਾਂ ਹੀ ਪਰਮਾਤਮਾ ਦੀ ਜੋਤ ਵਿਚ ਉਹ ਜੋਤੀ ਰੂਪ ਹੋ ਕੇ ਸਮਾ ਜਾਂਦਾ ਹੈ।
੯. ਇਉਂ ਉਸ ਦੇ ਸਾਰੇ ਹੀ ਆਉਣੇ ਜਾਣੇ ਮਿਟ ਜਾਂਦੇ ਹਨ ਅਤੇ ਉਸ ਨੂੰ ਸਦਾ ਲਈ ਟਿਕਾਅ ਮਿਲ ਜਾਂਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਐਹੋ ਜਿਹੇ ਤਾਰਨ ਵਾਲੇ ਪਰਮੇਸ਼ਰ ਤੋਂ ਮੈਂ ਸਦਾ ਬਲਿਹਾਰ ਜਾਂਦਾ ਹਾਂ।੮।੧੧।

***ਭਾਵਾਰਥ :*** ਇਸ ਯਾਰ੍ਹਵੀਂ ਅਸ਼ਟਪਦੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਸ ਪਰਮੇਸ਼ਰ ਦੀ ਸਾਰੀ ਸਮਰੱਥਾ ਦਰਸਾਈ ਅਤੇ ਸਾਰੇ ਕਾਰਣਾਂ ਦਾ ਆਦਿ ਕਾਰਣ ਭੀ ਉਸੇ ਨੂੰ ਦੱਸਿਆ

ਹੈ ਅਤੇ ਇਹ ਦਿਖਾਇਆ ਕਿ ਜੋ ਉਸ ਨੂੰ ਭਾਉਂਦਾ ਹੈ, ਹੁੰਦਾ ਭੀ ਉਹੋ ਹੈ। ਜੀਵ ਦੀ ਨਿਰਬਲਤਾ ਅਤੇ ਇਸ ਦੀਆਂ ਬਦਲਵੀਆਂ ਹਾਲਤਾਂ ਦਾ ਜ਼ਿਕਰ ਕੀਤਾ ਹੈ। ਆਖ਼ਰੀ ਅੱਠਵੇਂ ਪਦ ਵਿਚ ਜੀਵ ਦੀ ਉੱਚੇ ਸਤਿਸੰਗ ਦੀ ਪ੍ਰਾਪਤੀ ਵਿਚ ਮੁਕਤੀ ਦਾ ਵਰਣਨ ਕੀਤਾ ਹੈ।

ਜਦ ਤੋਂ ਇਹ ਸ੍ਰਿਸ਼ਟੀ ਹੋਂਦ ਵਿਚ ਆਈ, ਜਾਂ ਇਉਂ ਕਹਿ ਲਵੋ ਕਿ ਇਹ ਜੀਵ ਮਨੁੱਖੀ ਅਕਾਰ ਵਿਚ ਜਦ ਤੋਂ ਧਰਤੀ ਉਪਰ ਆਇਆ ਹੈ, ਉਦੋਂ ਤੋਂ ਹੀ ਇਸ ਵਿਚ ਆਪਣੇ ਆਲੇ-ਦੁਆਲੇ ਹਰ ਵਕਤ ਹੀ ਵਾਪਰ ਰਹੀਆਂ ਘਟਨਾਵਾਂ (ਜਿਵੇਂ ਮੀਂਹ, ਹਨੇਰੀ ਆਦਿ) ਦੇ ਲੱਭਣ ਦੀ ਲਾਲਸਾ ਰਹੀ ਹੈ। ਮਨੁੱਖ ਦੇ ਮਨ ਵਿਚ ਆਦਿ ਤੋਂ ਹੀ ਇਕ ਇਹ ਸੁਆਲ ਉਠਦਾ ਆਇਆ ਹੈ ਕਿ ਇਹ ਗੱਲ ਕਿਵੇਂ ਹੁੰਦੀ ਹੈ। ਅਤੇ ਔਹ ਗੱਲ ਕਿਉਂ ? ਇਹ ਦਿਨ ਰਾਤ ਕਿਵੇਂ ਬਣਦੇ ਹਨ, ਇਹ ਕਦੀ ਵੱਡੇ ਤੇ ਛੋਟੇ ਕਿਉਂ ਹੋ ਜਾਂਦੇ ਹਨ ਅਤੇ ਸਦਾ ਇਕ ਹੀ ਮੌਸਮ ਕਿਉਂ ਨਹੀਂ ਰਹਿੰਦਾ ?

ਆਪਣੀ ਅਕਲ ਮੁਤਾਬਿਕ ਨਵੇਂ ਤੋਂ ਨਵੇਂ ਕਾਰਣ ਦੱਸਦਾ ਆ ਰਿਹਾ ਹੈ।

ਕਦੀ ਕੋਈ ਸਮਾਂ ਸੀ, ਜਦ ਇਹ ਕਹਿੰਦਾ ਸੀ—ਨਿੱਤ ਹੀ ਨਵਾਂ ਸੂਰਜ ਚੜ੍ਹਦਾ ਹੈ, ਜੋ ਸੰਧਿਆ ਨੂੰ ਸਮੁੰਦਰ ਵਿਚ ਡੁੱਬ ਜਾਂਦਾ ਹੈ।

ਕਦੀ ਇਸ ਨੇ ਕਿਹਾ ਕਿ ਇਹ ਧਰਤੀ ਗੋਲ ਹੈ ਅਤੇ ਸੂਰਜ ਉਸ ਦੇ ਉਦਾਲੇ ਚੱਕਰ ਲਾਉਂਦਾ ਹੈ।

ਪਰ ਅੱਜ ਦੀ ਖੋਜ ਕਹਿੰਦੀ ਹੈ ਕਿ ਸੂਰਜ ਨਹੀਂ, ਬਲਕਿ ਧਰਤੀ ਘੁੰਮਦੀ ਹੈ। ਇਸ ਦੇ ਤਿੰਨ ਕਾਰਣ ਦੱਸੇ ਜਾਂਦੇ ਹਨ—

੧—ਇਹ ਧਰਤੀ ਲਾਟੂ ਵਾਂਗ ਘੁੰਮਦੀ ਹੈ।

੨—ਉਹ ਸੂਰਜ ਦੇ ਦੁਆਲੇ (ਸਾਲ ਵਿਚ ਇਕ) ਗੇੜਾ ਕੱਟਦੀ ਹੈ।

੩—ਉਹ ਇਕ ਪਾਸੇ ਝੁਕੀ ਹੋਈ ਹੈ।

ਇਹ ਉਪ੍ਰੋਕਤ ਦਲੀਲਾਂ ਕਿਸੇ ਇਕ ਸਾਧਾਰਣ ਵਿਅਕਤੀ ਦੀ ਤਾਂ ਭਾਵੇਂ ਤਸੱਲੀ ਕਰ ਦੇਣ, ਪਰ ਕਿਸੇ ਪੂਰਨ ਬ੍ਰਹਮ ਗਿਆਨੀ ਦੀ ਇਹ ਸੁਣ ਕੇ ਤਸੱਲੀ ਨਹੀਂ ਹੁੰਦੀ। ਉਹ ਕਹਿੰਦਾ ਹੈ; ਐ ਸਾਇੰਸ ਦਾਨੀ! ਭਾਵੇਂ ਇਹ ਗੱਲ ਤੇਰੀ ਠੀਕ ਹੈ; ਪਰ ਮੈਨੂੰ ਇਹ ਤਾਂ ਦੱਸ ਕਿ ਰੌਸ਼ਨੀ ਸੂਰਜ ਵਿਚ ਕਿਥੋਂ ਆਈ ਹੈ ? ਜਾਂ ਇਹ ਧਰਤੀ ਕਿਸ ਸ਼ਕਤੀ ਜਾਂ ਕਿਸ ਬਲ ਨਾਲ ਲਾਟੂ ਵਾਂਗ ਘੁੰਮ ਰਹੀ ਹੈ। ਜਾਂ ਸੂਰਜ ਦੇ ਦੁਆਲੇ ਭੌਂਦੀ ਹੈ। ਹੇ ਭਰਾਵਾ! ਜ਼ਰਾ ਹੋਰ ਵੀ ਸੋਚ ਕਿ ਇਹ ਹਵਾ, ਪਾਣੀ ਪੈਦਾ ਕਰਨ ਵਾਲਾ ਅਤੇ ਮੀਂਹ, ਹਨੇਰੀ, ਝੱਖੜ ਲਿਆਉਣ ਵਾਲਾ, ਮਿੱਟੀ ਵਿੱਚੋਂ ਤਰ੍ਹਾਂ-ਤਰ੍ਹਾਂ ਦੇ ਪਦਾਰਥ ਪੈਦਾ ਕਰਨ ਵਾਲਾ ਕੌਣ ਹੈ ?

ਹੇ ਸੱਜਣਾ! ਜ਼ਰਾ ਹੋਰ ਦੱਸ, ਸਾਡੇ ਆਲੇ-ਦੁਆਲੇ, ਹਰ ਪਲ, ਹਰ ਘੜੀ, ਜੋ ਭੀ ਕੁਝ ਵਾਪਰ ਰਿਹਾ ਹੈ। ਜੋ ਕੁਝ ਭੀ ਬਣ ਰਿਹਾ ਜਾਂ ਢੱਠ ਰਿਹਾ ਹੈ, ਇਹ ਜੋ ਕਿਧਰੇ ਰੇਤ ਦੇ ਟਿੱਲੇ ਬਣ ਜਾਂਦੇ ਹਨ ਤੇ ਕਿਧਰੇ ਜ਼ਮੀਨ ਵਿਚ ਦਰਾੜਾਂ ਪੈ ਜਾਂਦੀਆਂ ਹਨ। ਕਿਧਰੇ ਪਹਾੜਾਂ ਦਾ ਡਿੱਗਣਾ, ਕਿਧਰੇ ਜੁਆਲਾ ਮੁਖੀ ਦਾ ਫਟਣਾ ਅਥਵਾ ਭੁਚਾਲਾਂ ਦਾ ਆਉਣਾ। ਇਨ੍ਹਾਂ ਸਭਨਾਂ ਦੇ ਵੇਖਣ ਨੂੰ ਭਾਵੇਂ ਵੱਖ-ਵੱਖ ਕਾਰਣ ਨਜ਼ਰ ਆਉਂਦੇ ਹਨ, ਪਰ ਅਸਲ ਵਿਚ ਇਨ੍ਹਾਂ ਸਭਨਾਂ ਦਾ ਮੂਲ ਕਾਰਣ ਉਹ ਨਿਰੰਕਾਰ ਅਣ-ਦਿੱਸਦੀ ਹਸਤੀ ਵਾਹਿਗੁਰੂ ਆਪ ਹੀ ਹੈ।

ਹੇ ਵੀਰ ਜੀ! ਅਸਲ ਵਿਚ ਤੇਰੇ ਭੀ ਕੁਝ ਵੱਸ ਨਹੀਂ, ਕਿਉਂਕਿ ਤੂੰ ਉਸ ਨਿਰੰਕਾਰ ਨੂੰ ਇਹ ਸਾਰੇ ਕਾਰ-ਵਿਹਾਰ ਕਰਦੇ ਕਦੀ ਤੱਕਿਆ ਹੀ ਨਹੀਂ। ਤੂੰ ਦੇਖੇਂ ਵੀ ਕਿਵੇਂ ? ਉਹ ਨਿਰੰਕਾਰ ਕੁਝ ਕਰਦਾ ਹੈ, ਉਹ ਅਸਲ ਆਪਣੇ ਨਿਰ-ਅਕਾਰ ਸਰੂਪ ਵਿਚ ਨਹੀਂ ਕਰਦਾ, ਸਗੋਂ ਕੋਈ ਸਾਕਾਰ ਰੂਪ ਧਾਰ ਕੇ ਕਰਦਾ ਹੈ, ਜਾਂ ਆਪਣੇ ਕਿਸੇ ਸਾਕਾਰ ਦੂਤ ਕੋਲੋਂ ਕਰਵਾਉਂਦਾ ਹੈ। ਕਿਧਰੇ ਉਹ ਹਰਨਾਕਸ਼ ਨੂੰ ਮਾਰਨ ਲਈ ਨਰਸਿੰਘ ਰੂਪ ਧਾਰਦਾ ਹੈ। ਕਦੇ ਕੰਸ ਨੂੰ ਮਾਰਨ ਲਈ ਕ੍ਰਿਸ਼ਨ, ਜਾਂ ਰਾਵਣ ਨੂੰ ਮਾਰਨ ਲਈ ਰਾਮ ਜਿਹੀਆਂ ਹਸਤੀਆਂ ਨੂੰ ਭੇਜਦਾ ਹੈ। ਉਹ ਸੰਸਾਰ ਨੂੰ ਆਪਣੇ ਹੱਥੀਂ ਤਰ੍ਹਾਂ-ਤਰ੍ਹਾਂ ਦੇ ਪਦਾਰਥ ਦੇਣ ਦੀ ਜਾਂ ਜਲ ਨੂੰ ਬੱਦਲਾਂ ਰਾਹੀਂ ਵਰਸਾਉਂਦਾ ਹੈ। ਅੰਨ ਨੂੰ ਧਰਤੀ 'ਚੋਂ ਉਪਜਾਉਂਦਾ ਤੇ ਚਾਨਣ ਨੂੰ ਸੂਰਜ ਤੋਂ ਪ੍ਰਗਟਾਉਂਦਾ ਹੈ। ਹੇ ਭੋਲੇ ਜੀਵ! ਤੂੰ ਬੱਦਲਾਂ, ਧਰਤੀ ਤੇ ਸੂਰਜ ਨੂੰ ਹੀ, ਜਲ, ਅੰਨ ਤੇ ਰੌਸ਼ਨੀ ਆਦਿ ਦਾ ਦਾਤਾ ਸਮਝ ਕੇ ਇਨ੍ਹਾਂ ਦੀ ਪੂਜਾ ਕਰਨ ਲਗ ਪਿਆ ਹੈਂ।

ਐ ਭੋਲਿਆ! ਫਿਰ ਤੇਰੀ ਸੂਝ ਤਾਂ ਇਕ ਉਸੇ ਬੱਚੇ ਵਰਗੀ ਹੋਈ ਜਿਹੜਾ ਲਾਂਗਰੀ ਨੂੰ, ਜਾਂ ਕਿਸੇ ਛਬੀਲ 'ਤੇ ਬੈਠੇ ਪਾਣੀ ਪਿਲਾਉਣ ਵਾਲੇ ਛਬੀਲੀਏ ਨੂੰ ਹੀ ਲੰਗਰ ਜਾਂ ਛਬੀਲ ਦਾ ਚਾਲਕ ਸਮਝ ਕੇ ਉਸ ਦੀ ਵਾਹ-ਵਾਹ ਕਰਨ ਲੱਗ ਪੈਂਦਾ ਹੈ ਅਤੇ ਉਹ ਅਸਲ ਅਣਡਿੱਠੇ ਦਾਤੇ ਦਾ ਕਦੀ ਖ਼ਿਆਲ ਹੀ ਨਹੀਂ ਕਰਦਾ।

ਐ ਭੋਲਿਆ! ਜੇ ਕਦੀ ਅਸੀਂ ਸੋਚ ਵੀਚਾਰ ਕੇ ਤਕੀਏ ਤਾਂ ਅਸੀਂ ਸੰਸਾਰੀ ਜੀਵ ਭੀ ਸੱਚ-ਮੁੱਚ ਉਸੇ ਅਨਜਾਣ ਬਾਲਕ ਵਾਂਗ ਹਾਂ, ਜੋ ਇਕ ਵਿਸ਼ਾਲ ਕਾਰਖ਼ਾਨੇ ਵਿਚ ਤਰ੍ਹਾਂ-ਤਰ੍ਹਾਂ ਦਾ ਸਾਮਾਨ ਤਿਆਰ ਹੁੰਦਾ ਵੇਖਕੇ ਉਸ ਕਾਰਖ਼ਾਨੇ ਦੇ ਹਰ ਵਿਅਕਤੀ ਨੂੰ ਉਸ ਦਾ ਚਾਲਕ ਸਮਝਦਾ ਹੈ, ਪਰ ਜਦ ਉਹ ਰਤਾ ਵੱਡਾ ਹੁੰਦਾ ਹੈ, ਉਸ ਨੂੰ ਜ਼ਰਾ ਸੂਝ-ਬੂਝ ਆਉਂਦੀ ਹੈ, ਤਾਂ ਉਸ ਦੇ ਤਿੰਨ ਵੱਡੇ ਮੁੱਖ ਵਿਭਾਗਾਂ—ਖ਼ਰੀਦ ਵਿਭਾਗ, ਉਤਪਾਦਨ ਵਿਭਾਗ ਅਤੇ ਵਿਕਰੀ ਵਿਭਾਗ ਦੇ ਅਫ਼ਸਰਾਂ ਨੂੰ ਕਾਰਖ਼ਾਨੇ ਦਾ ਮਾਲਕ ਸਮਝ ਬੈਠਦਾ ਹੈ, ਪਰ ਜਦੋਂ ਉਹ ਪੂਰੀ ਹੋਸ਼ ਸੰਭਾਲਦਾ ਹੈ, ਤਾਂ ਉਸ ਦੀ ਹੈਰਾਨੀ ਦੀ ਹੱਦ ਨਹੀਂ ਰਹਿੰਦੀ। ਜਦ ਉਸ ਨੂੰ ਇਹ ਪਤਾ ਲੱਗਦਾ ਹੈ ਕਿ ਕਾਰਖ਼ਾਨੇ ਦਾ ਮਾਲਕ ਤਾਂ ਕੋਈ ਹੋਰ ਹੀ ਵਿਅਕਤੀ ਹੈ, ਜੋ ਹਰ ਸਮੇਂ ਟੈਲੀਫ਼ੋਨ ਆਦਿ ਰਾਹੀਂ ਸਾਰੇ ਹੀ ਵਿਭਾਗਾਂ ਨਾਲ ਜੁੜਿਆ ਹੋਇਆ ਵੀ ਅਲੱਗ ਹੈ ਅਤੇ ਉਹ ਇਕ ਕਮਰੇ ਵਿਚ ਬੈਠਾ ਸਭੋ ਕੁਝ ਹੁੰਦਾ ਤੱਕੀ ਜਾ ਰਿਹਾ ਹੈ।

ਸੋ ਸੰਸਾਰ ਵਿਚ ਜੋ ਸਾਧਾਰਨ ਬੁੱਧੀ ਵਾਲੇ ਮਨੁੱਖ ਹਨ, ਉਹ ਤਾਂ ਸੰਸਾਰ ਦੇ ਹਰ ਜੀਵ ਨੂੰ (ਜਿਵੇਂ ਮਾਤਾ, ਪਿਤਾ, ਭਰਾ ਸਾਕ-ਸੈਨ, ਨੌਕਰ-ਚਾਕਰ, ਦੁਕਾਨਦਾਰ ਆਦਿ ਇਸ ਤਰ੍ਹਾਂ ਹਰ ਚੀਜ਼ ਨਦੀਆਂ, ਨਾਲੇ, ਸੂਰਜ ਆਦਿ ਨੂੰ) ਸੰਸਾਰ ਦਾ ਕਾਰ-ਵਿਹਾਰ ਕਰਦਾ ਸਮਝਦੇ ਹਨ, ਪਰ ਰਤਾ ਵਧੇਰੇ ਸੂਝਵਾਨਾਂ ਨੂੰ ਇਹ ਸੰਸਾਰ ਤਿੰਨ ਹਸਤੀਆਂ ਦੇ ਆਸਰੇ ਚਲਦਾ ਨਜ਼ਰ ਆ ਰਿਹਾ ਹੈ। ਉਨ੍ਹਾਂ ਦੇ ਵੀਚਾਰ ਅਨੁਸਾਰ—

੧—ਇਕ ਹਸਤੀ ਸੰਸਾਰ ਨੂੰ ਬਣਾ ਰਹੀ ਹੈ।
੨—ਦੂਸਰੀ ਪਾਲ ਰਹੀ ਹੈ।
੩—ਤੀਸਰੀ ਵਿਨਾਸ਼ ਕਰ ਰਹੀ ਹੈ।

ਪਰੰਤੂ, ਜੋ ਬ੍ਰਹਮ ਗਿਆਨੀ ਹੈ, ਜੋ ਬ੍ਰਹਮ ਦਾ ਬੇਤਾ (ਨਿਰੰਕਾਰ ਦਾ ਭੇਤੀ) ਹੈ, ਉਸ ਨੂੰ ਜਗਤ ਦੇ ਕਾਰ-ਵਿਹਾਰ ਨੂੰ ਚਲਾਉਣ ਵਾਲਾ ਕੇਵਲ ਅਕਾਲ ਪੁਰਖ ਹੀ ਨਜ਼ਰ ਆਉਂਦਾ ਹੈ। ਇਸ ਲਈ ਇਕ ਤਾਂ ਉਹ ਬੰਦੇ ਨੂੰ ਬੱਦਲਾਂ ਵੱਲ ਆਸਾ ਭਰੀਆਂ ਅੱਖਾਂ ਨਾਲ ਤੱਕਦਿਆਂ, ਉਨ੍ਹਾਂ ਅੱਗੇ ਝੋਲੀ ਅੱਡ ਕੇ ਫ਼ਰਿਆਦ ਕਰਦਿਆਂ ਤੱਕ ਕੇ ਕਹਿੰਦਾ ਹੈ—

ਕਿਆ ਉਠਿ ਉਠਿ ਦੇਖਹੁ ਬਪੁੜੇਂ, ਇਸੁ ਮੇਘੈ ਹਥਿ ਕਿਛੁ ਨਾਹਿ॥
ਜਿਨਿ ਏਹੁ ਮੇਘੁ ਪਠਾਇਆ, ਤਿਸੁ ਰਾਖਹੁ ਮਨ ਮਾਂਹਿ॥
*(ਵਾਰ ਮਲਾਰ, ਪੰਨਾ ੧੨੮੦)*

ਹੇ ਭੋਲਿਆ! ਇਨ੍ਹਾਂ ਬੱਦਲਾਂ ਵਲ ਕੀ ਤਕ ਰਿਹਾ ਹੈਂ, ਤੈਨੂੰ ਪਤਾ ਨਹੀਂ ਕਿ ਵੱਸਣਾ ਤੇ ਨਾ ਵੱਸਣਾ ਇਨ੍ਹਾਂ ਦੇ ਵੱਸ ਵਿਚ ਨਹੀਂ। ਜੇ ਤੂੰ ਅਰਦਾਸ ਕਰਨੀ ਚਾਹੁੰਦਾ ਹੈਂ, ਤਾਂ ਉਸ ਇਕੋ ਅਕਾਲ ਪੁਰਖ ਅੱਗੇ ਕਰ, ਜਿਸ ਨੇ ਇਹ ਬੱਦਲ ਭੇਜੇ ਹਨ। ਇਵੇਂ ਹੀ ਗੁਰੂ ਰਾਮਦਾਸ ਜੀ ਹਰ ਇੱਛਾ ਪੂਰਨ ਵਾਲਾ ਅਤੇ ਸਾਰੇ ਸੁਖਾਂ ਦਾ ਦਾਤਾ ਉਸ ਪਰਮੇਸ਼ਰ ਨੂੰ ਹੀ ਦੱਸਦੇ ਹਨ। ਕਾਮਧੇਨ, ਕਲਪ ਬ੍ਰਿਛ ਆਦਿ ਜਿਸ ਦੇ ਵੱਸ ਵਿਚ ਹਨ। ਹਜ਼ੂਰ ਤਾਕੀਦ ਕਰਦੇ ਹਨ ਕਿ ਹੇ ਭਾਈ! ਕਾਮਧੇਨ ਜਾਂ ਕਲਪ ਬ੍ਰਿਛ ਕੋਲੋਂ ਤੂੰ ਕੀ ਮੰਗਦਾ ਹੈਂ। ਉਸੇ ਨਿਰੰਕਾਰ ਕੋਲੋਂ ਮੰਗ, ਜਿਸ ਨੇ ਇਨ੍ਹਾਂ ਨੂੰ ਬਣਾਇਆ ਹੈ, ਉਸੇ ਅੱਗੇ ਜੋਦੜੀ ਕਰਿਆ ਕਰ, ਉਹ ਤੇਰੀਆਂ ਸਾਰੀਆਂ ਇੱਛਾਵਾਂ ਪੂਰੀਆਂ ਕਰੇਗਾ।

ਇਛਾ ਪੂਰਕੁ ਸਰਬ ਸੁਖਦਾਤਾ ਹਰਿ
ਜਾ ਕੈ ਵਸਿ ਹੈ ਕਾਮਧੇਨਾ॥
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ
ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥
ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥
ਹਲਤਿ ਪਲਤਿ ਮੁਖ ਊਜਲ ਹੋਈ ਹੈ
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ ਰਹਾਉ॥
ਜਹ ਹਰਿ ਸਿਮਰਨੁ ਭਇਆ,
ਤਹ ਉਪਾਧਿ ਗਤੁ ਦੀਨੀ,
ਵਡਭਾਗੀ ਹਰਿ ਜਪਨਾ॥
ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ
ਜਪਿ ਹਰਿ ਭਵਜਲੁ ਤਰਨਾ॥੨॥੬॥੧੨॥
*(ਧਨਾਸਰੀ ਮ: ੪, ਪੰਨਾ ੬੬੯)*

ਉਹ ਨਿਰੰਕਾਰ ਏਨਾ ਸਮਰੱਥ ਹੈ ਕਿ ਮੀਂਹ ਪਾ ਕੇ ਥਲਾਂ ਨੂੰ ਵੱਡੀਆਂ ਝੀਲਾਂ ਦਾ ਰੂਪ ਦੇ ਦੇਂਦਾ ਹੈ ਅਤੇ ਔੜ ਲਿਆ ਕੇ ਨਦੀਆਂ ਵਿਚ ਟਿੱਬੇ ਵਿਖਾ ਦੇਂਦਾ ਹੈ। ਉਹ ਮਾਲਕ ਚਾਹੇ ਤਾਂ ਇਕ ਪਲ ਵਿਚ ਇਕ ਕੰਗਲੇ ਨੂੰ ਰਾਜਾ ਬਣਾ ਸਕਦਾ ਹੈ, ਅਥਵਾ ਤਖ਼ਤ 'ਤੇ ਬੈਠੇ ਨੂੰ ਭੁੰਜੇ ਲਾਹ ਕੇ ਕੰਗਲਾ ਕਰ ਸਕਦਾ ਹੈ। ਇਥੇ ਹੀ ਬੱਸ ਨਹੀਂ, ਉਹ ਤਾਂ—

ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥
ਦਰਿ ਮੰਗਨਿ ਭਿਖ ਨ ਪਾਇਦਾ॥੧੬॥ *(ਵਾਰ ਆਸਾ, ਪੰਨਾ ੪੭੨)*

ਦੇ ਹੁਕਮ ਅਨੁਸਾਰ ਸਚਿਆਈ ਨੂੰ ਚੋਣਾਂ ਵਿਚ ਨਿੱਤ ਵਾਪਰਦਾ ਦੇਖਦੇ ਹੀ ਹਾਂ। ਉਹ ਜਨਤਾ, ਜੋ ਕਿਸੇ ਜ਼ਮਾਨੇ ਵਿਚ ਰਾਜਿਆਂ ਦੇ ਜ਼ੁਲਮਾਂ ਦਾ ਸ਼ਿਕਾਰ ਹੁੰਦੀ ਸੀ, ਉਸ ਨੂੰ ਵੋਟਾਂ ਦਾ ਅਧਿਕਾਰ ਦੇ ਕੇ, ਕੀ ਨਿਰੰਕਾਰ ਨੇ ਨੀਚਾਂ ਨੂੰ ਊਚ ਨਹੀਂ ਕਰ ਦਿਖਾਇਆ।

ਗੱਲ ਕੀ, ਇਸ ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ, ਉਹ ਕਿਸੇ ਸੰਸਾਰੀ ਜੀਵ ਦੇ ਉੱਦਮ ਨਾਲ ਜਾਂ ਕਿਸੇ ਦੀ ਸਿਆਣਪ ਨਾਲ ਨਹੀਂ ਹੋ ਰਿਹਾ। ਦੁਨੀਆਂ ਅੰਦਰ ਕੋਈ ਵੀ ਅਜਿਹਾ ਜੀਵ ਨਹੀਂ, ਜੋ ਇਸ ਗੱਲ ਦੀ ਡੀਂਗ ਮਾਰ ਸਕੇ ਕਿ 'ਮੈਂ ਅਹਿ ਕੁਝ ਕਰ ਸਕਦਾ ਹਾਂ।' ਇਸ ਸੰਸਾਰ ਵਿਚ ਜੋ ਭੀ ਕੁਝ ਹੋ ਰਿਹਾ ਹੈ, ਜੋ ਕੁਝ ਵੀ ਵਾਪਰ ਰਿਹਾ ਹੈ, ਉਸ ਸਭ ਕੁਝ ਨੂੰ ਕਰਨ ਵਾਲਾ, ਇਕ ਦੂਜੇ ਨੂੰ ਮਿਲਾਉਣ ਵਾਲਾ, ਮਿਲਿਆਂ ਨੂੰ ਵਿਛੋੜਨ ਵਾਲਾ, ਹੱਸਦਿਆਂ ਨੂੰ ਰੁਆਣ ਵਾਲਾ ਤੇ ਰੋਂਦਿਆਂ ਨੂੰ ਹਸਾਉਣ ਵਾਲਾ ਉਹ ਅਕਾਲ ਪੁਰਖ ਹੀ ਹੈ। ਇਸੇ ਭਾਵ ਨੂੰ ਹੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਉਪ੍ਰੋਕਤ ਯਾਰ੍ਹਵੀਂ ਅਸ਼ਟਪਦੀ ਅੰਦਰ ਲਿਖ ਕੇ ਜੀਵਾਂ ਨੂੰ ਉਸੇ ਪਰਮੇਸ਼ਰ ਆਸਰੇ ਹੋ, ਜ਼ਿੰਦਗੀ ਗੁਜ਼ਾਰਨ ਦੀ ਆਗਿਆ ਕੀਤੀ ਹੈ।

## ਅਸ਼ਟਪਦੀ ਬਾਰ੍ਹਵੀਂ

### ਸਲੋਕੁ॥

**੧. ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥**
**੨. ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥੧॥**

***ਪਦ ਅਰਥ :*** ਮਸਕੀਨੀਆ—ਮਸਕੀਨ ਮਨੁੱਖ, ਗ਼ਰੀਬੀ ਸੁਭਾਅ ਵਾਲਾ ਬੰਦਾ। ਆਪੁ—ਆਪਾ ਭਾਵ, ਅਪਣੱਤ, ਹੰਕਾਰ। ਨਿਵਾਰਿ—ਦੂਰ ਕਰ ਕੇ। ਤਲੇ—ਹੇਠਾਂ, ਨੀਵਾਂ ਹੋ ਕੇ। ਗਰਬਿ—ਗਰਬ ਵਿਚ, ਹੰਕਾਰ ਵਿਚ। ਗਲੇ—ਗਲ ਗਏ।

***ਅਰਥ :***

**ਪ੍ਰ:** ਹਜ਼ੂਰ! ਸੰਸਾਰ ਵਿਚ ਉਹ ਕਿਹੜਾ ਬੰਦਾ ਹੈ, ਜੋ ਸਦਾ ਸੁਖੀ ਵੱਸਦਾ ਹੋਵੇ?

**ਉ:** ੧. ਹੇ ਭਾਈਓ! ਜੋ ਬੰਦਾ ਗ਼ਰੀਬੀ ਸੁਭਾਅ ਧਾਰਨ ਵਾਲਾ ਹੈ, ਆਪਾ-ਭਾਵ ਦੂਰ ਕਰ ਕੇ (ਤਲ) ਨੀਵਾਂ ਹੋ ਕੇ ਟੁਰਦਾ ਹੈ, ਉਹ ਸੰਸਾਰ ਵਿਚ ਸਦਾ ਸੁਖੀ ਵੱਸਦਾ ਹੈ।

**ਪ੍ਰ:** ਐ ਸਾਈਂ ਜੀਓ! ਹੰਕਾਰੀਆਂ ਦੀ ਕੀ ਦਸ਼ਾ ਹੁੰਦੀ ਹੈ?

**ਉ:** ੨. ਪਰ ਹੇ ਭਰਾਵੋ! ਹੰਕਾਰ ਧਾਰਨ ਵਾਲੇ, ਜੋ ਵੱਡੇ ਵੱਡੇ ਮਨੁੱਖ ਹਨ, ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਤਾਂ ਆਪਣੇ ਹੰਕਾਰ ਵਿਚ ਗਲ ਜਾਂਦੇ ਹਨ।੧।

### ਅਸਟਪਦੀ॥

**੧. ਜਿਸ ਕੈ ਅੰਤਰਿ ਰਾਜ ਅਭਿਮਾਨੁ॥**
**੨. ਸੋ ਨਰਕਪਾਤੀ ਹੋਵਤ ਸੁਆਨੁ॥**
**੩. ਜੋ ਜਾਨੈ ਮੈ ਜੋਬਨਵੰਤੁ॥**
**੪. ਸੋ ਹੋਵਤ ਬਿਸਟਾ ਕਾ ਜੰਤੁ॥**
**੫. ਆਪਸ ਕਉ ਕਰਮਵੰਤੁ ਕਹਾਵੈ॥**

**੬. ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥**
**੭. ਧਨ ਭੂਮਿ ਕਾ ਜੋ ਕਰੈ ਗੁਮਾਨੁ ॥**
**੮. ਸੋ ਮੂਰਖੁ ਅੰਧਾ ਅਗਿਆਨੁ ॥**
**੯. ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥**
**੧੦. ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥੧॥**

***ਪਦ ਅਰਥ :*** ਰਾਜ ਅਭਿਮਾਨੁ—ਰਾਜ ਦਾ ਮਾਣ। ਸੁਆਨੁ—ਕੁੱਤਾ। ਨਰਕਪਾਤੀ—ਨਰਕਾਂ ਵਿਚ ਪੈਣ ਦਾ ਅਧਿਕਾਰੀ। ਜੋਬਨਵੰਤੁ—ਜੋਬਨ ਵਾਲਾ, ਜੁਆਨੀ ਦਾ ਮਾਲਕ, ਬੜਾ ਸੋਹਣਾ। ਵਿਸਟਾ—ਗੂੰਹ। ਜੰਤੁ—ਕੀੜਾ। ਕਰਮਵੰਤੁ—ਚੰਗੇ ਕਰਮ ਕਰਨ ਵਾਲਾ। ਜਨਮਿ—ਜਨਮ ਲੈ ਕੇ, ਜੰਮ ਕੇ। ਭ੍ਰਮਾਵੈ—ਭਟਕਦਾ ਹੈ। ਭੂਮਿ—ਧਰਤੀ। ਅਗਿਆਨੁ—ਜਾਹਿਲ, ਬੇ-ਸਮਝ। ਈਹਾ—ਏਥੇ, ਇਸ ਜ਼ਿੰਦਗੀ ਵਿਚ। ਮੁਕਤੁ—ਮਾਇਆ ਦੇ ਬੰਧਨਾਂ ਤੋਂ ਅਜ਼ਾਦ। ਆਗੈ—ਅੱਗੇ ਪ੍ਰਲੋਕ ਵਿਚ।

***ਅਰਥ :***

ਪ੍ਰ: ਐ ਗੁਰੂ ਜੀ! ਜਦ ਕਿਸੇ ਨੂੰ ਕਰਤਾਰ ਦੀ ਬਖ਼ਸ਼ਸ਼ ਦਾ ਸਦਕਾ ਰਾਜ-ਤਖ਼ਤ ਪ੍ਰਾਪਤ ਹੋਇਆ ਹੋਵੇ ਤੇ ਉਸ ਦੇ ਮਾਣ ਵਿਚ ਮਸਤਿਆ ਨਿਰੰਕਾਰ ਨੂੰ ਵਿਸਾਰ ਬੈਠੇ, ਦੱਸੋ ਉਹ ਕਿਸ ਸਜ਼ਾ ਦਾ ਹੱਕਦਾਰ ਹੋਵੇਗਾ?

ਉ: ੧. ਹੇ ਭਾਈਓ! ਜਿਸ ਮਨੁੱਖ ਦੇ ਮਨ ਵਿਚ ਰਾਜ ਦੇ ਵਧੇਰੇ ਪ੍ਰਤਾਪ ਵਧ ਜਾਣ ਦਾ ਹੰਕਾਰ ਹੈ।
੨. ਉਹ ਕੁੱਤਾ ਤਾਂ ਨਰਕ ਵਿਚ ਜਾ ਕੇ ਸਜ਼ਾ ਭੋਗਣ ਦਾ ਹੱਕਦਾਰ ਹੋਇਆ ਕਰਦਾ ਹੈ।

ਪ੍ਰ: ਹਜ਼ੂਰ! ਕਈ ਲੋਕ ਆਪਣੀ ਜੁਆਨੀ ਦਾ ਹੀ ਬਹੁਤ ਮਾਣ ਕਰਦੇ ਹਨ; ਕੀ ਉਹ ਭੀ ਕੋਈ ਸਜ਼ਾ ਭੁਗਤਣਗੇ?

ਉ: ੩. ਹਾਂ! ਜ਼ਰੂਰ, ਹੇ ਮਿੱਤਰੋ! ਜੋ ਆਦਮੀ ਇਹ ਜਾਣਦਾ ਹੈ ਕਿ ਮੈਂ ਬਹੁਤ ਸੋਹਣਾ ਜੁਆਨ ਹਾਂ।
੪. ਉਹ ਤਾਂ ਅੰਤ ਨੂੰ ਮਰ ਕੇ ਗੂੰਹ ਦਾ ਹੀ ਕੀੜਾ ਹੁੰਦਾ ਹੈ, (ਕਿਉਂਕਿ ਉਹ ਹਰ ਵਕਤ ਵਿਸ਼ੇ-ਵਿਕਾਰਾਂ ਦੀ ਗੰਦਗੀ ਵਿਚ ਹੀ ਪਿਆ ਰਹਿੰਦਾ ਹੈ)।
੫. ਜੋ ਮਨੁੱਖ ਆਪਣੇ ਆਪ ਨੂੰ ਬੜੇ ਚੰਗੇ ਕਰਮ ਕਰਨ ਵਾਲਾ ਕਹਾਉਂਦਾ ਹੈ।
੬. ਹੇ ਪਿਆਰੇ! ਉਹ ਤਾਂ ਸਦਾ ਹੀ ਜੰਮਦਾ ਮਰਦਾ ਤੇ ਕਈ ਜੂਨਾਂ ਵਿਚ ਭਟਕਦਾ ਫਿਰਦਾ ਹੈ।

ਪ੍ਰ: ਹਜ਼ੂਰ! ਕਈਆਂ ਆਦਮੀਆਂ ਨੂੰ ਧਨ ਤੇ ਧਰਤੀ ਦੀ ਮਾਲਕੀ ਦਾ ਬੜਾ ਅਹੰਕਾਰ ਹੋਇਆ ਕਰਦਾ ਹੈ, ਕੀ ਉਹ ਭੀ ਸਜ਼ਾ ਦੇ ਭਾਗੀ ਹਨ?

ਉ: ੭-੮. ਹੇ ਮਿੱਤਰੋ! ਜੋ ਧਨ ਤੇ ਧਰਤੀ ਦਾ ਹੰਕਾਰ ਕਰਦਾ ਹੈ, ਉਹ ਤਾਂ ਜਾਹਿਲ ਮੂਰਖ ਹੈ, ਅੰਨ੍ਹਾਂ ਅਤੇ ਬੇ-ਸਮਝ ਹੈ।

ਪ੍ਰ: ਐ ਗੁਰੂ ਜੀ! ਫਿਰ ਇਹ ਦੱਸੋ, ਸੁਖੀ ਕਿਸ ਨੂੰ ਮੰਨਿਆ ਜਾਵੇ?

ਉ: ੯. ਹੇ ਗੁਰਮੁਖ ਜੀ! ਵਾਹਿਗੁਰੂ ਕਿਰਪਾ ਕਰ ਕੇ ਜਿਸ ਦੇ ਹਿਰਦੇ ਵਿਚ (ਗਰੀਬੀ) ਨਿੰਮ੍ਰਤਾ, ਭਾਵ ਵਸਾ ਦੇਵੇ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਹ ਤਾਂ ਏਥੇ ਮੁਕਤ ਹੋ ਜਾਂਦਾ ਹੈ, ਭਾਵ ਇਸ ਜ਼ਿੰਦਗੀ ਵਿਚ ਹੀ ਨਿਰਬੰਧ ਹੋ ਜਾਂਦਾ ਹੈ ਅਤੇ ਅੱਗੇ ਵਾਹਿਗੁਰੂ ਦੀ ਦਰਗਾਹ ਵਿਚ ਗਿਆ ਸੁਖ ਪਾਉਂਦਾ ਹੈ।੧।

**੧. ਧਨਵੰਤਾ ਹੋਇ ਕਰਿ ਗਰਬਾਵੈ ॥**
**੨. ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥**
**੩. ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥**
**੪. ਪਲ ਭੀਤਰਿ ਤਾ ਕਾ ਹੋਇ ਬਿਨਾਸ ॥**
**੫. ਸਭ ਤੇ ਆਪ ਜਾਨੈ ਬਲਵੰਤੁ ॥**
**੬. ਖਿਨ ਮਹਿ ਹੋਇ ਜਾਇ ਭਸਮੰਤੁ ॥**
**੭. ਕਿਸੈ ਨ ਬਦੈ ਆਪਿ ਅਹੰਕਾਰੀ ॥**
**੮. ਧਰਮ ਰਾਇ ਤਿਸੁ ਕਰੇ ਖੁਆਰੀ ॥**
**੯. ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥**
**੧੦. ਸੋ ਜਨੁ ਨਾਨਕ ਦਰਗਹ ਪਰਵਾਨੁ ॥੨॥**

***ਪਦ ਅਰਥ :*** ਧਨਵੰਤਾ—ਧਨ ਵਾਲਾ, ਧਨਾਢ, ਸ਼ਾਹੂਕਾਰ। ਗਰਬਾਵੈ—ਗਰਬ, ਮਾਣ ਕਰਦਾ ਹੈ। ਤ੍ਰਿਣ—ਕੱਖ, ਘਾਹ ਦਾ ਤੀਲਾ। ਸਮਾਨਿ—ਬਰਾਬਰ। ਸੰਗਿ—ਨਾਲ। ਭੀਤਰਿ—ਵਿਚ। ਆਪ—ਆਪਣੇ ਆਪ ਨੂੰ। ਬਲਵੰਤੁ—ਬਲ ਵਾਲਾ, ਬਲੀ, ਤਾਕਤ ਵਾਲਾ। ਭਸਮੰਤੁ—ਸੁਆਹ। ਨ ਬਦੈ—ਬਦਦਾ ਨਹੀਂ, ਪ੍ਰਵਾਹ ਨਹੀਂ ਕਰਦਾ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਇਹ ਜੀਵ ਧਨ ਦਾ ਬੜਾ ਮਾਣ ਕਰਦਾ ਹੈ, ਇਹ ਕਿਉਂ?

ਉ: ੧. ਹੇ ਸੱਜਣੋਂ! ਇਹ ਮਨੁੱਖ ਧਨ ਵਾਲਾ ਹੋ ਕੇ ਮਾਣ ਤਾਂ ਬਹੁਤ ਕਰਦਾ ਹੈ।
੨. (ਪਰ ਜੇ ਕਦੀ ਇਹ ਵੀਚਾਰ ਕੇ ਵੇਖੇ ਤਾਂ) ਇਸ ਦੇ ਨਾਲ ਅੰਤ ਸਮੇਂ ਇਕ ਤੀਲੇ ਜਿਤਨੀ ਭੀ ਕੋਈ ਸ਼ੈ ਨਹੀਂ ਜਾਂਦੀ।
੩. ਹੇ ਭਾਈ! ਜੇ ਕੋਈ ਆਦਮੀ ਬਹੁਤੀਆਂ ਫ਼ੌਜਾਂ ਅਤੇ ਮਨੁੱਖਾਂ ਉੱਤੇ ਆਸਾਂ ਲਾਈ ਰੱਖਦਾ ਹੈ।
੪. (ਤਾਂ ਵੀਚਾਰ ਕਰ ਕੇ ਦੇਖ ਲਓ ਜਦ) ਉਨ੍ਹਾਂ ਦਾ ਨਾਸ ਹੋਣ ਲੱਗਦਾ ਹੈ, ਤਾਂ ਇਕ ਪਲ ਵਿਚ ਹੀ ਹੋ ਜਾਂਦਾ ਹੈ, (ਅਤੇ ਉਨ੍ਹਾਂ ਵਿੱਚੋਂ ਕੋਈ ਭੀ ਸਹਾਇਕ ਨਹੀਂ ਹੁੰਦਾ)।
੫. ਜੇ ਕੋਈ ਆਪਣੇ ਆਪ ਨੂੰ ਸਭ ਨਾਲੋਂ ਸ਼ਕਤੀਸ਼ਾਲੀ ਜਾਣੇ।
੬. (ਤਾਂ ਤੱਕ ਲਓ ਕਿ ਉਹ) ਪਲ ਵਿਚ (ਭਸਮੰਤੁ) ਸੁਆਹ ਦੀ ਢੇਰੀ ਹੋ ਜਾਂਦਾ ਹੈ, ਭਾਵ ਅੰਤ ਸਮੇਂ ਇਕ ਖਿਨ ਵਿਚ ਸੜ ਕੇ ਸੁਆਹ ਹੋ ਜਾਂਦਾ ਹੈ।
੭. ਜੋ ਆਪ ਹੰਕਾਰੀ ਹੈ ਤੇ ਆਪਣੇ ਬਰਾਬਰ ਕਿਸੇ ਨੂੰ ਭੀ ਨਹੀਂ ਗਿਣਦਾ, ਕਿਸੇ ਦੀ ਪ੍ਰਵਾਹ ਹੀ ਨਹੀਂ ਕਰਦਾ।

੮. (ਤਾਂ ਸਮਝ ਲਓ ਅੰਤ ਵੇਲੇ) ਧਰਮਰਾਜ ਉਸ ਦੀ ਖ਼ੁਆਰੀ ਕਰੇਗਾ, ਭਾਵ ਉਸ ਦੀ ਮਿੱਟੀ ਪਲੀਤ ਕਰੇਗਾ।

ਪ੍ਰ: ਹਜ਼ੂਰ! ਤਾਂ ਫਿਰ ਦੱਸੋ, ਰੱਬੀ-ਦਰਗਾਹ ਵਿਚ ਪਰਵਾਨ ਕਿਹੜਾ ਹੋਵੇਗਾ?

ਉ: ੯. ਹੇ ਮਿੱਤਰੋ! ਗੁਰੂ ਦੀ ਮਿਹਰ ਦੁਆਰਾ ਜਿਸ ਦਾ (ਅੰਦਰੋਂ) ਹੰਕਾਰ ਮਿਟ ਜਾਵੇ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਉਹ ਮਨੁੱਖ ਪ੍ਰਭੂ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ।੨।

**੧. ਕੋਟਿ ਕਰਮ ਕਰੈ ਹਉ ਧਾਰੇ ॥**
**੨. ਸ੍ਰਮੁ ਪਾਵੈ ਸਗਲੇ ਬਿਰਥਾਰੇ ॥**
**੩. ਅਨਿਕ ਤਪਸਿਆ ਕਰੇ ਅਹੰਕਾਰ ॥**
**੪. ਨਰਕ ਸੁਰਗ ਫਿਰਿ ਫਿਰਿ ਅਵਤਾਰ ॥**
**੫. ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥**
**੬. ਹਰਿ ਦਰਗਹ ਕਹੁ ਕੈਸੇ ਗਵੈ ॥**
**੭. ਆਪਸ ਕਉ ਜੋ ਭਲਾ ਕਹਾਵੈ ॥**
**੮. ਤਿਸਹਿ ਭਲਾਈ ਨਿਕਟਿ ਨ ਆਵੈ ॥**
**੯. ਸਰਬ ਕੀ ਰੇਨ ਜਾ ਕਾ ਮਨੁ ਹੋਇ ॥**
**੧੦. ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥**

***ਪਦ ਅਰਥ :*** ਕੋਟਿ—ਕਰੋੜਾਂ। ਹਉ—ਹੰਕਾਰ। ਸ੍ਰਮੁ—ਥਕੇਵਾਂ। ਸਗਲੇ—ਸਾਰੇ। ਬਿਰਥਾਰੇ—ਬੇਅਰਥ, ਬੇ-ਫ਼ਾਇਦਾ। ਤਪਸਿਆ—ਤਪ ਦੇ ਸਾਧਨ। ਅਵਤਾਰ—ਜਨਮ। ਦ੍ਰਵੈ—ਦ੍ਰਵਦਾ ਹੈ, ਨਰਮ ਹੁੰਦਾ ਹੈ। ਗਵੈ—ਜਾਵੇ, ਪਹੁੰਚੇ। ਆਪਸ ਕਉ—ਆਪਣੇ ਆਪ ਨੂੰ। ਤਿਸਹਿ—ਉਸ ਨੂੰ। ਨਿਕਟਿ—ਨੇੜੇ। ਰੇਨ—ਧੂੜੀ। ਸੋਇ—ਸੋਭਾ, ਵਡਿਆਈ, ਉਪਮਾ।

***ਅਰਥ :***

ਪ੍ਰ: ਐ ਸਾਈਂ ਜੀ! ਜੋ ਮਨੁੱਖ ਸ਼ੁਭ ਕਰਮ ਕਰਦਾ ਹੈ, ਉਸ ਨੂੰ ਤਾਂ ਉਨ੍ਹਾਂ ਕਰਮਾਂ ਦਾ ਫਲ ਮਿਲੇਗਾ ਹੀ।

ਉ: ੧. ਹੇ ਮਿੱਤਰੋ! ਜੋ ਮਨੁੱਖ ਸ਼ੁਭ ਕਰਮ (ਇਕ ਨਹੀਂ) ਭਾਵੇਂ ਉਹ ਕਰੋੜਾਂ ਕਰਮ ਭੀ ਕਿਉਂ ਨਾ ਕਰੇ, ਜੇ ਉਹ ਨਾਲ ਉਨ੍ਹਾਂ ਦੀ ਹਉਮੈ ਧਾਰਨ ਕਰਦਾ ਹੈ ਕਿ 'ਇਹ ਮੈਂ ਕੀਤੇ ਹਨ।'

੨. ਤਾਂ ਸੱਚ ਜਾਣੋ! ਉਸ ਦੇ ਕੀਤੇ ਸ਼ੁਭ ਕਰਮ ਸਾਰੇ ਹੀ ਵਿਅਰਥ ਜਾਂਦੇ ਹਨ (ਤੇ ਉਨ੍ਹਾਂ ਕਰਮਾਂ ਦਾ ਫਲ ਉਸ ਨੂੰ ਕੇਵਲ) ਥਕੇਵਾਂ ਹੀ ਮਿਲਦਾ ਹੈ।

੩. ਹੇ ਪਿਆਰੇ! ਇਸ ਤਰ੍ਹਾਂ ਜੇ ਮਨੁੱਖ ਅਨੇਕਾਂ ਹੀ ਤਪ ਦੇ ਸਾਧਨ ਕਰੇ, ਪਰ ਨਾਲ ਉਨ੍ਹਾਂ ਦਾ ਹੰਕਾਰ ਭੀ ਕਰਦਾ ਹੋਵੇ।

੪. ਤਾਂ ਭਾਈਓ! ਨਿਸਚਾ ਕਰੋ ਕਿ ਉਹ ਭੀ ਨਰਕਾਂ ਤੇ ਸੁਰਗਾਂ ਵਿਚ ਮੁੜ-ਮੁੜ ਜੰਮਦਾ ਹੈ (ਭਾਵ ਕਦੇ ਸੁਖ ਤੇ ਕਦੇ ਦੁਖ ਭੋਗਦਾ ਹੈ।)

੫. ਹੇ ਸੱਜਣੋ! ਜੇ ਅਨੇਕਾਂ ਪ੍ਰਕਾਰ ਦੇ ਜਤਨ ਕਰ ਕੇ ਭੀ ਜਿਸ ਦਾ ਆਤਮਾ ਦ੍ਰਵਦਾ ਨਹੀਂ, ਤਾਂ ਫਿਰ ਦੱਸੋ ਉਹ ਮਨੁੱਖ—

੬. ਰੱਬੀ-ਦਰਗਾਹ ਵਿਚ ਕਿਵੇਂ ਪੁੱਜ ਸਕਦਾ ਹੈ।

੭. ਜੋ ਬੰਦਾ ਸਦਾ ਆਪਣੇ ਆਪ ਨੂੰ ਬਹੁਤਾ ਨੇਕ ਤੇ ਭਲਾ ਅਖਵਾਉਣ ਦੀ ਇੱਛਾ ਰੱਖਦਾ ਹੈ।

੮. ਤਾਂ ਵਿਸ਼ਵਾਸ ਕਰੋ ਕਿ ਭਲਾਈ ਤਾਂ ਉਸ ਦੇ ਨੇੜੇ ਨਹੀਂ ਢੁਕਦੀ (ਕਿਉਂਕਿ ਉਸ ਦੀ ਨੀਯਤ ਜੋ ਖ਼ੁਦਗਰਜ਼ੀ ਵਾਲੀ ਹੈ)।

ਪ੍ਰ: ਹਜ਼ੂਰ! ਫਿਰ ਆਪ ਹੀ ਸਹੀ ਸੋਭਾ ਕਿਸ ਦੀ ਮੰਨਦੇ ਹੋ?

ਉ: ੯. ਹੇ ਮਿੱਤਰੋ! ਜਿਸ ਮਨੁੱਖ ਦਾ ਮਨ ਸਭਨਾਂ ਦੇ ਚਰਨਾਂ ਦੀ ਧੂੜ ਹੋ ਜਾਂਦਾ ਹੈ, (ਭਾਵੇਂ ਨਿੰਮ੍ਰਤਾ ਧਾਰਨ ਕਰ ਲੈਂਦਾ ਹੈ)।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰਿਓ! ਇਹ ਨਿਸਚਾ ਕਰ ਲਓ ਕਿ ਉਸੇ ਪੁਰਸ਼ ਦੀ ਹਰ ਥਾਂ ਚੰਗੀ ਸੋਭਾ ਖਿੱਲਰਦੀ ਹੈ।੩।

**੧. ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥**
**੨. ਤਬ ਇਸ ਕਉ ਸੁਖੁ ਨਾਹੀ ਕੋਇ ॥**
**੩. ਜਬ ਇਹ ਜਾਨੈ ਮੈ ਕਿਛੁ ਕਰਤਾ ॥**
**੪. ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥**
**੫. ਜਬ ਧਾਰੈ ਕੋਊ ਬੈਰੀ ਮੀਤੁ ॥**
**੬. ਤਬ ਲਗੁ ਨਿਹਚਲੁ ਨਾਹੀ ਚੀਤੁ ॥**
**੭. ਜਬ ਲਗੁ ਮੋਹ ਮਗਨ ਸੰਗਿ ਮਾਇ ॥**
**੮. ਤਬ ਲਗੁ ਧਰਮ ਰਾਇ ਦੇਇ ਸਜਾਇ ॥**
**੯. ਪ੍ਰਭ ਕਿਰਪਾ ਤੇ ਬੰਧਨ ਤੂਟੈ ॥**
**੧੦. ਗੁਰ ਪ੍ਰਸਾਦਿ ਨਾਨਕ ਹਉ ਛੂਟੈ ॥੪॥**

***ਪਦ ਅਰਥ :*** ਜਬ ਲਗੁ—ਜਦੋਂ ਤਕ। ਮੁਝ ਤੇ—ਮੇਰੇ ਪਾਸੋਂ। ਕਛੁ—ਕੁਝ। ਧਾਰੈ—ਮਿਥਦਾ ਹੈ, ਖ਼ਿਆਲ ਕਰਦਾ ਹੈ। ਨਿਹਚਲੁ—ਅਡੋਲ, ਟਿਕਾਣੇ, ਥਾਂ ਸਿਰ। ਚੀਤੁ—ਚਿੱਤ। ਮੋਹ ਮਗਨ—ਮਾਇਆ ਦੇ ਮੋਹ ਵਿਚ ਡੁੱਬਾ ਹੋਇਆ। ਮਗਨ—ਗ਼ਰਕ, ਡੁੱਬਾ ਹੋਇਆ। ਦੇਇ—ਦੇਂਦਾ ਹੈ। ਹਉ—ਹੰਕਾਰ ਵਖਰਾ-ਪਨ। ਛੂਟੈ—ਮੁੱਕਦਾ।

***ਅਰਥ :***

ਪ੍ਰ: ਹੇ ਗੁਰੂ ਜੀ! ਮਨੁੱਖ ਦੇ ਅਨੇਕਾਂ ਯਤਨ ਕਰਨ ਨਾਲ ਭੀ ਇਸ ਨੂੰ ਸੁੱਖ ਦੀ ਨਾ ਪ੍ਰਾਪਤੀ ਹੋਣ ਦਾ ਕੀ ਕਾਰਣ ਹੈ?

ਉ: ੧. ਹੇ ਭਾਈਓ! ਮੈਂ-ਮੈਂ ਧਾਰਨ ਵਾਲਾ ਮਨੁੱਖ, ਜਦੋਂ ਤਕ ਇਹ ਸਮਝੀ ਬੈਠਾ ਹੈ ਕਿ ਮੈਥੋਂ ਭੀ ਕੁਝ ਹੋ ਸਕਦਾ ਹੈ।

੨. ਤਾਂ ਇਹ ਵਿਸ਼ਵਾਸ ਰੱਖੋ ਕਿ ਇਸ ਨੂੰ ਕਦੇ ਭੀ ਕੋਈ ਸੁਖ ਪ੍ਰਾਪਤ ਨਹੀਂ ਹੁੰਦਾ।

੩. ਹੇ ਭਾਈਓ! ਜਦੋਂ ਤਕ ਮਨੁੱਖ ਇਹ ਜਾਣਦਾ ਹੈ ਕਿ ਮੈਂ ਆਪਣੇ ਬਲ, ਜ਼ੋਰ ਨਾਲ ਕੁਝ ਕਰ ਸਕਦਾ ਹਾਂ।

੪. ਉਤਨਾ ਚਿਰ (ਇਸ ਵੱਖਰਾ-ਪਨ ਦੇ ਕਾਰਣ) ਇਹ ਗਰਭ ਜੂਨਾਂ ਵਿਚ ਹੀ ਪਿਆ ਫਿਰਦਾ ਹੈ।

੫. ਹੇ ਮਿੱਤਰੋ! ਜਦੋਂ ਤਕ ਇਹ ਕਿਸੇ ਨੂੰ ਵੈਰੀ ਤੇ ਕਿਸੇ ਨੂੰ ਸੱਜਣ ਮੰਨਦਾ ਹੈ।

੬. ਤਦ ਤਕ ਇਸ ਦਾ ਮਨ ਕਦੇ ਭੀ ਟਿਕਾਣੇ ਨਹੀਂ ਆਉਂਦਾ, ਟਿਕਦਾ ਨਹੀਂ। ਭਾਵ ਸਥਿਰ ਨਹੀਂ ਹੁੰਦਾ।

੭. ਜਦੋਂ ਤਕ ਇਸ ਬੰਦੇ ਦਾ ਚਿਤ ਮਾਇਆ ਦੇ ਮੋਹ ਵਿਚ (ਮਗਨ) ਗ਼ਰਕ ਰਹਿੰਦਾ ਹੈ।

੮. ਤਦ ਤਕ ਇਸ ਨੂੰ ਜ਼ਰੂਰ ਧਰਮ ਰਾਜ ਸਜ਼ਾ, ਦੰਡ ਦੇਂਦਾ ਹੈ।

**ਪ੍ਰ:** ਹਜ਼ੂਰ! ਇਹ ਤਾਂ ਦੱਸੋ, ਇਸ ਜੀਵ ਦੇ ਗਲ ਪਏ ਬੰਧਨ ਕਿਵੇਂ ਟੁੱਟ ਸਕਦੇ ਹਨ?

**ਉ:** ੯. ਹੇ ਭਰਾਵੋ! ਇਹ ਮਾਇਆ ਦੇ ਬੰਧਨ ਤਾਂ ਪਰਮੇਸ਼ਰ ਦੀ ਮਿਹਰ ਨਾਲ ਹੀ ਟੁੱਟ ਸਕਦੇ ਹਨ।

**ਪ੍ਰ:** ਐ ਸਾਈਂ ਜੀਉ! ਇਨ੍ਹਾਂ ਬੰਧਨਾਂ ਦਾ ਅਸਲ ਕਾਰਣ ਕੀ ਹੈ?

**ਉ:** ੧੦. ਹੇ ਭਾਈਓ! ਕਾਰਣ ਇਕੋ ਹੈ ਹਉਮੈ, ਪਰ ਹਉਮੈ ਗੁਰੂ ਦੀ ਕਿਰਪਾ ਨਾਲ ਹੀ ਦੂਰ ਹੁੰਦੀ ਹੈ (ਭਾਵ ਪ੍ਰਭੂ ਦੀ ਕਿਰਪਾ ਨਾਲ ਗੁਰੂ ਮਿਲਦਾ ਹੈ) ਗੁਰੂ ਦੀ ਮਿਹਰ ਨਾਲ ਹਉਮੈ ਛੁੱਟਦੀ ਹੈ। ਜਦੋਂ ਹਉਮੈ ਛੁਟ ਗਈ ਤਾਂ ਹਉਮੈ ਦੇ ਛੁੱਟਦਿਆਂ, ਦੋਹਾਂ ਦੀ ਕਿਰਪਾ ਨਾਲ ਇਸ ਤਰ੍ਹਾਂ ਪਰਮ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ।੪।

**੧. ਸਹਸ ਖਟੇ ਲਖ ਕਉ ਉਠਿ ਧਾਵੈ ॥**
**੨. ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**
**੩. ਅਨਿਕ ਭੋਗ ਬਿਖਿਆ ਕੇ ਕਰੈ ॥**
**੪. ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥**
**੫. ਬਿਨਾ ਸੰਤੋਖ ਨਹੀ ਕੋਊ ਰਾਜੈ ॥**
**੬. ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥**
**੭. ਨਾਮ ਰੰਗਿ ਸਰਬ ਸੁਖੁ ਹੋਇ ॥**
**੮. ਬਡਭਾਗੀ ਕਿਸੈ ਪਰਾਪਤਿ ਹੋਇ ॥**
**੯. ਕਰਨ ਕਰਾਵਨ ਆਪੇ ਆਪਿ ॥**
**੧੦. ਸਦਾ ਸਦਾ ਨਾਨਕ ਹਰਿ ਜਾਪਿ ॥੫॥**

***ਪਦ ਅਰਥ :*** ਸਹਸ—ਹਜ਼ਾਰਾਂ। ਖਟੇ—ਕਮਾਉਂਦਾ ਹੈ। ਲਖ ਕਉ—ਲੱਖਾਂ ਰੁਪਇਆਂ ਦੀ ਖ਼ਾਤਰ। ਧਾਵੈ—ਦੌੜਦਾ ਹੈ। ਤ੍ਰਿਪਤਿ—ਰੱਜਵਾਂ। ਪਾਛੈ ਪਾਵੈ—ਜਮ੍ਹਾਂ ਕਰਦਾ ਹੈ। ਬਿਖਿਆ—ਮਾਇਆ। ਨਹ ਤ੍ਰਿਪਤਾਵੈ—ਰੱਜਦਾ ਨਹੀਂ। ਖਪਿ ਖਪਿ—ਦੁਖੀ ਹੋ ਹੋ ਕੇ। ਮਨੋਰਥ—ਮਨ ਦੇ ਰੱਥ, ਮਨ ਦੀਆਂ ਦੌੜਾਂ, ਮਨ ਦੇ ਫੁਰਨੇ, ਖ਼ਾਹਸ਼ਾਂ। ਬ੍ਰਿਥੇ—ਵਿਅਰਥ।

***ਅਰਥ :***

**ਪ੍ਰ:** ਐ ਗੁਰਦੇਵ ਜੀਉ! ਜਦੋਂ ਕਿਸੇ ਮਨੁੱਖ ਕੋਲ ਹਜ਼ਾਰਾਂ ਦੀ ਗਿਣਤੀ ਵਿਚ ਮਾਇਆ ਇਕੱਠੀ ਹੋ ਜਾਏ, ਤਾਂ ਫਿਰ ਉਸ ਦਾ ਮਨ ਜ਼ਰੂਰ ਰੱਜ ਜਾਂਦਾ ਹੋਵੇਗਾ?

**ਉ:** ੧. ਨਹੀਂ, ਹੇ ਸੱਜਣਾ! ਸੁਣ, ਜਦ ਮਾਇਕੀ ਮਨੁੱਖ ਹਜ਼ਾਰਾਂ ਰੁਪਏ ਕਮਾ ਲੈਂਦਾ ਹੈ, ਤਾਂ ਫਿਰ ਇਹ ਲੱਖਾਂ ਦੀ ਗਿਣਤੀ ਵਿਚ ਉੱਠ ਨੱਸਦਾ ਹੈ, ਭਾਵ ਹਜ਼ਾਰਾਂ ਤੋਂ ਬਾਅਦ ਲੱਖਾਂ ਜਮ੍ਹਾਂ ਕਰਨ ਦੀ ਲਾਲਸਾ ਹੋ ਜਾਂਦੀ ਹੈ।

੨. ਹੇ ਪਿਆਰੇ! ਇਸ ਤਰ੍ਹਾਂ ਉਹ ਮਾਇਆ ਇਕੱਠੀ ਕਰਦਾ ਜੋੜੀ ਜਾਂਦਾ ਹੈ; ਪਰ ਇਸ ਨੂੰ ਇਸ ਲਾਲਸਾ ਵਿਚ ਪਿਆਂ ਰੱਜ ਨਹੀਂ ਆਉਂਦਾ।

**ਪ੍ਰ:** ਐ ਸਾਈਂ ਜੀ! ਆਖ਼ਰ ਇਹ ਇਤਨੀ ਦੌਲਤ ਜਮ੍ਹਾਂ ਕਰ ਕੇ ਕਰਦਾ ਕੀ ਹੈ?

**ਉ:** ੩. ਹੇ ਭਾਈਓ! ਉਸ ਮਾਇਆ ਨਾਲ ਫਿਰ ਅਨੇਕਾਂ ਹੀ ਵਿਸ਼ੇ ਭੋਗਦਾ ਹੈ, ਤਰ੍ਹਾਂ-ਤਰ੍ਹਾਂ ਦੀਆਂ ਮੌਜਾਂ ਮਾਣਦਾ ਹੈ।

**ਪ੍ਰ:** ਐ ਸਾਈਂ ਜੀਉ! ਇਹ ਤਰ੍ਹਾਂ-ਤਰ੍ਹਾਂ ਦੀਆਂ ਵਿਸ਼ਿਆਂ ਦੀਆਂ ਮੌਜਾਂ ਮਾਣ ਕੇ ਤਾਂ ਅੰਤ ਨੂੰ ਰੱਜ ਹੀ ਜਾਂਦਾ ਹੋਵੇਗਾ?

**ਉ:** ੪. ਨਹੀਂ, ਹੇ ਭੋਲਿਆ! ਇਹ ਭੋਲਾ ਤਾਂ ਭੋਗਾਂ ਨਾਲ ਭੀ ਨਹੀਂ ਰੱਜਦਾ, ਸਗੋਂ ਹੋਰ-ਹੋਰ ਭੋਗਾਂ ਦੇ ਪਿੱਛੇ ਭੱਜਦਾ ਹੈ, ਅੰਤ ਖਪ-ਖਪ ਕੇ ਮਰ ਜਾਂਦਾ ਹੈ।

**ਪ੍ਰ:** ਇਹ ਮਨੁੱਖ ਰੱਜਦਾ ਕਿਉਂ ਨਹੀਂ?

**ਉ:** ੫. ਐ ਮਿੱਤਰੋ! ਇਹ ਭੀ ਇਕ ਨਿਯਮ ਹੈ ਕਿ ਸੰਤੋਖ ਧਾਰੇ ਤੋਂ ਬਿਨਾਂ, ਇਹ ਮਨੁੱਖ ਕਦੇ ਭੀ ਰੱਜ ਨਹੀਂ ਸਕਦਾ।

੬. ਸੁਪਨੇ ਦੇ ਮਨੋਰਥ ਵਾਂਗ ਸਾਰੇ ਕੰਮ ਵਿਅਰਥ ਜਾਂਦੇ ਹਨ। ਅਰਥਾਤ—ਜਿਵੇਂ ਸੁਪਨੇ ਵਿਚ ਸੋਚੇ ਕੰਮ ਕਿਸੇ ਅਰਥ ਨਹੀਂ, ਉਨ੍ਹਾਂ ਵਿੱਚੋਂ ਕੋਈ ਵੀ ਕੰਮ ਨੇਪਰੇ ਨਹੀਂ ਚੜ੍ਹਦਾ। ਭਾਵ ਉਹ ਤ੍ਰਿਪਤੀ ਨਹੀਂ ਦੇ ਸਕਦੇ, ਤਿਵੇਂ ਸੰਤੋਖ-ਹੀਣ ਮਨੁੱਖ ਦੇ ਸਾਰੇ ਕੰਮ ਤੇ ਖ਼ਾਹਸ਼ਾਂ ਵਿਅਰਥ ਹਨ।

**ਪ੍ਰ:** ਐ ਸਾਈਂ ਜੀ! ਤਾਂ ਫਿਰ ਸੰਪੂਰਨ ਸੁਖ ਕਿਵੇਂ ਮਿਲ ਸਕੇਗਾ?

**ਉ:** ੭. ਹੇ ਸੱਜਣੋ! ਇਕ ਨਾਮ ਦਾ ਪ੍ਰੇਮ ਹੀ ਹੈ, ਜੋ ਮਨੁੱਖ ਨੂੰ ਸੰਪੂਰਨ ਸੁਖ ਦੇਂਦਾ ਹੈ, ਭਾਵ ਇਹ ਨਾਮ ਦਾ ਰਸ ਇਕ ਅਗੰਮੀ ਸੁਆਦ ਭੀ ਦੇਂਦਾ ਹੈ ਅਤੇ ਤ੍ਰਿਪਤੀ ਵੀ।

**ਪ੍ਰ:** ਹਜ਼ੂਰ! ਇਸ ਰਸ ਲਈ ਬਹੁਤ ਲੋਕ ਯਤਨ ਕਰਦੇ ਹਨ, ਪਰ ਸਾਰਿਆਂ ਨੂੰ ਕਿਉਂ ਨਹੀਂ ਮਿਲਦਾ?

**ਉ:** ੮. ਇਹ ਨਾਮ ਦਾ ਪ੍ਰੇਮ-ਰਸ ਵੱਡੇ ਭਾਗਾਂ ਦੁਆਰਾ ਹੀ ਕਿਸੇ ਨੂੰ ਪ੍ਰਾਪਤ ਹੁੰਦਾ ਹੈ।

੯. ਪਰ ਇਹ ਸਭ ਕੁਝ ਕਰਨ ਤੇ (ਜੀਵਾਂ ਤੋਂ) ਕਰਾਉਣ ਦੇ ਸਮਰਥ ਪ੍ਰਭੂ ਆਪ ਹੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਉਸ ਹਰੀ ਨੂੰ ਹੀ ਹਮੇਸ਼ਾਂ ਜਪਦਾ ਰਹੁ।੫।

**੧. ਕਰਨ ਕਰਾਵਨ ਕਰਨੈਹਾਰੁ ॥**
**੨. ਇਸ ਕੈ ਹਾਥਿ ਕਹਾ ਬੀਚਾਰੁ ॥**

**੩. ਜੈਸੀ ਦ੍ਰਿਸਟਿ ਕਰੇ ਤੈਸਾ ਹੋਇ ॥**
**੪. ਆਪੇ ਆਪਿ ਆਪਿ ਪ੍ਰਭੁ ਸੋਇ ॥**
**੫. ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥**
**੬. ਸਭ ਤੇ ਦੂਰਿ ਸਭਹੂ ਕੈ ਸੰਗਿ ॥**
**੭. ਬੂਝੈ ਦੇਖੈ ਕਰੈ ਬਿਬੇਕ ॥**
**੮. ਆਪਹਿ ਏਕ ਆਪਹਿ ਅਨੇਕ ॥**
**੯. ਮਰੈ ਨ ਬਿਨਸੈ ਆਵੈ ਨ ਜਾਇ ॥**
**੧੦. ਨਾਨਕ ਸਦ ਹੀ ਰਹਿਆ ਸਮਾਇ ॥੬॥**

***ਪਦ ਅਰਥ :*** ਕਹਾ—ਕਿਥੇ ? ਕੀ ? ਬੀਚਾਰੁ—ਵੀਚਾਰ ਕਰ, ਵੀਚਾਰ ਕੇ ਵੇਖ। ਦ੍ਰਿਸਟਿ—ਨਜ਼ਰ। ਅਪਨੈ ਰੰਗਿ—ਆਪਣੀ ਮੌਜ ਵਿਚ। ਸਭਹੂ ਕੈ—ਸਾਰਿਆਂ ਦੇ। ਸੰਗਿ—ਨਾਲ। ਬਿਬੇਕ—ਪਛਾਣ, ਪਰਖ। ਆਪਹਿ—ਆਪ ਹੀ। ਆਵੈ ਨ ਜਾਇ—ਨਾ ਆਉਂਦਾ ਹੈ ਨਾ ਜਾਂਦਾ, ਨਾ ਜੰਮਦਾ ਹੈ ਨਾ ਮਰਦਾ। ਸਦ ਹੀ—ਸਦਾ ਹੀ। ਰਹਿਆ ਸਮਾਇ—ਸਮਾ ਰਿਹਾ, ਆਪਣੇ ਆਪ ਵਿਚ ਟਿਕਿਆ ਹੋਇਆ ਹੈ।

***ਅਰਥ :***

ਪ੍ਰ: ਹਜ਼ੂਰ! ਕੀ ਇਸ ਜੀਵ ਦੇ ਵੱਸ ਵਿਚ ਕੁਝ ਭੀ ਨਹੀਂ ?

ਉ: ੧. ਹੇ ਪਿਆਰੇ! ਉਹ ਕਰਨਹਾਰ ਕਰਤਾਰ ਆਪ ਹੀ ਸਭ ਕੁਝ ਕਰਨ ਵਾਲਾ ਤੇ ਜੀਵਾਂ ਤੋਂ ਕਰਾਉਣ ਵਾਲਾ ਹੈ।

੨. ਹੇ ਭਾਈਓ! ਵੀਚਾਰ ਕਰ ਕੇ ਵੇਖ ਲਓ ਕਿ ਇਸ ਜੀਵ ਦੇ ਹੱਥ ਵਿਚ ਕੁਝ ਵੀ ਨਹੀਂ ਹੈ।

੩. ਉਹ ਪ੍ਰਭੂ ਜਿਹੋ ਜਿਹੀ ਦ੍ਰਿਸ਼ਟੀ ਜੀਵ 'ਤੇ ਪਾਉਂਦਾ ਹੈ, ਇਹ ਉਹੋ ਜਿਹਾ ਹੋ ਜਾਂਦਾ ਹੈ।

੪. ਸੋ, ਉਹ ਪ੍ਰਭੂ ਸਭ ਕੁਝ ਆਪ ਹੀ ਆਪ ਹੈ।

੫. ਇਹ ਦ੍ਰਿਸ਼ਟਮਾਨ ਜੋ ਭੀ ਕੁਝ ਬਣਾਇਆ ਹੈ, ਇਹ ਸਭੋ ਕੁਝ ਉਸ ਨੇ ਆਪਣੀ ਮੌਜ ਵਿਚ ਬਣਾਇਆ ਹੈ।

੬. ਉਹ ਸਾਰੇ ਜੀਵਾਂ ਦੇ ਅੰਗ-ਸੰਗ ਭੀ ਹੈ ਤੇ ਸਾਰਿਆਂ ਤੋਂ ਵੱਖਰਾ ਭੀ।

੭. ਉਹ ਪ੍ਰਭੂ ਸਭੋ ਕੁਝ ਸਮਝਦਾ ਹੈ, ਵੇਖਦਾ ਤੇ ਪਛਾਣਦਾ ਹੈ।

੮. ਪ੍ਰਭੂ ਆਪ ਹੀ ਇਕ ਹੈ ਅਤੇ ਆਪ ਹੀ ਅਨੇਕ ਰੂਪ ਹੋ ਰਿਹਾ ਹੈ।

੯. ਉਹ ਪ੍ਰਭੂ ਮਰਦਾ ਨਹੀਂ, ਬਿਨਸਦਾ ਨਹੀਂ, ਨਾ ਹੀ ਉਹ ਆਉਂਦਾ ਹੈ ਨਾ ਜਾਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਪ੍ਰਭੂ ਸਦਾ ਸਾਰਿਆਂ ਵਿਚ ਸਮਾ ਰਿਹਾ ਹੈ।੬।

**੧. ਆਪਿ ਉਪਦੇਸੈ ਸਮਝੈ ਆਪਿ ॥**
**੨. ਆਪੇ ਰਚਿਆ ਸਭ ਕੈ ਸਾਥਿ ॥**
**੩. ਆਪਿ ਕੀਨੋ ਆਪਨ ਬਿਸਥਾਰੁ ॥**
**੪. ਸਭੁ ਕਛੁ ਉਸ ਕਾ ਓਹੁ ਕਰਨੈਹਾਰੁ ॥**
**੫. ਉਸ ਤੇ ਭਿੰਨ ਕਹਹੁ ਕਿਛੁ ਹੋਇ ॥**
**੬. ਥਾਨ ਥਨੰਤਰਿ ਏਕੈ ਸੋਇ ॥**
**੭. ਅਪੁਨੇ ਚਲਿਤ ਆਪਿ ਕਰਨੈਹਾਰ ॥**
**੮. ਕਉਤਕ ਕਰੈ ਰੰਗ ਆਪਾਰ ॥**
**੯. ਮਨ ਮਹਿ ਆਪਿ ਮਨ ਅਪੁਨੇ ਮਾਹਿ ॥**
**੧੦. ਨਾਨਕ ਕੀਮਤਿ ਕਹਨੁ ਨ ਜਾਇ ॥੭॥**

***ਪਦ ਅਰਥ :*** ਰਚਿਆ—ਮਿਲਿਆ ਹੋਇਆ। ਬਿਸਥਾਰੁ—ਖਿਲਾਰਾ। ਆਪਨ—ਆਪਣਾ। ਕਰਨੈਹਾਰੁ—ਕਰਨ ਯੋਗ। ਭਿੰਨ—ਵੱਖਰਾ। ਕਹਹੁ—ਦੱਸੋ। ਕਿਛੁ—ਕੁਝ। ਥਾਨ ਥਨੰਤਰਿ—ਥਾਨ ਅੰਦਰ, ਹਰੇਕ ਥਾਂ ਵਿਚ। ਚਲਿਤ—ਚਰਿੱਤਰ, ਤਮਾਸ਼ੇ। ਕਉਤਕ—ਤਮਾਸ਼ੇ, ਖੇਡਾਂ। ਆਪਾਰ—ਬੇਅੰਤ। ਕੀਮਤਿ—ਮੁੱਲ।

***ਅਰਥ :***

੧. ਹੇ ਮਿੱਤਰੋ! ਉਹ ਪ੍ਰਭੂ ਆਪ ਹੀ ਗੁਰੂ ਰੂਪ ਵਿਚ ਸਿਖਿਆ ਦੇਂਦਾ ਹੈ ਅਤੇ ਆਪ ਹੀ ਉਹ ਸ਼ਿਸ਼ ਰੂਪ ਵਿਚ ਸਮਝਦਾ ਹੈ।

੨. ਕਿਉਂਕਿ ਉਹ ਆਪ ਹੀ ਸਾਰੇ ਜੀਵਾਂ ਨਾਲ ਮਿਲਿਆ ਹੋਇਆ ਹੈ।

੩. ਜਦੋਂ ਵੀਚਾਰ-ਦ੍ਰਿਸ਼ਟੀ ਨਾਲ ਤੱਕੀਏ ਤਾਂ ਇਹ ਸਾਰਾ ਸੰਸਾਰਕ ਖਿਲਾਰਾ ਉਸ ਨੇ ਆਪ ਹੀ ਬਣਾਇਆ ਹੈ।

੪. ਰਚਣ ਵਾਲਾ ਭੀ ਉਹ ਆਪ ਹੈ ਅਤੇ ਰਚਿਆ ਹੋਇਆ ਸਭੋ ਕੁਝ ਉਸ ਦਾ ਹੀ ਹੈ।

੫. ਉਸ ਤੋਂ ਵੱਖਰਾ ਦੱਸੋ, ਕੁਝ ਹੋ ਸਕਦਾ ਹੈ ?

੬. ਹਰ ਥਾਂ ਉਹ ਇਕੋ ਪ੍ਰਭੂ ਆਪ ਹੀ ਵਿਆਪਕ ਹੈ।

੭. ਉਹ ਆਪਣੇ ਖੇਲ ਆਪ ਹੀ ਕਰਨ ਯੋਗ ਹੈ।

੮. ਹਾਂ, ਉਹ ਕੌਤਕ (ਲੀਲ੍ਹਾ) ਕਰਦਾ ਹੈ, ਜਿਨ੍ਹਾਂ ਦੇ ਰੰਗ ਅਪਾਰ ਹਨ (ਇਹ ਜਗਤ ਇਕ ਲੀਲ੍ਹਾ-ਘਰ ਹੈ, ਲੀਲ੍ਹਾ ਉਹ ਆਪ ਹੈ, ਇਸ ਵਿਚ ਅਨੇਕ ਤਰ੍ਹਾਂ ਦੀਆਂ ਝਾਕੀਆਂ ਵਾਲੀ ਲੀਲ੍ਹਾ ਉਹ ਆਪ ਹੀ ਰਚ ਦੇਂਦਾ ਹੈ)।

੯. ਸਾਰੇ ਜੀਵਾਂ ਦੇ ਮਨਾਂ ਵਿਚ ਉਹ ਆਪ ਵੱਸਦਾ ਹੈ ਅਤੇ ਸਭ ਜੀਵਾਂ ਨੂੰ ਉਹ ਪ੍ਰਭੂ ਆਪਣੇ ਮਨ ਵਿਚ ਟਿਕਾਈ ਬੈਠਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਸ ਦਾ ਮੁੱਲ ਦੱਸਿਆ ਨਹੀਂ ਜਾ ਸਕਦਾ।੭।

**੧. ਸਤਿ ਸਤਿ ਸਤਿ ਪ੍ਰਭੁ ਸੁਆਮੀ ॥**
**੨. ਗੁਰ ਪਰਸਾਦਿ ਕਿਨੈ ਵਖਿਆਨੀ ॥**
**੩. ਸਚੁ ਸਚੁ ਸਚੁ ਸਭੁ ਕੀਨਾ ॥**
**੪. ਕੋਟਿ ਮਧੇ ਕਿਨੈ ਬਿਰਲੈ ਚੀਨਾ ॥**
**੫. ਭਲਾ ਭਲਾ ਭਲਾ ਤੇਰਾ ਰੂਪ ॥**
**੬. ਅਤਿ ਸੁੰਦਰ ਅਪਾਰ ਅਨੂਪ ॥**
**੭. ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥**

**੮. ਘਟਿ ਘਟਿ ਸੁਨੀ ਸ੍ਰਵਨ ਬਖ੍ਹਾਣੀ ॥**
**੯. ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥**
**੧੦. ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥੮॥੧੨॥**

***ਪਦ ਅਰਥ :*** ਸਤਿ—ਸਦਾ ਕਾਇਮ ਰਹਿਣ ਵਾਲਾ। ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ। ਕਿਨੈ—ਕਿਸੇ ਵਿਰਲੇ ਨੇ। ਵਖਿਆਨੀ—ਆਖੀ, ਕਹੀ, ਦੱਸੀ। ਸਚੁ—ਸਦਾ ਟਿਕਿਆ ਰਹਿਣ ਵਾਲਾ, ਮੁਕੰਮਲ। ਚੀਨਾ—ਪਛਾਣਿਆ। ਅਨੂਪ—ਜਿਸ ਵਰਗਾ ਹੋਰ ਕੋਈ ਨਹੀਂ। ਸ੍ਰਵਨ—ਕੰਨ, ਕੰਨਾਂ ਰਾਹੀਂ ਸੁਣੀ। ਬਖ੍ਹਾਣੀ—ਜੀਭ ਨਾਲ ਆਖੀ ਜਾ ਰਹੀ ਹੈ। ਪੁਨੀਤ—ਪਵਿੱਤਰ।

***ਅਰਥ :***

੧. ਉਹ ਪ੍ਰਭੂ ਸਾਡਾ ਮਾਲਕ ਸਤਿ ਹੈ, ਸਤਿ ਹੈ, ਸਤਿ ਹੈ। ਭਾਵ ਆਦਿ, ਮਧ ਤੇ ਅੰਤ ਵਿਚ ਸਦਾ ਹੀ ਕਾਇਮ ਰਹਿਣ ਵਾਲਾ ਹੈ।
੨. ਪਰ ਇਹ ਗੱਲ ਵੀ ਕਿਸੇ ਵਿਰਲੇ ਨੇ ਗੁਰੂ ਦੀ ਮਿਹਰ ਨਾਲ ਦੱਸੀ ਹੈ।
੩. ਜੋ ਭੀ ਉਸ ਨੇ ਬਣਾਇਆ ਹੈ, ਉਹ ਸਭ ਮੁਕੰਮਲ ਹੈ, ਭਾਵ ਅਧੂਰਾ ਨਹੀਂ।
੪. ਇਸ ਗੱਲ ਨੂੰ ਵੀ ਕਰੋੜਾਂ ਵਿੱਚੋਂ ਕਿਸੇ ਵਿਰਲੇ ਨੇ ਹੀ ਪਛਾਣਿਆ ਹੈ।

ਪ੍ਰ: ਐ ਸਾਈਂ ਜੀਉ! ਉਸ ਅੱਗੇ ਅਰਦਾਸ ਕਿਵੇਂ ਕਰਨੀ ਚਾਹੀਦੀ ਹੈ?

ਉ: ਹੇ ਪਿਆਰੇ! ਇਸ ਤਰ੍ਹਾਂ ਬੇਨਤੀ ਕਰਦੇ ਰਹੋ—

੫. ਹੇ ਪ੍ਰਭੂ! ਤੇਰਾ ਰੂਪ ਭਲਾ ਹੈ, ਭਲਾ ਹੈ, ਭਲਾ ਹੈ।
੬. ਅਤਿ ਸੁੰਦਰ, ਪਾਰ ਤੋਂ ਰਹਿਤ ਅਤੇ ਉਪਮਾ ਤੋਂ ਰਹਿਤ ਹੈ, ਭਾਵ ਬਹੁਤ ਜ਼ਿਆਦਾ ਸੋਹਣਾ ਹੈ।
੭. ਤੇਰੀ ਬਾਣੀ ਪਵਿੱਤਰ ਹੈ, ਪਵਿੱਤਰ ਹੈ, ਪਵਿੱਤਰ ਹੈ।
੮. ਤੇਰੀ ਬੋਲੀ ਭੀ ਮਿੱਠੀ ਹੈ। ਹਰੇਕ ਸਰੀਰ ਵਿਚ ਕੰਨਾਂ ਦੀ ਰਾਹੀਂ ਸੁਣੀ ਜਾ ਰਹੀ ਹੈ ਅਤੇ ਜੀਭ ਨਾਲ ਆਖੀ ਜਾ ਰਹੀ ਹੈ, ਭਾਵ ਹਰੇਕ ਸਰੀਰ ਵਿਚ ਤੂੰ ਆਪ ਹੀ ਬੋਲ ਰਿਹਾ ਹੈਂ।
੯. ਉਹ ਪਵਿੱਤਰ ਹੈ, ਪਵਿੱਤਰ ਹੈ, ਪਵਿੱਤਰ ਹੈ।

ਪ੍ਰ: ਉਹ ਕਿਹੜਾ ਹੈ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜੋ ਮਨ ਵਿਚ ਪ੍ਰੀਤ ਨਾਲ ਪ੍ਰਭੂ ਦਾ ਨਾਮ ਜਪਦਾ ਹੈ।੮।੧੨।

***ਭਾਵਾਰਥ :*** ਉਪ੍ਰੋਕਤ ਬਾਰ੍ਹਵੀਂ ਅਸ਼ਟਪਦੀ ਅੰਦਰ ਹਜ਼ੂਰ ਨੇ ਹਉਮੈ ਦੀ ਨਵਿਰਤੀ, ਰਾਜ-ਭਾਗ, ਵਿਭੂਤੀ, ਜੁਆਨੀ, ਪਦਾਰਥ ਬਲ ਆਦਿ ਦੇ ਅਭਿਮਾਨੀਆਂ ਨੂੰ ਨਿੰਮਰਤਾ ਧਾਰਨ ਦਾ ਉਪਦੇਸ਼, ਕਰਮ, ਧਰਮ, ਤਪ, ਪੁੰਨ ਆਦਿ ਦੇ ਅਭਿਮਾਨੀਆਂ ਨੂੰ ਗ਼ਰੀਬੀ ਧਾਰਨ ਦੇ ਸੁਭਾਅ ਵਾਲੇ ਭਲਾਈ ਕਰਨ ਵਾਲਿਆਂ ਨੂੰ ਨਿਰ-ਅਭਿਮਾਨਤਾ ਦੇ ਧਾਰਨੀ ਅਤੇ ਸਾਰਿਆਂ ਦੀ ਕਲਿਆਣ ਨਾਮ ਦੁਆਰਾ ਹੋਣ ਆਦਿ ਦੇ ਸਿਧਾਂਤਾਂ ਨੂੰ ਦਰਜ ਕੀਤਾ ਹੈ।

ਜਦ ਭੀ ਅਸੀਂ ਕਿਸੇ ਨੂੰ ਕਿਸੇ ਗੁਣ, ਖ਼ੂਬੀ, ਜਾਂ ਚੰਗਿਆਈ ਦਾ ਮਾਨ ਕਰਦਾ ਵੇਖੀਏ, ਕਿਸੇ ਪ੍ਰਕਾਰ ਦੀ ਪ੍ਰਾਪਤੀ ਹੋਣ 'ਤੇ ਫ਼ਖ਼ਰ ਕਰਦਾ ਤੱਕੀਏ, ਆਪਣੀ ਨੇਕੀ ਜਾਂ ਉਪਕਾਰੀ-ਸੁਭਾਅ ਦਾ ਪ੍ਰਗਟਾਵਾ, ਆਪਣੇ ਆਪ ਨਾਲੋਂ ਨੀਵਾਂ ਜਾਨਣਾ, ਆਪਣੀ ਚੰਗਿਆਈ ਦੇ ਮਾਨ ਵਿਚ ਦੂਜਿਆਂ ਵਿਚ ਬੈਠਣ ਖਲੋਣ ਤੋਂ ਭੀ ਸੰਕੋਚ ਕਰਨ ਆਦਿ ਦੇ ਸੁਭਾਅ ਵਾਲਾ ਵੇਖੀਏ ਤਾਂ ਸਮਝ ਲਓ ਇਹ ਸਭੇ ਹੀ ਉਸ ਵਿਚ ਹੰਕਾਰ ਦੇ ਲੱਛਣ ਹਨ।

ਇਸ ਤੋਂ ਉਲਟ ਕਿਸੇ ਗੁਣ ਜਾਂ ਖ਼ੂਬੀ ਦਾ ਮਾਨ ਨਾ ਕਰਨਾ, ਕਿਸੇ ਔਹਦੇ, ਪਦਵੀ, ਜਿੱਤ ਜਾਂ ਧਨ ਦੀ ਪ੍ਰਾਪਤੀ ਉਪਰ ਆਕੜਨ ਦੀ ਜਗ੍ਹਾ ਇਕ ਬ੍ਰਿਛ ਵਾਂਗ (ਜੋ ਫਲ ਕੇ ਝੁਕ ਜਾਂਦਾ ਹੈ) ਨਿਉਂ ਜਾਣਾ, ਨੇਕੀ ਜਾਂ ਉਪਕਾਰ ਦੇ ਕੰਮ ਲੁਕ-ਛਿਪ ਕੇ ਕਰਨਾ ਆਦਿ ਇਹ ਸਾਰੀਆਂ ਇਕ ਕਿਸੇ ਨਿਰ-ਅਹੰਕਾਰ, ਨਿਰਮਾਣ ਜਾਂ ਮਸਕੀਨ ਮਨੁੱਖ ਦੀਆਂ ਨਿਸ਼ਾਨੀਆਂ ਹਨ।

ਅਜਿਹਾ ਮਸਕੀਨ ਬੰਦਾ ਉੱਚ ਪਦਵੀ, ਮਾਨ ਵਡਿਆਈ ਪਾ ਕੇ ਵੀ ਆਪਣੇ ਆਪ ਨੂੰ ਸਭ ਦਾ ਸੇਵਕ, ਸਭ ਦਾ ਦਾਸ ਸਮਝਦਾ ਹੈ। ਉਹ ਤਾਣ ਹੁੰਦਿਆਂ, ਨਿਤਾਣਾ, ਮਾਣ ਹੁੰਦਿਆਂ ਨਿਮਾਣਾ ਬਣ ਕੇ ਜੀਵਨ ਗੁਜ਼ਾਰਦਾ ਹੈ, ਕਿਉਂਕਿ ਉਸ ਬੰਦੇ ਨੇ ਇਸ ਮਹਾਂਵਾਕ ਦੇ ਸਹੀ ਭਾਵ ਨੂੰ ਧਾਰਨ ਕੀਤਾ ਹੁੰਦਾ ਹੈ ਕਿ

ਹਮ ਨਹੀ ਚੰਗੇ ਬੁਰਾ ਨਹੀ ਕੋਇ ॥ *(ਪੰਨਾ ੭੨੮)*

ਜਾਂ

ਕਬੀਰ ਸਭ ਤੇ ਹਮ ਬੁਰੇ,
ਹਮ ਤਜਿ ਭਲੋ ਸਭੁ ਕੋਇ ॥ *(ਸਲੋਕ ੭, ਪੰਨਾ ੧੩੬੪)*

ਉਪਰ ਚਲਦਾ ਹੋਇਆ ਨੀਵੇਂ ਤੋਂ ਨੀਵੇਂ ਨੂੰ ਵੀ ਆਪਣੇ ਨਾਲੋਂ ਚੰਗਾ ਜਾਣਦਾ ਹੈ, ਉਸ ਨਾਲ ਪਿਆਰ ਕਰਦਾ ਹੈ, ਜਿਸ ਦਾ ਸਦਕਾ ਉਸ ਦਾ ਹੋਰ ਭੀ ਮਾਣ ਵਧਦਾ ਹੈ।

ਹੰਕਾਰੀ ਬੰਦਾ ਮੈਂ-ਮੇਰੀ ਦੀਆਂ ਹੱਦਾਂ ਨੂੰ ਹੀ ਦਿਨੇ ਰਾਤ ਵਿਸ਼ਾਲ ਕਰਦਾ ਰਹਿੰਦਾ ਹੈ। ਇਸ ਦੀ ਮੈਂ-ਮੇਰੀ ਇਥੋਂ ਅਰੰਭ ਹੁੰਦੀ ਹੈ—ਇਹ ਮੇਰੀ ਅਲਮਾਰੀ, ਮੇਰਾ ਕਮਰਾ, ਮੇਰਾ ਘਰ, ਮੇਰਾ ਸਕੂਲ, ਇਸ ਤੋਂ ਅੱਗੇ ਵਧਦਾ-ਵਧਦਾ ਮੇਰੀ ਗਲੀ, ਮੇਰਾ ਪਿੰਡ, ਮੇਰਾ ਸ਼ਹਿਰ, ਮੇਰਾ ਦੇਸ਼, ਮੇਰੀ ਦੁਨੀਆਂ ਕਹਿਣ ਤਕ ਚਲੀ ਜਾਂਦੀ ਹੈ, ਪਰ ਮਸਕੀਨ ਬੰਦਾ ਸਭੋ ਕੁਝ ਦਾ ਮਾਲਕ ਹੁੰਦਾ ਹੋਇਆ ਵੀ ਇਸ ਲੰਮੀ ਸੂਚੀ ਨੂੰ—

ਕਹਤੁ ਕਬੀਰੁ ਕੋਈ ਨਹੀ ਤੇਰਾ ॥ *(ਪੰਨਾ ੬੫੬)*

ਦੀ ਇਕੋ ਲਕੀਰ ਨਾਲ ਕੱਟ ਕੇ ਪਰ੍ਹੇ ਸੁੱਟ ਦੇਂਦਾ ਹੈ, ਕਿਉਂਕਿ ਉਸ ਨੂੰ (ਜਿਧਰ ਦੇਖਦਾ ਹੈ, ਉਧਰ) ਤੂੰਹੀ ਤੂੰ ਨਜ਼ਰ ਆਉਂਦਾ ਹੈਂ।

ਇਹ ਹਉਮੈ ਇਕ ਦੀਰਘ ਰੋਗ ਹੈ। ਇਹ ਕਾਮ ਕ੍ਰੋਧ ਆਦਿ ਸਭ ਬੀਮਾਰੀਆਂ ਤੋਂ ਵੱਡੀ ਤੇ ਭਿਆਨਕ ਬੀਮਾਰੀ ਹੈ ਅਤੇ ਇਹ ਚੁਰਾਸੀ ਲੱਖ ਜੂਨ ਵਿੱਚੋਂ ਕੇਵਲ ਇਸ ਮਨੁੱਖ ਨੂੰ ਹੀ ਲੱਗੀ ਹੋਈ ਹੈ। ਦੂਸਰੀਆਂ ਜੂਨਾਂ ਦੇ ਜੀਵਾਂ ਵਿਚ ਕਾਮ, ਕਰੋਧ, ਲੋਭ, ਜਾਂ ਮੋਹ ਤਾਂ ਹੁੰਦਾ ਹੈ, ਪਰ ਹੰਕਾਰ ਕਿਸੇ ਵਿਚ ਨਹੀਂ। ਕਿਸੇ ਭੀ ਗਊ

ਜਾਂ ਮੱਝ ਨੂੰ ਦੇਖ ਲਓ, ਉਨ੍ਹਾਂ ਨੂੰ ਨਾ ਆਪਣੀ ਕੁਲ ਦਾ ਅਭਿਮਾਨ ਹੈ, ਨਾ ਹੀ ਆਪਣੇ ਮਾਲਕ ਦੀ ਅਮੀਰੀ ਦਾ। ਸਾਰੀਆਂ ਗਊਆਂ ਮੱਝਾਂ ਇਕੋ ਵਗ ਵਿਚ ਬਿਨਾਂ ਉਚ-ਨੀਚ ਦੇ ਵਿਤਕਰੇ ਦੇ ਬੈਠਦੀਆਂ ਹਨ। ਕਿਸੇ ਅਮੀਰ ਦੇ, ਕਿਸੇ ਉੱਚੀ ਨਸਲ ਦੇ ਕੁੱਤੇ ਨੂੰ ਕਿਸੇ ਬਾਜ਼ਾਰੀ ਕੁੱਤਿਆਂ ਵਿਚ ਛੱਡ ਕੇ ਵੇਖ ਲਓ, ਉਹ ਦੋ ਚਾਰ ਦਿਨਾਂ ਵਿਚ ਹੀ ਘੁਲ-ਮਿਲ ਜਾਏਗਾ।

ਇਹ ਹਉਮੈ ਦੀ ਬੀਮਾਰੀ ਬੰਦੇ ਦਾ ਅੱਗਾ-ਪਿੱਛਾ ਸਭ ਵਿਗਾੜ ਦੇਂਦੀ ਹੈ। ਇਹ ਬੰਦੇ ਨੂੰ ਕੇਵਲ ਸਮਾਜ ਦੀਆਂ ਅੱਖਾਂ 'ਚੋਂ ਹੀ ਨਹੀਂ ਡੇਗ ਦੇਂਦੀ, ਸਗੋਂ ਉਸ ਨੂੰ ਉਸ ਪਰਮੇਸ਼ਰ ਨਾਲੋਂ ਵੀ ਵਿਛੋੜ ਦੇਂਦੀ ਹੈ।

ਹੰਕਾਰ ਕਰਨਾ ਇਕ ਬਹੁਤ ਵੱਡਾ ਭਾਰੀ ਅਪਰਾਧ ਹੈ, ਕਿਉਂਕਿ ਜਿਨ੍ਹਾਂ ਚੀਜ਼ਾਂ ਦਾ ਅਸੀਂ ਹੰਕਾਰ ਕਰਦੇ ਹਾਂ, ਜਿਨ੍ਹਾਂ ਉਪਰ ਅਸੀਂ ਆਪਣੀਆਂ ਹੋਣ ਦਾ ਲੇਬਲ ਲਗਾ ਦੇਂਦੇ ਹਾਂ, ਉਹ ਸਾਡੀਆਂ ਨਹੀਂ ਹਨ। ਉਹ ਅਸੀਂ ਇਸ ਦੁਨੀਆਂ ਰੂਪ ਸਰਾਂ ਵਿਚ ਲੈ ਕੇ ਨਹੀਂ ਸਾਂ ਆਏ। ਅਸੀਂ ਤਾਂ ਇਥੇ ਬਿਲਕੁਲ ਨੰਗੇ ਆਏ ਸਾਂ। ਇਹ ਤਾਂ ਮਾਲਕ ਨੇ ਸਾਡੇ ਉਪਰ ਤਰਸ ਖਾ ਕੇ ਸਾਨੂੰ ਵਰਤਣ ਲਈ ਦਿੱਤੀਆਂ ਹੋਈਆਂ ਹਨ। ਬਜਾਏ ਇਸ ਦੇ ਕਿ ਅਸੀਂ ਉਸ ਮਾਲਕ ਦੇ ਅਹਿਸਾਨਮੰਦ ਹੋਈਏ, ਅਸੀਂ ਉਨ੍ਹਾਂ ਉਪਰ ਆਪਣੀ ਛਾਪ ਲਗਾ ਦੇਂਦੇ ਹਾਂ। ਪਤਾ ਈ ਹੈ ਕਿ ਦੂਸਰੇ ਦੀ ਚੀਜ਼ ਨੂੰ ਆਪਣਾ ਕਹਿਣ ਵਾਲਾ ਝੂਠਾ, ਧੋਖੇਬਾਜ਼ ਅਖਵਾਇਆ ਕਰਦਾ ਹੈ।

ਵੀਚਾਰ ਕੇ ਤੱਕੀਏ ਤਾਂ ਇਸ ਜੀਵ ਨੂੰ ਸੰਸਾਰ ਵਿਚ ਵਾਰ-ਵਾਰ ਜਨਮ ਮਰਨ ਦੇ ਗੇੜ ਵਿਚ ਪਾਉਣ ਵਾਲੀ ਇਸ ਦੀ ਮੈਂ-ਮੇਰੀ ਹੈ, ਮੈਂ-ਮੇਰੀ ਦੇ ਅਧੀਨ ਕੀਤਾ ਕਰਮ, ਇਸ ਨੂੰ ਚੁਰਾਸੀ ਦੇ ਚੱਕਰ ਵਿਚ ਪਾਉਂਦਾ ਹੈ। ਜਦ ਕੋਈ ਮਨੁੱਖ ਦਾਨ ਜਾਂ ਪੁੰਨ ਕਰਦਾ ਹੈ, ਤਾਂ ਉਹ ਇੱਛਾ ਰੱਖਦਾ ਹੈ ਕਿ ਉਸ ਦਾ ਫਲ ਉਸ ਨੂੰ ਹੀ ਮਿਲੇ। ਨਹੀਂ! ਨਹੀਂ!! ਉਹ ਤਾਂ ਸਾਰੀ ਸੰਗਤ ਵਿਚ ਇਸ ਆਸਾ ਦੀ ਪੂਰਤੀ ਲਈ ਅਰਦਾਸ ਕਰਵਾਉਂਦਾ ਹੈ ਅਤੇ—

ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥ *(ਪੰਨਾ ੬੮੧)*

ਦੇ ਕਹਿਣ ਅਨੁਸਾਰ ਵਾਹਿਗੁਰੂ ਉਸ ਦੀ ਇੱਛਾ ਨੂੰ ਪੂਰਾ ਕਰਨ ਲਈ ਉਸ ਨੂੰ ਫਿਰ ਸੰਸਾਰ ਵਿਚ ਭੇਜਦਾ ਹੈ, ਤਾਂਕਿ ਆਪਣੇ ਕਰਮਾਂ ਦਾ ਫਲ ਆਪ ਹੀ ਪ੍ਰਾਪਤ ਕਰੇ। ਦੂਸਰਾ ਜਦੋਂ ਸਾਡਾ ਅੰਤ ਸਮਾਂ ਆਉਂਦਾ ਹੈ, ਤਾਂ ਸਾਡੀਆਂ ਮੈਂ-ਮੇਰੀ ਦੇ ਨਾਮ ਹੇਠ ਇਕੱਠੀਆਂ ਕੀਤੀਆਂ ਚੀਜ਼ਾਂ ਸਾਹਮਣੇ ਆਉਂਦੀਆਂ ਹਨ। ਉਨ੍ਹਾਂ ਦਾ ਪਿਆਰ ਸਾਨੂੰ ਆਪਣੇ ਵਲ ਖਿੱਚਦਾ ਹੈ, ਅਸੀਂ ਉਨ੍ਹਾਂ ਚੀਜ਼ਾਂ ਤੋਂ ਵਿਛੜਨਾ ਨਹੀਂ ਚਾਹੁੰਦੇ। ਜਿਵੇਂ ਕਿਸੇ ਬੰਦੇ ਦੇ ਮਰਨ ਸਮੇਂ ਬਿਆਨ ਕੋਈ ਬਦਲ ਨਹੀਂ ਸਕਦਾ। ਮਰ ਗਏ ਪ੍ਰਾਣੀ ਦੀ ਵਸੀਹਤ ਅੱਗੇ ਕਾਨੂੰਨ ਨੂੰ ਭੀ ਝੁਕਣਾ ਪੈਂਦਾ ਹੈ, ਇਸੇ ਤਰ੍ਹਾਂ ਮਰਨ ਸਮੇਂ ਇਕ ਪ੍ਰਾਣੀ ਦਾ ਧਿਆਨ ਜਿਸ ਚੀਜ਼ ਵਲ ਜਾਂਦਾ ਹੈ, ਪਰਮਾਤਮਾ ਉਸ ਦੀ ਇਸ ਅੰਤਮ ਖ਼ਾਹਸ਼ ਨੂੰ ਪੂਰਾ ਕਰਨ ਲਈ, ਫਿਰ ਸੰਸਾਰ ਵਿਚ (ਖ਼ਾਹਸ਼ ਅਨੁਸਾਰ) ਨਵਾਂ ਜਨਮ ਦੇਂਦਾ ਹੈ। ਜਿਵੇਂ—

ਅੰਤਿ ਕਾਲਿ ਜੋ ਲੜਿਕੇ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥
ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥ *(ਪੰਨਾ ੫੨੬)*

ਏਸੇ ਲਈ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ—

ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
*(ਆਸਾ ਦੀ ਵਾਰ, ਪੰਨਾ ੪੬੬)*

ਇਸ ਤੋਂ ਉਲਟ ਜਿਹੜਾ ਬੰਦਾ ਨਿਸ਼ਕਾਮ ਕਰਮ ਕਰਦਾ ਹੈ, ਜਾਂ ਦਾਨ ਪੁੰਨ ਕਰ ਕੇ ਕਹਿੰਦਾ ਹੈ—

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥ *(ਪੰਨਾ ੧੩੭੫)*

ਅਰਥਾਤ ਮਾਲਕ ਦੀ ਦਿੱਤੀ ਹੋਈ ਚੀਜ਼ ਨੂੰ ਮਾਲਕ ਦੇ ਨਾਮ ਥੱਲੇ ਹੀ ਦੇਂਦਾ ਹੈ, ਉਸ ਉਪਰ ਆਪਣੀ ਛਾਪ ਨਹੀਂ ਲਗਾਉਂਦਾ, ਉਹ ਪ੍ਰਭੂ ਦੀ ਖ਼ੁਸ਼ੀ ਹੀ ਨਹੀਂ, ਸਗੋਂ ਪ੍ਰਭੂ ਨੂੰ ਹੀ ਪ੍ਰਾਪਤ ਕਰ ਲੈਂਦਾ ਹੈ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ—

ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥ *(ਪੰਨਾ ੨੮੬)*

ਇਸੇ ਭਾਵ ਨੂੰ ਬਾਣੀ ਵਿਚ ਵਾਰ-ਵਾਰ ਦੁਹਰਾਇਆ ਗਿਆ ਹੈ ਕਿ ਹੇ ਮਿੱਤਰਾ! ਵੇਖੀਂ ਆਪਣੇ ਰੂਪ, ਆਪਣੀ ਜੁਆਨੀ, ਆਪਣੇ ਧਨ ਦੇ ਮਾਣ ਵਿਚ ਆਪਣੇ ਆਪ ਨੂੰ ਉੱਚਾ ਸਮਝਕੇ ਕਿਸੇ ਗ਼ਰੀਬ, ਕਿਸੇ ਅੰਗ-ਹੀਣ, ਜਾਂ ਕੋਝੇ ਬੰਦੇ ਦਾ ਮਖ਼ੌਲ ਨਾ ਉਡਾਈਂ। ਅਜੇ ਤੇਰੀ ਜੀਵਨ-ਯਾਤਰਾ ਮੁੱਕੀ ਨਹੀਂ, ਤੇਰੀ ਬੇੜੀ ਅਜੇ ਸਮੁੰਦਰ ਵਿਚ ਹੀ ਹੈ, ਕੰਢੇ ਤਕ ਪੁੱਜਣ ਤੀਕ ਪਤਾ ਨਹੀਂ ਕੀ ਦਾ ਕੀ ਹੋ ਜਾਣਾ ਹੈ। ਯਾਦ ਰੱਖ—

ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥ *(ਪੰਨਾ ੨੩)*

ਇਹ ਧਨ, ਇਹ ਜੋਬਨ, ਸਦਾ ਨਹੀਂ ਰਹਿਣਾ, ਇਹ ਤਾਂ ਚਾਰ ਦਿਨਾਂ ਦੇ ਪਰਾਹੁਣੇ ਹਨ।

ਹੇ ਸੱਜਣਾ! ਜੇ ਪ੍ਰਭੂ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈਂ, ਤਾਂ ਆਪਾਂ-ਭਾਵ ਗਵਾ ਕੇ ਰਸਤੇ ਦੀ ਦੱਭ ਬਣ ਜਾ, ਜਾਂ ਰਸਤੇ ਦਾ ਰੋੜਾ—

ਫਰੀਦਾ ਥੀਉ ਪਵਾਹੀ ਦਭੁ ॥ *(ਪੰਨਾ ੧੩੭੮)*

ਹੋ ਜਾ।

ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥
ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥੧੪੬॥
*(ਪੰਨਾ ੧੩੭੨)*

ਹੇ ਮਿੱਤਰਾ! ਸੋਚ, ਜਿਹੜੀ ਬੂੰਦ ਨੇ ਸਮੁੰਦਰ ਵਿਚ ਡਿੱਗ ਕੇ ਵੀ ਆਪਣਾ ਆਪ ਨਹੀਂ ਛੱਡਿਆ। ਜਿਸ ਬੂੰਦ ਨੇ ਆਪਣੇ ਅੰਦਰ ਹਵਾ ਭਰ ਲਈ, ਭਾਵ ਜੋ ਆਕੜ ਵਿਚ ਆ ਗਈ ਹੈ, ਉਹ ਸਮੁੰਦਰ ਦੀ ਗੋਦ ਵਿਚ ਬੈਠ ਕੇ ਵੀ ਉਸ ਤੋਂ ਦੂਰ ਰਹਿੰਦੀ ਹੈ। ਸਮੁੰਦਰ ਉਸ ਨੂੰ ਆਪਣੇ ਵਿਚ ਮਿਲਾਣ ਤੋਂ ਇਨਕਾਰ ਕਰ ਦੇਂਦਾ ਹੈ। ਸਮੁੰਦਰ ਨਾਲ ਇੱਕ-ਮਿੱਕ ਹੋਣ ਲਈ ਬੂੰਦ ਨੂੰ ਆਪਣਾ

ਆਪ ਮਿਟਾਉਣਾ ਹੀ ਪੈਂਦਾ ਹੈ। ਬਿਨਾਂ ਆਪਾ-ਭਾਵ ਗਵਾਏ ਸ਼ਹੁ ਦੀ ਪ੍ਰਾਪਤੀ ਮੁਸ਼ਕਲ ਹੈ, ਕਿਉਂਕਿ ਜਿਥੇ ਮੈਂ ਹੈ, ਉਥੇ 'ਤੂੰ' ਨਹੀਂ ਹੋ ਸਕਦਾ। ਸਾਹਿਬਾਂ ਦਾ ਫ਼ੁਰਮਾਨ ਹੈ—

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ *(ਪੰਨਾ ੫੬੦)*

ਇਸ ਲਈ ਹੇ ਘਰ-ਘਾਟ ਛੱਡ ਕੇ ਜੰਗਲਾਂ ਨੂੰ ਜਾਣ ਵਾਲੇ, ਦਾਨ ਰਾਹੀਂ ਮਾਇਆ ਦਾ ਤਿਆਗ ਕਰਨ ਵਾਲੇ ਬੰਦੇ! ਤੇਰਾ ਇਹ ਤਿਆਗ ਕਿਸੇ ਭੀ ਅਰਥ ਨਹੀਂ, ਜੇਕਰ ਤੂੰ ਹੰਕਾਰ, ਮੈਂ-ਮੇਰੀ ਦਾ ਤਿਆਗ ਨਹੀਂ ਕਰ ਸਕਿਆ। ਕਬੀਰ ਜੀ ਦੇ ਮਹਾਂਵਾਕ ਨੂੰ ਯਾਦ ਕਰ ਲੈ ਕਿ—

ਕਬੀਰ ਮਾਇਆ ਤਜੀ ਤ ਕਿਆ ਭਇਆ,
ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ,
ਮਾਨੁ ਸਭੈ ਕਉ ਖਾਇ॥੧੫੬॥ *(ਪੰਨਾ ੧੩੭੨)*

ਇਸੇ ਰੋਗ ਤੋਂ ਬਚਾਉਣ ਲਈ, ਸਾਡੇ ਦਿਲਾਂ ਵਿਚ ਇਸ ਰੋਗ ਦੇ ਵਿਰੁੱਧ ਨਫ਼ਰਤ ਪੈਦਾ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਪ੍ਰੋਕਤ ਅਸ਼ਟਪਦੀ ਅੰਦਰ ਸਾਰਿਆਂ ਲਈ ਸਾਂਝਾ ਉਪਦੇਸ਼ ਬਖ਼ਸ਼ਸ਼ ਕੀਤਾ ਹੈ।

## ਅਸ਼ਟਪਦੀ ਤੇਰ੍ਹਵੀਂ

### ਸਲੋਕੁ ॥

**੧. ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥**
**੨. ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥੧॥**

***ਪਦ ਅਰਥ :*** ਜਨੁ—ਮਨੁੱਖ। ਪਰੈ—ਪੈਂਦਾ ਹੈ। ਉਧਰਨਹਾਰੁ—ਮਾਇਆ ਦੇ ਹੱਲੇ ਤੋਂ ਬਚਣ ਜੋਗਾ। ਬਹੁਰਿ ਬਹੁਰਿ—ਮੁੜ-ਮੁੜ, ਫੇਰ-ਫੇਰ। ਅਵਤਾਰ—ਜਨਮ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਜੋ ਮਨੁੱਖ ਸੰਤਾਂ ਦੀ ਸ਼ਰਨ ਵਿਚ ਪਿਆ ਰਹਿੰਦਾ ਹੈ, ਉਸ ਨੂੰ ਕੀ ਫਲ ਪ੍ਰਾਪਤ ਹੋ ਸਕਦਾ ਹੈ ?

ਉ: ੧. ਹੇ ਭਾਈਓ! ਜੋ ਮਨੁੱਖ ਸੰਤ ਜਨਾਂ ਦੀ ਸ਼ਰਨ ਆ ਪੈਂਦਾ ਹੈ, ਉਹ ਪੁਰਖ ਆਵਾਗੌਣ, ਜੰਮਣ ਮਰਨ ਦੇ ਚੱਕ੍ਰ ਵਿੱਚੋਂ ਉਧਰਨਹਾਰ, ਭਾਵ ਛੁੱਟ ਜਾਂਦਾ ਹੈ।

ਪ੍ਰ: ਐ ਸਾਈਂ ਜੀ! ਜੋ ਆਦਮੀ ਸੰਤਾਂ ਦੀ ਸ਼ਰਨ ਤੋਂ ਸੱਖਣਾ ਰਹਿ ਕੇ ਉਨ੍ਹਾਂ ਦੀ ਨਿੰਦਾ ਕਰਨ ਵਿਚ ਆਪਣਾ ਸਾਰਾ ਜੀਵਨ ਗੁਜ਼ਾਰਦਾ ਹੈ; ਕੀ ਉਸ ਮਨੁੱਖ ਨੂੰ ਕੋਈ ਸਜ਼ਾ ਮਿਲੇਗੀ ?

ਉ: ੨. ਹਾਂ! ਜ਼ਰੂਰ, ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰੇ! ਸੰਤਾਂ ਦੀ ਨਿੰਦਾ ਕਰਨ ਵਾਲੇ ਨੂੰ ਤਾਂ ਮੁੜ-ਮੁੜ ਜਨਮ ਹੁੰਦਾ ਹੈ, ਭਾਵ ਨਿੰਦਾ ਉਸ ਨੂੰ ਵਾਰ-ਵਾਰ ਜਨਮ ਮਰਨ ਦੇ ਚੱਕਰ ਵਿਚ ਪਾਈ ਰੱਖਦੀ ਹੈ।

### ਅਸਟਪਦੀ ॥

**੧. ਸੰਤ ਕੈ ਦੂਖਨਿ ਆਰਜਾ ਘਟੈ ॥**
**੨. ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥**
**੩. ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥**
**੪. ਸੰਤ ਕੈ ਦੂਖਨਿ ਨਰਕ ਮਹਿ ਪਾਇ ॥**
**੫. ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥**
**੬. ਸੰਤ ਕੈ ਦੂਖਨਿ ਸੋਭਾ ਤੇ ਹੀਨ ॥**
**੭. ਸੰਤ ਕੇ ਹਤੇ ਕਉ ਰਖੈ ਨ ਕੋਇ ॥**
**੮. ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ ॥**
**੯. ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥**
**੧੦. ਨਾਨਕ ਸੰਤਸੰਗਿ ਨਿੰਦਕੁ ਭੀ ਤਰੈ ॥੧॥**

***ਪਦ ਅਰਥ :*** ਦੂਖਨਿ—ਦੂਸ਼ਨ, ਦੋਸ਼, ਕੁਵਾਕ, ਅਪਕੀਰਤ ਦੋਸ਼ ਲਾਉਣ ਨਾਲ, ਨਿੰਦਿਆ ਕਰਨ ਨਾਲ। ਆਰਜਾ—ਉਮਰ। ਛੁਟੈ—ਬਚ ਸਕਦਾ ਹੈ। ਮਲੀਨ—ਮੈਲੀ, ਭੈੜੀ। ਮਤਿ—ਅਕਲ, ਸਮਝ। ਹੀਨ—ਸੱਖਣਾ, ਭਾਵ ਸੋਭਾ ਤੋਂ ਸੱਖਣਾ। ਹਤੇ ਕਉ—ਮਾਰੇ ਨੂੰ, ਫਿਟਕਾਰੇ ਨੂੰ। ਰਖੈ—ਰੱਖ ਸਕਦਾ, ਸਹਾਇਤਾ ਕਰਦਾ। ਥਾਨ—ਹਿਰਦਾ ਰੂਪ ਥਾਂ। ਭ੍ਰਸਟੁ—ਗੰਦਾ।

***ਅਰਥ :***

ਪ੍ਰ: ਹਜ਼ੂਰ! ਸੰਤਾਂ ਨੂੰ ਦੋਸ਼ ਲਾਉਣ ਵਾਲੇ ਨਿੰਦਕ ਨੂੰ ਕਿਹੜੀ-ਕਿਹੜੀ ਸਜ਼ਾ ਮਿਲਦੀ ਹੈ ?

ਉ: ਹੇ ਭਾਈਓ! ਸੰਤ ਦੋਖੀ ਨੂੰ ਸਜ਼ਾਵਾਂ ਤਾਂ ਬਹੁਤ ਮਿਲਦੀਆਂ ਹਨ; ਪਰ ਵੱਡੀਆਂ-ਵੱਡੀਆਂ ਪ੍ਰਤੱਖ ਦੇਖਣ ਵਿਚ ਆਉਣ ਵਾਲੀਆਂ ਸਜ਼ਾਵਾਂ ਇਹ ਹਨ—

੧. ੧ਸੰਤਾਂ ਦੇ ਨਿੰਦਕ ਦੀ ਉਮਰਾ ਘਟਦੀ ਹੈ। ਭਾਵ ਉਮਰ ਵਿਅਰਥ ਹੀ ਗੁਜ਼ਰ ਜਾਂਦੀ ਹੈ।

੨. ੨ਸੰਤਾਂ ਨੂੰ ਦੂਸ਼ਣ ਲਾਉਣ ਕਰ ਕੇ ਜੀਵ ਕਦੀ ਜਮਾਂ ਤੋਂ ਨਹੀਂ ਛੁੱਟ ਸਕਦਾ।

੩. ੩ਸੰਤਾਂ ਵਿਚ (ਅਣਹੋਏ) ਦੋਸ਼ ਅਰੋਪਣ ਨਾਲ ਸਾਰਾ ਹੀ ਸੁਖ ਦੂਰ ਚਲਾ ਜਾਂਦਾ ਹੈ।

੪. ੪ਸਜ਼ਾ—ਸੰਤਾਂ ਦੀ ਨਿੰਦਾ ਕਰਨ ਨਾਲ ਮਨੁੱਖ ਨੂੰ ਨਰਕਾਂ ਵਿਚ ਪਾਇਆ ਜਾਂਦਾ ਹੈ।

੫. ੫ਸੰਤਾਂ ਵਿਚ ਦੋਸ਼ ਅਰੋਪਣ ਨਾਲ ਬੁੱਧੀ (ਸਹਿਜੇ ਸਹਿਜੇ) ਮਲੀਨ ਹੋ ਜਾਂਦੀ ਹੈ।

੬. ੬ਉਹ ਮਨੁੱਖ ਜਗਤ ਵਿਚ ਸੋਭਾ ਤੋਂ ਸੱਖਣਾ ਹੀ ਰਹਿ ਜਾਂਦਾ ਹੈ।

੭. ੭ਸੰਤਾਂ ਦੇ ਫਿਟਕਾਰੇ ਹੋਏ ਬੰਦੇ ਨੂੰ ਕੋਈ ਭੀ ਰੱਖ ਨਹੀਂ ਸਕਦਾ, ਕੋਈ ਸਹਾਇਤਾ ਨਹੀਂ ਕਰ ਸਕਦਾ।

੮. ੮ਸੰਤਾਂ ਦੀ ਨਿੰਦਾ ਕਰਨ ਨਾਲ ਨਿੰਦਕ ਦਾ ਹਿਰਦਾ ਅਸਥਾਨ ਗੰਦਾ, ਮਲੀਨ ਹੋ ਜਾਂਦਾ ਹੈ।

ਪ੍ਰ: ਹਜ਼ੂਰ! ਕੀ ਐਸੇ ਨਿੰਦਕ ਦਾ ਕਦੀ ਉਧਾਰ ਨਹੀਂ ਹੋ ਸਕੇਗਾ ?

ੳ: ੯. ਐ ਪਿਆਰੇ! ਉਸ ਦੇ ਉਧਾਰ ਹੋਣ ਦਾ ਇਕੋ ਹੀ ਚਾਰਾ ਹੈ ਕਿ ਜੇ ਕ੍ਰਿਪਾਲੂ ਸੰਤ ਆਪ ਹੀ ਕਿਰਪਾ ਕਰ ਦੇਵੇ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਤਾਂ ਉਨ੍ਹਾਂ ਸੰਤਾਂ ਦੀ ਸੰਗਤ ਕਰਨ ਨਾਲ ਉਸ ਨਿੰਦਕ ਦਾ ਭੀ ਪਾਰ-ਉਤਾਰਾ ਹੋ ਸਕਦਾ ਹੈ।੧।

**੧. ਸੰਤ ਕੇ ਦੂਖਨ ਤੇ ਮੁਖੁ ਭਵੈ ॥**
**੨. ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥**
**੩. ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥**
**੪. ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥**
**੫. ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥**
**੬. ਸੰਤ ਕੈ ਦੂਖਨਿ ਸਭੁ ਕੋ ਛਲੈ ॥**
**੭. ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥**
**੮. ਸੰਤ ਕੈ ਦੂਖਨਿ ਨੀਚੁ ਨੀਚਾਇ ॥**
**੯. ਸੰਤ ਦੋਖੀ ਕਾ ਥਾਉ ਕੋ ਨਾਹਿ ॥**
**੧੦. ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥**

***ਪਦ ਅਰਥ :*** ਦੂਖਨ ਤੇ—ਨਿੰਦਾ ਕਰਨ ਨਾਲ। ਮੁਖੁ ਭਵੈ—ਮੂੰਹ ਭੌਂ ਜਾਂਦਾ ਹੈ, ਮੂੰਹ ਫਿਟਕਾਰਿਆ ਜਾਂਦਾ ਹੈ। ਕਾਗ ਜਿਉ—ਕਾਂ ਵਾਂਗ। ਲਵੈ—ਲਵਣਾ, ਲੌਣਾ, ਬੋਲਣਾ, ਬੋਲਦਾ ਹੈ, ਕਾਂ-ਕਾਂ ਕਰਦਾ ਹੈ, ਭਾਵ ਉਸ ਨੂੰ ਨਿੰਦਾ ਕਰਨ ਦੀ ਆਦਤ ਪੈ ਜਾਂਦੀ ਹੈ। ਸਰਪ—ਸੱਪ। ਤ੍ਰਿਗਦਿ—ਤ੍ਰਿਗ ਆਦਿ ਜੋਨ, ਉਹ ਜੀਵ ਜੋ ਟੇਢੇ ਟੁਰਨ, ਠੂੰਹੇਂ ਆਦਿ। ਕਿਰਮਾਇ—ਕਿਰਮ ਆਦਿਕ। ਤ੍ਰਿਸਨਾ—ਲਾਲਚ। ਜਲੈ—ਸੜਦਾ ਹੈ। ਸਭੁ ਕੋ—ਹਰੇਕ ਪ੍ਰਾਣੀ ਨੂੰ। ਛਲੈ—ਧੋਖਾ ਦੇਂਦਾ ਹੈ। ਨੀਚੁ ਨੀਚਾਇ—ਨੀਚ, ਬਹੁਤ ਭੈੜਾ। ਦੋਖੀ—ਨਿੰਦਕ। ਓਇ—ਨਿੰਦਾ ਕਰਨ ਵਾਲੇ। ਪਾਹਿ—ਪਾ ਲੈਂਦੇ ਹਨ।

***ਅਰਥ :***

ਪ੍ਰ: ਸੰਤ-ਨਿੰਦਕ ਨੂੰ ਹੋਰ ਕਿਹੜੀ ਸਜ਼ਾ ਮਿਲਦੀ ਹੈ?

ੳ: ੧. [੯]ਸਜ਼ਾ ਇਹ ਹੈ ਕਿ ਉਸ ਸੰਤ ਦੋਖੀ ਦਾ ਚਿਹਰਾ ਹੀ ਭ੍ਰਿਸ਼ਟਿਆ ਜਾਂਦਾ ਹੈ, ਜਾਂ ਮੂੰਹ ਭੌਂ ਜਾਂਦਾ ਹੈ, ਜਾਂ ਉਸ ਦਾ ਪਰਮਾਰਥ ਵਲੋਂ ਮੂੰਹ ਫਿਰ ਕੇ ਬੁਰੇ ਪਾਸੇ ਹੋ ਜਾਂਦਾ ਹੈ।

੨. [੧੦]ਉਹ ਸੰਤ ਦੋਖੀ ਥਾਂ-ਥਾਂ ਕਾਂ ਵਾਂਗ ਕਾਂ-ਕਾਂ ਕਰਦਾ ਹੈ, ਭਾਵ ਵਿਅਰਥ ਹੀ ਨਿੰਦਾ ਦੇ ਬਚਨ ਬੋਲਦਾ ਫਿਰਦਾ ਹੈ।

੩. [੧੧]ਸੰਤਾਂ ਨੂੰ ਦੂਸ਼ਨ ਲਾਉਣ 'ਤੇ ਮਨੁੱਖ ਸੱਪ ਦੀ ਜੂਨ ਪੈਂਦਾ ਹੈ।

੪. [੧੨]ਸੰਤਾਂ ਦਾ ਦੋਸ਼ੀ ਕਿਰਮ ਠੂੰਹੇਂ ਆਦਿਕ ਟੇਢੀਆਂ ਜੂਨਾਂ ਵਿਚ ਭਟਕਦਾ ਹੈ।

੫. [੧੩]ਸੰਤਾਂ ਦਾ ਨਿੰਦਕ ਤ੍ਰਿਸ਼ਨਾ-ਅੱਗ ਵਿਚ ਹਰ ਵਕਤ ਸੜਦਾ ਰਹਿੰਦਾ ਹੈ।

੬. [੧੪]ਸੰਤਾਂ ਦਾ ਦੋਸ਼ੀ ਸਾਰਿਆਂ ਨੂੰ ਹੀ ਛਲਦਾ ਰਹਿੰਦਾ ਹੈ, ਭਾਵ ਹਰੇਕ ਨੂੰ ਧੋਖਾ ਦੇਂਦਾ ਫਿਰਦਾ ਹੈ।

੭. [੧੫]ਸੰਤਾਂ ਦੀ ਨਿੰਦਾ ਕਰਨ ਵਾਲੇ ਮਨੁੱਖ ਦਾ ਸਾਰਾ ਹੀ ਤੇਜ ਪ੍ਰਤਾਪ ਖ਼ਤਮ ਹੋ ਜਾਂਦਾ ਹੈ।

੮. [੧੬]ਸੰਤਾਂ ਨੂੰ ਦੋਸ਼ ਲਾਉਣ ਵਾਲਾ ਮਨੁੱਖ ਨੀਚਾਂ ਤੋਂ ਨੀਚ, ਭਾਵ ਮਹਾਂ ਨੀਚ ਬਣ ਜਾਂਦਾ ਹੈ।

੯. [੧੭]ਸੰਤਾਂ ਨੂੰ ਦੋਸ਼ ਲਾਉਣ ਵਾਲੇ ਆਦਮੀ ਦਾ ਕੋਈ ਭੀ ਥਾਂ ਨਹੀਂ, ਭਾਵ ਕੋਈ ਭੀ ਆਸਰਾ ਨਹੀਂ ਰਹਿੰਦਾ।

ਪ੍ਰ: ਐ ਸਾਈਂ ਜੀ! ਕੀ ਐਸਾ ਸੰਤ-ਦੋਸ਼ੀ ਮੁਕਤ ਹੋਣ ਵਲੋਂ ਨਿਰਾਸ਼ ਹੋ ਜਾਵੇ?

ੳ: ੧੦. ਨਹੀਂ, ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਜੇ ਕਦੀ ਸੰਤਾਂ ਨੂੰ ਭਾਅ ਜਾਵੇ, ਉਨ੍ਹਾਂ ਸੰਤਾਂ ਦੀ ਹੀ ਮਰਜ਼ੀ ਹੋਵੇ ਤਾਂ ਉਹ ਸੰਤ-ਦੋਖੀ ਭੀ ਸ਼ੁਭ ਗਤੀ ਪ੍ਰਾਪਤ ਕਰ ਲੈਂਦਾ ਹੈ।੨।

**੧. ਸੰਤ ਕਾ ਨਿੰਦਕੁ ਮਹਾ ਅਤਤਾਈ ॥**
**੨. ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥**
**੩. ਸੰਤ ਕਾ ਨਿੰਦਕੁ ਮਹਾ ਹਤਿਆਰਾ ॥**
**੪. ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥**
**੫. ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥**
**੬. ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥**
**੭. ਸੰਤ ਕੇ ਨਿੰਦਕ ਕਉ ਸਰਬ ਰੋਗ ॥**
**੮. ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥**
**੯. ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥**
**੧੦. ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥**

***ਪਦ ਅਰਥ :*** ਅਤਤਾਈ—ਅੱਤ ਚੁੱਕੀ ਰੱਖਣ ਵਾਲਾ, ਸਦਾ ਕੋਈ ਨਾ ਕੋਈ ਵਧੀਕੀ ਕਰਦੇ ਰਹਿਣ ਵਾਲਾ, ਕਾਤਲ, ਚੋਰ, ਜਿਸ ਨੇ ਕਿਸੇ ਨੂੰ ਮਾਰਨ ਲਈ ਕਮਾਨ ਖਿੱਚੀ ਹੋਈ ਹੋਵੇ, ਅਜਿਹੇ ਪਾਪੀਆਂ ਨੂੰ ਭੀ ਕਹਿੰਦੇ ਹਨ। ਜਿਵੇਂ :—ਅੱਗ ਲਾਉਣ ਵਾਲਾ, ਜ਼ਹਿਰ ਦੇਣ ਵਾਲਾ, ਪਰ ਇਸਤ੍ਰੀ, ਪਰ ਧਨ, ਪਰਾਈ ਭੋਂ ਖੋਹ ਲੈਣ ਵਾਲਾ, ਮਾਤਾ ਪਿਤਾ ਦਾ ਹਤਿਆਰਾ, ਗੁਰੂ ਦਾ ਕਾਤਲ ਆਦਿ। ਟਿਕਨੁ—ਟਿਕਾਉ। ਹਤਿਆਰਾ—ਜ਼ਾਲਮ। ਪਰਮੇਸੁਰਿ—ਰੱਬ ਵਲੋਂ। ਮਾਰਾ—ਫਿਟਕਿਆ ਹੋਇਆ। ਹੀਨੁ—ਵਾਂਝ ਹੋਇਆ। ਦੀਨੁ—ਕੰਗਾਲ, ਆਤੁਰ। ਬਿਜੋਗ—ਰੱਬ ਨਾਲੋਂ ਵਿਛੋੜਾ। ਦੋਖ ਮਹਿ ਦੋਖੁ—ਬੜਾ ਮਾੜਾ ਕੰਮ। ਮੋਖੁ—ਮੁਕਤੀ, ਛੁਟਕਾਰਾ।

***ਅਰਥ :***

ਪ੍ਰ: ਐ ਸਾਈਂ ਜੀ! ਉਸ ਨੂੰ ਹੋਰ ਸਜ਼ਾ ਕੀ ਮਿਲਦੀ ਹੈ।

ੳ: ੧. [੧੮]ਹੇ ਸੱਜਣੋ! ਸੰਤਾਂ ਦਾ ਦੋਸ਼ੀ ਸਦਾ ਹੀ ਅਤਿ ਚੁੱਕੀ ਰੱਖਣ ਵਾਲਾ ਬੜਾ ਭਾਰਾ ਪਾਪੀ ਹੈ।

੨. [੧੯]ਸੰਤਾਂ ਦੀ ਨਿੰਦਾ ਕਰਨ ਵਾਲਾ ਕਿਤੇ ਵੀ ਇਕ ਪਲ ਭਰ ਟਿਕਣਾ ਨਹੀਂ ਪਾਉਂਦਾ, ਭਟਕਦਾ ਰਹਿੰਦਾ ਹੈ।

੩. [20]ਸੰਤਾਂ ਦਾ ਨਿੰਦਕ ਬੜੀ ਹੱਤਿਆ ਕਰਨ ਵਾਲਾ, ਵੱਡਾ ਜ਼ਾਲਮ ਬਣ ਜਾਂਦਾ ਹੈ।

੪. [21]ਸੰਤਾਂ ਦਾ ਦੋਖੀ ਰੱਬ ਵਲੋਂ ਫਿਟਕਾਰਿਆ ਜਾਂਦਾ ਹੈ। ਭਾਵ ਪਰਮੇਸ਼ਰ ਦਾ ਸਰਾਪਿਆ ਹੋਇਆ ਹੈ।

੫. [22]ਸੰਤਾਂ ਦਾ ਨਿੰਦਕ ਰਾਜ ਭਾਵ ਤੇਜ ਪ੍ਰਤਾਪ ਤੋਂ ਹੀਣ ਹੋ ਜਾਂਦਾ ਹੈ, ਭਾਵ ਦੁਨੀਆਂ ਦੇ ਸੁਖਾਂ ਤੋਂ ਵਾਂਝਾ ਰਹਿੰਦਾ ਹੈ।

੬. [23]ਸੰਤਾਂ ਦਾ ਦੋਖੀ ਸਦਾ ਹੀ ਦੁਖੀ ਤੇ ਆਤੁਰ ਹੋ ਜਾਂਦਾ ਹੈ।

੭. [24]ਸੰਤਾਂ ਦੇ ਦੋਖੀ ਨੂੰ ਸਾਰੇ ਹੀ ਰੋਗ ਆ ਲੱਗਦੇ ਹਨ।

੮. [25]ਸੰਤਾਂ ਦੇ ਨਿੰਦਕ ਨੂੰ ਸੁਖਾਂ ਦੇ ਸੋਮੇਂ ਵਾਹਿਗੁਰੂ ਵਲੋਂ ਸਦਾ ਹੀ ਵਿਛੋੜਾ ਰਹਿੰਦਾ ਹੈ।

੯. ਇਸ ਲਈ ਹੇ ਭਾਈ! ਸੰਤਾਂ ਦੀ ਨਿੰਦਾ ਕਰਨੀ ਪਾਪਾਂ ਵਿੱਚੋਂ ਇਕ ਵੱਡਾ ਪਾਪ ਹੈ।

ਪ੍ਰ: ਹਜ਼ੂਰ! ਐਸੇ ਨਿੰਦਕ ਦਾ ਕਿਵੇਂ ਜੰਮਣ ਮਰਨ ਵਲੋਂ ਛੁਟਕਾਰਾ ਭੀ ਹੋ ਸਕਦਾ ਹੈ?

ੳ:੧੦. ਹਾਂ! ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜੇ ਕਦੀ ਸੰਤਾਂ ਨੂੰ ਹੀ ਭਾਅ ਜਾਵੇ ਤਾਂ ਉਸ ਸੰਤ ਦੋਖੀ ਦੀ ਭੀ ਮੁਕਤੀ ਹੋ ਸਕਦੀ ਹੈ।੩।

**੧. ਸੰਤ ਕਾ ਦੋਖੀ ਸਦਾ ਅਪਵਿਤੁ ॥**
**੨. ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥**
**੩. ਸੰਤ ਕੇ ਦੋਖੀ ਕਉ ਡਾਨੁ ਲਾਗੈ ॥**
**੪. ਸੰਤ ਕੇ ਦੋਖੀ ਕਉ ਸਭ ਤਿਆਗੈ ॥**
**੫. ਸੰਤ ਕਾ ਦੋਖੀ ਮਹਾ ਅਹੰਕਾਰੀ ॥**
**੬. ਸੰਤ ਕਾ ਦੋਖੀ ਸਦਾ ਬਿਕਾਰੀ ॥**
**੭. ਸੰਤ ਕਾ ਦੋਖੀ ਜਨਮੈ ਮਰੈ ॥**
**੮. ਸੰਤ ਕੀ ਦੂਖਨਾ ਸੁਖ ਤੇ ਟਰੈ ॥**
**੯. ਸੰਤ ਕੇ ਦੋਖੀ ਕਉ ਨਾਹੀ ਠਾਉ ॥**
**੧੦. ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥੪॥**

***ਪਦ ਅਰਥ :*** ਅਪਵਿਤੁ—ਮੈਲੇ ਮਨ ਵਾਲਾ, ਖੋਟਾ। ਡਾਨੁ—ਡੰਨ (ਧਰਮ ਰਾਜ ਦਾ)। ਸਭ ਤਿਆਗੈ—ਸਾਰੇ ਸਾਥ ਛੱਡ ਜਾਂਦੇ ਹਨ। ਬਿਕਾਰੀ—ਮੰਦ-ਕਰਮੀ। ਦੂਖਨਾ—ਨਿੰਦਿਆ। ਟਰੈ—ਟਲੈ, ਵਾਂਝਾ ਜਾਂਦਾ ਹੈ। ਠਾਉ—ਥਾਂ, ਸਹਾਰਾ।

***ਅਰਥ :***

ਪ੍ਰ: ਸੰਤ ਨਿੰਦਕ ਨੂੰ ਹੋਰ ਕੀ ਦੋਸ਼ ਲੱਗਦਾ ਹੈ?

ੳ: ੧. [26]ਹੇ ਭਾਈ! ਸੰਤ ਦਾ ਨਿੰਦਕ, ਸਦਾ ਅਪਵਿੱਤਰ ਰਹਿੰਦਾ ਹੈ, ਭਾਵ ਮੈਲੇ ਮਨ ਵਾਲਾ ਹੈ।

੨. [27]ਸੰਤ ਦਾ ਦੋਖੀ ਕਦੇ ਭੀ ਕਿਸੇ ਦਾ ਮਿੱਤਰ ਨਹੀਂ ਬਣ ਸਕਦਾ, (ਭਾਵ ਜੋ ਨਿਰਵੈਰ ਸੰਤਾਂ ਨਾਲ ਵੈਰ ਕਰਦਾ ਹੈ, ਉਹ ਦੂਸਰਿਆਂ ਨਾਲ ਕਦੋਂ ਘਟ ਕਰੇਗਾ।)

੩. [28]ਸੰਤ ਦੇ ਦੋਖੀ ਨੂੰ ਅੰਤ ਸਮੇਂ ਧਰਮ ਰਾਜ ਤੋਂ ਸਜ਼ਾ ਮਿਲਦੀ ਹੈ।

੪. [29]ਸੰਤ ਦੇ ਨਿੰਦਕ ਦਾ ਇਥੇ ਸਾਰੇ ਹੀ ਸਾਥ ਛੱਡ ਜਾਂਦੇ ਹਨ।

ਪ੍ਰ: ਉਹ ਸਾਥ ਕਿਉਂ ਛੱਡਦੇ ਹਨ?

ੳ: ੫. [30]ਉਹ ਇਸ ਲਈ ਕਿ ਸੰਤਾਂ ਦਾ ਦੋਖੀ ਵੱਡਾ ਹੰਕਾਰੀ ਹੁੰਦਾ ਹੈ, ਬੜਾ ਆਕੜ ਖ਼ਾਂ ਬਣ ਜਾਂਦਾ ਹੈ।

੬. [31]ਸੰਤਾਂ ਦਾ ਨਿੰਦਕ ਸਦਾ ਹੀ ਵਿਕਾਰੀ, ਭਾਵ ਮੰਦੇ ਕੰਮ ਕਰਦਾ ਹੈ।

੭. [32]ਇਨ੍ਹਾਂ ਔਗੁਣਾਂ ਕਰਕੇ ਸੰਤ ਦੋਖੀ ਸਦਾ ਜੰਮਦਾ ਮਰਦਾ ਰਹਿੰਦਾ ਹੈ।

੮. [33]ਸੰਤਾਂ ਦੀ ਨਿੰਦਾ ਕਰਨ ਵਾਲਾ ਸਦਾ ਸੁਖਾਂ ਤੋਂ ਵਾਂਝਾ ਰਹਿੰਦਾ ਹੈ।

੯. [34]ਸੰਤਾਂ ਦੇ ਨਿੰਦਕ ਨੂੰ ਕੋਈ ਭੀ (ਕਿਸੇ ਪਾਸਿਓਂ) ਸਹਾਰਾ ਨਹੀਂ ਮਿਲਦਾ।

ਪ੍ਰ: ਐ ਸਾਈਂ ਜੀ! ਐਸੇ ਸੰਤ ਦੋਖੀ ਨੂੰ ਸੰਤ ਕਦੇ ਆਪਣੇ ਨਾਲ ਨਹੀਂ ਮਿਲਾਵੇਗਾ?

ੳ:੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਕਦੀ ਉਨ੍ਹਾਂ ਸੰਤਾਂ ਨੂੰ ਹੀ ਭਾਅ ਜਾਵੇ ਤਾਂ ਉਸ ਨਿੰਦਕ ਨੂੰ ਭੀ ਉਹ ਆਪਣੇ ਨਾਲ ਮਿਲਾ ਲੈਂਦੇ ਹਨ।੪।

**੧. ਸੰਤ ਕਾ ਦੋਖੀ ਅਧ ਬੀਚ ਤੇ ਟੂਟੈ ॥**
**੨. ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥**
**੩. ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ ॥**
**੪. ਸੰਤ ਕਾ ਦੋਖੀ ਉਝੜਿ ਪਾਈਐ ॥**
**੫. ਸੰਤ ਕਾ ਦੋਖੀ ਅੰਤਰ ਤੇ ਥੋਥਾ ॥**
**੬. ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥**
**੭. ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ ॥**
**੮. ਆਪਨ ਬੀਜਿ ਆਪੇ ਹੀ ਖਾਹਿ ॥**
**੯. ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ ॥**
**੧੦. ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥੫॥**

***ਪਦ ਅਰਥ :*** ਅਧ ਬੀਚ ਤੇ—ਅੱਧ ਵਿੱਚੋਂ, ਅਧਵਾਟਿਓਂ ਹੀ। ਕਿਤੈ ਕਾਜਿ—ਕਿਸੇ ਕੰਮ-ਕਾਜ ਵਿਚ। ਉਦਿਆਨ—ਜੰਗਲ। ਭ੍ਰਮਾਈਐ—ਭਟਕਦਾ ਹੈ। ਉਝੜਿ—ਔਝੜ ਵਿਚ, ਕੁਰਾਹੇ। ਥੋਥਾ—ਖ਼ਾਲੀ। ਮਿਰਤਕ—ਮੁਰਦਾ। ਜੜ—ਪੱਕੀ ਨੀਂਹ। ਬੀਜਿ—ਬੀਜ ਕੇ, ਕਮਾਈ ਕਰਕੇ। ਖਾਹਿ—ਖਾਂਦੇ ਹਨ। ਸੰਤ ਭਾਵੈ—ਸੰਤ ਨੂੰ ਚੰਗਾ ਲੱਗੇ। ਲਏ ਉਬਾਰਿ—ਉਬਾਰ ਲਏ, ਬਚਾਅ ਲੈਂਦਾ ਹੈ।

***ਅਰਥ :***

ਪ੍ਰ: ਹਜ਼ੂਰ! ਉਸ ਸੰਤ-ਨਿੰਦਕ ਨੂੰ ਹੋਰ ਕੀ ਸਜ਼ਾ ਮਿਲਦੀ ਹੈ?

ਉ: ੧. [੩੫]ਸੰਤਾਂ ਦਾ ਦੋਖੀ ਅੱਧ ਵਿਚਕਾਰੋਂ ਟੁੱਟਦਾ ਹੈ, ਪੂਰੀ ਉਮਰ ਨਹੀਂ ਭੋਗਦਾ, ਜੁਆਨੀ ਦੀ ਮੌਤੇ ਮਰਦਾ ਹੈ।

੨. [੩੬]ਸੰਤ ਦਾ ਦੋਖੀ ਕਿਸੇ ਕੰਮ ਵਿਚ ਭੀ ਨੇਪਰੇ ਨਹੀਂ ਚੜ੍ਹਦਾ, ਭਾਵ ਉਸ ਦੇ ਸੰਸਾਰਕ ਵਿਉਹਾਰ ਵੀ ਅੱਧ ਵਿੱਚੋਂ ਟੁੱਟਦੇ ਹਨ, ਸਿਰੇ ਨਹੀਂ ਚੜ੍ਹਦੇ।

੩. [੩੭]ਸੰਤ ਦੇ ਨਿੰਦਕ ਨੂੰ ਜੰਗਲਾਂ ਵਿਚ ਭਟਕਾਈਦਾ ਹੈ।

੪. [੩੮]ਸੰਤਾਂ ਦੇ ਦੋਖੀ ਨੂੰ ਰਾਹੋਂ ਖੁੰਝ ਕੇ ਕੁਰਸਤੇ, ਔਝੜੀਂ ਪਾਇਆ ਜਾਂਦਾ ਹੈ।

੫. [੩੯]ਸੰਤਾਂ ਦਾ ਨਿੰਦਕ ਅੰਦਰੋਂ (ਜੋ ਮਨੁੱਖ ਦਾ ਅਸਲੀ ਅਧਾਰ ਹੈ) ਉਸ ਤੋਂ ਖ਼ਾਲੀ ਹੁੰਦਾ ਹੈ।

੬. ਜਿਸ ਤਰ੍ਹਾਂ ਪ੍ਰਾਣਾਂ ਤੋਂ ਬਿਨਾਂ ਮੁਰਦੇ ਦੀ ਲੋਥ ਹੁੰਦੀ ਹੈ।

੭. [੪੦]ਸੰਤਾਂ ਦੇ ਨਿੰਦਕ ਦੀ ਜੜ੍ਹ ਕੁਝ ਨਹੀਂ ਲੱਗਦੀ, ਭਾਵ ਉਸ ਦੀ ਨੇਕ ਕਮਾਈ ਤੇ ਸਿਮਰਨ ਵਾਲੀ ਕੋਈ ਪੱਕੀ ਨੀਂਹ ਨਹੀਂ ਹੁੰਦੀ।

੮. [੪੧]ਉਹ ਆਪ ਹੀ ਨਿੰਦਿਆ ਦੀ ਕਮਾਈ ਕਰਕੇ ਆਪ ਹੀ ਉਸ ਦਾ ਮੰਦਾ ਫਲ ਖਾਂਦਾ ਹੈ।

ਪ੍ਰ: ਐ ਸਾਈਂ ਜੀ! ਉਸ ਨਿੰਦਕ ਨੂੰ ਇਸ ਨਿੰਦਾ ਦੀ ਵਾਦੀ ਤੋਂ ਕੋਈ ਵਰਜ ਨਹੀਂ ਸਕਦਾ?

ਉ: ੯. ਹੇ ਸੱਜਣੋ! ਸੰਤਾਂ ਦੀ ਨਿੰਦਾ ਕਰਨ ਵਾਲੇ ਨੂੰ ਹੋਰ ਕੋਈ ਭੀ ਮਨੁੱਖ ਇਸ ਨਿੰਦਾ ਦੀ ਵਾਦੀ ਤੋਂ ਬਚਾਅ ਨਹੀਂ ਸਕਦਾ।

ਪ੍ਰ: ਹਜ਼ੂਰ! ਕੀ ਉਹ ਆਪਣੇ ਬਚਾਅ ਵਲੋਂ ਉੱਕਾ ਹੀ ਨਿਰਾਸ ਹੋ ਜਾਏ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜੇ ਸੰਤ ਹੀ ਚਾਹੇ ਤਾਂ ਨਿੰਦਕ ਨੂੰ ਨਿੰਦਿਆ ਦੀ (ਭੈੜੀ) ਵਾਦੀ ਤੋਂ ਬਚਾਅ ਸਕਦਾ ਹੈ।੫।

**੧. ਸੰਤ ਕਾ ਦੋਖੀ ਇਉ ਬਿਲਲਾਇ ॥**
**੨. ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥**
**੩. ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥**
**੪. ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥**
**੫. ਸੰਤ ਕਾ ਦੋਖੀ ਛੁਟੈ ਇਕੇਲਾ ॥**
**੬. ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥**
**੭. ਸੰਤ ਕਾ ਦੋਖੀ ਧਰਮ ਤੇ ਰਹਤ ॥**
**੮. ਸੰਤ ਕਾ ਦੋਖੀ ਸਦ ਮਿਥਿਆ ਕਹਤ ॥**
**੯. ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥**
**੧੦. ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥੬॥**

***ਪਦ ਅਰਥ :*** ਬਿਲਲਾਇ—ਵਿਲਕਦਾ ਹੈ। ਬਿਹੂਨ—ਬਿਨਾਂ। ਤੜਫੜਾਇ—ਤੜਫਦੀ ਹੈ। ਭੂਖਾ—ਤ੍ਰਿਸ਼ਨਾਲੂ, ਤ੍ਰਿਸ਼ਨਾ ਦਾ ਮਾਰਿਆ ਹੋਇਆ। ਰਾਜੈ—ਰੱਜਦਾ ਹੈ। ਪਾਵਕੁ—ਅੱਗ। ਧ੍ਰਾਪੈ—ਰੱਜਦੀ। ਈਧਨਿ—ਬਾਲਣ ਨਾਲ। ਛੁਟੈ—ਪਿਆ ਰਹਿੰਦਾ ਹੈ। ਬੂਆੜੁ—ਸੜਿਆ ਹੋਇਆ, ਜਿਸ ਦੀ ਫਲੀ ਵਿੱਚੋਂ ਸੜੀ ਹੋਈ ਹੋਵੇ। ਦੁਹੇਲਾ—ਦੁਖੀ। ਮਿਥਿਆ—ਝੂਠ। ਕਿਰਤੁ—ਕੀਤੇ ਹੋਏ ਕੰਮ ਦਾ ਫਲ। ਧੁਰਿ ਹੀ—ਮੁੱਢ ਤੋਂ ਹੀ (ਜਦ ਤੋਂ ਭੀ ਕੋਈ ਕੰਮ ਕੀਤਾ ਗਿਆ ਹੈ)। ਤਿਸੁ—ਉਸ ਪ੍ਰਭੂ ਨੂੰ।

***ਅਰਥ :***

ਪ੍ਰ: ਐ ਸਾਈਂ ਜੀ! ਸੰਤਾਂ ਦੇ ਦੋਖੀ ਨੂੰ ਹੋਰ ਕੀ ਸਜ਼ਾ ਮਿਲਦੀ ਹੈ?

ਉ: ੧. [੪੨]ਹੇ ਸੱਜਣੋ! ਸੰਤਾਂ ਦਾ ਨਿੰਦਕ ਇਸ ਤਰ੍ਹਾਂ ਸਦਾ ਹੀ ਵਿਲ੍ਹਕਦਾ ਰਹਿੰਦਾ ਹੈ।

੨. ਜਿਵੇਂ ਪਾਣੀ ਤੋਂ ਬਿਨਾਂ ਮੱਛੀ ਤੜਫਦੀ ਹੈ।

੩. [੪੩]ਸੰਤਾਂ ਦਾ ਦੋਖੀ ਤ੍ਰਿਸ਼ਨਾ ਦਾ ਮਾਰਿਆ ਹੋਇਆ ਕਦੇ ਨਹੀਂ ਰੱਜਦਾ।

੪. ਜਿਵੇਂ ਅੱਗ, ਬਾਲਣ (ਲੱਕੜਾਂ) ਨਾਲ ਨਹੀਂ ਰੱਜਦੀ (ਭਾਵ ਸੰਤਾਂ ਦੀ ਸੋਭਾ ਦਾ ਸੜਿਆ ਹੋਇਆ ਈਰਖਾ ਦੇ ਕਾਰਣ ਨਿੰਦਿਆ ਕਰਦਾ ਹੈ ਤੇ ਇਹ ਈਰਖਾ ਘਟਦੀ ਨਹੀਂ।)

੫. [੪੪]ਸੰਤਾਂ ਦਾ ਦੋਖੀ (ਇਵੇਂ) ਇਕੱਲਾ ਛੱਡ ਦਿੱਤਾ ਜਾਂਦਾ ਹੈ।

੬. ਜਿਵੇਂ ਤਿਲਾਂ ਦੇ ਖੇਤ ਵਿਚ ਬੁਆੜ ਤਿਲ ਦਾ ਬੂਟਾ ਛੱਡਿਆ ਜਾਣ 'ਤੇ ਦੁਖੀ ਹੁੰਦਾ ਹੈ, ਤਿਵੇਂ ਸੰਤ ਦਾ ਦੋਖੀ ਭੀ ਇਕੱਲਾ ਛੁੱਟੜ ਪਿਆ ਰਹਿੰਦਾ ਹੈ, ਕੋਈ ਭੀ ਉਸ ਦੇ ਨੇੜੇ ਨਹੀਂ ਆਉਂਦਾ।

੭. [੪੫]ਸੰਤਾਂ ਦਾ ਦੋਖੀ ਧਰਮ ਤੋਂ ਹੀਣਾ ਹੁੰਦਾ ਹੈ।

੮. [੪੬]ਸੰਤਾਂ ਦਾ ਨਿੰਦਕ ਸਦਾ ਹੀ ਝੂਠ ਬੋਲਦਾ ਹੈ।

ਪ੍ਰ: ਹਜ਼ੂਰ! ਇਹ ਨਿੰਦਾ ਕਰਨ ਦਾ ਸੁਭਾਅ ਉਸ ਨੂੰ ਕਦੋਂ ਦਾ ਪੈ ਗਿਆ ਹੈ?

ਉ: ੯. ਹੇ ਭਾਈਓ! ਪਹਿਲੀ ਕੀਤੀ ਹੋਈ ਨਿੰਦਿਆ ਦਾ ਇਹ ਫਲ ਰੂਪ ਸੁਭਾਅ ਨਿੰਦਕ ਦਾ ਮੁੱਢ ਤੋਂ ਹੀ (ਜਦ ਤੋਂ ਉਸ ਨੇ ਨਿੰਦਿਆ ਕਰਨ ਦਾ ਕੰਮ ਫੜਿਆ ਹੈ) ਤੁਰਿਆ ਆ ਰਿਹਾ ਹੈ (ਸੋ ਉਸ ਸੁਭਾਅ ਦੇ ਕਾਰਣ ਵਿਚਾਰਾ ਹੋਰ ਕਰੇ ਭੀ ਕੀ?)।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਹ ਉਸ ਮਾਲਕ ਦੀ ਰਜ਼ਾ ਹੈ, ਜੋ ਉਸ ਨੂੰ ਚੰਗਾ ਲੱਗਦਾ ਹੈ, ਓਹੀ ਹੁੰਦਾ ਹੈ।੬।

**੧. ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ ॥**
**੨. ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ ॥**
**੩. ਸੰਤ ਕਾ ਦੋਖੀ ਸਦਾ ਸਹਕਾਈਐ ॥**
**੪. ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥**
**੫. ਸੰਤ ਕੇ ਦੋਖੀ ਕੀ ਪੁਜੈ ਨ ਆਸਾ ॥**
**੬. ਸੰਤ ਕਾ ਦੋਖੀ ਉਠਿ ਚਲੈ ਨਿਰਾਸਾ ॥**
**੭. ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥**
**੮. ਜੈਸਾ ਭਾਵੈ ਤੈਸਾ ਕੋਈ ਹੋਇ ॥**
**੯. ਪਇਆ ਕਿਰਤੁ ਨ ਮੇਟੈ ਕੋਇ ॥**
**੧੦. ਨਾਨਕ ਜਾਨੈ ਸਚਾ ਸੋਇ ॥੭॥**

***ਪਦ ਅਰਥ :*** ਬਿਗੜ ਰੂਪੁ—ਬਿਗੜੇ ਹੋਏ ਰੂਪ ਵਾਲਾ, ਭ੍ਰਿਸ਼ਟਿਆ ਹੋਇਆ, ਕੋੜ੍ਹਾ। ਸਹਕਾਈਐ—ਸਹਿਕਦਾ ਹੈ, ਖਿੱਚਵਾਂ ਸਾਹ ਲੈਣਾ, ਜਿਵੇਂ ਕੁੱਤਾ ਮਰਨ ਲੱਗਿਆਂ ਸਾਹ ਲੈਂਦਾ ਹੈ, ਨਾ ਮਰਦਾ ਹੈ, ਨਾ ਜੀਉਂਦਾ ਹੈ, ਤਰਲੇ ਲੈਂਦਾ ਹੈ, ਆਤੁਰ ਹੁੰਦਾ ਹੈ। ਪੁਜੈ ਨ—ਸਿਰੇ ਨਹੀਂ ਚੜ੍ਹਦੀ। ਨ ਤ੍ਰਿਸਟੈ—ਰੱਜਦਾ ਨਹੀਂ, ਟਿਕਦਾ ਨਹੀਂ, ਠਹਿਰ ਨਹੀਂ ਸਕਦਾ, ਭਾਵ ਸ਼ਾਂਤੀ ਨਾਲ ਟਿਕ ਕੇ ਬੈਠ ਨਹੀਂ ਸਕਦਾ। ਜੈਸਾ ਭਾਵੈ—ਜਿਹੋ ਜਿਹੀ ਭਾਵਨਾ ਵਾਲਾ ਹੁੰਦਾ ਹੈ। ਪਇਆ ਕਿਰਤੁ—ਪਿਛਲੇ ਕੀਤੇ ਮੰਦੇ ਕੰਮਾਂ ਦਾ ਇਕੱਠਾ ਹੋਇਆ ਫਲ।

***ਅਰਥ :***

ਪ੍ਰ: ਸੰਤ ਦੋਖੀ ਨੂੰ ਹੋਰ ਕੀ ਦੰਡ ਮਿਲਦਾ ਹੈ ?

ਉ: ੧. [੪੭]ਹੇ ਪਿਆਰਿਓ! ਸੰਤਾਂ ਦਾ ਨਿੰਦਕ ਇਸ ਸੰਸਾਰ ਵਿਚ ਭ੍ਰਿਸ਼ਟਿਆ ਜਾਂਦਾ ਹੈ, ਵਿਗੜੇ ਰੂਪ ਵਾਲਾ ਹੋ ਜਾਂਦਾ ਹੈ।

੨. [੪੮](ਅਤੇ) ਰੱਬ ਦੀ ਦਰਗਾਹ ਵਿਚ ਗਿਆਂ ਭੀ ਸੰਤਾਂ ਦੇ ਨਿੰਦਕ ਨੂੰ ਸਜ਼ਾ ਹੀ ਮਿਲਦੀ ਹੈ।

੩. [੪੯]ਸੰਤਾਂ ਦਾ ਨਿੰਦਕ ਸਦਾ ਹੀ ਆਤੁਰ ਰਹਿੰਦਾ ਹੈ, ਸਹਿਕਦਾ ਰਹਿੰਦਾ ਹੈ।

੪. [੫੦]ਸੰਤ ਦਾ ਨਿੰਦਕ ਨਾ ਉਹ ਜੀਉਂਦਿਆਂ ਵਿਚ ਹੁੰਦਾ ਹੈ ਅਤੇ ਨਾ ਹੀ ਮੁਇਆਂ ਵਿਚ।

੫. [੫੧]ਸੰਤ ਦੇ ਦੋਖੀ ਦੀ ਆਸ ਕਦੇ ਭੀ ਪੂਰੀ ਨਹੀਂ ਹੁੰਦੀ।

੬. [੫੨]ਸੰਤ ਦਾ ਦੋਖੀ ਜਗਤ ਤੋਂ ਨਿਰਾਸਾ ਹੀ ਉੱਠ ਟੁਰਦਾ ਹੈ (ਭਾਵ ਸੰਤਾਂ ਵਾਲੀ ਸੋਭਾ ਉਸ ਨੂੰ ਕਦੇ ਨਹੀਂ ਮਿਲ ਸਕਦੀ)।

੭. [੫੩]ਸੰਤ ਜਨਾਂ ਦੀ ਨਿੰਦਿਆ ਕਰਨ ਨਾਲ ਕਦੇ ਭੀ ਕੋਈ ਟਿਕਿਆ ਨਹੀਂ ਰਹਿ ਸਕਦਾ।

੮. ਜਿਹੋ ਜਿਹੀ ਮਨੁੱਖ ਦੀ ਨੀਅਤ ਹੁੰਦੀ ਹੈ, ਤਿਹੋ ਜਿਹਾ ਉਸ ਦਾ ਸੁਭਾਅ ਬਣ ਜਾਂਦਾ ਹੈ। ਭਾਵ ਜੇਹੀ ਭਾਉਣੀ ਤੇਹਾ ਸੁਭਾਅ ਬਣ ਜਾਂਦਾ ਹੈ। ਨਿੰਦਕ ਨੂੰ ਨਿੰਦਾ ਭਾਉਂਦੀ ਹੈ, ਉਹ ਨਿੰਦਕ ਬਣ ਜਾਂਦਾ ਹੈ।

ਪ੍ਰ: ਐ ਗੁਰੂ ਜੀ! ਨਿੰਦਕ ਇਸ ਸੁਭਾਅ ਤੋਂ ਬਚ ਕਿਉਂ ਨਹੀਂ ਜਾਂਦਾ ?

ਉ: ੯. ਹੇ ਭਾਈ! ਉਹ ਭਾਵੇਂ ਬਚਣ ਦੇ ਅਨੇਕਾਂ ਹੀ ਜਤਨ ਕਰੇ; ਪਰ ਜੋ ਉਸ ਦੀ ਪਿਛਲੀ ਹੋਈ ਮੰਦ-ਕਮਾਈ ਦੇ ਇਕੱਠੇ ਹੋਏ ਸੁਭਾਅ ਰੂਪ ਫਲ ਹਨ, ਉਨ੍ਹਾਂ ਨੂੰ ਕੋਈ ਭੀ ਮਿਟਾ ਨਹੀਂ ਸਕਦਾ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਸ ਗੱਲ ਦੇ ਅਸਲ ਭੇਤ ਨੂੰ ਉਹ ਸੱਚਾ ਪ੍ਰਭੂ ਆਪ ਹੀ ਜਾਣਦਾ ਹੈ।੭।

**੧. ਸਭ ਘਟ ਤਿਸ ਕੇ ਓਹੁ ਕਰਨੈਹਾਰੁ ॥**
**੨. ਸਦਾ ਸਦਾ ਤਿਸ ਕਉ ਨਮਸਕਾਰੁ ॥**
**੩. ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥**
**੪. ਤਿਸਹਿ ਧਿਆਵਹੁ ਸਾਸਿ ਗਿਰਾਸਿ ॥**
**੫. ਸਭੁ ਕਛੁ ਵਰਤੈ ਤਿਸ ਕਾ ਕੀਆ ॥**
**੬. ਜੈਸਾ ਕਰੇ ਤੈਸਾ ਕੋ ਥੀਆ ॥**
**੭. ਅਪਨਾ ਖੇਲੁ ਆਪਿ ਕਰਨੈਹਾਰੁ ॥**
**੮. ਦੂਸਰ ਕਉਨੁ ਕਹੈ ਬੀਚਾਰੁ ॥**
**੯. ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥**
**੧੦. ਬਡਭਾਗੀ ਨਾਨਕ ਜਨ ਸੇਇ ॥੮॥੧੩॥**

***ਪਦ ਅਰਥ :*** ਘਟ—ਸਰੀਰ। ਤਿਸ ਕੇ—ਉਸ ਪ੍ਰਭੂ ਦੇ। ਓਹੁ—ਉਹ ਪ੍ਰਭੂ। ਉਸਤਤਿ—ਵਡਿਆਈ। ਸਾਸਿ ਗਿਰਾਸਿ—ਹਰ ਸਾਹ ਲੈਂਦਿਆਂ ਤੇ ਹਰ ਗ੍ਰਾਹੀ ਖਾਂਦਿਆਂ, ਭਾਵ ਹਰ ਵੇਲੇ। ਥੀਆ—ਹੋ ਜਾਂਦਾ ਹੈ। ਦੂਸਰੁ—ਦੂਜਾ। ਬੀਚਾਰੁ—ਖ਼ਿਆਲ। ਜਨ ਸੇਇ—ਸੋਇ ਜਨ, ਉਹ ਮਨੁੱਖ। ਕੋ—ਕੋਈ, ਹਰੇਕ ਜੀਵ।

***ਅਰਥ :***

ਪ੍ਰ: ਐ ਸਾਈਂ ਜੀ! ਇਨ੍ਹਾਂ ਜਗਤ ਦੇ ਅਨੇਕਾਂ ਜੀਵਾਂ ਨੂੰ ਰਚਣ ਵਾਲੇ ਭੀ ਤਾਂ ਅਨੇਕਾਂ ਹੀ ਹੋਣਗੇ ?

ਉ: ੧. ਨਹੀਂ, ਹੇ ਭਾਈਓ! ਇਸ ਸਾਰੇ ਜਗਤ ਦੇ ਅਨੇਕਾਂ ਜੀਵ ਇਕੋ ਉਸੇ ਪ੍ਰਭੂ ਦੇ ਰਚੇ ਹੋਏ ਹਨ, ਓਹੀ ਰਚਣ ਵਾਲਾ ਹੈ।

੨. ਇਸ ਲਈ ਐ ਜੀਵੋ! ਸਦਾ ਉਸ ਪ੍ਰਭੂ ਦੇ ਅੱਗੇ ਹੀ ਸਿਰ ਨਿਵਾਓ।

ਪ੍ਰ: ਹਜ਼ੂਰ! ਕੀ ਉਸ ਰਚਨਹਾਰ ਪ੍ਰਭੂ ਦੀ ਉਸਤਤ ਕਰਨ ਦਾ ਕੋਈ ਸਮਾਂ ਭੀ ਨੀਅਤ ਹੈ ?

ਉ: ੩. ਹੇ ਸੱਜਣੋ! ਉਸ ਪ੍ਰਭੂ ਦੀ ਵਡਿਆਈ ਦਿਨੇ ਰਾਤ ਕਰਦੇ ਰਹੋ।

੪. ਹੇ ਭਾਈ! ਉਸ ਨੂੰ ਤਾਂ ਸ੍ਵਾਸ-ਗਿਰਾਸ ਹਰ ਵੇਲੇ ਹੀ ਸਿਮਰਦੇ ਰਹੋ।

੫. ਕਿਉਂਕਿ ਹੇ ਸੱਜਣੋ! ਇਸ ਜਗਤ ਵਿਚ ਹਰ ਖੇਡ ਉਸੇ ਦੀ ਵਰਤਾਈ ਹੋਈ ਵਰਤ ਰਹੀ ਹੈ।

੬. ਹੇ ਪਿਆਰੇ! ਜਿਹੋ ਜਿਹਾ ਉਹ ਕਿਸੇ ਜੀਵ ਨੂੰ ਬਣਾਉਣਾ ਚਾਹੁੰਦਾ ਹੈ, ਉਹੋ ਜਿਹਾ ਜੀਵ ਬਣ ਜਾਂਦਾ ਹੈ।

੭. ਹੇ ਭਾਈ! ਇਹ ਜਗਤ ਉਸ ਦੀ ਆਪਣੀ ਖੇਡ ਹੈ ਅਤੇ ਉਹ ਆਪ ਹੀ ਇਸ ਖੇਡ ਦੇ ਕਰਨ ਵਾਲਾ ਹੈ।

ਪ੍ਰ: ਐ ਗੁਰਦੇਵ ਜੀ! ਇਹ ਤਾਂ ਵੀਚਾਰ ਦੱਸੋ ਕਿ ਉਸ ਨੇ ਇਸ ਸੰਸਾਰਕ ਖੇਡ ਨੂੰ ਕਿਵੇਂ, ਕਦੋਂ ਤੇ ਕਿਉਂ ਖੇਡਿਆ ਹੈ ?

ਉ: ੮. ਹੇ ਭਾਈਓ! ਦੱਸੋ, ਇਸ ਵੀਚਾਰ ਨੂੰ ਹੋਰ ਕੋਈ ਦੂਸਰਾ ਕੌਣ ਦੱਸ ਸਕਦਾ ਹੈ, (ਜਦ ਕਿ ਉਸ ਤੋਂ ਬਿਨਾਂ ਹੋਰ ਕੋਈ ਉਸ ਦਾ ਸਲਾਹਕਾਰ ਹੀ ਨਹੀਂ ਹੈ।)

ਪ੍ਰ: ਹਜ਼ੂਰ! ਫਿਰ ਉਸ ਦੇ ਨਾਮ-ਪ੍ਰਾਪਤੀ ਦਾ ਹੀ ਸਾਧਨ ਦੱਸ ਦਿਓ ?

ਉ: ੯. ਐ ਭਾਈਓ! ਉਸ ਦੇ ਨਾਮ-ਪ੍ਰਾਪਤੀ ਦਾ ਸਾਧਨ ਇਕੋ

ਉਸ ਦੀ ਕਿਰਪਾ ਹੈ, ਕਿਰਪਾ ਦੁਆਰਾ ਹੀ ਨਾਮ ਮਿਲਦਾ ਹੈ, ਬਿਨਾਂ ਉਸ ਦੀ ਕਿਰਪਾ-ਦ੍ਰਿਸ਼ਟੀ ਤੋਂ, ਯਾਦ ਰੱਖੋ ਸਾਰੇ ਸਾਧਨ ਭੀ ਨਿਸਫਲ ਚਲੇ ਜਾਂਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜੋ ਉਸ ਪ੍ਰਭੂ ਦੀ ਕਿਰਪਾ ਦੇ ਪਾਤਰ ਹਨ, ਉਨ੍ਹਾਂ ਮਨੁੱਖਾਂ ਨੂੰ ਹੀ ਵੱਡੇ ਭਾਗਾਂ ਵਾਲੇ ਸਮਝਣਾ ਚਾਹੀਦਾ ਹੈ।੮।੧੩।

***ਭਾਵਾਰਥ :*** ਇਸ ਤੇਰ੍ਹਵੀਂ ਅਸ਼ਟਪਦੀ ਅੰਦਰ ਹਜ਼ੂਰ ਨੇ ਨਿੰਦਿਆ ਅਤੇ ਨਿੰਦਕ ਦੀ ਵੀਚਾਰ ਲਿਖੀ ਹੈ। ਸਲੋਕ ਤੇ ਸੱਤ ਪਦਿਆਂ ਵਿਚ ਸੰਤ ਦੀ ਨਿੰਦਿਆ ਕਰਨ ਤੋਂ ਵਰਜਿਆ ਹੈ। ਕਿਉਂਕਿ ਸੰਤਾਂ ਦਾ ਉਪਦੇਸ਼ ਹੀ ਇਕ ਵਸੀਲਾ ਹੈ, ਜਿਸ ਦੁਆਰਾ ਨਾਮ ਜਪਿਆ ਜਾਣਾ ਹੈ ਅਤੇ ਹਉਮੈ ਦਾ ਲੰਮਾ ਰੋਗ ਦੂਰ ਹੋ ਸਕਣਾ ਤੇ ਸਾਈਂ ਦਾ ਗਿਆਨ ਹਿਰਦੇ ਅੰਦਰ ਪ੍ਰਵੇਸ਼ ਹੋਣਾ ਹੈ। ਸੋ ਸੰਤ ਨੂੰ ਦੁਖਾਉਣ ਤੇ ਨਿੰਦਾ ਕਰਨ ਦੇ ਮਾੜੇ ਫਲਾਂ ਦਾ ਵਰਣਨ ਕੀਤਾ ਗਿਆ ਹੈ।

ਹੁਣ ਪਹਿਲੋਂ ਅਸੀਂ ਨਿੰਦਿਆ ਸ਼ਬਦ ਦੀ ਵੀਚਾਰ ਕਰ ਲਵੀਏ ਕਿ ਇਸ ਨਿੰਦਾ ਸ਼ਬਦ ਦਾ ਅਸਲ ਭਾਵ ਕੀ ਹੈ। ਕਿਸੇ ਬੰਦੇ ਨੂੰ, ਉਸ ਦੇ ਔਗੁਣਾਂ, ਉਸ ਦੀਆਂ ਬੁਰਾਈਆਂ, ਉਸ ਦੇ ਐਬਾਂ ਬਾਰੇ ਕਹਿਣਾ, ਇਸ ਨੂੰ ਨਿੰਦਾ ਨਹੀਂ ਕਿਹਾ ਜਾ ਸਕਦਾ। ਜੇ ਕਦੀ ਨਿੰਦਾ ਦਾ ਇਹੋ ਹੀ ਅਰਥ ਲਿਆ ਜਾਵੇ ਤਾਂ ਫਿਰ ਦੁਨੀਆਂ ਵਿਚ ਸਾਨੂੰ ਇਕ ਬੰਦਾ ਵੀ ਅਜਿਹਾ ਨਹੀਂ ਲੱਭੇਗਾ, ਜੋ ਨਿੰਦਕ ਨਾ ਹੋਵੇ; ਸਗੋਂ ਦੁਨੀਆਂ ਦੇ ਮਹਾਨ ਵਿਅਕਤੀ ਵੀ ਇਸ ਦੋਸ਼ ਤੋਂ ਨਹੀਂ ਬਚ ਸਕਦੇ। ਜੇ ਕਦੀ ਸੋਚ ਵੀਚਾਰ ਕੇ ਵੇਖੀਏ ਤਾਂ ਇਸ ਹਿਸਾਬ ਇਕ ਡਾਕਟਰ ਜੋ ਨਿੱਤ ਰੋਗੀਆਂ ਦੇ ਰੋਗ ਹੀ ਲੱਭਦਾ ਰਹਿੰਦਾ ਹੈ, ਉਹ ਵੀ ਇਕ ਨਿੰਦਕ ਹੀ ਹੋਇਆ। ਜਾਂ ਦੁਨੀਆਂ ਦੇ ਸਭ ਮਾਸਟਰ, ਇਨਸਪੈਕਟਰ, ਓਵਰਸੀਅਰ, ਮੈਨੇਜਰ, ਮਾਤਾ-ਪਿਤਾ ਜੋ ਆਪਣੇ ਤੋਂ ਛੋਟਿਆਂ ਦੀਆਂ ਗ਼ਲਤੀਆਂ, ਨੁਕਸ ਜਾਂ ਔਗੁਣ ਹੀ ਲੱਭਦੇ ਰਹਿੰਦੇ ਹਨ, ਇਹ ਸਾਰੇ ਹੀ ਨਿੰਦਕਾਂ ਦੀ ਲਿਸਟ ਵਿਚ ਗਿਣੇ ਜਾਣੇ ਚਾਹੀਦੇ ਹਨ।

ਅਸਲੀਅਤ ਤਾਂ ਇਹ ਹੈ ਕਿ ਜੋ ਬੰਦਾ ਸਾਨੂੰ ਸਾਡੀ ਐਸੀ ਗ਼ਲਤੀ ਦਾ (ਜਿਸ ਦਾ ਕਿ ਸਾਨੂੰ ਕੋਈ ਅਹਿਸਾਸ ਨਾ ਹੋਵੇ) ਜਾਣੂ ਕਰਵਾਏ, ਉਹ ਬੁਰਾ ਵਿਅਕਤੀ ਨਹੀਂ, ਸਗੋਂ ਧੰਨਤਾ ਯੋਗ ਹੈ। ਦੱਸੋ, ਕੀ ਅਸੀਂ ਉਸ ਸ਼ੀਸ਼ੇ ਨੂੰ ਤੋੜ ਦੇਂਦੇ ਹਾਂ, ਜੋ ਸਾਨੂੰ ਸਾਡੇ ਚਿਹਰੇ ਦੇ, ਸਾਡੀ ਪੱਗ ਦੇ, ਸਾਡੇ ਹਾਰ ਸ਼ਿੰਗਾਰ ਦੇ ਨੁਕਸ ਦੱਸਦਾ ਹੈ?

ਨਹੀਂ, ਇਕ ਸਭਿਆਚਾਰੀ ਬੰਦਾ ਤਾਂ ਐਹੋ ਜਿਹਾ ਵਿਅਕਤੀ ਜਾਂ ਐਹੋ ਜਿਹੀ ਚੀਜ਼ ਦਾ ਧੰਨਵਾਦ ਕਰਦਾ ਹੈ। ਉਸ ਨੂੰ ਆਪਣਾ ਮਿੱਤਰ ਸਮਝਦਾ ਹੈ, ਉਸ ਦੀ ਸਲਾਹ ਲੈਂਦਾ ਹੈ, ਉਸ ਦਾ ਸਤਿਕਾਰ ਕਰਦਾ ਹੈ। ਘਰੋਂ ਟੁਰਨ ਤੋਂ ਪਹਿਲਾਂ ਅਸੀਂ ਸ਼ੀਸ਼ੇ ਦੇ ਸਾਹਮਣੇ ਇਸੇ ਲਈ ਹੀ ਤਾਂ ਜਾਂਦੇ ਹਾਂ ਕਿ ਉਹ ਸਾਡਾ ਸੱਚਾ ਮਿੱਤਰ ਹੈ, ਉਸ ਨੇ ਸਾਨੂੰ ਗ਼ਲਤ ਗੱਲ ਨਹੀਂ ਕਹਿਣੀ, ਸਾਡੇ ਦੋਸ਼ਾਂ ਦਾ ਸਾਥੋਂ ਲੁਕਾਅ ਨਹੀਂ ਕਰਨਾ, ਸਾਨੂੰ ਸਭ ਕੁਝ ਸਾਫ਼-ਸਾਫ਼ ਸਾਡੇ ਮੂੰਹ 'ਤੇ ਕਹਿ ਦੇਣਾ ਹੈ ਅਤੇ ਇਸੇ ਲਈ ਤਾਂ ਅਸੀਂ ਉਸ ਨੂੰ ਲਿਸ਼ਕਾ ਕੇ ਰੱਖਦੇ ਹਾਂ ਸਗੋਂ ਹੋ ਸਕੇ ਤਾਂ, ਕਿਧਰੇ ਦੋ ਚਾਰ ਦਿਨਾਂ ਲਈ ਬਾਹਰ ਜਾਣਾ ਹੋਵੇ ਤਾਂ ਉਸ ਨੂੰ ਅਸੀਂ ਆਪਣੇ ਨਾਲ ਲੈ ਜਾਂਦੇ ਹਾਂ।

ਗੱਲ ਕੀ, ਕਿਸੇ ਨੂੰ ਉਸ ਦੇ ਦੋਸ਼ ਜਤਲਾਣਾ ਨਿੰਦਿਆ ਨਹੀਂ। ਇਸੇ ਤਰ੍ਹਾਂ ਕਿਸੇ ਜੰਗਲ ਵਿੱਚੋਂ ਜਾ ਰਹੇ ਰਾਹੀਆਂ ਨੂੰ, ਉਨ੍ਹਾਂ ਦੇ ਰਸਤੇ ਵਿਚ ਬਣੇ ਹੋਏ ਚੋਰਾਂ, ਜਵਾਰੀਆਂ, ਪੱਤੇਬਾਜ਼ਾਂ ਦੇ ਅੱਡਿਆਂ ਤੋਂ ਹੁਸ਼ਿਆਰ ਕਰਨ ਵਾਲਾ, ਜਾਂ ਤਰ੍ਹਾਂ-ਤਰ੍ਹਾਂ ਦੇ ਬਗਲੇ ਭਗਤਾਂ, ਮੰਦਰਾਂ, ਮਸਜਿਦਾਂ, ਧਰਮਸ਼ਾਲਾਂ ਤੇ ਸਰਾਵਾਂ ਦੀ ਆੜ ਵਿਚ ਬੈਠੇ ਸੱਜਣ ਠੱਗਾਂ ਦੀਆਂ ਕਰਤੂਤਾਂ ਦੱਸ ਕੇ ਚੇਤੰਨ ਕਰਨ ਵਾਲਾ ਇਕ ਨਿੰਦਕ ਨਹੀਂ, ਉਹ ਤਾਂ ਇਕ ਮਹਾਨ ਉਪਕਾਰੀ ਹੈ।

ਹਾਂ! ਜਦ ਕਿਸੇ ਦੇ ਵਿਰੁੱਧ ਝੂਠਾ ਪ੍ਰਾਪੇਗੰਡਾ ਕਰਨਾ, ਕਿਸੇ ਨੂੰ ਆਪਣੀ ਕਿਸੇ ਜ਼ਾਤੀ ਗ਼ਰਜ਼ ਲਈ ਬਦਨਾਮ ਕਰਨਾ, ਕਿਸੇ ਨਿਰਦੋਸ਼ ਉਪਰ ਮਨਘੜਤ ਦੂਸ਼ਨ ਲਾਉਣੇ ਇਹ ਤਾਂ ਜ਼ਰੂਰ ਨਿੰਦਿਆ ਅਖਵਾਉਂਦੀ ਹੈ। ਕਿਸੇ ਬੰਦੇ ਦੀ ਗ਼ੈਰਹਾਜ਼ਰੀ ਵਿਚ ਉਸ ਦੇ ਸਹੀ ਦੋਸ਼ਾਂ ਨੂੰ ਪ੍ਰਗਟਾਣਾ ਵੀ ਨਿੰਦਿਆ ਹੈ, ਜੋ ਅਸੀਂ ਉਸ ਬੰਦੇ ਦੇ ਸਾਹਮਣੇ, ਉਸ ਦੇ ਉਨ੍ਹਾਂ ਦੋਸ਼ਾਂ ਨੂੰ ਦੱਸਣ ਦੀ ਦਲੇਰੀ ਨਹੀਂ ਰੱਖਦੇ।

ਨਿੰਦਿਆ ਦੀ ਉਪਰ ਦੱਸੀ ਵਿਆਖਿਆ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਨਿੰਦਿਆ ਇਕ ਅਤਿ ਮਾੜਾ ਕਰਮ ਹੈ, ਇਸੇ ਲਈ ਹੀ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ ਕਿ—

> ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
> ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥ *(ਪੰਨਾ ੭੫੫)*

ਭਾਵ ਕਿਸੇ ਪੂਰਨ ਸੰਤ ਦੀ ਨਿੰਦਿਆ ਕਰਨਾ ਤਾਂ ਕਿਧਰੇ ਰਿਹਾ, ਇਕ ਦੋਸ਼ੀ, ਇਕ ਨੀਚ, ਇਕ ਖੋਟੇ ਬੰਦੇ ਦੇ ਵਿਰੁੱਧ ਵੀ ਉਸ ਦੀ ਪਿੱਠ ਪਿੱਛੇ ਕੁ-ਬਚਨ ਕਹਿਣੇ ਯੋਗ ਨਹੀਂ।

ਖੋਟੇ ਸੋਨੇ ਨੂੰ, ਖੋਟੀ ਚਾਂਦੀ ਨੂੰ ਖੋਟਾ ਕਹਿਣਾ, ਜਾਂ ਕਿਸੇ ਗਲੇ ਤਰੱਕੇ ਬਾਸੀ ਫਲ ਤੋਂ ਘ੍ਰਿਣਾ ਕਰਨ ਵਾਲਾ ਨਿੰਦਕ ਨਹੀਂ। ਕਿਸੇ ਪਾਖੰਡੀ, ਕਪਟੀ, ਦੰਭੀ, ਵਿਸ਼ਈ ਸਾਧੂ ਸੰਤ (ਜੋ ਸੰਤਾਂ ਦੇ ਲਿਬਾਸ ਵਿਚ ਲੋਕਾਂ ਨੂੰ ਲੁੱਟਦਾ ਹੈ, ਉਸ) ਦੇ ਵਿਰੁੱਧ ਆਵਾਜ਼ ਉਠਾਉਣੀ, ਉਸ ਨੂੰ ਸਮਾਜ ਵਿਚ ਭੰਡਣਾ ਨਿੰਦਿਆ ਨਹੀਂ। ਜੇ ਇਹ ਨਿੰਦਿਆ ਹੁੰਦੀ ਤਾਂ ਕਬੀਰ ਸਾਹਿਬ ਜੀ ਇਹ ਬਚਨ ਕਦੇ ਭੀ ਨਾ ਕਹਿੰਦੇ—

> ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
> ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥
> *(ਪੰਨਾ ੪੭੬)*

ਇਸ ਲਈ, ਤੁਸੀਂ ਜਦ ਵੀ ਕਿਸੇ ਬਨਾਰਸ ਦੇ ਠੱਗ ਨੂੰ ਸੰਤ ਰੂਪ ਵਿਚ ਤੱਕੋ ਤਾਂ ਉਸ ਨੂੰ ਪਹਿਲੋਂ ਗੁਰਬਾਣੀ ਰੂਪ ਕਸਵੱਟੀ 'ਤੇ ਪਰਖ ਲੈਣਾ ਅਤਿ ਜ਼ਰੂਰੀ ਹੈ। ਇਸ ਅਸ਼ਟਪਦੀ ਵਿਚ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਵਧੇਰੇ ਜ਼ਿਕਰ ਸੰਤਾਂ ਦੀ ਨਿੰਦਿਆ ਬਾਰੇ ਕੀਤਾ ਹੈ, ਪਰ ਆਪ ਜੀ ਕਿਸ ਸਹੀ ਸੰਤ ਬਾਰੇ ਇਸ਼ਾਰਾ ਕਰਦੇ ਹਨ, ਇਸ ਦਾ ਖੁਲਾਸਾ ਆਪ ਜੀ ਅੱਗੇ ਬਾਣੀ ਵਿਚ ਹੀ ਜਾ ਕੇ ਲਿਖਦੇ ਹਨ ਕਿ ਅਸਲੀ ਸੰਤ ਕੌਣ ਹੈ? ਅਸੀਂ ਕਿਸਨੂੰ

ਸੰਤ ਕਹਿਣ ਦਾ ਹੱਕ ਰੱਖਦੇ ਹਾਂ? ਸੰਤ ਵਿਚ ਕਿਹੜੇ ਗੁਣ ਹੋਣੇ ਅਤਿ ਜ਼ਰੂਰੀ ਹਨ? ਉਹ ਹਨ ਇਹ—

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥ *(ਪੰਨਾ ੩੧੯)*

ਜਾਂ

ਆਠ ਪਹਰ ਨਿਕਟਿ ਕਰਿ ਜਾਨੈ ॥
ਪ੍ਰਭ ਕਾ ਕੀਆ ਮੀਠਾ ਮਾਨੈ ॥
ਏਕੁ ਨਾਮੁ ਸੰਤਨ ਆਧਾਰੁ ॥
ਹੋਇ ਰਹੇ ਸਭ ਕੀ ਪਗ ਛਾਰੁ ॥੧॥
ਸੰਤ ਰਹਤ ਸੁਨਹੁ ਮੇਰੇ ਭਾਈ ॥
ਉਆ ਕੀ ਮਹਿਮਾ ਕਥਨੁ ਨ ਜਾਈ ॥੧॥ ਰਹਾਉ ॥
*(ਆਸਾ ਮਹਲਾ ੫, ਪੰਨਾ ੩੯੨)*

## ਅਸ਼ਟਪਦੀ ਚੌਧਵੀਂ

### ਸਲੋਕੁ ॥

**੧. ਤਜਹੁ ਸਿਆਨਪ ਸੁਰਿ ਜਨਹੁ**
**ਸਿਮਰਹੁ ਹਰਿ ਹਰਿ ਰਾਇ ॥**
**੨. ਏਕ ਆਸ ਹਰਿ ਮਨਿ ਰਖਹੁ**
**ਨਾਨਕ ਦੂਖੁ ਭਰਮੁ ਭਉ ਜਾਇ ॥੧॥**

***ਪਦ ਅਰਥ :*** ਸਿਆਨਪ—ਚਤੁਰਾਈ, ਅਕਲ ਦਾ ਮਾਣ। ਸੁਰਿ ਜਨਹੁ—ਹੇ ਭਲੇ ਪੁਰਸ਼ੋ! ਇਕ ਆਸ ਹਰਿ—ਇਕੋ ਪ੍ਰਭੂ ਦੀ ਆਸ। ਮਨਿ—ਮਨ ਵਿਚ। ਭਰਮੁ—ਭੁਲੇਖਾ। ਭਉ—ਡਰ। ਜਾਇ—ਦੂਰ ਹੋ ਜਾਂਦਾ ਹੈ।

***ਅਰਥ :***

ਪ੍ਰ: ਐ ਸਾਈਂ ਜੀਉ! ਉਹ ਕਿਹੜੀ ਸਿਆਣਪ ਤੇ ਅਕਲ ਹੈ, ਜਿਸ ਦੇ ਧਾਰਨ ਨਾਲ ਦੁੱਖ, ਵਹਿਮ ਤੇ ਸਾਰੇ ਹੀ ਡਰ ਦੂਰ ਹੋ ਜਾਣ?

ਉ: ੧. ਹੇ ਭਲੇ ਪੁਰਸ਼ੋ! ਦੁੱਖ ਅਤੇ ਵਹਿਮ ਦੀ ਨਵਿਰਤੀ ਕਰਨ ਲਈ ਹੋਰ ਕਿਸੇ ਭੀ ਸਿਆਣਪ ਜਾਂ ਅਕਲ-ਮੰਦੀ ਦੀ ਲੋੜ ਨਹੀਂ, ਇਸ ਦੁਨਿਆਵੀ ਸਿਆਣਪਾਂ ਨੂੰ ਤਾਂ ਸਗੋਂ ਛੱਡ ਦਿਓ।

ਪ੍ਰ: ਤਾਂ ਫਿਰ ਹਜ਼ੂਰ ਕਰੀਏ ਕੀ?

ਉ: ਹੇ ਭਾਈਓ! ਇਕੋ ਹਰਿ ਹਰਿ ਅਕਾਲ ਪੁਰਖ ਨੂੰ ਸਿਮਰੋ।

੨. ਉਸੇ ਇਕ ਅਕਾਲ ਪੁਰਖ ਦੀ ਕੇਵਲ ਮਨ ਵਿਚ ਆਸ ਧਾਰਨ ਕਰ ਰੱਖੋ। ਬਸ, ਇਸ ਤਰ੍ਹਾਂ ਕਰਨ ਨਾਲ ਤੁਹਾਡੇ ਦੁੱਖ, ਵਹਿਮ ਤੇ ਡਰ ਦੂਰ ਚਲੇ ਜਾਣਗੇ।੧।

### ਅਸਟਪਦੀ ॥

**੧. ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥**
**੨. ਦੇਵਨ ਕਉ ਏਕੈ ਭਗਵਾਨੁ ॥**
**੩. ਜਿਸ ਕੈ ਦੀਐ ਰਹੈ ਅਘਾਇ ॥**
**੪. ਬਹੁਰਿ ਨ ਤ੍ਰਿਸਨਾ ਲਾਗੈ ਆਇ ॥**
**੫. ਮਾਰੈ ਰਾਖੈ ਏਕੋ ਆਪਿ ॥**
**੬. ਮਾਨੁਖ ਕੈ ਕਿਛੁ ਨਾਹੀ ਹਾਥਿ ॥**
**੭. ਤਿਸ ਕਾ ਹੁਕਮੁ ਬੂਝਿ ਸੁਖੁ ਹੋਇ ॥**
**੮. ਤਿਸ ਕਾ ਨਾਮੁ ਰਖੁ ਕੰਠਿ ਪਰੋਇ ॥**
**੯. ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ ॥**
**੧੦. ਨਾਨਕ ਬਿਘਨੁ ਨ ਲਾਗੈ ਕੋਇ ॥੧॥**

***ਪਦ ਅਰਥ :*** ਟੇਕ—ਆਸਰਾ। ਬ੍ਰਿਥੀ—ਬੇ-ਫ਼ਾਇਦਾ। ਜਾਨੁ—ਸਮਝ। ਏਕੈ—ਇਕੋ ਹੀ। ਰਹੈ ਅਘਾਇ—ਰੱਜਿਆ ਰਹਿੰਦਾ ਹੈ। ਬਹੁਰਿ—ਫੇਰ। ਹਾਥਿ—ਹੱਥ ਵਿਚ, ਵੱਸ ਵਿਚ। ਬੂਝਿ—ਸਮਝ ਕੇ। ਕੰਠਿ—ਗਲੇ ਵਿਚ। ਰਖੁ ਕੰਠਿ ਪਰੋਇ—ਹਰ ਵੇਲੇ ਯਾਦ ਕਰ। ਬਿਘਨੁ—ਰੁਕਾਵਟ।

***ਅਰਥ :***

ਪ੍ਰ: ਹਜ਼ੂਰ! ਕਿਸੇ ਭੀ ਲੋੜ ਦੀ ਪੂਰਤੀ ਵਾਸਤੇ ਜਦ ਕਦੇ ਕਿਸੇ ਮਨੁੱਖ ਦਾ ਆਸਰਾ ਤੱਕੀਦਾ ਹੈ ਤਾਂ ਉਸ ਵਿਚ ਨਿਰਾਸਤਾ ਹੀ ਹੁੰਦੀ ਹੈ, ਦੱਸੋ ਕੀ ਕਰਨਾ ਯੋਗ ਹੈ?

ਉ: ੧. ਹੇ ਪਿਆਰੇ! ਤੂੰ ਕਿਸੇ ਭੀ ਮਨੁੱਖ ਦਾ ਆਸਰਾ ਨਿਸਫਲ ਜਾਣ ਲੈ, ਕਿਉਂਕਿ ਮਨੁੱਖ ਤਾਂ ਵਿਚਾਰਾ ਆਪ ਹੀ ਮੰਗਤਾ ਹੈ, ਦਾਤਾ ਨਹੀਂ।

੨. ਹਰ ਦਾਤ ਨੂੰ ਦੇਣ ਦੀ ਤਾਂ ਸਮਰੱਥਾ ਇਕੋ ਪਰਮੇਸ਼ਰ ਦਾਤੇ ਵਿਚ ਹੈ।

੩. ਤੂੰ ਵਿਸ਼ਵਾਸ ਕਰ ਲੈ, ਉਸ ਦੀ ਦਿੱਤੀ ਦਾਤ ਦਾ ਸਦਕਾ ਮਨੁੱਖ ਅਜਿਹਾ ਰੱਜ ਜਾਂਦਾ ਹੈ।

੪. ਮੁੜ ਕੇ ਉਸ ਨੂੰ ਫਿਰ ਲਾਲਚ ਦਬਾਉਂਦਾ ਹੀ ਨਹੀਂ, ਭਾਵ ਫਿਰ ਤ੍ਰਿਸ਼ਨਾ ਲੱਗਦੀ ਹੀ ਨਹੀਂ।

ਪ੍ਰ: ਮਨ ਵਿਚ ਵਿਸ਼ਵਾਸ ਕੀ ਹੋਣਾ ਚਾਹੀਦਾ ਹੈ?

ਉ: ੫. ਹਰ ਸਮੇਂ ਮਨ ਅੰਦਰ ਯਕੀਨ ਇਹੋ ਹੋਣਾ ਚਾਹੀਦਾ ਹੈ ਕਿ ਜੀਵਾਂ ਨੂੰ ਪ੍ਰਭੂ ਆਪ ਹੀ ਮਾਰਦਾ ਅਤੇ ਰੱਖਿਆ ਭੀ ਉਹ ਆਪ ਹੀ ਕਰਦਾ ਹੈ।

੬. ਮਨੁੱਖ ਦੇ ਵੱਸ ਵਿਚ ਤਾਂ ਕੁਝ ਭੀ ਨਹੀਂ।

ਪ੍ਰ: ਸੁਖ ਦੀ ਪ੍ਰਾਪਤੀ ਕਿਵੇਂ ਹੋਵੇ?

ਉ: ੭. ਐ ਸੱਜਣੋ! ਬਸ, ਉਸ ਮਾਲਕ ਦੇ ਸਹੀ ਹੁਕਮ ਨੂੰ ਸਮਝ ਲਓ ਤਾਂ ਸੁਖ ਪ੍ਰਾਪਤ ਹੋ ਜਾਂਦਾ ਹੈ।

੮. ਇਸ ਲਈ ਹੇ ਭਾਈ! ਉਸੇ ਪਰਮੇਸ਼ਰ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਸਦਾ ਹੀ ਪ੍ਰੋ ਕੇ ਰੱਖ, ਭਾਵ ਜਿਵੇਂ ਮਾਲਾ ਪ੍ਰੋ ਕੇ ਗਲ ਦੇ ਦੁਆਲੇ ਰੱਖੀਦੀ ਹੈ, ਇਸੇ ਤਰ੍ਹਾਂ ਪਰਮੇਸ਼ਰ ਦਾ ਨਾਮ ਚੇਤੇ ਰੱਖ, ਅਰਥਾਤ ਐਸਾ ਜਪ ਕਿ ਮੁੜ ਵਿਸਰੇ ਹੀ ਨਾ।

੯. ਇਸ ਵਾਸਤੇ ਤੂੰ ਹੇ ਭਾਈ! ਉਸੇ ਨਿਰੰਕਾਰ ਨੂੰ ਬਹਿੰਦਿਆਂ, ਉੱਠਦਿਆਂ, ਸੌਂਦਿਆਂ (ਭਾਵ ਸਦਾ ਹੀ) ਸਿਮਰਦਾ ਰਹੁ।

ਪ੍ਰ: ਸਾਈਂ ਜੀ! ਸਦਾ ਸਿਮਰਨ ਕਰਨ ਦਾ ਕੀ ਫਲ ਮਿਲੇਗਾ?

ਉ:੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣਾ! ਇਸ ਸਿਮਰਨ ਦੀ ਬਰਕਤ ਨਾਲ ਜੀਵ ਨੂੰ ਜ਼ਿੰਦਗੀ ਦੇ ਸਫ਼ਰ ਵਿਚ ਕੋਈ ਭੀ ਵਿਘਨ ਨਹੀਂ ਲੱਗੇਗਾ।੧।

**੧. ਉਸਤਤਿ ਮਨ ਮਹਿ ਕਰਿ ਨਿਰੰਕਾਰ ॥**
**੨. ਕਰਿ ਮਨ ਮੇਰੇ ਸਤਿ ਬਿਉਹਾਰ ॥**
**੩. ਨਿਰਮਲ ਰਸਨਾ ਅੰਮ੍ਰਿਤੁ ਪੀਉ ॥**
**੪. ਸਦਾ ਸੁਹੇਲਾ ਕਰਿ ਲੇਹਿ ਜੀਉ ॥**
**੫. ਨੈਨਹੁ ਪੇਖੁ ਠਾਕੁਰ ਕਾ ਰੰਗੁ ॥**
**੬. ਸਾਧਸੰਗਿ ਬਿਨਸੈ ਸਭ ਸੰਗੁ ॥**
**੭. ਚਰਨ ਚਲਉ ਮਾਰਗਿ ਗੋਬਿੰਦ ॥**
**੮. ਮਿਟਹਿ ਪਾਪ ਜਪੀਐ ਹਰਿ ਬਿੰਦ ॥**
**੯. ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥**
**੧੦. ਹਰਿ ਦਰਗਹ ਨਾਨਕ ਊਜਲ ਮਥਾ ॥੨॥**

***ਪਦ ਅਰਥ :*** ਉਸਤਤਿ—ਵਡਿਆਈ, ਸਿਫ਼ਤਿ-ਸਾਲਾਹ। ਸਤਿ—ਸੱਚਾ। ਬਿਉਹਾਰ—ਵਿਹਾਰ। ਰਸਨਾ—ਜੀਭ ਨਾਲ। ਸੁਹੇਲਾ—ਸੌਖਾ, ਸੁਖੀ। ਜੀਉ—ਜਿੰਦ। ਨੈਨਹੁ—ਅੱਖਾਂ ਨਾਲ। ਰੰਗੁ—ਤਮਾਸ਼ਾ, ਖੇਲ। ਸਭ ਸੰਗੁ—ਹੋਰ ਸਭ ਸੰਗ, ਹੋਰ ਸਭ ਦਾ ਸੰਗ, ਹੋਰ ਸਾਰਿਆਂ ਦਾ ਮੋਹ। ਚਲਉ—ਚਲੋ। ਮਾਰਗਿ—ਰਸਤੇ। ਬਿੰਦ—ਰਤਾ ਭਰ, ਥੋੜ੍ਹਾ ਚਿਰ। ਕਰ—ਹੱਥ। ਕਰਮ—ਕੰਮ। ਸ੍ਰਵਨਿ—ਕੰਨ ਨਾਲ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਇਹ ਮਨ ਸੰਸਾਰਕ ਗ਼ਰਜ਼ਾਂ ਪੂਰੀਆਂ ਕਰਨ ਲਈ ਸੰਸਾਰੀ ਲੋਕਾਂ ਦੀ ਖ਼ੁਸ਼ਾਮੰਦ ਕਰਦਾ ਰਹਿੰਦਾ ਹੈ, ਪਰ ਫਿਰ ਭੀ ਸਫਲਤਾ ਪ੍ਰਾਪਤ ਨਹੀਂ ਹੁੰਦੀ; ਆਪ ਦੱਸੋ ਕੀ ਕਰਨਾ ਚਾਹੀਦਾ ਹੈ?

ਉ: ੧. ਹੇ ਮਿੱਤਰਾ! ਛੱਡ ਲੋਕਾਂ ਦੀ ਵਡਿਆਈ! ਮਨ ਵਿਚ ਉਸੇ ਨਿਰੰਕਾਰ ਦੀ ਸਿਫ਼ਤ ਕਰਦਾ ਰਹੋ।
ਅੱਗੇ ਹੁਣ ਆਪਣੇ ਮਨ ਨੂੰ ਸੰਬੋਧਨ ਕਰਦੇ ਹਨ—

੨. ਹੇ ਮੇਰੇ ਮਨਾ! ਤੂੰ ਭੀ ਉਪਰ ਦੱਸਿਆ ਸੱਚਾ ਵਿਹਾਰ ਕਰਿਆ ਕਰ।
ਅਗਲੀਆਂ ਪੰਗਤੀਆਂ ਵਿਚ ਸੱਚੇ ਵਿਉਹਾਰ ਹੋਣ ਲਈ ਹਜ਼ੂਰ ਨੌਂ ਗੱਲਾਂ ਦਾ ਜ਼ਿਕਰ ਕਰਦੇ ਹਨ—
(ਸਤਿ ਬਿਉਹਾਰ ਦੀ ਪਹਿਲੀ ਗੱਲ ਅਰੰਭਕ ਪੰਗਤੀ ਵਿਚ ਕਹਿ ਆਏ ਹਨ।) [1]ਮਨ ਵਿਚ ਨਿਰੰਕਾਰ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰ।

੩. [2]ਰਸਨਾ ਨਾਲ ਨਿਰਮਲ ਅੰਮ੍ਰਿਤ-ਨਾਮ ਪੀਂਦਾ ਰਹੁ। (ਭਾਵ ਰਸਨਾ ਨੂੰ ਝਗੜੇ, ਨਿੰਦਾ ਅਤੇ ਗੱਪਾਂ ਆਦਿ ਮੈਲਾਂ ਤੋਂ ਨਿਰਮਲ ਰੱਖ ਕੇ ਨਾਮ ਜਪ ਅਤੇ ਅੰਮ੍ਰਿਤ-ਰਸ ਪੀ)।

੪. [3]ਇਸ ਤਰ੍ਹਾਂ ਮਨ ਨੂੰ ਸਦਾ ਲਈ ਸੁਖੀ ਕਰ ਲੈ।

੫. [4](ਇਸ ਤਰ੍ਹਾਂ ਅੰਦਰ ਨਾਮ ਰੱਖ ਕੇ) ਅੱਖਾਂ ਨਾਲ ਅਕਾਲ ਪੁਰਖ ਦਾ ਇਹ ਸਾਰਾ ਜਗਤ ਤਮਾਸ਼ਾ ਦੇਖਦਾ ਰਹੁ ਭਾਵ ਉਸੇ ਪਰਮੇਸ਼ਰ ਦੀ ਖ਼ੂਬਸੂਰਤੀ ਦਾ ਜਲਵਾ ਦੇਖਿਆ ਕਰ।

੬. [5]ਐ ਰੱਬੀ ਪਿਆਰ ਵਾਲੇ ਮਨੁੱਖਾ! (ਸਾਧੂਆਂ ਦਾ ਸੰਗ ਕਰਿਆ ਕਰ ਕਿਉਂਕਿ) ਭਲਿਆਂ ਦੇ ਸੰਗ ਵਿਚ ਟਿਕਿਆਂ ਹੋਰ ਸਾਰਿਆਂ ਦਾ ਮੋਹ ਮਿਟ ਜਾਂਦਾ ਹੈ।

੭. [6]ਪੈਰਾਂ ਕਰ ਕੇ ਉਸ ਪਰਮੇਸ਼ਰ ਦੇ ਰਸਤੇ ਟੁਰਦਾ ਰਹੁ।

੮. [7]ਹੇ ਸੱਜਣਾ! ਯਕੀਨ ਰੱਖ ਕਿ ਜੇ ਕਦੀ ਉਸ ਹਰੀ-ਪਰਮੇਸ਼ਰ ਦਾ ਨਾਮ ਰਤਾ ਜਿੰਨਾ ਭੀ ਜਪ ਲਈਏ ਤਾਂ ਸਾਰੇ ਹੀ ਪਾਪ ਮਿਟ ਜਾਂਦੇ ਹਨ।

੯. [8]ਹੇ ਪਿਆਰੇ! ਹੱਥਾਂ ਨਾਲ ਉਹ ਕੰਮ ਕਰ ਜਿਸ ਦੀ ਬਰਕਤ ਨਾਲ ਪ੍ਰਭੂ ਦੇ ਰਸਤੇ ਚਲ ਸਕਦਾ ਹੋਵੇਂ ਅਤੇ [9]ਕੰਨਾਂ ਨਾਲ ਹਰੀ ਦੀ ਕਥਾ ਸੁਣ (ਹੇ ਪਿਆਰਿਆ! ਇਹ ਸੱਚਾ ਵਿਹਾਰ ਹੈ)।

ਪ੍ਰ: ਐ ਸਾਈਂ ਜੀ! ਆਖ਼ਰ ਇਸ ਸੱਚੇ ਵਿਉਹਾਰ ਦਾ ਮੈਨੂੰ ਫਲ ਕੀ ਮਿਲੇਗਾ?

ਉ:੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣਾ! ਇਸ ਵਿਹਾਰ ਦੀ ਬਰਕਤ ਨਾਲ ਰੱਬੀ-ਦਰਗਾਹ ਗਿਆਂ ਤੇਰਾ ਮੱਥਾ ਉੱਜਲ ਹੋਵੇਗਾ, ਭਾਵ ਇਉਂ ਦਰਗਾਹ ਵਿਚ ਸੁਰਖ਼ਰੂ ਹੋ ਜਾਈਦਾ ਹੈ।੨।

**੧. ਬਡਭਾਗੀ ਤੇ ਜਨ ਜਗ ਮਾਹਿ ॥**
**੨. ਸਦਾ ਸਦਾ ਹਰਿ ਕੇ ਗੁਨ ਗਾਹਿ ॥**
**੩. ਰਾਮ ਨਾਮ ਜੋ ਕਰਹਿ ਬੀਚਾਰ ॥**
**੪. ਸੇ ਧਨਵੰਤ ਗਨੀ ਸੰਸਾਰ ॥**
**੫. ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ ॥**
**੬. ਸਦਾ ਸਦਾ ਜਾਨਹੁ ਤੇ ਸੁਖੀ ॥**
**੭. ਏਕੋ ਏਕੁ ਏਕੁ ਪਛਾਨੈ ॥**
**੮. ਇਤ ਉਤ ਕੀ ਓਹੁ ਸੋਝੀ ਜਾਨੈ ॥**
**੯. ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥**
**੧੦. ਨਾਨਕ ਤਿਨਹਿ ਨਿਰੰਜਨੁ ਜਾਨਿਆ ॥੩॥**

***ਪਦ ਅਰਥ :*** ਤੇ ਜਨ—ਉਹ ਬੰਦੇ। ਗਾਹਿ—ਗਾਉਂਦੇ ਹਨ। ਸੇ—ਉਹ। ਧਨਵੰਤ—ਧਨਾਢ। ਮੁਖੀ—ਚੋਣਵੇਂ, ਚੰਗੇ ਬੰਦੇ। ਤੇ—ਉਨ੍ਹਾਂ ਨੂੰ। ਇਤ ਉਤ ਕੀ—ਲੋਕ-ਪ੍ਰਲੋਕ ਦੀ। ਮਾਨਿਆ—ਪਤੀਜਿਆ। ਤਿਨਹਿ—ਤਿਨ ਹੀ, ਉਸੇ ਨੇ। ਜਾਨਿਆ—ਸਮਝਿਆ ਹੈ।

***ਅਰਥ :***

ਪ੍ਰ: ਹੇ ਗੁਰੂ ਜੀ! ਆਪ ਜੀ ਜਗਤ ਵਿਚ ਵੱਡੇ ਭਾਗਾਂ ਵਾਲਾ ਕਿਸ ਮਨੁੱਖ ਨੂੰ ਕਹਿੰਦੇ ਹੋ?

ਉ: ੧. ਹੇ ਮਿੱਤਰੋ! ਗੁਰਮਤਿ ਵਿਚ ਉਨ੍ਹਾਂ ਮਨੁੱਖਾਂ ਨੂੰ ਹੀ ਵੱਡੇ ਭਾਗਾਂ ਵਾਲਾ ਮੰਨਿਆ ਹੈ।

੨. ਜੋ ਮਨੁੱਖ ਹਮੇਸ਼ਾਂ ਉਸ ਪਰਮੇਸ਼ਰ ਦੇ ਗੁਣ ਗਾਉਂਦੇ ਹਨ।

ਪ੍ਰ: ਐ ਗੁਰੂ ਜੀ! ਸੰਸਾਰੀ ਲੋਕ ਤਾਂ ਸ਼ਾਹੂਕਾਰਾਂ ਨੂੰ ਹੀ ਧਨ ਵਾਲੇ ਮੰਨਦੇ ਹਨ, ਆਪ ਜੀ ਦੇ ਵੀਚਾਰ ਅਨੁਸਾਰ ਕਿਸ ਨੂੰ ਦੌਲਤ-ਮੰਦ ਜਾਣਨਾ ਚਾਹੀਦਾ ਹੈ?

ਉ: ੩. (ਹੇ ਸੱਜਣੋ! ਜਗਤ ਵਿਚ) ਜੋ ਰਾਮ ਨਾਮ ਦਾ ਵੀਚਾਰ ਕਰਦੇ ਹਨ।

੪. (ਤੁਸੀਂ) ਉਨ੍ਹਾਂ ਨੂੰ ਹੀ ਅਸਲ ਧਨ ਵਾਲੇ ਤੇ ਰੱਜੇ ਹੋਏ ਗਿਣੋ।

ਪ੍ਰ: ਐ ਸਾਈਂ ਜੀ! ਹਮੇਸ਼ਾਂ ਸੁਖੀ ਤੇ ਮੁਖੀ ਕਿਨ੍ਹਾਂ ਨੂੰ ਜਾਣਿਆ ਜਾਏ?

ਉ: ੫. ਹੇ ਮਿੱਤਰੋ! ਜੋ ਮਨੋਂ ਤਨੋਂ ਤੇ ਮੂੰਹੋਂ ਸਦਾ ਹਰੀ ਨੂੰ ਜਪਦੇ ਹਨ।

੬. ਉਨ੍ਹਾਂ ਨੂੰ ਹੀ ਸਦਾ ਸੁਖੀ ਜਾਣ ਲਓ।

ਪ੍ਰ: ਹਜ਼ੂਰ! ਕੋਈ ਸੰਸਾਰ ਵਿਚ ਐਹੋ ਜਿਹਾ ਭੀ ਬੰਦਾ ਹੈ, ਜਿਸ ਨੂੰ ਲੋਕ-ਪ੍ਰਲੋਕ ਦੀ ਸਾਰੀ ਸੋਝੀ ਆਈ ਹੋਵੇ?

ਉ: ੭. ਹਾਂ! ਜ਼ਰੂਰ, ਹੇ ਸੱਜਣੋ! ਇਸ ਸੰਸਾਰਕ ਪਸਾਰੇ ਵਿਚ, ਜੋ ਪਰਮੇਸ਼ਰ ਇਕੋ ਇਕ ਹੈ, ਉਸ ਨੂੰ ਜੋ ਇਕ ਕਰ ਕੇ ਪਛਾਣ ਲੈਂਦਾ ਹੈ। ਭਾਵ ਜੋ (ਆਦਿ, ਮੱਧ, ਅੰਤ) ਤਿੰਨਾਂ ਸਮਿਆਂ ਵਿਚ ਇਕੋ ਨੂੰ ਸਦਾ ਕਾਇਮ ਰਹਿਣ ਵਾਲਾ ਪਛਾਣ ਲੈਂਦਾ ਹੈ।

੮. ਉਹ ਮਨੁੱਖ ਲੋਕ-ਪ੍ਰਲੋਕ ਸਭ ਦੀ ਸੋਝੀ ਪਾ ਲੈਂਦਾ ਹੈ।

ਪ੍ਰ: ਐ ਗੁਰਦੇਵ ਜੀ! ਇਸ ਪਸਾਰੇ ਵਿਚ ਪਰਮੇਸ਼ਰ ਨੂੰ ਪੂਰਨ ਕਿਸ ਨੇ ਜਾਣਿਆ ਹੈ?

ਉ: ੯. ਹੇ ਭਾਈਓ! ਨਾਮ ਨੂੰ ਸਿਮਰਦਿਆਂ ਜਿਸ ਦਾ ਮਨ ਨਾਮ ਵਿਚ ਹੀ ਪਤੀਜ ਗਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰਿਓ! ਉਨ੍ਹਾਂ ਨੇ ਉਸ ਨਿਰੰਜਨ ਨੂੰ ਹਰੇਕ ਵਿਚ ਵਿਆਪਕ ਰੂਪ ਕਰ ਕੇ ਜਾਣ ਲਿਆ ਹੈ।੩।

**੧. ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥**
**੨. ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥**
**੩. ਸਾਧਸੰਗਿ ਹਰਿ ਹਰਿ ਜਸੁ ਕਹਤ ॥**
**੪. ਸਰਬ ਰੋਗ ਤੇ ਓਹੁ ਹਰਿ ਜਨੁ ਰਹਤ ॥**
**੫. ਅਨਦਿਨੁ ਕੀਰਤਨੁ ਕੇਵਲ ਬਖ੍ਯ੍ਯਾਨੁ ॥**
**੬. ਗ੍ਰਿਹਸਤ ਮਹਿ ਸੋਈ ਨਿਰਬਾਨੁ ॥**
**੭. ਏਕ ਊਪਰਿ ਜਿਸੁ ਜਨ ਕੀ ਆਸਾ ॥**
**੮. ਤਿਸ ਕੀ ਕਟੀਐ ਜਮ ਕੀ ਫਾਸਾ ॥**
**੯. ਪਾਰਬ੍ਰਹਮ ਕੀ ਜਿਸੁ ਮਨਿ ਭੂਖ ॥**
**੧੦. ਨਾਨਕ ਤਿਸਹਿ ਨ ਲਾਗਹਿ ਦੂਖ ॥੪॥**

***ਪਦ ਅਰਥ :*** ਸੁਝੈ—ਸੁਝ ਜਾਏ, ਸਮਝ ਆ ਜਾਏ। ਬੁਝੈ—ਮਿਟ ਜਾਂਦੀ ਹੈ। ਜਸੁ—ਵਡਿਆਈ। ਹਰਿ ਜਨੁ—ਪ੍ਰਭੂ ਦਾ ਸੇਵਕ। ਸਰਬ ਰੋਗ ਤੇ ਰਹਤ—ਸਾਰੇ ਰੋਗਾਂ ਤੋਂ ਬਚਿਆ ਹੋਇਆ। ਅਨਦਿਨੁ—ਹਰ ਰੋਜ਼। ਬਖ੍ਯ੍ਯਾਨੁ—ਉਚਾਰਨ। ਨਿਰਬਾਨੁ—ਵਾਸ਼ਨਾ ਤੋਂ ਰਹਿਤ। ਜਿਸੁ ਮਨਿ—ਜਿਸ (ਮਨੁੱਖ) ਦੇ ਮਨ ਵਿਚ। ਤਿਸਹਿ—ਤਿਸ (ਮਨੁੱਖ) ਨੂੰ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਦੱਸੋ, ਉਹ ਕਿਹੜਾ ਯਤਨ ਹੈ, ਜਿਸ ਰਾਹੀਂ ਜੀਵ ਨੂੰ ਆਪਣਾ ਆਪ ਦਿੱਸ ਪਵੇ?

ਉ: ੧. ਹੇ ਮਿੱਤਰੋ! ਆਪਣੇ ਆਪ ਦੀ ਸੋਝੀ ਲਈ ਮਨੁੱਖ ਦਾ ਹੋਰ ਕੋਈ ਭੀ ਚਾਰਾ ਨਹੀਂ ਚਲ ਸਕਦਾ। ਹਾਂ, ਜਿਸ 'ਤੇ ਗੁਰੂ ਕਿਰਪਾ ਕਰਨ, ਉਸ ਨੂੰ ਆਪਣੇ ਆਪ ਦੀ ਸੋਝੀ ਆ ਜਾਂਦੀ ਹੈ।

ਪ੍ਰ: ਹਜ਼ੂਰ! ਉਸ ਸੂਝਵਾਨ ਦੀ ਨਿਸ਼ਾਨੀ ਕੀ ਹੈ?

ਉ: ੨. ਹੇ ਸੱਜਣੋ! ਉਸ ਦੀ ਇਕੋ ਹੀ ਨਿਸ਼ਾਨੀ ਜਾਣ ਲਓ ਕਿ ਉਸ ਦੀ ਸਦਾ ਲਈ ਤ੍ਰਿਸ਼ਨਾ ਮਿਟ ਜਾਂਦੀ ਹੈ।

ਪ੍ਰ: ਉਸ ਦੀ ਕ੍ਰਿਆ ਕੀ ਹੈ?

ਉ: ੩. ਬਸ, ਉਸ ਦੀ ਨਿੱਤ ਕ੍ਰਿਆ ਇਹੋ ਹੈ ਕਿ ਉਹ ਸਾਧ ਸੰਗਤ ਵਿਚ ਬੈਠ ਕੇ ਸਦਾ ਪਰਮੇਸ਼ਰ ਦਾ ਜਸ ਕਰਦਾ, (ਉਸੇ ਨੂੰ ਹਰੀ ਦਾ ਸੇਵਕ ਕਿਹਾ ਜਾਂਦਾ ਹੈ)।

੪. ਬਸ, ਉਹ ਫਿਰ ਹਰੀ ਦਾ ਸੇਵਕ ਸਾਰੇ ਹੀ ਰੋਗਾਂ ਤੋਂ ਛੁੱਟ ਜਾਂਦਾ ਹੈ।

ਪ੍ਰ: ਉਹ ਕਿਹੜਾ ਮਨੁੱਖ ਹੈ, ਜੋ ਗ੍ਰਿਹਸਤ ਵਿਚ ਰਹਿ ਕੇ ਵੀ ਨਿਰਲੇਪ ਰਹਿ ਸਕਦਾ ਹੈ?

ਉ: ੫. ਹੇ ਭਾਈ! ਜੋ ਮਨੁੱਖ ਹਰ ਰੋਜ਼ ਕੇਵਲ ਪਰਮੇਸ਼ਰ ਦਾ ਕੀਰਤਨ ਹੀ ਕਰਦਾ ਰਹਿੰਦਾ ਹੈ।

੬. ਉਸ ਨੂੰ ਸਮਝ ਲਓ ਕਿ ਉਹ ਮਨੁੱਖ ਗ੍ਰਿਹਸਤ ਵਿਚ ਰਹਿੰਦਾ ਹੋਇਆ ਆਪਣਾ ਜੀਵਨ ਅਤੀਤ ਬਿਤਾਉਂਦਾ ਹੈ।

ਪ੍ਰ: ਐ ਗੁਰੂ ਜੀ! ਸੁਣਿਆ ਹੈ ਕਿ ਜਮ ਦੀ ਫਾਹੀ ਬੜੀ ਹੀ ਅਕੱਟ ਹੈ, ਕੀ ਇਹ ਕਿਸੇ ਮਨੁੱਖ ਦੀ ਕਿਸੇ ਉਪਾਅ ਨਾਲ ਕੱਟੀ ਭੀ ਜਾ ਸਕਦੀ ਹੈ?

ਉ: ੭. ਹਾਂ! ਜ਼ਰੂਰ, ਹੇ ਭਾਈ! ਜਿਸ ਪੁਰਖ ਦੀ ਕੇਵਲ ਇਕ ਪਰਮੇਸ਼ਰ ਉੱਤੇ ਹੀ ਆਸ ਹੈ।

੮. ਉਸ ਪੁਰਸ਼ ਦੀ ਜਮ ਦੀ ਅਕੱਟ ਫਾਹੀ ਸੌਖੀ ਹੀ ਕੱਟੀ ਜਾਂਦੀ ਹੈ।

ਪ੍ਰ: ਐ ਗੁਰੂ ਜੀ! ਉਹ ਕਿਹੜਾ ਮਨੁੱਖ ਹੈ, ਜਿਸ ਨੂੰ ਜਗਤ ਦਾ ਕੋਈ ਭੀ ਦੁੱਖ ਨਹੀਂ ਪੋਹ ਸਕਦਾ?

ਉ: ੯. ਹੇ ਭਾਈਓ! ਜਿਸ ਮਨੁੱਖ ਦੇ ਮਨ ਵਿਚ ਉਸੇ ਪ੍ਰਭੂ ਦੇ ਮਿਲਣ ਦੀ ਤਾਂਘ ਲੱਗੀ ਰਹਿੰਦੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਉਸ ਮਨੁੱਖ ਨੂੰ ਸੰਸਾਰ ਦਾ ਕੋਈ ਭੀ ਦੁੱਖ ਨਹੀਂ ਪੋਹ ਸਕਦਾ।੪।

**੧. ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ ॥**
**੨. ਸੋ ਸੰਤੁ ਸੁਹੇਲਾ ਨਹੀ ਡੁਲਾਵੈ ॥**
**੩. ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥**
**੪. ਸੋ ਸੇਵਕੁ ਕਹੁ ਕਿਸ ਤੇ ਡਰੈ ॥**

**੫. ਜੈਸਾ ਸਾ ਤੈਸਾ ਦ੍ਰਿਸਟਾਇਆ ॥**
**੬. ਅਪੁਨੇ ਕਾਰਜ ਮਹਿ ਆਪਿ ਸਮਾਇਆ ॥**
**੭. ਸੋਧਤ ਸੋਧਤ ਸੋਧਤ ਸੀਝਿਆ ॥**
**੮. ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥**
**੯. ਜਬ ਦੇਖਉ ਤਬ ਸਭੁ ਕਿਛੁ ਮੂਲੁ ॥**
**੧੦. ਨਾਨਕ ਸੋ ਸੂਖਮੁ ਸੋਈ ਅਸਥੂਲੁ ॥੫॥**

***ਪਦ ਅਰਥ :*** ਸੁਹੇਲਾ—ਸੁਖੀ। ਕਿਸ ਤੇ—ਕਿਸ ਤੋਂ। ਦ੍ਰਿਸਟਾਇਆ—ਦ੍ਰਿਸ਼ਟੀ ਆਇਆ, ਨਜ਼ਰੀਂ ਆਇਆ, ਦਿੱਸਿਆ। ਸੋਧਤ—ਵਿਚਾਰ ਕਰਦਿਆਂ। ਸੀਝਿਆ—ਕਾਮਯਾਬੀ ਹੋ ਜਾਂਦੀ ਹੈ, ਸਫਲਤਾ ਹੋ ਜਾਂਦੀ ਹੈ। ਤਤੁ—ਅਸਲੀਅਤ। ਸੂਖਮੁ—ਨਿਰਗੁਣ ਪਰਮਾਤਮਾ, ਅਦ੍ਰਿਸ਼ਟ ਆਤਮ ਸਰੂਪ, ਸਰਵ ਵਿਆਪਕ ਜੋਤਿ। ਅਸਥੂਲੁ—ਦ੍ਰਿਸ਼ਟਮਾਨ ਜਗਤ।

***ਅਰਥ :***

ਪ੍ਰ: ਹਜ਼ੂਰ! ਹਰੇਕ ਮਨੁੱਖ ਦਾ ਮਨ ਡਾਵਾਂ-ਡੋਲ ਰਹਿੰਦਾ ਹੈ, ਕੀ ਕੋਈ ਐਹੋ ਜਿਹਾ ਪੁਰਸ਼ ਭੀ ਹੈ, ਜਿਸ ਦਾ ਮਨ ਡੋਲਦਾ ਨਾ ਹੋਵੇ?

ਉ: ੧. ਹਾਂ! ਹੈ, ਹੇ ਸੱਜਣੋ! ਜਿਸ ਮਨੁੱਖ ਨੂੰ ਹਰੀ ਪ੍ਰਭੂ ਸਦਾ ਹੀ ਮਨ ਵਿਚ ਯਾਦ ਰਹਿੰਦਾ ਹੈ।

੨. ਉਹ ਤਾਂ ਸੰਤ ਹੈ ਤੇ ਸਦਾ ਹੀ ਸੁਖੀ ਰਹਿੰਦਾ ਹੈ, ਉਹ ਨਾ ਕਦੇ ਡੋਲਦਾ ਤੇ ਨਾ ਹੀ ਘਬਰਾਉਂਦਾ ਹੈ।

ਪ੍ਰ: ਐ ਸਾਈਂ ਜੀ! ਹਰ ਬੰਦਾ ਆਪ ਤੋਂ ਬਲੀ ਪਾਸੋਂ ਹਮੇਸ਼ਾਂ ਹੀ ਡਰਦਾ ਹੈ। ਕੀ ਕੋਈ ਐਹੋ ਜਿਹਾ ਮਨੁੱਖ ਭੀ ਹੈ, ਜਿਸ ਨੂੰ ਕਿਸੇ ਦਾ ਡਰ ਨਾ ਹੋਵੇ?

ਉ: ੩. ਹਾਂ! ਜ਼ਰੂਰ ਹੈ, ਹੇ ਭਾਈ! ਜਿਸ ਸੇਵਕ ਉੱਤੇ ਉਸ ਦਾ ਆਪਣਾ ਪ੍ਰਭੂ ਕਿਰਪਾ ਕਰ ਰਿਹਾ ਹੋਵੇ।

੪. ਦੱਸੋ, ਉਹ ਸੇਵਕ ਫਿਰ ਕਿਸ ਪਾਸੋਂ ਡਰੇਗਾ? ਭਾਵ ਉਹ ਤਾਂ ਨਿਡਰ ਹੋ ਚੁੱਕਾ ਹੈ।

੫. (ਕਿਉਂਕਿ ਉਸ ਨੂੰ ਤਾਂ ਪ੍ਰਭੂ) ਉਹੋ ਜਿਹਾ ਹੀ ਦਿੱਸ ਪੈਂਦਾ ਹੈ, ਜਿਹੋ ਜਿਹਾ ਉਹ ਪ੍ਰਭੂ ਹੈ।

੬. ਉਸ ਨੂੰ ਇਹ ਨਜ਼ਰ ਆ ਜਾਂਦਾ ਹੈ ਕਿ ਪ੍ਰਭੂ ਆਪਣੇ ਰਚੇ ਹੋਏ ਜਗਤ (ਕਾਰਜ) ਵਿਚ ਆਪ ਹੀ ਵਿਆਪਕ ਹੈ।

੭. ਨਿਤਾ-ਪ੍ਰਤੀ ਵੀਚਾਰ ਕਰਦਿਆਂ, ਭਾਲਦਿਆਂ ਉਹ ਸਿਧਾਂਤ ਨੂੰ ਅੱਪੜ ਪਿਆ ਹੈ।

੮. ਹਾਂ, ਹੁਣ ਉਸ ਨੇ ਗੁਰੂ ਦੀ ਮਿਹਰ ਨਾਲ ਸਾਰਾ ਹੀ (ਸਾਰ) ਤੱਤ ਸਮਝ ਲਿਆ ਹੈ।

੯. ਹੇ ਭਾਈ! ਹੁਣ ਮੈਂ ਜਦੋਂ ਭੀ ਦੇਖਦਾ ਹਾਂ, ਤਾਂ ਮੈਨੂੰ ਸਭ ਕੁਝ ਮੂਲ ਹੀ, ਭਾਵ ਹਰ ਚੀਜ਼ ਵਿਚ ਉਸ ਪ੍ਰਭੂ ਦਾ ਰੂਪ ਹੀ ਦਿੱਸਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਨਿਰਗੁਣ ਹੈ ਤੇ ਉਹੋ ਹੀ ਸਰਗੁਣ ਹੈ। ਭਾਵ ਸਾਨੂੰ ਤਾਂ ਹੁਣ ਸਾਰਾ ਦ੍ਰਿਸ਼ ਅਦ੍ਰਿਸ਼ ਤੱਤ ਦ੍ਰਿਸ਼ਟੀ ਨਾਲ ਦੇਖਿਆਂ (ਮੂਲੁ) ਤੱਤ ਪਾਰਬ੍ਰਹਮ ਹੀ ਨਜ਼ਰ ਆਉਂਦਾ ਹੈ।੫।

**੧. ਨਹ ਕਿਛੁ ਜਨਮੈ ਨਹ ਕਿਛੁ ਮਰੈ ॥**
**੨. ਆਪਨ ਚਲਿਤੁ ਆਪ ਹੀ ਕਰੈ ॥**
**੩. ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥**
**੪. ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥**
**੫. ਆਪੇ ਆਪਿ ਸਗਲ ਮਹਿ ਆਪਿ ॥**
**੬. ਅਨਿਕ ਜੁਗਤਿ ਰਚਿ ਥਾਪਿ ਉਥਾਪਿ ॥**
**੭. ਅਬਿਨਾਸੀ ਨਾਹੀ ਕਿਛੁ ਖੰਡ ॥**
**੮. ਧਾਰਣ ਧਾਰਿ ਰਹਿਓ ਬ੍ਰਹਮੰਡ ॥**
**੯. ਅਲਖ ਅਭੇਵ ਪੁਰਖ ਪਰਤਾਪ ॥**
**੧੦. ਆਪਿ ਜਪਾਏ ਤ ਨਾਨਕ ਜਾਪ ॥੬॥**

***ਪਦ ਅਰਥ :*** ਚਲਿਤੁ—ਤਮਾਸ਼ਾ, ਖੇਲ। ਆਵਨੁ ਜਾਵਨੁ—ਜੰਮਣ ਮਰਨ। ਦ੍ਰਿਸਟਿ—ਦਿੱਸਦਾ ਜਗਤ, ਅਸਥੂਲ ਸੰਸਾਰ। ਅਨਦ੍ਰਿਸਟਿ—ਨਾ ਦਿੱਸਦਾ ਸੰਸਾਰ, ਸੂਖਮ ਜਗਤ। ਆਗਿਆਕਾਰੀ—ਹੁਕਮ ਵਿਚ ਟੁਰਨ ਵਾਲੀ। ਧਾਰੀ—ਟਿਕਾਈ ਹੈ। ਜੁਗਤਿ—ਤਰੀਕਿਆਂ ਨਾਲ। ਉਥਾਪਿ—ਨਾਸ ਕਰਦਾ ਹੈ। ਖੰਡ—ਟੋਟਾ, ਨਾਸ। ਧਾਰਿ ਰਹਿਓ—ਸਹਾਰਾ ਦੇਣ ਵਾਲਾ, ਸਹਾਰਾ ਦੇ ਰਿਹਾ ਹੈ, ਸ੍ਰਿਸ਼ਟੀ ਰਚ ਕੇ। ਅਲਖ—ਜਾਣਨ ਤੋਂ ਰਹਿਤ। ਅਭੇਵ—ਜਿਸ ਦਾ ਭੇਤ ਨਾ ਪਾਇਆ ਜਾ ਸਕੇ। ਤ—ਤਾਂ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਇਸ ਸੰਸਾਰ ਦੇ ਆਉਣ ਜਾਣ ਦੇ ਚੱਕਰ ਬਾਰੇ ਕੋਈ ਆਪਣੀ ਵੀਚਾਰ ਦੱਸੋ।

ਉ: ੧. ਹੇ ਭਾਈਓ! ਜੇ ਗਿਆਨ-ਦ੍ਰਿਸ਼ਟੀ ਨਾਲ ਇਸ ਦੀ ਅਸਲੀਅਤ ਨੂੰ ਵਿਚਾਰਿਆ ਜਾਏ, ਤਾਂ ਨਾ ਕੁਝ ਜੰਮਦਾ ਤੇ ਨਾ ਹੀ ਕੁਝ ਮਰਦਾ ਹੈ।

ਪ੍ਰ: ਫਿਰ ਸਮਝੀਏ ਕੀ?

ਉ: ੨. ਹੇ ਮਿੱਤਰੋ! ਇਉਂ ਹੀ ਸਮਝਣਾ ਠੀਕ ਹੈ ਕਿ ਇਹ ਜਨਮ ਮਰਨ ਦੀ ਖੇਡ, ਕੌਤਕ ਤਾਂ ਪਰਮੇਸ਼ਰ ਆਪ ਹੀ ਖੇਡ ਰਿਹਾ ਹੈ।

੩. ਇਹ ਆਉਣਾ ਜਾਣਾ, ਭਾਵ ਜੰਮਣਾ ਮਰਣਾ, ਦਿੱਸਣ ਵਾਲਾ ਤੇ ਨਾ ਦਿੱਸਣ ਵਾਲਾ ਜਗਤ।

੪. ਗੱਲ ਕੀ ਇਹ ਸਾਰੀ ਸ੍ਰਿਸ਼ਟੀ ਪ੍ਰਭੂ ਨੇ ਆਪਣੇ ਹੁਕਮ ਵਿਚ ਤੁਰਨ ਵਾਲੀ, ਆਪਣੇ ਆਸਰੇ 'ਤੇ ਟਿਕਾਈ ਹੋਈ ਹੈ।

੫. ਉਹ ਸਾਰੇ ਜੀਵਾਂ ਵਿਚ ਕੇਵਲ ਆਪ ਹੀ ਆਪ ਹੈ।

੬. ਫਿਰ ਉਹ ਅਨੇਕਾਂ ਜੁਗਤੀਆਂ ਕਰ ਕੇ ਆਪ ਜਗਤ ਨੂੰ ਬਣਾ ਸਵਾਰ ਕੇ ਰਚਦਾ ਹੈ। ਭਾਵ ਇਸਥਿਤ ਕਰਦਾ ਹੈ ਅਤੇ ਆਪ ਹੀ ਫਿਰ ਭੰਨ-ਤੋੜ ਦੇਂਦਾ ਹੈ।

੭. ਉਹ ਪ੍ਰਭੂ ਆਪ ਅਬਿਨਾਸੀ ਹੈ, ਨਾਸ ਤੋਂ ਰਹਿਤ ਹੈ ਅਤੇ ਨਾ ਹੀ ਉਸ ਦੀ ਖੰਡਾਂ ਵਾਲੀ ਕੋਈ ਵੰਡ ਹੈ।

੮. ਉਹ ਸਾਰੇ ਬ੍ਰਹਿਮੰਡਾਂ ਦੀ ਧਾਰਨਾ ਨੂੰ ਆਪ ਹੀ ਧਾਰ ਰਿਹਾ ਹੈ।

੯. ਹੇ ਭਾਈਓ ! ਉਸ ਵਿਆਪਕ ਪ੍ਰਭੂ ਦੇ ਪ੍ਰਤਾਪ ਦਾ ਭੇਤ ਨਹੀਂ ਪਾਇਆ ਜਾ ਸਕਦਾ, ਭਾਵ ਜਾਣਿਆ ਹੀ ਨਹੀਂ ਜਾ ਸਕਦਾ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰਿਓ ! ਜੇ ਉਹ ਆਪ ਹੀ ਆਪਣਾ ਨਾਮ ਕਿਸੇ ਜੀਵ ਨੂੰ ਜਪਾਏ ਤਾਂ ਹੀ ਉਹ ਜਪ ਸਕਦਾ ਹੈ।੬।

**੧. ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥**
**੨. ਸਗਲ ਸੰਸਾਰੁ ਉਧਰੈ ਤਿਨ ਮੰਤ ॥**
**੩. ਪ੍ਰਭ ਕੇ ਸੇਵਕ ਸਗਲ ਉਧਾਰਨ ॥**
**੪. ਪ੍ਰਭ ਕੇ ਸੇਵਕ ਦੂਖ ਬਿਸਾਰਨ ॥**
**੫. ਆਪੇ ਮੇਲਿ ਲਏ ਕਿਰਪਾਲ ॥**
**੬. ਗੁਰ ਕਾ ਸਬਦੁ ਜਪਿ ਭਏ ਨਿਹਾਲ ॥**
**੭. ਉਨ ਕੀ ਸੇਵਾ ਸੋਈ ਲਾਗੈ ॥**
**੮. ਜਿਸ ਨੋ ਕ੍ਰਿਪਾ ਕਰਹਿ ਬਡਭਾਗੈ ॥**
**੯. ਨਾਮੁ ਜਪਤ ਪਾਵਹਿ ਬਿਸ੍ਰਾਮੁ ॥**
**੧੦. ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ ॥੭॥**

***ਪਦ ਅਰਥ :*** ਜਿਨ—ਜਿਨ੍ਹਾਂ ਮਨੁੱਖਾਂ ਨੇ। ਤਿਨ ਮੰਤ—ਉਨ੍ਹਾਂ ਦੇ ਉਪਦੇਸ਼ ਨਾਲ। ਸਗਲ ਉਧਾਰਨ—ਸਾਰਿਆਂ ਨੂੰ ਬਚਾਉਣ ਵਾਲੇ। ਦੂਖ ਬਿਸਾਰਨ—ਦੁੱਖਾਂ ਦਾ ਨਾਸ ਕਰਨ ਵਾਲੇ। ਜਪਿ—ਜਪ ਕੇ। ਨਿਹਾਲ—(ਫੁੱਲ ਵਾਂਗ) ਖਿੜੇ ਹੋਏ, ਦੁੱਖ-ਰਹਿਤ। ਕਰਹਿ—ਤੂੰ ਕਰਦਾ ਹੈਂ। ਬਡਭਾਗੈ—ਚੰਗੀ ਕਿਸਮਤ ਵਾਲੇ ਨੂੰ। ਬਿਸ੍ਰਾਮੁ—ਟਿਕਾਣਾ, ਦੁੱਖਾਂ ਤੋਂ ਬਚਾਅ। ਮਾਨੁ—ਮੰਨ, ਸਮਝ, ਜਾਣ ਲੈ।

***ਅਰਥ :***

ਪ੍ਰ: ਹਜ਼ੂਰ ! ਕਈ ਹੋ ਗੁਜ਼ਰੇ ਤੇ ਵਰਤਮਾਨ ਸਮੇਂ ਦੇ ਮਨੁੱਖਾਂ ਦੀ ਬੜੀ ਸੋਭਾ ਹੋ ਰਹੀ ਹੈ, ਉਨ੍ਹਾਂ ਵਿਚ ਕਿਹੜੀ ਵਿਸ਼ੇਸ਼ਤਾ ਹੈ ?

ਉ: ੧. ਹੇ ਭਰਾਵੋ ! ਪਿੱਛੇ ਭੀ ਤੇ ਹੁਣ ਭੀ ਜਿਨ੍ਹਾਂ ਬੰਦਿਆਂ ਨੇ ਆਪਣੇ ਪ੍ਰਭੂ ਨੂੰ ਪਛਾਣ ਲਿਆ, ਯਕੀਨ ਕਰੋ ਉਹੋ ਗੁਰਮੁਖ ਹੀ ਸੋਭਾ ਵਾਲੇ ਹੋਏ ਹਨ।

ਪ੍ਰ: ਉਨ੍ਹਾਂ ਵਿਚ ਕਿਤਨੀ-ਕੁ ਤਾਕਤ ਹੁੰਦੀ ਹੈ ?

ਉ: ੨. ਹੇ ਸੱਜਣੋ ! ਉਨ੍ਹਾਂ ਦੇ (ਨਾਮ) ਉਪਦੇਸ਼ ਨਾਲ ਤਾਂ ਸਾਰਾ ਹੀ ਸੰਸਾਰ ਤਰ ਜਾਂਦਾ ਹੈ।

੩. ਪਰਮੇਸ਼ਰ ਦੇ ਐਹੋ ਜਿਹੇ ਸੇਵਕ ਤਾਂ ਸਾਰੇ ਜੀਵਾਂ ਦਾ ਹੀ ਉਧਾਰ ਕਰਨ ਵਾਲੇ ਹੁੰਦੇ ਹਨ, ਕਿਉਂਕਿ ਵਾਹਿਗੁਰੂ ਜੀ ਦਾ ਜਲਾਲ ਉਨ੍ਹਾਂ ਵਿਚ ਹੁੰਦਾ ਹੈ। ਜਿਵੇਂ ਸੋਨੇ ਦੇ ਲਾਲ ਅੰਗਾਰ ਗੋਲੇ ਵਿਚ ਅਗਨੀ ਦਾ ਸਾਰਾ ਜਲਾਲ ਪ੍ਰਵੇਸ਼ਤ ਹੁੰਦਾ ਹੈ। ਇਸ ਕਰ ਕੇ ਉਹ ਸਾਰਿਆਂ ਦਾ ਉਧਾਰ ਕਰਨ ਨੂੰ ਸਮਰੱਥ ਹੋ ਜਾਂਦੇ ਹਨ।

੪. ਉਹ ਪ੍ਰਭੂ ਦੇ ਸੇਵਕ ਤਾਂ ਜੀਵਾਂ ਦਾ ਦੁੱਖ ਦੂਰ ਕਰਨ ਵਾਲੇ ਹੋਇਆ ਕਰਦੇ ਹਨ।

੫. ਐਹੋ ਜਿਹੇ ਸੇਵਕਾਂ ਨੂੰ ਕਿਰਪਾਲੂ ਪ੍ਰਭੂ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ।

੬. ਉਹ ਸੇਵਕ ਸਤਿਗੁਰੂ ਦਾ ਬਖ਼ਸ਼ਿਆ ਹੋਇਆ ਸ਼ਬਦ (ਜਪਿ) ਜਪ ਕੇ ਨਿਰਦੁੱਖ ਅਨੰਦ ਦੀ ਅਵਸਥਾ ਵਾਲੇ ਹੋ, ਸਦਾ ਫੁੱਲ ਵਾਂਗ ਖਿੜੇ ਰਹਿੰਦੇ ਹਨ।

ਪ੍ਰ: ਉਨ੍ਹਾਂ ਦੀ ਸੇਵਾ ਵਿਚ ਸਾਰੇ ਬੰਦੇ ਕਿਉਂ ਨਹੀਂ ਲੱਗ ਜਾਂਦੇ ?

ਉ: ੭. ਹੇ ਭਾਈਓ ! ਉਨ੍ਹਾਂ ਸੇਵਕਾਂ ਦੀ ਸੇਵਾ ਵਿਚ ਭੀ ਉਹੋ ਬੰਦਾ ਲੱਗਦਾ ਹੈ।

੮. ਜਿਸ ਕਿਸਮਤ ਵਾਲੇ ਉੱਤੇ ਉਹ ਪ੍ਰਭੂ ਆਪ ਹੀ ਮਿਹਰ ਕਰਦਾ ਹੈ।

੯. ਐ ਪਿਆਰੇ ! ਉਹ ਸੇਵਕ ਨਾਮ ਜਪ ਕੇ ਆਤਮਿਕ ਅਚੱਲ ਟਿਕਾਅ ਪਾ ਲੈਂਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਨ੍ਹਾਂ ਨੂੰ ਤਾਂ ਬਹੁਤ ਹੀ ਚੰਗੇ ਤੇ ਬੜੇ ਉੱਚੇ ਮਨੁੱਖ ਸਮਝ।੭।

**੧. ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ ॥**
**੨. ਸਦਾ ਸਦਾ ਬਸੈ ਹਰਿ ਸੰਗਿ ॥**
**੩. ਸਹਜ ਸੁਭਾਇ ਹੋਵੈ ਸੋ ਹੋਇ ॥**
**੪. ਕਰਣੈਹਾਰੁ ਪਛਾਣੈ ਸੋਇ ॥**
**੫. ਪ੍ਰਭ ਕਾ ਕੀਆ ਜਨ ਮੀਠ ਲਗਾਨਾ ॥**
**੬. ਜੈਸਾ ਸਾ ਤੈਸਾ ਦ੍ਰਿਸਟਾਨਾ ॥**
**੭. ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥**
**੮. ਓਇ ਸੁਖ ਨਿਧਾਨ ਉਨਹੂ ਬਨਿ ਆਏ ॥**
**੯. ਆਪਸ ਕਉ ਆਪਿ ਦੀਨੋ ਮਾਨੁ ॥**
**੧੦. ਨਾਨਕ ਪ੍ਰਭ ਜਨੁ ਏਕੋ ਜਾਨੁ ॥੮॥੧੪॥**

***ਪਦ ਅਰਥ :*** ਰੰਗਿ—ਮੌਜ ਵਿਚ, ਰਜ਼ਾ ਵਿਚ। ਸਹਜ ਸੁਭਾਇ—ਸੁਤੇ ਹੀ, ਸੁਭਾਵਕ ਹੀ। ਜਨ—ਸੇਵਕਾਂ ਨੂੰ। ਮੀਠ ਲਗਾਨਾ—ਮਿੱਠਾ ਲਗਦਾ ਹੈ। ਦ੍ਰਿਸਟਾਨਾ—ਨਿਗਾਹ ਆਉਂਦਾ ਹੈ। ਉਪਜੇ—ਪੈਦਾ ਹੋਏ। ਓਇ—ਉਹ ਸੇਵਕ। ਸੁਖ ਨਿਧਾਨ—ਸੁਖਾਂ ਦੇ ਖ਼ਜ਼ਾਨੇ। ਉਨਹੂ—ਉਨ੍ਹਾਂ ਨੂੰ ਹੀ। ਬਨਿ ਆਏ—ਫੱਬਦੀ ਹੈ। ਆਪਸ ਕਉ—ਆਪਣੇ ਆਪ ਨੂੰ।

***ਅਰਥ :***

ਪ੍ਰ: ਐ ਸਾਈਂ ਜੀ ! ਆਤਮ ਟਿਕਾਅ ਵਿਚ ਟਿਕੇ ਹੋਏ, ਪ੍ਰਭੂ ਵਿਚ ਅਭੇਦ ਹੋਣ ਵਾਲਿਆਂ ਦੀ ਪਛਾਣ ਕੀ ਹੈ ?

ਉ: ੧. ਹੇ ਭਰਾਵੋ ! ਉਹ ਪ੍ਰਭੂ ਦੇ ਸੇਵਕ ਜੋ ਭੀ ਕੁਝ ਕਰਦੇ ਹਨ, ਉਹ ਆਪਣੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ ਉਸ ਦੀ ਰਜ਼ਾ ਵਿਚ ਕਰਦੇ ਹਨ।

੨. ਉਹ (ਸਦਾ ਸਦਾ) ਹਮੇਸ਼ਾਂ ਪਰਮੇਸ਼ਰ ਦੇ ਸੰਗ ਵਿਚ ਵੱਸਦੇ ਹਨ, ਪ੍ਰਭੂ ਦੀ ਯਾਦ ਵਿਚ ਉਸ ਨੂੰ ਅੰਗ-ਸੰਗ ਸਹੀ ਕਰਦੇ ਹਨ।

੩. ਉਨ੍ਹਾਂ ਨੂੰ ਜੋ ਕੁਝ ਭੀ ਸੰਸਾਰ ਵਿਚ ਵਾਪਰਦਾ ਨਜ਼ਰ ਆ ਰਿਹਾ ਹੁੰਦਾ ਹੈ, ਉਹ ਸਹਿਜ ਸੁਭਾਅ ਹੀ ਹੋ ਰਿਹਾ ਪ੍ਰਤੀਤ ਹੋਇਆ ਕਰਦਾ ਹੈ।

੪. ਅਤੇ ਉਹ ਸਭ ਕੁਝ ਕਰਨ ਵਾਲਾ ਇਕ ਪ੍ਰਭੂ ਨੂੰ ਹੀ ਪਛਾਣਦੇ ਹਨ।

੫. ਇਸ ਤਰ੍ਹਾਂ ਉਨ੍ਹਾਂ ਜਨਾਂ ਨੂੰ ਪ੍ਰਭੂ ਦਾ ਕੀਤਾ ਹੋਇਆ ਮਿੱਠਾ ਲਗਦਾ ਹੈ।

੬. ਕਿਉਂਕਿ, ਉਹ ਪ੍ਰਭੂ ਜਿਹੋ ਜਿਹਾ ਹੈ, ਉਨ੍ਹਾਂ ਨੂੰ ਉਹੋ ਜਿਹਾ ਹੀ ਨਜ਼ਰੀਂ ਆ ਗਿਆ ਹੁੰਦਾ ਹੈ।

੭. ਇਸ ਤਰ੍ਹਾਂ ਉਹ ਸੇਵਕ ਜਿਸ ਪ੍ਰਭੂ ਤੋਂ ਪੈਦਾ ਹੋਏ ਹੁੰਦੇ ਹਨ, ਉਹ ਉਸੇ ਵਿਚ ਹੀ ਸਦਾ ਸਮਾਏ ਰਹਿੰਦੇ ਹਨ।

੮. ਅਜਿਹੇ ਸੇਵਕ ਹੁਣ ਸੁੱਖਾਂ ਦੇ ਭੰਡਾਰੇ ਹੋ ਜਾਂਦੇ ਹਨ, ਅਸਲ ਵਿਚ ਇਹ ਦਰਜਾ ਫੱਬਦਾ ਭੀ ਉਨ੍ਹਾਂ ਨੂੰ ਹੀ ਹੈ, ਕਿਉਂਕਿ ਉਹ ਇਸ ਦਾਤ ਦੇ ਯੋਗ ਹਨ।

੯. ਹੇ ਪਿਆਰੇ! ਸੇਵਕਾਂ ਨੂੰ ਇਹ ਸੁਖ ਨਿਧਾਨ ਹੋਣ ਦਾ ਮਾਣ ਬਖ਼ਸ਼ਣ ਵਿਚ ਉਸ ਪਰਮੇਸ਼ਰ ਨੇ ਸਮਝੋ ਆਪਣੇ ਆਪ ਨੂੰ ਆਪ ਹੀ ਮਾਣ ਦਿੱਤਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਪ੍ਰਭੂ ਤੇ ਸੇਵਕ ਨੂੰ ਇਕੋ ਰੂਪ ਸਮਝ।੮।੧੪।

***ਭਾਵਾਰਥ :*** ਇਸ ਉਪ੍ਰੋਕਤ ੧੪ਵੀਂ ਅਸ਼ਟਪਦੀ ਤੇ ਸਲੋਕ ਦੇ ਆਰੰਭ ਵਿਚ ਜੋ ਸਿਧਾਂਤ ਉਲੀਕਿਆ ਗਿਆ ਹੈ, ਇਸ ਦਾ ਭਾਵ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਸਤਿਗੁਰੂ ਜੀ ਨੇ ਸਾਨੂੰ ਕਿਸੇ ਕੰਮ ਕਰਨ ਵਲੋਂ, ਕਿਸੇ ਹੀਲੇ ਵਲੋਂ, ਜਾਂ ਉੱਦਮ ਕਰਨੋਂ ਰੋਕਿਆ ਹੈ। ਗੁਰਬਾਣੀ ਤਾਂ ਸਾਨੂੰ ਕਿਧਰੇ ਵੀ ਵਿਹਲਾ ਬਹਿ ਕੇ, ਨਿਕਾਰਾ ਹੋ ਕੇ ਜੀਵਨ ਗੁਜ਼ਾਰਨ ਦੀ ਆਗਿਆ ਨਹੀਂ ਕਰਦੀ; ਸਗੋਂ ਸਾਨੂੰ ਥਾਂ-ਥਾਂ ਉੱਦਮ ਕਰਨ ਲਈ ਪ੍ਰੇਰਦੀ ਹੈ।

ਜਿਵੇਂ ਕਬੀਰ ਸਾਹਿਬ ਜੀ ਫ਼ੁਰਮਾਨ ਕਰਦੇ ਹਨ ਕਿ ਐ ਬੰਦੇ—

ਕਬੀਰ ਕਾਲਿ ਕਰੰਤਾ ਅਬਹਿ ਕਰੁ,
ਅਬ ਕਰਤਾ ਸੁਇ ਤਾਲ॥੧੩੮॥ *(ਪੰਨਾ ੧੩੭੧)*

ਭਾਵ ਜਿਹੜਾ ਕੰਮ ਤੂੰ ਕੱਲ੍ਹ ਕਰਨ ਦਾ ਪ੍ਰੋਗਰਾਮ ਬਣਾਇਆ ਹੈ, ਉਸ ਨੂੰ ਅੱਜ ਹੀ ਕਰ ਲੈ ਅਤੇ ਜਿਹੜਾ ਅੱਜ ਕਰਨਾ ਚਾਹੁੰਦਾ ਹੈਂ, ਉਸ ਨੂੰ ਇਸੇ ਘੜੀ ਕਰ ਅਤੇ ਨਾ ਹੀ ਹਜ਼ੂਰ ਦਾ ਇਹ ਮਨੋਰਥ ਹੈ ਕਿ ਅਸੀਂ ਅਕਲ ਤੋਂ ਹੀ ਹੱਥ ਧੋ ਬਹੀਏ। ਨਹੀਂ, ਇਹ ਸਿਆਣਪ ਸ਼ਬਦ ਤਾਂ ਹਜ਼ੂਰ ਨੇ ਉਨ੍ਹਾਂ ਬੰਦਿਆਂ ਲਈ ਵਰਤਿਆ ਹੈ, ਜੋ ਸੰਸਾਰੀ ਜੀਵ ਆਪਣੇ ਆਪ ਨੂੰ ਬੜੇ ਸਿਆਣੇ ਸਮਝੀ ਬੈਠੇ ਹਨ। ਗੁਰਬਾਣੀ ਦੀ ਰੌਸ਼ਨੀ ਵਿੱਚੋਂ ਸਾਨੂੰ ਇਹ ਸਿਆਣਪ ਸ਼ਬਦ ਦਾ ਅਸਲ ਭਾਵ ਤਾਂ ਮਨਮਤ, ਆਪ-ਹੁਦਰੀ ਕਰਨ ਵਾਲੀ ਮਤ, ਅਥਵਾ ਕੁਰਾਹੇ ਪਾਉਣ ਵਾਲੀ ਮਤ ਹੈ। ਉਹ ਮਤ, ਜਿਸ ਦੇ ਆਸਰੇ ਅਸੀਂ ਖੋਟੇ ਨੂੰ ਖਰਾ ਕਹਿ ਰਹੇ ਹਾਂ ਅਤੇ ਖਰੇ ਦੀ ਸਾਰ ਹੀ ਨਹੀਂ ਜਾਣਦੇ। ਗੁਰੂ ਜੀ ਸਾਨੂੰ ਉਸ ਸਿਆਣਪ ਨੂੰ ਛੱਡਣ ਲਈ ਕਹਿ ਰਹੇ ਹਨ, ਜਿਸ ਨੇ ਸਾਨੂੰ ਅਜਿਹਾ ਮੂਰਖ ਬਣਾ ਦਿੱਤਾ ਕਿ ਅਸੀਂ ਵਿਸ਼ਿਆਂ ਦੇ ਭੋਗ ਨੂੰ (ਜੋ ਜ਼ਹਿਰ ਦੇ ਸਮਾਨ ਹਨ) ਮਿੱਠਾ ਖ਼ਿਆਲ ਕਰਦੇ ਹਾਂ। ਭਾਵ ਜਿਸ ਅਕਲ ਨੇ ਸਾਨੂੰ ਅਜਿਹਾ ਬੁਧੂ ਬਣਾਇਆ ਹੈ ਕਿ ਅਸੀਂ ਆਪਣੀ ਅਸਲ ਮਾਂ ਨੂੰ ਛੱਡ ਕੇ ਖਿਡਾਵੀ ਨਾਲ ਹੀ ਪਿਆਰ ਪਾ ਲਿਆ ਹੈ। ਅਸੀਂ ਆਪਣੇ ਪਿਤਾ ਨੂੰ ਭੁੱਲ ਕੇ ਉਸ ਦੇ ਨੌਕਰਾਂ ਨੂੰ ਹੀ ਪੂਜਣ ਲਗ ਪਏ ਹਾਂ। ਉਸ ਦੇਣਹਾਰ ਪ੍ਰਭੂ ਨੂੰ ਛੱਡ ਕੇ ਉਸ ਦੇ ਬਣਾਏ ਹੋਏ (ਸੂਰਜ, ਧਰਤੀ, ਪਾਣੀ, ਅੱਗ ਆਦਿ ਤਾਂ ਕਿਧਰੇ ਰਹੇ, ਪਿੱਪਲਾਂ, ਸੱਪਾਂ) ਨੂੰ ਪੂਜਣ ਲੱਗ ਪਏ ਹਾਂ। ਕਦੀ ਸੂਰਜ ਦੇ ਤਰਲੇ ਕਰਦੇ ਹਾਂ ਅਤੇ ਕਦੇ ਬੱਦਲਾਂ ਨੂੰ ਆਸਾਂ-ਭਰੀਆਂ ਅੱਖਾਂ ਨਾਲ ਤੱਕਦੇ ਹਾਂ। ਸਾਨੂੰ ਇਨ੍ਹਾਂ ਭੁੱਲਾਂ ਦੇ ਖੂਹ ਵਿੱਚੋਂ ਕੱਢਣ ਲਈ ਹੀ ਤਾਂ ਹਜ਼ੂਰ ਫ਼ੁਰਮਾਦੇ ਹਨ—

ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥
ਨਾਨਕ ਨਾਮੁ ਧਿਆਈਐ, ਕਾਰਜੁ ਆਵੈ ਰਾਸਿ॥੧॥ *(ਪੰਨਾ ੨੫੭)*

ਉਸ ਪ੍ਰਭੂ ਨੂੰ ਛੱਡ ਕੇ ਕਿਸੇ ਹੋਰ ਦੀ ਆਸ ਦੀ ਬੀਮਾਰੀ ਵੀ, ਹਉਮੈ ਦੇ ਰੋਗ ਵਾਂਗ ਕੇਵਲ ਮਨੁੱਖ ਵਿਚ ਹੀ ਦੇਖਣ ਵਿਚ ਆਉਂਦੀ ਹੈ। ਹੋਰ ਕੋਈ ਜੀਵ ਉਸ ਪ੍ਰਭੂ ਤੋਂ ਬਿਨਾਂ ਕਿਸੇ ਦੀ ਭੀ ਆਸ ਨਹੀਂ ਰੱਖਦਾ। ਕੌਣ ਨਹੀਂ ਜਾਣਦਾ ਕਿ ਜਿਥੇ ਗਊ, ਮੱਝ ਜਾਂ ਘੋੜੀ ਦਾ ਬੱਚਾ ਜੰਮਦਿਆਂ ਛਲਾਂਗਾਂ ਮਾਰਨ ਲਗ ਪੈਂਦਾ ਹੈ, ਉਥੇ ਮਨੁੱਖ ਦਾ ਬੱਚਾ ਸਾਲ ਵਿਚ ਮਸਾਂ ਰਿੜ੍ਹਨਾ ਹੀ ਸਿੱਖਦਾ ਹੈ। ਇਸ ਦਾ ਇਹ ਕਾਰਨ ਹੈ ਕਿ ਗਊ ਮੱਝ ਦਾ ਬੱਚਾ ਜਦ ਦੇਖਦਾ ਹੈ ਕਿ ਉਸ ਦੀ ਮਾਂ ਉਸ ਦੀ ਕੋਈ ਸਹਾਇਤਾ ਨਹੀਂ ਕਰਦੀ, ਤਾਂ ਉਹ ਉਸ ਨਿਰੰਕਾਰ ਉਪਰ ਡੋਰੀ ਸੁੱਟਦਾ ਹੈ। ਉਹ ਨਿਰੰਕਾਰ ਅੱਗੇ ਫ਼ਰਿਆਦ ਕਰਦਾ ਹੈ, ਜਿਸ ਦਾ ਸਦਕਾ ਨਿਰੰਕਾਰ ਉਸ ਵਿਚ ਹਿੰਮਤ ਬਖ਼ਸ਼ਦਾ ਹੈ। ਉਹ ਹੰਬਲਾ ਮਾਰਦਾ ਹੈ, ਪੰਜ ਦਸ ਵਾਰ ਡਿੱਗਦਾ ਹੈ, ਉੱਠਦਾ ਹੈ ਅਤੇ ਇਸ ਤਰ੍ਹਾਂ ਘੰਟੇ ਦੋ ਘੰਟੇ ਵਿਚ ਉਸ ਅੰਦਰ ਖਲੋਣ ਦਾ ਬਲ ਆ ਜਾਂਦਾ ਹੈ, ਪਰ ਮਨੁੱਖੀ ਬੱਚੇ ਨੂੰ ਜੰਮਦਿਆਂ ਹੀ ਕਈ ਖਿਡਾਵੇ ਮਿਲ ਜਾਂਦੇ ਹਨ, ਉਹ ਜਰਾ ਰੋਂਦਾ ਹੈ ਤਾਂ ਕੋਈ ਵੀ ਉਸ ਦੀ ਸਹਾਇਤਾ ਲਈ ਆ ਜਾਂਦਾ ਹੈ। ਉਸ ਨੂੰ ਭੁੱਖ ਲੱਗਦੀ ਹੈ ਤਾਂ ਉਸ ਦੇ ਮੂੰਹ ਵਿਚ ਕੋਈ ਨਾ ਕੋਈ ਖਾਣ ਨੂੰ ਦੇ ਦੇਂਦਾ ਹੈ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਸ ਨੂੰ ਦੂਸਰਿਆਂ ਦਾ ਸਹਾਰਾ ਲੈਣ ਦੀ ਆਦਤ ਪੈ ਜਾਂਦੀ ਹੈ।

ਸਾਡੀ ਇਸ ਦੂਸਰਿਆਂ ਦਾ ਸਹਾਰਾ ਲੈਣ ਦੀ ਆਦਤ ਨੂੰ ਦੂਰ ਕਰਨ ਲਈ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਕਹਿ ਰਹੇ ਹਨ—

ਹੇ ਭਾਈ! ਦੂਸਰਿਆਂ ਦੀਆਂ ਆਸਾਂ ਛੱਡ, ਉਸ ਪਰਮੇਸ਼ਰ ਦਾ ਨਾਮ ਲੈ ਕੇ ਉਸ ਦੀ ਟੇਕ ਲੈ ਕੇ ਕਾਰਜ ਅਰੰਭ ਕਰ ਦੇ, ਉਸ ਵਾਹਿਗੁਰੂ ਦੀ ਕਿਰਪਾ ਨਾਲ ਤੇਰਾ ਕੰਮ ਰਾਸ ਆ ਜਾਵੇਗਾ।

ਕੀ ਅਸੀਂ ਆਪਣੇ ਆਲੇ-ਦੁਆਲੇ ਵੇਖਦੇ ਨਹੀਂ ਕਿ ਜਿਹੜੇ ਨੇਤਰ-ਹੀਣ, ਲੂਲ੍ਹੇ ਜਾਂ ਟੁੰਡੇ, ਆਪਣੇ-ਆਪਣੇ ਸਾਕਾਂ ਸੰਬੰਧੀਆਂ ਦੇ ਸਹਾਰੇ ਨੂੰ ਭਾਲਦੇ ਹਨ, ਉਹ ਸਾਰੀ ਉਮਰ ਅਧੀਨ ਰਹਿੰਦੇ ਹਨ। ਉਹ ਬਿਨਾਂ ਸਹਾਰੇ ਦੇ ਘਰੋਂ ਬਾਹਰ ਇਕ ਕਦਮ ਭੀ ਨਹੀਂ ਜਾ ਸਕਦੇ, ਪਰ ਜਿਹੜੇ ਇਹੋ ਜਿਹੇ ਵਿਅਕਤੀ ਨਿਰੰਕਾਰ ਨੂੰ ਯਾਦ ਕਰ ਕੇ, ਨਿਰੰਕਾਰ 'ਤੇ ਡੋਰੀ ਸੁਟ ਕੇ, ਸੰਸਾਰ-ਸਮੁੰਦਰ ਵਿਚ ਆਪਣੀ ਜੀਵਨ-ਕਿਸ਼ਤੀ ਨੂੰ ਠੇਲ੍ਹ ਦੇਂਦੇ ਹਨ, ਉਹ ਜੀਵਨ ਵਿਚ ਸਦਾ ਸਫਲ ਹੁੰਦੇ ਹਨ।

ਉਹ ਪਰਮੇਸ਼ਰ ਬੜਾ ਦਿਆਲੂ ਹੈ। ਜੋ ਬੰਦਾ ਉਸ ਦੀ ਓਟ ਲਵੇ, ਉਹ ਪ੍ਰਭੂ ਉਸ ਦੀ ਘਾਟ ਨੂੰ ਕਿਸੇ ਨਾ ਕਿਸੇ ਢੰਗ ਨਾਲ ਪੂਰਾ ਕਰ ਦੇਂਦਾ ਹੈ। ਵੇਖੋ! ਉਹ ਨੇਤ੍ਰ-ਹੀਣ ਦੀ ਯਾਦ-ਸ਼ਕਤੀ ਨੂੰ ਤੇਜ਼ ਕਰ ਦੇਂਦਾ ਹੈ। ਜਿਥੇ ਅਸੀਂ ਅੱਖਾਂ ਵਾਲੇ ਕਿਸੇ ਗੱਲ ਨੂੰ ਯਾਦ

ਕਰਨ ਲਈ ਕਾਗ਼ਜ਼ ਕਲਮ ਦਾ ਸਹਾਰਾ ਲੈਂਦੇ ਹਾਂ। ਕਿਸੇ ਬਾਣੀ ਨੂੰ ਕੰਠ ਕਰਨ ਲਈ ਵਾਰ-ਵਾਰ ਪੜ੍ਹਦੇ ਹਾਂ, ਉਹ ਨੇਤ੍ਰ-ਹੀਣਾਂ ਨੂੰ ਇਕ ਦੋ ਵਾਰ ਸੁਣਨ ਨਾਲ ਹੀ ਯਾਦ ਹੋ ਜਾਂਦੀ ਹੈ। ਜੇ ਕੋਈ ਟੁੰਡਾ ਉਸ ਦੀ ਸ਼ਰਨ ਆਵੇ, ਉਹ ਪਰਮਾਤਮਾ ਉਸ ਦੇ ਟੁੰਡਾਂ ਵਿਚ, ਹੱਥਾਂ ਦਾ ਕੰਮ ਕਰਨ ਦੀ ਸ਼ਕਤੀ ਦੇ ਦੇਂਦਾ ਹੈ। ਨਹੀਂ! ਨਹੀਂ!! ਜਿਸ ਦੇ ਟੁੰਡ ਭੀ ਨਾ ਹੋਣ, ਉਹ ਨਿਰੰਕਾਰ, ਉਸ ਦੇ ਪੈਰਾਂ ਨੂੰ ਹੱਥਾਂ ਵਾਂਗ ਕੰਮ ਕਰਨਾ ਸਿਖਾ ਦੇਂਦਾ ਹੈ।

ਲੇਖਕ ਨੂੰ ਕੈਨੇਡਾ ਵਿਚ ਰਹਿੰਦਿਆਂ ਇਕ ਬਹੁਤ ਵੱਡੀ ਸਰਕਸ ਦੇਖਣ ਦਾ ਮੌਕਾ ਮਿਲਿਆ, ਜਿਸ ਵਿਚ ਇਕ ਅਜਿਹੀ ਔਰਤ ਤੱਕੀ ਗਈ, ਜਿਸ ਦੀਆਂ ਦੋਵੇਂ ਬਾਹਵਾਂ ਨਹੀਂ ਸਨ। ਉਸ ਨੇ ਸਾਰੇ ਲੋਕਾਂ ਦੇ ਸਾਹਮਣੇ ਸਟੋਵ ਨੂੰ ਪੈਰਾਂ ਨਾਲ ਖੋਲ੍ਹਿਆ, ਉਸ ਵਿਚ ਪੈਰਾਂ ਨਾਲ ਤੇਲ ਪਾਇਆ, ਪੈਰਾਂ ਨਾਲ ਹੀ ਤੀਲੀ ਬਾਲੀ, ਪੈਰਾਂ ਨਾਲ ਹੀ ਪਾਣੀ ਦੀ ਪਤੀਲੀ ਉਸ ਉਪਰ ਰੱਖ ਕੇ ਚਾਹ ਤਿਆਰ ਕੀਤੀ ਅਤੇ ਅੰਤ ਵਿਚ ਪੈਰਾਂ ਨਾਲ ਹੀ ਪਿਆਲੇ ਵਿਚ ਪਾ ਕੇ, ਪੈਰਾਂ ਨਾਲ ਹੀ ਸਾਰਿਆਂ ਵਲ ਹੱਸਦਿਆਂ ਤੱਕਦੀ ਹੋਈ ਨੇ ਸਹਿਜੇ-ਸਹਿਜੇ ਪੀ ਕੇ ਵਿਖਾਇਆ, ਜਿਸ ਨੂੰ ਤਕ ਕੇ ਲੋਕੀਂ ਹੈਰਾਨ ਅਤੇ ਪਰੇਸ਼ਾਨ ਹੋ ਰਹੇ ਸਨ।

ਇਹੋ ਜਿਹੀਆਂ ਹਜ਼ਾਰਾਂ ਨਹੀਂ, ਲੱਖਾਂ ਮਿਸਾਲਾਂ ਸਾਨੂੰ ਜੀਵਨ ਵਿਚ ਮਿਲਣਗੀਆਂ, ਜੋ ਸਿੱਧ ਕਰਦੀਆਂ ਹਨ ਕਿ ਜਿਹੜਾ ਬੰਦਾ ਕਿਸੇ ਬਿਗਾਨੀ ਆਸ ਉੱਤੇ ਰਹਿਣ ਦੀ ਥਾਂ ਉਸ ਅਕਾਲ ਪੁਰਖ ਦੀ ਟੇਕ ਲੈਂਦਾ ਹੈ, ਉਸ ਨੂੰ ਉਹ ਨਿਰੰਕਾਰ ਦੁੱਖਾਂ ਵਿੱਚੋਂ ਨਿਕਲਣ ਦਾ ਬਲ ਦੇਂਦਾ ਹੈ। ਇਸੇ ਲਈ ਸਿਆਣੇ ਕਹਿੰਦੇ ਹਨ ਕਿ– "ਪਰਮੇਸ਼ਰ ਉਨ੍ਹਾਂ ਦੀ ਮਦਦ ਕਰਦਾ ਹੈ, ਜੋ ਆਪਣੀ ਮਦਦ ਆਪ ਕਰਦੇ ਹਨ।"

ਕਦੀ ਤੁਸੀਂ ਪੈਰਾਂ ਥੱਲੇ ਆ ਗਏ ਕੀੜੇ ਵਲ ਤੱਕੋ, ਉਹ ਦੋ ਤਿੰਨ ਮਿੰਟ ਤੜਫਦਾ ਹੈ, ਲੱਤਾਂ ਹਿਲਾਉਂਦਾ ਹੈ, ਫਿਰ ਹੌਲੀ-ਹੌਲੀ ਰੀਂਗਣਾ ਸ਼ੁਰੂ ਕਰ ਦੇਂਦਾ ਹੈ ਅਤੇ ਥੋੜ੍ਹੇ ਚਿਰ ਵਿਚ ਉਹ ਬਿਲਕੁਲ ਠੀਕ ਹੋ ਜਾਂਦਾ ਹੈ।

ਇਹ ਹਿੰਮਤ ਕਿਥੋਂ ਆਉਂਦੀ ਹੈ ? ਗ਼ਰੀਬਾਂ ਵਿਚ ਗਰਮੀ ਸਰਦੀ ਜਾਂ ਦੁੱਖਾਂ ਨੂੰ ਸਹਾਰਨ ਦੀ ਸ਼ਕਤੀ ਕੌਣ ਦੇਂਦਾ ਹੈ ? ਉਹ ਸਾਨੂੰ ਭਾਵੇਂ ਨਜ਼ਰ ਨਹੀਂ ਆਉਂਦਾ, ਪਰ ਇਹ ਸਭ ਉਸ ਨਿਰੰਕਾਰ ਦੀ ਕਿਰਪਾ ਹੈ, ਉਹ ਹੀ ਦੀਨਾਂ ਗ਼ਰੀਬਾਂ ਦੇ ਦਰਦਾਂ ਤੇ ਦੁੱਖਾਂ ਨੂੰ ਦੂਰ ਕਰਦਾ ਹੈ। ਓਹੋ ਹੀ ਨਿਆਸਰਿਆਂ ਦਾ ਆਸਰਾ ਹੈ। ਇਸੇ ਲਈ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਪ੍ਰੋਕਤ ਅਸ਼ਟਪਦੀ ਵਿਚ ਇਕ ਪਰਮੇਸ਼ਰ 'ਤੇ ਆਸ ਰੱਖਣ ਦੀ ਹਦਾਇਤ ਕੀਤੀ ਹੈ।

## ਅਸ਼ਟਪਦੀ ਪੰਦਰ੍ਹਵੀਂ

### ਸਲੋਕੁ ॥

**੧. ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥**

**੨ ਜਾ ਕੈ ਸਿਮਰਨਿ ਉਧਰੀਐ ਨਾਨਕ ਤਿਸੁ ਬਲਿਹਾਰ ॥੧॥**

***ਪਦ ਅਰਥ :*** ਕਲਾ—ਤਾਕਤ, ਸ਼ਕਤੀ। ਭਰਪੂਰ—ਭਰਿਆ ਹੋਇਆ। ਬਿਰਥਾ—ਦੁਖ, ਦਰਦ, ਪੀੜ। ਜਾ ਕੈ ਸਿਮਰਨਿ—ਜਿਸ ਦੇ ਸਿਮਰਨ ਦੀ ਰਾਹੀਂ। ਉਧਰੀਐ—ਸੰਸਾਰ ਤੋਂ ਪਾਰ-ਉਤਾਰਾ।

***ਅਰਥ :***

**ਪ੍ਰ:** ਹਜ਼ੂਰ! ਉਸ ਪ੍ਰਭੂ ਦੀਆਂ ਸ਼ਕਤੀਆਂ ਦਾ ਬਿਆਨ ਕਰੋ।

**ਉ:** ੧. ਹੇ ਸੱਜਣੋ! ਉਹ ਮੇਰਾ ਪ੍ਰਭੂ ਇਕ ਨਹੀਂ, ਸਾਰੀਆਂ ਸ਼ਕਤੀਆਂ ਕਰ ਕੇ ਪੂਰਨ ਹੈ ਅਤੇ ਉਹ ਹਰ ਜੀਵ-ਜੰਤੂ ਦੇ ਦੁੱਖ, ਦਰਦ, ਪੀੜਾ, ਤਕਲੀਫ਼ ਨੂੰ ਜਾਣਨ ਵਾਲਾ ਹੈ।

੨. ਜਿਸ ਪ੍ਰਭੂ ਦੇ ਸਿਮਰਨ ਕਰਨ ਨਾਲ ਤਰ ਜਾਈਦਾ ਹੈ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਸ ਤੋਂ ਸਦਾ ਹੀ ਬਲਿਹਾਰ ਜਾਂਦਾ ਹੈ।੧।

### ਅਸਟਪਦੀ ॥

**੧. ਟੂਟੀ ਗਾਢਨਹਾਰ ਗੁੋਪਾਲ ॥**

**੨. ਸਰਬ ਜੀਆ ਆਪੇ ਪ੍ਰਤਿਪਾਲ ॥**

**੩. ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥**

**੪. ਤਿਸ ਤੇ ਬਿਰਥਾ ਕੋਈ ਨਾਹਿ ॥**

**੫. ਰੇ ਮਨ ਮੇਰੇ ਸਦਾ ਹਰਿ ਜਾਪਿ ॥**

**੬. ਅਬਿਨਾਸੀ ਪ੍ਰਭੁ ਆਪੇ ਆਪਿ ॥**

**੭. ਆਪਨ ਕੀਆ ਕਛੂ ਨ ਹੋਇ ॥**

**੮. ਜੇ ਸਉ ਪ੍ਰਾਨੀ ਲੋਚੈ ਕੋਇ ॥**

**੯. ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥**

**੧੦. ਗਤਿ ਨਾਨਕ ਜਪਿ ਏਕ ਹਰਿ ਨਾਮ ॥੧॥**

***ਪਦ ਅਰਥ :*** ਗੁੋਪਾਲ[੧]—ਪ੍ਰਿਥਵੀ। ਗੁੋਪਾਲ—ਰਖਿਅਕ, ਭਾਵ ਦੁਨੀਆਂ ਦਾ ਰਖਵਾਲਾ ਅਕਾਲ ਪੁਰਖ (ਵਾਹਿਗੁਰੂ)। ਟੂਟੀ ਗਾਢਨਹਾਰ—ਟੁੱਟੀ ਗੰਢਣਹਾਰ ਮੁਹਾਵਰਾ ਹੈ, ਵਿਛੜੇ ਨੂੰ ਮੇਲ ਲੈਣ ਵਾਲਾ, ਅਸੀਂ ਉਸ ਨਾਲੋਂ ਪ੍ਰੇਮ ਦੀ ਰੱਸੀ ਤੋੜੀ ਹੋਈ ਹੈ, ਪਰ ਉਹ ਮੁੜ ਗੰਢਣ ਨੂੰ ਸਮਰੱਥ ਹੈ। ਚਿੰਤਾ—ਫ਼ਿਕਰ। ਬਿਰਥਾ—ਖ਼ਾਲੀ, ਨਾ-ਉਮੈਦ। ਆਪਨ ਕੀਆ—ਮਨੁੱਖ ਦੇ ਆਪਣੇ ਬਲ ਨਾਲ ਕੀਤਾ ਹੋਇਆ। ਸਉ—ਸੌ, ਸੌ ਵਾਰੀ। ਲੋਚੈ—ਚਾਹੇ। ਗਤਿ—ਮੁਕਤੀ, ਕਲਿਆਣ।

***ਅਰਥ :***

**ਪ੍ਰ:** ਐ ਸਾਈਂ ਜੀ! ਉਸ ਪ੍ਰਭੂ ਦੇ ਹੋਰ ਵਿਸ਼ੇਸ਼ ਗੁਣ ਕਿਹੜੇ ਹਨ ?

**ਉ:** ੧. ਹੇ ਭਾਈਓ! ਉਹ ਮੇਰਾ ਗੋਪਾਲ ਪ੍ਰਭੂ ਆਪ ਹੀ ਸਾਰੇ ਜੀਵਾਂ ਦੀ ਟੁੱਟੀ ਹੋਈ ਤਾਰ ਨੂੰ ਗੰਢਣ ਵਾਲਾ ਹੈ, ਭਾਵ ਉਹ ਜੀਵਾਂ ਨੂੰ ਆਪਣੇ ਨਾਲ ਮੇਲ ਲੈਣ ਵਾਲਾ ਭੀ ਆਪ ਹੈ।

੨. ਅਤੇ ਉਹ ਆਪ ਹੀ ਸਾਰੇ ਜੀਵਾਂ ਦੀ (ਪ੍ਰਤਿਪਾਲ) ਪਾਲਣਾ ਕਰਨ ਵਾਲਾ ਹੈ।

੩. ਜਿਸ ਪ੍ਰਭੂ ਨੂੰ ਆਪਣੇ ਮਨ ਅੰਦਰ ਸਾਰਿਆਂ ਜੀਵਾਂ ਨੂੰ ਰੋਜ਼ੀ ਦੇਣ ਦਾ ਫ਼ਿਕਰ ਹੈ।

੪. ਉਸ ਪਰਮੇਸ਼ਰ ਦੀ ਦਾਤ ਤੋਂ ਕੋਈ ਜੀਵ-ਜੰਤ ਭੀ ਸੱਖਣਾ ਨਹੀਂ ਰਹਿ ਸਕਦਾ।

---

੧. ਨੋਟ—'ਗ' ਅੱਖਰ ਨਾਲ ਦੋ ਲਗਾਂ ਛੰਦ ਦੀ ਚਾਲ ਪੂਰੀ ਰਹਿ ਸਕਣ ਲਈ ਵਰਤੀਆਂ ਗਈਆਂ ਹਨ।

੫. ਇਸ ਲਈ ਹੇ ਮੇਰੇ ਮਨ ! ਤੂੰ ਸਦਾ ਹੀ ਉਸੇ ਹਰੀ ਨੂੰ ਜਪਦਾ ਰਹੁ।

੬. ਜੋ ਸਦਾ ਹੀ ਨਾਸ-ਰਹਿਤ ਹੈ ਅਤੇ ਉਹ ਆਪਣੇ ਵਰਗਾ ਵੀ ਆਪ ਹੀ ਹੈ।

੭. ਹੇ ਮਿੱਤਰਾ ! ਇਸ ਪ੍ਰਾਣੀ ਦੇ ਆਪਣੇ ਜਤਨ ਨਾਲ ਕੀਤਾ ਹੋਇਆ ਕੋਈ ਭੀ ਕੰਮ ਸਿਰੇ ਨਹੀਂ ਚੜ੍ਹ ਸਕਦਾ।

ਪ੍ਰ: ਐ ਗੁਰੂ ਜੀ ! ਜੇ ਕੋਈ ਮਨੁੱਖ ਜਤਨ ਕਰੇ ਤਾਂ ਕੁਝ ਕਰ ਭੀ ਸਕਦਾ ਹੈ ?

ਉ: ੮. ਐ ਭਾਈ ! ਇਕ ਨਹੀਂ ਭਾਵੇਂ ਕੋਈ ਪ੍ਰਾਣੀ ਸੌ ਪਿਆ ਲੋਚੇ, ਭਾਵ ਸੌ ਵਾਰੀ ਤਾਂਘ ਕਰਦਾ ਰਹੇ।

੯. ਇਸ ਲਈ ਐ ਪ੍ਰਾਣੀ ! ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਭੀ ਚੀਜ਼ ਤੇਰੇ ਕੰਮ ਦੀ ਨਹੀਂ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਤੂੰ ਇਕ ਹਰੀ ਦਾ ਨਾਮ ਜਪ, ਇਸੇ ਨਾਲ ਹੀ ਤੈਨੂੰ ਮੁਕਤੀ ਪ੍ਰਾਪਤ ਹੋਵੇਗੀ।੧।

**੧. ਰੂਪਵੰਤੁ ਹੋਇ ਨਾਹੀ ਮੋਹੈ ॥**
**੨. ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥**
**੩. ਧਨਵੰਤਾ ਹੋਇ ਕਿਆ ਕੋ ਗਰਬੈ ॥**
**੪. ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ ॥**
**੫. ਅਤਿ ਸੂਰਾ ਜੇ ਕੋਊ ਕਹਾਵੈ ॥**
**੬. ਪ੍ਰਭ ਕੀ ਕਲਾ ਬਿਨਾ ਕਹ ਧਾਵੈ ॥**
**੭. ਜੇ ਕੋ ਹੋਇ ਬਹੈ ਦਾਤਾਰੁ ॥**
**੮. ਤਿਸੁ ਦੇਨਹਾਰੁ ਜਾਨੈ ਗਾਵਾਰੁ ॥**
**੯. ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥**
**੧੦. ਨਾਨਕ ਸੋ ਜਨੁ ਸਦਾ ਅਰੋਗੁ ॥੨॥**

***ਪਦ ਅਰਥ :*** ਸਗਲ ਘਟ—ਸਾਰੇ ਹੀ ਸਰੀਰਾਂ ਵਿਚ। ਗਰਬੈ—ਹੰਕਾਰ ਕਰੇ। ਜਾ—ਜਦੋਂ। ਦਰਬੈ—ਧਨ। ਸੂਰਾ—ਸੂਰਮਾ, ਬਹਾਦਰ। ਕਹਾਵੈ—ਅਖਵਾਏ। ਕਹ—ਕਿਥੇ ? ਧਾਵੈ—ਦੌੜੇ। ਹੋਇ ਬਹੈ—ਬਣ ਬੈਠੇ। ਗਾਵਾਰੁ—ਗਵਾਰ ਮੂਰਖ। ਹਉ ਰੋਗੁ—ਹੰਕਾਰ ਰੂਪੀ ਬੀਮਾਰੀ। ਅਰੋਗੁ—ਨਿਰੋਆ।

***ਅਰਥ :***

ਪ੍ਰ: ਐ ਸਾਈਂ ਜੀ ! ਵੇਖਦੇ ਹਾਂ ਕਿ ਕਈ ਲੋਕ ਆਪਣੀ ਸਰੀਰਕ ਸੁੰਦਰਤਾ ਦਾ ਬੜਾ ਮਾਣ ਕਰਦੇ ਹਨ, ਉਨ੍ਹਾਂ ਬਾਰੇ ਤੁਹਾਡਾ ਕੀ ਵੀਚਾਰ ਹੈ ?

ਉ: ੧. ਐ ਮਿੱਤਰੋ ! ਜੇ ਕੋਈ ਸੁੰਦਰ ਰੂਪ ਵਾਲਾ, ਭਾਵ ਸੋਹਣਾ ਹੈ ਤਾਂ ਉਸ ਨੂੰ ਇਸ ਸੁੰਦਰਤਾ ਦਾ ਮਾਨ ਨਹੀਂ ਕਰਨਾ ਚਾਹੀਦਾ ਕਿ ਮੈਂ ਆਪਣੀ ਸਰੀਰਕ ਸੁਹੱਪਣਤਾ ਨਾਲ ਜਗਤ ਨੂੰ ਮੋਹ ਰਿਹਾ ਹਾਂ।

ਪ੍ਰ: ਐ ਸਾਈਂ ਜੀ ! ਓਹ ਕਿਉਂ, ਜਦੋਂ ਉਸ ਕੋਲ ਸੁੰਦਰਤਾ ਹੈ, ਤਾਂ ਉਹ ਮਾਣ ਕਿਵੇਂ ਨਾ ਕਰੇ ?

ਉ: ੨. ਹੇ ਭਾਈ ! ਉਸ ਨੂੰ ਇਹੋ ਸਮਝਣਾ ਯੋਗ ਹੈ ਕਿ ਸੁੰਦਰਤਾਈ ਉਸੇ ਪ੍ਰਭੂ ਦੀ ਜੋਤ ਹੈ, ਜੋ ਸਾਰੇ ਸਰੀਰਾਂ ਵਿਚ ਸੁੰਦਰਤਾ ਦੇ ਰਹੀ ਹੈ।

ਪ੍ਰ: ਹੇ ਗੁਰੂ ਜੀਉ ! ਕਈ ਧਨ ਵਾਲੇ ਲੋਕ ਵਧੇਰੇ ਧਨ ਦਾ ਬੜਾ ਮਾਣ ਕਰਦੇ ਹਨ।

ਉ: ੩. ਐ ਸੱਜਣੋ ! ਦੱਸੋ, ਧਨ ਵਾਲਾ ਹੋ ਕੇ ਕੋਈ ਕਾਹਨੂੰ ਹੰਕਾਰ ਕਰੇ।

੪. ਜਦ ਕਿ ਸਭ ਕੁਝ ਧਨ-ਦੌਲਤ ਦਿੱਤਾ ਹੋਇਆ ਹੀ ਉਸੇ ਦਾਤਾਰ ਦਾ ਹੈ।

ਪ੍ਰ: ਐ ਸਾਈਂ ਜੀ ! ਕਈ ਸਰੀਰਕ ਬਲ ਪਾ ਕੇ ਆਪਣੇ ਆਪ ਨੂੰ ਸੂਰਮਾ ਕਹਾਉਣ ਵਿਚ ਹੀ ਬੜਾ ਫ਼ਖ਼ਰ ਸਮਝਦੇ ਹਨ।

ਉ: ੫. ਹੇ ਭਾਈ ! ਜਦ ਕੋਈ ਆਪਣੇ ਆਪ ਨੂੰ ਬੜਾ ਸੂਰਮਾ, ਬਹਾਦਰ ਅਖਵਾਏ, ਤਾਂ ਉਹ ਜ਼ਰਾ ਇਹ ਤਾਂ ਸੋਚ ਵੀਚਾਰ ਕੇ ਵੇਖੇ ਕਿ—

੬. ਉਸ ਪਰਮੇਸ਼ਰ ਦੀ ਦਿੱਤੀ ਹੋਈ ਸ਼ਕਤੀ ਤੋਂ ਬਿਨਾਂ ਉਹ ਕੀ ਦੌੜ-ਭੱਜ ਕਰ ਸਕਦਾ ਹੈ।

ਪ੍ਰ: ਹਜ਼ੂਰ ! ਕਈ ਧਨਾਢ ਲੋਕ ਆਪਣੇ ਆਪ ਨੂੰ ਹੀ ਦਾਤੇ ਮੰਨੀਂ ਬੈਠੇ ਹਨ, ਤੁਹਾਡਾ ਕੀ ਖ਼ਿਆਲ ਹੈ ?

ਉ: ੭. ਹੇ ਭਰਾਵੋ ! ਜੇ ਕੋਈ ਦਾਨੀ ਪੁਰਖ ਆਪਣੇ ਆਪ ਨੂੰ ਹੀ ਦਾਤਾ ਮੰਨ ਬੈਠੇ।

੮. ਤਾਂ ਫਿਰ ਇਹ ਗੱਲ ਸਮਝੋ ਕਿ ਜੋ ਅਸਲੀ ਪ੍ਰਭੂ ਦਾਤਾ ਹੈ, ਉਹ ਉਸ ਨੂੰ ਮੂਰਖ ਜਾਣੇਗਾ।

ਪ੍ਰ: ਐ ਗੁਰਦੇਵ ਜੀ ! ਇਹ ਉੱਪਰ ਆਖੀ ਬੇ-ਸਮਝੀ, ਲੋਕ ਕਿਉਂ ਕਰਦੇ ਹਨ ?

ਉ: ੯. (ਕਿਉਂਕਿ ਇਨ੍ਹਾਂ ਲੋਕਾਂ ਦੇ ਅੰਦਰ ਹਉਮੈ ਦਾ ਵੱਡਾ ਰੋਗ ਹੈ।

ਪ੍ਰ: ਇਸ ਰੋਗ ਨੂੰ ਦੂਰ ਕਿਉਂ ਨਹੀਂ ਕਰ ਦੇਂਦੇ ?

ਉ: ਐ ਪਿਆਰੇ ! ਇਹ ਗੱਲ ਇਨ੍ਹਾਂ ਦੇ ਵੱਸ ਦੀ ਨਹੀਂ) ਇਹ ਹਉਮੈ ਦਾ ਰੋਗ ਜਦੋਂ ਗੁਰੂ ਦੀ ਕਿਰਪਾ ਨਾਲ ਦੂਰ ਹੋ ਜਾਵੇ।

੧੦. ਤਾਂ ਫਿਰ ਉਹ ਮਨੁੱਖ ਹਉਮੈ ਦੇ ਰੋਗ ਵਲੋਂ ਅਰੋਗ ਹੋ ਸਦਾ ਨਰੋਆ ਰਹਿੰਦਾ ਹੈ।੨।

**੧. ਜਿਉ ਮੰਦਰ ਕਉ ਥਾਮੈ ਥੰਮਨੁ ॥**
**੨. ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥**
**੩. ਜਿਉ ਪਾਖਾਣੁ ਨਾਵ ਚੜਿ ਤਰੈ ॥**
**੪. ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥**
**੫. ਜਿਉ ਅੰਧਕਾਰ ਦੀਪਕ ਪਰਗਾਸੁ ॥**
**੬. ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥**
**੭. ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥**
**੮. ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥**
**੯. ਤਿਨ ਸੰਤਨ ਕੀ ਬਾਛਉ ਧੂਰਿ ॥**
**੧੦. ਨਾਨਕ ਕੀ ਹਰਿ ਲੋਚਾ ਪੂਰਿ ॥੩॥**

**ਪਦ ਅਰਥ :** ਮੰਦਰ—ਘਰ। ਥਾਮੈ—ਥੰਮ੍ਹਦਾ ਹੈ, ਸਹਾਰਾ ਦੇਈ ਰੱਖਦਾ ਹੈ। ਥੰਮਨੁ—ਥੰਮ੍ਹਾ। ਮਨਹਿ—ਮਨ ਵਿਚ। ਅਸਥੰਮਨੁ—ਥੰਮ੍ਹ, ਸਹਾਰਾ। ਪਾਖਾਣੁ—ਪੱਥਰ। ਨਾਵ—ਬੇੜੀ। ਲਗਤੁ—ਲੱਗਾ ਹੋਇਆ। ਅੰਧਕਾਰ—ਹਨੇਰਾ। ਦੀਪਕ—ਦੀਵਾ। ਪਰਗਾਸੁ—ਚਾਨਣ। ਗੁਰ ਦਰਸਨੁ—ਗੁਰੂ ਦਾ ਦਰਸ਼ਨ। ਦੇਖਿ—ਵੇਖ ਕੇ। ਮਨਿ—ਮਨ ਵਿਚ। ਬਿਗਾਸੁ—ਖਿੜਾਅ। ਉਦਿਆਨ—ਜੰਗਲ। ਮਾਰਗੁ—ਰਸਤਾ। ਬਾਛਉ—ਚਾਹੁੰਦਾ ਹਾਂ। ਧੂਰਿ—ਧੂੜਿ। ਲੋਚਾ—ਖ਼ਾਹਸ਼। ਪੂਰਿ—ਪੂਰੀ ਕਰ।

**ਅਰਥ :**

ਪ੍ਰ: ਐ ਸਾਈਂ ਜੀਉ! ਮਨ ਬੜਾ ਚੰਚਲ ਹੈ, ਇਸ ਨੂੰ ਸਥਿਰ ਕਰਨ ਲਈ ਕਿਹੜਾ ਸਹਾਰਾ ਦਿੱਤਾ ਜਾਏ?

ਉ: ੧. ਐ ਭਾਈਓ! ਜਿਵੇਂ ਘਰ ਦੀ ਛੱਤ ਨੂੰ ਥੰਮ੍ਹ ਸਹਾਰਾ ਦੇਂਦਾ ਹੈ, ਭਾਵ ਉਸ ਨੂੰ ਡਿੱਗਣ ਤੋਂ ਰੋਕੀ ਰੱਖਦਾ ਹੈ।

੨. ਤਿਵੇਂ ਹੀ ਗੁਰੂ ਦਾ ਸ਼ਬਦ ਮਨ ਦਾ ਸਹਾਰਾ ਹੈ; ਭਾਵ ਜਿਵੇਂ ਮਕਾਨ ਥੰਮ੍ਹਾਂ ਨਾਲ ਟਿਕਦਾ ਹੈ, ਤਿਵੇਂ ਇਹ ਚੰਚਲ ਮਨ ਗੁਰੂ ਦੇ ਦਿੱਤੇ ਸ਼ਬਦ ਨਾਲ ਹੀ ਟਿਕਦਾ ਹੈ।

ਪ੍ਰ: ਹਜ਼ੂਰ! ਸੰਸਾਰ-ਸਮੁੰਦਰ ਤੋਂ ਤਰਨ ਦਾ ਕਈ ਸੌਖਾ ਤਰੀਕਾ ਦੱਸੋ।

ਉ: ੩. ਹੇ ਭਾਈ! ਜਿਵੇਂ ਪੱਥਰ ਬੇੜੀ ਵਿਚ ਚੜ੍ਹ ਕੇ ਨਦੀ ਆਦਿਕ ਤੋਂ ਸਹਿਜੇ ਹੀ ਪਾਰ ਲੰਘ ਜਾਂਦਾ ਹੈ।

੪. ਓਵੇਂ ਹੀ ਜੋ ਬੰਦਾ ਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਆ ਲੱਗੇ, ਉਹ ਸੰਸਾਰ-ਸਮੁੰਦਰ ਤੋਂ ਸਹਿਜੇ ਹੀ ਤਰ ਜਾਂਦਾ ਹੈ। ਭਾਵ ਮੁਕਤਿ ਹੋ ਜਾਂਦਾ ਹੈ।

ਪ੍ਰ: ਹਜ਼ੂਰ! ਮੁਰਝਾਇਆ ਹੋਇਆ ਮਨ, ਸਦਾ ਖੇੜੇ ਵਿਚ ਕਿਵੇਂ ਰਹਿ ਸਕਦਾ ਹੈ?

ਉ: ੫. ਜਿਵੇਂ ਦੀਵਾ ਹਨੇਰੇ ਨੂੰ ਦੂਰ ਕਰ ਕੇ ਚਾਨਣ ਕਰ ਦੇਂਦਾ ਹੈ।

੬. ਤਿਵੇਂ ਹੀ ਗੁਰੂ ਦਾ ਦਰਸ਼ਨ ਕਰਨ ਨਾਲ ਮਨ ਸਦਾ ਹੀ ਖਿੜਾਅ ਵਿਚ ਰਹਿੰਦਾ ਹੈ।

ਪ੍ਰ: ਸਾਧੂਆਂ ਦਾ ਸੰਗਤ ਕਰਨ ਦਾ ਵਾਰ-ਵਾਰ ਬਾਣੀ ਵਿਚ ਜ਼ਿਕਰ ਆਉਂਦਾ ਹੈ, ਇਸ ਦਾ ਕੀ ਲਾਭ ਹੈ?

ਉ: ੭. ਹੇ ਪਿਆਰੇ! ਜਿਵੇਂ ਕੋਈ ਕਿਸੇ ਬੀਆਬਾਨ ਜੰਗਲ ਵਿਚ ਖੁੰਝੇ ਹੋਏ ਨੂੰ ਕਿਸੇ ਦੀ ਅਚਾਨਕ ਸਹਾਇਤਾ ਨਾਲ ਰਾਹ ਲੱਭ ਪਵੇ।

੮. ਤਿਵੇਂ ਮਹਾਂ ਪੁਰਸ਼ਾਂ ਦੀ ਸੰਗਤ ਕਰਨ ਨਾਲ ਉਸ ਅਕਾਲ ਪੁਰਖ ਦੀ ਜੋਤ ਮਨੁੱਖ ਦੇ ਅੰਦਰੋਂ ਸਹਜੇ ਹੀ ਪ੍ਰਗਟ ਹੋ ਜਾਂਦੀ ਹੈ।

ਪ੍ਰ: ਹਜ਼ੂਰ! ਜਦੋਂ ਤੁਹਾਡੇ ਅੰਦਰ ਕੋਈ ਖ਼ਾਹਸ਼ ਪੈਦਾ ਹੁੰਦੀ ਹੈ, ਤਾਂ ਤੁਸੀਂ ਰੱਬ ਤੋਂ ਕਿਹੜੀ ਚੀਜ਼ ਮੰਗਦੇ ਹੋ?

ਉ: ੯-੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਹਰੀ! ਮੇਰੀ ਤਾਂ ਇਹੋ ਇੱਛਾ ਪੂਰੀ ਕਰੋ ਕਿ ਮੈਂ ਆਪ ਕੋਲੋਂ ਐਸੇ ਸੰਤਾਂ ਦੇ ਚਰਨਾਂ ਦੀ ਧੂੜ ਹੀ ਮੰਗਦਾ ਰਵ੍ਹਾਂ।੩।

**੧. ਮਨ ਮੂਰਖ ਕਾਹੇ ਬਿਲਲਾਈਐ ॥**
**੨. ਪੁਰਬ ਲਿਖੇ ਕਾ ਲਿਖਿਆ ਪਾਈਐ ॥**
**੩. ਦੂਖ ਸੂਖ ਪ੍ਰਭ ਦੇਵਨਹਾਰੁ ॥**
**੪. ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥**
**੫. ਜੋ ਕਛੁ ਕਰੈ ਸੋਈ ਸੁਖੁ ਮਾਨੁ ॥**
**੬. ਭੂਲਾ ਕਾਹੇ ਫਿਰਹਿ ਅਜਾਨ ॥**
**੭. ਕਉਨ ਬਸਤੁ ਆਈ ਤੇਰੈ ਸੰਗ ॥**
**੮. ਲਪਟਿ ਰਹਿਓ ਰਸਿ ਲੋਭੀ ਪਤੰਗ ॥**
**੯. ਰਾਮ ਨਾਮ ਜਪਿ ਹਿਰਦੇ ਮਾਹਿ ॥**
**੧੦. ਨਾਨਕ ਪਤਿ ਸੇਤੀ ਘਰਿ ਜਾਹਿ ॥੪॥**

**ਪਦ ਅਰਥ :** ਕਾਹੇ—ਕਿਉਂ? ਬਿਲਲਾਈਐ—ਵਿਲ੍ਹਕੀਏ, ਵਿਰਲਾਪ ਕਰੀਏ। ਪੁਰਬ—ਪਹਿਲੇ। ਪੁਰਬ ਲਿਖੇ ਕਾ—ਪਹਿਲੇ ਸਮੇਂ ਦੇ ਕੀਤੇ ਕਰਮਾਂ ਦਾ। ਲਿਖਿਆ—ਸੰਸਕਾਰ ਰੂਪ ਲੇਖ, ਸੁਭਾਅ ਰੂਪ ਬੀਜ। ਅਜਾਨ—ਹੇ ਅਨਜਾਣ। ਬਸਤੁ—ਚੀਜ਼। ਰਸਿ—ਰਸ ਵਿਚ, ਸੁਆਦ ਵਿਚ। ਲੋਭੀ ਪਤੰਗ—ਹੇ ਲੋਭੀ ਭੰਬਟ। ਪਤਿ ਸੇਤੀ—ਇੱਜ਼ਤ ਨਾਲ।

**ਅਰਥ :**

ਪ੍ਰ: ਹਜ਼ੂਰ! ਦੁੱਖ ਸੁੱਖ ਤਾਂ ਹਰ ਸਰੀਰ ਨੂੰ ਸਮੇਂ-ਸਮੇਂ ਸਿਰ ਆਉਂਦੇ ਹੀ ਰਹਿੰਦੇ ਹਨ, ਪਰ ਕਈ ਲੋਕ ਬੜੇ ਹੀ ਘਬਰਾਇਆ ਕਰਦੇ ਹਨ, ਇਹ ਕਿਉਂ?

ਮਨ ਪ੍ਰਤੀ ਉਪਦੇਸ਼ ਕਰਦੇ ਹੋਏ ਕਹਿੰਦੇ ਹਨ—

ਉ: ੧. ਐ ਮੇਰੇ ਮੂਰਖ ਮਨਾ! ਤੂੰ ਦੱਸ, ਕਿਸੇ ਵੇਲੇ ਦੁੱਖ ਆਉਣ ਤੋਂ ਕਿਉਂ ਵਿਰਲਾਪ ਕਰੀਏ, (ਭਾਵ ਘਬਰਾਈਏ ਕਿਉਂ)?

੨. ਕਿਉਂਕਿ ਜੋ ਭੀ ਕੁਝ ਏਥੇ ਪਾਈਦਾ ਹੈ, ਇਹ ਤਾਂ ਪਿਛਲੇ ਬੀਜੇ ਕਰਮ ਦਾ ਲੇਖ ਹੀ ਪ੍ਰਾਪਤ ਕਰੀਦਾ ਹੈ, ਭਾਵ ਪਿਛਲਾ ਕਰਮ ਫਲ ਹੀ ਖਾਣਾ ਪੈਂਦਾ ਹੈ।

੩. ਹੇ ਸੱਜਣਾ! ਦੁੱਖ ਸੁੱਖ ਦੇਣ ਵਾਲਾ ਪ੍ਰਭੂ ਆਪ ਹੈ।

੪. ਇਸ ਲਈ ਐ ਪਿਆਰੇ! ਤੂੰ ਦੁੱਖ ਦੀ ਨਵਿਰਤੀ ਲਈ ਹੋਰ ਪਾਸੇ ਤੱਕਣਾ ਛੱਡ ਕੇ ਉਸੇ ਪ੍ਰਭੂ ਨੂੰ ਯਾਦ ਕਰ।

੫. ਐ ਭੋਲਿਆ! ਜੋ ਕੁਝ ਭੀ ਪ੍ਰਭੂ ਕਰਦਾ ਹੈ, ਤੂੰ ਉਸੇ ਨੂੰ ਸੁਖ ਸਮਝ।

੬. ਤੂੰ ਮੂਰਖ ਹੋ ਕੇ, ਦੱਸ ਕਿਉਂ ਹੋਰਨਾਂ ਲਾਲਚਾਂ ਵਿਚ ਭੁਲਿਆ ਫਿਰਦਾ ਹੈਂ?

੭. ਤੂੰ ਸੋਚ ਵਿਚਾਰ ਕਰ ਕੇ ਦੇਖ ਕਿ (ਇਸ ਸੰਸਾਰ ਵਿਚ ਆਉਣ ਸਮੇਂ) ਉਹ ਕਿਹੜੀ ਸ਼ੈ ਹੈ, ਜੋ ਤੇਰੇ ਨਾਲ ਆਈ ਸੀ।

੮. ਐ ਲੋਭੀ ਕੀੜੇ! ਤੂੰ ਸਰੀਰਕ ਮਾਇਕੀ ਰਸਾਂ ਵਿਚ ਗਲਤਾਨ ਹੋ ਰਿਹਾ ਹੈਂ।

ਪ੍ਰ: ਐ ਸਾਈਂ ਜੀ! ਪ੍ਰਲੋਕ-ਘਰ ਵਿਚ ਇੱਜ਼ਤ ਨਾਲ ਜਾਣ ਲਈ ਕੋਈ ਉਪਾਅ ਦੱਸੋ।

ਉ: ੯. ਐ ਸੱਜਣਾ! ਤੂੰ ਉਸ ਪ੍ਰਭੂ ਦਾ ਨਾਮ ਹੀ ਹਿਰਦੇ ਅੰਦਰ ਜਪ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰੇ! ਇਉਂ ਤੂੰ ਇੱਜ਼ਤ ਨਾਲ ਪ੍ਰਲੋਕ-ਘਰ ਵਿਚ ਜਾਵੇਂਗਾ।੪।

**੧. ਜਿਸੁ ਵਖਰ ਕਉ ਲੈਨਿ ਤੂ ਆਇਆ ॥**
**੨. ਰਾਮ ਨਾਮੁ ਸੰਤਨ ਘਰਿ ਪਾਇਆ ॥**
**੩. ਤਜਿ ਅਭਿਮਾਨੁ ਲੇਹੁ ਮਨ ਮੋਲਿ ॥**
**੪. ਰਾਮ ਨਾਮੁ ਹਿਰਦੇ ਮਹਿ ਤੋਲਿ ॥**
**੫. ਲਾਦਿ ਖੇਪ ਸੰਤਹ ਸੰਗਿ ਚਾਲੁ ॥**
**੬. ਅਵਰ ਤਿਆਗਿ ਬਿਖਿਆ ਜੰਜਾਲ ॥**
**੭. ਧੰਨਿ ਧੰਨਿ ਕਹੈ ਸਭੁ ਕੋਇ ॥**
**੮. ਮੁਖ ਊਜਲ ਹਰਿ ਦਰਗਹ ਸੋਇ ॥**
**੯. ਇਹੁ ਵਾਪਾਰੁ ਵਿਰਲਾ ਵਾਪਾਰੈ ॥**
**੧੦. ਨਾਨਕ ਤਾ ਕੈ ਸਦ ਬਲਿਹਾਰੈ ॥੫॥**

***ਪਦ ਅਰਥ :*** ਵਖਰ—ਸੌਦਾ। ਤਜਿ—ਛੱਡ ਦੇ। ਮਨ ਮੋਲਿ—ਮਨ ਦੇ ਮੁੱਲ ਤੋਂ, ਮਨ ਦੇ ਵਟਾਂਦਰੇ, ਮਨ ਦੇ ਕੇ। ਤੋਲਿ—ਜਾਂਚ। ਖੇਪ—ਵਪਾਰ ਵਾਸਤੇ ਨਾਲ ਲੈ ਜਾਣ ਵਾਲਾ ਸੌਦਾ। ਬਿਖਿਆ—ਮਾਇਆ। ਜੰਜਾਲ—ਧੰਦੇ। ਧੰਨਿ—ਮੁਬਾਰਿਕ, ਸ਼ਲਾਘਾ ਯੋਗ।

***ਅਰਥ :***

ਪ੍ਰ: ਹਜ਼ੂਰ! ਅਸਲ ਮੇਰੇ ਕਰਨ ਯੋਗ ਕੀ ਕਰਤਬ ਹੈ?

ਉ: ੧. ਐ ਮਨੁੱਖ! ਜਿਸ ਸੌਦੇ ਨੂੰ ਲੈਣ ਵਾਸਤੇ ਤੂੰ ਸੰਸਾਰ ਵਿਚ ਆਇਆ ਹੈਂ (ਉਹ ਸੌਦਾ ਰਾਮ ਨਾਮ ਦਾ ਹੈ)।

ਪ੍ਰ: ਉਹ ਸੌਦਾ ਕਿਥੋਂ ਮਿਲ ਸਕੇਗਾ?

ਉ: ੨. ਹੇ ਪਿਆਰੇ! ਉਹ ਰਾਮ ਨਾਮ ਰੂਪ ਸੌਦਾ ਸੰਤਾਂ ਦੇ ਘਰ (ਸਾਧ ਸੰਗਤ) ਵਿੱਚੋਂ ਪਾਇਆ ਜਾ ਸਕਦਾ ਹੈ, ਕਿਉਂਕਿ ਪਰਮੇਸ਼ਰ ਨੇ ਉਹ ਰਾਮ ਨਾਮ ਵੱਖਰ ਸੰਤਾਂ ਦੇ ਘਰ ਵਿਚ ਪਾਇਆ ਹੋਇਆ ਹੈ, ਇਸ ਲਈ ਉਹ ਉਥੋਂ ਹੀ ਮਿਲ ਸਕਦਾ ਹੈ।

ਪ੍ਰ: ਇਹ ਸੌਦਾ ਮੁੱਲ ਖ਼ਰੀਦਣ ਲਈ ਵੱਟੇ ਵਿਚ ਕੀ ਕੁਝ ਦੇਣਾ ਪੈਂਦਾ ਹੈ?

ਉ: ੩. ਐ ਪਿਆਰੇ! ਹੰਕਾਰ ਛੱਡ ਦੇ ਤੇ ਮਨ ਦੇ ਵੱਟੇ ਇਸ ਵੱਖਰ ਨੂੰ ਖ਼ਰੀਦ ਲੈ।

੪. ਇਸ ਤਰ੍ਹਾਂ ਰਾਮ ਨਾਮ ਨੂੰ ਹਿਰਦੇ ਵਿਚ ਤੋਲ ਕੇ ਲੈ ਲੈ।

ਪ੍ਰ: ਹੋਰ ਕੀ ਕਰਦਾ ਰਵ੍ਹਾਂ?

ਉ: ੫. ਸੰਤਾਂ ਦੇ ਸੰਗ ਵਿਚ ਤੁਰੀ ਚਲ ਅਤੇ ਇਸ ਰਾਮ ਨਾਮ ਦੇ ਵੱਖਰ ਨੂੰ ਹਿਰਦੇ ਵਿਚ ਲੱਦ ਲੈ।

੬. ਹੋਰ ਵਿਖਿਆਂ ਦੇ ਜੰਜਾਲ ਛੱਡ ਦੇ, ਭਾਵ ਵਿਸ਼ਿਆਂ ਰੂਪੀ ਜੰਜਾਲ ਉਹ ਫਸੌਤੀਆਂ, ਜੋ ਵਿਸ਼ੇ ਭੋਗਾਂ ਕਰ ਕੇ ਪੈਂਦੀਆਂ ਹਨ।

ਪ੍ਰ: ਇਸ ਦਾ ਫਲ ਕੀ ਮਿਲੇਗਾ?

ਉ: ੭. ਹੇ ਨਾਮ ਦੇ ਵਪਾਰੀਆ! ਇਸ ਲੋਕ ਵਿਚ ਤੈਨੂੰ ਸਭ ਕੋਈ ਧੰਨ ਧੰਨ ਕਰੇਗਾ।

੮. ਅਤੇ ਅੱਗੇ ਉਸ ਪਰਮਾਤਮਾ ਦੀ ਦਰਗਾਹ ਵਿਚ ਜਾ ਕੇ ਭੀ ਤੇਰਾ ਮੂੰਹ ਉੱਜਲਾ ਹੋਵੇਗਾ।

ਪ੍ਰ: ਲੋਕ-ਪ੍ਰਲੋਕ ਵਿਚ ਮੁੱਖ ਉੱਜਲਾ ਕਰਨ ਵਾਲਾ ਵਪਾਰ ਸਾਰੇ ਹੀ ਜੀਵ ਕਿਉਂ ਨਹੀਂ ਕਰਦੇ?

ਉ: ੯. ਹੇ ਭਾਈਓ! ਚਾਹੁੰਦੇ ਤਾਂ ਸਾਰੇ ਹੀ ਲੋਕ ਹਨ, ਪਰ ਇਸ ਵਾਪਾਰ ਨੂੰ ਕੋਈ ਵਿਰਲਾ ਮਨੁੱਖ ਹੀ ਵਿਹਾਝਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਮੈਂ ਅਜਿਹੇ ਵਪਾਰੀ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੫।

**੧. ਚਰਨ ਸਾਧ ਕੇ ਧੋਇ ਧੋਇ ਪੀਉ ॥**
**੨. ਅਰਪਿ ਸਾਧ ਕਉ ਅਪਨਾ ਜੀਉ ॥**
**੩. ਸਾਧ ਕੀ ਧੂਰਿ ਕਰਹੁ ਇਸਨਾਨੁ ॥**
**੪. ਸਾਧ ਊਪਰਿ ਜਾਈਐ ਕੁਰਬਾਨੁ ॥**
**੫. ਸਾਧ ਸੇਵਾ ਵਡਭਾਗੀ ਪਾਈਐ ॥**
**੬. ਸਾਧਸੰਗਿ ਹਰਿ ਕੀਰਤਨੁ ਗਾਈਐ ॥**
**੭. ਅਨਿਕ ਬਿਘਨ ਤੇ ਸਾਧੂ ਰਾਖੈ ॥**
**੮. ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥**
**੯. ਓਟ ਗਹੀ ਸੰਤਹ ਦਰਿ ਆਇਆ ॥**
**੧੦. ਸਰਬ ਸੂਖ ਨਾਨਕ ਤਿਹ ਪਾਇਆ ॥੬॥**

***ਪਦ ਅਰਥ :*** ਅਰਪਿ—ਹਵਾਲੇ ਕਰ ਦੇ। ਜੀਉ—ਜਿੰਦ। ਧੂਰਿ—ਚਰਨ-ਧੂੜੀ। ਕੁਰਬਾਨ—ਸਦਕੇ। ਵਡਭਾਗੀ—ਵੱਡੇ ਭਾਗਾਂ ਨਾਲ। ਗਾਈਐ—ਗਾਇਆ ਜਾ ਸਕਦਾ ਹੈ। ਰਾਖੈ—ਬਚਾਅ ਲੈਂਦਾ ਹੈ। ਅੰਮ੍ਰਿਤ ਰਸੁ—ਨਾਮ-ਅੰਮ੍ਰਿਤ ਦਾ ਸੁਆਦ। ਓਟ—ਆਸਰਾ। ਗਹੀ—ਪਕੜੀ, ਫੜੀ। ਤਿਹ—ਉਸ ਨੇ।

***ਅਰਥ :***

ਪ੍ਰ: ਹਜ਼ੂਰ! ਜਿਨ੍ਹਾਂ ਸੰਤਾਂ ਦੇ ਘਰੋਂ ਨਾਮ-ਰੂਪੀ ਸੌਦਾ ਮਿਲਦਾ ਹੈ, ਉਨ੍ਹਾਂ ਦਾ ਕਿਤਨਾ ਕੁ ਸਤਿਕਾਰ ਕਰਨਾ ਚਾਹੀਦਾ ਹੈ?

ਉ: ੧. ਐ ਪਿਆਰੇ! ਅਜੇਹੇ ਸਾਧੂ ਦੇ ਚਰਨਾਂ ਨੂੰ ਧੋ ਕੇ ਨਾਮ-ਜਲ ਪੀਣਾ ਚਾਹੀਦਾ ਹੈ, (ਭਾਵ ਵੱਧ ਤੋਂ ਵੱਧ ਸਤਿਕਾਰ ਕਰਨਾ ਚਾਹੀਦਾ ਹੈ)।

੨. ਹੇ ਪਿਆਰੇ! ਐਹੋ ਜਿਹੇ ਉਪਕਾਰੀ ਸੰਤਾਂ ਲਈ ਤਾਂ ਆਪਣੀ ਜਿੰਦ ਭੀ ਵਾਰ ਦਿਓ।

੩. ਹੇ ਭਾਈ! ਐਸੇ ਮਹਾਂ ਪੁਰਸ਼ਾਂ ਦੇ ਚਰਨਾਂ ਦੀ ਖ਼ਾਕ ਵਿਚ ਇਸ਼ਨਾਨ ਕਰੋ।

੪. ਅਤੇ ਐਸੇ ਗੁਰਮੁਖਾਂ ਤੋਂ ਸਦਕੇ ਹੋਵੋ।

੫. ਪਰ ਐਸੇ ਸੰਤਾਂ ਦੀ ਸੇਵਾ ਵੱਡੇ ਭਾਗਾਂ ਨਾਲ ਹੀ ਪਾਈ ਜਾ ਸਕਦੀ ਹੈ।

੬. ਅਤੇ ਅਜੇਹੇ ਸੰਤਾਂ ਦੀ ਸੰਗਤ ਵਿਚ ਹੀ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਜਾਂਦੀ ਹੈ।

੭. (ਜੋ ਭਜਨ ਕਰਨ ਵਾਲਾ ਬੰਦਾ ਹੈ) ਸਾਧੂ ਉਸ ਨੂੰ ਅਨੇਕਾਂ ਵਿਘਨਾਂ ਤੋਂ ਬਚਾਅ ਲੈਂਦਾ ਹੈ। ਭਾਵ ਆਤਮਿਕ ਜੀਵਨ ਦੇ ਮਾਰਗ ਵਿਚ ਆਉਣ ਵਾਲੀਆਂ ਔਕੜਾਂ ਤੋਂ ਬਚਾਅ ਲੈਂਦਾ ਹੈ।

੮. ਅਤੇ ਉਨ੍ਹਾਂ ਦੇ ਸੰਗ ਵਿਚ ਮਿਲ ਕੇ ਹੀ ਜੀਵ ਹਰੀ ਦੇ ਗੁਣ

ਗਾਉਂਦਾ ਅਤੇ ਹਰੀ ਦੇ ਨਾਮ ਦਾ ਅੰਮ੍ਰਿਤ-ਰਸ ਚੱਖਦਾ ਹੈ।

ਪ੍ਰ: ਐ ਗੁਰਦੇਵ ਜੀਉ! ਸੰਸਾਰ ਦੇ ਸਾਰੇ ਸੁਖ ਕਿਸ ਨੂੰ ਮਿਲ ਸਕਦੇ ਹਨ?

ਉ: ੯-੧੦. ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਜਿਸ ਨੇ ਸੰਤਾਂ ਦੀ ਓਟ ਲੈ ਲਈ ਅਤੇ ਉਨ੍ਹਾਂ ਦੇ ਦੁਆਰੇ ਆ ਪਿਆ, ਉਸ ਪੁਰਸ਼ ਨੇ ਸਾਰੇ ਹੀ ਸੰਸਾਰਕ ਸੁਖ ਪਾ ਲਏ।੬।

**੧. ਮਿਰਤਕ ਕਉ ਜੀਵਾਲਨਹਾਰ ॥**
**੨. ਭੂਖੇ ਕਉ ਦੇਵਤ ਅਧਾਰ ॥**
**੩. ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ ॥**
**੪. ਪੁਰਬ ਲਿਖੇ ਕਾ ਲਹਣਾ ਪਾਹਿ ॥**
**੫. ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ ॥**
**੬. ਤਿਸੁ ਬਿਨੁ ਦੂਸਰ ਹੋਆ ਨ ਹੋਗੁ ॥**
**੭. ਜਪਿ ਜਨ ਸਦਾ ਸਦਾ ਦਿਨੁ ਰੈਣੀ ॥**
**੮. ਸਭ ਤੇ ਊਚ ਨਿਰਮਲ ਇਹ ਕਰਣੀ ॥**
**੯. ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥**
**੧੦. ਨਾਨਕ ਸੋ ਜਨੁ ਨਿਰਮਲੁ ਥੀਆ ॥੭॥**

***ਪਦ ਅਰਥ :*** ਮਿਰਤਕ—ਮੋਇਆ ਹੋਇਆ ਮੁਰਦਾ। ਭੂਖੇ—ਲਾਲਚੀ, ਤ੍ਰਿਸ਼ਨਾ ਅਧੀਨ ਮਨੁੱਖ। ਅਧਾਰ—ਆਸਰਾ। ਨਿਧਾਨ—ਖ਼ਜ਼ਾਨੇ। ਪੁਰਬ ਲਿਖੇ ਕਾ—ਪਿਛਲੇ ਸਮੇਂ ਦੇ ਕੀਤੇ ਕੰਮਾਂ ਦਾ। ਲਹਣਾ—ਫਲ। ਪਾਹਿ—ਪਾਉਂਦੇ ਹਨ। ਹੋਗੁ—ਹੋਵੇਗਾ। ਰੈਣਿ—ਰਾਤ। ਕਰਣੀ—ਆਚਰਨ।

***ਅਰਥ :***

ਪ੍ਰ: ਐ ਸਾਈਂ ਜੀਉ! ਪਰਮੇਸ਼ਰ ਕਿਤਨੀ ਕੁ ਤਾਕਤ ਦਾ ਮਾਲਕ ਹੈ?

ਉ: ੧. ਹੇ ਭਾਈਓ! ਉਹ ਪਰਮੇਸ਼ਰ ਤਾਂ ਮੁਰਦੇ ਨੂੰ ਭੀ ਜਿਵਾਉਣ ਵਾਲਾ ਹੈ।
੨. ਅਤੇ ਭੁੱਖੇ ਨੂੰ ਭੀ ਆਸਰਾ ਦੇਂਦਾ ਹੈ।
੩. ਸਾਰੇ ਹੀ ਖ਼ਜ਼ਾਨੇ ਉਸ ਮਾਲਕ ਦੀ ਨਜ਼ਰ ਵਿਚ ਹਨ।
੪. ਪਰ ਇਹ ਜੀਵ ਆਪਣੇ ਪਿਛਲੇ ਕੀਤੇ ਕਰਮਾਂ ਦਾ ਹੀ ਫਲ ਭੋਗਦੇ ਹਨ।
੫. ਸਭੋ ਕੁਝ ਉਸੇ ਪ੍ਰਭੂ ਦਾ ਹੈ ਤੇ ਓਹੀ ਸਭ ਕੁਝ ਕਰਨ ਦੇ ਸਮਰੱਥ ਹੈ।
੬. ਉਸ ਤੋਂ ਬਿਨਾਂ ਕੋਈ ਦੂਜਾ ਨਾ ਹੈ ਅਤੇ ਨਾ ਹੀ ਹੋਵੇਗਾ।
੭. ਇਸ ਲਈ ਹੇ ਪਿਆਰੇ! ਤੂੰ ਸਦਾ ਹੀ ਦਿਨ ਰਾਤ ਉਸ ਪ੍ਰਭੂ ਨੂੰ ਯਾਦ ਕਰ।
੮. ਹੇ ਪਿਆਰੇ! ਸਾਰੀਆਂ ਕਰਣੀਆਂ ਨਾਲੋਂ ਇਹ ਕਰਣੀ ਉੱਚੀ ਤੇ ਸੁੱਚੀ ਹੈ।
੯. ਕਿਰਪਾ ਕਰ ਕੇ ਜਿਸ (ਮਨੁੱਖ) ਨੂੰ ਨਾਮ ਬਖ਼ਸ਼ਿਆ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਜਨੁ) ਪੁਰਸ਼ (ਨਿਰਮਲੁ) ਪਵਿੱਤਰ ਹੋ ਗਿਆ ਹੈ।੭।

**੧. ਜਾ ਕੈ ਮਨਿ ਗੁਰ ਕੀ ਪਰਤੀਤਿ ॥**
**੨. ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥**
**੩. ਭਗਤੁ ਭਗਤੁ ਸੁਨੀਐ ਤਿਹੁ ਲੋਇ ॥**
**੪. ਜਾ ਕੈ ਹਿਰਦੈ ਏਕੋ ਹੋਇ ॥**
**੫. ਸਚੁ ਕਰਣੀ ਸਚੁ ਤਾ ਕੀ ਰਹਤ ॥**
**੬. ਸਚੁ ਹਿਰਦੈ ਸਤਿ ਮੁਖਿ ਕਹਤ ॥**
**੭. ਸਾਚੀ ਦ੍ਰਿਸਟਿ ਸਾਚਾ ਆਕਾਰੁ ॥**
**੮. ਸਚੁ ਵਰਤੈ ਸਾਚਾ ਪਾਸਾਰੁ ॥**
**੯. ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥**
**੧੦. ਨਾਨਕ ਸੋ ਜਨੁ ਸਚਿ ਸਮਾਤਾ ॥੮॥੧੫॥**

***ਪਦ ਅਰਥ :*** ਪਰਤੀਤਿ—ਯਕੀਨ, ਸ਼ਰਧਾ। ਚੀਤਿ—ਚਿੱਤ। ਸੁਨੀਐ—ਸੁਣਿਆ ਜਾਂਦਾ ਹੈ। ਤਿਹੁ ਲੋਇ—ਤਿੰਨਾਂ ਲੋਕਾਂ ਵਿਚ, ਤ੍ਰਿਲੋਕੀ ਵਿਚ, ਸਾਰੇ ਹੀ ਸੰਸਾਰ ਵਿਚ। ਕਰਣੀ—ਅਮਲੀ ਜ਼ਿੰਦਗੀ, ਚਾਲ-ਚਲਨ। ਰਹਤ—ਜ਼ਿੰਦਗੀ ਦੇ ਅਸੂਲ। ਮੁਖਿ—ਮੂੰਹ ਤੋਂ। ਦ੍ਰਿਸਟਿ—ਨਜ਼ਰ। ਆਕਾਰੁ—ਦ੍ਰਿਸ਼ਟਮਾਨ ਜਗਤ, ਸਰੂਪ। ਵਰਤੈ—ਮੌਜੂਦ ਹੈ। ਪਾਸਾਰੁ—ਖਿਲਾਰਾ।

***ਅਰਥ :***

ਪ੍ਰ: ਹੇ ਸਾਈਂ ਜੀ! ਬਹੁਤ ਲੋਕ ਯਤਨ ਕਰਦੇ ਤੱਕੀਦੇ ਹਨ, ਪਰ ਉਨ੍ਹਾਂ ਦੇ ਚਿੱਤ ਅੰਦਰ ਪ੍ਰਭੂ ਦਾ ਨਿਵਾਸ ਕਿਉਂ ਨਹੀਂ ਹੁੰਦਾ? ਆਪ ਹੀ ਕੋਈ ਉਪਾਅ ਦੱਸ ਦਿਓ।

ਉ: ੧. ਹੇ ਮਿੱਤਰੋ! ਬਸ, ਜਿਸ ਮਨੁੱਖ ਦੇ ਮਨ ਵਿਚ ਸਤਿਗੁਰੂ ਦੀ ਸ਼ਰਧਾ ਬੱਝ ਗਈ, ਭਾਵ ਜਿਸ ਨੇ ਗੁਰੂ ਦੇ ਉਪਦੇਸ਼ 'ਤੇ ਭਰੋਸਾ ਕਰ ਲਿਆ ਹੈ।
੨. ਯਕੀਨ ਕਰੋ, ਉਸ ਪੁਰਸ਼ ਦੇ ਚਿੱਤ ਵਿਚ ਹਰੀ ਪ੍ਰਭੂ ਆ ਵੱਸਦਾ ਹੈ।

ਪ੍ਰ: ਹਜ਼ੂਰ! ਉਸ ਦੀ ਨਿਸ਼ਾਨੀ ਕੀ ਹੈ?

ਉ: ੩. ਹੇ ਸੱਜਣੋ! ਉਹ ਮਨੁੱਖ ਤਿੰਨਾਂ ਲੋਕਾਂ ਵਿਚ ਭਗਤ-ਭਗਤ ਕਰ ਕੇ ਸੁਣਿਆ ਜਾਂਦਾ ਹੈ।
੪. ਜਿਸ ਦੇ ਹਿਰਦੇ ਵਿਚ ਇਕ ਪ੍ਰਭੂ ਵੱਸਦਾ ਹੈ।
੫. ਉਸ ਦੀ ਕਰਣੀ ਸੱਚ ਹੋ ਜਾਂਦੀ ਹੈ ਅਤੇ ਉਸ ਦੀ ਰਹਿਤ ਭੀ ਸੱਚ ਹੋ ਜਾਇਆ ਕਰਦੀ ਹੈ। ਭਾਵ ਅੰਤ੍ਰੀਵ ਧਾਰਨਾ ਸੱਚ ਦੀ ਤੇ ਬਾਹਰ ਕਰਮ ਭੀ ਸੱਚ ਦੇ ਹੋ ਜਾਂਦੇ ਹਨ।
੬. ਉਸ ਦੇ ਹਿਰਦੇ ਵਿਚ ਭੀ ਸੱਚ ਹੁੰਦਾ ਹੈ ਅਤੇ ਸੱਚ ਹੀ ਉਹ ਮੂੰਹੋਂ ਕਹਿੰਦਾ ਹੈ।
੭-੮. ਉਸ ਮਨੁੱਖ ਦੀ ਨਜ਼ਰ ਭੀ ਸੱਚੇ ਪ੍ਰਭੂ ਦੇ ਰੰਗ ਵਿਚ ਰੰਗੀ ਹੋਈ ਹੈ। ਇਸੇ ਲਈ ਦ੍ਰਿਸ਼ਟਮਾਨ ਸਾਰਾ ਜਗਤ ਉਸ ਪ੍ਰਭੂ ਦਾ ਰੂਪ ਹੀ ਦਿੱਸਦਾ ਹੈ।

ਪ੍ਰ: ਹਜ਼ੂਰ! ਜਿਸ ਨੂੰ ਪਾਰਬ੍ਰਹਮ ਸੱਚ ਸਰੂਪ ਨਿਸਚਾ ਹੋ ਗਿਆ ਹੈ, ਆਖ਼ਰ ਉਸ ਦੀ ਸਮਾਈ ਕਿਥੇ ਹੋਇਆ ਕਰਦੀ ਹੈ?

ਉ: ੯. ਹੇ ਭਾਈਓ! ਜਿਸ ਮਨੁੱਖ ਨੇ ਉਸ ਪਾਰਬ੍ਰਹਮ ਨੂੰ ਸਦਾ ਹੀ ਥਿਰ ਰਹਿਣ ਵਾਲਾ ਸਮਝ ਲਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਹ ਪੁਰਸ਼ ਤਾਂ ਅੰਤ ਨੂੰ ਸਦਾ-ਥਿਰ ਰਹਿਣ ਵਾਲੇ ਸੱਚ ਸਰੂਪ ਵਿਚ ਹੀ ਸਮਾ ਜਾਂਦਾ ਹੈ।੮।੧੫।

***ਭਾਵਾਰਥ :*** ਇਸ ਪੰਦਰ੍ਹਵੀਂ ਅਸ਼ਟਪਦੀ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਉਸ ਪ੍ਰਭੂ ਜੀ ਦੇ ਗੁਣ, ਉਪਕਾਰ ਤੇ ਸ਼ਕਤੀਆਂ ਦਾ ਜ਼ਿਕਰ ਕਰਦੇ ਹੋਏ, ਉਸ ਦੀ ਸ਼ਰਨ ਲੈ ਕੇ ਨਾਮ ਸਿਮਰਨ ਦੀ ਤਾਕੀਦ ਕਰਦੇ ਹਨ ਕਿ ਹੇ ਭਾਈ! ਉਹ ਕਰਤਾਰ ਹਰ ਕੰਮ ਵਿਚ, ਹਰ ਹੁਨਰ ਵਿਚ, ਹਰ ਵਿਦਿਆ ਵਿਚ, ਹਰ ਗੁਣ ਵਿਚ ਨਿਪੁੰਨ ਹੈ। ਉਹ ਹਰ ਤਰ੍ਹਾਂ ਦੀ ਸ਼ਕਤੀ ਰੱਖਦਾ ਹੈ। ਆਪਣੇ ਪੈਦਾ ਕੀਤੇ ਹੋਏ ਹਰ-ਇਕ ਜੀਵ ਦੇ ਦਿਲ ਦਾ ਹਾਲ, ਹਰ ਦਿਲ ਦੀ ਪੀੜਾ, ਹਰ ਦਿਲ ਦਾ ਹਾਵ-ਭਾਵ ਜਾਣਦਾ ਹੈ। ਉਸ ਕੋਲੋਂ ਕਿਸੇ ਜੀਵ ਦੀ ਕੋਈ ਭੀ ਗੱਲ ਲੁਕੀ-ਛੁਪੀ ਨਹੀਂ। ਐਹੋ ਜਿਹੇ ਸਰਵ-ਸ਼ਕਤੀਵਾਨ, ਸਰਵ ਗੁਣਾਂ ਦੇ ਮਾਲਕ ਦੀ ਯਾਦ ਵਿਚ ਜੀਵਨ ਗੁਜ਼ਾਰਨ ਨਾਲ ਜੀਵ ਦੀ ਆਤਮਿਕ ਅਵਸਥਾ ਉੱਚੀ ਹੋ ਜਾਂਦੀ ਹੈ। ਉਹ ਆਪ ਨੂੰ ਸੰਸਾਰ-ਸਮੁੰਦਰ ਤੋਂ ਸਹਿਜੇ ਹੀ ਪਾਰ ਕਰ ਲੈਂਦਾ ਹੈ।

ਜਦੋਂ ਅਸੀਂ ਆਪਣੇ ਆਲੇ-ਦੁਆਲੇ ਸਾਇੰਸ ਦੀਆਂ ਤਰ੍ਹਾਂ-ਤਰ੍ਹਾਂ ਦੀਆਂ ਕਾਢਾਂ, ਟੈਲੀਫ਼ੋਨ, ਰੇਡੀਓ, ਟੈਲੀਵੀਜ਼ਨ, ਕਾਰਾਂ, ਸਕੂਟਰ, ਹਵਾਈ ਜਹਾਜ਼ ਤੇ ਹਿਸਾਬ-ਕਿਤਾਬ ਕਰਨ ਵਾਲੀਆਂ ਮਸ਼ੀਨਾਂ ਆਦਿ ਵੇਖਦੇ ਹਾਂ ਤਾਂ ਅਚੰਭਤ ਹੁੰਦੇ ਹਾਂ ਅਤੇ ਉਨ੍ਹਾਂ ਦੇ ਬਨਾਉਣ ਵਾਲਿਆਂ ਦੇ ਦਿਮਾਗ਼ ਦੀ ਸੂਝ ਦੀ ਦਾਦ ਦੇਂਦੇ ਹਾਂ। ਹਾਲਾਂਕਿ ਉਸ ਇਕ-ਇਕ ਕਾਢ ਵਿਚ ਕਈਆਂ ਦਾ ਹੱਥ ਹੋਇਆ ਕਰਦਾ ਹੈ।

ਤੱਕੋ! ਅਸੀਂ ਇਕ ਮਾਮੂਲੀ ਜਿਹਾ ਮਕਾਨ ਬਣਾਉਂਦੇ ਹਾਂ, ਤਾਂ ਸਾਨੂੰ ਮਜ਼ਦੂਰ, ਰਾਜ, ਤਰਖਾਣ, ਲੁਹਾਰ ਇੰਜੀਨੀਅਰ, ਬਿਜਲੀ ਵਾਲੇ, ਨਲਕੇ ਨਾਲੀਆਂ ਆਦਿ ਲਗਾਉਣ ਵਾਲੇ, ਰੰਗ ਸਾਜ਼ ਆਦਿ ਕਈ ਪ੍ਰਕਾਰ ਦੇ ਕਾਰੀਗਰਾਂ ਦੀ ਲੋੜ ਪੈਂਦੀ ਹੈ, ਪਰ ਅਸਾਂ ਉਸ ਨਿਰੰਕਾਰ ਦੀ ਸ਼ਕਤੀ ਦਾ ਮਨ ਵਿਚ ਕਦੀ ਅਹਿਸਾਸ ਹੀ ਨਹੀਂ ਕੀਤਾ ਕਿ ਜਿਸ ਨੇ ਸਾਡੇ ਇਸ ਸਰੀਰ-ਘਰ ਨੂੰ ਬਣਾਇਆ ਹੈ, ਉਹ ਪ੍ਰਭੂ ਮਾਲਕ ਕਿਤਨੇ ਕੁ ਹੁਨਰ ਦਾ ਅਮੁੱਕ ਭੰਡਾਰ ਹੋਵੇਗਾ। ਦੁਨੀਆਂ ਦੇ ਕਾਰੀਗਰ ਤਾਂ ਕੇਵਲ ਇਕ ਦੋ ਚੀਜ਼ਾਂ ਹੀ ਬਣਾਉਂਦੇ ਹਨ, ਪਰ ਜਿਸ ਨਿਰੰਕਾਰ ਨੇ ਚੁਰਾਸੀ ਲੱਖ ਜੀਵ-ਜੰਤੂ ਜਲ-ਚਰ, ਥਲ-ਚਰ ਤੇ ਪੰਛੀ ਅਤੇ ਤਰ੍ਹਾਂ-ਤਰ੍ਹਾਂ ਦੇ ਬ੍ਰਿਛ ਬੂਟੇ ਬਣਾਏ ਹਨ, ਉਹ ਨਿਰੰਕਾਰ ਕਿੱਡਾ ਵੱਡਾ ਸਿਆਣਾ, ਕਿੱਡਾ ਪਰਬੀਨ ਹੋਵੇਗਾ। ਕੀ ਸਾਨੂੰ ਕਦੀ ਇਹ ਸੋਚ ਆਈ ਹੈ? ਉੱਕਾ ਹੀ ਨਹੀਂ।

ਫਿਰ ਅਸੀਂ ਨਿੱਤ ਵੇਖਦੇ ਹਾਂ ਕਿ ਕਿਸੇ ਬੱਸ ਜਾਂ ਕਾਰ ਦਾ ਡਰਾਈਵਰ, ਕਾਰ ਵਿਚ ਬੈਠੇ-ਬੈਠੇ ਹੀ ਚਲਦੀ ਕਾਰ ਵਿੱਚੋਂ ਕੋਈ ਖੜ-ਖੜ ਦੀ ਅਵਾਜ਼ ਸੁਣ ਕੇ ਝੱਟ ਹੀ ਤਾੜ ਜਾਂਦਾ ਹੈ ਕਿ ਕਾਰ ਵਿਚ ਕਿਹੜੀ ਥਾਂ ਉਪਰ ਕਿਸ ਪੁਰਜ਼ੇ ਵਿਚ, ਕੀ ਖ਼ਰਾਬੀ ਹੋ ਗਈ ਹੈ ਅਤੇ ਇਕ ਸਿਆਣਾ ਡਾਕਟਰ ਮਰੀਜ਼ ਦੀ ਛਾਤੀ ਦੀ ਧੜਕਨ, ਮਰੀਜ਼ ਦੇ ਚਿਹਰੇ, ਅੱਖਾਂ, ਨੌਂਹ ਆਦਿ ਦੀ ਰੰਗਤ, ਜਾਂ ਉਸ ਦੀ ਨਬਜ਼ ਨੂੰ ਟੋਹ ਕੇ ਅਥਵਾ ਥੁੱਕ, ਪੇਸ਼ਾਬ ਦਾ ਮੁਆਇਨਾ ਕਰ ਕੇ ਉਸ ਮਰੀਜ਼ ਦੇ ਬਿਨਾਂ ਬੋਲਿਆਂ ਬੀਮਾਰੀ ਹੀ ਨਹੀਂ ਦੱਸ ਦੇਂਦਾ, ਸਗੋਂ ਉਸ ਨੂੰ ਦੂਰ ਕਰਨ ਦਾ ਉਪਰਾਲਾ ਭੀ ਕਰਦਾ ਹੈ। ਜੇ ਕਿਸੇ ਇਕ ਕਾਰ ਡਰਾਈਵਰ ਜਿਸ ਨੇ ਕਾਰ ਨੂੰ ਬਣਾਇਆ ਨਹੀਂ। ਜੇ ਇਕ ਡਾਕਟਰ ਜਿਸ ਨੇ ਬੰਦੇ ਨੂੰ ਘੜਿਆ ਨਹੀਂ, ਉਸ ਦੀ ਹਰਕਤ ਦੇਖ ਕੇ ਉਸ ਦਾ ਦੁਖ ਦੱਸ ਸਕਦਾ ਹੈ, ਤਾਂ ਕੀ ਉਹ ਨਿਰੰਕਾਰ ਜਿਸ ਨੇ ਸਾਨੂੰ ਸਾਜਿਆ ਹੈ, ਸਾਡੇ ਚਿਹਰੇ ਨੂੰ ਪੜ੍ਹ ਕੇ ਸਾਡੇ ਦੁੱਖਾਂ ਨੂੰ ਨਹੀਂ ਜਾਣ ਸਕਦਾ? ਨਹੀਂ! ਨਹੀਂ!! ਉਹ ਸਭੋ ਕੁਝ ਜਾਣਦਾ ਹੈ, ਇਸ ਲਈ ਗੁਰੂ ਅਰਜਨ ਦੇਵ ਜੀ ਕਹਿ ਰਹੇ ਹਨ ਕਿ—

ਸਰਬ ਕਲਾ ਭਰਪੂਰ ਪ੍ਰਭ, ਬਿਰਥਾ ਜਾਨਨਹਾਰ॥ *(ਪੰਨਾ ੨੮੨)*

ਅਸਲ ਵਿਚ ਜਦੋਂ ਅਸੀਂ ਆਪਣੇ ਅੰਤਰ-ਆਤਮੇ ਝਾਤ ਮਾਰ ਕੇ ਤੱਕਾਂਗੇ ਤਾਂ ਸਾਨੂੰ ਆਪਣੀ ਸਾਰੀ ਦੀ ਸਾਰੀ ਕਿਰਤ ਇਕ ਪੋਪ-ਲੀਲ੍ਹਾ ਦਿੱਸੇਗੀ। ਭਾਵ ਅਸੀਂ ਜੀਵ ਜੋ ਭੀ ਕੁਝ ਕਹਿੰਦੇ ਹਾਂ, ਪਰ ਕਰਦੇ ਉਸ ਤੋਂ ਉਲਟ ਹਾਂ। ਜੇ ਅਸੀਂ ਆਪ ਹੀ ਵੀਚਾਰ ਕਰ ਕੇ ਵੇਖੀਏ ਕਿ ਅਸੀਂ ਇਕੋ ਸਮੇਂ ਕਿੰਨੀਆਂ ਵਿਪਰੀਤ ਗੱਲਾਂ ਕਰਦੇ ਹਾਂ। ਇਕ ਪਾਸੇ ਅਸੀਂ ਨਿਰੰਕਾਰ ਨੂੰ ਸਰਵ-ਵਿਆਪਕ ਤੇ ਅੰਤਰਜਾਮੀ, ਹਰ ਇਕ ਦੇ ਅੰਦਰ ਦੀ ਜਾਣਨ ਵਾਲਾ ਕਹੀ ਜਾਂਦੇ ਹਾਂ, ਦੂਸਰੇ ਪਾਸੇ ਅਸੀਂ ਉਸ ਨੂੰ ਕਿਸੇ ਖ਼ਾਸ ਮੰਦਰ ਵਿਚ ਬੈਠਾ ਸਮਝਦੇ ਹਾਂ ਅਤੇ ਖੜੇ ਹੋ ਕੇ ਉੱਚੀ-ਉੱਚੀ ਆਪਣੇ ਮਨ ਦੀ ਬਿਰਥਾ ਜਾਂ ਮਨ ਦੇ ਦੁੱਖ ਸੁਣਾਉਂਦੇ ਹਾਂ। ਸਾਡੀ ਇਸੇ ਭੁੱਲ ਨੂੰ ਦੂਰ ਕਰਨ ਲਈ ਤਾਂ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ ਕਿ ਐ ਭੋਲਿਓ!

ਵਿਣੁ ਬੋਲਿਆ ਸਭੁ ਕਿਛੁ ਜਾਣਦਾ,
ਕਿਸੁ ਆਗੈ ਕੀਚੈ ਅਰਦਾਸਿ॥ (੫੮) *(ਪੰਨਾ ੧੪੨੦)*

ਇਸੇ ਭਾਵ ਨੂੰ ਲੈ ਕੇ ਕਬੀਰ ਜੀ ਲਿਖਦੇ ਹਨ—

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ,
ਸਾਂਈ ਨ ਬਹਰਾ ਹੋਇ॥ (੧੮੪) *(ਪੰਨਾ ੧੩੭੪)*

ਸਾਡਾ ਉੱਚੀ-ਉੱਚੀ ਕੂਕਣਾ, ਉੱਚੀ-ਉੱਚੀ ਅਰਦਾਸ ਕਰਨਾ, ਸਾਫ਼ ਪ੍ਰਗਟ ਕਰਦਾ ਹੈ ਕਿ ਅਸੀਂ ਜਾਂ ਤਾਂ ਸਾਈਂ ਨੂੰ ਬੋਲਾ ਸਮਝਦੇ ਹਾਂ, ਜਾਂ ਕਿਤੇ ਦੂਰ ਦੁਰਾਡੇ ਬੈਠਾ ਖ਼ਿਆਲ ਕਰਦੇ ਹਾਂ। ਅਰਦਾਸ ਦਾ ਮਤਲਬ ਹੈ, ਬੇਨਤੀ ਜਾਂ ਤਰਲਾ। ਉਸ ਨਿਰੰਕਾਰ ਨੂੰ ਹਾਜ਼ਰ-ਨਾਜ਼ਰ, ਸਾਹਮਣੇ, ਪ੍ਰਤੱਖ ਬੈਠਾ ਵੇਖ ਕੇ ਉਸ ਅੱਗੇ ਨਿਮੋਝੂਣੇ ਹੋ ਕੇ ਜੋਦੜੀ ਕਰਨਾ।

ਦੂਸਰੇ, ਜੇ ਅਸੀਂ ਰੱਬ ਨੂੰ ਸਰਬ-ਵਿਆਪਕ ਸਮਝਦੇ ਹੋਈਏ ਤਾਂ ਕੀ ਸਾਨੂੰ ਸਾਰੀ ਦਨੀਆਂ ਵਿਚ ਕੋਈ ਐਸੀ ਥਾਂ ਲੱਭੇਗੀ, ਜਿਥੇ ਬਹਿ ਕੇ ਅਸੀਂ ਕੋਈ ਕੁ-ਕਰਮ ਕਰ ਸਕੀਏ? ਜੇ ਸਾਨੂੰ ਉਸ ਨਿਰੰਕਾਰ ਦੇ ਘਟ-ਘਟ ਵਿਚ ਵਸਣ ਦੀ ਸੂਝ ਆ ਜਾਵੇ, ਤਾਂ ਫਿਰ ਦੱਸੋ ਕੌਣ ਕਿਸੇ ਨਾਲ ਧੋਖਾ ਕਰੇਗਾ?

ਤੀਜਾ, ਜਦ ਉਹ ਨਿਰੰਕਾਰ ਸਰਬ ਕਲਾ ਸਮਰੱਥ ਹੈ।

"ਤੀਨੇ ਤਾਪ ਨਿਵਾਰਣਹਾਰਾ"[੧] ਹੈ, ਸਾਡੇ ਹਰ ਦੁੱਖ ਦਾ ਇਲਾਜ ਕਰ ਸਕਦਾ ਹੈ, ਸਾਡੀਆਂ ਟੁੱਟੀਆਂ ਗੰਢ ਸਕਦਾ ਹੈ, ਤਾਂ ਫਿਰ ਉਸ ਦਾ ਦਰ ਛੱਡ ਕੇ ਹੋਰ ਦਰ 'ਤੇ ਜਾਣਾ ਸਿਆਣਪ ਦਾ ਕੰਮ ਨਹੀਂ ਕਿਹਾ ਜਾ ਸਕਦਾ। ਜੋ ਬੰਦਾ ਸੇਵਕ ਬਣ ਕੇ, ਨਿਮਾਣਾ ਬਣ ਕੇ ਜੋਦੜੀ ਕਰਦਾ ਹੈ, ਉਸ ਦੀ ਅਰਦਾਸ ਕਦੀ ਭੀ ਖ਼ਾਲੀ ਨਹੀਂ ਜਾਂਦੀ।

੧. ਟੋਡੀ ਮਹਲਾ ੫, ਪੰਨਾ ੭੧੪

ਐਸੇ ਸਰਬ ਕਲਾ ਭਰਪੂਰ ਪ੍ਰਭੂ ਦੀ ਸ਼ਕਤੀ ਦਾ ਸੰਖੇਪ ਵਿਚ ਵਰਣਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਪ੍ਰੋਕਤ ਅਸ਼ਟਪਦੀ ਵਿਚ ਕੀਤਾ ਹੈ।

## ਅਸ਼ਟਪਦੀ ਸੋਲ੍ਹਵੀਂ

**ਸਲੋਕੁ ॥**

**੧. ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**
**੨. ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥**

***ਪਦ ਅਰਥ :*** ਰੂਪੁ—ਸ਼ਕਲ, ਸੂਰਤ। ਰੇਖ—ਰੇਖਾ, ਧਾਰੀ, ਲਕੀਰ, ਨਿਸ਼ਾਨ, ਚਿੰਨ੍ਹ, ਨੁਹਾਰ। ਰੰਗੁ—ਕਾਲਾ ਪੀਲਾ ਰੰਗ। ਤ੍ਰਿਹੁ ਗੁਣ—ਤਿੰਨ ਗੁਣ—ਸਤੋ, ਰਜੋ, ਤਮੋ। ਭਿੰਨ—ਵੱਖਰਾ, ਨਿਰਲੇਪ, ਬੇ-ਦਾਗ਼। ਤਿਸਹਿ—ਉਸ ਨੂੰ। ਬੁਝਾਏ—ਸਮਝ ਦੇਂਦਾ ਹੈ (ਆਪਣੇ ਸਰੂਪ ਦੀ)। ਸੁਪ੍ਰਸੰਨ—ਖ਼ੁਸ਼।

***ਅਰਥ :***

ਪ੍ਰ: ਐ ਸਾਈਂ ਜੀ! ਉਸ ਕਰਤਾਰ ਦਾ ਕੋਈ ਰੂਪ, ਰੰਗ ਤਾਂ ਦੱਸੋ।

ਉ: ੧. ਹੇ ਭਰਾਵੋ! ਉਸ ਪ੍ਰਭੂ ਦਾ ਨਾ ਕੋਈ ਰੂਪ, ਨਾ ਚਿਹਨ, ਚੱਕ੍ਰ ਅਤੇ ਨਾ ਕੋਈ ਰੰਗ ਹੀ ਹੈ, ਉਹ ਪ੍ਰਭੂ ਮਾਇਆ ਦੇ ਤਿੰਨਾਂ ਗੁਣਾਂ ਤੋਂ ਭੀ ਨਿਰਲੇਪ ਹੈ।

ਪ੍ਰ: ਹਜ਼ੂਰ! ਤਾਂ ਫਿਰ ਉਸ ਐਸੇ ਅਸਚਰਜ ਸਰੂਪ ਨੂੰ ਕੋਈ ਕਿਵੇਂ ਸਮਝ ਸਕੇ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਹ ਆਪਣਾ ਅਜਿਹਾ ਅਸਚਰਜ ਸਰੂਪ ਉਸੇ ਮਨੁੱਖ ਨੂੰ ਸਮਝਾਉਂਦਾ ਹੈ, ਜਿਸ ਉੱਤੇ ਉਹ ਆਪ ਹੀ ਪ੍ਰਸੰਨ ਹੁੰਦਾ ਹੈ।੧।

**ਅਸਟਪਦੀ ॥**

**੧. ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥**
**੨. ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥**
**੩. ਤਿਸ ਤੇ ਪਰੈ ਨਾਹੀ ਕਿਛੁ ਕੋਇ ॥**
**੪. ਸਰਬ ਨਿਰੰਤਰਿ ਏਕੋ ਸੋਇ ॥**
**੫. ਆਪੇ ਬੀਨਾ ਆਪੇ ਦਾਨਾ ॥**
**੬. ਗਹਿਰ ਗੰਭੀਰੁ ਗਹੀਰੁ ਸੁਜਾਨਾ ॥**
**੭. ਪਾਰਬ੍ਰਹਮ ਪਰਮੇਸੁਰ ਗੋਬਿੰਦ ॥**
**੮. ਕ੍ਰਿਪਾ ਨਿਧਾਨ ਦਇਆਲ ਬਖਸੰਦ ॥**
**੯. ਸਾਧ ਤੇਰੇ ਕੀ ਚਰਨੀ ਪਾਉ ॥**
**੧੦. ਨਾਨਕ ਕੈ ਮਨਿ ਇਹੁ ਅਨਰਾਉ ॥੧॥**

***ਪਦ ਅਰਥ :*** ਤਿਆਗੁ—ਛੱਡ ਦੇ। ਨਿਰੰਤਰਿ—ਇਕ ਰਸ, ਅੰਦਰ। ਬੀਨਾ—ਪਛਾਨਣ ਵਾਲਾ। ਦਾਨਾ—ਸਮਝਣ ਵਾਲਾ। ਗਹੀਰੁ—ਡੂੰਘਾ। ਸੁਜਾਨਾ—ਸਿਆਣਾ। ਕਿਰਪਾ ਨਿਧਾਨ—ਦਇਆ ਦਾ ਖ਼ਜ਼ਾਨਾ। ਬਖਸੰਦ—ਬਖ਼ਸ਼ਣ ਵਾਲਾ। ਪਾਉ—ਮੈਂ ਪਵਾਂ। ਮਨਿ—ਮਨ ਵਿਚ। ਅਨਰਾਉ—ਅਨੁਰਾਗ, ਤਾਂਘ, ਖਿੱਚ, ਪ੍ਰੇਮ।

***ਅਰਥ :***

ਪ੍ਰ: ਹਜ਼ੂਰ! ਦੱਸੋ, ਮੇਰੇ ਕਰਨ ਲਾਇਕ ਅਸਲ ਕੀ ਕਰਤਬ ਹੈ?

ਉ: ੧. ਹੇ ਭਰਾਵਾ! ਤੂੰ ਆਪਣੇ ਮਨ ਵਿਚ ਨਾਸ ਤੋਂ ਰਹਿਤ ਉਸੇ ਪ੍ਰਭੂ ਨੂੰ ਯਾਦ ਰੱਖ।
੨. ਮਨੁੱਖ ਦਾ (ਪ੍ਰੀਤ) ਮੋਹ ਛੱਡ ਦੇ (ਕਿਉਂਕਿ ਇਹ ਪਿਆਰ ਝੂਠਾ ਹੈ)।
੩. ਹੇ ਪਿਆਰੇ! ਉਸ ਪ੍ਰਭੂ ਤੋਂ ਪਰ੍ਹੇ ਨਾ ਕੋਈ ਵਸਤੂ ਹੈ ਅਤੇ ਨਾ ਕੋਈ ਪਦਾਰਥ।
੪. ਸਾਰਿਆਂ ਜੀਵਾਂ ਦੇ ਅੰਦਰ ਇਕ ਅਕਾਲ ਪੁਰਖ ਹੀ ਵਿਆਪਕ ਹੈ।
੫. ਓਹੀ ਆਪ ਹੀ ਜੀਵਾਂ ਦੇ ਦਿਲ ਦੀ ਪਛਾਨਣ ਵਾਲਾ ਤੇ ਜਾਨਣ ਵਾਲਾ ਹੈ।
੬. ਉਹ ਪ੍ਰਭੂ ਬੜਾ ਗੰਭੀਰ ਹੈ, ਡੂੰਘਾ ਤੇ ਸਿਆਣਾ ਹੈ।

ਪ੍ਰ: ਹੇ ਸਾਈਂ ਜੀ! ਜਦੋਂ ਤੁਸੀਂ ਉਸ ਨੂੰ ਯਾਦ ਕਰਨਾ ਹੋਵੇ, ਤਾਂ ਕਿਵੇਂ ਕਰਦੇ ਹੋ?

ਉ: ਹੇ ਪਿਆਰੇ! ਅਸੀਂ ਤਾਂ ਉਸ ਤਰ੍ਹਾਂ ਹੀ ਬੇਨਤੀ ਕਰਦੇ ਹਾਂ ਕਿ—
੭. ਹੇ ਪਾਰਬ੍ਰਹਮ ਪ੍ਰਭੂ! ਸਭ ਦੇ ਮਾਲਕ! ਅਤੇ ਜੀਵਾਂ ਦੇ ਮਾਲਕ!
੮. ਹੇ ਕਿਰਪਾ ਦੇ ਸਮੁੰਦਰ! ਹੇ ਦਿਆਲੂ ਤੇ ਹੇ ਬਖ਼ਸ਼ਣਹਾਰੇ!
੯-੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਮੇਰੇ ਮਨ ਅੰਦਰ ਤਾਂ ਇਹੋ ਹੀ ਪ੍ਰੇਮ ਹੈ ਕਿ ਮੈਂ ਤੇਰੇ ਸਾਧੂ ਦੀ ਪੈਰੀਂ ਪਵਾਂ।੧।

**੧. ਮਨਸਾ ਪੂਰਨ ਸਰਨਾ ਜੋਗ ॥**
**੨. ਜੋ ਕਰਿ ਪਾਇਆ ਸੋਈ ਹੋਗੁ ॥**
**੩. ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥**
**੪. ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥**
**੫. ਅਨਦ ਰੂਪ ਮੰਗਲ ਸਦ ਜਾ ਕੈ ॥**
**੬. ਸਰਬ ਥੋਕ ਸੁਨੀਅਹਿ ਘਰਿ ਤਾ ਕੈ ॥**
**੭. ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥**
**੮. ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥**
**੯. ਧਿਆਇ ਧਿਆਇ ਭਗਤਹ ਸੁਖੁ ਪਾਇਆ ॥**
**੧੦. ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥੨॥**

***ਪਦ ਅਰਥ :*** ਮਨਸਾ—ਮਨ ਦਾ ਫੁਰਨਾ, ਖ਼ਾਹਸ਼। ਸਰਨਾ ਜੋਗ—ਸ਼ਰਨ ਲੈਣ ਜੋਗ, ਸ਼ਰਨ ਆਏ ਦੀ ਸਹਾਇਤਾ ਕਰਨ ਦੇ ਲਾਇਕ। ਕਰਿ—ਹੱਥ 'ਤੇ, ਜੀਵ ਦੇ ਹੱਥ 'ਤੇ। ਪਾਇਆ—ਪਾ ਦਿੱਤਾ ਹੈ। ਹੋਗੁ—ਹੋਵੇਗਾ। ਨੇਤ੍ਰ ਫੋਰੁ—ਅੱਖ ਦਾ ਫਰਕਣਾ। ਹਰਨ—ਨਾਸ ਕਰਨਾ। ਭਰਨ—ਪਾਲਣਾ। ਮੰਤ੍ਰੁ—ਗੁੱਝਾ ਭੇਤ। ਮੰਗਲ—ਖ਼ੁਸ਼ੀਆਂ।

ਸੁਨੀਅਹਿ—ਸੁਣੇ ਜਾਂਦੇ। ਤਪੀਸਰੁ—ਵੱਡੇ ਤਪੀ। ਭੋਗੀ—ਭੋਗਣ ਵਾਲਾ, ਗ੍ਰਿਹਸਤੀ।

**ਅਰਥ :**

ਪ੍ਰ: ਹਜ਼ੂਰ! ਉਸ ਪ੍ਰਭੂ ਵਿਚ ਹੋਰ ਕੀ-ਕੀ ਵਿਸ਼ੇਸ਼ਤਾਈਆਂ ਹਨ ?

ਉ: ੧. ਹੇ ਪਿਆਰੇ! ਉਹ ਪ੍ਰਭੂ ਜੀਵਾਂ ਦੇ ਫੁਰਨੇ ਪੂਰੇ ਕਰਨ ਵਾਲਾ ਹੈ ਅਤੇ ਉਹ ਸ਼ਰਨ ਆਇਆਂ ਦੀ ਸਹਾਇਤਾ ਕਰਨ ਦੇ ਸਮਰੱਥ ਹੈ।

੨. ਹੇ ਮਿੱਤਰੋ! ਉਸ ਨੇ ਜੋ ਭੀ ਜੀਵਾਂ ਦੇ ਹੱਥ ਉੱਤੇ ਲਿਖ ਦਿੱਤਾ ਹੈ, ਉਹੋ ਕੁਝ ਹੁੰਦਾ ਹੈ।

੩. ਹੇ ਸੱਜਣਾ! ਜਿਸ ਦੇ ਅੱਖ ਦੇ ਫਰਕਣ ਨਾਲ ਸ੍ਰਿਸ਼ਟੀ ਦਾ ਨਾਸ ਤੇ ਉਤਪਤੀ ਹੋ ਸਕਦੀ ਹੈ।

੪. ਉਸ ਪ੍ਰਭੂ ਦੇ ਭੇਤ ਨੂੰ ਕੋਈ ਭੀ ਜੀਵ ਨਹੀਂ ਜਾਣਦਾ।

੫. ਜਿਸ ਪ੍ਰਭੂ ਦੇ ਘਰ ਵਿਚ ਸਦਾ ਅਨੰਦ ਤੇ ਖ਼ੁਸ਼ੀਆਂ ਹਨ।

੬. ਹੇ ਭਾਈਓ! ਉਸ ਦੇ ਘਰ ਸਾਰੇ ਹੀ ਪਦਾਰਥ ਸੁਣੀਦੇ ਹਨ।

੭. ਹਾਂ, ਉਹ ਰਾਜ ਵਿਚ ਰਾਜਾ, ਜੋਗੀਆਂ ਵਿਚ ਜੋਗੀ ਹੈ।

੮. ਤਪੀਆਂ ਵਿਚ ਉਹ ਆਪ ਹੀ ਵੱਡਾ ਤਪੱਸਵੀ ਅਤੇ ਗ੍ਰਿਹਸਤੀਆਂ ਵਿਚ ਆਪ ਹੀ ਗ੍ਰਿਹਸਤੀ ਹੈ।

ਪ੍ਰ: ਐ ਸਾਈਂ ਜੀ! ਭਗਤ ਜਨਾਂ ਪਾਸ ਉਹ ਕਿਹੜੀ ਸ਼ੈ ਹੈ, ਜਿਸ ਕਰ ਕੇ ਉਹ ਸਦਾ ਸੁਖੀ ਰਹਿੰਦੇ ਹਨ ?

ਉ: ੯. ਹੇ ਪਿਆਰਿਓ! ਉਸ ਪ੍ਰਭੂ ਨੂੰ ਸਿਮਰ-ਸਿਮਰ ਕੇ ਹੀ ਭਗਤਾਂ ਨੇ ਸੁਖ ਪ੍ਰਾਪਤ ਕੀਤਾ ਹੈ। ਪਰ—

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪੂਰਨ ਪੁਰਖ ਦਾ ਕਿਸੇ ਨੇ ਭੀ ਅੰਤ ਨਹੀਂ ਪਾਇਆ।੨।

**੧. ਜਾ ਕੀ ਲੀਲਾ ਕੀ ਮਿਤਿ ਨਾਹਿ ॥**
**੨. ਸਗਲ ਦੇਵ ਹਾਰੇ ਅਵਗਾਹਿ ॥**
**੩. ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥**
**੪. ਸਗਲ ਪਰੋਈ ਅਪੁਨੈ ਸੂਤਿ ॥**
**੫. ਸੁਮਤਿ ਗਿਆਨੁ ਧਿਆਨੁ ਜਿਨ ਦੇਇ ॥**
**੬. ਜਨ ਦਾਸ ਨਾਮੁ ਧਿਆਵਹਿ ਸੇਇ ॥**
**੭. ਤਿਹੁ ਗੁਣ ਮਹਿ ਜਾ ਕਉ ਭਰਮਾਏ ॥**
**੮. ਜਨਮਿ ਮਰੈ ਫਿਰਿ ਆਵੈ ਜਾਏ ॥**
**੯. ਊਚ ਨੀਚ ਤਿਸ ਕੇ ਅਸਥਾਨ ॥**
**੧੦. ਜੈਸਾ ਜਨਾਵੈ ਤੈਸਾ ਨਾਨਕ ਜਾਨ ॥੩॥**

***ਪਦ ਅਰਥ :*** ਲੀਲਾ—ਜਗਤ ਰੂਪ ਖੇਡ। ਮਿਤਿ—ਮਿਣਤੀ, ਅੰਦਾਜ਼ਾ। ਅਵਗਾਹਿ—ਚੁੱਭੀ ਲਾ ਕੇ, ਖੋਜ-ਖੋਜ ਕੇ। ਸਗਲ—ਸਾਰੀ (ਸ੍ਰਿਸ਼ਟੀ)। ਸੂਤਿ—ਸੂਤ੍ਰ ਵਿਚ, ਧਾਗੇ ਵਿਚ, (ਜਿਵੇਂ ਮਾਲਾ ਦੇ ਮਣਕੇ)। ਗਿਆਨੁ—ਉੱਚੀ ਸਮਝ। ਧਿਆਨੁ—ਪ੍ਰਭੂ ਚਰਨਾਂ ਵਿਚ ਸੁਰਤਿ ਜੋੜਨੀ। ਜਿਨ ਦੇਇ—ਜਿਨ੍ਹਾਂ ਨੂੰ ਦੇਂਦਾ ਹੈ। ਸੇਇ—ਉਹ ਹੀ। ਭਰਮਾਏ—ਭਟਕਾਉਂਦਾ ਹੈ। ਊਚ ਅਸਥਾਨ—ਸੁਮਤ ਗਿਆਨ ਧਿਆਨ ਵਾਲੇ ਜੀਵ। ਨੀਚ ਅਸਥਾਨ—ਤਿੰਨਾਂ ਗੁਣਾਂ ਵਿਚ ਭਟਕਣ ਵਾਲੇ ਜੀਵ। ਜਨਾਵੈ—ਸਮਝਾ ਦੇਂਦਾ ਹੈ।

**ਅਰਥ :**

ਪ੍ਰ: ਹੇ ਗੁਰੂ ਜੀ! ਇਸ ਜਗਤ-ਰਚਨਾ ਬਾਰੇ ਕੋਈ ਵੀਚਾਰ ਦੱਸੋ।

ਉ: ੧. ਐ ਪਿਆਰਿਓ! ਉਸ ਪ੍ਰਭੂ ਦੀ ਇਸ ਸ੍ਰਿਸ਼ਟੀ ਰਚਨਾ ਵਾਲੀ ਖੇਡ ਹੀ ਅਮਿਤ ਹੈ, ਭਾਵ ਇਸ ਦਾ ਅੰਦਾਜ਼ਾ ਹੀ ਨਹੀਂ ਲਾਇਆ ਜਾ ਸਕਦਾ।

ਪ੍ਰ: ਐ ਗੁਰੂ ਜੀ! ਕਿਸੇ ਮਨੁੱਖ ਨੇ ਉਸ ਦਾ ਅੰਦਾਜ਼ਾ ਲਾਉਣ ਦਾ ਜਤਨ ਕੀਤਾ ਹੈ ?

ਉ: ੨. ਹੇ ਭਾਈ! ਮਨੁੱਖ ਤਾਂ ਕੀ, ਸਾਰੇ ਦੇਵਤੇ ਭੀ ਉਸ ਦਾ ਵੀਚਾਰ ਕਰਦੇ-ਕਰਦੇ ਥੱਕ ਗਏ; ਪਰ ਉਹ ਭੀ ਸਮਝ ਨਹੀਂ ਸਕੇ। (ਕਿਉਂਕਿ ਉਹ ਸਾਰੇ ਕੀਤੇ ਹੋਏ ਸਨ, ਉਹ ਕਰਤਾਰ ਪਿਤਾ ਸੀ)।

੩. ਹੇ ਭਾਈਓ! ਦੱਸੋ, ਪਿਤਾ ਦਾ ਜਨਮ ਪੁੱਤਰ ਕਿਵੇਂ ਜਾਣ ਸਕਦਾ ਹੈ ?

੪. (ਜਿਵੇਂ ਮਾਲਾ ਦੇ ਮਣਕੇ ਇਕ ਧਾਗੇ ਵਿਚ ਪਰੋਏ ਹੋਏ ਹੁੰਦੇ ਹਨ,) ਤਿਵੇਂ ਸਾਰੀ ਰਚਨਾ ਪ੍ਰਭੂ ਨੇ ਆਪਣੇ ਹੁਕਮ ਰੂਪੀ ਧਾਗੇ ਵਿਚ ਪਰੋ ਰੱਖੀ ਹੈ।

੫. ਜਿਨ੍ਹਾਂ ਬੰਦਿਆਂ ਨੂੰ ਉਹ ਪਰਮੇਸ਼ਰ ਸੋਹਣੀ ਮਤਿ (ਉੱਚੀ ਸਮਝ) ਤੇ ਸੁਰਤਿ ਜੋੜਨ ਦੀ ਦਾਤ ਦੇਂਦਾ ਹੈ।

੬. ਉਹੋ ਉਸ ਦੇ ਦਾਸਾ-ਭਾਵ ਵਿਚ ਰਹਿੰਦੇ ਹਨ ਅਤੇ ਨਾਮ ਧਿਆਉਂਦੇ ਹਨ।

ਪ੍ਰ: ਇਹ ਜੀਵ ਜੰਮਦਾ ਮਰਦਾ ਕਿਉਂ ਹੈ ?

ਉ: ੭. ਹੇ ਭਾਈ! ਜਿਸ ਨੂੰ ਮਾਇਆ ਦੇ ਤਿੰਨਾਂ ਗੁਣਾਂ ਵਿਚ ਉਹ ਪ੍ਰਭੂ ਭਰਮਾਉਂਦਾ ਹੈ।

੮. ਉਹ ਫਿਰ ਸਦਾ ਹੀ ਜੰਮਦਾ ਮਰਦਾ ਤੇ ਆਉਂਦਾ ਜਾਂਦਾ ਹੈ।

੯. ਸੋ, ਹੇ ਭਾਈ! ਇਹ ਸਭੇ ਉੱਚੇ ਨੀਵੇਂ ਥਾਂ, ਭਾਵ ਸੋਹਣੀ ਮਤ ਵਾਲੇ ਉੱਚੇ ਬੰਦਿਆਂ ਦੇ ਹਿਰਦੇ, ਤ੍ਰਿਗੁਣੀ ਨੀਚ ਬੰਦਿਆਂ ਦੇ ਮਨ ਇਹ ਸਾਰੇ ਉਸੇ ਪ੍ਰਭੂ ਦੇ ਟਿਕਾਣੇ ਹਨ, ਭਾਵ ਉਹ ਪਰਮੇਸ਼ਰ ਸਾਰਿਆਂ ਵਿਚ ਹੀ ਵੱਸਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਜਿਵੇਂ ਕਿਸੇ ਨੂੰ ਜਣਾਉਂਦਾ ਹੈ, ਓਵੇਂ ਹੀ (ਕੋਈ) ਜਾਣਦਾ ਹੈ।੩।

**੧. ਨਾਨਾ ਰੂਪ ਨਾਨਾ ਜਾ ਕੇ ਰੰਗ ॥**
**੨. ਨਾਨਾ ਭੇਖ ਕਰਹਿ ਇਕ ਰੰਗ ॥**
**੩. ਨਾਨਾ ਬਿਧਿ ਕੀਨੋ ਬਿਸਥਾਰੁ ॥**
**੪. ਪ੍ਰਭੁ ਅਬਿਨਾਸੀ ਏਕੰਕਾਰੁ ॥**
**੫. ਨਾਨਾ ਚਲਿਤ ਕਰੇ ਖਿਨ ਮਾਹਿ ॥**
**੬. ਪੂਰਿ ਰਹਿਓ ਪੂਰਨੁ ਸਭ ਠਾਇ ॥**
**੭. ਨਾਨਾ ਬਿਧਿ ਕਰਿ ਬਨਤ ਬਨਾਈ ॥**

**੮. ਅਪਨੀ ਕੀਮਤਿ ਆਪੇ ਪਾਈ ॥**
**੯. ਸਭ ਘਟ ਤਿਸ ਕੇ ਸਭ ਤਿਸ ਕੇ ਠਾਉ ॥**
**੧੦. ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥੪॥**

***ਪਦ ਅਰਥ :*** ਨਾਨਾ—ਕਈ ਕਿਸਮ ਦੇ। ਇਕ ਰੰਗ—ਇਕੋ ਕਿਸਮ ਦਾ, ਇਕ ਰੰਗ ਵਾਲਾ। ਕਰਹਿ—ਤੂੰ ਕਰਦਾ ਹੈਂ। ਨਾਨਾ ਬਿਧਿ—ਕਈ ਤਰੀਕਿਆਂ ਨਾਲ। ਚਲਿਤ—ਕੌਤਕ, ਤਮਾਸ਼ੇ।

***ਅਰਥ :***

ਪ੍ਰ: ਹੇ ਗੁਰਦੇਵ ਜੀ! ਸੰਸਾਰ ਦੀ ਹਰ ਸ਼ੈ ਇਕ-ਇਕ ਰੰਗ ਦੀ ਵੇਖਣ ਵਿਚ ਆਉਂਦੀ ਹੈ, ਕੀ ਉਸ ਪਰਮੇਸ਼ਰ ਦਾ ਭੀ ਕੋਈ ਖ਼ਾਸ ਇਕ ਰੰਗ ਹੈ?

ਉ: ੧. ਹੇ ਭਾਈਓ! ਉਸ ਸਿਰਜਨਹਾਰ ਦਾ ਕੋਈ ਇਕ ਰੰਗ ਨਹੀਂ ਅਤੇ ਉਸ ਪ੍ਰਭੂ ਦੇ ਕਈ ਰੰਗ ਤੇ ਕਈ ਰੂਪ ਹਨ।

੨. ਫੇਰ ਉਹ ਪ੍ਰਭੂ ਕਈ ਤਰ੍ਹਾਂ ਦੇ ਭੇਖ ਧਾਰਦਾ ਹੋਇਆ ਭੀ ਸਦਾ ਇਕੋ ਰੰਗ ਵਿਚ ਰਹਿੰਦਾ ਹੈ।

੩. ਐ ਪਿਆਰੇ! ਭਾਵੇਂ ਉਸ ਪ੍ਰਭੂ ਨੇ ਇਸ ਆਪਣੀ ਸੰਸਾਰਕ ਰਚਨਾ ਦਾ ਅਨੇਕਾਂ ਹੀ ਤਰ੍ਹਾਂ ਨਾਲ ਪਸਾਰਾ ਕੀਤਾ ਹੋਇਆ ਹੈ।

੪. ਪਰ ਫਿਰ ਭੀ ਉਹ ਆਪ ਸਦਾ ਇਕੋ ਇਕ ਪ੍ਰਭੂ ਹੈ ਅਤੇ ਨਾਸ ਤੋਂ ਰਹਿਤ ਹੈ।

ਪ੍ਰ: ਐ ਸਾਈਂ ਜੀ! ਇਸ ਜਗਤ ਦੀ ਵਡੇਰੀ ਰਚਨਾ ਰਚਣ ਲਈ ਉਸ ਰਚਨਹਾਰ ਪ੍ਰਭੂ ਨੂੰ ਬਹੁਤ ਲੰਮਾਂ ਸਮਾਂ ਲੱਗਾ ਹੋਵੇਗਾ?

ਉ: ਨਹੀਂ।

੫. ਐ ਪਿਆਰੇ! ਉਹ ਤਾਂ ਅਨੇਕਾਂ ਪ੍ਰਕਾਰ ਦੇ ਕੌਤਕ ਇਕ ਪਲ ਅੰਦਰ ਕਰ ਦੇਂਦਾ ਹੈ।

੬. (ਕਿਉਂਕਿ! ਉਹ) ਪੂਰਨ ਪਰਮਾਤਮਾ ਹੈ ਅਤੇ ਸਾਰਿਆਂ ਥਾਂਵਾਂ ਵਿਚ ਵਿਆਪ ਰਿਹਾ ਹੈ।

ਪ੍ਰ: ਹਜ਼ੂਰ! ਉਹ ਕਿਹੜੀ ਜੁਗਤੀ ਹੈ, ਜਿਸ ਨਾਲ ਕਰਤਾਰ ਨੇ ਇਹ ਜਗਤ ਦੀ ਰਚਨਾ ਬਣਾਈ ਹੈ?

ਉ: ੭. ਹੇ ਮਿੱਤਰੋ! ਇਕ ਜੁਗਤੀ ਨਹੀਂ, ਇਸ ਜਗਤ ਦੀ ਰਚਨਾ ਨੂੰ ਪ੍ਰਭੂ ਨੇ ਅਨੇਕਾਂ ਹੀ ਤਰੀਕਿਆਂ ਨਾਲ ਰਚਿਆ ਹੈ।

੮. ਪਰ ਉਸ ਦੀ ਕੀਮਤ ਅੱਜ ਤਕ ਕੋਈ ਭੀ ਨਹੀਂ ਪਾ ਸਕਿਆ, ਆਪਣੀ ਕੀਮਤ ਉਸ ਨੇ ਆਪੇ ਹੀ ਪਾਈ ਹੈ।

ਪ੍ਰ: ਹਜ਼ੂਰ! ਕੀ ਉਸ ਦੇ ਰਹਿਣ ਦਾ ਕੋਈ ਖ਼ਾਸ ਟਿਕਾਣਾ ਭੀ ਹੈ?

ਉ: ੯. ਹੇ ਭਾਈਓ! ਇਹ ਸਾਰੇ ਸਰੀਰ ਤੇ ਸਾਰੇ ਥਾਂ ਉਸ ਦੇ ਵੱਸਣ ਦੇ ਟਿਕਾਣੇ ਹਨ, ਭਾਵ ਉਹ ਸਾਰਿਆਂ ਥਾਂਵਾਂ ਵਿਚ ਵਿਆਪਕ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਮੈਂ ਤਾਂ ਉਸੇ ਹਰੀ ਦਾ ਨਾਮ ਜਪ-ਜਪ ਕੇ ਜੀਉਂਦਾ ਹਾਂ।੪।

**੧. ਨਾਮ ਕੇ ਧਾਰੇ ਸਗਲੇ ਜੰਤ ॥**
**੨. ਨਾਮ ਕੇ ਧਾਰੇ ਖੰਡ ਬ੍ਰਹਮੰਡ ॥**
**੩. ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥**
**੪. ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥**
**੫. ਨਾਮ ਕੇ ਧਾਰੇ ਆਗਾਸ ਪਾਤਾਲ ॥**
**੬. ਨਾਮ ਕੇ ਧਾਰੇ ਸਗਲ ਆਕਾਰ ॥**
**੭. ਨਾਮ ਕੇ ਧਾਰੇ ਪੁਰੀਆ ਸਭ ਭਵਨ ॥**
**੮. ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥**
**੯. ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥**
**੧੦. ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥**

***ਪਦ ਅਰਥ :*** ਨਾਮ—ਅਕਾਲ ਪੁਰਖ। ਧਾਰੇ—ਟਿਕਾਏ ਹੋਏ, ਆਸਰੇ। ਬ੍ਰਹਮੰਡ—ਸ੍ਰਿਸ਼ਟੀ, ਜਗਤ। ਖੰਡ—ਹਿੱਸੇ, ਟੋਟੇ। ਆਗਾਸ—ਅਕਾਸ਼। ਆਕਾਰ—ਸਰੂਪ, ਸਰੀਰ। ਪੁਰੀਆ—ਸ਼ਹਿਰ, ਸਰੀਰ, ਚੌਦਾਂ ਲੋਕ। ਭਵਨ—ਲੋਕ, ਜਗਤ। ਸ੍ਰਵਨ—ਕੰਨਾਂ ਨਾਲ। ਚਉਥੇ ਪਦ ਮਹਿ—ਮਾਇਆ ਦੇ ਤਿੰਨਾਂ ਗੁਣਾਂ ਤੋਂ ਲੰਘ ਕੇ, ਉਤਲੇ ਦਰਜੇ ਵਿਚ, ਮਾਇਆ ਦੇ ਅਸਰ ਤੋਂ ਉਪਰਲੀ ਹਾਲਤ ਵਿਚ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਇਹ ਜਗਤ ਦੇ ਜੀਵ-ਜੰਤ, ਇਸ ਦੇ ਵੱਖੋ-ਵੱਖ ਹਿੱਸੇ ਕਿਸ ਦੇ ਆਸਰੇ 'ਤੇ ਕਿਸ ਨੇ ਟਿਕਾਅ ਰੱਖੇ ਹਨ?

ਉ: ੧. ਹੇ ਭਾਈਓ! ਇਹ ਸਾਰੇ ਜਗਤ ਦੇ ਜੀਵ-ਜੰਤ ਨਾਮ ਦੇ, ਭਾਵ ਉਸੇ ਅਕਾਲ ਪੁਰਖ ਦੇ ਆਸਰੇ ਹਨ।

੨. ਇਹ ਸਾਰੇ ਬ੍ਰਹਿਮੰਡ ਤੇ ਉਨ੍ਹਾਂ ਦੇ (ਖੰਡ) ਹਿੱਸੇ, ਇਹ ਸਭੇ ਪ੍ਰਭੂ ਦੇ ਟਿਕਾਏ ਹੋਏ ਹਨ।

੩. ਇਹ ਵੇਦ, ਪੁਰਾਣ, ਸਿਮ੍ਰਿਤੀਆਂ, ਸੱਭੋ ਪ੍ਰਭੂ ਦੇ ਧਾਰੇ ਹੋਏ ਹਨ।

੪. ਗਿਆਨ-ਮਾਰਗ ਦੇ ਸ੍ਰਵਨ, (ਮੰਨਣ, ਨਿਧਿਆਸਣ ਆਦਿ ਅਤੇ ਯੋਗ ਮਾਰਗ ਦੇ) ਧਿਆਨ ਆਦਿ ਸੱਭੋ ਨਾਮ ਦੇ ਆਸਰੇ ਹਨ।

੫. ਇਹ ਸਾਰੇ ਅਕਾਸ਼ ਤੇ ਪਤਾਲ ਪ੍ਰਭੂ ਦੇ ਆਸਰੇ ਹਨ (ਇਨ੍ਹਾਂ ਵਿਚ ਵੱਸਣ ਵਾਲੇ)।

੬. ਇਹ ਸਾਰੇ ਸਰੀਰ ਭੀ ਪ੍ਰਭੂ ਦੇ ਅਧਾਰ ਹਨ।

੭. ਇਹ ਤਿੰਨੇ ਭਵਨ ਤੇ ਚੌਦਾਂ ਲੋਕ ਸਭ ਅਕਾਲ ਪੁਰਖ ਦੇ ਟਿਕਾਏ ਹੋਏ ਹਨ।

੮. ਹੇ ਭਾਈ! ਨਾਮ ਨੂੰ ਹੀ ਕੰਨੀਂ ਸੁਣ ਕੇ ਅਤੇ ਨਾਮ ਦੇ ਹੀ (ਸੰਗਿ) ਨਾਲ (ਭਾਵ ਸਿਮਰਨ ਕਰਨ ਨਾਲ) ਅਨੇਕਾਂ ਲੋਕ ਤਰ ਗਏ।

ਪ੍ਰ: ਐ ਸਾਈਂ ਜੀ! ਜਿਸ ਨਾਮ ਦੀ ਬਰਕਤ ਨਾਲ ਜੀਵ ਦਾ ਉਧਾਰ ਹੁੰਦਾ ਹੈ, ਉਸ ਦੇ ਸਿਮਰਨ ਵਿਚ ਸਾਰੇ ਲੋਕ ਕਿਉਂ ਨਹੀਂ ਲੱਗ ਜਾਂਦੇ?

ਉ: ੯. ਹੇ ਭਰਾਵੋ! ਇਹ ਗੱਲ ਆਪਣੇ ਵੱਸ ਦੀ ਨਹੀਂ। ਲੱਗਣਾ ਤਾਂ ਸਾਰੇ ਹੀ ਚਾਹੁੰਦੇ ਹਨ, ਪਰ ਲੱਗ ਉਹੀ ਸਕਦਾ ਹੈ, ਜਿਸ ਨੂੰ ਮਿਹਰ ਕਰ ਕੇ ਉਹ ਆਪਣੇ ਨਾਮ ਵਿਚ ਜੋੜਨਾ ਚਾਹੇ।

ਪ੍ਰ: ਫਿਰ ਨਾਮ ਵਿਚ ਜੁੜਨ ਵਾਲਾ ਕਿਸ ਅਵਸਥਾ ਵਿਚ ਪੁੱਜ ਜਾਂਦਾ ਹੈ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰੇ! ਉਹ ਪੁਰਖ ਚੌਥੇ ਪਦ, ਭਾਵ ਮਾਇਆ ਦੇ ਅਸਰ ਤੋਂ ਪਰਲੇ ਦਰਜੇ ਵਿਚ ਅਪੜ ਕੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ।੫।[1]

**੧. ਰੂਪੁ ਸਤਿ ਜਾ ਕਾ ਸਤਿ ਅਸਥਾਨੁ ॥**
**੨. ਪੁਰਖੁ ਸਤਿ ਕੇਵਲ ਪਰਧਾਨੁ ॥**
**੩. ਕਰਤੂਤਿ ਸਤਿ ਸਤਿ ਜਾ ਕੀ ਬਾਣੀ ॥**
**੪. ਸਤਿ ਪੁਰਖ ਸਭ ਮਾਹਿ ਸਮਾਣੀ ॥**
**੫. ਸਤਿ ਕਰਮੁ ਜਾ ਕੀ ਰਚਨਾ ਸਤਿ ॥**
**੬. ਮੂਲੁ ਸਤਿ ਸਤਿ ਉਤਪਤਿ ॥**
**੭. ਸਤਿ ਕਰਣੀ ਨਿਰਮਲ ਨਿਰਮਲੀ ॥**
**੮. ਜਿਸਹਿ ਬੁਝਾਏ ਤਿਸਹਿ ਸਭ ਭਲੀ ॥**
**੯. ਸਤਿ ਨਾਮੁ ਪ੍ਰਭ ਕਾ ਸੁਖਦਾਈ ॥**
**੧੦. ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥੬॥**

***ਪਦ ਅਰਥ :*** ਪਰਧਾਨੁ—ਮੰਨਿਆ ਪ੍ਰਮੰਨਿਆ, ਸਭ ਦੇ ਸਿਰ 'ਤੇ। ਕਰਤੂਤਿ—ਕੰਮ। ਉਤਪਤਿ—ਪੈਦਾਇਸ਼, ਰਚਨਾ। ਨਿਰਮਲ ਨਿਰਮਲੀ—ਨਿਰਮਲ ਤੋਂ ਨਿਰਮਲ, ਮਹਾਂ ਪਵਿੱਤਰ। ਭਲੀ—ਸੁਖਦਾਈ। ਬਿਸ੍ਵਾਸੁ—ਸ਼ਰਧਾ। ਕਰਮੁ—ਬਖ਼ਸ਼ਸ਼। ਕਰਣੀ—ਕੰਮ।

***ਅਰਥ :***

ਪ੍ਰ: ਹਜ਼ੂਰ! ਸਾਂਖ ਯੋਗ ਨੇ 'ਪੁਰਖ' ਤੇ 'ਪ੍ਰਧਾਨ' ਮੰਨੇ ਹਨ, ਉਹ ਇਨ੍ਹਾਂ ਦੋਹਾਂ ਨੂੰ ਹੀ ਨਿੱਤ ਮੰਨਦਾ ਹੈ। ਪੁਰਖ—ਰੂਹ। ਪ੍ਰਧਾਨ—ਮਾਦਾ। ਉਨ੍ਹਾਂ ਪ੍ਰਧਾਨ ਨੂੰ ਜਗਤ ਦਾ ਮੂਲ ਕਾਰਣ ਮੰਨਿਆ ਹੈ, ਪਰ ਆਪ ਜੀ 'ਪੁਰਖ' ਤੇ ਪ੍ਰਧਾਨ ਕਿਸ ਨੂੰ ਮੰਨਦੇ ਹੋ?

ਉ: ੧. ਐ ਪਿਆਰੇ! ਜਿਸ ਦਾ ਰੂਪ ਸਤਿ ਹੈ ਅਤੇ ਸਤਿ ਹੀ ਜਿਸ ਦਾ ਅਸਥਾਨ ਹੈ।
੨. ਕੇਵਲ ਉਹੀ ਸਤਿ ਪੁਰਖ ਹੈ ਅਤੇ ਉਹੋ ਪੁਰਖ ਪ੍ਰਧਾਨ ਹੈ।
੩. ਉਸਦੀ ਕਰਣੀ ਭੀ ਸਤਿ ਹੈ ਅਤੇ ਉਸਦੀ ਬਾਣੀ ਭੀ ਸਤਿ ਹੀ ਹੈ, ਜੋ ਬਾਣੀ ਸਾਰੇ ਜੀਵਾਂ ਵਿਚ ਰਮੀ ਹੋਈ ਹੈ, ਭਾਵ ਜੋ ਪ੍ਰਭੂ ਸਭ ਜੀਵਾਂ ਵਿਚ ਬੋਲ ਰਿਹਾ ਹੈ, ਉਸ ਦੇ ਕੰਮ ਭੀ ਅਟੱਲ ਹਨ।
੪. ਓਹੀ ਸਤਿ ਪੁਰਖ ਸਭਨਾਂ ਵਿਚ ਸਮਾ ਰਿਹਾ ਹੈ।
੫. ਜਿਸ ਪ੍ਰਭੂ ਦੀ ਰਚਨਾ ਮੁਕੰਮਲ ਹੈ ਅਤੇ ਉਸ ਦੀ ਬਖ਼ਸ਼ਸ਼ ਭੀ ਸਦਾ ਕਾਇਮ ਹੈ।
੬. ਉਹ ਆਪ ਕਾਰਣ ਰੂਪ ਭੀ ਸਤਿ ਹੈ ਤੇ ਉਸ ਦੀ ਉਤਪਤੀ ਕਾਰਜ ਰੂਪ ਭੀ ਸਤਿ ਹੈ।
੭. ਉਸ ਦੀ ਇਹ ਕਰਣੀ ਸੱਤ ਹੈ ਤੇ ਪਵਿੱਤਰ ਤੋਂ ਪਵਿੱਤਰ ਹੈ।

[1] ਨੋਟ—'ਨਾਮ' ਦਾ ਅਰਥ ਅਕਾਲ ਪੁਰਖ ਤੇ ਅਕਾਲ ਪੁਰਖ ਦਾ ਨਾਮ ਦੋਵੇਂ ਹੀ ਸਮਝਣੇ।

***ਨੋਟ***—ਹਜ਼ੂਰ ਨੇ ਇਹ ਖ਼ਿਆਲ ਮਾਇਆ ਸਬਲ ਬ੍ਰਹਮ ਵਾਲੇ ਖ਼ਿਆਲ 'ਤੇ ਵਿਸ਼ੇਸ਼ ਦਿੱਤਾ ਹੈ। ਵੇਦਾਂਤ ਮੁਤਾਬਿਕ ਸੰਸਾਰ ਦੀ ਉਤਪਤੀ ਲਈ ਮਾਇਆ ਨਾਲ ਸਬਲ ਚਿੱਤਰਿਆ-ਮਿੱਤਰਿਆ ਜਾਂਦਾ ਹੈ।

ਪ੍ਰ: ਇਹ ਗੱਲ ਸਾਰੇ ਹੀ ਕਿਉਂ ਨਹੀਂ ਸਮਝਦੇ?

ਉ: ੮. ਐ ਪਿਆਰੇ! ਜਿਸ ਨੂੰ ਉਹ ਪ੍ਰਭੂ ਆਪ ਬੁਝਾ ਦੇਵੇ, ਉਸ ਨੂੰ ਇਹ ਸਾਰੀ ਹੀ ਗੱਲ ਚੰਗੀ ਤਰ੍ਹਾਂ ਸਮਝ ਪੈ ਜਾਂਦੀ ਹੈ।
੯. ਕਿ ਉਸ ਸੱਤ ਸਰੂਪ ਦਾ ਸਤਿ ਨਾਮ ਸਦਾ ਹੀ ਸੁਖਾਂ ਦਾ ਦਾਤਾ ਹੈ।
੧੦. ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਸ ਸਤਿ ਨਾਮ ਉਪਰ (ਸੁਖਦਾਈ ਹੋਣ ਦਾ) ਸੱਚਾ ਨਿਸਚਾ ਗੁਰੂ ਤੋਂ ਪਾਈਦਾ ਹੈ।੬।

**੧. ਸਤਿ ਬਚਨ ਸਾਧੂ ਉਪਦੇਸ ॥**
**੨. ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ ॥**
**੩. ਸਤਿ ਨਿਰਤਿ ਬੂਝੈ ਜੇ ਕੋਇ ॥**
**੪. ਨਾਮੁ ਜਪਤ ਤਾ ਕੀ ਗਤਿ ਹੋਇ ॥**
**੫. ਆਪਿ ਸਤਿ ਕੀਆ ਸਭੁ ਸਤਿ ॥**
**੬. ਆਪੇ ਜਾਨੈ ਅਪਨੀ ਮਿਤਿ ਗਤਿ ॥**
**੭. ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ ॥**
**੮. ਅਵਰ ਨ ਬੂਝਿ ਕਰਤ ਬੀਚਾਰੁ ॥**
**੯. ਕਰਤੇ ਕੀ ਮਿਤਿ ਨ ਜਾਨੈ ਕੀਆ ॥**
**੧੦. ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥੭॥**

***ਪਦ ਅਰਥ :*** ਨਿਰਤਿ—ਨਿਖੇੜ ਕੇ, ਨਿਰਣਾ ਕਰਕੇ। ਮਿਤਿ—ਮਿਣਤੀ, ਅੰਦਾਜ਼ਾ। ਗਤਿ—ਪਹੁੰਚ, ਅਵਸਥਾ। ਕੀਆ—ਪੈਦਾ ਕੀਤਾ ਹੋਇਆ ਜੀਵ। ਵਰਤੀਆ—ਵਰਤਦਾ ਹੈ, ਹੁੰਦਾ ਹੈ। ਸੋ—ਓਹੀ।

***ਅਰਥ :***

੧. ਹੇ ਪਿਆਰੇ! 'ਸਾਧੂ' ਗੁਰੂ ਦੇ ਉਪਦੇਸ਼ ਦੇ ਬਚਨ ਸਤਿ ਹਨ। ਅਤੇ—
੨. ਉਹ ਪੁਰਖ ਭੀ ਸਤਿ ਹਨ, ਜਿਨ੍ਹਾਂ ਦੇ ਦਿਲ ਅੰਦਰ ਇਨ੍ਹਾਂ ਬਚਨਾਂ ਦਾ ਪ੍ਰਵੇਸ਼ ਹੋਇਆ ਹੈ। (ਭਾਵ ਉਹ ਅਟੱਲ ਹਨ, ਮਰਨ ਤੋਂ ਰਹਿਤ ਹਨ)।
੩. ਇਸ ਸਤਿ ਨੂੰ ਜੇ ਕੋਈ ਅਸੱਤ ਨਾਲੋਂ ਨਿਰਣਾ, ਭਾਵ ਨਿਖੇੜ ਕੇ ਵੱਖਰਾ ਸਮਝ ਲਵੇ।
੪. ਤਾਂ ਉਹ ਨਾਮ ਜਪ ਕੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ।
੫. ਉਹ ਪ੍ਰਭੂ ਆਪ ਸਦਾ ਹੀ ਥਿਰ ਰਹਿਣ ਵਾਲਾ ਹੈ, ਉਸ ਦਾ ਪੈਦਾ ਕੀਤਾ ਹੋਇਆ ਜਗਤ ਭੀ ਸੱਚ-ਮੁੱਚ ਹੋਂਦ ਵਾਲਾ ਹੈ।
੬. ਉਹ ਪ੍ਰਭੂ ਆਪਣੀ ਗਤਿ ਮਿਤ ਨੂੰ ਆਪ ਹੀ ਜਾਣਦਾ ਹੈ।
੭. ਜਿਸ ਦੀ ਸਾਜੀ ਹੋਈ ਇਹ ਸ੍ਰਿਸ਼ਟੀ ਹੈ, ਉਹ ਆਪਣੇ ਆਪ ਹੀ ਇਸ ਦੀ ਰਚਨਾ ਨੂੰ ਬਣਾਉਂਦਾ ਹੈ।

੮. ਉਹ ਇਸ ਦੇ ਬਣਾਉਣ ਦੀ ਵੀਚਾਰ ਹੋਰ ਕਿਸੇ ਨੂੰ ਪੁੱਛ ਕੇ ਨਹੀਂ ਕਰਦਾ।
੯. ਹੋਰ ਸਾਰੇ ਕੀਤੇ ਹੋਏ ਤੇ (ਕੋਈ) ਕੀਤਾ ਹੋਇਆ ਕਰਤੇ ਦੀ ਮਿਤ ਨੂੰ ਨਹੀਂ ਜਾਣ ਸਕਦਾ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜੋ ਭੀ ਉਸ ਕਰਤੇ ਨੂੰ ਭਾਉਂਦਾ ਹੈ, ਓਹੀ ਵਰਤਦਾ ਹੈ।੭।

**੧. ਬਿਸਮਨ ਬਿਸਮ ਭਏ ਬਿਸਮਾਦ ॥**
**੨. ਜਿਨਿ ਬੂਝਿਆ ਤਿਸੁ ਆਇਆ ਸ੍ਵਾਦ ॥**
**੩. ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥**
**੪. ਗੁਰ ਕੈ ਬਚਨਿ ਪਦਾਰਥ ਲਹੇ ॥**
**੫. ਓਇ ਦਾਤੇ ਦੁਖ ਕਾਟਨਹਾਰ ॥**
**੬. ਜਾ ਕੈ ਸੰਗਿ ਤਰੈ ਸੰਸਾਰ ॥**
**੭. ਜਨ ਕਾ ਸੇਵਕੁ ਸੋ ਵਡਭਾਗੀ ॥**
**੮. ਜਨ ਕੈ ਸੰਗਿ ਏਕ ਲਿਵ ਲਾਗੀ ॥**
**੯. ਗੁਨ ਗੋਬਿਦ ਕੀਰਤਨੁ ਜਨੁ ਗਾਵੈ ॥**
**੧੦. ਗੁਰ ਪ੍ਰਸਾਦਿ ਨਾਨਕ ਫਲੁ ਪਾਵੈ ॥੮॥੧੬॥**

***ਪਦ ਅਰਥ :*** ਬਿਸਮਨ ਬਿਸਮ—ਹੈਰਾਨ ਤੋਂ ਹੈਰਾਨ। ਬਿਸਮਾਦ—ਹੈਰਾਨ। ਸ੍ਵਾਦ—ਅਨੰਦ। ਰਾਚਿ ਰਹੇ—ਮਸਤ ਰਹਿੰਦੇ ਹਨ। ਓਇ—ਉਹ ਮਨੁੱਖ (ਜਿਨ੍ਹਾਂ ਨੂੰ ਨਾਮ ਪਦਾਰਥ ਮਿਲਦਾ ਹੈ)।

***ਅਰਥ :***

**ਪ੍ਰ:** ਹਜ਼ੂਰ! ਨਾਮ ਤਾਂ ਬਹੁਤ ਲੋਕ ਜਪਦੇ ਵੇਖੀਦੇ ਹਨ, ਪਰ ਉਨ੍ਹਾਂ ਵਿੱਚੋਂ ਅਨੰਦ ਕਿਸ ਨੂੰ ਆਇਆ ਹੈ?

**ਉ:** ੧. ਹੇ ਭਾਈਓ! ਓਹ ਤਾਂ ਅਸਚਰਜ ਤੋਂ ਅਸਚਰਜ ਹੁੰਦੇ-ਹੁੰਦੇ ਅਸਚਰਜ ਰੂਪ ਹੀ ਹੋ ਗਏ।
੨. ਜਿਨ੍ਹਾਂ ਨੇ ਸਾਧੂ ਦੇ ਉਪਦੇਸ਼ ਦ੍ਵਾਰਾ ਨਾਮ ਜਪ ਕੇ ਸਤਿ ਨੂੰ ਬੁੱਝ ਲਿਆ, ਉਨ੍ਹਾਂ ਨੂੰ ਹੀ ਅਸਚਰਜ ਅਨੰਦ ਆਇਆ ਹੈ।
੩. ਹੇ ਭਾਈਓ! ਫਿਰ ਉਹ ਐਹੋ ਜਿਹੇ ਮਨੁੱਖ ਪ੍ਰਭੂ ਦੇ (ਰੰਗਿ) ਪ੍ਰੇਮ ਵਿਚ ਹੀ (ਰਾਚਿ) ਰਚੇ (ਲੀਨ) ਰਹਿੰਦੇ ਹਨ।
੪. ਉਨ੍ਹਾਂ ਨੇ ਨਾਮ-ਪਦਾਰਥ ਨੂੰ ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਪ੍ਰਾਪਤ ਕਰ ਲਿਆ ਹੈ।
੫. (ਐਹੋ ਜਿਹੇ ਸਤਿ ਪੁਰਸ਼) ਦਾਤੇ ਹਨ ਅਤੇ ਓਹ (ਦਾਤੇ ਹੀ ਸੰਸਾਰ ਦੇ) ਦੁੱਖ ਕੱਟਣ ਨੂੰ ਸਮਰੱਥ ਹਨ।
੬. ਉਨ੍ਹਾਂ ਦੇ ਸਤਿ ਸੰਗ ਨਾਲ ਇਕ ਦੋ ਦੀ ਕੀ ਗਿਣਤੀ ਹੈ, ਸਾਰਾ ਸੰਸਾਰ ਹੀ ਤਰ ਜਾਂਦਾ ਹੈ।
੭. ਐਹੋ ਜਿਹੇ ਸੇਵਕਾਂ ਦਾ ਜੋ ਭੀ ਸੇਵਾਦਾਰ ਬਣੇ, ਉਹ ਵੱਡੇ ਭਾਗਾਂ ਵਾਲਾ ਹੈ।
੮. ਕਿਉਂਕਿ ਉਨ੍ਹਾਂ ਦੀ ਸੰਗਤ ਵਿਚ ਰਿਹਾਂ, ਅਕਾਲ ਪੁਰਖ ਨਾਲ ਸੁਰਤਿ ਜੁੜਦੀ ਹੈ।
੯. ਉਹ ਮਨੁੱਖ ਸਤਿ ਸੰਗ ਵਿਚ ਮਿਲ ਕੇ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਦਾ ਕੀਰਤਨ ਗਾਉਂਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਹ ਵਾਹਿਗੁਰੂ ਦੀ ਮਿਹਰ ਨਾਲ ਉਸ ਪ੍ਰਭੂ ਦੀ ਪ੍ਰਾਪਤੀ ਦਾ ਫਲ ਪ੍ਰਾਪਤ ਕਰ ਲੈਂਦਾ ਹੈ।੮।੧੬।

***ਭਾਵਾਰਥ :*** ਇਸ ਸੋਲ੍ਹਵੀਂ ਅਸ਼ਟਪਦੀ ਅੰਦਰ ਹਜ਼ੂਰ ਵਾਹਿਗੁਰੂ ਦਾ ਨਿਰਗੁਣ ਸਰੂਪ ਦੱਸ ਕੇ, ਉਸ ਦੀ ਪ੍ਰਾਪਤੀ ਦਾ ਢੰਗ ਲਿਖਦੇ ਹਨ, ਤਾਂਕਿ ਕੋਈ ਭੁਲੇਖਾ ਨਾ ਰਹਿ ਜਾਏ ਕਿ ਉਪਾਸ਼ਨਾ ਸਰਗੁਣ ਦੀ ਸਿਖਾ ਰਹੇ ਹਨ, ਜਾਂ ਨਿਰਗੁਣ ਦੀ? ਇਸੇ ਲਈ ਹਜ਼ੂਰ ਨੇ ਸਲੋਕ ਦੇ ਅਰੰਭ ਵਿਚ ਹੀ ਰੂਪ, ਰੇਖ, ਰੰਗ ਅਤੇ ਤਿੰਨਾਂ ਗੁਣਾਂ ਤੋਂ ਅਤੀਤ ਉਸ ਦੇ ਲੱਛਣ ਕਹਿ ਦਿੱਤੇ ਹਨ। ਉਸ ਨੂੰ ਇਨ੍ਹਾਂ ਅਸਥੂਲ ਅੱਖਾਂ ਨਾਲ ਵੇਖਣਾ, ਜਾਂ ਪਦਾਰਥਾਂ ਵਾਂਗ ਕਬਜ਼ੇ ਵਿਚ ਲੈ ਆਉਣਾ ਵਰਣਨ ਨਹੀਂ ਕਰਦੇ, ਕੇਵਲ ਉਸ ਨੂੰ ਬੁੱਝਣਾ ਹੀ ਉਸ ਦੀ ਪ੍ਰਾਪਤੀ ਦੱਸ ਰਹੇ ਹਨ।

ਜਦੋਂ ਅਸੀਂ ਇਸ ਜਗਤ-ਰਚਨਾ ਵਲ ਤਕਦੇ ਹਾਂ, ਤਾਂ ਸਾਨੂੰ ਹਰ ਚੀਜ਼ ਦੀ ਆਪੋ ਆਪਣੀ ਵੱਖਰੀ ਹੀ ਸ਼ਕਲ-ਸੂਰਤ, ਆਪਣਾ ਹੀ ਰੂਪ-ਰੰਗ, ਆਪਣਾ ਹੀ ਚੱਕ੍ਰ ਚਿਹਨ ਵੇਖਣ ਵਿਚ ਆਉਂਦਾ ਹੈ, ਜਿਸ ਕਰ ਕੇ ਅਸੀਂ ਉਸ ਨੂੰ ਅੱਖਾਂ ਰਾਹੀਂ ਤਕ ਕੇ, ਇਕ ਸ਼ੈ ਨੂੰ ਦੂਸਰੀ ਤੋਂ ਅੱਡਰੀ ਕਰ ਸਕਦੇ ਹਾਂ, ਜਾਂ ਪਛਾਣ ਸਕਦੇ ਹਾਂ।

ਦੂਸਰਾ ਇਸ ਸੰਸਾਰ ਦੇ ਪਦਾਰਥਾਂ ਦਾ ਆਪੋ ਆਪਣਾ ਸਵਾਦ, ਖ਼ੁਸ਼ਬੋ, ਟੁਣਕਾਰ ਜਾਂ ਆਵਾਜ਼ ਜਾਂ ਵੱਖ-ਵੱਖ ਸਪਰਸ਼-ਸ਼ਕਤੀ ਹੁੰਦੀ ਹੈ, ਜਿਸ ਕਰ ਕੇ ਅਸੀਂ ਉਨ੍ਹਾਂ ਨੂੰ ਚਖ ਕੇ, ਸੁੰਘ ਕੇ, ਟੋਹ ਕੇ ਜਾਂ ਉਨ੍ਹਾਂ ਦੀ ਆਵਾਜ਼ ਸੁਣ ਕੇ ਪਛਾਣ ਸਕਦੇ ਹਾਂ। ਗੱਲ ਕੀ, ਜਗਤ ਵਿਚ ਕੋਈ ਪਦਾਰਥ ਅਜਿਹਾ ਨਹੀਂ, ਜਿਹੜਾ ਸਾਡੇ ਗਿਆਨ-ਇੰਦਰਿਆਂ ਦੀ ਪਹੁੰਚ ਤੋਂ ਦੁਰੇਡੇ ਹੋਵੇ।

ਅਸੀਂ ਆਪਣੀ ਥਾਂ ਉਪਰ ਬੈਠੇ ਬਿਠਾਏ ਇਨ੍ਹਾਂ ਗਿਆਨ-ਇੰਦ੍ਰਿਆਂ ਦੀ ਸਹਾਇਤਾ ਨਾਲ ਦੁਨੀਆਂ ਭਰ ਦੀ ਹਰ ਸ਼ੈ ਦਾ ਗਿਆਨ ਪ੍ਰਾਪਤ ਕਰ ਲੈਂਦੇ ਹਾਂ। ਸਾਡੀਆਂ ਅੱਖਾਂ, ਸੂਰਜ, ਚੰਦ੍ਰਮਾ, ਤਾਰੇ, ਬੱਦਲ, ਪਹਾੜ ਆਦਿ ਦੂਰ ਦੁਰਾਡੇ ਪਈਆਂ ਵਸਤੂਆਂ ਨੂੰ ਜੇ ਕਦੀ ਵਿਚਕਾਰ ਕੋਈ ਪੜਦਾ ਨਾ ਹੋਵੇ, ਤਾਂ ਇਹ ਇੰਦ੍ਰੀਆਂ ਇਕ ਛਿਨ ਵਿਚ ਵੇਖ ਕੇ ਸ਼ੀਘਰ ਹੀ ਆਪਣਾ ਨਿਰਣਾ ਦੇ ਦੇਂਦੀਆਂ ਹਨ ਕਿ ਉਹ ਦੂਰ ਪਈ ਵਸਤੂ ਕੀ ਹੈ।

ਜਿਥੇ ਸਾਡੀਆਂ ਅੱਖਾਂ ਪਏ ਹੋਏ ਪੜਦੇ ਦੇ ਕਾਰਣ ਬੇ-ਵੱਸ ਹੋਣ, ਉਥੇ ਸਾਡਾ ਨੱਕ, ਸਾਰੇ ਪੜਦਿਆਂ ਨੂੰ ਚੀਰ ਜਾਂ ਦੀਵਾਰਾਂ ਨੂੰ ਟੱਪ ਕੇ, ਸਾਡੇ ਆਂਢ-ਗੁਆਂਢ ਦੇ ਘਰਾਂ ਵਿਚ ਬਣ ਰਹੇ ਪਕਵਾਨਾਂ ਦੀ ਸੋਝੀ ਦੇ ਦੇਂਦਾ ਹੈ।

ਇਸੇ ਹੀ ਤਰ੍ਹਾਂ ਸਾਡੇ ਕੰਨ, ਅੱਖਾਂ ਦੀ ਸਹਾਇਤਾ ਤੋਂ ਬਗ਼ੈਰ ਹੀ, ਕਿਸੇ ਪੜਦੇ ਪਿੱਛੇ, ਗੱਲਾਂ ਕਰ ਰਹੇ ਲੋਕਾਂ ਦੀ ਬਾਬਤ ਸਾਨੂੰ ਜਾਣਕਾਰੀ ਦੇ ਦੇਂਦੇ ਹਨ।

ਅਤੇ ਜਿਥੇ ਸਾਡੀਆਂ ਅੱਖਾਂ ਵੇਖ ਕੇ ਵੀ ਕੁਝ ਨਾ ਦੱਸ ਸੱਕਣ, ਜੋ ਵਸਤਾਂ ਖ਼ੁਸ਼ਬੂ-ਰਹਿਤ ਹੋਣ, ਜਿਨ੍ਹਾਂ ਦੀ ਕੋਈ ਆਵਾਜ਼ ਨਾ ਹੋਵੇ, ਅਰਥਾਤ ਜਿਥੇ ਅੱਖ, ਕੰਨ ਤੇ ਨੱਕ, ਲੂਣ, ਖੰਡ, ਸੋਡੇ ਆਦਿ ਨੂੰ ਪਛਾਨਣ ਵਲੋਂ ਅਸਫਲ ਹੋਣ, ਤਾਂ ਉਥੇ ਸਾਡੀ ਜੀਭ ਚੱਖ ਕੇ ਨਿਰਣਾ ਦੇ ਦੇਂਦੀ ਹੈ। ਇਸੇ ਹੀ ਤਰ੍ਹਾਂ ਕਈਆਂ ਵਸਤੂਆਂ ਨੂੰ ਅੰਨ੍ਹਿਆਂ ਵਾਂਗ ਅਸੀਂ ਟੋਹ ਕੇ ਸਿਞਾਣ ਲੈਂਦੇ ਹਾਂ।

ਪਰ ਤੱਕੋ! ਉਸ ਰਚਨਹਾਰ ਮਾਲਕ ਨੂੰ ਜਿਸ ਨੇ ਇਸ ਸਾਰੀ ਹੀ ਕਾਇਨਾਤ ਨੂੰ ਸਿਰਜਿਆ ਹੈ। ਜਿਸ ਮਾਲਕ ਘਾੜੇ ਨੇ ਇਨ੍ਹਾਂ ਸਭੇ ਪਦਾਰਥਾਂ ਨੂੰ ਘੜਿਆ ਹੈ, ਉਸ ਵਿਚ ਇਨ੍ਹਾਂ ਤ੍ਰਿਗੁਣੀ ਪਦਾਰਥਾਂ ਵਾਲੇ ਕੋਈ ਭੀ ਗੁਣ ਨਹੀਂ ਅਤੇ ਉਸ ਦਾ ਕੋਈ ਭੀ ਚੱਕ੍ਰ ਚਿਹਨ ਜਾਂ ਜਾਤਿ ਪਾਤਿ ਨਹੀਂ। ਅੱਜ ਤਕ ਕੋਈ ਭੀ ਵਿਦਵਾਨ ਸਾਇੰਸਦਾਨ ਇਹ ਨਹੀਂ ਦੱਸ ਸਕਿਆ ਕਿ ਉਸ ਦਾ ਰੂਪ-ਰੰਗ ਰੇਖ-ਭੇਖ ਕਿਹੋ ਜਿਹਾ ਹੈ।

ਦੁਨੀਆਂ ਭਰ ਦੀ ਹਰ ਵੱਡੀ ਤੋਂ ਵੱਡੀ, ਹਰ ਛੋਟੀ ਤੋਂ ਛੋਟੀ ਚੀਜ਼ ਨੂੰ ਤੋਲ ਕੇ, ਮਿਣ ਕੇ, ਜਾਂ ਗਿਣ ਕੇ ਅਸੀਂ ਉਸ ਦਾ ਠੀਕ-ਠੀਕ ਹਿਸਾਬ ਲਗਾ ਸਕਦੇ ਹਾਂ, ਉਸ ਦਾ ਭਾਰ ਜਾਂ ਖੇਤਰ-ਫਲ ਦੱਸ ਸਕਦੇ ਹਾਂ। ਇਥੇ ਹੀ ਬੱਸ ਨਹੀਂ, ਅੱਜ ਦੇ ਸਾਇੰਸਦਾਨਾਂ ਨੇ ਧਰਤੀ, ਸਮੁੰਦਰ, ਸੂਰਜ, ਚੰਨ ਆਦਿ ਇਨ੍ਹਾਂ ਸਾਰਿਆਂ ਦਾ ਕਦੋਂ ਦਾ ਹਿਸਾਬ ਲਗਾ ਲਿਆ ਹੈ। ਇਨ੍ਹਾਂ ਦੀ ਇਕ ਦੂਸਰੇ ਤੋਂ ਦੂਰੀ ਨੂੰ ਭੀ ਮਾਪ ਲਿਆ ਹੈ, ਪਰ ਤਾਂ ਭੀ ਅੱਜ ਤਕ ਇਹ ਕੋਈ ਨਿਰਣਾ ਨਹੀਂ ਕਰ ਸਕਿਆ ਕਿ ਉਹ ਨਿਰੰਕਾਰ ਕਿੰਨਾ ਉੱਚਾ, ਲੰਮਾ, ਚੌੜਾ ਜਾਂ ਡੂੰਘਾ ਹੈ। ਉਸ ਦੇ ਭੰਡਾਰਿਆਂ ਦੀ ਬਾਬਤ ਕਿਸੇ ਸਾਇੰਸਦਾਨ, ਕਿਸੇ ਅਰਥ-ਵਿਗਿਆਨੀ ਨੂੰ ਪੁੱਛ ਕੇ ਵੇਖੋ। ਕਿਸੇ ਭੀ ਸ਼ਾਸਤਰ-ਪੁਸਤਕ ਨੂੰ ਪੜ੍ਹ ਵੇਖੋ। ਇਹ ਸਾਰੇ ਆਖ਼ਰ ਇਸੇ ਸਿੱਟੇ ਉਪਰ ਪੁੱਜੇ ਹਨ ਕਿ ਉਹ ਨਿਰੰਕਾਰ ਉੱਚਾ ਹੈ, ਅਪਾਰ ਹੈ, ਬੇ-ਅੰਤ ਹੈ, ਅਥਾਹ ਹੈ ਅਤੇ ਉਸ ਦੇ ਭੰਡਾਰੇ ਅਮੁੱਕ ਹਨ।

ਇਹ ਸੂਝ ਤਾਂ ਹਰ ਪ੍ਰਾਣੀ-ਮਾਤ੍ਰ ਨੂੰ ਹੈ ਕਿ ਸੰਸਾਰ ਦੀ ਹਰ ਚੀਜ਼ ਕਿਸੇ ਸਮੇਂ ਬਣਦੀ ਹੈ। ਉਹ ਕੁੱਝ ਸਮਾਂ ਸੰਸਾਰ ਵਿਚ ਕਾਇਮ ਰਹਿੰਦੀ ਹੈ ਅਤੇ ਅੰਤ ਨਾਸ ਹੋ ਜਾਂਦੀ ਹੈ। ਹਰ ਵਸਤੂ ਉੱਪਰ ਸਮੇਂ ਦਾ ਅਰਥਾਤ ਕਾਲ ਦਾ ਅਸਰ ਹੁੰਦਾ ਹੈ। ਹਰ ਚੀਜ਼ ਸਮਾਂ ਪਾ ਕੇ, ਨਵਿਓਂ ਪੁਰਾਣੀ ਅਤੇ ਬੱਚਿਓਂ ਬੁੱਢੀ ਹੁੰਦੀ ਹੈ ਤੇ ਅੰਤ ਨੂੰ ਨਾਸ ਹੋ ਜਾਂਦੀ ਹੈ, ਪਰ ਉਸ ਨਿਰੰਕਾਰ੍ਹ ਬਾਬਤ ਕਿਸੇ ਨੂੰ ਭੀ ਨਹੀਂ ਪਤਾ ਕਿ ਉਸ ਦਾ ਆਦਿ (ਅਰੰਭ) ਕਦੋਂ ਹੋਇਆ, ਜਾਂ ਅੰਤ ਕਦੋਂ ਹੋਵੇਗਾ, ਕਿਉਂਕਿ ਉਹ ਅਨਾਦਿ ਹੈ। ਉਸ ਉਪਰ ਕਾਲ ਦਾ ਕੋਈ ਅਸਰ ਨਹੀਂ, ਉਹ ਅਕਾਲ ਹੈ, ਉਹ ਅਬਿਨਾਸੀ ਹੈ, ਉਹ ਜਨਮ ਮਰਨ ਦੀ ਕੈਦ ਵਿਚ ਨਹੀਂ, ਉਹ ਅਜਨਮਾ ਹੈ, ਅਮਰ ਹੈ।

ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥ *(ਪੰਨਾ ੬੬੦)*

ਦੇ ਮਹਾਂਵਾਕ ਅਨੁਸਰ ਉਹ ਸਦਾ ਹੀ ਨਵਾਂ ਨਿਰੋਆ ਹੈ।

ਤੀਸਰੇ, ਸੰਸਾਰ ਦੇ ਸਭ ਪਦਾਰਥਾਂ ਨੂੰ ਉਨ੍ਹਾਂ ਦੇ ਗੁਣਾਂ ਦੋਸ਼ਾਂ ਦੇ ਅਧਾਰ ਉਪਰ ਜਾਂ ਉਨ੍ਹਾਂ ਦੇ ਸੁਭਾਵਾਂ ਦੇ ਮੁਤਾਬਿਕ ਸਿਆਣਿਆਂ ਨੇ ਮੁਖ ਤਿੰਨ ਸ਼੍ਰੇਣੀਆਂ ਮੰਨੀਆਂ ਹਨ; ਜਿਵੇਂ—

**ਤਿੰਨ ਗੁਣ—**

੧—ਸਾਤਵਿਕ, ੨, ਰਾਜਸ ੩, ਤਾਮਸ। ਅਰਥਾਤ ਉਹ ਪਦਾਰਥ ਜਿਨ੍ਹਾਂ ਦੇ ਖਾਧਿਆਂ, ਆਯੂ, ਬਲ, ਬੁੱਧੀ ਜਾਂ ਸੁਖ ਉਪਜਦਾ ਹੈ। ਜਿਹੜੇ ਖਾਣ ਵਿਚ ਭਾਵੇਂ ਕੌੜੇ ਹੀ ਹੋਣ, ਪਰ ਉਨ੍ਹਾਂ ਦਾ ਪ੍ਰਣਾਮ, ਫਲ ਮਿੱਠਾ, ਚੰਗਾ ਹੋਵੇ, (ਜਿਵੇਂ ਔਲਾ) ਇਹ ਸਾਤਵਿਕ ਪਦਾਰਥ ਅਖਵਾਂਦੇ ਹਨ।

੨—ਜਿਨ੍ਹਾਂ ਪਦਾਰਥਾਂ ਦੇ ਖਾਧਿਆਂ ਰੋਗ, ਚਿੰਤਾ ਜਾਂ ਦੁੱਖ ਪੈਦਾ ਹੋਣ। ਜੋ ਖਾਣ ਸਮੇਂ ਅੰਮ੍ਰਿਤ ਭਾਸਣ, ਪਰ ਉਨ੍ਹਾਂ ਦਾ ਪ੍ਰਣਾਮ ਜ਼ਹਿਰ ਸਮਾਨ ਹੋਵੇ, (ਜਿਵੇਂ ਮਠਿਆਈ) ਇਹ ਰਾਜਸ ਪਦਾਰਥਾਂ ਵਿਚ ਗਿਣੇ ਜਾਂਦੇ ਹਨ।

੩—ਜਿਨ੍ਹਾਂ ਪਦਾਰਥਾਂ ਦੇ ਖਾਧਿਆਂ ਨੀਂਦ, ਆਲਸ ਜਾਂ ਗੁੱਸਾ ਆਵੇ ਅਥਵਾ ਜੋ ਖਾਣ ਸਮੇਂ ਵੀ ਕੌੜੇ ਲੱਗਣ ਅਤੇ ਜਿਨ੍ਹਾਂ ਦਾ ਪ੍ਰਣਾਮ ਵੀ ਜ਼ਹਿਰੀਲਾ ਹੋਵੇ। ਜਿਵੇਂ ਸ਼ਰਾਬ, ਅਫ਼ੀਮ, ਤਮਾਕੂ ਆਦਿ ਇਹ ਤਾਮਸ ਪਦਾਰਥ ਕਹਾਉਂਦੇ ਹਨ।

**ਤਿੰਨ ਤਰ੍ਹਾਂ ਦੀ ਬੁੱਧੀ—**

ਇਸੇ ਹੀ ਤਰ੍ਹਾਂ ਸਿਆਣਿਆਂ ਨੇ ਬੁੱਧੀ ਵੀ ਤਿੰਨ ਪ੍ਰਕਾਰ ਦੀ ਮੰਨੀ ਹੈ—

੧—ਜਿਹੜੀ ਬੁੱਧੀ ਜਾਂ ਅਕਲ ਸਾਨੂੰ ਬੰਧਨ-ਮੁਕਤਾ ਦਾ ਫ਼ਰਕ, ਚੰਗੇ-ਮੰਦੇ ਕੰਮ ਦਾ ਅੰਤਰਾ ਦੱਸ ਕੇ ਚੰਗੇ ਪਾਸੇ ਵਲ ਲੈ ਜਾਵੇ, ਉਸ ਨੂੰ ਸਾਤਵਿਕ ਬੁੱਧੀ ਕਿਹਾ ਜਾਂਦਾ ਹੈ।

੨—ਜਿਹੜੀ ਬੁੱਧੀ, ਬੰਧਨ-ਮੁਕਤੀ, ਚੰਗੇ ਅਤੇ ਮੰਦੇ ਕਰਮ ਨੂੰ ਇਕੋ ਸਮਾਨ ਸਮਝਦੀ ਹੈ। ਜਿਸ ਬੁੱਧੀ ਅਨੁਸਾਰ ਧਰਮ ਅਤੇ ਅਧਰਮ ਵਿਚ ਕੋਈ ਫ਼ਰਕ ਨਹੀਂ, ਉਹ ਰਾਜਸ ਬੁੱਧੀ ਅਖਵਾਉਂਦੀ ਹੈ।

੩—ਪਰ ਜਿਹੜੀ ਬੁੱਧੀ ਪਾਪ ਨੂੰ ਪੁੰਨ, ਬੁਰੇ ਨੂੰ ਚੰਗਾ, ਕੌੜੇ ਨੂੰ ਮਿੱਠਾ ਸਮਝਦੀ ਹੈ ਅਤੇ ਮਨੁੱਖ ਨੂੰ ਉਲਟੇ ਪਾਸੇ ਲੈ ਜਾਂਦੀ ਹੈ, ਉਹ ਤਾਮਸ ਬੁੱਧੀ ਕਹੀ ਜਾਂਦੀ ਹੈ।

**ਤਿੰਨ ਪ੍ਰਕਾਰ ਦਾ ਗਿਆਨ—**

੧—ਜੋ ਗਿਆਨ ਹਰ ਇਕ ਰੂਪ ਵਿਚ ਨਿਰੰਕਾਰ ਨੂੰ ਤੱਕਦਾ ਹੈ, ਉਹ ਸਾਤਵਿਕ ਗਿਆਨ ਹੈ।

੨—ਜੋ ਗਿਆਨ ਹਰ ਇਕ ਜੀਵ ਨੂੰ ਵੱਖ-ਵੱਖ ਸਮਝਦਾ ਹੈ, ਇਹ ਰਾਜਸ ਗਿਆਨ ਹੈ।

੩—ਅਤੇ ਜਿਸ ਗਿਆਨ ਦੁਆਰਾ ਆਦਮੀ ਕੇਵਲ ਆਪਣੀ ਦੇਹ ਨੂੰ ਹੀ ਚੰਗਾ ਸਮਝਦਾ ਹੈ, ਉਹ ਤਾਮਸ ਗਿਆਨ ਹੈ।

**ਮਨੁੱਖ ਦੇ ਤਿੰਨ ਸੁਭਾਵ—**

ਇਥੇ ਹੀ ਬੱਸ ਨਹੀਂ, ਸਿਆਣਿਆਂ ਨੇ ਮਨ ਦੀ ਭਾਵਨਾ ਨੂੰ, ਸੁਖ ਨੂੰ, ਇੱਛਾ ਨੂੰ, ਦਾਨ ਅਤੇ ਪ੍ਰਭੂ ਦੀ ਪੂਜਾ ਆਦਿ ਨੂੰ ਵੀ ਤਿੰਨਾਂ ਹਿੱਸਿਆਂ ਵਿਚ ਵੰਡਿਆ ਹੈ; ਜਿਵੇਂ :

੧. ਜੋ ਬੰਦਾ ਜਗਤ ਦੇ ਕਲਿਆਣ ਲਈ ਪਾਠ, ਪੂਜਾ ਜਾਂ ਦਾਨ ਕਰਦਾ ਹੈ, ਸਰਬਤ ਦਾ ਭਲਾ ਮੰਗਦਾ ਹੈ, ਉਸ ਦਾ ਉਹ ਪਾਠ, ਉਸ ਦਾ ਦਾਨ ਸਾਤਵਿਕ ਜਾਣੋ।

੨. ਜੋ ਬੰਦਾ ਕੇਵਲ ਆਪਣੇ ਹਿੱਤ ਲਈ, ਆਪਣੇ ਪ੍ਰਵਾਰ ਦੇ ਭਲੇ ਲਈ ਪੂਜਾ ਕਰਦਾ ਜਾਂ ਲੰਗਰ ਕਰਾਉਂਦਾ ਹੈ, ਉਸ ਦਾ ਇਹ ਕਰਮ ਰਾਜਸ ਹੁੰਦਾ ਹੈ।

੩. (ਅਤੇ) ਜੋ ਬੰਦਾ (ਹਮਜ਼ਾ ਗੌਂਸ ਵਾਂਗ) ਦੂਸਰਿਆਂ ਦਾ ਵਿਨਾਸ਼ ਕਰਨ ਲਈ ਯੱਗ, ਤਪ ਜਾਂ ਦਾਨ ਕਰਦਾ ਹੈ, ਉਸ ਨੂੰ ਤਾਮਸ ਤਪ ਕਿਹਾ ਜਾਂਦਾ ਹੈ। ਪਰ ਉਹ ਕਰਤਾਰ ਇਨ੍ਹਾਂ ਮਾਇਆ ਦੇ ਤਿੰਨਾਂ ਗੁਣਾਂ (ਸਾਤਵਿਕ, ਰਾਜਸ ਅਤੇ ਤਾਮਸ) ਤੋਂ ਵੀ ਉੱਚਾ

ਹੈ। ਉਹ ਇਨ੍ਹਾਂ ਸਾਤਵਿਕ, ਰਾਜਸ ਤਥਾ ਤਾਮਸ ਬਿਰਤੀ ਵਾਲੇ ਜੀਵਾਂ ਤੋਂ ਬਿਲਕੁਲ ਅੱਡਰਾ ਹੈ। ਇਸੇ ਲਈ ਹੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸੋਲ੍ਹਵੀਂ ਅਸ਼ਟਪਦੀ ਅੰਦਰ ਉਸ ਨਿਰੰਕਾਰ ਨੂੰ ਚੱਕ੍ਰ, ਚਿਹਨ, ਰੂਪ, ਰੰਗ ਆਦਿ ਸਾਰਿਆਂ ਹੀ ਭੇਦਾਂ ਤੋਂ ਵੱਖਰਾ ਲਿਖਦੇ ਹਨ।

## ਅਸ਼ਟਪਦੀ ਸਤਾਰ੍ਹਵੀਂ

**ਸਲੋਕੁ ॥**

**੧. ਆਦਿ ਸਚੁ ਜੁਗਾਦਿ ਸਚੁ ॥**
**੨. ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥**

***ਪਦ ਅਰਥ :*** ਸਚੁ—ਸਦਾ ਥਿਰ ਰਹਿਣ ਵਾਲਾ, ਹਸਤੀ ਵਾਲਾ। ਆਦਿ—ਮੁੱਢ ਤੋਂ। ਜੁਗਾਦਿ—ਜੁਗਾਂ ਤੋਂ। ਹੋਸੀ—ਹੋਵੇਗਾ, ਰਹੇਗਾ।

***ਅਰਥ :***

ਪ੍ਰ: ਹਜ਼ੂਰ! ਆਪ ਫ਼ੁਰਮਾਨ ਕਰਦੇ ਹੋ ਕਿ ਜਗਤ ਦੀ ਹਰ ਸ਼ੈ ਬਦਲਦੀ ਹੈ, ਤਾਂ ਫਿਰ ਇਸ ਬਦਲਣ ਵਾਲੇ ਜਗਤ ਦਾ ਕਰਤਾ ਭੀ ਬਦਲਣ ਵਾਲਾ ਹੀ ਹੋਵੇਗਾ?

ਉ: ੧. ਨਹੀਂ; ਐ ਸੱਜਣੋ! ਇਸ ਜਗਤ ਦਾ ਕਰਤਾ ਅਕਾਲ ਪੁਰਖ ਆਦਿ ਵਿਚ ਸਤਿ ਸੀ, ਜੁਗਾਂ ਦੇ ਆਦਿ ਵਿਚ ਭੀ ਸਤਿ ਸੀ (ਭਾਵ ਕਾਲ ਦੇ ਅਰੰਭ ਹੋਣ ਵੇਲੇ ਜਦ ਤੋਂ ਜੁਗ ਆਦਿ ਕਾਲ ਦੀ ਗਿਣਤੀ ਕੀਤੀ ਜਾਂਦੀ ਹੈ)।

੨. ਹੁਣ ਉਹ ਵਰਤਮਾਨ ਸਮੇਂ ਵਿਚ ਭੀ ਸਤਿ ਹੈ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਹ ਅੱਗੋਂ ਨੂੰ ਭੀ ਸਤਿ ਹੋਵੇਗਾ, ਭਾਵ ਸਦਾ ਹੀ ਕਾਇਮ ਰਵ੍ਹੇਗਾ।੧।

**ਅਸਟਪਦੀ ॥**

**੧. ਚਰਨ ਸਤਿ ਸਤਿ ਪਰਸਨਹਾਰ ॥**
**੨. ਪੂਜਾ ਸਤਿ ਸਤਿ ਸੇਵਦਾਰ ॥**
**੩. ਦਰਸਨੁ ਸਤਿ ਸਤਿ ਪੇਖਨਹਾਰ ॥**
**੪. ਨਾਮੁ ਸਤਿ ਸਤਿ ਧਿਆਵਨਹਾਰ ॥**
**੫. ਆਪਿ ਸਤਿ ਸਤਿ ਸਭ ਧਾਰੀ ॥**
**੬. ਆਪੇ ਗੁਣ ਆਪੇ ਗੁਣਕਾਰੀ ॥**
**੭. ਸਬਦੁ ਸਤਿ ਸਤਿ ਪ੍ਰਭੁ ਬਕਤਾ ॥**
**੮. ਸੁਰਤਿ ਸਤਿ ਸਤਿ ਜਸੁ ਸੁਨਤਾ ॥**
**੯. ਬੁਝਨਹਾਰ ਕਉ ਸਤਿ ਸਭ ਹੋਇ ॥**
**੧੦. ਨਾਨਕ ਸਤਿ ਸਤਿ ਪ੍ਰਭੁ ਸੋਇ ॥੧॥**

***ਪਦ ਅਰਥ :*** ਸਤਿ—ਸਦਾ ਥਿਰ ਰਹਿਣ ਵਾਲਾ, ਅਟੱਲ। ਪਰਸਨਹਾਰ—ਜੋ ਚਰਨਾਂ ਨੂੰ ਛੋਹਣ ਵਾਲੇ। ਸੇਵਦਾਰ—ਸੇਵਾ ਕਰਨ ਵਾਲੇ, ਪੂਜਾ ਕਰਨ ਵਾਲੇ। ਪੇਖਨਹਾਰ—ਵੇਖਣ ਵਾਲੇ। ਸਭ—ਸਾਰੀ ਸ੍ਰਿਸ਼ਟੀ। ਧਾਰੀ—ਟਿਕਾਈ ਹੋਈ। ਗੁਣਕਾਰੀ—ਗੁਣ ਪੈਦਾ ਕਰਨ ਵਾਲਾ। ਬਕਤਾ—ਉਚਾਰਨ ਵਾਲਾ, ਆਖਣ ਵਾਲਾ। ਸੁਰਤਿ—ਧਿਆਨ। ਜਸੁ—ਸਿਫ਼ਤਿ।

***ਅਰਥ :***

ਪ੍ਰ: ਐ ਸਾਈਂ ਜੀਉ! ਉਹ ਸਤਿ ਸਰੂਪ ਤੇ ਉਸ ਦੇ ਪਰਸਣ ਵਾਲੇ ਸੇਵਕਾਂ ਦਾ ਪਰਸਪਰ ਕੀ ਸੰਬੰਧ ਹੈ?

ਉ: ੧. ਐ ਪਿਆਰੇ! ਉਸ ਸਤਿ ਸਰੂਪ ਪ੍ਰਭੂ ਦੇ ਚਰਨ ਸਤਿ ਹਨ ਅਤੇ ਉਨ੍ਹਾਂ ਚਰਨਾਂ ਨੂੰ ਛੋਹਣ ਵਾਲੇ ਸੇਵਕ ਸਦਾ ਅਟੱਲ ਹੋ ਜਾਂਦੇ ਹਨ।

੨. ਉਸ ਸਤਿ ਸਰੂਪ ਦੀ ਪੂਜਾ ਸਤਿ ਵਸਤੂ ਹੈ ਅਤੇ ਉਸ ਦੀ ਪੂਜਾ ਕਰਨ ਵਾਲੇ ਸੇਵਕ ਭੀ ਸਦਾ ਲਈ ਅਟੱਲ ਹੋ ਜਾਂਦੇ ਹਨ।

੩. ਹੇ ਭਾਈ! ਉਸ ਸਤਿ ਸਰੂਪ ਦਾ ਦਰਸ਼ਨ ਸਤਿ ਹੈ ਅਤੇ ਉਸ ਦੇ ਦੀਦਾਰ ਕਰਨ ਵਾਲੇ ਭੀ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ।

੪. ਉਸ ਸਤਿ ਸਰੂਪ ਦਾ ਨਾਮ ਭੀ ਸਤਿ ਹੈ, ਉਸ ਦਾ ਨਾਮ ਸਿਮਰਨ ਵਾਲੇ ਵੀ ਸਦਾ ਲਈ ਅਟੱਲ ਸਰੂਪ ਹੋ ਜਾਂਦੇ ਹਨ।

੫. ਉਹ ਪ੍ਰਭੂ ਆਪ ਸਦਾ ਹੋਂਦ ਵਾਲਾ ਹੈ, ਜੋ ਕੁਝ ਉਸਨੇ ਧਾਰਨ ਕਰ ਰਖਿਆ ਹੈ ਇਹ ਭੀ ਸਭ ਸਤਿ ਹੈ।

੬. ਉਹ ਪ੍ਰਭੂ ਆਪ ਗੁਣ ਰੂਪ ਹੈ ਅਤੇ ਆਪ ਹੀ ਗੁਣ ਪੈਦਾ ਕਰਨ ਵਾਲਾ ਹੈ।

੭. ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਸਦਾ ਕਾਇਮ ਹੈ ਅਤੇ ਉਸ ਸ਼ਬਦ ਨੂੰ ਉਚਾਰਨ ਵਾਲਾ ਭੀ ਸਦਾ ਲਈ ਥਿਰ ਹੋ ਜਾਂਦਾ ਹੈ।

੮. ਉਸ ਪ੍ਰਭੂ ਵਿਚ ਸੁਰਤ ਜੋੜਨੀ ਇਹ ਸਤਿ ਕਰਮ ਹੈ ਅਤੇ ਉਸ ਪ੍ਰਭੂ ਦਾ ਜਸ ਸੁਣਨ ਵਾਲਾ ਭੀ ਸਤਿ ਹੈ।

ਪ੍ਰ: ਹਜ਼ੂਰ! ਉਸ ਸਤਿ ਸਰੂਪ ਨੂੰ ਸਮਝਣ ਵਾਲੇ ਦੀ ਮਾਨਸਕ ਦ੍ਰਿਸ਼ਟੀ ਕਿਹੋ ਜੇਹੀ ਹੋ ਜਾਂਦੀ ਹੈ?

ਉ: ੯. ਹੇ ਮਿੱਤਰੋ! ਜੋ ਉਸ ਪ੍ਰਭੂ ਦੀ ਹੋਂਦ ਨੂੰ ਸਮਝ ਲੈਣ ਵਾਲਾ ਹੈ, ਉਸ ਨੂੰ ਪ੍ਰਭੂ ਦਾ ਰਚਿਆ ਜਗਤ ਭੀ ਹਸਤੀ ਵਾਲਾ ਨਜ਼ਰ ਆਉਂਦਾ ਹੈ। ਭਾਵ ਉਸ ਨੂੰ ਇਹ ਮਿਥਿਆ ਪ੍ਰਤੀਤ ਨਹੀਂ ਹੁੰਦਾ, ਪ੍ਰਭੂ ਦਾ ਸਰੂਪ ਹੀ ਦਿੱਸਦਾ ਹੈ।

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
*(ਵਾਰ ਆਸਾ, ਪੰਨਾ ੪੬੩)*

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਪ੍ਰਭੂ ਆਪ ਸਦਾ ਹੀ ਥਿਰ ਰਹਿਣ ਵਾਲਾ ਹੈ। ਭਾਵ ਉਸ ਸਤਿ ਸਰੂਪ ਦੀ ਪੂਜਾ ਕਰਦਾ, ਨਾਮ ਜਪਦਾ, ਜਸ ਸੁਣਦਾ, ਜੋ ਉਸ ਨੂੰ ਸਤਿ ਸਰੂਪ ਕਰਕੇ ਸਮਝ ਲੈਂਦਾ ਹੈ, ਉਸ ਗਿਆਨ-ਵਾਨ ਨੂੰ ਸਭ ਉਸੇ ਦਾ ਹੀ ਸਤਿ ਸਰੂਪ ਨਜ਼ਰੀਂ ਆਉਂਦਾ ਹੈ।

**੧. ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥**
**੨. ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥**

**੩. ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥**
**੪. ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥**
**੫. ਭੈ ਤੇ ਨਿਰਭਉ ਹੋਇ ਬਸਾਨਾ ॥**
**੬. ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥**
**੭. ਬਸਤੁ ਮਾਹਿ ਲੇ ਬਸਤੁ ਗਡਾਈ ॥**
**੮. ਤਾ ਕਉ ਭਿੰਨ ਨ ਕਹਨਾ ਜਾਈ ॥**
**੯. ਬੂਝੈ ਬੂਝਨਹਾਰੁ ਬਿਬੇਕ ॥**
**੧੦. ਨਾਰਾਇਨ ਮਿਲੇ ਨਾਨਕ ਏਕ ॥੨॥**

***ਪਦ ਅਰਥ :*** ਸਤਿ ਸਰੂਪੁ—ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਮੂਰਤਿ। ਜਿਨਿ—ਜਿਸ ਮਨੁੱਖ ਨੇ। ਮੂਲੁ—ਮੁੱਢ, ਕਾਰਣ। ਬਿਸ੍ਵਾਸੁ—ਸ਼ਰਧਾ। ਬਸਤੁ—ਚੀਜ਼। ਗਡਾਈ—ਮਿਲਾਈ। ਭਿੰਨ—ਵੱਖਰੀ। ਬਿਬੇਕ—ਵਿਚਾਰ, ਪਰਖ। ਨਾਰਾਇਨ—ਅਕਾਲ ਪੁਰਖ।

***ਅਰਥ :***

ਪ੍ਰ: ਐ ਗ਼ਰੀਬ ਨਿਵਾਜ਼ ਜੀਉ! ਜਿਸ ਨੇ ਹਿਰਦੇ ਵਿਚ ਉਸ ਸਤਿ ਸਰੂਪ ਨੂੰ ਅਨੁਭਵ ਕਰ ਲਿਆ ਹੈ, ਉਸ ਨੂੰ ਫਿਰ ਕੀ ਪ੍ਰਤੀਤ ਹੋਣ ਲਗ ਲੱਗ ਜਾਂਦਾ ਹੈ?

ਉ: ੧. ਹੇ ਭਾਈਓ! ਜਿਸ ਨੇ ਆਪਣੇ ਅੰਤਰ-ਆਤਮੇ ਉਸ ਵਾਹਿਗੁਰੂ ਦਾ ਸਰੂਪ ਅਨੁਭਵ ਕਰ ਲਿਆ ਹੈ।

੨. ਉਸ ਨੇ ਸਭ ਕੁਝ ਕਰਨ ਵਾਲਾ ਅਤੇ ਜੀਵਾਂ ਪਾਸੋਂ ਕਰਵਾਉਣ ਵਾਲੇ ਇਸ ਜਗਤ ਦਾ ਮੂਲ ਰੂਪ ਪਰਮੇਸ਼ਰ ਨੂੰ ਪਛਾਣ ਲਿਆ ਹੈ।

ਪ੍ਰ: ਹਜ਼ੂਰ! ਜਿਸ ਦੇ ਮਨ ਵਿਚ ਤੱਤ ਦਾ ਵਾਸਤਵ ਗਿਆਨ ਪ੍ਰਗਟ ਹੋ ਆਇਆ ਹੋਵੇ, ਉਸ ਦੀ ਪਛਾਣ ਕੀ ਹੈ?

ਉ: ੩. ਹੇ ਭਾਈਓ! ਜਿਸ ਦੇ ਮਨ ਅੰਦਰ ਉਸ ਪ੍ਰਭੂ ਦੀ ਹਸਤੀ ਦਾ ਪੂਰਨ ਵਿਸ਼ਵਾਸ ਬੱਝ ਗਿਆ ਹੋਵੇ।

੪. ਤਾਂ ਸਮਝ ਲਓ ਕਿ ਉਸ ਦੇ ਮਨ ਸੱਚਾ ਗਿਆਨ ਪ੍ਰਗਟ ਹੋ ਆਇਆ ਹੈ।

ਪ੍ਰ: ਉਸ ਦੇ ਸੰਸਾਰੀ ਲੋਕਾਂ ਵਿਚ ਵੱਸਦੇ ਦੀ ਪਛਾਣ ਕੀ ਹੈ?

ਉ: ੫. ਹੇ ਮਿੱਤਰੋ! ਉਹ ਤਾਂ ਇਸ ਜਗਤ ਵਿਚ ਵੱਸਦਾ ਹੋਇਆ ਜਗਤ ਦੇ ਹਰੇਕ ਡਰ ਤੋਂ ਰਹਿਤ ਹੋ ਕੇ (ਨਿਡਰ ਹੋ ਕੇ) ਵੱਸਦਾ ਹੈ।

੬. ਕਿਉਂਕਿ ਉਹ ਜਿਸ ਸਤਿ ਸਰੂਪ ਵਿੱਚੋਂ ਪੈਦਾ ਹੋਇਆ ਸੀ, ਉਹ ਉਸੇ ਵਿਚ ਹੀ ਲੀਨ ਹੋ ਜਾਂਦਾ ਹੈ।

ਪ੍ਰ: ਹਜ਼ੂਰ! ਉਹ ਕਿਵੇਂ?

ਉ: ੭. ਐ ਸੱਜਣੋ! ਸੁਣੋ, ਜਿਵੇਂ ਇਕ ਚੀਜ਼ ਲੈ ਕੇ ਉਸੇ ਕਿਸਮ ਦੀ ਚੀਜ਼ ਵਿਚ ਰਲਾ ਦਿੱਤੀ ਜਾਵੇ।

੮. ਤਾਂ ਉਨ੍ਹਾਂ ਦੋਹਾਂ ਦਾ ਕੋਈ ਭੀ ਫ਼ਰਕ ਨਹੀਂ ਰਹਿ ਜਾਂਦਾ, ਭਾਵ ਉਸ ਰਲ ਗਈ ਵਸਤੂ ਨੂੰ ਅੱਡਰੀ ਨਹੀਂ ਕਿਹਾ ਜਾ ਸਕਦਾ।

ਪ੍ਰ: ਐ ਸਾਈਂ ਜੀ! ਇਸ ਉੱਤਮ ਵਿਚਾਰ ਨੂੰ ਹਰ ਪ੍ਰਾਣੀ ਕਿਉਂ ਨਹੀਂ ਸਮਝਦਾ?

ਉ: ੯. ਹੇ ਪਿਆਰੇ! ਇਸ ਸ੍ਰੇਸ਼ਟ ਵੀਚਾਰ ਨੂੰ ਕੋਈ ਵਿਰਲਾ ਹੀ ਵਿਚਾਰਨ ਵਾਲਾ ਸਮਝਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਜੀਵ ਪ੍ਰਭੂ ਨੂੰ ਮਿਲੇ ਹਨ, ਉਹ ਫਿਰ ਉਸ ਨਾਲ ਇਕ ਰੂਪ ਹੀ ਹੋ ਗਏ ਹਨ।੨।

**੧. ਠਾਕੁਰ ਕਾ ਸੇਵਕੁ ਆਗਿਆਕਾਰੀ ॥**
**੨. ਠਾਕੁਰ ਕਾ ਸੇਵਕੁ ਸਦਾ ਪੂਜਾਰੀ ॥**
**੩. ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ ॥**
**੪. ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ ॥**
**੫. ਠਾਕੁਰ ਕਉ ਸੇਵਕੁ ਜਾਨੈ ਸੰਗਿ ॥**
**੬. ਪ੍ਰਭ ਕਾ ਸੇਵਕੁ ਨਾਮ ਕੈ ਰੰਗਿ ॥**
**੭. ਸੇਵਕ ਕਉ ਪ੍ਰਭ ਪਾਲਨਹਾਰਾ ॥**
**੮. ਸੇਵਕ ਕੀ ਰਾਖੈ ਨਿਰੰਕਾਰਾ ॥**
**੯. ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ ॥**
**੧੦. ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ ॥੩॥**

***ਪਦ ਅਰਥ :*** ਆਗਿਆਕਾਰੀ—ਹੁਕਮ ਮੰਨਣ ਵਾਲਾ। ਪੂਜਾਰੀ—ਪੂਜਾ ਕਰਨ ਵਾਲਾ। ਸੇਵਕ ਕੈ ਮਨਿ—ਸੇਵਕ ਦੇ ਮਨ ਵਿਚ। ਪਰਤੀਤਿ—ਸ਼ਰਧਾ, ਸਿਦਕ। ਰੀਤਿ—ਰਹੁ-ਰੀਤ, ਜ਼ਿੰਦਗੀ ਨਿਬਾਹੁਣ ਦਾ ਤਰੀਕਾ। ਕਉ—ਨੂੰ। ਸੰਗਿ—ਆਪਣੇ ਨਾਲ। ਰੰਗਿ—ਪਿਆਰ ਵਿਚ, ਮੌਜ ਵਿਚ। ਰਾਖੈ—(ਇੱਜ਼ਤ) ਰੱਖਦਾ ਹੈ। ਸਾਸਿ ਸਾਸਿ—ਹਰੇਕ ਸਾਹ ਦੇ ਨਾਲ, ਦਮ-ਬ-ਦਮ ਯਾਦ ਕਰਦਾ ਹੈ।

***ਅਰਥ :***

ਪ੍ਰ: ਐ ਸਾਈਂ ਜੀ! ਗੁਰਮਤਿ, ਮਾਲਕ (ਪਰਮੇਸ਼ਰ) ਦਾ ਅਸਲ ਸੇਵਕ ਕਿਸ ਨੂੰ ਮੰਨਦੀ ਹੈ?

ਉ: ੧. ਹੇ ਭਾਈਓ! ਠਾਕੁਰ ਦਾ ਅਸਲ ਸੇਵਕ ਉਹ ਹੈ, ਜੋ ਆਪਣੇ ਮਾਲਕ ਦੀ ਆਗਿਆ ਮੰਨਦਾ ਹੈ, ਭਾਵ ਜੋ ਆਪਣੇ ਸਾਈਂ ਦੀ ਰਜ਼ਾ ਵਿਚ ਜੀਵਨ ਗੁਜ਼ਾਰਦਾ ਹੈ।

੨. ਅਤੇ ਉਹ ਸੇਵਕ ਹਮੇਸ਼ਾ ਆਪਣੇ (ਠਾਕੁਰ) ਮਾਲਕ ਦੀ ਪੂਜਾ ਕਰਦਾ ਹੈ।

੩. ਉਸ ਅਕਾਲ ਪੁਰਖ ਦੇ ਸੇਵਕ ਦੇ ਮਨ ਵਿਚ ਆਪਣੇ (ਠਾਕੁਰ) ਮਾਲਕ 'ਤੇ ਪੂਰਨ ਵਿਸ਼ਵਾਸ ਹੁੰਦਾ ਹੈ।

੪. ਉਸ ਪਰਮੇਸ਼ਰ ਦੇ ਸੇਵਕ ਦੀ ਰੀਤ, ਭਾਵ ਜੀਵਨ ਮਰਯਾਦਾ ਨਿਰਮਲ ਹੁੰਦੀ ਹੈ।

੫. ਉਸ ਪਰਮੇਸ਼ਰ ਨੂੰ, ਸੇਵਕ ਸਦਾ ਹੀ ਆਪਣੇ ਨਾਲ ਹੀ ਵੱਸਦਾ ਜਾਣਦਾ ਹੈ।

੬. ਕਿਉਂਕਿ ਉਹ ਪਰਮੇਸ਼ਰ ਦਾ ਸੇਵਕ ਸਦਾ ਹੀ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ।

੭. ਐਸੇ ਸੇਵਕ ਦੀ ਪਰਮੇਸ਼ਰ ਆਪ ਮਾਤਾ-ਪਿਤਾ ਵਾਂਗ ਪਾਲਣਾ ਕਰਦਾ ਹੈ।

੮. ਐਸੇ ਸੇਵਕ ਦੀ ਲਾਜ ਨਿਰੰਕਾਰ ਆਪ ਹੀ ਰੱਖਦਾ ਹੈ।

ਪ੍ਰ: ਐ ਸਾਈਂ ਜੀ ! ਸੇਵਕ ਸਾਰੇ ਮਨੁੱਖ ਕਿਉਂ ਨਹੀਂ ਬਣ ਜਾਂਦੇ ?

੯. ਐ ਪਿਆਰੇ ! ਸੇਵਕ ਭੀ ਓਹੀ ਮਨੁੱਖ ਬਣ ਸਕਦਾ ਹੈ,ਜਿਸ ਉੱਤੇ ਪ੍ਰਭੂ ਆਪ ਹੀ ਮਿਹਰ ਕਰਦਾ ਹੈ।

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਉਸ ਸੇਵਕ ਦੀ ਇਹੋ ਨਿਸ਼ਾਨੀ ਹੈ ਕਿ ਉਹ ਪ੍ਰਭੂ ਨੂੰ ਸੁਆਸ-ਸੁਆਸ ਯਾਦ ਕਰਦਾ ਰਹਿੰਦਾ ਹੈ।੩।

**੧. ਅਪੁਨੇ ਜਨ ਕਾ ਪਰਦਾ ਢਾਕੈ ॥**
**੨. ਅਪਨੇ ਸੇਵਕ ਕੀ ਸਰਪਰ ਰਾਖੈ ॥**
**੩. ਅਪਨੇ ਦਾਸ ਕਉ ਦੇਇ ਵਡਾਈ ॥**
**੪. ਅਪਨੇ ਸੇਵਕ ਕਉ ਨਾਮੁ ਜਪਾਈ ॥**
**੫. ਅਪਨੇ ਸੇਵਕ ਕੀ ਆਪਿ ਪਤਿ ਰਾਖੈ ॥**
**੬. ਤਾ ਕੀ ਗਤਿ ਮਿਤਿ ਕੋਇ ਨ ਲਾਖੈ ॥**
**੭. ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ ॥**
**੮. ਪ੍ਰਭ ਕੇ ਸੇਵਕ ਊਚ ਤੇ ਊਚੇ ॥**
**੯. ਜੋ ਪ੍ਰਭਿ ਅਪਨੀ ਸੇਵਾ ਲਾਇਆ ॥**
**੧੦. ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ ॥੪॥**

***ਪਦ ਅਰਥ :*** ਪਰਦਾ ਢਾਕੈ—ਲਾਜ ਰੱਖਦਾ ਹੈ, ਔਗੁਣਾਂ 'ਤੇ ਪਰਦਾ ਪਾਉਂਦਾ ਹੈ। ਸਰਪਰ—ਜ਼ਰੂਰ। ਰਾਖੈ—ਰੱਖਦਾ ਹੈ। ਵਡਾਈ—ਵਡਿਆਈ, ਮਾਣ। ਪਤਿ—ਇੱਜ਼ਤ। ਗਤਿ—ਹਾਲਤ, ਅਵਸਥਾ। ਮਿਤਿ—ਮਿਣਤੀ, ਵੱਡਾਪਣ ਦਾ ਅੰਦਾਜ਼ਾ। ਨ ਲਾਖੈ—ਨਹੀਂ ਸਮਝ ਸਕਦਾ। ਕੋ ਨ—ਕੋਈ ਮਨੁੱਖ ਨਹੀਂ। ਪ੍ਰਭਿ—ਪ੍ਰਭੂ ਨੇ। ਦਹ—ਦਸ। ਦਿਸਿ—ਪਾਸੇ।

***ਅਰਥ :***

ਪ੍ਰ: ਐ ਸਾਈਂ ਜੀਉ ! ਉਸ ਮਾਲਕ ਦਾ ਸੇਵਕ ਨਾਲ ਵਰਤਾਉ ਕਿਹੋ ਜਿਹਾ ਹੈ ?

ਉ: ੧. ਹੇ ਭਾਈ ! ਉਹ ਠਾਕੁਰ ਆਪਣੇ ਸੇਵਕ ਦਾ ਆਪ ਹੀ ਪਰਦਾ ਢਕਦਾ ਹੈ।

੨. ਉਹ ਆਪਣੇ ਸੇਵਕ ਦੀ ਲੱਜਿਆ ਜ਼ਰੂਰ ਹੀ ਰੱਖਦਾ ਹੈ।

੩. ਉਹ ਮਾਲਕ ਆਪਣੇ ਸੇਵਕ ਨੂੰ ਸਦਾ ਹੀ ਮਾਣ-ਵਡਿਆਈ ਦੇਂਦਾ ਹੈ।

੪. ਉਹ ਆਪਣੇ ਸੇਵਕ ਤੋਂ (ਮਿਹਰ ਕਰਕੇ) ਨਾਮ ਭੀ ਆਪ ਹੀ ਜਪਾਉਂਦਾ ਹੈ।

੫. ਉਹ ਆਪਣੇ ਸੇਵਕ ਦੀ ਆਪ ਹੀ (ਪਤਿ) ਆਬਰੂ ਰੱਖਦਾ ਹੈ।

੬. ਜਿਸ ਸੇਵਕ ਦੀ ਉਹ ਪ੍ਰਭੂ ਆਪ ਹੀ ਪਤ ਰੱਖਦਾ ਹੈ, ਉਸ ਦੀ ਗਤਿ ਮਿਤਿ ਹੋਰ ਕੋਈ ਨਹੀਂ ਜਾਣ ਸਕਦਾ। ਭਾਵ ਉਸ ਦੀ ਉੱਚ ਅਵਸਥਾ ਦਾ ਕੋਈ ਅੰਦਾਜ਼ਾ ਨਹੀਂ ਲਾ ਸਕਦਾ।

੭. ਇਸੇ ਲਈ ਕੋਈ ਮਨੁੱਖ ਭੀ ਪ੍ਰਭੂ ਦੇ ਸੇਵਕ ਦੀ ਬਰਾਬਰੀ ਨਹੀਂ ਕਰ ਸਕਦਾ।

੮. ਕਿਉਂਕਿ ਪ੍ਰਭੂ ਦੇ ਸੇਵਕ ਉੱਚਿਆਂ ਤੋਂ ਉੱਚੇ ਹਨ।

੯. ਜਿਸ ਸੇਵਕ ਨੂੰ ਪ੍ਰਭੂ ਨੇ ਆਪਣੀ ਸੇਵਾ ਵਿਚ ਲਾ ਲਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸੇਵਕ, ਦਸੋਂ ਦਿਸ਼ਾਵਾਂ ਵਿਚ ਪ੍ਰਗਟ ਹੋ ਜਾਂਦਾ ਹੈ।੪।

**੧. ਨੀਕੀ ਕੀਰੀ ਮਹਿ ਕਲ ਰਾਖੈ ॥**
**੨. ਭਸਮ ਕਰੈ ਲਸਕਰ ਕੋਟਿ ਲਾਖੈ ॥**
**੩. ਜਿਸ ਕਾ ਸਾਸੁ ਨ ਕਾਢਤ ਆਪਿ ॥**
**੪. ਤਾ ਕਉ ਰਾਖਤ ਦੇ ਕਰਿ ਹਾਥ ॥**
**੫. ਮਾਨਸ ਜਤਨ ਕਰਤ ਬਹੁ ਭਾਤਿ ॥**
**੬. ਤਿਸ ਕੇ ਕਰਤਬ ਬਿਰਥੇ ਜਾਤਿ ॥**
**੭. ਮਾਰੈ ਨ ਰਾਖੈ ਅਵਰੁ ਨ ਕੋਇ ॥**
**੮. ਸਰਬ ਜੀਆ ਕਾ ਰਾਖਾ ਸੋਇ ॥**
**੯. ਕਾਹੇ ਸੋਚ ਕਰਹਿ ਰੇ ਪ੍ਰਾਣੀ ॥**
**੧੦. ਜਪਿ ਨਾਨਕ ਪ੍ਰਭ ਅਲਖ ਵਿਡਾਣੀ ॥੫॥**

***ਪਦ ਅਰਥ :*** ਨੀਕੀ—ਨਿੱਕੀ, ਛੋਟੀ। ਕੀਰੀ—ਕੀੜੀ। ਕਲ—ਤਾਕਤ। ਭਸਮ—ਸੁਆਹ। ਕੋਟਿ—ਕਰੋੜ। ਦੇ ਕਰਿ—ਦੇ ਕੇ। ਮਾਨਸ—ਮਨੁੱਖ। ਬਹੁ ਭਾਤਿ—ਬਹੁਤ ਕਿਸਮ ਦੇ। ਕਰਤਬ—ਕੰਮ। ਬਿਰਥੇ—ਵਿਅਰਥ। ਅਵਰੁ—ਹੋਰ। ਸਰਬ—ਸਾਰੇ। ਕਾਹੇ—ਕਿਉਂ ? ਕਿਸ ਲਾਭ ਹਿਤ ? ਕਰਹਿ—ਤੂੰ ਕਰਦਾ ਹੈਂ। ਵਿਡਾਣੀ—ਅਸਚਰਜ।

***ਅਰਥ :***

ਪ੍ਰ: ਐ ਦਾਤਾਰ ਜੀਉ ! ਉਹ ਪਰਮੇਸ਼ਰ ਕਿਤਨੀ ਕੁ ਸ਼ਕਤੀ ਦਾ ਮਾਲਕ ਹੈ ?

ਉ: ੧. ਐ ਪਿਆਰੇ ! ਜੇ ਕਦੀ ਉਹ ਪ੍ਰਭੂ ਇਕ ਨਿੱਕੀ ਜਿਹੀ ਕੀੜੀ ਵਿਚ ਤਾਕਤ ਭਰ ਦੇਵੇ।

੨. ਤਾਂ ਯਕੀਨ ਕਰੋ ! ਉਹ ਕੀੜੀ ਕਰੋੜਾਂ ਲੱਖਾਂ ਫ਼ੌਜਾਂ ਨੂੰ ਸੁਆਹ ਕਰ ਸਕਦੀ ਹੈ।

੩. ਹੇ ਭਾਈ ! ਜਿਸ ਦਾ ਸੁਆਸ ਉਹ ਪਰਮੇਸ਼ਰ ਆਪ ਹੀ ਨਾ ਕੱਢਣਾ ਚਾਹੇ, ਭਾਵ ਜਿਸ ਨੂੰ ਮਾਰਨਾ ਨਾ ਚਾਹੇ।

੪. ਉਸ ਨੂੰ ਤਾਂ ਉਹ ਪ੍ਰਭੂ ਆਪ ਹੀ ਆਪਣਾ ਹੱਥ ਦੇ ਕੇ ਰੱਖਦਾ ਹੈ।

੫. ਤੱਕੋ ! ਮਨੁੱਖ ਕਈ ਤਰ੍ਹਾਂ ਦੇ ਯਤਨ ਕਰਦਾ ਹੈ (ਪਰ ਜੇ ਕਦੀ ਪ੍ਰਭੂ ਸਹਾਇਤਾ ਨਾ ਕਰੇ ਤਾਂ)—

੬. ਉਸ ਦੇ ਕੀਤੇ ਸਾਰੇ ਹੀ ਕੰਮ ਵਿਅਰਥ ਚਲੇ ਜਾਂਦੇ ਹਨ। ਭਾਵ ਜੇ ਪਰਮੇਸ਼ਰ ਕਿਸੇ ਨੂੰ ਬਚਾਉਣਾ ਚਾਹੇ ਤਾਂ ਉਸ ਨੂੰ ਬਚਾਅ ਲੈਂਦਾ ਹੈ, ਪਰ ਜੇ ਮਨੁੱਖ ਕਿਸੇ ਦੀ ਜਾਨ ਬਚਾਉਣ ਦਾ ਆਪ ਯਤਨ ਕਰੇ ਅਤੇ ਪਰਮੇਸ਼ਰ ਦੀ ਮਰਜ਼ੀ ਨਾ ਹੋਵੇ, ਤਾਂ ਫਿਰ ਉਸਦੇ ਕੀਤੇ ਸਾਰੇ ਯਤਨ ਨਿਸਫਲ ਚਲੇ ਜਾਂਦੇ ਹਨ।

੭. ਇਸ ਲਈ ਹੇ ਭਾਈਓ ! ਉਸ ਪ੍ਰਭੂ ਤੋਂ ਬਿਨਾਂ ਜੀਵਾਂ ਨੂੰ ਨਾ ਕੋਈ ਮਾਰ ਸਕਦਾ ਹੈ, ਨਾ ਕੋਈ ਰੱਖ ਸਕਦਾ ਹੈ।

੮. ਸੋ, ਐਸਾ ਕੋਈ ਹੋਰ ਹੈ ਹੀ ਨਹੀਂ, ਸਾਰੇ ਜੀਵਾਂ ਦਾ ਰਾਖਾ ਉਹ ਆਪ ਹੀ ਹੈ।

੯. ਐ ਪ੍ਰਾਣੀ! ਤੂੰ ਕਿਉਂ ਸੋਚਾਂ ਤੇ ਫ਼ਿਕਰ ਕਰਦਾ ਹੈਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵਾ! ਮਨ ਬੁੱਧੀ ਤੋਂ ਪਰ੍ਹੇ ਜੋ ਅਸਚਰਜ ਰੂਪ ਹੈ, ਉਸੇ ਪ੍ਰਭੂ ਨੂੰ ਜਪ, ਭਾਵ ਹੋਰ ਅਨੇਕਾਂ ਤਰ੍ਹਾਂ ਦੀਆਂ ਸੋਚਾਂ ਚਿੰਤਾ ਛੱਡ ਕੇ ਉਸੇ ਕਰਤਾਰ ਨੂੰ ਜਪਦਾ ਰਹੁ।੫।

**੧. ਬਾਰੰ ਬਾਰ ਬਾਰ ਪ੍ਰਭੁ ਜਪੀਐ ॥**
**੨. ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥**
**੩. ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥**
**੪. ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ ॥**
**੫. ਨਾਮੁ ਧਨੁ ਨਾਮੋ ਰੂਪੁ ਰੰਗੁ ॥**
**੬. ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥**
**੭. ਨਾਮ ਰਸਿ ਜੋ ਜਨ ਤ੍ਰਿਪਤਾਨੇ ॥**
**੮. ਮਨ ਤਨ ਨਾਮਹਿ ਨਾਮਿ ਸਮਾਨੇ ॥**
**੯. ਊਠਤ ਬੈਠਤ ਸੋਵਤ ਨਾਮ ॥**
**੧੦. ਕਹੁ ਨਾਨਕ ਜਨ ਕੈ ਸਦ ਕਾਮ ॥੬॥**

***ਪਦ ਅਰਥ :*** ਪੀ—ਪੀ ਕੇ। ਧ੍ਰਪੀਐ—ਰਜਾਵੀਏ, ਤ੍ਰਿਪਤ ਕਰੀਏ। ਤਨੁ—ਭਾਵ ਸਰੀਰਕ ਇੰਦਰੇ। ਜਿਨਿ—ਜਿਸ ਨੇ। ਗੁਰਮੁਖਿ—ਜਿਸ ਦਾ ਮੁਖ ਗੁਰੂ ਵਲ ਹੈ। ਦ੍ਰਿਸਟਾਇਆ—ਵੇਖਿਆ। ਨਾਮੋ—ਨਾਮ ਹੀ। ਨਾਮ ਰਸਿ—ਨਾਮ ਦੇ ਸੁਆਦ ਵਿਚ ਹੀ। ਸਮਾਨੇ—ਜੁੜੇ ਰਹਿੰਦੇ ਹਨ। ਸਦ—ਸਦਾ। ਜਨ ਕੈ—ਸੇਵਕ ਦੇ। ਕਾਮ—ਕੰਮ।

***ਅਰਥ :***

**ਪ੍ਰ:** ਐ ਦਾਤਾਰ! ਨਾਮ ਸਿਮਰਨ ਲਈ ਕਿਤਨਾ ਕੁ ਸਮਾਂ ਨੀਅਤ ਹੈ?

**ਉ:** ੧. ਐ ਪਿਆਰੇ! ਉਸ ਪ੍ਰਭੂ ਦਾ ਨਾਮ ਤਾਂ ਘੜੀ-ਮੁੜੀ, ਘੜੀ-ਮੁੜੀ ਧਿਆਉਂਦੇ ਰਹੀਏ।

੨. ਇਸ ਤਰ੍ਹਾਂ ਜਪਦੇ-ਜਪਦੇ ਨਾਮ-ਅੰਮ੍ਰਿਤ ਨੂੰ ਪੀ ਕੇ ਮਨ ਤੇ ਤਨ ਦੋਹਾਂ ਨੂੰ ਰਜਾ ਲਈਏ, ਤ੍ਰਿਪਤ ਕਰ ਲਵੀਏ।

੩. ਇਹ ਨਾਮ-ਰਤਨ ਜਿਸ ਗੁਰਮੁਖ ਨੇ ਪਾ ਲਿਆ ਹੈ।

੪. ਉਸ ਨੂੰ ਫਿਰ ਹੋਰ ਕੁਝ ਨਹੀਂ ਦਿੱਸਿਆ; ਭਾਵ ਉਸ ਨੂੰ ਨਾਮ ਦੇ ਬਰਾਬਰ ਹੋਰ ਕੁਝ ਭੀ ਨਜ਼ਰ ਨਹੀਂ ਆਉਂਦਾ।

੫. ਕਿਉਂਕਿ, ਫਿਰ ਤਾਂ ਉਸ ਦਾ ਨਾਮ ਹੀ ਧਨ ਹੈ, ਨਾਮ ਹੀ ਉਸ ਦਾ ਰੂਪ ਰੰਗ (ਸੁੰਦਰਤਾ ਹੈ)।

੬. ਨਾਮ ਹੀ ਉਸ ਦਾ ਸੁਖ, ਹਰੀ ਨਾਮ ਦਾ ਹੀ ਫਿਰ ਉਸ ਨੂੰ ਸਤਿਸੰਗ ਰਹਿੰਦਾ ਹੈ।

੭. ਐ ਪਿਆਰੇ! ਜੋ ਮਨੁੱਖ ਨਾਮ-ਰਸ ਨਾਲ ਰੱਜ ਗਏ ਹਨ।

੮. ਉਹ ਫਿਰ ਮਨ ਤਨ ਕਰਕੇ ਨਾਮ ਵਿਚ ਹੀ ਸਮਾਏ ਰਹਿੰਦੇ ਹਨ।

੯. ਇਸ ਲਈ ਐ ਪਿਆਰੇ! ਤੂੰ ਉੱਠਦਿਆਂ, ਬਹਿੰਦਿਆਂ, ਸੁੱਤਿਆਂ ਨਾਮ ਹੀ ਸਿਮਰਦਾ ਰਹੋ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਨ੍ਹਾਂ ਮਨੁੱਖਾਂ ਦਾ ਸਦਾ ਕੰਮ ਹੀ, (ਆਹਰ ਹੀ) ਇਹ ਨਾਮ ਸਿਮਰਨ ਦਾ ਹੋ ਜਾਂਦਾ ਹੈ।੬।

**੧. ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥**
**੨. ਪ੍ਰਭਿ ਅਪਨੈ ਜਨ ਕੀਨੀ ਦਾਤਿ ॥**
**੩. ਕਰਹਿ ਭਗਤਿ ਆਤਮ ਕੈ ਚਾਇ ॥**
**੪. ਪ੍ਰਭ ਅਪਨੇ ਸਿਉ ਰਹਹਿ ਸਮਾਇ ॥**
**੫. ਜੋ ਹੋਆ ਹੋਵਤ ਸੋ ਜਾਨੈ ॥**
**੬. ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥**
**੭. ਤਿਸ ਕੀ ਮਹਿਮਾ ਕਉਨ ਬਖਾਨਉ ॥**
**੮. ਤਿਸ ਕਾ ਗੁਨੁ ਕਹਿ ਏਕ ਨ ਜਾਨਉ ॥**
**੯. ਆਠ ਪਹਰ ਪ੍ਰਭ ਬਸਹਿ ਹਜੂਰੇ ॥**
**੧੦. ਕਹੁ ਨਾਨਕ ਸੇਈ ਜਨ ਪੂਰੇ ॥੭॥**

***ਪਦ ਅਰਥ :*** ਜਿਹਬਾ—ਜੀਭ ਨਾਲ। ਜਸੁ—ਵਡਿਆਈ। ਪ੍ਰਭਿ—ਪ੍ਰਭੂ ਨੇ। ਅਪਨੈ ਜਨ—ਆਪਣੇ ਸੇਵਕਾਂ ਨੂੰ। ਕੀਨੀ—ਕੀਤੀ ਹੈ। ਕਰਹਿ—ਕਰਦੇ ਹਨ। ਚਾਇ—ਚਾਉ ਨਾਲ, ਉਤਸ਼ਾਹ ਨਾਲ। ਸਿਉ—ਨਾਲ। ਮਹਿਮਾ—ਵਡਿਆਈ। ਬਖਾਨਉ—ਮੈਂ ਦੱਸਾਂ। ਕਹਿ ਨ ਜਾਨਉ—ਆਖਣਾ ਨਹੀਂ ਜਾਣਦਾ। ਬਸਹਿ—ਵੱਸਦੇ ਹਨ।

***ਅਰਥ :***

**ਪ੍ਰ:** ਹੇ ਸਾਈਂ ਜੀ! ਇਸ ਰਸਨਾ ਦਾ ਅਸਲ ਫ਼ਰਜ਼ ਕੀ ਹੈ?

**ਉ:** ੧. ਹੇ ਪਿਆਰਿਓ! ਇਸ ਰਸਨਾ ਨਾਲ ਦਿਨੇ ਰਾਤ ਉਸੇ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਰਹੋ।

**ਪ੍ਰ:** ਹਜ਼ੂਰ! ਫਿਰ ਇਸ ਰਸਨਾ ਤੋਂ ਸਾਰੇ ਹੀ ਜੀਵ ਪ੍ਰਭੂ ਦੀ ਸਿਫ਼ਤ ਕਿਉਂ ਨਹੀਂ ਕਰਦੇ?

**ਉ:** ੨. ਹੇ ਭਾਈ! ਇਹ ਜਸ ਗਾਉਣ ਦੀ ਦਾਤ ਪ੍ਰਭੂ ਨੇ ਆਪਣੇ ਦਾਸਾਂ ਨੂੰ ਹੀ ਦਿੱਤੀ ਹੈ।

੩. ਐ ਪਿਆਰੇ! ਸੇਵਕ ਜਨ ਆਪਣੇ ਆਤਮਾ ਦੀ ਖ਼ੁਸ਼ੀ ਨਾਲ ਪ੍ਰਭੂ ਦੀ ਉਸਤਤੀ ਕਰਦੇ ਹਨ। ਭਾਵ ਉਹ ਨਿਸ਼ਕਾਮ ਭਗਤੀ ਕਰਦੇ ਹਨ।

੪. ਅਤੇ ਭਗਤੀ ਕਰਦੇ ਹੋਏ ਉਹ ਆਪਣੇ ਪ੍ਰਭੂ ਨਾਲ ਹੀ ਸਮਾਏ ਰਹਿੰਦੇ ਹਨ।

**ਪ੍ਰ:** ਉਸ ਸੇਵਕ ਦੀ ਪਛਾਣ ਕੀ ਹੈ?

**ਉ:** ੫. ਉਸ ਦੀ ਇਕੋ ਪਛਾਣ ਹੈ; ਜੋ ਸਮਾਂ ਗੁਜ਼ਰ ਗਿਆ, ਜੋ ਵਰਤ ਰਿਹਾ ਹੈ ਅਤੇ ਜੋ ਕੁਝ ਹੋਵੇਗਾ, ਉਸ ਨੂੰ ਜਾਣਦੇ ਹਨ ਤੇ ਪਛਾਣਦੇ ਹਨ।

੬. ਕਿ ਇਹ ਸਭੋ ਕੁਝ ਸਾਡੇ ਪ੍ਰਭੂ ਦੇ ਆਪਣੇ ਹੁਕਮ ਵਿਚ ਹੀ ਹੋ ਰਿਹਾ ਹੈ।

੭. ਐ ਸੱਜਣੋ! ਉਸ ਸੇਵਕ ਦੀ ਕਿਹੜੀ-ਕਿਹੜੀ ਮਹਿਮਾ ਕਰਾਂ?

੮. ਮੈਂ ਤਾਂ ਉਸ ਸੇਵਕ ਦਾ ਇਕ ਗੁਣ ਬਿਆਨ ਕਰਨਾ ਭੀ ਨਹੀਂ ਜਾਣਦਾ।

੯. ਜੋ ਸੇਵਕ ਅੱਠੇ ਪਹਿਰ ਆਪਣੇ ਪ੍ਰਭੂ ਦੀ ਹਜ਼ੂਰੀ ਵਿਚ ਵੱਸਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹੋ ਹੀ ਪੂਰਨ ਪੁਰਖ ਹਨ। ਭਾਵ ਉਹ ਅੱਠੇ ਪਹਿਰ ਇਹੋ ਪ੍ਰਤੀਤ ਕਰਦੇ ਹਨ ਕਿ ਅਸੀਂ ਪ੍ਰਭੂ ਦੀ ਹਜ਼ੂਰੀ ਵਿਚ ਹਾਂ।੭।

**੧. ਮਨ ਮੇਰੇ ਤਿਨ ਕੀ ਓਟ ਲੇਹਿ ॥**
**੨. ਮਨੁ ਤਨੁ ਅਪਨਾ ਤਿਨ ਜਨ ਦੇਹਿ ॥**
**੩. ਜਿਨਿ ਜਨਿ ਅਪਨਾ ਪ੍ਰਭੂ ਪਛਾਤਾ ॥**
**੪. ਸੋ ਜਨੁ ਸਰਬ ਥੋਕ ਕਾ ਦਾਤਾ ॥**
**੫. ਤਿਸ ਕੀ ਸਰਨਿ ਸਰਬ ਸੁਖ ਪਾਵਹਿ ॥**
**੬. ਤਿਸ ਕੈ ਦਰਸਿ ਸਭ ਪਾਪ ਮਿਟਾਵਹਿ ॥**
**੭. ਅਵਰ ਸਿਆਨਪ ਸਗਲੀ ਛਾਡੁ ॥**
**੮. ਤਿਸੁ ਜਨ ਕੀ ਤੂ ਸੇਵਾ ਲਾਗੁ ॥**
**੯. ਆਵਨੁ ਜਾਨੁ ਨ ਹੋਵੀ ਤੇਰਾ ॥**
**੧੦. ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ ॥੮॥੧੭॥**

***ਪਦ ਅਰਥ :*** ਤਿਨ ਕੀ—ਉਨ੍ਹਾਂ ਗੁਰਮੁਖਾਂ ਦੀ। ਓਟ—ਆਸਰਾ। ਤਿਨ ਜਨ—ਉਨ੍ਹਾਂ ਸੇਵਕਾਂ ਨੂੰ। ਜਿਨਿ ਜਨਿ—ਜਿਸ ਮਨੁੱਖ ਨੇ। ਥੋਕ—ਪਦਾਰਥ, ਚੀਜ਼। ਦਾਤਾ—ਦੇਣ ਵਾਲਾ, ਦੇਣ ਦੇ ਸਮਰੱਥ। ਪਾਵਹਿ—ਤੂੰ ਪਾਵਹਿੰਗਾ। ਦਰਸਿ—ਦੀਦਾਰ ਕਰਨ ਨਾਲ। ਸਿਆਨਪ—ਚਤੁਰਾਈ। ਆਵਨੁ ਜਾਨੁ—ਜਨਮ ਤੇ ਮਰਨ। ਨ ਹੋਵੀ—ਨਹੀਂ ਹੋਵੇਗਾ।

***ਅਰਥ :***

**ਪ੍ਰ:** ਐ ਗੁਰਦੇਵ ਜੀ! ਅੱਠੇ ਪਹਿਰ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਵਾਲੇ ਗੁਰਮੁਖਾਂ ਦਾ ਤੁਹਾਡੇ ਅੰਦਰ ਕਿਤਨਾ-ਕੁ ਸਤਿਕਾਰ ਹੈ?

**ਉ:** ੧. (ਹੇ ਭਾਈ! ਅਸੀਂ ਤਾਂ ਆਪਣੇ ਮਨ ਨੂੰ ਇਹੋ ਕਹਿੰਦੇ ਰਹਿੰਦੇ ਹਾਂ) ਕਿ ਹੇ ਮੇਰੇ ਮਨ! ਜੋ ਮਨੁੱਖ ਅੱਠੇ ਪਹਿਰ ਰੱਬ ਦੀ ਹਜ਼ੂਰੀ ਵਿਚ ਵੱਸਦੇ ਹਨ, ਤੂੰ ਉਨ੍ਹਾਂ ਦੀ ਓਟ ਹੀ ਲੈ। ਭਾਵ ਤੂੰ ਉਨ੍ਹਾਂ ਦੀ ਸ਼ਰਨ ਵਿਚ ਪਿਆ ਰਹੁ।

੨. ਮਨ ਤੇ ਤਨ ਆਪਣਾ ਸਭੋ ਕੁਝ ਉਨ੍ਹਾਂ ਤੋਂ ਨਿਛਾਵਰ ਕਰ ਦੇ।

੩. ਸਮਝ ਲੈ ਜਿਸ ਜਨ ਨੇ ਆਪਣੇ ਪ੍ਰਭੂ ਨੂੰ ਪਛਾਣ ਲਿਆ।

੪. ਉਹੋ ਪੁਰਖ ਹੀ ਸਾਰੇ ਪਦਾਰਥਾਂ ਦਾ ਦਾਤਾ ਹੈ।

੫. ਹੇ ਮਨਾ! ਤੂੰ ਉਸ ਦੀ ਸ਼ਰਨ ਪਿਆਂ ਹੀ ਸਾਰੇ ਸੁਖ ਪਾਵੇਂਗਾ।

੬. ਅਤੇ ਉਸ ਦੇ ਕੇਵਲ ਦਰਸ਼ਨ ਕਰਨ ਨਾਲ ਹੀ ਤੂੰ ਆਪਣੇ ਸਾਰੇ ਪਾਪਾਂ ਨੂੰ ਮਿਟਾ ਲਵੇਂਗਾ।

**ਪ੍ਰ:** ਹਜ਼ੂਰ! ਕੀ ਪਾਪ ਮਿਟਾਉਣ ਵਿਚ ਕੋਈ ਹੋਰ ਸਿਆਣਪ ਸਹਾਇਕ ਨਹੀਂ ਹੁੰਦੀ?

**ਉ:** ੭. ਹੇ ਪਿਆਰਿਆ! ਤੂੰ ਹੋਰ ਦੁਨਿਆਵੀ ਸਿਆਣਪਾਂ ਸਾਰੀਆਂ ਹੀ ਛੱਡ ਦੇ।

੮. ਕੇਵਲ ਉਸ ਪਰਮਾਤਮਾ ਦੇ ਸੇਵਕ ਦੀ ਸੇਵਾ ਵਿਚ ਜੁਟ ਪਉ।

**ਪ੍ਰ:** ਉਸ ਦੀ ਸੇਵਾ ਤੋਂ ਕੀ ਫਲ ਪ੍ਰਾਪਤ ਹੋ ਸਕੇਗਾ?

**ਉ:** ੯. ਤੂੰ ਨਿਸਚਾ ਕਰ ਕਿ ਤੇਰਾ ਮੁੜ-ਮੁੜ ਜਗਤ ਵਿਚ ਆਉਣਾ ਜਾਣਾ ਨਹੀਂ ਹੋਵੇਗਾ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਉਸੇ ਸੰਤ ਦੇ ਸਦਾ ਪੈਰ ਪੂਜਦਾ ਰਹੁ।੮।੧੭।

***ਭਾਵਾਰਥ :*** ਇਸ ਅਸ਼ਟਪਦੀ ਵਿਚ ਗੁਰੂ ਅਰਜਨ ਦੇਵ ਜੀ ਨੇ ਉਸ 'ਸਤਿ' ਪਦ ਯਾ 'ਸਚੁ' ਦੀ ਵਿਸ਼ੇਸ਼ਤਾ ਆਖੀ ਹੈ। ਉਸ ਨੂੰ ਸਤਿ ਦੱਸ ਕੇ ਉਸ ਦੇ ਉਪਾਸ਼ਕ ਤੇ ਉਪਾਸ਼ਨਾ ਨੂੰ ਭੀ 'ਸਤਿ' ਦੱਸਦੇ ਹਨ। ਉਹ ਪਰਮੇਸ਼ਰ ਭਾਵੇਂ ਰੂਪ, ਰੰਗ, ਸ਼ਕਲ ਸੂਰਤ ਅਤੇ ਰੇਖ ਭੇਖ ਤੋਂ ਰਹਿਤ ਹੈ। ਇਸ ਵਿਆਖਿਆ ਅਨੁਸਾਰ ਉਸ ਦਾ ਨਾਮ ਨਿਰੰਕਾਰ, ਅਰੂਪ ਜਾਂ ਅਭੇਖ ਹੋਣਾ ਚਾਹੀਦਾ ਹੈ, ਪਰ ਇਹ ਅਸੀਂ ਭਲੀ ਪ੍ਰਕਾਰ ਜਾਣਦੇ ਹਾਂ ਕਿ ਉਸ ਨੂੰ ਇਕ ਨਹੀਂ, ਸਗੋਂ ਹਜ਼ਾਰਾਂ ਨਾਮਾਂ ਨਾਲ ਯਾਦ ਕੀਤਾ ਜਾਂਦਾ ਹੈ। ਜਿਵੇਂ ਅਸੀਂ ਉਸ ਨੂੰ ਦਿਆਲੂ, ਕ੍ਰਿਪਾਲੂ, ਮਾਲਿਕ, ਖ਼ਾਲਿਕ, ਸੁਆਮੀ, ਖਸਮ, ਦਾਤਾ, ਸਿਰਜਨਹਾਰ ਆਦਿ ਨਾਮਾਂ ਨਾਲ ਪੁਕਾਰਦੇ ਹਾਂ, ਪਰ ਜਦ ਅਸੀਂ ਵਾਸਤਵ ਵਿਚ ਵਿਚਾਰ ਕਰ ਕੇ ਵੇਖੀਏ, ਤਾਂ ਇਹ ਸ਼ਬਦ ਉਸ ਦੇ ਨਾਮ ਨਹੀਂ। ਇਹ ਤਾਂ ਉਸ ਦੇ ਕੰਮਾਂ ਜਾਂ ਗੁਣਾਂ ਨੂੰ ਦਰਸਾਉਂਦੇ ਹਨ। ਕਿਉਂਕਿ ਇਹ ਮਨੁੱਖ ਜਿਉਂ-ਜਿਉਂ ਉਸ ਨਿਰੰਕਾਰ ਦੇ ਗੁਣਾਂ ਤੋਂ ਜਾਂ ਕੰਮਾਂ ਤੋਂ ਜਾਣੂ ਹੁੰਦਾ ਆ ਰਿਹਾ ਹੈ, ਤਿਉਂ-ਤਿਉਂ ਉਹ ਉਸ ਨੂੰ ਉਨ੍ਹਾਂ ਗੁਣਾਂ ਨੂੰ ਪ੍ਰਗਟਾਉਣ ਵਾਲੇ ਰੁਤਬੇ ਜਾਂ ਖ਼ਿਤਾਬ ਦੇਂਦਾ ਜਾ ਰਿਹਾ ਹੈ। ਇਨ੍ਹਾਂ ਮਨੁੱਖਾਂ ਦੇ ਦਿੱਤੇ ਰੁਤਬਿਆਂ ਨੂੰ ਜਦੋਂ ਅਸੀਂ ਵਿਚਾਰ ਕੇ ਦੇਖੀਏ ਤਾਂ ਇਨ੍ਹਾਂ ਦੀ ਵੰਡ ਕਈ ਰੂਪਾਂ ਵਿਚ ਕੀਤੀ ਜਾ ਸਕਦੀ ਹੈ; ਜਿਵੇਂ—

੧. ਪਹਿਲੀ ਸ਼੍ਰੇਣੀ ਵਿਚ ਉਹ ਸਤਿਕਾਰ ਵਾਲੇ ਸ਼ਬਦ ਆਉਂਦੇ ਹਨ, ਜਿਨ੍ਹਾਂ ਨਾਲ ਅਸੀਂ ਆਪਣੇ ਨਾਲੋਂ ਵੱਡੇ, ਪੂਜਨੀਕ ਰਿਸ਼ਤੇਦਾਰਾਂ ਜਾਂ ਸੰਬੰਧੀਆਂ ਨੂੰ ਸੰਬੋਧਨ ਕਰ ਕੇ ਬੁਲਾਉਂਦੇ ਹਾਂ; ਜਿਵੇਂ—ਪਿਤਾ, ਮਾਤਾ, ਕੰਤ, ਪਿਰ, ਸ਼ਹੁ, ਸਾਈਂ, ਸੁਆਮੀ, ਖਸਮ, ਲਾਲ, ਮਾਲਕ, ਸਾਹਿਬ, ਬਾਬਲ, ਇਨ੍ਹਾਂ ਸਾਰੇ ਸ਼ਬਦਾਂ ਦੀ ਵਰਤੋਂ ਬਾਣੀ ਵਿਚ ਆਈ ਹੈ।

੨. ਦੂਸਰੀ ਸ਼੍ਰੇਣੀ ਵਿਚ ਉਹ ਸੁੰਦਰ ਸ਼ਬਦ ਆਉਂਦੇ ਹਨ, ਜਿਨ੍ਹਾਂ ਨਾਲ ਅਸੀਂ ਪਰਉਪਕਾਰੀ ਬੰਦਿਆਂ ਨੂੰ ਯਾਦ ਕਰਦੇ ਹਾਂ। ਅਰਥਾਤ ਇਸ ਸ਼੍ਰੇਣੀ ਵਿਚ ਉਨ੍ਹਾਂ ਗੁਣਾਂ ਨੂੰ ਪ੍ਰਗਟ ਕਰਨ ਵਾਲੇ ਸ਼ਬਦ ਆਉਂਦੇ ਹਨ, ਜੋ ਗੁਣ ਸਾਨੂੰ ਨੇਕ ਪੁਰਸ਼ਾਂ ਵਿਚ ਮਿਲਦੇ ਹਨ; ਜਿਹਾ ਕਿ—ਕ੍ਰਿਪਾਲ, ਦੀਨ ਦਇਆਲ, ਕਰੀਮ, ਰਹੀਮ, ਦਾਤਾ, ਬਖ਼ਸ਼ਿੰਦ।

੩. ਤੀਸਰੀ ਸ਼੍ਰੇਣੀ ਵਿਚ ਉਹ ਸ਼ਬਦ ਹਨ, ਜਿਹੜੇ ਅਸੀਂ ਨਿਰੰਕਾਰ ਨੂੰ ਸੰਸਾਰੀਆਂ ਨਾਲੋਂ ਉਚੇਰਾ ਪ੍ਰਗਟ ਕਰਨ ਲਈ ਵਰਤਦੇ ਹਾਂ; ਜਿਵੇਂ ਕਿ—ਪਰਮ-ਪਿਤਾ, ਜਗਤ-ਨਾਥ, ਸੱਚਾ ਕੰਤ, ਪਰਮਾਤਮਾ, ਆਦਿ ਪੁਰਖ, ਅਕਾਲ ਪੁਰਖ, ਸੱਚਾ ਸ਼ਹੁ।

੪. ਚੌਥੀ ਸ਼੍ਰੇਣੀ ਵਿਚ ਉਨ੍ਹਾਂ ਸ਼ਬਦਾਂ ਨੂੰ ਲਿਆ ਜਾਂਦਾ ਹੈ, ਜਿਨ੍ਹਾਂ ਦੇ ਮੂਲ ਸ਼ਬਦ ਸੰਸਾਰੀਆਂ ਦੇ ਗੁਣਾਂ ਜਾਂ ਦੋਸ਼ਾਂ ਨੂੰ ਪ੍ਰਗਟ ਕਰਦੇ ਹਨ,

ਪਰ ਨਿਰੰਕਾਰ ਕਿਉਂਕਿ ਉਨ੍ਹਾਂ ਗੁਣਾਂ ਜਾਂ ਦੋਸ਼ਾਂ ਤੋਂ ਰਹਿਤ ਹੈ, ਇਸ ਲਈ ਨਿਰੰਕਾਰ ਨੂੰ ਸੰਸਾਰੀਆਂ ਤੋਂ ਭਿੰਨ ਦਰਸਾਉਣ ਲਈ ਅਸੀਂ ਉਨ੍ਹਾਂ ਸ਼ਬਦਾਂ ਦੇ ਅੱਗੇ 'ਅ' ਜਾਂ 'ਨਿਰ' ਆਦਿ ਲਗਾ ਕੇ ਆਪਣੀ ਤਸੱਲੀ ਕਰ ਲੈਂਦੇ ਹਾਂ; ਜਿਵੇਂ: ਰੂਪ ਤੋਂ ਅਰੂਪ, ਭੇਖ ਤੋਂ ਅਭੇਖ, ਦੇਸ ਤੋਂ ਨਿਰਦੇਸ, ਭੇਸ ਤੋਂ ਨਿਰਭੇਸ। ਜਨਮ ਤੋਂ ਅਜਨਮ, ਬਰਨ ਤੋਂ ਅਬਰਨ। ਇਸੇ ਤਰ੍ਹਾਂ ਅਕਾਲ, ਅਭੈ, ਨਿਰਭਉ, ਅਮਰ, ਅਜੋਨੀ, ਅਗਮ, ਅਗੋਚਰ, ਅਲਖ, ਅਪਾਰ, ਆਦਿ ਸ਼ਬਦਾਂ ਦੀ ਵਰਤੋਂ ਕਰਦੇ ਹਾਂ।

ਗੱਲ ਕੀ, ਅਸੀਂ ਉਸ ਪ੍ਰਭੂ ਨੂੰ ਜਿਤਨੇ ਵੀ ਨਾਮਾਂ ਨਾਲ ਯਾਦ ਕਰਦੇ ਹਾਂ।

ਪਰ ਇਹ ਸਭੇ ਨਾਮ ਸ੍ਰਿਸ਼ਟੀ ਉਪਰ ਮਨੁੱਖ ਦੇ ਬਣਨ ਤੋਂ ਬਾਅਦ ਹੋਂਦ ਵਿਚ ਆਏ ਹਨ। ਦੂਸਰੇ ਇਹ ਆਪਣੇ ਆਪ ਵਿਚ ਸੁਤੰਤਰ ਨਹੀਂ, ਭਾਵ ਅਸੀਂ ਜਿਤਨੇ ਭੀ ਨਾਮ ਲੈਂਦੇ ਹਾਂ, ਇਹ ਉਸ ਦੇ ਸਭੇ ਕਿਰਤਮ (ਕਲਪਤ) ਨਾਮ ਹਨ। ਜੋ ਮਨੁੱਖ ਨੇ ਉਸ ਦੇ ਕੰਮਾਂ ਜਾਂ ਗੁਣਾਂ ਨੂੰ ਤੱਕ-ਤੱਕ ਕੇ ਘੜੇ ਹਨ, ਭਾਵ ਉਸ ਦੇ ਸ੍ਰਿਸ਼ਟੀ ਰਚਣ ਤੋਂ ਪਹਿਲੇ ਨਹੀਂ ਸਨ।

ਉਹ ਮਾਲਕ ਜਿਸ ਨੇ ਇਹ ਸੰਸਾਰ ਰਚਿਆ ਹੈ, ਉਹ ਸ੍ਰਿਸ਼ਟੀ ਦੇ ਬਨਾਉਣ ਤੋਂ ਪਹਿਲੇ ਵੀ ਤਾਂ ਹੈ ਸੀ, ਉਸ ਵੇਲੇ ਉਸ ਦਾ ਕੀ ਨਾਮ ਸੀ। ਉਹ ਨਾਮ ਸੀ ਸਤਿ ਜਾਂ ਸੱਚ। ਜਿਵੇਂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਹੀ ਫ਼ੁਰਮਾਨ ਕਰਦੇ ਹਨ—

ਕਿਰਤਮ ਨਾਮ ਕਥੇ ਤੇਰਾ ਜਿਹਬਾ,
ਸਤਿ ਨਾਮੁ ਤੇਰਾ ਪਰਾ ਪੂਰਬਲਾ॥ *(ਪੰਨਾ ੧੦੮੩)*

ਵੇਖਣ ਨੂੰ ਭਾਵੇਂ ਇਹ ਮਾਮੂਲੀ ਨਜ਼ਰ ਆਉਂਦਾ ਹੈ, ਪਰ ਇਸ ਵਿਚ ਇਕ ਅਜਿਹੀ ਹਕੀਕਤ ਭਰੀ ਹੋਈ ਹੈ, ਜਿਸ ਤੋਂ ਕੋਈ ਭੀ ਇਨਕਾਰ ਨਹੀਂ ਕਰ ਸਕਦਾ। ਜਦੋਂ ਅਸੀਂ ਰਤਾ ਸੋਚ ਕੇ ਵੇਖੀਏ ਤਾਂ ਕਦੀ ਉਹ ਵੀ ਸਮਾਂ ਹੋਵੇਗਾ, ਜਦੋਂ ਇਹ ਸੂਰਜ, ਚੰਦ, ਤਾਰੇ, ਧਰਤੀ ਆਦਿ ਹੋਂਦ ਵਿਚ ਨਹੀਂ ਆਏ ਸਨ। ਜ਼ਰੂਰੀ ਹੈ ਕਿ ਜਿਸ ਸ਼ਕਤੀ ਨੇ, ਜਿਸ ਕਾਦਰ ਨੇ, ਇਹ ਕੁਦਰਤ ਸਾਜੀ, ਜਿਸ ਰਚਨਹਾਰ ਨੇ ਰਚੀ, ਉਹ ਉਸ ਵੇਲੇ ਭੀ ਹੋਵੇਗਾ। ਜੇ ਨਹੀਂ ਤਾਂ ਘੱਟ ਤੋਂ ਘੱਟ ਇਸ ਸੰਸਾਰ ਨੂੰ ਬਨਾਉਣ ਤੋਂ ਪਹਿਲੇ ਜ਼ਰੂਰ ਹੋਂਦ ਵਿਚ ਆਇਆ ਹੋਵੇਗਾ। ਬਸ, ਇਸ ਹਸਤੀ, ਇਸ ਸ਼ਕਤੀ ਨੂੰ ਸਾਇੰਸਦਾਨ ਭਾਵੇਂ ਕੋਈ ਭੀ ਨਾਮ ਦੇ ਲਵੇ, ਬ੍ਰਹਮ ਗਿਆਨੀ ਦੇ ਸ਼ਬਦਾਂ ਵਿਚ ਸਤਜ, ਜਾਂ ਸਤਿ ਅਥਵਾ ਸੱਚ ਸੀ, ਜੋ ਹੁਣ ਵੀ ਹੈ, ਅੱਗੋਂ ਵੀ ਸਦਾ ਰਹੇਗਾ। ਜਿਵੇਂ ਸੱਚ ਵਿਚ ਸੈਂਕੜੇ ਸਾਲ ਬੀਤ ਜਾਣ ਉਪਰ ਵੀ ਕੋਈ ਫ਼ਰਕ ਨਹੀਂ ਆਉਂਦਾ। ਵਿਚਾਰ ਕਰ ਲਓ ਸਤਿਯੁਗ ਵਿਚ ਵੀ, ਦੋ ਦੂਣੀ ਚਾਰ ਸੀ, ਹੁਣ ਵੀ ਚਾਰ ਹੈ ਤੇ ਅੱਗੋਂ ਆਉਣ ਵਾਲੇ ਸਮੇਂ ਵਿਚ ਵੀ ਚਾਰ ਹੀ ਰਹੇਗਾ। ਗੱਲ ਕੀ ਉਹ 'ਸੱਚ' ਸਦੀਵੀ ਹੈ, ਅਟੱਲ ਹੈ, ਅਰਥਾਤ ਸਦਾ ਹੀ ਰਹਿਣ ਵਾਲਾ ਹੈ। ਇਸੇ ਲਈ ਗੁਰੂ ਨਾਨਕ ਦੇਵ ਜੀ ਜਪੁ ਜੀ ਦੇ ਅਰੰਭ ਵਿਚ ਪਹਿਲੀ ਤੁਕ ਅੰਦਰ ਉਸ ਨਿਰੰਕਾਰ ਨੂੰ ਸੱਚ ਦੇ ਨਾਮ ਨਾਲ ਯਾਦ ਕਰਦੇ ਹਨ ਅਤੇ ਉਸੇ ਹੀ ਤੁਕ ਤੋਂ ਗੁਰੂ ਅਰਜਨ ਦੇਵ ਜੀ ਮਹਾਰਾਜ ਸਤਾਰ੍ਹਵੀਂ ਅਸ਼ਟਪਦੀ ਦਾ ਅਰੰਭ ਕਰਦੇ ਹਨ।

# ਅਸ਼ਟਪਦੀ ਅਠਾਰ੍ਹਵੀਂ

**ਸਲੋਕੁ ॥**

**੧. ਸਤਿ ਪੁਰਖੁ ਜਿਨਿ ਜਾਨਿਆ**
**ਸਤਿਗੁਰੁ ਤਿਸ ਕਾ ਨਾਉ ॥**
**੨. ਤਿਸ ਕੈ ਸੰਗਿ ਸਿਖੁ ਉਧਰੈ**
**ਨਾਨਕ ਹਰਿ ਗੁਨ ਗਾਉ ॥੧॥**

***ਪਦ ਅਰਥ :*** ਸਤਿ—ਸਦਾ ਹੀ ਕਾਇਮ ਰਹਿਣ ਵਾਲਾ, ਹੋਂਦ ਵਾਲਾ। ਪੁਰਖੁ—ਸਾਰਿਆਂ ਵਿਚ ਵਿਆਪਕ ਆਤਮਾ। ਸਤਿ ਪੁਰਖੁ—ਉਹ ਜੋਤਿ ਜੋ ਸਦਾ ਹੀ ਥਿਰ ਹੈ ਤੇ ਸਭ ਵਿਚ ਵਿਆਪਕ ਹੈ। ਜਿਨਿ—ਜਿਸ ਨੇ। ਤਿਸ ਕੈ ਸੰਗਿ—ਉਸ ਸਤਿਗੁਰੂ ਦੀ ਸੰਗਤ ਵਿਚ। ਉਧਰੈ—ਉਧਾਰ ਹੁੰਦਾ ਹੈ।

***ਅਰਥ :***

**ਪ੍ਰ:** ਐ ਸਾਈਂ ਜੀ! ਗੁਰਮਤਿ ਵਿਚ ਸਤਿਗੁਰੂ ਦੇ ਲੱਛਣ ਕੀ ਦੱਸੇ ਹਨ?

**ਉ:** ੧. ਹੇ ਮਿੱਤਰਾ! ਜਿਸ ਨੇ (ਸਤਿ ਪੁਰਖੁ) ਵਾਹਿਗੁਰੂ ਜੀ ਨੂੰ ਜਾਣ ਲਿਆ ਹੈ, ਉਸ ਦਾ ਨਾਮ ਹੀ ਸਤਿਗੁਰੂ ਹੈ।

**ਪ੍ਰ:** ਹਜ਼ੂਰ! ਉਸ ਦੀ ਸੰਗਤ ਕਰਨ ਨਾਲ ਲਾਭ ਕੀ ਪ੍ਰਾਪਤ ਹੁੰਦਾ ਹੈ?

**ਉ:** ੨. ਹੇ ਭਾਈ! ਉਸ ਦੀ ਸਤਿ ਸੰਗਤ ਵਿਚ ਮਿਲ ਕੇ ਸਿੱਖ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ।

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਭੀ ਐਹੋ ਜਿਹੇ ਸਮਰੱਥ ਗੁਰੂ ਦੀ ਸੰਗਤ ਵਿਚ ਰਹਿ ਕੇ ਅਕਾਲ ਪੁਰਖ ਦੇ ਗੁਣ ਗਾਇਆ ਕਰ।੧।

**ਅਸਟਪਦੀ ॥**

**੧. ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥**
**੨. ਸੇਵਕ ਕਉ ਗੁਰੁ ਸਦਾ ਦਇਆਲ ॥**
**੩. ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥**
**੪. ਗੁਰ ਬਚਨੀ ਹਰਿ ਨਾਮੁ ਉਚਰੈ ॥**
**੫. ਸਤਿਗੁਰੁ ਸਿਖ ਕੇ ਬੰਧਨ ਕਾਟੈ ॥**
**੬. ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥**
**੭. ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥**
**੮. ਗੁਰ ਕਾ ਸਿਖੁ ਵਡਭਾਗੀ ਹੇ ॥**
**੯. ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥**
**੧੦. ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੧॥**

***ਪਦ ਅਰਥ :*** ਪ੍ਰਤਿਪਾਲ—ਰੱਖਿਆ। ਕਉ—ਨੂੰ, ਉਪਰ। ਦੁਰਮਤਿ—ਭੈੜੀ ਮਤਿ। ਹਿਰੈ—ਦੂਰ ਕਰਦਾ ਹੈ। ਗੁਰ ਬਚਨੀ—ਗੁਰੂ ਦੇ ਬਚਨਾਂ ਨਾਲ, ਗੁਰੂ ਦੇ ਉਪਦੇਸ਼ ਨਾਲ। ਹਾਟੈ—ਹਟ ਜਾਂਦਾ ਹੈ। ਦੇਇ—ਦੇਂਦਾ ਹੈ। ਵਡਭਾਗੀ—ਵੱਡੇ ਭਾਗਾਂ ਵਾਲਾ। ਹੇ—ਹੈ।

ਹਲਤੁ—ਇਹ ਲੋਕ। ਪਲਤੁ—ਪਰਲੋਕ। ਜੀਅ ਨਾਲਿ—ਜਿੰਦ ਨਾਲ।

**ਅਰਥ :**

ਪ੍ਰ: ਹਜ਼ੂਰ! ਉਪਕਾਰੀ ਸਤਿਗੁਰੂ ਸਿੱਖ ਪਰ ਕਿਹੜੇ-ਕਿਹੜੇ ਉਪਕਾਰ ਕਰਦਾ ਹੈ।

ਉ: ੧. ਹੇ ਭਾਈਓ! ਸਤਿਗੁਰੂ ਸਿੱਖ ਦੀ ਹਰ ਥਾਂ ਰੱਖਿਆ ਕਰਦਾ ਹੈ।

੨. ਸਤਿਗੁਰੂ ਸੇਵਕ ਉਪਰ ਸਦਾ ਹੀ ਮਿਹਰ ਕਰਦਾ ਰਹਿੰਦਾ ਹੈ।

੩. ਗੁਰੂ ਆਪਣੇ ਸੇਵਕ ਦੀ ਖੋਟੀ ਮੱਤ ਨੂੰ ਦੂਰ ਕਰਦਾ ਹੈ।

੪. ਕਿਉਂਕਿ ਸਿੱਖ ਆਪਣੇ ਗੁਰੂ ਦੇ ਉਪਦੇਸ਼ ਰਾਹੀਂ ਹਮੇਸ਼ਾਂ ਪ੍ਰਭੂ ਦਾ ਨਾਮ ਸਿਮਰਦਾ ਹੈ।

੫. ਗੁਰੂ, ਸਿੱਖ ਦੇ ਮਾਇਕੀ ਸਾਰੇ ਹੀ ਬੰਧਨ ਕੱਟ ਦੇਂਦਾ ਹੈ।

੬. ਗੁਰੂ ਦਾ ਸਿੱਖ ਭੀ ਗੁਰੂ ਦੇ ਉਪਦੇਸ਼ ਰਾਹੀਂ ਵਿਕਾਰਾਂ ਵਲੋਂ ਹਟ ਜਾਂਦਾ ਹੈ।

੭. ਸਤਿਗੁਰੂ ਸਿੱਖ ਨੂੰ ਸੱਚਾ ਨਾਮ-ਧਨ ਦੇਂਦਾ ਹੈ।

੮. ਇਸੇ ਨਾਮ-ਧਨ ਨਾਲ ਗੁਰੂ ਦਾ ਸਿੱਖ ਵੱਡਿਆਂ ਭਾਗਾਂ ਵਾਲਾ ਹੋ ਜਾਂਦਾ ਹੈ।

੯. ਸਤਿਗੁਰੂ ਸਿੱਖ ਦਾ ਲੋਕ-ਪ੍ਰਲੋਕ ਸਵਾਰ ਦੇਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਤਿਗੁਰੂ ਆਪਣੇ ਸਿੱਖ ਨੂੰ ਆਪਣੇ ਜੀਅ ਨਾਲ ਸੰਭਾਲਦਾ ਹੈ, ਭਾਵ ਜਿੰਦ ਨਾਲ ਯਾਦ ਰੱਖਦਾ ਹੈ।੧।

**੧. ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥**
**੨. ਗੁਰ ਕੀ ਆਗਿਆ ਮਨ ਮਹਿ ਸਹੈ ॥**
**੩. ਆਪਸ ਕਉ ਕਰਿ ਕਛੁ ਨ ਜਨਾਵੈ ॥**
**੪. ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥**
**੫. ਮਨੁ ਬੇਚੈ ਸਤਿਗੁਰ ਕੈ ਪਾਸਿ ॥**
**੬. ਤਿਸੁ ਸੇਵਕ ਕੇ ਕਾਰਜ ਰਾਸਿ ॥**
**੭. ਸੇਵਾ ਕਰਤ ਹੋਇ ਨਿਹਕਾਮੀ ॥**
**੮. ਤਿਸ ਕਉ ਹੋਤ ਪਰਾਪਤਿ ਸੁਆਮੀ ॥**
**੯. ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥**
**੧੦. ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥**

***ਪਦ ਅਰਥ :*** ਗ੍ਰਿਹਿ—ਘਰ ਵਿਚ। ਗੁਰ ਕੈ ਗ੍ਰਿਹਿ—ਗੁਰੂ ਦੇ ਘਰ ਵਿਚ। ਸਹੈ—ਸਹਾਰਦਾ ਹੈ। ਆਪਸ ਕਉ—ਆਪਣੇ ਆਪ ਨੂੰ। ਜਨਾਵੈ—ਜਣਾਉਂਦਾ, ਜਤਾਉਂਦਾ। ਰਾਸਿ—ਸਫਲ, ਸਿੱਧ। ਨਿਹਕਾਮੀ—ਕਾਮਨਾ-ਰਹਿਤ, ਫਲ ਦੀ ਇੱਛਾ ਨਾ ਰੱਖਣ ਵਾਲਾ। ਸੁਆਮੀ—ਮਾਲਕ, ਪ੍ਰਭੂ।

**ਅਰਥ :**

ਪ੍ਰ: ਹਜ਼ੂਰ! ਗੁਰੂ-ਘਰ ਵਿਚ ਰਹਿਣ ਵਾਲੇ ਸਿੱਖ ਲਈ ਕੀ ਹਦਾਇਤ ਹੈ?

ਉ: ੧. ਹੇ ਸੱਜਣੋ! ਜੋ ਵੀ ਸੇਵਕ ਸਿਖਿਆ ਪ੍ਰਾਪਤ ਕਰਨ ਲਈ ਗੁਰੂ ਦੇ ਦਰ 'ਤੇ ਰਹਿੰਦਾ ਹੈ, (ਕਿਉਂਕਿ ਜਗਿਆਸੂ ਕਈ ਤਰ੍ਹਾਂ ਦੇ ਹਨ, ਇਕ ਹਨ ਜੋ ਸਿਖਿਆ ਲੈ ਕੇ ਟੁਰ ਜਾਂਦੇ ਹਨ, ਦੂਜੇ ਹਨ, ਜੋ ਚਰਨ-ਸ਼ਰਨ ਵਿਚ ਰਹਿ ਕੇ ਸਿਖਿਆ ਪਾਉਂਦੇ ਹਨ)।

੨. ਉਸ ਸਿੱਖ ਨੂੰ ਚਾਹੀਦਾ ਹੈ ਕਿ ਉਹ ਗੁਰੂ ਦੀ ਆਗਿਆ ਨੂੰ ਮਨ ਕਰਕੇ ਮੰਨੇ, ਭਾਵ ਮਨ ਵਿਚ ਪੂਰਨ ਵਿਸ਼ਵਾਸੀ ਹੋ ਕੇ ਅਮਲੀ ਜੀਵਨ ਬਿਤਾਏ।

੩. ਅਤੇ ਆਪਣੇ ਆਪ ਨੂੰ ਕਦੇ ਰੰਚਕ ਮਾਤ੍ਰ ਭੀ ਨਾ ਜਣਾਉਣਾ ਕਰੇ।

੪. ਅਤੇ ਪਰਮੇਸ਼ਰ ਦਾ ਨਾਮ ਸਦਾ ਹਿਰਦੇ ਵਿਚ ਧਿਆਉਂਦਾ ਰਵ੍ਹੇ।

੫. ਉਸ ਸੇਵਕ ਨੂੰ ਚਾਹੀਦਾ ਹੈ ਕਿ ਆਪਣਾ ਮਨ ਸਤਿਗੁਰੂ ਦੇ ਪਾਸ ਹੀ ਵੇਚ ਦੇਵੇ, ਭਾਵ ਅੰਤਰ-ਆਤਮੇ ਹਉਮੈ ਨਾ ਰੱਖੇ।

੬. ਉਸ ਸੇਵਕ ਦੇ ਸਾਰੇ ਹੀ ਕੰਮ ਰਾਸ ਆਉਂਦੇ ਹਨ।

੭. ਇਸੇ ਤਰ੍ਹਾਂ ਸੇਵਾ ਕਰਦਾ ਹੋਇਆ ਜੋ ਸੇਵਕ, ਗੁਰੂ ਤੋਂ ਕਿਸੇ ਭੀ ਫਲ ਦੀ ਇੱਛਾ ਨਹੀਂ ਰੱਖਦਾ।

੮. ਉਸ ਸੇਵਕ ਨੂੰ ਅਕਾਲ ਪੁਰਖ ਮਿਲ ਜਾਂਦਾ ਹੈ।

੯. ਜਿਸ ਉੱਪਰ ਉਹ ਪ੍ਰਭੂ ਆਪ ਹੀ ਕਿਰਪਾ ਕਰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹੋ ਹੀ ਮਨੁੱਖ ਸਤਿਗੁਰੂ ਦੀ (ਮਤਿ) ਸਿਖਿਆ ਲੈਂਦਾ ਹੈ।੨।

**੧. ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥**
**੨. ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥**
**੩. ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥**
**੪. ਅਨਿਕ ਬਾਰ ਗੁਰ ਕਉ ਬਲਿ ਜਾਉ ॥**
**੫. ਸਰਬ ਨਿਧਾਨ ਜੀਅ ਕਾ ਦਾਤਾ ॥**
**੬. ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥**
**੭. ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥**
**੮. ਏਕਹਿ ਆਪਿ ਨਹੀ ਕਛੁ ਭਰਮੁ ॥**
**੯. ਸਹਸ ਸਿਆਨਪ ਲਇਆ ਨ ਜਾਈਐ ॥**
**੧੦. ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥੩॥**

***ਪਦ ਅਰਥ :*** ਬੀਸ ਬਿਸਵੇ—ਪੂਰਨ ਤੌਰ 'ਤੇ, ਜਿਵੇਂ ਵੀਹ-ਵਿਸਵੇ ਦਾ ਪੂਰਾ ਵਿੱਘਾ ਹੁੰਦਾ ਹੈ, ਇਸ ਕਰਕੇ ਵੀਹ ਵਿਸਵੇ ਦਾ ਅਰਥ ਹੈ—ਪੂਰਾ-ਪੂਰਾ। ਮਾਨੈ—ਪਤਿਆ ਲਏ, ਯਕੀਨ ਦਿਵਾ ਲਏ। ਅਨਿਕ ਬਾਰ—ਕਈ ਵਾਰੀ। ਨਿਧਾਨ—ਖ਼ਜ਼ਾਨੇ। ਜੀਅ—ਜਿੰਦ। ਪਾਰਬ੍ਰਹਮ ਰੰਗਿ—ਪ੍ਰਭੂ ਦੇ ਪਿਆਰ ਵਿਚ। ਰਾਤਾ—ਰੰਗਿਆ ਹੋਇਆ। ਜਨੁ—ਸੇਵਕ। ਭਰਮੁ—ਭੁਲੇਖਾ। ਸਹਸ—ਹਜ਼ਾਰਾਂ।

**ਅਰਥ :**

੧. ਜਿਸ ਸੇਵਕ ਉੱਤੇ ਗੁਰੂ ਦਾ ਵੀਹ ਵਿਸਵੇ ਮਨ ਮੰਨ ਜਾਂਦਾ ਹੈ, ਭਾਵ ਜੇ ਸੇਵਕ ਗੁਰੂ ਨੂੰ ਆਪਣੀ ਸ਼ਰਧਾ ਦਾ ਪੂਰਨ ਤੌਰ 'ਤੇ ਯਕੀਨ ਦਿਵਾ ਲੈਂਦਾ ਹੈ।

੨. ਉਹੋ ਸੇਵਕ ਪਰਮੇਸ਼ਰ ਪ੍ਰਾਪਤੀ ਦੇ ਗਿਆਨ ਨੂੰ ਜਾਣ ਲੈਂਦਾ ਹੈ।

ਪ੍ਰ: ਹਜ਼ੂਰ! ਸਤਿਗੁਰੂ ਤੋਂ ਆਪ ਦੀ ਮੁਰਾਦ ਕੀ ਹੈ?

ਉ: ੩. ਹੇ ਭਾਈ! ਅਸਲ ਵਿਚ ਸਤਿਗੁਰੂ ਭੀ ਓਹੀ ਹੈ, ਜਿਸ ਦੇ ਹਿਰਦੇ ਵਿਚ ਉਸ ਪਰਮੇਸ਼ਰ ਦਾ ਨਾਮ ਵੱਸਦਾ ਹੈ।

੪. ਐ ਸੱਜਣੋ! ਐਸੇ ਗੁਰੂ ਤੋਂ ਮੈਂ ਇਕ ਵਾਰ ਨਹੀਂ ਅਨੇਕਾਂ ਵਾਰ ਬਲਿਹਾਰ ਜਾਂਦਾ ਹੈ।

ਪ੍ਰ: ਉਸ ਗੁਰੂ ਤੋਂ ਅਨੇਕਾਂ ਵਾਰ ਕੁਰਬਾਨ ਹੋ ਜਾਣ ਦਾ ਕਾਰਣ ਕੀ ਹੈ?

ਉ: ੫. ਵੱਡਾ ਕਾਰਣ ਤਾਂ ਇਹੋ ਹੈ ਕਿ ਉਹ ਮੇਰਾ ਸਤਿਗੁਰੂ ਸਾਰੇ ਹੀ ਖ਼ਜ਼ਾਨਿਆਂ ਦਾ ਦਾਤਾ ਹੈ ਅਤੇ ਉਹੋ ਹੀ ਜੀਅ ਦਾਨ ਦੇਣ ਵਾਲਾ ਹੈ।

੬. ਅਤੇ ਉਹ ਅੱਠੇ ਹੀ ਪਹਿਰ ਪਰਮੇਸ਼ਰ ਦੇ ਪਿਆਰ-ਰੰਗ ਵਿਚ ਰੰਗਿਆ ਰਹਿੰਦਾ ਹੈ।

੭. ਉਹ ਗੁਰੂ ਐਸਾ ਭਗਤ ਹੈ ਕਿ ਬ੍ਰਹਮ ਵਿਚ ਸਮਾਇਆ ਰਹਿੰਦਾ ਹੈ ਅਤੇ ਬ੍ਰਹਮ ਆਪਣੇ ਉਸ ਭਗਤ ਵਿਚ ਸਮਾਇਆ ਰਹਿੰਦਾ ਹੈ।

੮. ਦੋਹਾਂ ਰੂਪਾਂ ਵਿਚ ਓਹੋ ਇਕੋ ਆਪ ਹੀ ਹੈ, ਇਸ ਵਿਚ ਕੋਈ ਰੰਚਕ ਮਾਤ੍ਰ ਭੁਲੇਖੇ ਵਾਲੀ ਗੱਲ ਨਹੀਂ ਹੈ।

ਪ੍ਰ: ਐ ਸਾਈਂ ਜੀ! ਐਹੋ ਜਿਹੇ ਗੁਰੂ ਦੀ ਪ੍ਰਾਪਤੀ ਲਈ ਕਿਹੜੀ ਸਿਆਣਪ ਧਾਰਨ ਕਰੀਏ?

ਉ: ੯. ਹੇ ਭਾਈਓ! ਇਕ ਨਹੀਂ, ਕੋਈ ਭਾਵੇਂ ਹਜ਼ਾਰਾਂ ਹੀ ਸਿਆਣਪਾਂ ਪ੍ਰਾਪਤ ਕਰ ਲਵੇ ਤਾਂ ਭੀ ਉਸ (ਗੁਰੂ) ਨੂੰ ਪਾਇਆ ਨਹੀਂ ਜਾ ਸਕਦਾ।

ਪ੍ਰ: ਹਜ਼ੂਰ! ਫਿਰ ਪ੍ਰਾਪਤੀ ਦਾ ਕੋਈ ਉਪਾਅ ਤਾਂ ਦੱਸੋ।

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਕੇਵਲ ਇਕੋ ਹੀ ਉਪਾਅ ਹੈ ਕਿ ਉਸ ਨੂੰ) ਵੱਡੇ ਭਾਗਾਂ ਨਾਲ ਹੀ ਪਾਇਆ ਜਾ ਸਕਦਾ ਹੈ।੩।

**੧. ਸਫਲ ਦਰਸਨੁ ਪੇਖਤ ਪੁਨੀਤ ॥**
**੨. ਪਰਸਤ ਚਰਨ ਗਤਿ ਨਿਰਮਲ ਰੀਤਿ ॥**
**੩. ਭੇਟਤ ਸੰਗਿ ਰਾਮ ਗੁਨ ਰਵੇ ॥**
**੪. ਪਾਰਬ੍ਰਹਮ ਕੀ ਦਰਗਹ ਗਵੇ ॥**
**੫. ਸੁਨਿ ਕਰਿ ਬਚਨ ਕਰਨ ਆਘਾਨੇ ॥**
**੬. ਮਨਿ ਸੰਤੋਖੁ ਆਤਮ ਪਤੀਆਨੇ ॥**
**੭. ਪੂਰਾ ਗੁਰੁ ਅਖ੍ਹਓ ਜਾ ਕਾ ਮੰਤ੍ਰ ॥**
**੮. ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥**
**੯. ਗੁਣ ਬਿਅੰਤ ਕੀਮਤਿ ਨਹੀ ਪਾਇ ॥**
**੧੦. ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥੪॥**

***ਪਦ ਅਰਥ :*** ਸਫਲ—ਫਲ ਦੇਣ ਵਾਲਾ। ਪੇਖਤ—ਵੇਖਦਿਆਂ। ਪੁਨੀਤ—ਪਵਿੱਤਰ। ਪਰਸਤ—ਛੋਹਿਆਂ। ਗਤਿ ਨਿਰਮਲ ਰੀਤਿ—ਨਿਰਮਲ ਗਤਿ ਤੇ ਨਿਰਮਲ ਰੀਤ, ਉੱਚ ਅਵਸਥਾ 'ਤੇ ਸੁੱਚੀ ਰਹੁ-ਰੀਤ। ਭੇਟਤ—ਮਿਲਿਆਂ। ਰਵੇ—ਗਾਏ। ਜੋ ਸਿਮਰਦਾ ਹੈ, ਜੋ ਜਗਤ ਵਿਚ ਬੈਠ ਕੇ ਉਸ ਪਰਮਾਤਮਾ ਦੇ ਗੁਣ ਗਾਉਂਦਾ ਹੈ। ਗਵੇ—ਪਹੁੰਚ ਜਾਂਦੀ ਹੈ। ਕਰਨ—ਕੰਨ। ਆਘਾਨੇ—ਰੱਜ ਜਾਂਦਾ ਹੈ। ਪਤੀਆਨੇ—ਪਤੀਜ ਜਾਂਦਾ ਹੈ, ਮੰਨ ਜਾਂਦਾ ਹੈ। ਅਖ੍ਹਓ—ਨਾਸ ਨਾ ਹੋਣ ਵਾਲਾ, ਸਦਾ ਕਾਇਮ। ਪੇਖੈ—ਵੇਖਦਾ ਹੈ। ਮੰਤ੍ਰ—ਉਪਦੇਸ਼।

***ਅਰਥ :***

੧. ਸਤਿਗੁਰੂ ਐਸਾ ਸਫਲ ਦਰਸ਼ਨ ਹੈ[1], ਕਿਉਂਕਿ ਉਸ ਗੁਰੂ ਦੇ ਦਰਸ਼ਨ ਦੇਖਦਿਆਂ ਹੀ ਪਵਿੱਤਰ ਹੋ ਜਾਈਦਾ ਹੈ।

੨. ਅਤੇ ਜੇ ਕਦੀ ਐਸੇ ਗੁਰੂ ਦੀ ਚਰਨ-ਛੁਹ ਪ੍ਰਾਪਤ ਹੋ ਜਾਏ ਤਾਂ ਜਾਣੋ ਸੱਚੀ ਰਹੁ-ਰੀਤ ਪ੍ਰਾਪਤ ਹੋ ਜਾਂਦੀ ਹੈ।

੩. ਉਸ ਗੁਰੂ ਦੀ ਸੰਗਤ ਕਰਨ ਨਾਲ ਸੇਵਕ ਰਾਮ ਦੇ ਗੁਣ ਗਾਉਂਦਾ ਹੈ।

੪. ਅਤੇ ਪਰਮੇਸ਼ਰ ਦੀ ਦਰਗਾਹ ਵਿਚ ਪਹੁੰਚ ਜਾਂਦਾ ਹੈ।

੫. ਐ ਭਾਈਓ! ਐਸੇ ਗੁਰੂ ਦੇ ਬਚਨ ਸੁਣਨ ਨਾਲ ਕੰਨ ਰੱਜ ਜਾਂਦੇ ਹਨ।

੬. ਮਨ ਵਿਚ ਪੂਰਨ ਸੰਤੋਖ ਆ ਜਾਂਦਾ ਹੈ ਅਤੇ ਆਤਮਾ ਵਿਚ ਪਤੀਜ ਜਾਂਦਾ ਹੈ।

੭. ਐਸੇ ਸਤਿਗੁਰੂ ਪੂਰਨ ਪੁਰਖ ਹਨ ਅਤੇ ਉਨ੍ਹਾਂ ਦਾ ਉਪਦੇਸ਼ ਭੀ ਅਟੱਲ ਹੈ, ਭਾਵ ਉਨ੍ਹਾਂ ਦਾ ਉਪਦੇਸ਼ ਕਦੇ ਬ੍ਰਿਥਾ ਨਹੀਂ ਜਾਂਦਾ।

੮. ਐਸਾ ਗੁਰੂ ਜਿਸ ਨੂੰ ਉਹ ਆਪਣੀ ਅੰਮ੍ਰਿਤ-ਦ੍ਰਿਸ਼ਟੀ ਨਾਲ ਤੱਕਦਾ ਹੈ, ਬਸ ਉਹ ਮਨੁੱਖ ਤਦ ਸਹੀ ਸੰਤ ਬਣ ਜਾਂਦਾ ਹੈ।

੯. ਹੇ ਭਾਈ! ਐਸੇ ਗੁਰੂ ਦੇ ਗੁਣ ਬੇਅੰਤ ਹਨ, ਉਨ੍ਹਾਂ ਦਾ ਮੁੱਲ ਨਹੀਂ ਪੈ ਸਕਦਾ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਐਸੇ ਗੁਰੂ ਨਾਲ ਜਿਸ ਨੂੰ ਭਾਵੇ ਉਸ ਨੂੰ ਵਾਹਿਗੁਰੂ ਮਿਲਾ ਲੈਂਦਾ ਹੈ।੪।

**੧. ਜਿਹਬਾ ਏਕ ਉਸਤਤਿ ਅਨੇਕ ॥**
**੨. ਸਤਿ ਪੁਰਖ ਪੂਰਨ ਬਿਬੇਕ ॥**
**੩. ਕਾਹੂ ਬੋਲ ਨ ਪਹੁਚਤ ਪ੍ਰਾਨੀ ॥**
**੪. ਅਗਮ ਅਗੋਚਰ ਪ੍ਰਭ ਨਿਰਬਾਨੀ ॥**
**੫. ਨਿਰਾਹਾਰ ਨਿਰਵੈਰ ਸੁਖਦਾਈ ॥**
**੬. ਤਾ ਕੀ ਕੀਮਤਿ ਕਿਨੈ ਨ ਪਾਈ ॥**
**੭. ਅਨਿਕ ਭਗਤ ਬੰਦਨ ਨਿਤ ਕਰਹਿ ॥**
**੮. ਚਰਨ ਕਮਲ ਹਿਰਦੈ ਸਿਮਰਹਿ ॥**
**੯. ਸਦ ਬਲਿਹਾਰੀ ਸਤਿਗੁਰ ਅਪਨੇ ॥**
**੧੦. ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥੫॥**

---

੧. ਸਫਲ-ਦਰਸ਼ਨ ਜਾਂ ਅਮੋਘ-ਦਰਸ਼ਨ ਵਾਲੀ ਉਹ ਹਸਤੀ ਹੁੰਦੀ ਹੈ, ਜਿਸ ਨੂੰ ਵੇਖਣ ਨਾਲ ਹੀ ਫਲ ਪ੍ਰਾਪਤ ਹੋ ਜਾਵੇ। ਗੁਰੂ ਸਾਹਿਬਾਨ ਦਾ ਇਹ ਖ਼ਾਸ ਗੁਣ ਸੀ।

***ਪਦ ਅਰਥ :*** ਉਸਤਤਿ—ਵਡਿਆਈ, ਗੁਣ। ਬਿਬੇਕ—ਪਰਖ, ਵਿਚਾਰ। ਕਾਹੂ ਬੋਲ—ਕਿਸੇ ਗੱਲੋਂ। ਅਗੋਚਰ—ਜਿਸ ਤਕ ਸਰੀਰਕ-ਇੰਦ੍ਰੀਆਂ ਦੀ ਪਹੁੰਚ ਨਹੀਂ। ਨਿਰਬਾਨੀ—ਵਾਸ਼ਨਾ-ਰਹਿਤ। ਨਿਰਾਹਾਰ—ਨਿਰ+ਅਹਾਰ, ਖ਼ੁਰਾਕ ਤੋਂ ਬਿਨਾਂ, ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ। ਬੰਦਨ—ਨਮਸਕਾਰ, ਪ੍ਰਣਾਮ, ਬੰਦਨਾ, ਮੱਥਾ ਟੇਕਦੇ ਹਨ। ਨਿਤ ਕਰਹਿ—ਰੋਜ਼ਾਨਾ। ਜਿਸੁ ਪ੍ਰਸਾਦਿ—ਜਿਸ ਦੀ ਕਿਰਪਾ ਨਾਲ।

***ਅਰਥ :***

ਪ੍ਰ: ਐ ਦਾਤਾਰ ਜੀਓ! ਉਸ ਵਿਆਪਕ ਪ੍ਰਭੂ ਦੇ ਗੁਣ ਤਾਂ ਬਿਆਨ ਕਰੋ।

ਉ: ੧. ਹੇ ਭਾਈਓ! ਇਸ ਮਨੁੱਖ ਕੋਲ ਤੱਕੋ, ਕੇਵਲ ਇਕੋ ਹੀ ਜੀਭ ਹੈ ਅਤੇ ਉਸ ਪ੍ਰਭੂ ਦੀ ਉਸਤਤੀ ਅਨੇਕਾਂ ਤਰ੍ਹਾਂ ਦੀ ਹੈ, ਇਸ ਲਈ ਇਕ ਜ਼ਬਾਨ ਉਸ ਦੀਆਂ ਅਨੇਕਾਂ ਸਿਫ਼ਤਾਂ ਗਾਉਣ ਵਲੋਂ ਅਸਮਰੱਥ ਹੈ।

੨. ਉਹ ਸਤਿ ਹੈ, ਸਾਰੇ ਵਿਆਪਕ ਹੈ ਅਤੇ ਪੂਰਨ ਗਿਆਨ ਸਰੂਪ ਹੈ।

੩. ਇਹ ਪ੍ਰਾਣੀ ਕਿਸੇ ਭੀ ਕਥਨ ਦੁਆਰਾ ਉਸ ਦੇ ਗੁਣਾਂ ਤਕ ਪਹੁੰਚ ਨਹੀਂ ਸਕਦਾ।

੪. ਉਹ ਪ੍ਰਭੂ ਮਨ, ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ, ਇੰਦ੍ਰੀਆਂ ਦਾ ਵਿਸ਼ਾ ਨਹੀਂ ਤੇ ਨਿਰਗੁਣ ਹੈ।

੫. ਉਸ ਅਕਾਲ ਪੁਰਖ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ, ਭਾਵ ਖਾਨ-ਪਾਨ ਆਦਿ ਵਿਕਾਰਾਂ ਤੋਂ ਰਹਿਤ ਹੈ, ਉਹ ਵੈਰ ਤੋਂ ਰਹਿਤ ਹੈ, ਸਗੋਂ ਉਹ ਸਾਰਿਆਂ ਨੂੰ ਸੁਖ ਦੇਣ ਵਾਲਾ ਹੈ।

੬. ਪਰ ਉਸ ਦਾ ਮੁੱਲ ਕਿਸੇ ਨੇ ਭੀ ਨਹੀਂ ਪਾਇਆ।

੭. (ਹਾਂ) ਉਂਜ ਅਨੇਕਾਂ ਭਗਤ (ਰੋਜ਼ਾਨਾ) ਹੀ ਉਸ ਨੂੰ ਮੱਥੇ ਟੇਕਦੇ ਹਨ।

੮. ਅਤੇ ਉਸ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਸਿਮਰਦੇ ਹਨ।

੯. ਇਸ ਲਈ ਹੇ ਭਾਈ! ਮੈਂ ਐਹੋ ਜਿਹੇ ਆਪਣੇ ਗੁਰੂ ਤੋਂ ਸਦਾ ਹੀ ਸਦਕੇ ਹਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਐਹੋ ਜੇਹੇ ਗੁਰੂ ਦੀ ਕਿਰਪਾ ਦੁਆਰਾ ਹੀ ਉਸ ਪ੍ਰਭੂ ਦਾ ਜਾਪ ਕਰ ਸਕੀਦਾ ਹੈ।੫।

**੧. ਇਹੁ ਹਰਿ ਰਸੁ ਪਾਵੈ ਜਨੁ ਕੋਇ॥**
**੨. ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥**
**੩. ਉਸੁ ਪੁਰਖ ਕਾ ਨਾਹੀ ਕਦੇ ਬਿਨਾਸ॥**
**੪. ਜਾ ਕੈ ਮਨਿ ਪ੍ਰਗਟੇ ਗੁਨਤਾਸ॥**
**੫. ਆਠ ਪਹਰ ਹਰਿ ਕਾ ਨਾਮੁ ਲੇਇ॥**
**੬. ਸਚੁ ਉਪਦੇਸੁ ਸੇਵਕ ਕਉ ਦੇਇ॥**
**੭. ਮੋਹ ਮਾਇਆ ਕੈ ਸੰਗਿ ਨ ਲੇਪੁ॥**
**੮. ਮਨ ਮਹਿ ਰਾਖੈ ਹਰਿ ਹਰਿ ਏਕੁ॥**
**੯. ਅੰਧਕਾਰ ਦੀਪਕ ਪਰਗਾਸੇ॥**
**੧੦. ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ॥੬॥**

***ਪਦ ਅਰਥ :*** ਜਨੁ ਕੋਇ—ਕੋਈ ਵਿਰਲਾ ਮਨੁੱਖ। ਗੁਨਤਾਸ—ਗੁਣਾਂ ਦੇ ਖ਼ਜ਼ਾਨੇ। ਲੇਪੁ—ਲਗਾਉ, ਜੋੜ। ਅੰਧਕਾਰ—ਹਨੇਰਾ। ਤਹ ਤੇ—ਉਸ ਤੋਂ।

***ਅਰਥ :***

ਪ੍ਰ: ਐ ਸਾਈਂ ਜੀਉ! ਇਹ ਹਰੀ ਦਾ ਨਾਮ-ਰਸ ਸਾਰਿਆਂ ਨੂੰ ਕਿਉਂ ਨਹੀਂ ਮਿਲ ਸਕਦਾ?

ਉ: ੧. ਹੇ ਭਾਈ! ਇਹ ਹਰੀ ਦਾ ਰਸ (ਜੋ ਕੇਵਲ ਨਾਮ-ਸਿਮਰਨ ਦੁਆਰਾ ਹੀ ਪ੍ਰਾਪਤ ਕਰ ਸਕੀਦਾ ਹੈ) ਇਸ ਨੂੰ ਕੋਈ ਵਿਰਲਾ ਸੇਵਕ ਹੀ ਪ੍ਰਾਪਤ ਕਰ ਸਕਦਾ ਹੈ।

ਪ੍ਰ: ਇਸ ਰਸ ਨੂੰ ਪੀਣ ਵਾਲੇ ਨੂੰ ਫਲ ਕੀ ਮਿਲਦਾ ਹੈ?

ਉ: ੨. ਹੇ ਸੱਜਣੋ! ਜੋ ਭੀ ਇਸ ਨਾਮ-ਅੰਮ੍ਰਿਤ ਨੂੰ ਪੀਂਦਾ ਹੈ, ਬਸ, ਉਹ ਫਿਰ ਸਦਾ ਲਈ ਅਮਰ ਹੋ ਜਾਂਦਾ ਹੈ।

ਪ੍ਰ: ਅਮਰ ਹੋ ਜਾਣ ਤੋਂ ਆਪ ਜੀ ਦਾ ਕੀ ਭਾਵ ਹੈ?

ਉ: ੩. ਇਹੋ ਭਾਵ ਹੈ ਕਿ ਉਸ ਦਾ ਕਦੇ ਭੀ ਨਾਸ ਨਹੀਂ ਹੁੰਦਾ, ਅਰਥਾਤ ਉਹ ਮੁੜ-ਮੁੜ ਮੌਤ ਦਾ ਸ਼ਿਕਾਰ ਨਹੀਂ ਹੁੰਦਾ।

੪. ਜਿਸ ਦੇ ਮਨ ਵਿਚ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਆ ਪ੍ਰਗਟ ਹੁੰਦਾ ਹੈ।

ਪ੍ਰ: ਅਜਿਹੇ ਮਨੁੱਖ ਦੀ ਪਹਿਚਾਣ ਕੀ ਹੈ?

ਉ: ੫. ਐ ਭਾਈਓ! ਐਸਾ ਮਹਾਂ ਪੁਰਖ ਅੱਠੇ ਪਹਿਰ ਪ੍ਰਭੂ ਦਾ ਨਾਮ ਸਿਮਰਦਾ ਹੈ।

੬. (ਅਤੇ ਇਹੋ ਹੀ) ਸੱਚੇ ਨਾਮ ਦਾ ਉਪਦੇਸ਼ ਆਪਣੇ ਸੇਵਕ ਨੂੰ ਭੀ ਦੇਂਦਾ ਹੈ।

੭. ਉਸ ਦੇ ਮਨ ਦਾ ਮਾਇਆ ਦੇ ਮੋਹ ਨਾਲ ਕੋਈ ਭੀ ਜੋੜ ਨਹੀਂ ਹੁੰਦਾ।

੮. ਉਹ ਸਦਾ ਹੀ ਆਪਣੇ ਮਨ ਅੰਦਰ ਇਕ ਪ੍ਰਭੂ ਨੂੰ ਹੀ ਟਿਕਾਉਂਦਾ ਹੈ।

੯. ਜਿਸ ਦੇ ਅੰਦਰੋਂ ਨਾਮ-ਰੂਪੀ ਦੀਵੇ ਦੇ ਨਾਲ ਅਗਿਆਨਤਾ ਦਾ ਹਨੇਰਾ ਹਟ ਕੇ ਚਾਨਣ ਹੋ ਜਾਂਦਾ ਹੈ, (ਉਹ ਦੂਸਰਿਆਂ ਲਈ ਮਾਨੋਂ ਦੀਵਾ ਬਾਲ ਦੇਂਦਾ ਹੈ)।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਦੇ ਭੁਲੇਖੇ ਤੇ ਮੋਹ ਦੇ ਕਾਰਣ ਪੈਦਾ ਹੋਏ ਦੁੱਖ ਸਭੇ ਹੀ ਦੂਰ ਹੋ ਜਾਂਦੇ ਹਨ।੬।

**੧. ਤਪਤਿ ਮਾਹਿ ਠਾਢਿ ਵਰਤਾਈ॥**
**੨. ਅਨਦੁ ਭਇਆ ਦੁਖ ਨਾਠੇ ਭਾਈ॥**
**੩. ਜਨਮ ਮਰਨ ਕੇ ਮਿਟੇ ਅੰਦੇਸੇ॥**
**੪. ਸਾਧੂ ਕੇ ਪੂਰਨ ਉਪਦੇਸੇ॥**
**੫. ਭਉ ਚੂਕਾ ਨਿਰਭਉ ਹੋਇ ਬਸੇ॥**
**੬. ਸਗਲ ਬਿਆਧਿ ਮਨ ਤੇ ਖੈ ਨਸੇ॥**
**੭. ਜਿਸ ਕਾ ਸਾ ਤਿਨਿ ਕਿਰਪਾ ਧਾਰੀ॥**
**੮. ਸਾਧਸੰਗਿ ਜਪਿ ਨਾਮੁ ਮੁਰਾਰੀ॥**
**੯. ਥਿਤਿ ਪਾਈ ਚੂਕੇ ਭ੍ਰਮ ਗਵਨ॥**
**੧੦. ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ॥੭॥**

***ਪਦ ਅਰਥ :*** ਤਪਤਿ—ਤਪਸ਼, ਵਿਕਾਰਾਂ ਦੀ ਜਲਨ। ਠਾਢਿ—ਠੰਢ। ਭਇਆ—ਹੋ ਗਿਆ। ਅੰਦੇਸੇ—ਫ਼ਿਕਰ, ਚਿੰਤਾ। ਸਾਧੂ—ਗੁਰੂ। ਬਿਆਧਿ—ਸਰੀਰਕ ਰੋਗ। ਖੈ—ਨਾਸ। ਜਪਿ—ਜਪ ਕੇ, ਜਪਣ ਨਾਲ। ਥਿਤਿ—ਟਿਕਾਅ, ਸ਼ਾਂਤੀ। ਚੂਕੇ—ਮੁੱਕ ਗਏ। ਭ੍ਰਮ—ਭਰਮ, ਭੁਲੇਖੇ। ਸੁਨਿ—ਸੁਣ ਕੇ।

***ਅਰਥ :***

ਪ੍ਰ: ਐ ਗੁਰੂ ਜੀ! ਵਿਕਾਰਾਂ ਦੀ ਤਪਸ਼ ਤਾਂ ਬੜੀ ਤੇਜ਼ ਹੈ, ਇਸ ਵਲੋਂ ਆਪ ਨੂੰ ਕਿਵੇਂ ਸ਼ਾਂਤੀ ਮਿਲੀ ਹੈ?

ਉ: ੧. ਹੇ ਭਾਈਓ! (ਪੂਰੇ ਗੁਰੂ ਨੇ ਸਾਡੇ ਵਿਕਾਰਾਂ ਵਿਚ) ਤਪ ਰਹੇ ਹਿਰਦੇ ਅੰਦਰ ਠੰਡ ਵਰਤਾ ਦਿੱਤੀ ਹੈ।

੨. ਹੁਣ ਸਾਰੇ ਹੀ ਦੁੱਖ ਨੱਸ ਗਏ ਹਨ ਅਤੇ ਅਨੰਦ ਪ੍ਰਾਪਤ ਹੋ ਗਿਆ ਹੈ।

੩. ਅਤੇ ਜਨਮ ਮਰਨ ਦੇ ਖ਼ਤਰੇ ਭੀ ਦੂਰ ਹੋ ਗਏ ਹਨ।

੪. ਇਹ ਸਭੋ ਕੁਝ ਪੂਰੇ ਗੁਰੂ ਦੇ ਉਪਦੇਸ਼ ਰਾਹੀਂ ਪ੍ਰਾਪਤ ਹੋਇਆ ਹੈ।

੫. ਹੁਣ ਸਾਡਾ ਡਰ ਮੁੱਕ ਗਿਆ ਅਤੇ ਨਿਡਰ ਹੋ ਵੱਸਦੇ ਹਾਂ।

੬. ਸਗੋਂ ਸਾਰੇ ਹੀ ਰੋਗ ਨਾਸ ਹੋ ਗਏ ਹਨ ਅਤੇ ਵਿਕਾਰ ਨੱਸ ਗਏ ਹਨ।

੭. ਜਿਸ ਗੁਰੂ ਦੇ ਅਸੀਂ ਬਣੇ ਹੋਏ ਸਾਂ, ਉਸ ਨੇ ਹੀ ਸਾਡੇ ਉਪਰ ਕਿਰਪਾ ਕੀਤੀ ਹੈ।

੮. ਸੋ ਹੁਣ ਉਸ ਸਾਧੂ ਗੁਰੂ ਦੇ ਸੰਗ ਦੁਆਰਾ ਪ੍ਰਭੂ ਦਾ ਨਾਮ ਜਪ ਕੇ—

੯. ਸਾਡੇ ਆਉਣੇ ਜਾਣੇ ਚੁੱਕ ਗਏ ਹਨ ਅਤੇ ਟਿਕਾਅ ਪ੍ਰਾਪਤ ਹੋ ਗਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਸਭੋ ਕੁਝ ਸਾਨੂੰ ਤਦ ਹੀ ਪ੍ਰਾਪਤ ਹੋਇਆ, ਜਦੋਂ ਅਸੀਂ ਹਰੀ ਦਾ ਜਸ ਕੰਨੀਂ ਸਰਵਣ ਕੀਤਾ, ਅਸਾਂ ਇਸ ਤਰ੍ਹਾਂ ਸ਼ਾਂਤੀ ਪ੍ਰਾਪਤ ਕਰ ਲਈ ਅਤੇ ਸਾਡੇ ਸਾਰੇ ਭੁਲੇਖੇ ਮਿਟ ਗਏ ਹਨ।੭।

**੧. ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥**
**੨. ਕਲਾ ਧਾਰਿ ਜਿਨਿ ਸਗਲੀ ਮੋਹੀ ॥**
**੩. ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥**
**੪. ਅਪੁਨੀ ਕੀਮਤਿ ਆਪੇ ਪਾਏ ॥**
**੫. ਹਰਿ ਬਿਨੁ ਦੂਜਾ ਨਾਹੀ ਕੋਇ ॥**
**੬. ਸਰਬ ਨਿਰੰਤਰਿ ਏਕੋ ਸੋਇ ॥**
**੭. ਓਤਿ ਪੋਤਿ ਰਵਿਆ ਰੂਪ ਰੰਗ ॥**
**੮. ਭਏ ਪ੍ਰਗਾਸ ਸਾਧ ਕੈ ਸੰਗ ॥**
**੯. ਰਚਿ ਰਚਨਾ ਅਪਨੀ ਕਲ ਧਾਰੀ ॥**
**੧੦. ਅਨਿਕ ਬਾਰ ਨਾਨਕ ਬਲਿਹਾਰੀ ॥੮॥੧੮॥**

***ਪਦ ਅਰਥ :*** ਨਿਰਗੁਨੁ—ਮਾਇਆ ਦੇ ਤਿੰਨ ਗੁਣਾਂ ਤੋਂ ਵੱਖਰਾ। ਸਰਗੁਨੁ—ਮਾਇਆ ਦੇ ਤਿੰਨ ਗੁਣਾਂ ਦੇ ਰੂਪ ਵਾਲਾ, ਸਾਰਾ ਦ੍ਰਿਸ਼ਟਮਾਨ ਜਗਤ ਰੂਪ। ਮੋਹੀ—ਮੋਹ ਲਈ ਹੈ। ਓਤਿ ਪੋਤਿ—ਤਾਣੇ-ਪੇਟੇ ਵਾਂਗ। ਰਵਿਆ—ਵਿਆਪਕ ਹੈ। ਕਲ—ਤਾਕਤ, ਕਲਾ।

***ਅਰਥ :***

੧. ਉਹ ਵਾਹਿਗੁਰੂ ਆਪ ਹੀ ਨਿਰਗੁਣ ਹੈ ਅਤੇ ਸਰਗੁਣ ਭੀ ਉਹੋ ਆਪ ਹੀ ਹੈ।

੨. ਉਸ ਨੇ ਆਪਣੀ ਸ੍ਵੈ-ਇੱਛਾ ਅਨੁਸਾਰ ਤਾਕਤ ਕਾਇਮ ਕਰ ਕੇ ਸਾਰੇ ਜਗਤ ਨੂੰ ਮੋਹਿਆ ਹੋਇਆ ਹੈ।

੩. ਇਸ ਸੰਸਾਰ ਦੇ ਖੇਲ ਤਮਾਸ਼ੇ ਪ੍ਰਭੂ ਨੇ ਆਪ ਹੀ ਬਣਾਏ ਹੋਏ ਹਨ।

੪. ਇਸੇ ਲਈ ਉਹ ਆਪਣੇ ਰਚੇ ਹੋਏ ਜਗਤ ਦੀ ਕੀਮਤ ਭੀ ਆਪ ਹੀ ਪਾ ਸਕਦਾ ਹੈ।

੫. ਹੇ ਪਿਆਰੇ! ਉਸ ਪ੍ਰਭੂ ਤੋਂ ਬਿਨਾਂ ਉਸ ਵਰਗਾ ਹੋਰ ਕੋਈ ਭੀ ਨਹੀਂ ਹੈ।

੬. ਸਾਰਿਆਂ ਦੇ ਅੰਦਰ ਉਹ ਪ੍ਰਭੂ ਆਪ ਹੀ ਮੌਜੂਦ ਹੈ।

੭. ਉਹ ਸਾਰੇ ਰੂਪਾਂ ਰੰਗਾਂ ਵਿਚ, ਤਾਣੇ-ਪੇਟੇ ਵਾਂਗ ਆਪ ਹੀ ਵਿਆਪਕ ਹੈ।

ਪ੍ਰ: ਹਜ਼ੂਰ! ਇਹ ਰੌਸ਼ਨੀ ਹਰ ਮਨੁੱਖ ਦੇ ਅੰਦਰ ਕਿਉਂ ਨਹੀਂ ਆ ਜਾਂਦੀ?

ਉ: ੮. ਹੇ ਮਿੱਤਰੋ! ਇਸ ਗਿਆਨ ਦਾ ਪ੍ਰਕਾਸ਼ ਤਦ ਹੀ ਹੁੰਦਾ ਹੈ, ਜੇ ਕਰ ਸਾਧੂ ਦਾ ਸੰਗ ਕੀਤਾ ਜਾਵੇ।

੯. ਉਹ ਇਸ ਸ੍ਰਿਸ਼ਟੀ ਦੀ ਰਚਨਾ ਆਪ ਰਚ ਕੇ ਆਪਣੀ ਸ਼ਕਤੀ ਨਾਲ ਇਸ ਨੂੰ ਰੱਖ ਰਿਹਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਮੈਂ ਉਸ ਦੇ ਰਚੇ ਹੋਏ ਕੌਤਕ ਨੂੰ ਤਕ ਕੇ ਕਈ ਵਾਰ ਸਦਕੇ ਜਾਂਦਾ ਹਾਂ।੮।੧੮।

***ਭਾਵਾਰਥ :*** ਇਸ ਉਪ੍ਰੋਕਤ ਅਸ਼ਟਪਦੀ ਅੰਦਰ ਸਾਹਿਬ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਸਤਿਗੁਰੂ ਤੇ ਸਿੱਖ ਦੇ ਲੱਛਣ ਤੇ ਫ਼ਰਜ਼, ਗੁਰਮੁਖ ਪੁਰਖ ਦੇ ਲੱਛਣ, ਸਿੱਖ ਨੂੰ ਉਸ ਪੁਰਖ ਦੀ ਲੋੜ ਤੇ ਫਲ ਦੱਸਦੇ ਹਨ। ਉਪਰਲੇ ਸਲੋਕ ਅੰਦਰ ਸਤਿਗੁਰੂ ਜੀ ਨੇ ਸੱਚੇ ਗੁਰੂ ਦੀ ਬਹੁਤ ਸੁੰਦਰ ਨਿਸ਼ਾਨੀ ਦੱਸੀ ਹੈ, ਪਰ ਹੁਣ ਵਿਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਅਸਾਂ ਸੰਸਾਰੀਆਂ ਨੂੰ ਇਹ ਸੂਝ ਕਿਵੇਂ ਪਵੇ ਕਿ ਉਹ ਮਹਾਨ ਪੁਰਸ਼ ਕਿਹੜਾ ਹੈ, ਜਿਸ ਨੇ ਉਸ ਸੱਚੇ ਪ੍ਰਭੂ ਨੂੰ ਜਾਣ ਲਿਆ ਹੈ। ਜਦ ਅਸੀਂ ਇਸ ਯੁਗ ਵਿਚ ਹਰ ਬੰਦੇ ਦੇ ਮੂੰਹੋਂ ਇਹੋ ਹੀ ਸੁਣ ਰਹੇ ਹਾਂ—

ਘਾਟਿ ਨ ਕਿਨ ਹੀ ਕਹਾਇਆ ॥
ਸਭ ਕਹਤੇ ਹੈ ਪਾਇਆ ॥ (ਪੰਨਾ ੭੧)

ਇਸ ਮਹਾਂਵਾਕ ਦੇ ਅਨੁਸਾਰ ਹਰ ਬੰਦਾ ਹੀ ਆਪ ਨੂੰ ਪਹੁੰਚਾ ਹੋਇਆ ਮੰਨੀ ਬੈਠਾ ਹੈ ਅਤੇ ਕਹਿੰਦਾ ਹੈ—

"ਮੈਂ ਉਸ ਪ੍ਰਭੂ ਨੂੰ ਪਾਇਆ ਹੈ।"

ਅਤੇ ਅਖੌਤੀ ਸੰਤਾਂ, ਮਹੰਤਾਂ, ਸਾਧਾਂ ਦੇ ਵਾਂਗ ਚਾਰ ਗੱਲਾਂ ਕਰਨੀਆਂ ਸਿਖ ਕੇ ਗੁਰੂ ਬਣੀ ਬੈਠਾ ਹੈ। ਆਪਣੇ ਆਪ ਨੂੰ ਪੂਰਾ

ਜ਼ਾਹਰ ਕਰ ਕੇ ਭੋਲੀ ਜਨਤਾ ਨੂੰ ਲੁੱਟ ਰਿਹਾ ਹੈ, ਜਿਸ ਨੂੰ ਗੁਰੂ ਸ਼ਬਦ ਦੀ ਉੱਕਾ ਹੀ ਸੂਝ-ਬੂਝ ਨਹੀਂ।

ਜਦੋਂ ਅਸੀਂ ਗੁਰੂ-ਸ਼ਬਦ ਦਾ ਸਾਧਾਰਣ ਅਰਥ ਕਰੀਏ ਤਾਂ ਇਸ ਦਾ ਅਰਥ ਹੈ 'ਵੱਡਾ' ਜਾਂ ਪੂਜਣ ਅਰਥਾਤ ਪੂਜਨੀਕ ਬਜ਼ੁਰਗ।

**ਚਾਰ ਸ਼੍ਰੇਣੀਆਂ ਗੁਰੂਆਂ ਦੀਆਂ—**

ਸ਼ਾਸਤ੍ਰਕਾਰਾਂ ਨੇ ਇਨ੍ਹਾਂ ਨੂੰ ਚਾਰ ਸ਼੍ਰੇਣੀਆਂ ਵਿਚ ਵੰਡਿਆ ਹੈ—

੧—ਉਮਰ ਵਿਚ ਵੱਡਾ।

੨—ਰਿਸ਼ਤੇ ਵਿਚ ਵੱਡਾ।

੩—ਪਦਵੀ ਜਾਂ ਔਹਦੇ ਵਿਚ ਵੱਡਾ।

੪—ਅਕਲ ਵਿਚ ਵੱਡਾ, ਅਰਥਾਤ ਵਿਦਵਤਾ ਵਿਚ ਵੱਡਾ।

ਪੁਰਾਤਨ ਹਿਸਟਰੀ ਦੱਸਦੀ ਹੈ ਕਿ ਜਦੋਂ ਅਰਜਨ ਯੁੱਧ ਦੇ ਮੈਦਾਨ ਵਿਚ ਆ ਕੇ ਕਹਿੰਦਾ ਹੈ ਕਿ "ਮੈਂ ਗੁਰੂ ਜਨ ਨ ਮਾਰਸਾਂ, ਮੈਨੂੰ ਮੰਗ ਖਾਣਾ ਮਨਜ਼ੂਰ ਹੈ।" ਤਾਂ ਉਸ ਦਾ, ਗੁਰੂ ਜਨ ਤੋਂ ਭਾਵ ਇਨ੍ਹਾਂ ਚਾਰ ਪ੍ਰਕਾਰ ਦੇ ਪੂਜਣ ਬਜ਼ੁਰਗਾਂ ਤੋਂ ਹੀ ਹੈ (ਇਹ ਗੀਤਾ ਦੇ ਅਧਿਆਏ ਦੂਜੇ ਅਤੇ ਸਲੋਕ ਪੰਜਵੇਂ ਵਿਚ ਜ਼ਿਕਰ ਆਇਆ ਹੈ। ਇਸੇ ਤਰ੍ਹਾਂ ਗੁਰੂ ਬਾਣੀ ਵਿਚ ਭੀ ਫ਼ੁਰਮਾਨ ਆਉਂਦਾ ਹੈ—

ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ॥

*(ਸੋਰਠਿ ਮਹਲਾ ੯, ਪੰਨਾ ੬੩੨)*

ਵਿਚ ਵੀ ਗੁਰੂ ਜਨ ਸੇਵਾ ਦਾ ਅਰਥ ਵੱਡਿਆਂ ਦੀ ਸੇਵਾ ਹੀ ਹੈ।

ਇਨ੍ਹਾਂ ਚਾਰ ਤਰ੍ਹਾਂ ਦੇ ਵੱਡਿਆਂ ਵਿੱਚੋਂ ਜਿਤਨਾ ਅਕਲ ਵਿਚ ਵੱਡੇ ਪੁਰਸ਼, ਆਪਣੀ ਅਕਲ ਦਾ ਸਦਕਾ, ਲੋਕ-ਭਲਾਈ ਦਾ ਕੰਮ ਕਰ ਸਕਦੇ ਹਨ। ਜਿਤਨਾ ਇਹ ਆਪਣੇ ਸਾਥੀਆਂ ਦੀ ਸਹਾਇਤਾ ਕਰ ਸਕਦੇ ਹਨ, ਉਤਨਾ ਇਹ ਦੂਸਰੇ ਵੱਡੇ ਨਹੀਂ ਕਰ ਸਕਦੇ। ਇਸ ਲਈ ਸ਼ਾਸਤਰਕਾਰਾਂ ਨੇ ਅਕਲ ਵਿਚ ਵੱਡਿਆਂ ਨੂੰ ਸਭ ਤੋਂ ਵੱਡੇ ਮੰਨਿਆ ਹੈ। ਇਹੋ ਹੀ ਕਾਰਣ ਹੈ ਕਿ ਪੱਛਮੀਂ ਦੇਸ਼ਾਂ ਵਿਚ, ਅਧਿਆਪਕਾਂ ਨੂੰ, ਡਾਕਟਰਾਂ ਨੂੰ ਸਾਇੰਸਦਾਨਾਂ ਨੂੰ ਬਹੁਤ ਮਾਣ ਦਿੱਤਾ ਜਾਂਦਾ ਹੈ।

ਦੂਸਰਾ, 'ਗੁਰੂ' ਸ਼ਬਦ ਦਾ ਅਰਥ ਹੈ, ਅਗਿਆਨ ਵਿਨਾਸ਼ਕ, ਅਗਿਆਨਤਾ ਨੂੰ ਦੂਰ ਕਰਨ ਵਾਲਾ, ਸੱਚ ਅਤੇ ਹਿੱਤ ਦਾ ਉਪਦੇਸ਼ ਕਰਨ ਵਾਲਾ। ਇਸ ਵਿਚਾਰ ਅਨੁਸਾਰ ਗੁਰੂ ਉਹ ਵਿਦਵਾਨ ਹੈ, ਜੋ ਆਪਣੀ ਵਿਦਿਆ ਦੇ ਬਲ ਨਾਲ ਸੰਸਾਰ ਵਿੱਚੋਂ ਅਗਿਆਨਤਾ ਨੂੰ ਦੂਰ ਕਰਦਾ ਹੈ। ਸ਼ੁਭ ਸਿਖਿਆ ਰਾਹੀਂ ਕਲਿਆਣ ਕਰਦਾ ਹੈ। ਅਧਿਆਪਕ ਨੂੰ ਇਸੇ ਲਈ ਗੁਰੂ ਕਿਹਾ ਜਾਂਦਾ ਹੈ ਕਿ ਉਹ ਅਗਿਆਨੀਆਂ ਨੂੰ ਗਿਆਨਵਾਨ ਬਣਾਉਂਦਾ ਹੈ। ਭਾਵ ਉਨ੍ਹਾਂ ਨੂੰ ਉਨ੍ਹਾਂ ਦੇ ਹਿੱਤ ਦੀ ਸਿਖਿਆ ਦੇ ਕੇ ਉਨ੍ਹਾਂ ਦੇ ਭਵਿੱਖ ਨੂੰ ਉੱਜਲਾ ਤੇ ਸੁਖਦਾਈ ਬਣਾਉਂਦਾ ਹੈ।

**ਚਾਰ ਤਰ੍ਹਾਂ ਦੇ ਗੁਰੂਆਂ ਦਾ ਭੇਦ—**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚਾਰ ਪ੍ਰਕਾਰ ਦੇ ਗੁਰੂ ਦੱਸੇ ਹਨ—

੧—ਪਾਰਸ ਗੁਰੂ।

੨—ਵਾਮਨ ਚੰਦਨ ਗੁਰੂ।

੩—ਭ੍ਰਿੰਗੀ ਗੁਰੂ।

੪—ਦੀਪਕ ਗੁਰੂ।

**ਪਾਰਸ ਗੁਰੂ** :—ਪਾਰਸ ਲੋਹੇ ਨੂੰ ਸੋਨਾ ਕਰਦਾ ਹੈ, ਪਰ ਉਹ ਅੱਗੇ ਕਿਸੇ ਨੂੰ ਪਾਰਸ ਨਹੀਂ ਬਣਾ ਸਕਦਾ। ਸੋ ਅਜਿਹਾ ਗੁਰੂ ਜੋ ਨੀਚੋਂ ਉਚ ਤਾਂ ਕਰ ਸਕਦਾ ਹੈ, ਪਰ ਆਪਣੇ ਸਮਾਨ ਕਿਸੇ ਨੂੰ ਨਹੀਂ ਬਣਾਉਂਦਾ, ਉਸ ਨੂੰ ਪਾਰਸ ਗੁਰੂ ਆਖਿਆ ਜਾਂਦਾ ਹੈ।

**ਵਾਮਨ ਚੰਦਨ ਗੁਰੂ** :—ਚੰਦਨ ਦਾ ਰੁੱਖ ਆਪਣੇ ਆਸ ਪਾਸ ਦੇ (ਵਾਂਸ ਤੋਂ ਛੁੱਟ) ਸਾਰੇ ਦਰੱਖ਼ਤਾਂ ਨੂੰ ਚੰਦਨ ਬਣਾ ਲੈਂਦਾ ਹੈ; ਪਰ ਕਿਸੇ ਖ਼ਾਸ ਰੁੱਤ ਵਿਚ। ਇਸੇ ਤਰ੍ਹਾਂ ਜੋ ਗੁਰੂ ਕਿਸੇ ਖ਼ਾਸ ਸਮੇਂ ਹੀ ਸੰਸਾਰੀਆਂ ਦਾ ਕਲਿਆਣ ਕਰਦਾ ਹੈ, ਉਹ ਵਾਮਨ ਚੰਦਨ ਗੁਰੂ ਕਹਾਉਂਦਾ ਹੈ।

**ਭ੍ਰਿੰਗੀ ਗੁਰੂ** :—ਭ੍ਰਿੰਗੀ ਕਿਸੇ ਖ਼ਾਸ ਪ੍ਰਕਾਰ ਦੇ ਕੀੜੇ ਨੂੰ ਹੀ ਆਪਣੇ ਜਿਹਾ ਬਣਾਉਂਦਾ ਹੈ, ਹਰ ਇਕ ਨੂੰ ਨਹੀਂ। ਸੋ ਜਿਹੜਾ ਗੁਰੂ ਕਿਸੇ ਖ਼ਾਸ ਜਾਤੀ ਦਾ, ਕਿਸੇ ਖ਼ਾਸ ਫ਼ਿਰਕੇ ਦੇ ਜੀਵਾਂ ਦਾ ਕਲਿਆਣ ਕਰਦਾ ਹੈ, ਉਹ ਭ੍ਰਿੰਗੀ ਗੁਰੂ ਸਮਝੋ।

**ਦੀਪਕ ਗੁਰੂ** :—ਜੋ ਗੁਰੂ ਦੀਪਕ ਵਾਂਗ (ਬ੍ਰਾਹਮਣ, ਖੱਤਰੀ, ਸ਼ੂਦਰ, ਵੈਸ਼ ਅਰਥਾਤ) ਹਰ ਇਕ ਦਾ ਹੀ ਕਲਿਆਣ ਕਰਦਾ ਹੈ ਅਤੇ ਹਰ ਬੁਝੇ-ਦਿਲ ਰੌਸ਼ਨ ਕਰ ਦੇਂਦਾ ਹੈ, ਉਹ ਦੀਪਕ ਗੁਰੂ ਜਾਣੋ। ਜਿਵੇਂ ਇਨ੍ਹਾਂ ਚੌਹਾਂ ਪਰਿਭਾਸ਼ਾਵਾਂ ਤੋਂ ਸਪਸ਼ਟ ਹੈ ਕਿ ਦੀਪਕ ਗੁਰੂ ਸਭ ਤੋਂ ਉੱਚਾ ਗਿਣਿਆ ਗਿਆ ਹੈ। ਇਸੇ ਲਈ ਹਜ਼ੂਰ ਨੇ ਗੁਰਬਾਣੀ ਵਿਚ ਗੁਰੂ ਦੇ ਲੱਛਣਾਂ ਦਾ ਵਰਣਨ ਕਰਦਿਆਂ ਲਿਖਿਆ ਹੈ—

ਗੁਰੁ ਦਾਤਾ, ਗੁਰੁ ਹਿਵੈ ਘਰੁ,<br>ਗੁਰੁ ਦੀਪਕੁ ਤਿਹ ਲੋਇ॥ *(ਵਾਰ ਮਾਝ, ਪੰਨਾ ੧੩੭)*

(ਗੁਰੁ ਦਾਤਾ) ਭਾਵ ਗੁਰੂ ਦਾਤਾ ਹੈ, ਮੰਗਤਾ ਨਹੀਂ, ਉਹ ਆਪਣੇ ਸਿੱਖਾਂ ਅੱਗੇ ਅਪੀਲ ਨਹੀਂ ਕਰਦਾ, ਉਹ ਉਨ੍ਹਾਂ ਕੋਲੋਂ ਮੰਗਦਾ ਨਹੀਂ, ਉਹ ਤਾਂ ਸਗੋਂ ਆਪਣੇ ਹੱਥੋਂ ਉਨ੍ਹਾਂ ਨੂੰ ਕੁਝ ਦੇਂਦਾ ਹੈ।

(ਗੁਰੁ ਦੀਪਕੁ) ਗੁਰੂ ਦੀਪਕ ਹੈ, ਜਿਵੇਂ ਇਕ ਦੀਵਾ ਆਪਣੇ ਤਨ ਨੂੰ ਜਲਾ ਕੇ ਜਗਤ ਦੇ ਅੰਧੇਰੇ ਨੂੰ ਦੂਰ ਕਰਦਾ ਹੈ, ਸਾਨੂੰ ਟੋਇਆਂ ਟਿੱਬਿਆਂ ਵਿੱਚੋਂ ਡਿਗਣੋਂ ਅਤੇ ਠੋਕਰਾਂ ਖਾਣ ਤੋਂ ਬਚਾਅ ਲੈਂਦਾ ਹੈ, ਤਿਵੇਂ ਇਕ ਸੱਚਾ ਗੁਰੂ ਆਪਣੇ ਸੁਖਾਂ ਅਰਾਮਾਂ ਨੂੰ ਤਿਆਗ ਕੇ, ਆਪਣੇ ਇਸਤ੍ਰੀ, ਬੱਚਿਆਂ, ਸੰਬੰਧੀਆਂ ਦਾ ਮੋਹ ਤੋੜ ਕੇ, ਆਪਣੇ ਸਰੀਰ ਉਪਰ ਅਨੇਕਾਂ ਕਸ਼ਟ ਝੱਲ ਕੇ, ਆਪਣੀ ਉਪਦੇਸ਼-ਰੂਪੀ ਲਾਟ ਨਾਲ ਸੰਸਾਰੀਆਂ ਨੂੰ ਵਿਸ਼ੇ-ਵਿਕਾਰਾਂ ਦੇ ਟੋਇਆਂ ਵਿਚ ਡਿੱਗਣ ਤੋਂ ਬਚਾਉਂਦਾ ਹੈ ਅਤੇ ਉਨ੍ਹਾਂ ਦੀ ਜੀਵਨ-ਯਾਤਰਾ ਨੂੰ ਸੁਖੱਲੀ ਬਣਾਉਂਦਾ ਹੈ।

ਗੁਰੂ ਦੀਪਕ ਤਾਂ ਹੈ, ਪਰ ਉਸ ਦੀ ਲਾਟ ਗਰਮ ਨਹੀਂ, ਉਹ ਸੂਰਜ ਵਾਂਗ ਰੌਸ਼ਨੀ ਦੇ ਨਾਲ-ਨਾਲ ਅੱਗ ਨਹੀਂ ਵਰਸਾਉਂਦਾ—

(ਗੁਰੁ ਹਿਵੈ ਘਰੁ) ਗੁਰੂ ਹਿਵੈ ਘਰ ਹੈ, ਅਰਥਾਤ ਹਿਮਕਰ, ਭਾਵ ਚੰਦਰਮਾ ਹੈ, ਉਹ ਹਿਵ ਘਰ (ਹਿਮ ਦਾ ਘਰ) ਬਰਫ਼ ਦਾ ਘਰ ਹੈ। ਭਾਵ ਗੁਰੂ ਵਿਚ ਕ੍ਰੋਧ ਦੀ ਅੱਗ ਨਹੀਂ ਹੁੰਦੀ, ਉਹ ਸਦਾ ਹੀ ਸ਼ਾਂਤ ਰਹਿੰਦਾ ਹੈ। ਗੁਰੂ ਨਿਰਾ ਆਪ ਹੀ ਸ਼ਾਂਤ ਸੁਭਾਅ ਨਹੀਂ ਹੁੰਦਾ, ਸਗੋਂ ਉਸ ਦੇ ਮਿਲਾਪ ਤੋਂ ਸ਼ਾਂਤੀ ਉਪਜਦੀ ਹੈ, ਜਿਸ ਨਾਲ ਤ੍ਰਿਸ਼ਨਾ ਦੀ ਅੱਗ ਬੁੱਝਦੀ ਹੈ। ਬਾਣੀ ਵਿਚ ਫ਼ੁਰਮਾਨ ਆਇਆ ਹੈ—

ਗੁਰ ਤੇ ਸਾਂਤਿ ਊਪਜੈ, ਜਿਨਿ ਤ੍ਰਿਸਨਾ ਅਗਨਿ ਬੁਝਾਈ॥

*(ਆਸਾ ਮਹਲਾ ੩, ਪੰਨਾ ੪੨੪)*

ਸ੍ਰੀ ਗੁਰੂ ਰਾਮਦਾਸ ਜੀ ਦਾ ਇਲਾਹੀ ਫ਼ੁਰਮਾਨ ਹੈ—

ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮ ਪਦੁ ਲਹੀਐ॥੧॥
*(ਗਉੜੀ ਮਹਲਾ ੪, ਪੰਨਾ ੧੬੮)*

ਇਸੇ ਭਾਵ ਦੇ ਗੁਰਬਾਣੀ ਵਿੱਚੋਂ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਵਿੱਚੋਂ ਸਾਨੂੰ ਅਨੇਕਾਂ ਉਦਾਹਰਣ ਮਿਲਦੇ ਹਨ।

ਗੁਰਬਾਣੀ ਵਿਚ ਗੁਰੂ ਨੂੰ ਸੰਤ ਦੇ ਨਾਮ ਨਾਲ ਭੀ ਯਾਦ ਕੀਤਾ ਹੈ; ਜਿਵੇਂ—

ਭਾਗੁ ਹੋਆ ਗੁਰਿ ਸੰਤੁ ਮਿਲਾਇਆ॥ *(ਮਾਝ ਮਹਲਾ ੫, ਪੰਨਾ ੯੭)*

ਸੋ ਗੁਰਬਾਣੀ ਦੀ ਖੋਜ ਕੀਤਿਆਂ ਸਾਨੂੰ ਪਤਾ ਲੱਗਦਾ ਹੈ ਕਿ ਗੁਰਬਾਣੀ ਵਿਚ ਵਰਤਿਆ 'ਗੁਰੁ' ਇਕ ਮਹਾਨ ਉੱਚ-ਅਵਸਥਾ ਉੱਪਰ ਪਹੁੰਚੀ ਆਤਮਾ ਹੈ, ਜਿਸ ਦੀ ਮਹਿਮਾ ਕਹਿਣ ਤੋਂ ਬਾਹਰ ਹੈ। ਜਿਹਾ ਕਿ ਗੁਰੂ ਅਰਜਨ ਦੇਵ ਜੀ ਆਪ ਹੀ ਫ਼ੁਰਮਾਨ ਕਰਦੇ ਹਨ—

ਗੁਰ ਕੀ ਮਹਿਮਾ ਕਿਆ ਕਹਾ, ਗੁਰੁ ਬਿਬੇਕ ਸਤ ਸਰੁ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥੩॥
*(ਆਸਾ ਮਹਲਾ ੫, ਪੰਨਾ ੩੯੭)*

ਸੋ, ਉੱਪਰ ਦਰਸਾਏ ਗਏ ਗੁਰੂ ਦੇ ਲੱਛਣ ਸਾਨੂੰ ਕੇਵਲ ਸ਼ਬਦ-ਗੁਰੂ ਵਿਚ ਹੀ ਮਿਲਦੇ ਹਨ।

## ਅਸ਼ਟਪਦੀ ਉੱਨੀਵੀਂ

### ਸਲੋਕੁ॥

**੧. ਸਾਥਿ ਨ ਚਾਲੈ ਬਿਨੁ ਭਜਨ**
**ਬਿਖਿਆ ਸਗਲੀ ਛਾਰੁ॥**
**੨. ਹਰਿ ਹਰਿ ਨਾਮੁ ਕਮਾਵਨਾ**
**ਨਾਨਕ ਇਹੁ ਧਨੁ ਸਾਰੁ॥੧॥**

***ਪਦ ਅਰਥ :*** ਬਿਖਿਆ—ਮਾਇਆ। ਸਗਲੀ—ਸਾਰੀ। ਛਾਰੁ—ਸੁਆਹ। ਸਾਰੁ—ਸ੍ਰੇਸ਼ਟ, ਚੰਗਾ।

***ਅਰਥ :***

ਪ੍ਰ: ਐ ਗੁਰੂ ਜੀ! ਇਸ ਸੰਸਾਰ ਤੋਂ ਪ੍ਰਲੋਕ ਨੂੰ ਜਾਣ ਸਮੇਂ ਕਿਹੜਾ ਚੰਗਾ ਪਦਾਰਥ ਹੈ, ਜੋ ਇਸ ਜੀਵ ਦੇ ਨਾਲ ਜਾ ਸਕੇ?

ਉ: ੧. ਐ ਪਿਆਰੇ! ਇਕ ਪਰਮੇਸ਼ਰ ਦੇ ਭਜਨ ਤੋਂ ਬਿਨਾਂ ਪ੍ਰਲੋਕ ਵਿਚ ਜੀਵ ਦੇ ਨਾਲ ਕੋਈ ਭੀ ਸ਼ੈ ਨਹੀਂ ਜਾਂਦੀ। ਇਹ ਮਾਇਆ ਜਿਸ ਨੂੰ ਮਨੁੱਖ ਸਾਰੀ ਉਮਰ ਹੀ ਕਮਾਉਂਦਾ ਰਹਿੰਦਾ ਹੈ, ਇਹ ਸੁਆਹ ਵਾਂਗ ਨਿਕੰਮੀ ਹੈ, ਜਿਸ ਨੂੰ ਏਥੇ ਹੀ ਛੱਡ ਕੇ ਚਲੇ ਜਾਣਾ ਹੈ।

ਪ੍ਰ: ਹਜ਼ੂਰ! ਫਿਰ ਅਸਲੀ ਸੱਚਾ ਧਨ ਕਿਹੜਾ ਹੋਇਆ?

ਉ: ੨. ਹੇ ਭਾਈਓ! ਇਕ ਅਕਾਲ ਪੁਰਖ ਦੇ ਨਾਮ ਸਿਮਰਨ ਦੀ ਕਮਾਈ ਕਰਨਾ ਹੀ ਸਭ ਤੋਂ ਚੰਗਾ ਧਨ ਹੈ, ਇਹੋ ਹੀ ਕੇਵਲ ਮਨੁੱਖ ਦੇ ਨਾਲ ਨਿਭਦਾ ਹੈ। ਇਸ ਲਈ ਇਸੇ ਦੀ ਹੀ ਕਮਾਈ ਕਰਨੀ ਚਾਹੀਦੀ ਹੈ।੧।

### ਅਸਟਪਦੀ॥

**੧. ਸੰਤ ਜਨਾ ਮਿਲਿ ਕਰਹੁ ਬੀਚਾਰੁ॥**
**੨. ਏਕੁ ਸਿਮਰਿ ਨਾਮ ਆਧਾਰੁ॥**
**੩. ਅਵਰਿ ਉਪਾਵ ਸਭਿ ਮੀਤ ਬਿਸਾਰਹੁ॥**
**੪. ਚਰਨ ਕਮਲ ਰਿਦ ਮਹਿ ਉਰਿ ਧਾਰਹੁ॥**
**੫. ਕਰਨ ਕਾਰਨ ਸੋ ਪ੍ਰਭੁ ਸਮਰਥੁ॥**
**੬. ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ॥**
**੭. ਇਹੁ ਧਨੁ ਸੰਚਹੁ ਹੋਵਹੁ ਭਗਵੰਤ॥**
**੮. ਸੰਤ ਜਨਾ ਕਾ ਨਿਰਮਲ ਮੰਤ॥**
**੯. ਏਕ ਆਸ ਰਾਖਹੁ ਮਨ ਮਾਹਿ॥**
**੧੦. ਸਰਬ ਰੋਗ ਨਾਨਕ ਮਿਟਿ ਜਾਹਿ॥੧॥**

***ਪਦ ਅਰਥ :*** ਆਧਾਰੁ—ਆਸਰਾ। ਅਵਰਿ—ਹੋਰ। ਉਪਾਵ—ਇਲਾਜ, ਹੀਲੇ। ਸਭਿ—ਸਾਰੇ। ਮੀਤ—ਹੇ ਮਿੱਤਰ! ਚਰਨ ਕਮਲ—ਕਮਲ ਫੁੱਲ ਵਰਗੇ ਕੋਮਲ ਚਰਨ। ਰਿਦ ਮਹਿ—ਹਿਰਦੇ ਵਿਚ, ਦਿਲ ਵਿਚ। ਉਰਿ ਧਾਰਹੁ—ਚੰਗੀ ਤਰ੍ਹਾਂ ਧਾਰਨ ਕਰੋ। ਦ੍ਰਿੜੁ—ਪੱਕਾ। ਗਹਹੁ—ਫੜੋ। ਵਥੁ—ਪਦਾਰਥ। ਸੰਚਹੁ—ਇਕੱਠਾ ਕਰੋ। ਭਗਵੰਤ—ਭਾਗਾਂ ਵਾਲੇ। ਮੰਤ—ਉਪਦੇਸ਼, ਸਿਖਿਆ। ਮਨ ਮਾਹਿ—ਮਨ ਵਿਚ।

***ਅਰਥ :***

੧. ਐ ਭਰਾਵੋ! (ਇਹ) ਵਿਚਾਰ ਸੰਤ ਜਨਾਂ ਨਾਲ ਮਿਲ ਕੇ ਕਰੋ (ਉਹ ਸੰਤ ਹੀ ਦੱਸਣਗੇ ਕਿ ਐ ਪਿਆਰੇ! ਸਾਰ ਵਸਤੂ ਨਾਮ ਹੈ)।

੨. ਇਸ ਲਈ ਇਕ ਨਾਮ ਨੂੰ ਸਿਮਰੋ ਅਤੇ ਇਸੇ ਨੂੰ ਹੀ ਮਨ ਦਾ ਆਸਰਾ ਬਣਾਓ।

ਪ੍ਰ: ਹਜ਼ੂਰ! ਪੁਰਾਣੇ ਬਜੁਰਗਾਂ ਨੇ ਕਈ ਤਰ੍ਹਾਂ ਦੇ ਉਪਾਅ ਦੱਸੇ ਹਨ, ਉਨ੍ਹਾਂ ਬਾਰੇ ਆਪ ਦਾ ਕੀ ਵੀਚਾਰ ਹੈ?

ਉ: ੩. ਹੇ ਭਾਈਓ! ਹੋਰ ਸਾਰੇ ਹੀ ਉਪਾਅ ਛੱਡ ਦਿਓ।

੪. ਇਕ ਪਰਮੇਸ਼ਰ ਦੇ ਹੀ ਚਰਨ ਕਮਲਾਂ ਨੂੰ ਹਿਰਦੇ ਵਿਚ ਚੰਗੀ ਤਰ੍ਹਾਂ ਧਾਰਨ ਕਰ ਲਓ।

੫. ਉਹ ਪ੍ਰਭੂ ਸਭੋ ਕੁਝ ਆਪ ਕਰਦਾ ਤੇ ਜੀਵਾਂ ਪਾਸੋਂ ਕਰਾਉਣ ਦੀ ਤਾਕਤ ਰੱਖਦਾ ਹੈ।

੬. ਇਸ ਲਈ ਉਸ ਪ੍ਰਭੂ ਦੇ ਨਾਮ ਰੂਪ ਸੋਹਣੇ ਪਦਾਰਥ ਨੂੰ, ਹੀ (ਦ੍ਰਿੜੁ) ਪੱਕਾ ਕਰ ਕੇ ਫੜੋ।

੭. ਹੇ ਭਾਈ! ਇਹ ਨਾਮ-ਧਨ ਇਕੱਠਾ ਕਰੋ ਤੇ ਭਾਗਾਂ ਵਾਲੇ ਬਣ ਜਾਓ।

੮. ਸੰਤ ਜਨਾਂ ਦਾ ਇਹੋ ਇਕ ਪਵਿੱਤਰ ਉਪਦੇਸ਼ ਹੈ।

੯. ਹੇ ਭਰਾਵੋ! ਕੇਵਲ ਇਕੋ ਉਸ ਵਾਹਿਗੁਰੂ ਦੀ ਆਸਾ ਆਪਣੇ ਮਨ ਵਿਚ ਰੱਖੋ।

ਪ੍ਰ: ਇਸ ਦਾ ਫਲ ਕੀ ਮਿਲੇਗਾ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਸ ਤਰ੍ਹਾਂ ਤੁਹਾਡੇ ਸਾਰੇ ਹੀ ਰੋਗ ਮਿਟ ਜਾਣਗੇ।੧।

**੧. ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥**
**੨. ਸੋ ਧਨੁ ਹਰਿ ਸੇਵਾ ਤੇ ਪਾਵਹਿ ॥**
**੩. ਜਿਸੁ ਸੁਖ ਕਉ ਨਿਤ ਬਾਛਹਿ ਮੀਤ ॥**
**੪. ਸੋ ਸੁਖੁ ਸਾਧੂ ਸੰਗਿ ਪਰੀਤਿ ॥**
**੫. ਜਿਸੁ ਸੋਭਾ ਕਉ ਕਰਹਿ ਭਲੀ ਕਰਨੀ ॥**
**੬. ਸਾ ਸੋਭਾ ਭਜੁ ਹਰਿ ਕੀ ਸਰਨੀ ॥**
**੭. ਅਨਿਕ ਉਪਾਵੀ ਰੋਗੁ ਨ ਜਾਇ ॥**
**੮. ਰੋਗੁ ਮਿਟੈ ਹਰਿ ਅਵਖਧੁ ਲਾਇ ॥**
**੯. ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ ॥**
**੧੦. ਜਪਿ ਨਾਨਕ ਦਰਗਹਿ ਪਰਵਾਨੁ ॥੨॥**

***ਪਦ ਅਰਥ :*** ਜਿਸੁ ਧਨ ਕਉ—ਜਿਸ ਧਨ ਦੀ ਖ਼ਾਤਰ। ਕੁੰਟ—ਪਾਸੇ, ਤਰਫ਼। ਧਾਵਹਿ—ਦੌੜਦਾ ਹੈਂ। ਬਾਛਹਿ—ਚਾਹੁੰਦਾ ਹੈਂ। ਮੀਤ—ਹੇ ਮਿੱਤਰ। ਪਰੀਤਿ—ਪਿਆਰ ਕਰਨ ਨਾਲ। ਕਰਨੀ—ਕੰਮ। ਭਜੁ—ਜਾਹ, ਪਉ। ਉਪਾਵੀ—ਉਪਾਵਾਂ ਨਾਲ, ਹੀਲਿਆਂ ਨਾਲ। ਅਵਖਧੁ—ਦਵਾਈ। ਨਿਧਾਨੁ—ਖ਼ਜ਼ਾਨਾ।

***ਅਰਥ :***

ਪ੍ਰ: ਹਜ਼ੂਰ! ਮਨੁੱਖ ਧਨ ਪ੍ਰਾਪਤੀ ਲਈ ਦਸੋਂ ਦਿਸ਼ਾਵਾਂ ਵਿਚ ਭੌਂਦਾ ਹੈ ਅਤੇ ਇਹ ਫਿਰ ਭੀ ਸੱਖਣਾ ਹੀ ਵੇਖੀਦਾ ਹੈ, ਕੋਈ ਆਪ ਹੀ ਸਾਧਨ ਦੱਸੋ।

ਉ: ੧. ਐ ਮਿੱਤਰਾ! ਜਿਸ ਧਨ ਦੀ ਪ੍ਰਾਪਤੀ ਲਈ ਤੂੰ ਚੌਹਾਂ ਕੁੰਟਾਂ ਵਲ ਉੱਠ-ਉੱਠ ਦੌੜਦਾ ਹੈਂ।
੨. ਉਹ ਧਨ ਤਾਂ ਤੂੰ ਹਰੀ ਦੀ ਸੇਵਾ ਤੋਂ ਹੀ ਪਾ ਲਏਂਗਾ।
੩. ਹੇ ਮਿੱਤਰਾ! ਜਿਸ ਸੁਖ ਨੂੰ ਤੂੰ ਸਦਾ ਹੀ ਲੋਚਦਾ ਹੈਂ।
੪. ਉਹ ਸੁਖ ਤਾਂ ਸਾਧੂਆਂ ਦੀ ਸੰਗਤ ਵਿਚ ਪਿਆਰ ਕੀਤਿਆਂ ਮਿਲਦਾ ਹੈ।
੫. ਐ ਪਿਆਰੇ! ਜਿਸ ਸੋਭਾ ਵਾਸਤੇ ਤੂੰ ਭਲੇ ਕੰਮ ਕਰਦਾ ਹੈਂ।
੬. (ਸਾ) ਉਹ ਸੋਭਾ ਖੱਟਣ ਲਈ ਤੂੰ ਅਕਾਲ ਪੁਰਖ ਦੀ ਸ਼ਰਨ ਪਉ।
੭. ਹੇ ਸੱਜਣਾ! ਜਿਹੜਾ ਹਉਮੈ ਦਾ ਰੋਗ ਅਨੇਕਾਂ ਹੀਲਿਆਂ ਨਾਲ ਦੂਰ ਨਹੀਂ ਹੁੰਦਾ।
੮. ਯਾਦ ਰੱਖ! ਉਹ ਰੋਗ ਪ੍ਰਭੂ ਦੀ ਨਾਮ ਰੂਪ ਦਵਾਈ ਵਰਤਣ ਨਾਲ ਮਿਟ ਜਾਂਦਾ ਹੈ।
੯. ਹੇ ਪਿਆਰੇ! ਦੁਨਿਆਵੀ ਖ਼ਜ਼ਾਨਿਆਂ ਵਿੱਚੋਂ ਕੇਵਲ ਇਕ ਪ੍ਰਭੂ ਦਾ ਨਾਮ ਵਧੀਆ ਖ਼ਜ਼ਾਨਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰੇ! ਨਾਮ ਜਪ, ਜਿਸ ਨਾਮ ਦਾ ਸਦਕਾ ਤੂੰ ਰੱਬੀ-ਦਰਗਾਹ ਵਿਚ ਕਬੂਲ ਹੋਵੇਂ।੨।

**੧. ਮਨੁ ਪਰਬੋਧਹੁ ਹਰਿ ਕੈ ਨਾਇ ॥**
**੨. ਦਹ ਦਿਸਿ ਧਾਵਤ ਆਵੈ ਠਾਇ ॥**
**੩. ਤਾ ਕਉ ਬਿਘਨੁ ਨ ਲਾਗੈ ਕੋਇ ॥**
**੪. ਜਾ ਕੈ ਰਿਦੈ ਬਸੈ ਹਰਿ ਸੋਇ ॥**
**੫. ਕਲਿ ਤਾਤੀ ਠਾਂਢਾ ਹਰਿ ਨਾਉ ॥**
**੬. ਸਿਮਰਿ ਸਿਮਰਿ ਸਦਾ ਸੁਖ ਪਾਉ ॥**
**੭. ਭਉ ਬਿਨਸੈ ਪੂਰਨ ਹੋਇ ਆਸ ॥**
**੮. ਭਗਤਿ ਭਾਇ ਆਤਮ ਪਰਗਾਸ ॥**
**੯. ਤਿਤੁ ਘਰਿ ਜਾਇ ਬਸੈ ਅਬਿਨਾਸੀ ॥**
**੧੦. ਕਹੁ ਨਾਨਕ ਕਾਟੀ ਜਮ ਫਾਸੀ ॥੩॥**

***ਪਦ ਅਰਥ :*** ਪਰਬੋਧਹੁ—ਜਗਾਉ, (ਭਰਮ ਨੂੰ ਦੂਰ ਕਰ ਕੇ ਮਨ ਨੂੰ ਜਗਾਓ)। ਨਾਇ—ਨਾਮ ਨਾਲ। ਦਹ ਦਿਸਿ—ਦਸੀਂ ਪਾਸੀਂ। ਧਾਵਤ—ਦੌੜਦਾ। ਠਾਇ—ਟਿਕਾਣੇ 'ਤੇ। ਤਾ ਕਉ—ਉਸ ਨੂੰ। ਬਿਘਨੁ—ਰੁਕਾਵਟ। ਤਾਤੀ—ਤੱਤੀ (ਅੱਗ)। ਠਾਂਢਾ—ਠੰਡਾ, ਸੀਤਲ। ਬਿਨਸੈ—ਨਾਸ ਹੋ ਜਾਂਦਾ ਹੈ। ਭਗਤਿ ਭਾਇ—ਭਗਤੀ ਦੇ ਭਾਵ ਨਾਲ, ਭਗਤੀ ਦੇ ਪਿਆਰ ਨਾਲ। ਤਿਤੁ ਘਰਿ—ਉਸ ਹਿਰਦੇ-ਘਰ ਵਿਚ।

***ਅਰਥ :***

ਪ੍ਰ: ਐ ਸਾਈਂ ਜੀ! ਇਹ ਮਨ ਮਾਇਆ ਦੀ ਬਿਸਮਾਦਤਾਈ ਵਿਚ ਘੂਕ ਸੁੱਤਾ ਪਿਆ ਹੈ, ਇਸ ਨੂੰ ਜਗਾਉਣ ਦਾ ਕੋਈ ਸਾਧਨ ਦੱਸੋ।

ਉ: ੧. ਐ ਮਿੱਤਰੋ! ਇਸ ਮਾਇਆ ਦੀ ਬਿਸਮਾਦਤਾ ਵਿਚ ਸੁੱਤੇ ਪਏ ਆਪਣੇ ਮਨ ਨੂੰ ਪਰਮੇਸ਼ਰ ਦੇ ਨਾਮ ਨਾਲ ਜਗਾ ਕੇ ਇਸ ਨੂੰ ਗਿਆਨ ਹੋਸ਼ ਵਿਚ ਲਿਆਓ।
੨. ਹੇ ਭਾਈ! ਨਾਮ ਦੀ ਬਰਕਤ ਨਾਲ ਦਸੀਂ ਪਾਸੀਂ ਦੌੜਦਾ ਹੋਇਆ ਮਨ, ਟਿਕਾਣੇ ਆ ਜਾਂਦਾ ਹੈ।
੩-੪. ਜਿਸ ਦੇ ਹਿਰਦੇ ਵਿਚ ਉਹ ਪ੍ਰਭੂ ਵੱਸਦਾ ਹੈ, ਉਸ ਨੂੰ ਤਾਂ ਕੋਈ ਭੀ ਬਿਘਨ ਪੋਹ ਹੀ ਨਹੀਂ ਸਕਦਾ।
੫. ਇਹ ਕਲਜੁਗ ਤੱਤੀ ਅੱਗ ਹੈ, (ਭਾਵ ਵਿਕਾਰ ਜੀਵਾਂ ਨੂੰ ਸਾੜ ਰਹੇ ਹਨ) ਇਕ ਪ੍ਰਭੂ ਦਾ ਨਾਮ ਹੀ ਠੰਡਾ ਹੈ।
੬. ਇਸ ਲਈ ਉਸ ਨੂੰ ਸਿਮਰੋ ਤੇ ਸਦਾ ਸੁਖ ਪਾਓ।

ਪ੍ਰ: ਨਾਮ ਸਿਮਰਨ ਕਰਨ ਨਾਲ ਕੀ ਲਾਭ ਪ੍ਰਾਪਤ ਹੁੰਦਾ ਹੈ?

ਉ: ੭. ਐ ਪਿਆਰੇ! ਨਾਮ ਨੂੰ ਸਿਮਰਨ ਕਰਨ ਨਾਲ ਡਰ ਦੂਰ ਹੋ ਜਾਏਗਾ ਅਤੇ ਆਸਾ ਪੂਰਨ ਹੋ ਜਾਂਦੀ ਹੈ, (ਭਾਵ ਨਾ ਹੀ ਉਹ ਮਨੁੱਖ ਕੋਈ ਆਸਾਂ ਬੰਨ੍ਹਦਾ ਹੈ, ਅਤੇ ਨਾ ਉਨ੍ਹਾਂ ਆਸਾਂ ਦੇ ਟੁੱਟਣ ਦਾ ਕੋਈ ਡਰ ਹੀ ਹੁੰਦਾ ਹੈ)।
੮. ਪ੍ਰੇਮਾ-ਭਗਤੀ ਕਰਨ ਨਾਲ ਆਤਮ-ਪ੍ਰਕਾਸ਼ ਪ੍ਰਾਪਤ ਹੁੰਦਾ ਹੈ।
੯. ਅਤੇ ਅੰਤ ਨੂੰ ਜੀਵ ਉਸ ਅਬਿਨਾਸੀ ਘਰ, ਭਾਵ ਪਰਮਾਤਮਾ ਵਿਚ ਜਾ ਵੱਸਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਥੇ ਪੁੱਜ ਕੇ ਮੂਲੋਂ ਹੀ ਜਮਾਂ ਦੀ ਫਾਂਸੀ ਕੱਟੀ ਜਾਂਦੀ ਹੈ।੩।

**੧. ਤਤੁ ਬੀਚਾਰੁ ਕਹੈ ਜਨੁ ਸਾਚਾ ॥**
**੨. ਜਨਮਿ ਮਰੈ ਸੋ ਕਾਚੋ ਕਾਚਾ ॥**

**੩. ਆਵਾ ਗਵਨੁ ਮਿਟੈ ਪ੍ਰਭ ਸੇਵ ॥**
**੪. ਆਪੁ ਤਿਆਗਿ ਸਰਨਿ ਗੁਰਦੇਵ ॥**
**੫. ਇਉ ਰਤਨ ਜਨਮ ਕਾ ਹੋਇ ਉਧਾਰੁ ॥**
**੬. ਹਰਿ ਹਰਿ ਸਿਮਰਿ ਪ੍ਰਾਨ ਆਧਾਰੁ ॥**
**੭. ਅਨਿਕ ਉਪਾਵ ਨ ਛੂਟਨਹਾਰੇ ॥**
**੮. ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥**
**੯. ਹਰਿ ਕੀ ਭਗਤਿ ਕਰਹੁ ਮਨੁ ਲਾਇ ॥**
**੧੦. ਮਨਿ ਬੰਛਤ ਨਾਨਕ ਫਲ ਪਾਇ ॥੪॥**

***ਪਦ ਅਰਥ :*** ਤਤੁ—ਅਕਾਲ ਪੁਰਖ। ਸਾਚਾ—ਸੱਚਾ, ਸੱਚ-ਮੁੱਚ (ਸੇਵਕ)। ਜਨਮਿ ਮਰੈ—ਜੋ ਜੰਮ ਕੇ ਸਿਰਫ਼ ਮਰ ਜਾਂਦਾ ਹੈ। ਕਾਚੋ ਕਾਚਾ—ਕੱਚਾ ਹੀ ਕੱਚਾ। ਆਵਾ ਗਵਨੁ—ਜੰਮਣ ਮਰਨ ਦਾ ਗੇੜ। ਸੇਵ—ਸੇਵਾ। ਆਪੁ—ਆਪਾ-ਭਾਵ। ਰਤਨ ਜਨਮ—ਕੀਮਤੀ ਮਨੁੱਖਾ ਜਨਮ। ਮਨਿ ਬੰਛਤ—ਮਨ-ਇੱਛਤ, ਜਿਨ੍ਹਾਂ ਦੀ ਮਨ ਤਾਂਘ ਕਰਦਾ ਹੈ।

***ਅਰਥ :***

ਪ੍ਰ: ਐ ਸਾਈਂ ਜੀ! ਗੁਰਮਤਿ ਅਨੁਸਾਰ, ਸੱਚਾ ਕੌਣ ਤੇ ਕੱਚਾ ਕੌਣ ਹੈ?

ਉ: ੧. ਐ ਸੱਜਣੋ! ਜੋ ਪੁਰਸ਼ ਤਤਸਰੂਪ ਪਾਰਬ੍ਰਹਮ ਦੀ ਵੀਚਾਰ ਕਰਦਾ ਹੈ ਕਿ ਪ੍ਰਭੂ ਇਕੋ ਹੈ, ਜਾਣ ਲਓ ਉਹ ਸੱਚ-ਮੁੱਚ ਹੀ ਮਨੁੱਖ ਹੈ, ਭਾਵ ਸੱਚਾ ਮਨੁੱਖ ਹੈ।
੨. ਪਰ ਜੋ ਨਿਰਾ ਜੰਮ ਕੇ ਮਰ ਜਾਂਦਾ ਹੈ ਅਤੇ ਬੰਦਗੀ ਤੋਂ ਸੱਖਣਾ ਹੈ, ਉਹ ਕੱਚਾ ਹੀ ਕੱਚਾ ਹੈ।

ਪ੍ਰ: ਹਜ਼ੂਰ! ਫਿਰ ਜਨਮ ਮਰਨ ਕਿਵੇਂ ਮਿਟੇ?

ਉ: ੩. ਹੇ ਪਿਆਰੇ! ਇਹ ਜਨਮ ਮਰਨ ਤਦ ਹੀ ਮਿਟਦਾ ਹੈ, ਜੇ ਕਰ ਉਸ ਪ੍ਰਭੂ ਦੀ ਸੇਵਾ ਕਰੀਏ। ਭਾਵ ਨਾਮ ਸਿਮਰਨ ਕੀਤਿਆਂ ਜਨਮ ਮਰਨ ਤੋਂ ਛੁਟਕਾਰਾ ਹੁੰਦਾ ਹੈ।

ਪ੍ਰ: ਹਜ਼ੂਰ! ਉਸ ਪ੍ਰਭੂ ਦੀ ਸੇਵਾ ਕਿਵੇਂ ਮਿਲ ਸਕਦੀ ਹੈ?

ਉ: ੪. ਹੇ ਭਾਈ! ਸੇਵਾ ਪ੍ਰਾਪਤੀ ਦਾ ਕੇਵਲ ਇਕੋ ਹੀ ਸਾਧਨ ਹੈ ਕਿ ਆਪਾ-ਭਾਵ ਤਿਆਗ ਕੇ ਗੁਰੂ ਦੀ ਸ਼ਰਨ ਵਿਚ ਆ ਪਈਏ ਅਤੇ ਪ੍ਰਭੂ ਦਾ ਸਿਮਰਨ ਕਰਦੇ ਰਹੀਏ।
੫. ਐ ਪਿਆਰਿਓ! ਇਸ ਤਰ੍ਹਾਂ ਇਸ ਕੀਮਤੀ ਮਨੁੱਖਾ-ਜਨਮ ਦਾ ਉਧਾਰ ਹੋ ਜਾਂਦਾ ਹੈ, ਭਾਵ ਇਹ ਜਨਮ ਸਫਲ ਹੋ ਜਾਂਦਾ ਹੈ।
੬. ਇਸ ਲਈ ਹੇ ਜੀਵ! ਉਸ ਹਰੀ-ਪ੍ਰਭੂ ਨੂੰ ਸਿਮਰ, ਕਿਉਂਕਿ ਇਹੋ ਹੀ ਇਕ ਪ੍ਰਾਣਾਂ ਦਾ ਆਸਰਾ ਹੈ।

ਪ੍ਰ: ਹਜ਼ੂਰ! ਅਨੇਕਾਂ ਜੀਵ ਛੁੱਟਣ ਲਈ ਬੜੇ ਉਪਾਅ ਕਰਦੇ ਵੇਖੀਦੇ ਹਨ, ਕੀ ਇਸ ਤਰ੍ਹਾਂ ਉਨ੍ਹਾਂ ਦੇ ਜਨਮ ਮਰਨ ਤੋਂ ਛੁਟਕਾਰਾ ਨਹੀਂ ਹੋਵੇਗਾ?

ਉ: ੭. ਨਹੀਂ, ਹੇ ਮਿੱਤਰੋ! ਹੋਰ ਜੋ ਅਨੇਕਾਂ ਉਪਾਵ ਹਨ, ਉਨ੍ਹਾਂ ਕਰ ਕੇ ਜੀਵ ਜੰਮਣ ਮਰਨ ਤੋਂ ਛੁੱਟ ਨਹੀਂ ਸਕਦੇ।

ਪ੍ਰ: ਐ ਗੁਰੂ ਜੀ! ਇਹ ਵਿਚਾਰ ਕੇਵਲ ਤੁਹਾਡਾ ਆਪਣਾ ਹੀ ਹੈ ਜਾਂ ਹੋਰ ਭੀ ਕਿਸੇ ਦੀ ਰਾਇ ਹੈ?

ਉ: ੮. ਹੇ ਭਾਈ! ਅਸੀਂ ਸਿਮ੍ਰਿਤੀਆਂ, ਸ਼ਾਸਤਰ ਤੇ ਵੇਦਾਂ ਨੂੰ ਭੀ ਵਿਚਾਰਿਆ ਹੈ। ਜਾਂ ਵੇਦਾਂ ਆਦਿ ਦੀ ਵਿਚਾਰ ਭੀ ਪਿਆ ਕਰਦਾ ਰਵ੍ਹੇ, ਇਸ ਤਰ੍ਹਾਂ ਛੁਟਕਾਰਾ ਨਹੀਂ ਹੋਵੇਗਾ।
੯. ਐ ਮਿੱਤਰੋ! ਮਨ ਲਾ ਕੇ ਕੇਵਲ ਪ੍ਰਭੂ ਦੀ ਹੀ ਭਗਤੀ ਕਰੋ।

ਪ੍ਰ: ਕੀ ਇਸ ਤਰ੍ਹਾਂ ਕਰਨ ਨਾਲ ਕੋਈ ਖ਼ਾਸ ਫਲ ਮਿਲ ਸਕੇਗਾ?

ਉ: ੧੦. ਹਾਂ! ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰੇ! ਫਿਰ ਤੁਹਾਨੂੰ ਮਨ-ਇੱਛੇ ਫਲ ਪ੍ਰਾਪਤ ਹੋ ਜਾਣਗੇ।੪।

**੧. ਸੰਗਿ ਨ ਚਾਲਸਿ ਤੇਰੈ ਧਨਾ ॥**
**੨. ਤੂੰ ਕਿਆ ਲਪਟਾਵਹਿ ਮੂਰਖ ਮਨਾ ॥**
**੩. ਸੁਤ ਮੀਤ ਕੁਟੰਬ ਅਰੁ ਬਨਿਤਾ ॥**
**੪. ਇਨ ਤੇ ਕਹਹੁ ਤੁਮ ਕਵਨ ਸਨਾਥਾ ॥**
**੫. ਰਾਜ ਰੰਗ ਮਾਇਆ ਬਿਸਥਾਰ ॥**
**੬. ਇਨ ਤੇ ਕਹਹੁ ਕਵਨ ਛੁਟਕਾਰ ॥**
**੭. ਅਸੁ ਹਸਤੀ ਰਥ ਅਸਵਾਰੀ ॥**
**੮. ਝੂਠਾ ਡੰਫੁ ਝੂਠੁ ਪਾਸਾਰੀ ॥**
**੯. ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ ॥**
**੧੦. ਨਾਮੁ ਬਿਸਾਰਿ ਨਾਨਕ ਪਛੁਤਾਨਾ ॥੫॥**

***ਪਦ ਅਰਥ :*** ਕਿਆ ਲਪਟਾਵਹਿ—ਕਿਉਂ ਲਪਟ ਰਿਹਾ ਹੈਂ, ਕਿਉਂ ਜੱਫਾ ਮਾਰੀ ਬੈਠਾ ਹੈਂ? ਸੁਤ—ਪੁੱਤਰ। ਕੁਟੰਬ—ਪਰਵਾਰ। ਬਨਿਤਾ—ਇਸਤ੍ਰੀ। ਇਨ ਤੇ—ਇਨ੍ਹਾਂ ਵਿੱਚੋਂ। ਸਨਾਥਾ—ਸਾਥ ਦੇਣ ਵਾਲਾ, ਸਾਥੀ। ਛੁਟਕਾਰ—ਸਦਾ ਲਈ ਛੋਟ, ਸਦਾ ਵਾਸਤੇ ਖਲਾਸੀ। ਕਹਹੁ—ਦੱਸੋ। ਅਸੁ—ਘੋੜੇ। ਹਸਤੀ—ਹਾਥੀ। ਡੰਫੁ—ਦਿਖਾਵਾ। ਪਾਸਾਰੀ—ਦਿਖਾਵੇ ਦਾ ਖਿਲਾਰਾ ਖਿਲਾਰਨ ਵਾਲਾ। ਬਿਗਾਨਾ—ਬੇ-ਗਿਆਨਾ, ਮੂਰਖ। ਬਿਸਾਰਿ—ਵਿਸਾਰ ਕੇ, ਭੁਲਾ ਕੇ।

***ਅਰਥ :***

ਪ੍ਰ: ਹਜ਼ੂਰ! ਇਸ ਮਨ ਵਿਚ ਹਰ ਸਮੇਂ ਸੰਸਾਰਕ ਧਨ ਨੂੰ ਇਕੱਠਾ ਕਰਨ ਦੀ ਪਕੜ ਰਹਿੰਦੀ ਹੈ, ਇਸ ਨੂੰ ਸਮਝਾਉਣ ਦਾ ਕੋਈ ਯਤਨ ਦੱਸੋ।

ਉ: ਐ ਮਿੱਤਰੋ! ਮਨ ਨੂੰ ਹਰ ਸਮੇਂ ਇਸ ਤਰ੍ਹਾਂ ਸੰਬੋਧਨ ਕਰਦੇ ਰਿਹਾ ਕਰੋ—
੧. (ਹੇ ਮੇਰੇ ਮੂਰਖ ਮਨਾ! ਨਿਸਚਾ ਕਰ ਲੈ ਕਿ ਇਸ ਸੰਸਾਰਕ) ਧਨ ਨੇ ਇਥੋਂ ਟੁਰਨ ਸਮੇਂ ਤੇਰੇ ਨਾਲ ਨਹੀਂ ਜਾਣਾ।
੨. ਇਸ ਲਈ ਤੂੰ ਦੱਸ! ਇਸ ਨੂੰ ਬਾਰ-ਬਾਰ ਕਿਉਂ ਚੰਬੜਦਾ ਹੈਂ, ਕਿਉਂ ਇਸ ਨੂੰ ਜੱਫਾ ਮਾਰੀ ਬੈਠਾ ਹੈਂ?
੩. ਹੇ ਮਨਾ! ਤੂੰ ਆਪ ਹੀ ਸੋਚ, ਪੁੱਤਰ, ਮਿੱਤਰ, ਟੱਬਰ ਤੇ ਵਹੁਟੀ।
੪. ਦੱਸ ਇਨ੍ਹਾਂ ਵਿੱਚੋਂ ਤੇਰਾ ਸਾਥ ਦੇਣ ਵਾਲਾ ਕੌਣ ਹੈ, ਇਨ੍ਹਾਂ ਵਿੱਚੋਂ ਕੌਣ ਸੁਰੱਖਿਅਤ ਹੋਇਆ ਹੈ?
੫. ਰਾਜ ਤੇ ਰੰਗ ਰਲੀਆਂ, ਇਹ ਮਾਇਆ ਦੇ ਸਾਰੇ (ਅਡੰਬਰ) ਪਸਾਰੇ।

੬. ਤੂੰਹੀ ਆਪ ਦੱਸ! ਇਸ ਪਸਾਰੇ ਵਿਚ ਫਸਿਆ ਹੋਇਆ ਕਿਹੜਾ ਛੁਟਿਆ ਹੈ?

੭. ਫਿਰ ਹੋਰ ਤੱਕ! ਘੋੜੇ, ਹਾਥੀ ਤੇ ਰੱਥ ਆਦਿ ਅਸਵਾਰੀਆਂ, (ਕੀ ਤੂੰ ਨਹੀਂ ਦੇਖਦਾ ਕਿ—)

੮. (ਇਹ ਸਾਰਾ) ਝੂਠਾ ਦਿਖਾਵਾ ਤੇ ਝੂਠਾ ਹੀ ਪਸਾਰਾ ਹੈ।

੯. (ਪਰ ਅਫ਼ਸੋਸ! ਇਹ) ਮੂਰਖ ਮਨੁੱਖ ਉਸ ਪ੍ਰਭੂ ਨੂੰ ਕਦੇ ਪਛਾਣਦਾ ਹੀ ਨਹੀਂ, ਜਿਸ ਨੇ ਇਹ ਸਾਰੇ ਹੀ ਪਦਾਰਥ ਦਿੱਤੇ ਹਨ, ਸਗੋਂ ਉਸ ਨਾਲ ਓਪਰਾ ਹੋ ਰਿਹਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਇਉਂ ਪ੍ਰਭੂ ਦੇ) ਨਾਮ ਨੂੰ ਭੁਲਾ ਕੇ ਪਛੋਤਾਉਂਦਾ ਹੈ।੫।

**੧. ਗੁਰ ਕੀ ਮਤਿ ਤੂੰ ਲੇਹਿ ਇਆਨੇ ॥**
**੨. ਭਗਤਿ ਬਿਨਾ ਬਹੁ ਡੂਬੇ ਸਿਆਨੇ ॥**
**੩. ਹਰਿ ਕੀ ਭਗਤਿ ਕਰਹੁ ਮਨ ਮੀਤ ॥**
**੪. ਨਿਰਮਲ ਹੋਇ ਤੁਮ੍ਾਰੋ ਚੀਤ ॥**
**੫. ਚਰਨ ਕਮਲ ਰਾਖਹੁ ਮਨ ਮਾਹਿ ॥**
**੬. ਜਨਮ ਜਨਮ ਕੇ ਕਿਲਬਿਖ ਜਾਹਿ ॥**
**੭. ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥**
**੮. ਸੁਨਤ ਕਹਤ ਰਹਤ ਗਤਿ ਪਾਵਹੁ ॥**
**੯. ਸਾਰ ਭੂਤ ਸਤਿ ਹਰਿ ਕੋ ਨਾਉ ॥**
**੧੦. ਸਹਜਿ ਸੁਭਾਇ ਨਾਨਕ ਗੁਨ ਗਾਉ ॥੬॥**

***ਪਦ ਅਰਥ :*** ਇਆਨੇ—ਹੇ ਅਨਜਾਣ। ਬਹੁ ਸਿਆਨੇ—ਕਈ ਸਿਆਣੇ ਬੰਦੇ। ਕਿਲਬਿਖ—ਪਾਪ। ਸੁਨਤ—ਸੁਣਦਿਆਂ। ਰਹਤ—ਰਹਿੰਦਿਆਂ। ਗਤਿ—ਉੱਚੀ ਅਵਸਥਾ। ਸਾਰ—ਸਾਰ ਰੂਪ। ਸਹਜਿ ਸੁਭਾਇ—ਸਹਿਜ ਸੁਭਾਅ, ਨਿਰਯਤਨ। ਜਾਂ ਸੁਭਾਇ—ਪ੍ਰੇਮ ਨਾਲ।

***ਅਰਥ :***

ਪ੍ਰ: ਐ ਗੁਰੂ ਜੀ! ਇਹ ਅਨਜਾਣ ਮਨ ਗੁਰੂ ਦੀ ਸਿਖਿਆ ਨੂੰ ਸੁਣਦਾ ਹੈ, ਪਰ ਧਾਰਨ ਨਹੀਂ ਕਰਦਾ, ਕੋਈ ਸਾਧਨ ਦੱਸੋ।

੧. (ਐ ਪਿਆਰੇ! ਇਸ ਨੂੰ ਇਉਂ ਸਮਝਾਉ ਕਿ—) ਹੇ ਅਨਜਾਣਾ! ਤੂੰ ਗੁਰੂ ਦੀ ਸਿਖਿਆ ਨੂੰ ਧਾਰਨ ਕਰ ਲੈ।

੨. ਕਿਉਂਕਿ ਭਗਤੀ ਤੋਂ ਸੱਖਣੇ ਬੜੇ-ਬੜੇ ਸਿਆਣੇ ਬੰਦੇ ਵਿਕਾਰਾਂ ਵਿਚ ਹੀ ਡੁੱਬ ਜਾਂਦੇ ਹਨ, ਭਾਵ ਗੁਮਰਾਹ ਹੋਏ ਹਨ।

੩. ਇਸ ਲਈ ਹੇ ਮਿੱਤਰ ਮਨਾ! ਤੂੰ ਪ੍ਰਭੂ ਦੀ ਭਗਤੀ ਕਰ, (ਤਾਂ ਜੋ—)

੪. ਤੇਰਾ ਮਨ ਵਿਕਾਰਾਂ ਵਲੋਂ ਪਵਿੱਤਰ ਹੋ ਜਾਵੇ।

੫. ਐ ਪਿਆਰੇ! ਤੂੰ ਮਨ ਵਿਚ ਵਾਹਿਗੁਰੂ ਜੀ ਦੇ ਚਰਨ ਕਮਲਾਂ ਨੂੰ ਧਾਰਨ ਕਰ ਕੇ ਰੱਖ।

੬. ਕਿਉਂਕਿ ਇਸ ਤਰ੍ਹਾਂ ਤੇਰੇ ਜਨਮਾਂ ਜਨਮਾਤ੍ਰਾਂ ਦੇ ਪਾਪ ਨਾਸ ਹੋ ਜਾਣਗੇ।

੭. ਆਪ ਤੂੰ ਪ੍ਰਭੂ ਦਾ ਨਾਮ ਜਪ ਤੇ ਹੋਰਨਾਂ ਨੂੰ ਨਾਮ ਜਪਣ ਲਈ ਪ੍ਰੇਰਣਾ ਕਰ।

੮. ਇਸ ਤਰ੍ਹਾਂ ਨਾਮ ਸੁਣਦੇ, ਨਾਮ ਉਚਾਰਦੇ ਤੇ ਨਾਮ ਵਾਲੀ ਰਹਿਣੀ ਰਹਿੰਦਿਆਂ ਮੁਕਤੀ ਪ੍ਰਾਪਤ ਹੋ ਜਾਏਗੀ।

੯. ਸਾਰ ਰੂਪ ਤੇ ਸਤਿ ਰੂਪ ਕੇਵਲ ਹਰੀ ਦਾ ਨਾਮ ਹੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਪਰਮੇਸ਼ਰ ਦਾ ਨਾਮ ਜਪ ਤੇ ਉਸੇ ਦੇ ਸਹਿਜ ਸੁਭਾਅ ਗੁਣਾਂ ਨੂੰ ਗਾਉਂਦਾ ਰਹੋ।੬।

**੧. ਗੁਨ ਗਾਵਤ ਤੇਰੀ ਉਤਰਸਿ ਮੈਲੁ ॥**
**੨. ਬਿਨਸਿ ਜਾਇ ਹਉਮੈ ਬਿਖੁ ਫੈਲੁ ॥**
**੩. ਹੋਹਿ ਅਚਿੰਤੁ ਬਸੈ ਸੁਖ ਨਾਲਿ ॥**
**੪. ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ ॥**
**੫. ਛਾਡਿ ਸਿਆਨਪ ਸਗਲੀ ਮਨਾ ॥**
**੬. ਸਾਧਸੰਗਿ ਪਾਵਹਿ ਸਚੁ ਧਨਾ ॥**
**੭. ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥**
**੮. ਈਹਾ ਸੁਖੁ ਦਰਗਹ ਜੈਕਾਰੁ ॥**
**੯. ਸਰਬ ਨਿਰੰਤਰਿ ਏਕੋ ਦੇਖੁ ॥**
**੧੦. ਕਹੁ ਨਾਨਕ ਜਾ ਕੈ ਮਸਤਕਿ ਲੇਖੁ ॥੭॥**

***ਪਦ ਅਰਥ :*** ਬਿਖੁ—ਜ਼ਹਿਰ, ਵਿਹੁ। ਫੈਲੁ—ਖਿਲਾਰਾ, ਫੈਲਾਅ। ਅਚਿੰਤੁ—ਬੇ-ਫ਼ਿਕਰ। ਸਾਸਿ—ਸਾਹ ਦੇ ਨਾਲ। ਗ੍ਰਾਸਿ—ਗ੍ਰਾਹੀ ਦੇ ਨਾਲ। ਸਚੁ ਧਨਾ—ਸੱਚਾ ਧਨ, ਸਦਾ ਨਾਲ ਨਿਭਣ ਵਾਲਾ ਧਨ, ਦੌਲਤ। ਸੰਚਿ—ਇਕੱਠੀ ਕਰ। ਬਿਉਹਾਰੁ—ਵਪਾਰ। ਈਹਾ—ਇਸ ਜਨਮ ਵਿਚ। ਜੈਕਾਰੁ—ਜੀ ਆਇਆਂ, ਆਦਰ। ਸਰਬ ਨਿਰੰਤਰਿ—ਸਭ ਦੇ ਅੰਦਰ। ਜਾ ਕੈ ਮਸਤਕਿ—ਜਿਸ ਦੇ ਮੱਥੇ 'ਤੇ।

***ਅਰਥ :***

ਪ੍ਰ: ਹਜ਼ੂਰ! ਮਨ ਨੂੰ ਲੱਗੀ ਵਿਕਾਰਾਂ ਦੀ ਮੈਲ ਲਾਹੁਣ ਲਈ ਕਿਹੜਾ ਸਾਧਨ ਕਰਨਾ ਚਾਹੀਦਾ ਹੈ?

ਉ: ੧. (ਐ ਪਿਆਰੇ! ਮਨ ਦੇ ਵਿਕਾਰਾਂ ਦੀ ਮੈਲ ਲਾਹੁਣ ਦਾ ਇਕੋ ਹੀ ਸਾਧਨ ਹੈ ਕਿ ਉਸ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦਾ ਰਹੋ, ਇਉਂ) ਗੁਣ ਗਾਉਂਦਿਆਂ ਤੇਰੇ ਮਨ ਦੀ ਸਾਰੀ ਵਿਕਾਰਾਂ ਦੀ ਮੈਲ ਉਤਰ ਜਾਏਗੀ।

੨. ਅਤੇ ਜੋ ਅੰਦਰ ਹਉਮੈ ਦੀ ਜ਼ਹਿਰ ਵਿਆਪ ਰਹੀ ਹੈ ਅਤੇ ਇਸ ਤੋਂ ਅੱਗੇ ਜੋ ਜ਼ਹਿਰ ਦਾ ਖਿਲਾਰਾ, ਭਾਵ ਮਨ, ਬਾਣੀ ਸਰੀਰ ਦੀ ਬਦੀ ਹੈ, ਇਹ ਭੀ ਸਾਰੀ ਬਿਨਸ ਜਾਵੇਗੀ।

੩. ਤੂੰ ਸੁਖੀ ਜੀਵਨ ਜੀਵੇਂਗਾ ਅਤੇ ਇਉਂ ਬੇ-ਫ਼ਿਕਰ ਹੋ ਜਾਵੇਂਗਾ। ਉਹ ਕਦੋਂ?

੪. ਜਦੋਂ ਤੂੰ ਹਰ ਸ੍ਵਾਸ ਤੇ ਹਰ ਗ੍ਰਾਹੀ ਖਾਣ ਵਿਚ ਪਰਮੇਸ਼ਰ ਦੇ ਨਾਮ ਨੂੰ ਸਿਮਰੇਂਗਾ?

੫. ਇਸ ਲਈ ਹੇ ਮੇਰੇ ਮਨ! ਤੂੰ ਆਪਣੀ ਸਾਰੀ ਚਤਰਾਈ ਛੱਡ ਦੇ।

ਪ੍ਰ: ਐ ਗੁਰੂ ਜੀਉ! ਸਿਆਣਪ ਤੋਂ ਬਿਨਾਂ ਸੱਚਾ ਨਾਮ-ਧਨ ਕਿਵੇਂ ਮਿਲੇਗਾ?

ਉ: ੬. ਹੇ ਸੱਜਣਾ! ਯਕੀਨ ਕਰ ਲੈ ਕਿ ਸਦਾ ਨਾਲ ਨਿਭਣ ਵਾਲਾ ਨਾਮ-ਧਨ ਸਾਧ ਸੰਗਤ ਵਿੱਚੋਂ ਹੀ ਪਾਵੇਂਗਾ।

੭. ਹੇ ਮਿੱਤਰਾ! ਪ੍ਰਭੂ ਦੇ ਨਾਮ ਦੀ ਰਾਸ 'ਕੱਠੀ ਕਰ ਅਤੇ ਇਹੋ ਵਪਾਰ ਕਰ। ਤਦ—

੮. ਇਸ ਜੀਵਨ ਵਿਚ ਸੁਖ ਅਤੇ ਰੱਬੀ-ਦਰਗਾਹ ਵਿਚ ਆਦਰ ਪ੍ਰਾਪਤ ਹੋਵੇਗਾ।

੯. ਸਾਰਿਆਂ ਅੰਦਰ ਉਸ ਇਕੋ ਪ੍ਰਭੂ ਪਰੀ-ਪੂਰਨ ਨੂੰ ਦੇਖ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਰਿਆਂ ਵਿਚ ਇਕੋ ਦੇਖਣ ਦੀ ਦ੍ਰਿਸ਼ਟੀ ਉਸੇ ਨੂੰ ਪ੍ਰਾਪਤ ਹੁੰਦੀ ਹੈ, ਜਿਸ ਦੇ ਮੱਥੇ 'ਤੇ ਉੱਤਮ ਲੇਖ ਲਿਖੇ ਹੋਣ।੭।

**੧. ਏਕੋ ਜਪਿ ਏਕੋ ਸਾਲਾਹਿ ॥**
**੨. ਏਕੁ ਸਿਮਰਿ ਏਕੋ ਮਨ ਆਹਿ ॥**
**੩. ਏਕਸ ਕੇ ਗੁਨ ਗਾਉ ਅਨੰਤ ॥**
**੪. ਮਨਿ ਤਨਿ ਜਾਪਿ ਏਕ ਭਗਵੰਤ ॥**
**੫. ਏਕੋ ਏਕੁ ਏਕੁ ਹਰਿ ਆਪਿ ॥**
**੬. ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥**
**੭. ਅਨਿਕ ਬਿਸਥਾਰ ਏਕ ਤੇ ਭਏ ॥**
**੮. ਏਕੁ ਅਰਾਧਿ ਪਰਾਛਤ ਗਏ ॥**
**੯. ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥**
**੧੦. ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥੮॥੧੯॥**

***ਪਦ ਅਰਥ :*** ਏਕੋ—ਇਕ ਪਰਮੇਸ਼ਰ ਨੂੰ ਹੀ। ਆਹਿ—ਚਾਹ ਕਰ, ਤਾਂਘ ਰੱਖ। ਅਨੰਤ—ਬੇ-ਅੰਤ। ਭਗਵੰਤ—ਭਗਵਾਨ। ਬਿਆਪਿ ਰਹਿਓ—ਸਾਰਿਆਂ ਵਿਚ ਵੱਸ ਰਿਹਾ ਹੈ। ਪਰਾਛਤ—ਪਾਪ। ਰਾਤਾ—ਰੱਤਾ ਹੋਇਆ।

***ਅਰਥ :***

ਪ੍ਰ: ਹੇ ਗੁਰੂ ਜੀ! ਗੁਰਮਤਿ ਅਨੁਸਾਰ ਕਿਸ ਦਾ ਜਪ ਕਰਨਾ ਚਾਹੀਦਾ ਹੈ, ਕਿਸ ਦੀ ਸਿਫ਼ਤ, ਕਿਸ ਦਾ ਸਿਮਰਨ ਅਤੇ ਹਰ ਸਮੇਂ ਚਿਤ ਵਿਚ ਕਿਸ ਦੇ ਮਿਲਣ ਦੀ ਤਾਂਘ ਰੱਖਣੀ ਚਾਹੀਦੀ ਹੈ?

ਉ: ੧. ਐ ਪਿਆਰੇ! ਤੂੰ ਇਕ ਵਾਹਿਗੁਰੂ ਨੂੰ ਜਪਦਾ ਰਹੁ, ਇਕੋ ਦੀ ਸਿਫ਼ਤਿ-ਸਾਲਾਹ ਕਰ।

੨. ਇਕੋ ਨੂੰ ਹੀ ਸਿਮਰਨਾ ਕਰ ਤੇ ਮਨ ਕਰ ਕੇ ਇਕੋ ਪਰਮੇਸ਼ਰ ਦੇ ਮਿਲਣ ਦੀ ਤਾਂਘ ਰੱਖ।

੩. ਉਸ ਇਕ ਬੇਅੰਤ ਪ੍ਰਭੂ ਦੇ ਗੁਣ ਗਾ।

੪. ਮਨ ਕਰ ਕੇ, ਤਨ ਕਰ ਕੇ ਉਸ ਇਕੋ ਪਰਮੇਸ਼ਰ ਨੂੰ ਜਪਦਾ ਰਹੁ।

੫. ਉਹ ਪ੍ਰਭੂ ਸਭ ਥਾਂਈ ਤਿੰਨਾਂ ਸਮਿਆਂ ਵਿਚ ਭੀ ਆਪ ਹੀ ਹੈ।

੬. ਜੋ ਪ੍ਰਭੂ ਪੂਰਨ ਹੋ ਕੇ ਸਾਰੇ ਥਾਂਵਾਂ ਵਿਚ ਪੂਰ ਰਿਹਾ ਹੈ ਅਤੇ ਵਿਆਪਕ ਹੋ ਰਿਹਾ ਹੈ।

੭. ਇਹ ਸਾਰੇ ਦਿੱਸ ਰਹੇ ਪਸਾਰੇ ਉਸ ਇਕ ਪ੍ਰਭੂ ਤੋਂ ਹੀ ਹੋਏ ਹਨ।

੮. ਉਸ ਇਕ ਨੂੰ ਅਰਾਧਦਿਆਂ ਹੀ ਸਭ ਪਾਪ ਦੂਰ ਹੋ ਗਏ ਹਨ।

੯. ਜਿਨ੍ਹਾਂ ਨੇ ਮਨ ਤੇ ਤਨ ਅੰਦਰ ਇਕੋ ਪ੍ਰਭੂ ਨੂੰ ਪ੍ਰੋ ਲਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਨ੍ਹਾਂ ਨੇ ਹੀ ਗੁਰੂ ਦੀ ਕਿਰਪਾ ਦੁਆਰਾ ਉਸ ਇਕ ਪ੍ਰਭੂ ਨੂੰ ਜਾਣ ਲਿਆ ਹੈ।੮।੧੯।

## ਅਸ਼ਟਪਦੀ ਵੀਹਵੀਂ

### ਸਲੋਕੁ ॥

**੧. ਫਿਰਤ ਫਿਰਤ ਪ੍ਰਭ ਆਇਆ**
**ਪਰਿਆ ਤਉ ਸਰਨਾਇ ॥**
**੨. ਨਾਨਕ ਕੀ ਪ੍ਰਭ ਬੇਨਤੀ**
**ਅਪਨੀ ਭਗਤੀ ਲਾਇ ॥੧॥**

***ਪਦ ਅਰਥ :*** ਪ੍ਰਭ—ਹੇ ਪ੍ਰਭੂ! ਪਰਿਆ—ਪਿਆ ਹਾਂ। ਤਉ ਸਰਨਾਇ—ਤੇਰੀ ਸ਼ਰਨ। ਲਾਇ—ਜੋੜ ਲੈ।

***ਅਰਥ :***

ਪ੍ਰ: ਐ ਸਾਈਂ ਜੀਉ! ਜਦ ਕਦੇ ਤੁਸੀਂ ਪ੍ਰਭੂ ਤੋਂ ਮੰਗ ਮੰਗਦੇ ਹੋ, ਤਾਂ ਆਪ ਦੀ ਕਿਹੜੀ ਮੰਗ ਹੁੰਦੀ ਹੈ?

ਉ: ਹੇ ਭਾਈ! ਮੇਰੀ ਤਾਂ ਇਕੋ ਹੀ ਮੰਗ ਹੈ ਕਿ—

੧. ਹੇ ਪ੍ਰਭੂ ਜੀ! ਮੈਂ ਭਟਕਦਾ-ਭਟਕਦਾ ਤੇਰੀ ਸ਼ਰਨ ਵਿਚ ਆ ਪਿਆ ਹਾਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਮੇਰੀ ਇਕ ਹੀ ਅਰਦਾਸ ਹੈ ਕਿ ਮੈਨੂੰ ਆਪਣੀ ਭਗਤੀ ਵਿਚ ਜੋੜ ਲੈ।੧।

### ਅਸਟਪਦੀ ॥

**੧. ਜਾਚਕ ਜਨੁ ਜਾਚੈ ਪ੍ਰਭ ਦਾਨੁ ॥**
**੨. ਕਰਿ ਕਿਰਪਾ ਦੇਵਹੁ ਹਰਿ ਨਾਮੁ ॥**
**੩. ਸਾਧ ਜਨਾ ਕੀ ਮਾਗਉ ਧੂਰਿ ॥**
**੪. ਪਾਰਬ੍ਰਹਮ ਮੇਰੀ ਸਰਧਾ ਪੂਰਿ ॥**
**੫. ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥**
**੬. ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥**
**੭. ਚਰਨ ਕਮਲ ਸਿਉ ਲਾਗੈ ਪ੍ਰੀਤਿ ॥**
**੮. ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥**
**੯. ਏਕ ਓਟ ਏਕੋ ਆਧਾਰੁ ॥**
**੧੦. ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥੧॥**

***ਪਦ ਅਰਥ :*** ਜਾਚਕ ਜਨੁ—ਮੰਗਤਾ ਮਨੁੱਖ। ਜਾਚੈ—ਮੰਗਦਾ ਹੈ। ਧੂਰਿ—ਧੂੜਿ, ਚਰਨ-ਧੂੜੀ। ਮਾਗਉ—ਮੈਂ ਮੰਗਦਾ ਹਾਂ। ਸਰਧਾ—

ਇੱਛਾ। ਪੂਰਿ—ਪੂਰੀ ਕਰ। ਗਾਵਉ—ਮੈਂ ਗਾਵਾਂ। ਨਿਤ ਨੀਤਿ—ਸਦਾ ਹੀ। ਸਾਰੁ—ਸਰੇਸ਼ਟ।

**ਅਰਥ :**

ਪ੍ਰ: ਹੇ ਗੁਰਦੇਵ ਜੀਉ! ਜਦੋਂ ਪ੍ਰਭੂ ਤੁਹਾਨੂੰ ਕੁਝ ਮੰਗਣ ਲਈ ਕਹਿਣ ਤਾਂ ਆਪ ਕੀ ਮੰਗਦੇ ਹੋ ?

ਉ: ਹੇ ਪਿਆਰੇ! ਮੇਰੀ ਤਾਂ ਉਸ ਮਾਲਕ ਤੋਂ ਇਕੋ ਹੀ ਮੰਗ ਹੈ ਕਿ—

੧. ਹੇ ਪ੍ਰਭੂ! ਇਹ ਮੰਗਤਾ ਦਾਸ ਆਪ ਤੋਂ ਕੇਵਲ ਇਕੋ ਦਾਨ ਮੰਗਦਾ ਹੈ।

ਪ੍ਰ: ਉਹ ਕਿਹੜਾ ਦਾਨ ਹੈ ?

ਉ: ੨. ਕ੍ਰਿਪਾ ਕਰ ਕੇ ਮੈਨੂੰ ਕੇਵਲ ਆਪਣਾ ਨਾਮ ਬਖ਼ਸ਼ ਦਿਓ।

ਪ੍ਰ: ਕੀ ਕੁਝ ਹੋਰ ਭੀ ਮੰਗਦੇ ਹੋ ?

ਉ: ੩. ਹਾਂ, ਹੇ ਪ੍ਰਭੂ! ਮੈਂ ਇਸ ਦੇ ਨਾਲ ਆਪ ਦੇ ਸਾਧੂਆਂ ਦੇ ਚਰਨਾਂ ਦੀ ਧੂੜੀ ਭੀ ਮੰਗਦਾ ਹਾਂ।

੪. ਹੇ ਪਾਰਬ੍ਰਹਮ! ਮੇਰੀ ਇਹ ਭੀ ਭਾਵਨਾ ਪੂਰੀ ਕਰ ਦੇ।

੫. ਮੈਂ ਉਨ੍ਹਾਂ ਨਾਲ ਮਿਲ ਕੇ (ਸਦਾ-ਸਦਾ) ਹਮੇਸ਼ਾਂ ਉਸੇ ਪ੍ਰਭੂ ਦੇ ਗੁਣ ਗਾਉਂਦਾ ਰਵਾਂ।

੬. ਅਤੇ ਸ੍ਵਾਸ-ਸ੍ਵਾਸ ਹੇ ਪ੍ਰਭੂ! ਮੈਂ ਤੈਨੂੰ ਹੀ ਸਿਮਰਦਾ ਰਹਾਂ।

੭. ਇਸ ਤਰ੍ਹਾਂ ਆਪ ਦੇ ਚਰਨ ਕਵਲਾਂ ਨਾਲ ਮੇਰੀ ਪ੍ਰੀਤ ਲੱਗੀ ਰਹੇ।

੮. ਅਤੇ ਨਿਤਾ-ਪ੍ਰਤੀ ਹੇ ਪ੍ਰਭੂ! ਆਪ ਜੀ ਦੀ ਭਗਤੀ ਕਰਦਾ ਰਹਾਂ।

੯. ਇਕੋ ਤੂੰ ਮੇਰੀ ਓਟ ਹੋਵੇਂ, ਇਕੋ ਹੀ ਤੂੰ ਮੇਰਾ ਆਸਰਾ ਹੋਵੇਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਆਪ ਦਾ ਸ੍ਰੇਸ਼ਟ ਨਾਮ, (ਜੋ ਸਾਰਿਆਂ ਤੋਂ) ਸਾਰ ਵਸਤੂ ਹੈ, ਇਹੋ ਆਪ ਤੋਂ ਮੰਗਦਾ ਹਾਂ।੧।

**੧. ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ ॥**
**੨. ਹਰਿ ਰਸੁ ਪਾਵੈ ਬਿਰਲਾ ਕੋਇ ॥**
**੩. ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ॥**
**੪. ਪੂਰਨ ਪੁਰਖ ਨਹੀ ਡੋਲਾਨੇ ॥**
**੫. ਸੁਭਰ ਭਰੇ ਪ੍ਰੇਮ ਰਸ ਰੰਗਿ ॥**
**੬. ਉਪਜੈ ਚਾਉ ਸਾਧ ਕੈ ਸੰਗਿ ॥**
**੭. ਪਰੇ ਸਰਨਿ ਆਨ ਸਭ ਤਿਆਗਿ ॥**
**੮. ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ ॥**
**੯. ਬਡਭਾਗੀ ਜਪਿਆ ਪ੍ਰਭੁ ਸੋਇ ॥**
**੧੦. ਨਾਨਕ ਨਾਮਿ ਰਤੇ ਸੁਖੁ ਹੋਇ ॥੨॥**

***ਪਦ ਅਰਥ :*** ਤ੍ਰਿਪਤਾਨੇ—ਰੱਜ ਗਏ, ਮਾਇਆ ਵਲੋਂ ਬੇ-ਪ੍ਰਵਾਹ। ਸੁਭਰ—ਨਕਾ-ਨਕ। ਪ੍ਰੇਮ ਰਸ ਰੰਗਿ—ਪ੍ਰੇਮ ਦੇ ਸੁਆਦ ਦੀ ਮੌਜ ਵਿਚ। ਆਨ—ਹੋਰ। ਤਿਆਗਿ—ਛੱਡ ਕੇ। ਪ੍ਰਗਾਸ—ਚਾਨਣ। ਅਨਦਿਨੁ—ਹਰ ਰੋਜ਼, ਹਰ ਵੇਲੇ। ਬਡਭਾਗੀ—ਵੱਡੇ ਭਾਗਾਂ ਵਾਲੇ ਨੇ। ਨਾਮਿ ਰਤੇ—ਨਾਮ ਵਿਚ ਰੰਗੇ ਹੋਏ ਨੂੰ।

**ਅਰਥ :**

ਪ੍ਰ: ਹਜ਼ੂਰ! ਮਨੁੱਖ ਨੂੰ ਆਤਮਕ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ ?

ਉ: ੧. ਹੇ ਪਿਆਰੇ! ਜਿਸ ਮਨੁੱਖ 'ਤੇ ਉਸ ਪ੍ਰਭੂ ਦੀ ਦਇਆ-ਦ੍ਰਿਸ਼ਟੀ ਹੋ ਜਾਏ, ਤਾਂ ਉਸ ਪ੍ਰਭੂ ਦੀ ਮਿਹਰ ਨਜ਼ਰ ਦਾ ਸਦਕਾ ਮਨੁੱਖ ਨੂੰ ਬੜਾ ਸੁੱਖ (ਆਤਮਕ ਸੁਖ) ਪ੍ਰਾਪਤ ਹੁੰਦਾ ਹੈ।

੨. ਪਰ ਹੇ ਪਿਆਰੇ! ਇਹ ਮਿਹਰ ਦੀ ਨਜ਼ਰ ਦਾ ਸਦਕਾ ਪ੍ਰਾਪਤ ਹੋਣ ਵਾਲੇ ਹਰੀ ਦੇ ਨਾਮ-ਰਸ ਨੂੰ ਕੋਈ ਵਿਰਲਾ ਹੀ ਪਾਉਂਦਾ ਹੈ।

ਪ੍ਰ: ਇਸ ਨਾਮ-ਰਸ ਨੂੰ ਪੀ ਕੇ ਤ੍ਰਿਪਤ ਹੋਣ ਵਾਲਿਆਂ ਦੀ ਪਛਾਣ ਕੀ ਹੈ ?

ਉ: ੩. ਹੇ ਪਿਆਰੇ! ਜਿਨ੍ਹਾਂ ਨੇ ਇਸ ਨਾਮ-ਰਸ ਨੂੰ ਚਖਿਆ ਹੈ, ਬੱਸ, ਉਹ ਮਨੁੱਖ ਮਾਇਆ ਵਲੋਂ ਰੱਜ ਗਏ ਹਨ।

੪. ਤਾਂ, ਉਹ ਪੂਰਨ ਪੁਰਖ ਹਨ, ਜੋ ਕਦੇ ਮੁੜ ਮਾਇਆ ਦੇ ਲਾਹੇ ਘਾਟੇ ਵਿਚ ਡੋਲਦੇ ਨਹੀਂ ਹਨ।

੫. ਉਹ ਪ੍ਰੇਮ-ਰਸ ਵਿਚ ਲਬਾ-ਲਬ ਇਤਨੇ ਭਰ ਜਾਂਦੇ ਹਨ, ਮਾਨੋਂ ਉਹ ਡੁਲ੍ਹ-ਡੁਲ੍ਹ ਪੈਂਦੇ ਹਨ।

੬. ਐਸੇ ਸਾਧੂਆਂ ਦੀ ਸੰਗਤ ਕਰਨ ਵਾਲਿਆਂ ਨੂੰ ਹਰੀ-ਰਸ ਦੀ ਪ੍ਰਾਪਤੀ ਦਾ ਚਾਅ (ਉਪਜੈ) ਪੈਦਾ ਹੁੰਦਾ ਹੈ।

੭. ਉਹ ਸਾਰੇ ਸੰਸਾਰ ਦੇ ਆਸਰਿਆਂ ਨੂੰ ਛੱਡ ਕੇ ਪ੍ਰਭੂ ਦੀ ਸ਼ਰਨ ਆ ਪੈਂਦੇ ਹਨ।

੮. ਉਨ੍ਹਾਂ ਦੀ ਦਿਨੇ ਰਾਤ ਉਸੇ ਵਾਹਿਗੁਰੂ ਵਿਚ ਲਿਵ ਲੱਗ ਗਈ ਹੈ, ਜਿਸ ਦਾ ਸਦਕਾ ਉਨ੍ਹਾਂ ਦੇ ਅੰਦਰ ਗਿਆਨ ਦਾ ਚਾਨਣਾ ਹੋ ਗਿਆ ਹੈ।

੯. ਵੱਡੇ ਭਾਗਾਂ ਵਾਲਿਆਂ ਨੇ ਹੀ ਉਸ ਪ੍ਰਭੂ ਨੂੰ ਜਪਿਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਨਿਸਚੇ ਜਾਣੋ ਕਿ ਨਾਮ ਵਿਚ ਰੰਗਿਆਂ ਹੀ ਸੁਖ ਪ੍ਰਾਪਤ ਹੁੰਦਾ ਹੈ।੨।

**੧. ਸੇਵਕ ਕੀ ਮਨਸਾ ਪੂਰੀ ਭਈ ॥**
**੨. ਸਤਿਗੁਰ ਤੇ ਨਿਰਮਲ ਮਤਿ ਲਈ ॥**
**੩. ਜਨ ਕਉ ਪ੍ਰਭੁ ਹੋਇਓ ਦਇਆਲੁ ॥**
**੪. ਸੇਵਕੁ ਕੀਨੋ ਸਦਾ ਨਿਹਾਲੁ ॥**
**੫. ਬੰਧਨ ਕਾਟਿ ਮੁਕਤਿ ਜਨੁ ਭਇਆ ॥**
**੬. ਜਨਮ ਮਰਨ ਦੂਖੁ ਭ੍ਰਮੁ ਗਇਆ ॥**
**੭. ਇਛ ਪੁਨੀ ਸਰਧਾ ਸਭ ਪੂਰੀ ॥**
**੮. ਰਵਿ ਰਹਿਆ ਸਦ ਸੰਗਿ ਹਜੂਰੀ ॥**
**੯. ਜਿਸ ਕਾ ਸਾ ਤਿਨਿ ਲੀਆ ਮਿਲਾਇ ॥**
**੧੦. ਨਾਨਕ ਭਗਤੀ ਨਾਮਿ ਸਮਾਇ ॥੩॥**

***ਪਦ ਅਰਥ :*** ਮਨਸਾ—ਮਨ ਦੀ ਇੱਛਾ। ਮਤਿ—ਸਿਖਿਆ। ਜਨ ਕਉ—ਆਪਣੇ ਸੇਵਕ ਨੂੰ। ਨਿਹਾਲੁ—ਪ੍ਰਸੰਨ, ਖ਼ੁਸ਼। ਭ੍ਰਮੁ—ਭਰਮ, ਭੁਲੇਖਾ, ਸੰਸਾ। ਰਵਿ ਰਹਿਆ—ਸਭਨਾਂ ਥਾਂਵਾਂ ਵਿਚ ਮੌਜੂਦ।

ਸਦ—ਸਦਾ। ਸੰਗਿ—ਨਾਲ। ਹਜੂਰੀ—ਅੰਗ-ਸੰਗ। ਸਾ—ਸੀ, ਬਣਿਆਂ। ਤਿਨਿ—ਉਸ ਪ੍ਰਭੂ ਨੇ।

**ਅਰਥ :**

ਪ੍ਰ: ਐ ਗੁਰੂ ਜੀਉ! ਉਹ ਕਿਹੜਾ ਸੇਵਕ ਹੈ, ਜਿਸ ਦੀਆਂ ਸਾਰੀਆਂ ਹੀ ਮਨ ਦੀਆਂ ਇੱਛਾਵਾਂ ਪੂਰਨ ਹੋ ਜਾਂਦੀਆਂ ਹਨ?

ਉ: ੧. ਐ ਭਰਾਵੋ! ਉਸ ਸੇਵਕ ਦੀਆਂ ਗੁਰਮਤਿ ਅਨੁਕੂਲ ਸਾਰੀਆਂ ਹੀ ਮਨ ਦੀਆਂ ਸ਼ੁਭ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ।

੨. ਹੇ ਭਾਈਓ! ਜਦੋਂ ਸੇਵਕ ਸਤਿਗੁਰੂ ਪਾਸੋਂ ਨਾਮ ਸਿਮਰਨ ਦੀ ਪਵਿੱਤਰ ਸਿਖਿਆ ਸੁਣਕੇ ਉਸ ਦਾ ਧਾਰਣੀ ਹੋ ਜੀਵਨ ਗੁਜ਼ਾਰਦਾ ਹੈ।

੩. ਜਦੋਂ ਸੇਵਕ ਨੇ ਨਾਮ ਸਿਮਰਨ ਕੀਤਾ ਤਾਂ ਉਹ ਪ੍ਰਭੂ ਦਿਆਲੂ ਹੋ ਗਿਆ।

੪. ਬਸ, ਉਸ ਸੇਵਕ ਨੂੰ ਪਰਮੇਸ਼ਰ ਸਦਾ ਲਈ ਨਿਹਾਲ ਕਰ ਦੇਂਦਾ ਹੈ। ਭਾਵ ਉਸਨੂੰ ਹਰ ਵਕਤ ਪ੍ਰਸੰਨ-ਚਿਤ ਰੱਖਦਾ ਹੈ।

੫. ਇਸ ਤਰ੍ਹਾਂ ਉਹ ਸੇਵਕ ਮਾਇਆ ਦੇ ਜੰਜਾਲ ਤੋੜ ਕੇ ਸਮਝੋ ਮੁਕਤ ਹੋ ਗਿਆ ਹੈ।

੬. ਹੁਣ ਉਸ ਦਾ ਜੰਮਣ ਮਰਨ ਦੇ ਗੇੜ ਦਾ ਦੁੱਖ ਤੇ ਸੰਸਾ ਮੁੱਕ ਜਾਂਦਾ ਹੈ।

੭. ਉਸ ਸੇਵਕ ਦੀ ਮੁਕਤੀ ਦੀ ਇੱਛਾ ਪੁੱਗ ਗਈ ਅਤੇ ਪ੍ਰਭੂ ਮਿਲਾਪ ਦੀ ਸ਼ਰਧਾ ਭੀ ਪੂਰਨ ਹੋ ਗਈ ਹੈ।

ਪ੍ਰ: ਹਜ਼ੂਰ! ਇਹ ਸਫਲਤਾ ਉਸ ਨੂੰ ਕਿਵੇਂ ਮਿਲੀ?

ਉ: ੮. ਕਿਉਂਕਿ ਹੁਣ ਉਸਨੂੰ ਵਿਆਪਕ ਪਰਮੇਸ਼ਰ ਸਦਾ ਹੀ ਅੰਗ-ਸੰਗ ਦਿੱਸ ਰਿਹਾ ਹੈ।

ਪ੍ਰ: ਹਜ਼ੂਰ! ਆਖ਼ਰ ਉਸ ਨੂੰ ਫਲ ਕੀ ਪ੍ਰਾਪਤ ਹੋਇਆ?

ਉ: ੯. ਹੇ ਭਾਈ! ਫਲ ਇਹ ਪ੍ਰਾਪਤ ਹੋਇਆ ਕਿ ਜਿਸ ਦਾ ਉਹ ਦਾਸ ਬਣਿਆ ਸੀ, ਉਸੇ ਨੇ ਉਸ ਦਾਸ ਨੂੰ ਆਪਣੇ ਨਾਲ ਮਿਲਾ ਲਿਆ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਹ ਗੱਲ ਨਿਸਚੇ ਜਾਣੋ ਕਿ ਉਸ ਪ੍ਰਭੂ ਦੀ ਭਗਤੀ ਕਰਕੇ ਹੀ ਉਸ ਨਾਮੀ ਵਿਚ ਸਮਾਈਦਾ ਹੈ।੩।

**੧. ਸੋ ਕਿਉ ਬਿਸਰੈ ਜਿ ਘਾਲ ਨ ਭਾਨੈ ॥**
**੨. ਸੋ ਕਿਉ ਬਿਸਰੈ ਜਿ ਕੀਆ ਜਾਨੈ ॥**
**੩. ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ ॥**
**੪. ਸੋ ਕਿਉ ਬਿਸਰੈ ਜਿ ਜੀਵਨ ਜੀਆ ॥**
**੫. ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ ॥**
**੬. ਗੁਰ ਪ੍ਰਸਾਦਿ ਕੋ ਬਿਰਲਾ ਲਾਖੈ ॥**
**੭. ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ ॥**
**੮. ਜਨਮ ਜਨਮ ਕਾ ਟੂਟਾ ਗਾਢੈ ॥**
**੯. ਗੁਰਿ ਪੂਰੈ ਤਤੁ ਇਹੈ ਬੁਝਾਇਆ ॥**
**੧੦. ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥੪॥**

***ਪਦ ਅਰਥ :*** ਸੋ—ਉਹ (ਪਰਮੇਸ਼ਰ)। ਘਾਲ—ਮਿਹਨਤ। ਨ ਭਾਨੈ—ਨਹੀਂ ਭੰਨਦਾ, ਅਜਾਈਂ ਨਹੀਂ ਜਾਣ ਦੇਂਦਾ। ਕੀਆ—ਕੀਤਾ, ਕੀਤੀ ਹੋਈ ਕਮਾਈ। ਜਾਨੈ—ਚੇਤੇ ਰੱਖਦਾ ਹੈ। ਜੀਵਨ ਜੀਆ—ਜੀਵਾਂ ਦਾ ਜੀਵਨ ਰੂਪ ਹੈ। ਅਗਨਿ—ਮਾਂ ਦੇ ਪੇਟ ਦੀ ਅੱਗ। ਲਾਖੈ—ਸਮਝਦਾ ਹੈ। ਬਿਖੁ—ਮਾਇਆ ਦੀ ਵਿਹੁ। ਗੁਰਿ ਪੂਰੈ—ਪੂਰੇ ਗੁਰੂ ਨੇ। ਤਤੁ—ਅਸਲੀਅਤ। ਜਨ—ਜਨਾਂ ਨੇ, ਸੇਵਕਾਂ ਨੇ।

**ਅਰਥ :**

੧. ਹੇ ਭਾਈ! ਉਹ ਪ੍ਰਭੂ ਸਾਨੂੰ ਕਿਉਂ ਭੁੱਲ ਜਾਵੇ, ਜੋ ਮਨੁੱਖ ਦੀ ਕੀਤੀ ਮਿਹਨਤ ਦੀ ਕਮਾਈ ਨੂੰ ਕਦੇ ਅਜਾਈਂ ਨਹੀਂ ਜਾਣ ਦੇਂਦਾ, ਭਾਵ ਕਮਾਈ ਐਵੇਂ ਨਹੀਂ ਗਵਾਉਂਦਾ, ਅਵੱਸ਼ ਫਲ ਦੇਂਦਾ ਹੈ।

੨. ਤੈਨੂੰ ਉਹ ਪ੍ਰਭੂ ਕਿਉਂ ਵਿਸਰੇ, ਜੋ ਹਰ ਕੀਤੀ ਕਿਰਤ ਨੂੰ ਜਾਣਦਾ ਹੈ।

੩. ਹੇ ਪਿਆਰੇ! ਉਹ ਪ੍ਰਭੂ ਤੈਨੂੰ ਕਿਉਂ ਵਿਸਰ ਜਾਵੇ, ਜਿਸ ਨੇ ਸਾਨੂੰ ਸਭੇ ਪਦਾਰਥ ਬਖ਼ਸ਼ਸ਼ ਕੀਤੇ ਹਨ।

੪. ਦੱਸ, ਉਹ ਤੈਨੂੰ ਕਿਉਂ ਭੁਲ ਜਾਵੇ, ਜੋ ਸਾਡੇ ਸਾਰੇ ਜੀਵਾਂ ਦਾ ਭੀ ਜੀਵਨ ਰੂਪ ਹੈ।

੫. ਹੇ ਸੱਜਣਾ! ਤੂੰ ਦੱਸ, ਉਹ ਅਕਾਲ ਪੁਰਖ ਤੈਨੂੰ ਕਿਉਂ ਭੁੱਲ ਜਾਵੇ, ਜੋ ਤੈਨੂੰ ਮਾਂ ਦੇ ਪੇਟ ਦੀ ਅੱਗ ਵਿਚ ਬਚਾਅ ਕੇ ਰੱਖਦਾ ਹੈ।

ਪ੍ਰ: ਐ ਸਾਈਂ ਜੀਉ! ਇਸ ਗੱਲ ਨੂੰ ਹਰ ਮਨੁੱਖ ਕਿਉਂ ਨਹੀਂ ਸਮਝ ਲੈਂਦਾ?

ਉ: ੬. ਐ ਪਿਆਰੇ! ਇਸ ਗੱਲ ਨੂੰ ਗੁਰੂ ਦੀ ਕਿਰਪਾ ਦੁਆਰਾ ਕੋਈ ਵਿਰਲਾ ਮਨੁੱਖ ਹੀ ਸਮਝਦਾ ਹੈ।

੭. ਹੇ ਭੋਲਿਆ! ਦੱਸ, ਤੈਨੂੰ ਉਹ ਅਕਾਲ ਪੁਰਖ ਕਿਉਂ ਭੁੱਲ ਜਾਵੇ ਜੋ ਤੈਨੂੰ ਮਾਇਆ, ਜਾਂ ਪਾਪਾਂ ਦੀ ਵਿਹੁ ਵਿੱਚੋਂ ਕੱਢ ਲੈਂਦਾ ਹੈ।

੮. ਅਤੇ ਉਹ ਕਈ ਜਨਮ ਜਨਮਾਤ੍ਰਾਂ ਦੇ ਵਿਛੜੇ ਜੀਵਾਂ ਨੂੰ ਆਪਣੇ ਨਾਲ ਜੋੜ ਲੈਂਦਾ ਹੈ।

ਪ੍ਰ: ਹਜ਼ੂਰ! ਇਹ ਵਿਚਾਰ ਤੁਹਾਡੇ ਆਪਣੇ ਹੀ ਹਨ, ਜਾਂ ਕਿਸੇ ਹੋਰ ਦਾ ਭੀ ਇਹ ਸਿਧਾਂਤ ਹੈ?

ਉ: ੯. ਹੇ ਭਰਾਵੋ! ਇਹ ਜੋ ਅਸਾਂ ਉਪਰ ਸਿਧਾਂਤ ਦਰਸਾਇਆ ਹੈ, ਇਹ ਤੱਤ ਸਾਨੂੰ ਪੂਰਨ ਗੁਰੂ, ਗੁਰੂ ਰਾਮਦਾਸ ਜੀ ਨੇ ਸਮਝਾਇਆ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਇਸ ਤੱਤ ਨੂੰ ਜਾਣ ਕੇ ਦਾਸਾਂ ਨੇ ਨਿਤ ਆਪਣਾ ਪ੍ਰਭੂ ਹੀ ਧਿਆਇਆ ਹੈ।੪।

**੧. ਸਾਜਨ ਸੰਤ ਕਰਹੁ ਇਹੁ ਕਾਮੁ ॥**
**੨. ਆਨ ਤਿਆਗਿ ਜਪਹੁ ਹਰਿ ਨਾਮੁ ॥**

**੩. ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥**
**੪. ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥**
**੫. ਭਗਤਿ ਭਾਇ ਤਰੀਐ ਸੰਸਾਰੁ ॥**
**੬. ਬਿਨੁ ਭਗਤੀ ਤਨੁ ਹੋਸੀ ਛਾਰੁ ॥**
**੭. ਸਰਬ ਕਲਿਆਣ ਸੂਖ ਨਿਧਿ ਨਾਮੁ ॥**
**੮. ਬੂਡਤ ਜਾਤ ਪਾਏ ਬਿਸ੍ਰਾਮੁ ॥**
**੯. ਸਗਲ ਦੂਖ ਕਾ ਹੋਵਤ ਨਾਸੁ ॥**
**੧੦. ਨਾਨਕ ਨਾਮੁ ਜਪਹੁ ਗੁਨਤਾਸੁ ॥੫॥**

***ਪਦ ਅਰਥ :*** ਆਨ—ਹੋਰ। ਤਿਆਗਿ—ਛੱਡ ਕੇ। ਅਵਰਹ—ਹੋਰਨਾਂ ਨੂੰ। ਭਗਤਿ ਭਾਇ—ਭਗਤੀ ਦੇ ਪਿਆਰ ਨਾਲ। ਛਾਰੁ—ਸੁਆਹ, ਵਿਅਰਥ। ਕਲਿਆਣ—ਭਲੇ ਭਾਗ, ਬਰਕਤਾਂ। ਨਿਧਿ—ਖ਼ਜ਼ਾਨਾ। ਬੂਡਤ ਜਾਤ—ਡੁੱਬਦਾ ਜਾਂਦਾ। ਬਿਸ੍ਰਾਮੁ—ਟਿਕਾਣਾ। ਗੁਨਤਾਸੁ—ਗੁਣਾਂ ਦਾ ਸਮੁੰਦਰ।

***ਅਰਥ :***

ਪ੍ਰ: ਐ ਗੁਰਦੇਵ ਜੀਉ ! ਜਦੋਂ ਤੁਸੀਂ ਸੰਤ, ਸੱਜਣਾਂ ਨੂੰ ਸੰਬੋਧਨ ਕਰਦੇ ਹੋ, ਤਾਂ ਉਨ੍ਹਾਂ ਲਈ ਆਪ ਜੀ ਦਾ ਕੀ ਉਪਦੇਸ਼ ਹੈ ?

ੳ: ੧. ਹੇ ਭਰਾਵੋ ! ਉਨ੍ਹਾਂ ਲਈ ਤਾਂ ਇਕੋ ਉਪਦੇਸ਼ ਹੈ ਕਿ ਹੇ ਸੱਜਣੋ ! ਹੇ ਸੰਤ ਜਨੋ ! ਤੁਸੀਂ ਇਹੋ ਇਕ ਕੰਮ ਕਰਦੇ ਰਹੋ।

੨. ਹੋਰ ਸਾਰੇ ਹੀ ਆਹਰਾਂ ਨੂੰ ਛੱਡ ਕੇ ਕੇਵਲ ਪ੍ਰਭੂ ਦਾ ਹੀ ਨਾਮ ਜਪੋ।

੩. ਹੇ ਸੰਤੋ ! ਲਗਾਤਾਰ ਮਨ, ਤਨ, ਬਾਣੀ ਦੁਆਰਾ ਸਿਮਰ ਕੇ ਸੁਖ ਪਾ ਲਵੋ।

੪. ਨਾਮ ਆਪ ਭੀ ਜਪੋ ਤੇ ਹੋਰਨਾਂ ਨੂੰ ਭੀ ਜਪਾਓ (ਤਾਂਕਿ ਉਹ ਭੀ ਸੁਖੀ ਹੋਣ)।

੫. ਹੇ ਸੱਜਣੋ ! ਨਿਸਚਾ ਕਰੋ ਕਿ ਪਰਮੇਸ਼ਰ ਦੀ ਭਗਤੀ ਵਿਚ ਪਿਆਰ ਲਾਇਆਂ ਹੀ ਸੰਸਾਰ ਤੋਂ ਤਰ ਸਕੀਦਾ ਹੈ।

੬. ਹੇ ਭਰਾਵੋ ! ਭਗਤੀ ਕੀਤੇ ਬਿਨਾਂ ਇਹ ਦੇਹ ਸੁਆਹ ਹੋ ਜਾਵੇਗੀ, ਭਾਵ ਪਰਮੇਸ਼ਰ ਦੀ ਪ੍ਰੇਮਾ-ਭਗਤੀ ਤੋਂ ਸੱਖਣੀ ਇਹ ਦੇਹ ਵਿਅਰਥ ਹੈ।

੭. ਹੇ ਭਾਈਓ ! ਇਹ ਪ੍ਰਭੂ ਦਾ ਨਾਮ, ਸਾਰੀਆਂ ਹੀ ਬਰਕਤਾਂ ਤੇ ਸਾਰੇ ਹੀ ਸੁਖਾਂ ਦਾ ਖ਼ਜ਼ਾਨਾ ਹੈ।

੮. ਇਹ ਨਾਮ ਜੇ ਕੋਈ ਸੰਸਾਰ-ਨਦੀ ਵਿਚ ਪਿਆ ਡੁੱਬਦਾ ਭੀ ਹੋਵੇ, ਨਿਸਚਾ ਕਰ ਲਓ ਕਿ ਨਾਮ ਨਾਲ ਉਹ ਭੀ ਸਲਾਮਤੀ ਪ੍ਰਾਪਤ ਕਰ ਲੈਂਦਾ ਹੈ।

ਪ੍ਰ: ਹੋਰ ਕੀ ਕੁਝ ਮਿਲਦਾ ਹੈ ?

ੳ: ੯. ਸਾਰੇ ਹੀ ਜੋ ਦੁੱਖ ਹਨ, ਉਹ ਨਾਸ ਹੋ ਜਾਂਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ, ਇਸ ਲਈ ਹੇ ਪਿਆਰੇ ! ਪਰਮੇਸ਼ਰ ਦਾ ਨਾਮ ਹੀ ਜਪੋ, ਜੋ ਸਾਰੇ ਹੀ ਗੁਣਾਂ ਦਾ ਸਮੁੰਦਰ ਹੈ।੫।

**੧. ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥**
**੨. ਮਨ ਤਨ ਅੰਤਰਿ ਇਹੀ ਸੁਆਉ ॥**
**੩. ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ ॥**
**੪. ਮਨੁ ਬਿਗਸੈ ਸਾਧ ਚਰਨ ਧੋਇ ॥**
**੫. ਭਗਤ ਜਨਾ ਕੈ ਮਨਿ ਤਨਿ ਰੰਗੁ ॥**
**੬. ਬਿਰਲਾ ਕੋਊ ਪਾਵੈ ਸੰਗੁ ॥**
**੭. ਏਕ ਬਸਤੁ ਦੀਜੈ ਕਰਿ ਮਇਆ ॥**
**੮. ਗੁਰ ਪ੍ਰਸਾਦਿ ਨਾਮੁ ਜਪਿ ਲਇਆ ॥**
**੯. ਤਾ ਕੀ ਉਪਮਾ ਕਹੀ ਨ ਜਾਇ ॥**
**੧੦. ਨਾਨਕ ਰਹਿਆ ਸਰਬ ਸਮਾਇ ॥੬॥**

***ਪਦ ਅਰਥ :*** ਉਪਜੀ—ਪੈਦਾ ਹੋਈ। ਪ੍ਰੇਮ ਰਸੁ—ਪ੍ਰੇਮ ਦਾ ਸੁਆਦ। ਸੁਆਉ—ਸੁਆਰਥ, ਚਾਹਨਾ, ਖ਼ਾਹਸ਼। ਨੇਤ੍ਰਹੁ—ਅੱਖਾਂ ਨਾਲ। ਪੇਖਿ—ਵੇਖ ਕੇ। ਦਰਸੁ—ਦਰਸ਼ਨ। ਬਿਗਸੈ—ਖਿੜ ਪੈਂਦਾ ਹੈ। ਰੰਗੁ—ਮੌਜ, ਪਿਆਰ। ਸੰਗੁ—ਸੰਗਤ, ਸਾਥ। ਬਸਤੁ—ਚੀਜ਼। ਮਇਆ—ਮਿਹਰ। ਉਪਮਾ—ਵਡਿਆਈ।

***ਅਰਥ :***

੧. ਹੇ ਪਿਆਰੇ ! ਜਦ ਕਿਸੇ ਦੇ ਅੰਦਰ ਵਾਹਿਗੁਰੂ ਦੀ ਪ੍ਰੀਤ ਪੈਦਾ ਹੋ ਜਾਏ ਤੇ ਪ੍ਰਭੂ ਦੇ ਪਿਆਰ ਦਾ ਹੀ ਰਸ ਭਰ ਜਾਵੇ, ਤਾਂ ਫਿਰ ਉਸ ਦੇ—

੨. ਮਨ ਅਤੇ ਤਨ ਵਿਚ ਏਹੋ ਚਾਹਨਾ ਰਹਿੰਦੀ ਹੈ (ਕਿ ਮੈਨੂੰ ਨਾਮ ਦੀ ਦਾਤ ਹੀ ਪ੍ਰਾਪਤ ਹੋਵੇ)।

੩. ਉਸ ਨੂੰ ਇਨ੍ਹਾਂ ਅੱਖਾਂ ਦੁਆਰਾ ਗੁਰੂ ਦਾ ਦਰਸ਼ਨ ਕਰ ਕੇ ਸੁਖ ਹੁੰਦਾ ਹੈ।

੪. ਐਸੇ ਸਾਧੂ-ਗੁਰੂ ਦੇ ਚਰਨ ਧੋ ਕੇ ਉਸ ਦਾ ਮਨ ਖਿੜ ਜਾਂਦਾ ਹੈ।

੫. ਅਜਿਹੇ ਭਗਤਾਂ ਦੇ ਮਨ ਤੇ ਸਰੀਰ ਅੰਦਰ ਪ੍ਰਭੂ ਦਾ ਹੀ ਸਦਾ ਅਨੰਦ ਭਰਿਆ ਰਹਿੰਦਾ ਹੈ।

੬. ਪਰ ਉਨ੍ਹਾਂ ਦੀ ਸੰਗਤ ਕਿਸੇ ਵਿਰਲੇ ਨਸੀਬਾਂ ਵਾਲੇ ਨੂੰ ਹੀ ਪ੍ਰਾਪਤ ਹੁੰਦੀ ਹੈ।

ਪ੍ਰ: ਹਜ਼ੂਰ ! ਪ੍ਰਭੂ ਪਾਸੋਂ ਤੁਹਾਡੀ ਮੰਗ ਕੀ ਹੈ ?

ੳ: ਹੇ ਪਿਆਰੇ ! ਸਾਡੀ ਤਾਂ ਇਕੋ ਹੀ ਉਸ ਪਾਸੋਂ ਮੰਗ ਹੈ ਕਿ—

੭. ਹੇ ਪ੍ਰਭੂ ! ਸਾਨੂੰ ਤਾਂ ਕਿਰਪਾ ਕਰ ਕੇ ਇਕੋ ਹੀ ਵਸਤੂ ਬਖ਼ਸ਼ੋ।

੮. ਤਾਂ ਜੋ ਗੁਰੂ ਦੀ ਮਿਹਰ ਦੁਆਰਾ ਤੇਰਾ ਨਾਮ ਜਪ ਸਕੀਏ।

੯. ਹੇ ਭਾਈ ! ਉਸ ਪ੍ਰਭੂ ਦੀ ਉਪਮਾ ਅਮਿਤ ਹੈ, ਜੋ ਕਹੀ ਨਹੀਂ ਜਾ ਸਕਦੀ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ ! ਉਹ ਪਰਮੇਸ਼ਰ ਸਾਰਿਆਂ ਅੰਦਰ ਵਿਆਪਕ ਹੈ (ਇਸ ਕਰ ਕੇ ਉਸ ਨੂੰ ਨਾਮ ਦੁਆਰਾ ਆਪਣੇ ਅੰਦਰ ਅਨੁਭਵ ਕਰੋ)।੬।

**੧. ਪ੍ਰਭ ਬਖਸੰਦ ਦੀਨ ਦਇਆਲ ॥**
**੨. ਭਗਤਿ ਵਛਲ ਸਦਾ ਕਿਰਪਾਲ ॥**
**੩. ਅਨਾਥ ਨਾਥ ਗੋਬਿੰਦ ਗੁਪਾਲ ॥**
**੪. ਸਰਬ ਘਟਾ ਕਰਤ ਪ੍ਰਤਿਪਾਲ ॥**

**੫. ਆਦਿ ਪੁਰਖ ਕਾਰਣ ਕਰਤਾਰ ॥**
**੬. ਭਗਤ ਜਨਾ ਕੇ ਪ੍ਰਾਨ ਅਧਾਰ ॥**
**੭. ਜੋ ਜੋ ਜਪੈ ਸੁ ਹੋਇ ਪੁਨੀਤ ॥**
**੮. ਭਗਤਿ ਭਾਇ ਲਾਵੈ ਮਨ ਹੀਤ ॥**
**੯. ਹਮ ਨਿਰਗੁਨੀਆਰ ਨੀਚ ਅਜਾਨ ॥**
**੧੦. ਨਾਨਕ ਤੁਮਰੀ ਸਰਨਿ ਪੁਰਖ ਭਗਵਾਨ ॥੭॥**

***ਪਦ ਅਰਥ :*** ਪ੍ਰਭ ਬਖਸੰਦ—ਹੇ ਬਖ਼ਸ਼ਣਹਾਰ ਪ੍ਰਭੂ। ਭਗਤਿ ਵਛਲ—ਹੇ ਭਗਤੀ ਨਾਲ ਪਿਆਰ ਕਰਨ ਵਾਲੇ। ਕਰਤ—ਕਰਦਾ ਹੈ। ਪ੍ਰਤਿਪਾਲ—ਪਾਲਣਾ। ਅਧਾਰ—ਆਸਰਾ। ਪੁਨੀਤ—ਪਵਿੱਤਰ। ਹੀਤ—ਹਿੱਤ, ਪਿਆਰ। ਨਿਰਗੁਨੀਆਰ—ਗੁਣ-ਹੀਨ।

***ਅਰਥ :***

ਪ੍ਰ: ਐ ਸਾਈਂ ਜੀਉ! ਦੱਸੋ, ਉਸ ਪ੍ਰਭੂ ਅੱਗੇ ਜੋਦੜੀ ਕਿਸ ਤਰ੍ਹਾਂ ਕਰਦੇ ਰਹੀਏ?

ਉ: ਹੇ ਭਾਈ! ਨਿੰਮਰਤਾ ਸਹਿਤ ਇਉਂ ਬੇਨਤੀ ਕਰਦੇ ਰਹੋ ਕਿ—

੧. ਹੇ ਬਖ਼ਸ਼ਣਹਾਰ ਪ੍ਰਭੂ! ਹੇ ਗ਼ਰੀਬਾਂ 'ਤੇ ਦਇਆ ਕਰਨ ਵਾਲੇ ਦਿਆਲੂ ਪ੍ਰਭੂ।
੨. ਹੇ ਭਗਤਾਂ ਨੂੰ ਪਿਆਰ ਕਰਨ ਵਾਲੇ ਪ੍ਰਭੂ, ਹੇ ਉਨ੍ਹਾਂ 'ਤੇ ਸਦਾ ਹੀ ਦਇਆ ਦੇ ਘਰ ਜੀਉ।
੩. ਹੇ ਯਤੀਮਾਂ ਦੇ ਮਾਲਕ, ਹੇ ਗੋਬਿੰਦ, ਹੇ ਗੁਪਾਲ ਜੀਉ!
੪. ਤੁਸੀਂ ਜੋ ਸਾਰਿਆਂ ਸਰੀਰਾਂ ਦੀ ਪਾਲਣਾ ਕਰਦੇ ਹੋ।
੫. ਹੇ ਸਾਰਿਆਂ ਦੇ ਮੁੱਢ ਤੇ ਸਾਰਿਆਂ ਵਿਚ ਵਿਆਪਕ ਪ੍ਰਭੂ! ਹੇ ਜਗਤ ਦੇ ਮੂਲ, ਹੇ ਕਰਤਾਰ।
੬. ਤੁਸੀਂ ਆਪਣੇ ਭਗਤ ਜਨਾਂ ਦੇ ਪ੍ਰਾਣਾਂ ਦਾ ਆਸਰਾ ਰੂਪ ਹੋ।
੭. ਜੋ ਜੋ ਵੀ ਆਪ ਨੂੰ ਜਪਦਾ ਹੈ, ਉਹ ਪਵਿੱਤਰ ਹੋ ਜਾਂਦਾ ਹੈ।
੮. ਹਾਂ, ਜੋ ਜਪਣ ਵਾਲਾ ਮਨੁੱਖ ਭਗਤੀ-ਭਾਵ ਨਾਲ ਆਪਣੇ ਮਨ ਵਿਚ ਹਿੱਤ ਲਾਉਂਦਾ ਹੈ, ਭਾਵ ਮਨ ਦੇ ਪਿਆਰ ਸਹਿਤ ਜਪਦਾ ਹੈ।
੯. ਅਸੀਂ ਨੀਚ ਹਾਂ, ਅਨਜਾਣ ਹਾਂ ਅਤੇ ਗੁਣਾਂ ਤੋਂ ਰਹਿਤ ਹਾਂ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਗਵਾਨ ਪੁਰਖ! ਅਸੀਂ ਤੇਰੀ ਸ਼ਰਨ ਆਏ ਹਾਂ।੭।

**੧. ਸਰਬ ਬੈਕੁੰਠ ਮੁਕਤਿ ਮੋਖ ਪਾਏ ॥**
**੨. ਏਕ ਨਿਮਖ ਹਰਿ ਕੇ ਗੁਨ ਗਾਏ ॥**
**੩. ਅਨਿਕ ਰਾਜ ਭੋਗ ਬਡਿਆਈ ॥**
**੪. ਹਰਿ ਕੇ ਨਾਮ ਕੀ ਕਥਾ ਮਨਿ ਭਾਈ ॥**
**੫. ਬਹੁ ਭੋਜਨ ਕਾਪਰ ਸੰਗੀਤ ॥**
**੬. ਰਸਨਾ ਜਪਤੀ ਹਰਿ ਹਰਿ ਨੀਤ ॥**
**੭. ਭਲੀ ਸੁ ਕਰਨੀ ਸੋਭਾ ਧਨਵੰਤ ॥**
**੮. ਹਿਰਦੈ ਬਸੇ ਪੂਰਨ ਗੁਰ ਮੰਤ ॥**
**੯. ਸਾਧਸੰਗਿ ਪ੍ਰਭ ਦੇਹੁ ਨਿਵਾਸ ॥**
**੧੦. ਸਰਬ ਸੂਖ ਨਾਨਕ ਪਰਗਾਸ ॥੮॥੨੦॥**

***ਪਦ ਅਰਥ :*** ਏਕ ਨਿਮਖ—ਅੱਖ ਦਾ ਇਕ ਫੋਰ। ਬੈਕੁੰਠ—ਸੁਰਗ। ਮਨਿ—ਮਨ ਵਿਚ। ਭਾਈ—ਚੰਗੀ ਲੱਗੀ। ਕਾਪਰ—ਕੱਪੜੇ। ਸੰਗੀਤ—ਰਾਗ-ਰੰਗ। ਰਸਨਾ—ਜੀਭ। ਨੀਤ—ਨਿੱਤ, ਸਦਾ। ਕਰਨੀ—ਆਚਰਨ। ਗੁਰ ਮੰਤ—ਗੁਰੂ ਦਾ ਉਪਦੇਸ਼।

***ਅਰਥ :***

੧. ਹੇ ਭਾਈ! ਉਸ ਮਨੁੱਖ ਨੇ ਸਾਰੇ ਬੈਕੁੰਠ, ਸਾਰੀਆਂ ਮੁਕਤੀਆਂ ਤੇ ਖ਼ਲਾਸੀਆਂ ਪਾ ਲਈਆਂ ਹਨ।
੨. ਜਿਸ ਮਨੁੱਖ ਨੇ ਅੱਖ ਦੇ ਇਕ ਫੋਰ ਮਾਤ੍ਰ ਭੀ ਪ੍ਰਭੂ ਦੇ ਗੁਣ ਗਾਏ ਹਨ।
੩. ਉਸ ਮਨੁੱਖ ਨੇ ਜਾਣੋ, ਅਨੇਕਾਂ ਰਾਜ ਤੇ ਰਾਜ ਦੇ ਭੋਗ ਅਤੇ ਵਡਿਆਈਆਂ ਪਾ ਲਈਆਂ ਹਨ।
੪. ਜਿਸ ਦੇ ਮਨ ਵਿਚ ਹਰੀ ਦੇ ਨਾਮ ਦੀ ਕਥਾ ਭਾਅ ਗਈ ਹੈ।
੫. ਸਮਝ ਲਓ, ਉਸ ਨੂੰ ਅਨੇਕਾਂ ਭੋਜਨ, ਬਿਅੰਤ ਪ੍ਰਕਾਰ ਦੇ ਕੱਪੜੇ ਤੇ ਤਰ੍ਹਾਂ-ਤਰ੍ਹਾਂ ਦੇ ਗਾਣੇ ਪ੍ਰਾਪਤ ਹੋ ਗਏ ਹਨ।
੬. ਜਿਸ ਦੀ ਰਸਨਾ ਨਿਤਾਪ੍ਰਤੀ ਵਾਹਿਗੁਰੂ ਜਪਣ ਲੱਗ ਪਵੇ।
੭. ਐ ਪਿਆਰੇ! ਉਸ ਦਾ ਹੀ ਆਚਰਨ ਭਲਾ ਹੈ, ਉਸੇ ਨੂੰ ਹੀ ਸੋਭਾ ਮਿਲਦੀ ਹੈ, ਇਹੋ ਹੀ ਅਸਲੀ ਸ਼ਾਹੂਕਾਰ-ਪੁਣਾ ਹੈ।
੮. ਜਿਸ ਦੇ ਹਿਰਦੇ ਅੰਦਰ ਪੂਰਨ ਗੁਰੂ ਦਾ ਮੰਤ੍ਰ ਵੱਸ ਗਿਆ ਹੋਵੇ।

ਪ੍ਰ: ਹਜ਼ੂਰ! ਪ੍ਰਭੂ ਤੋਂ ਆਪ ਦੀ ਮੰਗ ਕੀ ਹੈ?

ਉ: ੯. ਮੇਰੀ ਪ੍ਰਭੂ ਪਾਸੋਂ ਕੇਵਲ ਇਕੋ ਹੀ ਮੰਗ ਹੈ ਕਿ ਹੇ ਪ੍ਰਭੂ! ਮੈਨੂੰ ਆਪਣੇ ਸਾਧੂਆਂ ਦੀ ਸੰਗਤ ਵਿਚ (ਨਿਵਾਸ) ਟਿਕਾਣਾ ਦਿਓ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਥੇ ਵੱਸਿਆਂ ਸਾਰੇ ਹੀ ਸੁਖ ਪ੍ਰਗਟ ਹੋ ਜਾਂਦੇ ਹਨ।੮।੨੦।

***ਭਾਵਾਰਥ :*** ਇਸ ਵੀਹਵੀਂ ਅਸ਼ਟਪਦੀ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਨ੍ਹਾਂ ਮਹਾਂ ਪੁਰਖਾਂ ਦੀ ਮਾਨਸਕ ਅਵਸਥਾ ਪ੍ਰਗਟ ਕੀਤੀ ਹੈ, ਜਿਨ੍ਹਾਂ ਦੀ ਨਾਮ ਤੇ ਹਰੀ-ਕੀਰਤਨ ਦੁਆਰਾ ਗੁਰੂ ਦੀ ਬਰਕਤ ਪਾ ਕੇ ਲਿਵ ਲੱਗੀ ਤੇ ਅੰਤਰੀਵ ਪ੍ਰਕਾਸ਼ ਪ੍ਰਾਪਤ ਹੋਇਆ ਹੈ। ਸਾਰੀ ਅਸ਼ਟਪਦੀ ਵਿਚ ਅਰਦਾਸ, ਸ਼ੁਕਰ, ਚਾਅ, ਰਸ, ਨਾਮ, ਅਨੰਦ, ਸੱਚੀ ਸੋਝੀ ਪਾ ਕੇ ਪੂਰਨ ਤ੍ਰਿਪਤੀ ਨਾਲ ਡੁਲ੍ਹ-ਡੁਲ੍ਹ ਪੈ ਰਹੇ ਮਹਾਂ ਪੁਰਖਾਂ ਦਾ ਰੂਪਕ ਬੱਧਾ ਹੈ।

ਅਰੰਭਕ ਸਲੋਕ ਵਿਚ ਆਵਾਗੌਣ ਦੇ ਚੱਕ੍ਰ ਦਾ ਜ਼ਿਕਰ ਕੀਤਾ ਹੈ। ਇਸ ਆਵਾਗੌਣ ਦੇ ਚੱਕ੍ਰ ਨੂੰ ਅਸੀਂ ਇਕ ਵਰਤਮਾਨ ਮਿਸਾਲ ਦੁਆਰਾ ਚੰਗੀ ਤਰ੍ਹਾਂ ਸਮਝਣ ਵਿਚ ਸਫਲ ਹੋ ਸਕਾਂਗੇ।

ਤੱਕੋ! ਜਿਵੇਂ ਇਕ ਪਾਣੀ ਦਾ ਕਤਰਾ ਆਪਣੇ ਪਿਤਾ ਸਮੁੰਦਰ ਕੋਲੋਂ ਆਗਿਆ ਪਾ ਕੇ ਹਵਾ ਗੁਰੂ ਦਾ ਪੱਲਾ ਪਕੜ ਅਰਥਾਤ ਹਵਾ

ਦਾ ਰੂਪ ਧਾਰ ਕੇ, ਧਰਤੀ ਮਾਤਾ ਦੀ ਸੈਰ ਕਰਨ ਲਈ ਚੱਲ ਪਿਆ। ਉਹ ਰਾਹ ਵਿਚ ਤਰ੍ਹਾਂ-ਤਰ੍ਹਾਂ ਦੇ ਫੁੱਲ ਵੇਖ ਕੇ ਅਤੇ ਉਨ੍ਹਾਂ ਦੀ ਕੋਮਲਤਾ ਅਤੇ ਠੰਡਕ ਮਹਿਸੂਸ ਕਰ ਕੇ, ਉਨ੍ਹਾਂ ਉਪਰ ਇਤਨਾ ਮੋਹਤ ਹੋਇਆ ਕਿ ਉਸ ਨੇ ਤਰੇਲ ਦਾ ਰੂਪ ਧਾਰਕੇ ਇਕ ਫੁੱਲ ਦੀ ਪੰਖੜੀ ਉਪਰ ਡੇਰਾ ਲਾ ਲਿਆ। ਉਸ ਫੁੱਲ ਦੀ ਸੁਗੰਧਤ ਸੇਜਾ ਤਥਾ ਸੂਰਜ ਦੀਆਂ ਸੋਹਣੀਆਂ ਕਿਰਣਾਂ ਨੇ ਉਸ ਦੀ ਸੁੰਦਰਤਾ ਨੂੰ ਚਾਰ ਚੰਨ ਲਗਾ ਦਿੱਤੇ। ਹੁਣ ਉਹ ਲੱਗਾ ਮਸਤੀ ਵਿਚ ਆ ਕੇ ਝੂੰਮਣ। ਪਵਣ ਗੁਰੂ ਨੇ ਇਸ ਨੂੰ ਬੜਾ ਸਮਝਾਇਆ, ਪਰ ਜੁਆਨੀ ਅਤੇ ਰੂਪ ਦੇ ਮਾਣ ਵਿਚ ਕੌਣ ਸੁਣਦਾ ਹੈ ? ਇਸ ਸੋਹਣੀ ਪੀਂਘ ਨੇ ਪਿਤਾ ਤਥਾ ਗੁਰੂ ਦੋਵੇਂ ਹੀ ਭੁਲਾ ਦਿੱਤੇ। ਅਜੇ ਇਹ ਅਠਖੇਲੀਆਂ ਹੀ ਕਰ ਰਿਹਾ ਸੀ ਤਾਂ ਇਕ ਪੰਛੀ ਆਇਆ। ਇਸ ਦੇ ਕੋਲੋਂ ਖਹਿ ਕੇ ਲੰਘਣ ਨਾਲ ਫੁੱਲ ਕੰਬਿਆ ਅਤੇ ਉਹ ਤਰੇਲ ਦਾ ਤੁਪਕਾ ਹੇਠਾਂ ਵਗ ਰਹੀ ਇਕ ਕੂਲ ਵਿਚ ਡਿੱਗ ਪਿਆ। ਇਹ ਕੂਲ ਵਿਚ ਕਾਹਦਾ ਡਿੱਗਾ ਕਿ ਆਵਾਗੌਣ ਦੇ ਚੱਕ੍ਰ ਵਿਚ ਪੈ ਗਿਆ, ਜੋ ਅੱਜ ਤਕ ਮੁੱਕਣ ਵਿਚ ਨਹੀਂ ਆ ਰਿਹਾ।

ਜੇ ਕਦੀ ਵਿਚਾਰ ਕਰੀਏ ਤਾਂ ਬਿਲਕੁਲ ਇਸੇ ਪਾਣੀ ਦੇ ਕਤਰੇ ਵਾਂਗ ਇਹ ਜੀਵ ਭੀ ਕਿਸੇ ਸਮੇਂ ਉਸ ਅਰੂਪ ਪਿਤਾ ਦੀ ਗੋਦ ਵਿਚ ਖੇਡਦਾ ਸੀ। ਤਰ੍ਹਾਂ-ਤਰ੍ਹਾਂ ਦੇ ਸੁਖ ਭੋਗਦਾ ਅਤੇ ਅਨੰਦ ਮਾਣਦਾ ਸੀ। ਇਸ ਨੇ ਆਪਣੇ ਪਿਤਾ ਸਿਰਜਣਹਾਰ ਨੂੰ ਜਗਤ ਰਚਦਿਆਂ ਡਿੱਠਾ ਅਤੇ ਖ਼ਾਹਸ਼ ਪ੍ਰਗਟ ਕੀਤੀ ਕਿ 'ਪਿਤਾ ਜੀ ! ਮੈਨੂੰ ਇਕ ਦਿਨ ਆਪਣੇ ਰਚੇ ਸੰਸਾਰ ਦੀ ਸੈਰ ਕਰਵਾਓ, ਮੈਨੂੰ ਵੀ ਇਸ ਜਗਤ ਦਾ ਮੇਲਾ ਦਿਖਾਓ।' ਪਿਤਾ ਨੇ ਬਹੁਤੇਰਾ ਸਮਝਾਇਆ, ਪਰ ਸੁਣੇ ਕੌਣ ?

ਜੀਵ ਦੀ ਇਸ ਜ਼ਿੱਦ ਨੂੰ ਪੂਰਾ ਕਰਨ ਲਈ ਪ੍ਰਭੂ ਇਸ ਨੂੰ ਸੰਸਾਰ ਉੱਪਰ ਲੈ ਆਇਆ। ਇਥੇ ਇਹ ਕੌਤਕ ਤਮਾਸ਼ਿਆਂ ਨੂੰ ਵੇਖ ਕੇ ਇੰਨਾ ਮਸਤ ਹੋ ਗਿਆ ਕਿ ਇਸ ਨੂੰ ਆਪਣੀ ਸੁੱਧ-ਬੁੱਧ ਹੀ ਭੁੱਲ ਗਈ। ਬੱਸ, ਇਸ ਦੇ ਹੱਥੋਂ ਪਿਤਾ ਦਾ ਪੱਲਾ ਛੁੱਟ ਗਿਆ। ਕੁਝ ਚਿਰ ਪਿੱਛੋਂ ਇਸ ਨੇ ਬੇ-ਹੋਸ਼ੀ ਵਿਚ ਮਾਇਆ ਦਾ ਲੜ ਫੜ ਲਿਆ। ਉਸ ਮਾਇਆ ਨੇ ਇਸ ਨੂੰ ਅਜਿਹਾ ਮੋਹਿਆ, ਤਥਾ ਭਰਮਾਇਆ ਕਿ ਇਸ ਨੂੰ ਆਪਣੇ ਪਿਤਾ ਦਾ ਚੇਤਾ ਹੀ ਭੁੱਲ ਗਿਆ।

ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਹਰੇ ਚਰਨ ਬਿਸਾਰੇ॥
*(ਪੰਨਾ ੮੫੭)*

ਜਦ ਕਦੇ ਵੀ ਇਸ ਨੂੰ ਭੁੱਲਿਆ ਭਟਕਿਆ ਵੇਖ ਕੇ ਉਸ ਸੱਚੀ ਸਰਕਾਰ ਦੇ ਸਿਪਾਹੀ, ਭਾਵ ਜਮਦੂਤ ਇਸ ਨੂੰ ਫੜ ਕੇ ਧਰਮਰਾਜ ਦੀ ਕਚਹਿਰੀ ਲੈ ਜਾਂਦੇ ਹਨ ਤਾਂ ਇਸ ਤੋਂ ਇਸ ਦੇ ਘਰ-ਘਾਟ ਦਾ ਪਤਾ ਪੁੱਛਿਆ ਜਾਂਦਾ ਹੈ, ਤਾਂ ਫਿਰ ਇਹ ਆਪਣੇ ਪਿਤਾ ਦਾ ਨਾਮ ਲੈਣ ਦੀ ਥਾਂ ਮਾਇਆ ਦੇ ਹੀ ਕਿਸੇ ਰੂਪ ਦਾ ਨਾਮ ਲੈਂਦਾ ਹੈ। ਭਾਵ ਕਦੀ ਪੁੱਤਰਾਂ ਨੂੰ ਸਿਮਰਦਾ ਹੈ, ਕਦੀ ਮਹਿਲ ਮਾੜੀਆਂ ਨੂੰ ਤੇ ਕਦੀ ਇਸਤ੍ਰੀ ਨੂੰ, ਜਿਸ ਲਈ ਧਰਮਰਾਜ ਇਸ ਨੂੰ ਇਸ ਦੀ ਖ਼ਾਹਸ਼ ਦੀ ਪੂਰਤੀ ਲਈ ਇਸ ਦੇ ਦੱਸੇ ਹੋਏ ਟਿਕਾਣੇ ਅਨੁਸਾਰ, ਸੂਰ, ਪ੍ਰੇਤ, ਤਥਾ ਵੇਸਵਾ ਆਦਿ ਦੇ ਰੂਪ ਵਿਚ ਫਿਰ ਸੰਸਾਰ ਵਿਚ ਪਹੁੰਚਾ ਦੇਂਦਾ ਹੈ। ਭਗਤ ਤ੍ਰਿਲੋਚਨ ਜੀ ਨੇ ਇਸੇ ਹੀ ਭਾਵ ਨੂੰ ਪ੍ਰਗਟ ਕਰਦਿਆਂ ਮਹਾਂਵਾਕ ਉਚਾਰਨ ਕੀਤਾ ਹੈ—

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸਰਪ ਜੋਨਿ ਵਲਿ ਵਲਿ ਅਉਤਰੈ॥...

ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਬੇਸਵਾ ਜੋਨਿ ਵਲਿ ਵਲਿ ਅਉਤਰੈ॥... *(ਪੰਨਾ ੫੨੬)*

ਜਿੰਨਾ ਚਿਰ ਇਹ ਆਪਣੇ ਅਸਲੇ ਦਾ, ਆਪਣੇ ਪਿਉ ਦਾ ਨਾਮ ਜਾਂ ਟਿਕਾਣਾ ਨਹੀਂ ਦੱਸਦਾ, ਤਦ ਤਕ ਇਸ ਨੂੰ ਪਿਤਾ-ਪਰਮਾਤਮਾ ਕਿਵੇਂ ਪ੍ਰਾਪਤ ਹੋ ਸਕਦਾ ਹੈ ? ਗੱਲ ਕੀ, ਇਹ ਜੀਵ ਆਪਣੀ ਕਿਰਤ, ਆਪਣੀ ਕਰਤੂਤ, ਆਪਣੇ ਕਰਮਾਂ, ਆਪਣੀਆਂ ਬੁਰਿਆਈਆਂ ਦੇ ਕਾਰਣ ਉਸ ਪ੍ਰਭੂ ਕੋਲੋਂ ਦੂਰ ਹੋਇਆ-ਹੋਇਆ ਹੈ ਅਤੇ ਇਹ ਕੀੜਾ, ਪਤੰਗਾ, ਹਾਥੀ, ਘੋੜਾ, ਮੱਛ-ਕੱਛ ਆਦਿ ਅਨੇਕਾਂ ਜੂਨਾਂ ਵਿਚ ਦੀ ਲੰਘਦਾ ਭਟਕਦਾ ਫਿਰਦਾ ਹੈ।

ਜੇ ਪ੍ਰਭੂ ਇਸ ਪਰ ਕਿਰਪਾ ਕਰਕੇ ਇਸ ਨੂੰ ਮਨੁੱਖਾ-ਦੇਹੀ ਦੇ ਵੀ ਦੇਵੇ ਤਾਂ ਇਸ ਨੂੰ ਕਈ ਹੋਰ ਭੁਲੇਖੇ ਆ ਚੰਬੜਦੇ ਹਨ। ਸੰਸਾਰ ਵਿਚ ਆਉਂਦਿਆਂ ਹੀ ਇਸ ਦਾ ਪਹਿਲੇ ਮਾਂ ਦੇ ਥਣਾਂ ਨਾਲ ਪਿਆਰ ਪੈ ਜਾਂਦਾ ਹੈ। ਇਸ ਤੋਂ ਅੱਗੇ ਮਾਂ-ਬਾਪ ਦੀ ਸੁੱਧ ਆਉਂਦੀ ਹੈ। ਫਿਰ ਭੈਣ-ਭਰਾਵਾਂ ਦਾ ਮੋਹ ਜਾਗ ਪੈਂਦਾ ਹੈ। ਥੋੜ੍ਹਾ ਵੱਡਾ ਹੋਣ 'ਤੇ ਖਾਣ, ਪੀਣ, ਖੇਡਣ ਵਿਚ ਮਸਤ ਹੋ ਜਾਂਦਾ ਹੈ। ਜੁਆਨੀ ਵਿਚ ਕਾਮ ਇਸ ਨੂੰ ਅੰਨ੍ਹਾ ਕਰ ਦੇਂਦਾ ਹੈ। ਫਿਰ ਪਰਵਾਰ ਦੀ ਪਾਲਣਾ ਹਿੱਤ ਇਸ ਵਿਚ ਕਈ ਪ੍ਰਕਾਰ ਦੇ ਲੋਭ ਤੇ ਧ੍ਰੋਹ ਜਨਮ ਲੈਂਦੇ ਹਨ। ਉਨ੍ਹਾਂ ਦੀ ਖ਼ਾਤਰ ਤਰ੍ਹਾਂ-ਤਰ੍ਹਾਂ ਦੇ ਪ੍ਰਪੰਚ ਰਚ ਕੇ, ਪਰਾਏ ਧਨ 'ਤੇ ਕਬਜ਼ਾ ਕਰਦਾ ਹੈ। ਭਾਵ ਧੀਆਂ-ਪੁੱਤਰਾਂ ਦੀ ਖ਼ਾਤਰ ਤਰ੍ਹਾਂ-ਤਰ੍ਹਾਂ ਦੇ ਜਾਲ ਪਸਾਰਦਾ ਹੈ, ਪਰ ਕੀ ਦੇਖਦਾ ਹੈ ਕਿ ਇਹ ਸਭੋ ਹੀ ਆਪਣੇ ਹੀ ਸੁਖ ਦੇ ਗਾਹਕ ਹਨ, ਬਿਪਤਾ ਵੇਲੇ ਕੋਈ ਭੀ ਨੇੜੇ ਨਹੀਂ ਢੁਕਦਾ।

ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥
*(ਪੰਨਾ ੬੩੪)*

ਇਹ ਜੀਵ ਸਾਰੀ ਉਮਰ ਆਪਣੇ ਆਪ ਨੂੰ ਸੁਖੀ ਬਨਾਉਣ ਲਈ ਤਰ੍ਹਾਂ-ਤਰ੍ਹਾਂ ਦੇ ਦੁੱਖ ਉਠਾਉਂਦਾ ਰਹਿੰਦਾ ਹੈ। ਹਰੇਕ ਦੇ ਤਰਲੇ ਅਤੇ ਖ਼ੁਸ਼ਾਮਦਾਂ ਕਰਦਾ ਹੈ। ਧਨ ਇਕੱਠਾ ਕਰਦਾ ਹੈ, ਮਹਿਲ-ਮਾੜੀਆਂ ਬਣਾਉਂਦਾ ਹੈ। ਤਰ੍ਹਾਂ-ਤਰ੍ਹਾਂ ਦੇ ਨਾਟਕ ਤਮਾਸ਼ੇ ਅਤੇ ਨਾਚ ਦੇਖਦਾ ਹੈ, ਪਰ ਇਸ ਨੂੰ ਕਿਧਰੋਂ ਭੀ ਸੁਖ ਨਹੀਂ ਮਿਲਦਾ। ਕਿਤੋਂ ਭੀ ਮਨ ਨੂੰ ਸ਼ਾਂਤੀ ਨਹੀਂ ਮਿਲਦੀ। ਕਿਧਰੋਂ ਭੀ ਇਸ ਦੇ ਮਨ ਦੀ ਪਿਆਸ ਨਹੀਂ ਬੁਝਦੀ। ਪਿਆਸ ਮਿਟੇ ਵੀ ਕਿਸ ਤਰ੍ਹਾਂ ? ਕਿਉਂਕਿ ਪਾਣੀ ਦੀ ਪਿਆਸ ਤਾਂ ਪਾਣੀ ਪੀਤਿਆਂ ਹੀ ਮਿਟ ਸਕਦੀ ਹੈ, ਦੁੱਧ ਪੀਤਿਆਂ ਨਹੀਂ।

ਮਾਤਾ-ਪਿਤਾ ਤੋਂ ਵਿਛੜ ਕੇ ਬੱਚੇ ਨੂੰ, ਪਤੀ ਤੋਂ ਵਿਛੜ ਕੇ ਪਤਨੀ ਨੂੰ ਦੁਨੀਆਂ ਦਾ ਕੋਈ ਭੀ ਪਦਾਰਥ ਤ੍ਰਿਪਤ ਨਹੀਂ ਕਰ ਸਕਦਾ।

ਅੱਗ ਦੇ ਵਿਯੋਗ ਵਿਚ ਕਾਲਾ ਹੋਇਆ ਕੋਲਾ, ਸਾਬਣ ਜਾਂ ਦੁੱਧ ਦਹੀਂ ਨਾਲ ਧੋਤਿਆਂ ਕਦੇ ਚਿੱਟਾ ਨਹੀਂ ਹੋ ਸਕਦਾ। ਉਸ ਦੀ ਕਾਲਖ ਤਾਂ ਖੁੰਭੇ ਚਾੜ੍ਹਿਆਂ ਭੀ ਦੂਰ ਨਹੀਂ ਹੁੰਦੀ ਅਤੇ ਨਾ ਹੀ ਕੋਈ ਦੁਨੀਆਂ ਦਾ ਹੋਰ ਰੰਗ ਉਸ ਉਪਰ ਚੜ੍ਹ ਸਕਦਾ ਹੈ। ਉਸ ਦੀ ਉਦਾਸੀ ਦੀ ਕਾਲਖ ਤਾਂ ਆਪਣੀ ਪਿਆਰੀ ਅੱਗ ਨੂੰ ਮਿਲਿਆਂ ਹੀ ਦੂਰ ਹੋ ਸਕਦੀ ਹੈ। ਰਤਾ ਉਸ ਨੂੰ ਉਸ ਦੀ ਪਿਆਰੀ ਅੱਗ ਨਾਲ ਮਿਲਾ ਕੇ ਵੇਖੋ ਤਾਂ, ਉਸ ਦੇ ਚਿਹਰੇ ਉਪਰ ਇਕ-ਦਮ ਲਾਲੀਆਂ ਭਖਣ ਲੱਗ ਪੈਂਦੀਆਂ ਹਨ।

ਪਰ ਅਫ਼ਸੋਸ ਇਸ ਜੀਵ ਨੂੰ ਅਗਿਆਨਤਾ ਦੇ ਕਾਰਣ ਆਪਣੇ ਦੁੱਖ ਦੇ ਅਸਲੀ ਕਾਰਨ (ਅਰਥਾਤ ਪਿਤਾ ਦੇ ਵਿਛੋੜੇ) ਦੀ ਸੂਝ ਨਹੀਂ ਆਉਂਦੀ। ਸੋ ਇਹ ਉਸ ਤੋਂ ਵਿਛੜਿਆਂ ਦਰ-ਬ-ਦਰ ਧੱਕੇ ਖਾਂਦਾ ਰਹਿੰਦਾ ਹੈ। ਜਿਸ ਭਾਗਾਂ ਵਾਲੇ ਜੀਵ ਨੂੰ ਪਿਤਾ-ਪਰਮਾਤਮਾ ਕੋਲੋਂ ਵਿਛੜਦਿਆਂ ਹੀ ਆਪਣੇ ਇਕੱਲੇ-ਪਣ ਦਾ ਗਿਆਨ ਹੋ ਜਾਂਦਾ ਹੈ, ਉਹ ਤਾਂ ਛੇਤੀ ਹੀ ਪੁੱਛਦਾ-ਪੁਛਾਂਦਾ ਉਸ ਨੂੰ ਦੁਬਾਰਾ ਪਾ ਲੈਂਦਾ ਹੈ, ਪਰ ਅਜਿਹਾ ਬੱਚਾ ਪਿਤਾ ਕੋਲੋਂ ਵਿਛੜ ਕੇ ਕਿਸੇ ਲਾਲਚ ਵੱਸ ਮਾਇਆ-ਰੂਪੀ ਠੱਗਣੀ ਦੇ ਮਗਰ ਲੱਗ ਕੇ ਆਪਣੇ ਆਪ ਨੂੰ ਵਿਛੜਿਆ ਸਮਝਦਾ ਹੀ ਨਹੀਂ, ਉਹ—

ਖਸਮੁ ਛੋਡਿ ਦੂਜੈ ਲਗੇ ਡੂਬੇ ਸੇ ਵਣਜਾਰਿਆ ॥ *(ਪੰਨਾ ੪੭੦)*

ਦੇ ਕਹਿਣ ਅਨੁਸਾਰ ਖ਼ੁਆਰ ਹੁੰਦਾ ਹੈ। ਅਥਵਾ ਜਿਉਂ ਹੀ ਉਸ ਨੂੰ ਆਪਣੇ ਅਸਲੇ ਦਾ ਪਤਾ ਲੱਗਦਾ ਹੈ, ਉਹ ਪਛਤਾਉਂਦਾ ਹੈ ਅਤੇ ਗਲ ਵਿਚ ਪੱਲਾ ਪਾ ਕੇ ਪਿਤਾ ਦੇ ਦੁਆਰੇ ਪਹੁੰਚ ਕੇ ਆਪਣੀ ਭੁੱਲ ਬਖ਼ਸ਼ਾਉਣ ਲਈ ਇਉਂ ਬੇਨਤੀਆਂ ਕਰਦਾ ਹੈ ਕਿ ਹੇ ਪ੍ਰਭੂ ! ਮੈਂ ਤੈਥੋਂ ਵਿਛੜ ਕੇ ਅਨੇਕਾਂ ਜੂਨਾਂ ਵਿਚ ਭਟਕਦਾ-ਭਟਕਦਾ ਤੇਰੇ ਦਰ 'ਤੇ ਪੁੱਜਾ ਹਾਂ, ਮੈਨੂੰ ਕਿਰਪਾ ਕਰ ਕੇ ਭਗਤੀ ਵਿਚ ਜੋੜੋ ਤੇ ਅੰਤ ਵਿਚ ਮੈਨੂੰ ਆਪਣੇ ਨਾਲ ਹੀ ਅਭੇਦ ਕਰ ਲਓ। ਸੋ ਇਸ ਅਸ਼ਟਪਦੀ ਦਾ ਅਰੰਭ ਭੀ ਗੁਰੂ ਅਰਜਨ ਦੇਵ ਜੀ ਨੇ ਇਸੇ ਆਵਾਗੌਣ ਦੇ ਚੱਕ੍ਰ ਤੋਂ ਬਚਣ ਲਈ ਅਰਦਾਸ ਰੂਪ ਵਿਚ ਲਿਖਣਾ ਕੀਤਾ ਹੈ।

## ਅਸ਼ਟਪਦੀ ਇੱਕੀਵੀਂ

### ਸਲੋਕੁ ॥

**੧. ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**
**੨. ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥੧॥**

***ਪਦ ਅਰਥ :*** ਸਰਗੁਨ—ਤ੍ਰਿਗੁਣੀ ਮਾਇਆ ਦਾ ਰੂਪ। ਨਿਰਗੁਨ—ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰ੍ਹੇ। ਨਿਰੰਕਾਰ—ਅਕਾਰ ਤੋਂ ਰਹਿਤ। ਸੁੰਨ—ਸੁੰਞ, ਜਿਥੇ ਕੁਝ ਭੀ ਨਾ ਹੋਵੇ। ਸੁੰਨ ਸਮਾਧੀ—ਉਹ ਅਵਸਥਾ ਜਿਥੇ ਸੁੰਨ ਹੀ ਹੋਵੇ, ਕੋਈ ਭੀ ਫੁਰਨਾ ਨਾ ਉੱਠੇ। ਕੀਆ—ਪੈਦਾ ਕੀਤਾ ਹੋਇਆ। ਜਾਪਿ—ਜਾਪੈ, ਜਪ ਰਿਹਾ ਹੈ, ਯਾਦ ਕਰ ਰਿਹਾ ਹੈ।

***ਅਰਥ :***

ਪ੍ਰ: ਐ ਸਾਈਂ ਜੀਉ ! ਉਸ ਨਿਰੰਕਾਰ ਦਾ ਸਰੂਪ ਕੀ ਹੈ ?

ਉ: ੧. ਹੇ ਪਿਆਰੇ ! ਉਸ ਨਿਰੰਕਾਰ ਅਕਾਲ ਪੁਰਖ ਦਾ ਜੋ ਤ੍ਰੈਗੁਣੀ ਮਾਇਆ ਦਾ ਰੂਪ ਇਹ ਜਗਤ ਨਜ਼ਰ ਆਉਂਦਾ ਹੈ, ਇਹ ਜਗਤ ਰੂਪ ਭੀ ਉਹ ਆਪ ਹੈ ਅਤੇ ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰ੍ਹੇ ਭੀ ਆਪ ਹੀ ਹੈ ਤੇ ਉਹ ਆਪ ਹੀ ਅਫੁਰ ਅਵਸਥਾ ਵਿਚ ਟਿਕਿਆ ਹੋਇਆ ਹੈ। ਭਾਵ ਹਰ ਸ਼ੈ ਵਿਚ ਉਸੇ ਦਾ ਰੂਪ ਦਿੱਸਦਾ ਹੈ।

ਪ੍ਰ: ਹਜ਼ੂਰ ! ਜਦ ਉਹ ਆਪ 'ਸੁੰਨ ਸਮਾਧੀ' ਅਰਥਾਤ ਅਫੁਰ ਅਵਸਥਾ ਵਿਚ ਟਿਕਿਆ ਹੋਇਆ ਹੈ, ਤਾਂ ਫਿਰ ਇਸ ਸੰਸਾਰ ਦੀ ਰਚਨਾ ਕਿਵੇਂ ਰਚੀ ?

ਉ: ੨. ਹੇ ਭਾਈ ! ਉਹ ਨਿਰਗੁਣ ਸਰੂਪ ਵਿਚ ਅਫੁਰ ਸਮਾਧੀ ਅੰਦਰ ਹੈ ਅਤੇ ਸਰਗੁਣ ਰੂਪ ਵਿਚ ਉਹ ਇਸ ਸਾਰੇ ਜਗਤ ਦੀ ਰਚਨਾ ਨੂੰ ਰਚਦਾ ਹੈ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਇਸ ਜਗਤ ਦੇ ਜੀਵਾਂ ਅੰਦਰ ਬੈਠ ਕੇ ਉਹ ਆਪਣਾ ਜਾਪ ਆਪ ਹੀ ਕਰਦਾ ਹੈ। ਭਾਵ ਆਪਣੇ ਆਪ ਨੂੰ ਯਾਦ ਕਰਦਾ ਹੈ।੧।

### ਅਸਟਪਦੀ ॥

**੧. ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥**
**੨. ਪਾਪ ਪੁੰਨ ਤਬ ਕਹ ਤੇ ਹੋਤਾ ॥**
**੩. ਜਬ ਧਾਰੀ ਆਪਨ ਸੁੰਨ ਸਮਾਧਿ ॥**
**੪. ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥**
**੫. ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥**
**੬. ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥**
**੭. ਜਬ ਆਪਨ ਆਪ ਆਪਿ ਪਾਰਬ੍ਰਹਮ ॥**
**੮. ਤਬ ਮੋਹ ਕਹਾ ਕਿਸੁ ਹੋਵਤ ਭਰਮ ॥**
**੯. ਆਪਨ ਖੇਲੁ ਆਪਿ ਵਰਤੀਜਾ ॥**
**੧੦. ਨਾਨਕ ਕਰਨੈਹਾਰੁ ਨ ਦੂਜਾ ॥੧॥**

***ਪਦ ਅਰਥ :*** ਅਕਾਰੁ—ਸਰੂਪ, ਸ਼ਕਲ। ਦ੍ਰਿਸਟੇਤਾ—ਦਿੱਸਦਾ। ਕਹ ਤੇ—ਕਿਸ ਜੀਵ ਤੋਂ ? ਕਿਸੁ ਸੰਗਿ—ਕਿਸ ਦੇ ਨਾਲ ? ਬਰਨੁ—ਵਰਣ, ਰੰਗ। ਚਿਹਨੁ—ਨਿਸ਼ਾਨ। ਜਾਪਤ—ਨਹੀਂ ਸੀ ਜਾਪਦਾ, ਨਹੀਂ ਸੀ ਦਿੱਸਦਾ। ਹਰਖ—ਖ਼ੁਸ਼ੀ। ਸੋਗ—ਚਿੰਤਾ। ਬਿਆਪਤ—ਪੋਹ ਸਕਦਾ ਸੀ। ਵਰਤੀਜਾ—ਵਰਤਾਇਆ।

***ਅਰਥ :***

ਪ੍ਰ: ਐ ਗੁਰੂ ਜੀ ! ਇਸ ਜਗਤ ਦੀ ਉਤਪਤੀ ਪੁਰਾਣਕ ਮੱਤ ਅਨੁਸਾਰ ਜੀਵਾਂ ਦੇ ਕੀਤੇ ਪਾਪ ਅਤੇ ਪੁੰਨਾਂ ਤੋਂ ਮੰਨੀ ਗਈ ਹੈ, ਪਰ ਗੁਰਮਤਿ ਦਾ ਇਸ ਬਾਰੇ ਕੀ ਵਿਚਾਰ ਹੈ ?

ਆਪ ਜੀ ਪਹਿਲੋਂ ਨਿਰਗੁਣ ਦਾ ਵਰਣਨ ਕਰਦੇ ਹਨ—

੧. ਐ ਭਾਈਓ ! ਦੱਸੋ, ਜਦ ਇਸ ਪ੍ਰਪੰਚ ਦਾ ਆਕਾਰ, ਸ਼ਕਲ, ਸੂਰਤ ਹੀ ਕੁਝ ਨਹੀਂ ਸੀ ਦਿੱਸਦੀ।

੨. ਤਦ ਇਥੇ ਕੌਣ ਸੀ, ਜਿਸ ਤੋਂ ਪਾਪ ਪੁੰਨ ਹੁੰਦਾ ਸੀ ?

੩. ਜਦੋਂ ਪ੍ਰਭੂ ਨੇ ਆਪਣੇ ਆਪ ਵਿਚ ਸੁੰਨ ਸਮਾਧੀ, ਭਾਵ ਅਫੁਰ ਸਮਾਧੀ ਧਾਰੀ ਹੋਈ ਸੀ।

੪. ਤਾਂ ਵੈਰ (ਨਵੀਂ ਸ਼ੱਤ੍ਰਤਾ) ਅਤੇ ਵਿਰੋਧ (ਪੁਰਾਣੀ ਦੁਸ਼ਮਣੀ) ਕੋਈ ਕਿਸ ਨਾਲ ਕਮਾਉਂਦਾ ਸੀ ? ਭਾਵ ਕੋਈ ਭੀ ਨਹੀਂ ਸੀ ਕਮਾਉਂਦਾ।

੫. ਹੇ ਭਾਈਓ ! ਜਦ ਇਸ ਆਕਾਰ ਵਾਲੇ ਜਗਤ ਦਾ ਕੋਈ ਰੰਗ ਰੂਪ ਹੀ ਨਹੀਂ ਸੀ ਦਿਖਾਈ ਦੇ ਰਿਹਾ।

੬. ਤਾਂ ਫਿਰ ਦੱਸੋ, ਤਦੋਂ ਖ਼ੁਸ਼ੀ ਜਾਂ ਚਿੰਤਾ ਕਿਸ ਨੂੰ ਪੋਹ ਸਕਦੇ ਸਨ ?

੭. ਜਦੋਂ ਪਾਰਬ੍ਰਹਮ ਆਪ ਹੀ ਆਪਣੇ ਆਪ ਵਿਚ ਇਸਥਿਤ ਸੀ।

੮. ਤਾਂ ਦੱਸੋ ਮੋਹ ਕਿਸ ਨੂੰ ਫੁਰਦਾ ਸੀ ਤੇ ਭਰਮ ਕਿਸ ਨੂੰ ਪੈਂਦਾ ਸੀ ?

ਪ੍ਰ: ਤਾਂ ਫਿਰ ਹਜ਼ੂਰ! ਇਸ ਬਾਰੇ ਤੁਸੀਂ ਹੀ ਆਪਣੀ ਦਲੀਲ ਦਿਓ।

ਉ: ੯. ਐ ਪਿਆਰੇ! ਇਹ ਜਗਤ ਉਸ ਦੀ ਆਪਣੀ ਹੀ ਖੇਡ ਹੈ, ਜੋ ਉਸ ਨੇ ਆਪ ਹੀ ਵਰਤਾਈ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਤੋਂ ਬਿਨਾਂ ਹੋਰ ਕੋਈ ਦੂਜਾ ਇਸ ਖੇਡ ਦੇ ਬਨਾਉਣ ਵਾਲਾ ਨਹੀਂ ਹੈ।੧।

**੧. ਜਬ ਹੋਵਤ ਪ੍ਰਭ ਕੇਵਲ ਧਨੀ ॥**
**੨. ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ ॥**
**੩. ਜਬ ਏਕਹਿ ਹਰਿ ਅਗਮ ਅਪਾਰ ॥**
**੪. ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥**
**੫. ਜਬ ਨਿਰਗੁਨ ਪ੍ਰਭ ਸਹਜ ਸੁਭਾਇ ॥**
**੬. ਤਬ ਸਿਵ ਸਕਤਿ ਕਹਹੁ ਕਿਤੁ ਠਾਇ ॥**
**੭. ਜਬ ਆਪਹਿ ਆਪਿ ਅਪਨੀ ਜੋਤਿ ਧਰੈ ॥**
**੮. ਤਬ ਕਵਨ ਨਿਡਰੁ ਕਵਨ ਕਤ ਡਰੈ ॥**
**੯. ਆਪਨ ਚਲਿਤ ਆਪਿ ਕਰਨੈਹਾਰ ॥**
**੧੦. ਨਾਨਕ ਠਾਕੁਰ ਅਗਮ ਅਪਾਰ ॥੨॥**

***ਪਦ ਅਰਥ :*** ਧਨੀ—ਮਾਲਕ। ਬੰਧ—ਮਾਇਆ ਦੇ ਬੰਧਨ। ਮੁਕਤਿ—ਮਾਇਆ ਤੋਂ ਖਲਾਸੀ। ਗਨੀ—ਸਮਝੀਏ। ਅਗਮ—ਜਿਸ ਤਕ ਪਹੁੰਚ ਨਾ ਹੋ ਸਕੇ। ਅਪਾਰ—ਬੇਅੰਤ। ਅਉਤਾਰ—ਜਨਮ ਲੈਣ ਵਾਲੇ, ਉਤਰਨ ਵਾਲੇ। ਸਿਵ—ਜੀਵਾਤਮਾ। ਸਕਤਿ—ਮਾਇਆ। ਕਿਤੁ ਠਾਇ—ਕਿਥੇ। ਚਲਿਤ—ਤਮਾਸ਼ੇ।

***ਅਰਥ :***

ਪ੍ਰ: ਐ ਗੁਰਦੇਵ ਜੀਉ! ਇਹ ਤਾਂ ਦੱਸੋ ਕਿ ਅਰੰਭ ਵਿਚ, ਬੱਝਾ ਤੇ ਛੁੱਟਿਆ ਹੋਇਆ ਕਿਸ ਨੂੰ ਮੰਨਿਆ ਜਾਂਦਾ ਸੀ ?

ਉ: ੧. ਹੇ ਭਾਈਓ! ਤੁਸੀਂ ਆਪ ਹੀ ਦੱਸੋ, ਜਦੋਂ ਮਾਲਕ ਪ੍ਰਭੂ ਨਿਰਾ ਆਪ ਹੀ ਆਪ ਹੁੰਦਾ ਸੀ।

੨. ਉਸ ਵੇਲੇ ਬੰਧਨਾਂ ਵਿਚ ਬੱਧਾ ਹੋਇਆ ਤੇ ਬੰਧਨਾਂ ਤੋਂ ਮੁਕਤ ਕਿਸ ਨੂੰ ਸਮਝਿਆ ਜਾਏ ?

੩. ਜਦੋਂ ਅਗਮ ਤੇ ਅਪਾਰ ਹਰੀ ਇੱਕੋ ਆਪ ਹੀ ਹੋਵੇ।

੪. ਤਦ ਦੱਸੋ, ਉਸ ਵੇਲੇ ਨਰਕਾਂ ਸੁਰਗਾਂ ਵਿਚ ਕੌਣ ਜਾਂਦਾ ਸਮਝਿਆ ਜਾਵੇ ?

੫. ਐ ਮਿੱਤਰੋ! ਜਦੋਂ ਸੁਤੇ ਹੀ ਪ੍ਰਭੂ ਤ੍ਰਿਗੁਣੀ ਮਾਇਆ ਤੋਂ ਪਰ੍ਹੇ ਸੀ, ਭਾਵ ਜਦੋਂ ਉਸ ਨੇ ਮਾਇਆ ਰਚੀ ਹੀ ਨਹੀਂ ਸੀ।

੬. ਤਦ ਦੱਸੋ, ਕਿਥੇ ਸਨ ਜੀਵ, ਕਿਥੇ ਸੀ ਮਾਇਆ ?

੭. ਹੇ ਭਾਈ! ਜਦੋਂ ਪ੍ਰਭੂ ਆਪ ਹੀ ਆਪਣੀ ਜੋਤ ਜਗਾਈ ਬੈਠਾ ਹੋਵੇ।

੮. ਤਦੋਂ ਕੌਣ ਨਿਡਰ ਸੀ ਤੇ ਕੌਣ ਕਿਸੇ ਤੋਂ ਡਰਦਾ ਸੀ ?

ਪ੍ਰ: ਹਜ਼ੂਰ! ਇਸ ਭੇਦ ਦਾ ਆਪ ਹੀ ਖੁਲਾਸਾ ਕਰ ਦਿਓ।

ਉ: ੯. ਹੇ ਪਿਆਰੇ! ਉਹ ਪ੍ਰਭੂ ਆਪਣੇ (ਚਲਿਤ) ਚਰਿਤਰ (ਕੌਤਕ, ਖੇਡ) ਆਪ ਹੀ ਕਰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਪ੍ਰਭੂ (ਅਗਮ) ਪਹੁੰਚ ਤੋਂ ਪਰ੍ਹੇ ਹੈ ਅਤੇ ਪਾਰ-ਰਹਿਤ ਹੈ (ਬੇਹੱਦ ਹੈ)।੨।

**੧. ਅਬਿਨਾਸੀ ਸੁਖ ਆਪਨ ਆਸਨ ॥**
**੨. ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥**
**੩. ਜਬ ਪੂਰਨ ਕਰਤਾ ਪ੍ਰਭੁ ਸੋਇ ॥**
**੪. ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ ॥**
**੫. ਜਬ ਅਬਿਗਤ ਅਗੋਚਰ ਪ੍ਰਭ ਏਕਾ ॥**
**੬. ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥**
**੭. ਜਬ ਨਾਥ ਨਿਰੰਜਨ ਅਗੋਚਰ ਅਗਾਧੇ ॥**
**੮. ਤਬ ਕਉਨ ਛੁਟੇ ਕਉਨ ਬੰਧਨ ਬਾਧੇ ॥**
**੯. ਆਪਨ ਆਪ ਆਪ ਹੀ ਅਚਰਜਾ ॥**
**੧੦. ਨਾਨਕ ਆਪਨ ਰੂਪ ਆਪ ਹੀ ਉਪਰਜਾ ॥੩॥**

***ਪਦ ਅਰਥ :*** ਆਸਨ—ਤਖ਼ਤ, ਸਰੂਪ। ਤਹ—ਉਥੇ। ਤ੍ਰਾਸ—ਡਰ। ਅਬਿਗਤ—ਅਦ੍ਰਿਸ਼ਟ ਪ੍ਰਭੂ। ਅਗੋਚਰ—ਜਿਸ ਤਕ ਸਰੀਰਕ-ਇੰਦ੍ਰਿਆਂ ਦੀ ਪਹੁੰਚ ਨਾ ਹੋਵੇ। ਚਿਤ੍ਰ ਗੁਪਤ—ਜੀਵਾਂ ਦੇ ਕੀਤੇ ਕਰਮਾਂ ਦਾ ਲੇਖਾ ਪੁੱਛਣ ਵਾਲੇ। ਅਗਾਧੇ—ਅਥਾਹ। ਅਚਰਜਾ—ਅਸਚਰਜ ਸਰੂਪ। ਉਪਰਜਾ—ਪੈਦਾ ਕੀਤਾ ਹੈ।

***ਅਰਥ :***

ਪ੍ਰ: ਐ ਗੁਰੂ ਜੀ! ਇਹ ਜੰਮਣ ਮਰਨ ਦੀ ਕ੍ਰਿਆ ਕਦ ਤੋਂ ਸ਼ੁਰੂ ਹੋਈ ਮੰਨੀ ਜਾਵੇ ?

ਉ: ੧. ਹੇ ਭਾਈ! ਜਦੋਂ ਨਾਸ ਤੋਂ ਰਹਿਤ ਅਕਾਲ ਪੁਰਖ ਆਪਣੀ ਮੌਜ ਵਿਚ ਆਪਣੇ ਹੀ ਸੁਖ ਸਰੂਪ ਵਿਚ ਟਿਕਿਆ ਬੈਠਾ ਸੀ।

੨. ਤਦੋਂ ਦੱਸੋ, ਉਥੇ ਜੰਮਣਾ ਮਰਨਾ ਤੇ ਵਿਨਾਸ਼ ਹੋਣਾ ਕਿਸ ਦਾ ਹੋ ਸਕਦਾ ਸੀ ?

੩. ਜਦੋਂ ਉਹ ਇੱਕੋ ਹੀ ਕਰਤਾਰ ਪ੍ਰਭੂ ਪਰੀ-ਪੂਰਨ ਹੈ ਸੀ।

੪. ਤਦੋਂ ਦੱਸੋ, ਜਮ ਦਾ ਡਰ ਕਿਸ ਨੂੰ ਹੈ ਸੀ ?

੫. ਜਦੋਂ ਇੱਕੋ ਅਦ੍ਰਿਸ਼ਟ ਤੇ ਅਗੋਚਰ ਪ੍ਰਭੂ ਆਪ ਹੀ ਸੀ।

੬. ਤਾਂ ਦੱਸੋ, ਚਿੱਤ੍ਰ ਗੁਪਤ ਲੇਖਾ ਕਿਸ ਨੂੰ ਪੁੱਛਦੇ ਸਨ ?

੭. ਜਦੋਂ ਮਾਲਕ ਮਾਇਆ ਤੋਂ ਰਹਿਤ (ਅਗੋਚਰ) ਇੰਦਰੇ ਅਤੀਤ ਮਨ ਬਾਣੀ ਤੋਂ ਪਰ੍ਹੇ ਪ੍ਰਭੂ ਆਪ ਹੀ ਆਪ ਸੀ।

੮. ਤਦੋਂ ਕੌਣ ਮਾਇਆ ਦੇ ਬੰਧਨਾਂ ਤੋਂ ਮੁਕਤ ਸਨ ਤੇ ਕੌਣ ਮਾਇਆ ਦੇ ਬੰਧਨਾਂ ਵਿਚ ਬੱਝੇ ਹੋਏ ਸਨ ?

ਪ੍ਰ: ਹਜ਼ੂਰ! ਫਿਰ ਇਸ ਦਾ ਨਿਰਨਾ ਆਪ ਹੀ ਕਰ ਦਿਓ।

ਉ: ੯. ਹੇ ਭਾਈਓ! ਉਹ ਪ੍ਰਭੂ ਤਦੋਂ ਆਪਣੇ ਅਸਚਰਜ ਰੂਪ ਵਿਚ ਆਪ ਹੀ ਇਸਥਿਤ ਸੀ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਨੇ ਆਪਣਾ ਸਰਗੁਣ ਸਰੂਪ ਆਪ ਹੀ ਪੈਦਾ ਕੀਤਾ ਹੈ।੩।

**੧. ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥**
**੨. ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ॥**
**੩. ਜਹ ਨਿਰੰਜਨ ਨਿਰੰਕਾਰ ਨਿਰਬਾਨ ॥**
**੪. ਤਹ ਕਉਨ ਕਉ ਮਾਨ ਕਉਨ ਅਭਿਮਾਨ ॥**
**੫. ਜਹ ਸਰੂਪ ਕੇਵਲ ਜਗਦੀਸ ॥**
**੬. ਤਹ ਛਲ ਛਿਦ੍ਰ ਲਗਤ ਕਹੁ ਕੀਸ ॥**
**੭. ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥**
**੮. ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ ॥**
**੯. ਕਰਨ ਕਰਾਵਨ ਕਰਨੈਹਾਰੁ ॥**
**੧੦. ਨਾਨਕ ਕਰਤੇ ਕਾ ਨਾਹਿ ਸੁਮਾਰੁ ॥੪॥**

***ਪਦ ਅਰਥ :*** ਪੁਰਖੁ—ਅਕਾਲ ਪੁਰਖ। ਪੁਰਖ ਪਤਿ—ਪੁਰਖਾਂ ਦਾ ਪਤੀ, ਜੀਵਾਂ ਦਾ ਮਾਲਕ। ਨਿਰਬਾਨ—ਵਾਸ਼ਨਾ ਰਹਿਤ। ਜਗਦੀਸ—ਜਗਤ ਦਾ (ਈਸ਼) ਮਾਲਕ। ਛਲ—ਧੋਖਾ। ਛਿਦ੍ਰ—ਐਬ। ਕੀਸ—ਕਿਸ ਨੂੰ ? ਤ੍ਰਿਪਤਾਵੈ—ਰਜਾਉਣ ਵਾਲਾ। ਸੁਮਾਰੁ—ਅੰਤ, ਗਿਣਤੀ-ਮਿਨਤੀ ਨਾਲ ਜਿਸਦਾ ਹਿਸਾਬ ਲੱਗ ਜਾਵੇ।

***ਅਰਥ :***

ਪ੍ਰ: ਐ ਗੁਰੂ ਜੀ ! ਕੀ ਉਸ ਪ੍ਰਭੂ ਨੂੰ ਭੀ ਆਪਣੇ ਆਪ ਨੂੰ ਧੋ ਕੇ ਸੁਛ ਕਰਨ ਦੀ ਜ਼ਰੂਰਤ ਪਈ ਸੀ ?

ਉ: ੧. ਐ ਪਿਆਰਿਓ ! ਜਿਸ ਅਵਸਥਾ ਵਿਚ ਜੀਵਾਂ ਦਾ ਮਾਲਕ ਮੈਲ ਤੋਂ ਰਹਿਤ ਆਪ ਹੀ ਆਪ ਸੀ।

੨. ਉਥੇ ਦੱਸੋ, ਮੈਲ ਤਾਂ ਕੋਈ ਹੈ ਹੀ ਨਹੀਂ ਸੀ, ਕੋਈ ਉਥੇ ਧੋਂਦਾ ਕੀ, ਭਾਵ ਉਸ ਨੇ ਕਿਹੜੀ ਮੈਲ ਧੋਣੀ ਸੀ ?

੩. ਜਿਥੇ ਮਾਇਆ ਰਹਿਤ, ਅਕਾਰ ਰਹਿਤ ਤੇ ਵਾਸ਼ਨਾ ਰਹਿਤ ਪ੍ਰਭੂ ਹੀ ਸੀ।

੪. ਓਥੇ ਆਦਰ ਕਿਸ ਦਾ ਤੇ ਨਿਰਾਦਰ ਕਿਸ ਦਾ ਹੋਣਾ ਸੀ ?

੫. ਜਿਥੇ ਜਗਤ ਦੇ ਮਾਲਕ ਪ੍ਰਭੂ ਦੀ ਹੀ ਹਸਤੀ ਸੀ।

੬. ਉਥੇ ਛਲ ਤੇ ਐਬ ਕਿਸ ਨੂੰ ਲੱਗ ਸਕਦੇ ਸਨ ?

੭. ਜਿਥੇ ਜੋਤੀ ਸਰੂਪ ਵਾਲਾ ਆਪਣੀ ਜੋਤ ਵਿਚ ਹੀ ਸਮਾ ਰਿਹਾ ਹੋਵੇ।

੮. ਉਥੇ ਕਿਸ ਨੂੰ (ਭੂਖ) ਤ੍ਰਿਸ਼ਨਾ ਹੁੰਦੀ ਕਹੀ ਜਾਵੇ ਤੇ ਕੌਣ ਉਸ ਦੀ ਤ੍ਰਿਪਤੀ ਕਰਦਾ (ਕਿਹਾ ਜਾਵੇ) ?

ਪ੍ਰ: ਐ ਸਾਈਂ ਜੀ ! ਇਸ ਦੀ ਆਪ ਹੀ ਵਿਚਾਰ ਸਮਝਾ ਦਿਓ।

ਉ: ੯. ਹੇ ਭਾਈਓ ! ਉਹ ਕਰਤਾਰ ਸਭ ਕੁਝ ਆਪ ਹੀ ਕਰਨ ਵਾਲਾ ਅਤੇ ਜੀਵਾਂ ਤੋਂ ਕਰਵਾਉਣ ਵਾਲਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਉਸ ਕਰਤਾਰ ਦਾ ਅੰਤ ਨਹੀਂ ਪਾਇਆ ਜਾ ਸਕਦਾ।੪।

**੧. ਜਬ ਅਪਨੀ ਸੋਭਾ ਆਪਨ ਸੰਗਿ ਬਨਾਈ ॥**
**੨. ਤਬ ਕਵਨ ਮਾਇ ਬਾਪ ਮਿਤ੍ਰੁ ਸੁਤ ਭਾਈ ॥**
**੩. ਜਹ ਸਰਬ ਕਲਾ ਆਪਹਿ ਪਰਬੀਨ ॥**
**੪. ਤਹ ਬੇਦ ਕਤੇਬ ਕਹਾ ਕੋਊ ਚੀਨ ॥**
**੫. ਜਬ ਆਪਨ ਆਪੁ ਆਪਿ ਉਰਿ ਧਾਰੈ ॥**
**੬. ਤਉ ਸਗਨ ਅਪਸਗਨ ਕਹਾ ਬੀਚਾਰੈ ॥**
**੭. ਜਹ ਆਪਨ ਊਚ ਆਪਨ ਆਪਿ ਨੇਰਾ ॥**
**੮. ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ ॥**
**੯. ਬਿਸਮਨ ਬਿਸਮ ਰਹੇ ਬਿਸਮਾਦ ॥**
**੧੦. ਨਾਨਕ ਅਪਨੀ ਗਤਿ ਜਾਨਹੁ ਆਪਿ ॥੫॥**

***ਪਦ ਅਰਥ :*** ਸੁਤ—ਪੁੱਤਰ। ਭਾਈ—ਭਰਾ। ਕਲਾ—ਤਾਕਤ। ਪਰਬੀਨ—ਸਿਆਣਾ। ਚੀਨ—ਜਾਣਦਾ, ਪਛਾਣਦਾ। ਆਪਨ ਆਪੁ—ਆਪਣੇ ਆਪ ਨੂੰ। ਉਰਿ ਧਾਰੈ—ਹਿਰਦੇ ਵਿਚ ਟਿਕਾਉਂਦਾ ਹੈ। ਠਾਕੁਰੁ—ਮਾਲਕ। ਚੇਰਾ—ਸੇਵਕ। ਕਹਾ ਬੀਚਾਰੈ—ਕਿਥੇ ਕੋਈ ਵਿਚਾਰਦਾ ਹੈ ? ਬਿਸਮਨ ਬਿਸਮ—ਅਸਚਰਜ ਤੋਂ ਅਸਚਰਜ।

***ਅਰਥ :***

੧. ਜਦੋਂ ਪ੍ਰਭੂ ਨੇ ਆਪਣੀ ਸੋਭਾ ਕੇਵਲ ਆਪਣੇ ਨਾਲ ਆਪ ਹੀ ਬਣਾਈ ਸੀ, ਭਾਵ ਜਦੋਂ ਉਸ ਦੀ ਸੋਭਾ ਕਰਨ ਵਾਲਾ ਹੋਰ ਕੋਈ ਭੀ ਨਹੀਂ ਸੀ।

੨. ਤਦੋਂ ਕੌਣ ਮਾਂ, ਪਿਉ, ਮਿੱਤਰ, ਪੁੱਤਰ ਜਾਂ ਭਰਾ ਸੀ ?

੩. ਜਦੋਂ ਪ੍ਰਭੂ, ਗੁਣ, ਵਿੱਦਿਆ ਦੀ ਪ੍ਰਬੀਨਤਾਈ ਆਪਣੇ ਵਿਚ ਲਈ ਇਸਥਿਤ ਹੈਸੀ।

੪. ਤਦੋਂ ਕਿਥੇ ਕੋਈ ਵੇਦ ਤੇ ਕਤੇਬ ਵਿਚਾਰਦਾ ਸੀ ?

੫. ਜਦੋਂ ਉਹ ਪ੍ਰਭੂ ਆਪਣੇ ਆਪ ਨੂੰ ਆਪ ਹੀ ਆਪਣੇ ਆਪ ਵਿਚ ਟਿਕਾਈ ਬੈਠਾ ਸੀ।

੬. ਤਦੋਂ ਚੰਗੇ-ਮੰਦੇ ਸਗਨ ਕੌਣ ਵਿਚਾਰਦਾ ਸੀ ?

੭. ਜਿਥੇ ਆਪਣਾ ਆਪ ਹੀ ਉੱਚਾ ਤੇ ਆਪਣਾ ਆਪ ਹੀ ਨੇੜੇ ਹੋਵੇ।

੮. ਉਥੇ ਕੌਣ ਮਾਲਿਕ ਤੇ ਕੌਣ ਸੇਵਕ ਕਿਹਾ ਜਾਵੇ, ਭਾਵ ਜਿਥੇ ਊਚ ਨੀਚ, ਨੇੜੇ ਦੂਰ ਹੋਣ ਹੀ ਨਾ, ਤਾਂ ਸੇਵਕ ਕੌਣ ਤੇ ਮਾਲਕ ਕੌਣ ?

ਪ੍ਰ: ਐ ਗੁਰੂ ਜੀ ! ਤੁਸੀਂ ਕੋਈ ਆਪਣਾ ਹੀ ਖ਼ਿਆਲ ਦੱਸੋ।

ਉ: ੯. ਹੇ ਭਰਾਵੋ ! ਅਸੀਂ ਤਾਂ ਉਸ ਦੇ ਅਸਚਰਜ ਰੂਪ ਦੇਖ ਕੇ ਅਸਚਰਜ ਤੋਂ ਅਸਚਰਜ ਹੋ ਰਹੇ ਵਿਸਮਾਦ ਹੁੰਦੇ ਹਾਂ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਰਮਾਤਮਾ ! ਤੁਸੀਂ ਆਪਣੀ ਗਤੀ ਨੂੰ ਆਪ ਹੀ ਜਾਣਦੇ ਹੋ।੫।

**੧. ਜਹ ਅਛਲ ਅਛੇਦ ਅਭੇਦ ਸਮਾਇਆ ॥**
**੨. ਊਹਾ ਕਿਸਹਿ ਬਿਆਪਤ ਮਾਇਆ ॥**
**੩. ਆਪਸ ਕਉ ਆਪਹਿ ਆਦੇਸੁ ॥**
**੪. ਤਿਹੁ ਗੁਣ ਕਾ ਨਾਹੀ ਪਰਵੇਸੁ ॥**
**੫. ਜਹ ਏਕਹਿ ਏਕ ਏਕ ਭਗਵੰਤਾ ॥**
**੬. ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ ॥**
**੭. ਜਹ ਆਪਨ ਆਪੁ ਆਪਿ ਪਤੀਆਰਾ ॥**
**੮. ਤਹ ਕਉਨੁ ਕਥੈ ਕਉਨੁ ਸੁਨਨੈਹਾਰਾ ॥**

**੯. ਬਹੁ ਬੇਅੰਤ ਊਚ ਤੇ ਊਚਾ ॥**
**੧੦. ਨਾਨਕ ਆਪਸ ਕਉ ਆਪਹਿ ਪਹੂਚਾ ॥੬॥**

***ਪਦ ਅਰਥ :*** ਅਛਲ—ਜੋ ਛਲਿਆ ਨਾ ਜਾਵੇ, ਜਿਸ ਨੂੰ ਧੋਖਾ ਨਾ ਦਿੱਤਾ ਜਾ ਸਕੇ। ਅਛੇਦ—ਜੋ ਛੇਦਿਆ ਨਾ ਜਾ ਸਕੇ, ਨਾਸ ਰਹਿਤ। ਅਭੇਦ—ਜਿਸ ਦਾ ਭੇਦ ਨਾ ਪਾਇਆ ਜਾ ਸਕੇ। ਊਹਾ—ਓਥੇ। ਕਿਸਹਿ—ਕਿਸ ਨੂੰ ? ਆਪਸ ਕਉ—ਆਪਣੇ ਆਪ ਨੂੰ। ਆਪਹਿ—ਆਪ ਹੀ। ਆਦੇਸੁ—ਨਮਸਕਾਰ, ਪ੍ਰਣਾਮ। ਪਰਵੇਸੁ—ਪ੍ਰਭਾਵ, ਦਖ਼ਲ। ਅਚਿੰਤੁ—ਬੇ-ਫ਼ਿਕਰ। ਆਪਨ ਆਪੁ—ਆਪਣੇ ਆਪ ਨੂੰ। ਪਤੀਆਰਾ—ਪਤਿਆਉਣ ਵਾਲਾ। ਪਹੂਚਾ—ਪਹੁੰਚਿਆ ਹੋਇਆ।

***ਅਰਥ :***

੧. ਹੇ ਪਿਆਰੇ ! ਜਿਥੇ ਉਹ ਆਪਣੇ ਅਛਲ ਅਛੇਦ ਤੇ ਅਭੇਦ ਰੂਪ ਵਿਚ ਇਸਥਿਤ ਹੋਵੇ।
੨. ਉਥੇ ਦੱਸੋ, ਮਾਇਆ ਕਿਸ ਨੂੰ ਵਿਆਪ ਸਕਦੀ ਹੈ ?
੩. ਤਦੋਂ ਪ੍ਰਭੂ ਆਪਣੇ ਆਪ ਨੂੰ ਆਪ ਹੀ ਨਮਸਕਾਰ ਕਰਦਾ ਹੈ।
੪. ਮਾਇਆ ਦੇ ਤਿੰਨ ਗੁਣਾਂ ਦਾ ਉਸ ਉੱਤੇ ਅਸਰ ਨਹੀਂ ਪੈਂਦਾ।
੫. ਜਦੋਂ ਭਗਵਾਨ ਕੇਵਲ ਇਕ ਆਪ ਹੀ ਸੀ।
੬. ਤਦੋਂ ਕੌਣ ਬੇ-ਫ਼ਿਕਰ ਹੈਸੀ ਤੇ ਕਿਸ ਨੂੰ ਚਿੰਤਾ ਲੱਗਦੀ ਸੀ ?
੭. ਜਦੋਂ ਆਪਣੇ ਆਪ ਨੂੰ ਪਤਿਆਉਣ ਵਾਲਾ ਪ੍ਰਭੂ ਆਪ ਹੀ ਸੀ।
੮. ਤਦੋਂ ਕੌਣ ਬੋਲਣ ਵਾਲਾ ਸੀ ਤੇ ਕੌਣ ਕੋਈ ਸੁਣਨ ਵਾਲਾ ਸੀ ?
੯. ਉਹ ਪ੍ਰਭੂ ਬੜਾ ਬੇ-ਅੰਤ ਹੈ, ਸਭ ਤੋਂ ਉੱਚਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਆਪਣੇ ਆਪ ਤਕ ਆਪ ਹੀ ਅਪੜਨ ਵਾਲਾ ਹੈ।੬।

**੧. ਜਹ ਆਪਿ ਰਚਿਓ ਪਰਪੰਚੁ ਅਕਾਰੁ ॥**
**੨. ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥**
**੩. ਪਾਪੁ ਪੁੰਨੁ ਤਹ ਭਈ ਕਹਾਵਤ ॥**
**੪. ਕੋਊ ਨਰਕ ਕੋਊ ਸੁਰਗ ਬੰਛਾਵਤ ॥**
**੫. ਆਲ ਜਾਲ ਮਾਇਆ ਜੰਜਾਲ ॥**
**੬. ਹਉਮੈ ਮੋਹ ਭਰਮ ਭੈ ਭਾਰ ॥**
**੭. ਦੂਖ ਸੂਖ ਮਾਨ ਅਪਮਾਨ ॥**
**੮. ਅਨਿਕ ਪ੍ਰਕਾਰ ਕੀਓ ਬਖ੍ਯਾਨ ॥**
**੯. ਆਪਨ ਖੇਲੁ ਆਪਿ ਕਰਿ ਦੇਖੈ ॥**
**੧੦. ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥**

***ਪਦ ਅਰਥ :*** ਪਰਪੰਚੁ—ਦ੍ਰਿਸ਼ਟਮਾਨ ਸੰਸਾਰ। ਬਿਸਥਾਰੁ—ਪਸਾਰਾ। ਕਹਾਵਤ—ਗੱਲ। ਬੰਛਾਵਤ—ਚਾਹੁਣ ਵਾਲਾ। ਆਲ ਜਾਲ—ਘਰਾਂ ਦਾ ਬੰਧਨ। ਮਾਨ—ਆਦਰ। ਅਪਮਾਨ—ਨਿਰਾਦਰੀ। ਕੀਓ ਬਖ੍ਯਾਨ—ਦੱਸੇ ਗਏ। ਸੰਕੋਚੈ—ਇਕੱਠਾ ਕਰਦਾ ਹੈ, ਸਮੇਟਦਾ ਹੈ।

***ਅਰਥ :***

ਪ੍ਰ: ਐ ਗੁਰਦੇਵ ਜੀਉ ! ਆਪ ਨੇ ਪਿੱਛੇ ਨਿਰਗੁਣ ਦਾ ਵਰਣਨ ਕੀਤਾ ਹੈ, ਹੁਣ ਨਿਰਗੁਣ ਤੋਂ ਸਰਗੁਣ ਕਿਵੇਂ ਹੋਇਆ, ਇਹ ਖੇਡ ਭੀ ਨਿਰਨਾ ਕਰ ਦਿਓ।

ਉ: ੧. ਹੇ ਭਾਈ ! ਜਦੋਂ ਉਸ ਪ੍ਰਭੂ ਨੇ ਆਪ ਇਸ ਜਗਤ ਦੀ ਰਚਨਾ ਰਚ ਦਿੱਤੀ।
੨. ਤਾਂ ਉਸ ਨੇ ਇਸ ਮਾਇਆ ਦੇ (ਤਿਹੁ) ਤਿੰਨ ਗੁਣਾਂ ਦਾ ਖਿਲਾਰਾ ਖਿਲਾਰ ਦਿੱਤਾ।
੩. ਉਥੇ ਫਿਰ ਪਾਪ ਪੁੰਨ ਦੀ, ਭਾਵ ਸ਼ੁਭ ਅਸ਼ੁਭ ਕਰਮਾਂ ਦੇ ਵਿਚਾਰ ਦੀ ਗੱਲ ਛਿੜ ਪਈ।
੪. ਤਦੋਂ ਕੋਈ ਜੀਵ ਨਰਕਾਂ ਦਾ ਭਾਗੀ ਤੇ ਕੋਈ ਸੁਰਗਾਂ ਦਾ ਚਾਹਵਾਨ ਬਣਿਆ।
੫. ਇਸ ਪ੍ਰਕਾਰ ਮਾਇਆ ਦੇ ਸਾਰੇ ਜੰਜਾਲ, ਘਰਾਂ ਦੀਆਂ ਫਸੌਤੀਆਂ।
੬. ਹੰਕਾਰ, ਮੋਹ, ਭੈ, ਭਰਮ, ਪਾਪਾਂ ਦਾ ਮਨ ਤੇ ਭਾਰ।
੭. ਦੁੱਖ, ਸੁੱਖ, ਆਦਰ, ਨਿਰਾਦਰ (ਇਹੋ ਜਹੀਆਂ ਕਈ ਕਿਸਮ ਦੀਆਂ ਗੱਲਾਂ ਚੱਲ ਪਈਆਂ)।
੮. ਜਿਸ ਦਾ ਵਰਣਨ ਕਈ ਤਰ੍ਹਾਂ ਨਾਲ ਲਿਖਣ ਤੇ ਬੋਲਣ ਵਾਲਿਆਂ ਨੇ ਕੀਤਾ, (ਭਾਵ ਮੱਤਾਂ ਮੱਤਾਂਤ੍ਰਾਂ, ਦਾਰਸ਼ਨਿਕਾਂ, ਵਿਗਿਆਨਕਾਂ ਨੇ ਇਸ ਸੰਸਾਰ ਰਚਨਾ ਦਾ ਵਰਣਨ ਕਈ ਤਰ੍ਹਾਂ ਨਾਲ ਕੀਤਾ ਹੈ)।
੯. ਹੇ ਭਾਈ ! ਉਹ ਪ੍ਰਭੂ ਆਪਣਾ ਤਮਾਸ਼ਾ ਕਰਕੇ ਆਪ ਹੀ ਵੇਖ ਰਿਹਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜਦੋਂ ਉਹ ਪ੍ਰਭੂ ਇਸ ਸੰਸਾਰਕ ਖੇਡ ਨੂੰ ਸਮੇਟਦਾ ਹੈ ਤਾਂ ਅੰਤ ਨੂੰ ਫਿਰ ਇਕ ਆਪ ਹੀ ਆਪ ਹੋ ਜਾਂਦਾ ਹੈ।੭।

**੧. ਜਹ ਅਬਿਗਤੁ ਭਗਤੁ ਤਹ ਆਪਿ ॥**
**੨. ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥**
**੩. ਦੁਹੂ ਪਾਖ ਕਾ ਆਪਹਿ ਧਨੀ ॥**
**੪. ਉਨ ਕੀ ਸੋਭਾ ਉਨਹੂ ਬਨੀ ॥**
**੫. ਆਪਹਿ ਕਉਤਕ ਕਰੈ ਅਨਦ ਚੋਜ ॥**
**੬. ਆਪਹਿ ਰਸ ਭੋਗਨ ਨਿਰਜੋਗ ॥**
**੭. ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥**
**੮. ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥**
**੯. ਬੇਸੁਮਾਰ ਅਥਾਹ ਅਗਨਤ ਅਤੋਲੈ ॥**
**੧੦. ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥੮॥੨੧॥**

***ਪਦ ਅਰਥ :*** ਅਬਿਗਤੁ—ਨਿਰਾਕਾਰ ਤੇ ਅਦ੍ਰਿਸ਼ਟ ਨਿਰਗੁਣ

ਪਰਮਾਤਮਾ। ਸੰਤ ਪਰਤਾਪਿ—ਸੰਤਾਂ ਦੇ ਪ੍ਰਤਾਪ ਵਾਸਤੇ, ਸੰਤਾਂ ਦੀ ਮਹਿਮਾ ਵਧਾਉਣ ਲਈ। ਧਨੀ—ਮਾਲਕ। ਦੁਹੂ ਪਾਖ ਕਾ—ਦੋਹਾਂ ਪਾਸਿਆਂ ਦਾ। ਬਨੀ—ਫੱਬਦੀ ਹੈ। ਨਿਰਜੋਗ—ਨਿਰਲੇਪ। ਆਪਨ ਨਾਇ—ਆਪਣੇ ਨਾਮ ਵਿਚ। ਖੇਲ—ਖੇਡ, ਖੇਡਾਂ ਵਿਚ। ਬੇਸੁਮਾਰ—ਹੇ ਬੇਅੰਤ।

***ਅਰਥ :***

੧. ਜਿਥੇ ਅਦ੍ਰਿਸ਼ਟ ਪ੍ਰਭੂ ਆਪ ਹੈ, ਉਥੇ ਉਸ ਦਾ ਭਗਤ ਹੈ, ਜਿਥੇ ਭਗਤ ਹੈ, ਓਥੇ ਉਹ ਪ੍ਰਭੂ ਆਪ ਹੈ।
੨. ਜਿਥੇ ਪ੍ਰਭੂ ਜਗਤ ਦਾ ਪਸਾਰਾ ਪਸਾਰਦਾ ਹੈ, ਉਥੇ ਸਮਝੋ ਇਹ ਸੰਤਾਂ ਦੇ ਪਰਤਾਪ ਵਧਾਉਣ ਲਈ ਹੀ ਹੁੰਦਾ ਹੈ।
੩. ਦੋਹਾਂ ਪੱਖਾਂ ਦਾ ਉਹ ਆਪ ਹੀ ਸੁਆਮੀ ਹੈ।
੪. ਉਨ੍ਹਾਂ ਦੀ ਸੋਭਾ ਉਨ੍ਹਾਂ ਨੂੰ ਹੀ ਬਣਦੀ ਹੈ।
੫. ਇਹ ਲੀਲ੍ਹਾ, ਖੇਡ ਪ੍ਰਭੂ ਆਪ ਹੀ ਖੇਡ ਰਿਹਾ ਹੈ (ਅਨੰਦ ਤਮਾਸ਼ੇ ਕਰ ਰਿਹਾ ਹੈ)।
੬. ਇਨ੍ਹਾਂ ਦੇ ਰਸਾਂ ਨੂੰ ਆਪ ਹੀ ਭੋਗਣ ਵਾਲਾ ਹੈ ਤੇ ਆਪ ਹੀ ਨਿਰਲੇਪ ਹੈ।
੭. ਜਿਹੜਾ ਉਸ ਨੂੰ ਭਾਉਂਦਾ ਹੈ, ਓਸੇ ਨੂੰ ਉਹ ਆਪਣੇ ਨਾਮ ਵਿਚ ਜੋੜਦਾ ਹੈ।
੮. (ਅਤੇ) ਜਿਸ ਨੂੰ ਚਾਹੁੰਦਾ ਹੈ, ਓਸੇ ਨੂੰ ਮਾਇਆ ਦੀਆਂ ਖੇਡਾਂ ਖਿਡਾਉਂਦਾ ਹੈ।
੯. ਉਹ ਸਾਡਿਆਂ ਹਿਸਾਬਾਂ ਤੋਂ ਪਰ੍ਹੇ ਹੈ, ਸਾਡੀ ਟੋਹ ਲਗਣ ਤੋਂ ਅਥਾਹ, ਸਾਡੇ ਕਿਆਸਾਂ ਗਿਣਤੀਆਂ ਤੋਂ ਅਗਿਣਤ ਹੈ, ਸਾਡੀ ਜਾਚ ਮਿਣਤੀ ਤੋਂ ਅਤੋਲ ਹੈ।
੧੦. (ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਐ ਭਾਈ! ਇਉਂ ਵਾਹਿਗੁਰੂ ਅੱਗੇ ਬੇਨਤੀ ਕੀਤਾ ਕਰ ਕਿ ਹੇ ਪ੍ਰਭੂ!) ਜਿਵੇਂ ਤੂੰ ਬੁਲਾਉਂਦਾ ਹੈਂ, ਇਹ ਸੇਵਕ ਓਵੇਂ ਹੀ ਬੋਲਦਾ ਹੈ।੮।੨੧।

***ਭਾਵਾਰਥ :*** ਇਸ ਇੱਕੀਵੀਂ ਅਸ਼ਟਪਦੀ ਅੰਦਰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਖ਼ਿਆਲ ਦਾ ਖੰਡਨ ਕੀਤਾ ਹੈ ਕਿ ਜਗਤ ਦੀ ਰਚਨਾ ਜੀਵਾਂ ਦੇ ਕਰਮਾਂ ਕਰਕੇ ਹੋਈ ਹੈ। ਗੁਰੂ ਆਸ਼ੇ ਅਨੁਸਾਰ ਸਿਰਫ਼ ਇਕ ਪਰਮਾਤਮਾ ਹੀ ਅਨਾਦੀ ਹੈ। ਜਦੋਂ ਅਜੇ ਜਗਤ ਹੈ ਹੀ ਨਹੀਂ ਸੀ ਕੇਵਲ ਅਕਾਲ ਪੁਰਖ ਹੀ ਸੀ, ਤਦੋਂ ਨਾ ਕੋਈ ਜੀਵ ਸਨ, ਨਾ ਹੀ ਮਾਇਆ ਸੀ, ਕਰਮਾਂ ਦਾ ਭੀ ਅਭਾਵ ਸੀ। ਸੋ ਪਰਮਾਤਮਾ ਨੇ ਇਹ ਸਾਰੀ ਖੇਡ ਆਪ ਹੀ ਰਚੀ। ਕਰਮਾਂ ਦਾ, ਨਰਕ ਸੁਰਗ ਦਾ, ਪਾਪ ਪੁੰਨ ਦਾ ਸਿਲਸਿਲਾ ਤਦੋਂ ਹੀ ਸ਼ੁਰੂ ਹੋਇਆ, ਜਦੋਂ ਇਹ ਵਿਸ਼ਵ ਹੋਂਦ ਵਿਚ ਆਇਆ।

ਇਸ ਅਸ਼ਟਪਦੀ ਦੇ ਅਰੰਭ ਸਲੋਕ ਵਿਚ ਹਜ਼ੂਰ ਨੇ ਸੁੰਨ ਸਮਾਧੀ ਦਾ ਜ਼ਿਕਰ ਕੀਤਾ ਹੈ। ਆਓ! ਜ਼ਰਾ ਸਮਾਧੀ ਬਾਰੇ ਵੀ ਵਿਚਾਰ ਕਰ ਲਵੀਏ। ਇਹ ਸਮਾਧੀ ਭੀ ਦੋ ਤਰ੍ਹਾਂ ਦੀ ਮੰਨੀ ਗਈ ਹੈ।

ਇਕ ਸਮਾਧੀ ਉਹ ਅਵਸਥਾ ਹੈ, ਜਿਸ ਵਿਚ ਅਸੀਂ ਕਿਸੇ ਇਕਾਂਤ ਥਾਂ ਉਪਰ ਬੈਠ ਕੇ, ਆਪਣੇ ਗਿਆਨ-ਇੰਦ੍ਰਿਆਂ, ਕਰਮ-ਇੰਦ੍ਰਿਆਂ, ਤਥਾ ਮਨ ਨੂੰ ਇਕ ਘਰ ਵਿਚ ਬੈਠ ਕੇ ਅਰਥਾਤ ਇਕਾਗਰ ਕਰ ਕੇ ਕਿਸੇ ਵਿਚਾਰ ਨੂੰ ਸੋਚਦੇ ਹਾਂ, ਕਿਸੇ ਗੱਲ ਦਾ ਚਿੰਤਨ ਕਰਦੇ ਹਾਂ ਤੇ ਸਾਨੂੰ ਤਰ੍ਹਾਂ-ਤਰ੍ਹਾਂ ਦੇ ਫੁਰਨੇ ਫੁਰਦੇ ਹਨ, ਸਾਡੇ ਮਨ ਵਿਚ ਤਰ੍ਹਾਂ-ਤਰ੍ਹਾਂ ਦੇ ਵਿਚਾਰ ਉੱਠਦੇ ਹਨ।

ਅਤੇ ਦੂਸਰੀ ਸਮਾਧੀ ਉਹ ਹੈ, ਜਿਸ ਵਿਚ ਅਸੀਂ ਸੰਸਾਰੀ ਝਮੇਲਿਆਂ, ਸਭ ਚਿੰਤਾਵਾਂ, ਸਭ ਸੰਕਲਪਾਂ ਨੂੰ, ਸਭ ਵਿਚਾਰਾਂ ਨੂੰ ਛੱਡ ਕੇ, ਇਕਾਂਤ ਵਿਚ ਟਿਕ ਕੇ, ਅਡੋਲ ਬੈਠ ਜਾਂਦੇ ਹਾਂ, ਇਸ ਵਿਚਾਰ ਰਹਿਤ ਸਮਾਧੀ ਨੂੰ ਸੁੰਨ ਸਮਾਧੀ ਕਿਹਾ ਗਿਆ ਹੈ।

'ਸੁੰਨ' ਦਾ ਅਰਥ ਹੈ, ਚੁੱਪ ਸਿਫ਼ਰ, ਖ਼ਾਲੀ। ਸੋ ਸੁੰਨ ਸਮਾਧੀ ਦਾ ਅਰਥ ਹੈ, ਉਹ ਸਮਾਧੀ ਜਿਸ ਵਿਚ ਮਨ ਬਿਲਕੁਲ ਖ਼ਾਲੀ ਹੈ, ਚੁਪ ਤੇ ਸ਼ਾਂਤ ਹੈ, ਜਿਸ ਵਿਚ ਕਿਸੇ ਪ੍ਰਕਾਰ ਦੇ ਵਿਚਾਰਾਂ ਦਾ ਰਾਮ-ਰੌਲਾ ਨਹੀਂ।

ਸੋ ਇਨ੍ਹਾਂ ਦੋ ਤਰ੍ਹਾਂ ਦੀਆਂ ਸਮਾਧੀਆਂ ਦੇ ਫ਼ਰਕ ਤੋਂ ਸਪਸ਼ਟ ਹੈ ਕਿ ਜੀਵ ਵਿਚ ਸੁੰਨ ਸਮਾਧੀ ਦਾ ਜਨਮ ਪਹਿਲੇ ਹੁੰਦਾ ਹੈ ਅਤੇ ਜਿਉਂ-ਜਿਉਂ ਉਸ ਦੇ ਗਿਆਨ-ਇੰਦ੍ਰੇ ਉਸ ਨੂੰ ਬਾਹਰ ਦਾ ਗਿਆਨ ਦੇਂਦੇ ਹਨ, ਉਸ ਦੇ ਮਨ ਵਿਚ ਵਿਚਾਰਾਂ ਦਾ ਜਨਮ ਹੋਣਾ ਸ਼ੁਰੂ ਹੋ ਜਾਂਦਾ ਹੈ। ਫਿਰ ਉਸ ਦੀ ਸਮਾਧੀ ਵਿਚ ਕਈ ਪ੍ਰਕਾਰ ਦੇ ਫੁਰਨੇ ਉੱਠਦੇ ਹਨ ਅਤੇ ਇਨ੍ਹਾਂ ਫੁਰਨਿਆਂ ਨੂੰ ਸਾਕਾਰ ਰੂਪ ਦੇਣ ਲਈ ਉਸ ਦੇ ਕਰਮ-ਇੰਦ੍ਰੇ ਹਰਕਤ ਵਿਚ ਆਉਂਦੇ ਹਨ, ਜਿਸ ਦਾ ਸਦਕਾ ਸੰਸਾਰ ਵਿਚ ਤਰ੍ਹਾਂ-ਤਰ੍ਹਾਂ ਦੀਆਂ ਕਾਢਾਂ ਹੋਂਦ ਵਿਚ ਆਉਂਦੀਆਂ ਹਨ।

ਜਦੋਂ ਇਕ ਬੱਚਾ ਜਨਮ ਲੈਂਦਾ ਹੈ, ਉਹ ਬਿਲਕੁਲ ਵਿਚਾਰਹੀਨ ਹੁੰਦਾ ਹੈ। ਉਸ ਨੂੰ ਚੰਗੇ-ਮੰਦੇ, ਅੰਮ੍ਰਿਤ-ਜ਼ਹਿਰ, ਖਾਜ-ਅਖਾਜ, ਵੈਰੀ-ਮਿੱਤਰ ਆਦਿ ਦਾ ਕੋਈ ਗਿਆਨ ਨਹੀਂ ਹੁੰਦਾ। ਇਸ ਅਵਸਥਾ ਵਿਚ ਉਸ ਦਾ ਵੇਖਣਾ, ਸੁਣਨਾ, ਸੌਣਾ ਜਾਗਣਾ, ਸਭ ਸੁੰਨ ਸਮਾਧੀ ਹੀ ਹਨ, ਉਹ ਸਭ ਕੁਝ ਵੇਖਦਾ ਸੁਣਦਾ ਹੈ, ਪਰ ਬਿਲਕੁਲ ਵਿਚਾਰ ਹੀਣ, ਪਰ ਜਿਉਂ-ਜਿਉਂ ਉਸ ਦੇ ਆਲੇ-ਦੁਆਲੇ ਦਾ ਗਿਆਨ ਵਧਦਾ ਹੈ, ਉਸ ਦੇ ਅੰਦਰ ਤਰ੍ਹਾਂ-ਤਰ੍ਹਾਂ ਦੇ ਵਿਚਾਰ ਪੈਦਾ ਹੁੰਦੇ ਹਨ ਅਤੇ ਅੰਤ ਉਨ੍ਹਾਂ ਵਿਚਾਰਾਂ ਨੂੰ ਸਾਕਾਰ ਰੂਪ ਦੇਣ ਲਈ ਉਹ ਆਲੇ-ਦੁਆਲੇ ਦੀਆਂ ਚੀਜ਼ਾਂ ਫੜਦਾ, ਖੋਲ੍ਹਦਾ, ਮੀਟਦਾ ਤੇ ਤੋੜਦਾ ਮਰੋੜਦਾ ਹੈ, ਉਹ ਇਕ ਦਿਨ ਆਪਣੇ ਹੱਥੀਂ ਗੁੱਡੀਆਂ ਪਟੋਲੇ ਬਨਾਉਣੇ ਅਰੰਭ ਦੇਂਦਾ ਹੈ।

ਗੱਲ ਕੀ, ਅਸੀਂ ਆਪਣੇ ਆਲੇ-ਦੁਆਲੇ ਜੋ ਕੁਝ ਭੀ ਮਨੁੱਖਾਂ ਦੇ ਹੱਥਾਂ ਦਾ ਬਣਿਆ ਹੋਇਆ ਦੇਖਦੇ ਹਾਂ, ਇਹ ਸਭ ਫੁਰਨੇ ਵਾਲੀ ਸਮਾਧੀ ਦੀ ਹੀ ਉਪਜ ਹੈ। ਕੋਈ ਸਮਾਂ ਸੀ, ਜਦ ਮਨੁੱਖ ਧਰਤੀ ਉੱਪਰ ਜਿਥੋਂ ਕੋਈ ਖਾਣ ਦੀ ਚੀਜ਼ ਮਿਲਦੀ ਸੀ, ਉਥੇ ਹੀ ਡੇਰਾ ਲਾ ਲੈਂਦਾ ਸੀ। ਜਦੋਂ ਉਥੋਂ ਉਹ ਚੀਜ਼ ਖ਼ਤਮ ਹੋ ਜਾਂਦੀ ਤਾਂ ਅੱਗੇ ਤੁਰ ਪੈਂਦਾ। ਉਸ ਨੂੰ ਕਦੀ ਕੋਈ ਫੁਰਨਾ ਨਹੀਂ ਆਇਆ ਸੀ, ਪਰ ਜਿਉਂ ਹੀ ਉਸ ਨੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ। ਧਰਤੀ ਵਿਚ ਲੋਹਾ ਤੇ ਕੋਲਾ ਲੱਖਾਂ ਸਾਲਾਂ ਤੋਂ ਮੌਜੂਦ ਸੀ, ਪਰ ਜਦ ਤਕ ਮਨੁੱਖ ਨੂੰ ਫੁਰਨਾ ਨਹੀਂ ਫੁਰਿਆ, ਤਦ ਤਕ ਉਹ ਧਰਤੀ ਦੀ ਗੋਦ ਵਿਚ ਹੀ ਪਿਆ ਰਿਹਾ ਅਤੇ ਹੁਣ ਜਿਉਂ-ਜਿਉਂ ਉਸ ਨੂੰ ਫੁਰਨੇ ਫੁਰ ਰਹੇ ਹਨ, ਤਰ੍ਹਾਂ-ਤਰ੍ਹਾਂ ਦੇ ਸੁਖਦਾਈ ਤਥਾ ਦੁਖਦਾਈ ਸ਼ਸਤਰ ਅਸਤਰ ਤੇ ਹੋਰ ਸਾਮਾਨ ਤਿਆਰ ਹੋ ਰਹੇ ਹਨ।

ਬੱਸ ਇਸੇ ਤਰ੍ਹਾਂ ਦੀਆਂ ਜੋ ਕੁਦਰਤੀ ਚੀਜ਼ਾਂ ਅਸੀਂ ਆਪਣੇ

ਆਲੇ-ਦੁਆਲੇ ਵੇਖਦੇ ਹਾਂ, ਇਹ ਆਦਿ ਤੋਂ ਨਹੀਂ ਚਲੀਆਂ ਆ ਰਹੀਆਂ। ਆਦਿ ਵਿਚ ਉਹ ਵਾਹਿਗੁਰੂ ਜਦੋਂ ਫੁਰਨੇ ਰਹਿਤ ਸਮਾਧੀ ਵਿਚ ਬੈਠਾ ਹੋਇਆ ਸੀ ਤਾਂ ਇਸ ਜਗਤ ਦਾ ਨਾਮ ਨਿਸ਼ਾਨ ਨਹੀਂ ਸੀ। ਕੋਈ ਸਮਾਂ ਆਇਆ ਅਕਾਲ ਪੁਰਖ ਨੂੰ ਇਕ ਫੁਰਨਾ ਆਇਆ ਕਿ—'ਕੋਈ ਅਜੇਹੀ ਖੇਡ ਰਚਨੀ ਚਾਹੀਦੀ ਹੈ, ਜੋ ਕਦੀ ਖ਼ਤਮ ਨਾ ਹੋਵੇ।' ਇਸ ਫੁਰਨੇ ਨੂੰ ਸਾਕਾਰ ਰੂਪ ਦੇਣ ਲਈ, ਇਸ ਖੇਡ ਨੂੰ ਸਦੀਵੀ ਜਾਰੀ ਰੱਖਣ ਲਈ ਉਸ ਨੇ ਹਰ ਚੀਜ਼ ਜੋੜੇ ਦੇ ਰੂਪ ਵਿਚ ਬਣਾ ਦਿੱਤੀ।

ਜਿਵੇਂ ਇਸਤ੍ਰੀ-ਪੁਰਸ਼, ਸੱਜਣ-ਦੁਸ਼ਮਣ, ਅੰਮ੍ਰਿਤ-ਜ਼ਹਿਰ, ਦੁੱਖ ਸੁਖ, ਅਮੀਰ ਗ਼ਰੀਬ, ਦਿਨ ਰਾਤ, ਗਰਮੀ ਸਰਦੀ, ਮਿੱਠਾ ਕੌੜਾ, ਹਰਖ ਸੋਗ, ਹਾਰ ਜਿੱਤ, ਪਾਪ ਪੁੰਨ, ਲਾਲਚੀ ਸੰਤੋਖੀ, ਤਾਂਕਿ ਖਿਡਾਰੀਆਂ ਨੂੰ ਅਕੇਵਾਂ ਜਾਂ ਥਕੇਵਾਂ ਨਾ ਭਾਸੇ। ਉਹ ਇਹ ਖੇਡ ਖੇਡਦੇ ਹੀ ਰਹਿਣ ਅਤੇ ਇਸ ਸੰਸਾਰ ਦਾ ਸਿਲਸਿਲਾ ਜਾਰੀ ਰਹੇ। ਬੱਸ ਇਨ੍ਹਾਂ ਵਿਚਾਰਾਂ ਨੂੰ ਹੀ ਮੁੱਖ ਰੱਖ ਕੇ ਗੁਰੂ ਅਰਜਨ ਦੇਵ ਜੀ ਨੇ ਸਲੋਕ ਦੇ ਆਰੰਭ ਵਿਚ ਹੀ "ਸੁੰਨ ਸਮਾਧੀ ਆਪਿ" ਦਾ ਜ਼ਿਕਰ ਕੀਤਾ ਹੈ, ਜਿਸ ਦਾ ਭਾਵ ਅਗਲੇ ਸ਼ਬਦਾਂ ਵਿਚ ਲਿਖਦੇ ਆਏ ਹਨ।

## ਅਸ਼ਟਪਦੀ ਬਾਈਵੀਂ

**ਸਲੋਕੁ ॥**

**੧. ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ ॥**
**੨. ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ ॥੧॥**

***ਪਦ ਅਰਥ :*** ਵਰਤਣਹਾਰ—ਸਭ ਥਾਈਂ ਮੌਜੂਦ। ਪਸਰਿਆ—ਸਭ ਥਾਈਂ ਹਾਜ਼ਰ-ਨਾਜ਼ਰ ਹੈ। ਕਹ—ਕਿਥੇ ? ਦ੍ਰਿਸਟਾਰ—ਵੇਖਣ ਵਿਚ ਆਉਂਦਾ ਹੈ।

***ਅਰਥ :***

ਪ੍ਰ: ਐ ਸਾਈਂ ਜੀ ! ਉਸ ਕਰਤਾਰ ਦੇ ਸਨਮੁਖ ਜੋਦੜੀ ਕਰਨ ਸਮੇਂ ਸਾਨੂੰ ਉਸ ਪ੍ਰਭੂ ਦੀ ਅਨੁਭਵਤਾ ਕਿਵੇਂ ਕਰਨੀ ਚਾਹੀਦੀ ਹੈ ?

ਉ: ੧. ਹੇ ਭਾਈ ! ਇਉਂ ਜਾਣ ਕੇ ਅਰਦਾਸ ਕਰੋ ਕਿ ਹੇ ਜੀਅ ਜੰਤਾਂ ਦੇ ਪਾਲਣ ਵਾਲੇ ਪ੍ਰਭੂ ! ਤੂੰ ਆਪ ਹੀ ਸਭ ਥਾਈਂ ਵਰਤ ਰਿਹਾ ਹੈਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਤੂੰ ਆਪੇ ਹੀ ਸਭ ਥਾਈਂ ਮੌਜੂਦ ਹੈਂ। ਆਪ ਤੋਂ ਬਿਨਾਂ ਕੋਈ ਦੂਜਾ ਕਿਥੇ ਵੇਖਣ ਵਿਚ ਆਉਂਦਾ ਹੈ।੧।

**ਅਸਟਪਦੀ ॥**

**੧. ਆਪਿ ਕਥੈ ਆਪਿ ਸੁਨਨੈਹਾਰੁ ॥**
**੨. ਆਪਹਿ ਏਕੁ ਆਪਿ ਬਿਸਥਾਰੁ ॥**
**੩. ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥**
**੪. ਆਪਨੈ ਭਾਣੈ ਲਏ ਸਮਾਏ ॥**
**੫. ਤੁਮ ਤੇ ਭਿੰਨ ਨਹੀ ਕਿਛੁ ਹੋਇ ॥**
**੬. ਆਪਨ ਸੂਤਿ ਸਭੁ ਜਗਤੁ ਪਰੋਇ ॥**
**੭. ਜਾ ਕਉ ਪ੍ਰਭ ਜੀਉ ਆਪਿ ਬੁਝਾਏ ॥**
**੮. ਸਚੁ ਨਾਮੁ ਸੋਈ ਜਨੁ ਪਾਏ ॥**
**੯. ਸੋ ਸਮਦਰਸੀ ਤਤ ਕਾ ਬੇਤਾ ॥**
**੧੦. ਨਾਨਕ ਸਗਲ ਸ੍ਰਿਸਟਿ ਕਾ ਜੇਤਾ ॥੧॥**

***ਪਦ ਅਰਥ :*** ਕਥੈ—ਬੋਲਦਾ ਹੈ। ਸੁਨਨੈਹਾਰੁ—ਸੁਣਨ ਵਾਲਾ। ਆਪਹਿ—ਆਪ ਹੀ। ਬਿਸਥਾਰੁ—ਖਿਲਾਰਾ, ਪਸਾਰਾ। ਉਪਾਏ—ਪੈਦਾ ਕਰਦਾ ਹੈ। ਲਏ ਸਮਾਏ—ਸਮੇਟ ਲੈਂਦਾ ਹੈ। ਭਿੰਨ—ਵੱਖਰਾ। ਸੂਤਿ—ਧਾਗੇ ਵਿਚ। ਬੁਝਾਏ—ਸੂਝ ਦੇਂਦਾ ਹੈ। ਸਮਦਰਸੀ—ਸਭ ਨੂੰ ਇੱਕੋ ਨਜ਼ਰ ਨਾਲ ਤੱਕਣ ਵਾਲਾ। ਜੇਤਾ—ਜਿੱਤਣ ਵਾਲਾ। ਤਤ—ਅਸਲੀਅਤ। ਬੇਤਾ—ਜਾਨਣ ਵਾਲਾ।

***ਅਰਥ :***

੧. ਹੇ ਭਾਈਓ ! (ਇਨ੍ਹਾਂ ਸਾਰੇ ਜੀਵਾਂ ਵਿਚ ਇਕ ਪਾਸੇ ਪ੍ਰਭੂ) ਆਪ ਹੀ ਬੋਲ ਰਿਹਾ ਹੈ ਅਤੇ ਦੂਜੇ ਪਾਸੇ ਆਪ ਹੀ ਸੁਣਨੇ ਵਾਲਾ ਹੋ ਕੇ ਸੁਣੀ ਜਾ ਰਿਹਾ ਹੈ।
੨. ਆਪ ਹੀ ਸ੍ਰਿਸ਼ਟੀ ਰਚਣ ਤੋਂ ਪਹਿਲੇ ਇਕ ਸੀ ਤੇ ਆਪ ਹੀ ਅਨੇਕ ਹੈ।
੩. ਜਦੋਂ ਉਸ ਨੂੰ ਭਾਉਂਦਾ ਹੈ, ਤਾਂ ਸ੍ਰਿਸ਼ਟੀ ਪੈਦਾ ਕਰਦਾ ਹੈ।
੪. ਅਤੇ ਫਿਰ ਆਪਣੀ ਮਰਜ਼ੀ ਨਾਲ ਹੀ ਉਸ ਨੂੰ ਸਮਾ ਲੈਂਦਾ ਹੈ।
੫. ਹੇ ਪ੍ਰਭੂ ਜੀ ! ਆਪ ਜੀ ਦੀ ਮਰਜ਼ੀ ਤੋਂ ਬਿਨਾਂ ਕਿਸੇ ਤੋਂ ਕੁਝ ਨਹੀਂ ਹੁੰਦਾ।
੬. ਤੂੰ ਆਪਣੇ ਹੁਕਮ ਰੂਪੀ ਧਾਗੇ ਵਿਚ ਸਾਰੇ ਜਗਤ ਨੂੰ ਪਰੋ ਰੱਖਿਆ ਹੈ।
੭. ਐ ਪਿਆਰੇ ! ਜਿਸ ਨੂੰ ਵਾਹਿਗੁਰੂ ਜੀ ਆਪ ਸਮਝ ਦੇਂਦਾ ਹੈ।
੮. ਉਹੋ ਪੁਰਖ ਸੱਚਾ ਨਾਮ ਪ੍ਰਾਪਤ ਕਰਦਾ ਹੈ।
੯. ਉਹ ਪੁਰਖ ਸਾਰੀ ਸ੍ਰਿਸ਼ਟੀ ਨੂੰ ਇਕ ਨਜ਼ਰ ਨਾਲ ਵੇਖਣ ਵਾਲਾ ਅਤੇ ਅਸਲੀਅਤ ਦੇ ਜਾਣਨ ਵਾਲਾ ਹੋ ਜਾਂਦਾ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਹ ਤਾਂ ਸਾਰੇ ਹੀ ਜਗਤ ਨੂੰ ਜਿੱਤਣ ਵਾਲਾ ਹੈ।੧।

**੧. ਜੀਅ ਜੰਤ੍ਰ ਸਭ ਤਾ ਕੈ ਹਾਥ ॥**
**੨. ਦੀਨ ਦਇਆਲ ਅਨਾਥ ਕੋ ਨਾਥੁ ॥**
**੩. ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥**
**੪. ਸੋ ਮੂਆ ਜਿਸੁ ਮਨਹੁ ਬਿਸਾਰੈ ॥**
**੫. ਤਿਸੁ ਤਜਿ ਅਵਰ ਕਹਾ ਕੋ ਜਾਇ ॥**
**੬. ਸਭ ਸਿਰਿ ਏਕੁ ਨਿਰੰਜਨ ਰਾਇ ॥**
**੭. ਜੀਅ ਕੀ ਜੁਗਤਿ ਜਾ ਕੈ ਸਭ ਹਾਥਿ ॥**
**੮. ਅੰਤਰਿ ਬਾਹਰਿ ਜਾਨਹੁ ਸਾਥਿ ॥**
**੯. ਗੁਨ ਨਿਧਾਨ ਬੇਅੰਤ ਅਪਾਰ ॥**
**੧੦. ਨਾਨਕ ਦਾਸ ਸਦਾ ਬਲਿਹਾਰ ॥੨॥**

***ਪਦ ਅਰਥ :*** ਹਾਥ—ਵੱਸ ਵਿਚ। ਕੋ—ਦਾ। ਨਾਥੁ—ਮਾਲਕ। ਮਨਹੁ—ਮਨ ਤੋਂ। ਬਿਸਾਰੈ—ਭੁਲਾ ਦੇਂਦਾ ਹੈ। ਤਜਿ—ਛੱਡ ਕੇ। ਅਵਰ ਕਹਾ—ਹੋਰ ਕਿਥੇ ? ਕੋ—ਕੋਈ ਮਨੁੱਖ। ਸਭ ਸਿਰਿ—ਸਾਰਿਆਂ ਦੇ ਸਿਰ ਉੱਤੇ। ਨਿਰੰਜਨ ਰਾਇ—ਉਹ ਰਾਜਾ, ਜੋ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ।

***ਅਰਥ :***

ਪ੍ਰ: ਐ ਗੁਰੂ ਜੀਉ ! ਉਹ ਪ੍ਰਭੂ ਕਿਤਨੀ-ਕੁ ਤਾਕਤ ਦਾ ਮਾਲਕ ਹੈ ?

ਉ: ੧. ਹੇ ਮਿੱਤਰੋ ! ਸਾਰੇ ਜੀਵ-ਜੰਤ ਉਸੇ ਪ੍ਰਭੂ ਦੇ ਵੱਸ ਵਿਚ ਹਨ।
੨. ਉਹ ਗ਼ਰੀਬਾਂ ਪਰ ਦਿਆਲੂ ਤੇ ਯਤੀਮਾਂ ਦਾ ਮਾਲਕ ਹੈ।
੩. ਹੇ ਪਿਆਰੇ ! ਜਿਸ ਦਾ ਉਹ ਆਪ ਰਾਖਾ ਹੁੰਦਾ ਹੈ, ਉਸ ਨੂੰ ਕੋਈ ਨਹੀਂ ਮਾਰ ਸਕਦਾ।
੪. ਮੋਇਆ ਹੋਇਆ ਤਾਂ ਉਹੋ ਜੀਵ ਹੈ, ਜਿਸ ਨੂੰ ਉਹ ਮਨੋਂ (ਬਿਸਾਰੈ) ਭੁਲਾ ਦੇਂਦਾ ਹੈ।
੫. ਹੇ ਸੱਜਣੋ ! ਦੱਸੋ, ਉਸ ਪ੍ਰਭੂ ਨੂੰ ਛੱਡ ਕੇ ਹੋਰ ਕਿਹੜਾ ਥਾਂ ਹੈ, ਜਿਥੇ ਕੋਈ ਜਾਵੇ ?
੬. ਸਾਰੇ ਜੀਵਾਂ ਦੇ ਸਿਰ 'ਤੇ ਰੱਖਿਆ ਕਰਨ ਵਾਲਾ ਇਕ ਆਪ ਹੀ ਪ੍ਰਭੂ ਹੈ, ਜੋ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ।
੭. ਸਾਰੇ ਜੀਵਾਂ ਦੀ (ਪੈਦਾਇਸ਼, ਪਾਲਣਾ, ਮਾਰਨ ਤੇ ਸੰਸਾਰ ਸਮੁੰਦਰ ਤੋਂ ਪਾਰ ਕਰਨ ਦੀ) ਸਾਰੀ ਜੁਗਤੀ ਜਿਸ ਦੇ ਹੱਥ ਵਿਚ ਹੈ।
੮. ਉਸ ਨੂੰ ਅੰਦਰ-ਬਾਹਰ ਤੇ ਆਪਣੇ ਅੰਗ—ਸੰਗ ਜਾਣੋ।
੯. ਹੇ ਸੱਜਣੋ ! ਉਹ ਗੁਣਾਂ ਦਾ ਸਮੁੰਦਰ, ਬਿਅੰਤ ਤੇ ਪਾਰ ਤੋਂ ਰਹਿਤ ਹੈ।
੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਉਸ ਦੇ ਦਾਸ ਹਾਂ ਤੇ ਹਮੇਸ਼ਾਂ ਉਸ ਤੋਂ (ਬਲਿਹਾਰ) ਸਦਕੇ ਜਾਂਦੇ ਹਾਂ।੨।

**੧. ਪੂਰਨ ਪੂਰਿ ਰਹੇ ਦਇਆਲ ॥**
**੨. ਸਭ ਊਪਰਿ ਹੋਵਤ ਕਿਰਪਾਲ ॥**
**੩. ਅਪਨੇ ਕਰਤਬ ਜਾਨੈ ਆਪਿ ॥**
**੪. ਅੰਤਰਜਾਮੀ ਰਹਿਓ ਬਿਆਪਿ ॥**
**੫. ਪ੍ਰਤਿਪਾਲੈ ਜੀਅਨ ਬਹੁ ਭਾਤਿ ॥**
**੬. ਜੋ ਜੋ ਰਚਿਓ ਸੁ ਤਿਸਹਿ ਧਿਆਤਿ ॥**
**੭. ਜਿਸੁ ਭਾਵੈ ਤਿਸੁ ਲਏ ਮਿਲਾਇ ॥**
**੮. ਭਗਤਿ ਕਰਹਿ ਹਰਿ ਕੇ ਗੁਣ ਗਾਇ ॥**
**੯. ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ ॥**
**੧੦. ਕਰਨਹਾਰੁ ਨਾਨਕ ਇਕੁ ਜਾਨਿਆ ॥੩॥**

***ਪਦ ਅਰਥ :*** ਪੂਰਿ ਰਹੇ—ਸਭ ਥਾਈਂ ਵਿਆਪਕ ਹਨ। ਅੰਤਰਜਾਮੀ—ਦਿਲ ਦੀ ਜਾਨਣ ਵਾਲਾ। ਜੀਅਨ—ਜੀਵਾਂ ਨੂੰ। ਬਹੁ ਭਾਤਿ—ਕਈ ਤਰੀਕਿਆਂ ਨਾਲ। ਬਿਸ੍ਵਾਸੁ—ਯਕੀਨ, ਸ਼ਰਧਾ।

***ਅਰਥ :***

ਪ੍ਰ: ਹਜ਼ੂਰ ! ਕੀ ਉਸ ਪ੍ਰਭੂ ਦੇ ਰਹਿਣ ਦਾ ਕੋਈ ਖ਼ਾਸ ਟਿਕਾਣਾ ਹੈ ?

ਉ: ੧. ਨਹੀਂ, ਹੇ ਪਿਆਰੇ ! ਉਹ ਦਇਆ ਦਾ ਘਰ ਪ੍ਰਭੂ ਸਭ ਥਾਈਂ ਭਰਪੂਰ ਹੈ।
੨. ਅਤੇ ਉਹ ਜੀਵਾਂ 'ਤੇ ਆਪ ਹੀ ਮਿਹਰ ਕਰਦਾ ਹੈ।
੩. ਉਹ ਪ੍ਰਭੂ ਆਪਣੇ ਚੋਜਾਂ ਨੂੰ ਕੇਵਲ ਆਪ ਹੀ ਜਾਣਦਾ ਹੈ।
੪. ਉਹ ਸਭ ਦੇ ਦਿਲਾਂ ਦੀ ਜਾਨਣ ਵਾਲਾ ਪ੍ਰਭੂ ਹਰ ਥਾਂ ਹੀ ਮੌਜੂਦ ਹੈ।
੫. ਉਹ ਪ੍ਰਭੂ ਜੀਵਾਂ ਨੂੰ ਕਈ ਤਰੀਕਿਆਂ ਨਾਲ ਪਾਲਦਾ ਹੈ।
੬. ਜੋ-ਜੋ ਜੀਵ ਉਸ ਨੇ ਪੈਦਾ ਕੀਤਾ ਹੈ, ਉਹ ਸਭ ਉਸੇ ਪ੍ਰਭੂ ਨੂੰ ਸਿਮਰਦਾ ਹੈ।
੭. ਜਿਸ ਉੱਤੇ ਉਹ ਪ੍ਰਭੂ ਪ੍ਰਸੰਨ ਹੁੰਦਾ ਹੈ, ਉਸ ਨੂੰ ਆਪਣੇ ਨਾਲ ਜੋੜ ਲੈਂਦਾ ਹੈ।
੮. ਭਾਵ ਸੰਗਤ ਨਾਲ ਮੇਲਦਾ ਹੈ ਅਤੇ—ਓਹੀ ਮਨੁੱਖ ਵਾਹਿਗੁਰੂ ਦੀ ਭਗਤੀ ਕਰਦਾ ਹੈ ਅਤੇ ਸੰਗਤ ਵਿਚ ਬੈਠ ਕੇ ਗੁਣ ਗਾਉਂਦਾ ਹੈ।
੯. ਜਿਸ ਮਨੁੱਖ ਨੇ ਆਪਣੇ ਮਨ ਵਿਚ ਸ਼ਰਧਾ ਧਾਰ ਕੇ ਪ੍ਰਭੂ ਨੂੰ ਸੱਚ-ਮੁੱਚ ਹੋਂਦ ਵਾਲਾ ਮੰਨ ਲਿਆ ਹੈ।
੧੦. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਸਭ ਕੁਝ ਕਰਨ (ਕਰਾਉਣ) ਵਾਲਾ ਇਕ ਵਾਹਿਗੁਰੂ ਨੂੰ ਹੀ ਨਿਸਚੇ ਕੀਤਾ ਹੈ।੩।

**੧. ਜਨੁ ਲਾਗਾ ਹਰਿ ਏਕੈ ਨਾਇ ॥**
**੨. ਤਿਸ ਕੀ ਆਸ ਨ ਬਿਰਥੀ ਜਾਇ ॥**
**੩. ਸੇਵਕ ਕਉ ਸੇਵਾ ਬਨਿ ਆਈ ॥**
**੪. ਹੁਕਮੁ ਬੂਝਿ ਪਰਮ ਪਦੁ ਪਾਈ ॥**
**੫. ਇਸ ਤੇ ਊਪਰਿ ਨਹੀ ਬੀਚਾਰੁ ॥**
**੬. ਜਾ ਕੈ ਮਨਿ ਬਸਿਆ ਨਿਰੰਕਾਰੁ ॥**
**੭. ਬੰਧਨ ਤੋਰਿ ਭਏ ਨਿਰਵੈਰ ॥**
**੮. ਅਨਦਿਨੁ ਪੂਜਹਿ ਗੁਰ ਕੇ ਪੈਰ ॥**
**੯. ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**
**੧੦. ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥**

***ਪਦ ਅਰਥ :*** ਨਾਇ—ਨਾਮ ਵਿਚ। ਬੂਝਿ—ਸਮਝ ਕੇ। ਪਰਮ ਪਦੁ—ਉੱਚਾ ਦਰਜਾ। ਇਸ ਤੇ ਊਪਰਿ—ਇਸ ਤੋਂ ਉਤਾਂਹ, ਇਸ ਤੋਂ ਚੰਗੀ। ਜਾ ਕੈ ਮਨਿ—ਜਿਨ੍ਹਾਂ ਦੇ ਮਨ ਵਿਚ। ਆਪਹਿ—ਆਪ ਹੀ।

***ਅਰਥ :***

ਪ੍ਰ: ਹੇ ਸਾਈਂ ਜੀ ! ਨਾਮ ਵਿਚ ਲੱਗੇ ਸੇਵਕ ਨੂੰ ਕੀ ਫਲ ਮਿਲੇਗਾ ?

ਉ: ੧. ਹੇ ਭਾਈ ! ਜੋ ਸੇਵਕ ਇਕ ਪ੍ਰਭੂ ਦੇ ਨਾਮ ਵਿਚ ਲੱਗ ਗਿਆ ਹੈ।

੨. ਵਿਸ਼ਵਾਸ ਕਰੋ ਕਿ ਉਸ ਦੀ (ਜੋ ਪ੍ਰਭੂ ਪ੍ਰਾਪਤੀ ਦੀ) ਆਸ (ਹੈ) ਬਿਰਥੀ ਨਹੀਂ ਜਾਂਦੀ।

੩. ਸੇਵਕ ਨੂੰ ਤਾਂ ਇਹ ਹੀ ਫੱਬਦਾ ਹੈ ਕਿ ਉਹ ਸਭ ਦੀ ਹੀ ਸੇਵਾ ਕਰੇ।

੪. ਅਤੇ ਉਸ ਪ੍ਰਭੂ ਦੇ ਹੁਕਮ ਨੂੰ ਸਮਝਣ ਕਰ ਕੇ ਪਰਮ ਪਦਵੀ ਪ੍ਰਾਪਤ ਹੁੰਦੀ ਹੈ।

੫. ਬੱਸ, ਸੇਵਕ ਲਈ ਇਸ ਤੋਂ ਵਧੀਕ ਉੱਚਾ ਵਿਚਾਰ ਹੋਰ ਕੋਈ ਹੈ ਹੀ ਨਹੀਂ।

੬. ਜਿਨ੍ਹਾਂ ਦੇ ਮਨ ਵਿਚ ਨਿਰੰਕਾਰ ਵੱਸ ਗਿਆ ਹੈ।

੭. ਉਹ ਮਾਇਆ ਦੇ ਸਾਰੇ ਬੰਧਨ ਤੋੜ ਕੇ ਵੈਰ-ਭਾਵ ਤੋਂ ਰਹਿਤ ਹੋ ਜਾਂਦੇ ਹਨ।

੮. ਉਹ ਸੇਵਕ ਨਿਤ ਹੀ ਗੁਰੂ ਦੇ ਚਰਨ ਪੂਜਦੇ ਹਨ।

ਪ੍ਰ: ਉਨ੍ਹਾਂ ਗੁਰੂ ਦੇ ਚਰਨ ਪੁਜਾਰੀਆਂ ਨੂੰ ਲਾਭ ਕੀ ਪ੍ਰਾਪਤ ਹੋਵੇਗਾ ?

ਉ: ੯. ਹੇ ਭਰਾਵੋ ! ਇਹ ਐਸੇ ਨਾਮ ਦੇ ਪਿਆਰੇ ਇਸ ਲੋਕ ਵਿਚ ਸੁਖੀ ਵੱਸਦੇ ਹਨ ਅਤੇ ਅੱਗੇ ਰੱਬੀ-ਦਰਗਾਹ ਵਿਚ ਭੀ ਸੁਖ ਪੂਰਬਕ ਵੱਸਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ ! ਹਰੀ-ਪ੍ਰਭੂ ਨੇ ਉਨ੍ਹਾਂ ਨੂੰ ਆਪੇ ਹੀ ਆਪਣੇ ਨਾਲ ਮੇਲ ਲਿਆ ਹੈ।੪।

**੧. ਸਾਧਸੰਗਿ ਮਿਲਿ ਕਰਹੁ ਅਨੰਦ ॥**
**੨. ਗੁਨ ਗਾਵਹੁ ਪ੍ਰਭ ਪਰਮਾਨੰਦ ॥**
**੩. ਰਾਮ ਨਾਮ ਤਤੁ ਕਰਹੁ ਬੀਚਾਰੁ ॥**
**੪. ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥**
**੫. ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ ॥**
**੬. ਪ੍ਰਾਨ ਤਰਨ ਕਾ ਇਹੈ ਸੁਆਉ ॥**
**੭. ਆਠ ਪਹਰ ਪ੍ਰਭ ਪੇਖਹੁ ਨੇਰਾ ॥**
**੮. ਮਿਟੈ ਅਗਿਆਨੁ ਬਿਨਸੈ ਅੰਧੇਰਾ ॥**
**੯. ਸੁਨਿ ਉਪਦੇਸੁ ਹਿਰਦੈ ਬਸਾਵਹੁ ॥**
**੧੦. ਮਨ ਇਛੇ ਨਾਨਕ ਫਲ ਪਾਵਹੁ ॥੫॥**

***ਅਰਥ :***

ਪ੍ਰ: ਐ ਗੁਰਦੇਵ ਜੀਉ ! ਹੁਣ ਇਹ ਦੱਸੋ ਕਿ ਸਾਡੇ ਕਰਨ ਜੋਗ ਸਹੀ ਕਰਤੱਬ ਕੀ ਹੈ ?

ਉ: ੧. ਐ ਪਿਆਰਿਓ ! ਤੁਹਾਡੇ ਕਰਨ ਯੋਗ ਅਸਲ ਕਰਤੱਬ ਇਹੋ ਹੈ ਕਿ ਸਾਧ ਸੰਗਤ ਵਿਚ ਮਿਲ ਕੇ ਆਤਮਿਕ ਅਨੰਦ ਮਾਣੋ।

੨. ਪਰਮਾਨੰਦ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਰਹੁ।

੩. ਅਤੇ ਰਾਮ ਨਾਮ ਦੇ ਤੱਤ ਸਾਰ ਨੂੰ ਵਿਚਾਰੋ (ਰਾਮ ਨਾਮ ਦਾ ਤੱਤ ਹੈ, 'ਰਾਮ' ਨੂੰ ਤਤ੍ਵ ਸਰੂਪ ਜਾਣ ਲੈਣਾ)।

੪. ਇਸ ਤਰ੍ਹਾਂ ਇਸ ਦੁਰਲਭ ਦੇਹ ਦਾ ਉਧਾਰ ਕਰ ਲਵੋ।

੫-੬. ਸਾਧ ਸੰਗਤ ਵਿਚ ਮਿਲ ਕੇ ਅਮਰ ਕਰਨ ਵਾਲੇ ਹਰੀ ਜਸ ਦੇ ਬਚਨ ਸੁਣੋ ਅਤੇ ਹਰੀ ਪ੍ਰਭੂ ਦੇ ਗੁਣ ਗਾਉਂਦੇ ਰਹੋ। ਜੀਵ ਦੇ ਸੰਸਾਰ ਸਮੁੰਦਰ ਤੋਂ ਤਰਨ ਦਾ ਇਕ ਇਹੋ ਹੀ ਵਸੀਲਾ ਹੈ।

੭. ਅੱਠੋ ਪਹਿਰ ਉਸ ਪ੍ਰਭੂ ਨੂੰ ਨੇੜੇ ਕਰ ਕੇ ਵੇਖੋ, ਭਾਵ ਹਰ ਵਕਤ ਤੂੰ ਉਸ ਦੀ ਹਜ਼ੂਰੀ ਵਿਚ ਵੱਸ।

੮. ਐ ਪਿਆਰੇ ! ਇਸ ਤਰ੍ਹਾਂ ਅਗਿਆਨ ਅੰਧੇਰਾ ਮਿਟ ਜਾਵੇਗਾ।

੯. ਹੇ ਮਿੱਤਰੋ ! ਇਹ ਜੋ ਤੁਹਾਨੂੰ ਗੁਰਮਤਿ ਅਨੁਸਾਰ ਉਪਦੇਸ਼ ਦਿੱਤਾ ਹੈ, ਇਸ ਨੂੰ ਸੁਣ ਕੇ ਆਪਣੇ ਹਿਰਦੇ ਅੰਦਰ ਧਾਰਨ ਕਰ ਲਓ।

ਪ੍ਰ: ਇਸ ਧਾਰਨਾ ਵਿਚ ਰਹਿੰਦਿਆਂ ਲਾਭ ਕੀ ਹੋਵੇਗਾ ?

ਉ: ੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਤੁਸੀਂ ਇਸ ਧਾਰਨਾ ਵਿਚ ਰਹਿੰਦਿਆਂ ਮਨ ਮੰਗੀਆਂ ਮੁਰਾਦਾਂ ਪਾ ਸਕੋਗੇ।੫।

**੧. ਹਲਤੁ ਪਲਤੁ ਦੁਇ ਲੇਹੁ ਸਵਾਰਿ ॥**
**੨. ਰਾਮ ਨਾਮੁ ਅੰਤਰਿ ਉਰਿ ਧਾਰਿ ॥**
**੩. ਪੂਰੇ ਗੁਰ ਕੀ ਪੂਰੀ ਦੀਖਿਆ ॥**
**੪. ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥**
**੫. ਮਨਿ ਤਨਿ ਨਾਮੁ ਜਪਹੁ ਲਿਵ ਲਾਇ ॥**
**੬. ਦੂਖੁ ਦਰਦੁ ਮਨ ਤੇ ਭਉ ਜਾਇ ॥**
**੭. ਸਚੁ ਵਾਪਾਰੁ ਕਰਹੁ ਵਾਪਾਰੀ ॥**
**੮. ਦਰਗਹ ਨਿਬਹੈ ਖੇਪ ਤੁਮਾਰੀ ॥**
**੯. ਏਕਾ ਟੇਕ ਰਖਹੁ ਮਨ ਮਾਹਿ ॥**
**੧੦. ਨਾਨਕ ਬਹੁਰਿ ਨ ਆਵਹਿ ਜਾਹਿ ॥੬॥**

***ਪਦ ਅਰਥ :*** ਹਲਤੁ—ਇਹ ਲੋਕ। ਪਲਤੁ—ਪਰਲੋਕ। ਉਰਿ ਧਾਰਿ—ਹਿਰਦੇ ਵਿਚ ਟਿਕਾਉ। ਦੀਖਿਆ—ਸਿਖਿਆ। ਜਿਸੁ ਮਨਿ—ਜਿਸ ਮਨੁੱਖ ਦੇ ਮਨ ਵਿਚ। ਤਿਸੁ—ਉਸ ਨੂੰ। ਪਰੀਖਿਆ—ਪਰਖ, ਸਮਝ। ਵਾਪਾਰੀ—ਹੇ ਵਣਜਾਰੇ-ਜੀਵ। ਨਿਬਹੈ—ਸਿਰੇ ਚੜ੍ਹ ਜਾਏ। ਖੇਪ—ਸੌਦਾ। ਬਹੁਰਿ—ਫੇਰ, ਮੁੜ। ਸਾਚੁ—ਸਦਾ ਥਿਰ ਰਹਿਣ ਵਾਲਾ ਪ੍ਰਭੂ।

***ਅਰਥ :***

ਪ੍ਰ: ਹਜ਼ੂਰ ! ਸਾਡਾ ਲੋਕ ਤੇ ਪ੍ਰਲੋਕ ਕਿਵੇਂ ਸਵਰੇਗਾ ?

ਉ: ੧. ਐ ਮਿੱਤਰੋ ! ਸੁਣੋ, ਤੁਸੀਂ ਆਪਣਾ ਲੋਕ-ਪ੍ਰਲੋਕ ਇਸ ਤਰ੍ਹਾਂ ਸੁਧਾਰ ਲਓ।

੨. ਕਿ ਉਸ ਪ੍ਰਭੂ ਦਾ ਨਾਮ ਆਪਣੇ ਹਿਰਦੇ ਅੰਦਰ ਧਾਰਨ ਕਰ ਲਵੋ।

ਪ੍ਰ: ਐ ਗੁਰੂ ਜੀਉ ! ਇਸ ਝੂਠੇ ਜਗਤ ਵਿਚ ਸੱਚ ਨੂੰ ਪਰਖਣਾ ਬੜਾ ਮੁਸ਼ਕਿਲ ਹੈ, ਕੋਈ ਸੌਖਾ ਤਰੀਕਾ ਦੱਸੋ।

ਉ: ੩. ਹੇ ਸੱਜਣੋ ! ਸੁਣੋ, ਪੂਰੇ ਗੁਰੂ ਦੀ ਸਿਖਿਆ ਭੀ ਸੰਪੂਰਨ ਹੈ।

੪. ਜਿਸ ਦੇ ਮਨ ਵਿਚ ਇਹ ਵੱਸ ਜਾਏ ਉਹ ਫਿਰ ਸੱਚ ਨੂੰ ਪਰਖ ਲੈਂਦਾ ਹੈ, ਭਾਵ ਉਹ ਸਤਿ ਸਰੂਪ ਵਾਹਿਗੁਰੂ ਦੀ ਪਰਖ ਕਰ ਲੈਂਦਾ ਹੈ।

੫. ਇਸ ਲਈ, ਮਨ ਤੇ ਤਨ ਰਾਹੀਂ ਸੁਰਤੀ ਜੋੜ ਕੇ ਨਾਮ ਜਪਦੇ ਰਹੋ।

ਪ੍ਰ: ਲਾਭ ਕੀ ਹੋਵੇਗਾ ?

ਉ: ੬. ਬੱਸ, ਨਿਸਚੇ ਜਾਣੋ ਕਿ ਤੁਹਾਡੇ ਦੁੱਖ ਦਰਦ ਅਤੇ ਮਨ 'ਚੋਂ ਡਰ ਸਾਰੇ ਹੀ ਦੂਰ ਹੋ ਜਾਣਗੇ।

੭. ਐ ਜੀਵ ਰੂਪ ਵਪਾਰੀਓ ! ਇਹੋ ਸੱਚੀ ਸੁਦਾਗਰੀ ਕਰਦੇ ਰਹੋ।

੮. ਇਹ ਨਾਮ ਰੂਪ ਸੱਚੇ ਵਣਜ ਨਾਲ ਤੁਹਾਡਾ ਸੌਦਾ ਰੱਬੀ-ਦਰਗਾਹੇ ਗਿਆ ਮੁੱਲ ਪਾਏਗਾ, ਭਾਵ ਸੱਚੇ ਨਾਮ ਦੀ ਕੀਤੀ ਹੋਈ ਕਮਾਈ ਦਰਗਾਹ ਵਿਚ ਨਾਲ ਜਾਵੇਗੀ ਤੇ ਓਥੇ ਕੰਮ ਆਵੇਗੀ। ਇਹ ਨਿਸਚਾ ਕਰ ਲਓ ਕਿ ਹੋਰ ਕੋਈ ਭੀ ਖੇਪ ਨਾਲ ਨਹੀਂ ਜਾਂਦੀ।

੯. ਹੇ ਪਿਆਰੇ ! ਇੱਕੋ ਪਰਮੇਸ਼ਰ ਦੇ ਨਾਮ ਦੀ ਟੇਕ ਮਨ ਵਿਚ ਰੱਖੋ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਫਿਰ ਇਸ ਤਰ੍ਹਾਂ ਤੁਹਾਡਾ ਆਉਣਾ ਜਾਣਾ ਨਹੀਂ ਹੋਵੇਗਾ, ਇਉਂ ਸਦਾ ਲਈ ਤੁਹਾਡਾ ਜਨਮ ਮਰਨ ਮਿਟ ਜਾਵੇਗਾ।੬।

**੧. ਤਿਸ ਤੇ ਦੂਰਿ ਕਹਾ ਕੋ ਜਾਇ ॥**
**੨. ਉਬਰੈ ਰਾਖਨਹਾਰੁ ਧਿਆਇ ॥**
**੩. ਨਿਰਭਉ ਜਪੈ ਸਗਲ ਭਉ ਮਿਟੈ ॥**
**੪. ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥**
**੫. ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ ॥**
**੬. ਨਾਮੁ ਜਪਤ ਮਨਿ ਹੋਵਤ ਸੂਖ ॥**
**੭. ਚਿੰਤਾ ਜਾਇ ਮਿਟੈ ਅਹੰਕਾਰੁ ॥**
**੮. ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥**
**੯. ਸਿਰ ਊਪਰਿ ਠਾਢਾ ਗੁਰੁ ਸੂਰਾ ॥**
**੧੦. ਨਾਨਕ ਤਾ ਕੇ ਕਾਰਜ ਪੂਰਾ ॥੭॥**

***ਪਦ ਅਰਥ :*** ਤਿਸ ਤੇ—ਉਸ ਤੋਂ। ਕਹਾ—ਕਿਥੇ ? ਉਬਰੈ—ਬਚਦਾ ਹੈ। ਨ ਪਹੁਚਨਹਾਰੁ—ਬਰਾਬਰੀ ਨਹੀਂ ਕਰ ਸਕਦਾ। ਠਾਢਾ—ਖਲੋਤਾ। ਸੂਰਾ—ਸੂਰਮਾ। ਤਾ ਕੈ—ਉਸ ਦੇ।

***ਅਰਥ :***

ਪ੍ਰ: ਐ ਸਾਈਂ ਜੀ ! ਪ੍ਰਭੂ ਤੋਂ ਬਿਨਾਂ ਕੋਈ ਹੋਰ ਭੀ ਥਾਂ ਹੈ, ਜਿਥੇ ਜੀਵ ਦਾ ਬਚਾਅ ਹੋ ਸਕਦਾ ਹੋਵੇ ?

ਉ: ੧. ਐ ਮਿੱਤਰੋ ! ਉਸ ਪ੍ਰਭੂ ਤੋਂ ਦੂਰ ਭੱਜ ਕੇ ਦੱਸੋ ਕੋਈ ਕਿਥੇ ਜਾ ਸਕਦਾ ਹੈ ?

੨. (ਹੇ ਪਿਆਰੇ ! ਵਿਸ਼ਵਾਸ ਕਰੋ ਕਿ ਇਸ ਜੀਵ ਦਾ) ਬਚਾਅ ਹੀ ਉਸ ਰਖਣਹਾਰ ਪਰਮੇਸ਼ਰ ਨੂੰ ਸਿਮਰ ਕੇ ਹੈ (ਹੋਰ ਕੋਈ ਥਾਂ ਨਹੀਂ ਜਿਥੋਂ ਇਸ ਨੂੰ ਮੁਕਤੀ ਪ੍ਰਾਪਤ ਹੋ ਸਕਦੀ ਹੋਵੇ)।

੩. ਜੋ ਮਨੁੱਖ ਉਸ (ਨਿਰਭਉ) ਅਕਾਲ ਪੁਰਖ ਨੂੰ ਜਪਦਾ ਰਹੇ, ਤਾਂ ਉਸ ਦੇ ਸਾਰੇ ਹੀ ਸੰਸਾਰਕ ਡਰ ਮਿਟ ਜਾਣਗੇ।

੪. ਉਸ ਪ੍ਰਭੂ ਦੀ ਕਿਰਪਾ ਦੁਆਰਾ ਹੀ ਮਨੁੱਖ ਡਰ ਤੋਂ ਖਲਾਸੀ ਪਾਉਂਦਾ ਹੈ।

੫. ਜਿਸ ਪੁਰਖ ਦੀ ਪਰਮੇਸ਼ਰ ਰੱਖਿਆ ਕਰੇ, ਉਸ ਨੂੰ ਕਦੀ ਭੀ ਦੁੱਖ ਨਹੀਂ ਹੁੰਦਾ।

੬. (ਕਿਉਂਕਿ) ਨਾਮ ਜਪਦਿਆਂ ਮਨ ਵਿਚ ਸਦਾ ਹੀ ਸੁਖ ਆ ਵੱਸਦਾ ਹੈ।

ਪ੍ਰ: ਹਜ਼ੂਰ ! ਮਨ ਕਰ ਕੇ ਸੁਖੀ ਰਹਿਣ ਵਾਲਿਆਂ ਦੀ ਨਿਸ਼ਾਨੀ ਕੀ ਹੈ ?

ਉ: ੭. (ਹੇ ਭਾਈ ! ਨਾਮ ਸਿਮਰਨ ਦਾ ਸਦਕਾ) ਚਿੰਤਾ ਦੂਰ ਹੁੰਦੀ ਹੈ ਅਤੇ ਹੰਕਾਰ ਮਿਟ ਜਾਂਦਾ ਹੈ।

੮. ਉਸ ਮਨੁੱਖ ਦੀ ਫਿਰ ਕੋਈ ਬਰਾਬਰੀ ਹੀ ਨਹੀਂ ਕਰ ਸਕਦਾ।

੯. ਹੇ ਭਾਈ ! ਜਿਸ ਮਨੁੱਖ ਦੇ ਸਿਰ ਉਪਰ ਸੂਰਮਾ ਸਤਿਗੁਰੂ ਰਾਖਾ ਖੜਾ ਹੈ।

੧੦. ਗੁਰੂ ਜੀ ਕਹਿੰਦੇ ਹਨ ਕਿ ਉਸ ਦੇ ਸਾਰੇ ਹੀ ਕੰਮ-ਕਾਜ ਰਾਸ ਆ ਜਾਂਦੇ ਹਨ।੭।

**੧. ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ ॥**
**੨. ਦਰਸਨੁ ਪੇਖਤ ਉਧਰਤ ਸ੍ਰਿਸਟਿ ॥**
**੩. ਚਰਨ ਕਮਲ ਜਾ ਕੇ ਅਨੂਪ ॥**
**੪. ਸਫਲ ਦਰਸਨੁ ਸੁੰਦਰ ਹਰਿ ਰੂਪ ॥**
**੫. ਧੰਨੁ ਸੇਵਾ ਸੇਵਕੁ ਪਰਵਾਨੁ ॥**
**੬. ਅੰਤਰਜਾਮੀ ਪੁਰਖੁ ਪ੍ਰਧਾਨੁ ॥**
**੭. ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥**
**੮. ਤਾ ਕੈ ਨਿਕਟਿ ਨ ਆਵਤ ਕਾਲੁ ॥**
**੯. ਅਮਰ ਭਏ ਅਮਰਾ ਪਦੁ ਪਾਇਆ ॥**
**੧੦. ਸਾਧਸੰਗਿ ਨਾਨਕ ਹਰਿ ਧਿਆਇਆ ॥੮॥੨੨॥**

***ਪਦ ਅਰਥ :*** ਜਾ ਕੀ ਦ੍ਰਿਸਟਿ—ਜਿਸ ਗੁਰੂ ਦੀ ਨਜ਼ਰ ਵਿਚ। ਦਰਸਨੁ ਪੇਖਤ—ਦੀਦਾਰ ਕਰ ਕੇ। ਅਨੂਪ—ਜਿਸ ਦੀ ਉਪਮਾ ਨਾ ਹੋ ਸਕੇ, ਲਾਸਾਨੀ, ਬੇ-ਮਿਸਾਲ, ਅਤਿ ਸੋਹਣਾ। ਸਫਲ ਦਰਸਨੁ—ਜਿਸ ਦਾ ਦੀਦਾਰ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ। ਧੰਨੁ—ਮੁਬਾਰਿਕ। ਪਰਵਾਨੁ—ਕਬੂਲ, ਮਨਜ਼ੂਰ। ਪ੍ਰਧਾਨੁ—ਸਭ ਤੋਂ ਵੱਡਾ। ਤਾ ਕੈ ਨਿਕਟਿ—ਉਸ ਦੇ ਨੇੜੇ। ਅਮਰਾ ਪਦੁ—ਸਦਾ ਕਾਇਮ ਰਹਿਣ ਵਾਲਾ ਦਰਜਾ।

***ਅਰਥ :***

ਪ੍ਰ: ਕਿਉਂ ਜੀ ! ਪੂਰਨ ਗੁਰੂ ਦੀ ਨਿਸ਼ਾਨੀ ਕੀ ਹੈ ?

ਉ: ੧. ਹੇ ਭਾਈਓ ! ਜਿਸ ਗੁਰੂ ਦੀ ਸਮਝ ਪੂਰਨ ਹੈ, ਭਾਵ ਅਭੁੱਲ ਹੈ, ਜਿਸ ਦੀ ਨਜ਼ਰ ਵਿੱਚੋਂ ਅੰਮ੍ਰਿਤ ਵਰਸਦਾ ਹੈ।

੨. ਉਸ ਗੁਰੂ ਦਾ ਦੀਦਾਰ ਕੀਤਿਆਂ ਜਗਤ ਦਾ ਉਧਾਰ ਹੁੰਦਾ ਹੈ, ਭਾਵ ਜਿਸ ਦੇ ਜੀਵਨ-ਸਿਧਾਂਤਾਂ ਉਪਰ ਚਲ ਕੇ ਜਗਤ ਦੇ ਜੀਵਾਂ ਦਾ ਪਾਰ-ਉਤਾਰਾ ਹੁੰਦਾ ਹੈ।

੩. ਜਿਸ ਪ੍ਰਭੂ ਦੇ, ਜਾਂ ਗੁਰੂ ਦੇ ਚਰਨ ਕਮਲ ਵਰਗੇ ਅਤਿ ਹੀ ਸੋਹਣੇ ਹਨ।

੪. ਉਸ ਦਾ ਰੂਪ ਸੁੰਦਰ ਹੈ ਤੇ ਉਸ ਦਾ ਦੀਦਾਰ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ।

੫. ਉਸ ਗੁਰੂ ਦੀ ਸੇਵਾ ਵੀ ਧੰਨਤਾ ਯੋਗ ਹੈ, ਉਸ ਦਾ ਸੇਵਕ ਉਸ ਹਰੀ ਦੀ ਦਰਗਾਹ ਵਿਚ ਕਬੂਲ ਹੋ ਜਾਂਦਾ ਹੈ।

੬. ਉਹ ਅਕਾਲ ਪੁਰਖ ਘਟ-ਘਟ ਦੀ ਜਾਨਣ ਵਾਲਾ ਤੇ ਸਭ ਤੋਂ ਵੱਡਾ ਹੈ।

੭. ਜਿਸ ਪੁਰਖ ਦੇ ਹਿਰਦੇ ਵਿਚ ਐਸੇ ਪ੍ਰਭੂ ਦਾ ਨਿਵਾਸ ਹੈ, ਉਸ ਸੇਵਕ ਨੂੰ ਉਹ ਵਾਹਿਗੁਰੂ ਆਪਣੀਆਂ ਬਖ਼ਸ਼ਸ਼ਾਂ ਦੁਆਰਾ ਨਿਹਾਲ ਕਰ ਦੇਂਦਾ ਹੈ।

੮. ਉਸ ਦੇ ਨੇੜੇ ਫਿਰ ਕਾਲ ਵੀ ਨਹੀਂ ਆਉਂਦਾ, ਅਰਥਾਤ ਐਸੇ ਸੇਵਕ ਦੇ ਮਨੋਂ ਮੌਤ ਦਾ ਡਰ ਦੂਰ ਹੋ ਜਾਂਦਾ ਹੈ। ਉਸ ਨੂੰ ਮੌਤ ਕੋਈ ਦੁੱਖ ਨਹੀਂ ਦੇ ਸਕਦੀ।

੯. ਹੇ ਪਿਆਰਿਓ! ਉਹ ਸੇਵਕ ਅਮਰ ਹੋ ਜਾਂਦੇ ਹਨ ਤੇ ਸਦਾ ਕਾਇਮ ਰਹਿਣ ਵਾਲਾ ਦਰਜਾ ਹਾਸਲ ਕਰ ਲੈਂਦੇ ਹਨ।

੧੦. ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੇ ਸਾਧ ਸੰਗਤ ਵਿਚ ਮਿਲ ਕੇ ਪ੍ਰਭੂ ਨੂੰ ਸਿਮਰਿਆ ਹੈ।੮।੨੨।

***ਭਾਵਾਰਥ :*** ਇਸ ਬਾਈਵੀਂ ਅਸ਼ਟਪਦੀ ਅੰਦਰ ਹਜ਼ੂਰ ਜਗਤ ਦੇ ਜੀਵਾਂ ਦੀ ਦੀਨਤਾ, ਅਧੀਨਤਾ ਜਾਂ ਨਿਰਬਲਤਾ ਦਾ ਨਿਰੂਪਣ ਕਰਦੇ ਹਨ—

ਜਦੋਂ ਵੀ ਅਸੀਂ ਕਿਸੇ ਵੱਡੇ ਬੰਬਈ ਜਾ ਕਲਕੱਤੇ ਵਰਗੇ ਸਟੇਸ਼ਨਾਂ ਦੇ ਪਲੇਟ ਫ਼ਾਰਮਾਂ ਉਪਰ ਜਾ ਕੇ ਤੱਕਦੇ ਹਾਂ, ਤਾਂ ਅਸੀਂ ਵੇਖਦੇ ਹਾਂ ਕਿ ਇੱਕੋ ਸਟੇਸ਼ਨ ਉੱਪਰ, ਇੱਕੋ ਹੀ ਸਮੇਂ ਉਥੇ ਕਈ ਗੱਡੀਆਂ ਵੱਖ-ਵੱਖ ਪਲੇਟ ਫ਼ਾਰਮਾਂ ਉੱਪਰ ਖੜੀਆਂ ਹੁੰਦੀਆਂ ਹਨ, ਉਨ੍ਹਾਂ ਵਿੱਚੋਂ ਕੋਈ ਗੱਡੀ ਜਾਣ ਦੀ ਤਿਆਰੀ ਵਿਚ ਹੁੰਦੀ ਹੈ, ਦੂਜੇ ਪਾਸੇ ਨਜ਼ਰ ਮਾਰੀਏ ਤਾਂ ਇਕ ਹੋਰ ਨਵੀਂ ਗੱਡੀ ਆ ਰਹੀ ਹੁੰਦੀ ਹੈ। ਇਨ੍ਹਾਂ ਗੱਡੀਆਂ ਵਿਚ ਬੈਠੇ ਡਰਾਈਵਰਾਂ, ਗਾਰਡਾਂ ਜਾਂ ਹੋਰ ਅਨੇਕਾਂ ਰੇਲ ਕਰਮਚਾਰੀਆਂ ਦੀਆਂ ਵੱਖ-ਵੱਖ ਹਰਕਤਾਂ ਨੂੰ ਵੇਖ ਕੇ, ਸਾਡੇ ਵਿੱਚੋਂ ਇਕ ਸਾਧਾਰਨ ਬੰਦਾ ਇਨ੍ਹਾਂ ਕਰਮਚਾਰੀਆਂ ਨੂੰ ਹੀ ਕਰਤਾ ਧਰਤਾ ਸਮਝਦਾ ਹੈ, ਪਰ ਇਹ ਭੋਲਾ ਇਹ ਨਹੀਂ ਜਾਣਦਾ ਕਿ ਗੱਡੀ ਨੂੰ ਚਲਾਣਾ ਜਾਂ ਖੜਾ ਕਰਨਾ ਇਨ੍ਹਾਂ ਡਰਾਈਵਰਾਂ ਦੇ ਹੱਥ ਵਿਚ ਨਹੀਂ, ਸਗੋਂ ਇਨ੍ਹਾਂ ਸਾਰੀਆਂ ਗੱਡੀਆਂ ਨੂੰ ਚਲਾਉਣ ਵਾਲਾ ਜਾਂ ਖਲ੍ਹਾਰਨ ਵਾਲਾ ਕੋਈ ਇਕ ਹੋਰ ਵੱਖਰਾ ਅਦ੍ਰਿਸ਼ਟ ਵਿਅਕਤੀ ਹੈ, ਜੋ ਇਨ੍ਹਾਂ ਗੱਡੀਆਂ ਤੋਂ ਬਾਹਰ ਸਟੇਸ਼ਨ ਦੇ ਇਕ ਵੱਖਰੇ ਕਮਰੇ ਵਿਚ ਬੈਠਾ ਹੈ। ਇਸ ਸਟੇਸ਼ਨ ਉੱਪਰ ਆ ਜਾ ਰਹੀ ਗੱਡੀ ਉੱਪਰ ਉਸ ਦੀ ਨਜ਼ਰ ਹੈ। ਹਰ ਗੱਡੀ ਉਸਦੇ ਮਨ ਵਿਚ ਵੱਸਦੀ ਹੈ; ਕੋਈ ਵੀ ਗੱਡੀ ਉਸ ਦੇ ਦਿਲ ਤੋਂ ਦੂਰ ਨਹੀਂ। ਕਿਸੇ ਆ ਰਹੀ ਗੱਡੀ ਨੂੰ ਕਦੋਂ ਸਟੇਸ਼ਨ ਦੇ ਅੰਦਰ ਆਉਣ ਦੇਣਾ ਹੈ, ਕਿਸ ਪਲੇਟ ਫ਼ਾਰਮ ਉੱਪਰ ਖੜਾ ਕਰਨਾ ਹੈ, ਕਿਸ ਗੱਡੀ ਨੂੰ ਪਹਿਲੋਂ ਟੋਰਨਾ ਹੈ, ਕਦੋਂ ਤੋਰਨਾ ਹੈ, ਇਹ ਸਭੋ ਕੁਝ ਉਸ ਦੇ ਵੱਸ ਵਿਚ ਹੈ। ਇਹ ਗਾਰਡ ਤੇ ਡਰਾਈਵਰ ਉਸ ਦੇ ਇਸ਼ਾਰੇ ਉੱਪਰ ਕੰਮ ਕਰਦੇ ਹਨ।

ਹੋਰ ਤੱਕੋ, ਇਕ ਸ਼ਤਰੰਜ ਦੀ ਖੇਡ ਵਿਚ ਦੋ ਬਾਦਸ਼ਾਹ, ਆਪਣੇ ਵਜ਼ੀਰ, ਹਾਥੀਆਂ, ਘੋੜਿਆਂ, ਰਥਾਂ ਜਾਂ ਪਿਆਦਿਆਂ ਨੂੰ ਲੈ ਕੇ ਜੰਗ ਦੇ ਮੈਦਾਨ ਵਿਚ ਆਪੋ ਆਪਣੇ ਇਲਾਕੇ ਵਿਚ, ਆਪੋ ਆਪਣੀਆਂ ਥਾਂਵਾਂ ਉੱਪਰ ਖੜੇ ਹੋ ਜਾਂਦੇ ਹਨ। ਇਨ੍ਹਾਂ ਸੈਨਾਵਾਂ ਦਾ ਹਰ ਇਕ ਵਿਅਕਤੀ ਆਪਣਾ-ਆਪਣਾ ਬਲ ਰਖਦਾ ਹੈ, ਕੋਈ ਕੇਵਲ ਅੱਗੇ ਹੀ ਵਧ ਸਕਦਾ ਹੈ, ਉਹ ਵੀ ਇਕ ਘਰ ਤੇ ਕੋਈ ਢਾਈ ਘਰ ਦੀ ਛਲਾਂਗ ਲੱਗਾ ਸਕਦਾ ਹੈ, ਕਈ ਸੱਜੇ ਖੱਬੇ ਅੱਗੇ ਪਿੱਛੇ ਚਾਰੋਂ ਪਾਸੇ ਆ ਜਾ ਸਕਦੇ ਹਨ, ਪਰ ਇਨ੍ਹਾਂ ਵਿੱਚੋਂ ਕੀ ਰਾਜਾ, ਕੀ ਵਜ਼ੀਰ ਤੇ ਕੀ ਪਿਆਦਾ, ਆਪਣੇ ਆਪ ਵਿਚ ਕੋਈ ਸੁਤੰਤਰ ਨਹੀਂ, ਉਨ੍ਹਾਂ ਨੂੰ ਚਲਾਣ ਵਾਲਾ ਜੰਗ ਦੇ ਮੈਦਾਨ ਤੋਂ ਬਾਹਰ ਬੈਠਾ ਹੁੰਦਾ ਹੈ। ਇਹ ਸਭ ਮੋਹਰੇ, ਉਸ ਦੀ ਹੱਥ ਦੀ ਛੁਹ ਪ੍ਰਾਪਤ ਕਰਕੇ, ਉਸ ਦੀ ਥਾਪੀ ਲੈ ਕੇ, ਕਦੀ ਅੱਗੇ ਵਧਦੇ, ਕਦੇ ਪਿੱਛੇ ਹਟਦੇ, ਦੁਸ਼ਮਨ ਨੂੰ ਮਾਰਦੇ ਹਨ ਤੇ ਅੰਤ ਆਪ ਭੀ ਹੌਲੀ-ਹੌਲੀ ਮਰ ਜਾਂਦੇ ਹਨ। ਗੱਲ ਕੀ ਇਹ ਵੀ ਸਭ ਕਿਸੇ ਦੇ ਇਸ਼ਾਰੇ 'ਤੇ ਹੀ ਸਭ ਕੁਝ ਕਰਦੇ ਹਨ।

ਇਸੀ ਤਰ੍ਹਾਂ ਜਦ ਅਸੀਂ ਵਿਚਾਰ-ਦ੍ਰਿਸ਼ਟੀ ਨਾਲ ਤੱਕੀਏ, ਤਾਂ ਸਾਨੂੰ ਇਹ ਸੰਸਾਰ ਵੀ ਇਕ ਸ਼ਤਰੰਜ ਦੀ ਖੇਡ ਹੀ ਨਜ਼ਰ ਆਵੇਗਾ, ਜਿਸ ਵਿਚ ਕੀ ਵੱਡਾ ਤੇ ਕੀ ਛੋਟਾ, ਨਿੱਕੇ ਵੱਡੇ ਸਭ ਮੁਹਰੇ ਹਾਂ, ਵੱਖ-ਵੱਖ ਕੰਮ-ਕਾਰ ਕਰਦੇ ਹੋਏ ਵੀ ਆਪ ਕੁਝ ਨਹੀਂ ਕਰ ਰਹੇ, ਸਾਨੂੰ ਸਗੋਂ ਕੋਈ (ਮੁਹਰੇ) ਅੱਗੇ ਰੱਖ ਕੇ ਸਾਥੋਂ ਇਹ ਸਭ ਕੁਝ ਕਰਵਾ ਰਿਹਾ ਹੈ।

ਇਹ ਸੰਸਾਰ ਇਕ ਗੱਡੀ ਵਾਂਗ ਹੈ, ਜਿਸ ਵਿਚ ਅਸੀਂ ਸਾਰੇ ਹੀ ਜੀਵ, ਯਾਤਰੂ ਕੀ ਤੇ ਕਰਮਚਾਰੀ ਕੀ, ਕਿਸੇ ਅਦਿੱਖ ਸ਼ਕਤੀ ਦੇ ਹੁਕਮ ਵਿਚ ਚੜ੍ਹਦੇ ਉਤਰਦੇ, ਤਥਾ ਤਰ੍ਹਾਂ-ਤਰ੍ਹਾਂ ਦੀ ਡਿਊਟੀ ਨੂੰ ਨਿਭਾ ਰਹੇ ਹਾਂ, ਉਹ ਗੁਪਤ ਸ਼ਕਤੀ ਹੀ ਸਾਡੇ ਪਾਸੋਂ ਵੱਖੋ ਵੱਖ ਕੰਮ-ਕਾਜ ਕਰਵਾ ਰਹੀ ਹੈ।

ਗੁਰਬਾਣੀ ਅੰਦਰ ਸਾਡੀ ਇਸ ਦੀਨਤਾ, ਅਧੀਨਤਾ ਜਾਂ ਨਿਰਬਲਤਾ ਨੂੰ ਅਨੇਕਾਂ ਦ੍ਰਿਸ਼ਟਾਂਤਾਂ ਦੁਆਰਾ ਦਰਸਾਇਆ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਸੰਸਾਰ ਨੂੰ ਚੌਪੜ, ਤਥਾ ਜੀਵਾਂ ਨੂੰ ਚੌਪੜ ਦੀ ਸਾਰੀ, ਅਰਥਾਤ ਗੋਟ ਜਾਂ ਨਰਦ ਦੀ ਤੁਲਨਾ ਦਿੱਤੀ ਹੈ; ਜਿਵੇਂ ਕਿ—

ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥
ਜੀਅ ਜੰਤ ਸਭ ਸਾਰੀ ਕੀਤੇ, ਪਾਸਾ ਢਾਲਣਿ ਆਪਿ ਲਗਾ॥
*(ਪੰਨਾ ੪੩੩)*

ਭਾਵ ਨਿਰੰਕਾਰ ਨੇ ਇਸ ਸੰਸਾਰ ਨੂੰ ਚੌਪੜ ਦੀ ਨਿਆਈਂ ਬਣਾਇਆ ਹੈ, ਜਿਸ ਦੇ ਚਾਰ ਪੱਲੇ ਚਾਰ ਜੁਗਾਂ ਦੇ (ਅਤੇ ੪੮ ਖ਼ਾਨੇ ੪੮ ਲੱਖ ਜੂਨਾਂ ਦੇ) ਪ੍ਰਤੀਕ ਹਨ ਅਤੇ ਧਰਤੀ ਦਾ ਹਰ ਜੀਵ ਜੰਤ ਇਸ ਖੇਡ ਦੀ ਨਰਦ ਗੋਟ ਜਾਂ ਸਾਰੀ ਹੈ।

ਇਸੇ ਤਰ੍ਹਾਂ ਸ੍ਰੀ ਆਸਾ ਜੀ ਦੀ ਵਾਰ ਵਿਚ ਆਪ ਜੀ ਨੇ ਇਨ੍ਹਾਂ ਜੀਵਾਂ ਨੂੰ ਪ੍ਰਭੂ ਦੇ ਬਣਾਏ ਹੋਏ ਮਿੱਟੀ ਦੇ ਭਾਂਡੇ ਆਖ ਕੇ ਇਨ੍ਹਾਂ ਜੀਵਾਂ ਦੀ ਦੀਨਤਾ ਨੂੰ ਇਉਂ ਪ੍ਰਗਟ ਕੀਤਾ ਹੈ—

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥
ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ॥
ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ॥
ਤਿਨ੍ਹਾ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ॥ *(ਪੰਨਾ ੪੭੫)*

ਭਾਵ ਹੈ ਕਿ ਇਹ ਜੀਵ ਤਾਂ ਮਿੱਟੀ ਦੇ ਭਾਂਡੇ ਹਨ, ਜਿਨ੍ਹਾਂ ਵਿੱਚੋਂ ਕਿਸੇ ਨੂੰ ਤਾਂ ਉਹ ਮਾਲਕ (ਆਪਣੀ ਮਿਹਰ ਦਾ ਸਦਕਾ) ਦੁੱਧ ਜਮਾਉਣ ਲਈ ਨੀਯਤ ਕਰ ਦੇਂਦਾ ਹੈ ਅਤੇ ਕਿਸੇ ਨੂੰ ਦੁੱਧ ਕਾੜ੍ਹਨ ਲਈ ਨਿੱਤ ਚੁੱਲ੍ਹੇ ਉਪਰ ਚਾੜ੍ਹ ਛੱਡਦਾ ਹੈ। ਕਿਸੇ ਨੂੰ ਸੁਖਦਾਇਕ

ਜੀਵਨ ਦੇ ਦੇਂਦਾ ਹੈ ਤੇ ਕਿਸੇ ਨੂੰ ਕਰਜ਼ਾ, ਕਿਸੇ ਨੂੰ ਉਸ ਨੇ ਸੌਣ ਲਈ ਨਰਮ-ਨਰਮ ਲੇਫ ਦੇ ਦਿੱਤੇ ਹਨ ਅਤੇ ਕਈਆਂ ਨੂੰ ਉਨ੍ਹਾਂ ਦੀ ਸੇਵਾ ਵਿਚ, ਪੱਖਾ ਆਦਿ ਝੱਲਣ ਲਈ ਖੜਾ ਕਰ ਦਿੱਤਾ ਹੈ।

ਇਸ ਜਗਤ ਦੇ ਸੰਪੂਰਨ ਜੀਵਾਂ ਦੀ ਨਿਰਬਲਤਾ ਨੂੰ ਦਰਸਾਉਣ ਵਾਲਾ ਸਹੀ ਸਹੀ ਢੁੱਕਦਾ ਸ਼ਬਦ 'ਜੰਤ' ਹੈ। ਇਹ 'ਜੰਤ' ਸ਼ਬਦ ਸੰਸਕ੍ਰਿਤ ਦਾ ਹੈ, ਜਿਸ ਦਾ ਅਰਥ ਹੈ ਵਾਜਾ ਜਾਂ ਕਲ (ਮਸ਼ੀਨ) ਤੂਤੀ, ਵਾਜਾ, ਸੰਖ, ਘੁਘੂ, ਬੰਸਰੀ, ਮੁਰਲੀ, ਸੀਟੀ, ਰਣਸਿੰਗਾ, ਅਰਥਾਤ ਹਰ ਤਰ੍ਹਾਂ ਦੀ ਮਸ਼ੀਨ 'ਜੰਤ' ਹੈ। ਇਹ ਗਿਆਨ ਹਰ ਬੰਦੇ ਨੂੰ ਹੈ ਕਿ ਕੋਈ ਵੀ ਵਾਜਾ ਆਪਣੇ ਆਪ ਵਿਚ ਕੁਝ ਵੀ ਨਹੀਂ। ਕੋਈ ਵੀ ਵਾਜਾ ਆਪਣੀ ਮਰਜ਼ੀ ਅਨੁਸਾਰ, ਖ਼ੁਸ਼ੀ ਜਾਂ ਗਮੀਂ ਦੀ ਸੁਰ ਨਹੀਂ ਕੱਢ ਸਕਦਾ। ਜਾਂ ਇਉਂ ਸਮਝ ਲਓ ਕਿ ਕਿਸੇ ਰੇਡੀਓ ਦੀ ਕੀ ਮਜਾਲ ਹੈ ਕਿ ਉਹ ਆਪਣੇ ਵਲੋਂ ਕੁਝ ਕਹਿ ਸਕੇ। ਉਹ ਤਾਂ ਉਹੋ ਕੁਝ ਬੋਲਦਾ ਹੈ, ਜੋ ਕੁਝ ਉਸ ਦਾ ਮਾਲਕ ਉਸ ਪਾਸੋਂ ਬੁਲਾਉਂਦਾ ਹੈ, ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਆਪਣੇ ਆਪ ਨੂੰ ਜੰਤ ਸਮਝ ਕੇ ਫ਼ੁਰਮਾ ਰਹੇ ਹਨ—

ਜਿਉ ਬੁਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥ *(ਪੰਨਾ ੫੦੮)*

ਜਾਂ

ਜਿਉ ਬੁਲਾਵਹੁ ਤਿਉ ਨਾਨਕ ਦਾਸੁ ਬੋਲੈ ॥ *(ਪੰਨਾ ੨੯੨)*

ਅਤੇ ਉਸ ਅਕਾਲ ਪੁਰਖ ਅੱਗੇ ਬੇਨਤੀ ਕਰਦੇ ਹਨ—

ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥
ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥ *(ਪੰਨਾ ੬੨੬)*

ਬੱਸ, ਇਸੇ ਭਾਵ ਨੂੰ ਮੁੱਖ ਰੱਖ ਕੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਇਸ ਉਪਰੋਕਤ ਬਾਈਵੀਂ ਅਸ਼ਟਪਦੀ ਵਿਚ ਇਸੇ ਸਿਧਾਂਤ ਨੂੰ ਅੰਕਤ ਕੀਤਾ ਹੈ।

## ਅਸ਼ਟਪਦੀ ਤੇਈਵੀਂ

**ਸਲੋਕੁ ॥**

**੧. ਗਿਆਨ ਅੰਜਨੁ ਗੁਰਿ ਦੀਆ**
**ਅਗਿਆਨ ਅੰਧੇਰ ਬਿਨਾਸੁ ॥**
**੨. ਹਰਿ ਕਿਰਪਾ ਤੇ ਸੰਤ ਭੇਟਿਆ**
**ਨਾਨਕ ਮਨਿ ਪਰਗਾਸੁ ॥੧॥**

***ਪਦ ਅਰਥ :*** ਅੰਜਨੁ—ਸੁਰਮਾ। ਗੁਰਿ—ਗੁਰੂ ਨੇ। ਅੰਧੇਰ ਬਿਨਾਸੁ—ਹਨੇਰੇ ਦਾ ਨਾਸ। ਸੰਤ ਭੇਟਿਆ—ਗੁਰੂ ਨੂੰ ਮਿਲਿਆ। ਮਨਿ—ਮਨ ਵਿਚ। ਪਰਗਾਸੁ—ਚਾਨਣ।

***ਅਰਥ :***

ਪ੍ਰ: ਹਜ਼ੂਰ! ਮਨੁੱਖ ਦੇ ਮਨ ਅੰਦਰ ਅਗਿਆਨ ਦਾ ਅੰਧੇਰਾ ਬੜਾ ਪ੍ਰਬਲ ਹੈ, ਇਹ ਕਿਵੇਂ ਦੂਰ ਹੋ ਸਕਦਾ ਹੈ?

ਉ: ੧. ਹੇ ਭਾਈ! ਜਿਸ ਕਿਸੇ ਮਨੁੱਖ ਨੂੰ ਸਤਿਗੁਰੂ ਨੇ ਗਿਆਨ ਦਾ ਸੁਰਮਾ ਬਖ਼ਸ਼ ਦਿੱਤਾ ਹੋਵੇ, ਉਸ ਦੇ ਅੰਦਰ (ਮਨ ਵਿੱਚੋਂ) ਅਗਿਆਨਤਾ ਦੇ ਪ੍ਰਬਲ ਅੰਧੇਰੇ ਦਾ ਨਾਸ ਹੋ ਜਾਂਦਾ ਹੈ।

੨. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈਓ! ਜੋ ਮਨੁੱਖ ਅਕਾਲ ਪੁਰਖ ਦੀ ਮਿਹਰ ਨਾਲ ਗੁਰੂ ਨੂੰ ਮਿਲਿਆ ਹੈ, ਉਸ ਦੇ ਅੰਤਰ ਆਤਮੇ ਗਿਆਨ ਦਾ ਚਾਨਣ ਹੋ ਜਾਂਦਾ ਹੈ।੧।

**ਅਸਟਪਦੀ ॥**

**੧. ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥**
**੨. ਨਾਮੁ ਪ੍ਰਭੂ ਕਾ ਲਾਗਾ ਮੀਠਾ ॥**
**੩. ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥**
**੪. ਅਨਿਕ ਰੰਗ ਨਾਨਾ ਦ੍ਰਿਸਟਾਹਿ ॥**
**੫. ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**੬. ਦੇਹੀ ਮਹਿ ਇਸ ਕਾ ਬਿਸ੍ਰਾਮੁ ॥**
**੭. ਸੁੰਨ ਸਮਾਧਿ ਅਨਹਤ ਤਹ ਨਾਦ ॥**
**੮. ਕਹਨੁ ਨ ਜਾਈ ਅਚਰਜ ਬਿਸਮਾਦ ॥**
**੯. ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥**
**੧੦. ਨਾਨਕ ਤਿਸੁ ਜਨ ਸੋਝੀ ਪਾਏ ॥੧॥**

***ਪਦ ਅਰਥ :*** ਅੰਤਰਿ—ਆਪਣੇ ਅੰਦਰ। ਨਾਨਾ—ਕਈ ਕਿਸਮ ਦੇ। ਦ੍ਰਿਸਟਾਹਿ—ਵੇਖਣ ਵਿਚ ਆਉਂਦੇ ਹਨ। ਸਮਿਗ੍ਰੀ—ਪਦਾਰਥ। ਏਕਸੁ—ਇਕੋ ਹੀ ਘਟ ਵਿਚ, ਇਕ ਪ੍ਰਭੂ ਵਿਚ ਹੀ। ਬਿਸ੍ਰਾਮੁ—ਟਿਕਾਣਾ। ਸੁੰਨ ਸਮਾਧਿ—ਉਹ ਸਮਾਧੀ ਜਿਸ ਵਿਚ ਕੋਈ ਫੁਰਨਾ ਨਾ ਉੱਠੇ। ਅਨਹਦ—ਇਕ ਰਸ, ਲਗਾਤਾਰ। ਤਹ—ਉਥੇ, ਉਸ ਸਰੀਰ ਵਿਚ। ਨਾਦ—ਅਵਾਜ਼, ਰਾਗ।

***ਅਰਥ :***

ਪ੍ਰ: ਹਜ਼ੂਰ! ਸੰਸਾਰ ਦੇ ਪਦਾਰਥ ਮਨੁੱਖ ਦੇ ਮਨ ਨੂੰ ਸੁਭਾਵਕ ਹੀ ਮਿਠੇ, ਪਿਆਰੇ ਲੱਗਦੇ ਹਨ, ਪਰ ਪਰਮੇਸ਼ਰ ਦਾ ਨਾਮ ਕਿਉਂ ਨਹੀਂ ਪਿਆਰਾ ਲੱਗਦਾ?

ਉ: ੧. (ਹੇ ਭਾਈਓ! ਨਾਮ ਨਾਲ ਪਿਆਰ ਪੈਣ ਦੀ ਦਾਤ ਸੰਗਤ ਦੁਆਰਾ ਮਿਲਦੀ ਹੈ, ਜਿਸ ਮਨੁੱਖ ਨੇ) ਗੁਰੂ ਦੀ ਸੰਗਤ ਵਿਚ ਰਹਿ ਕੇ ਆਪਣੇ ਅੰਦਰ ਅਕਾਲ ਪੁਰਖ ਨੂੰ ਵੇਖਿਆ ਭਾਵ ਜਿਸ ਨੂੰ ਪ੍ਰਭੂ ਦੀ ਅਨੁਭਵਤਾ ਹੋਈ ਹੈ।

੨. ਉਸ ਨੂੰ ਹੀ ਉਸ ਪਰਮੇਸ਼ਰ ਦਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ।

ਪ੍ਰ: ਨਾਮ ਪਿਆਰਾ ਲੱਗਣ ਵਾਲੇ ਦਾ ਚਿੰਨ੍ਹ ਕੀ ਹੈ?

ਉ: ੩. ਹੇ ਭਾਈਓ! ਜਗਤ ਦੇ ਸਾਰੇ ਹੀ ਪਦਾਰਥ ਉਸ ਨੂੰ ਇਕ ਉਸੇ ਪ੍ਰਭੂ ਵਿਚ ਲੀਨ ਹੋਏ ਨਜ਼ਰ ਆਉਂਦੇ ਹਨ।

੪. ਤੇ ਉਸੇ ਪ੍ਰਭੂ ਤੋਂ ਹੀ ਅਨੇਕਾਂ ਪ੍ਰਕਾਰ ਦੇ (ਰੰਗ) ਤਮਾਸ਼ੇ ਉਸ ਨੂੰ ਨਿਕਲੇ ਹੋਏ ਦਿੱਸਦੇ ਹਨ।

੫. ਪ੍ਰਭੂ ਦਾ ਨਾਮ ਹੀ ਨੌਂ ਖ਼ਜ਼ਾਨਿਆਂ ਦੇ ਤੁਲ ਅਤੇ ਅੰਮ੍ਰਿਤ ਰੂਪ ਹੈ।

੬. ਉਸ ਨਾਮ ਦਾ ਨਿਵਾਸ ਉਸ ਮਨੁੱਖ ਦੇ ਸਰੀਰ ਵਿਚ ਹੋ ਜਾਂਦਾ ਹੈ। ਭਾਵ ਉਸ ਦੇ ਰੋਮ-ਰੋਮ ਵਿਚ ਪ੍ਰਭੂ ਦਾ ਨਾਮ ਵੱਸਦਾ ਹੈ।

੭. (ਇਸ ਅਵਸਥਾ ਵਿਚ ਪੁੱਜ ਕੇ) ਉਸ ਮਨੁੱਖ ਦੇ ਅੰਤਰ-ਆਤਮੇ ਅਫੁਰ ਸੁਰਤਿ ਜੁੜੀ ਰਹਿੰਦੀ ਹੈ ਤੇ ਅਜਿਹਾ ਅਚਰਜ ਇਕ-ਰਸ ਰਾਗ ਰੂਪ ਅਨੰਦ ਬਣਿਆ ਰਹਿੰਦਾ ਹੈ।

੮. ਜਿਸ ਅਨੰਦ ਦਾ ਬਿਆਨ ਹੀ ਨਹੀਂ ਕੀਤਾ ਜਾ ਸਕਦਾ।

ਪ੍ਰ: ਹਜ਼ੂਰ ! ਇਹ ਅਨੰਦ ਹਰ ਪ੍ਰਾਣੀ ਮਾਤ੍ਰ ਨੂੰ ਕਿਉਂ ਨਹੀਂ ਨਜ਼ਰ ਆਉਂਦਾ ?

ਉ: ੯. ਹੇ ਪਿਆਰਿਓ ! (ਇਹ ਗੱਲ ਕਿਸੇ ਦੇ ਵੱਸ ਦੀ ਨਹੀਂ) ਇਸ ਅਨੰਦ ਨੂੰ ਉਸੇ ਪੁਰਖ ਨੇ ਦੇਖਿਆ ਹੈ, ਜਿਸ ਨੂੰ ਉਹ ਪ੍ਰਭੂ ਆਪ ਹੀ ਦਿਖਾਉਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ (ਕਿਉਂਕਿ) ਉਸ ਮਨੁੱਖ ਨੂੰ ਉਸ ਅਨੰਦ ਦੀ ਸੋਝੀ ਬਖ਼ਸ਼ਦਾ ਹੈ।੧।

**੧. ਸੋ ਅੰਤਰਿ ਸੋ ਬਾਹਰਿ ਅਨੰਤ ॥**
**੨. ਘਟਿ ਘਟਿ ਬਿਆਪਿ ਰਹਿਆ ਭਗਵੰਤ ॥**
**੩. ਧਰਨਿ ਮਾਹਿ ਆਕਾਸ ਪਇਆਲ ॥**
**੪. ਸਰਬ ਲੋਕ ਪੂਰਨ ਪ੍ਰਤਿਪਾਲ ॥**
**੫. ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥**
**੬. ਜੈਸੀ ਆਗਿਆ ਤੈਸਾ ਕਰਮੁ ॥**
**੭. ਪਉਣ ਪਾਣੀ ਬੈਸੰਤਰ ਮਾਹਿ ॥**
**੮. ਚਾਰਿ ਕੁੰਟ ਦਹ ਦਿਸੇ ਸਮਾਹਿ ॥**
**੯. ਤਿਸ ਤੇ ਭਿੰਨ ਨਹੀ ਕੋ ਠਾਉ ॥**
**੧੦. ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥੨॥**

***ਪਦ ਅਰਥ :*** ਧਰਨਿ—ਧਰਤੀ। ਪਇਆਲ—ਪਤਾਲ। ਸਰਬ ਲੋਕ—ਸਾਰੇ ਭਵਨਾਂ ਵਿਚ। ਬਨਿ—ਜੰਗਲ ਵਿਚ। ਤਿਨਿ—ਤ੍ਰਿਣ ਵਿਚ, ਘਾਹ ਆਦਿ। ਪਰਬਤਿ—ਪਰਬਤ ਵਿਚ। ਆਗਿਆ—ਹੁਕਮ। ਕਰਮੁ—ਕੰਮ। ਬੈਸੰਤਰ—ਅੱਗ। ਕੁੰਟ—ਕੂਟ। ਦਿਸ—ਤਰਫ਼, ਪਾਸਾ। ਭਿੰਨ—ਵੱਖਰਾ।

***ਅਰਥ :***

ਪ੍ਰ: ਹਜ਼ੂਰ ! ਹੁਣ ਉਸ ਦੀ ਆਤਮਿਕ ਦ੍ਰਿਸ਼ਟੀ ਕੈਸੀ ਹੋ ਜਾਂਦੀ ਹੈ ?

ਉ: ੧. ਹੇ ਭਾਈਓ ! ਹੁਣ ਉਸ ਬੇਅੰਤ ਭਗਵਾਨ ਨੂੰ ਅੰਦਰ ਬਾਹਰ।

੨. ਹਰ ਥਾਂਈ; ਹਰ ਸਰੀਰ ਵਿਚ ਮੌਜੂਦ ਦੇਖਦਾ ਹੈ।

੩. ਧਰਤੀ, ਅਕਾਸ਼ ਤੇ ਪਤਾਲ ਵਿਚ।

੪. ਅਤੇ ਸਾਰੇ ਭਵਨਾਂ ਵਿਚ ਮੌਜੂਦ ਹੈ ਤੇ ਸਭ ਦੀ ਪਾਲਣਾ ਕਰਦਾ ਹੈ।

੫. ਉਹ ਪਾਰਬ੍ਰਹਮ ਜੰਗਲ ਵਿਚ ਹੈ, ਘਾਹ ਆਦਿਕ ਵਿਚ ਹੈ, ਪਰਬਤ ਵਿਚ ਹੈ।

੬. ਉਹ ਪ੍ਰਭੂ ਜਿਹੋ ਜਿਹਾ ਹੁਕਮ ਕਰਦਾ ਹੈ, ਇਹ ਜੀਵ ਉਹੋ ਜਿਹਾ ਕੰਮ ਕਰਦਾ ਹੈ।

੭-੮. ਫਿਰ ਉਹ ਪਉਣ ਵਿਚ, ਪਾਣੀ ਵਿਚ, ਅੱਗ ਵਿਚ, ਚਾਰੇ ਕੁੰਟਾਂ ਵਿਚ, ਦੱਸੀਂ ਪਾਸੀਂ (ਸਾਰੇ ਥਾਂ) ਸਮਾਇਆ ਹੋਇਆ ਹੈ।

੯. ਕੋਈ ਵੀ ਥਾਂ ਉਸ ਪ੍ਰਭੂ ਤੋਂ ਵੱਖਰਾ ਨਹੀਂ ਹੈ।

੧੦. ਪਰ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਇਸ ਸੁਖਦਾਈ ਗੱਲ ਦੀ ਸੋਝੀ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੀ ਹੈ।੨।

**੧. ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥**
**੨. ਸਸੀਅਰ ਸੂਰ ਨਖ੍ਯ੍ਰ ਮਹਿ ਏਕੁ ॥**
**੩. ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥**
**੪. ਆਪਿ ਅਡੋਲੁ ਨ ਕਬਹੂ ਡੋਲੈ ॥**
**੫. ਸਰਬ ਕਲਾ ਕਰਿ ਖੇਲੈ ਖੇਲ ॥**
**੬. ਮੋਲਿ ਨ ਪਾਈਐ ਗੁਣਹ ਅਮੋਲ ॥**
**੭. ਸਰਬ ਜੋਤਿ ਮਹਿ ਜਾ ਕੀ ਜੋਤਿ ॥**
**੮. ਧਾਰਿ ਰਹਿਓ ਸੁਆਮੀ ਓਤਿ ਪੋਤਿ ॥**
**੯. ਗੁਰ ਪਰਸਾਦਿ ਭਰਮ ਕਾ ਨਾਸੁ ॥**
**੧੦. ਨਾਨਕ ਤਿਨ ਮਹਿ ਏਹੁ ਬਿਸਾਸੁ ॥੩॥**

***ਪਦ ਅਰਥ :*** ਸਸੀਅਰ—ਚੰਦਰਮਾ। ਸੂਰ—ਸੂਰਜ। ਨਖ੍ਯ੍ਰ—ਤਾਰੇ। ਸਭੁ ਕੋ—ਹਰੇਕ ਜੀਵ। ਕਲਾ—ਤਾਕਤਾਂ। ਕਰਿ—ਰਚ ਕੇ। ਮੋਲਿ—ਮੁੱਲ ਤੋਂ। ਗੁਣਹ ਅਮੋਲ—ਅਮੋਲਕ ਗੁਣਾਂ ਵਾਲਾ ਹੈ। ਧਾਰਿ ਰਹਿਓ—ਆਸਰਾ ਦੇ ਰਿਹਾ ਹੈ। ਓਤਿ ਪੋਤਿ—ਤਾਣੇ ਪੇਟੇ ਵਾਂਗ। ਬਿਸਾਸੁ—ਵਿਸ਼੍ਵਾਸ, ਯਕੀਨ।

***ਅਰਥ :***

੧. ਹੇ ਪਿਆਰਿਓ ! ਉਸ ਪਰਮੇਸ਼ਰ ਨੂੰ ਵੇਦਾਂ, ਪੁਰਾਣਾਂ, ਸਿੰਮ੍ਰਿਤੀਆਂ ਵਿਚ ਤੱਕੋ ! (ਭਾਵ ਹੈ ਕਿ ਇਹ ਵੇਦ ਪੁਰਾਣ ਆਦਿ ਵੀ ਉਸ ਵਾਹਿਗੁਰੂ ਦੀ ਦਿੱਤੀ ਹੋਈ ਸ਼ਕਤੀ ਦੁਆਰਾ ਹੀ ਹੋਂਦ ਵਿਚ ਆਏ ਹਨ)।

੨. ਚੰਦ੍ਰਮਾ, ਸੂਰਜ, ਤਾਰਿਆਂ ਵਿਚ ਭੀ ਇਕ ਓਹੀ (ਪ੍ਰਭੂ) ਹੈ।

੩. ਸੋ ਹੇ ਭਾਈਓ ! ਇਹ ਸਾਰੇ ਹੀ ਜੀਵ ਉਸੇ ਅਕਾਲ ਪੁਰਖ ਦੀ ਬੋਲੀ ਬੋਲ ਰਹੇ ਹਨ।

੪. ਪਰ ਸਾਰਿਆਂ ਵਿਚ ਹੁੰਦਿਆਂ ਵੀ ਉਹ ਆਪ ਅਡੋਲ ਹੈ, ਕਦੇ ਡੋਲਦਾ ਨਹੀਂ।

੫. (ਉਹ) ਸਾਰੀਆਂ ਤਾਕਤਾਂ ਰਚ ਕੇ (ਇਸ ਸਾਰੇ) ਜਗਤ ਦੀਆਂ ਖੇਡਾਂ ਖੇਡ ਰਿਹਾ ਹੈ।

੬. ਉਹ ਕਿਸੇ ਭੀ ਮੁੱਲ (ਪੈਸੇ ਖ਼ਰਚ) ਕਰ ਕੇ ਨਹੀਂ ਮਿਲਦਾ, (ਕਿਉਂਕਿ) ਉਹ ਅਮੋਲਕ ਗੁਣਾਂ ਵਾਲਾ ਹੈ।

੭. ਸਾਰੇ ਜੀਵਾਂ ਵਿਚ ਉਸੇ ਦੀ ਜੋਤ ਹੀ ਜਗਮਗਾ ਰਹੀ ਹੈ।

੮. ਉਹੋ ਪ੍ਰਭੂ ਤਾਣੇ-ਪੇਟੇ ਵਾਂਗ ਸਭ ਨੂੰ ਆਸਰਾ ਦੇ ਰਿਹਾ ਹੈ।

ਪ੍ਰ: ਹਜ਼ੂਰ ! ਇਹ ਸੋਝੀ ਸਾਰਿਆਂ ਨੂੰ ਕਿਉਂ ਨਹੀਂ ਆਉਂਦੀ ?

ਉ: ੯-੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਉਸ ਅਕਾਲ ਪੁਰਖ ਦੀ ਇਸ ਸਰਵ-ਵਿਆਪਕ ਹਸਤੀ ਦਾ ਇਹ ਭਰੋਸਾ ਉਨ੍ਹਾਂ ਦੇ ਅੰਦਰ ਹੀ ਬਣਦਾ ਹੈ, ਜਿਨ੍ਹਾਂ ਦਾ ਭਰਮ ਗੁਰੂ ਦੀ ਕਿਰਪਾ ਨਾਲ ਮਿਟ ਜਾਂਦਾ ਹੈ।੩।

**੧. ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥**
**੨. ਸੰਤ ਜਨਾ ਕੈ ਹਿਰਦੈ ਸਭਿ ਧਰਮ ॥**
**੩. ਸੰਤ ਜਨਾ ਸੁਨਹਿ ਸੁਭ ਬਚਨ ॥**
**੪. ਸਰਬ ਬਿਆਪੀ ਰਾਮ ਸੰਗਿ ਰਚਨ ॥**
**੫. ਜਿਨਿ ਜਾਤਾ ਤਿਸ ਕੀ ਇਹ ਰਹਤ ॥**
**੬. ਸਤਿ ਬਚਨ ਸਾਧੂ ਸਭਿ ਕਹਤ ॥**
**੭. ਜੋ ਜੋ ਹੋਇ ਸੋਈ ਸੁਖੁ ਮਾਨੈ ॥**
**੮. ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥**
**੯. ਅੰਤਰਿ ਬਸੇ ਬਾਹਰਿ ਭੀ ਓਹੀ ॥**
**੧੦. ਨਾਨਕ ਦਰਸਨੁ ਦੇਖਿ ਸਭ ਮੋਹੀ ॥੪॥**

***ਪਦ ਅਰਥ :*** ਪੇਖਨ—ਵੇਖਣਾ। ਸਭੁ—ਸਾਰਾ, ਹਰ ਥਾਂ। ਸਭਿ—ਸਾਰੇ। ਧਰਮ—ਧਰਮ ਦੇ ਖ਼ਿਆਲ। ਜਿਨਿ—ਜਿਸ (ਸਾਧੂ) ਨੇ। ਰਹਤ—ਰਹਣੀ। ਸਤਿ ਬਚਨ—ਸੱਚੇ ਬਚਨ। ਮੋਹੀ—ਮਸਤ ਹੋ ਜਾਂਦੀ ਹੈ। ਸਭ—ਸਾਰੀ ਸ੍ਰਿਸ਼ਟੀ।

***ਅਰਥ :***

**ਪ੍ਰ:** ਹਜ਼ੂਰ! ਸੰਤਾਂ ਦੀ ਦ੍ਰਿਸ਼ਟੀ ਕਿਸ ਪ੍ਰਕਾਰ ਦੀ ਹੁੰਦੀ ਹੈ ?

**ਉ:** ੧. ਹੇ ਭਾਈਓ! (ਉਸ ਪ੍ਰਭੂ ਦੇ ਪਿਆਰੇ) ਸੰਤ ਜਨ ਹਰ ਥਾਂ ਉਸੇ ਅਕਾਲ ਪੁਰਖ ਨੂੰ ਹੀ ਵੇਖਦੇ ਹਨ।

੨. ਉਨ੍ਹਾਂ ਦੇ ਅੰਦਰ ਜਿਤਨੇ ਭੀ ਖ਼ਿਆਲ ਉਤਪੰਨ ਹੁੰਦੇ ਹਨ, ਉਹ ਸਾਰੇ ਧਰਮ ਦੇ ਹੀ ਉੱਠਿਆ ਕਰਦੇ ਹਨ।

੩. ਉਹ ਸੰਤ ਜਨ ਸਦਾ ਭਲੇ ਬਚਨ ਹੀ ਸੁਣਦੇ ਹਨ।

੪. ਅਤੇ ਸਾਰੀ ਥਾਈਂ ਉਹ ਅਕਾਲ ਪੁਰਖ ਨਾਲ ਜੁੜੇ ਰਹਿੰਦੇ ਹਨ।

੫. ਜਿਸ-ਜਿਸ ਸੰਤ ਜਨ ਨੇ ਉਸ ਪ੍ਰਭੂ ਨੂੰ ਜਾਣ ਲਿਆ ਹੈ, ਉਸ ਦੀ ਰਹਿਣੀ ਹੀ ਇਹੋ ਹੋ ਜਾਂਦੀ ਹੈ ਕਿ—

੬. ਉਹ ਸਾਧੂ ਸਦਾ ਸੱਚੇ ਬਚਨ ਹੀ ਬੋਲਦਾ ਹੈ।

੭. ਜੋ ਜੋ ਭੀ ਪ੍ਰਭੂ ਵਲੋਂ ਹੁੰਦਾ ਹੈ, ਉਹ ਉਸੇ ਨੂੰ ਸੁਖ ਰੂਪ ਮੰਨਦਾ ਹੈ।

੮. ਸਾਰੇ ਕੰਮ ਕਰਨ ਵਾਲਾ ਤੇ ਜੀਵਾਂ ਪਾਸੋਂ ਕਰਾਉਣ ਵਾਲਾ ਪ੍ਰਭੂ ਨੂੰ ਹੀ ਜਾਣਦਾ ਹੈ।

੯. ਹੇ ਪਿਆਰਿਓ! ਜੋ ਕੋਈ ਪੂਰਨ ਸੰਤ ਹੁੰਦਾ ਹੈ, ਉਸ ਲਈ ਤਾਂ ਉਹ ਪ੍ਰਭੂ ਅੰਦਰ ਬਾਹਰ ਸਾਰੇ ਥਾਈਂ ਵੱਸਦਾ ਹੈ।

੧੦. ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਨ੍ਹਾਂ ਨੇ ਭੀ ਪ੍ਰਭੂ ਦਾ ਅਜੇਹਾ ਦਰਸ਼ਨ ਡਿੱਠਾ ਹੈ, ਉਹ ਸਭੇ ਹੀ ਮਸਤ ਹੋ ਗਏ ਹਨ, ਭਾਵ ਸਾਰੀ ਸ੍ਰਿਸ਼ਟੀ ਹੀ ਮਸਤ ਹੋ ਜਾਂਦੀ ਹੈ।੪।

**੧. ਆਪਿ ਸਤਿ ਕੀਆ ਸਭੁ ਸਤਿ ॥**
**੨. ਤਿਸੁ ਪ੍ਰਭ ਤੇ ਸਗਲੀ ਉਤਪਤਿ ॥**
**੩. ਤਿਸੁ ਭਾਵੈ ਤਾ ਕਰੇ ਬਿਸਥਾਰੁ ॥**
**੪. ਤਿਸੁ ਭਾਵੈ ਤਾ ਏਕੰਕਾਰੁ ॥**
**੫. ਅਨਿਕ ਕਲਾ ਲਖੀ ਨਹ ਜਾਇ ॥**
**੬. ਜਿਸੁ ਭਾਵੈ ਤਿਸੁ ਲਏ ਮਿਲਾਇ ॥**
**੭. ਕਵਨ ਨਿਕਟਿ ਕਵਨ ਕਹੀਐ ਦੂਰਿ ॥**
**੮. ਆਪੇ ਆਪਿ ਆਪ ਭਰਪੂਰਿ ॥**
**੯. ਅੰਤਰਗਤਿ ਜਿਸੁ ਆਪਿ ਜਨਾਏ ॥**
**੧੦. ਨਾਨਕ ਤਿਸੁ ਜਨ ਆਪਿ ਬੁਝਾਏ ॥੫॥**

***ਪਦ ਅਰਥ :*** ਸਤਿ—ਹੋਂਦ ਵਾਲਾ। ਉਤਪਤਿ—ਪੈਦਾਇਸ਼, ਸ੍ਰਿਸ਼ਟੀ। ਤਿਸੁ ਭਾਵੈ—ਜੇ ਉਸ ਪ੍ਰਭੂ ਨੂੰ ਚੰਗਾ ਲੱਗੇ। ਕਲਾ—ਤਾਕਤ। ਨਿਕਟਿ—ਨੇੜੇ। ਭਰਪੂਰਿ—ਵਿਆਪਕ। ਅੰਤਰਗਤਿ—ਅੰਦਰ ਦੀ ਉੱਚੀ ਅਵਸਥਾ। ਜਨਾਏ—ਜਣਾਉਂਦਾ ਹੈ, ਸੋਝੀ ਦੇਂਦਾ ਹੈ।

***ਅਰਥ :***

**ਪ੍ਰ:** ਹਜ਼ੂਰ! ਇਹ ਸਾਰੀ ਸ੍ਰਿਸ਼ਟੀ ਦੀ ਪੈਦਾਇਸ਼ ਨੂੰ ਭਿੰਨ-ਭਿੰਨ ਰੂਪਾਂ ਵਿਚ ਮੰਨਿਆ ਜਾਂਦਾ ਹੈ, ਪਰ ਆਪ ਗੁਰਮਤਿ ਅਨੁਸਾਰ ਇਸ ਦੀ ਹੋਂਦ ਉਚਾਰਨ ਕਰੋ।

**ਉ:** ੧. ਹੇ ਭਾਈਓ! ਉਹ ਪਰਮੇਸ਼ਰ ਆਪ ਹਸਤੀ ਵਾਲਾ ਸੱਚਾ ਤੇ ਅਟੱਲ ਹੈ। ਜੋ ਭੀ ਕੁਝ ਉਸ ਨੇ ਪੈਦਾ ਕੀਤਾ ਹੈ, ਉਹ ਸਭ ਹੋਂਦ ਵਾਲਾ ਹੈ। (ਭਾਵ ਇਸ ਵਿਚ—

੨. ਭਰਮ ਭੁਲੇਖਾ ਕੋਈ ਨਹੀਂ, ਇਹ) ਸਾਰੀ ਸ੍ਰਿਸ਼ਟੀ ਉਸੇ ਪ੍ਰਭੂ ਤੋਂ ਉਤਪੰਨ ਹੋਈ ਹੈ।

੩. ਹੇ ਭਾਈਓ! ਜੇ ਉਸ ਦੀ ਰਜ਼ਾ ਹੋਵੇ ਤਾਂ ਉਹ ਇਸ ਜਗਤ ਦਾ ਪਸਾਰਾ ਪਸਰ ਦੇਂਦਾ ਹੈ।

੪. ਜਦੋਂ ਫਿਰ ਕਦੀ ਚਾਹੁੰਦਾ ਹੈ ਤਾਂ ਇਸ ਪਸਾਰੇ ਨੂੰ ਸਮੇਟ ਕੇ ਇਕ ਆਪ ਹੀ ਆਪ ਰਹਿ ਜਾਂਦਾ ਹੈ।

੫. ਹੇ ਪਿਆਰਿਓ! ਉਸ ਪ੍ਰਭੂ ਦੀਆਂ ਅਨੇਕਾਂ ਤਾਕਤਾਂ ਹਨ ਜੋ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ।

੬. ਉਹ ਜਿਸ ਉੱਤੇ ਪ੍ਰਸੰਨ ਹੁੰਦਾ ਹੈ, ਉਸ ਨੂੰ ਆਪਣੇ ਨਾਲ ਅਭੇਦ ਕਰ ਲੈਂਦਾ ਹੈ।

੭. (ਇਸ ਲਈ) ਹੇ ਭਾਈਓ! ਅਸੀਂ ਇਹ ਨਹੀਂ ਕਹਿ ਸਕਦੇ ਕਿ ਉਹ ਕਿਨ੍ਹਾਂ ਦੇ ਨੇੜੇ ਹੈ ਅਤੇ ਕਿਨ੍ਹਾਂ ਦੇ ਦੂਰ।

੮. ਉਹ ਅਕਾਲ ਪੁਰਖ ਤਾਂ ਆਪ ਹੀ ਸਰਵ ਥਾਈਂ ਮੌਜੂਦ ਹੈ।

੯. ਹੇ ਭਾਈ! ਉਹ ਪ੍ਰਭੂ ਜਿਸ ਮਨੁੱਖ ਨੂੰ ਆਪ ਹੀ ਅੰਦਰਲੀ ਉੱਚੀ ਅਵਸਥਾ ਦੀ ਸੋਝੀ ਦੇਂਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਮਨੁੱਖ ਨੂੰ ਉਸ ਪ੍ਰਭੂ ਦੀ ਸਰਵ-ਵਿਆਪਕਤਾ ਦੀ ਸਮਝ ਆ ਜਾਂਦੀ ਹੈ।੫।

**੧. ਸਰਬ ਭੂਤ ਆਪਿ ਵਰਤਾਰਾ ॥**
**੨. ਸਰਬ ਨੈਨ ਆਪਿ ਪੇਖਨਹਾਰਾ ॥**
**੩. ਸਗਲ ਸਮਗ੍ਰੀ ਜਾ ਕਾ ਤਨਾ ॥**
**੪. ਆਪਨ ਜਸੁ ਆਪ ਹੀ ਸੁਨਾ ॥**
**੫. ਆਵਨ ਜਾਨੁ ਇਕੁ ਖੇਲੁ ਬਨਾਇਆ ॥**
**੬. ਆਗਿਆਕਾਰੀ ਕੀਨੀ ਮਾਇਆ ॥**

**੭. ਸਭ ਕੈ ਮਧਿ ਅਲਿਪਤੋ ਰਹੈ ॥**
**੮. ਜੋ ਕਿਛੁ ਕਹਣਾ ਸੁ ਆਪੇ ਕਹੈ ॥**
**੯. ਆਗਿਆ ਆਵੈ ਆਗਿਆ ਜਾਇ ॥**
**੧੦. ਨਾਨਕ ਜਾ ਭਾਵੈ ਤਾ ਲਏ ਸਮਾਇ ॥੬॥**

***ਪਦ ਅਰਥ :*** ਭੂਤ—ਜੀਵ। ਵਰਤਾਰਾ—ਵਰਤ ਰਿਹਾ ਹੈ, ਮੌਜੂਦ ਹੈ। ਨੈਨ—ਅੱਖਾਂ। ਤਨਾ—ਸਰੀਰ। ਜਸੁ—ਸੋਭਾ। ਖੇਲੁ—ਤਮਾਸ਼ਾ। ਆਗਿਆਕਾਰੀ—ਹੁਕਮ ਵਿਚ ਤੁਰਨ ਵਾਲੀ। ਮਧਿ—ਵਿਚ, ਅੰਦਰ। ਅਲਿਪਤੋ—ਨਿਰਲੇਪ।

***ਅਰਥ :***

ਪ੍ਰ: ਹਜ਼ੂਰ! ਉਸ ਪ੍ਰਭੂ ਨੂੰ ਅਨੁਭਵ ਕਿਵੇਂ ਕੀਤਾ ਜਾਏ?

ਉ: ੧. ਹੇ ਭਾਈਓ! ਤੁਸੀਂ ਇਉਂ ਹੀ ਉਸ ਨੂੰ ਅਨੁਭਵ ਕਰੋ ਕਿ ਉਹ ਪ੍ਰਭੂ ਸਭ ਜੀਵਾਂ ਵਿਚ ਆਪ ਹੀ ਵਰਤ ਰਿਹਾ ਹੈ।

੨. ਅਤੇ ਉਨ੍ਹਾਂ ਜੀਵਾਂ ਦੀਆਂ ਸਾਰੀਆਂ ਹੀ ਅੱਖਾਂ ਵਿੱਚੋਂ ਦੀ ਉਹ ਪ੍ਰਭੂ ਆਪ ਹੀ ਵੇਖ ਰਿਹਾ ਹੈ।

੩. ਇਸ ਜਗਤ ਦੇ ਸਾਰੇ ਪਦਾਰਥ ਉਸ ਮਾਲਕ ਦਾ ਹੀ ਸਰੀਰ ਹਨ।

੪. (ਸਭਨਾਂ ਵਿਚ ਵਿਆਪਕ ਹੋ ਕੇ) ਉਹ ਆਪਣੀ ਸੋਭਾ ਆਪ ਹੀ ਸੁਣ ਰਿਹਾ ਹੈ।

੫. ਹੇ ਭਾਈ! (ਇਨ੍ਹਾਂ ਜਗਤ ਦੇ ਜੀਵਾਂ ਦਾ) ਜੰਮਣਾ ਤੇ ਮਰਨਾ ਤਾਂ ਉਸ ਪ੍ਰਭੂ ਦੀ ਖੇਡ ਹੈ।

੬. ਅਤੇ ਆਪਣੇ ਹੁਕਮ ਵਿਚ ਤੁਰਨ ਵਾਲੀ (ਪ੍ਰਭੂ ਨੇ) ਮਾਇਆ ਬਣਾ ਦਿੱਤੀ ਹੈ।

੭. ਉਹ ਨਿਰੰਕਾਰ ਸਭਨਾਂ ਵਿਚ ਵਿਆਪਕ ਹੁੰਦਾ ਹੋਇਆ ਭੀ ਕਿਸੇ ਵਿਚ ਲਿਪਾਇਮਾਨ ਨਹੀਂ ਹੁੰਦਾ।

੮. ਉਸ ਪ੍ਰਭੂ ਨੇ ਜੋ ਕੁਝ ਕਿਸੇ ਨੂੰ ਕਹਿਣਾ ਹੁੰਦਾ, ਉਹ ਆਪ ਹੀ ਕਹਿੰਦਾ ਹੈ।

੯. ਹੇ ਭਾਈਓ! ਇਹ ਜੀਵ ਉਸ ਅਕਾਲ ਪੁਰਖ ਦੇ ਹੁਕਮ ਵਿਚ ਹੀ ਇਸ ਸੰਸਾਰ ਵਿਚ ਆਉਂਦਾ ਹੈ ਅਤੇ ਹੁਕਮ ਵਿਚ ਹੀ ਚਲਾ ਜਾਂਦਾ ਹੈ।

੧੦. ਸਤਿਗੁਰੂ ਜੀ ਕਹਿੰਦੇ ਹਨ ਕਿ ਜਦੋਂ ਉਸ ਪ੍ਰਭੂ ਨੂੰ ਭਾਉਂਦਾ ਹੈ, ਤਾਂ ਉਹ ਇਸ ਜੀਵ ਨੂੰ ਆਪਣੇ ਨਾਲ ਰਲਾ ਲੈਂਦਾ ਹੈ।੬।

**੧. ਇਸ ਤੇ ਹੋਇ ਸੁ ਨਾਹੀ ਬੁਰਾ ॥**
**੨. ਓਰੈ ਕਹਹੁ ਕਿਨੈ ਕਛੁ ਕਰਾ ॥**
**੩. ਆਪਿ ਭਲਾ ਕਰਤੂਤਿ ਅਤਿ ਨੀਕੀ ॥**
**੪. ਆਪੇ ਜਾਨੈ ਅਪਨੇ ਜੀ ਕੀ ॥**
**੫. ਆਪਿ ਸਾਚੁ ਧਾਰੀ ਸਭ ਸਾਚੁ ॥**
**੬. ਓਤਿ ਪੋਤਿ ਆਪਨ ਸੰਗਿ ਰਾਚੁ ॥**
**੭. ਤਾ ਕੀ ਗਤਿ ਮਿਤਿ ਕਹੀ ਨ ਜਾਇ ॥**
**੮. ਦੂਸਰ ਹੋਇ ਤ ਸੋਝੀ ਪਾਇ ॥**
**੯. ਤਿਸ ਕਾ ਕੀਆ ਸਭੁ ਪਰਵਾਨੁ ॥**
**੧੦. ਗੁਰ ਪ੍ਰਸਾਦਿ ਨਾਨਕ ਇਹੁ ਜਾਨੁ ॥੭॥**

***ਪਦ ਅਰਥ :*** ਇਸ ਤੇ—ਪ੍ਰਭੂ ਤੋਂ। ਓਰੈ—ਰੱਬ ਤੋਂ ਉਰੇ; ਰੱਬ ਤੋਂ ਬਿਨਾਂ। ਕਿਨੈ—ਕਿਸੇ। ਕਰਤੂਤਿ—ਕੰਮ। ਨੀਕੀ—ਚੰਗੀ। ਜੀ ਕੀ—ਦਿਲ ਦੀ। ਸਾਚੁ—ਹੋਂਦ ਵਾਲਾ। ਸਭ—ਸਾਰੀ। ਓਤਿ ਪੋਤਿ—ਤਾਣੇ-ਪੇਟੇ ਵਾਂਗ। ਮਿਤਿ—ਮਿਣਤੀ।

***ਅਰਥ :***

੧. ਹੇ ਭਾਈਓ! (ਉਹ ਪ੍ਰਭੂ ਜੋ ਕੁਝ ਭੀ ਕਰਦਾ ਹੈ, ਉਹ ਜੀਵਾਂ ਦੇ ਭਲੇ ਲਈ ਹੀ ਕਰਦਾ ਹੈ) ਕਿਉਂਕਿ ਜੋ ਕੁਝ ਵੀ ਪ੍ਰਭੂ ਵਲੋਂ ਹੁੰਦਾ ਹੈ, ਉਹ ਜੀਵਾਂ ਲਈ ਮਾੜਾ ਨਹੀਂ ਹੁੰਦਾ।

੨. ਅਤੇ ਉਸ ਪ੍ਰਭੂ ਤੋਂ ਬਿਨਾਂ ਕਿਸੇ ਨੇ ਕੁਝ ਕਰ ਦਿਖਾਇਆ ਹੈ?

੩. (ਉਹ ਪ੍ਰਭੂ) ਆਪ ਚੰਗਾ ਹੈ, ਉਸ ਦਾ ਕੰਮ ਭੀ ਚੰਗਾ ਹੈ।

੪. ਆਪਣੇ ਦਿਲ ਦੀ ਗੱਲ ਉਹ ਆਪ ਹੀ ਜਾਣਦਾ ਹੈ।

੫. ਉਹ ਆਪ ਹਸਤੀ ਵਾਲਾ ਹੈ, ਸਾਰੀ ਰਚਨਾ ਉਸ ਦੇ ਆਸਰੇ ਹੈ, ਉਹ ਭੀ ਹੋਂਦ ਵਾਲੀ ਹੈ।

੬. (ਇਸ ਵਿਚ ਕੋਈ ਭਰਮ ਨਹੀਂ) ਤਾਣੇ-ਪੇਟੇ ਵਾਂਗ ਉਸ ਨੇ ਆਪਣੇ ਨਾਲ ਮਿਲਾਈ ਹੋਈ ਹੈ।

੭. ਹੇ ਭਾਈਓ! ਉਹ ਪ੍ਰਭੂ ਕਿਹੋ ਜਿਹਾ ਹੈ ਤੇ ਕਿਡਾ ਵੱਡਾ ਹੈ, ਇਹ ਗੱਲ ਕਹੀ ਨਹੀਂ ਜਾ ਸਕਦੀ।

੮. ਕੋਈ ਦੂਜਾ ਵੱਖਰਾ ਹੋਵੇ ਤਾਂ ਸਮਝ ਸਕੇ।

੯. ਉਸ ਪ੍ਰਭੂ ਦਾ ਕੀਤਾ ਹੋਇਆ ਜੀਵਾਂ ਨੂੰ ਸਭੋ ਕੁਝ ਮੰਨਣਾ ਪੈਂਦਾ ਹੈ।

੧੦. ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਪਛਾਣ ਗੁਰੂ ਦੀ ਕਿਰਪਾ ਨਾਲ ਆਉਂਦੀ ਹੈ।੭।

**੧. ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥**
**੨. ਆਪਿ ਮਿਲਾਇ ਲਏ ਪ੍ਰਭੁ ਸੋਇ ॥**
**੩. ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥**
**੪. ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥**
**੫. ਧੰਨੁ ਧੰਨੁ ਧੰਨੁ ਜਨੁ ਆਇਆ ॥**
**੬. ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥**
**੭. ਜਨ ਆਵਨ ਕਾ ਇਹੈ ਸੁਆਉ ॥**
**੮. ਜਨ ਕੈ ਸੰਗਿ ਚਿਤਿ ਆਵੈ ਨਾਉ ॥**
**੯. ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥**
**੧੦. ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥**

***ਪਦ ਅਰਥ :*** ਕੁਲਵੰਤੁ—ਚੰਗੀ ਕੁਲ ਵਾਲਾ। ਪਤਿਵੰਤੁ—ਇੱਜ਼ਤ ਵਾਲਾ। ਜੀਵਨ ਮੁਕਤਿ—ਜਿਸ ਨੇ ਜੀਉਂਦਿਆਂ ਹੀ ਮਾਇਆ ਦੇ ਬੰਧਨਾਂ ਤੋਂ ਮੁਕਤੀ ਪਾ ਲਈ ਹੈ। ਜਿਸੁ ਰਿਦੈ—ਜਿਸ ਦੇ ਹਿਰਦੇ ਵਿਚ। ਧੰਨੁ—ਮੁਬਾਰਿਕ। ਸੁਆਉ—ਪ੍ਰਯੋਜਨ, ਮਨੋਰਥ।

**ਅਰਥ :**

**ਪ੍ਰ:** ਹੇ ਗੁਰੂ ਜੀ! ਗੁਰਮਤਿ ਅਨੁਸਾਰ ਜੀਵਨ ਮੁਕਤਿ ਕਿਸ ਨੂੰ ਆਖਿਆ ਜਾਂਦਾ ਹੈ?

**ੳ:** ੧. ਹੇ ਭਾਈਓ! (ਜੋ ਮਨੁੱਖ ਉੱਪਰ ਕਹੀ ਗੱਲ ਨੂੰ ਸਮਝ ਲੈਂਦਾ ਹੈ) ਉਸ ਨੂੰ ਫਿਰ ਸਦੀਵੀ ਸੁਖ (ਪ੍ਰਾਪਤ) ਹੋ ਜਾਂਦਾ ਹੈ।

੨. (ਸੁਖ ਭੀ ਉਸ ਨੂੰ ਇਥੋਂ ਤਕ ਹੋ ਜਾਂਦਾ ਹੈ ਕਿ ) ਉਹ ਪ੍ਰਭੂ ਉਸ ਪੁਰਖ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

੩. ਹਾਂ, ਹੇ ਭਾਈ! ਉਹੋ ਪੁਰਖ ਧਨ ਵਾਲਾ ਹੈ, ਉਤਮ ਕੁਲ ਵਾਲਾ ਤੇ ਪਤਿ ਵਾਲਾ ਹੈ।

੪. ਹੇ ਭਾਈਓ! ਜਿਸ ਦੇ ਹਿਰਦੇ ਵਿਚ ਪਰਮੇਸ਼ਰ ਵੱਸਦਾ ਹੈ, ਉਸੇ ਨੂੰ ਹੀ ਜੀਵਨ ਮੁਕਤ ਕਿਹਾ ਜਾਂਦਾ ਹੈ।

੫. ਉਹ ਮਨੁੱਖ ਧੰਨ ਹੈ, ਉਸ ਦਾ ਜੀਵਨ ਮੁਬਾਰਕ ਹੈ, ਉਸ ਦਾ ਆਇਆ ਭੀ ਸਫਲ ਹੈ।

੬. ਜਿਸ ਦੀ ਕਿਰਪਾ ਕਰ ਕੇ ਸਾਰਾ ਜਗਤ ਤਰ ਜਾਂਦਾ ਹੈ।

੭. ਐਸੇ ਜਨ ਦੇ ਸੰਸਾਰ ਵਿਚ ਆਉਣ ਦਾ ਇਹੋ ਹੀ ਪ੍ਰਯੋਜਨ ਹੈ ਕਿ,

੮. ਉਸ (ਜਨ) ਮਨੁੱਖ ਦੇ ਸੰਗ ਕਰ ਕੇ (ਹੋਰਨਾਂ ਲੋਕਾਂ ਦੇ ਹਿਰਦੇ ਵਿਚ) ਨਾਮ ਦਾ ਨਿਵਾਸ ਹੋ ਜਾਂਦਾ ਹੈ।

੯. ਹੇ ਭਾਈਓ! ਉਹ ਪੁਰਸ਼ ਆਪ ਤਾਂ ਮੁਕਤਿ ਹੈ, ਪਰ ਉਹ ਨਾਲ ਜਗਤ ਨੂੰ ਭੀ ਮੁਕਤੀ ਦਾ ਦਾਨ ਕਰਦਾ ਹੈ।

੧੦. ਗੁਰੂ ਜੀ ਕਹਿੰਦੇ ਹਨ ਕਿ ਉਸ ਪੁਰਸ਼ ਨੂੰ ਮੇਰੀ ਸਦਾ ਹੀ ਨਮਸਕਾਰ ਹੈ।੮।੨੩।

***ਭਾਵਾਰਥ :*** ਇਸ ਤੇਈਵੀਂ ਅਸ਼ਟਪਦੀ ਅੰਦਰ ਹਜ਼ੂਰ ਸਾਡੇ ਸੰਸਾਰੀ ਜੀਵਾਂ ਦੀਆਂ ਭੁੱਲਾਂ ਜਾਂ ਗ਼ਲਤੀਆਂ ਦੇ ਕਈ ਕੁ ਕਾਰਣ ਬਿਆਨ ਕਰਦੇ ਹਨ। ਕਿਉਂਕਿ ਅਸੀਂ ਸੰਸਾਰੀ ਜੀਵ ਹਾਂ, ਨਿਤਾ ਪ੍ਰਤੀ ਗ਼ਲਤੀਆਂ ਕਰਦੇ ਹੀ ਰਹਿੰਦੇ ਹਾਂ। ਕੋਈ ਨਾ ਕੋਈ ਛੋਟੀ-ਵੱਡੀ ਭੁੱਲ ਕਰ ਹੀ ਬੈਠਦੇ ਹਾਂ। ਅਸੀਂ ਕਈ ਪ੍ਰਕਾਰ ਦੇ ਭਰਮ ਭੁਲੇਖਿਆਂ ਦੇ ਸ਼ਿਕਾਰ ਹੋਏ ਰਹਿੰਦੇ ਹਾਂ। ਜਦੋਂ ਅਸੀਂ ਆਪਣੇ ਅੰਦਰ ਝਾਤ ਮਾਰ ਕੇ ਵੇਖਾਂਗੇ ਤਾਂ ਸਾਨੂੰ ਪ੍ਰਤੀਤ ਹੋਵੇਗਾ ਕਿ ਅਸੀਂ ਕਈ ਤਰ੍ਹਾਂ ਦੀਆਂ ਬੁਰਾਈਆਂ ਦੇ ਅਧੀਨ ਹਾਂ।

ਜਦੋਂ ਅਸੀਂ ਇਨ੍ਹਾਂ ਸਾਰੀਆਂ ਭੁੱਲਾਂ, ਭਰਮ ਭੁਲੇਖਿਆਂ ਨੂੰ ਵਿਚਾਰੀਏ ਤਾਂ ਸਾਨੂੰ ਇਸ ਦੇ ਮੂਲ ਕਾਰਣ ਤਿੰਨ ਨਜ਼ਰ ਆਉਂਦੇ ਹਨ।

ਇਕ ਤਾਂ ਹੈ ਸਾਡੀ ਢੀਠਤਾ, ਸਾਡਾ ਆਪ ਹੁੱਦਰਾਪਨ, ਜਾਂ ਸਾਡੀ ਹੂੜ ਮੱਤ। ਦੂਜਾ ਸਾਡੇ ਗਿਆਨ-ਇੰਦਰਿਆਂ ਅਰਥਾਤ ਅੱਖ, ਨੱਕ, ਜੀਭ ਆਦਿਕ ਵਿਚ ਨੁਕਸ ਹੋਣਾ।

ਤੀਜਾ ਹੈ, ਸਾਡੀ ਅਗਿਆਨਤਾ, ਅਵਿਦਿਆ, ਬੇ-ਇਲਮੀ ਜਾਂ ਨਾ-ਵਾਕਫ਼ੀ।

ਜਿਥੋਂ ਤਕ ਸਾਡੇ ਨਾਲ ਢੀਠਤਾ ਜਾਂ ਆਪ ਹੁੱਦਰਾਪਨ ਦਾ ਸਬੰਧ ਹੈ, ਅਸੀਂ ਗਹੁ ਨਾਲ ਤੱਕੀਏ, ਤਾਂ ਸਾਨੂੰ ਸਾਫ਼-ਸਾਫ਼ ਦਿੱਸੇਗਾ ਕਿ ਇਸ ਦਾ ਕੋਈ ਇਲਾਜ ਨਹੀਂ। ਜਿਹੜਾ ਬੰਦਾ ਅੱਖੀਂ ਵੇਖ ਕੇ ਮੱਖੀ ਖਾਂਦਾ ਹੈ, ਜੇਹੜਾ ਬੰਦਾ ਆਪ ਖੂਹ ਵਿਚ ਛਾਲ ਮਾਰਨਾ ਚਾਹੁੰਦਾ ਹੈ, ਜੋ ਬੰਦਾ ਜਾਣ ਬੁੱਝ ਕੇ ਮਹੁਰਾ ਚੱਖਣਾ ਚਾਹੁੰਦਾ ਹੈ। ਦੱਸੋ, ਉਸ ਨੂੰ ਕੋਈ ਕਦੋਂ ਤਕ ਰੋਕ ਸਕੇਗਾ? ਉਸ ਦਾ ਬਚਾਓ ਕੋਈ ਨਹੀਂ ਕਰ ਸਕਦਾ। ਅਜਿਹੇ ਖ਼ਿਆਲਾਂ ਵਾਲੇ ਲੋਕਾਂ ਲਈ ਹੀ ਕਬੀਰ ਸਾਹਿਬ ਜੀ ਦੀ ਬਾਣੀ ਵਿਚ ਫ਼ੁਰਮਾਨ ਆਇਆ ਹੈ—

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥
ਕਾਹੇ ਕੀ ਕੁਸਲਾਤ ਹਾਥ ਦੀਪੁ ਕੂਏ ਪਰੈ॥੨੧੬॥ *(ਪੰਨਾ ੧੩੭੬)*

ਅਸੀਂ ਕਈ ਵਾਰੀ ਦੇਖਦੇ ਹਾਂ ਕਿ ਸਾਡੇ ਗਿਆਨ-ਇੰਦ੍ਰੇ ਧੋਖਾ ਖਾ ਜਾਂਦੇ ਹਨ, ਜਿਵੇਂ ਕਈ ਵਾਰ ਅਸੀਂ ਤੁੰਮੇਂ ਨੂੰ ਖਰਬੂਜ਼ਾ, ਪਿੱਤਲ ਨੂੰ ਸੋਨਾ, ਜਾਂ ਵਿਹੁ ਨੂੰ ਅੰਮ੍ਰਿਤ ਸਮਝ ਬੈਠਦੇ ਹਾਂ। ਅਸੀਂ ਇਹ ਵੀ ਤੱਕਦੇ ਹਾਂ ਕਿ ਸਾਡੇ ਕੰਨ ਭੀ ਸਾਨੂੰ ਕਈ ਵਾਰੀ ਸਹੀ-ਸਹੀ ਸੁਨੇਹਾ ਨਹੀਂ ਪਹੁੰਚਾਂਦੇ। ਨੱਕ ਭੀ ਨੁਕਸ ਦੇ ਕਾਰਨ ਸਾਨੂੰ ਠੀਕ ਆਪਣੀ ਰਾਇ ਨਹੀਂ ਦੇ ਸਕਦਾ, ਪਰ ਇਨ੍ਹਾਂ ਗਿਆਨ-ਇੰਦ੍ਰਿਆਂ ਦੀ ਭੁੱਲ ਸਾਡਾ ਬਹੁਤਾ ਜਾਂ ਬਹੁਤੀ ਦੇਰ ਤਕ ਨੁਕਸਾਨ ਨਹੀਂ ਕਰਦੀ। ਕਿਉਂਕਿ ਜਦੋਂ ਭੀ ਸਾਡੀ ਬੁੱਧੀ ਨੂੰ ਇਸ ਭੁੱਲ ਦੀ ਸੋਝੀ ਆ ਜਾਂਦੀ ਹੈ, ਤਾਂ ਅਸੀਂ ਝੱਟ ਹੀ ਸਹੀ ਰਸਤੇ ਉੱਪਰ ਆ ਜਾਂਦੇ ਹਾਂ।

ਪਰ ਜੋ ਨੁਕਸਾਨ ਸਾਨੂੰ ਸਾਡੀ ਅਗਿਆਨਤਾ ਤੋਂ ਉਪਜਦਾ ਹੈ, ਉਹ ਦੂਸਰੇ ਦੋ ਕਾਰਣਾਂ ਤੋਂ ਨਹੀਂ। ਕਿਉਂਕਿ ਜਦੋਂ ਸਾਨੂੰ ਕਿਸੇ ਵਸਤੂ ਦਾ ਕੋਈ ਗਿਆਨ ਹੀ ਨਹੀਂ, ਜਿਸਦੇ ਗੁਣਾਂ-ਦੋਸ਼ਾਂ, ਰੰਗ-ਰੂਪ, ਸ਼ਕਲ-ਸੂਰਤ, ਸਵਾਦ, ਅਵਾਜ਼ ਆਦਿ ਕਿਸੇ ਦੀ ਵਿਸ਼ੇਸ਼ਤਾ ਦਾ ਪਤਾ ਨਹੀਂ, ਉਹ ਵਸਤੂ ਭਾਵੇਂ ਸਾਡੇ ਸਾਹਮਣੇ ਕਿਉਂ ਨਾ ਪਈ ਹੋਵੇ, ਅਸੀਂ ਉਸ ਨੂੰ ਪਛਾਣ ਹੀ ਨਹੀਂ ਸਕਦੇ। ਉਸ ਚੀਜ਼ ਬਾਰੇ ਸਾਡੇ ਗਿਆਨ-ਇੰਦ੍ਰੇ ਸਾਨੂੰ ਭਾਵੇਂ ਕਿਤਨਾ ਕੁਝ ਭੀ ਕਿਉਂ ਨਾ ਦੱਸਣ। ਸਾਡੀਆਂ ਅੱਖਾਂ ਸੱਪ ਨੂੰ ਦੇਖਕੇ, ਨੱਕ ਕਿਸੇ ਨੇੜੇ ਦੇ ਕਮਰੇ ਵਿਚ ਸੜ ਰਹੇ ਕੱਪੜੇ ਦੀ ਬੂ ਨੂੰ ਸੁੰਘ ਕੇ, ਕੰਨ ਕਿਸੇ ਖੜਾਕ ਦੀ ਆਵਾਜ਼ ਨੂੰ ਸੁਣਕੇ, ਭਾਵ ਕਿਤਨਾ ਭੀ ਰੌਲਾ ਪੈਂਦਾ ਹੋਵੇ, ਸਾਡੇ ਮਨ ਨੂੰ ਉਨ੍ਹਾਂ ਦੀ ਬੋਲੀ ਦੀ ਸਮਝ ਹੀ ਨਹੀਂ ਆਉਂਦੀ। ਉਹ ਤਾਂ ਉਸ ਵੇਲੇ ਹੀ ਜਾਗਦਾ ਹੈ, ਜਦ ਕਿ ਕਿਸੇ ਬਿਪਤਾ ਦਾ ਜ਼ਿਕਰ ਹੋ ਜਾਂਦਾ ਹੈ।

ਸੋ ਇਸ ਅਗਿਆਨਤਾ ਦੇ ਕਾਰਨ ਮਨੁੱਖ ਬਹੁਤ ਵੱਡੀਆਂ-ਵੱਡੀਆਂ ਭੁੱਲਾਂ ਕਰਦਾ ਆਇਆ ਹੈ ਅਤੇ ਹੁਣ ਭੀ ਕਰਦਾ ਚਲਾ ਜਾਂਦਾ ਹੈ। ਉਹ ਅਸਲ ਦੀ ਥਾਂ ਨਕਲ, ਰਤਨ ਦੀ ਥਾਂ ਕੌਡੀ ਅਤੇ ਸੱਚ ਦੀ ਥਾਂ ਕੱਚ ਵਿਹਾਝੀ ਟੁਰਿਆ ਜਾਂਦਾ ਹੈ।

ਸੋ, ਇਹ ਜ਼ਰੂਰੀ ਹੈ ਕਿ ਜਿਥੇ ਗਿਆਨ ਨਹੀਂ, ਉਥੇ ਅਗਿਆਨ ਦਾ ਹੋਣਾ ਲਾਜ਼ਮੀ ਹੈ, ਜਿਥੇ ਚਾਨਣ ਨਹੀਂ ਉਥੇ ਅੰਧੇਰਾ ਅਵੱਸ਼ ਹੋਇਆ ਕਰਦਾ ਹੈ। ਅਸੀਂ ਜਾਣਦੇ ਹਾਂ ਕਿ ਸੰਸਾਰ ਦੇ ਚੋਰ, ਡਾਕੂ, ਹੋਰ ਤਰ੍ਹਾਂ-ਤਰ੍ਹਾਂ ਦੇ ਬਦਕਾਰ ਲੋਕ ਅੰਧੇਰੇ ਨੂੰ ਜਿਤਨਾ ਪਸੰਦ ਕਰਦੇ ਹਨ, ਉਤਨਾ ਹੋਰ ਕੋਈ ਭੀ ਨਹੀਂ, ਕਿਉਂਕਿ ਇਹ ਤਾਂ ਅਸੀਂ ਵੇਖ ਹੀ ਰਹੇ ਹਾਂ ਕਿ ਜਿੰਨੇ ਭੈੜੇ ਕਰਮ ਅੰਧੇਰੇ ਵਿਚ ਹੁੰਦੇ ਹਨ, ਉਤਨੇ ਚਾਨਣੇ ਵਿਚ ਨਹੀਂ ਹੋਇਆ ਕਰਦੇ। ਇਸ ਲਈ ਭਲਾ ਪੁਰਸ਼ ਸਦਾ ਅੰਧੇਰੇ ਤੋਂ ਡਰਦਾ ਹੈ। ਕਿਉਂਕਿ ਕਈ ਵਾਰ ਅਸੀਂ ਅੰਧੇਰੇ ਦੇ ਕਾਰਨ ਸਾਧੂ ਨੂੰ ਚੋਰ, ਜਾਂ ਰੱਸੀ ਨੂੰ ਸੱਪ ਸਮਝ ਕੇ ਉਸ ਕੋਲੋਂ ਡਰ ਜਾਂਦੇ ਹਾਂ ਅਤੇ ਕਈ ਵਾਰ ਚੋਰ ਨੂੰ ਸਾਧ ਅਤੇ ਸੱਪ ਨੂੰ ਰੱਸੀ ਸਮਝ ਕੇ ਭੁਲੇਖੇ ਦਾ ਸ਼ਿਕਾਰ ਹੋ ਜਾਂਦੇ ਹਾਂ। ਇਸੇ ਹੀ ਤਰ੍ਹਾਂ ਸਾਨੂੰ ਅਗਿਆਨਤਾ ਅਨੇਕਾਂ ਪ੍ਰਕਾਰ ਦੇ ਭਰਮ-ਭੁਲੇਖਿਆਂ ਵਿਚ ਪਾਈ ਰੱਖਦੀ ਹੈ ਅਤੇ

ਇਹ ਕਈ ਤਰ੍ਹਾਂ ਦੇ ਵਹਿਮਾਂ ਨੂੰ ਜਨਮ ਦੇਂਦੀ ਹੈ। ਅਸੀਂ ਦੁਨੀਆਂ ਵਿਚ ਜਿਤਨੀਆਂ ਭੀ ਬੁਰਾਈਆਂ ਹੋ ਰਹੀਆਂ ਤੱਕਦੇ ਹਾਂ, ਇਨ੍ਹਾਂ ਸਭਨਾਂ ਦੀ ਜਨਮ ਅਗਿਆਨਤਾਈ ਹੈ, ਜਾਂ ਇਉਂ ਕਹੋ ਕਿ ਸਾਡੇ ਬਹੁਤ ਸਾਰੇ ਐਬਾਂ ਦੀ ਜਨਨੀ ਅਗਿਆਨਤਾ ਹੀ ਹੈ।

ਤੱਕੋ, ਅਸੀਂ ਸੜਕ ਉੱਤੇ ਲੱਗੀ ਹੋਈ ਲਾਲ ਝੰਡੀ, ਜਾਂ ਲਾਲ ਬੱਤੀ, ਖ਼ਤਰੇ ਦਾ ਬੋਰਡ ਪੜ੍ਹ ਕੇ ਸੁਚੇਤ ਹੋ ਜਾਂਦੇ ਹਾਂ ਅਤੇ ਉਪ੍ਰੋਕਤ ਖ਼ਤਰਿਆਂ ਤੋਂ ਆਪਣੇ ਆਪ ਨੂੰ ਬਚਾਅ ਲੈਂਦੇ ਹਾਂ। ਟੋਏ ਵਿਚ ਓਹੀ ਮਨੁੱਖ ਡਿੱਗਦਾ ਹੈ, ਜਿਸ ਨੂੰ ਟੋਏ ਦਾ ਪਤਾ ਨਹੀਂ ਲੱਗਦਾ। ਇਸੇ ਭਾਵ ਨੂੰ ਹਜ਼ੂਰ ਜੀ ਨੇ ਬਾਣੀ ਵਿਚ ਅੰਕਤ ਕੀਤਾ ਹੈ—

ਅਨਜਾਨਤ ਬਿਖਿਆ ਮਹਿ ਰਚੈ॥
ਜੇ ਜਾਨਤ ਆਪਨ ਆਪ ਬਚੈ॥ *(ਪੰਨਾ ੨੭੭)*

ਇਹੋ ਹੀ ਕਾਰਨ ਹੈ ਕਿ ਕਾਰ, ਸਕੂਟਰ ਚਲਾਉਣ ਵਾਲਿਆਂ ਨੂੰ ਲਾਈਸੈਂਸ ਦੇਣ ਤੋਂ ਪਹਿਲੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਪਰਖਿਆ ਜਾਂਦਾ ਹੈ ਕਿ ਕੀ ਇਸ ਨੂੰ ਕਾਰ ਆਦਿ ਚਲਾਉਣ ਦੀ ਪੂਰੀ-ਪੂਰੀ ਜਾਣਕਾਰੀ ਹੈ? ਕੀ ਇਸ ਨੂੰ ਸੜਕਾਂ ਉੱਤੇ ਲਿਖੇ ਬੋਰਡਾਂ ਦੀ ਸਮਝ ਭੀ ਹੈ? ਇਹ ਸਾਰੀ ਜਾਣਕਾਰੀ ਇਸੇ ਲਈ ਦਿੱਤੀ ਜਾਂਦੀ ਹੈ ਕਿ ਇਹ ਆਉਣ ਵਾਲੇ ਖ਼ਤਰੇ ਵਲੋਂ ਸੁਚੇਤ ਰਹੇ ਅਤੇ ਅਗਿਆਨਤਾ ਦੇ ਵੱਸ ਹੋ ਕਿਸੇ ਮੁਸੀਬਤ ਦਾ ਸ਼ਿਕਾਰ ਨਾ ਹੋ ਜਾਵੇ।

ਸਾਧਾਰਨ ਤੌਰ 'ਤੇ ਅਸੀਂ ਉਸ ਆਦਮੀ ਨੂੰ ਅੰਨ੍ਹਾਂ ਸਮਝਦੇ ਹਾਂ ਜਿਸ ਦੀਆਂ ਅੱਖਾਂ ਨਾ ਹੋਣ, ਪਰ ਜਦੋਂ ਅਸੀਂ ਵਿਚਾਰ-ਦ੍ਰਿਸ਼ਟੀ ਨਾਲ ਤੱਕਾਂਗੇ ਤਾਂ ਪਤਾ ਲਗੇਗਾ ਕਿ ਨੇਤਰ-ਹੀਣ ਬੰਦਾ ਉਨਾਂ ਅੰਨ੍ਹਾ ਨਹੀਂ, ਉਹ ਇਤਨੀਆਂ ਠੋਕਰਾਂ ਨਹੀਂ ਖਾਂਦਾ, ਜਿਤਨਾ ਕਿ ਇਕ ਅਗਿਆਨੀ, ਜਾਂ ਅਕਲ ਤੋਂ ਅੰਨ੍ਹਾ ਥਾਂ-ਥਾਂ ਧੱਕੇ ਖਾਂਦਾ ਅਤੇ ਖ਼ੁਆਰ ਹੁੰਦਾ ਹੈ। ਜਦੋਂ ਵੀਚਾਰੀਏ ਕਿ ਅੱਖੋਂ ਅੰਨ੍ਹੇ ਨੂੰ ਤਾਂ ਕੇਵਲ ਸਰੀਰਕ ਕਸ਼ਟ ਹੀ ਸਹਾਰਨੇ ਪੈਂਦੇ ਹਨ, ਪਰ ਇਕ ਅਕਲ ਦਾ ਅੰਨ੍ਹਾ, ਜਾਂ ਅਗਿਆਨੀ ਸਰੀਰਕ, ਮਾਨਸਿਕ, ਤਥਾ ਆਤਮਿਕ, ਇਨ੍ਹਾਂ ਤਿੰਨਾਂ ਤਰ੍ਹਾਂ ਦੇ ਰੋਗਾਂ ਦਾ ਸ਼ਿਕਾਰ ਹੁੰਦਾ ਹੈ। ਉਹ ਚੰਗੇ ਮੰਦੇ ਦੀ ਸਾਰ ਨਾ ਹੋਣ ਕਰ ਕੇ ਅਜੇਹਿਆਂ ਭੁਲੇਖਿਆਂ ਵਿਚ ਫਸ ਜਾਂਦਾ ਹੈ ਕਿ ਉਸ ਨੂੰ ਬਚਣ ਲਈ ਕੋਈ ਰਾਹ ਹੀ ਨਹੀਂ ਮਿਲਦਾ। ਇਸੇ ਲਈ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ:

ਪਾਪ ਪੁੰਨ ਕੀ ਸਾਰ ਜਾ ਜਾਣੀ॥
ਦੂਜੈ ਲਾਗੀ ਭਰਮਿ ਭੁਲਾਣੀ॥
ਅਗਿਆਨੀ ਅੰਧਾ ਮਗੁ ਨ ਜਾਣੈ
ਫਿਰਿ ਫਿਰਿ ਆਵਣ ਜਾਵਣਿਆ॥੫॥ *(ਪੰਨਾ ੧੧੦)*

ਭਾਵ ਕੀ ਸੰਸਾਰ ਦੇ ਸਾਰੇ ਦੁੱਖਾਂ ਦਾ ਮੂਲ ਕਾਰਣ ਅਗਿਆਨਤਾ ਹੈ, ਸੋ ਜਦ ਤਕ ਸਾਡੀ ਬੁੱਧੀ ਨੂੰ ਅਗਿਆਨਤਾ ਦਾ ਜਿੰਦਰਾ ਵੱਜਾ ਰਹੇਗਾ, ਜਦ ਤਕ ਸਾਡੇ ਅੰਦਰ ਘੁੱਪ ਹਨ੍ਹੇਰਾ ਰਹੇਗਾ ਅਤੇ ਸਾਡੇ ਮਨ ਨੂੰ ਅਨੇਕਾਂ ਪ੍ਰਕਾਰ ਦੇ ਰੋਗ ਚੰਬੜੇ ਰਹਿਣਗੇ, ਉਤਨਾ ਚਿਰ ਸਾਨੂੰ ਅਸੱਲੇ ਦੀ ਕੋਈ ਸੋਝੀ ਨਹੀਂ ਆਵੇਗੀ। ਅਸੀਂ ਹਮੇਸ਼ਾਂ ਭਰਮ ਭੁਲੇਖਿਆਂ ਵਿਚ ਭੌਂਦੇ ਹੀ ਰਹਾਂਗੇ। ਅਸੀਂ ਕੋਹਲੂ ਦੇ ਬਲਦ ਵਾਂਗ ਚੱਕਰ ਹੀ ਲਗਾਉਂਦੇ ਰਹਾਂਗੇ, ਪੈਂਡਾ ਕਦੇ ਨਹੀਂ ਮੁੱਕੇਗਾ। ਅਸੀਂ ਆਪਣੀ ਮੰਜ਼ਲ 'ਤੇ ਨਹੀਂ ਅਪੜ ਸਕਾਂਗੇ।

ਇਸ ਲਈ ਸੰਸਾਰ ਵਿਚ ਹਰ ਪ੍ਰਾਣੀ ਮਾਤ੍ਰ ਨੂੰ ਸਭ ਤੋਂ ਵੱਡੀ ਲੋੜ ਗਿਆਨ ਦੀ ਹੈ, ਪਰ ਇਸ ਗਿਆਨ ਦੀ ਪ੍ਰਾਪਤੀ ਗੁਰੂ ਦੀ ਮਿਹਰ ਨਾਲ ਹੀ ਹੋ ਸਕਦੀ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ—

ਗਿਆਨ ਪਦਾਰਥੁ ਮਤਿ ਗੁਰ ਤੇ ਪਾਈਐ॥
*(ਵਾਰ ਗੂਜਰੀ ਮ: ੫, ਪੰਨਾ ੫੨੦)*

ਸੋ, ਇਸ ਗਿਆਨ-ਪਦਾਰਥ ਦੀ ਪ੍ਰਾਪਤੀ ਹੋਣ ਨਾਲ ਅਗਿਆਨਤਾ ਇਸੇ ਤਰ੍ਹਾਂ ਦੂਰ ਹੋ ਜਾਂਦੀ ਹੈ, ਜਿਵੇਂ ਦੀਵੇ ਦੇ ਜਗਦਿਆਂ ਸਾਰ ਹੀ ਸਾਰਾ ਅੰਧੇਰਾ ਦੂਰ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਸਾਡੀ ਖੋਈ ਹੋਈ ਆਤਮਿਕ-ਵਸਤੂ ਸਾਨੂੰ ਮਿਲ ਜਾਂਦੀ ਹੈ।

ਬਾਣੀ ਅੰਦਰ ਸਤਿਗੁਰਾਂ ਨੇ ਅਗਿਆਨਤਾ ਨੂੰ ਅੰਨ੍ਹਾਪਨ ਨਾਲ ਤੁਲਨਾ ਦਿੱਤੀ ਹੈ। ਉਂਜ ਅੰਨ੍ਹਾਪਨ ਅੱਖਾਂ ਦੀ ਕਮਜ਼ੋਰੀ ਨੂੰ ਦੂਰ ਕਰਨ ਲਈ, ਪੁਰਾਣੇ ਲੋਕ ਅੰਜਨ ਅਥਵਾ ਸੁਰਮਾ ਵਰਤਦੇ ਸਨ। ਸੋ ਇਸ ਲਈ ਗਿਆਨ, ਜੋ ਜੀਵ ਦੀਆਂ ਮਨ ਬੁੱਧੀ ਰੂਪ ਅੱਖਾਂ ਖੋਲ੍ਹ ਦੇਂਦਾ ਹੈ। ਇਸੇ ਲਈ ਵਿਦਵਾਨਾਂ ਨੇ ਇਸ ਨੂੰ ਅੰਜਨ ਨਾਮ ਨਾਲ ਤੁਲਨਾ ਦਿੱਤੀ ਹੈ। ਇਸੇ ਭਾਵ ਨੂੰ ਪ੍ਰਗਟ ਕਰਦਿਆਂ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਇਸ ਪ੍ਰਕਾਰ ਹੈ:

ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ॥
*(ਸੂਹੀ ਮਹਲਾ ੧, ਪੰਨਾ ੭੬੪)*

ਇਸੇ ਵਿਚਾਰ ਧਾਰਾ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਉਪ੍ਰੋਕਤ ਤੇਈਵੀਂ ਅਸ਼ਟਪਦੀ ਅੰਦਰ ਇਸ ਅਗਿਆਨਤਾ ਦੇ ਅੰਧੇਰੇ ਨੂੰ ਦੂਰ ਕਰਨ ਲਈ ਗੁਰੂ ਪਾਸੋਂ ਗਿਆਨ ਦਾ ਸੁਰਮਾ, ਅੰਜਨ ਪ੍ਰਾਪਤ ਕਰ ਕੇ, ਮਨ ਵਿਚ ਗਿਆਨ ਦਾ ਚਾਨਣ ਪ੍ਰਗਟ ਕਰਨ ਲਈ ਪ੍ਰੇਰਣਾ ਕੀਤੀ ਹੈ।

# ਅਸ਼ਟਪਦੀ ਚੌਵੀਵੀਂ

## ਸਲੋਕੁ॥

**੧. ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ॥**
**੨. ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ॥੧॥**

***ਪਦ ਅਰਥ :*** ਪੂਰਾ—ਮੁਕੰਮਲ, ਸਦਾ ਕਾਇਮ ਰਹਿਣ ਵਾਲਾ। ਪੂਰਾ ਜਾ ਕਾ ਨਾਉ—ਜਿਸ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਹੈ, ਅਟੱਲ ਨਾਮ ਵਾਲਾ। ਆਰਾਧਿਆ—ਜਿਸ ਮਨੁੱਖ ਨੇ ਸਿਮਰਿਆ ਹੈ। ਪੂਰਾ ਪਾਇਆ—ਉਸ ਨੇ ਪੂਰਨ ਪ੍ਰਭੂ ਨੂੰ ਪਾ ਲਿਆ ਹੈ। ਗਾਉ—ਗਾ ਰਿਹਾ ਹਾਂ, ਗਾਉਂਦਾ ਹਾਂ।

***ਅਰਥ :***

ਪ੍ਰ: ਹਜ਼ੂਰ! ਤੁਸੀਂ ਅਰਾਧਨਾ ਕਿਸ ਦੀ ਕਰਦੇ ਹੋ?

ਉ: ੧. ਹੇ ਭਾਈਓ! ਜੋ ਪੂਰਾ ਪ੍ਰਭੂ ਹੈ, ਜਿਸ ਪੂਰੇ ਦਾ ਨਾਮ ਭੀ ਪੂਰਾ ਹੈ, ਮੈਂ ਤਾਂ ਉਸੇ ਨੂੰ ਅਰਾਧਿਆ ਹੈ, ਭਾਵ ਮੈਂ ਤਾਂ ਉਸ ਪੂਰੇ ਪ੍ਰਭੂ ਦੀ ਪੂਰੇ ਨਾਮ ਦੁਆਰਾ ਅਰਾਧਨਾ ਕੀਤੀ ਹੈ।
੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਅਸੀਂ ਤਾਂ ਉਹ ਪੂਰਨ ਪ੍ਰਭੂ ਪਾ ਲਿਆ ਹੈ। ਬੱਸ, ਹੁਣ ਉਸ ਪ੍ਰਭੂ ਪ੍ਰਾਪਤੀ ਦੇ ਅਨੰਦ ਵਿਚ ਉਸੇ ਪ੍ਰਭੂ ਦੇ ਗੁਣ ਗਾ ਰਿਹਾ ਹਾਂ।੧।

**ਅਸਟਪਦੀ ॥**

**੧. ਪੂਰੇ ਗੁਰ ਕਾ ਸੁਨਿ ਉਪਦੇਸੁ ॥**
**੨. ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥**
**੩. ਸਾਸਿ ਸਾਸਿ ਸਿਮਰਹੁ ਗੋਬਿੰਦ ॥**
**੪. ਮਨ ਅੰਤਰ ਕੀ ਉਤਰੈ ਚਿੰਦ ॥**
**੫. ਆਸ ਅਨਿਤ ਤਿਆਗਹੁ ਤਰੰਗ ॥**
**੬. ਸੰਤ ਜਨਾ ਕੀ ਧੂਰਿ ਮਨ ਮੰਗ ॥**
**੭. ਆਪੁ ਛੋਡਿ ਬੇਨਤੀ ਕਰਹੁ ॥**
**੮. ਸਾਧਸੰਗਿ ਅਗਨਿ ਸਾਗਰੁ ਤਰਹੁ ॥**
**੯. ਹਰਿ ਧਨ ਕੇ ਭਰਿ ਲੇਹੁ ਭੰਡਾਰ ॥**
**੧੦. ਨਾਨਕ ਗੁਰ ਪੂਰੇ ਨਮਸਕਾਰ ॥੧॥**

***ਪਦ ਅਰਥ :*** ਨਿਕਟਿ—ਨੇੜੇ। ਕਰਿ—ਕਰ ਕੇ। ਪੇਖੁ—ਵੇਖ। ਮਨ ਅੰਤਰ ਕੀ—ਮਨ ਦੇ ਅੰਦਰ ਦੀ। ਚਿੰਦ—ਚਿੰਤਾ। ਅਨਿਤ—ਨਾ ਨਿੱਤ ਰਹਿਣ ਵਾਲੀਆਂ। ਤਰੰਗ—ਲਹਿਰਾਂ। ਮਨ—ਹੇ ਮਨ। ਆਪੁ ਛੋਡਿ—ਆਪਣਾ ਆਪ ਛੱਡ ਕੇ। ਅਗਨਿ ਸਾਗਰੁ—ਵਿਸ਼ੇ-ਵਿਕਾਰਾਂ ਦੀ ਅੱਗ ਦਾ ਸਮੁੰਦਰ। ਭੰਡਾਰ—ਖ਼ਜ਼ਾਨੇ।

***ਅਰਥ :***

ਪ੍ਰ: ਹੇ ਗੁਰੂ ਜੀ! ਮੇਰੇ ਅਸਲ ਕਰਨ ਜੋਗ ਕਰਤੱਬ ਕੀ ਹੈ?

ਉ: ੧. (ਹੇ ਭਾਈ ਪਹਿਲੋਂ ਤੂੰ) ਪੂਰੇ ਗੁਰਾਂ ਦੀ ਸਿਖਿਆ ਸਰਵਨ ਕਰ।
੨. ਅਤੇ ਉਸ ਅਕਾਲ ਪੁਰਖ ਨੂੰ ਹਰ ਥਾਂ ਨੇੜੇ ਜਾਣ ਕੇ ਵੇਖ, ਭਾਵ ਸਦਾ ਅੰਗ-ਸੰਗ ਜਾਣ।
੩. ਤੇ ਫਿਰ ਤੂੰ ਸੁਆਸ-ਸੁਆਸ, ਦਮ-ਬ-ਦਮ ਉਸੇ ਪਰਮੇਸ਼ਰ ਨੂੰ ਚੇਤੇ ਕਰਦਾ ਰਹੁ।

ਪ੍ਰ: ਹਜ਼ੂਰ! ਇਸ ਦਾ ਫਲ ਕੀ ਹੋਵੇਗਾ?

ਉ: ੪. (ਹੇ ਸੱਜਣਾ! ਇਸ ਤਰ੍ਹਾਂ ਦੀ ਕਰਣੀ ਨਾਲ) ਤੇਰੇ ਮਨ ਦੀ ਚਿੰਤਾ ਮਿਟ ਜਾਏਗੀ।
੫. ਹੇ ਭਾਈ! ਨਿੱਤ ਨਾ ਰਹਿਣ ਵਾਲੇ ਪਦਾਰਥਾਂ ਦੀਆਂ ਆਸਾਂ ਰੂਪੀ ਲਹਿਰਾਂ ਤੇ ਤਰੰਗਾਂ ਨੂੰ ਆਪਣੇ ਅੰਦਰ ਉੱਠਣੋਂ ਰੋਕ ਦੇ (ਭਾਵ ਜੋ ਅਨਿੱਤ ਪਦਾਰਥ ਹਨ, ਇਨ੍ਹਾਂ ਦੀ ਆਸਾ ਤਰੰਗਾਂ ਵਾਂਗ ਹੈ, ਇਨ੍ਹਾਂ ਆਸਾਂ ਦੇ ਬਿਰਥਾ ਲਹਿਰਾਉ ਨੂੰ ਰੋਕ ਲੈ)।
੬. ਅਤੇ ਸੰਤ ਜਨਾਂ ਦੇ ਚਰਨਾਂ ਦੀ ਖ਼ਾਕ ਮੰਗ।
੭. ਆਪਾ-ਭਾਵ ਛੱਡ ਕੇ ਪ੍ਰਭੂ ਅੱਗੇ ਬੇਨਤੀ ਕਰਦੇ ਰਹੋ।
੮. (ਇਸ ਤਰ੍ਹਾਂ) ਸਾਧ ਸੰਗਤ ਵਿਚ ਰਹਿਕੇ ਵਿਕਾਰਾਂ ਰੂਪ ਅੱਗ ਦੇ (ਸੰਸਾਰ) ਸਮੁੰਦਰ ਤੋਂ ਪਾਰ ਲੰਘ ਜਾਓ।
੯. ਹੇ ਭਾਈ! ਪ੍ਰਭੂ ਦੇ ਨਾਮ-ਧਨ ਦੇ ਖ਼ਜ਼ਾਨੇ ਭਰ ਲੈ ਅਤੇ ਜਿਸ ਦੇ ਨਾਲ ਇਹ ਕੁਝ ਲੱਭਦਾ ਹੈ।
੧੦. ਸਤਿਗੁਰੂ ਜੀ ਕਹਿੰਦੇ ਹਨ ਕਿ ਉਸ ਪੂਰੇ ਗੁਰੂ ਨੂੰ ਨਮਸਕਾਰ ਕਰੋ।੧।

**੧. ਖੇਮ ਕੁਸਲ ਸਹਜ ਆਨੰਦ ॥**
**੨. ਸਾਧਸੰਗਿ ਭਜੁ ਪਰਮਾਨੰਦ ॥**
**੩. ਨਰਕ ਨਿਵਾਰਿ ਉਧਾਰਹੁ ਜੀਉ ॥**
**੪. ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥**
**੫. ਚਿਤਿ ਚਿਤਵਹੁ ਨਾਰਾਇਣ ਏਕ ॥**
**੬. ਏਕ ਰੂਪ ਜਾ ਕੇ ਰੰਗ ਅਨੇਕ ॥**
**੭. ਗੋਪਾਲ ਦਾਮੋਦਰ ਦੀਨ ਦਇਆਲ ॥**
**੮. ਦੁਖ ਭੰਜਨ ਪੂਰਨ ਕਿਰਪਾਲ ॥**
**੯. ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥**
**੧੦. ਨਾਨਕ ਜੀਅ ਕਾ ਇਹੈ ਅਧਾਰ ॥੨॥**

***ਪਦ ਅਰਥ :*** ਖੇਮ—ਅਟੱਲ ਸੁਖ। ਕੁਸਲ—ਸੁਖ ਸਾਂਦ; ਸੌਖਾ ਜੀਵਨ। ਸਹਜ—ਆਤਮਿਕ ਅਡੋਲਤਾ। ਨਿਵਾਰਿ—ਹਟਾ ਕੇ। ਉਧਾਰਹੁ—ਬਚਾ ਲੈ। ਜੀਉ—ਜਿੰਦ। ਚਿਤਿ—ਚਿੱਤ ਵਿਚ। ਚਿਤਵਹੁ—ਸੋਚੋ। ਦੁਖ ਭੰਜਨ—ਦੁੱਖਾਂ ਦਾ ਨਾਸ ਕਰਨ ਵਾਲਾ। ਜੀਅ ਕਾ—ਜਿੰਦ ਦਾ। ਅਧਾਰ—ਆਸਰਾ।

***ਅਰਥ :***

ਪ੍ਰ: ਹੇ ਗੁਰੂ ਜੀ! ਅਨੰਦ ਦੀ ਪ੍ਰਾਪਤੀ ਕਿਵੇਂ ਹੋਵੇ?

ਉ: ੧. ਹੇ ਭਾਈ! ਇਕ ਅਨੰਦ ਕੀ, ਤੈਨੂੰ ਖੇਮ, ਕੁਸਲ, ਸ਼ਾਂਤੀ ਤੇ ਅਨੰਦ ਪ੍ਰਾਪਤ ਹੋਣਗੇ।
੨. ਪਰ ਤੂੰ ਸਾਧ ਸੰਗਤ ਵਿਚ ਮਿਲਕੇ ਉਸ ਪਰਮ ਅਨੰਦ ਸਰੂਪ ਪਰਮੇਸ਼ਰ ਨੂੰ ਸਿਮਰ।
੩. ਹੇ ਭਾਈ! ਤੂੰ ਨਰਕਾਂ ਨੂੰ ਦੂਰ ਕਰ ਕੇ ਆਪਣੇ ਜੀਅ ਨੂੰ ਬਚਾਅ ਲਵੇਂਗਾ।
੪. ਪਰ ਹਾਂ! ਜੇ ਤੂੰ ਗੋਬਿੰਦ ਦੇ ਗੁਣ ਗਾਇਨ ਕਰਨ ਰੂਪ ਅੰਮ੍ਰਿਤ-ਰਸ ਪੀਵੇਂਗਾ।
੫. ਇਸ ਲਈ! ਤੂੰ ਆਪਣੇ ਚਿਤ ਵਿਚ ਨਿਤਾਪ੍ਰਤੀ ਇਕੋ ਪ੍ਰਭੂ ਨੂੰ ਯਾਦ ਕਰ।

ਪ੍ਰ: ਹਜ਼ੂਰ! ਉਸ ਦਾ ਸਰੂਪ ਕੀ ਹੈ?

ਉ: ੬. ਹੇ ਭਾਈ! ਜਿਸ ਦਾ ਰੂਪ ਇਕੋ ਹੈ, ਪਰ ਉਸ ਦੇ ਰੰਗ ਅਨੇਕਾਂ ਹਨ।

ਪ੍ਰ: ਹਜ਼ੂਰ! ਤੁਸੀਂ ਉਸ ਦੇ ਅਨੇਕਾਂ ਰੂਪ ਕਿਵੇਂ ਕਹਿੰਦੇ ਹੋ?

ਉ: ੭. ਹੇ ਸੱਜਣਾ! ਵੇਖ, ਉਹ ਨਾਲੇ ਤਾਂ ਜਗਤ ਦੇ ਜੀਵਾਂ ਨੂੰ ਪੇਟ ਲਾਉਣ ਕਰ ਕੇ ਦਮੋਦਰ ਹੈ ਅਤੇ ਸ੍ਰਿਸ਼ਟੀ ਦੀ ਪਾਲਣਾ ਪੋਸ਼ਣਾ ਕਰਨ ਕਰ ਕੇ ਗੋਪਾਲ ਭੀ ਹੈ। ਇਕ ਪਾਸੇ ਉਸ ਨੇ ਦੀਨ (ਗ਼ਰੀਬ ਬੰਦੇ) ਬਣਾਏ ਹਨ, ਨਾਲੇ ਉਨ੍ਹਾਂ 'ਤੇ ਹੀ ਦਇਆ ਕਰ ਕੇ ਦੀਨ ਦਿਆਲ ਹੋ ਰਿਹਾ ਹੈ।
੮. ਇਕ ਪਾਸੇ ਤੱਕੀਏ ਤਾਂ ਦੁੱਖ ਨਜ਼ਰ ਆਉਂਦੇ ਹਨ, (ਦੂਜੇ ਪਾਸੇ ਨਜ਼ਰ ਮਾਰਿਆਂ) ਫਿਰ ਦੁੱਖਾਂ ਨੂੰ ਭੰਨ ਕੇ, ਦੁੱਖ-ਭੰਜਨ ਹੋ ਰਿਹਾ ਹੈ; ਸਗੋਂ ਪੂਰਨ ਤੌਰ 'ਤੇ ਕਿਰਪਾਲੂ ਹੋ ਰਿਹਾ ਹੈ।
੯. (ਇਸ ਲਈ) ਹੇ ਭਾਈ! ਐਸੇ ਪਰਮੇਸ਼ਰ ਦੇ ਨਾਮ ਨੂੰ ਬਾਰ-ਬਾਰ ਸਿਮਰਦਾ ਰਹੁ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹੋ ਸਿਮਰਨ ਜੀਵ ਦਾ ਸੱਚਾ ਆਸਰਾ ਹੈ।੨।

**੧. ਉਤਮ ਸਲੋਕ ਸਾਧ ਕੇ ਬਚਨ ॥**
**੨. ਅਮੁਲੀਕ ਲਾਲ ਏਹਿ ਰਤਨ ॥**
**੩. ਸੁਨਤ ਕਮਾਵਤ ਹੋਤ ਉਧਾਰ ॥**
**੪. ਆਪਿ ਤਰੈ ਲੋਕਹ ਨਿਸਤਾਰ ॥**
**੫. ਸਫਲ ਜੀਵਨੁ ਸਫਲੁ ਤਾ ਕਾ ਸੰਗੁ ॥**
**੬. ਜਾ ਕੈ ਮਨਿ ਲਾਗਾ ਹਰਿ ਰੰਗੁ ॥**
**੭. ਜੈ ਜੈ ਸਬਦੁ ਅਨਾਹਦੁ ਵਾਜੈ ॥**
**੮. ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ ॥**
**੯. ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥**
**੧੦. ਨਾਨਕ ਉਧਰੇ ਤਿਨ ਕੈ ਸਾਥੇ ॥੩॥**

***ਪਦ ਅਰਥ :*** ਸਲੋਕ—ਸਿਫ਼ਤਿ-ਸਾਲਾਹ ਦੀ ਬਾਣੀ। ਅਮੁਲੀਕ—ਅਮੋਲਕ। ਲੋਕਹ ਨਿਸਤਾਰ—ਲੋਕਾਂ ਦਾ ਨਿਸਤਾਰਾ। ਸਫਲ—ਪੂਰੀਆਂ ਮੁਰਾਦਾਂ ਵਾਲਾ। ਹਰਿ ਰੰਗੁ—ਪ੍ਰਭੂ ਦਾ ਪਿਆਰ। ਜੈ ਜੈ ਸਬਦੁ—ਫ਼ਤਹ ਦੀ ਅਵਾਜ਼, ਚੜ੍ਹਦੀ ਕਲਾ ਦੀ ਰੌ। ਅਨਾਹਦੁ—ਇਕ ਰਸ, ਸਦਾ। ਗਾਜੈ—ਗੱਜਦਾ ਹੈ, ਨੂਰ ਪ੍ਰਗਟ ਕਰਦਾ ਹੈ। ਮਹਾਂਤ—ਉੱਚੀ ਕਰਣੀ ਵਾਲਾ ਮਨੁੱਖ।

***ਅਰਥ :***

ਪ੍ਰ: ਹਜ਼ੂਰ! ਇਸ ਬਾਣੀ ਵਿਚ ਸਮੁੱਚਾ ਭਾਵ ਕੀ ਹੈ?

ਉ: ੧. ਹੇ ਭਾਈ! ਇਸ ਸੰਪੂਰਨ ਬਾਣੀ ਵਿਚ (ਸਾਧ) ਗੁਰੂ ਦੇ ਉਚਾਰਨ ਕੀਤੇ ਹੋਏ ਇਹ ਵਾਕ ਪਰਮੇਸ਼ਰ ਜਸ ਦੇ ਉੱਤਮ ਛੰਦ ਹਨ।

੨. ਇਹ ਅਮੋਲਕ ਲਾਲ ਤੇ ਰਤਨ ਹਨ।

੩. ਜਿਨ੍ਹਾਂ ਦੇ ਸੁਣਨ ਤੇ ਕਮਾਉਣ ਕਰ ਕੇ ਜੀਵ ਦਾ (ਉਧਾਰ) ਪਾਰ-ਉਤਾਰਾ ਹੁੰਦਾ ਹੈ।

੪. ਉਹ ਕਮਾਉਣ ਵਾਲਾ ਆਪੇ ਹੀ ਨਹੀਂ ਤਰਦਾ, ਆਪਣੇ ਨਾਲ ਲੋਕਾਂ ਦਾ ਭੀ ਪਾਰ-ਉਤਾਰਾ ਕਰਦਾ ਹੈ।

੫. ਐਸੇ ਪੁਰਖ ਦਾ ਆਪਣਾ ਜੀਵਨ ਸਫਲ ਅਤੇ ਉਸ ਦਾ (ਸੰਗੁ) ਸਾਥ ਕਰਨਾ ਭੀ ਸਫਲ ਹੈ।

੬. ਜਿਸ ਦੇ ਮਨ ਵਿਚ ਵਾਹਿਗੁਰੂ ਜੀ ਦਾ (ਰੰਗੁ) ਪ੍ਰੇਮ ਲਗਾ ਹੋਇਆ ਹੈ।

੭. ਐਸੇ ਪ੍ਰੇਮੀ ਦੇ ਅੰਦਰ ਚੜ੍ਹਦੀਆਂ ਕਲਾਂ ਦੀ ਰੌ ਸਦਾ ਹੀ ਚਲਦੀ ਹੈ, ਭਾਵ ਜੈ-ਜੈ ਦਾ ਸ਼ਬਦ ਅਨਾਹਦ ਰੂਪ ਵਿਚ ਵੱਜਦਾ ਹੈ।

੮. ਜਿਸ ਨੂੰ ਸੁਣ-ਸੁਣ ਕੇ (ਭਾਵ ਮਹਿਸੂਸ ਕਰ ਕੇ) ਉਹ ਪ੍ਰੇਮੀ ਖ਼ੁਸ਼ ਹੁੰਦਾ ਹੈ, ਕਿਉਂਕਿ ਪ੍ਰਭੂ ਉਸ ਦੇ ਅੰਦਰ ਗੱਜਦਾ ਹੈ, ਭਾਵ ਆਪਣਾ ਨੂਰ ਰੌਸ਼ਨ ਕਰਦਾ ਹੈ।

੯. ਉਹ ਗੁਪਾਲ ਪ੍ਰਭੂ ਉੱਚੀ ਕਰਣੀ ਵਾਲੇ ਬੰਦੇ ਦੇ ਮਸਤਕ ਉੱਤੇ ਪ੍ਰਗਟ ਹੁੰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਜਿਹੇ ਪ੍ਰੇਮੀ ਨਾਲ ਮਿਲਕੇ ਹੋਰ ਕਈ ਮਨੁੱਖਾਂ ਦਾ ਪਾਰ-ਉਤਾਰਾ ਹੁੰਦਾ ਹੈ।੩।

**੧. ਸਰਨਿ ਜੋਗੁ ਸੁਨਿ ਸਰਨੀ ਆਏ ॥**
**੨. ਕਰਿ ਕਿਰਪਾ ਪ੍ਰਭ ਆਪ ਮਿਲਾਏ ॥**
**੩. ਮਿਟਿ ਗਏ ਬੈਰ ਭਏ ਸਭ ਰੇਨ ॥**
**੪. ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥**
**੫. ਸੁਪ੍ਰਸੰਨ ਭਏ ਗੁਰਦੇਵ ॥**
**੬. ਪੂਰਨ ਹੋਈ ਸੇਵਕ ਕੀ ਸੇਵ ॥**
**੭. ਆਲ ਜੰਜਾਲ ਬਿਕਾਰ ਤੇ ਰਹਤੇ ॥**
**੮. ਰਾਮ ਨਾਮ ਸੁਨਿ ਰਸਨਾ ਕਹਤੇ ॥**
**੯. ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ॥**
**੧੦. ਨਾਨਕ ਨਿਬਹੀ ਖੇਪ ਹਮਾਰੀ ॥੪॥**

***ਪਦ ਅਰਥ :*** ਸਰਨਿ—ਦਰ ਢੱਠੇ ਦੀ ਰੱਖਿਆ ਕਰਨ ਜੋਗ। ਜੋਗੁ—ਸਮਰੱਥ। ਪ੍ਰਭ—ਹੇ ਪ੍ਰਭੂ। ਸਭ ਰੇਨ—ਸਭਨਾਂ ਦੇ ਪੈਰਾਂ ਦੀ ਖ਼ਾਕ। ਆਲ ਜੰਜਾਲ—ਘਰ ਦੇ ਧੰਦੇ। ਬਿਕਾਰ—ਵਿਕਾਰਾਂ ਤੋਂ। ਰਹਤੇ—ਬਚ ਗਏ ਹਾਂ। ਰਸਨਾ—ਜੀਭ। ਪ੍ਰਭਿ—ਪ੍ਰਭੂ ਨੇ। ਖੇਪ—ਲੱਦਿਆ ਹੋਇਆ ਸੌਦਾ, ਕੀਤਾ ਹੋਇਆ ਵਣਜ। ਨਿਬਹੀ—ਕਬੂਲ ਹੋ ਗਈ ਹੈ।

***ਅਰਥ :***

ਪ੍ਰ: ਹੇ ਗੁਰੂ ਜੀ! ਜੋ ਪ੍ਰਭੂ ਨਾਲ ਆਪ ਦਾ ਮਿਲਾਪ ਹੋਇਆ ਹੈ, ਇਹ ਕਿਸ ਸਾਧਨ ਦਾ ਸਦਕਾ ਹੋਇਆ?

ਉ: ੧. ਹੇ ਭਾਈ! ਮੈਂ ਉਸ ਸਾਈਂ ਨੂੰ ਪਹਿਲੋਂ ਇਉਂ ਸਮਝਿਆ ਕਿ ਉਹ ਪ੍ਰਭੂ ਸ਼ਰਨ ਆਇਆਂ ਦੀ ਬਾਂਹ ਫੜਦਾ ਹੈ, ਭਾਵ ਮੈਂ ਉਸ ਨੂੰ ਸ਼ਰਨ ਜੋਗ ਸੁਣ ਕੇ ਉਸ ਪ੍ਰਭੂ ਦੀ ਸ਼ਰਨ ਵਿਚ ਆ ਗਿਆ ਹਾਂ।

੨. (ਤਾਂ ਸਾਈਂ ਜੀ ਨੇ) ਕਿਰਪਾ ਕਰ ਕੇ ਸਾਨੂੰ ਆਪਣੇ ਨਾਲ ਮਿਲਾ ਲਿਆ।

ਪ੍ਰ: ਇਸ ਦਾ ਤੁਹਾਨੂੰ ਫਲ ਕੀ ਪ੍ਰਾਪਤ ਹੋਇਆ?

ਉ: ੩. ਹੇ ਪਿਆਰਿਓ! ਹੁਣ ਸਾਡੇ ਅੰਦਰੋਂ ਵੈਰ-ਭਾਵ ਮਿਟ ਗਏ ਹਨ ਤੇ ਸਭਨਾਂ ਦੇ (ਪੈਰਾਂ ਦੀ) ਖ਼ਾਕ ਬਣ ਗਏ, ਭਾਵ ਦ੍ਵੈਤ-ਭਾਵ ਹੀ ਮਿਟ ਗਿਆ ਹੈ।

੪. ਪਰ ਇਹ ਦਾਤ ਤਦੋਂ ਹੀ ਮਿਲੀ ਹੈ, ਜਦੋਂ ਅਸੀਂ ਸਾਧੂਆਂ ਦੀ (ਸੰਗਿ) ਸੰਗਤ ਵਿਚ ਮਿਲਕੇ ਨਾਮ-ਅੰਮ੍ਰਿਤ ਲੈਣ ਲਗ ਪਏ।

੫. (ਇਸ ਤਰ੍ਹਾਂ ਕਰਦਿਆਂ ਜਦੋਂ) ਸਾਡੇ ਉੱਤੇ ਗੁਰਦੇਵ ਜੀ ਤਰੁੱਠ ਪਏ।

੬. ਤਾਂ ਇਸ ਸੇਵਕ ਦੀ ਸੇਵਾ ਪੂਰੀ ਹੋ ਗਈ, ਭਾਵ ਕਬੂਲ ਹੋ ਗਈ ਹੈ।

੭. ਇਸ ਤਰ੍ਹਾਂ ਅਸੀਂ ਘਰਾਂ ਦੇ ਧੰਦਿਆਂ ਤੇ ਵਿਕਾਰਾਂ ਤੋਂ ਬਚੇ ਹੀ ਰਹੇ।

ਪ੍ਰ: ਐ ਗੁਰੂ ਜੀ ! ਹੁਣ ਆਪ ਜੀ ਦਾ ਨਿੱਤ ਦਾ ਵਿਵਹਾਰ ਕੀ ਹੈ ?

ਉ: ੮. ਹੇ ਭਾਈ ! ਹੁਣ ਅਸੀਂ ਰਾਮ ਨੂੰ ਹੀ ਸੁਣਦੇ ਹਾਂ ਅਤੇ ਰਾਮ ਨਾਮ ਹੀ ਰਸਨਾ ਤੋਂ ਉਚਾਰਨ ਕਰਦੇ ਹਾਂ।

ਪ੍ਰ: ਤੁਸੀਂ ਇਸ ਅਵਸਥਾ ਨੂੰ ਕਿਵੇਂ ਪ੍ਰਾਪਤ ਕੀਤਾ ਹੈ ?

ਉ: ੯-੧੦. (ਸਤਿਗੁਰੂ ਜੀ ਕਹਿੰਦੇ ਹਨ ਕਿ ਐ ਸੱਜਣੋ ! ਮੇਰੇ ਵਿਚ ਗੁਣ ਤਾਂ ਕੋਈ ਭੀ ਨਹੀਂ ਸੀ, ਪਰ) ਪ੍ਰਭੂ ਨੇ ਸਾਡੇ ਉੱਤੇ ਆਪ ਹੀ ਦਇਆ ਕੀਤੀ ਹੈ, ਜਿਸ ਕਰ ਕੇ ਸਾਡੀ ਖੇਪ ਤੋੜ ਨਿਭ ਗਈ ਹੈ, ਭਾਵ ਸਾਡਾ ਕੀਤਾ ਹੋਇਆ ਵਪਾਰ ਰੱਬੀ-ਦਰਬਾਰ ਵਿਚ ਕਬੂਲ ਹੋ ਗਿਆ ਹੈ।੪।

**੧. ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥**
**੨. ਸਾਵਧਾਨ ਏਕਾਗਰ ਚੀਤ ॥**
**੩. ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥**
**੪. ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥**
**੫. ਸਰਬ ਇਛਾ ਤਾ ਕੀ ਪੂਰਨ ਹੋਇ ॥**
**੬. ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥**
**੭. ਸਭ ਤੇ ਊਚ ਪਾਏ ਅਸਥਾਨੁ ॥**
**੮. ਬਹੁਰਿ ਨ ਹੋਵੈ ਆਵਨ ਜਾਨੁ ॥**
**੯. ਹਰਿ ਧਨੁ ਖਾਟਿ ਚਲੈ ਜਨੁ ਸੋਇ ॥**
**੧੦. ਨਾਨਕ ਜਿਸਹਿ ਪਰਾਪਤਿ ਹੋਇ ॥੫॥**

***ਪਦ ਅਰਥ :*** ਸਾਵਧਾਨ—ਧਿਆਨ ਨਾਲ। ਇਕਾਗਰ—ਇਕ ਨਿਸ਼ਾਨੇ 'ਤੇ ਟਿਕਿਆ ਹੋਇਆ। ਸਹਜ—ਅਡੋਲ ਅਵਸਥਾ। ਗੋਬਿੰਦ ਗੁਨ—ਪਰਮੇਸ਼ਰ ਦੇ ਗੁਣ। ਨਿਧਾਨ—ਗੁਣਾਂ ਦਾ ਖ਼ਜ਼ਾਨਾ। ਪ੍ਰਧਾਨ—ਸਭ ਤੋਂ ਵੱਡਾ। ਲੋਇ—ਲੋਕਿ, ਲੋਕ ਵਿਚ, ਜਗਤ ਵਿਚ। ਪ੍ਰਗਟੁ—ਪ੍ਰਸਿੱਧ, ਉੱਘਾ। ਆਵਨ ਜਾਨੁ—ਆਉਣਾ ਜਾਣਾ, ਜੰਮਣਾ ਮਰਨਾ। ਜਿਸਹਿ—ਜਿਸ ਨੂੰ। ਪਰਾਪਤਿ ਹੋਇ—ਮਿਲਦਾ ਹੈ, ਦਾਤ ਹੁੰਦੀ ਹੈ।

***ਅਰਥ :***

ਪ੍ਰ: ਹਜ਼ੂਰ ! ਸਾਡੇ ਕਰਨ ਜੋਗ ਅਸਲ ਕਰਤੱਬ ਕੀ ਹੈ ?

ਉ: ੧.੨. ਹੇ ਸੰਤੋ ! ਹੇ ਮਿੱਤਰੋ ! ਸਾਵਧਾਨ ਹੋ ਕੇ ਭਾਵ ਧਿਆਨ ਨਾਲ ਚਿੱਤ ਨੂੰ ਇਕੋ ਹੀ ਨਿਸ਼ਾਨੇ 'ਤੇ ਟਿਕਾ ਕੇ, ਉਸ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਕਰੋ।

ਪ੍ਰ: ਹੇ ਗੁਰੂ ਜੀ ! ਇਸ ਪਵਿੱਤਰ ਬਾਣੀ ਸੁਖਮਨੀ ਸਾਹਿਬ ਅੰਦਰ ਆਪ ਨੇ ਕੀ ਕੁਝ ਬਿਆਨਿਆ ਹੈ ?

ਉ: ੩. ਹੇ ਭਾਈ ! ਇਸ ਬਾਣੀ ਅੰਦਰ, ਪਰਮੇਸ਼ਰ ਦੇ ਗੁਣ ਤੇ ਨਾਮ ਦੀ ਮਹਿਮਾ ਅਤੇ ਪਰਮੇਸ਼ਰ ਦਾ ਗਿਆਨ ਹੈ।

੪. (ਹੇ ਪਿਆਰਿਓ ! ਇਹ ਯਕੀਨ ਕਰੋ ਕਿ) ਜਿਸ ਦੇ ਮਨ ਵਿਚ ਇਹ ਵੱਸ ਜਾਵੇ, ਉਹ ਗੁਣਾਂ ਦਾ ਭੰਡਾਰ ਹੋ ਜਾਂਦਾ ਹੈ।

੫. ਬੱਸ, ਫਿਰ ਉਸ ਦੀਆਂ ਸਾਰੀਆਂ ਹੀ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ।

੬. ਫਿਰ, ਉਹ ਪੁਰਖ ਸ੍ਰੇਸ਼ਟ ਹੋ ਕੇ ਲੋਕਾਂ ਵਿਚ ਪ੍ਰਗਟ ਹੋ ਜਾਂਦਾ ਹੈ।

੭. ਸਾਰਿਆਂ ਤੋਂ ਉੱਚਾ ਅਸਥਾਨ ਉਸ ਨੂੰ ਪ੍ਰਾਪਤ ਹੁੰਦਾ ਹੈ। ਜਿਸ ਥਾਂ ਤੋਂ—

੮. ਮੁੜ ਉਸ ਨੂੰ ਜਨਮ ਮਰਨ ਦਾ ਗੇੜ ਨਹੀਂ ਪੈਂਦਾ।

੯. ਹੇ ਭਾਈ ! ਉਹ ਹਰੀ ਦਾ ਜਨ ਇਸ ਨਾਮ-ਧਨ ਨੂੰ ਖਟ ਕੇ ਇਥੋਂ ਨਾਲ ਲੈ ਕੇ ਟੁਰਦਾ ਹੈ।

੧੦. ਸਤਿਗੁਰੂ ਜੀ ਕਹਿੰਦੇ ਹਨ ਕਿ ਜਿਸ ਮਨੁੱਖ ਨੂੰ ਧੁਰੋਂ ਇਹ ਦਾਤ ਮਿਲਦੀ ਹੈ (ਉਹੀ ਇਹ ਦਾਤ ਪ੍ਰਾਪਤ ਕਰਦਾ ਹੈ)।

**੧. ਖੇਮ ਸਾਂਤਿ ਰਿਧਿ ਨਵ ਨਿਧਿ ॥**
**੨. ਬੁਧਿ ਗਿਆਨੁ ਸਰਬ ਤਹ ਸਿਧਿ ॥**
**੩. ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥**
**੪. ਗਿਆਨੁ ਸ੍ਰੇਸਟ ਊਤਮ ਇਸਨਾਨੁ ॥**
**੫. ਚਾਰਿ ਪਦਾਰਥ ਕਮਲ ਪ੍ਰਗਾਸ ॥**
**੬. ਸਭ ਕੈ ਮਧਿ ਸਗਲ ਤੇ ਉਦਾਸ ॥**
**੭. ਸੁੰਦਰੁ ਚਤੁਰੁ ਤਤ ਕਾ ਬੇਤਾ ॥**
**੮. ਸਮਦਰਸੀ ਏਕ ਦ੍ਰਿਸਟੇਤਾ ॥**
**੯. ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥**
**੧੦. ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥**

***ਪਦ ਅਰਥ :*** ਖੇਮ—ਅਟੱਲ ਸੁਖ। ਸਾਂਤਿ—ਸ਼ਾਂਤੀ, ਮਨ ਦਾ ਟਿਕਾਉ। ਰਿਧਿ—ਜੋਗ ਦੀਆਂ ਤਾਕਤਾਂ। ਨਵ ਨਿਧਿ—ਨੌਂ ਖ਼ਜ਼ਾਨੇ, ਜਗਤ ਦੇ ਸਾਰੇ ਹੀ ਪਦਾਰਥ। ਸਿਧਿ—ਕਰਾਮਾਤਾਂ। ਤਹ—ਓਥੇ, ਉਸ ਮਨੁੱਖ ਵਿਚ। ਕਮਲ ਪ੍ਰਗਾਸ—ਹਿਰਦੇ ਰੂਪ ਕੌਲ ਫੁੱਲ ਦਾ ਖੇੜਾ। ਸਭ ਕੈ ਮਧਿ ਸਗਲ ਤੇ ਉਦਾਸ—ਸਭਨਾਂ ਵਿਚ ਰਹਿੰਦਾ ਹੋਇਆ ਸਭਨਾਂ ਤੋਂ ਉਪਰਾਮ। ਤਤ ਕਾ ਬੇਤਾ—ਪ੍ਰਭੂ ਦਾ ਮਹਿਰਮ, ਜਗਤ ਦੇ ਮੂਲ ਦਾ ਜਾਨਣ ਵਾਲਾ। ਸਮਦਰਸੀ—ਸਭ ਨੂੰ ਇਕੋ ਜਿਹਾ ਵੇਖਣ ਵਾਲਾ। ਇਹ ਫਲ—ਇਹ ਸਾਰੇ ਫਲ (ਜਿਨ੍ਹਾਂ ਦਾ ਜ਼ਿਕਰ ਉਪਰ ਕੀਤਾ ਹੈ)। ਮੁਖਿ—ਮੂੰਹ ਤੋਂ। ਭਨੇ—ਉਚਾਰਿਆਂ।

***ਅਰਥ :***

੧. ਮੁਕਤੀ, ਸ਼ਾਂਤੀ, ਰਿਧੀਆਂ ਤੇ ਨੌਂ ਨਿੱਧੀਆਂ।

੨. ਬੁੱਧੀਆਂ, ਗਿਆਨ, ਸਾਰੀਆਂ ਸਿੱਧੀਆਂ।

੩. ਵਿਦਿਆ, ਤਪ, ਪ੍ਰਭੂ ਦਾ ਧਿਆਨ ਤੇ ਉਸ ਨਾਲ (ਜੋਗੁ) ਮਿਲਾਪ।

੪. ਸ੍ਰੇਸ਼ਟ ਗਿਆਨ, ਉੱਤਮ ਇਸ਼ਨਾਨ। ਭਾਵ, ਅੰਤਰਗਤਿ ਤੀਰਥ ਮਲਿ ਨਾਉ ਤੋਂ ਹੈ।

੫. ਚਾਰ ਪਦਾਰਥ ਤੇ ਹਿਰਦਾ-ਕਮਲ ਦਾ ਖਿੜਾਉ।

੬. ਸਭ ਦੇ ਵਿਚ ਵੱਸਦਿਆਂ ਸਭਨਾਂ ਤੋਂ ਉਪਰਾਮ (ਰਹਿਣ ਦੀ ਨਿਰਲੇਪਤਾ)।

੭. ਸੋਹਣਾ ਹੋਣਾ, ਦਾਨਾ ਹੋਣਾ, ਤੱਤ ਦਾ ਜਾਨਣਹਾਰ ਹੋਣਾ।

੮. (ਊਚ ਨੀਚ ਵਿਚ) ਸਮਦਰਸੀ ਹੋਣਾ ਅਨੇਕਤਾ ਵਿਚ ਇਕੋ ਨੂੰ ਦੇਖਣਹਾਰ ਹੋਣਾ।

ਪ੍ਰ: ਹੇ ਗੁਰੂ ਜੀ ! ਕਿਰਪਾ ਕਰ ਕੇ ਇਹ ਦੱਸੋ ਕਿ ਉਪ੍ਰੋਕਤ ਸਾਰੇ ਪਦਾਰਥ ਕਿਸ ਨੂੰ ਮਿਲ ਸਕਦੇ ਹਨ ?

ਉ: ੯.੧੦. ਹੇ ਭਾਈਓ ! (ਜੇ ਕੋਈ) ਗੁਰੂ ਨਾਨਕ ਦੇ ਨਾਮ ਸਬੰਧੀ (ਇਹ ਸੁਖਮਨੀ ਸਾਹਿਬ ਵਾਲੇ) ਬਚਨਾਂ ਨੂੰ ਮਨ ਲਾ ਕੇ ਸੁਣੇ, ਜਾਂ ਮੂੰਹੋਂ ਉਚਾਰਨ ਕਰੇ, ਉਸ ਪੁਰਖ ਨੂੰ ਇਹ ਫਲ ਪ੍ਰਾਪਤ ਹੋਣਗੇ (ਭਾਵ ਸੁਖਮਨੀ ਸਾਹਿਬ ਦੇ ਸ਼ਰਧਾ ਨਾਲ ਪੜ੍ਹਨ ਸੁਣਨ, ਵਿਚਾਰਨ ਤੇ ਅਮਲ ਕਰਨ ਨਾਲ ਅਤੇ ਉਨ੍ਹਾਂ ਗੱਲਾਂ ਦੀ ਸੋਝੀ ਹੋ ਆਵੇਗੀ ਤੇ ਉਹ ਪ੍ਰਾਪਤ ਹੋਣਗੀਆਂ, ਜੋ ਇਸ ਉਪ੍ਰੋਕਤ ਅਸ਼ਟਪਦੀ ਵਿਚ ਆਈਆਂ ਹਨ)।੬।

**੧. ਇਹੁ ਨਿਧਾਨੁ ਜਪੈ ਮਨਿ ਕੋਇ ॥**
**੨. ਸਭ ਜੁਗ ਮਹਿ ਤਾ ਕੀ ਗਤਿ ਹੋਇ ॥**
**੩. ਗੁਣ ਗੋਬਿੰਦ ਨਾਮ ਧੁਨਿ ਬਾਣੀ ॥**
**੪. ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥**
**੫. ਸਗਲ ਮਤਾਂਤ ਕੇਵਲ ਹਰਿ ਨਾਮ ॥**
**੬. ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥**
**੭. ਕੋਟਿ ਅਪ੍ਰਾਧ ਸਾਧਸੰਗਿ ਮਿਟੈ ॥ ॥**
**੮. ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥**
**੯. ਜਾ ਕੈ ਮਸਤਕਿ ਕਰਮ ਪ੍ਰਭਿ ਪਾਏ ॥**
**੧੦. ਸਾਧ ਸਰਣਿ ਨਾਨਕ ਤੇ ਆਏ ॥੭॥**

***ਪਦ ਅਰਥ :*** ਕੋਇ—ਜੇ ਕੋਈ ਮਨੁੱਖ। ਜੁਗ ਮਹਿ—ਹਰ ਜੁਗ ਵਿਚ। ਗਤਿ—ਉੱਚੀ ਅਵਸਥਾ। ਬਾਣੀ—ਬਾਣੀ ਦੇ ਪਾਠ ਵਿਚ। ਬਖਾਣੀ—ਕਹੀ ਹੈ। ਮਤਾਂਤ—ਮੱਤਾਂ ਦਾ ਅੰਤ, ਮੱਤਾਂ ਦਾ ਸਿੱਟਾ। ਤੇ—ਕਰ ਕੇ, ਨਾਲ। ਤੇ—ਤੋਂ। ਕਰਮ—ਬਖ਼ਸ਼ਸ਼। ਪ੍ਰਭਿ—ਪ੍ਰਭੂ ਨੇ। ਤੇ—ਓਹ ਮਨੁੱਖ।

***ਅਰਥ :***

ਪ੍ਰ: ਹੇ ਗੁਰੂ ਜੀ ! ਕੀ ਇਹ ਬਾਣੀ ਆਪ ਜੀ ਨੇ ਕੇਵਲ ਕਲਜੁਗੀ ਜੀਵਾਂ ਦੇ ਪਾਰ-ਉਤਾਰੇ ਲਈ ਹੀ ਉਚਾਰੀ ਹੈ ?

ਉ: ੧. (ਨਹੀਂ, ਹੇ ਭਾਈਓ ! ਜੋ ਭੀ ਮਨੁੱਖ ਇਸ ਸੁਖਮਨੀ ਬਾਣੀ ਨਾਮ ਦੇ) ਖ਼ਜ਼ਾਨੇ ਨੂੰ ਮਨ ਲਾ ਕੇ ਪੜ੍ਹੇਗਾ।

੨. ਉਹ ਭਾਵੇਂ ਕਿਸੇ ਭੀ ਯੁਗ ਵਿਚ ਹੋਵੇ, ਉਸ ਦੀ (ਅਵੱਸ਼) ਮੁਕਤੀ ਹੋਵੇਗੀ।

ਪ੍ਰ: ਇਸ ਸੁਖਮਨੀ ਸਾਹਿਬ ਨਾਮ ਬਾਣੀ ਅੰਦਰ ਆਪ ਨੇ ਲਿਖਿਆ ਕੀ ਹੈ ?

ਉ: ੩. ਹੇ ਭਾਈ ! (ਇਸ ਸੁਖਮਨੀ ਸਾਹਿਬ ਬਾਣੀ ਦੇ ਪਾਠ ਵਿਚ) ਗੋਬਿੰਦ ਦੇ ਗੁਣਾਂ ਦੀ ਇਕ-ਰਸ ਧੁਨੀ ਦਾ ਉਚਾਰਨ ਕੀਤਾ ਗਿਆ ਹੈ।

੪. ਐ ਪਿਆਰਿਓ ! ਵੇਦਾਂ, ਸ਼ਾਸਤ੍ਰਾਂ, ਸਿੰਮ੍ਰਿਤੀਆਂ ਨੇ (ਭੀ ਇਹੋ ਗੱਲ ਕਰਨੀ) ਆਖੀ ਹੈ, (ਕਿ ਐ ਲੋਕੋ ! ਨਾਮ ਜਪੋ ਤੇ ਪ੍ਰਭੂ ਦੇ ਗੁਣ ਗਾਓ।)

੫. ਸਾਰੇ ਮੱਤਾਂ ਦਾ ਸਿਧਾਂਤ ਭੀ ਕੇਵਲ ਨਾਮ ਦੀ ਅਰਾਧਨਾ ਹੀ ਕਰਨਾ ਹੈ।

੬. ਪਰ ਉਸ ਨਾਮ ਦਾ ਨਿਵਾਸ ਗੋਬਿੰਦ ਦੇ ਭਗਤਾਂ ਦੇ ਮਨ ਵਿਚ ਸਦਾ ਹੀ ਰਹਿੰਦਾ ਹੈ।

੭. (ਐਸੇ ਜੋ ਗੋਬਿੰਦ ਦੀ ਭਗਤੀ ਕਰਨ ਵਾਲੇ) ਸਾਧੂ ਹਨ, ਉਨ੍ਹਾਂ ਦੀ ਸੰਗਤ ਕਰਨ ਨਾਲ ਕਰੋੜਾਂ ਹੀ ਪਾਪ ਮਿਟ ਜਾਂਦੇ ਹਨ।

੮. ਐਸੇ ਸੰਤਾਂ ਦੀ ਕਿਰਪਾ ਨਾਲ ਹੀ ਜਮਾਂ ਤੋਂ ਛੁਟਕਾਰਾ ਮਿਲਦਾ ਹੈ।

ਪ੍ਰ: ਐ ਗੁਰੂ ਜੀ ! ਤਾਂ ਫਿਰ ਐਹੋ ਜਿਹੇ ਸੰਤਾਂ ਦੀ ਸ਼ਰਨ ਵਿਚ ਸਾਰੇ ਲੋਕ ਕਿਉਂ ਨਹੀਂ ਆਉਂਦੇ ?

ਉ: ੯. ਹੇ ਭਾਈਓ ! ਜਿਸ ਦੇ (ਮਸਤਕਿ) ਮੱਥੇ 'ਤੇ ਪ੍ਰਭੂ ਨੇ (ਨਾਮ ਦੀ) ਬਖ਼ਸ਼ਸ਼ ਦੇ ਲੇਖ ਲਿਖ ਧਰੇ ਹਨ।

੧੦. ਗੁਰੂ ਜੀ ਕਹਿੰਦੇ ਹਨ ਕਿ ਉਹੋ ਹੀ ਮਨੁੱਖ ਗੁਰੂ ਦੀ ਸ਼ਰਨ ਵਿਚ ਆਉਂਦੇ ਹਨ।੭।

**੧. ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥**
**੨. ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥**
**੩. ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥**
**੪. ਦੁਲਭ ਦੇਹ ਤਤਕਾਲ ਉਧਾਰੈ ॥**
**੫. ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ ॥**
**੬. ਏਕੁ ਨਾਮੁ ਮਨ ਮਾਹਿ ਸਮਾਨੀ ॥**
**੭. ਦੂਖ ਰੋਗ ਬਿਨਸੇ ਭੈ ਭਰਮ ॥**
**੮. ਸਾਧ ਨਾਮ ਨਿਰਮਲ ਤਾ ਕੇ ਕਰਮ ॥**
**੯. ਸਭ ਤੇ ਊਚ ਤਾ ਕੀ ਸੋਭਾ ਬਨੀ ॥**
**੧੦. ਨਾਨਕ ਇਹ ਗੁਣਿ ਨਾਮੁ ਸੁਖਮਨੀ ॥੮॥੨੪॥**

***ਪਦ ਅਰਥ :*** ਤਤਕਾਲ—ਉਸੇ ਵੇਲੇ। ਦੇਹ—ਸਰੀਰ। ਤਾ ਕੀ ਬਾਨੀ—ਉਸ ਮਨੁੱਖ ਦੇ ਬਚਨ। ਕਰਮ—ਕੰਮ। ਇਹ ਗੁਣਿ—ਇਸ ਗੁਣ ਦੇ ਕਾਰਨ। ਸੁਖਮਨੀ—ਸੁਖਾਂ ਦੀ ਮਣੀ।

***ਅਰਥ :***

ਪ੍ਰ: ਹਜ਼ੂਰ ! ਆਖ਼ਰ ਜੋ ਮਨੁੱਖ ਇਸ ਬਾਣੀ ਨੂੰ ਪੜ੍ਹੇ ਸੁਣੇਗਾ, ਉਸ ਨੂੰ ਫਲ ਕੀ ਮਿਲੇਗਾ ?

ਉ: ੧. ਹੇ ਭਾਈਓ ! ਜੋ ਮਨੁੱਖ ਮਨ ਦੀ ਪ੍ਰੀਤੀ ਲਾ ਕੇ ਨਾਮ ਦਾ ਉਚਾਰਨ ਕਰਨ ਵਾਲੀ ਬਾਣੀ ਨੂੰ ਪੜ੍ਹੇਗਾ ਜਾਂ ਸੁਣੇਗਾ ਜਾਂ ਜਿਸ ਦੇ ਮਨ ਵਿਚ ਇਹ ਵੱਸ ਜਾਏਗੀ (ਭਾਵ ਇਸ ਦੇ ਉਪਦੇਸ਼ ਅਨੁਸਾਰ ਜੋ ਜੀਵਨ ਗੁਜ਼ਾਰੇਗਾ।

੨. ਉਸ ਦੇ ਚਿੱਤ ਵਿਚ (ਸਾਰੇ ਪਾਪਾਂ ਦੇ) ਨਾਸ ਕਰਨ ਵਾਲਾ ਪ੍ਰਭੂ ਆ ਵੱਸੇਗਾ।

੩. ਉਹ ਪ੍ਰਭੂ ਉਸ ਦੇ ਜਨਮ ਮਰਨ ਦਾ ਕਸ਼ਟ ਦੂਰ ਕਰ ਦੇਵੇਗਾ।

੪. ਅਤੇ ਉਸ ਦੀ ਦੁਰਲਭ ਦੇਹ ਦਾ ਝੱਟ ਹੀ ਉਧਾਰ ਕਰ ਦੇਵੇਗਾ।

੫-੬. ਹੇ ਭਾਈ ! (ਇਸ ਬਾਣੀ ਵਿਚ ਦੱਸੇ ਹੋਏ) ਇਕ ਨਾਮ ਦੇ ਮਨ ਵਿਚ ਸਮਾ ਜਾਣ ਨਾਲ ਉਸ ਦੀ ਨਿਰਮਲ ਕੀਰਤੀ ਹੋਵੇਗੀ ਤੇ ਉਸ ਦੀ ਬਾਣੀ ਅੰਮ੍ਰਿਤ ਵਰਗੀ ਮਿੱਠੀ ਤੇ ਅਮਰ ਕਰਨ ਵਾਲੀ ਹੋ ਜਾਵੇਗੀ।

੭. ਉਸ ਦੇ ਦੁੱਖ ਤੇ ਰੋਗ ਅਤੇ ਭਰਮ ਭੈ ਸਾਰੇ ਹ੍ਰੀ ਨਾਸ ਹੋ ਜਾਣਗੇ।

੮. ਉਸ ਦੇ (ਕਰਮ) ਕੰਮ ਪਵਿੱਤਰ ਹੋ ਜਾਣਗੇ ਅਤੇ ਉਸ ਦਾ ਨਾਮ ਸਾਧੂ ਹੋ ਜਾਏਗਾ।

੯. ਹੇ ਭਾਈ ! ਉਸ ਦੀ ਸੋਭਾ (ਸੰਸਾਰਕ, ਪ੍ਰਮਾਰਥਕ ਤੇ ਸੁਰਗੀ ਸੋਭਾ ਵਾਲਿਆਂ) ਸਭਨਾਂ ਤੋਂ ਉੱਚੀ ਜਾ ਬਣੇਗੀ।

੧੦. ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਇਨ੍ਹਾਂ ਗੁਣਾਂ ਕਰ ਕੇ ਇਸ ਬਾਣੀ ਦਾ ਨਾਮ ਸੁਖਮਨੀ ਹੈ।੮।੨੪।

***ਭਾਵਾਰਥ :*** ਅਰੰਭਕ ਸਲੋਕ ਵਿਚ ਪੂਰੇ ਪ੍ਰਭੂ ਦੀ ਅਰਾਧਣਾ ਕੀਤੀ ਹੈ ਅਤੇ ਉਸ ਦੇ ਪੂਰੇ ਨਾਮ ਦੀ ਅਰਾਧਣਾ ਕਰਨ ਨਾਲ ਹੀ ਪੂਰੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਦੱਸੀ ਹੈ। ਉਸ ਪੂਰੇ ਪ੍ਰਭੂ ਦੀ ਪ੍ਰਾਪਤੀ ਹੋਣਾ ਹੀ ਪੂਰਨ ਪਦ ਹੈ, ਇਸ ਤੋਂ ਪਰ੍ਹੇ ਹੋਰ ਕੋਈ ਪਦ ਨਹੀਂ।

ਜਦੋਂ ਅਸੀਂ ਵਿਚਾਰੀਏ ਤਾਂ ਸਾਨੂੰ ਸਾਡੀ ਸਫਲਤਾ ਜਾਂ ਅਸਫਲਤਾ ਦੇ ਕਾਰਨ ਵੀ ਦਿੱਸ ਆਉਣਗੇ। ਅਸੀਂ ਜਦੋਂ ਆਪਣੇ ਆਲੇ-ਦੁਆਲੇ ਝਾਤ ਮਾਰਦੇ ਹਾਂ ਤਾਂ ਸਾਨੂੰ ਤਿੰਨ ਤਰ੍ਹਾਂ ਦੇ ਬੰਦੇ ਮਿਲਦੇ ਹਨ :

ਇਕ ਬੰਦੇ ਤਾਂ ਉਹ ਹਨ ਜੋ ਆਪਣੇ ਕਾਰ-ਵਿਹਾਰ, ਜਾਂ ਕੰਮ-ਧੰਦੇ ਵਿਚ ਆਪਣੀ ਸਫਲਤਾ ਦੀ ਚੋਟੀ ਉਪਰ ਪੁੱਜੇ ਹੋਏ ਹਨ। ਦੂਜੇ ਦਰ-ਦਰ 'ਤੇ ਠੋਕਰਾਂ ਖਾਂਦੇ ਫਿਰਦੇ ਹਨ ਅਤੇ ਤੀਸਰੇ ਵਿਚਕਾਰ ਮੇਲ ਦੇ ਹਨ।

ਜਦੋਂ ਸੋਚੀਏ ਤਾਂ ਇਸ ਦਾ ਕੀ ਕਾਰਨ ਹੈ ? ਸਧਾਰਨ ਤੌਰ 'ਤੇ ਸਾਨੂੰ ਇਸ ਦੇ ਦੋ ਕਾਰਨ ਦੱਸੇ ਜਾਂਦੇ ਹਨ :

(੧) ਪ੍ਰਭੂ ਦੇ ਕਰਮ (ਅਰਥਾਤ ਪ੍ਰਭੂ ਦੀ ਕਿਰਪਾ) ਦੀ ਵਾਧ ਘਾਟ।

(੨) ਜੀਵ ਦੇ ਕਰਮਾਂ (ਅਰਥਾਤ ਜੀਵਾਂ ਦੇ ਕੰਮਾਂ) ਦਾ ਚੰਗਾ ਮੰਦਾ ਹੋਣਾ।

ਜਿਥੋਂ ਤਕ ਪ੍ਰਭੂ ਦੀ ਕਿਰਪਾ ਦਾ ਸੁਆਲ ਹੈ, ਪ੍ਰਭੂ ਸਾਡੇ ਸੰਸਾਰੀਆਂ ਵਾਂਗ ਕੋਈ ਪੱਖ-ਪਾਤ ਜਾਂ ਵਿਤਕਰਾ ਨਹੀਂ ਕਰਦਾ। ਉਹ ਤਾਂ—

ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ॥
*(ਤ੍ਵ ਪ੍ਰਸਾਦਿ ਸਵੱਯੇ, ਪਾਤਸ਼ਾਹੀ ੧੦)*

ਦੇ ਅਨੁਸਾਰ (ਆਸਤਕਾਂ ਨਾਸਤਕਾਂ) ਸਾਰਿਆਂ ਨੂੰ ਇਕ ਸਮਾਨ ਦਾਤਾਂ ਦਿੰਦਾ ਹੈ। ਕੀ ਉਸ ਨੇ ਹਰ-ਇਕ ਜੀਵ ਨੂੰ ਪਵਨ ਰੂਪ ਗੁਰੂ, ਪਾਣੀ ਰੂਪ ਪਿਤਾ ਤੇ ਧਰਤੀ ਰੂਪ ਮਾਤਾ ਦੀ ਗੋਦ ਦਾ ਪਿਆਰ ਇਕ ਸਮਾਨ ਨਹੀਂ ਬਖ਼ਸ਼ਿਆ ?

ਕੀ ਉਸ ਨੇ ਹਰ ਗ਼ਰੀਬ-ਅਮੀਰ ਨੂੰ ਖਿਡਾਣ ਲਈ ਦਿਨ ਰੂਪ ਖਿਡਾਵਾ ਅਤੇ ਮੁੱਠੀਆਂ ਭਰਨ ਲਈ ਰਾਤ ਰੂਪ ਦਾਈ ਦੀ ਸੇਵਾ ਵਿਚ ਕੋਈ ਵਿਤਕਰਾ ਰੱਖਿਆ ਹੈ ?

ਨਹੀਂ, ਨਹੀਂ, ਉਸ ਪ੍ਰਭੂ ਨੇ ਹਵਾ, ਪਾਣੀ, ਧਰਤੀ ਆਦਿ ਸਮੱਗਰੀ ਅਤੇ ਦਿਨ ਰਾਤ ਰੂਪੀ ਸਮਾਂ ਸਭ ਨੂੰ ਇਕੋ ਜਿਹਾ ਦਿੱਤਾ ਹੈ। ਇਨ੍ਹਾਂ ਦੀ ਯੋਗ ਵਰਤੋਂ ਕਰ ਕੇ ਫੁੱਲ ਪੈਦਾ ਕਰਨਾ ਜਾਂ ਅਯੋਗ ਵਰਤੋਂ ਨਾਲ ਕੰਡੇ ਉਪਜਾਣਾ ਜੀਵ ਦੇ ਅਧੀਨ ਹੈ।

ਕੀ ਅਸੀਂ ਵੇਖਦੇ ਨਹੀਂ ਕਿ ਜਿਥੇ ਇਕ ਸਿਆਣਾ ਕਾਰੀਗਰ ਦਿੱਤੇ ਹੋਏ ਰਵੇ, ਖੰਡ, ਘਿਉ, ਪਾਣੀ ਅਤੇ ਅੱਗ ਦੇ ਮਿਲਾਪ ਤੋਂ ਸਵਾਦੀ ਕੜਾਹ ਬਣਾ ਲੈਂਦਾ ਹੈ, ਉਥੇ ਉਸੇ ਸਮੱਗਰੀ ਦੀ ਅਨਜਾਣ ਮਨੁੱਖ ਲੇਟੀ ਬਣਾ ਧਰਦਾ ਹੈ। ਇਕ ਮੂਰਖ ਸਭੇ ਸਮੱਗਰੀ ਨੂੰ ਸਾੜ ਕੇ ਕੋਲੇ ਬਣਾ ਧਰਦਾ ਹੈ।

ਇਸ ਲਈ ਸਿਆਣਾ ਬੰਦਾ ਕਿਸੇ ਕੰਮ ਵਿਚ ਅਸਫਲ ਰਹਿਣ 'ਤੇ ਨਿਰੰਕਾਰ ਨੂੰ ਦੋਸ਼ੀ ਨਹੀਂ ਠਹਿਰਾਉਂਦਾ। ਉਹ ਆਪਣਿਆਂ ਕਰਮਾਂ ਦੀ, ਆਪਣੀਆਂ ਕਰਤੂਤਾਂ ਦੀ ਪੜਤਾਲ ਕਰਦਾ ਹੈ। ਉਨ੍ਹਾਂ ਵਿਚੋਂ ਨੁਕਸ ਲੱਭ ਕੇ, ਉਨ੍ਹਾਂ ਨੂੰ ਦੂਰ ਕਰਨ ਦਾ ਯਤਨ ਕਰਦਾ ਹੈ। ਕਰਮਾਂ ਦੀ ਪੜਤਾਲ ਕਰਦਿਆਂ ਸਾਨੂੰ ਪਤਾ ਲਗੇਗਾ ਕਿ ਹਰ ਬੰਦੇ ਦੇ ਕਰਮ ਤਿੰਨਾਂ ਗੱਲਾਂ ਦੇ ਮੇਲਜੋਲ ਤੋਂ ਬਣਦੇ ਹਨ :

(੧) ਦਾਈਆ ਜਾਂ ਨਿਸ਼ਾਨਾ।

(੨) ਬੰਦੇ ਦੀ ਲਗਨ ਤੇ ਹਿੰਮਤ।

(੩) ਉਸਤਾਦ ਦੀ ਯੋਗਤਾ।

ਇਸ ਨੂੰ ਸਮਝਣ ਲਈ ਕਿ ਇਨ੍ਹਾਂ ਤਿੰਨਾਂ ਗੱਲਾਂ ਦਾ ਸਾਡੀ ਸਫਲਤਾ ਵਿਚ ਕਿੰਨਾ-ਕੁ ਹੱਥ ਹੈ, ਅਸੀਂ ਸਕੂਲਾਂ ਦੇ ਵਿਦਿਆਰਥੀਆਂ ਦੀ ਹੀ ਮਿਸਾਲ ਲੈਂਦੇ ਹਾਂ। ਕੌਣ ਨਹੀਂ ਜਾਣਦਾ ਕਿ ਅੱਜ ਦੇ ੭੫ ਫ਼ੀ ਸਦੀ ਵਿੱਦਿਆਰਥੀਆਂ ਦਾ ਨਿਸ਼ਾਨਾ ਕੇਵਲ ਇਮਤਿਹਾਨ ਵਿਚੋਂ ਪਾਸ ਹੋਣਾ ਹੀ ਹੁੰਦਾ ਹੈ। ਉਹ ਸੌ ਵਿਚੋਂ ਤੇਤੀ ਨੰਬਰ ਤਾਂ ਕਿਧਰੇ ਰਹੇ, ਜੇ ਕੋਈ ਉਨ੍ਹਾਂ ਨੂੰ ਪੰਝੀ ਨੰਬਰਾਂ ਉਪਰ ਹੀ ਪਾਸ ਕਰ ਦੇਵੇ ਤਾਂ ਉਹ ਫੁੱਲੇ ਨਹੀਂ ਸਮਾਉਂਦੇ।

ਦੂਸਰੇ ਪਾਸੇ ਉਹ ਵਿੱਦਿਆਰਥੀ ਵੀ ਹੁੰਦੇ ਹਨ, ਜਿਨ੍ਹਾਂ ਦਾ ਨਿਸ਼ਾਨਾ ਪਹਿਲੇ ਦਰਜੇ ਵਿਚ ਹੀ ਪਾਸ ਹੋਣਾ ਨਹੀਂ ਹੁੰਦਾ, ਸਗੋਂ ਉਹ ਚਾਹੁੰਦੇ ਹਨ ਕਿ ਸਾਰੀ ਜਮਾਤ ਵਿਚ ਅੱਵਲ ਰਹਿਣ। ਨਹੀਂ ! ਨਹੀਂ ! ਜਮਾਤ ਵਿਚ ਅੱਵਲ ਰਹਿਣ ਤੋਂ ਪਿੱਛੋਂ ਅਗਲੇ ਸਾਲ ਆਪਣੇ ਜ਼ਿਲ੍ਹੇ ਵਿਚ ਅੱਵਲ ਰਹਿਣ ਦਾ ਨਿਸ਼ਾਨਾ ਬਣਾ ਲੈਂਦੇ ਹਨ ਅਤੇ ਇਸ ਤਰ੍ਹਾਂ ਜਿਉਂ-ਜਿਉਂ ਉਸ ਮਿੱਥੇ ਹੋਏ ਨਿਸ਼ਾਨੇ ਉੱਤੇ ਪਹੁੰਚ ਜਾਂਦੇ ਹਨ, ਉਹ ਨਿਸ਼ਾਨਾ ਹੋਰ ਉੱਚਾ ਕਰ ਦੇਂਦੇ ਹਨ। ਆਖ਼ਰ ਉਹ ਸਾਰੀ ਯੂਨੀਵਰਸਿਟੀ ਵਿਚ ਅੱਵਲ ਰਹਿ ਕੇ ਦਿਖਾਉਂਦੇ ਹਨ।

ਗੱਲ ਕੀ, ਜਿੰਨਾ ਉੱਚਾ ਸਾਡਾ ਦਾਈਆ ਜਾਂ ਆਦਰਸ਼ ਹੋਵੇਗਾ, ਉਤਨਾ ਹੀ ਜੀਵਨ ਵਿਚ ਸਫਲ ਹੋਵਾਂਗੇ, ਪਰ ਨਿਰਾ ਦਾਈਆ ਜਾਂ ਆਦਰਸ਼ ਉੱਚਾ ਕਰਨ ਦਾ ਕੋਈ ਲਾਭ ਨਹੀਂ, ਜਦ ਤਕ ਅਸੀਂ ਉਸ ਤਕ ਪਹੁੰਚਣ ਲਈ ਲੋੜੀਂਦਾ ਬਲ ਨਾ ਲਗਾਈਏ।

ਪਰ ਅਸੀਂ ਕਈ ਵਾਰ ਵੇਖਦੇ ਹਾਂ ਕਿ ਕਈ ਵਿੱਦਿਆਰਥੀ ਦਾਈਆ ਭੀ ਉੱਚਾ ਰੱਖਦੇ ਹਨ ਅਤੇ ਮਿਹਨਤ ਵਲੋਂ ਵੀ ਕੋਈ ਕਸਰ ਨਹੀਂ ਛੱਡਦੇ। ਮਾਸਟਰ ਦੀ ਦੱਸੀ ਗੱਲ ਨੂੰ ਯਾਦ ਵੀ ਕਰ ਲੈਂਦੇ ਹਨ, ਪਰ ਫਿਰ ਭੀ ਚੰਗੇ ਨੰਬਰ ਪ੍ਰਾਪਤ ਨਹੀਂ ਕਰਦੇ।

ਕਾਰਨ ?

ਉਨ੍ਹਾਂ ਦਾ ਅਧਿਆਪਕ ਆਪ ਨਿਪੁੰਨ ਨਹੀਂ ਹੁੰਦਾ। ਉਹ ਆਪ ਆਪਣੇ ਜ਼ਮਾਨੇ ਵਿਚ ਤੇਤੀ ਨੰਬਰ ਲੈ ਕੇ ਪਾਸ ਹੋਇਆ ਹੁੰਦਾ ਹੈ। ਉਸ ਦੀ ਆਪਣੀ ਪੜ੍ਹਾਈ ਅਧੂਰੀ ਹੁੰਦੀ ਹੈ। ਉਸ ਦੀਆਂ ਦੱਸੀਆਂ ਗੱਲਾਂ ਵਿਚ ਕਈ ਖ਼ਾਮੀਆਂ ਹੁੰਦੀਆਂ ਹਨ।

ਇਸ ਦੇ ਉਲਟ ਜੋ ਅਧਿਆਪਕ ਆਪ ਬੜਾ ਲਾਇਕ ਹੈ, ਪਰ

ਉਸ ਦੇ ਵਿੱਦਿਆਰਥੀ ਵਿਚ ਨਾ ਲਗਨ ਹੈ, ਨਾ ਉਸ ਦਾ ਦਾਈਆ ਉੱਚਾ ਹੈ ਅਤੇ ਨਾ ਹੀ ਉਹ ਮਿਹਨਤ ਕਰਦਾ ਹੈ, ਤਾਂ ਉਹ ਅਧਿਆਪਕ ਕੀ ਕਰ ਸਕਦਾ ਹੈ ? ਉਹ ਅਜੇਹੇ ਵਿੱਦਿਆਰਥੀ ਨੂੰ ਕਿੰਨਾ ਤੇ ਕਦ ਤਕ ਉੱਚਾ ਚੁੱਕ ਸਕਦਾ ਹੈ ? ਗੱਲ ਕੀ, ਇਨ੍ਹਾਂ ਵਿਚੋਂ ਇਕ ਦੀ ਕਮੀ ਦੂਸਰੀਆਂ ਦੋਹਾਂ ਨੂੰ ਉਸੇ ਤਰ੍ਹਾਂ ਕਮਜ਼ੋਰ ਕਰ ਦੇਂਦੀ ਹੈ। ਜਿਵੇਂ ਤਿੰਨ ਬੰਦੇ ਇਕ ਅਸਥਾਨ 'ਤੇ ਕਿਸੇ ਇਕੋ ਮੰਜ਼ਲ ਉਪਰ ਇਕੱਠਿਆਂ ਰਲ ਕੇ ਪੈਦਲ ਜਾਣਾ ਚਾਹੁਣ, ਤਾਂ ਉਨ੍ਹਾਂ ਵਿਚੋਂ ਕਿਸੇ ਇਕ ਦੇ ਮਧਮ ਚੱਲਣ ਕਰ ਕੇ ਦੂਸਰਿਆਂ ਨੂੰ ਭੀ ਆਪਣੀ ਚਾਲ ਮਧਮ ਕਰਨੀ ਪੈਂਦੀ ਹੈ। ਜੇ ਉਹ ਮੰਜ਼ਲ 'ਤੇ ਛੇਤੀ ਪਹੁੰਚਣਾ ਚਾਹੁਣ ਤਾਂ ਤਿੰਨਾਂ ਨੂੰ ਚਾਲ ਇਕੋ ਜੇਹੀ ਤੇਜ਼ ਕਰਨੀ ਪਵੇਗੀ।

ਇਸੇ ਤਰ੍ਹਾਂ ਜਦੋਂ ਅਸੀਂ ਆਪਣੇ ਅਧਿਆਤਮਕ ਪਹਿਲੂ ਵਲ ਨਜ਼ਰ ਮਾਰੀਏ, ਤਾਂ ਅਸੀਂ ਬਚਪਨ ਤੋਂ ਅਧਿਆਤਮਕ ਵਲ ਪਏ ਹੋਏ ਹਾਂ, ਪਰ ਸੱਚ ਪੁੱਛੋ ਤਾਂ ਅਸੀਂ ਇਸ ਪਾਸੇ ਰਤੀ ਭਰ ਵੀ ਤਰੱਕੀ ਨਹੀਂ ਕੀਤੀ। ਭਗਤ ਫ਼ਰੀਦ ਜੀ ਦੇ ਕਥਨ ਅਨੁਸਾਰ ਸਾਡਾ ਸਾਰਾ ਤਾਣ ਜਾਂਦਾ ਰਿਹਾ, ਅਸੀਂ ਸੁੱਕ ਕੇ ਪਿੰਜਰ ਹੋ ਗਏ ਹਾਂ, ਬੁਢੇਪਾ ਰੂਪ ਕਾਂ ਸਾਡੇ ਸਰੀਰ ਦੇ ਮਾਸ ਨੂੰ ਠੂੰਗੇ ਮਾਰ-ਮਾਰ ਖਾਈ ਜਾ ਰਿਹਾ ਹੈ, ਪਰ ਅਸੀਂ ਆਪਣੇ ਮਨੋਰਥ ਵਿਚ ਸਫਲ ਨਹੀਂ ਹੋਏ, ਸਾਨੂੰ ਅਜੇ ਵੀ ਰੱਬ ਨਹੀਂ ਬਹੁੜਿਆ।

ਫਰੀਦਾ ਤਨੁ ਸੁਕਾ ਪਿੰਜਰੁ ਥੀਆ
ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ
ਦੇਖੁ ਬੰਦੇ ਕੇ ਭਾਗ ॥੯੦॥ *(ਸਲੋਕ ਸ਼ੇਖ ਫਰੀਦ, ਪੰਨਾ ੧੩੮੨)*

ਕਾਰਨ ?

ਇਹੋ ਤਿੰਨਾਂ ਗੱਲਾਂ ਦਾ ਘਾਟਾ। ਸਭ ਤੋਂ ਪਹਿਲੋਂ ਤਾਂ ਸਾਡਾ ਨਿਸ਼ਾਨਾ ਹੀ ਨੀਵਾਂ ਹੈ, ਅਸੀਂ ਰਾਤ ਦਿਨ (ਪ੍ਰਭੂ ਵਲ ਨਹੀਂ) ਮਾਇਆ ਵਲ ਲਗੇ ਰਹਿੰਦੇ ਹਾਂ। ਕੋਈ ਤਨ ਨੂੰ ਸੁਧਾਰਨ, ਕੋਈ ਮਹੱਲ ਮਾੜੀਆਂ ਉਸਾਰਨ ਤੇ ਕੋਈ ਧਨ ਨੂੰ ਧਾਰਨ (ਇਕੱਠਾ ਕਰਨ) ਲੱਗਾ ਹੋਇਆ ਹੈ। ਜੇ ਸਾਡੇ ਵਿਚੋਂ ਕਿਸੇ ਦੇ ਅੰਦਰ ਪ੍ਰਭੂ ਦਰਸ਼ਨਾਂ ਦੀ ਲੋਚਾ ਹੈ ਭੀ ਤਾਂ ਉਹ ਉਸ ਲਈ ਉਪਰਾਲਾ ਨਹੀਂ ਕਰਦਾ। ਅਸਾਂ ਇਹ ਕਦੀ ਨਹੀਂ ਵਿਚਾਰਿਆ ਕਿ ਨਿਰੀ ਲੋਚਾ ਨੂੰ ਕਦੀ ਫਲ ਨਹੀਂ ਲੱਗਦਾ, ਨਿਰੀਆਂ ਗੱਲਾਂ ਨਾਲ ਕੋਈ ਭੀ ਕਦੇ ਪ੍ਰੀਤਮ ਦੇ ਦੇਸ਼ ਨਹੀਂ ਪਹੁੰਚਿਆ। ਫਲ ਦੀ ਪ੍ਰਾਪਤੀ ਲਈ ਪੂਰਨ ਘਾਲਣਾ ਦੀ ਲੋੜ ਹੈ। ਜਿਵੇਂ ਬਾਣੀ ਵਿਚ ਫ਼ੁਰਮਾਨ ਆਇਆ ਹੈ :

ਦਰਸਨ ਕਉ ਲੋਚੈ ਸਭੁ ਕੋਈ ॥
ਪੂਰੈ ਭਾਗਿ ਪਰਾਪਤਿ ਹੋਈ ॥ *(ਪੰਨਾ ੭੪੫)*

ਫਿਰ ਸਾਡੇ ਅੰਦਰ ਜੇ ਸਾਈਂ ਜੀ ਲਈ ਤੜਪ ਵੀ ਹੈ ਅਤੇ ਅਸੀਂ ਉਸ ਦੀ ਪ੍ਰਾਪਤੀ ਲਈ ਉਪਰਾਲਾ ਵੀ ਕਰਦੇ ਹਾਂ, ਨਿਤ ਪਾਠ, ਪੂਜਾ, ਦਾਨ, ਪੁੰਨ, ਜਾਂ ਹੋਰ ਚੰਗੇ ਕਰਮ ਵੀ ਕਰਦੇ ਹਾਂ ਤਾਂ ਕਿਸੇ ਪੂਰੇ ਸਤਿਗੁਰੂ ਦੀ ਸੰਗਤ ਨਾ ਕਰਨ ਕਰ ਕੇ ਉਸ ਪੂਜਾ, ਪਾਠ, ਦਾਨ, ਪੁੰਨ ਦਾ ਅਹੰਕਾਰ ਮਾਣ ਕਰ ਕੇ ਉਨ੍ਹਾਂ ਦੇ ਫਲ ਨੂੰ ਨਸ਼ਟ ਕਰ ਬੈਠਦੇ ਹਾਂ। ਜਾਂ ਉਸ ਮੂਰਖ ਵਾਂਗ ਜੋ ਹੀਰੇ ਦੇ ਬਦਲੇ ਕੱਚ ਵਿਹਾਜ ਲੈਂਦਾ ਹੈ। ਅਸੀਂ ਇਨ੍ਹਾਂ ਨੇਕ ਕਰਮਾਂ ਦੇ ਬਦਲੇ ਝੂਠੇ ਪਦਾਰਥ ਮੰਗ ਕੇ ਆਪਣੀ ਕਮਾਈ ਨੂੰ ਭੰਗ ਦੇ ਭਾੜੇ ਰੋੜ੍ਹ ਲੈਂਦੇ ਹਾਂ। ਹਾਲਾਂਕਿ ਬਾਣੀ ਕਹਿੰਦੀ ਹੈ :

ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥ *(ਪੰਨਾ ੨੮੬)*

ਦੂਸਰੇ ਉਸ ਦੀ ਪ੍ਰਾਪਤੀ ਲਈ ਉਸ ਦੇ ਦਰਬਾਰ ਤਕ ਪਹੁੰਚਣ ਲਈ, ਸਾਨੂੰ ਸਾਰਾ ਸਫ਼ਰ ਤਹਿ ਕਰਨਾ ਪਵੇਗਾ। ਪੌੜੀ ਦੇ ਸਾਰੇ ਡੰਡੇ ਚੜ੍ਹਨੇ ਪੈਣਗੇ।

ਸੌ ਵਿਚੋਂ ਤੇਤੀ ਨੰਬਰ ਲੈਣ ਵਾਲਾ ਤਾਂ ਇਕ ਪਾਸੇ ਰਿਹਾ, ਸੌ ਵਿਚੋਂ ੯੯ ਨੰਬਰ ਲੈਣ ਵਾਲਾ ਵੀ ਉਸ ਪ੍ਰਭੂ ਨੂੰ, ਉਸ ਦੀ ਗਤੀ ਨੂੰ ਨਹੀਂ ਜਾਣ ਸਕਦਾ। ਸਾਨੂੰ ਗੁਰੂ ਦੀ ਆਗਿਆ ਦਾ ਵੀਹ ਵਿਸਵੇ, (ਸੌ ਫ਼ੀ ਸਦੀ) ਪਾਲਣ ਕਰਨਾ ਪਵੇਗਾ।

ਜਿਵੇਂ ਹਜ਼ੂਰ ਆਪ ਹੀ ਫ਼ੁਰਮਾਨ ਕਰਦੇ ਹਨ :

ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥
ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥ *(ਪੰਨਾ ੨੮੭)*

ਗੱਲ ਕੀ, ਪੂਰਨ ਸਫਲਤਾ ਲਈ, ਸਾਨੂੰ ਉੱਚੇ ਨਿਸ਼ਾਨੇ, ਪੂਰਨ ਲਗਨ ਤੇ ਪੂਰਨ ਹਿੰਮਤ ਦੇ ਨਾਲ-ਨਾਲ ਪੂਰਨ ਗੁਰੂ ਦੀ ਵੀ ਲੋੜ ਹੈ। ਜੋ ਮਨੁੱਖ ਇਨ੍ਹਾਂ ਚੀਜ਼ਾਂ ਦਾ ਖ਼ਿਆਲ ਰੱਖਦਾ ਹੈ, ਉਹ ਆਪਣੇ ਮਨੋਰਥ ਵਿਚ ਅਵੱਸ਼ ਸਫਲ ਰਹਿੰਦਾ ਹੈ।

ਇਸ ਲਈ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਸੁਖਮਨੀ ਸਾਹਿਬ ਦੀ ਆਖ਼ਰੀ ਅਸ਼ਟਪਦੀ ਵਿਚ ਪੂਰਨ ਗੁਰੂ ਦੀ ਲੋੜ ਦਰਸਾ ਰਹੇ ਹਨ।

ਅਤੇ ਇਹ ਹੁਕਮ ਕਰਦੇ ਹਨ ਕਿ ਜੋ ਇਸ ਸ੍ਰੀ ਸੁਖਮਨੀ ਸਾਹਿਬ ਬਾਣੀ ਨੂੰ ਪੜ੍ਹ ਸੁਣ ਕੇ ਮਨ ਵਿਚ ਵਸਾਵੇਗਾ ਅਤੇ ਇਸ ਦੇ ਉਪਦੇਸ਼ ਦੁਆਰਾ ਆਪਣਾ ਜੀਵਨ ਢਾਲੇਗਾ, ਉਹ ਅੰਤ ਨੂੰ ਆਪਣੇ ਸ੍ਵੈ-ਸਰੂਪ ਵਿਚ ਲੀਨ ਹੋ ਜਾਏਗਾ।

**ਸੁਖਮਨੀ ਸਾਹਿਬ ਸਮਾਪਤ**

# ਥਿਤੀ
## ਗਉੜੀ ਮਹਲਾ ੫ ॥
## ਸਲੋਕੁ ॥

**ੴ ਸਤਿਗੁਰ ਪ੍ਰਸਾਦਿ ॥**

ਸੰਸਕ੍ਰਿਤ ਵਿਚ 'ਤਿਥਿ' ਤੇ ਪੰਜਾਬੀ ਵਿਚ 'ਥਿਤਿ' ਆਖਿਆ ਜਾਂਦਾ ਹੈ ਜੋ ਕਿ ਚੰਦ੍ਰਮਾ ਦੀ ਚਾਲ ਦੇ ਹਿਸਾਬ ਨਾਲ ਦਿਨ ਗਿਣੇ ਜਾਂਦੇ ਹਨ। ਜਿਵੇਂ ਪ੍ਰਵਿਸ਼ਟੇ ਹਿਸਾਬ ਮਹੀਨੇ ਦੀ ਪਹਿਲੀ ਦੂਜੀ ਤੋਂ ਤੀਹ ਇਕੱਤੀ ਤੇ ਕਦੇ ਕਦਾਈਂ ੩੨ ਤਕ ਦਿਨ ਗਿਣੀਦੇ ਹਨ, ਤਿਵੇਂ ਹੀ ਥਿੱਤਾਂ ਵਿਚ ਏਕਮ, ਦੂਜ, ਤੀਜ ਤੋਂ ਗਿਣਦੇ (੧੪) ਚੌਦਸ ਕਹਿ ਕੇ ਗਿਣਤੀ ਕਰਦੇ ਹਨ। ਜਿਸ ਚੌਦਸ ਤੋਂ ਅਗਲੇ ਦਿਨ ਪੂਰਾ ਚੰਦ ਰਾਤ ਨੂੰ ਚੜ੍ਹਨਾ ਹੋਵੇ, ਉਸ ਥਿਤਿ ਨੂੰ ਪੁੰਨਿਆ ਜਾਂ ਪੂਰਨਮਾਸ਼ੀ ਤੇ ਜਿਸ ਚੌਦਸ ਤੋਂ ਅਗਲੀ ਰਾਤ ਚੰਦ੍ਰਮਾ ਉੱਕਾ ਨਾ ਦਿੱਸਣਾ ਹੋਵੇ, ਉਸ ਨੂੰ ਅਮਾਵਸ ਜਾਂ ਆਮ ਬੋਲੀ ਵਿਚ ਮੱਸਿਆ ਆਖਦੇ ਹਨ।

ਸੋ ਇਸ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਏਕਮ ਤੋਂ ਲੈ ਕੇ ਅਮਾਵਸ ਤਕ ਪੰਦਰਾਂ ਥਿੱਤਾਂ ਗਿਣਦੇ ਹਨ। ਇਥੇ ਅੰਕ ੧੫ ਮੁੱਕਦਾ ਹੈ। ਅੰਕ ੧੬ ਵਿਚ ਆਪ ਜੀ ਪੂਰਨਮਾਸ਼ੀ ਨੂੰ ਲੈਂਦੇ ਹਨ। ਇਸ ਤਰ੍ਹਾਂ ਸਾਰੀਆਂ ਥਿੱਤਾਂ ਮੁਕਾ ਕੇ ਅੰਕ ੧੭ ਵਿਚ ਸਾਰੀ ਬਾਣੀ ਦਾ ਤਤਸਾਰ ਲਿਖਦੇ ਹਨ।

ਇਸ ਬਾਣੀ ਵਿਚ ਵੀ ਸੁਖਮਨੀ ਤੇ ਬਾਵਨ ਅੱਖਰੀ ਵਾਂਗ ਹੀ 'ਰਹਾਉ' ਹੈ, ਜਿਸ ਵਿਚ ਰੋਜ਼ ਦੀਆਂ ਥਿੱਤਾਂ ਮੁਤਾਬਿਕ ਹਰੀ-ਜਸ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ।

**੧. ਜਲਿ ਥਲਿ ਮਹੀਅਲਿ ਪੂਰਿਆ**
**ਸੁਆਮੀ ਸਿਰਜਨਹਾਰੁ ॥**
**੨. ਅਨਿਕ ਭਾਂਤਿ ਹੋਇ ਪਸਰਿਆ**
**ਨਾਨਕ ਏਕੰਕਾਰੁ ॥੧॥**

**ਪਉੜੀ ॥**

**੩. ਏਕਮ ਏਕੰਕਾਰੁ ਪ੍ਰਭੁ**
**ਕਰਉ ਬੰਦਨਾ ਧਿਆਇ ॥**
**੪. ਗੁਣ ਗੋਬਿੰਦ ਗੁਪਾਲ ਪ੍ਰਭ**
**ਸਰਨਿ ਪਰਉ ਹਰਿ ਰਾਇ ॥**
**੫. ਤਾ ਕੀ ਆਸ ਕਲਿਆਣ ਸੁਖ**
**ਜਾ ਤੇ ਸਭੁ ਕਛੁ ਹੋਇ ॥**
**੬. ਚਾਰਿ ਕੁੰਟ ਦਹ ਦਿਸਿ ਭ੍ਰਮਿਓ**
**ਤਿਸੁ ਬਿਨੁ ਅਵਰੁ ਨ ਕੋਇ ॥**
**੭. ਬੇਦ ਪੁਰਾਨ ਸਿਮ੍ਰਿਤਿ ਸੁਨੇ**
**ਬਹੁ ਬਿਧਿ ਕਰਉ ਬੀਚਾਰੁ ॥**
**੮. ਪਤਿਤ ਉਧਾਰਨ ਭੈ ਹਰਨ**
**ਸੁਖ ਸਾਗਰ ਨਿਰੰਕਾਰ ॥**
**੯. ਦਾਤਾ ਭੁਗਤਾ ਦੇਨਹਾਰੁ**
**ਤਿਸੁ ਬਿਨੁ ਅਵਰੁ ਨ ਜਾਇ ॥**
**੧੦. ਜੋ ਚਾਹਹਿ ਸੋਈ ਮਿਲੈ**
**ਨਾਨਕ ਹਰਿ ਗੁਨ ਗਾਇ ॥੧॥**

***ਪਦ ਅਰਥ :*** (ਸਲੋਕੁ) ਜਲਿ—ਪਾਣੀ ਵਿਚ। ਥਲਿ—ਧਰਤੀ ਵਿਚ। ਮਹੀਅਲਿ—ਮਹੀ ਤਲ, ਧਰਤੀ ਦੇ ਤਲ ਉੱਤੇ; ਪੁਲਾੜ ਵਿਚ, ਅਕਾਸ਼ ਵਿਚ। ਭਾਂਤਿ—ਤਰੀਕੇ। ਪਸਰਿਆ—ਖਿਲਰਿਆ ਹੋਇਆ। ਏਕੰਕਾਰੁ—ਇਕ ਅਕਾਲ ਪੁਰਖ।

(ਪਉੜੀ) ਏਕਮ—ਪੂਰਨਮਾਸ਼ੀ ਤੋਂ ਅਗਲੀ 'ਥਿਤ' ਜਦੋਂ ਚੰਦਰਮਾ ਦੀ ਇਕ ਕਲਾ ਘਟ ਜਾਂਦੀ ਹੈ, ਜਦੋਂ ਚੰਦ੍ਰਮਾ ਦਾ ਅਕਾਰ ਪੂਰੇ ਅਕਾਰ ਨਾਲੋਂ ਚੌਧਵਾਂ ਹਿੱਸਾ ਰੌਸ਼ਨ ਨਹੀਂ ਰਹਿੰਦਾ। ਕਰਉ—ਕਰਉਂ; ਮੈਂ ਕਰਦਾ ਹਾਂ। ਬੰਦਨਾ—ਨਮਸਕਾਰ। ਪਰਉ—ਪਰਉਂ, ਮੈਂ ਪੈਂਦਾ ਹਾਂ। ਤਾ ਕੀ—ਉਸ (ਪਰਮਾਤਮਾ) ਦੀ। ਜਾ ਤੇ—ਜਿਸ (ਪਰਮਾਤਮਾ) ਤੋਂ। ਕੁੰਟ—ਕੂਟ, ਪਾਸੇ। ਦਹ ਦਿਸਿ—ਦਸਾਂ ਦਿਸ਼ਾਵਾਂ ਵਿਚ (ਚੜ੍ਹਦਾ, ਲਹਿੰਦਾ, ਦੱਖਣ, ਪਹਾੜ, ਚਾਰੇ ਗੁੱਠਾਂ, ਉਪਰ, ਹੇਠਾਂ)। ਸੁਨੇ—ਸੁਨਿ, ਸੁਣਕੇ। ਪਤਿਤ ਉਧਾਰਨ—ਪਾਪੀਆਂ ਨੂੰ ਉਧਾਰਨ ਵਾਲਾ। ਭੈ ਹਰਨ—ਸਾਰੇ ਡਰ ਦੂਰ ਕਰਨ ਵਾਲਾ। ਸਾਗਰ-ਸਮੁੰਦਰ। ਭੁਗਤਾ—(ਸਭ ਜੀਵਾਂ ਵਿਚ ਵਿਆਪਕ ਹੋ ਕੇ) ਭੋਗਣ ਵਾਲਾ। ਜਾਇ—ਥਾਂ। ਚਾਹਹਿ—ਤੂੰ ਚਾਹੇਂਗਾ।

***ਅਰਥ : (ਸਲੋਕ)***

ਪ੍ਰ: ਹਜ਼ੂਰ! ਜਿਸ ਕਰਤਾਰ ਸਬੰਧੀ ਆਪ ਬਾਰ-ਬਾਰ ਉਚਾਰਨ ਕਰਦੇ ਹੋ, ਕੀ ਉਸ ਦੇ ਨਿਵਾਸ ਕਰਨ ਦਾ ਭੀ ਕੋਈ ਖ਼ਾਸ ਅਸਥਾਨ ਹੈ?

ਉ: ੧. ਨਹੀਂ! ਹੇ ਭਾਈਓ! ਉਹ ਮਾਲਕ ਸਾਰੇ ਹੀ ਜਗਤ ਨੂੰ ਪੈਦਾ ਕਰਨ ਵਾਲਾ, ਪਾਣੀ ਵਿਚ, ਧਰਤੀ ਵਿਚ ਤੇ ਅਕਾਸ਼ (ਦੇ ਵਿਚਕਾਰਲੇ ਥਾਂ) ਵਿਚ ਭਰਪੂਰ ਹੋ ਰਿਹਾ ਹੈ।

ਪ੍ਰ: ਐ ਗੁਰੂ ਜੀ! ਉਸ ਮਾਲਕ ਦਾ ਤਾਂ ਕੋਈ ਇਕ ਖ਼ਾਸ ਵੱਖਰਾ ਰੂਪ ਹੋਵੇਗਾ?

ਉ: ੨. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈਓ! ਉਹ ਹੈ ਤਾਂ ਕੇਵਲ ਇਕੋ ਹੀ ਇਕ, ਪਰ ਉਹ ਅਕਾਲ ਪੁਰਖ ਜਗਤ ਵਿਚ ਅਨੇਕਾਂ ਹੀ ਤਰੀਕਿਆਂ ਨਾਲ, ਹਰ ਥਾਂ ਖਿਲਰਿਆ ਹੋਇਆ ਹੈ।੧।

***(ਪਉੜੀ)***

ਪ੍ਰ: ਹਜ਼ੂਰ! ਹਰ ਬੰਦਾ ਹਰੇਕ ਕੰਮ ਦੀ ਅਰੰਭਤਾ ਵਿਚ ਆਪੋ

ਆਪਣੇ ਇਸ਼ਟ ਨੂੰ ਨਮਸਕਾਰ ਕਰਦਾ ਹੈ। ਕੀ ਤੁਸੀਂ ਭੀ ਆਪਣੇ ਇਸ਼ਟ ਨੂੰ ਬੰਦਨਾ ਕਰਦੇ ਹੋ ਅਤੇ ਉਹ ਤੁਹਾਡਾ ਇਸ਼ਟ ਕੌਣ ਹੈ ?

ਉ: ੩. ਏਕਮ ਥਿਤ ਦੁਆਰਾ ਉਪਦੇਸ਼ ਕਰਦੇ ਹਨ ਕਿ—(ਹੇ ਮਿੱਤਰੋ ! ਮੈਂ, ਜਿਸ ਪ੍ਰਭੂ ਦਾ, ਸਲੋਕ ਵਿਚ ਜ਼ਿਕਰ ਕਰ ਆਇਆ ਹਾਂ), ਉਸੇ ਇਕ ਅਕਾਲ ਪੁਰਖ ਪ੍ਰਭੂ ਨੂੰ ਧਿਆਨ ਵਿਚ ਰੱਖ ਕੇ ਨਮਸਕਾਰ ਕਰਦਾ ਹਾਂ।

੪. ਜਿਸ ਨੂੰ ਮੈਂ ਗੋਬਿੰਦ ਤੇ ਗੋਪਾਲ ਵੀ ਆਖਦਾ ਹਾਂ, ਉਸੇ ਹਰੀ ਰਾਜੇ ਦੀ ਸ਼ਰਨ ਵਿਚ ਪਿਆ ਉਸੇ ਦੇ ਗੁਣ ਗਾਉਂਦਾ ਹਾਂ।

੫. ਹੇ ਭਰਾਵੋ ! ਜਿਸ ਮਾਲਕ ਪ੍ਰਭੂ ਦੇ ਹੁਕਮ ਤੋਂ ਹੀ ਇਸ ਸਾਰੇ ਜਗਤ ਵਿਚ ਸੱਭੋ ਕੁਝ ਹੋ ਰਿਹਾ ਹੈ, ਉਸੇ ਦੀ ਆਸ ਰੱਖਿਆਂ ਹੀ ਸਾਰੇ ਸੁਖ ਅਨੰਦ ਪ੍ਰਾਪਤ ਹੁੰਦੇ ਹਨ।

ਪ੍ਰ: ਹਜ਼ੂਰ ! ਕੀ ਤੁਸੀਂ ਪਹਿਲੋਂ ਕਿਸੇ ਹੋਰ ਸੁਖਦਾਤੇ ਦੀ ਭੀ ਭਾਲ ਕਰ ਕੇ ਵੇਖੀ ਹੈ ?

ਉ: ੬. ਹਾਂ, ਹੇ ਭਰਾਵੋ ! ਮੈਂ ਚੌਹਾਂ ਕੁੰਟਾਂ ਤੇ ਦੱਸੀਂ ਪਾਸੀਂ ਫਿਰ ਕੇ (ਵੇਖ ਲਿਆ ਹੈ, ਅਖ਼ੀਰ ਇਹੋ ਹੀ ਤੱਕਿਆ ਕਿ) ਉਸ ਮਾਲਕ ਪ੍ਰਭੂ ਤੋਂ ਬਿਨਾਂ ਹੋਰ ਕੋਈ ਸੁਖ ਦਾਤਾ, ਰੱਖਿਆ ਕਰਨ ਵਾਲਾ ਨਹੀਂ।

੭. ਇਥੇ ਹੀ ਬੱਸ ਨਹੀਂ, ਮੈਂ ਇਸ ਤੋਂ ਛੁੱਟ ਵੇਦ, ਪੁਰਾਣ ਤੇ ਸਿੰਮ੍ਰਿਤੀਆਂ ਭੀ ਸੁਣੀਆਂ ਅਤੇ ਹੋਰ ਭੀ ਕਈ ਤਰ੍ਹਾਂ ਨਾਲ ਵਿਚਾਰ ਕਰਦਾ ਹਾਂ।

੮. (ਪਰ ਆਖ਼ਰ ਨੂੰ ਇਥੇ ਹੀ ਅੱਪੜਦਾ ਹਾਂ ਕਿ) ਕਲਿਆਣ ਦੀ ਪ੍ਰਾਪਤੀ ਲਈ, ਡਿਗਿਆਂ ਹੋਇਆਂ ਪਾਪੀਆਂ ਨੂੰ ਤਾਰਨ ਵਾਲਾ ਅਤੇ ਜਨਮ ਮਰਨ ਦਾ ਭੈ ਦੂਰ ਕਰਨ ਵਾਲਾ ਤੇ ਸੰਸਾਰਕ ਸੁਖਾਂ ਲਈ, ਸੁਖਾਂ ਦਾ ਸਮੁੰਦਰ ਓਹੀ ਇਕ ਪ੍ਰਭੂ ਹੈ, ਜਿਸ ਨੂੰ ਪਿੱਛੇ ਨਿਰੰਕਾਰ ਕਹਿ ਆਏ ਹਾਂ।

੯. ਗੱਲ ਕੀ, ਦਾਤਾ ਹੋ ਕੇ ਦੇਣ ਵਾਲਾ ਤੇ ਭੁਗਤਾ (ਹੋ ਕੇ ਲੈਣ ਵਾਲਾ ਓਹੀ ਹੈ) ਉਸ ਬਿਨਾਂ ਹੋਰ ਕੋਈ ਟਿਕਾਣਾ ਹੈ ਹੀ ਨਹੀਂ।

੧੦. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਤੂੰ ਉਸੇ ਦਾਤਾਰ ਦੇ ਗੁਣ ਗਾਉਂਦਾ ਰਹੁ, (ਇਸੇ ਗੁਣ ਗਾਉਣ ਦੀ ਬਰਕਤ ਨਾਲ) ਜੋ ਭੀ ਕੁਝ ਤੂੰ ਚਾਹੇਂਗਾ ਤੈਨੂੰ ਉਹੋ ਹੀ ਕੁਝ ਮਿਲ ਜਾਏਗਾ।੧।

**੧. ਗੋਬਿੰਦ ਜਸੁ ਗਾਈਐ ਹਰਿ ਨੀਤ ॥**
**੨. ਮਿਲਿ ਭਜੀਐ ਸਾਧਸੰਗਿ ਮੇਰੇ ਮੀਤ ॥੧॥ ਰਹਾਉ ॥**

***ਅਰਥ :***

੧. ਹੇ ਮੇਰੇ ਮਿੱਤਰਾ ! ਸਦਾ ਹੀ ਗੋਬਿੰਦ ਪ੍ਰਭੂ ਦੇ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ।

੨. ਸਾਧ ਸੰਗਤ ਵਿਚ ਮਿਲਕੇ ਉਸ ਦਾ ਭਜਨ ਸਿਮਰਨ ਕਰਨਾ ਚਾਹੀਦਾ ਹੈ।੧।ਰਹਾਉ।

**ਸਲੋਕੁ ॥**

**੧. ਕਰਉ ਬੰਦਨਾ ਅਨਿਕ ਵਾਰ**
**ਸਰਨਿ ਪਰਉ ਹਰਿ ਰਾਇ ॥**
**੨. ਭ੍ਰਮੁ ਕਟੀਐ ਨਾਨਕ ਸਾਧਸੰਗਿ**
**ਦੁਤੀਆ ਭਾਉ ਮਿਟਾਇ ॥੨॥**

**ਪਉੜੀ ॥**

**੩. ਦੁਤੀਆ ਦੁਰਮਤਿ ਦੂਰਿ ਕਰਿ**
**ਗੁਰ ਸੇਵਾ ਕਰਿ ਨੀਤ ॥**
**੪. ਰਾਮ ਰਤਨੁ ਮਨਿ ਤਨਿ ਬਸੈ**
**ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥**
**੫. ਮਰਣੁ ਮਿਟੈ ਜੀਵਨੁ ਮਿਲੈ**
**ਬਿਨਸਹਿ ਸਗਲ ਕਲੇਸ ॥**
**੬. ਆਪੁ ਤਜਹੁ ਗੋਬਿੰਦ ਭਜਹੁ**
**ਭਾਉ ਭਗਤਿ ਪਰਵੇਸ ॥**
**੭. ਲਾਭੁ ਮਿਲੈ ਤੋਟਾ ਹਿਰੈ**
**ਹਰਿ ਦਰਗਹ ਪਤਿਵੰਤ ॥**
**੮. ਰਾਮ ਨਾਮ ਧਨੁ ਸੰਚਵੈ ਸਾਚ ਸਾਹ ਭਗਵੰਤ ॥**
**੯. ਊਠਤ ਬੈਠਤ ਹਰਿ ਭਜਹੁ**
**ਸਾਧੂ ਸੰਗਿ ਪਰੀਤਿ ॥**
**੧੦. ਨਾਨਕ ਦੁਰਮਤਿ ਛੁਟਿ ਗਈ**
**ਪਾਰਬ੍ਰਹਮ ਬਸੇ ਚੀਤਿ ॥੨॥**

***ਪਦ ਅਰਥ :*** (ਸਲੋਕੁ) ਕਰਉ—ਕਰਉਂ, ਮੈਂ ਕਰਦਾ ਹਾਂ। ਪਰਉ—ਪਰਉਂ, ਮੈਂ ਪੈਂਦਾ ਹਾਂ। ਹਰਿ ਰਾਇ—ਪ੍ਰਭੂ ਪਾਤਸ਼ਾਹ (ਦੀ)। ਭ੍ਰਮੁ—ਭਟਕਣਾ। ਸਾਧ ਸੰਗਿ—ਸਾਧ ਸੰਗ ਵਿਚ ਰਿਹਾਂ। ਦੁਤੀਆ—ਦੂਜਾ। ਭਾਉ—ਪਿਆਰ। ਮਿਟਾਇ—ਮਿਟਾ ਕੇ।

(ਪਉੜੀ) ਦੁਤੀਆ—ਦੂਜ ਦੀ ਥਿਤਿ। ਦੁਰਮਤਿ—ਖੋਟੀ ਮਤਿ। ਨੀਤ—ਨਿੱਤ, ਸਦਾ। ਮਨਿ—ਮਨ ਵਿਚ। ਤਨਿ—ਹਿਰਦੇ ਵਿਚ। ਤਜਿ—ਦੂਰ ਕਰ। ਮੀਤ—ਹੇ ਮਿੱਤਰ। ਬਿਨਸਹਿ—ਨਾਸ ਹੋ ਜਾਂਦੇ ਹਨ। ਸਗਲ—ਸਾਰੇ। ਆਪੁ—ਹੰਕਾਰ, ਹਉਮੈ। ਭਾਉ—ਪ੍ਰੇਮ। ਤੋਟਾ—ਘਾਟਾ। ਹਿਰੈ—ਦੂਰ ਹੋ ਜਾਂਦੀ ਹੈ। ਪਤਿਵੰਤ—ਇੱਜ਼ਤ ਵਾਲੇ। ਸੰਚਵੈ—ਇਕੱਠਾ ਕਰਦਾ ਹੈ। ਸਾਚੁ—ਸਦਾ ਕਾਇਮ ਰਹਿਣ ਵਾਲੇ। ਭਗਵੰਤ—ਭਾਗਾਂ ਵਾਲੇ। ਚੀਤਿ—ਚਿੱਤ ਵਿਚ।

***ਅਰਥ : (ਸਲੋਕ)***

ਪ੍ਰ: ਹਜ਼ੂਰ ! ਕੀ ਤੁਸੀਂ ਬੰਦਨਾ ਕਰਨ ਲਈ ਭੀ ਕੋਈ ਖ਼ਾਸ ਸਮਾਂ ਨੀਅਤ ਕਰ ਰੱਖਿਆ ਹੈ, ਜਿਵੇਂ ਇਸਲਾਮ ਮੱਤ ਵਿਚ ਪੰਜ ਨਿਮਾਜ਼ਾਂ ਲਈ ਪੰਜ ਸਮੇਂ ਮੁਕੱਰਰ ਕੀਤੇ ਹੋਏ ਹਨ ?

ਉ: ੧. ਹੇ ਭਾਈ ! ਮੈਂ ਤਾਂ, ਉਸ ਨਿਰੰਕਾਰ ਨੂੰ (ਇਕ ਵਾਰ ਨਹੀਂ) ਅਨੇਕਾਂ ਵਾਰ, (ਸਦਾ ਹੀ) ਨਮਸਕਾਰਦਾ ਹਾਂ ਅਤੇ ਉਸੇ ਦੀ (ਹਰ ਵਕਤ) ਸ਼ਰਨ ਵਿਚ ਪਿਆ ਰਹਿੰਦਾ ਹਾਂ।

ਪ੍ਰ: ਇਸ ਦਾ ਫਲ ਕੀ ਮਿਲੇਗਾ ?

ਉ: ੨. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਸਾਨੂੰ ਯਕੀਨ ਹੈ ਕਿ ਸਾਧ ਸੰਗਤ ਵਿਚ ਮਿਲਕੇ ਭਟਕਣਾ ਕੱਟੀ ਜਾਂਦੀ ਹੈ ਅਤੇ ਦ੍ਵੈਤ-ਭਾਵ ਵੀ ਮਨ 'ਚੋਂ ਮਿੱਟ ਜਾਂਦਾ ਹੈ।੨।

*(ਪਉੜੀ)*

ਪ੍ਰ: ਹੇ ਗੁਰੂ ਜੀ! ਹੁਕਮ ਕਰੋ ਕਿ, ਮੈਂ ਹੁਣ ਕੀ ਕਰਾਂ ?

ਉ: ੩. ਹੇ ਭਾਈ! ਦੂਜ ਦੀ ਥਿੱਤ ਦਾ ਇਹ ਵਿਚਾਰ ਹੈ ਕਿ ਹੇ ਮਿੱਤ੍ਰਾ! ਤੂੰ ਪਹਿਲੋਂ ਖੋਟੀ ਮਤਿ ਨੂੰ ਦੂਰ ਕਰ ਦੇ, (ਉਹ ਮਤਿ ਜੋ ਖੋਟੇ ਕਰਮਾਂ ਵਲ ਲੈ ਜਾਂਦੀ ਹੈ, ਪਾਪਾਂ ਵਲ ਪ੍ਰੇਰਦੀ ਹੈ ਅਤੇ ਗੁਰੂ ਤੋਂ ਬੇਮੁਖ ਰੱਖਦੀ ਹੈ) ਅਤੇ ਗੁਰੂ ਦੀ ਦੱਸੀ ਹੋਈ ਸੇਵਾ ਸਦਾ ਹੀ ਕਰਦਾ ਰਹੁ।

੪. ਹੇ ਭਾਈ! (ਇਸ ਤਰ੍ਹਾਂ ਦੀ ਰਹਿਣੀ ਦੁਆਰਾ, ਗੁਰੂ ਦੀ ਮਿਹਰ ਨਾਲ) ਰਾਮ ਨਾਮ ਰੂਪੀ ਰਤਨ ਤੇਰੇ ਮਨ ਤੇ ਤਨ ਵਿਚ ਵੱਸ ਜਾਵੇਗਾ ਅਤੇ ਤੈਥੋਂ ਕਾਮ, ਕ੍ਰੋਧ, ਲੋਭ ਆਦਿ ਵਿਕਾਰ ਛੁੱਟ ਜਾਣਗੇ।

੫. ਹੇ ਪਿਆਰਿਆ! ਇਸ ਤਰ੍ਹਾਂ ਤੇਰਾ ਜੰਮਣਾ ਮਰਨਾ ਮਿਟ ਜਾਵੇਗਾ ਅਤੇ ਸਦੈਵੀ ਆਤਮਿਕ ਜੀਵਨ ਤੈਨੂੰ ਮਿਲੇਗਾ, ਇਉਂ ਤੇਰੇ ਸਾਰੇ ਹੀ ਕਲੇਸ਼ ਨਾਸ ਹੋ ਜਾਣਗੇ।

੬. ਹੇ ਸੱਜਣੋ! ਆਪਣੇ ਮਨ ਵਿਚੋਂ ਹਉਮੈ ਦੂਰ ਕਰ ਦਿਓ ਤੇ ਪਰਮੇਸ਼ਰ ਦਾ ਭਜਨ ਕਰੋ, ਤਾਂ ਜੋ ਤੁਹਾਡਾ ਪ੍ਰੇਮਾ-ਭਗਤੀ ਵਿਚ ਪ੍ਰਵੇਸ਼ ਹੋ ਸਕੇ।

੭. ਜਿਹੜਾ ਮਨੁੱਖ ਇਸ ਤਰ੍ਹਾਂ ਜਤਨ ਕਰਦਾ ਹੈ ਉਸ ਨੂੰ ਹਰ ਪ੍ਰਕਾਰ ਦਾ ਲਾਭ ਹੀ ਲਾਭ ਮਿਲਦਾ ਹੈ ਅਤੇ ਹਰ ਤਰ੍ਹਾਂ ਦਾ ਘਾਟਾ ਦੂਰ ਹੋ ਜਾਵੇਗਾ, ਇਸ ਤਰ੍ਹਾਂ ਤੁਸੀਂ ਹਰੀ ਦੀ ਦਰਗਾਹ ਵਿਚ ਪਤਵੰਤੇ ਹੋ ਕੇ ਜਾਵੋਗੇ।

੮. ਕਿਉਂਕਿ, ਹੇ ਭਾਈ! ਜੋ ਰਾਮ ਨਾਮ ਰੂਪੀ ਧਨ ਇਕੱਠਾ ਕਰਦੇ ਹਨ, ਉਹੀ ਸੱਚੇ ਸ਼ਾਹ ਹਨ, ਉਹੋ ਹੀ ਭਾਗਾਂ ਵਾਲੇ ਹਨ।

੯. ਇਸ ਲਈ ਹੇ ਭਾਈਓ! ਉੱਠਦਿਆਂ ਬਹਿੰਦਿਆਂ ਹਰੀ ਦਾ ਭਜਨ ਕਰੋ ਅਤੇ ਸਾਧੂਆਂ ਦੀ ਸੰਗਤ ਵਿਚ ਪ੍ਰੀਤ ਪਾਈ ਰੱਖੋ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਤਰ੍ਹਾਂ ਕਰਦਿਆਂ ਖੋਟੀ ਮਤਿ ਦੂਰ ਹੋ ਜਾਂਦੀ ਹੈ ਅਤੇ ਇਉਂ ਪਾਰਬ੍ਰਹਮ ਹਿਰਦੇ ਵਿਚ ਆ ਵੱਸਦਾ ਹੈ।੨।

**ਸਲੋਕੁ ॥**

**੧. ਤੀਨਿ ਬਿਆਪਹਿ ਜਗਤ ਕਉ**
**ਤੁਰੀਆ ਪਾਵੈ ਕੋਇ ॥**

**੨. ਨਾਨਕ ਸੰਤ ਨਿਰਮਲ ਭਏ**
**ਜਿਨ ਮਨਿ ਵਸਿਆ ਸੋਇ ॥੩॥**

**ਪਉੜੀ ॥**

**੩. ਤ੍ਰਿਤੀਆ ਤ੍ਰੈ ਗੁਣ ਬਿਖੈ ਫਲ**
**ਕਬ ਉਤਮ ਕਬ ਨੀਚੁ ॥**

**੪. ਨਰਕ ਸੁਰਗ ਭ੍ਰਮਤਉ ਘਣੋ**
**ਸਦਾ ਸੰਘਾਰੈ ਮੀਚੁ ॥**

**੫. ਹਰਖ ਸੋਗ ਸਹਸਾ ਸੰਸਾਰੁ**
**ਹਉ ਹਉ ਕਰਤ ਬਿਹਾਇ ॥**

**੬. ਜਿਨਿ ਕੀਏ ਤਿਸਹਿ ਨ ਜਾਣਨੀ**
**ਚਿਤਵਹਿ ਅਨਿਕ ਉਪਾਇ ॥**

**੭. ਆਧਿ ਬਿਆਧਿ ਉਪਾਧਿ ਰਸ**
**ਕਬਹੁ ਨ ਤੂਟੇ ਤਾਪ ॥**

**੮. ਪਾਰਬ੍ਰਹਮ ਪੂਰਨ ਧਨੀ**
**ਨਹ ਬੂਝੈ ਪਰਤਾਪ ॥**

**੯. ਮੋਹ ਭਰਮ ਬੂਡਤ ਘਣੋ**
**ਮਹਾ ਨਰਕ ਮਹਿ ਵਾਸ ॥**

**੧੦. ਕਰਿ ਕਿਰਪਾ ਪ੍ਰਭ ਰਾਖਿ ਲੇਹੁ**
**ਨਾਨਕ ਤੇਰੀ ਆਸ ॥੩॥**

***ਪਦ ਅਰਥ :*** (ਸਲੋਕੁ) ਤੀਨਿ—(ਮਾਇਆ ਦੇ) ਤਿੰਨ ਗੁਣ (ਰਜੋ, ਤਮੋ, ਸਤੋ)। ਬਿਆਪਹਿ—ਜ਼ੋਰ ਪਾਈ ਰੱਖਦੇ ਹਨ। ਤੁਰੀਆ—ਚੌਥੀ, ਵਿਦਾਂਤ ਫ਼ਿਲਾਸਫ਼ੀ ਅਨੁਸਾਰ ਆਤਮਾ ਦੀ ਚੌਥੀ ਅਵਸਥਾ, ਜਦੋਂ ਇਹ ਪਰਮਾਤਮਾ ਨਾਲ ਇਕ ਰੂਪ ਹੋ ਜਾਂਦਾ ਹੈ। ਕੋਇ—ਕੋਈ ਵਿਰਲਾ। ਮਨਿ—ਮਨ ਵਿਚ। ਸੋਇ—ਉਹ (ਪਰਮਾਤਮਾ) ਹੀ।

(ਪਉੜੀ) ਤ੍ਰਿਤੀਆ—ਤੀਜੀ ਥਿਤਿ। ਬਿਖੈ ਫਲ—ਵਿਸ਼ੇ ਵਿਕਾਰਾਂ ਦੇ ਫਲ। ਭ੍ਰਮਤਉ—ਭਟਕਣਾ। ਘਣੋ—ਬਹੁਤ ਜੀਵ। ਸੰਘਾਰੈ—ਮਾਰਦੀ ਹੈ। ਮੀਚੁ—ਮੌਤ, ਮੌਤ ਦਾ ਸਹਿਮ। ਹਰਖ—ਖ਼ੁਸ਼ੀ। ਸੋਗ—ਗ਼ਮੀ। ਸਹਸਾ—ਸਹਿਮ। ਹਉ ਹਉ ਕਰਤ—ਮੈਂ-ਮੈਂ ਕਰਦਿਆਂ, ਹੰਕਾਰ ਵਿਚ। ਜਿਨਿ—ਜਿਸ ਪਰਮਾਤਮਾ ਨੇ। ਤਿਸਹਿ—ਉਸ ਪ੍ਰਭੂ ਨੂੰ। ਜਾਣਨੀ—ਜਾਣਨ, ਜਾਣਦੇ, ਡੂੰਘੀ ਸਾਂਝ ਪਾਉਂਦੇ। ਉਪਾਇ—ਢੰਗ। ਆਧਿ—ਮਨ ਦੇ ਰੋਗ। ਬਿਆਧਿ—ਸਰੀਰ ਦੇ ਰੋਗ। ਉਪਾਧਿ—ਝਗੜੇ, ਠੱਗੀ, ਫ਼ਰੇਬ ਆਦਿਕ। ਰਸ—ਚਸਕੇ। ਧਨੀ—ਮਾਲਕ। ਭਰਮ—ਭਟਕਣਾ। ਪ੍ਰਭ—ਹੇ ਪ੍ਰਭੂ।

***ਅਰਥ : (ਸਲੋਕ)***

ਪ੍ਰ: ਹਜ਼ੂਰ! ਇਸ ਜਗਤ ਵਿਚ ਬਹੁਤ ਘਟ ਜੀਵ ਦੇਖੇ ਜਾਂਦੇ ਹਨ, ਜੋ ਚੌਥੀ ਅਵਸਥਾ ਨੂੰ ਪ੍ਰਾਪਤ ਕਰ ਸਕਦੇ ਹੋਣ, ਇਸ ਦਾ ਅਸਲ ਕਾਰਣ ਕੀ ਹੈ ?

ਉ: ੧. ਹੇ ਭਾਈਓ! ਜਗਤ ਦੇ ਜੀਵਾਂ ਉੱਤੇ ਹਰ ਵਕਤ ਤਿੰਨਾਂ ਗੁਣਾਂ ਦਾ ਪ੍ਰਭਾਵ ਰਹਿੰਦਾ ਹੈ। ਭਾਵ ਇਹ ਤਿੰਨ ਗੁਣ ਸਾਰੇ ਜਗਤ ਵਿਚ ਬਿਆਪ ਰਹੇ ਹਨ। ਇਨ੍ਹਾਂ ਤਿੰਨਾਂ ਗੁਣਾਂ ਤੋਂ ਉਪਰ ਜੋ ਚੌਥਾ ਪਦ ਹੈ, ਉਹ ਤੁਰੀਆ ਪਦ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ, ਜਿਥੇ ਉਹ ਸਦਾ ਪਰਮਾਤਮਾ ਨਾਲ ਜੁੜਿਆ ਰਹਿੰਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਸੰਤ

ਜਨ ਤਿੰਨਾਂ ਗੁਣਾਂ ਦੀ ਮੈਲ ਤੋਂ ਉਪਰ ਹੋ ਗਏ ਹਨ, ਕਿਉਂਕਿ ਜਿਨ੍ਹਾਂ ਦੇ ਮਨ ਵਿਚ ਨਿਰੰਕਾਰ ਵੱਸ ਗਿਆ ਹੁੰਦਾ ਹੈ।੩।

*(ਪਉੜੀ)*

ਪ੍ਰ: ਹੇ ਗੁਰੂ ਜੀ ! ਜੋ ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਹੇਠ ਦੱਬੇ ਹੋਏ ਹਨ, ਆਖ਼ਰ ਉਨ੍ਹਾਂ ਨੂੰ ਕੀ ਫਲ ਮਿਲਦਾ ਹੈ ?

ਉ: ੩. ਹੇ ਭਾਈ ! ਤੀਜ ਦੀ ਥਿੱਤ ਦਾ ਉਪਦੇਸ਼ ਹੈ ਕਿ ਤਿੰਨਾਂ ਗੁਣਾਂ ਵਾਲੇ ਜੋ ਲੋਕ ਹਨ, ਉਨ੍ਹਾਂ ਨੂੰ ਫਲ ਵਿਹੁ ਪੈਂਦਾ ਹੈ। ਭਾਵ ਉਨ੍ਹਾਂ ਨੂੰ ਵਿਸ਼ੇ-ਵਿਕਾਰਾਂ ਰੂਪ ਹੀ ਫਲ ਮਿਲਦੇ ਹਨ। ਉਹ ਲੋਕ ਕਦੇ ਉੱਤਮ ਹੋ ਜਾਂਦੇ ਹਨ, ਭਾਵ ਚੰਗੀ ਅਵਸਥਾ ਮਾਣਦੇ ਹਨ, ਕਦੇ ਨੀਵੀਂ ਅਵਸਥਾ ਵਿਚ ਡਿੱਗ ਕੇ ਨੀਚ ਹੋ ਜਾਂਦੇ ਹਨ।

੪. ਹੇ ਭਾਈਓ ! ਇਨ੍ਹਾਂ ਤਿੰਨਾਂ ਗੁਣਾਂ ਵਿਚ ਵਰਤਣ ਵਾਲੇ ਜੀਵਾਂ ਨੂੰ ਨਰਕ, ਸੁਰਗ, ਦੁੱਖ ਸੁਖ ਭੋਗਣੇ ਪੈਂਦੇ ਹਨ ਅਤੇ ਬਹੁਤ ਹੀ ਭਟਕਣਾ ਲੱਗੀ ਰਹਿੰਦੀ ਹੈ ਅਤੇ ਉਨ੍ਹਾਂ ਨੂੰ ਸਦਾ ਹੀ ਮੌਤ ਮਾਰਦੀ ਰਹਿੰਦੀ ਹੈ।

੫. ਉਨ੍ਹਾਂ ਦੀ ਕਦੇ ਖ਼ੁਸ਼ੀਆਂ ਤੇ ਕਦੇ ਗ਼ਮੀਆਂ ਦੇ ਸਦਾ ਭਰਮਾਂ ਵਿਚ ਹੀ ਹੌਂ-ਹੌਂ ਕਰਦਿਆਂ ਦੀ (ਸਾਰੀ ਉਮਰ ਹੀ ਸੰਸਾਰ ਵਿਚ) ਬੀਤਦੀ ਹੈ।

੬. ਜਿਸ ਮਾਲਕ ਨੇ ਉਨ੍ਹਾਂ ਨੂੰ ਰਚਿਆ ਹੈ, ਉਸ ਦੀ ਕਦੇ ਪਛਾਣ ਹੀ ਨਹੀਂ ਕਰਦੇ। ਹੋਰ ਅਨੇਕਾਂ ਹੀ ਉਪਾਉ (ਯੱਗ, ਤਪ, ਹੱਠ, ਦਾਨ ਆਦਿ) ਸੋਚਦੇ ਤੇ ਕਰਦੇ ਰਹਿੰਦੇ ਹਨ।

੭. ਇਸ ਜੀਵ ਨੂੰ ਦੁਨੀਆਂ ਦੇ ਰਸਾਂ ਚਸ਼ਕਿਆਂ ਦੇ ਕਾਰਨ ਮਨ ਦੇ ਰੋਗ, ਸਰੀਰ ਦੇ ਰੋਗ ਤੇ ਹੋਰ ਝਗੜੇ-ਝਮੇਲੇ ਚੰਬੜੇ ਹੀ ਰਹਿੰਦੇ ਹਨ। ਇਸੇ ਕਰ ਕੇ ਇਸ ਦੇ ਮਨ ਦਾ ਦੁੱਖ ਕਲੇਸ਼ ਮਿਟਦਾ ਹੀ ਨਹੀਂ।

੮. ਉਹ ਮਨੁੱਖ ਇਨ੍ਹਾਂ ਤਾਪਾਂ ਦੇ ਦੁੱਖਾਂ ਨੂੰ ਸਹਾਰਦੇ ਹੋਏ ਵੀ, ਉਸ ਪਾਰਬ੍ਰਹਮ (ਜੋ ਸਭ ਤਰ੍ਹਾਂ ਸਭ ਦਾ ਮਾਲਕ ਹੈ, ਉਸ) ਦੇ ਪ੍ਰਤਾਪ ਨੂੰ ਨਹੀਂ ਬੁੱਝਦੇ। (ਕਿਉਂਕਿ ਇਹ ਸਾਰੀ ਲੁਕਾਈ ਰਸਾਂ ਵਿਚ ਫਸੀ ਹੋਈ ਹੈ।)

੯. ਇਹ ਲੁਕਾਈ, ਏਥੇ ਮੋਹ ਤੇ ਭਰਮ ਵਿਚ ਬਹੁਤ ਡੁੱਬੇ ਰਹਿਣ ਕਰ ਕੇ, ਅੱਗੇ ਜਾ ਕੇ ਵੀ ਉਨ੍ਹਾਂ ਦਾ ਵਾਸਾ ਘੋਰ ਨਰਕ ਵਿਚ ਹੁੰਦਾ ਹੈ।

੧੦. ਅੰਤ ਵਿਚ ਗੁਰੂ ਸਾਹਿਬ ਜੀ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ ਜੀ ! ਕਿਰਪਾ ਕਰ ਕੇ ਮੇਰੀ ਰੱਖਿਆ ਕਰ, ਕਿਉਂਕਿ ਮੈਨੂੰ ਤਾਂ ਕੇਵਲ ਤੇਰੀ ਸਹਾਇਤਾ ਦੀ ਹੀ ਆਸ ਹੈ।੩।

**ਸਲੋਕੁ ॥**

**੧. ਚਤੁਰ ਸਿਆਣਾ ਸੁਘੜੁ ਸੋਇ**
**ਜਿਨਿ ਤਜਿਆ ਅਭਿਮਾਨੁ ॥**
**੨. ਚਾਰਿ ਪਦਾਰਥ ਅਸਟ ਸਿਧਿ**
**ਭਜੁ ਨਾਨਕ ਹਰਿ ਨਾਮੁ ॥੪॥**

**ਪਉੜੀ ॥**

**੩. ਚਤੁਰਥਿ ਚਾਰੇ ਬੇਦ ਸੁਣਿ**
**ਸੋਧਿਓ ਤਤੁ ਬੀਚਾਰੁ ॥**
**੪. ਸਰਬ ਖੇਮ ਕਲਿਆਣ ਨਿਧਿ**
**ਰਾਮ ਨਾਮੁ ਜਪਿ ਸਾਰੁ ॥**
**੫. ਨਰਕ ਨਿਵਾਰੈ ਦੁਖ ਹਰੈ**
**ਤੂਟਹਿ ਅਨਿਕ ਕਲੇਸ ॥**
**੬. ਮੀਚੁ ਹੁਟੈ ਜਮ ਤੇ ਛੁਟੈ**
**ਹਰਿ ਕੀਰਤਨ ਪਰਵੇਸ ॥**
**੭. ਭਉ ਬਿਨਸੈ ਅੰਮ੍ਰਿਤੁ ਰਸੈ**
**ਰੰਗਿ ਰਤੇ ਨਿਰੰਕਾਰ ॥**
**੮. ਦੁਖ ਦਾਰਿਦ ਅਪਵਿਤ੍ਰਤਾ**
**ਨਾਸਹਿ ਨਾਮ ਅਧਾਰ ॥**
**੯. ਸੁਰਿ ਨਰ ਮੁਨਿ ਜਨ ਖੋਜਤੇ**
**ਸੁਖ ਸਾਗਰ ਗੋਪਾਲ ॥**
**੧੦. ਮਨੁ ਨਿਰਮਲੁ ਮੁਖੁ ਊਜਲਾ**
**ਹੋਇ ਨਾਨਕ ਸਾਧ ਰਵਾਲ ॥੪॥**

***ਪਦ ਅਰਥ :*** (ਸਲੋਕੁ)—ਚਤੁਰ—ਅਕਲਮੰਦ। ਸੁਘੜੁ—ਸੁਚੱਜਾ। ਸੋਇ—ਉਹ (ਮਨੁੱਖ)। ਚਾਰਿ ਪਦਾਰਥ—(ਧਰਮ, ਅਰਥ, ਕਾਮ, ਮੋਖ,)। ਅਸਟ—ਅੱਠ। ਸਿਧਿ—ਸਿਧੀਆਂ, ਕਰਾਮਾਤੀ ਤਾਕਤਾਂ। ਭਜੁ—ਸਿਮਰ, ਜਪ।

(ਪਉੜੀ) ਚਤੁਰਥਿ—ਚੌਥੀ ਥਿਤ। ਸੁਣਿ—ਸੁਣ ਕੇ। ਸੋਧਿਓ—ਨਿਰਣਾ ਕੀਤਾ ਹੈ। ਤਤੁ—ਅਸਲ, ਨਚੋੜ। ਖੇਮ—ਖ਼ੁਸ਼ੀਆਂ, ਸੁਖ। ਨਿਧਿ—ਖ਼ਜ਼ਾਨਾ। ਸਾਰੁ—ਸ੍ਰੇਸ਼ਟ। ਜਪਿ—ਜਪ ਕੇ। ਨਿਵਾਰੈ—ਦੂਰ ਕਰਦਾ ਹੈ। ਹਰੈ—ਦੂਰ ਕਰਦਾ ਹੈ। ਤੂਟਹਿ—ਟੁੱਟ ਜਾਂਦੇ ਹਨ। ਮੀਚੁ—ਮੌਤ। ਹੁਟੈ—ਮੁੱਕ ਜਾਂਦੀ ਹੈ, ਥੱਕ ਜਾਂਦੀ ਹੈ। ਤੇ—ਤੋਂ। ਰਸੈ—ਰਸਦਾ ਹੈ, ਰਚ-ਮਿਚ ਜਾਂਦਾ ਹੈ। ਰੰਗਿ—ਰੰਗ ਵਿਚ। ਦਾਰਿਦ—ਦਰਿੱਦਰ, ਗ਼ਰੀਬੀ। ਅਧਾਰ—ਆਸਰੇ। ਸੁਰਿ ਨਰ—ਦੈਵੀ ਗੁਣਾਂ ਵਾਲੇ ਮਨੁੱਖ। ਊਜਲਾ—ਰੌਸ਼ਨ। ਰਵਾਲ—ਧੂੜ।

***ਅਰਥ : (ਸਲੋਕ)***

ਪ੍ਰ: ਐ ਗੁਰੂ ਜੀਉ ! ਤੁਸੀਂ ਸਿਆਣਾ ਮਨੁੱਖ ਕਿਸ ਨੂੰ ਮੰਨਦੇ ਹੋ ?

ਉ: ੧. ਹੇ ਭਾਈਓ ! ਓਹੀ ਮਨੁੱਖ ਅਕਲਮੰਦ, ਸਿਆਣਾ ਤੇ ਸੁਚੱਜਾ ਹੈ, ਜਿਸ ਨੇ ਆਪਣੇ ਅੰਦਰੋਂ ਹੰਕਾਰ ਨੂੰ ਦੂਰ ਕਰ ਦਿੱਤਾ ਹੈ।

੨. ਹੇ ਪਿਆਰਿਆ ! ਹੰਕਾਰ ਛੱਡ ਕੇ ਜੋ ਹਰੀ ਦਾ ਨਾਮ ਭਜਦਾ ਹੈ, ਗੁਰੂ ਸਾਹਿਬ ਜੀ ਕਹਿੰਦੇ ਹਨ, (ਉਸ ਨੂੰ) ਚਾਰੇ ਪਦਾਰਥ ਤੇ ਅੱਠੇ ਸਿੱਧੀਆਂ ਆ ਮਿਲਦੀਆਂ ਹਨ।੪।

*(ਪਉੜੀ)*

ਪ੍ਰ: ਹਜ਼ੂਰ ! ਤੁਸੀਂ ਸੰਸਾਰ ਵਿਚ ਵਿਚਰਦਿਆਂ ਕੀ ਸਿਧਾਂਤ ਸੋਚਿਆ ਹੈ ?

ਉ: ੩. ਹੇ ਭਾਈਓ ! ਸੁਣੋ, ਚੌਥੀ ਥਿਤ ਦੁਆਰਾ (ਇਹ ਉਪਦੇਸ਼ ਹੈ ਕਿ) ਅਸੀਂ ਤਾਂ ਚਾਰੇ ਵੇਦ ਸੁਣ ਕੇ ਇਹ (ਤਤੁ) ਵਿਚਾਰ, ਨਿਰਣੇ ਕੀਤਾ ਹੈ।

੪. ਕਿ ਰਾਮ ਦੇ ਨਾਮ ਦਾ ਸਿਮਰਨ ਸਾਰ ਵਸਤੂ (ਸਭ ਤੋਂ ਕੀਮਤੀ ਸ਼ੈ) ਹੈ, ਜੋ ਸਾਰੇ ਸੁਖਾਂ, ਮੁਕਤੀ ਤੇ ਨਿੱਧੀਆਂ (ਦਾ ਦਾਤਾ) ਹੈ।

੫. (ਅਤੇ ਹੇ ਭਾਈਓ ! ਇਹੋ ਨਾਮ ਹੈ, ਜੋ) ਨਰਕਾਂ ਤੋਂ ਬਚਾਅ ਲੈਂਦਾ ਹੈ ਅਤੇ ਦੁੱਖਾਂ ਨੂੰ (ਹਰੈ) ਦੂਰ ਕਰ ਦੇਂਦਾ ਹੈ ਅਤੇ ਇਸ ਨਾਮ ਦੀ ਬਰਕਤ ਨਾਲ ਅਨੇਕਾਂ ਕਲੇਸ਼ ਮਿਟ ਜਾਂਦੇ ਹਨ।

੬. (ਜਿਸ ਮਨੁੱਖ ਦੇ ਹਿਰਦੇ ਵਿਚ) ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਦਾ ਨਿਵਾਸ ਰਹਿੰਦਾ ਹੈ, ਉਸ ਦੀ ਮੌਤ ਥੱਕ ਜਾਂਦੀ ਹੈ (ਭਾਵ ਫੇਰ ਨਹੀਂ ਵਿਆਪਦੀ) ਅਤੇ ਜਮ ਤੋਂ ਛੁਟਕਾਰਾ ਹੋ ਜਾਂਦਾ ਹੈ, ਕਿਉਂਕਿ ਉਸ ਦਾ ਹਰੀ ਕੀਰਤਨ ਵਿਚ ਪ੍ਰਵੇਸ਼ ਹੋ ਗਿਆ ਹੁੰਦਾ ਹੈ।

੭. ਹੇ ਪਿਆਰਿਓ ! ਉਸ ਨਿਰੰਕਾਰ ਦੇ ਪ੍ਰੇਮ-ਰੰਗ ਵਿਚ ਜੋ (ਰਸੈ) ਰਚ ਜਾਂਦਾ ਹੈ, ਉਸ ਦੇ ਅੰਦਰ ਅੰਮ੍ਰਿਤ-ਰਸ ਚੋਂਦਾ ਰਹਿੰਦਾ ਹੈ, ਭਾਵ ਭਰਿਆ ਰਹਿੰਦਾ ਹੈ ਅਤੇ ਡਰ ਸਾਰਾ ਦੂਰ ਹੋ ਜਾਂਦਾ ਹੈ।

੮. ਹੇ ਪਿਆਰੇ ! ਪਰਮੇਸ਼ਰ ਦੇ ਨਾਮ ਦੇ ਆਸਰੇ ਦੁੱਖ, ਗ਼ਰੀਬੀ ਤੇ ਵਿਕਾਰਾਂ ਦੀ ਮਲੀਨਤਾ ਇਹ ਸਾਰੇ ਹੀ ਨਾਸ ਹੋ ਜਾਂਦੇ ਹਨ।

੯. ਹੇ ਪਿਆਰਿਆ ! ਸੁਰ ਲੋਕ ਤੇ ਮੁਨੀ ਲੋਕ, ਜਿਸ ਸੁਖਾਂ ਦੇ ਸਾਗਰ ਗੋਪਾਲ ਪ੍ਰਭੂ ਨੂੰ ਲੱਭਦੇ ਫਿਰਦੇ ਹਨ, ਪਰ ਉਹ ਪ੍ਰਭੂ ਲੱਭਣਾ ਸੌਖਾ ਹੀ ਹੋ ਜਾਂਦਾ ਹੈ। ਇਸ ਲਈ

੧੦. (ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ !) ਜਦੋਂ ਸਾਧੂ ਦੀ ਧੂੜੀ ਹੋ ਜਾਈਏ, ਇਸ ਤਰ੍ਹਾਂ ਮਨ ਹੰਗਤਾ ਦੀ ਮੈਲ ਤੋਂ ਰਹਿਤ ਹੋ ਜਾਂਦਾ ਹੈ ਅਤੇ ਰੱਬੀ ਦਰਗਾਹੇ ਵੀ ਮੁੱਖ ਉੱਜਲ ਹੋ ਜਾਂਦਾ ਹੈ।੪।

**ਸਲੋਕੁ ॥**

**੧. ਪੰਚ ਬਿਕਾਰ ਮਨ ਮਹਿ ਬਸੇ**
**ਰਾਚੇ ਮਾਇਆ ਸੰਗਿ ॥**
**੨. ਸਾਧਸੰਗਿ ਹੋਇ ਨਿਰਮਲਾ**
**ਨਾਨਕ ਪ੍ਰਭ ਕੈ ਰੰਗਿ ॥੫॥**

**ਪਉੜੀ ॥**

**੩. ਪੰਚਮਿ ਪੰਚ ਪ੍ਰਧਾਨ ਤੇ**
**ਜਿਹ ਜਾਨਿਓ ਪਰਪੰਚੁ ॥**
**੪. ਕੁਸਮ ਬਾਸ ਬਹੁ ਰੰਗੁ ਘਣੋ**
**ਸਭ ਮਿਥਿਆ ਬਲਬੰਚੁ ॥**
**੫. ਨਹ ਜਾਪੈ ਨਹ ਬੂਝੀਐ**
**ਨਹ ਕਛੁ ਕਰਤ ਬੀਚਾਰੁ ॥**
**੬. ਸੁਆਦ ਮੋਹ ਰਸ ਬੇਧਿਓ**
**ਅਗਿਆਨਿ ਰਚਿਓ ਸੰਸਾਰੁ ॥**
**੭. ਜਨਮ ਮਰਣ ਬਹੁ ਜੋਨਿ ਭ੍ਰਮਣ**
**ਕੀਨੇ ਕਰਮ ਅਨੇਕ ॥**
**੮. ਰਚਨਹਾਰੁ ਨਹ ਸਿਮਰਿਓ**
**ਮਨਿ ਨ ਬੀਚਾਰਿ ਬਿਬੇਕ ॥**
**੯. ਭਾਉ ਭਗਤਿ ਭਗਵਾਨ ਸੰਗਿ**
**ਮਾਇਆ ਲਿਪਤ ਨ ਰੰਚ ॥**
**੧੦. ਨਾਨਕ ਬਿਰਲੇ ਪਾਈਅਹਿ**
**ਜੋ ਨ ਰਚਹਿ ਪਰਪੰਚ ॥੫॥**

***ਪਦ ਅਰਥ :*** (ਸਲੋਕੁ) ਪੰਚ ਬਿਕਾਰ—(ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਪੰਜ ਬੁਰਿਆਈਆਂ। ਮਹਿ—ਵਿਚ। ਰਾਚੇ—ਮਸਤ। ਸੰਗਿ—ਨਾਲ। ਰੰਗਿ—(ਪ੍ਰੇਮ) ਰੰਗ ਵਿਚ।

(ਪਉੜੀ) ਪੰਚਮਿ—ਪੰਜਵੀਂ ਥਿਤ। ਪੰਚ—ਸੰਤ ਜਨ। ਤੇ—ਉਹ ਮਨੁੱਖ। ਜਿਹ—ਜਿਨ੍ਹਾਂ ਨੇ। ਪਰਪੰਚੁ—ਜਗਤ ਪਸਾਰਾ। ਕੁਸਮ ਬਾਸ—ਫੁੱਲਾਂ ਦੀ ਸੁਗੰਧੀ। ਮਿਥਿਆ—ਨਾਸਵੰਤ। ਬਲਬੰਚੁ—ਠੱਗੀ। ਜਾਪੈ—ਸੁੱਝਦਾ। ਕਰਤ—ਕਰਦਾ। ਬੇਧਿਓ—ਵਿਝਿਆ ਹੋਇਆ। ਅਗਿਆਨਿ—ਅਗਿਆਨ ਵਿਚ। ਭ੍ਰਮਣ—ਭਟਕਣਾ। ਰਚਨਹਾਰੁ—ਸਿਰਜਨਹਾਰ, ਕਰਤਾਰ। ਮਨਿ—ਮਨ ਵਿਚ। ਬੀਚਾਰਿ—ਵਿਚਾਰ ਕੇ। ਬਿਬੇਕ—ਪਰਖ। ਭਾਉ—ਪ੍ਰੇਮ। ਰੰਚ—ਰਤਾ ਭਰ। ਪਾਈਅਹਿ—ਪਾਏ ਜਾਂਦੇ ਹਨ; ਲੱਭਦੇ ਹਨ। ਰਾਚਹਿ—ਰਚਦੇ, ਮਸਤ ਹੁੰਦੇ।

***ਅਰਥ : (ਸਲੋਕ)***

ਪ੍ਰ: ਹਜ਼ੂਰ ! ਆਪ ਦੇ ਆਖਣ ਮੁਤਾਬਕ ਜੀਵ ਵਿਕਾਰਾਂ ਨਾਲ ਮਲੀਨ ਹੋ ਰਹੇ ਹਨ, ਪਰ ਆਪ ਜੀ ਕੋਈ ਸਾਧਨ ਦੱਸੋ, ਜਿਸ ਕਰ ਕੇ ਇਹ ਨਿਰਮਲ ਹੋ ਸਕਣ ?

ਉ: ੧. ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪੰਜੇ ਵਿਕਾਰ ਵੱਸਦੇ ਹਨ ਅਤੇ ਜੋ ਮਾਇਆ ਦੇ ਮੋਹ ਵਿਚ ਰਚਿਆ ਰਹਿੰਦਾ ਹੈ।

੨. ਗੁਰੂ ਜੀ ਕਹਿੰਦੇ ਹਨ, ਉਹ ਸਾਧੂਆਂ ਦੀ ਸੰਗਤ ਵਿਚ ਜੁੜ ਕੇ ਨਾਮ ਵਿਚ ਪ੍ਰੇਮ ਕਰਨ ਨਾਲ ਵਿਕਾਰਾਂ ਦੀ ਮੈਲ ਤੋਂ ਨਿਰਮਲ ਹੋ ਜਾਂਦਾ ਹੈ।੫।

***(ਪਉੜੀ)***

ਪ੍ਰ: ਹਜ਼ੂਰ ! ਗੁਰਮਤਿ ਅਨੁਸਾਰ ਸਹੀ ਸੰਤ ਕਿਸ ਨੂੰ ਮੰਨਿਆ ਜਾਂਦਾ ਹੈ ?

ਉ: ੩. (ਹੇ ਭਾਈ ! ਪੰਚਮੀ ਥਿੱਤ ਦੁਆਰਾ ਉਪਦੇਸ਼ ਹੈ ਕਿ ਜਗਤ ਵਿਚ) ਉਹ ਸੰਤ ਜਨ ਸ੍ਰੇਸ਼ਟ ਮੰਨੇ ਜਾਂਦੇ ਹਨ, ਜਿਨ੍ਹਾਂ ਨੇ ਇਸ ਜਗਤ ਪਸਾਰੇ ਨੂੰ ਇਉਂ ਸਮਝ ਲਿਆ ਹੈ।

੪. ਕਿ ਇਹ ਸਾਰਾ ਜਗਤ ਹੀ ਫੁੱਲਾਂ ਦੀ ਸੁਗੰਧੀ ਵਾਂਗ ਹੈ, ਭਾਵੇਂ ਇਹ ਅਨੇਕਾਂ ਹੀ ਰੰਗਾਂ ਵਾਲਾ ਹੈ, ਫਿਰ ਵੀ ਇਹ ਸਾਰਾ ਨਾਸਵੰਤ ਅਤੇ ਠੱਗੀ ਹੀ ਹੈ।

੫-੬. ਪਰ ਹੇ ਭਾਈਓ ! ਤੱਕੋ, ਇਹ ਜੀਵ ਸੰਸਾਰ ਨੂੰ ਠੱਗੀ ਰੂਪ

ਜਾਣਦਾ ਹੋਇਆ ਭੀ ਮੋਹ ਵਿਚ ਤੇ ਸੰਸਾਰਕ ਪਦਾਰਥਾਂ ਦੇ ਸੁਆਦਾਂ ਵਿਚ ਵਿੰਨ੍ਹਿਆ ਪਿਆ ਹੈ ਤੇ ਅਗਿਆਨ ਵਿਚ ਰਚ ਰਿਹਾ ਹੈ। ਇਸ ਨੂੰ ਸਹੀ ਜੀਵਨ-ਜੁਗਤੀ ਸੁਝਦੀ ਨਹੀਂ ਅਤੇ ਇਹ ਸਮਝਦਾ ਹੀ ਨਹੀਂ ਅਤੇ ਨਾ ਕਦੇ ਇਹ ਵਿਚਾਰ ਹੀ ਕਰਦਾ ਹੈ।

੭. (ਕਿ ਮੈਂ) ਅਨੇਕਾਂ ਕਰਮ ਕਰਦਿਆਂ ਹੋਇਆਂ ਭੀ ਅਨੇਕਾਂ ਜੂਨਾਂ ਵਿਚ ਜਨਮ ਮਰਨ ਦੀਆਂ ਭੁਆਟਣੀਆਂ ਲਈਆਂ ਹਨ।

੮. ਪਰ (ਰਚਨਹਾਰੁ) ਪਰਮੇਸ਼ਰ ਨੂੰ ਕਦੇ ਨਹੀਂ ਸਿਮਰਿਆ ਅਤੇ ਨਾ ਹੀ ਕਦੇ ਵਿਵੇਕ ਵਾਲੀ ਵਿਚਾਰ ਹੀ ਕੀਤੀ ਹੈ।

੯. ਹੇ ਭਾਈ! ਜੋ ਭਗਵਾਨ ਦੀ ਪ੍ਰੇਮਾ-ਭਗਤੀ ਦੇ ਸੰਗੀ ਹੋ ਗਏ ਹਨ, ਉਹ ਮਾਇਆ ਨਾਲ ਰਤਾ ਭਰ ਵੀ ਲਿਪਾਇਮਾਨ ਨਹੀਂ ਹੋਏ।

੧੦. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਐਸੇ ਪੁਰਖ ਵਿਰਲੇ ਹਨ, ਜੋ ਇਸ ਝੂਠੇ ਸੰਸਾਰ ਵਿਚ ਖੱਚਤ ਨਹੀਂ ਹੁੰਦੇ।੫।

**ਸਲੋਕੁ ॥**

**੧. ਖਟ ਸਾਸਤ੍ਰ ਊਚੌ ਕਹਹਿ**
**ਅੰਤੁ ਨ ਪਾਰਾਵਾਰ ॥**
**੨. ਭਗਤ ਸੋਹਹਿ ਗੁਣ ਗਾਵਤੇ**
**ਨਾਨਕ ਪ੍ਰਭ ਕੈ ਦੁਆਰ ॥੬॥**

**ਪਉੜੀ ॥**

**੩. ਖਸਟਮਿ ਖਟ ਸਾਸਤ੍ਰ ਕਹਹਿ**
**ਸਿੰਮ੍ਰਿਤਿ ਕਥਹਿ ਅਨੇਕ ॥**
**੪. ਊਤਮੁ ਊਚੌ ਪਾਰਬ੍ਰਹਮੁ**
**ਗੁਣ ਅੰਤੁ ਨ ਜਾਣਹਿ ਸੇਖ ॥**
**੫. ਨਾਰਦ ਮੁਨਿ ਜਨ ਸੁਕ ਬਿਆਸ**
**ਜਸੁ ਗਾਵਤ ਗੋਬਿੰਦ ॥**
**੬. ਰਸ ਗੀਧੇ ਹਰਿ ਸਿਉ ਬੀਧੇ**
**ਭਗਤ ਰਚੇ ਭਗਵੰਤ ॥**
**੭. ਮੋਹ ਮਾਨ ਭ੍ਰਮੁ ਬਿਨਸਿਓ**
**ਪਾਈ ਸਰਨਿ ਦਇਆਲ ॥**
**੮. ਚਰਨ ਕਮਲ ਮਨਿ ਤਨਿ ਬਸੇ**
**ਦਰਸਨੁ ਦੇਖਿ ਨਿਹਾਲ ॥**
**੯. ਲਾਭੁ ਮਿਲੈ ਤੋਟਾ ਹਿਰੈ**
**ਸਾਧਸੰਗਿ ਲਿਵ ਲਾਇ ॥**
**੧੦. ਖਾਟਿ ਖਜਾਨਾ ਗੁਣ ਨਿਧਿ ਹਰੇ**
**ਨਾਨਕ ਨਾਮੁ ਧਿਆਇ ॥੬॥**

***ਪਦ ਅਰਥ :*** (ਸਲੋਕੁ) ਖਟ—ਛੇ। ਖਟ ਸਾਸਤ੍ਰ—ਸਾਂਖ, ਯੋਗ, ਨਿਆਇ, ਵੈਸ਼ੇਸਿਕ, ਮੀਮਾਂਸਾ, ਵੇਦਾਂਤ। ਪਾਰਾਵਾਰ—ਪਾਰ ਅਵਾਰ, ਪਾਰਲਾ ਉਰਲਾ ਬੰਨਾ। ਸੋਹਹਿ—ਸੋਭਦੇ ਹਨ। ਕੈ ਦੁਆਰਿ—ਦੇ ਦਰ ਉੱਤੇ।

(ਪਉੜੀ) ਖਸਟਮਿ—ਛੇਵੀਂ ਥਿਤਿ। ਕਥਹਿ—ਬਿਆਨ ਕਰਦੀਆਂ ਹਨ। ਸੇਖ—ਸ਼ੇਸ਼ਨਾਗ ਆਪਣੇ ਹਜ਼ਾਰ ਮੂੰਹਾਂ ਰਾਹੀਂ ਪਰਮੇਸ਼ਰ ਦਾ ਨਿਤ ਨਵਾਂ ਨਾਮ ਉਚਾਰਦਾ ਦੱਸਿਆ ਜਾਂਦਾ ਹੈ। ਗੁਣ ਅੰਤੁ—ਗੁਣਾਂ ਦਾ ਅੰਤ। ਨਾਰਦ—ਬ੍ਰਹਮਾ ਦੇ ਦਸ ਪੁੱਤਰਾਂ ਵਿਚੋਂ ਇਕ, ਉਸ ਦੇ ਪੱਟ ਵਿਚੋਂ ਜੰਮਿਆ। ਮਨੁੱਖਾਂ ਤੇ ਦੇਵਤਿਆਂ ਦੇ ਵਿਚਕਾਰ ਵਿਚੋਲਾ, ਇਨ੍ਹਾਂ 'ਚ ਝਗੜਾ ਪਾਉਣ ਵਿਚ ਖ਼ੁਸ਼ ਰਹਿੰਦਾ ਹੈ। 'ਵੀਣਾ' ਇਸੇ ਬਣਾਈ ਸੀ। ਇਹ ਇਕ ਸਿੰਮ੍ਰਿਤੀ ਦਾ ਭੀ ਕਰਤਾ ਹੈ। ਸੁਕ—ਬਿਆਸ ਦਾ ਪੁੱਤਰ ਜੰਮਦਾ ਹੀ ਗਿਆਨਵਾਨ ਸੀ; ਅਪੱਛਰਾ (ਰੰਭਾ) ਨੇ ਬੜਾ ਭਰਮਾਇਆ, ਪਰ ਡੋਲਿਆ ਨਹੀਂ। ਰਾਜਾ ਪਰੀਛਤ ਨੂੰ ਭਾਗਵਤ ਪੁਰਾਣ ਇਸ ਨੇ ਸੁਣਾਇਆ ਸੀ। ਗੀਧੇ—ਭਿੱਜੇ ਹੋਏ। ਬੀਧੇ—ਵਿਝੇ ਹੋਏ। ਭਗਵੰਤ—ਭਗਵਾਨ (ਦੀ ਭਗਤੀ ਵਿਚ)। ਮਨਿ—ਮਨ ਵਿਚ। ਤਨਿ—ਤਨ ਵਿਚ, ਹਿਰਦੇ ਵਿਚ। ਦੇਖਿ—ਦੇਖ ਕੇ। ਹਿਰੈ—ਦੂਰ ਹੋ ਜਾਂਦਾ ਹੈ। ਲਿਵ ਲਾਇ—ਲਿਵ ਲਾ ਕੇ, ਸੁਰਤਿ ਜੋੜ ਕੇ। ਖਾਟਿ—ਖੱਟ ਕੇ। ਗੁਣ ਨਿਧਿ—ਗੁਣਾਂ ਦਾ ਭੰਡਾਰ।

***ਅਰਥ : (ਸਲੋਕ)***

ਪ੍ਰ: ਹਜ਼ੂਰ! ਉਸ ਪਰਮਾਤਮਾ ਬਾਰੇ ਛੇ ਸ਼ਾਸਤ੍ਰਾਂ ਦੀ ਕੀ ਰਾਇ ਹੈ?

ਉ: ੧. ਹੇ ਭਾਈਓ! ਛੇ ਸ਼ਾਸਤ੍ਰ ਆਦਿ (ਧਾਰਮਕ ਪੁਸਤਕਾਂ) ਉੱਚੀ (ਪੁਕਾਰ ਕੇ) ਆਖਦੀਆਂ ਹਨ ਕਿ ਉਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਨਾ ਹੀ ਉਸ ਦੀ ਹਸਤੀ ਦਾ ਉਰਲਾ ਤੇ ਪਾਰਲਾ ਬੰਨਾ ਲੱਭ ਸਕਦਾ ਹੈ।

ਪ੍ਰ: ਐ ਗੁਰੂ ਜੀ! ਜੋ ਉਸ ਦੀ ਭਗਤੀ ਕਰਨ ਵਾਲੇ ਹਨ, ਉਨ੍ਹਾਂ ਨੂੰ ਕੀ ਲਾਭ ਹੋਇਆ, ਜਦ ਕਿ ਉਸ ਦਾ ਅੰਤ ਹੀ ਨਹੀਂ ਪਾਇਆ ਜਾ ਸਕਦਾ?

ਉ: ੨. ਗੁਰੂ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਹ ਪਰਮਾਤਮਾ ਦੀ ਭਗਤੀ ਕਰਨ ਵਾਲੇ ਜੋ ਬੰਦੇ ਹਨ, ਉਹ ਪਰਮੇਸ਼ਰ ਦੇ ਦਰਬਾਰ ਵਿਚ ਉਸ ਦੇ ਗੁਣਾਂ ਨੂੰ ਗਾਉਂਦੇ ਹੋਏ ਸੋਭਾ ਪਾਉਂਦੇ ਹਨ।੬।

***(ਪਉੜੀ)***

ਪ੍ਰ: ਹੇ ਗੁਰੂ ਜੀ! ਜੇ ਇਕੱਲੇ ਛੇ ਸ਼ਾਸਤ੍ਰ ਉਸ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦੇ, ਤਾਂ ਫਿਰ ਚਾਰੇ ਵੇਦ, ਛੇ ਸ਼ਾਸਤ੍ਰ ਸਤਾਈ ਸਿੰਮ੍ਰਿਤੀਆਂ, ਨਾਰਦ, ਸੁਕ, ਬਿਆਸ ਆਦਿ ਸਾਰੇ ਇਕੱਠੇ ਰਲ ਕੇ ਉਸ ਪ੍ਰਭੂ ਦੇ ਗੁਣਾਂ ਨੂੰ ਇੰਜ ਆਖਣ ਤਾਂ ਗੁਣ ਬਿਆਨ ਕੀਤੇ ਜਾ ਸਕਦੇ ਹਨ?

ਉ: ੩. ਹੇ ਭਾਈਓ! ਸੁਣੋ, ਛੇਵੀਂ ਥਿੱਤ ਦੁਆਰਾ ਉਪਦੇਸ਼ ਇਹ ਹੈ ਕਿ ਛੇ ਸ਼ਾਸਤ੍ਰ ਭੀ ਆਖਦੇ ਹਨ ਅਤੇ ਅਨੇਕਾਂ ਸਿੰਮ੍ਰਿਤੀਆਂ ਭੀ ਆਖਦੀਆਂ ਹਨ ਕਿ—

੪. ਉਹ (ਪਾਰਬ੍ਰਹਮੁ) ਪਰਮੇਸ਼ਰ ਤੋਂ ਉੱਤਮ ਹੈ ਤੇ ਉੱਚਾ ਹੈ। ਉਸ ਦੇ ਸਾਰੇ ਗੁਣਾਂ ਦੇ ਅੰਤ ਨੂੰ ਸ਼ੇਸ਼ਨਾਗ ਭੀ ਨਹੀਂ ਜਾਣ ਸਕਦਾ। ਭਾਵੇਂ ਉਹ ਨਵੇਂ ਤੋਂ ਨਵੇਂ ਨਾਮ ਉਚਾਰਦਾ ਹੈ।

੫. ਹੇ ਭਾਈ! ਨਾਰਦ ਰਿਸ਼ੀ, ਅਨੇਕਾਂ ਮੁਨੀ ਲੋਕ, ਸੁਖਦੇਵ ਅਤੇ ਬਿਆਸ (ਆਦਿਕ ਰਿਸ਼ੀ) ਉਸ ਗੋਬਿੰਦ ਦੀ ਸਿਫ਼ਤਿ-ਸਾਲਾਹ ਗਾਉਂਦੇ ਹਨ।

੬. ਪਰ ਹੇ ਭਾਈਓ! ਉਸ ਭਗਵਾਨ ਦੇ ਭਗਤ (ਇਸ ਅੰਤ ਪਾਉਣ ਦੀ ਗਿਣਤੀ ਦੇ ਚੱਕ੍ਰ ਵਿਚ ਨਹੀਂ ਪੈਂਦੇ, ਉਹ ਤਾਂ ਕੇਵਲ ਉਸ ਦੇ ਨਾਮ) ਰਸ ਵਿਚ ਗਿੱਝੇ ਹੋਏ, ਉਸ ਦੀ ਯਾਦ ਵਿਚ (ਸਦਾ ਹੀ) ਪ੍ਰੋਤੇ ਰਹਿੰਦੇ ਹਨ ਤੇ ਉਸ ਭਗਵੰਤ ਦੀ ਭਗਤੀ ਵਿਚ ਮਸਤ ਰਹਿੰਦੇ ਹਨ।

ਪ੍ਰ: ਗੁਰੂ ਜੀ! ਅਜੇਹੇ ਭਗਤਾਂ ਦੀ ਪਛਾਣ ਕੀ ਹੈ?

ਉ: ੭. ਹੇ ਮਿੱਤਰੋ! ਉਨ੍ਹਾਂ ਦੇ ਅੰਦਰੋਂ ਮਾਇਆ ਦਾ ਮੋਹ, ਅਹੰਕਾਰ ਤੇ ਭਟਕਣਾ ਸਭੋ ਕੁਝ ਨਾਸ ਹੋ ਗਿਆ ਹੈ, ਕਿਉਂਕਿ ਉਨ੍ਹਾਂ ਨੇ ਦਿਆਲੂ ਪ੍ਰਭੂ ਦੀ ਸ਼ਰਨ ਜੁ ਪ੍ਰਾਪਤ ਕਰ ਲਈ ਹੈ।

੮. ਉਨ੍ਹਾਂ ਦੇ ਮਨ ਵਿਚ, ਹਿਰਦੇ ਵਿਚ ਪਰਮੇਸ਼ਰ ਦੇ ਸੋਹਣੇ ਚਰਨ ਵੱਸ ਪਏ ਹਨ, ਜਿਨ੍ਹਾਂ ਦਾ ਸਦਕਾ ਪ੍ਰਭੂ ਦੇ ਦਰਸ਼ਨ ਕਰਕੇ ਉਨ੍ਹਾਂ ਦਾ ਮਨ ਅਤੇ ਤਨ ਖਿੜ ਪਿਆ ਹੈ, ਉਹ ਹੁਣ ਉਸ ਵਾਹਿਗੁਰੂ ਦਾ ਦਰਸ਼ਨ ਦੇਖ-ਦੇਖ ਕੇ ਨਿਹਾਲ ਹੋ ਰਹੇ ਹਨ।

੯. (ਸੋ, ਹੇ ਪਿਆਰੇ! ਜੇ ਕਰ ਤੂੰ ਭੀ ਉਨ੍ਹਾਂ ਵਾਂਗ) ਸਾਧ ਸੰਗਤ ਦੀ ਰਾਹੀਂ ਸੁਰਤਿ ਜੋੜੇਂਗਾ ਤਾਂ ਫਿਰ ਤੈਨੂੰ ਭੀ ਲਾਹਾ ਮਿਲੇਗਾ ਅਤੇ ਤੋਟਾ ਦੂਰ ਹੋ ਜਾਏਗਾ। ਭਾਵ ਇਉਂ ਆਤਮਕ ਉੱਚਾ ਜੀਵਨ ਰੂਪ ਲਾਭ ਖੱਟ ਲਈਦਾ ਹੈ ਤੇ ਵਿਕਾਰਾਂ ਵਿਚ ਪਇਆਂ ਜੋ ਜੀਵਨ ਵਿਚ ਘਾਟ ਪੈ ਰਹੀ ਹੈ, ਉਹ ਘਾਟ ਦੂਰ ਹੋ ਜਾਂਦੀ ਹੈ।

੧੦. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਲਈ ਤੂੰ ਨਾਮ ਨੂੰ ਧਿਆ ਕੇ ਗੁਣਾਂ ਦੇ ਖ਼ਜ਼ਾਨੇ ਹਰੀ ਦੀ ਪ੍ਰਾਪਤੀ ਰੂਪ ਖ਼ਜ਼ਾਨਾ ਖੱਟ ਲੈ।੬।

**ਸਲੋਕੁ ॥**

**੧. ਸੰਤ ਮੰਡਲ ਹਰਿ ਜਸੁ ਕਥਹਿ**
**ਬੋਲਹਿ ਸਤਿ ਸੁਭਾਇ ॥**
**੨. ਨਾਨਕ ਮਨੁ ਸੰਤੋਖੀਐ**
**ਏਕਸੁ ਸਿਉ ਲਿਵ ਲਾਇ ॥੭॥**

**ਪਉੜੀ ॥**

**੩. ਸਪਤਮਿ ਸੰਚਹੁ ਨਾਮ ਧਨੁ**
**ਟੂਟਿ ਨ ਜਾਹਿ ਭੰਡਾਰ ॥**
**੪. ਸੰਤਸੰਗਤਿ ਮਹਿ ਪਾਈਐ**
**ਅੰਤੁ ਨ ਪਾਰਾਵਾਰ ॥**
**੫. ਆਪੁ ਤਜਹੁ ਗੋਬਿੰਦ ਭਜਹੁ**
**ਸਰਨਿ ਪਰਹੁ ਹਰਿ ਰਾਇ ॥**
**੬. ਦੂਖ ਹਰੈ ਭਵਜਲੁ ਤਰੈ**
**ਮਨ ਚਿੰਦਿਆ ਫਲੁ ਪਾਇ ॥**
**੭. ਆਠ ਪਹਰ ਮਨਿ ਹਰਿ ਜਪੈ**
**ਸਫਲੁ ਜਨਮੁ ਪਰਵਾਣੁ ॥**
**੮. ਅੰਤਰਿ ਬਾਹਰਿ ਸਦਾ ਸੰਗਿ**
**ਕਰਨੈਹਾਰੁ ਪਛਾਣੁ ॥**
**੯. ਸੋ ਸਾਜਨੁ ਸੋ ਸਖਾ ਮੀਤੁ**
**ਜੋ ਹਰਿ ਕੀ ਮਤਿ ਦੇਇ ॥**
**੧੦. ਨਾਨਕ ਤਿਸੁ ਬਲਿਹਾਰਣੈ**
**ਹਰਿ ਹਰਿ ਨਾਮੁ ਜਪੇਇ ॥੭॥**

***ਪਦ ਅਰਥ :*** (ਸਲੋਕੁ) ਮੰਡਲ—ਮੰਡਲੀਆਂ, ਸਮੂੰਹ। ਜਸੁ—ਸਿਫ਼ਤਿ-ਸਾਲਾਹ। ਸੁਭਾਇ—ਪ੍ਰੇਮ ਵਿਚ। ਭਾਉ—ਪ੍ਰੇਮ। ਲਿਵ—ਲਗਨ।

(ਪਉੜੀ) ਸਪਤਮਿ—ਸੱਤਵੀਂ ਥਿਤਿ। ਸੰਚਹੁ—ਇਕੱਠਾ ਕਰੋ। ਨ ਜਾਹਿ—ਨਹੀਂ ਜਾਂਦੇ। ਭੰਡਾਰ—ਖ਼ਜ਼ਾਨੇ। ਮਹਿ—ਵਿਚ। ਪਾਈਐ—ਮਿਲਦਾ ਹੈ। ਆਪੁ—ਆਪਾ-ਭਾਵ, ਹੰਕਾਰ। ਹਰੈ—ਦੂਰ ਕਰਦਾ ਹੈ। ਭਵਜਲੁ—ਸਮੁੰਦਰ, ਸੰਸਾਰ। ਚਿੰਦਿਆ—ਚਿਤਵਿਆ ਹੋਇਆ। ਮਨਿ—ਮਨ ਵਿਚ। ਸੰਗਿ—ਨਾਲ। ਪਛਾਣੂ—ਸਾਥੀ। ਸਖਾ—ਮਿੱਤਰ। ਦੇਇ—ਦੇਂਦਾ ਹੈ। ਜਪੇਇ—ਜਪਦਾ ਹੈ।

***ਅਰਥ : (ਸਲੋਕ)***

ਪ੍ਰ: ਐ ਗੁਰੂ ਜੀ! ਸੰਤਾਂ ਦੇ ਮਨ ਨੂੰ ਸ਼ਾਂਤੀ ਕਿਵੇਂ ਪ੍ਰਾਪਤ ਹੁੰਦੀ ਹੈ?

ਉ: ੧. ਹੇ ਭਾਈ! ਉਹ ਸੰਤ ਜਨ, ਸਦਾ ਹੀ ਸੰਤਾਂ ਦੀ ਮੰਡਲੀ (ਸੰਗਤ) ਵਿਚ ਰਲ ਕੇ ਹਰੀ ਦਾ ਜਸ ਕਰਦੇ ਹਨ ਅਤੇ ਪ੍ਰੇਮ ਵਿਚ ਮਸਤ ਹੋ ਟਿਕ ਕੇ ਸਦਾ ਸਤਿ ਰਹਿਣ ਵਾਲੇ ਪ੍ਰਭੂ ਦੇ ਗੁਣਾਂ ਦਾ ਉਚਾਰਨ ਕਰਦੇ ਰਹਿੰਦੇ ਹਨ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਕ ਪਰਮਾਤਮਾ ਵਿਚ ਸੁਰਤਿ ਜੋੜੀ ਰਖਿਆਂ, ਉਨ੍ਹਾਂ (ਸੰਤਾਂ ਦਾ) ਮਨ ਸਦਾ ਹੀ ਸ਼ਾਂਤ ਰਹਿੰਦਾ ਹੈ।੭।

***(ਪਉੜੀ)***

ਪ੍ਰ: ਹੇ ਗੁਰੂ ਜੀ! ਸੱਤਵੀਂ ਥਿੱਤ ਦਾ ਉਪਦੇਸ਼ ਕੀ ਹੈ?

ਉ: ੩. ਹੇ ਭਾਈ! ਸੱਤਵੀਂ ਥਿਤ ਦੁਆਰਾ ਉਪਦੇਸ਼ ਇਹੋ ਹੈ ਕਿ (ਉਸ ਪਰਮੇਸ਼ਰ ਦਾ) ਨਾਮ-ਧਨ ਇਕੱਠਾ ਕਰੋ, ਕਿਉਂਕਿ ਨਾਮ-ਧਨ ਦੇ ਖ਼ਜ਼ਾਨੇ ਅਮੁੱਕ ਹਨ, ਕਦੇ ਮੁੱਕਦੇ ਹੀ ਨਹੀਂ।

ਪ੍ਰ: ਹਜ਼ੂਰ! ਇਸ ਖ਼ਜ਼ਾਨੇ ਨੂੰ ਲੱਭੀਏ ਕਿਥੋਂ?

ਉ: ੪. ਹੇ ਪਿਆਰਿਓ! (ਇਹ ਅਮੁੱਕ ਖ਼ਜ਼ਾਨਾ) ਜਿਸ ਦਾ ਨਾ ਅੰਤ ਹੈ, ਨਾ ਹੀ ਪਾਰਾਵਰ ਹੈ, ਇਹ ਸੰਤਾਂ ਦੀ ਸੰਗਤ ਵਿਚੋਂ ਹੀ ਪਾਇਆ ਜਾਂਦਾ ਹੈ।

ਪ੍ਰ: ਹਜ਼ੂਰ! ਇਸ ਸੰਤ ਮੰਡਲ ਵਿਚ ਪੁੱਜ ਕੇ ਸਾਧਨ ਕੀ ਕਰਨਾ ਪੈਂਦਾ ਹੈ?

ਉ: ੫. ਹੇ ਸੱਜਣੋ! ਸੰਤਾਂ ਦੀ ਸੰਗਤ ਵਿਚ ਜਾ ਕੇ ਆਪਾ-ਭਾਵ ਦੂਰ ਕਰੋ ਅਤੇ ਪਰਮੇਸ਼ਰ ਦਾ ਭਜਨ ਕਰਦੇ ਰਹੋ, ਫਿਰ ਉਸੇ ਪ੍ਰਭੂ ਪਾਤਸ਼ਾਹ ਦੀ ਸਦਾ ਸ਼ਰਨ ਵਿਚ ਪਏ ਰਹੋ।

ਪ੍ਰ: ਇਸ ਦਾ ਫਲ ਕੀ ਮਿਲੇਗਾ ?

ਉ: ੬. ਹੇ ਪਿਆਰੇ! (ਜਿਹੜਾ ਮਨੁੱਖ ਉਸ ਪ੍ਰਭੂ ਦੀ ਸ਼ਰਨ ਵਿਚ ਪਿਆ ਰਹਿੰਦਾ ਹੈ) ਉਹ ਆਪਣੇ ਸਾਰੇ ਦੁੱਖ ਦੂਰ ਕਰ ਲੈਂਦਾ ਹੈ, (ਸੰਸਾਰ) ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ਅਤੇ ਮਨ-ਇੱਛਤ ਫਲ ਦੀ ਪ੍ਰਾਪਤੀ ਕਰ ਲੈਂਦਾ ਹੈ।

੭. ਹੇ ਭਾਈਓ! (ਇਹ ਸਭੋ ਕੁਝ ਦੀ ਪ੍ਰਾਪਤੀ ਤਦੋਂ ਹੁੰਦੀ ਹੈ ਜਦੋਂ ਉਹ) ਅੱਠੇ ਪਹਿਰ ਮਨ ਵਿਚ ਪਰਮੇਸ਼ਰ ਦਾ ਨਾਮ ਜਪਦਾ ਹੈ। (ਬਸ) ਉਸ ਦਾ ਜਨਮ ਸਫਲ ਅਤੇ ਉਹ ਰੱਬੀ ਦਰਗਾਹ ਵਿਚ ਕਬੂਲ ਹੋਏਗਾ।

੮. ਹੇ ਭਾਈ! ਜਿਹੜਾ ਪਰਮੇਸ਼ਰ ਹਰੇਕ ਜੀਵ ਦੇ ਅੰਦਰ-ਬਾਹਰ ਸਦਾ ਨਾਲ ਵੱਸਦਾ ਹੈ, ਉਹ ਸਿਰਜਨਹਾਰ ਪ੍ਰਭੂ ਉਸ ਦਾ ਮਿੱਤਰ ਬਣ ਜਾਂਦਾ ਹੈ।

ਪ੍ਰ: ਹੇ ਗੁਰੂ ਜੀ! ਆਪ ਬਾਣੀ ਵਿਚ ਬਾਰ-ਬਾਰ ਇਸੇ ਗੱਲ ਨੂੰ ਦੁਹਰਾਂਦੇ ਹੋ ਕਿ ਸੰਸਾਰ ਵਿਚ ਕੋਈ ਭੀ ਕਿਸੇ ਦਾ ਸੱਜਣ, ਸਾਥੀ, ਮਿੱਤਰ ਨਹੀਂ। ਕੀ ਤੁਸੀਂ ਕਿਸੇ ਨੂੰ ਆਪਣਾ ਸੱਜਣ, ਮਿੱਤਰ ਸਮਝਿਆ ਭੀ ਹੈ ?

ਉ: ੯. (ਹਾਂ ਜ਼ਰੂਰ! ਹੇ ਭਾਈ! ਜਿਹੜਾ ਭੀ ਮਨੁੱਖ ਸਾਨੂੰ ਉਸ) ਪਰਮੇਸ਼ਰ ਦਾ ਨਾਮ ਜਪਣ ਦੀ ਮੱਤ ਦੇਂਦਾ ਹੈ, ਸਾਡਾ ਤਾਂ ਅਸਲੀ ਸੱਜਣ, ਸਾਥੀ, ਮਿੱਤਰ ਉਹੋ ਹੀ ਹੈ।

੧੦. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਮੈਂ ਤਾਂ ਉਸ ਤੋਂ ਭੀ (ਸਦਾ) ਸਦਕੇ ਜਾਂਦਾ ਹਾਂ, ਜੋ ਮਨੁੱਖ ਇਹ ਸੁਮੱਤ ਲੈ ਕੇ ਵਾਹਿਗੁਰੂ ਜੀ ਦਾ ਨਾਮ ਜਪਦਾ ਹੈ।੭।

**ਸਲੋਕੁ ॥**

**੧. ਆਠ ਪਹਰ ਗੁਨ ਗਾਈਅਹਿ**
**ਤਜੀਅਹਿ ਅਵਰਿ ਜੰਜਾਲ ॥**
**੨. ਜਮਕੰਕਰੁ ਜੋਹਿ ਨ ਸਕਈ**
**ਨਾਨਕ ਪ੍ਰਭੂ ਦਇਆਲ ॥੮॥**

**ਪਉੜੀ ॥**

**੩. ਅਸਟਮੀ ਅਸਟ ਸਿਧਿ ਨਵ ਨਿਧਿ ॥**
**੪. ਸਗਲ ਪਦਾਰਥ ਪੂਰਨ ਬੁਧਿ ॥**
**੫. ਕਵਲ ਪ੍ਰਗਾਸ ਸਦਾ ਆਨੰਦ ॥**
**੬. ਨਿਰਮਲ ਰੀਤਿ ਨਿਰੋਧਰ ਮੰਤ ॥**
**੭. ਸਗਲ ਧਰਮ ਪਵਿਤ੍ਰ ਇਸਨਾਨੁ ॥**
**੮. ਸਭ ਮਹਿ ਊਚ ਬਿਸੇਖ ਗਿਆਨੁ ॥**
**੯. ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥**
**੧੦. ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥੮॥**

***ਪਦ ਅਰਥ :*** (ਸਲੋਕੁ)—ਗਾਈਅਹਿ—ਜੇ ਗਾਏ ਜਾਣ। ਤਜੀਅਹਿ—ਜੇ ਤਜੇ ਜਾਣ। ਅਵਰਿ—ਹੋਰ। ਜੰਜਾਲ—ਮਾਇਆ ਵਿਚ ਫਸਾਉਣ ਵਾਲੇ ਬੰਧਨ। ਜਮਕੰਕਰੁ—[ਕਿੰਕਰੁ—ਨੌਕਰ] ਜਮ ਦਾ ਸੇਵਕ, ਜਮਦੂਤ। ਜੋਹਿ ਨ ਸਕਈ—ਤਕ ਨਹੀਂ ਸਕਦਾ।

(ਪਉੜੀ) ਅਸਟ—ਅੱਠ। ਸਿਧਿ—ਸਿੱਧੀਆਂ। ਨਵ—ਨੌਂ। ਨਿਧਿ—ਖ਼ਜ਼ਾਨੇ। ਪੂਰਨ—ਮੁਕੰਮਲ, ਜੋ ਕਦੇ ਭੀ ਉਕਾਈ ਨਾ ਖਾਏ। ਬੁਧਿ—ਅਕਲ। ਕਵਲ—ਹਿਰਦਾ-ਕੌਲ। ਰੀਤਿ—ਮਰਯਾਦਾ, ਜੀਵਨ ਜੁਗਤਿ। ਨਿਰੋਧਰ—ਜਿਸ ਦਾ ਅਸਰ ਰੋਕਿਆ ਨਾ ਜਾ ਸਕੇ।[੧] ਮੰਤ—ਮੰਤਰ। ਬਿਸੇਖ—ਵਿਸ਼ੇਸ਼, ਉਚੇਚਾ। ਸੰਗਿ—ਨਾਲ, ਸੰਗਤ ਵਿਚ। ਜਪਿ—ਜਪ ਕੇ। ਰੰਗਿ—ਪ੍ਰੇਮ ਵਿਚ।

***ਅਰਥ : (ਸਲੋਕ)***

ਪ੍ਰ: ਹੇ ਗੁਰੂ ਜੀ! ਜਮਦੂਤਾਂ ਦੀ ਤਾੜਨਾ ਬੜੀ ਭਿਆਨਕ ਸੁਣੀਦੀ ਹੈ, ਇਸ ਤੋਂ ਕਿਵੇਂ ਬਚਿਆ ਜਾਏ ?

ਉ: ੧. ਹੇ ਪਿਆਰੇ! ਜੇਕਰ ਅੱਠੇ ਪਹਿਰ ਪਰਮੇਸ਼ਰ ਦੇ ਗੁਣ ਗਾਏ ਜਾਣ ਅਤੇ ਹੋਰ ਸਾਰੇ ਹੀ (ਮਾਇਆ ਦੇ) ਬੰਧਨ ਛੱਡੇ ਜਾਣ।

੨. ਗੁਰੂ ਜੀ ਕਹਿੰਦੇ ਹਨ, (ਇਸ ਤਰ੍ਹਾਂ) ਪਰਮੇਸ਼ਰ ਦਿਆਲੂ ਹੋ ਜਾਂਦਾ ਹੈ। ਬੱਸ, ਫਿਰ ਜਮਦੂਤ (ਸਾਡੇ ਵਲ) ਤਕ ਨਹੀਂ ਸਕਦਾ, ਭਾਵ ਮੌਤ ਦਾ ਡਰ ਸਾਡੇ ਨੇੜੇ ਨਹੀਂ ਢੁਕ ਸਕਦਾ।੮।

***(ਪਉੜੀ)***

ਪ੍ਰ: ਹਜ਼ੂਰ! ਅੱਠਵੀਂ ਥਿੱਤ ਦਾ ਕੀ ਉਪੇਦਸ਼ ਹੈ ?

ਉ: ੩. ਹੇ ਭਾਈ ਅੱਠਵੀਂ ਥਿੱਤ (ਦਾ ਇਹੋ ਹੀ ਉਪਦੇਸ਼ ਹੈ ਕਿ) ਅੱਠੇ ਸਿਧੀਆਂ, ਨੌਂ ਨਿਧੀਆਂ—

੪. ਸਾਰੇ ਪਦਾਰਥ, ਪੂਰਨ ਅਕਲ।

੫. ਹਿਰਦੇ ਰੂਪ ਕਮਲ ਦਾ ਖਿੜਾਉ, ਸਦਾ ਦਾ ਅਨੰਦ।

੬. ਜੀਵਨ ਦੀ ਪਵਿੱਤਰ ਮਰਯਾਦਾ ਅਤੇ ਨਿਰ ਉਧਾਰ ਮੰਤ੍ਰ।

੭. ਸਾਰੇ ਧਰਮ, ਪਵਿੱਤਰ ਇਸ਼ਨਾਨ।

੮. ਸਭ ਤੋਂ ਉੱਚਾ ਤੇ ਸਭ ਤੋਂ ਵਧੀਆ ਗਿਆਨ, ਸਮਝ ਲਓ ਇਹ ਸਭੋ ਕੁਝ ਉਸ ਨੂੰ ਮਿਲ ਗਿਆ। ਜਦੋਂ ਕਿ—

੯. ਪੂਰੇ ਗੁਰੂ ਦੇ ਸੰਗ ਵਿਚ ਮਿਲਕੇ ਹਰੀ ਦਾ ਭਜਨ ਕਰ ਲਿਆ।

੧੦. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਪ੍ਰੇਮ ਨਾਲ ਹਰੀ ਦਾ ਨਾਮ ਜਪ ਕੇ ਇਸ ਭੌਜਲ ਤੋਂ ਪਾਰ ਹੋ ਸਕੀਦਾ ਹੈ।੮।

**ਸਲੋਕੁ ॥**

**੧. ਨਾਰਾਇਣੁ ਨਹ ਸਿਮਰਿਓ**
**ਮੋਹਿਓ ਸੁਆਦ ਬਿਕਾਰ ॥**
**੨. ਨਾਨਕ ਨਾਮਿ ਬਿਸਾਰਿਐ**
**ਨਰਕ ਸੁਰਗ ਅਵਤਾਰ ॥੯॥**

**ਪਉੜੀ ॥**

**੩. ਨਉਮੀ ਨਵੇ ਛਿਦ੍ਰ ਅਪਵੀਤ ॥**
**੪. ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ ॥**

---

੧. ਉਹ ਮੰਤਰ ਜਿਸ ਦਾ ਅਸਰ ਜ਼ਾਇਲ ਨਹੀਂ ਹੋ ਸਕਦਾ। ਇਹ ਗੱਲ ਮੰਨੀ ਜਾਂਦੀ ਹੈ ਕਿ ਇਕ ਮੰਤਰ ਨੂੰ ਦੂਜਾ ਤੋੜ ਸਕਦਾ ਹੈ, ਪਰ ਗੁਰਬਾਣੀ ਮੰਤਰ ਨਿਰੋਧਰ ਮੰਤਰ ਹੈ।

**੫. ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥**
**੬. ਕਰਨ ਨ ਸੁਨਹੀ ਹਰਿ ਜਸੁ ਬਿੰਦ ॥**
**੭. ਹਿਰਹਿ ਪਰ ਦਰਬੁ ਉਦਰ ਕੈ ਤਾਈ ॥**
**੮. ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ॥**
**੯. ਹਰਿ ਸੇਵਾ ਬਿਨੁ ਏਹ ਫਲ ਲਾਗੇ ॥**
**੧੦. ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ॥੯॥**

***ਪਦ ਅਰਥ :*** (ਸਲੋਕੁ) ਨਾਮਿ ਬਿਸਾਰਿਐ—ਜੇ ਪਰਮੇਸ਼ਰ ਦਾ ਨਾਮ ਵਿਸਾਰ ਦਿੱਤਾ। ਅਵਤਾਰ—ਜਨਮ।

(ਪਉੜੀ) ਨਵੇਂ—ਨੌਂ ਹੀ। ਛਿਦ੍ਰ—ਛੇਕ, ਗੋਲਕਾਂ (ਕੰਨ, ਨੱਕ) ਆਦਿਕ। ਅਪਵੀਤ—ਅਪਵਿੱਤ੍ਰ, ਗੰਦੇ। ਬਿਪਰੀਤਿ—ਉਲਟੀ ਰੀਤਿ। ਪਰ—ਪਰਾਈ। ਤ੍ਰਿਅ—ਇਸਤ੍ਰੀ। ਰਮਹਿ—ਭੋਗਦੇ ਹਨ। ਬਕਹਿ—ਬਕਦੇ ਹਨ, ਕਰਦੇ ਹਨ। ਕਰਨ—ਕੰਨਾਂ ਨਾਲ। ਸੁਨਹੀ—ਸੁਨਹਿ, ਸੁਣਦੇ। ਬਿੰਦ—ਥੋੜ੍ਹਾ ਸਮਾਂ ਭੀ। ਹਿਰਹਿ—ਚੁਰਾਂਦੇ ਹਨ। ਪਰ ਦਰਬੁ—ਪਰਾਇਆ ਧਨ। ਉਦਰ—ਪੇਟ। ਕੈ ਤਾਈ—ਦੀ ਖ਼ਾਤਰ। ਅਗਨਿ—ਲਾਲਚ ਦੀ ਅੱਗ। ਨਿਵਰੈ—ਦੂਰ ਹੁੰਦੀ ਹੈ। ਮਰਿ—ਮਰ ਕੇ। ਜਮਹਿ—ਜੰਮਦੇ ਹਨ। ਅਭਾਗੇ—ਬਦ-ਨਸੀਬ, ਭਾਗ-ਹੀਣ।

### *ਅਰਥ : (ਸਲੋਕ)*

**ਪ੍ਰ:** ਹਜ਼ੂਰ! ਉਹ ਕਿਹੜੇ ਮਨੁੱਖ ਹਨ, ਜਿਨ੍ਹਾਂ ਨੂੰ ਬਾਰ-ਬਾਰ ਜਨਮ ਲੈਣੇ ਪੈਂਦੇ ਹਨ?

**ਉ:** ੧. ਹੇ ਭਾਈਓ! ਜਿਸ ਮਨੁੱਖ ਨੇ ਕਦੇ ਭੀ ਪਰਮੇਸ਼ਰ ਦਾ ਨਾਮ ਨਹੀਂ ਸਿਮਰਿਆ, ਉਹ ਸਦਾ ਹੀ ਵਿਕਾਰਾਂ ਵਿਚ (ਦੁਨੀਆਂ ਦੇ ਪਦਾਰਥਾਂ ਦੇ) ਸੁਆਦਾਂ ਵਿਚ ਖੱਚਤ ਰਹਿੰਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ, (ਹੇ ਮਿੱਤਰੋ! ਯਾਦ ਰੱਖੋ, ਕਿ—) ਪਰਮੇਸ਼ਰ ਦਾ ਨਾਮ ਭੁਲਾਉਣ ਕਰ ਕੇ ਨਰਕ ਸੁਰਗ (ਭੋਗਣ ਲਈ ਬਾਰ-ਬਾਰ) ਜਨਮ ਧਾਰਨੇ ਪੈਂਦੇ ਹਨ।੯।

### *(ਪਉੜੀ)*

**ਪ੍ਰ:** ਹਜ਼ੂਰ! ਕਈ ਲੋਕ ਨਾਮ ਤੋਂ ਸੱਖਣੇ ਸਰੀਰਕ ਪਵਿੱਤਰਤਾ ਵਿਚ ਹੀ ਸਦਾ ਰੁੱਝੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਪਵਿੱਤਰ ਮੰਨਿਆ ਜਾ ਸਕਦਾ ਹੈ?

**ਉ:** ੩. ਨਹੀਂ, ਹੇ ਭਾਈ ਨੌਂਵੀਂ ਥਿੱਤ (ਦਾ ਇਹ ਉਪਦੇਸ਼ ਹੈ ਕਿ ਸਰੀਰ ਦੇ) ਨੌਂ ਹੀ ਛੇਕ ਅਪਵਿੱਤਰ ਹਨ।

੪. ਕਿਉਂਕਿ ਇਹ ਹਰੀ-ਪ੍ਰਭੂ ਦਾ ਨਾਮ ਨਹੀਂ ਜਪਦੇ, ਸਗੋਂ ਨਾਮ ਜਪਣ ਤੋਂ ਉਲਟ ਵਿਧੀ ਦੇ ਕੰਮ ਕਰਦੇ ਹਨ। ਇਸ ਲਈ ਉਨ੍ਹਾਂ ਦੇ ਨੌਂ ਹੀ ਇੰਦ੍ਰੇ ਗੰਦੇ (ਵਿਕਾਰੀ) ਹੋਏ ਰਹਿੰਦੇ ਹਨ।

**ਪ੍ਰ:** ਹਜ਼ੂਰ! ਉਹ ਉਲਟ ਵਿਧੀ ਕਿਹੜੀ ਕਰਦੇ ਹਨ?

**ਉ:** ੫. ਹੇ ਮਿੱਤਰੋ! ਉਹ ਪਰਾਈ ਇਸਤ੍ਰੀ ਭੋਗਦੇ ਹਨ ਅਤੇ ਸਾਧੂਆਂ ਦੀ ਨਿੰਦਾ ਬਕਦੇ ਹਨ।

੬. ਕੰਨਾਂ ਨਾਲ ਹਰੀ ਦਾ ਜਸ ਜ਼ਰਾ ਮਾਤ੍ਰ ਭੀ ਨਹੀਂ ਸੁਣਦੇ।

੭. ਫਿਰ ਉਹ ਆਪਣੇ ਪੇਟ ਦੀ ਖ਼ਾਤਰ ਪਰਾਇਆ ਧਨ ਚੁਰਾਉਂਦੇ ਹਨ।

੮. ਤਾਂ ਭੀ ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਨਹੀਂ ਮਿਟਦੀ (ਅਤੇ ਨਾ ਹੀ ਲੋਭ ਤੇ ਕ੍ਰੋਧ ਹੀ ਮਿਟਦੇ ਹਨ)।

੯. ਹੇ ਭਾਈਓ! ਪਰਮੇਸ਼ਰ ਦੀ ਸੇਵਾ-ਭਗਤੀ ਤੋਂ ਬਿਨਾਂ, ਉਨ੍ਹਾਂ ਦੇ ਕੀਤੇ ਇਨ੍ਹਾਂ ਸਾਰੇ ਉੱਦਮਾਂ ਨੂੰ ਉਪ੍ਰੋਕਤ ਦੱਸੇ ਹੋਏ ਇਹੋ ਜਿਹੇ ਫਲ ਹੀ ਲੱਗਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਪਰਮੇਸ਼ਰ ਨੂੰ (ਬਿਸਰਤ) ਭੁਲਾਉਣ ਕਰ ਕੇ, ਉਹ ਭਾਗ-ਹੀਣ ਮਨੁੱਖ ਨਿਤ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ।੯।

### ਸਲੋਕੁ ॥

**੧. ਦਸ ਦਿਸ ਖੋਜਤ ਮੈ ਫਿਰਿਓ**
**ਜਤ ਦੇਖਉ ਤਤ ਸੋਇ ॥**
**੨. ਮਨੁ ਬਸਿ ਆਵੈ ਨਾਨਕਾ**
**ਜੇ ਪੂਰਨ ਕਿਰਪਾ ਹੋਇ ॥੧੦॥**

### ਪਉੜੀ ॥

**੩. ਦਸਮੀ ਦਸ ਦੁਆਰ ਬਸਿ ਕੀਨੇ ॥**
**੪. ਮਨਿ ਸੰਤੋਖੁ ਨਾਮ ਜਪਿ ਲੀਨੇ ॥**
**੫. ਕਰਨੀ ਸੁਨੀਐ ਜਸੁ ਗੋਪਾਲ ॥**
**੬. ਨੈਨੀ ਪੇਖਤ ਸਾਧ ਦਇਆਲ ॥**
**੭. ਰਸਨਾ ਗੁਨ ਗਾਵੈ ਬੇਅੰਤ ॥**
**੮. ਮਨ ਮਹਿ ਚਿਤਵੈ ਪੂਰਨ ਭਗਵੰਤ ॥**
**੯. ਹਸਤ ਚਰਨ ਸੰਤ ਟਹਲ ਕਮਾਈਐ ॥**
**੧੦. ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥੧੦॥**

***ਪਦ ਅਰਥ :*** (ਸਲੋਕੁ) ਦਿਸ—ਪਾਸੇ, ਤਰਫ਼। ਖੋਜਤ—ਢੂੰਡਦਾ। ਜਤ—ਜਿਥੇ। ਦੇਖਉ—ਦੇਖਉਂ, ਮੈਂ ਦੇਖਦਾ ਹਾਂ। ਤਤ—ਉਥੇ। ਸੋਇ—ਉਹ (ਪਰਮਾਤਮਾ) ਹੀ। ਬਸਿ—ਵੱਸ ਵਿਚ।

(ਪਉੜੀ) ਦਸ ਦੁਆਰ—ਦਸ ਦਰਵਾਜ਼ੇ [ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਗੁਦਾ, ਲਿੰਗ ਤੇ ਦਿਮਾਗ਼]। ਮਨਿ—ਮਨ ਵਿਚ। ਕਰਨੀ—ਕੰਨਾਂ ਨਾਲ। ਜਸੁ—ਸਿਫ਼ਤਿ-ਸਾਲਾਹ। ਨੈਨੀ—ਅੱਖਾਂ। ਸਾਧ—ਗੁਰੂ। ਰਸਨਾ—ਜੀਭ। ਭਗਵੰਤ—ਭਗਵਾਨ, ਪ੍ਰਭੂ। ਹਸਤ—ਹੱਥਾਂ (ਨਾਲ)। ਸੰਜਮ—ਜੀਵਨ-ਜੁਗਤੀ।

### *ਅਰਥ : (ਸਲੋਕ)*

**ਪ੍ਰ:** ਹਜ਼ੂਰ! ਤੁਸੀਂ ਜਿਸ ਸਾਧਨ ਨਾਲ ਇਸ ਚੰਚਲ ਮਨ ਨੂੰ ਵੱਸ ਵਿਚ ਕੀਤਾ ਹੈ, ਉਹ ਸਾਨੂੰ ਭੀ ਕਿਰਪਾ ਕਰ ਕੇ ਦੱਸ ਦਿਓ।

**ਉ:** ੧. (ਹੇ ਭਾਈਓ! ਇਸ ਵਿਚ ਕੋਈ ਸ਼ੱਕ ਨਹੀਂ ਕਿ ਮੈਂ ਪਹਿਲੋਂ ਪਹਿਲ ਇਸ ਮਨ ਨੂੰ ਵੱਸ ਕਰਨ ਲਈ) ਦਸੋਂ ਦਿਸ਼ਾਵਾਂ ਵਿਚ (ਅਨੇਕਾਂ ਸਾਧਨਾਂ ਨੂੰ) ਢੂੰਡਦਾ ਫਿਰਿਆ ਕਿ ਕਿਸੇ ਸਾਧਨ ਨਾਲ ਵੀ ਇਹ ਮਨ ਵੱਸ ਵਿਚ ਆ ਜਾਵੇ, ਪਰ ਜਿਥੇ ਵੀ ਜਾ ਕੇ ਤੱਕਿਆ, ਉਥੇ ਉਹੋ ਕੁਝ ਹੀ ਦਿੱਸਿਆ (ਭਾਵ ਜਿਤਨੇ ਭੀ ਸਾਧਨ ਕੀਤੇ, ਉਹ ਸਾਰੇ ਹੀ ਅਸਫਲ ਦਿਸੇ)।

ਪ੍ਰ: ਹੇ ਗੁਰੂ ਜੀਉ ! ਆਖ਼ਰ ਤੁਸੀਂ ਮਨ ਵੱਸ ਕਰਨ ਦਾ ਸਾਧਨ ਕੀ ਤੱਕਿਆ ?

ਉ: ੨. (ਹੇ ਭਾਈ ! ਸੱਚੀ ਗੱਲ ਤਾਂ ਇਹੋ ਹੈ ਕਿ ਜੰਗਲਾਂ ਆਦਿਕ ਵਿਚ ਭਟਕਦਿਆਂ ਮਨ ਕਿਤੇ ਭੀ ਵੱਸ ਵਿਚ ਨਹੀਂ ਆਉਂਦਾ)। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹੇ ਭਾਈ !) ਇਹ ਮਨ ਤਦ ਹੀ ਵੱਸ ਵਿਚ ਆਉਂਦਾ ਹੈ, ਜੇ ਕਰ ਪਰਮੇਸ਼ਰ ਦੀ ਆਪਣੀ ਹੀ ਮਿਹਰ ਹੋਵੇ।੧੦।

*(ਪਉੜੀ)*

ਪ੍ਰ: ਹੇ ਗੁਰੂ ਜੀ ! ਜਦੋਂ ਸਾਈਂ ਜੀ ਦੀ ਮਿਹਰ ਨਾਲ ਮਨ ਕਾਬੂ ਵਿਚ ਆ ਜਾਵੇ ਤਾਂ ਫਿਰ ਇਸ ਵਿਚ ਕਿਹੜੇ-ਕਿਹੜੇ ਸ੍ਰੇਸ਼ਟ ਗੁਣ ਆ ਵੱਸਦੇ ਹਨ ?

ਉ: ੩. ਐ ਸੱਜਣੋ ! ਸੁਣੋ, ਦਸਮੀ ਥਿੱਤ ਦਾ ਇਹ ਉਪਦੇਸ਼ ਹੈ ਕਿ ਜਦੋਂ ਪ੍ਰਭੂ ਦੀ ਕਿਰਪਾ ਦੁਆਰਾ ਇਹ ਮਨੁੱਖ ਨਾਮ ਜਪਦਾ ਹੈ, ਤਾਂ ਇਹ ਦਸ ਇੰਦ੍ਰੀਆਂ ਨੂੰ ਆਪਣੇ ਕਾਬੂ ਕਰ ਲੈਂਦਾ ਹੈ (ਵੱਸ ਕਰ ਲੈਂਦਾ ਹੈ)।

੪. ਨਾਮ ਜਪਣ ਦੇ ਸਦਕਾ ਇਸ ਮਨ ਵਿਚ ਸੰਤੋਖ ਪੈਦਾ ਹੋ ਜਾਂਦਾ ਹੈ।

੫. (ਪ੍ਰਭੂ ਦੀ ਕਿਰਪਾ ਨਾਲ) ਕੰਨਾਂ ਦੁਆਰਾ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣੀਦੀ ਹੈ।

੬. ਅੱਖਾਂ ਨਾਲ ਦਇਆ ਦਾ ਘਰ ਗੁਰੂ ਦਾ ਦਰਸ਼ਨ ਕਰੀਦਾ ਹੈ।

੭. ਜੀਭ ਬੇਅੰਤ ਪ੍ਰਭੂ ਦੇ ਗੁਣ ਗਾਉਣ ਲੱਗ ਪੈਂਦੀ ਹੈ।

੮. (ਤੇ ਮਨੁੱਖ ਆਪਣੇ) ਮਨ ਵਿਚ ਸਰਵ-ਵਿਆਪਕ ਭਗਵਾਨ ਦੇ ਗੁਣਾਂ ਨੂੰ ਚੇਤੇ ਕਰਦਾ ਰਹਿੰਦਾ ਹੈ। (ਪਰ)

੯. ਹੱਥਾਂ ਨਾਲ ਸੰਤਾਂ ਦੇ ਚਰਨਾਂ ਦੀ ਟਹਿਲ ਕੀਤੀ ਜਾਂਦੀ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਇਹ ਉਪਰ ਦੱਸੀ ਜੀਵਨ-ਜੁਗਤੀ ਪ੍ਰਭੂ ਦੀ ਮਿਹਰ ਨਾਲ ਹੀ ਪ੍ਰਾਪਤ ਹੁੰਦੀ ਹੈ।੧੦।

**ਸਲੋਕੁ ॥**

**੧. ਏਕੋ ਏਕੁ ਬਖਾਨੀਐ**
**ਬਿਰਲਾ ਜਾਣੈ ਸ੍ਵਾਦੁ ॥**
**੨. ਗੁਣ ਗੋਬਿੰਦ ਨ ਜਾਣੀਐ**
**ਨਾਨਕ ਸਭੁ ਬਿਸਮਾਦੁ ॥੧੧॥**

**ਪਉੜੀ ॥**

**੩. ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥**
**੪. ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥**
**੫. ਮਨਿ ਸੰਤੋਖੁ ਸਰਬ ਜੀਅ ਦਇਆ ॥**
**੬. ਇਨ ਬਿਧਿ ਬਰਤੁ ਸੰਪੂਰਨ ਭਇਆ ॥**
**੭. ਧਾਵਤ ਮਨੁ ਰਾਖੈ ਇਕ ਠਾਇ ॥**
**੮. ਮਨੁ ਤਨੁ ਸੁਧੁ ਜਪਤ ਹਰਿ ਨਾਇ ॥**
**੯. ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥**
**੧੦. ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥੧੧॥**

***ਪਦ ਅਰਥ :*** (ਸਲੋਕੁ) ਏਕੁ—ਸਿਰਫ਼ ਇਕ ਪਰਮਾਤਮਾ। ਬਖਾਨੀਐ—ਬਿਆਨ ਕਰਨਾ ਚਾਹੀਦਾ ਹੈ, ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ। ਸ੍ਵਾਦੁ—ਅਨੰਦ। ਗੁਣ—ਗੁਣਾਂ (ਦੇ ਬਿਆਨ ਕਰਨ) ਦੀ ਰਾਹੀਂ। ਨ ਜਾਣੀਐ, ਪੂਰਨ ਤੌਰ ਤੇ ਨਹੀਂ ਜਾਣਿਆ ਜਾ ਸਕਦਾ, ਸਹੀ ਸਰੂਪ ਸਮਝ ਵਿਚ ਨਹੀਂ ਆ ਸਕਦਾ। ਬਿਸਮਾਦੁ—ਅਸਚਰਜ।

(ਪਉੜੀ) ਏਕਾਦਸੀ—(ਇਕ ਤੇ ਦਸ) ਯਾਰ੍ਹਵੀਂ ਥਿਤਿ। ਨਿਕਟਿ—ਨੇੜੇ। ਪੇਖਹੁ—ਵੇਖੋ। ਬਸਿ ਕਰਿ—ਕਾਬੂ ਵਿਚ ਕਰ ਕੇ। ਮਨਿ—ਮਨ ਵਿਚ। ਸਰਬ ਜੀਅ—ਸਾਰੇ ਜੀਵਾਂ ਉੱਤੇ। ਇਨ ਬਿਧਿ—ਇਸ ਤਰੀਕੇ ਨਾਲ। ਧਾਵਤ—ਵਿਕਾਰਾਂ ਵਲ ਦੌੜਦਾ। ਠਾਇ—ਥਾਂ। ਸੁਧੁ—ਪਵਿੱਤਰ। ਨਾਇ—ਨਾਮ ਵਿਚ (ਜੁੜਿਆਂ)। ਅਟਲ—ਜਿਸ ਦਾ ਫਲ ਕਦੇ ਟਲਦਾ ਨਹੀਂ, ਜਿਸ ਦਾ ਫਲ ਜ਼ਰੂਰ ਮਿਲਦਾ ਹੈ।

***ਅਰਥ : (ਸਲੋਕ)***

ਪ੍ਰ: ਹਜ਼ੂਰ ! ਗੁਰਮਤਿ ਅਨੁਸਾਰ ਸਿਫ਼ਤ ਕਿਸ ਦੀ ਕਰਨੀ ਚਾਹੀਦੀ ਹੈ ?

ਉ: ੧. ਹੇ ਭਾਈਓ ! ਸਿਰਫ਼ ਇਕੋ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, (ਇਸੇ ਦੀ ਸਿਫ਼ਤਿ-ਸਾਲਾਹ ਵਿਚ ਆਤਮਿਕ ਅਨੰਦ ਹੈ), ਪਰ ਹੇ ਭਾਈ ! ਇਸ ਆਤਮਿਕ ਅਨੰਦ ਨੂੰ ਕੋਈ ਵਿਰਲਾ ਹੀ ਮਨੁੱਖ ਮਾਣਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੋਬਿੰਦ ਦੇ ਗੁਣਾਂ ਨੂੰ ਜਾਣ ਨਹੀਂ ਸਕਦਾ (ਕਿਉਂਕਿ) ਉਹ ਬੇਅੰਤ ਹੈ ਤੇ ਉਹ ਆਪ ਅਤੇ ਉਸ ਦਾ ਕੀਤਾ ਸਭੋ ਬਿਸਮਾਦ ਹੈ, ਅਸਚਰਜ ਹੈ।੧੧।

***(ਪਉੜੀ)***

ਪ੍ਰ: ਐ ਗੁਰੂ ਜੀ ! ਇਕਾਦਸੀ ਦੀ ਥਿੱਤ ਦਾ ਉਪਦੇਸ਼ ਕੀ ਹੈ ?

ਉ: ੩. ਹੇ ਭਾਈ ! ਇਕਾਦਸੀ ਦਾ ਇਹੋ ਉਪਦੇਸ਼ ਹੈ ਕਿ ਉਸ ਪਰਮੇਸ਼ਰ ਨੂੰ ਸਦਾ ਹੀ ਆਪਣੇ ਨੇੜੇ ਵੱਸਦਾ ਵੇਖੋ।

੪. ਆਪਣੇ ਇੰਦ੍ਰਿਆਂ ਨੂੰ ਕਾਬੂ ਵਿਚ ਰੱਖ ਕੇ ਉਸ ਪਰਮੇਸ਼ਰ ਦਾ ਨਾਮ ਸੁਣਿਆ ਕਰੋ। (ਏਹੀ ਹੈ ਇਕਾਦਸੀ ਦਾ ਬਰਤ)।

੫. ਜਿਹੜਾ ਮਨੁੱਖ ਆਪਣੇ ਮਨ ਵਿਚ ਸੰਤੋਖ ਧਾਰਦਾ ਹੈ ਅਤੇ ਸਭ ਜੀਵਾਂ ਨਾਲ ਦਇਆ ਤੇ ਪਿਆਰ ਵਾਲਾ ਸਲੂਕ ਕਰਦਾ ਹੈ।

੬. ਇਸ ਪ੍ਰਕਾਰ (ਜੀਵਨ ਗੁਜ਼ਾਰਿਆਂ ਉਸ ਦਾ) ਬਰਤ ਕਾਮਯਾਬ ਹੋ ਜਾਂਦਾ ਹੈ, ਭਾਵ ਇਹੀ ਅਸਲ ਬਰਤ ਹੈ।

੭. ਇਸ ਤਰ੍ਹਾਂ ਦੇ ਬਰਤ ਨਾਲ ਉਹ ਮਨੁੱਖ ਵਿਕਾਰਾਂ ਵਲ ਦੌੜਦੇ ਆਪਣੇ ਮਨ ਨੂੰ ਇਕ ਟਿਕਾਣੇ 'ਤੇ ਟਿਕਾ ਕੇ ਰੱਖਦਾ ਹੈ।

੮. ਪਰਮਾਤਮਾ ਦਾ ਨਾਮ ਜਪਦਿਆਂ, ਨਾਮ ਵਿਚ ਜੁੜਿਆਂ ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ, ਉਸ ਦਾ ਹਿਰਦਾ ਸਾਫ਼ ਹੋ ਜਾਂਦਾ ਹੈ।

੯. ਜਿਹੜਾ ਪ੍ਰਭੂ ਸਾਰੇ ਜਗਤ ਵਿਚ ਹਰ ਥਾਂ ਵਿਆਪਕ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸੇ ਦੀ ਸਿਫ਼ਤਿ-ਸਾਲਾਹ ਕਰਦਾ ਰਹੁ ਤੇ ਇਸੇ ਨੂੰ ਤੂੰ ਆਪਣਾ ਅਟੱਲ ਧਰਮ ਬਣਾ ਲੈ। ਭਾਵ ਬ੍ਰਤ ਆਦਿ ਹੋਰ ਧਰਮਾਂ ਤੋਂ ਉਪਰ ਉੱਠਕੇ ਹਰੀ ਕੀਰਤਨ ਨੂੰ ਐਸਾ ਧਰਮ ਬਣਾ ਜਿਸ ਤੋਂ ਕਦੇ ਪਰ੍ਹੇ ਨਹੀਂ ਹਟਣਾ।੧੧।

**ਸਲੋਕੁ ॥**

**੧. ਦੁਰਮਤਿ ਹਰੀ ਸੇਵਾ ਕਰੀ**
**ਭੇਟੇ ਸਾਧ ਕ੍ਰਿਪਾਲ ॥**
**੨. ਨਾਨਕ ਪ੍ਰਭ ਸਿਉ ਮਿਲਿ ਰਹੇ**
**ਬਿਨਸੇ ਸਗਲ ਜੰਜਾਲ ॥੧੨॥**

**ਪਉੜੀ ॥**

**੩. ਦੁਆਦਸੀ ਦਾਨੁ ਨਾਮੁ ਇਸਨਾਨੁ ॥**
**੪. ਹਰਿ ਕੀ ਭਗਤਿ ਕਰਹੁ ਤਜਿ ਮਾਨੁ ॥**
**੫. ਹਰਿ ਅੰਮ੍ਰਿਤ ਪਾਨ ਕਰਹੁ ਸਾਧਸੰਗਿ ॥**
**੬. ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ ॥**
**੭. ਕੋਮਲ ਬਾਣੀ ਸਭ ਕਉ ਸੰਤੋਖੈ ॥**
**੮. ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ ॥**
**੯. ਗੁਰ ਪੂਰੇ ਤੇ ਏਹ ਨਿਹਚਉ ਪਾਈਐ ॥**
**੧੦. ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ ॥੧੨॥**

***ਪਦ ਅਰਥ :*** (ਸਲੋਕੁ) ਦੁਰਮਤਿ—ਖੋਟੀ ਮਤਿ। ਹਰੀ—ਦੂਰ ਕਰ ਲਈ। ਭੇਟੇ—ਮਿਲੇ। ਸਾਧ—ਗੁਰੂ। ਕ੍ਰਿਪਾਲ—ਦਇਆ ਦਾ ਘਰ। ਸਿਉ—ਨਾਲ। ਜੰਜਾਲ—ਮਾਇਆ ਦੇ ਮੋਹ ਵਿਚ ਫਸਾਉਣ ਵਾਲੇ ਬੰਧਨ।

(ਪਉੜੀ) ਦੁਆਦਸੀ—[ਦੋ ਤੇ ਦਸ] ਬਾਰ੍ਹਵੀਂ ਥਿਤਿ। ਦਾਨੁ—ਸੇਵਾ (ਧਨ ਆਦਿਕ ਨਾਲ)। ਇਸਨਾਨੁ—(ਮਨ ਅਤੇ ਸਰੀਰ ਦੀ) ਪਵਿੱਤਰਤਾ। ਤਜਿ—ਛੱਡ ਕੇ। ਮਾਨੁ—ਅਹੰਕਾਰ। ਪਾਨ ਕਰਹੁ—ਪੀਵੋ। ਸੰਗਿ—ਸੰਗਤ ਵਿਚ। ਤ੍ਰਿਪਤਾਸੈ—ਤ੍ਰਿਪਤ ਹੋ ਜਾਂਦਾ ਹੈ, ਰੱਜ ਜਾਂਦਾ ਹੈ। ਰੰਗਿ—ਪ੍ਰੇਮ-ਰੰਗ ਵਿਚ। ਕੋਮਲ—ਕੂਲੀ, ਮਿੱਠੀ। ਸੰਤੋਖੈ—ਆਤਮਿਕ ਅਨੰਦ ਦੇਂਦੀ ਹੈ। ਪੰਚ ਭੂ—ਪੰਜ ਤੱਤ। ਪੰਚ ਭੂ ਆਤਮਾ—ਪੰਜਾਂ ਤੱਤਾਂ ਦੇ ਅੰਸ਼ ਤੋਂ ਬਣਿਆ ਹੋਇਆ ਮਨ। ਰਸਿ—ਰਸ ਵਿਚ। ਪੋਖੈ—ਪ੍ਰਫੁੱਲਤ ਹੁੰਦਾ ਹੈ। ਨਿਹਚਉ—ਯਕੀਕਨ। ਰਮਤ—ਸਿਮਰਦਿਆਂ।

***ਅਰਥ : (ਸਲੋਕ)***

ਪ੍ਰ: ਹੇ ਗੁਰੂ ਜੀ! ਸਾਈਂ ਜੀ ਤੋਂ ਵਿਛੋੜਾ ਪਾਉਣ ਵਾਲੀ ਖੋਟੀ ਮਤਿ ਤਾਂ ਬਹੁਤ ਹੀ ਬਲਵਾਨ ਹੈ, ਜਿਸ ਨੇ ਜਗਤ ਦੇ ਜੀਵਾਂ ਨੂੰ ਮਾਲਕ ਤੋਂ ਵਿਛੋੜ ਰੱਖਿਆ ਹੈ; ਦੱਸੋ, ਇਹ ਕਿਵੇਂ ਦੂਰ ਹੋਵੇ?

ਉ: ੧. ਹੇ ਭਾਈ! ਜਦੋਂ ਵੱਡੇ ਭਾਗਾਂ ਦਾ ਸਦਕਾ ਕ੍ਰਿਪਾਲੂ ਸਾਧੂ ਮਿਲ ਗਏ ਤਾਂ ਉਨ੍ਹਾਂ ਦੀ ਸੇਵਾ ਕੀਤੀ ਫਿਰ ਉਹ ਖੋਟੀ ਮਤਿ ਜੋ ਸਾਈਂ ਜੀ ਤੋਂ ਵਿਛੋੜਾ ਪਾਉਣ ਵਾਲੀ ਸੀ, ਦੂਰ ਹੋ ਗਈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਣ ਹੋਰ ਸਾਰੇ ਹੀ ਜੰਜਾਲ ਜੋ ਆਪਣੇ ਵਿਚ ਹੀ ਫਸਾਈ ਰੱਖਦੇ ਸਨ ਅਤੇ ਸਾਈਂ ਤੋਂ ਵਿਛੋੜਦੇ ਸਨ, ਉਹ ਸਾਰੇ ਹੀ ਨਾਸ ਹੋ ਗਏ, ਹੁਣ ਅਸੀਂ ਪ੍ਰਭੂ ਨਾਲ ਮਿਲ ਰਹੇ ਹਾਂ।੧੨।

***(ਪਉੜੀ)***

ਪ੍ਰ: ਹਜ਼ੂਰ! ਦੁਆਦਸੀ ਦਾ ਕੀ ਉਪਦੇਸ਼ ਹੈ?

ਉ: ੩. ਹੇ ਭਾਈ! ਦੁਆਦਸੀ ਦਾ ਇਹੋ ਹੀ ਉਪਦੇਸ਼ ਹੈ ਕਿ ਤਿੰਨ ਵਸਤੂਆਂ ਧਾਰਨ ਕਰੋ—ਨਾਮ, ਦਾਨ ਤੇ ਇਸ਼ਨਾਨ।

੪. (ਇਹ ਕੁਝ ਕਰਦਿਆਂ ਹੰਕਾਰ ਨਹੀਂ ਕਰਨਾ) ਮਾਨ ਦਾ ਤਿਆਗ ਕਰ ਕੇ ਹਰੀ ਦੀ ਭਗਤੀ ਕਰਦੇ ਰਹੋ।

੫. ਸਾਧ ਸੰਗਤ ਵਿਚ ਮਿਲ ਕੇ ਹਰੀ ਕੀਰਤਨ ਕਰਨ ਰੂਪ ਅੰਮ੍ਰਿਤ ਪੀਉ।

ਪ੍ਰ: ਹਜ਼ੂਰ ਇਸ ਦਾ ਫਲ ਕੀ ਮਿਲੇਗਾ?

ਉ: ੬. ਹੇ ਭਾਈ! ਪਰਮੇਸ਼ਰ ਦੇ ਪ੍ਰੇਮ-ਰੰਗ ਵਿਚ ਰੰਗਿਆਂ ਜਦੋਂ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਜਾਵੇ ਤਾਂ ਇਹ ਮਨ ਦੁਨੀਆਂ ਦੇ ਪਦਾਰਥਾਂ ਵਲੋਂ ਰੱਜ ਜਾਂਦਾ ਹੈ। (ਇਸ ਤਰ੍ਹਾਂ ਜਾਣੋ ਤੁਹਾਡਾ ਆਪਣਾ ਬ੍ਰਤ ਖੋਲ੍ਹਿਆ ਗਿਆ, ਕਿਉਂਕਿ ਤੁਸੀਂ ਆਤਮਕ ਭੋਜਨ ਪਾ ਕੇ ਤ੍ਰਿਪਤ ਹੋ ਗਏ ਹੋ।)

ਪ੍ਰ: ਹੇ ਗੁਰੂ ਜੀ! ਬ੍ਰਤ ਖੋਲ੍ਹਣ ਤੋਂ ਬਾਅਦ ਦਾਨ ਕਰੀਦਾ ਹੈ, ਉਹ ਹੁਣ ਦਾਨ ਕਿਹੜਾ ਕੀਤਾ ਜਾਵੇ?

ਉ: ੭. ਹੇ ਭਾਈ! ਹੁਣ ਤੁਸੀਂ ਇਹੋ ਦਾਨ ਕਰੋ ਕਿ ਸਭ ਨੂੰ ਕੋਮਲ (ਮਿੱਠੀ, ਪਿਆਰੀ) ਬਾਣੀ ਬੋਲੋ, ਕਿਉਂਕਿ ਇਹ ਇਕ ਕੋਮਲ ਬਾਣੀ ਹੀ ਹੈ, ਜੋ ਸਾਰਿਆਂ ਨੂੰ ਪ੍ਰਸੰਨ ਕਰਦੀ ਹੈ ਅਤੇ ਹਰ ਇਕ ਇੰਦ੍ਰੇ ਨੂੰ ਆਤਮਿਕ ਅਨੰਦ ਦੇਂਦੀ ਹੈ।

੮. (ਹੇ ਪਿਆਰੇ! ਇਸ ਤਰ੍ਹਾਂ ਸਿਫ਼ਤਿ-ਸਾਲਾਹ ਦੀ ਬਰਕਤ ਨਾਲ) ਮਨ ਪੰਜਾਂ ਤੱਤਾਂ ਦੇ ਸਤੋ ਅੰਸ਼ ਦੀ ਘਾੜਤ ਵਿਚ ਘੜਿਆ ਜਾਂਦਾ ਹੈ ਤਾਂ ਫਿਰ ਇਹ ਪਰਮਾਤਮਾ ਦੇ ਨਾਮ-ਰਸ ਵਿਚ ਪ੍ਰਫੁੱਲਤ ਹੁੰਦਾ ਹੈ।

ਪ੍ਰ: ਹਜ਼ੂਰ! ਇਹ ਨਿਸਚਾ (ਕਿ ਨਾਮ ਸਾਨੂੰ ਤ੍ਰਿਪਤੀ ਦੇਂਦਾ ਹੈ) ਕਿਥੋਂ ਮਿਲੇ?

ਉ: ੯. (ਹੇ ਪਿਆਰਿਓ! ਯਕੀਨ ਕਰੋ ਕਿ—) ਇਹ ਨਿਸਚਾ ਵੀ ਸਾਨੂੰ ਪੂਰੇ ਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ।

ਪ੍ਰ: ਹਜ਼ੂਰ! ਆਖ਼ਰ ਸਿੱਟੇ ਦੀ ਗੱਲ ਕੀ ਹੈ?

ਉ: ੧੦. ਹੇ ਭਾਈ! ਸੱਚੀ ਗੱਲ ਤਾਂ ਇਹੋ ਹੀ ਹੈ ਕਿ ਉਸ ਪਰਮੇਸ਼ਰ ਦਾ ਨਾਮ ਜਪਦਿਆਂ ਬਾਰ-ਬਾਰ ਜੂਨਾਂ ਵਿਚ ਨਹੀਂ ਆਈਦਾ।੧੨।

**ਸਲੋਕੁ ॥**

**੧. ਤੀਨਿ ਗੁਣਾ ਮਹਿ ਬਿਆਪਿਆ**
**ਪੂਰਨ ਹੋਤ ਨ ਕਾਮ ॥**

**੨. ਪਤਿਤ ਉਧਾਰਣੁ ਮਨਿ ਬਸੈ**
**ਨਾਨਕ ਛੂਟੈ ਨਾਮ ॥੧੩॥**

**ਪਉੜੀ ॥**

**੩. ਤ੍ਰਉਦਸੀ ਤੀਨਿ ਤਾਪ ਸੰਸਾਰ ॥**
**੪. ਆਵਤ ਜਾਤ ਨਰਕ ਅਵਤਾਰ ॥**
**੫. ਹਰਿ ਹਰਿ ਭਜਨੁ ਨ ਮਨ ਮਹਿ ਆਇਓ ॥**
**੬. ਸੁਖ ਸਾਗਰ ਪ੍ਰਭੁ ਨਿਮਖ ਨ ਗਾਇਓ ॥**
**੭. ਹਰਖ ਸੋਗ ਕਾ ਦੇਹ ਕਰਿ ਬਾਧਿਓ ॥**
**੮. ਦੀਰਘ ਰੋਗੁ ਮਾਇਆ ਆਸਾਧਿਓ ॥**
**੯. ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥**
**੧੦. ਨੈਨੀ ਨੀਦ ਸੁਪਨ ਬਰੜਾਇਓ ॥**
**੧੧. ਹਰਿ ਬਿਸਰਤ ਹੋਵਤ ਏਹ ਹਾਲ ॥**
**੧੨. ਸਰਨਿ ਨਾਨਕ ਪ੍ਰਭ ਪੁਰਖ ਦਇਆਲ ॥੧੩॥**

***ਪਦ ਅਰਥ :*** (ਸਲੋਕੁ) ਤੀਨਿ—ਤਿੰਨ। ਤੀਨਿ ਗੁਣਾ ਮਹਿ—(ਮਾਇਆ ਦੇ ਰਜੋ, ਤਮੋ, ਸਤੋ) ਤਿੰਨਾਂ ਗੁਣਾਂ ਵਿਚ। ਬਿਆਪਿਆ—ਦੱਬਿਆ ਹੋਇਆ। ਕਾਮ—ਕਾਮਨਾ, ਵਾਸ਼ਨਾ। ਪਤਿਤ ਉਧਾਰਣੁ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਵਿਕਾਰਾਂ ਤੋਂ ਬਚਾਉਣ ਵਾਲਾ। ਮਨਿ—ਮਨ ਵਿਚ। ਛੂਟੈ—(ਮਾਇਆ ਦੇ ਪੰਜੇ ਤੋਂ) ਬਚਦਾ ਹੈ।

(ਪਉੜੀ) ਤ੍ਰਉਦਸੀ (ਤਿੰਨ ਤੇ ਦਸ) ਤੇਰ੍ਹਵੀਂ ਥਿਤਿ। ਤੀਨਿ ਤਾਪ—ਤਿੰਨ ਪ੍ਰਕਾਰ ਦੇ ਦੁੱਖ। ਅਵਤਾਰ—ਜਨਮ। ਸੁਖ ਸਾਗਰ—ਸੁਖਾਂ ਦਾ ਸਮੁੰਦਰ। ਨਿਮਖ—ਅੱਖ ਝਮਕਣ ਜਿੰਨਾ ਸਮਾਂ। ਹਰਖ—ਖ਼ੁਸ਼ੀ। ਸੋਗ—ਗ਼ਮੀ। ਦੇਹ—ਪਿੰਡ। ਕਰਿ—ਕਰ ਕੇ, ਬਣਾ ਕੇ। ਬਾਧਿਓ—ਬੰਨ੍ਹਿਆ ਹੈ, ਵਸਾਇਆ ਹੋਇਆ ਹੈ। ਆਸਾਧਿਓ—ਅਸਾਧ, ਕਾਬੂ ਵਿਚ ਨਾ ਆ ਸਕਣ ਵਾਲਾ। ਦਿਨਹਿ—ਦਿਨ ਵੇਲੇ। ਸ੍ਰਮੁ—ਥਕੇਵਾਂ। ਨੈਨੀ—ਅੱਖਾਂ ਵਿਚ।

***ਅਰਥ : (ਸਲੋਕ)***

ਪ੍ਰ: ਹੇ ਗੁਰੂ ਜੀ! ਸੰਸਾਰ ਦੀਆਂ ਅਨੰਤ ਵਸਤੂਆਂ ਪਾ ਕੇ ਭੀ ਇਸ ਮਨੁੱਖ ਦੀਆਂ ਵਾਸ਼ਨਾਵਾਂ ਕਿਉਂ ਨਹੀਂ ਪੂਰਨ ਹੁੰਦੀਆਂ?

ਉ: ੧. ਹੇ ਭਾਈ! ਇਹ ਸਾਰਾ ਹੀ ਜਗਤ ਮਾਇਆ ਦੇ ਤਿੰਨਾਂ ਗੁਣਾਂ ਦੇ ਦਬਾਅ ਹੇਠ ਸਦਾ ਦੱਬਿਆ ਰਹਿੰਦਾ, ਭਾਵ ਤ੍ਰਿਗੁਣੀ ਮਾਇਆ ਹੀ ਇਸ ਨੂੰ ਚੰਬੜੀ ਰਹਿੰਦੀ ਹੈ। ਇਸੇ ਲਈ ਇਸ ਜੀਵ ਦੀਆਂ ਵਾਸ਼ਨਾਵਾਂ ਪੂਰੀਆਂ ਨਹੀਂ ਹੁੰਦੀਆਂ।

ਪ੍ਰ: ਹਜ਼ੂਰ! ਕੋਈ ਸਾਧਨ ਦੱਸੋ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਜੀਵ ਇਸ ਮਾਇਆ ਦੇ ਪੰਜੇ ਵਿਚੋਂ ਤਦ ਹੀ ਖਲਾਸੀ ਪਾ ਸਕਦਾ ਹੈ, ਜੇਕਰ ਮਨੁੱਖ ਦੇ ਮਨ ਵਿਚ ਉਸ, ਪਾਪੀਆਂ ਦੇ ਉਧਾਰ ਕਰਨ ਵਾਲੇ, ਪ੍ਰਭੂ ਦਾ ਨਾਮ ਵੱਸ ਜਾਵੇ।੧੩।

***(ਪਉੜੀ)***

ਪ੍ਰ: ਹਜ਼ੂਰ ਤ੍ਰਉਦਸੀ ਦਾ ਉਪਦੇਸ਼ ਕਹੋ।

ਉ: ੩. ਹੇ ਭਾਈ! ਤ੍ਰਉਦਸੀ ਦਾ ਇਹ ਵੀਚਾਰ ਹੈ ਕਿ ਇਸ ਸੰਸਾਰ ਅੰਦਰ ਜੀਵ ਨੂੰ ਤਿੰਨ ਤਰ੍ਹਾਂ ਦੇ ਤਾਪ, ਦੁੱਖ ਸਦਾ ਹੀ ਚੰਬੜੇ ਰਹਿੰਦੇ ਹਨ।

੪. (ਇਹੋ ਹੀ ਇਕ ਕਾਰਨ ਹੈ) ਜਿਸ ਕਰ ਕੇ ਇਹ ਜੀਵ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਨਰਕਾਂ ਦੇ ਦੁੱਖਾਂ ਨੂੰ ਹੀ ਭੋਗਦਾ ਰਹਿੰਦਾ ਹੈ।

ਪ੍ਰ: ਇਸ ਜੀਵ ਦੀ ਇਹ ਦਸ਼ਾ ਕਿਸ ਵਾਸਤੇ ਹੋਈ?

ਉ: ੫. (ਉਹ ਇਸ ਲਈ ਕਿ—ਹੇ ਭਾਈਓ! ਇਨ੍ਹਾਂ ਤਿੰਨਾਂ ਤਾਪਾਂ ਦੇ ਕਾਰਨ) ਇਸ ਜੀਵ ਦੇ ਮਨ ਵਿਚ ਪਰਮੇਸ਼ਰ ਦਾ ਭਜਨ ਨਹੀਂ ਆਇਆ, ਭਾਵ ਮਨ ਵਿਚ ਪ੍ਰਭੂ ਦਾ ਭਜਨ ਟਿਕ ਹੀ ਨਹੀਂ ਸਕਿਆ।

੬. ਇਕ ਅੱਖ ਦੇ ਸਮਝਣ ਜਿਤਨੇ ਸਮੇਂ ਲਈ ਭੀ ਇਹ ਮਨੁੱਖ ਸੁਖਾਂ ਦੇ ਸਮੁੰਦਰ (ਪਰਮੇਸ਼ਰ) ਦੀ ਸਿਫ਼ਤਿ-ਸਾਲਾਹ ਨਹੀਂ ਕਰਦਾ।

੭. ਹੇ ਭਾਈ! ਇਹ ਮਨੁੱਖ ਆਪਣੇ ਆਪ ਨੂੰ ਖ਼ੁਸ਼ੀ ਤੇ ਗ਼ਮੀਂ ਦਾ ਪਿੰਡ ਬਣਾ ਕੇ ਵਸਾਈ ਬੈਠਾ ਹੈ, ਭਾਵ ਜੀਵ ਨੇ ਇਸ ਦੇਹ ਨੂੰ ਹਰਖ ਸੋਗ ਦਾ ਘਰ ਬਣਾ ਛੱਡਿਆ ਹੈ।

੮. (ਇਸ ਲਈ ਐ ਮਿੱਤਰੋ! ਇਸ ਨੂੰ) ਮਾਇਆ ਦਾ ਅਸਾਧ ਤੇ ਲੰਮਾ ਰੋਗ ਲੱਗ ਰਿਹਾ ਹੈ, ਜੋ ਇਸ ਦੇ ਕਾਬੂ ਵਿਚ ਨਹੀਂ ਆ ਸਕਦਾ।

ਪ੍ਰ: ਹਜ਼ੂਰ! ਆਪ ਨੇ ਇਸ ਮਾਇਆ ਦੇ ਲੱਗੇ ਹੋਏ ਲੰਮੇ ਰੋਗ ਨੂੰ ਕਿਵੇਂ ਪਛਾਣਿਆ ਹੈ?

ਉ: ੯. (ਹੇ ਮਿੱਤਰੋ! ਤੁਸੀਂ ਆਪ ਤੱਕ ਲਓ ਕਿ) ਇਹ ਜੀਵ ਮਾਇਆ ਦੇ ਅਸਰ ਹੇਠ ਦੱਬਿਆ ਹੋਇਆ ਸਾਰਾ ਹੀ ਦਿਨ ਵਿਅਰਥ (ਮਾੜੇ) ਕੰਮਾਂ ਨੂੰ ਕਰਦਾ-ਕਰਦਾ ਥੱਕ ਜਾਂਦਾ ਹੈ।

੧੦. (ਦਿਨ ਦੇ ਧੰਦਿਆਂ ਵਿਚ ਥੱਕੇ ਹੋਏ ਨੂੰ ਜਦੋਂ ਰਾਤੀਂ) ਅੱਖਾਂ ਵਿਚ ਨੀਂਦ ਆਉਂਦੀ ਹੈ, ਉਹ ਵੀ ਸੁਪਨਿਆਂ ਵਾਲੀ ਆਉਂਦੀ ਹੈ, ਤਦੋਂ ਸੁਪਨਿਆਂ ਵਿਚ ਭੀ ਦਿਨ ਵੇਲੇ ਦੀਆਂ ਦੌੜ-ਭੱਜ ਦੀਆਂ ਗੱਲਾਂ ਕਰਦਾ ਹੈ।

੧੧. ਹੇ ਪਿਆਰਿਓ! ਇਸ ਜੀਵ ਦੀ ਇਹ ਦਸ਼ਾ ਤਦ ਹੀ ਹੁੰਦੀ ਹੈ ਕਿ ਇਸ ਨੇ ਹਰੀ-ਪਰਮੇਸ਼ਰ ਨੂੰ ਵਿਸਾਰ ਦਿੱਤਾ ਹੈ।

ਪ੍ਰ: ਐ ਗੁਰੂ ਜੀ! ਇਸ ਦੁਖਦਾਈ ਦਸ਼ਾ ਤੋਂ ਛੁਟਕਾਰਾ ਕਿਵੇਂ ਹੋਵੇ?

ਉ: ੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਮਨੁੱਖ! ਜੇ ਤੂੰ ਇਸ ਦੁਖਦਾਈ ਹਾਲਤ ਤੋਂ ਬਚਣਾ ਚਾਹੁੰਦਾ ਹੈਂ, ਤਾਂ ਉਸ ਦਇਆ ਦੇ ਸੋਮੇ ਅਕਾਲ ਪੁਰਖ ਦੀ ਸ਼ਰਨ ਵਿਚ ਆ ਪਉ।੧੩।

**ਸਲੋਕੁ ॥**

**੧. ਚਾਰਿ ਕੁੰਟ ਚਉਦਹ ਭਵਨ**
**ਸਗਲ ਬਿਆਪਤ ਰਾਮ ॥**
**੨. ਨਾਨਕ ਊਨ ਨ ਦੇਖੀਐ**
**ਪੂਰਨ ਤਾ ਕੇ ਕਾਮ ॥੧੪॥**

**ਪਉੜੀ ॥**

**੩. ਚਉਦਹਿ ਚਾਰਿ ਕੁੰਟ ਪ੍ਰਭ ਆਪ ॥**
**੪. ਸਗਲ ਭਵਨ ਪੂਰਨ ਪਰਤਾਪ ॥**
**੫. ਦਸੇ ਦਿਸਾ ਰਵਿਆ ਪ੍ਰਭੁ ਏਕੁ ॥**
**੬. ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥**
**੭. ਜਲ ਥਲ ਬਨ ਪਰਬਤ ਪਾਤਾਲ ॥**
**੮. ਪਰਮੇਸ੍ਵਰ ਤਹ ਬਸਹਿ ਦਇਆਲ ॥**
**੯. ਸੂਖਮ ਅਸਥੂਲ ਸਗਲ ਭਗਵਾਨ ॥**
**੧੦. ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥੧੪॥**

***ਪਦ ਅਰਥ :*** (ਸਲੋਕੁ) ਕੁੰਟ—ਕੂਟ, ਪਾਸੇ। ਚਉਦਹ ਭਵਨ—ਸੱਤ ਅਕਾਸ਼ ਤੇ ਸੱਤ ਪਤਾਲ। ਸਗਲ—ਸਾਰਿਆਂ ਵਿਚ। ਬਿਆਪਤ—ਮੌਜੂਦ ਹੈ, ਵੱਸ ਰਿਹਾ ਹੈ। ਊਨ—ਘਾਟ; ਕਮੀਂ। ਤਾ ਕੇ—ਉਸ ਦੇ।

(ਪਉੜੀ) ਚਉਦਹ—[ਚਉ—ਚਾਰ, ਦਹ—ਦਸ] ਚੌਧਵੀਂ ਥਿਤਿ। ਪਰਤਾਪ—ਤੇਜ, ਤਾਕਤ। ਦਸੇ ਦਿਸਾ—ਚਾਰ ਪਾਸੇ, ਚਾਰ ਕੂੰਟਾਂ, ਉਪਰ ਤੇ ਹੇਠ। ਧਰਨਿ—ਧਰਤੀ। ਪੇਖੁ—ਵੇਖੋ। ਥਲ—ਧਰਤੀ। ਬਨ—ਜੰਗਲ। ਪਰਬਤ—ਪਹਾੜ। ਤਹ—ਉਥੇ, ਉਨ੍ਹਾਂ ਵਿਚ। ਸੂਖਮ—ਅਦ੍ਰਿਸ਼ਟ। ਅਸਥੂਲ—ਦਿੱਸਦਾ ਸੰਸਾਰ। ਗੁਰਮੁਖਿ—ਗੁਰੂ ਦੀ ਸ਼ਰਨ ਪੈਣ ਵਾਲਾ ਮਨੁੱਖ।

***ਅਰਥ : (ਸਲੋਕ)***

ਪ੍ਰ: ਹਜ਼ੂਰ! ਕੀ ਪਰਮੇਸ਼ਰ ਨੂੰ ਗੁਰਮਤਿ ਵਿਚ ਕਿਸੇ ਖ਼ਾਸ ਥਾਂ ਅੰਦਰ ਵੱਸਦਾ ਮੰਨਿਆ ਹੈ?

**ਉ:** ੧. (ਨਹੀਂ, ਗੁਰਮਤਿ ਵਿਚ ਤਾਂ) ਚਾਰੇ ਪਾਸੇ ਤੇ ਚੌਦਾਂ ਹੀ ਲੋਕਾਂ (ਇਨ੍ਹਾਂ ਸਭਨਾਂ) ਵਿਚ ਉਸ ਪਰਮੇਸ਼ਰ ਨੂੰ ਵੱਸਦਾ ਮੰਨਿਆ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ (ਕਿ ਹੇ ਪਿਆਰਿਓ!) ਉਸ (ਪਰਮੇਸ਼ਰ) ਦੇ ਭੰਡਾਰਿਆਂ ਵਿਚ ਕੋਈ ਵੀ ਕਮੀਂ ਨਹੀਂ ਵੇਖੀ ਜਾਂਦੀ, ਉਸ ਦੇ ਕੀਤੇ ਸਾਰੇ ਹੀ ਕੰਮ ਸਫਲ ਹੁੰਦੇ ਹਨ।੧੪।

***(ਪਉੜੀ)***

ਪ੍ਰ: ਹਜ਼ੂਰ! ਮੈਨੂੰ ਕਲਿਆਣ-ਪ੍ਰਾਪਤੀ ਲਈ ਕੀ ਉਪਦੇਸ਼ ਧਾਰਨ ਕਰਨਾ ਚਾਹੀਦਾ ਹੈ?

**ਉ:** ੩. ਹੇ ਪਿਆਰਿਆ! ਚੌਦਸ ਥਿਤਿ ਦਾ ਉਪਦੇਸ਼ ਇਹੋ ਹੈ ਕਿ ਚੌਹੀਂ ਪਾਸੀਂ ਪਰਮੇਸ਼ਰ ਆਪ ਵੱਸ ਰਿਹਾ ਹੈ।

੪. (ਅਤੇ) ਸਾਰੇ ਲੋਕਾਂ ਵਿਚ ਉਸੇ ਦਾ ਪ੍ਰਤਾਪ ਪੂਰਨ ਹੈ।

੫. ਦਸੋਂ ਦਿਸ਼ਾਵਾਂ ਵਿਚ ਓਹੀ ਪ੍ਰਭੂ ਆਪ ਰਵ ਰਿਹਾ ਹੈ।

੬. ਧਰਤੀ ਤੇ ਅਕਾਸ਼ ਸਾਰਿਆਂ ਵਿਚ ਉਸੇ ਪ੍ਰਭੂ ਨੂੰ ਵੇਖ।

੭. ਜਲਾਂ, ਥਲਾਂ, ਜੰਗਲਾਂ, ਪਹਾੜਾਂ, ਪਾਤਾਲਾਂ, ਇਨ੍ਹਾਂ ਸਭਨਾਂ ਵਿਚ—

੮. (ਉਹੋ ਹੀ) ਦਿਆਲੂ ਪਰਮੇਸ਼ਰ ਵੱਸਦਾ ਹੈ।

੯. ਅਣਦਿੱਸਦੇ ਤੇ ਦਿੱਸਦੇ ਸਾਰੇ ਹੀ ਜਗਤ ਵਿਚ ਭਗਵਾਨ ਮੌਜੂਦ ਹੈ।

੧੦. ਗੁਰੂ ਜੀ ਆਖਦੇ ਹਨ ਕਿ ਹੇ ਜੀਵ! ਗੁਰੂ ਦੁਆਰਾ ਤੂੰ ਉਸੇ ਹੀ ਬ੍ਰਹਮ ਨੂੰ ਪਛਾਨਣਾ ਕਰ।੧੪।

**ਸਲੋਕੁ ॥**

**੧. ਆਤਮੁ ਜੀਤਾ ਗੁਰਮਤੀ**
**ਗੁਣ ਗਾਏ ਗੋਬਿੰਦ ॥**
**੨. ਸੰਤ ਪ੍ਰਸਾਦੀ ਭੈ ਮਿਟੇ ਨਾਨਕ ਬਿਨਸੀ ਚਿੰਦ ॥੧੫॥**

**ਪਉੜੀ ॥**

**੩. ਅਮਾਵਸ ਆਤਮ ਸੁਖੀ ਭਏ**
**ਸੰਤੋਖੁ ਦੀਆ ਗੁਰਦੇਵ ॥**
**੪. ਮਨੁ ਤਨੁ ਸੀਤਲੁ ਸਾਂਤਿ ਸਹਜ**
**ਲਾਗਾ ਪ੍ਰਭ ਕੀ ਸੇਵ ॥**
**੫. ਟੂਟੇ ਬੰਧਨ ਬਹੁ ਬਿਕਾਰ**
**ਸਫਲ ਪੂਰਨ ਤਾ ਕੇ ਕਾਮ ॥**
**੬. ਦੁਰਮਤਿ ਮਿਟੀ ਹਉਮੈ ਛੁਟੀ**
**ਸਿਮਰਤ ਹਰਿ ਕੋ ਨਾਮ ॥**
**੭. ਸਰਨਿ ਗਹੀ ਪਾਰਬ੍ਰਹਮ ਕੀ**
**ਮਿਟਿਆ ਆਵਾ ਗਵਨ ॥**
**੮. ਆਪਿ ਤਰਿਆ ਕੁਟੰਬ ਸਿਉ**
**ਗੁਣ ਗੁਬਿੰਦ ਪ੍ਰਭ ਰਵਨ ॥**
**੯. ਹਰਿ ਕੀ ਟਹਲ ਕਮਾਵਣੀ**
**ਜਪੀਐ ਪ੍ਰਭ ਕਾ ਨਾਮੁ ॥**
**੧੦. ਗੁਰ ਪੂਰੇ ਤੇ ਪਾਇਆ**
**ਨਾਨਕ ਸੁਖ ਬਿਸ੍ਰਾਮੁ ॥੧੫॥**

***ਪਦ ਅਰਥ :*** (ਸਲੋਕੁ) ਆਤਮੁ—ਮਨ। ਗੁਰਮਤੀ—ਗੁਰੂ ਦੀ ਸਿਖਿਆ ਨਾਲ। ਸੰਤ ਪ੍ਰਸਾਦੀ—ਗੁਰੂ ਦੀ ਕਿਰਪਾ ਨਾਲ। ਚਿੰਦ—ਚਿੰਤਾ, ਫ਼ਿਕਰ।

(ਪਉੜੀ) ਅਮਾਵਸਿ—ਮੱਸਿਆ, ਜਿਸ ਰਾਤ ਚੰਦਰਮਾ ਬਿਲਕੁਲ ਨਹੀਂ ਦਿੱਸਦਾ। ਸੀਤਲੁ—ਠੰਡਾ। ਸਹਜ—ਆਤਮਕ ਅਡੋਲਤਾ। ਤਾ ਕੇ—ਉਸ ਦੇ। ਦੁਰਮਤਿ—ਭੈੜੀ ਮਤਿ। ਕੁਟੰਬ ਸਿਉ—ਪ੍ਰਵਾਰ ਸਮੇਤ। ਰਵਨ—ਸਿਮਰਨ (ਨਾਲ)। ਤੇ—ਤੋਂ, ਪਾਸੋਂ। ਸੁਖ ਬਿਸ੍ਰਾਮੁ—ਸੁਖਾਂ ਦਾ ਟਿਕਾਣਾ ਪਰਮੇਸ਼ਰ।

***ਅਰਥ : (ਸਲੋਕ)***

ਪ੍ਰ: ਹੇ ਗੁਰੂ ਜੀ! ਇਹ ਸਾਰਾ ਹੀ ਜਗਤ ਡਰ, ਚਿੰਤਾ ਤੇ ਫ਼ਿਕਰਾਂ ਨਾਲ ਭੈ-ਭੀਤ ਹੋ ਰਿਹਾ ਹੈ, ਕੀ ਇਹ ਕਿਸੇ ਦੇ ਡਰ ਦੂਰ ਵੀ ਹੋ ਸਕੇ ਹਨ?

**ਉ:** ੧. ਹਾਂ! ਜ਼ਰੂਰ, ਹੇ ਭਾਈਓ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਿਖਿਆ 'ਤੇ ਤੁਰ ਕੇ ਆਪਣੇ ਮਨ ਨੂੰ ਵੱਸ ਕਰ ਲਿਆ ਹੈ ਅਤੇ ਉਸ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕੀਤੀ ਹੈ।

੨. ਹੇ ਭਾਈ! ਗੁਰੂ ਦੀ ਕਿਰਪਾ ਦੁਆਰਾ ਉਨ੍ਹਾਂ ਦੇ ਸਾਰੇ ਡਰ

ਦੂਰ ਹੋ ਗਏ ਅਤੇ ਹਰੇਕ ਕਿਸਮ ਦੀ ਚਿੰਤਾ ਤੇ ਫ਼ਿਕਰ ਨਾਸ ਹੋ ਗਿਆ।੧੫।

*(ਪਉੜੀ)*

ਪ੍ਰ: ਹਜ਼ੂਰ! ਸਰੀਰ ਕਰ ਕੇ ਤਾਂ ਬਹੁਤ ਲੋਕ ਸੁਖੀ ਦਿੱਸਦੇ ਹਨ, ਪਰ ਮਨ ਕਰ ਕੇ ਸੁਖੀ ਕੌਣ ਹੈ?

ਉ: ੩. ਅਮਾਵਸ ਦੀ ਥਿਤਿ ਦੁਆਰਾ ਉਪਦੇਸ਼ ਕਰਦੇ ਹਨ ਕਿ ਹੇ ਭਾਈਓ! ਜਿਸ ਮਨੁੱਖ ਨੂੰ ਸਤਿਗੁਰੂ ਨੇ ਸੰਤੋਖ ਬਖ਼ਸ਼ਿਆ ਹੈ, (ਜਾਣ ਲਓ ਕਿ) ਉਸ ਦਾ ਮਨ ਸੁਖੀ ਹੋ ਗਿਆ ਹੈ। ਭਾਵ ਉਹ ਮਨ ਕਰ ਕੇ ਸਦਾ ਹੀ ਸੁਖੀ ਹੈ।

੪. (ਉਹ ਗੁਰੂ ਦੀ ਕਿਰਪਾ ਨਾਲ) ਪਰਮੇਸ਼ਰ ਦੀ ਸੇਵਾ-ਭਗਤੀ ਵਿਚ ਲੱਗਾ ਰਹਿੰਦਾ ਹੈ, ਜਿਸ ਕਰ ਕੇ ਉਸ ਦਾ ਮਨ, ਉਸ ਦਾ ਹਿਰਦਾ, ਠੰਡਾ-ਠਾਰ ਹੋ ਗਿਆ, ਉਸ ਦੇ ਅੰਦਰ ਸ਼ਾਂਤੀ ਤੇ ਆਤਮਕ ਅਡੋਲਤਾ ਪੈਦਾ ਹੋ ਗਈ।

੫. ਹੇ ਭਾਈ! ਪਰਮੇਸ਼ਰ ਦਾ ਨਾਮ ਸਿਮਰਿਆਂ ਅਨੇਕਾਂ ਹੀ ਵਿਕਾਰਾਂ ਦੇ ਸੰਸਕਾਰਾਂ ਦੇ ਬੰਧਨ ਟੁੱਟ ਜਾਂਦੇ ਹਨ, (ਜਿਹੜਾ ਪੁਰਸ਼ ਸਿਮਰਨ ਕਰਦਾ ਹੈ) ਉਸ ਦੇ ਸਾਰੇ ਹੀ ਕਾਰਜ ਰਾਸ ਆ ਜਾਂਦੇ ਹਨ।

੬. ਉਸ ਦੀ ਖੋਟੀ ਮਤਿ ਮੁੱਕ ਜਾਂਦੀ ਹੈ ਤੇ ਉਸ ਨੂੰ ਹਉਮੈ ਤੋਂ ਖਲਾਸੀ ਮਿਲ ਗਈ। (ਜੋ ਇਸ ਜੀਵ ਤੇ ਈਸ਼੍ਵਰ ਵਿਚ ਪਰਦਾ ਰੂਪ ਬਣ ਰਹੀ ਸੀ। ਇਹ ਕਿਵੇਂ ਹੋਇਆ? ਹੇ ਭਾਈ!) ਪਰਮੇਸ਼ਰ ਦਾ ਨਾਮ ਚਿੰਤਨ ਕਰਨ (ਦੀ ਬਰਕਤ ਨਾਲ ਇਹ ਪਲਟਾ ਆ ਗਿਆ)।

੭. ਇਸ ਤਰ੍ਹਾਂ ਜਦੋਂ ਪਾਰਬ੍ਰਹਮ ਦੀ ਸ਼ਰਨ ਆ ਪਏ ਤਾਂ ਜੰਮਣਾ ਮਰਨਾ ਹੀ ਮਿਟ ਗਿਆ।

੮. ਐਸਾ ਪੁਰਖ ਆਪ ਤਾਂ ਤਰ ਹੀ ਗਿਆ; ਪਰ ਉਸਨੇ ਆਪਣੇ ਪਰਵਾਰ ਦਾ ਭੀ ਉਧਾਰ ਕਰ ਲਿਆ। ਪ੍ਰਭੂ ਦੇ ਗੁਣਾਂ ਦਾ ਉਚਾਰਨ ਕਰਨ ਭਾਵ ਗਾਉਣ ਨਾਲ।

੯. ਇਸ ਲਈ ਹੇ ਭਾਈ! ਮੂਲ ਗੱਲ ਇਹੋ ਹੈ ਕਿ ਪਰਮੇਸ਼ਰ ਦੀ ਸੇਵਾ ਭਗਤੀ ਕਰਨੀ ਚਾਹੀਦੀ ਹੈ ਤੇ ਪਰਮਾਤਮਾ ਦਾ ਨਾਮ ਜਪਦੇ ਰਹਿਣਾ ਚਾਹੀਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਸਾਰੇ ਸੁਖਾਂ ਦਾ ਮੂਲ ਜੋ ਪ੍ਰਭੂ ਹੈ, ਉਹ ਪੂਰੇ ਗੁਰੂ ਦੀ ਰਾਹੀਂ ਮਿਲ ਪੈਂਦਾ ਹੈ।੧੫।

**ਸਲੋਕੁ ॥**

**੧. ਪੂਰਨੁ ਕਬਹੁ ਨ ਡੋਲਤਾ**
**ਪੂਰਾ ਕੀਆ ਪ੍ਰਭ ਆਪਿ ॥**
**੨. ਦਿਨੁ ਦਿਨੁ ਚੜੈ ਸਵਾਇਆ**
**ਨਾਨਕ ਹੋਤ ਨ ਘਾਟਿ ॥੧੬॥**

**ਪਉੜੀ ॥**

**੩. ਪੂਰਨਮਾ ਪੂਰਨ ਪ੍ਰਭ ਏਕੁ**
**ਕਰਣ ਕਾਰਣ ਸਮਰਥੁ ॥**
**੪. ਜੀਅ ਜੰਤ ਦਇਆਲ ਪੁਰਖੁ**
**ਸਭ ਊਪਰਿ ਜਾ ਕਾ ਹਥੁ ॥**
**੫. ਗੁਣ ਨਿਧਾਨ ਗੋਬਿੰਦ ਗੁਰ**
**ਕੀਆ ਜਾ ਕਾ ਹੋਇ ॥**
**੬. ਅੰਤਰਜਾਮੀ ਪ੍ਰਭੁ ਸੁਜਾਨੁ**
**ਅਲਖ ਨਿਰੰਜਨ ਸੋਇ ॥**
**੭. ਪਾਰਬ੍ਰਹਮੁ ਪਰਮੇਸਰੋ**
**ਸਭ ਬਿਧਿ ਜਾਨਣਹਾਰ ॥**
**੮. ਸੰਤ ਸਹਾਈ ਸਰਨਿ ਜੋਗੁ**
**ਆਠ ਪਹਰ ਨਮਸਕਾਰ ॥**
**੯. ਅਕਥ ਕਥਾ ਨਹ ਬੂਝੀਐ**
**ਸਿਮਰਹੁ ਹਰਿ ਕੇ ਚਰਨ ॥**
**੧੦. ਪਤਿਤ ਉਧਾਰਨ ਅਨਾਥ ਨਾਥ**
**ਨਾਨਕ ਪ੍ਰਭ ਕੀ ਸਰਨ ॥੧੬॥**

***ਪਦ ਅਰਥ :*** (ਸਲੋਕੁ) ਪੂਰਨੁ—ਮੁਕੰਮਲ ਜੀਵਨ ਵਾਲਾ। ਪ੍ਰਭ ਆਪਿ—ਪ੍ਰਭੂ ਨੇ ਆਪ। ਦਿਨੁ ਦਿਨੁ—ਦਿਨ-ਬ-ਦਿਨ। ਚੜੈ ਸਵਾਇਆ—ਵਧਦਾ ਹੈ, ਆਤਮਕ ਜੀਵਨ ਵਿਚ ਚਮਕਦਾ ਹੈ। ਘਾਟਿ—ਕਮੀ।

(ਪਉੜੀ) ਪੂਰਨਮਾ—ਪੂਰਨਮਾਸ਼ੀ, ਜਿਸ ਰਾਤ ਚੰਦ ਮੁਕੰਮਲ ਹੁੰਦਾ ਹੈ। ਕਰਣ ਕਾਰਣ—ਜਗਤ ਦਾ ਮੂਲ। ਸਮਰਥੁ—ਸਭੇ ਤਾਕਤਾਂ ਦਾ ਮਾਲਕ। ਜੀਅ—ਹਰੇਕ ਦੇ ਅੰਦਰ ਦੀ ਜਾਨਣ ਵਾਲਾ। ਸੁਜਾਨੁ—ਸਿਆਣਾ। ਅਲਖ—ਜਿਸ ਦਾ ਸਹੀ ਸਰੂਪ ਬਿਆਨ ਨਾ ਕੀਤਾ ਜਾਵੇ। ਨਿਰੰਜਨ—[ਨਿਰ+ਅੰਜਨ] ਮਾਇਆ ਦੀ ਕਾਲਖ ਤੋਂ ਰਹਿਤ। ਸਭ ਬਿਧਿ—ਹਰੇਕ ਢੰਗ। ਸਰਨਿ ਜੋਗੁ—ਸ਼ਰਨ ਆਏ ਦੀ ਸਹਾਇਤਾ ਕਰਨ ਜੋਗ। ਅਕਥ—ਜਿਸ ਨੂੰ ਬਿਆਨ ਨਾ ਕੀਤਾ ਜਾ ਸਕੇ। ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ।

***ਅਰਥ : (ਸਲੋਕ)***

ਪ੍ਰ: ਹਜ਼ੂਰ! ਜਗਤ ਦਾ ਹਰੇਕ ਹੀ ਜੀਵ ਡਾਵਾਂ-ਡੋਲ ਵੇਖੀਦਾ ਹੈ, ਕੋਈ ਹੈ ਜੋ ਆਪਣਾ ਜੀਵਨ ਸਦਾ ਹੀ ਅਡੋਲਤਾ ਵਿਚ ਗੁਜ਼ਾਰੇ?

ਉ: ੧. ਹਾਂ, ਹੇ ਪਿਆਰਿਓ! ਜਿਸ ਕਿਸੇ ਮਨੁੱਖ ਨੂੰ ਪਰਮੇਸ਼ਰ ਨੇ ਆਪ ਮੁਕੰਮਲ ਜੀਵਨ ਵਾਲਾ ਬਣਾ ਦਿੱਤਾ ਹੈ, ਉਹ ਪੂਰਨ ਮਨੁੱਖ ਕਦੇ ਭੀ ਮਾਇਆ ਦੇ ਪ੍ਰਭਾਵ ਹੇਠ ਆ ਕੇ ਨਹੀਂ ਡੋਲਦਾ।

੨. ਉਸ ਦਾ ਆਤਮਿਕ ਜੀਵਨ ਦਿਨੋਂ ਦਿਨ ਚੜ੍ਹਦੀਆਂ ਕਲਾਂ ਵਿਚ ਚਮਕਦਾ ਹੈ। ਉਸ ਦੇ ਆਤਮਿਕ ਜੀਵਨ ਵਿਚ ਕਦੇ ਭੀ ਕਮੀਂ ਨਹੀਂ ਆਉਂਦੀ।੧੬।

*(ਪਉੜੀ)*

ਪ੍ਰ: ਹਜ਼ੂਰ! ਪੁੰਨਿਆਂ ਦੁਆਰਾ ਸਾਡੇ ਲਈ ਕੀ ਉਪਦੇਸ਼ ਹੈ?

ਉ: ੩. ਹੇ ਪਿਆਰਿਓ! ਪੂਰਨਮਾਸ਼ੀ ਦਾ ਇਹੋ ਉਪਦੇਸ਼ ਹੈ ਕਿ

ਕੇਵਲ ਪਰਮੇਸ਼ਰ ਹੀ ਸਾਰੇ ਗੁਣਾਂ ਕਰ ਕੇ ਭਰਪੂਰ ਹੈ ਅਤੇ ਸਾਰੇ ਹੀ ਜਗਤ ਦਾ ਮੂਲ ਹੈ ਅਤੇ ਸਾਰੀਆਂ ਹੀ ਤਾਕਤਾਂ ਦਾ ਮਾਲਕ ਹੈ।

੪. ਉਹ ਸਰਵ-ਵਿਆਪਕ ਪ੍ਰਭੂ ਸਭ ਜੀਵਾਂ ਉੱਤੇ ਦਇਆਵਾਨ ਰਹਿੰਦਾ ਹੈ ਅਤੇ ਸਭੇ ਜੀਵਾਂ ਉੱਤੇ ਉਸ ਦੀ ਸਹਾਇਤਾ ਦਾ ਹੱਥ ਹੈ।

੫. ਉਹ ਪਰਮਾਤਮਾ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਸਾਰੀ ਸ੍ਰਿਸ਼ਟੀ ਦਾ ਪਾਲਕ ਹੈ, ਸਭ ਤੋਂ ਵੱਡਾ ਹੈ, (ਸੰਸਾਰ ਅੰਦਰ) ਸਭ ਕੁਝ ਉਸੇ ਦਾ ਹੀ ਕੀਤਾ ਵਾਪਰਦਾ ਹੈ।

੬. ਉਹ ਪ੍ਰਭੂ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ ਹੈ, ਸਿਆਣਾ ਹੈ; ਪਰ ਉਸ ਦਾ ਪੂਰਨ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ। ਉਹ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ।

੭. ਹੇ ਭਾਈਓ! ਉਹ ਪਰਮੇਸ਼ਰ ਸਭ ਤੋਂ ਵੱਡਾ ਹੈ, ਮਾਲਕ ਹੈ ਅਤੇ ਜੀਵਾਂ ਦੇ ਭਲੇ ਦੀਆਂ ਸਾਰੀਆਂ ਵਿਧੀਆਂ ਨੂੰ ਜਾਣਨ ਵਾਲਾ ਹੈ।

੮. ਸੰਤਾਂ ਦਾ ਉਹ ਰਾਖਾ ਹੈ, ਸ਼ਰਨ ਆਏ ਦੀ ਸਹਾਇਤਾ ਕਰਨ ਜੋਗ ਹੈ, ਇਸ ਲਈ ਅੱਠੇ ਪਹਿਰ (ਸਾਡੀ) ਉਸ ਨੂੰ ਨਮਸਕਾਰ ਹੈ।

੯. ਹੇ ਭਾਈ! ਉਹ ਇਤਨਾ ਬੇਅੰਤ ਹੈ ਕਿ ਉਸ ਪਰਮੇਸ਼ਰ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ ਅਤੇ ਉਸ ਦਾ ਸਹੀ ਸਰੂਪ ਸਮਝਿਆ ਨਹੀਂ ਜਾ ਸਕਦਾ, ਇਸ ਲਈ ਉਸ ਪਰਮੇਸ਼ਰ ਦੇ ਚਰਨਾਂ ਦਾ ਧਿਆਨ ਧਰੋ।

੧੦. ਗੁਰੂ ਸਾਹਿਬ ਜੀ ਆਖਦੇ ਹਨ ਕਿ ਹੇ ਭਾਈ! ਉਹ ਪਰਮੇਸ਼ਰ ਵਿਕਾਰਾਂ ਵਿਚ ਡਿੱਗੇ ਬੰਦਿਆਂ ਨੂੰ ਬਚਾਉਣ ਵਾਲਾ ਹੈ ਤੇ ਯਤੀਮਾਂ ਦਾ ਮਾਲਕ ਹੈ। ਉਸ ਪ੍ਰਭੂ ਦੀ ਸ਼ਰਨ ਲੈ ਤੇ ਉਸੇ ਦਾ ਆਸਰਾ ਤਕ।੧੬।

**ਸਲੋਕੁ ॥**

**੧. ਦੁਖ ਬਿਨਸੇ ਸਹਸਾ ਗਇਓ**
**ਸਰਨਿ ਗਹੀ ਹਰਿ ਰਾਇ ॥**
**੨. ਮਨਿ ਚਿੰਦੇ ਫਲ ਪਾਇਆ**
**ਨਾਨਕ ਹਰਿ ਗੁਨ ਗਾਇ ॥੧੭॥**

**ਪਉੜੀ ॥**

**੩. ਕੋਈ ਗਾਵੈ ਕੋ ਸੁਣੈ**
**ਕੋਈ ਕਰੈ ਬੀਚਾਰੁ ॥**
**੪. ਕੋ ਉਪਦੇਸੈ ਕੋ ਦ੍ਰਿੜੈ**
**ਤਿਸ ਕਾ ਹੋਇ ਉਧਾਰੁ ॥**
**੫. ਕਿਲਬਿਖ ਕਾਟੈ ਹੋਇ ਨਿਰਮਲਾ**
**ਜਨਮ ਜਨਮ ਮਲੁ ਜਾਇ ॥**
**੬. ਹਲਤਿ ਪਲਤਿ ਮੁਖੁ ਊਜਲਾ**
**ਨਹ ਪੋਹੈ ਤਿਸੁ ਮਾਇ ॥**
**੭. ਸੋ ਸੁਰਤਾ ਸੋ ਬੈਸਨੋ**
**ਸੋ ਗਿਆਨੀ ਧਨਵੰਤੁ ॥**
**੮. ਸੋ ਸੂਰਾ ਕੁਲਵੰਤੁ ਸੋਇ**
**ਜਿਨਿ ਭਜਿਆ ਭਗਵੰਤੁ ॥**
**੯. ਖਤ੍ਰੀ ਬ੍ਰਾਹਮਣੁ ਸੂਦੁ ਬੈਸੁ**
**ਉਧਰੈ ਸਿਮਰਿ ਚੰਡਾਲ ॥**
**੧੦. ਜਿਨਿ ਜਾਨਿਓ ਪ੍ਰਭੁ ਆਪਨਾ**
**ਨਾਨਕ ਤਿਸਹਿ ਰਵਾਲ ॥੧੭॥**

***ਪਦ ਅਰਥ :*** (ਸਲੋਕੁ) ਬਿਨਸੇ—ਨਾਸ ਹੋ ਗਏ। ਸਹਸਾ—ਸਹਿਮ। ਗਹੀ—ਫੜੀ। ਹਰਿ ਰਾਇ—ਪ੍ਰਭੂ ਪਾਤਸ਼ਾਹ। ਮਨਿ—ਮਨ ਵਿਚ। ਚਿੰਦੇ—ਚਿਤਵੇ ਹੋਏ। ਗਾਇ—ਗਾ ਕੇ।

(ਪਉੜੀ) ਕੋਈ—ਜਿਹੜਾ ਕੋਈ ਮਨੁੱਖ। ਕੋ—ਜਿਹੜਾ ਕੋਈ ਮਨੁੱਖ। ਬੀਚਾਰੁ—ਪਰਮੇਸ਼ਰ ਦੇ ਗੁਣਾਂ ਦੀ ਵੀਚਾਰ। ਉਪਦੇਸੈ—ਹੋਰਨਾਂ ਨੂੰ ਉਪਦੇਸ਼ ਕਰਦਾ ਹੈ। ਦ੍ਰਿੜੈ—ਆਪਣੇ ਮਨ ਵਿਚ ਪੱਕਾ ਕਰਦਾ ਹੈ। ਉਧਾਰੁ—ਪਾਪਾਂ ਕਿਲਵਿਖਾਂ ਤੋਂ ਬਚਾਅ। ਕਿਲਵਿਖ—ਪਾਪ। ਕਾਟੈ—ਕੱਟ ਲੈਂਦਾ ਹੈ। ਨਿਰਮਲਾ—ਪਵਿੱਤਰ ਜੀਵਨ ਵਾਲਾ। ਮਲੁ—ਕੀਤੇ ਵਿਕਾਰਾਂ ਦੀ ਮੈਲ। ਜਾਇ—ਦੂਰ ਹੋ ਜਾਂਦੀ ਹੈ। ਹਲਤਿ—ਇਸ ਲੋਕ ਵਿਚ। ਪਲਤਿ—ਪਰਲੋਕ ਵਿਚ। ਊਜਲ—ਰੌਸ਼ਨ। ਨ ਪੋਹੈ—ਪੋਹ ਨਹੀਂ ਸਕਦੀ, ਆਪਣਾ ਜ਼ੋਰ ਨਹੀਂ ਪਾ ਸਕਦੀ। ਮਾਇ—ਮਾਇਆ।

***ਅਰਥ : (ਸਲੋਕ)***

ਪ੍ਰ: ਹਜ਼ੂਰ! ਹਰ ਮਨੁੱਖ ਹੀ ਦੁਖੀ ਤੇ ਸਹਿਮ ਵਿਚ ਪਿਆ ਤੱਕੀਦਾ ਹੈ, ਕੋਈ ਐਸਾ ਤਰੀਕਾ ਦੱਸੋ, ਜਿਵੇਂ ਇਹ ਸੁਖੀ ਹੋ ਸਕੇ ?

ਉ: ੧. ਹੇ ਭਾਈ! ਜਿਸ ਪੁਰਸ਼ ਨੇ ਪ੍ਰਭੂ ਪਾਤਸ਼ਾਹ ਦਾ ਆਸਰਾ ਲਿਆ ਹੈ, ਉਸਦੇ ਸਾਰੇ ਹੀ ਦੁੱਖ ਨਾਸ ਹੋ ਗਏ ਹਨ ਅਤੇ ਉਸ ਦੇ ਅੰਦਰੋਂ ਹਰ ਪ੍ਰਕਾਰ ਦਾ ਸਹਿਮ ਭੀ ਦੂਰ ਹੋ ਗਿਆ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਨੇ ਪਰਮੇਸ਼ਰ ਦੇ ਗੁਣ ਗਾ ਕੇ ਮਨ ਵਿਚ ਚਿਤਵੇ ਹੋਏ ਸਾਰੇ ਹੀ ਫਲ ਪ੍ਰਾਪਤ ਕਰ ਲਏ ਨ।੧੭।

***(ਪਉੜੀ)***

ਪ੍ਰ: ਐ ਗੁਰੂ ਜੀ! ਉਹ ਕੋਈ ਖ਼ਾਸ ਸ਼੍ਰੇਣੀ ਦਾ ਮਨੁੱਖ ਹੈ, ਜਿਸ ਦਾ ਪਰਮੇਸ਼ਰ ਦੇ ਗੁਣ ਗਾ ਕੇ ਉਧਾਰ ਹੋ ਸਕਦਾ ਹੈ ?

ਉ: ੩. ਨਹੀਂ, ਹੇ ਭਾਈ! ਜਿਹੜਾ ਵੀ ਕੋਈ ਮਨੁੱਖ ਉਸ ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਕੋਈ ਸੁਣਦਾ ਹੈ, ਜਾਂ ਕੋਈ ਉਸ ਦਾ ਵੀਚਾਰ ਕਰਦਾ ਹੈ।

੪. ਕੋਈ ਭਾਵੇਂ ਉਸ ਦਾ ਉਪਦੇਸ਼ ਦੇਵੇ, ਜਾਂ ਕੋਈ ਉਸ ਉਪਦੇਸ਼ ਨੂੰ ਮਨ ਵਿਚ ਟਿਕਾਅ ਲਵੇ। ਭਾਵ ਆਪਣੇ ਅੰਦਰ ਬੈਠਾ ਲਵੇ, ਉਸੇ ਦਾ ਹੀ ਉਧਾਰ ਹੋ ਜਾਵੇਗਾ।

੫. ਉਹ ਆਪਣੇ (ਸਾਰੇ) ਪਾਪ ਕਟ ਲਏਗਾ। ਉਹ ਹਉਮੈ ਦੀ ਮੈਲ ਤੋਂ ਨਿਰਮਲ ਹੋ ਜਾਵੇਗਾ। ਉਸ ਦੀ ਜਨਮਾਂ-ਜਨਮਾਤ੍ਰਾਂ ਦੀ ਮੈਲ ਦੂਰ ਹੋ ਜਾਏਗੀ।

੬. ਉਸ ਦਾ ਮੂੰਹ ਲੋਕ-ਪ੍ਰਲੋਕ ਵਿਚ ਉੱਜਲਾ ਹੋਵੇਗਾ। ਮੁੜ ਉਸ ਉੱਤੇ ਮਾਇਆ ਕਦੀ ਆਪਣਾ ਪ੍ਰਭਾਵ ਨਹੀਂ ਪਾ ਸਕੇਗੀ।

੭. ਹੇ ਭਾਈ! ਉਹੋ ਹੀ ਪ੍ਰਭੂ ਦੇ ਚਰਨਾਂ ਵਿਚ ਸੁਰਤਿ ਜੋੜਨ ਵਾਲਾ ਹੈ, ਉਹੋ ਹੀ ਵੈਸ਼ਨੋ ਹੈ, ਉਹੀ ਗਿਆਨਵਾਨ ਹੈ, ਉਹੋ ਹੀ ਧਨਾਢ (ਦੌਲਤ ਮੰਦ) ਕਿਹਾ ਜਾਂਦਾ ਹੈ।

੮. ਉਹੀ ਵਿਕਾਰਾਂ ਨਾਲ ਟਾਕਰਾ ਕਰਨ ਵਾਲਾ ਅਸਲ ਸੂਰਮਾ ਹੈ। ਉਹੀ ਉੱਚੀ ਕੁਲ ਵਾਲਾ ਹੈ। ਹੇ ਭਾਈ! ਜਿਸ ਮਨੁੱਖ ਨੇ ਪਰਮੇਸ਼ਰ ਦਾ ਭਜਨ ਸਿਮਰਨ ਕੀਤਾ ਹੈ।

੯. ਹੇ ਭਾਈ! ਸਿਮਰਨ ਕਰਨ ਨਾਲ ਖੱਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼ ਤੇ ਇਨ੍ਹਾਂ ਤੋਂ ਬਾਅਦ ਚੰਡਾਲ ਆਦਿ (ਅਵਰਣਾਂ) ਦਾ ਵੀ ਉਧਾਰ ਹੋ ਜਾਂਦਾ ਹੈ।

੧੦. (ਹੇ ਭਾਈਓ! ਗੱਲ ਕੀ) ਜਿਸ ਨੇ ਵੀ ਆਪਣੇ ਪ੍ਰਭੂ ਨੂੰ ਜਾਣ ਲਿਆ ਹੈ, ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਸ ਦੇ ਚਰਨਾਂ ਦੀ ਧੂੜੀ ਹਾਂ।੧੭।

## ਇਸ ਥਿਤੀ ਨਾਮੇ ਬਾਣੀ ਦਾ ਸਮੁੱਚਾ ਭਾਵ

ਹੇ ਭਾਈ! ਉਹ ਸੁਆਮੀ ਸੰਪੂਰਨ ਸੰਸਾਰ ਦੇ ਸਿਰਜਨ ਵਾਲਾ, ਸਾਰੇ ਜਲਾਂ, ਥਲਾਂ ਵਿਚ ਅਨੇਕਾਂ ਹੀ ਕਿਰਮਾਂ ਦੇ ਰੂਪ ਧਾਰਨ ਕਰ ਕੇ ਹਰ ਥਾਂ ਹੀ ਫੈਲਿਆ ਹੋਇਆ ਹੈ। ਉਸ ਇਕੋ ਪ੍ਰਭੂ ਨੂੰ ਸਰੀਰ ਕਰ ਕੇ ਬੰਦਨਾ ਕਰੋ ਅਤੇ ਉਸੇ ਗੁਪਾਲ ਨੂੰ ਮਨ ਕਰ ਕੇ ਧਿਆਓ ਅਤੇ ਉਸੇ ਦੀ ਹੀ ਸ਼ਰਨ ਵਿਚ ਪਏ ਰਹੋ।

ਉਸੇ ਪ੍ਰਿਥਵੀ ਦੇ ਪਾਲਕ ਦੇ ਹਰੀ-ਜਸ ਨੂੰ ਸਦਾ ਹੀ ਸਾਧ ਸੰਗਤ ਵਿਚ ਮਿਲ ਕੇ ਭਜਦੇ ਰਹੋ।

ਇਸ ਲਈ ਮੈਂ ਤਾਂ ਸਦਾ ਉਸੇ ਨੂੰ ਬੰਦਨਾ ਕਰਦਾ ਹਾਂ ਅਤੇ ਉਸੇ ਦੀ ਸ਼ਰਨ ਵਿਚ ਪਿਆ ਰਹਿੰਦਾ ਹਾਂ, ਕਿਉਂਕਿ ਇਸ ਤਰ੍ਹਾਂ ਕਰਨ ਨਾਲ ਸਾਧ ਸੰਗਤ ਦੁਆਰਾ ਭਰਮ-ਭਟਕਣਾ ਮਿਟ ਜਾਂਦੀ ਹੈ।

ਗੁਰੂ ਦੀ ਸੇਵਾ ਕਰਦੇ ਰਹਿਣ ਨਾਲ ਦੁਰਮਤੀ ਦੂਰ ਹੋ ਜਾਂਦੀ ਹੈ। ਵਿਕਾਰਾਂ ਦਾ ਤਿਆਗੀ ਹੋ ਕੇ ਉਸ ਰਾਮ-ਰਤਨ ਨੂੰ ਆਪਣੇ ਮਨ ਅਤੇ ਤਨ ਵਿਚ ਵੱਸਦਾ ਵੇਖ ਲਈਦਾ ਹੈ।

ਇਹ ਸਾਰਾ ਸੰਸਾਰ ਹੀ ਤਿੰਨਾਂ ਗੁਣਾਂ ਵਿਚ ਫਸਿਆ ਹੋਇਆ ਹੈ, ਇਸ ਵਿਚ ਕੋਈ ਵਿਰਲਾ ਹੀ ਵੇਖੀਦਾ ਹੈ, ਜੋ ਤਿੰਨਾਂ ਗੁਣਾਂ ਤੋਂ ਬਚ ਕੇ ਤੁਰੀ ਅਵਸਥਾ ਨੂੰ ਪ੍ਰਾਪਤ ਕਰਦਾ ਹੈ। ਅਸਲ ਵਿਚ ਸਹੀ ਸੰਤ ਉਨ੍ਹਾਂ ਨੂੰ ਹੀ ਕਿਹਾ ਜਾ ਸਕਦਾ ਹੈ, ਜਿਨ੍ਹਾਂ ਦੇ ਮਨ ਵਿਚ ਉਹ ਸੱਚਾ ਸਾਈਂ ਜੀ ਵੱਸਦਾ ਹੋਵੇ।

ਜਗਤ ਵਿਚ ਸਿਆਣਾ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ, ਜਿਸ ਅੰਦਰੋਂ ਅਭਿਮਾਨ ਮਿਟ ਗਿਆ ਹੋਵੇ। ਨਿਰਅਭਿਮਾਨ ਹੋ ਨਾਮ ਦੇ ਚਿੰਤਨ ਕਰਨ ਵਾਲਾ ਸੰਸਾਰ ਦੇ ਸਾਰੇ ਹੀ ਪਦਾਰਥ ਪ੍ਰਾਪਤ ਕਰ ਲੈਂਦਾ ਹੈ। ਇਸ ਗੱਲ ਨੂੰ ਚਾਰੇ ਵੇਦ ਭੀ ਕਹਿੰਦੇ ਹਨ।

ਮਾਇਆ ਵਿਚ ਰਚੇ ਰਹਿਣ ਕਰ ਕੇ ਮਨ ਸਦਾ ਹੀ ਵਿਕਾਰੀ ਹੋਇਆ ਰਹਿੰਦਾ ਹੈ, ਵਿਕਾਰਾਂ ਵਲੋਂ ਨਿਰਮਲ ਕੇਵਲ ਉਸੇ ਪ੍ਰਭੂ ਦੇ ਪਿਆਰ ਵਿਚ ਰੰਗੇ ਰਹਿਣ ਨਾਲ ਹੋ ਸਕੀਦਾ ਹੈ। ਅਜੇਹੇ ਸੰਤ ਹੀ ਨਿਰਮਲ ਕਹੇ ਜਾ ਸਕਦੇ ਹਨ, ਜਿਨ੍ਹਾਂ ਨੇ ਇਸ ਸੰਸਾਰ ਨੂੰ ਛਲ ਰੂਪ ਜਾਣ ਕੇ ਇਸ ਨੂੰ ਮਿਥਿਆ ਨਿਸਚਾ ਕਰ ਲਿਆ ਹੈ।

ਸਾਰੇ ਹੀ ਸ਼ਾਸਤ੍ਰ ਇਸ ਗੱਲ ਨੂੰ ਉੱਚੀ ਪੁਕਾਰ ਕੇ ਕਹਿ ਰਹੇ ਹਨ ਕਿ ਉਸ ਪਰਮੇਸ਼ਰ ਦਾ ਅੰਤ ਨਹੀਂ ਪਾਇਆ ਜਾ ਸਕਦਾ, ਪਰ ਉਸ ਪ੍ਰਭੂ ਦੇ ਦਰ 'ਤੇ ਸੰਤ ਉਸ ਦੀ ਉਪਮਾ ਕਰਦੇ ਜ਼ਰੂਰ ਸੋਭਾ ਪਾਉਂਦੇ ਹਨ।

ਜਿਥੇ ਸੰਤ ਉਸ ਦੇ ਦਰ 'ਤੇ ਉਸ ਪ੍ਰਭੂ ਦੀ ਪ੍ਰਸੰਸਾ ਕਰਦੇ ਸੁਭਾਏਮਾਨ ਹੋ ਰਹੇ ਹਨ, ਉਥੇ ਇਸ ਗੱਲ ਦਾ ਭੀ ਗਿਆਨ ਦੇਂਦੇ ਹਨ ਕਿ ਐ ਭਾਈਓ! ਉਸ ਦੇ ਗੁਣਾਂ ਦਾ ਅੰਤ ਬ੍ਰਹਮਾ ਆਦਿ ਦੇਵਤੇ ਵੀ ਨਹੀਂ ਪਾ ਸਕਦੇ।

ਸਹੀ ਸੰਤਾਂ ਦੇ ਇਕੱਠ ਦੀ ਨਿਸ਼ਾਨੀ ਕੇਵਲ ਇਹੋ ਹੈ ਕਿ ਉਹ ਸੰਤ ਸਦਾ ਹੀ ਹਰੀ ਦਾ ਜਸ ਕਰਦੇ ਹਨ ਅਤੇ ਸੁਭਾਵਕ ਹੀ ਉਹ ਸੱਚ ਬੋਲਣ ਦੇ ਧਾਰਣੀ ਹੋਇਆ ਕਰਦੇ ਹਨ। ਉਨ੍ਹਾਂ ਦੀ ਸੁਰਤੀ ਪਰਮੇਸ਼ਰ ਨਾਲ ਇੱਕ-ਮਿੱਕ ਹੈ, ਜਿਸ ਦਾ ਸਦਕਾ ਉਨ੍ਹਾਂ ਦੇ ਮਨ ਵਿਚ ਸੰਤੋਖ ਆ ਵੱਸਦਾ ਹੈ। ਉਹ ਹੁਣ, ਜੋ ਨਾਮ ਦਾ ਖ਼ਜ਼ਾਨਾ ਕਦੇ ਮੁੱਕਦਾ ਹੀ ਨਹੀਂ, ਉਸੇ ਨੂੰ ਸਤਿ ਸੰਗਤ ਵਿਚੋਂ ਇਕੱਠਾ ਕਰਦੇ ਹਨ।

ਇਸ ਲਈ ਹੁਣ ਉਨ੍ਹਾਂ ਦਾ ਨਿਸਚਾ ਹੋ ਚੁੱਕਾ ਹੈ ਕਿ ਐ ਭਾਈਓ! ਇਸ ਸੰਸਾਰ ਦੇ ਜੰਜਾਲਾਂ ਨੂੰ ਤਿਆਗ ਕੇ ਅੱਠੇ ਪਹਿਰ ਉਸੇ ਪਰਮੇਸ਼ਰ ਦੇ ਗੁਣ ਗਾਉ, ਜਿਸ ਦੀ ਬਰਕਤ ਨਾਲ ਜਮਦੂਤਾਂ ਦੀ ਕੈਰੀ ਨਿਗ੍ਹਾ ਤੁਹਾਡੇ ਵਲ ਨਹੀਂ ਤਕ ਸਕੇਗੀ। ਇਸ ਤਰ੍ਹਾਂ ਸਾਰੀਆਂ ਰਿੱਧੀਆਂ ਨਿਧੀਆਂ ਤੁਹਾਡੀ ਆਗਿਆ ਵਿਚ ਹੋਣਗੀਆਂ।

ਜੋ ਵਿਸ਼ੇ-ਵਿਕਾਰਾਂ ਦੇ ਸੁਆਦ ਵਿਚ ਮੋਹਤ ਹੋਇਆ ਕਦੇ ਭੀ ਪਰਮੇਸ਼ਰ ਦਾ ਸਿਮਰਨ ਨਹੀਂ ਕਰਦਾ, ਉਹ ਨਾਮ ਤੋਂ ਸੱਖਣਾ ਨਰਕਾਂ ਦੇ ਦੁੱਖ ਸੁਖ ਭੋਗਣ ਲਈ ਬਾਰ-ਬਾਰ ਜਨਮ ਧਾਰਦਾ ਹੈ। ਉਸ ਦੀਆਂ ਨੌਂ ਹੀ ਗੋਲਕਾਂ ਸਦਾ ਗੰਦੀਆਂ ਰਹਿੰਦੀਆਂ ਹਨ, ਕਿਉਂਕਿ ਉਹ ਨਾਮ ਨੂੰ ਭੁਲਾ ਕੇ ਮਾੜੇ ਕੰਮ ਕਰਨ ਵਿਚ ਲੱਗਾ ਰਹਿੰਦਾ ਹੈ।

ਮਨ ਨੂੰ ਕਾਬੂ ਕਰਨ ਲਈ ਦਸੋਂ ਦਿਸ਼ਾਵਾਂ ਵਿਚ ਪਰਚੱਲਤ ਸਾਧਨਾਂ ਦੀ ਖੋਜ ਕਰ ਕੇ ਵੇਖੀ ਹੈ; ਪਰ ਹਰ ਸਾਧਨ ਮਨ ਨੂੰ ਕਾਬੂ ਕਰਨ ਵਿਚ ਨਾ-ਕਾਮਯਾਬ ਤੱਕਿਆ। ਇਸ ਨੂੰ ਵੱਸ ਕਰਨ ਦਾ ਇਕੋ ਜਤਨ (ਪਰਮੇਸ਼ਰ ਦੀ ਪੂਰਨ ਕਿਰਪਾ ਨੂੰ ਹੀ) ਨਿਸਚੇ ਕੀਤਾ ਹੈ।

ਜਿਸ ਨੇ ਇਸ ਮਨ ਨੂੰ ਦਸੇ ਇੰਦ੍ਰੀਆਂ ਦੁਆਰਾ ਭੱਜੇ ਫਿਰਦੇ ਨੂੰ ਰੋਕ ਰੱਖਿਆ, ਉਸ ਨੇ ਨਾਮ ਸਿਮਰਨ ਦੀ ਬਰਕਤ ਨਾਲ ਸੰਤੋਖ ਦੇ ਧਾਰਨੀ ਹੋਣ ਦੀ ਦਾਤ ਪ੍ਰਾਪਤ ਕਰ ਲਈ ਹੈ। ਉਸ ਦੇ ਹੁਣ ਸਾਰੇ ਹੀ ਇੰਦਰੇ ਸਾਧ ਸੰਗਤ ਦੀ ਸੇਵਾ ਵਿਚ ਲਗੇ ਹੋਏ ਸਫਲ ਹਨ।

ਉਸ ਹਰੀ-ਪ੍ਰਭੂ ਨੂੰ ਨੇੜੇ ਤੱਕੋ। ਇੰਦ੍ਰੀਆਂ ਨੂੰ ਵੱਸ ਕਰ ਕੇ ਸਦਾ ਹਰੀ ਦੇ ਨਾਮ ਨੂੰ ਸੁਣਨ ਦੇ ਆਦੀ ਹੋਵੋ। ਇਸ ਤਰ੍ਹਾਂ ਦਾ ਗੁਰਮਤਿ ਅਨੁਸਾਰ ਰੱਖਿਆ ਬਰਤ ਸੰਪੂਰਨ ਸਮਝਿਆ ਜਾਵੇਗਾ।

ਜਿਨ੍ਹਾਂ ਨੇ ਸਾਧ ਸੰਗਤ ਵਿਚ ਮਿਲਕੇ ਗੁਰੂ ਦੀ ਦੱਸੀ ਸੇਵਾ ਕੀਤੀ ਹੈ, ਉਨ੍ਹਾਂ ਦੇ ਅੰਦਰ ਦੀ ਖੋਟੀ ਮਤਿ ਦੂਰ ਹੋ ਗਈ। ਬੱਸ ਉਹ ਫਿਰ ਸਦਾ ਲਈ ਪਰਮੇਸ਼ਰ ਵਿਚ ਹੀ ਲੀਨ ਹੋ ਗਏ।

ਹੁਣ ਉਹ ਨਾਮ, ਦਾਨ, ਇਸ਼ਨਾਨ ਗੁਰਮਤਿ ਅਨੁਸਾਰ ਕਰਦੇ

ਹਨ, ਭਾਵ ਉਨ੍ਹਾਂ ਦੇ ਅੰਦਰ ਇਨ੍ਹਾਂ ਕੀਤੇ ਕਰਮਾਂ ਦਾ ਕੋਈ ਅਭਿਮਾਨ ਨਹੀਂ।

ਉਹ ਗੁਰੂ ਦੀ ਪਵਿੱਤਰ ਬਾਣੀ ਦੁਆਰਾ, ਪਿਆਰੇ ਤੇ ਕੋਮਲ ਬਚਨਾਂ ਰਾਹੀਂ ਆਪਣੇ ਮਨ ਨੂੰ ਹਰੀ ਦੇ ਨਾਮ-ਰਸ ਦੁਆਰਾ ਪੂਰਨ ਤ੍ਰਿਪਤ ਕਰਦੇ ਹੋਏ ਬਾਰ-ਬਾਰ ਜੂਨਾਂ ਵਿਚ ਨਹੀਂ ਆਉਂਦੇ।

ਇਸ ਮਨੁੱਖ ਦੀਆਂ ਕਾਮਨਾਵਾਂ ਇਸ ਲਈ ਪੂਰਨ ਨਹੀਂ ਹੁੰਦੀਆਂ, ਕਿਉਂਕਿ ਇਸਦਾ ਮਨ ਹਰ ਵਕਤ ਤਿੰਨਾਂ ਗੁਣਾਂ ਵਿਚ ਜੁੜਿਆ ਰਹਿੰਦਾ ਹੈ। ਜੇ ਕਦੇ ਇਸ ਦੇ ਅੰਦਰ (ਪਾਪੀਆਂ ਦਾ ਉਧਾਰ ਕਰਤਾ) ਨਾਮ ਵੱਸ ਜਾਵੇ ਤਾਂ ਫਿਰ ਇਸ ਦਾ ਸੰਸਾਰਕ ਵਾਸ਼ਨਾਵਾਂ ਵਲੋਂ ਸਹਿਜੇ ਹੀ ਛੁਟਕਾਰਾ ਹੋ ਜਾਏ। ਸਾਰਾ ਸੰਸਾਰ ਤਿੰਨਾਂ ਗੁਣਾਂ ਦੇ ਤਾਪ ਰਾਹੀਂ ਸਦਾ ਹੀ ਤਪਦਾ ਰਹਿੰਦਾ ਹੈ, ਇਸ ਕਰ ਕੇ ਨਰਕ ਸੁਰਗ ਦੇ ਚੱਕਰ ਵਿਚ ਪਿਆ ਰਹਿੰਦਾ ਹੈ।

ਜੋ ਮਨੁੱਖ ਦਸੋਂ ਹੀ ਦਿਸ਼ਾਵਾਂ ਵਿਚ ਉਸ ਰਮੇ ਹੋਏ ਰਾਮ ਨੂੰ ਵੱਸ ਰਿਹਾ ਵੇਖਦਾ ਹੈ, ਉਸ ਦੇ ਸਾਰੇ ਕੰਮ ਸੰਪੂਰਣ ਹੁੰਦੇ ਵੇਖੀਦੇ ਹਨ। ਅੰਤ ਵਿਚ ਉਹ ਗੁਰਮੁਖ ਉਸ ਪਰੀ-ਪੂਰਨ ਬ੍ਰਹਮ ਨੂੰ ਪਛਾਣ ਲੈਂਦਾ ਹੈ।

ਜਿਸ ਨੇ ਗੁਰੂ ਦੀ ਸਿਖਿਆ ਧਾਰਨ ਕਰ ਕੇ ਪਰਮੇਸ਼ਰ ਦੇ ਗੁਣ ਗਾਉਂਦਿਆਂ ਮਨ ਨੂੰ ਜਿੱਤ ਲਿਆ, ਸਾਧ ਸੰਗ ਦੁਆਰਾ ਉਸ ਦੇ ਸਾਰੇ ਭੈ ਤੇ ਚਿੰਤਾਵਾਂ ਨਾਸ ਹੋ ਗਈਆਂ।

ਗੁਰੂ ਨੇ ਜਿਨ੍ਹਾਂ ਨੂੰ ਸੰਤੋਖ ਦੀ ਬਖ਼ਸ਼ਸ਼ ਕਰ ਦਿੱਤੀ ਹੈ, ਉਹ ਆਤਮਾ ਕਰ ਕੇ ਸਦਾ ਹੀ ਸੁਖੀ ਵੇਖੇ ਜਾਂਦੇ ਹਨ। ਉਹ ਮਨ ਤਨ ਕਰ ਕੇ ਸਦਾ ਹੀ ਸੀਤਲ ਵੇਖੀਦੇ ਹਨ, ਕਿਉਂਕਿ ਉਨ੍ਹਾਂ ਦਾ ਮਨ ਹਰ ਸਮੇਂ ਹੀ ਪ੍ਰਭੂ ਦੀ ਸੇਵਾ ਵਿਚ ਲੱਗਾ ਰਹਿੰਦਾ ਹੈ। ਉਨ੍ਹਾਂ ਦੇ ਮਨ ਦਾ ਇਹੋ ਹੀ ਵਿਸ਼ਵਾਸ ਹੈ ਕਿ (ਪਰਮੇਸ਼ਰ ਦਾ) ਨਾਮ ਜਪਣਾ ਹੀ ਪ੍ਰਭੂ ਦੀ ਅਸਲ ਸੇਵਾ ਕਰਨੀ ਹੈ। ਇਹੋ ਇਕ ਨਿਸਚਾ ਹੈ, ਜਿਸ ਦਾ ਸਦਕਾ ਅੰਤ ਵਿਚ ਉਨ੍ਹਾਂ ਦਾ ਸੁਖ ਵਿਚ ਟਿਕਾਅ ਹੁੰਦਾ ਹੈ।

ਜਿਸ ਮਨੁੱਖ ਨੂੰ ਪ੍ਰਭੂ ਨੇ ਪੂਰਾ ਕਰ ਦਿੱਤਾ ਹੈ, ਫਿਰ ਉਹ ਕਦੇ ਵੀ ਨਹੀਂ ਸੰਸਾਰ ਦੇ ਪਦਾਰਥਕ ਡੋਲਾਵਿਆਂ ਵਿਚ ਡੋਲਦਾ। ਉਹ ਹਮੇਸ਼ਾਂ ਚੜ੍ਹਦੀਆਂ ਕਲਾਂ ਵਿਚ ਹੀ ਰਹਿੰਦਾ ਹੈ। ਉਸ ਨੂੰ ਕਦੇ ਭੀ ਕੋਈ ਆਤਮਿਕ ਉੱਨਤੀ ਵਿਚ ਘਾਟਾ ਨਹੀਂ ਪੈਂਦਾ।

ਜਿਨ੍ਹਾਂ ਨੇ ਹਰੀ ਰਾਜਾ ਰੂਪ ਪਰਮੇਸ਼ਰ ਦੀ ਸ਼ਰਨ ਲਈ ਹੈ, ਉਨ੍ਹਾਂ ਦੇ ਸਾਰੇ ਦੁੱਖ ਤੇ ਸਹਿਮ ਨਾਸ ਹੋ ਗਏ। ਉਨ੍ਹਾਂ ਨੂੰ ਸਦਾ ਹੀ ਮਨ ਇੱਛਤ ਫਲਾਂ ਦੀ ਪ੍ਰਾਪਤੀ ਹੁੰਦੀ ਹੈ।

ਸੂਰਮਾ, ਗਿਆਨੀ, ਧਿਆਨੀ, ਭਗਵਾਨ ਦੇ ਚਿੰਤਨ ਕਰਨ ਵਾਲਾ ਹੀ ਹੈ। ਇਸ ਨਾਮ ਨੂੰ ਜਪਣ ਲਈ ਕੋਈ ਖ਼ਾਸ ਇਕ ਵਰਨ ਹੀ ਹੱਕ ਨਹੀਂ ਰੱਖਦਾ। ਭਾਵੇਂ ਕੋਈ ਕਿਸੇ ਵਰਨ ਵਿਚ ਭੀ ਹੋਵੇ, ਨਾਮ ਦੇ ਸਿਮਰਨ ਦਾ ਹਰ ਪ੍ਰਾਣੀ ਨੂੰ ਹੱਕ ਹੈ। ਗੁਰੂ ਸਾਹਿਬ ਜੀ ਸੇਵਕਾਂ ਦੀ ਚਰਨ ਧੂੜ ਲੋਚਦੇ ਹਨ।

# ਗਉੜੀ ਕੀ ਵਾਰ ਮਹਲਾ ੪ ॥ ੧ੴ ਸਤਿਗੁਰ ਪ੍ਰਸਾਦਿ ॥

ਵਾਰ ਉਸ ਗੀਤ ਨੂੰ ਕਹਿੰਦੇ ਹਨ, ਜਿਸ ਵਿਚ ਕਿਸੇ ਯੋਧੇ ਜਾਂ ਸੂਰਬੀਰ ਦੀ ਸਿਫ਼ਤ ਵਰਣਨ ਹੋਵੇ। ਇਹ ਵਰਣਨ ਆਮ ਤੌਰ 'ਤੇ ਪਉੜੀਆਂ ਵਿਚ ਕੀਤਾ ਜਾਂਦਾ ਸੀ, ਨਾਲ ਉਦਾਹਰਣ ਦੇਣ ਲਈ ਦੋਹੇ ਜਾਂ ਸਲੋਕ ਭੀ ਗਾਉਂਦੇ ਸਨ। ਗੁਰੂ ਸਾਹਿਬ ਜੀ ਨੇ ਦੇਸ਼ ਦੀ ਇਸ ਪ੍ਰਚੱਲਤ ਰਚਨਾ ਨੂੰ ਲੈ ਕੇ ਵਾਹਿਗੁਰੂ ਜੀ ਦੇ ਜਸ ਲਈ ਵਰਤਿਆ ਹੈ।

ਵਾਰ ਪਉੜੀਆਂ ਦੀ ਹੁੰਦੀ ਹੈ, ਵਿਚ-ਵਿਚ ਜੋ ਸਲੋਕ ਹੁੰਦੇ ਹਨ, ਉਹ ਗਾਉਣ ਵਾਲੇ ਪਉੜੀ ਦੇ ਭਾਵ ਨੂੰ ਕਈ ਪਹਿਲੂਆਂ ਵਿਚ ਨਿਰੂਪਣ ਕਰਨ ਲਈ ਲਾਉਂਦੇ ਸਨ, ਤਾਂਕਿ ਗਾਂਦਿਆਂ ਹੀ ਸੁਣਨ ਵਾਲਿਆਂ ਨੂੰ ਸਾਰਾ ਭਾਵ ਖੁਲ੍ਹ ਜਾਵੇ ਤੇ ਨਾਲ ਲੱਗਦੇ ਉਸ ਦੇ ਪਹਿਲੂ ਵੀ ਦਿੱਸ ਪੈਣ।

ਸਤਿਗੁਰੂ ਜੀ ਨੇ ਇਸ ਵਿਚ ਨਿਰੀਆਂ ਪਉੜੀਆਂ ਹੀ ਨਹੀਂ, ਸਗੋਂ ਖ਼ਿਆਲ ਨੂੰ ਸਪੱਸ਼ਟ ਕਰਨ ਲਈ ਸਲੋਕ ਭੀ ਦਿੱਤੇ ਹਨ, ਇਸੇ ਲਈ ਲਿਖਿਆ ਹੈ :

"ਸਲੋਕਾਂ ਨਾਲਿ" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਵਿਚ ਪਉੜੀਆਂ ਉੱਤੇ ਮਹਲਾ ਨਹੀਂ ਹੁੰਦਾ, ਵਾਰ ਦੇ ਅਰੰਭ ਵਿਚ ਹੀ ਦੱਸ ਦਿੱਤਾ ਜਾਂਦਾ ਹੈ ਕਿ ਵਾਰ ਕਿਸ ਮਹਲੇ ਦੀ ਹੈ। ਇਸ ਵਿਚ ਭਾਵ ਇਹ ਹੁੰਦਾ ਹੈ ਕਿ ਪਉੜੀਆਂ ਉਸ ਮਹਲੇ ਦੀਆਂ ਹਨ, ਜਿਸ ਮਹਲੇ ਦਾ ਪਤਾ ਵਾਰ ਦੇ ਮੁੱਢ ਵਿਚ ਦੇ ਦਿੱਤਾ ਹੈ। ਸਲੋਕਾਂ ਉੱਤੇ ਮਹਲੇ ਦਿੱਤੇ ਹੁੰਦੇ ਹਨ, ਕਿਉਂਕਿ ਉਹ ਵੱਖ-ਵੱਖ ਮਹਲਿਆਂ ਦੇ ਹੁੰਦੇ ਹਨ।

ਗਉੜੀ ਦੀ ਇਸ ਵਾਰ ਦੇ ਸ਼ੁਰੂ ਵਿਚ ਮਹਲਾ ਦਿੱਤਾ ਹੈ, ਜਿਸ ਤੋਂ ਸਪੱਸ਼ਟ ਹੋਇਆ ਕਿ ਇਸ ਵਾਰ ਦੀਆਂ ਪਉੜੀਆਂ ਚੌਥੇ ਪਾਤਸ਼ਾਹ ਜੀ ਦੀਆਂ ਹਨ। ਇਸ ਵਾਰ ਵਿਚ ਬਹੁਤੇ ਸਲੋਕ ਵੀ ਚੌਥੀ ਪਾਤਸ਼ਾਹੀ ਦੇ ਆਪਣੇ ਹੀ ਹਨ, ਜਿਨ੍ਹਾਂ ਤੋਂ ਸੰਭਾਵਨਾ ਹੋ ਸਕਦੀ ਸੀ ਕਿ ਆਪ ਜੀ ਨੇ ਸਲੋਕਾਂ ਸਮੇਤ ਵਾਰ ਲਿਖੀ ਹੈ, ਪਰ ਅੱਗੇ ਚਲ ਕੇ ਤੀਸਰੀ ਤੇ ਪੰਜਵੀਂ ਪਾਤਸ਼ਾਹੀ ਦੇ ਵੀ ਕਈ ਸਲੋਕ ਆਉਂਦੇ ਹਨ; ਸਗੋਂ ਕਈ ਪਉੜੀਆਂ ਪੰਜਵੇਂ ਸਤਿਗੁਰੂ ਜੀ ਦੀਆਂ ਵੀ ਹਨ, ਜਿਨ੍ਹਾਂ ਅੱਗੇ 'ਮਹਲਾ ੫' ਦਾ ਸਿਰਲੇਖ ਦਿੱਤਾ ਹੋਇਆ ਹੈ।

ਇਸ ਤੋਂ ਨਿਰਸੰਦੇਹ ਸਹੀ ਹੋ ਗਿਆ ਕਿ ਗੁਰੂ ਰਾਮਦਾਸ ਜੀ ਦੀਆਂ ਪਉੜੀਆਂ ਵਿਚ ਰਚੀ ਵਾਰ ਵਿਚ ਕੀਰਤਨ ਕਰਨ ਲਈ ਸਲੋਕ ਮਗਰੋਂ ਪਾਏ ਗਏ ਹਨ ਤੇ ਵਿਸ਼ੇਸ਼ ਸੰਭਾਵਨਾ ਇਹ ਹੈ ਕਿ ਇਹ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋੜੇ ਤੇ ਆਪਣੀਆਂ ਪਉੜੀਆਂ ਵਿਚ ਪਾ ਕੇ ਵਾਰ ਏਸ ਰੂਪ ਵਿਚ ਸੰਪੂਰਣ ਕੀਤੀ। ਆਪਣੇ ਪਾਏ ਸਲੋਕਾਂ—ਸਲੋਕ ਮਹਲਾ ੫—ਤੇ ਪਉੜੀਆਂ ਉੱਤੇ ਪਉੜੀ ਮ: ੫, ਦਾ (ਸਿਰਲੇਖ) ਹੈਡਿੰਗ ਦੇ ਕੇ ਆਪਣੀ ਰਚਨਾ ਹੋਣ ਦਾ ਪਤਾ ਵੀ ਦੇ ਦਿੱਤਾ।[੧]

ਜਦੋਂ ਪੰਚਮ ਪਤਾਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਧੀ ਅਤੇ ੨੨ ਵਾਰਾਂ ਚੜ੍ਹਾਈਆਂ ਤਾਂ ਗੁਰੂ ਸਾਹਿਬ ਦੇ ਫੁਟਕਲ ਉਚਾਰੇ ਹੋਏ ਸਲੋਕ ਇਹਨਾਂ ਵਾਰਾਂ ਵਿਚ ਪ੍ਰਸੰਗ ਅਨੁਸਾਰ ਪਉੜੀਆਂ ਨਾਲ ਜੜਤ ਕੀਤੇ। ਬਾਕੀ ਜੋ ਬਚ ਰਹੇ, ਉਨ੍ਹਾਂ ਨੂੰ ਆਪ ਜੀ ਨੇ ਬੀੜ ਦੇ ਅੰਤ ਵਿਚ ਦਰਜ ਕਰ ਕੇ ਨਾਲ ਲਿਖ ਦਿੱਤਾ : "ਸਲੋਕ ਵਾਰਾਂ ਤੇ ਵਧੀਕ"।

ਵਾਰ ਢਾਡੀ ਲੋਕ ਢੱਡ ਸਰੰਗੀ ਨਾਲ ਗਾਉਂਦੇ ਸਨ, ਇਸੇ ਲਈ ਇਸ ਵਾਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

"ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ" ॥

ਇਸ ਤਰ੍ਹਾਂ ਮਾਝ, ਮਾਰੂ, ਆਸਾ ਆਦਿ ਕਈ ਹੋਰਨਾਂ ਵਾਰਾਂ ਵਿਚ ਵੀ ਗੁਰੂ ਜੀ ਆਪਣੇ ਆਪ ਨੂੰ ਢਾਡੀ ਕਰ ਕੇ ਲਿਖਦੇ ਹਨ।

---

੧. ਦੇਖੋ, ਇਸੇ ਵਾਰ ਦੀ ਪਉੜੀ ੨੭, ੨੮, ੨੯, ਪੰਨਾ ੩੧੫ ਅਤੇ ਪਉੜੀ ੩੦, ੩੧, ਪੰਨਾ ੩੧੬।

**ਸਲੋਕ ਮ: ੪ ॥**

**੧. ਸਤਿਗੁਰੁ ਪੁਰਖੁ ਦਇਆਲੁ ਹੈ**
**ਜਿਸ ਨੋ ਸਮਤੁ ਸਭੁ ਕੋਇ ॥**
**੨. ਏਕ ਦ੍ਰਿਸਟਿ ਕਰਿ ਦੇਖਦਾ**
**ਮਨ ਭਾਵਨੀ ਤੇ ਸਿਧਿ ਹੋਇ ॥**
**੩. ਸਤਿਗੁਰ ਵਿਚਿ ਅੰਮ੍ਰਿਤੁ ਹੈ**
**ਹਰਿ ਉਤਮੁ ਹਰਿ ਪਦੁ ਸੋਇ ॥**
**੪. ਨਾਨਕ ਕਿਰਪਾ ਤੇ ਹਰਿ ਧਿਆਈਐ**
**ਗੁਰਮੁਖਿ ਪਾਵੈ ਕੋਇ ॥੧॥**

***ਪਦ ਅਰਥ :*** ਸਮਤੁ—ਇਕੋ ਜਿਹਾ। ਦ੍ਰਿਸਟਿ—ਨਜ਼ਰ। ਭਾਵਨੀ—ਸ਼ਰਧਾ। ਸਿਧਿ—ਸਫਲਤਾ। ਹਰਿ ਪਦੁ—ਹਰੀ ਨਾਲ ਮਿਲਾਪ।

***ਅਰਥ :***

ਪ੍ਰ: ਐ ਸਾਈਂ ਜੀਉ ! ਹਰ ਵਿਅਕਤੀ ਵਿਚ ਕੋਈ ਨਾ ਕੋਈ ਵਿਸ਼ੇਸ਼ ਗੁਣ ਵੇਖੀਦਾ ਹੈ; ਪਰ ਸਤਿਗੁਰੂ ਪੁਰਖ ਅੰਦਰ ਖ਼ਾਸ-ਖ਼ਾਸ ਕਿਹੜੀਆਂ ਵਿਸ਼ੇਸ਼ਤਾਵਾਂ ਹੋਇਆ ਕਰਦੀਆਂ ਹਨ ?

ਉ: ੧. ਹੇ ਭਾਈਓ ! ਸਤਿਗੁਰੂ ਜੀ, ਦਿਆਲੂ ਪੁਰਖ ਹੈ, ਜੋ ਸਭਨਾਂ ਜੀਆਂ 'ਤੇ ਮਿਹਰ ਕਰਦਾ ਹੈ, ਜਿਸ ਗੁਰੂ ਦੀ ਨਜ਼ਰ ਸਾਰਿਆਂ ਨੂੰ ਇਕ ਸਮਾਨ ਵੇਖਦੀ ਹੈ।

੨. ਉਹ ਸਭਨਾਂ ਵਲ ਇਕੋ ਨਿਗਾਹ ਨਾਲ ਹੀ ਤੱਕਦਾ ਹੈ; ਪਰ ਜੋ ਵੀ ਕਿਸੇ ਨੂੰ ਸਿਧੀ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ, ਉਹ ਆਪੋ ਆਪਣੀ ਮਨ ਦੀ ਭਾਵਨਾ ਅਨੁਸਾਰ ਹੁੰਦੀ ਹੈ। ਭਾਵ ਜਿਹੋ ਜਿਹੀ ਮਨ ਦੀ ਭਾਵਨਾ ਹੈ, ਓਹੋ ਜਿਹੀ ਮੁਰਾਦ ਮਿਲਦੀ ਹੈ।

ਪ੍ਰ: ਹੇ ਗੁਰੂ ਜੀ ! ਸਤਿਗੁਰੂ ਵਿਚ ਹੋਰ ਕਿਹੜੀ ਚੰਗੀ ਚੀਜ਼ ਹੈ ?

ਉ: ੩. ਐ ਪਿਆਰੇ ! ਹੋਰ ਹੈ ਸਤਿਗੁਰੂ ਵਿਚ ਸ੍ਰੇਸ਼ਟ ਨਾਮ ਅੰਮ੍ਰਿਤ, ਜਿਸ ਨਾਮ ਨਾਲ ਹਰੀ ਪ੍ਰਾਪਤੀ ਦੀ ਉੱਤਮ ਪਦਵੀ ਮਿਲਦੀ ਹੈ।

ਪ੍ਰ: ਹੇ ਸਾਈਂ ਜੀ ! ਉਹ ਨਾਮ-ਅੰਮ੍ਰਿਤ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਸਿਮਰਦੇ ?

ਉ: ੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਉਹ ਨਾਮ-ਸਿਮਰਨ ਦੀ ਦਾਤ ਭੀ ਉਸੇ ਗੁਰੂ ਦੀ ਕਿਰਪਾ ਦੁਆਰਾ ਪਾਈ ਜਾਂਦੀ ਹੈ, ਪਰ ਕੋਈ ਵਿਰਲਾ ਹੀ ਗੁਰਮੁਖ ਹੋ ਕੇ ਇਹ ਨਾਮ-ਅੰਮ੍ਰਿਤ ਪ੍ਰਾਪਤ ਕਰਦਾ ਹੈ।੧।

**ਮ: ੪ ॥**

**੧. ਹਉਮੈ ਮਾਇਆ ਸਭ ਬਿਖੁ ਹੈ**
**ਨਿਤ ਜਗਿ ਤੋਟਾ ਸੰਸਾਰਿ ॥**
**੨. ਲਾਹਾ ਹਰਿ ਧਨੁ ਖਟਿਆ**
**ਗੁਰਮੁਖਿ ਸਬਦੁ ਵੀਚਾਰਿ ॥**
**੩. ਹਉਮੈ ਮੈਲੁ ਬਿਖੁ ਉਤਰੈ**
**ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥**
**੪. ਸਭਿ ਕਾਰਜ ਤਿਨ ਕੇ ਸਿਧਿ ਹਹਿ**
**ਜਿਨ ਗੁਰਮੁਖਿ ਕਿਰਪਾ ਧਾਰਿ ॥**
**੫. ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ**
**ਹਰਿ ਮੇਲੇ ਸਿਰਜਣਹਾਰਿ ॥੨॥**

***ਪਦ ਅਰਥ :*** ਬਿਖੁ—ਜ਼ਹਿਰ। ਉਰ—ਹਿਰਦਾ। ਸਿਧਿ—ਸਫਲ। ਸਿਰਜਣਹਾਰਿ—ਪੈਦਾਇਸ਼ ਕਰਨ ਵਾਲੇ ਨੇ।

***ਅਰਥ :***

ਪ੍ਰ: ਐ ਗੁਰਦੇਵ ਜੀ ! ਇਕ ਤਾਂ ਪ੍ਰਤੱਖ ਜ਼ਹਿਰ ਹੈ, ਜੋ ਕੇਵਲ ਮਨੁੱਖ ਦੇ ਸਰੀਰ ਨੂੰ ਹੀ ਹਾਨੀਕਾਰਕ ਵੇਖੀ ਜਾਂਦੀ ਹੈ, ਕੀ ਇਸ ਤੋਂ ਇਲਾਵਾ ਕੋਈ ਹੋਰ ਭੀ ਜ਼ਹਿਰ ਹੈ ?

ਉ: ੧. ਹਾਂ ਹੈ, ਹੇ ਭਾਈ—ਇਸ ਜੀਵ ਨੂੰ ਅਤਿ ਹਾਨੀਕਾਰਕ ਦੋ ਜ਼ਹਿਰਾਂ ਹੋਰ ਹਨ, ਇਕ ਹੈ—ਇਸ ਦੇ ਅੰਦਰ ਹਉਮੈਂ ਦੀ ਜ਼ਹਿਰ, ਦੂਜੀ ਹੈ ਬਾਹਰਲੀ ਜ਼ਹਿਰ ਮਾਇਆ ਦੀ। ਇਸ ਦੇ ਪਿੱਛੇ ਲੱਗੇ ਰਹਿਣਾ ਜੀਵ ਨੂੰ ਸੰਸਾਰ ਵਿਚ ਸਦਾ ਹੀ ਘਾਟਾ ਹੈ।

ਪ੍ਰ: ਹਜ਼ੂਰ ! ਫਿਰ ਇਸ ਜੀਵ ਲਈ ਲਾਭਦਾਇਕ ਖੱਟੀ ਕਿਹੜੀ ਹੈ ?

ਉ: ੨. ਐ ਪਿਆਰੇ ! ਜਿਨ੍ਹਾਂ ਨੇ ਸਤਿਗੁਰੂ ਦੇ ਸਨਮੁਖ ਰਹਿ ਕੇ ਗੁਰੂ ਦੇ ਸ਼ਬਦ ਦੁਆਰਾ ਵਿਚਾਰ ਕੀਤੀ ਹੈ, ਉਨ੍ਹਾਂ ਨੇ ਹਰੀ ਦੇ ਨਾਮ-ਧਨ ਦਾ ਨਫ਼ਾ ਖਟਿਆ ਹੈ (ਜੋ ਮਨੁੱਖ ਨੂੰ ਲੋਕ-ਪ੍ਰਲੋਕ ਵਿਚ ਲਾਭਦਾਇਕ ਹੈ)।

ਪ੍ਰ: ਹਜ਼ੂਰ ! ਇਸ ਨਾਮ-ਅੰਮ੍ਰਿਤ ਦਾ ਹੋਰ ਕੀ ਲਾਭ ਹੈ ?

ਉ: ੩. ਹੇ ਸੱਜਣੋ ! ਜਿਨ੍ਹਾਂ ਨੇ ਨਾਮ-ਅੰਮ੍ਰਿਤ ਨੂੰ ਹਿਰਦੇ 'ਚ ਵਸਾਇਆ ਹੈ, ਉਨ੍ਹਾਂ ਦੇ ਅੰਦਰੋਂ ਹਉਮੈ ਦੀ ਮੈਲ ਤੇ ਵਿਕਾਰਾਂ-ਰੂਪ ਜ਼ਹਿਰ ਉਤਰ ਜਾਂਦੀ ਹੈ।

੪. ਹੇ ਭਾਈ ! ਜਿਨ੍ਹਾਂ ਗੁਰਮੁਖਾਂ 'ਤੇ ਉਹ ਹਰੀ ਕਿਰਪਾ ਕਰ ਦੇਂਦਾ ਹੈ, ਉਨ੍ਹਾਂ ਦੇ ਸਾਰੇ ਜਗਤ ਦੇ ਕੰਮ ਸਿਰੇ ਚੜ੍ਹ ਜਾਂਦੇ ਹਨ।

ਪ੍ਰ: ਐ ਗੁਰੂ ਜੀ ! ਕੀ ਪ੍ਰਭੂ ਨੂੰ ਮਿਲਣ ਲਈ ਕੋਈ ਖ਼ਾਸ ਸਾਧਨ ਕਰਨਾ ਪੈਂਦਾ ਹੈ ?

ਉ: ੫. ਹੇ ਭਾਈਓ ! (ਉਸ ਪ੍ਰਭੂ ਨੂੰ ਕਿਸੇ ਸਾਧਨਾ ਦੇ ਅਭਿਮਾਨ ਨਾਲ ਨਹੀਂ ਮਿਲ ਸਕੀਦਾ), ਉਸ ਪ੍ਰਭੂ ਨੂੰ ਤਾਂ ਓਹੀ ਮਿਲੇ ਹਨ, ਜੋ ਦਰਗਾਹ ਤੋਂ ਮਿਲੇ ਹਨ ਤੇ ਜਿਨ੍ਹਾਂ ਨੂੰ ਸਿਰਜਨਹਾਰ ਹਰੀ ਨੇ ਆਪ ਹੀ ਮਿਲਾਉਣਾ ਕੀਤਾ ਹੈ।੨।

**ਪਉੜੀ ॥**

**੧. ਤੂ ਸਚਾ ਸਾਹਿਬੁ ਸਚੁ ਹੈ**
**ਸਚੁ ਸਚਾ ਗੋਸਾਈ ॥**
**੨. ਤੁਧੁਨੋ ਸਭ ਧਿਆਇਦੀ**
**ਸਭ ਲਗੈ ਤੇਰੀ ਪਾਈ ॥**
**੩. ਤੇਰੀ ਸਿਫਤਿ ਸੁਆਲਿਉ ਸਰੂਪ ਹੈ**
**ਜਿਨਿ ਕੀਤੀ ਤਿਸੁ ਪਾਰਿ ਲਘਾਈ ॥**

**੪. ਗੁਰਮੁਖਾ ਨੋ ਫਲੁ ਪਾਇਦਾ**
**ਸਚਿ ਨਾਮਿ ਸਮਾਈ ॥**
**੫. ਵਡੇ ਮੇਰੇ ਸਾਹਿਬਾ**
**ਵਡੀ ਤੇਰੀ ਵਡਿਆਈ ॥੧॥**

***ਪਦ ਅਰਥ :*** ਗੋਸਾਈ–ਧਰਤੀ ਦਾ ਮਾਲਕ। ਪਾਈ–ਪੈਰਾਂ 'ਤੇ, ਚਰਨਾਂ 'ਤੇ। ਸੁਆਲਿਉ–ਸੋਹਣੀ। ਨਾਮਿ–ਨਾਮ ਵਿਚ।

***ਅਰਥ :***

ਪ੍ਰ: ਐ ਗੁਰਦੇਵ ਜੀਉ ! ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਦਾ ਕੋਈ ਤਰੀਕਾ ਦੱਸੋ।

ਉ: ੧. (ਹੇ ਸੱਜਣੋ ! ਉਸ ਦੀ ਸਦਾ ਇਹ ਸਿਫ਼ਤ ਕਰਦੇ ਰਹੋ ਕਿ– ਹੇ ਪ੍ਰਭੂ !) ਤੂੰ ਸਦਾ ਹੀ ਥਿਰ ਰਹਿਣ ਵਾਲਾ ਮਾਲਕ ਹੈਂ ਅਤੇ ਇਸ ਸਾਰੀ ਧਰਤੀ ਦਾ ਵੀ ਤੂੰ ਸੱਚਾ ਖਸਮ ਹੈਂ।

੨. ਇਹ ਸਾਰੀ ਸ੍ਰਿਸ਼ਟੀ ਤੈਨੂੰ ਹੀ ਧਿਆਉਂਦੀ ਹੈ ਅਤੇ ਸਾਰੇ ਜੀਅ ਜੰਤ ਤੇਰੇ ਚਰਨਾਂ 'ਤੇ ਸੀਸ ਨਿਵਾਉਂਦੇ ਹਨ, ਭਾਵ ਸਾਰੇ ਤੇਰੀ ਹੀ ਸ਼ਰਨ ਲੈ ਰਹੇ ਹਨ।

੩. ਹੇ ਸਾਈਂ ! ਜਿਵੇਂ ਤੂੰ ਆਪ ਸੁੰਦਰ ਸਰੂਪ ਵਾਲਾ ਹੈਂ, ਤਿਵੇਂ ਤੇਰੀ ਸਿਫ਼ਤ ਭੀ ਸੁੰਦਰ ਰੂਪ ਵਾਲੀ ਹੈ। ਜਿਸ ਨੇ ਭੀ ਇਹ ਤੇਰੀ ਸਿਫ਼ਤ ਕੀਤੀ, ਉਸ ਨੂੰ ਇਹ ਭਵ-ਸਾਗਰ ਤੋਂ ਪਾਰ ਲੰਘਾ ਦੇਂਦੀ ਹੈ।

੪. ਹੇ ਪ੍ਰਭੂ ! ਜੋ ਭੀ ਜੀਵ ਸਤਿਗੁਰੂ ਦੇ ਸਨਮੁਖ ਰਹਿੰਦੇ ਹਨ, ਤੂੰ ਉਨ੍ਹਾਂ ਦੀ (ਸਿਫ਼ਤਿ-ਸਾਲਾਹ ਕਰਨ ਦੀ) ਘਾਲ ਸਫਲ ਕਰਦਾ ਹੈਂ, ਉਹ ਅੰਤ ਨੂੰ ਤੇਰੇ ਨਾਮ ਵਿਚ ਹੀ ਲੀਨ ਹੋ ਜਾਂਦੇ ਹਨ।

੫. ਹੇ ਮੇਰੇ ਸਭ ਤੋਂ ਵੱਡੇ ਮਾਲਕਾ ! ਤੇਰੀ ਵਡਿਆਈ ਸਭ ਤੋਂ ਵੱਡੀ ਵਸਤੂ ਹੈ, (ਜੋ ਮਨੁੱਖ ਨੂੰ) ਭਵ-ਸਾਗਰ ਤੋਂ ਪਾਰ ਲੈ ਜਾਂਦੀ ਹੈ।੧।

***ਭਾਵਾਰਥ :*** ਹਜ਼ੂਰ ਨੇ ਇਸ ਪਉੜੀ ਅੰਦਰ ਪਰਮੇਸ਼ਰ ਦੀ ਮਹਿਮਾ ਬਿਆਨ ਕੀਤੀ ਹੈ, ਉਸ ਨੂੰ ਸਤਿ ਸਰੂਪ ਦਰਸਾਇਆ ਹੈ। ਉਸ ਦੀ ਵਡਿਆਈ ਨੂੰ ਸੁੰਦਰ ਦੱਸਿਆ ਹੈ। ਫਿਰ ਇਸ ਵਡਿਆਈ ਕਰਨ ਦੀ ਸੱਤਿਆ ਦੱਸੀ ਹੈ ਕਿ ਉਹ ਮਨੁੱਖ ਨੂੰ ਸੰਸਾਰ ਸਾਗਰੋਂ ਪਾਰ ਕਰਨ ਵਾਲੀ ਹੈ। ਨਾਮ ਤੇ ਸਿਫ਼ਤ ਦੁਆਰਾ ਜੀਵ ਗੁਰਮੁਖ ਬਣਦਾ ਹੈ, ਇਹ ਦੋਵੇਂ ਦਾਤਾਂ ਗੁਰੂ ਤੋਂ ਮਿਲ ਸਕਦੀਆਂ ਹਨ। ਸੋ ਅੱਗੇ ਪਉੜੀ ਵਿਚ 'ਹਰੀ' 'ਗੁਰੂ' ਸਿਫ਼ਤ, 'ਨਾਮ' ਅਤੇ ਨਾਮ ਦੇ ਅਧਿਕਾਰੀ ਸਿੱਖ ਦਾ ਜ਼ਿਕਰ ਕੀਤਾ ਹੈ। ਹਉਮੈਂ ਤੇ ਮਾਇਆ ਨੂੰ ਨਾਮ ਕੱਟਦਾ ਹੈ ਤੇ ਹਰੀ ਦੀ ਕਿਰਪਾ ਫਿਰ ਕਲਿਆਣ ਕਰਦੀ ਹੈ। ਸੋ ਹਜ਼ੂਰ ਨੇ ਇਨ੍ਹਾਂ ਪਉੜੀਆਂ ਵਿਚ ਸਲੋਕ ਉਹ ਹੀ ਪਾਏ ਹਨ, ਜੋ ਪਉੜੀ ਦੇ ਭਾਵ ਨੂੰ ਸਾਧਨ ਪੱਖ ਵਿਚ ਖੋਲ੍ਹਦੇ ਹਨ।

**ਸਲੋਕ ਮ: ੪ ॥**

**੧. ਵਿਣੁ ਨਾਵੈ ਹੋਰੁ ਸਲਾਹਣਾ**
**ਸਭੁ ਬੋਲਣੁ ਫਿਕਾ ਸਾਦੁ ॥**
**੨. ਮਨਮੁਖ ਅਹੰਕਾਰੁ ਸਲਾਹਦੇ**
**ਹਉਮੈ ਮਮਤਾ ਵਾਦੁ ॥**
**੩. ਜਿਨ ਸਾਲਾਹਨਿ ਸੇ ਮਰਹਿ**
**ਖਪਿ ਜਾਵੈ ਸਭੁ ਅਪਵਾਦੁ ॥**
**੪. ਜਨ ਨਾਨਕ ਗੁਰਮੁਖਿ ਉਬਰੇ**
**ਜਪਿ ਹਰਿ ਹਰਿ ਪਰਮਾਨਾਦੁ ॥੧॥**

***ਪਦ ਅਰਥ :*** ਸਾਦੁ–ਸੁਆਦ, ਚਸਕਾ। ਫਿਕਾ–ਵਿਅਰਥ। ਸਲਾਹਦੇ–ਚੰਗਾ ਸਮਝਦੇ ਹਨ। ਮਮਤਾ–ਅਪਣੱਤ। ਵਾਦੁ– ਝਗੜਾ। ਅਪਵਾਦੁ–ਕੋਝਾ ਝਗੜਾ। ਪਰਮਾਨਾਦੁ–ਪਰਮ ਅਨੰਦ ਹਰੀ।

***ਅਰਥ :***

੧. ਹੇ ਭਾਈ ! ਉਸ ਪ੍ਰਭੂ ਦੇ ਨਾਮ ਤੋਂ ਬਿਨਾਂ ਕਿਸੇ ਹੋਰ ਦੀ ਵਡਿਆਈ ਕਰਨੀ ਅਤੇ ਹੋਰ ਸਭ ਤਰ੍ਹਾਂ ਦਾ ਜੋ ਬੋਲਣਾ ਹੈ, ਇਸ ਦਾ ਸੁਆਦ ਫਿੱਕਾ ਹੈ, ਭਾਵ ਇਸ ਵਿਚ ਕੋਈ ਅਸਲੀ ਅਨੰਦ ਨਹੀਂ।

੨. ਹੇ ਭਾਈ ! ਮਨਮੁਖ ਲੋਕ ਹੰਕਾਰ ਵਾਲਿਆਂ ਨੂੰ ਹੀ ਸਲਾਹੁੰਦੇ ਹਨ, ਭਾਵ ਇਹ ਹਉਮੈਂ ਤੇ ਅਪਣੱਤ ਦੀਆਂ ਹੀ ਗੱਲਾਂ ਨੂੰ ਪਸੰਦ ਕਰਦੇ ਹਨ ਅਤੇ ਇਨ੍ਹਾਂ 'ਤੇ ਅਧਾਰਤ ਹੀ ਕਿਸੇ ਮਨੁੱਖ ਦੀ ਨਿੰਦਾ ਕਰਦੇ ਹਨ। ਇਨ੍ਹਾਂ ਦਾ ਸਾਰਾ ਝਗੜਾ (ਉਸਤਤਿ ਨਿੰਦਾ ਦੀਆਂ ਗੱਲਾਂ ਦਾ) ਵਿਅਰਥ ਜਾਂਦਾ ਹੈ।

੩. ਫੇਰ, ਉਹ ਜਿਨ੍ਹਾਂ ਹੰਕਾਰੀਆਂ ਨੂੰ ਸਲਾਹੁੰਦੇ ਹਨ, (ਆਖ਼ਰ ਸਲਾਹੁਣੇ ਵਾਲੇ ਆਪ ਵੀ ਅਤੇ) ਹੋਰ ਸਾਰੇ ਬਖੇੜੇ ਵੀ ਮੁੱਕ ਜਾਂਦੇ ਹਨ।

ਪ੍ਰ: ਐ ਸਾਈਂ ਜੀਉ ! ਫਿਰ ਇਨ੍ਹਾਂ ਵਿਚੋਂ ਉਧਾਰ ਕਿਸ ਦਾ ਹੁੰਦਾ ਹੈ ?

ਉ: ੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਇਨ੍ਹਾਂ ਸਭਨਾਂ ਵਿਚੋਂ ਕੇਵਲ ਗੁਰਮੁਖਾਂ ਦਾ ਹੀ ਉਧਾਰ ਹੁੰਦਾ ਹੈ, ਕਿਉਂਕਿ ਉਹ ਨਿੰਦਾ ਉਸਤਤੀ ਦੇ ਚਸਕੇ ਤੋਂ ਬਚ ਗਏ ਹਨ, ਹਰਿ ਹਰਿ ਪਰਮ ਅਨੰਦ ਸਰੂਪ ਨੂੰ ਸਿਮਰਕੇ।੧।

**ਮ: ੪ ॥**

**੧. ਸਤਿਗੁਰ ਹਰਿ ਪ੍ਰਭੁ ਦਸਿ**
**ਨਾਮੁ ਧਿਆਈ ਮਨਿ ਹਰੀ ॥**
**੨. ਨਾਨਕ ਨਾਮੁ ਪਵਿਤੁ ਹਰਿ**
**ਮੁਖਿ ਬੋਲੀ ਸਭਿ ਦੁਖ ਪਰਹਰੀ ॥੨॥**

***ਪਦ ਅਰਥ :*** ਸਤਿਗੁਰ–ਹੇ ਸਤਿਗੁਰੂ। ਧਿਆਈ–ਮੈਂ ਧਿਆਵਾਂ। ਮਨਿ–ਮਨ ਵਿਚ। ਮੁਖਿ–ਮੁੱਖ ਵਿਚੋਂ। ਪਰਹਰੀ–ਮੈਂ ਦੂਰ ਕਰਾਂ।

***ਅਰਥ :***

ਪ੍ਰ: ਐ ਗੁਰੂ ਜੀਉ ! ਸਤਿਗੁਰੂ ਤੋਂ ਮੰਗ ਕੀ ਮੰਗਣੀ ਚਾਹੀਦੀ ਹੈ ?

**ਉ:** ੧. ਹੇ ਪਿਆਰੇ! ਸਤਿਗੁਰੂ ਤੋਂ ਇਕ ਇਹੋ ਹੀ ਮੰਗ ਮੰਗੋ ਕਿ ਹੇ ਗੁਰੂ ਜੀ! ਮੈਨੂੰ ਹਰੀ-ਪ੍ਰਭੂ ਦੀ ਦੱਸ ਪਾਓ ਤਾਂਕਿ ਮੈਂ ਉਸ ਹਰੀ ਦੇ ਨਾਮ ਨੂੰ ਮਨ ਵਿਚ ਧਿਆਵਾਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰੂ ਜੀ! ਉਸ ਹਰੀ ਦਾ ਨਾਮ ਪਵਿੱਤਰ ਹੈ, ਉਸ ਨੂੰ ਮੈਂ ਮੂੰਹੋਂ ਉਚਾਰਨ ਕਰਾਂ ਤੇ ਇਸ ਤਰ੍ਹਾਂ ਆਪਣੇ ਸਾਰੇ ਦੁੱਖ ਦੂਰ ਕਰ ਲਵਾਂ।੨।

**ਪਉੜੀ ॥**

**੧. ਤੂ ਆਪੇ ਆਪਿ ਨਿਰੰਕਾਰੁ ਹੈ**
**ਨਿਰੰਜਨ ਹਰਿ ਰਾਇਆ ॥**
**੨. ਜਿਨੀ ਤੂ ਇਕ ਮਨਿ ਸਚੁ ਧਿਆਇਆ**
**ਤਿਨ ਕਾ ਸਭੁ ਦੁਖੁ ਗਵਾਇਆ ॥**
**੩. ਤੇਰਾ ਸਰੀਕੁ ਕੋ ਨਾਹੀ**
**ਜਿਸ ਨੋ ਲਵੈ ਲਾਇ ਸੁਣਾਇਆ ॥**
**੪. ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ**
**ਤੂਹੈ ਸਚੁ ਮੇਰੈ ਮਨਿ ਭਾਇਆ ॥**
**੫. ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥੨॥**

***ਪਦ ਅਰਥ :*** ਨਿਰੰਕਾਰੁ—ਅਕਾਰ ਰਹਿਤ। ਨਿਰੰਜਨ—ਹੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਹਰੀ। ਲਵੈ ਲਾਇ—ਬਰਾਬਰੀ ਦੇ ਕੇ। ਸਚੁ—ਸਦਾ ਥਿਰ ਰਹਿਣ ਵਾਲੀ। ਨਾਇਆ—ਨਾਈ, ਵਡਿਆਈ।

***ਅਰਥ :***

**ਪ੍ਰ:** ਹਜ਼ੂਰ! ਉਸ ਨਿਰੰਕਾਰ ਦੀ ਵਡਿਆਈ ਕਿਨ੍ਹਾਂ ਸ਼ਬਦਾਂ ਦੁਆਰਾ ਕੀਤੀ ਜਾਏ?

**ਉ:** ੧. (ਹੇ ਪਿਆਰੇ! ਉਸ ਦੇ ਸਨਮੁਖ ਹੋ ਇਉਂ ਅਰਦਾਸ ਕਰੋ ਕਿ—) ਹੇ ਹਰੀ ਰਾਇ ਜੀਉ! ਤੂੰ ਅਕਾਰ ਤੋਂ ਰਹਿਤ ਹੈਂ ਅਤੇ ਮਾਇਆ ਦੇ ਪ੍ਰਭਾਵ ਤੋਂ ਭੀ ਦੂਰ ਹੈਂ ਤੇ ਤੂੰ ਆਪੇ ਹੀ ਆਪ ਨਿਰੰਕਾਰ ਸਰੂਪ ਹੈਂ।

੨. ਹੇ ਸੱਚੇ ਸਾਈਂ ਜੀਉ! ਜਿਨ੍ਹਾਂ ਨੇ ਇਕਾਗਰ-ਚਿੱਤ ਹੋ ਕੇ ਤੈਨੂੰ ਸਿਮਰਿਆ ਹੈ, ਉਨ੍ਹਾਂ ਦਾ ਤੂੰ ਸਭੋ ਦੁੱਖ ਦੂਰ ਕਰ ਦਿੱਤਾ।

੩. ਹੇ ਪਿਆਰੇ ਜੀਉ! (ਮੈਂ ਸਾਰਾ ਸੰਸਾਰ ਭਾਲ ਡਿੱਠਾ ਹੈ) ਪਰ ਤੇਰਾ ਸ਼ਰੀਕ ਕੋਈ ਵੀ ਨਹੀਂ, ਜਿਸ ਨੂੰ ਤੇਰੇ ਬਰਾਬਰ ਦਾ ਦੱਸ ਕੇ ਸੁਣਾਈਏ।

੪. ਇਸ ਲਈ ਹੇ ਮਾਇਆ ਤੋਂ ਰਹਿਤ ਸੱਚੇ ਹਰੀ! ਤੇਰੇ ਜੇਡਾ ਤੂੰ ਆਪ ਹੀ ਦਾਤਾ ਹੈਂ, ਇਸ ਕਰ ਕੇ ਹੀ ਹੇ ਹਰੀ! ਤੂੰ ਮੇਰੇ ਮਨ ਵਿਚ ਪਿਆਰਾ ਲੱਗਦਾ ਹੈਂ।

੫. ਹੇ ਮੇਰੇ ਸੱਚੇ ਸਾਹਿਬ! ਤੂੰ ਆਪ ਸੱਚਾ ਹੈਂ, ਤੇਰਾ ਨਾਮ ਸੱਚਾ ਹੈ। ਭਾਵ ਤੇਰੀ ਵਡਿਆਈ ਸਦਾ ਹੀ ਕਾਇਮ ਰਹਿਣ ਵਾਲੀ ਹੈ।੨।

***ਭਾਵਾਰਥ :*** ਇਸ ਪਉੜੀ ਵਿਚ ਅਰਦਾਸ ਕਰਦੇ ਹੋਇਆਂ ਫ਼ੁਰਮਾਇਆ ਹੈ ਕਿ ਉਹ ਵਾਹਿਗੁਰੂ ਜੀ ਨਿਰੰਕਾਰ ਹੈ, (ਮਾਇਆ ਰਹਿਤ) ਪ੍ਰਕਾਸ਼ ਸਰੂਪ ਹੈ। ਵਾਹਿਗੁਰੂ ਜੀ ਨੂੰ ਆਪਣੇ ਆਪ ਤੋਂ ਆਪ ਵਿਚ ਸਦਾ ਥਿਰ ਹਸਤੀ ਦੱਸ ਕੇ, ਫਿਰ ਉਸ ਦਾ ਦੁੱਖ ਦੂਰ ਕਰਨ ਦਾ ਬਿਰਦ ਦੱਸਿਆ ਹੈ। ਫਿਰ ਇਹ ਦਰਸਾਇਆ ਹੈ ਕਿ ਅਦੁੱਤੀਯ ਹੋਣ ਕਰ ਕੇ ਉਸ ਦੇ ਮੁਕਾਬਲੇ ਦਾ ਹੋਰ ਕੋਈ ਨਹੀਂ। ਫਿਰ ਸਲੋਕ ਵਿਚ ਫ਼ੁਰਮਾਇਆ ਹੈ ਕਿ ਲੋਕ ਜਿਨ੍ਹਾਂ ਦੀਆਂ ਸਲਾਹੁਤਾਂ ਕਰਦੇ ਹਨ, ਉਹ ਵੀ ਮਰ ਜਾਂਦੇ ਹਨ ਤੇ ਸਲਾਹੁਤਾਂ ਭੀ ਮੁੱਕ ਜਾਂਦੀਆਂ ਹਨ, ਪਰ ਜੋ ਸੱਚੇ ਪਰਮਅਨੰਦ ਸਰੂਪ ਨੂੰ ਜਪਦੇ ਹਨ, ਉਹ ਇਸ ਭਵਜਲ ਤੋਂ ਪਾਰ ਹੋ ਜਾਂਦੇ ਹਨ ਤੇ ਅਨੰਦ ਨੂੰ ਪ੍ਰਾਪਤ ਹੁੰਦੇ ਹਨ। ਫਿਰ ਅਰਦਾਸ ਕੀਤੀ ਹੈ ਕਿ ਹੇ ਸਤਿਗੁਰੋ! ਮੈਨੂੰ ਹਰੀ ਪ੍ਰਭੂ ਦੱਸੋ, ਭਾਵ ਉਸ ਦੇ ਗੁਣ, ਲੱਛਣ, ਵਡਿਆਈਆਂ ਸੁਣਾਓ, ਤਾਂ ਜੋ ਮੈਨੂੰ ਉਸ ਦੀ ਖਿੱਚ ਪਵੇ ਤੇ ਮੈਨੂੰ ਉਸ ਦਾ ਨਾਮ ਦਾਨ ਦਿਓ, ਜਿਸ ਕਰ ਕੇ ਮੈਂ ਉਸ ਨੂੰ ਮਨ ਨਾਲ ਸਦਾ ਧਿਆਵਾਂ, ਤਾਂ ਜੋ ਮੇਰਾ ਮਨ ਮਾਇਆ ਦੇ ਮੋਹ ਤੋਂ ਰਹਿਤ ਅਤੇ ਵਿਕਾਰਾਂ ਦੀ ਮੈਲ ਤੋਂ ਪਵਿੱਤਰ ਹੋ ਜਾਏ, ਜਿਸ ਦੇ ਫਲ ਸਰੂਪ ਮੇਰੇ ਸਾਰੇ ਦੁੱਖ ਦੂਰ ਹੋ ਜਾਣ।

**ਸਲੋਕ ਮ: ੪ ॥**

**੧. ਮਨ ਅੰਤਰਿ ਹਉਮੈ ਰੋਗੁ ਹੈ**
**ਭ੍ਰਮਿ ਭੂਲੇ ਮਨਮੁਖ ਦੁਰਜਨਾ ॥**
**੨. ਨਾਨਕ ਰੋਗੁ ਗਵਾਇ**
**ਮਿਲਿ ਸਤਿਗੁਰ ਸਾਧੂ ਸਜਨਾ ॥੧॥**

***ਅਰਥ :***

**ਪ੍ਰ:** ਕਿਉਂ ਗੁਰਦੇਵ ਜੀਉ! ਇਹ ਸਾਰੇ ਹੀ ਲੋਕ ਭਰਮ ਵਿਚ ਕਿਉਂ ਭਟਕ ਰਹੇ ਹਨ?

**ਉ:** ੧. ਹੇ ਭਾਈ! ਇਨ੍ਹਾਂ ਦੇ ਮਨ ਅੰਦਰ ਹਉਮੈਂ ਰੂਪੀ ਰੋਗ ਹੈ, ਇਸ ਰੋਗ ਕਰ ਕੇ ਜੋ ਲੋਕ ਭਰਮ ਵਿਚ ਪੈ ਕੇ ਭੁੱਲੇ ਫਿਰਦੇ ਹਨ, ਉਹ ਮਨਮੁਖ ਹਨ ਅਤੇ ਖੋਟੇ ਪੁਰਸ਼ ਹਨ।

**ਪ੍ਰ:** ਹਜ਼ੂਰ! ਇਹ ਹਉਮੈਂ ਦਾ ਰੋਗ ਦੂਰ ਕਿਵੇਂ ਹੋਵੇ?

**ਉ:** ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਮਿਲ ਪਉ ਸੱਜਣਾਂ (ਨੇਕ ਪੁਰਸ਼ਾਂ) ਨੂੰ, ਸਾਧੂ ਜਨਾਂ ਨੂੰ, ਸੋ ਇਹ ਹਉਮੈਂ ਦਾ ਰੋਗ ਸਤਿਗੁਰੂ ਨੂੰ ਮਿਲਕੇ ਤੇ ਸਤਿ ਸੰਗ ਵਿਚ ਰਹਿ ਕੇ ਦੂਰ ਕਰ ਲੈ।੧।

**ਮ: ੪ ॥**

**੧. ਮਨੁ ਤਨੁ ਰਤਾ ਰੰਗ ਸਿਉ**
**ਗੁਰਮੁਖਿ ਹਰਿ ਗੁਣਤਾਸੁ ॥**
**੨. ਜਨ ਨਾਨਕ ਹਰਿ ਸਰਣਾਗਤੀ**
**ਹਰਿ ਮੇਲੇ ਗੁਰ ਸਾਬਾਸਿ ॥੨॥**

***ਪਦ ਅਰਥ :*** ਰੰਗ ਸਿਉ—ਪ੍ਰੇਮ ਨਾਲ। ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ ਹਰੀ। ਗੁਰ ਸਾਬਾਸਿ—ਗੁਰੂ ਵਲੋਂ ਸ਼ਾਬਾਸ਼ੇ, ਗੁਰੂ ਦੀ ਥਾਪਣਾ।

***ਅਰਥ :***

ਪ੍ਰ: ਐ ਸਾਈਂ ਜੀਉ ! ਉਹ ਕਿਹੜੇ ਮਨੁੱਖ ਹਨ, ਜੋ ਹਮੇਸ਼ਾਂ ਹੀ ਹਰੀ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ ?

ਉ: ੧. ਹੇ ਭਾਈਓ ! ਜੋ ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਸਾਧਕ ਹਨ, ਉਨ੍ਹਾਂ ਮਨੁੱਖਾਂ ਦਾ ਮਨ ਤੇ ਸਰੀਰ ਗੁਣਾਂ ਦੇ ਖ਼ਜ਼ਾਨੇ ਹਰੀ ਦੇ ਪ੍ਰੇਮ-ਰੰਗ ਨਾਲ ਸਦਾ ਰੰਗਿਆ ਰਹਿੰਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਹ ਹਰੀ ਦੀ ਸ਼ਰਨ ਵਿਚ ਆ ਗਏ ਹਨ ਤੇ ਹਰੀ ਨੇ ਗੁਰੂ ਦੀ ਸ਼ਾਬਾਸ਼ੇ ਭਾਵ ਥਾਪਣਾ ਹੋਣ ਕਰ ਕੇ, ਉਸ ਮਨੁੱਖ ਨੂੰ ਆਪਣੇ ਨਾਲ ਮਿਲਾ ਲਿਆ ਹੈ।੨।

**ਪਉੜੀ ॥**

**੧. ਤੂ ਕਰਤਾ ਪੁਰਖੁ ਅਗੰਮੁ ਹੈ**
**ਕਿਸੁ ਨਾਲਿ ਤੂ ਵੜੀਐ ॥**
**੨. ਤੁਧੁ ਜੇਵਡੁ ਹੋਇ ਸੁ ਆਖੀਐ**
**ਤੁਧੁ ਜੇਹਾ ਤੂਹੈ ਪੜੀਐ ॥**
**੩. ਤੂ ਘਟਿ ਘਟਿ ਇਕੁ ਵਰਤਦਾ**
**ਗੁਰਮੁਖਿ ਪਰਗੜੀਐ ॥**
**੪. ਤੂ ਸਚਾ ਸਭਸ ਦਾ ਖਸਮੁ ਹੈ**
**ਸਭ ਦੂ ਤੂ ਚੜੀਐ ॥**
**੫. ਤੂ ਕਰਹਿ ਸੁ ਸਚੇ ਹੋਇਸੀ**
**ਤਾ ਕਾਇਤੁ ਕੜੀਐ ॥੩॥**

***ਪਦ ਅਰਥ :*** ਵੜੀਐ—ਤੁਲਨਾ ਦੇਈਏ। ਕਾਇਤੁ—ਕਿਉਂ ? ਕੜੀਐ—ਚਿੰਤਾ ਕਰੀਏ।

***ਅਰਥ :***

ਪ੍ਰ: ਐ ਗੁਰੂ ਜੀ ! ਉਸ ਅੱਗੇ ਅਰਦਾਸ ਕਰਨ ਸਮੇਂ, ਕਿਹੜੇ ਸ਼ਬਦ ਵਰਤੀਏ ?

ਉ: ੧. (ਹੇ ਪਿਆਰਿਓ ! ਇਉਂ ਅਰਦਾਸ ਕਰੋ ਕਿ—) ਹੇ ਪ੍ਰਭੂ ! ਤੂੰ ਸਾਰੇ ਜਗਤ ਦਾ ਰਚਨਹਾਰ ਪੁਰਖ ਹੈਂ ਅਤੇ ਸਾਰੇ ਸੰਸਾਰ ਵਿਚ ਵਿਆਪਕ ਹੈਂ ਤੇ ਸਾਡੀ ਪਹੁੰਚ ਤੋਂ ਭੀ ਪਰ੍ਹੇ ਹੈਂ। ਦੂਸਰਾ ਐਸਾ ਕੋਈ ਹੈ ਨਹੀਂ, ਜਿਸ ਨਾਲ ਤੇਰੀ ਵਡਿਆਈ ਦੇਵੀਏ, ਭਾਵ ਕਿਸ ਨਾਲ ਤੁਲਨਾ ਦੇਈਏ।

੨. ਹੇ ਪ੍ਰਭੂ ! ਦੱਸ, ਹੋਰ ਕਿਸ ਦਾ ਨਾਮ ਲਈਏ ? ਤੇਰੇ ਜੇਡਾ ਹੋਰ ਕੋਈ ਵੀ ਨਹੀਂ, ਭਾਵ ਜੇ ਕੋਈ ਹੋਰ ਤੇਰੇ ਜੇਡਾ ਹੋਵੇ ਤਾਂ—ਉਸ ਨੂੰ ਤੇਰੀ ਬਰਾਬਰੀ ਦੇਵੀਏ, ਸੋ ਤੇਰੇ ਜਿਹਾ ਤੂੰ ਹੀ ਹੈਂ। ਇਹੋ ਹੀ ਗੱਲ ਹਰ ਥਾਂ, ਹਰ ਪੁਸਤਕ ਵਿਚ ਪੜ੍ਹੀ ਜਾਂਦੀ ਹੈ (ਭਾਵ ਕਹੀ ਜਾਂਦੀ ਹੈ)।

੩. ਹੇ ਹਰੀ ! ਤੂੰ ਅਨੇਕਾਂ ਜੀਵਾਂ ਦੇ ਸਰੀਰਾਂ ਵਿਚ ਵਿਆਪਕ ਹੈਂ, ਹੇ ਸਾਈਂ ਜੀ ! ਤੂੰ ਵਿਆਪਕ ਤਾਂ ਹਰ ਥਾਂ ਵਿਚ ਹੈਂ ਪਰ ਤੂੰ ਗੁਰੂ ਦੁਆਰਾ ਪ੍ਰਗਟ ਹੁੰਦਾ ਹੈਂ।

੪. ਤੂੰ ਹੀ ਸਭਨਾਂ ਦਾ ਸੱਚਾ ਮਾਲਕ ਹੈਂ ਤੇ ਤੂੰ ਹੀ ਸਭ ਤੋਂ ਵਧ ਚੜ੍ਹ ਕੇ ਵੱਡਾ ਹੈਂ।

੫. ਹੇ ਸਾਈਂ ਜੀ ! ਜੇ ਕਦੇ ਸਾਨੂੰ ਇਹ ਨਿਸਚਾ ਹੋ ਜਾਏ ਕਿ ਜੋ ਕੁਝ ਵੀ ਤੂੰ ਕਰੇਂਗਾ ਉਹੋ ਕੁਝ ਹੋਣਾ ਹੈ, ਤਾਂ ਫਿਰ ਅਸੀਂ ਕਿਸ ਲਈ ਝੁਰੀਏ, ਭਾਵ ਕਿਉਂ ਦੁਖੀ ਹੋਈਏ।੩।

***ਭਾਵਾਰਥ :*** ਇਸ ਪਉੜੀ ਵਿਚ, ਉਸ ਕਰਤਾ ਪੁਰਖ ਦੇ ਸਨਮੁਖ ਹੋ ਅਰਦਾਸ ਦੇ ਰੂਪ ਵਿਚ ਉਸ ਦੀ ਸਿਫ਼ਤਿ-ਸਾਲਾਹ ਕਰਨ ਲਈ ਪ੍ਰੇਰਣਾ ਕੀਤੀ ਗਈ ਹੈ, ਜਿਸ ਵਿਚ ਦੱਸ ਰਹੇ ਹਨ ਕਿ ਉਸ ਅਕਾਲ ਪੁਰਖ ਦੀ ਤੁੱਲਤਾ ਦਾ ਹੋਰ ਕੋਈ ਨਹੀਂ ਅਤੇ ਉਹ ਸਾਡੀ ਮਿੱਤ ਵਾਲੀ ਸਮਝ ਤੋਂ ਪਰ੍ਹੇ ਹੈ, ਪਰ ਜੇ ਕਰ ਗੁਰੂ ਦੁਆਰਾ ਉਸ ਦੀ ਅਰਾਧਨਾ ਕੀਤੀ ਜਾਵੇ, ਤਾਂ ਉਹ ਪ੍ਰਗਟ ਹੋ ਜਾਂਦਾ ਹੈ।

ਫਿਰ ਉਹ ਸਭ ਦਾ ਸੱਚਾ ਮਾਲਕ ਹੈ। ਮਾਲਕ ਕਦੇ ਭੀ ਆਪਣਿਆਂ ਨਾਲ ਬੁਰਾਈ ਨਹੀਂ ਕਰਦਾ ਅਤੇ ਜੋ ਵੀ ਕੁਝ ਹੁੰਦਾ ਹੈ, ਉਹ ਸਭ ਕੁਝ ਉਸੇ ਖਸਮ ਦੀ ਪ੍ਰੇਰਨਾ ਨਾਲ ਹੁੰਦਾ ਹੈ। ਇਸ ਕਰ ਕੇ ਅਸੀਂ ਆਸ, ਅੰਦੇਸੇ, ਦੁੱਖ, ਝੋਰੇ, ਤੌਖਲਾ ਕਿਉਂ ਕਰੀਏ, ਭਾਵ ਉਸੇ ਉੱਤੇ ਭਰੋਸਾ ਰੱਖੀਏ।

ਪਹਿਲੇ ਦੋਵਾਂ ਸਲੋਕਾਂ ਵਿਚ ਸਾਧੂ ਪੁਰਖਾਂ ਦੀ ਸੰਗਤ ਕਰਨ ਦੀ ਪ੍ਰੇਰਣਾ ਕੀਤੀ ਹੈ, ਜਿਸ ਦਾ ਸਦਕਾ ਹਉਮੈਂ ਦਾ ਰੋਗ ਕੱਟਿਆ ਜਾਂਦਾ ਹੈ, ਫਿਰ ਗੁਰੂ ਦੀ ਅਸੀਸ ਜਾਂ ਸਿਫ਼ਾਰਸ਼ ਨਾਲ ਵਾਹਿਗੁਰੂ ਆਪਣੇ ਨਾਲ ਮੇਲ ਲਏਗਾ।

**ਸਲੋਕ ਮ: ੪ ॥**

**੧. ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ**
**ਅਠੇ ਪਹਰ ਲਗੰਨਿ ॥**
**੨. ਜਨ ਨਾਨਕ ਕਿਰਪਾ ਧਾਰਿ ਪ੍ਰਭ**
**ਸਤਿਗੁਰ ਸੁਖਿ ਵਸੰਨਿ ॥੧॥**

***ਪਦ ਅਰਥ :*** ਮੈ ਮਨਿ—ਮੇਰੇ ਮਨ ਵਿਚ। ਪਿਰੰਮ—ਪਤੀ। ਧਾਰਿ—ਧਾਰੀ ਹੈ।

***ਅਰਥ :***

ਪ੍ਰ: ਐ ਗੁਰੂ ਜੀ ! ਤੁਹਾਡੇ ਮਨ ਅੰਦਰ ਵਧੇਰੀ ਇੱਛਾ ਕਾਹਦੀ ਹੈ ?

ਉ: ੧. ਐ ਭਾਈਓ ! ਮੇਰੇ ਮਨ ਤੇ ਤਨ ਅੰਦਰ ਤਾਂ ਉਸੇ ਪਿਆਰੇ ਦੇ ਪ੍ਰੇਮ ਦੀ ਬਹੁਤੀ ਇੱਛਾ ਹੈ, ਇਸੇ ਲਈ ਮੈਂ ਚਾਹੁੰਦਾ ਹਾਂ ਕਿ ਅੱਠੇ ਪਹਿਰ ਮੇਰਾ ਮਨ ਅਤੇ ਤਨ ਦੋਵੇਂ ਉਸੇ ਦੇ ਪ੍ਰੇਮ ਵਿਚ ਲੱਗੇ ਰਹਿਣ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਮੇਰੇ ਉੱਤੇ ਕਿਰਪਾ ਕਰੋ ਕਿ ਮੇਰਾ ਮਨ ਅਤੇ ਤਨ, ਦੋਨੋਂ ਹੀ ਸਤਿਗੁਰੂ ਦੇ ਸੁਖ ਵਿਚ ਵੱਸਦੇ ਰਹਿਣ ਭਾਵ ਉਸ ਸੁਖ ਵਿਚ, ਜਿਸ ਵਿਚ ਗੁਰੂ ਵੱਸਦਾ ਹੈ।੧।

**ਮ: ੪ ॥**

**੧. ਜਿਨ ਅੰਦਰਿ ਪ੍ਰੀਤਿ ਪਿਰੰਮ ਕੀ**
**ਜਿਉ ਬੋਲਨਿ ਤਿਵੈ ਸੋਹੰਨਿ ॥**

**੨. ਨਾਨਕ ਹਰਿ ਆਪੇ ਜਾਣਦਾ**
**ਜਿਨਿ ਲਾਈ ਪ੍ਰੀਤਿ ਪਿਰੰਨਿ ॥੨॥**

***ਪਦ ਅਰਥ :*** ਸੋਹੰਨਿ—ਸੋਭਦੇ ਹਨ। ਪਿਰੰਮ ਕੀ—ਪਿਆਰੇ ਦੀ। ਜਿਨਿ—ਜਿਸ ਨੇ। ਪਿਰੰਨਿ—ਪਿਰ ਨੇ, ਖਸਮ ਨੇ, ਪਿਆਰੇ ਨੇ।

***ਅਰਥ :***

ਪ੍ਰ: ਹਜ਼ੂਰ! ਜਿਨ੍ਹਾਂ ਦੇ ਅੰਦਰ ਉਸ ਪਿਆਰੇ ਦਾ ਪ੍ਰੇਮ ਹੈ, ਉਨ੍ਹਾਂ ਦੀ ਨਿਸ਼ਾਨੀ ਦੱਸੋ।

ਉ: ੧. ਹੇ ਭਰਾਵੋ! ਜਿਨ੍ਹਾਂ ਜਗਿਆਸੂਆਂ ਦੇ ਮਨ ਅੰਦਰ ਉਸ ਪਿਆਰੇ ਦੀ ਪ੍ਰੀਤ ਵੱਸਦੀ ਹੈ, ਉਨ੍ਹਾਂ ਦੀ ਵੱਡੀ ਨਿਸ਼ਾਨੀ ਇਹੋ ਹੈ ਕਿ ਉਹ ਜਿਵੇਂ ਭੀ ਬੋਲਣ ਉਸੇ ਤਰ੍ਹਾਂ ਹੀ ਸੋਭਦੇ ਹਨ, ਭਾਵ ਉਨ੍ਹਾਂ ਦਾ ਬੋਲਿਆ ਮਿੱਠਾ ਲੱਗਦਾ ਹੈ।

ਪ੍ਰ: ਐ ਸਾਈਂ ਜੀ! ਉਨ੍ਹਾਂ ਦੇ ਇਸ ਅੰਦਰੂਨੀ ਪਿਆਰ ਨੂੰ ਦੁਨੀਆਂਦਾਰ ਲੋਕ ਕਿਉਂ ਨਹੀਂ ਸਮਝਦੇ?

ਉ: ੨. ਹੇ ਭਰਾਵੋ! (ਦੁਨਿਆਵੀ ਲੋਕਾਂ ਅੰਦਰ ਉਨ੍ਹਾਂ ਦੇ ਇਸ ਪਿਆਰ ਨੂੰ ਸਮਝਣ ਦੀ ਸੂਝ ਹੀ ਨਹੀਂ) ਹਾਂ, ਜਿਸ ਪਿਆਰੇ ਹਰੀ ਨੇ ਉਨ੍ਹਾਂ ਦੇ ਅੰਦਰ ਇਹ ਪ੍ਰੀਤ ਲਾਈ ਹੈ, ਉਹ ਹਰੀ ਉਨ੍ਹਾਂ ਦੇ ਇਸ ਪਿਆਰ ਦੇ ਭਾਵ ਨੂੰ ਆਪ ਹੀ ਜਾਣਦਾ ਹੈ ਕਿ ਜੋ ਕੁਝ ਵੀ ਇਹ ਬੋਲ ਰਹੇ ਹਨ, ਇਹ ਅੰਦਰੋਂ ਸੱਚੇ ਪਿਆਰ ਵਿਚ ਮਗਨ ਹੋ, ਬੋਲ ਰਹੇ ਹਨ।੨।

**ਪਉੜੀ ॥**

**੧. ਤੂ ਕਰਤਾ ਆਪਿ ਅਭੁਲੁ ਹੈ**
**ਭੁਲਣ ਵਿਚਿ ਨਾਹੀ ॥**
**੨. ਤੂ ਕਰਹਿ ਸੁ ਸਚੇ ਭਲਾ ਹੈ**
**ਗੁਰ ਸਬਦਿ ਬੁਝਾਹੀ ॥**
**੩. ਤੂ ਕਰਣ ਕਾਰਣ ਸਮਰਥੁ ਹੈ**
**ਦੂਜਾ ਕੋ ਨਾਹੀ ॥**
**੪. ਤੂ ਸਾਹਿਬੁ ਅਗਮੁ ਦਇਆਲੁ ਹੈ**
**ਸਭਿ ਤੁਧੁ ਧਿਆਹੀ ॥**
**੫. ਸਭਿ ਜੀਅ ਤੇਰੇ ਤੂ ਸਭਸ ਦਾ**
**ਤੂ ਸਭ ਛਡਾਹੀ ॥੪॥**

***ਪਦ ਅਰਥ :*** ਬੁਝਾਹੀ—ਤੂੰ ਸਮਝ ਦੇਂਦਾ ਹੈਂ। ਕਰਣ—ਜਗਤ। ਅਗਮੁ—ਅਪਹੁੰਚ। ਛਡਾਹੀ—ਦੁੱਖਾਂ ਝੋਰਿਆਂ ਤੋਂ ਤੂੰ ਛੁਡਾਉਂਦਾ ਹੈਂ।

***ਅਰਥ :***

ਪ੍ਰ: ਹੇ ਗੁਰੂ ਜੀ! ਉਸ ਪ੍ਰਭੂ ਦੀ ਮਹਿਮਾ ਕਰਨ ਦੀ ਜਾਚ ਦੱਸੋ।

ਉ: ੧. (ਹੇ ਪਿਆਰੇ! ਇਉਂ ਕਹੋ ਕਿ) ਹੇ ਸ੍ਰਿਸ਼ਟੀ ਦੇ ਰਚਨਹਾਰ, ਤੂੰ ਆਪ ਭੁੱਲਣ ਤੋਂ ਰਹਿਤ ਹੈਂ, ਤੂੰ ਕਦੇ ਵੀ ਭੁੱਲਣ ਵਿਚ ਨਹੀਂ ਆਉਂਦਾ।

੨. ਸਤਿਗੁਰੂ ਸ਼ਬਦ ਰਾਹੀਂ ਇਉਂ ਸਮਝਾਉਂਦੇ ਹਨ ਕਿ ਹੇ ਪ੍ਰਭੂ! ਜੋ ਤੂੰ ਕਰਦਾ ਹੈਂ, ਸੋ ਚੰਗਾ ਹੀ ਕਰਦਾ ਹੈਂ।

੩. ਹੇ ਕਰਤੇ! ਤੂੰ ਇਸ ਜਗਤ ਦਾ ਮੂਲ ਕਾਰਣ ਆਪ ਹੈਂ, ਤੇਰੇ ਵਰਗਾ ਦੂਜਾ ਕੋਈ ਸਮਰੱਥਾ ਵਾਲਾ ਨਹੀਂ।

੪. ਐ ਸਾਈਂ ਜੀ! ਤੂੰ ਅਗੰਮ ਹੈਂ, (ਆਪਣੇ ਆਪ) ਤੈਨੂੰ ਜਾਣ ਨਹੀਂ ਸਕੀਦਾ, ਪਰ ਹਾਂ, ਇਹ ਗੱਲ ਅਸੀਂ ਜ਼ਰੂਰ ਜਾਣਦੇ ਹਾਂ ਕਿ ਤੂੰ ਸਭ ਦਾ ਦਿਆਲੂ ਮਾਲਕ ਹੈਂ ਅਤੇ ਇਹ ਸਾਰੀ ਦੁਨੀਆਂ ਤੈਨੂੰ ਹੀ ਧਿਆਉਂਦੀ ਹੈ।

੫. ਹੇ ਕਰਤਾਰ! ਇਹ ਸਾਰੇ ਜੀਵ ਤੇਰੇ ਹੀ ਰਚੇ ਹੋਏ ਹਨ, ਤੂੰ ਸਭਨਾਂ ਦਾ ਮਾਲਕ ਹੈਂ, ਇਸ ਲਈ ਤੂੰ ਹੀ ਸਭਨਾਂ ਨੂੰ ਦੁੱਖਾਂ, ਝੋਰਿਆਂ ਤੇ ਯਮ ਪੀੜਾਂ ਤੋਂ ਛੁਡਾਉਂਦਾ ਹੈਂ, ਕਿਉਂਕਿ ਰਚਨਹਾਰ ਨੂੰ ਆਪਣੀ ਰਚਨਾ ਪਿਆਰੀ ਹੁੰਦੀ ਹੈ।੪।

***ਭਾਵਾਰਥ :*** ਇਸ ਪਉੜੀ ਅੰਦਰ ਜਗਤ ਦੇ ਜੀਵਾਂ ਲਈ ਅਰਦਾਸ ਕੀਤੀ ਹੈ। ਸਲੋਕ ਪਹਿਲੇ ਵਿਚ ਆਪਣੀ ਪ੍ਰੇਮ ਅਵਸਥਾ ਦੱਸੀ ਹੈ, ਦੂਜੇ ਵਿਚ ਹੋਰ ਪ੍ਰੇਮੀਆਂ ਦੀ ਪ੍ਰੇਮ ਅਵਸਥਾ ਜਣਾਈ ਹੈ। ਸਾਈਂ ਉਨ੍ਹਾਂ ਦੀ ਸੁਣਦਾ ਹੈ, ਸਮਝਦਾ ਹੈ ਤੇ ਪਿਆਰ ਦਾ ਦਾਨ ਦੇਂਦਾ ਹੈ। ਅੰਤ ਵਿਚ ਇਹੋ ਜਣਾਇਆ ਹੈ ਕਿ ਸਾਨੂੰ ਵਿਸ਼ਵਾਸ ਹੈ ਕਿ ਤੂੰ ਸਾਨੂੰ ਮੁਕਤ ਕਰੇਂਗਾ ਕਿਉਂਕਿ ਦਿਆਲੂ ਹੋਣ ਕਰ ਕੇ ਤੇਰਾ ਇਹ ਬਿਰਦ ਬਣਦਾ ਹੈ।

**ਸਲੋਕ ਮ: ੪ ॥**

**੧. ਸੁਣਿ ਸਾਜਨ ਪ੍ਰੇਮ ਸੰਦੇਸਰਾ**
**ਅਖੀ ਤਾਰ ਲਗੰਨਿ ॥**
**੨. ਗੁਰਿ ਤੁਠੈ ਸਜਣੁ ਮੇਲਿਆ**
**ਜਨ ਨਾਨਕ ਸੁਖਿ ਸਵੰਨਿ ॥੧॥**

***ਪਦ ਅਰਥ :*** ਅਖੀ—(ਅਖੀਂ) ਅੱਖਾਂ। ਸੰਦੇਸਰਾ—ਸੁਨੇਹਾ। ਗੁਰਿ—ਗੁਰੂ ਨੇ। ਸਵੰਨਿ—ਸੌਂਦੇ ਹਨ, ਲੀਨ ਰਹਿੰਦੇ ਹਨ।

***ਅਰਥ :***

ਪ੍ਰ: ਹੇ ਗੁਰੂ ਜੀ! ਅਬਿਨਾਸੀ ਸੁਖ ਵਿਚ ਕਿਸ ਦਾ ਨਿਵਾਸ ਹੁੰਦਾ ਹੈ?

ਉ: ੧. ਹੇ ਪਿਆਰੇ! ਉਸ ਵਾਹਿਗੁਰੂ ਸੱਜਣ ਦਾ ਪ੍ਰੇਮ ਸੁਨੇਹਾ ਸੁਣਕੇ ਜਿਨ੍ਹਾਂ ਦੀਆਂ ਅੱਖੀਆਂ ਦੀ ਤਾਰ ਉਸ ਪ੍ਰਭੂ ਵਲ ਲੱਗ ਰਹੀ ਸੀ।

੨. ਗੁਰੂ ਨੇ ਪ੍ਰਸੰਨ ਹੋ ਕੇ ਉਸ ਸੱਜਣ (ਵਾਹਿਗੁਰੂ) ਨਾਲ ਮਿਲਾ ਦਿੱਤਾ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਉਡੀਕਾਂ ਵਿਚ ਲਗ ਰਹੀਆਂ ਅੱਖੀਆਂ ਹੁਣ ਸੁਖ ਵਿਚ ਸੌਂ ਰਹੀਆਂ ਹਨ। ਭਾਵ ਉਨ੍ਹਾਂ ਦਾ ਹੁਣ ਇੰਤਜ਼ਾਰ ਮਿਟ ਗਿਆ, ਉਹ ਹੁਣ ਸਦਾ ਸੁਖ-ਅਨੰਦ ਵਿਚ ਟਿਕੇ ਰਹਿੰਦੇ ਹਨ।੧।

**ਮ: ੪ ॥**

**੧. ਸਤਿਗੁਰੁ ਦਾਤਾ ਦਇਆਲੁ ਹੈ**
**ਜਿਸ ਨੋ ਦਇਆ ਸਦਾ ਹੋਇ ॥**
**੨. ਸਤਿਗੁਰੁ ਅੰਦਰਹੁ ਨਿਰਵੈਰੁ ਹੈ**
**ਸਭੁ ਦੇਖੈ ਬ੍ਰਹਮੁ ਇਕੁ ਸੋਇ ॥**

**੩. ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ**
**ਤਿਨ ਵਿਚਹੁ ਤਿਸਟਿਆ ਨ ਕੋਇ॥**
**੪. ਸਤਿਗੁਰੁ ਸਭਨਾ ਦਾ ਭਲਾ ਮਨਾਇਦਾ**
**ਤਿਸ ਦਾ ਬੁਰਾ ਕਿਉ ਹੋਇ॥**
**੫. ਸਤਿਗੁਰ ਨੋ ਜੇਹਾ ਕੋ ਇਛਦਾ**
**ਤੇਹਾ ਫਲੁ ਪਾਏ ਕੋਇ॥**
**੬. ਨਾਨਕ ਕਰਤਾ ਸਭੁ ਕਿਛੁ ਜਾਣਦਾ**
**ਜਿਦੂ ਕਿਛੁ ਗੁਝਾ ਨ ਹੋਇ॥੨॥**

***ਪਦ ਅਰਥ :*** ਤਿਸਟਿਆ—ਟਿਕਿਆ, ਸ਼ਾਂਤ ਚਿਤ, ਠਹਿਰਿਆ। ਗੁਝਾ—ਲੁਕਿਆ।

***ਅਰਥ :***

**ਪ੍ਰ:** ਕੀ, ਸਤਿਗੁਰੂ ਦੇ ਦਇਆ ਕਰਨ ਦਾ ਕੋਈ ਖ਼ਾਸ ਸਮਾਂ ਨੀਅਤ ਹੈ ?

**ਉ:** ੧. ਨਹੀਂ, ਹੇ ਭਾਈਓ ! ਉਹ ਸਤਿਗੁਰੂ ਦਾਤਾਂ ਬਖ਼ਸ਼ਣ ਵਾਲਾ ਸਦਾ ਹੀ ਦਇਆ ਦਾ ਘਰ ਹੈ, ਜਿਸ ਗੁਰੂ ਨੂੰ ਸਦਾ ਹੀ ਦਇਆ ਕਰਨੀ ਪ੍ਰਾਪਤ ਹੈ।

**ਪ੍ਰ:** ਉਹ ਸਤਿਗੁਰੂ ਕਿਉਂ ਸਦਾ ਦਿਆਲੂ ਹੈ ?

**ਉ:** ੨. ਹੇ ਸੱਜਣੋ ! ਉਹ ਇਸ ਲਈ ਕਿ ਸਤਿਗੁਰੂ ਜੀ ਅੰਦਰੋਂ ਵੈਰ-ਭਾਵ ਤੋਂ ਰਹਿਤ, ਨਿਰਵੈਰ ਸਰੂਪ ਹੈ। ਉਹ ਸਭ ਕਿਸੇ ਨੂੰ ਬ੍ਰਹਮ-ਦ੍ਰਿਸ਼ਟੀ ਨਾਲ ਇਕ ਸਮਾਨ ਤੱਕਦਾ ਹੈ। ਇਸ ਲਈ ਉਹ ਵੈਰ ਕਿਸ ਨਾਲ ਕਰੇ ?

੩. ਐ ਪਿਆਰਿਓ ! ਜਿਹੜੇ ਮੂਰਖ ਲੋਕ ਨਿਰਵੈਰਾਂ ਨਾਲ ਭੀ ਵੈਰ ਕਰਨੋਂ ਨਹੀਂ ਮੁੜਦੇ, ਉਨ੍ਹਾਂ ਵਿਚੋਂ ਕਦੇ ਭੀ ਕੋਈ ਨਹੀਂ ਟਿਕਿਆ, ਭਾਵ ਉਨ੍ਹਾਂ ਦੇ ਅੰਦਰ ਸ਼ਾਂਤੀ ਨਹੀਂ ਹੈ, ਉਹ ਸਦਾ ਦੁਖੀ ਰਹਿੰਦੇ ਹਨ।

**ਪ੍ਰ:** ਹੇ ਗੁਰੂ ਜੀ ! ਸਤਿਗੁਰੂ ਨਾਲ ਵੈਰ ਕਰਨ ਵਾਲਿਆਂ ਦੇ ਕੀਤੇ ਕੋਝੇ ਵਾਰ ਨਿਸਫਲ ਕਿਉਂ ਹੋ ਜਾਂਦੇ ਹਨ ?

**ਉ:** ੪. ਹੇ ਭਾਈਓ ! ਉਹ ਸਤਿਗੁਰੂ ਜਦੋਂ ਸਾਰਿਆਂ ਲੋਕਾਂ ਦਾ ਹੀ ਭਲਾ ਲੋੜਦਾ ਹੈ, ਤਾਂ ਦੱਸੋ, ਉਸ ਸਤਿਗੁਰੂ ਦਾ ਬੁਰਾ ਕਿਵੇਂ ਹੋ ਸਕਦਾ ਹੈ ? (ਭਾਵ ਉਹ ਈਰਖਾਲੂ ਲੋਕ ਗੁਰੂ ਦਾ ਕੋਈ ਨੁਕਸਾਨ ਨਹੀਂ ਕਰ ਸਕਦੇ)।

**ਪ੍ਰ:** ਫਿਰ ਬੁਰਾ ਕਰਨ ਵਾਲੇ ਦਾ ਬੁਰਾ ਕਿਉਂ ਹੁੰਦਾ ਹੈ ?

**ਉ:** ੫. ਹੇ ਭਾਈਓ ! ਇਹ ਗੱਲ ਪੱਕੀ ਹੈ ਕਿ ਜਿਸ ਭਾਵਨਾ ਨਾਲ ਕੋਈ ਸਤਿਗੁਰੂ ਪਾਸ ਜਾਂਦਾ ਹੈ, ਉਸ ਨੂੰ ਉਹੋ ਜਿਹਾ ਫਲ ਮਿਲ ਜਾਂਦਾ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਉਹ ਸਤਿਗੁਰੂ) ਕਰਤਾਰ (ਸਰੂਪ ਹੋਣ ਕਰ ਕੇ) ਸਭ ਕੁਛ (ਦਿਲਾਂ ਦੀ ਹਾਲਤ ਨੂੰ) ਜਾਣਦਾ ਹੈ, (ਇਸ ਲਈ) ਉਸ (ਸਤਿਗੁਰੂ) ਤੋਂ ਕੁਛ ਵੀ ਛੁਪਿਆ ਨਹੀਂ ਹੁੰਦਾ।੨।

**ਪਉੜੀ॥**

**੧. ਜਿਸ ਨੋ ਸਾਹਿਬੁ ਵਡਾ ਕਰੇ**
**ਸੋਈ ਵਡ ਜਾਣੀ॥**
**੨. ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ**
**ਸੋ ਸਾਹਿਬ ਮਨਿ ਭਾਣੀ॥**
**੩. ਜੇ ਕੋ ਓਸ ਦੀ ਰੀਸ ਕਰੇ**
**ਸੋ ਮੂੜ ਅਜਾਣੀ॥**
**੪. ਜਿਸ ਨੋ ਸਤਿਗੁਰੁ ਮੇਲੇ ਸੁ ਗੁਣ ਰਵੈ**
**ਗੁਣ ਆਖਿ ਵਖਾਣੀ॥**
**੫. ਨਾਨਕ ਸਚਾ ਸਚੁ ਹੈ**
**ਬੁਝਿ ਸਚਿ ਸਮਾਣੀ॥੫॥**

***ਪਦ ਅਰਥ :*** ਭਾਵੈ—ਚਾਹੇ। ਭਾਣੀ—ਭਾਉਂਦਾ ਹੈ। ਅਜਾਣੀ—ਅਨਜਾਣ ਹੈ। ਮੂੜ—ਮੂਰਖ। ਰਵੈ—ਉਚਾਰਦਾ, ਜ਼ਬਾਨ ਨਾਲ ਗਾਉਂਦਾ ਹੈ। ਬੁਝਿ—ਬੁਝ ਕੇ। ਸਚਿ—ਸੱਚ ਵਿਚ।

***ਅਰਥ :***

**ਪ੍ਰ:** ਐ ਗੁਰੂ ਜੀ ! ਸੰਸਾਰ ਦਾ ਹਰ ਬੰਦਾ ਹੀ ਆਪਣੇ ਆਪ ਨੂੰ ਵੱਡਾ ਜਣਾਉਣ ਦਾ ਯਤਨ ਕਰਦਾ ਹੈ, ਪਰ ਦੱਸੋ ਗੁਰਮਤਿ ਅਨੁਸਾਰ ਕਿਸ ਨੂੰ ਵੱਡਾ ਜਾਣਿਆਂ ਜਾਏ ?

**ਉ:** ੧. ਹੇ ਸੱਜਣਾ ! ਜਿਸ ਨੂੰ ਉਹ ਮਾਲਕ ਵਾਹਿਗੁਰੂ ਵੱਡਾ ਬਣਾਵੇ ਤੂੰ ਉਸੇ ਨੂੰ ਹੀ ਵੱਡਾ ਕਰ ਕੇ ਜਾਣ।

੨. ਜਿਸ ਨੂੰ (ਭਾਵੈ) ਸਾਹਿਬ ਚਾਹੇ ਉਸ ਨੂੰ ਬਖ਼ਸ਼ ਲੈਂਦਾ ਹੈ। ਹੇ ਪਿਆਰੇ ! ਤੁਸੀਂ ਸਮਝ ਲਓ ਕਿ ਉਸ ਦੀ ਕਰਣੀ ਉਸ ਮਾਲਕ ਪਰਮੇਸ਼ਰ ਦੇ ਮਨ ਨੂੰ ਭਾਅ ਗਈ ਹੈ।

੩. ਹੇ ਭਾਈਓ ! ਜੇ ਕੋਈ ਬੇ-ਸਮਝ ਬੰਦਾ ਉਸ ਦੀ ਰੀਸ ਕਰਦਾ ਹੈ, ਤਾਂ ਉਸ ਨੂੰ ਮੂਰਖ ਤੇ ਅਨਜਾਣ ਸਮਝੋ।

੪. ਹੇ ਪਿਆਰੇ ! ਜਿਸ ਨੂੰ ਸਤਿਗੁਰੂ ਮੇਲ ਲੈਂਦਾ ਹੈ, ਉਹੋ ਪਰਮੇਸ਼ਰ ਦੇ ਗੁਣ ਗਾਉਂਦਾ ਹੈ ਅਤੇ ਲੋਕਾਂ ਨੂੰ ਉਸ ਦੇ ਗੁਣ ਦੱਸ ਕੇ ਵਰਣਨ ਕਰਦਾ ਹੈ, ਭਾਵ ਉਹ ਲੋਕਾਂ ਨੂੰ ਪ੍ਰੇਰਣਾ ਕਰਦਾ ਹੈ ਕਿ ਤੁਸੀਂ ਭੀ ਵਾਹਿਗੁਰੂ ਜੀ ਦੇ ਗੁਣ ਗਾਓ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਹ ਪ੍ਰਭੂ ਸਦਾ ਥਿਰ ਰਹਿਣ ਵਾਲਾ ਹੈ। ਇਸ ਗੱਲ 'ਤੇ ਪੂਰਨ ਨਿਸਚਾ ਕਰ ਕੇ ਉਹ ਜੀਵ-ਇਸਤ੍ਰੀ ਸੱਚੇ ਪ੍ਰਭੂ ਵਿਚ ਲੀਨ ਹੋ ਜਾਂਦੀ ਹੈ।੫।

***ਭਾਵਾਰਥ :*** ਇਸ ਪਉੜੀ ਵਿਚ ਸਤਿਗੁਰੂ ਜੀ ਇਹ ਸਿਧਾਂਤ ਦੱਸਦੇ ਹਨ ਕਿ ਹੇ ਭਾਈਓ ! ਜਿਸ ਨੂੰ ਉਹ ਮਾਲਕ ਸਾਹਿਬੀ ਬਖ਼ਸ਼ੇ, ਉਸ ਅੱਗੇ ਝੁਕ ਜਾਓ। ਉਸ ਦੀ ਰੀਸ ਕਰਨੀ ਮੂਰਖਤਾ ਹੈ, ਕਿਉਂਕਿ ਉਹ ਰੱਬੀ ਦਰਬਾਰੋਂ ਪਰਵਾਨੀ ਹੋਈ ਹਸਤੀ ਹੈ। ਸਲੋਕ ਵਿਚ ਦੱਸਿਆ ਹੈ ਕਿ ਸਤਿਗੁਰੂ ਨਿਰਵੈਰ ਪੁਰਖ ਹੈ। ਉਹ ਬ੍ਰਹਮ-ਦ੍ਰਿਸ਼ਟੀ ਵਾਲਾ ਹੈ। ਉਹ ਦਿਆਲੂ ਹੈ। ਉਸ ਨਾਲ ਵੈਰ ਕਰਨ ਵਾਲਾ ਕਦੇ ਵੀ ਕਾਮਯਾਬ ਨਹੀਂ ਹੁੰਦਾ। ਗੁਰੂ ਦੀ ਮਿਹਰ ਨਾਲ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ। ਮਿਲਾਪ ਹੋਣ 'ਤੇ ਬਿਹਬਲ ਕਰਨ ਵਾਲੀ

ਇੱਛਾ ਰਸ-ਮਈ ਅਨੰਦ ਸਰੂਪ ਹੋ ਜਾਂਦੀ ਹੈ, ਜਿਵੇਂ ਕਿ ਉਡੀਕ ਵਿਚ ਥੱਕੀਆਂ ਅੱਖਾਂ ਪਿਆਰੇ ਦੇ ਮਿਲ ਪੈਣ ਨਾਲ ਸੁਖ ਦੀ ਨੀਂਦ ਸੌਂ ਜਾਂਦੀਆਂ ਹਨ।

**ਸਲੋਕ ਮ: ੪ ॥**

**੧. ਹਰਿ ਸਤਿ ਨਿਰੰਜਨ ਅਮਰੁ ਹੈ**
**ਨਿਰਭਉ ਨਿਰਵੈਰੁ ਨਿਰੰਕਾਰੁ ॥**
**੨. ਜਿਨ ਜਪਿਆ ਇਕ ਮਨਿ ਇਕ ਚਿਤਿ**
**ਤਿਨ ਲਥਾ ਹਉਮੈ ਭਾਰੁ ॥**
**੩. ਜਿਨ ਗੁਰਮੁਖਿ ਹਰਿ ਆਰਾਧਿਆ**
**ਤਿਨ ਸੰਤ ਜਨਾ ਜੈਕਾਰੁ ॥**
**੪. ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ**
**ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥**
**੫. ਸਤਿਗੁਰ ਵਿਚਿ ਆਪਿ ਵਰਤਦਾ**
**ਹਰਿ ਆਪੇ ਰਖਣਹਾਰੁ ॥**
**੬. ਧਨੁ ਧੰਨੁ ਗੁਰੂ ਗੁਣ ਗਾਵਦਾ**
**ਤਿਸ ਨੋ ਸਦਾ ਸਦਾ ਨਮਸਕਾਰੁ ॥**
**੭. ਜਨ ਨਾਨਕ ਤਿਨ ਕਉ ਵਾਰਿਆ**
**ਜਿਨ ਜਪਿਆ ਸਿਰਜਣਹਾਰੁ ॥੧॥**

***ਪਦ ਅਰਥ :*** ਨਿਰੰਜਨੁ—ਨਿਰ-ਅੰਜਨ। ਅੰਜਨ—ਕਾਲਖ; ਮਾਇਆ ਦਾ ਪ੍ਰਭਾਵ। ਨਿਰਭਉ—ਜਿਸ ਨੂੰ ਕੋਈ ਡਰ ਨਹੀਂ। ਨਿਰੰਕਾਰੁ—ਜਿਸ ਦਾ ਕੋਈ ਖ਼ਾਸ ਸਰੀਰ ਨਹੀਂ। ਇਕ ਮਨਿ—ਇਕ ਮਨ ਦੀ ਰਾਹੀਂ, ਮਨ ਲਾ ਕੇ, ਮਨ ਇਕ ਹਰੀ ਵਲ ਲਾ ਕੇ। ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ। ਜੈਕਾਰੁ—ਵਡਿਆਈ। ਫਿਟੁ ਫਿਟੁ ਕਹੈ—ਫਿਟਕਾਰਾਂ ਪਾਉਂਦਾ ਹੈ। ਵਰਤਦਾ—ਮੌਜੂਦ ਹੈ। ਧੰਨੁ—ਮੁਬਾਰਿਕ। ਵਾਰਿਆ—ਸਦਕੇ।

***ਅਰਥ :***

ਪ੍ਰ: ਹੇ ਗੁਰੂ ਜੀ! ਜੇ ਉਹ ਪਰਮੇਸ਼ਰ ਸਹੀ ਅਰਥਾਂ ਵਿਚ ਹੈ ਤਾਂ ਉਸ ਦਾ ਸਰੂਪ ਬਿਆਨ ਕਰੋ।

ਉ: ੧. ਹੇ ਮਿੱਤਰੋ! ਉਹ ਹਰੀ ਸਤਿ ਸਰੂਪ ਹੈ, ਮਾਇਆ ਤੋਂ ਰਹਿਤ ਹੈ, ਜਨਮ ਮਰਨ ਤੋਂ ਦੂਰ ਹੈ, ਡਰ ਤੋਂ ਬਿਨਾਂ ਹੈ, ਵੈਰ ਤੋਂ ਰਹਿਤ ਹੈ, ਆਕਾਰ ਤੋਂ ਬਿਨਾਂ ਹੈ।

੨. ਉਸ ਹਰੀ ਨੂੰ ਜਿਨ੍ਹਾਂ ਨੇ ਜਪਿਆ ਹੈ ਇਕਾਗਰ ਮਨ ਹੋ ਕੇ। ਸਮਝੋ, ਉਨ੍ਹਾਂ ਦੇ ਮਨ ਤੋਂ ਹਉਮੈਂ ਦਾ ਬੋਝ ਲਹਿ ਗਿਆ ਹੈ।

੩. ਹੇ ਪਿਆਰੇ! ਇਸ ਸੰਸਾਰ ਵਿਚ ਉਨ੍ਹਾਂ ਸੰਤ ਜਨਾਂ ਨੂੰ ਹੀ ਵਡਿਆਈ ਮਿਲਦੀ ਹੈ, ਜਿਨ੍ਹਾਂ ਨੇ ਗੁਰੂ ਦੇ ਸਨਮੁਖ ਹੋ ਕੇ ਸਿਮਰਨ ਕੀਤਾ ਹੈ।

ਪ੍ਰ: ਜੋ ਪੂਰੇ ਸਤਿਗੁਰੂ ਦੀ ਨਿੰਦਾ ਕਰੇ, ਉਸ ਨੂੰ ਕੀ ਸਜ਼ਾ ਮਿਲਦੀ ਹੈ?

ਉ: ੪. ਹੇ ਭਾਈ! ਜੋ ਕੋਈ ਪੂਰੇ ਸਤਿਗੁਰਾਂ ਦੀ ਨਿੰਦਾ ਕਰਨ ਵਾਲਾ ਹੈ, ਉਸ ਨੂੰ ਸਾਰਾ ਹੀ ਸੰਸਾਰ ਫਿਟਕਾਰਾਂ ਪਾਉਂਦਾ ਹੈ, ਪਰ ਉਹ ਨਿੰਦਕ ਸਤਿਗੁਰੂ ਦਾ ਕੁਝ ਵੀ ਨਹੀਂ ਵਿਗਾੜ ਸਕਦਾ।

ਪ੍ਰ: ਇਸ ਦਾ ਕਾਰਨ ਕੀ ਹੈ?

ਉ: ੫. ਕਾਰਣ ਇਹੋ ਹੀ ਹੈ ਕਿ ਪ੍ਰਭੂ ਆਪ ਉਸ ਸਤਿਗੁਰੂ ਵਿਚ ਵੱਸਦਾ ਹੈ ਅਤੇ ਉਹ ਆਪ ਹੀ ਗੁਰੂ ਦੀ ਰੱਖਿਆ ਕਰਨ ਵਾਲਾ ਹੈ।

੬. ਹੇ ਭਾਈਓ! ਜੋ ਐਸੇ ਗੁਰੂ ਦੇ ਗੁਣ ਗਾਉਂਦਾ ਹੈ, ਉਹ ਧੰਨ ਹੈ। ਅਥਵਾ ਧੰਨ ਹੈ ਧੰਨ ਹੈ ਗੁਰੂ, ਜੋ ਹਰੀ ਦੇ ਗੁਣ ਗਾਉਂਦਾ ਹੈ, ਉਸ ਨੂੰ ਸਦਾ ਸਦਾ ਹੀ ਨਮਸਕਾਰ ਹੈ।

੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਸਦਕੇ ਹਾਂ ਉਨ੍ਹਾਂ ਹਰੀ ਦਾਸਾਂ ਤੋਂ, ਜਿਨ੍ਹਾਂ ਨੇ (ਸਿਰਜਨਹਾਰ) ਪਰਮਾਤਮਾ ਨੂੰ ਅਰਾਧਿਆ ਹੈ।੧।

**ਮ: ੪ ॥**

**੧. ਆਪੇ ਧਰਤੀ ਸਾਜੀਅਨੁ ਆਪੇ ਆਕਾਸੁ ॥**
**੨. ਵਿਚਿ ਆਪੇ ਜੰਤ ਉਪਾਇਅਨੁ**
**ਮੁਖਿ ਆਪੇ ਦੇਇ ਗਿਰਾਸੁ ॥**
**੩. ਸਭੁ ਆਪੇ ਆਪਿ ਵਰਤਦਾ**
**ਆਪੇ ਹੀ ਗੁਣਤਾਸੁ ॥**
**੪. ਜਨ ਨਾਨਕ ਨਾਮੁ ਧਿਆਇ ਤੂ**
**ਸਭਿ ਕਿਲਵਿਖ ਕਟੇ ਤਾਸੁ ॥੨॥**

***ਪਦ ਅਰਥ :*** ਸਾਜੀਅਨੁ—ਸਾਜੀ ਉਸ ਨੇ। ਉਪਾਇਅਨੁ—ਉਪਾਏ ਉਸ ਨੇ। ਗਿਰਾਸੁ—ਗਿਰਾਹੀ, ਖ਼ੁਰਾਕ। ਸਭੁ—ਹਰ ਥਾਂ। ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ, ਪਰਮੇਸ਼ਰ। ਸਭਿ—ਸਾਰੇ। ਕਿਲਵਿਖ—ਪਾਪ। ਤਾਸੁ—ਉਸ ਦੇ।

***ਅਰਥ :***

ਪ੍ਰ: ਉਸ ਕਰਤਾਰ ਦੀ ਕੁਝ ਸ਼ਕਤੀ ਬਿਆਨ ਕਰੋ।

ਉ: ਹੇ ਭਾਈਓ! ਉਸ ਪਰਮੇਸ਼ਰ ਦੀ ਸੰਪੂਰਨ ਸ਼ਕਤੀ ਬਿਆਨੀ ਨਹੀਂ ਜਾ ਸਕਦੀ, ਪਰ ਹਾਂ, ਇਤਨੀ ਗੱਲ ਸਮਝੋ ਕਿ—

੧. ਉਸ ਵਾਹਿਗੁਰੂ ਜੀ ਨੇ ਆਪੇ ਇਹ ਧਰਤੀ ਬਣਾਈ ਹੈ ਅਤੇ ਆਪ ਹੀ ਅਕਾਸ਼ ਬਣਾਇਆ ਹੈ।

੨. ਇਸ ਦੇ ਵਿਚਕਾਰ ਆਪ ਹੀ ਉਸ ਨੇ ਜੀਵ ਪੈਦਾ ਕੀਤੇ ਹਨ, ਉਨ੍ਹਾਂ ਜੀਵਾਂ ਦੇ ਮੂੰਹ ਵਿਚ ਆਪ ਹੀ ਗਰਾਹੀਆਂ ਦੇਂਦਾ ਹੈ, ਭਾਵ ਉਨ੍ਹਾਂ ਸਭਨਾਂ ਦੀ ਪਾਲਣਾ ਕਰਦਾ ਹੈ।

੩. ਉਹ ਹਰੀ ਗੁਣਾਂ ਦਾ ਖ਼ਜ਼ਾਨਾ ਆਪ ਹੀ ਸਭ ਜੀਵਾਂ ਅੰਦਰ ਵਿਆਪਕ ਹੈ।

੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਨਾ! ਤੂੰ ਉਸੇ ਪ੍ਰਭੂ ਦਾ ਨਾਮ ਜਪ। ਜਿਸ ਨੇ ਜਪਿਆ ਹੈ, ਉਸ ਦੇ ਸਾਰੇ ਪਾਪ ਪ੍ਰਭੂ ਦੂਰ ਕਰਦਾ ਹੈ।੨।

**ਪਉੜੀ ॥**

**੧. ਤੂ ਸਚਾ ਸਾਹਿਬੁ ਸਚੁ ਹੈ**
**ਸਚੁ ਸਚੇ ਭਾਵੈ ॥**

**੨. ਜੋ ਤੁਧੁ ਸਚੁ ਸਲਾਹਦੇ**
**ਤਿਨ ਜਮ ਕੰਕਰੁ ਨੇੜਿ ਨ ਆਵੈ ॥**
**੩. ਤਿਨ ਕੇ ਮੁਖ ਦਰਿ ਉਜਲੇ**
**ਜਿਨ ਹਰਿ ਹਿਰਦੈ ਸਚਾ ਭਾਵੈ ॥**
**੪. ਕੂੜਿਆਰ ਪਿਛਾਹਾ ਸਟੀਅਨਿ**
**ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥**
**੫. ਮੁਹ ਕਾਲੇ ਕੂੜਿਆਰੀਆ**
**ਕੂੜਿਆਰ ਕੂੜੋ ਹੋਇ ਜਾਵੈ ॥੬॥**

***ਪਦ ਅਰਥ :*** ਜਮਕੰਕਰੁ—ਜਮ ਦਾ ਸੇਵਕ, ਜਮਦੂਤ। ਉਜਲੇ—ਖਿੜੇ ਹੋਏ। ਸਟੀਅਨਿ—ਸੁੱਟੇ ਜਾਂਦੇ ਹਨ। ਹਿਰਦੈ—ਹਿਰਦੇ ਵਿਚ। ਕੂੜੋ—ਝੂਠ ਹੀ।

***ਅਰਥ :***

**ਪ੍ਰ:** ਉਸ ਦੀ ਮਹਿਮਾ ਕਿਵੇਂ ਕਹੀਏ ?

**ਉ:** ੧. ਇਉਂ ਕਹੋ ਕਿ ਹੇ ਸੱਚ ਸਰੂਪ! ਤੂੰ ਸਾਡਾ ਸੱਚਾ ਸਾਹਿਬ ਹੈਂ, ਤੈਨੂੰ ਸੱਚੇ ਨੂੰ ਸੱਚ ਹੀ ਪਿਆਰਾ ਲਗਦਾ ਹੈ।

੨. ਹੇ ਸੱਚ ਸਰੂਪ ਪ੍ਰਭੂ ! ਜੋ ਤੈਨੂੰ ਸੱਚ ਸਰੂਪ ਜਾਣ ਕੇ ਸਲਾਹੁੰਦੇ ਹਨ, ਉਨ੍ਹਾਂ ਦੇ ਨੇੜੇ ਜਮ ਦਾ ਦਾਸ (ਜਮਦੂਤ) ਨਹੀਂ ਆਉਂਦਾ।

੩. ਹਾਂ, ਜਿਨ੍ਹਾਂ ਦੇ ਮਨ ਵਿਚ ਸੱਚਾ ਪ੍ਰਭੂ ਪਿਆਰਾ ਲੱਗਦਾ ਹੈ, ਉਨ੍ਹਾਂ ਦੇ ਮੂੰਹ ਰੱਬੀ-ਦਰਬਾਰ ਵਿਚ ਖਿੜੇ ਹੋਏ ਹੁੰਦੇ ਹਨ। ਭਾਵ ਰੱਬੀ-ਦਰਬਾਰ ਵਿਚ ਖਿੜੇ ਮੱਥੇ ਜਾਂਦੇ ਹਨ।

੪. ਪਰ ਹਾਂ ਜੋ ਝੂਠੇ ਹਨ, ਉਹ (ਦਰਗਾਹੋਂ) ਪਿੱਛੇ ਮੁੜ ਜਨਮ ਮਰਨ ਵਿਚ ਧੱਕੇ ਜਾਂਦੇ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਝੂਠ ਤੇ ਕਪਟ ਹੁੰਦਾ ਹੈ, ਇਸ ਲਈ ਉਹ ਜਨਮ ਧਾਰ ਕੇ ਫੇਰ ਬਹੁਤਾ ਦੁੱਖ ਪਾਉਂਦੇ ਹਨ।

੫. ਹਾਂ, ਉਨ੍ਹਾਂ ਝੂਠਿਆਂ ਦੇ ਲੋਕ-ਪ੍ਰਲੋਕ ਵਿਚ ਮੂੰਹ ਕਾਲੇ ਹੁੰਦੇ ਹਨ, ਕਿਉਂਕਿ ਉਨ੍ਹਾਂ ਦੇ ਝੂਠ ਦਾ ਨਿਤਾਰਾ ਹੋ ਜਾਂਦਾ ਹੈ। ਭਾਵ ਸੱਚੇ ਨਾਮ ਦੀ ਕਮਾਈ ਦਾ ਫਲ ਸੱਚ (ਸੁਖ) ਹੋਵੇਗਾ, ਝੂਠੀ ਕਮਾਈ ਦਾ ਫਲ ਦੁੱਖ ਹੋਵੇਗਾ, ਜੋ ਵੀ ਉਨ੍ਹਾਂ ਨੇ ਝੂਠ ਦੇ ਆਸਰੇ ਕੀਤਾ ਸੀ, ਉਹ ਝੂਠ ਹੀ ਹੋ ਜਾਵੇਗਾ।੬।

***ਭਾਵਾਰਥ :*** ਪਉੜੀ ਵਿਚ ਉਸ ਵਾਹਿਗੁਰੂ ਨੂੰ ਸੱਚ ਸਰੂਪ ਬਿਆਨਿਆ ਹੈ। ਜੋ ਉਸ ਸੱਚ ਸਰੂਪ ਨੂੰ ਪਿਆਰ ਕਰਨਗੇ ਉਹ ਸੱਚੇ ਹੋ ਜਾਣਗੇ। ਉਨ੍ਹਾਂ ਦੇ ਹੀ ਮੁਖ ਸੱਚੀ ਦਰਗਾਹੇ ਉੱਜਲ ਹੋਣਗੇ, ਪਰ ਜੋ ਝੂਠ ਵਿਚ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਦੇ ਅੰਦਰ ਬਾਹਰ ਝੂਠ ਵਰਤ ਜਾਵੇਗਾ, ਅੰਤ ਉਹ ਜਨਮ ਮਰਨ ਨੂੰ ਪ੍ਰਾਪਤ ਹੋਣਗੇ। ਇਸੇ ਪਉੜੀ ਦੇ ਭਾਵ ਨੂੰ ਦੋਹਾਂ ਸਲੋਕਾਂ ਦੁਆਰਾ ਅੰਕਤ ਕੀਤਾ ਗਿਆ ਹੈ।

**ਸਲੋਕ ਮ: ੪ ॥**

**੧. ਸਤਿਗੁਰੁ ਧਰਤੀ ਧਰਮ ਹੈ**
**ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥**
**੨. ਗੁਰਸਿਖੀ ਅੰਮ੍ਰਿਤੁ ਬੀਜਿਆ**
**ਤਿਨ ਅੰਮ੍ਰਿਤ ਫਲੁ ਹਰਿ ਪਾਏ ॥**
**੩. ਓਨਾ ਹਲਤਿ ਪਲਤਿ ਮੁਖ ਉਜਲੇ**
**ਓਇ ਹਰਿ ਦਰਗਹ ਸਚੀ ਪੈਨਾਏ ॥**
**੪. ਇਕਨ੍ਹਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ**
**ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥**
**੫. ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ**
**ਸੁਆਵਗੀਰ ਸਭਿ ਉਘੜਿ ਆਏ ॥**
**੬. ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ**
**ਓਇ ਤੇਹੋ ਜੇਹੇ ਦਯਿ ਵਜਾਏ ॥**
**੭. ਨਾਨਕ ਦੁਹੀ ਸਿਰੀ ਖਸਮੁ ਆਪੇ ਵਰਤੈ**
**ਨਿਤ ਕਰਿ ਕਰਿ ਦੇਖੈ ਚਲਤ ਸਬਾਏ ॥੧॥**

***ਪਦ ਅਰਥ :*** ਗੁਰਸਿਖੀ—ਗੁਰੂ ਦੇ ਸਿੱਖਾਂ ਨੇ। ਹਲਤਿ—ਇਸ ਲੋਕ ਵਿਚ। ਪਲਤਿ—ਪਰਲੋਕ ਵਿਚ। ਪੈਨਾਏ—ਮੰਨੇ ਜਾਂਦੇ ਹਨ, ਆਦਰ ਦਿੱਤਾ ਜਾਂਦਾ ਹੈ। ਓਇ—ਉਹ। ਸੁਆਵ+ਗੀਰ—ਸੁਆਰਥ ਨੂੰ ਫੜਨ ਵਾਲੇ, ਮਤਲਬ ਪ੍ਰਸਤ ਬੰਦੇ, ਮਤਲਬੀ ਬੰਦੇ, ਖ਼ੁਦਗਰਜ਼ ਲੋਕ। ਦਯੁ—ਖਸਮ। ਦਯਿ—ਖਸਮ ਨੇ। ਵਜਾਏ—ਪ੍ਰਗਟ ਕੀਤੇ। ਸਿਰੀ—ਸਿਰੀਂ, ਪਾਸੀਂ। ਚਲਤ—ਕੌਤਕ। ਸਬਾਏ—ਸਾਰੇ।

***ਅਰਥ :***

**ਪ੍ਰ:** ਐ ਸਾਈਂ ਜੀ ! ਸਤਿਗੁਰੂ ਦੇ ਸੁਭਾਵ ਦੀ ਤਸੀਰ ਕੈਸੀ ਹੈ ?

**ਉ:** ੧. ਹੇ ਭਾਈ ! ਸਤਿਗੁਰੂ ਭੀ ਧਰਤੀ ਦੇ ਸੁਭਾਵ ਵਾਂਗ ਧਰਮ ਦੀ ਭੋਂਏ ਹੈ, ਜਿਵੇਂ ਧਰਤੀ ਅੰਦਰ ਜੋ ਕੁਝ ਭੀ ਬੀਜੋ ਉਹੋ ਕੁਝ ਉੱਗਦਾ ਹੈ, ਤਿਵੇਂ ਸਤਿਗੁਰੂ ਵਿਚ ਵੀ ਜਿਸ ਤਰ੍ਹਾਂ ਦੀ ਭਾਵਨਾ ਦਾ ਬੀਜ ਕੋਈ ਬੀਜੇਗਾ, ਉਹ ਉਸੇ ਤਰ੍ਹਾਂ ਦਾ ਫਲ ਲਵੇਗਾ।

੨. ਉਸ ਵਿਚ ਜਿਨ੍ਹਾਂ ਗੁਰਸਿੱਖਾਂ ਨੇ ਸ਼ਰਧਾ ਰੂਪ ਅੰਮ੍ਰਿਤ ਰੂਪ ਬੀਜ ਬੀਜਿਆ ਹੈ, ਉਨ੍ਹਾਂ ਨੇ ਹਰੀ ਨਾਮ-ਰਸ ਰੂਪੀ ਅਮਰ ਫਲ ਪਾਇਆ ਹੈ।

**ਪ੍ਰ:** ਉਨ੍ਹਾਂ ਨੂੰ ਨਾਮ-ਅੰਮ੍ਰਿਤ ਦਾ ਲਾਭ ਕੀ ਹੁੰਦਾ ਹੈ ?

**ਉ:** ੩. ਹੇ ਪਿਆਰੇ ! ਉਸ ਨਾਮ-ਅੰਮ੍ਰਿਤ ਦਾ ਸਦਕਾ ਉਨ੍ਹਾਂ ਦੇ ਮੂੰਹ ਲੋਕ-ਪ੍ਰਲੋਕ ਵਿਚ ਉੱਜਲੇ ਹੁੰਦੇ ਹਨ। ਉਨ੍ਹਾਂ ਨੂੰ ਹਰੀ ਦੀ ਸੱਚੀ ਦਰਗਾਹ ਵਿਚ ਸਿਰੋਪਾਉ ਪਹਿਨਾਏ ਜਾਂਦੇ ਹਨ, ਭਾਵ ਉਨ੍ਹਾਂ ਨੂੰ ਸਤਿਕਾਰ ਪ੍ਰਾਪਤ ਹੁੰਦਾ ਹੈ।

**ਪ੍ਰ:** ਐ ਗੁਰੂ ਜੀਉ ! ਇਕਨਾਂ ਦੇ ਅੰਦਰ ਖੋਟਾਪਨ ਹੈ, ਕੀ ਉਨ੍ਹਾਂ ਨੂੰ ਵੀ ਕੋਈ ਸਜ਼ਾ ਮਿਲੇਗੀ ?

**ਉ:** ੪. ਹਾਂ ! ਜ਼ਰੂਰ, ਐ ਪਿਆਰੇ ! ਇਕਨਾਂ ਦੇ ਅੰਦਰ ਖੋਟ ਹੁੰਦਾ ਹੈ, ਉਹ ਸਦਾ ਹੀ ਖੋਟ ਕਮਾਉਂਦੇ ਹਨ, ਉਹ ਜੇਹਾ ਬੀਜਦੇ ਹਨ, ਤੇਹਾ ਫਲ ਖਾਂਦੇ ਹਨ, ਭਾਵ ਉਨ੍ਹਾਂ ਦੇ ਪੱਲੇ ਸਦਾ ਖੋਟ ਹੀ ਪੈਂਦੀ ਹੈ।

੫. ਜਦੋਂ ਸਤਿਗੁਰੂ ਸਰਾਫ਼ ਸੱਚ ਤੇ ਝੂਠ ਦੀ ਪਰਖ ਕਰਦਾ ਹੈ,

ਨਜ਼ਰ ਲਾ ਕੇ ਉਨ੍ਹਾਂ ਖੋਟਿਆਂ ਵਲ ਤੱਕਦਾ ਹੈ, ਤਾਂ ਉਸ ਵੇਲੇ ਸਾਰੇ ਹੀ ਖ਼ੁਦਗਰਜ਼ ਲੋਕ ਪ੍ਰਗਟ ਹੋ ਜਾਂਦੇ ਹਨ (ਭਾਵ ਉਹ ਲੁਕੇ ਨਹੀਂ ਰਹਿ ਸਕਦੇ)।

੬. ਹੇ ਸੱਜਣੋ! ਉਹ ਖੋਟੇ ਲੋਕ ਜਿਸ ਤਰ੍ਹਾਂ ਦੀ ਨਿਤ ਖੋਟੀ ਭਾਵਨਾ ਸੋਚਦੇ ਹਨ, ਉਹ, ਉਹੋ ਜਿਹਾ ਹੀ ਫਲ (ਪਾਇਨਿ) ਪਾਉਂਦੇ ਹਨ। ਉਹ ਕਰਤਾਰ ਵਲੋਂ ਜਗਤ ਵਿਚ ਉਸੇ ਤਰ੍ਹਾਂ ਦੇ ਹੀ ਪ੍ਰਗਟ ਹੁੰਦੇ ਹਨ।

੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਦੱਸੋ, ਇਸ ਜੀਵ ਦੇ ਵੱਸ ਕੀ ਹੈ? ਇਹ ਤਾਂ ਸਾਰੇ ਹੀ ਅਗੰਮੀਂ ਕੌਤਕ ਪਰਮੇਸ਼ਰ ਆਪ ਹੀ ਕਰ ਕੇ ਵੇਖ ਰਿਹਾ ਹੈ ਤੇ ਦੋਹੀਂ ਪਾਸੀਂ ਭਾਵ ਗੁਰਸਿੱਖਾਂ ਤੇ ਮਨਮੁਖਾਂ ਵਿਚ ਆਪ ਹੀ ਪਰਮਾਤਮਾ ਵਰਤ ਰਿਹਾ ਹੈ।੧।

**ਮ: ੪ ॥**

**੧. ਇਕੁ ਮਨੁ ਇਕੁ ਵਰਤਦਾ**
**ਜਿਤੁ ਲਗੈ ਸੋ ਥਾਇ ਪਾਇ ॥**
**੨. ਕੋਈ ਗਲਾ ਕਰੇ ਘਨੇਰੀਆ**
**ਜਿ ਘਰਿ ਵਥੁ ਹੋਵੈ ਸਾਈ ਖਾਇ ॥**
**੩. ਬਿਨੁ ਸਤਿਗੁਰ ਸੋੁਝੀ ਨਾ ਪਵੈ**
**ਅਹੰਕਾਰੁ ਨ ਵਿਚਹੁ ਜਾਇ ॥**
**੪. ਅਹੰਕਾਰੀਆ ਨੋ ਦੁਖ ਭੁਖ ਹੈ**
**ਹਥੁ ਤਡਹਿ ਘਰਿ ਘਰਿ ਮੰਗਾਇ ॥**
**੫. ਕੂੜੁ ਠਗੀ ਗੁਝੀ ਨਾ ਰਹੈ**
**ਮੁਲੰਮਾ ਪਾਜੁ ਲਹਿ ਜਾਇ ॥**
**੬. ਜਿਸੁ ਹੋਵੈ ਪੂਰਬਿ ਲਿਖਿਆ**
**ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥**
**੭. ਜਿਉ ਲੋਹਾ ਪਾਰਸਿ ਭੇਟੀਐ**
**ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥**
**੮. ਜਨ ਨਾਨਕ ਕੇ ਪ੍ਰਭ ਤੂ ਧਣੀ**
**ਜਿਉ ਭਾਵੈ ਤਿਵੈ ਚਲਾਇ ॥੨॥**

***ਪਦ ਅਰਥ :*** ਜਿਤੁ—ਜਿਥੇ। ਥਾਇ ਪਾਇ—ਹਾਸਲ ਕਰ ਲੈਂਦਾ ਹੈ। ਵਥੁ—ਚੀਜ਼। ਘਰਿ ਘਰਿ—ਹਰੇਕ ਘਰ ਵਿਚ। ਗੁਝੀ—ਲੁਕੀ। ਪਾਰਸਿ—ਪਾਰਸ ਨਾਲ। ਸੁਵਰਨੁ—ਸੋਨਾ। ਧਣੀ—ਮਾਲਕ।

***ਅਰਥ :***

ਪ੍ਰ: ਹਜ਼ੂਰ! ਵੇਖੀਦਾ ਹੈ ਕਿ ਕਈ ਬੰਦੇ ਆਪਣੇ ਮਨ ਨੂੰ ਕਈ ਪਾਸੀਂ ਖਿਲਾਰ ਲੈਂਦੇ ਹਨ। ਕੀ ਉਹ ਇਸ ਤਰ੍ਹਾਂ ਹਰ ਪਾਸੇ ਸਫਲਤਾ ਪ੍ਰਾਪਤ ਕਰ ਲੈਂਦੇ ਹਨ?

ਉ: ੧. ਨਹੀਂ, ਹੇ ਭਾਈਓ! ਜੀਵ ਦਾ ਮਨ ਇਕ ਹੈ, ਇਹ ਇਕ ਪਾਸੇ ਹੀ ਲੱਗ ਸਕਦਾ ਹੈ। ਅਸਲ ਵਿਚ ਤਾਂ ਇਹ ਜਿਸ ਪਾਸੇ ਜੁੜਦਾ ਹੈ, ਉਥੇ ਹੀ ਸਫਲਤਾ ਹਾਸਲ ਕਰ ਲੈਂਦਾ ਹੈ।

ਪ੍ਰ: ਐ ਗੁਰੂ ਜੀ! ਕਈ ਲੋਕ ਆਪਣੇ ਮਨ ਦੀ ਕਾਮਯਾਬੀ ਦੀਆਂ ਗੱਲਾਂ ਤਾਂ ਕਰਦੇ ਬਹੁਤ ਵੇਖੀਦੇ ਹਨ, ਪਰ ਉਨ੍ਹਾਂ ਬਾਰੇ ਆਪ ਦੀ ਕੀ ਵਿਚਾਰ ਹੈ?

ਉ: ੨. ਹੇ ਮਿੱਤਰੋ! ਮੂੰਹ ਨਾਲ ਭਾਵੇਂ ਬਾਹਰੋਂ-ਬਾਹਰੋਂ ਕੋਈ ਪਿਆ ਬਹੁਤੀਆਂ ਗੱਲਾਂ ਕਰੀ ਜਾਵੇ (ਭਾਵ ਉਸ ਦੇ ਵਧੇਰੇ ਗੱਲਾਂ ਕਰਨ ਦਾ ਕੋਈ ਲਾਭ ਨਹੀਂ) ਉਹ ਖਾ ਤਾਂ ਉਹੋ ਚੀਜ਼ ਸਕਦਾ ਹੈ, ਜਿਹੜੀ ਘਰ ਵਿਚ ਹੋਵੇ।

ਪ੍ਰ: ਐ ਗੁਰਦੇਵ ਜੀਉ! ਇਸ ਅਸਲੀਅਤ ਨੂੰ ਸਾਰੇ ਲੋਕ ਕਿਉਂ ਨਹੀਂ ਸਮਝਦੇ?

ਉ: ੩. ਹੇ ਭਾਈਓ! ਇਸ ਮਨ ਨੂੰ ਸਤਿਗੁਰੂ ਦੇ ਅਧੀਨ ਕੀਤੇ ਬਿਨਾਂ ਅਸਲੀਅਤ ਦੀ ਸੋਝੀ ਨਹੀਂ ਪੈਂਦੀ ਅਤੇ ਨਾ ਹੀ ਇਸ ਮਨ ਦੇ ਅੰਦਰੋਂ ਹੰਕਾਰ ਦੂਰ ਹੁੰਦਾ ਹੈ।

ਪ੍ਰ: ਐ ਸਾਈਂ ਜੀ! ਜੋ ਹੰਕਾਰੀ ਮਨ ਵਾਲਿਆਂ ਨੂੰ ਦੁੱਖ ਵਾਪਰਦਾ ਹੈ, ਉਸ ਦਾ ਨਿਰਣਾ ਕਰ ਦਿਓ।

ਉ: ੪. ਹੇ ਭਰਾਵੋ! ਹੰਕਾਰੀ ਜੀਵਾਂ ਨੂੰ ਸਦਾ ਤ੍ਰਿਸ਼ਨਾ ਦੇ ਦੁੱਖ ਸਤਾਉਂਦੇ ਹਨ, ਇਸੇ ਤ੍ਰਿਸ਼ਨਾ ਦੇ ਕਾਰਨ ਅੰਤ ਨੂੰ ਹੱਥ ਅੱਡ ਕੇ ਘਰ-ਘਰ ਮੰਗਦੇ ਫਿਰਦੇ ਹਨ। (ਭਾਵ ਉਨ੍ਹਾਂ ਦੀ ਕਦੇ ਵੀ ਤ੍ਰਿਪਤੀ ਨਹੀਂ ਹੁੰਦੀ, ਇਸ ਕਰ ਕੇ ਸਦਾ ਦੁਖੀ ਰਹਿੰਦੇ ਹਨ)।

ਪ੍ਰ: ਹਜ਼ੂਰ! ਉਨ੍ਹਾਂ ਦੀ ਇਹ ਦਸ਼ਾ ਕਿਉਂ ਹੁੰਦੀ ਹੈ?

ਉ: ੫. ਹੇ ਭਾਈਓ! ਉਹ ਇਸ ਲਈ ਕਿ ਉਨ੍ਹਾਂ ਦੇ ਅੰਦਰ ਝੂਠ ਤੇ ਠੱਗੀ ਸੀ, ਸੋ ਇਹ ਦੋਵੇਂ ਹੀ ਕਰਨ ਵਾਲਾ ਬੰਦਾ ਕਦੇ ਭੀ ਲੁਕਿਆ ਨਹੀਂ ਰਹਿੰਦਾ।

ਪ੍ਰ: ਜੀ, ਉਹ ਕਿਵੇਂ?

ਉ: ਹੇ ਪਿਆਰੇ! ਜਿਵੇਂ ਨੀਵੀਂ ਧਾਤ ਉੱਤੇ ਸੋਨੇ ਦਾ ਚੜ੍ਹਿਆ ਮੁਲੰਮੇ ਦਾ ਪੜਦਾ ਆਖ਼ਰ ਉਤਰ ਹੀ ਜਾਂਦਾ ਹੈ।

ਪ੍ਰ: ਹਜ਼ੂਰ! ਇਹ ਲੋਕ ਝੂਠ ਤੇ ਠੱਗੀ ਦਾ ਤਿਆਗ ਕਰ ਕੇ ਸਤਿਗੁਰੂ ਨੂੰ ਕਿਉਂ ਨਹੀਂ ਆ ਕੇ ਮਿਲ ਜਾਂਦੇ?

ਉ: ੬. ਹੇ ਭਾਈਓ! ਅਸਲ ਵਿਚ, ਉਨ੍ਹਾਂ ਵਿਚਾਰਿਆਂ ਦੇ ਵੱਸ ਵੀ ਕੀ ਹੈ? ਜਿਸਦੇ ਭਾਗਾਂ ਵਿਚ ਪੂਰਬਲਾ ਲਿਖਿਆ ਹੁੰਦਾ ਹੈ, ਉਸ ਨੂੰ ਪ੍ਰਭੂ ਸਰੂਪ ਸਤਿਗੁਰੂ ਆਪ ਹੀ ਆ ਮਿਲਦਾ ਹੈ।

ਪ੍ਰ: ਫਿਰ, ਉਸ ਗੁਰੂ ਦੀ ਸੰਗਤ ਵਿਚ ਮਿਲ ਕੇ ਉਸ ਦੇ ਜੀਵਨ ਵਿਚ ਕੀ ਬਦਲ ਆਉਂਦੀ ਹੈ?

ਉ: ੭. (ਹੇ ਪਿਆਰੇ! ਉਸ ਗੁਰੂ ਦੀ ਸੰਗਤ ਵਿਚ ਮਿਲ ਕੇ ਉਹ ਗੁਰਮੁਖ ਹੋ ਜਾਂਦਾ ਹੈ। ਜੀ ਉਹ ਕਿਵੇਂ? ਹੇ ਭਾਈ!) ਜਿਵੇਂ ਲੋਹਾ ਪਾਰਸ ਨੂੰ ਛੁਹਾਇਆਂ ਸੋਨਾ ਹੋ ਜਾਂਦਾ ਹੈ।

ਪ੍ਰ: ਐ ਗੁਰੂ ਜੀ! ਦੱਸੋ, ਸਾਨੂੰ ਕੀ ਕਰਨਾ ਚਾਹੀਦਾ ਹੈ?

ਉ: ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਭਾਈਓ! ਉਸ ਪ੍ਰਭੂ ਜੀ ਦੇ ਅੱਗੇ ਕੇਵਲ ਇਉਂ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਮੇਰੇ ਮਾਲਕ! ਮੈਂ ਤੇਰਾ ਦਾਸ ਹਾਂ—ਜਿਵੇਂ ਤੈਨੂੰ ਭਾਵੇ ਸਾਨੂੰ ਉਵੇਂ ਹੀ ਤੋਰ, ਭਾਵ ਮੈਨੂੰ (ਦਾਸ ਨੂੰ) ਤੂੰ ਆਪਣੀ ਮਰਜ਼ੀ ਅਨੁਸਾਰ ਹੀ ਤੋਰ।੨।

**ਪਉੜੀ ॥**

**੧. ਜਿਨ ਹਰਿ ਹਿਰਦੈ ਸੇਵਿਆ**
**ਤਿਨ ਹਰਿ ਆਪਿ ਮਿਲਾਏ ॥**
**੨. ਗੁਣ ਕੀ ਸਾਝਿ ਤਿਨ ਸਿਉ ਕਰੀ**
**ਸਭਿ ਅਵਗਣ ਸਬਦਿ ਜਲਾਏ ॥**
**੩. ਅਉਗਣ ਵਿਕਣਿ ਪਲਰੀ**
**ਜਿਸੁ ਦੇਹਿ ਸੁ ਸਚੇ ਪਾਏ ॥**
**੪. ਬਲਿਹਾਰੀ ਗੁਰ ਆਪਣੇ**
**ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥**
**੫. ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ ॥੭॥**

***ਪਦ ਅਰਥ :*** ਵਿਕਣਿ—ਵੇਚਣ ਲਈ। ਪਲਰੀ—ਪਰਾਲੀ ਦੇ ਵੱਟੇ। ਅਲਾਏ—ਉਚਾਰਦਾ ਹੈ।

***ਅਰਥ :***

ਪ੍ਰ: ਹਜ਼ੂਰ! ਉਹ ਕਿਹੜਾ ਢੰਗ ਹੈ, ਜਿਸ ਦੁਆਰਾ ਜੀਵਾਂ ਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ?

ਉ: ੧. ਹੇ ਮਿੱਤਰੋ! ਜਿਨ੍ਹਾਂ ਜੀਵਾਂ ਨੇ ਹਿਰਦੇ ਅੰਦਰ ਉਸ ਪ੍ਰਭੂ ਦਾ ਸਿਮਰਨ ਕਰਨ ਰੂਪ ਸੇਵਾ ਕੀਤੀ ਹੈ, ਉਨ੍ਹਾਂ ਨੂੰ ਹਰੀ ਆਪੇ ਆਪਣੇ ਨਾਲ ਮਿਲਾ ਲੈਂਦਾ ਹੈ।

ਪ੍ਰ: ਉਨ੍ਹਾਂ ਮਿਲਿਆਂ ਹੋਇਆਂ ਦਾ ਕਿਸੇ ਹੋਰ ਨੂੰ ਵੀ ਕੋਈ ਲਾਭ ਹੁੰਦਾ ਹੈ?

ਉ: ੨. ਹਾਂ! ਜ਼ਰੂਰ, ਹੇ ਭਾਈ! ਉਨ੍ਹਾਂ ਨਾਲ ਜਿਨ੍ਹਾਂ ਨੇ ਪ੍ਰਮਾਰਥਕ ਗੁਣਾਂ ਦੀ ਸਾਂਝ ਕੀਤੀ ਹੈ, ਉਨ੍ਹਾਂ ਨੇ ਉਨ੍ਹਾਂ ਗੁਰਮੁਖਾਂ ਦੇ ਉਪਦੇਸ਼ ਦੁਆਰਾ ਆਪਣੇ ਸਾਰੇ ਹੀ ਔਗੁਣ ਸਾੜ ਲਏ ਹਨ।

ਪ੍ਰ: ਕਿਉਂ ਜੀ, ਔਗੁਣਾਂ ਨੂੰ ਦੂਰ ਕਰਨ ਲਈ ਉਨ੍ਹਾਂ ਨੂੰ ਕਿਤਨੀਆਂ ਕੁ ਕਠਨਤਾਈਆਂ ਦਾ ਮੁਕਾਬਲਾ ਕਰਨਾ ਪਿਆ ਹੈ?

ਉ: ੩. ਹੇ ਪਿਆਰੇ! ਉਸ ਦੇ ਔਗੁਣ ਤਾਂ ਫਿਰ ਭੋਹ ਦੇ ਭਾਅ ਵਿਕਦੇ ਹਨ, ਭਾਵ ਉਨ੍ਹਾਂ ਨੂੰ ਹੋਰ ਕਿਸੇ ਕਠਨ ਸਾਧਨ ਕਰਨ ਦੀ ਲੋੜ ਨਹੀਂ ਪਈ। ਉਸ ਦੇ ਔਗੁਣ ਸੁਖੱਲੇ ਹੀ ਦੂਰ ਹੋ ਜਾਂਦੇ ਹਨ, ਪਰ ਹੇ ਸੱਚੇ! ਜਿਸ ਨੂੰ ਤੂੰ ਇਹ ਦਾਤ ਦੇਵੇਂ ਉਹੋ ਹੀ ਇਹ ਦਾਤ ਪਾ ਸਕਦਾ ਹੈ।

੪. ਹੇ ਪਿਆਰੇ! ਹੁਣ ਮੈਂ ਆਪਣੇ ਗੁਰੂ ਤੋਂ ਸਦਕੇ ਹਾਂ, ਜਿਸ ਨੇ ਮੇਰੇ ਔਗੁਣ ਮੇਟ ਕੇ ਮੇਰੇ ਅੰਦਰ ਗੁਣ ਪ੍ਰਗਟਾਅ ਦਿੱਤੇ ਹਨ।

੫. ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਵੱਡੀ ਵਡਿਆਈ ਉਸੇ ਵੱਡੇ ਦੀ ਹੀ ਹੈ। ਇਹ ਗੱਲ ਗੁਰਮੁਖ ਉਚਾਰਦਾ ਹੈ, ਭਾਵ ਗੁਨਾਹਾਂ ਨੂੰ ਮੇਟ ਕੇ ਗੁਣ ਦੇਣ ਵਾਲੇ ਦਾਤੇ ਗੁਰੂ ਦੀ ਵਡਿਆਈ ਸਾਰਿਆਂ ਤੋਂ ਵੱਡੀ ਹੈ।੭।

***ਭਾਵਾਰਥ :*** ਇਸ ਸੱਤਵੀਂ ਪਉੜੀ ਵਿਚ ਫ਼ੁਰਮਾਇਆ ਹੈ ਕਿ ਜੋ ਹਰੀ ਦਾ ਨਾਮ ਜਪਣ ਰੂਪ ਸੇਵਾ ਕਰਨ ਵਾਲੇ ਹਨ, ਉਨ੍ਹਾਂ ਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ। ਐਸੇ ਪੁਰਖਾਂ ਨਾਲ ਜੋ ਭੀ ਜੀਵ ਪ੍ਰਮਾਰਥਕ ਸੰਬੰਧ ਜੋੜਨ ਵਾਲਾ ਹੈ, ਉਸ ਦੇ ਸਾਰੇ ਔਗੁਣ ਦੂਰ ਹੋ ਜਾਂਦੇ ਹਨ।

ਸਲੋਕ ਵਿਚ ਦੱਸਿਆ ਹੈ ਕਿ ਸਤਿਗੁਰੂ ਤਾਂ ਧਰਤੀ ਦੀ ਤਰ੍ਹਾਂ ਧਰਮ ਦੀ (ਨਿਰਪੱਖ ਤੋਲਣ ਵਾਲੀ) ਤੱਕੜੀ ਹੈ। ਭਾਵ ਜਿਵੇਂ ਧਰਤੀ ਵਿਚ ਜੋ ਵੀ ਬੀਜੋ ਉਸੇ ਨੂੰ ਉਗਾ ਦੇਂਦੀ ਹੈ, ਤਿਵੇਂ ਸਤਿਗੁਰੂ ਵਿਚ ਜੈਸੀ ਕੋਈ ਭਾਵਨਾ ਧਾਰੇਗਾ, ਉਸ ਨੂੰ ਵੈਸਾ ਹੀ ਫਲ ਮਿਲੇਗਾ। ਫਿਰ ਜ਼ਿਕਰ ਕੀਤਾ ਹੈ ਕਿ ਜੋ ਗੁਰੂ ਦੁਆਰਾ ਠੱਗੀ ਕਰਨ ਵਾਲਾ ਹੈ, ਉਸ ਦੀ ਠੱਗੀ ਸਦਾ ਨਹੀਂ ਨਿਭ ਸਕਦੀ, ਆਖ਼ਰ ਉਸ ਠੱਗੀ ਦਾ ਪਰਦਾ ਖੁਲ੍ਹ ਜਾਂਦਾ ਹੈ।

ਹਾਂ, ਇਕ ਸਤਿਗੁਰੂ ਹੀ ਹੈ, ਜੋ ਔਗੁਣਾਂ ਦੇ ਲੋਹੇ ਨੂੰ ਦੂਰ ਕਰ ਕੇ ਗੁਣ ਰੂਪੀ ਸੋਨਾ ਬਣਾ ਦੇਂਦਾ ਹੈ। ਸਤਿਗੁਰੂ ਜੀਵ ਦੇ ਹੰਕਾਰ ਤੇ ਹੋਰ ਭੈੜੀਆਂ ਵਾਦੀਆਂ ਨੂੰ ਬਦਲ ਕੇ ਉਸ ਨੂੰ ਗੁਣੀ ਭਰਪੂਰ ਸੰਤ ਬਣਾ ਦੇਂਦਾ ਹੈ।

**ਸਲੋਕ ਮ: ੪ ॥**

**੧. ਸਤਿਗੁਰ ਵਿਚਿ ਵਡੀ ਵਡਿਆਈ**
**ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥**
**੨. ਹਰਿ ਹਰਿ ਨਾਮੁ ਰਮਤ ਸੁਚੁ ਸੰਜਮੁ**
**ਹਰਿ ਨਾਮੇ ਹੀ ਤ੍ਰਿਪਤਾਵੈ ॥**
**੩. ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ**
**ਹਰਿ ਨਾਮੋ ਰਖ ਕਰਾਵੈ ॥**
**੪. ਜੋ ਚਿਤੁ ਲਾਇ ਪੂਜੇ ਗੁਰ ਮੂਰਤਿ**
**ਸੋ ਮਨ ਇਛੇ ਫਲ ਪਾਵੈ ॥**
**੫. ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ**
**ਤਿਸੁ ਕਰਤਾ ਮਾਰ ਦਿਵਾਵੈ ॥**
**੬. ਫੇਰਿ ਓਹ ਵੇਲਾ ਓਸੁ ਹਥਿ ਨ ਆਵੈ**
**ਓਹੁ ਆਪਣਾ ਬੀਜਿਆ ਆਪੇ ਖਾਵੈ ॥**
**੭. ਨਰਕਿ ਘੋਰਿ ਮੁਹਿ ਕਾਲੈ ਖੜਿਆ**
**ਜਿਉ ਤਸਕਰੁ ਪਾਇ ਗਲਾਵੈ ॥**
**੮. ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ**
**ਜਾ ਹਰਿ ਹਰਿ ਨਾਮੁ ਧਿਆਵੈ ॥**
**੯. ਹਰਿ ਬਾਤਾ ਆਖਿ ਸੁਣਾਏ ਨਾਨਕੁ**
**ਹਰਿ ਕਰਤੇ ਏਵੈ ਭਾਵੈ ॥੧॥**

***ਪਦ ਅਰਥ :*** ਵਡਿਆਈ—ਗੁਣ। ਅਨਦਿਨੁ—ਹਰ ਰੋਜ਼। ਰਮਤ—ਸਿਮਰਨਾ। ਤਾਣੁ—ਬਲ। ਗਲਾਵੈ—ਰੱਸਾ। ਦੀਬਾਣੁ—ਆਸਰਾ। ਰਖ—ਰੱਖਿਆ। ਗੁਰ ਮੂਰਤਿ—ਗੁਰੂ ਦਾ ਇਹ ਸਰੂਪ।

***ਅਰਥ :***

ਪ੍ਰ: ਹਜ਼ੂਰ! ਸਤਿਗੁਰੂ ਵਿਚ ਵੱਡੀ ਵਡਿਆਈ ਕਿਹੜੀ ਹੈ?

ਉ: ੧. ਹੇ ਭਾਈ! ਸਤਿਗੁਰੂ ਵਿਚ ਇਹ ਵੱਡੀ ਵਡਿਆਈ ਹੈ, ਭਾਵ

ਇਹ ਵੱਡਾ ਗੁਣ ਹੈ ਕਿ ਉਹ ਹਰ ਰੋਜ਼ ਨਾਮ ਦਾ ਸਿਮਰਨ ਕਰਦਾ ਹੈ।

੨. ਹੇ ਭਾਈ! ਉਸ ਸਤਿਗੁਰੂ ਦੀ ਸੁੱਚ ਤੇ ਸੰਜਮ ਹਰੀ ਦੇ ਨਾਮ ਦਾ ਹੀ ਜਾਪ ਹੈ ਅਤੇ ਉਹ ਹਰੀ ਦੇ ਨਾਮ ਵਿਚ ਹੀ (ਤ੍ਰਿਪਤਿ) ਰੱਜਿਆ ਰਹਿੰਦਾ ਹੈ।

੩. ਹਰੀ ਦਾ ਨਾਮ ਹੀ ਉਸ ਦਾ ਆਸਰਾ ਹੈ, ਹਰੀ ਦਾ ਨਾਮ ਹੀ ਬਲ ਹੈ, ਹਰੀ ਦਾ ਨਾਮ ਹੀ ਸਤਿਗੁਰੂ ਲਈ ਰੱਖਿਆ ਕਰਨ ਵਾਲਾ ਹੈ।

੪. ਜੋ ਮਨੁੱਖ ਇਸ ਉੱਪਰ ਦੱਸੀ ਮੂਰਤੀ ਦੀ ਚਿੱਤ ਲਾ ਕੇ ਪੂਜਾ ਕਰਦਾ ਹੈ ਅਤੇ ਜੋ ਸਤਿਗੁਰੂ ਦੇ ਉੱਪਰ ਲਿਖੇ ਗੁਣਾਂ ਨੂੰ ਧਾਰਨ ਕਰਦਾ ਹੈ, ਉਸ ਨੂੰ ਓਹੀ ਫਲ਼ ਮਿਲ ਜਾਂਦਾ ਹੈ, ਜਿਸ ਦੀ ਉਹ ਮਨ ਵਿਚ ਇੱਛਾ ਕਰੇ।

੫. ਪਰ ਜੋ ਪੂਰੇ ਸਤਿਗੁਰੂ ਦੀ ਨਿੰਦਾ ਕਰੇਗਾ, ਉਸ ਨੂੰ ਕਰਤਾਰ ਮਾਰ ਦਿਵਾਏਗਾ, ਭਾਵ ਦੰਡ ਦੇਵੇਗਾ।

੬. ਉਸ ਨੂੰ ਫੇਰ ਉਹ ਵੇਲਾ ਹੱਥ ਨਹੀਂ ਆਵੇਗਾ, (ਜਦੋਂ ਉਸ ਨੇ ਨਿੰਦਾ ਕੀਤੀ ਸੀ) ਉਹ ਆਪਣੇ ਬੀਜੇ ਦਾ ਫਲ ਆਪੇ ਖਾਏਗਾ।

੭. ਉਹ ਕਾਲੇ ਮੂੰਹ ਨਾਲ (ਘੋਰ) ਕੁੰਭੀ ਨਰਕ ਵਿਚ ਲਿਜਾਇਆ ਜਾਵੇਗਾ, ਜਿਵੇਂ ਚੋਰ ਨੂੰ ਗਲ ਵਿਚ (ਗਲਾਵੇਂ) ਰੱਸਾ ਪਾ ਕੇ ਲੈ ਜਾਂਦੇ ਹਨ।

ਪ੍ਰ: ਹਜ਼ੂਰ! ਕੀ ਉਸ ਦੇ ਬਚਾਅ ਦਾ ਵੀ ਕੋਈ ਸਾਧਨ ਹੈ?

ਉ: ੮. ਹਾਂ, ਹੈ, ਹੇ ਭਾਈ! ਜੇ ਕਦੀ ਉਹ ਫਿਰ ਵੀ ਸਤਿਗੁਰੂ ਦੀ ਸ਼ਰਨ ਵਿਚ ਆ ਜਾਵੇਗਾ। ਉਹ ਕਿਸ ਤਰ੍ਹਾਂ? ਹੇ ਪਿਆਰੇ! ਸਤਿਗੁਰੂ ਬਖ਼ਸ਼ਿੰਦ ਤੋਂ ਨਾਮ ਲੈ ਕੇ ਜਦੋਂ ਉਸ ਹਰੀ ਨਾਮ ਦੀ ਅਰਾਧਨਾ ਕਰੇਗਾ, ਤਦੋਂ ਬਚ ਜਾਏਗਾ।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਕਰਤਾਰ ਹਰੀ ਨੂੰ (ਨਿੰਦਕ ਨੂੰ ਉਪਰ ਆਖਿਆ ਦੰਡ ਦੇਣਾ) ਇਸੇ ਤਰ੍ਹਾਂ ਭਾਉਂਦਾ ਹੈ, ਇਹ (ਨਾਨਕ) ਪਰਮਾਤਮਾ ਦੇ ਦਰ ਦੀਆਂ ਗੱਲਾਂ ਆਖ ਕੇ ਸੁਣਾ ਰਿਹਾ ਹੈ (ਕਿ ਨਿੰਦਕ ਈਰਖਾ ਦੇ ਨਰਕ ਵਿਚ ਆਪੇ ਹੀ ਪਿਆ ਸੜਦਾ ਰਵ੍ਹੇ)।੧।

### ਮ: ੪ ॥

**੧. ਪੂਰੇ ਗੁਰ ਕਾ ਹੁਕਮੁ ਨ ਮੰਨੈ**
**ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥**
**੨. ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ**
**ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥**
**੩. ਓਹੁ ਗਲ ਫਰੋਸੀ ਕਰੇ ਬਹੁਤੇਰੀ**
**ਓਸ ਦਾ ਬੋਲਿਆ ਕਿਸੈ ਨ ਭਾਇਆ ॥**
**੪. ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ**
**ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ ॥**
**੫. ਗੁਰਮੁਖਿ ਹੋਇ ਸੁ ਅਲਿਪਤੋ ਵਰਤੈ**
**ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ ॥**
**੬. ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ**
**ਓਨਿ ਲਾਹਾ ਮੂਲੁ ਸਭੁ ਗਵਾਇਆ ॥**
**੭. ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ**
**ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥**
**੮. ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ**
**ਮਨਮੁਖਾ ਓਹ ਵੇਲਾ ਹਥਿ ਨ ਆਇਆ ॥੨॥**

***ਪਦ ਅਰਥ :*** ਬਿਖੁ—ਜ਼ਹਿਰ। ਅਣਹੋਦੇ—ਜਿਨ੍ਹਾਂ ਦੀ ਕੋਈ ਹੋਂਦ ਨਹੀਂ, ਨਿਕੰਮੇ। ਦਯੁ—ਖਸਮ। ਦਯਿ—ਖਸਮ ਨੇ। ਗਲਿ—ਗਲ ਵਿਚ। ਗਲ ਫਰੋਸੀ—ਗੱਲਾਂ ਵੇਚਣੀਆਂ, ਗੱਲਾਂ ਦੀ ਖੱਟੀ ਖਾਣੀ। ਲਛਣੁ—ਕਲੰਕ। ਅਲਿਪਤ—ਵੱਖਰਾ, ਨਿਰਾਲਾ। ਦੋੁਹਾਗਣਿ—ਛੁੱਟੜ, ਜਿਸ ਨੂੰ ਪਤੀ ਨੇ ਛੱਡ ਦਿੱਤਾ ਹੈ। ਪਾਸੁ—ਪਾਸਾ, ਸਾਥ। ਗੋਪੇ—ਛੁਪਾਉਣਾ, ਲੁਕਾ ਕਰਨਾ, ਨਿੰਦਾ ਕਰਨਾ। ਓਨਿ—ਉਸ ਨੇ। ਲਾਹਾ—ਖੱਟੀ।

***ਅਰਥ :***

ਪ੍ਰ: ਐ ਗੁਰਦੇਵ ਜੀ! ਗੁਰਮਤਿ ਵਿਚ ਮਨਮੁਖ ਤੇ ਅਗਿਆਨੀ ਕਿਸ ਦੋਸ਼ੀ ਨੂੰ ਕਿਹਾ ਜਾਂਦਾ ਹੈ?

ਉ: ੧. ਹੇ ਭਾਈ! ਜੋ ਮਨੁੱਖ ਪੂਰੇ ਸਤਿਗੁਰੂ ਦੇ ਹੁਕਮ ਦੀ ਪਾਲਣਾ ਨਹੀਂ ਕਰਦਾ, ਉਸੇ ਨੂੰ ਮਨਮੁਖ ਤੇ ਅਗਿਆਨੀ ਕਿਹਾ ਜਾਂਦਾ ਹੈ, ਕਿਉਂਕਿ ਉਸ ਨੂੰ ਜ਼ਹਿਰੀਲੀ ਮਾਇਆ ਨੇ ਠੱਗ ਲਿਆ ਹੈ। ਭਾਵ ਮਾਇਆ ਦਾ ਮੋਹਤ ਜੀਵ ਅਗਿਆਨ ਵਿਚ ਹੈ। ਜਿਸ ਅਗਿਆਨ ਦੇ ਅਸਰ ਹੇਠ ਦੱਬਿਆ, ਗੁਰੂ ਦੀ ਸ਼ਰਨ ਲੈ ਕੇ ਗੁਰਮੁਖ ਨਹੀਂ ਬਣਦਾ, ਉਹ ਆਪਣੇ ਮਾਇਆ ਮੋਹੇ ਮਨ ਦੇ ਪਿੱਛੇ ਲੱਗ ਕੇ ਮਨਮੁਖ ਹੀ ਰਹਿੰਦਾ ਹੈ।

ਪ੍ਰ: ਉਸ ਦੇ ਲੱਛਣ ਕੀ ਹਨ?

ਉ: ੨. ਐ ਮਿੱਤਰੋ! ਉਸਦੇ ਮਨ ਵਿਚ ਸਦਾ ਹੀ ਝੂਠ ਵੱਸਦਾ ਹੈ, ਇਸੇ ਕਰ ਕੇ ਉਹ ਸੱਚ ਨੂੰ ਵੀ ਝੂਠ ਹੀ ਸਮਝਦਾ ਹੈ। ਇਸੇ ਲਈ ਪਰਮੇਸ਼ਰ ਨੇ ਝੂਠ ਤੋਂ ਪੈਦਾ ਹੋਣ ਵਾਲੇ ਵਿਅਰਥ ਝਗੜੇ ਉਸ ਦੇ ਗਲ ਮੜ੍ਹ ਦਿੱਤੇ ਹਨ।

੩. ਉਹ ਊਲ-ਜਲੂਲ, ਅਣਹੋਏ ਤੂਫ਼ਾਨ ਤੋਲ ਕੇ ਰੋਟੀ ਕਮਾਉਣ ਦੇ ਬੜੇ ਹੀ ਜਤਨ ਕਰਦਾ ਹੈ, ਪਰ ਤਾਂ ਵੀ ਉਸ ਦਾ ਕੋਈ ਬਚਨ ਬੋਲਿਆ ਹੋਇਆ ਕਿਸੇ ਨੂੰ ਚੰਗਾ ਨਹੀਂ ਲੱਗਦਾ।

ਪ੍ਰ: ਐ ਸਾਈਂ ਜੀ! ਉਹ ਆਪਣਾ ਬੋਲਿਆ ਸੁਣਾਉਣ ਲਈ ਜਤਨ ਤਾਂ ਕਰਦਾ ਹੀ ਹੋਵੇਗਾ?

ਉ: ੪. ਹੇ ਭਾਈ! ਉਹ ਇਕ ਥਾਂ ਨਹੀਂ, ਉਹ ਤਾਂ ਛੁੱਟੜ ਇਸਤ੍ਰੀ ਵਾਂਗ ਆਪਣੀ ਬਕਵਾਸ ਸੁਣਾਉਣ ਲਈ ਘਰ-ਘਰ ਵਿਚ ਫਿਰਦਾ ਹੈ, (ਤਾਂ ਭੀ ਉਸ ਦਾ ਕਿਹਾ ਕੋਈ ਸੁਣਦਾ ਹੀ ਨਹੀਂ)।

ਪ੍ਰ: ਕੋਈ ਕਿਉਂ ਨਹੀਂ ਸੁਣਦਾ?

ਉ: ਉਹ ਇਸ ਲਈ ਕਿ ਸਾਰੇ ਹੀ ਲੋਕ ਜਾਣਦੇ ਹਨ ਕਿ ਜੋ ਭੀ

ਆਦਮੀ ਉਸ ਨਾਲ ਮੇਲ ਕਰੇਗਾ, ਉਹ ਉਸ ਨੂੰ ਵੀ ਨਿੰਦਿਆ ਕਰਨ ਦਾ ਲੱਛਣ ਲਾ ਦੇਂਦਾ ਹੈ, ਭਾਵ ਉਹ ਆਪਣੇ ਸੰਗੀ ਨੂੰ ਭੀ ਨਿੰਦਾ ਕਰਨ ਦਾ ਦੋਸ਼ੀ ਬਣਾ ਦੇਂਦਾ ਹੈ।

ਪ੍ਰ: ਹੇ ਗੁਰੂ ਜੀ ! ਕੀ ਉਹ ਹਰ ਮਨੁੱਖ ਨੂੰ ਹੀ ਦੋਸ਼ੀ ਬਣਾ ਦੇਂਦਾ ਹੈ ?

ਉ: ੫. ਨਹੀਂ; ਹੇ ਭਾਈ ! ਜੋ ਕੋਈ ਗੁਰਮੁਖ ਹੈ, ਉਹ ਮਨਮੁਖ ਤੋਂ ਸਦਾ ਹੀ ਨਿਰਲੇਪ ਰਹਿੰਦਾ ਹੈ। ਉਹ ਗੁਰਮੁਖ ਉਸ ਦੋਸ਼ੀ ਦਾ ਸੰਗ ਛੱਡ ਕੇ ਗੁਰੂ ਦੇ ਪਾਸ ਜਾ ਬੈਠਦਾ ਹੈ।

ਪ੍ਰ: ਹੇ ਗੁਰਦੇਵ ਜੀਉ ! ਇਹ ਉਪ੍ਰੋਕਤ ਕਹਿਣ ਤੋਂ ਆਪ ਜੀ ਦਾ ਅਸਲ ਮਨੋਰਥ ਕੀ ਹੈ ?

ਉ: ੬. ਐ ਸੰਤੋ ! ਮੁੱਕਦੀ ਗੱਲ ਇਹੋ ਹੀ ਹੈ ਕਿ ਜੋ ਆਪਣੇ ਗੁਰੂ ਨੂੰ (ਗੋਪੇ) ਛੁਪਾਉਂਦਾ ਹੈ, (ਭਾਵ ਜੋ ਜ਼ਾਹਿਰਾ ਗੁਰੂ ਮੰਨਣ ਤੋਂ ਇਨਕਾਰੀ ਹੈ) ਉਹ ਪੁਰਖ ਚੰਗਾ ਨਹੀਂ। ਉਸ ਨੇ ਆਪਣਾ ਮੂਲ ਤੇ ਨਫ਼ਾ ਸਭੋ ਕੁਝ ਹੀ ਗਵਾ ਲਿਆ। ਭਾਵ ਉਹ ਮਨੁੱਖਾ ਜਨਮ ਰੂਪ ਮੂਲ ਭੀ ਗਵਾ ਲੈਂਦਾ ਹੈ।

ਪ੍ਰ: ਐ ਸਾਈਂ ਜੀ ! ਕੀ, ਇਹ ਤੁਹਾਡਾ ਆਪਣਾ ਹੀ ਵਿਚਾਰ ਹੈ, ਜਾਂ ਕਿਸੇ ਹੋਰ ਦਾ ਭੀ ?

ਉ: ੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਇਸ ਗੱਲ 'ਤੇ ਜ਼ੋਰ ਦੇ ਕੇ ਆਖਦੇ ਹਾਂ ਕਿ ਐ ਲੋਕੋ ! ਗੁਰਸਿੱਖ ਲਈ ਪਹਿਲਾ (ਆਗਮੁ ਨਿਗਮੁ) ਸ਼ਾਸਤਰਾਂ ਤੇ ਵੇਦਾਂ ਦਾ ਉੱਤਮ ਸਿਧਾਂਤ ਇਹੋ ਹੈ ਕਿ ਪੂਰੇ ਸਤਿਗੁਰੂ ਦਾ ਬਚਨ ਸਭ ਤੋਂ ਵਧੀਕ ਪ੍ਰਮਾਣੀਕ ਹੈ।

ਪ੍ਰ: ਉਹ ਪ੍ਰਮਾਣੀਕ ਬਚਨ ਕਿਹੜਾ ਹੈ ?

ਉ: ੮. ਹੇ ਪਿਆਰੇ ! ਬਚਨ ਇਹੋ ਹੈ ਕਿ—ਪੂਰੇ ਸਤਿਗੁਰੂ ਦੀ ਵਡਿਆਈ ਗੁਰਸਿੱਖਾਂ ਨੂੰ (ਭਾਵੈ) ਚੰਗੀ ਲੱਗਦੀ ਹੈ ਅਤੇ ਮਨਮੁਖਾਂ ਨੂੰ ਗੁਰੂ ਦੀ ਵਡਿਆਈ ਸਮਝਣ ਦਾ ਸਮਾਂ ਮੁੜ ਫਿਰ ਹੱਥ ਨਹੀਂ ਆਉਂਦਾ।੨।

## ਪਉੜੀ ॥

**੧. ਸਚੁ ਸਚਾ ਸਭ ਦੂ ਵਡਾ ਹੈ**
**ਸੋ ਲਏ ਜਿਸੁ ਸਤਿਗੁਰੁ ਟਿਕੇ ॥**
**੨. ਸੋ ਸਤਿਗੁਰੁ ਜਿ ਸਚੁ ਧਿਆਇਦਾ**
**ਸਚੁ ਸਚਾ ਸਤਿਗੁਰੁ ਇਕੇ ॥**
**੩. ਸੋਈ ਸਤਿਗੁਰੁ ਪੁਰਖੁ ਹੈ**
**ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥**
**੪. ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ**
**ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ ॥**
**੫. ਓਇ ਬੋਲੇ ਕਿਸੈ ਨ ਭਾਵਨੀ**
**ਮੁਹ ਕਾਲੇ ਸਤਿਗੁਰ ਤੇ ਚੁਕੇ ॥੮॥**

***ਪਦ ਅਰਥ :*** ਟਿਕੇ—ਟਿੱਕੇ, ਤਿਲਕ ਦੇਂਦਾ ਹੈ, ਗੱਦੀ ਦੇਂਦਾ ਹੈ, ਅਸੀਸ ਦੇਂਦਾ ਹੈ, ਮਿਹਰ ਦੀ ਨਜ਼ਰ ਕਰਦਾ ਹੈ। ਛਿਕੇ—ਖਿੱਚ ਕੇ।

***ਅਰਥ :***

ਪ੍ਰ: ਸਤਿ ਸਰੂਪ (ਪਰਮੇਸ਼ਰ) ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ?

ਉ: ੧. ਹੇ ਭਾਈ ! ਉਹ ਸਤਿ ਸਰੂਪ (ਸੱਚਾ ਪਰਮੇਸ਼ਰ) ਸਭ ਤੋਂ ਵੱਡਾ ਹੈ, ਪਰ ਉਹ ਸਤਿ ਪ੍ਰਾਪਤ ਉਸੇ ਨੂੰ ਹੁੰਦਾ ਹੈ, ਜਿਸ ਨੂੰ ਸਤਿਗੁਰੂ ਟਿੱਕਾ ਲਾਵੇ। ਭਾਵ ਮਿਹਰ ਦੀ ਨਜ਼ਰ ਕਰੇ।

ਪ੍ਰ: ਆਪ ਜੀ ਸਤਿਗੁਰੂ ਕਿਸ ਨੂੰ ਕਹਿੰਦੇ ਹੋ ?

ਉ: ੨. ਹੇ ਪਿਆਰਿਓ ! ਸਤਿਗੁਰੂ ਭੀ ਓਹੀ ਹੈ, ਜੋ ਸਦਾ ਸਤਿ ਸਰੂਪ ਨੂੰ ਧਿਆਉਂਦਾ ਹੈ ਅਤੇ ਸਤਿ ਸਰੂਪ (ਵਾਹਿਗੁਰੂ) ਤੇ ਸੱਚਾ ਸਤਿਗੁਰੂ ਇਹ ਦੋਵੇਂ ਇਕੋ ਰੂਪ ਹਨ।

੩. ਉਹੋ ਹੀ ਸਤਿਗੁਰੂ ਪੁਰਖ ਹੈ, ਜਿਸ ਨੇ ਪੰਜੇ ਵੈਰੀ ਕਾਮਾਦਿਕ ਖਿੱਚ ਕੇ ਆਪਣੇ ਵੱਸ ਕਰ ਲਏ ਹਨ।

ਪ੍ਰ: ਐ ਸਾਈਂ ਜੀ ! ਬਹੁਤੇ ਲੋਕ ਸਤਿਗੁਰੂ ਦੀ ਸੇਵਾ ਤੋਂ ਸੱਖਣੇ ਆਪਣੇ ਆਪ ਨੂੰ ਵਿਅਰਥ ਹੀ ਜਣਾਉਂਦੇ ਰਹਿੰਦੇ ਹਨ, ਉਨ੍ਹਾਂ ਬਾਰੇ ਆਪ ਦੀ ਕੀ ਵਿਚਾਰ ਹੈ ?

ਉ: ੪. ਐ ਭਾਈ ! ਜੋ ਲੋਕ ਸਤਿਗੁਰੂ ਦੀ ਸੇਵਾ ਤੋਂ ਵਾਂਝੇ ਰਹਿਕੇ ਆਪਣੇ ਆਪ ਨੂੰ ਵੱਡਾ ਅਖਵਾਉਂਦੇ ਹਨ, ਅਸਲ ਵਿਚ ਉਨ੍ਹਾਂ ਦੇ ਮਨ ਵਿਚ ਝੂਠ ਹੁੰਦਾ ਹੈ। ਇਸੇ ਕਰ ਕੇ ਉਨ੍ਹਾਂ ਫਿੱਕੇ ਮੂੰਹ ਵਾਲਿਆਂ ਨੂੰ, ਲੋਕ-ਪ੍ਰਲੋਕ ਵਿਚ ਫਿਟਕਾਰਾਂ ਹੀ ਤੇ ਵਧੇਰੇ ਫਿਟਕਾਰਾਂ ਪੈਂਦੀਆਂ ਹਨ।

ਪ੍ਰ: ਫੇਰ ਹਜ਼ੂਰ ! ਉਹ ਬੋਲਣ ਸਮੇਂ ਤਾਂ ਸਾਰੇ ਲੋਕ ਬੋਲਦੇ ਤੱਕੀਦੇ ਹਨ।

ਉ: ੫. ਹੇ ਮਿੱਤਰੋ ! ਉਹ ਕਾਲੇ ਮੂੰਹ ਵਾਲੇ ਤੇ ਸਤਿਗੁਰੂ ਵਲੋਂ ਚੁੱਕੇ ਹੋਏ, ਬੋਲਦੇ ਤਾਂ ਭਾਵੇਂ ਸਭ ਤੋਂ ਬਹੁਤਾ ਹਨ, ਪਰ ਅਸਲ ਗੱਲ ਇਹ ਹੈ ਕਿ ਉਨ੍ਹਾਂ ਦਾ ਬਹੁਤਾ ਬੋਲਣਾ ਕਿਸੇ ਨੂੰ ਵੀ ਚੰਗਾ ਨਹੀਂ ਲੱਗਦਾ।੮।

***ਭਾਵਾਰਥ :*** ਇਸ ਪਉੜੀ ਅੰਦਰ ਸੰਖੇਪ ਰੂਪ ਵਿਚ ਹਜ਼ੂਰ ਨੇ ਸਤਿਗੁਰੂ ਦੇ ਲੱਛਣ ਲਿਖੇ ਹਨ ਅਤੇ ਪ੍ਰਭੂ ਦੀ ਪ੍ਰਾਪਤੀ ਗੁਰੂ ਦੁਆਰਾ ਦੱਸੀ ਹੈ। ਅੱਗੇ ਸਤਿਗੁਰੂ ਤੋਂ ਬੇਮੁਖਾਂ ਦਾ ਜ਼ਿਕਰ ਕੀਤਾ ਹੈ। ਫਿਰ ਸੇਵਾ ਤੋਂ ਸੱਖਣੇ ਗੁਰੂ ਵਿਹੂਣੇ ਆਪਣੇ ਆਪ ਨੂੰ ਜਣਾਉਂਦੇ ਹਨ। ਉਨ੍ਹਾਂ ਨੂੰ ਕੋਈ ਸਿੱਧੀ ਤਾਂ ਪ੍ਰਾਪਤ ਨਹੀਂ ਹੁੰਦੀ ਸਗੋਂ ਉਹ ਫਿਟਕਾਰਾਂ ਦੇ ਹੱਕਦਾਰ ਜ਼ਰੂਰ ਹੁੰਦੇ ਹਨ। ਸਲੋਕ ਵਿਚ ਜ਼ਿਕਰ ਕੀਤਾ ਹੈ ਕਿ ਨਿੰਦਾ ਕਰਨ ਵਾਲੇ ਦੀ ਅੰਤ ਨੂੰ ਕੀ ਦਸ਼ਾ ਹੁੰਦੀ ਹੈ। ਉਸ ਦਾ ਅਵੱਸ਼ ਨਰਕਾਂ 'ਚ ਵਾਸਾ ਹੁੰਦਾ ਹੈ।

ਆਪ ਜੀ ਦੇ ਇਸ ਵਿਚ ਦੋ ਸਿਧਾਂਤ ਪ੍ਰਗਟ ਹੁੰਦੇ ਹਨ—ਇਕ ਹੈ ਕਿ ਐਹੋ ਜਿਹੇ ਨਿੰਦਕ ਦੀ ਸੰਗਤ ਨਾ ਕਰੋ। ਦੂਜਾ ਹੈ ਕਿ ਐਸਾ ਨਿੰਦਕ ਸਦਾ ਲਈ ਨਰਕ 'ਚ ਨਹੀਂ ਰਹਿੰਦਾ। ਜਦੋਂ ਵੀ ਉਹ ਗੁਰੂ ਦੀ ਸ਼ਰਨ ਵਿਚ ਆਵੇਗਾ ਤੇ ਗੁਰੂ ਦੇ ਸਨਮੁਖ ਰਹਿ ਕੇ ਜੋ ਨਾਮ ਜਪੇਗਾ ਤਾਂ ਉਹ ਤਰ ਜਾਵੇਗਾ।

## ਸਲੋਕ ਮ: ੪ ॥

**੧. ਹਰਿ ਪ੍ਰਭ ਕਾ ਸਭੁ ਖੇਤੁ ਹੈ**
**ਹਰਿ ਆਪਿ ਕਿਰਸਾਣੀ ਲਾਇਆ ॥**

**੨. ਗੁਰਮੁਖਿ ਬਖਸਿ ਜਮਾਈਅਨੁ**
**ਮਨਮੁਖੀ ਮੂਲੁ ਗਵਾਇਆ ॥**
**੩. ਸਭੁ ਕੋ ਬੀਜੇ ਆਪਣੇ ਭਲੇ ਨੋ**
**ਹਰਿ ਭਾਵੈ ਸੋ ਖੇਤੁ ਜਮਾਇਆ ॥**
**੪. ਗੁਰਸਿਖੀ ਹਰਿ ਅੰਮ੍ਰਿਤੁ ਬੀਜਿਆ**
**ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥**
**੫. ਜਮੁ ਚੂਹਾ ਕਿਰਸ ਨਿਤ ਕੁਰਕਦਾ**
**ਹਰਿ ਕਰਤੈ ਮਾਰਿ ਕਢਾਇਆ ॥**
**੬. ਕਿਰਸਾਣੀ ਜੰਮੀ ਭਾਉ ਕਰਿ**
**ਹਰਿ ਬੋਹਲ ਬਖਸ ਜਮਾਇਆ ॥**
**੭. ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ**
**ਜਿਨੀ ਸਤਿਗੁਰੁ ਪੁਰਖੁ ਧਿਆਇਆ ॥**
**੮. ਜਨ ਨਾਨਕ ਨਾਮੁ ਅਰਾਧਿਆ**
**ਆਪਿ ਤਰਿਆ ਸਭੁ ਜਗਤੁ ਤਰਾਇਆ ॥੧॥**

***ਪਦ ਅਰਥ :*** ਕਿਰਸਾਣੀ—ਵਾਹੀ। ਬਖਸਿ—ਬਖ਼ਸ਼ ਕੇ, ਮਿਹਰ ਕਰ ਕੇ। ਜਮਾਈਅਨੁ—ਜਮਾ ਦਿੱਤੀ ਹੈ ਉਸ ਨੇ, ਉਗਾ ਦਿੱਤੀ ਹੈ ਉਸ ਨੇ। ਸਭੁ ਕੋ—ਹਰੇਕ ਜੀਵ। ਭਾਵੈ—ਚੰਗਾ ਲਗੇ। ਕਿਰਸ—ਫ਼ਸਲ, ਖੇਤੀ। ਕੁਰਕਦਾ—ਟੁੱਕਦਾ, ਕੁਤਰਦਾ। ਕਿਰਸਾਣੀ—ਫ਼ਸਲ। ਭਾਉ ਕਰਿ—ਪ੍ਰੇਮ ਕਰ ਕੇ, ਫੱਬ ਕੇ। ਬਖਸ—ਬਖ਼ਸ਼ਸ਼। ਲਾਹਿਓਨੁ—ਲਾਹ ਦਿੱਤਾ ਹੈ, ਉਸ ਪ੍ਰਭੂ ਨੇ।

***ਅਰਥ :***

**ਪ੍ਰ:** ਹਜ਼ੂਰ! ਕੀ ਰੱਬ ਵੀ ਕੋਈ ਕਿਰਤ ਕਰਦਾ ਕਰਾਉਂਦਾ ਹੈ ?

**ਉ:** ੧. ਹਾਂ ਹਜ਼ੂਰ, ਹੇ ਭਾਈਓ! ਤੱਕੋ, ਇਹ ਸਾਰਾ ਹੀ ਸੰਸਾਰ ਉਸੇ ਪ੍ਰਭੂ ਦਾ ਖੇਤ ਹੈ। ਇਸ ਸੰਸਾਰਕ ਪੈਲੀ ਨੂੰ ਉਸ ਨੇ ਆਪ ਤਿਆਰ ਕੀਤਾ ਹੈ। ਫਿਰ ਇਸ ਸੰਸਾਰ-ਖੇਤ ਵਿਚ ਉਸ ਹਰੀ ਨੇ ਜੀਵਾਂ ਨੂੰ ਆਪ ਹੀ ਖੇਤੀ ਕਰਨ ਵਿਚ ਲਾਇਆ ਹੈ, ਭਾਵ ਹਰ ਜੀਵ ਨੂੰ ਨਾਮ ਜਪਣ ਲਈ ਭੇਜਿਆ ਹੋਇਆ ਹੈ।

੨. ਜੋ ਮਨੁੱਖ ਸਤਿਗੁਰੂ ਦੇ ਸਨਮੁਖ ਰਹਿੰਦੇ ਹਨ, ਉਨ੍ਹਾਂ ਦੀ ਖੇਤੀ ਪਰਮੇਸ਼ਰ ਨੇ ਮਿਹਰ ਕਰ ਕੇ ਉਗਾ ਦਿੱਤੀ ਹੈ, ਪਰ ਜੋ ਮਨਮੁਖ ਮਨ ਦੇ ਪਿੱਛੇ-ਪਿੱਛੇ ਟੁਰਦੇ ਰਹੇ, ਉਨ੍ਹਾਂ ਨੇ ਆਪਣਾ ਮੂਲ਼ ਭੀ ਗਵਾ ਲਿਆ, ਭਾਵ ਮਨੁੱਖਾ-ਜਨਮ ਨੂੰ ਬੇ-ਅਰਥ ਗਵਾ ਲਿਆ।

੩. ਹੇ ਭਾਈ! ਸਭ ਕੋਈ ਜੋ ਵੀ ਬੀਜਦਾ ਹੈ, ਉਹ ਆਪਣੇ ਭਲੇ ਲਈ ਹੀ ਬੀਜਦਾ ਹੈ, ਪਰ ਜੋ ਹਰੀ ਨੂੰ ਭਾਵੇ ਉਹੋ ਉਸੇ ਖੇਤ ਨੂੰ ਉਗਾ ਦੇਂਦਾ ਹੈ, ਭਾਵ ਕਮਾਈ ਉਹੋ ਸਫਲ ਹੁੰਦੀ ਹੈ, ਜੋ ਉਸ ਨੂੰ ਭਾਅ ਜਾਵੇ।

੪. ਪਰ ਗੁਰੂ ਦੇ ਸਿੱਖਾਂ ਨੇ ਹਰੀ ਨਾਮ-ਅੰਮ੍ਰਿਤ ਦਾ ਬੀਜ ਬੀਜਿਆ ਹੈ। ਉਨ੍ਹਾਂ ਨੂੰ ਹਰੀ ਰੂਪ ਅੰਮ੍ਰਿਤ ਫਲ ਲੱਗਾ, ਜਿਸ ਦੀ ਬਰਕਤ ਨਾਲ ਉਨ੍ਹਾਂ ਅਮਰਤਾ ਪ੍ਰਾਪਤ ਕੀਤੀ ਹੈ।

**ਪ੍ਰ:** ਹਜ਼ੂਰ! ਮਨਮੁਖ ਤੇ ਗੁਰਮੁਖ ਦੇ ਜੀਵਨ ਵਿਚ ਫ਼ਰਕ ਕੀ ਹੋਇਆ ?

**ਉ:** ੫. ਹੇ ਭਾਈ! ਮਨਮੁਖਾਂ ਦੀ ਖੇਤੀ ਨੂੰ ਤਾਂ ਜਮ ਰੂਪੀ ਚੂਹਾ ਸਦਾ ਹੀ ਟੁੱਕੀ ਜਾਂਦਾ ਹੈ, ਪਰ ਗੁਰਮੁਖਾਂ ਦਾ ਉਹ ਕੁਝ ਵੀ ਨਹੀਂ ਵਿਗਾੜ ਸਕਦਾ, ਕਿਉਂਕਿ ਪ੍ਰਭੂ ਸਿਰਜਨਹਾਰ ਨੇ ਉਸ ਨੂੰ ਮਾਰ ਕੇ ਕੱਢ ਦਿੱਤਾ ਹੈ, ਭਾਵ ਗੁਰਸਿਖਾਂ ਦੇ ਅੰਦਰ ਮਾਇਆ ਦਾ ਪ੍ਰਭਾਵ ਹੀ ਨਹੀਂ ਰਹਿਣ ਦਿੱਤਾ।

੬. ਇਸੇ ਲਈ ਹੁਣ ਗੁਰਮੁਖਾਂ ਦੀ ਫ਼ਸਲ ਪ੍ਰੇਮ ਨਾਲ, ਭਾਵ ਚੰਗੀ ਫੱਬ ਕੇ ਉੱਗਦੀ ਹੈ ਤੇ ਉਸ ਪ੍ਰਭੂ ਦੀ ਮਿਹਰ ਰੂਪੀ ਬੋਹਲ ਦਾ ਢੇਰ ਲੱਗ ਜਾਂਦਾ ਹੈ।

**ਪ੍ਰ:** ਇਸ ਮਿਹਰ ਦੇ ਬੋਹਲ ਦਾ ਸਦਕਾ ਉਨ੍ਹਾਂ ਨੂੰ ਹੁਣ ਕੀ ਲਾਭ ਹੋਇਆ ਹੈ ?

**ਉ:** ੭. ਹੇ ਪਿਆਰੇ! ਜਿਨ੍ਹਾਂ ਨੇ ਸਤਿਗੁਰੂ ਪੁਰਖ ਦੀ ਅਰਾਧਨਾ ਕੀਤੀ ਹੈ, ਪ੍ਰਭੂ ਨੇ ਉਨ੍ਹਾਂ ਦੇ ਅੰਦਰੋਂ ਸਾਰੀਆਂ ਚਿੰਤਾਵਾਂ ਤੇ ਝੋਰੇ ਲਾਹ ਦਿੱਤੇ ਹਨ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਮਨੁੱਖ ਨਾਮ ਦਾ ਸਿਮਰਨ ਕਰਦਾ ਹੈ, ਉਹ ਆਪ ਇਸ ਚਿੰਤਾ ਭਰੇ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ ਅਤੇ ਹੋਰਨਾਂ ਨੂੰ ਤਾਰ ਲੈਂਦਾ ਹੈ।੧।

**ਮ: ੪ ॥**

**੧. ਸਾਰਾ ਦਿਨੁ ਲਾਲਚਿ ਅਟਿਆ**
**ਮਨਮੁਖਿ ਹੋਰੇ ਗਲਾ ॥**
**੨. ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥**
**੩. ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ**
**ਨਿਤ ਦੇਵਹਿ ਭਲਾ ॥**
**੪. ਜੋਰਾ ਦਾ ਆਖਿਆ ਪੁਰਖ ਕਮਾਵਦੇ**
**ਸੇ ਅਪਵਿਤ ਅਮੇਧ ਖਲਾ ॥**
**੫. ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ ॥**
**੬. ਸਤਿਗੁਰ ਕੈ ਆਖਿਐ ਜੋ ਚਲੈ**
**ਸੋ ਸਤਿ ਪੁਰਖੁ ਭਲ ਭਲਾ ॥**
**੭. ਜੋਰਾ ਪੁਰਖ ਸਭਿ ਆਪਿ ਉਪਾਇਅਨੁ**
**ਹਰਿ ਖੇਲ ਸਭਿ ਖਿਲਾ ॥**
**੮. ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ॥੨॥**

***ਪਦ ਅਰਥ :*** ਲਾਲਚਿ—ਲਾਲਚ ਵਿਚ। ਅਟਿਆ—ਨੱਕੋ ਨੱਕ ਭਰਿਆ, ਲਿੱਬੜਿਆ ਹੋਇਆ। ਊਘੈ—ਨੀਂਦ ਵਿਚ। ਸੋਤ—ਇੰਦਰੇ, ਨੌਂ ਸੋਮੇ। ਸਿਰਿ—ਸਿਰ ਉੱਤੇ। ਜੋਰਾ—ਇਸਤ੍ਰੀਆਂ। ਅਮਰੁ—ਹੁਕਮ। ਭਲਾ—ਚੰਗੀਆਂ ਚੀਜ਼ਾਂ। ਦੇਵਹਿ—ਦੇਂਦੇ ਹਨ। ਅਮੇਧ—ਮਤਿ ਹੀਨ, ਅਪਵਿੱਤਰ, ਗੰਦੇ, ਮੈਲੇ। ਖਲ—ਮੂਰਖ। ਕੁਸੁਧ—ਖੋਟੇ। ਆਖਿਐ—ਆਖੇ ਅਨੁਸਾਰ। ਭਲਾ ਭਲਾ—ਭਲਿਆਂ ਤੋਂ ਭਲਾ। ਸਭਿ ਖੇਲ—ਸਾਰੇ ਕੌਤਕ। ਖਿਲਾ—ਖੇਡੇ ਹਨ।

**ਅਰਥ :**

ਪ੍ਰ: ਹੇ ਗੁਰੂ ਜੀ! ਮਨਮੁਖ ਦੀ ਖ਼ਾਸ ਨਿਸ਼ਾਨੀ ਕੀ ਹੈ?

ਉ: ੧. ਹੇ ਭਾਈ! ਜੋ ਮਨਮੁਖ ਹੈ, ਉਸ ਦੀ ਖ਼ਾਸ ਪਛਾਣ ਇਕ ਤਾਂ ਇਹ ਹੈ ਕਿ ਉਹ ਸਾਰਾ ਹੀ ਦਿਨ ਲਾਲਚ ਨਾਲ ਨੱਕੋ-ਨੱਕ ਭਰਿਆ ਅਤੇ ਲਿੱਬੜਿਆ ਰਹਿੰਦਾ ਹੈ ਤੇ ਫਿਰ ਨਾਮ ਤੋਂ ਛੁੱਟ ਹੋਰ-ਹੋਰ ਨਿਕੰਮੀਆਂ ਗੱਲਾਂ ਵਿਚ ਸਦਾ ਹੀ ਰੁੱਝਾ ਰਹਿੰਦਾ ਹੈ।

੨. (ਹੁਣ ਸਾਰੇ ਦਿਨ ਦੀ ਕੀਤੀ ਕਿਰਤ ਦਾ ਨਿੰਦ੍ਹਾ ਵਿਚ ਥੱਕਿਆ-ਦੱਬਿਆ ਹੋਇਆ) ਰਾਤ ਨੂੰ ਨੀਂਦ ਵਿਚ ਘੁਟਿਆ ਜਾਂਦਾ ਹੈ, ਉਸ ਦੇ ਨੌਂ ਹੀ ਇੰਦਰੇ ਢਿੱਲੇ ਹੋ ਜਾਂਦੇ ਹਨ, ਭਾਵ ਸੁਸਤੀ ਵਿਚ ਨਿਢਾਲ ਹੋਏ ਵਾਂਗ ਪਿਆ ਰਹਿੰਦਾ ਹੈ।

੩. (ਫਿਰ ਇਥੇ ਹੀ ਬੱਸ ਨਹੀਂ, ਐਸੇ) ਮਨਮੁਖਾਂ ਦੇ ਸਿਰ 'ਤੇ ਇਸਤ੍ਰੀਆਂ ਦਾ (ਅਮਰੁ) ਹੁਕਮ ਚਲਦਾ ਹੈ। (ਜੋ ਹੁਕਮ ਇਸਤ੍ਰੀਆਂ ਉਨ੍ਹਾਂ ਨੂੰ ਕਰਦੀਆਂ ਹਨ, ਉਹੋ ਉਨ੍ਹਾਂ ਨੂੰ ਚੰਗਾ ਲੱਗਦਾ ਹੈ ਤੇ ਉਨ੍ਹਾਂ ਨੂੰ) ਰੋਜ਼ਾਨਾ ਹੀ ਉਹ ਚੰਗੇ-ਚੰਗੇ ਪਦਾਰਥ ਲਿਆ ਕੇ ਦੇਂਦੇ ਹਨ।

੪. ਹੇ ਭਾਈ! ਜੋ ਐਸੇ ਪੁਰਖ, ਇਸਤ੍ਰੀਆਂ ਨੂੰ ਆਪਣਾ ਵਜ਼ੀਰ ਸਮਝਕੇ ਸਲਾਹ ਨਹੀਂ ਲੈਂਦੇ, ਸਗੋਂ ਇਸਤ੍ਰੀਆਂ ਦਾ ਆਖਿਆ ਨੌਕਰਾਂ ਵਾਂਗ ਕਮਾਉਂਦੇ ਹਨ, ਉਹ ਅਪਵਿੱਤਰ ਹਨ, ਗੰਦੇ ਅਤੇ ਮੂਰਖ ਹਨ।

੫. ਕਿਉਂਕਿ ਐਸੇ ਪੁਰਖ ਕਾਮ-ਵਾਸ਼ਨਾ ਵਿਚ ਫਸੇ ਹੋਏ ਹਨ, ਇਸੀ ਕਰ ਕੇ ਉਹ ਅਪਵਿੱਤ੍ਰ ਹਨ, ਉਹ ਸਦਾ ਹੀ ਇਸਤ੍ਰੀਆਂ ਤੋਂ ਪੁੱਛ ਕੇ ਟੁਰਦੇ ਹਨ।

ਪ੍ਰ: ਐ ਗੁਰੂ ਜੀਉ! ਕੀ ਇਹ ਦਸ਼ਾ ਸਾਰੇ ਮਨੁੱਖਾਂ ਦੀ ਹੀ ਹੋਇਆ ਕਰਦੀ ਹੈ?

ਉ: ੬. ਨਹੀਂ, ਹੇ ਭਰਾਵੋ! ਜੋ ਕੋਈ ਸਤਿਗੁਰੂ ਦੇ ਆਖੇ ਹੁਕਮ ਅਨੁਸਾਰ ਟੁਰਦਾ ਹੈ, ਉਹ ਸਤਿ ਪੁਰਖ ਹੈ, ਉਹ ਪੁਰਖ ਤਾਂ ਭਲਿਆਂ ਤੋਂ ਭੀ ਭਲਾ ਹੈ। ਪਰ—

੭. ਹੇ ਮਿੱਤਰੋ! ਜੇ ਕਦੀ ਬ੍ਰਹਮ-ਦ੍ਰਿਸ਼ਟੀ ਨਾਲ ਤੱਕਿਆ ਜਾਵੇ, ਤਾਂ ਫਿਰ ਇਸ ਤਰ੍ਹਾਂ ਨਜ਼ਰ ਆਵੇਗਾ ਕਿ ਇਨ੍ਹਾਂ ਇਸਤ੍ਰੀਆਂ ਤੇ ਮਨੁੱਖਾਂ ਦੇ ਵੱਸ ਦੀ ਕੀ ਗੱਲ ਹੈ? ਇਹ ਸਭ ਇਸਤ੍ਰੀਆਂ ਤੇ ਗਭਰੂ ਹਰੀ ਨੇ ਆਪ ਪੈਦਾ ਕੀਤੇ ਹਨ। ਇਹ ਸਾਰਾ ਹਰੀ ਦਾ ਇਕ ਖੇਲ ਹੈ, ਜੋ ਆਪ ਹੀ ਖੇਡ ਰਿਹਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਹਰੀ! ਇਹ ਸਾਰੀ ਬਣਤਰ ਤੇਰੀ ਬਣਾਈ ਹੋਈ ਹੈ, ਤੂੰ ਭਲੇ ਤੋਂ ਭਲਾ ਹੈਂ (ਸੋ ਜੋ ਕੁਝ ਵੀ ਤੂੰ ਕਰਦਾ ਹੈਂ ਉਹ ਸਭ ਭਲਾ ਹੈ)।੨।

**ਪਉੜੀ ॥**

**੧. ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ ॥**

**੨. ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥**

**੩. ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥**

**੪. ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ ॥**

**੫. ਓਨ੍ਹਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥੯॥**

***ਪਦ ਅਰਥ :*** ਤੁਲੀਐ—ਤੋਲੀਏ, ਵਿਚਾਰੀਏ। ਬਣੀਐ—ਬਣ ਜਾਈਦਾ ਹੈ। ਹੋਰਿ—ਕਈ ਹੋਰ ਮਨੁੱਖ। ਕੂੜਿਆਰ—ਝੂਠ ਦੇ ਵਪਾਰੀ। ਝੜਿ ਪੜੀਐ—ਝੜ ਪੈਂਦੇ ਹਨ, ਰਹਿ ਜਾਂਦੇ ਹਨ।

**ਅਰਥ :**

ਪ੍ਰ: ਉਸ ਪ੍ਰਭੂ ਦੀ ਸਿਫ਼ਤ ਕਿਵੇਂ ਕਰੀਏ?

ਉ: ੧. ਹੇ ਭਾਈਓ! ਉਸ ਦੇ ਸਨਮੁਖ ਹੋ ਇਉਂ ਕਹੋ ਕਿ ਹੇ ਸਿਰਜਨਹਾਰ! ਤੈਨੂੰ ਅਸੀਂ (ਆਪਣੀ ਤੁੱਛ ਬੁੱਧੀ ਨਾਲ) ਕਿਵੇਂ ਵਿਚਾਰੀਏ (ਤੋਲੀਏ)? ਕਿਉਂਕਿ ਤੂੰ ਵੇਪਰਵਾਹ, ਅਥਾਹ ਤੇ ਅਤੋਲ ਹੈਂ।

੨. ਹੇ ਕਰਤਾਰ! ਉਹ ਭਾਗਾਂ ਵਾਲੇ ਹਨ, ਜੋ ਤੇਰਾ ਸਿਮਰਨ ਕਰਦੇ ਹਨ ਅਤੇ ਜਿਨ੍ਹਾਂ ਨੂੰ ਸਤਿਗੁਰੂ ਮਿਲਦਾ ਹੈ।

੩. ਹੇ ਪਿਆਰਿਓ! ਇਹ ਪੱਕੀ ਗੱਲ ਹੈ ਕਿ ਇਹ ਸਤਿਗੁਰੂ ਦੀ ਬਾਣੀ ਸੱਚੇ ਪ੍ਰਭੂ ਦਾ ਸਰੂਪ ਹੀ ਹੈ, ਕਿਉਂਕਿ ਇਹ ਨਿਰੋਲ ਸੱਚੇ ਪ੍ਰਭੂ ਦੀ ਸਿਫ਼ਤਿ-ਸਾਲਾਹ ਹੈ ਤੇ ਇਸ ਸਤਿਗੁਰੂ ਦੀ ਬਾਣੀ ਰਾਹੀਂ ਸਤਿ ਸਰੂਪ ਹੀ ਬਣ ਜਾਈਦਾ ਹੈ। ਭਾਵ ਜੋ ਨਾਮ ਦਾ ਸਿਮਰਨ ਕਰਦਾ ਹੈ, ਉਹ ਨਾਮ ਵਿਚ ਹੀ ਸਮਾ ਜਾਂਦਾ ਹੈ।

ਪ੍ਰ: ਹਜ਼ੂਰ! ਜੋ ਕੱਚੇ ਪਿੱਲੇ ਸਤਿ ਸਰੂਪ ਸਤਿਗੁਰੂ ਦੀ ਬਰਾਬਰੀ ਕਰਦੇ ਹਨ, ਕੀ ਉਨ੍ਹਾਂ ਨੂੰ ਕੋਈ ਸਜ਼ਾ ਮਿਲੇਗੀ?

ਉ: ੪. ਹਾਂ! ਜ਼ਰੂਰ, ਹੇ ਭਾਈ! ਸੁਣੋ, ਜੋ ਹੋਰ ਕਈ ਝੂਠ ਦੇ ਵਪਾਰੀ, ਸੱਚੇ ਸਤਿਗੁਰੂ ਦੀ ਰੀਸ ਕਰ ਕੇ ਕੱਚੀ-ਪਿੱਲੀ ਬਾਣੀ ਉਚਾਰਦੇ ਹਨ, ਪਰ ਉਹ ਹਿਰਦੇ ਵਿਚ ਝੂਠ ਹੋਣ ਕਰ ਕੇ ਝੜ ਪੈਂਦੇ ਹਨ। ਭਾਵ ਉਹ ਸਤਿਗੁਰੂ ਦੀ ਬਰਾਬਰੀ ਨਹੀਂ ਕਰ ਸਕਦੇ। ਉਹ ਆਪਣੇ ਝੂਠ ਕਰ ਕੇ ਹੀ ਝੜ ਪੈਂਦੇ ਹਨ, ਕਿਉਂਕਿ ਅੰਤ ਨੂੰ ਉਨ੍ਹਾਂ ਦਾ ਪਾਜ ਖੁੱਲ੍ਹ ਜਾਂਦਾ ਹੈ। ਉਹ ਇਸੇ ਤਰ੍ਹਾਂ ਨਿਸਫਲ ਚਲੇ ਜਾਂਦੇ ਹਨ, ਜਿਵੇਂ ਕੱਚੇ ਫਲ ਡਿੱਗ ਕੇ ਜ਼ਾਇਆ ਹੋ ਜਾਂਦੇ ਹਨ।

ਪ੍ਰ: ਹਜ਼ੂਰ! ਆਪ ਮਨਮੁਖ ਦੀ ਕਿਸ ਕਿਰਤ ਨੂੰ ਕਪਟ ਕਹਿੰਦੇ ਹੋ?

ਉ: ੫. ਹੇ ਮਿੱਤਰੋ! ਉਨ੍ਹਾਂ ਦੇ ਅੰਦਰ ਕੁਝ ਹੋਰ ਹੁੰਦਾ ਹੈ ਤੇ ਮੂੰਹ ਵਿਚ ਕੁਝ ਹੋਰ, ਉਹ ਜ਼ਹਿਰ ਵਾਂਗ ਜ਼ਹਿਰੀਲੀ ਮਾਇਆ ਇਕੱਠੀ ਕਰਨ ਲਈ ਝੱਖਾਂ ਮਾਰਦੇ ਝੂਰਦੇ ਹੋਏ ਦੁਖੀ ਹੁੰਦੇ ਮਰਦੇ ਹਨ।੯।

***ਭਾਵਾਰਥ :*** ਇਸ ਪਉੜੀ ਦੇ ਅਰੰਭ ਵਿਚ ਉਸ ਨਿਰੰਕਾਰ ਨੂੰ ਅਥਾਹ ਤੇ ਅਤੁੱਲ ਦਰਸਾਇਆ ਗਿਆ ਹੈ। ਅੱਗੇ ਝੂਠੇ ਬੰਦੇ ਦਾ

ਜ਼ਿਕਰ ਕੀਤਾ ਹੈ, ਜੋ ਸੱਚੇ ਗੁਰੂ ਦੀ ਰੀਸ ਕਰ ਕੇ ਪਾਖੰਡ ਟੋਰਦਾ ਹੈ। ਉਸ ਦਾ ਪ੍ਰਯੋਜਨ ਪਖੰਡ ਖਿਲਾਰ ਕੇ ਮਾਇਆ ਹੀ ਇਕੱਠੀ ਕਰਨ ਦਾ ਹੁੰਦਾ ਹੈ। ਉਹ ਭਾਵੇਂ ਬਾਹਰੋਂ ਗੱਲਾਂ ਸੱਚ ਦੀਆਂ ਬਣਾਉਂਦਾ ਹੈ, ਪਰ ਉਸ ਦੇ ਅੰਦਰ ਝੂਠ ਤੇ ਫ਼ਰੇਬ ਹੋਇਆ ਕਰਦਾ ਹੈ। ਸੋ ਉਸ ਦਾ ਉਪਦੇਸ਼ ਕਰਨਾ ਵੀ ਕੱਚੇ ਫਲ ਦੇ ਝੜ ਪੈਣ ਵਾਂਗ ਵਿਅਰਥ ਤੇ ਬੇ-ਅਸਰ ਹੁੰਦਾ ਹੈ।

ਸਲੋਕ ਵਿਚ ਪਖੰਡੀ ਤੇ ਉਨ੍ਹਾਂ ਸਿੱਖਾਂ ਦਾ ਜ਼ਿਕਰ ਹੈ, ਜੋ ਬਣਦੇ ਤਾਂ ਸਿੱਖ ਹਨ, ਪਰ ਵਿਸ਼ੱਈ ਹੋਣ ਕਰ ਕੇ ਇਸਤ੍ਰੀਆਂ ਦੇ ਮਗਰ ਲਗ ਟੁਰਦੇ ਹਨ। ਉਹ ਨਾ ਹੀ ਆਪਣੀ ਅਕਲ ਵਰਤਦੇ ਹਨ ਅਤੇ ਨਾ ਗੁਰੂ ਦੀ ਮਤਿ 'ਤੇ ਤੁਰਦੇ ਹਨ। ਹਜ਼ੂਰ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ! ਜਦੋਂ ਅਸੀਂ ਵਿਚਾਰ ਕਰ ਕੇ ਵੇਖੀਏ ਤਾਂ ਦਿੱਸੇਗਾ ਕਿ ਇਹ ਜਗਤ ਸਭ ਕਰਤੇ ਦਾ ਖੇਲ ਹੈ, ਇਸ ਵਿਚ ਮਾੜਾ ਕਿਸ ਨੂੰ ਕਹੀਏ ? ਭਾਵ ਕਿਸੇ ਨੂੰ ਨਿੰਦਣਾ, ਕਿਸੇ ਦੀ ਸ਼ਲਾਘਾ ਕਰਨੀ, ਇਹ ਆਪਣੇ ਹੀ ਮਨ ਦੀ ਕਮਜ਼ੋਰੀ ਹੈ।

### ਸਲੋਕ ਮ: ੪ ॥

**੧. ਸਤਿਗੁਰ ਕੀ ਸੇਵਾ ਨਿਰਮਲੀ**
**ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥**
**੨. ਜਿਨ ਅੰਦਰਿ ਕਪਟੁ ਵਿਕਾਰੁ ਝੂਠੁ**
**ਓਇ ਆਪੇ ਸਚੈ ਵਖਿ ਕਢੇ ਜਜਮਾਲੇ ॥**
**੩. ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ**
**ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥**
**੪. ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ**
**ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥**
**੫. ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ**
**ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥**
**੬. ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ**
**ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥**
**੭. ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ**
**ਇਕਿ ਆਪੇ ਵਖਿ ਕਢੈ ਠਗਵਾਲੇ ॥੧॥**

***ਪਦ ਅਰਥ :*** ਜਜਮਾਲੇ—ਜੁਜਮ ਵਾਲੇ, ਕੋੜ੍ਹੀ, ਵੱਖ ਕੀਤੇ ਗਏ, ਕੱਟੇ ਗਏ, ਜਿਨ੍ਹਾਂ 'ਤੇ ਨਿਸ਼ਾਨ ਕੀਤਾ ਗਿਆ ਹੈ ਕਿ ਇਹ ਰੱਦ ਕਰ ਦਿੱਤੇ ਗਏ ਹਨ। ਘਾਲੇ—ਕਰਦਾ ਹੈ। ਸਚਿਆਰ—ਸੱਚ ਦੇ ਵਪਾਰੀ। ਭਲੇਰੇ—ਮੰਦੇ, ਭਰਿਸ਼ਟੇ ਹੋਏ। ਦਯਿ—ਖਸਮ ਵਲੋਂ। ਵੇਰਾਈਅਨਿ—ਵਿਲਾਰੇ ਜਾ ਸਕਦੇ ਹਨ, ਪਰਚਾਏ ਜਾ ਸਕਦੇ ਹਨ। ਬੇਤਾਲੇ—ਬੇਥਵੇ, ਭੂਤ, ਭੂਤਨੇ। ਥਾਇ—ਥਾਂ ਸਿਰ। ਵਥੁ—ਚੀਜ਼। ਨਾਲੇ—ਨਾਲ। ਇਕਿ—ਕਈ ਜੀਵ। ਠਗਵਾਲੇ—ਠੱਗੀ ਕਰਨ ਵਾਲੇ।

***ਅਰਥ :***

**ਪ੍ਰ:** ਸਤਿਗੁਰੂ ਦੀ ਸੇਵਾ ਕਮਾਉਣੀ ਤਾਂ ਬਹੁਤ ਕਠਨ ਹੈ, ਪਰ ਦੱਸੋ, ਕੌਣ ਕਰ ਸਕਦਾ ਹੈ ?

**ਉ:** ੧. ਹੇ ਭਾਈਓ! ਸਤਿਗੁਰੂ ਦੀ ਦੱਸੀ ਹੋਈ ਸੇਵਾ, ਇਹ ਇਕ ਪਵਿੱਤਰ ਕੰਮ ਹੈ। ਪਰ ਹੈ ਇਹ ਕੰਮ ਕਠਨ। ਸੋ ਜਿਸ ਮਨੁੱਖ ਦਾ ਹਿਰਦਾ ਪਵਿੱਤਰ ਹੋਵੇ, ਉਹੋ ਹੀ ਇਸ ਨੂੰ ਕਰ ਸਕਦਾ ਹੈ।

੨. ਹੇ ਸੱਜਣੋ! ਜਿਨ੍ਹਾਂ ਦੇ ਅੰਦਰ ਕਪਟ ਹੈ, ਝੂਠ ਹੈ, ਵਿਕਾਰ ਹੈ, ਉਨ੍ਹਾਂ ਨੂੰ ਸੱਚੇ ਪ੍ਰਭੂ ਨੇ ਕੋੜ੍ਹਿਆਂ ਵਾਂਗ ਆਪ ਹੀ ਗੁਰੂ ਤੋਂ ਅਲੱਗ ਕਰ ਦਿੱਤਾ, ਭਾਵ ਉਹ ਸੇਵਾ ਤੋਂ ਅਲੱਗ ਹੋ ਜਾਂਦੇ ਹਨ, ਨਿਭਦੇ ਨਹੀਂ, ਵਾਹਿਗੁਰੂ ਆਪ ਉਨ੍ਹਾਂ ਨੂੰ ਵਖ ਕੱਢ ਦੇਂਦਾ ਹੈ।

੩. ਪਰ ਜੋ ਸੱਚ ਨੂੰ ਧਾਰਨ ਕਰਨ ਵਾਲੇ ਸਿੱਖ ਹਨ, ਉਹ ਸਤਿਗੁਰੂ ਦੇ ਕੋਲ ਰਹਿ ਕੇ ਸਤਿਗੁਰੂ ਦੀ ਸੇਵਾ ਕਰਨ ਰੂਪ ਕਮਾਈ ਕਰਦੇ ਹਨ, ਉਥੇ ਝੂਠੇ ਪੁਰਖ ਕਿਤੇ ਭੀ ਨਹੀਂ ਲੱਭਦੇ।

੪. ਹੇ ਪਿਆਰੇ! ਜਿਨ੍ਹਾਂ ਲੋਕਾਂ ਨੂੰ ਸਤਿਗੁਰੂ ਦਾ ਆਖਿਆ ਉਪਦੇਸ਼ ਸੁਖਾਂਦਾ ਨਹੀਂ, ਉਨ੍ਹਾਂ ਦੇ ਮੂੰਹ ਕਾਲੇ ਹਨ, ਭੈੜੇ ਤੇ ਭਰਿਸ਼ਟੇ ਹੋਏ ਹਨ, ਉਹ ਰੱਬ ਵਲੋਂ ਗਾਲੇ ਹੋਏ ਫਿਰਦੇ ਹਨ।

੫. ਪਰ ਐ ਮਿੱਤਰੋ! ਦੱਸੋ, ਜਿਨ੍ਹਾਂ ਦੇ ਅੰਦਰ ਪਰਮੇਸ਼ਰ ਦਾ ਪਿਆਰ ਹੀ ਨਹੀਂ ਉਹ ਕਿਤਨਾ ਕੁ ਚਿਰ ਪਰਚਾਏ ਜਾ ਸਕਦੇ ਹਨ ? ਉਨ੍ਹਾਂ ਨੂੰ ਕਦੋਂ ਤਕ ਧੀਰਜ ਦਿੱਤੀ ਜਾ ਸਕਦੀ ਹੈ ? ਉਹ ਮਨਮੁਖ ਤਾਂ ਭੂਤਨਿਆਂ ਵਾਂਗ ਸਦਾ ਭਟਕਣਾ ਵਿਚ ਹੀ ਰਹਿੰਦੇ ਹਨ।

**ਪ੍ਰ:** ਇਸ ਭਟਕਣਾ ਵਲੋਂ ਉਨ੍ਹਾਂ ਦਾ ਬਚਾਅ ਕਿਵੇਂ ਹੋਵੇਗਾ ?

**ਉ:** ੬. ਹੇ ਭਾਈ! ਜੋ ਸਿੱਖ ਸਤਿਗੁਰੂ ਨੂੰ ਆ ਮਿਲਦਾ ਹੈ, ਉਹ ਆਪਣੇ ਮਨ ਨੂੰ ਵਿਕਾਰਾਂ ਵਲੋਂ ਟਿਕਾਣੇ ਰੱਖਦਾ ਹੈ, ਭਾਵ ਉਹ ਨਿਸਚੇ ਵਿਚ ਰਹਿੰਦਾ ਹੈ ਅਤੇ ਨਾਮ ਰੂਪੀ ਵਸਤੂ ਆਪਣੇ ਨਾਲ ਸੰਭਾਲ ਕੇ ਰੱਖਦਾ ਹੈ ਤੇ ਆਪੇ ਵਿਚ ਵਰਤਦਾ ਹੈ, ਆਤਮਿਕ ਅਨੰਦ ਵਿਚ ਰਹਿੰਦਾ ਹੈ।

**ਪ੍ਰ:** ਹਜ਼ੂਰ! ਇਸ ਆਤਮਿਕ ਅਨੰਦ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਲੈਂਦੇ ?

**ਉ:** ੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਜੀਵ ਦੇ ਹੱਥ ਕੁਝ ਵੀ ਨਹੀਂ, ਕਿਉਂਕਿ ਇਕਨਾਂ ਨੂੰ ਆਪ ਹਰੀ ਸਤਿਗੁਰੂ ਨਾਲ ਮਿਲਾਉਂਦਾ ਹੈ ਤੇ ਸੁਖ ਬਖ਼ਸ਼ਦਾ ਹੈ ਅਤੇ ਇਕਨਾਂ ਠੱਗੀ ਕਰਨ ਵਾਲਿਆਂ ਨੂੰ ਵੱਖਰੇ ਕਰ ਦੇਂਦਾ ਹੈ। ਭਾਵ ਸਤਿਗੁਰੂ ਨੂੰ ਮਿਲਣ ਹੀ ਨਹੀਂ ਦੇਂਦਾ।੧।

### ਮ: ੪ ॥

**੧. ਜਿਨਾ ਅੰਦਰਿ ਨਾਮੁ ਨਿਧਾਨੁ ਹਰਿ**
**ਤਿਨ ਕੇ ਕਾਜ ਦਯਿ ਆਦੇ ਰਾਸਿ ॥**
**੨. ਤਿਨ ਚੂਕੀ ਮੁਹਤਾਜੀ ਲੋਕਨ ਕੀ**
**ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥**
**੩. ਜਾਂ ਕਰਤਾ ਵਲਿ ਤਾ ਸਭੁ ਕੋ ਵਲਿ**
**ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥**

**੪. ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ**
**ਸਭਿ ਜਨ ਕਉ ਆਇ ਕਰਹਿ ਰਹਰਾਸਿ॥**
**੫. ਗੁਰ ਪੂਰੇ ਕੀ ਵਡੀ ਵਡਿਆਈ**
**ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ॥**
**੬. ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ**
**ਨਿਤ ਬਖਸੇ ਚੜੈ ਸਵਾਇਆ॥**
**੭. ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ**
**ਸੋ ਕਰਤੈ ਆਪਿ ਪਚਾਇਆ॥**
**੮. ਜਨੁ ਨਾਨਕੁ ਗੁਣ ਬੋਲੈ ਕਰਤੇ ਕੇ**
**ਭਗਤਾ ਨੋ ਸਦਾ ਰਖਦਾ ਆਇਆ॥੨॥**

***ਪਦ ਅਰਥ :*** ਨਿਧਾਨੁ—ਖ਼ਜ਼ਾਨਾ। ਦਯਿ—ਖਸਮ ਨੇ। ਆਦੇ ਰਾਸਿ—ਸਿਰੇ ਚਾੜ੍ਹ ਦਿੱਤੇ। ਅੰਗੁ ਕਰਿ—ਪੱਖ ਕਰ ਕੇ। ਰਹਰਾਸਿ—ਬੇਨਤੀ, ਸਵਾਗਤ, ਸ੍ਰਿਸ਼ਟਾਚਾਰ, ਕੁਸ਼ਲ ਪ੍ਰਸੰਨ; ਨਮਸਕਾਰ। ਗੁਰਿ ਪੂਰੈ—ਪੂਰੇ ਗੁਰੂ ਰਾਹੀਂ। ਨਿਹਚਲੁ—ਅਟੱਲ, ਨਾ ਮੁਕਣ ਵਾਲਾ। ਚੜੈ ਸਵਾਇਆ—ਵਧਦਾ ਜਾਂਦਾ ਹੈ। ਦੇਖਿ ਨ ਸਕੈ—ਵੇਖ ਕੇ ਸਹਾਰ ਨਹੀਂ ਸਕਦਾ। ਕਰਤੇ—ਕਰਤਾਰ ਨੇ। ਪਚਾਇਆ—ਸਾੜਿਆ ਹੈ।

***ਅਰਥ :***

ਪ੍ਰ: ਹਜ਼ੂਰ! ਹਰ ਮਨੁੱਖ ਦੇ ਹਰੇਕ ਕੰਮ ਵਿਚ ਅਧੂਰਾ-ਪਨ ਵੇਖੀਦਾ ਹੈ, ਸੋ ਕਾਰਜ ਦੀ ਸੰਪੂਰਨਤਾ ਲਈ ਕੋਈ ਸਾਧਨ ਦੱਸੋ।

ਉ: ੧. ਹੇ ਸੱਜਣੋ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਅੰਦਰ ਉਸ ਪਰਮੇਸ਼ਰ ਦੇ ਨਾਮ ਦਾ ਖ਼ਜ਼ਾਨਾ ਹੈ, ਪ੍ਰਭੂ ਨੇ ਉਨ੍ਹਾਂ ਦੇ ਹਰ ਕੰਮ ਨੂੰ ਰਾਸ ਕਰ ਦਿੱਤਾ ਹੈ, ਭਾਵ ਹਰ ਕੰਮ ਨੂੰ ਸਿਰੇ ਚਾੜ੍ਹ ਦਿੱਤਾ ਹੈ।

ਪ੍ਰ: ਉਨ੍ਹਾਂ ਦੀ ਪਛਾਣ ਕੀ ਹੈ?

ਉ: ੨. (ਉਨ੍ਹਾਂ ਦੀ ਵੱਡੀ ਪਛਾਣ ਕੇਵਲ ਇਕੋ ਹੀ ਹੈ ਕਿ) ਉਨ੍ਹਾਂ ਦੇ ਅੰਦਰੋਂ ਲੋਕਾਂ ਦੀ ਮੁਥਾਜੀ ਚੁਕ ਜਾਂਦੀ ਹੈ, (ਭਾਵ ਉਨ੍ਹਾਂ ਨੂੰ ਹੁਣ ਕਿਸੇ ਬੰਦੇ ਦੀ ਮੁਥਾਜੀ ਕਰਨ ਦੀ ਜ਼ਰੂਰਤ ਨਹੀਂ ਰਹਿ ਜਾਂਦੀ), ਕਿਉਂਕਿ ਪ੍ਰਭੂ ਉਨ੍ਹਾਂ ਦਾ ਪੱਖ ਕਰ ਕੇ ਸਦਾ ਹੀ ਉਨ੍ਹਾਂ ਦੇ ਅੰਗ-ਸੰਗ ਰਹਿੰਦਾ ਹੈ।

ਪ੍ਰ: ਹਜ਼ੂਰ! ਉਨ੍ਹਾਂ ਦੇ ਕਿਸੇ ਦੀ ਮੁਥਾਜੀ ਨਾ ਕਰਨ ਦਾ ਅਸਲ ਕਾਰਨ ਕੀ ਹੈ?

ਉ: ੩. ਹੇ ਪਿਆਰੇ! ਵੱਡਾ ਕਾਰਨ ਤਾਂ ਇਹੋ ਹੈ ਕਿ ਜਦੋਂ ਕਰਤਾਰ ਵਲ ਹੋਵੇ ਭਾਵ ਪੱਖ ਕਰਨ ਵਾਲਾ ਹੋਵੇ ਤਾਂ ਸਭ ਕੋਈ ਉਸ ਦੇ ਵਲ ਹੋ ਜਾਂਦਾ ਹੈ, ਤਾਂ ਸਾਰੇ ਹੀ ਲੋਕ ਉਸ ਦੇ ਦਰਸ਼ਨ ਕਰ ਕੇ ਉਸ ਨੂੰ ਸ਼ਾਬਾਸ਼-ਸ਼ਾਬਾਸ਼ ਕਰਨ ਲੱਗ ਪੈਂਦੇ ਹਨ, ਕਿਉਂਕਿ ਜਦੋਂ ਸਿਰਜਨਹਾਰ ਆਪ ਉਨ੍ਹਾਂ ਦਾ ਪੱਖ ਕਰਦਾ ਹੈ ਤਾਂ ਇਹ ਨਿਯਮ ਹੈ ਕਿ ਹਰ ਕਿਸੇ ਨੇ ਉਸ ਦਾ ਪੱਖ ਕਰਨਾ ਹੋਇਆ।

ਪ੍ਰ: ਪਾਤਸ਼ਾਹ ਲੋਕ ਤਾਂ ਉਸ ਦੇ ਅੱਗੇ ਨਹੀਂ ਨਿਉਂਦੇ ਹੋਣਗੇ, ਕਿਉਂਕਿ ਉਹ ਮਾਨੀ ਲੋਕ ਤਾਂ ਸਾਰਿਆਂ ਨੂੰ ਆਪਣੇ ਹੀ ਅੱਗੇ ਨਿਵਾਇਆ ਕਰਦੇ ਹਨ?

ਉ: ੪. ਹੇ ਭਾਈਓ! ਇਹ ਗੱਲ ਨਹੀਂ, ਕੀ ਸ਼ਾਹ ਤੇ ਕੀ ਪਾਤਸ਼ਾਹ ਸਾਰੇ ਹੀ ਉਸ ਪਿਆਰੇ ਵਾਹਿਗੁਰੂ ਦੇ ਨਿਵਾਜ਼ੇ ਹੋਏ ਅੱਗੇ ਨਮਸਕਾਰ ਕਰਦੇ ਹਨ, ਮੱਥੇ ਟੇਕਦੇ ਹਨ। ਕਿਉਂਕਿ ਇਹ ਸਾਰੇ ਸ਼ਾਹ ਪਾਤਸ਼ਾਹ ਸਭ ਹਰੀ ਦੇ ਹੀ ਬਣਾਏ ਹੋਏ ਹਨ। ਦੱਸੋ, ਇਹ ਪ੍ਰਭੂ ਦੇ ਦਾਸ ਤੋਂ ਕਿਵੇਂ ਆਕੀ ਹੋ ਸਕਦੇ ਹਨ?

ਪ੍ਰ: ਹਜ਼ੂਰ! ਲੋਕ ਤਾਂ ਸਾਰੇ ਹੀ ਪਾਤਸ਼ਾਹਾਂ ਨੂੰ ਹੀ ਵੱਡਾ ਕਹਿੰਦੇ ਸੁਣੀਦੇ ਹਨ, ਪਰ ਆਪ ਸਭ ਤੋਂ ਵੱਡਾ ਕਿਸ ਨੂੰ ਕਹਿੰਦੇ ਹੋ?

ਉ: ੫. ਹੇ ਮਿੱਤਰੋ! ਵੱਡੇ ਪਾਤਸ਼ਾਹ ਨਹੀਂ ਹਨ, ਵੱਡੀ ਵਡਿਆਈ ਤਾਂ ਕੇਵਲ ਸਤਿਗੁਰੂ ਦੀ ਹੀ ਹੈ, ਜਿਸ ਦੀ ਮਿਹਰ ਦਾ ਸਦਕਾ ਹਰੀ ਦੇ ਦਾਸ ਦਾ ਆਦਰ ਪਾਤਸ਼ਾਹਾਂ ਦੇ ਸਮੇਤ ਸਾਰੇ ਹੀ ਲੋਕ ਕਰਦੇ ਹਨ ਅਤੇ ਉਹ ਸੇਵਕ ਵੱਡੇ ਹਰੀ ਦੀ ਸੇਵਾ ਕਰ ਕੇ ਅਤੁੱਲ ਸੁਖ ਪਾਉਂਦਾ ਹੈ।

ਪ੍ਰ: ਸੇਵਕ ਨੂੰ ਨਾਮ ਦੀ ਦਾਤ ਕਿਵੇਂ ਪ੍ਰਾਪਤ ਹੋਈ ਹੈ?

ਉ: ੬. ਹੇ ਪਿਆਰੇ! ਇਹ ਨਾਮ ਦੀ ਦਾਤ ਤਾਂ ਆਪਣੇ ਸੇਵਕ ਨੂੰ ਪ੍ਰਭੂ ਨੇ ਆਪ ਹੀ ਬਖ਼ਸ਼ੀ ਹੈ, ਪਰ ਬਖ਼ਸ਼ੀ ਪੂਰੇ ਸਤਿਗੁਰੂ ਦੇ ਰਾਹੀਂ। ਇਹ ਹੁਣ ਬਖ਼ਸ਼ਸ਼ ਮੁੱਕਦੀ ਨਹੀਂ, ਕਿਉਂਕਿ ਉਹ ਪ੍ਰਭੂ ਸਦਾ ਹੀ ਬਖ਼ਸ਼ਸ਼ ਕਰੀ ਜਾਂਦਾ ਹੈ ਅਤੇ ਉਹ ਦਾਨ ਦਿਨੋਂ ਦਿਨ ਵਧਦਾ ਹੀ ਰਹਿੰਦਾ ਹੈ। ਭਾਵ ਉਹ ਦਾਨ ਹੁਣ ਹੋਰਨਾਂ ਨੂੰ ਬਖ਼ਸ਼ਿਆ ਹੋਇਆ ਘਟਦਾ ਨਹੀਂ।

ਪ੍ਰ: ਸਾਈਂ ਜੀ! ਕਈ ਨਿੰਦਕ ਲੋਕ ਗੁਰਮੁਖਾਂ ਦੀ ਵਡਿਆਈ ਹੁੰਦੀ ਦੇਖ ਕੇ ਸਹਾਰ ਨਹੀਂ ਸਕਦੇ, ਸੜਦੇ ਹੀ ਰਹਿੰਦੇ ਹਨ, ਕੀ ਉਨ੍ਹਾਂ ਨੂੰ ਕੋਈ ਸਜ਼ਾ ਮਿਲੇਗੀ?

ਉ: ੭. (ਹਾਂ ਜ਼ਰੂਰ, ਹੇ ਭਾਈ! ਯਾਦ ਰਖੋ, ਜੇ) ਕੋਈ ਨਿੰਦਕ ਹਰੀ ਦੇ ਸੇਵਕਾਂ ਦੀ ਵਡਿਆਈ ਹੁੰਦੀ ਵੇਖ ਕੇ ਜਰ ਨਹੀਂ ਸਕਦਾ, ਭਾਵ ਵੇਖ-ਵੇਖ ਸੜਦਾ ਹੈ, ਉਸ ਨੂੰ ਤਾਂ ਜਾਣੋ ਕਰਤਾਰ ਨੇ ਆਪ ਹੀ ਈਰਖਾ ਦੀ ਅੱਗ ਵਿਚ ਪਾ ਕੇ ਸਾੜਿਆ ਹੈ, ਨਾਸ ਕੀਤਾ ਹੈ, ਦੁਖੀ ਕੀਤਾ ਹੈ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਮੈਂ ਤਾਂ ਉਸ ਸਿਰਜਨਹਾਰ ਦੇ ਸਦਾ ਹੀ ਗੁਣ ਗਾਉਂਦਾ ਹਾਂ, ਜੋ ਆਪਣੇ ਭਗਤਾਂ ਦੀ ਆਪ ਸਦਾ ਹੀ ਰਾਖੀ ਕਰਦਾ ਆਇਆ ਹੈ।੨।

**ਪਉੜੀ॥**

**੧. ਤੂ ਸਾਹਿਬੁ ਅਗਮ ਦਇਆਲੁ ਹੈ**
**ਵਡ ਦਾਤਾ ਦਾਣਾ॥**
**੨. ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨ ਆਵਈ**
**ਤੂਹੈਂ ਸੁਘੜੁ ਮੇਰੈ ਮਨਿ ਭਾਣਾ॥**
**੩. ਮੋਹੁ ਕੁਟੰਬੁ ਦਿਸਿ ਆਵਦਾ**
**ਸਭੁ ਚਲਣਹਾਰਾ ਆਵਣ ਜਾਣਾ॥**
**੪. ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ**
**ਸੇ ਕੂੜਿਆਰ ਕੂੜਾ ਤਿਨ ਮਾਣਾ॥**

**੫. ਨਾਨਕ ਸਚੁ ਧਿਆਇ ਤੂ**
**ਬਿਨੁ ਸਚੇ ਪਚਿ ਪਚਿ ਮੁਏ ਅਜਾਣਾ ॥੧੦॥**

***ਪਦ ਅਰਥ :*** ਅਗਮ—ਅ+ਗਮ—ਜਿਸ ਤਕ ਪਹੁੰਚ ਨਾ ਹੋ ਸਕੇ। ਦਾਣਾ—ਦਾਨਾ, ਸਿਆਣਾ। ਸੁਘੜੁ—ਸੋਹਣੀ ਘਾੜਤ ਘੜਨ ਵਾਲਾ, ਸੁਚੱਜਾ। ਹੋਰਤੁ—ਹੋਰ ਥਾਂ। ਚਲਣਹਾਰਾ—ਚਲੇ ਜਾਣ ਵਾਲਾ, ਨਾਸ਼ਵਾਨ। ਆਵਣ ਜਾਣਾ—ਜਨਮ ਮਰਨ ਦੇਣ ਵਾਲਾ। ਪਚਿ ਪਚਿ—ਸੜ-ਸੜ ਕੇ।

***ਅਰਥ :***

ਪ੍ਰ: ਉਸ ਦੀ ਮਹਿਮਾ ਕਿਵੇਂ ਕੀਤੀ ਜਾਵੇ ?

ਉ: ੧. ਹੇ ਭਾਈ ! ਇਉਂ ਅਰਦਾਸ ਕਰ ਕਿ ਹੇ ਪ੍ਰਭੂ ! ਤੂੰ ਸਭ ਕੁਝ ਦਾ ਮਾਲਕ ਹੈਂ ਤੇ ਜੀਵਾਂ ਦੀ ਸਮਝ ਤੋਂ ਪਰ੍ਹੇ ਹੈਂ, ਵੱਡਾ ਦਾਤਾ ਤੇ ਸਿਆਣਾ ਹੈਂ, ਦਿਆਲੂ ਹੈਂ।

੨. ਮੈਨੂੰ ਤੇਰੇ ਜੇਡਾ ਵੱਡਾ ਹੋਰ ਕੋਈ ਨਜ਼ਰ ਹੀ ਨਹੀਂ ਆਉਂਦਾ, ਤੂੰ ਹੀ ਸੁਚੱਜਾ ਮੇਰੇ ਮਨ ਵਿਚ ਪਿਆਰਾ ਲੱਗਾ ਹੈਂ।

੩. ਇਹ ਜੋ ਮੋਹ ਰੂਪ ਪਰਵਾਰ ਨਜ਼ਰ ਆਉਂਦਾ ਹੈ, ਇਹ ਸਭ ਨਾਸ਼ਵਾਨ ਹੈ ਅਤੇ ਸੰਸਾਰ ਵਿਚ ਜੰਮਣ ਮਰਨ ਦਾ ਕਾਰਨ ਬਣਦਾ ਹੈ।

੪. ਇਸ ਕਰ ਕੇ ਸੱਚੇ ਹਰੀ ਤੋਂ ਬਿਨਾਂ ਜੋ ਮਨੁੱਖ ਕਿਸੇ ਹੋਰ ਨਾਲ ਮਨ ਜੋੜਦੇ ਹਨ, ਉਹ ਜਾਣੋ ਝੂਠ ਦੇ ਵਪਾਰੀ ਹਨ, ਇਸ 'ਤੇ ਮਾਣ ਕਰਨਾ ਉਨ੍ਹਾਂ ਦਾ ਸਭ ਝੂਠਾ ਹੈ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਨਾ ! ਤੂੰ ਉਸ ਸੱਚੇ ਪ੍ਰਭੂ ਦਾ ਸਿਮਰਨ ਕਰ, ਕਿਉਂਕਿ ਸੱਚੇ ਤੋਂ ਸੱਖਣੇ ਰਹਿ ਕੇ ਮੂਰਖ ਜੀਵ ਦੁਖੀ ਹੁੰਦੇ ਤੇ ਸੜਦੇ ਕੁੜ੍ਹਦੇ ਮਰਦੇ ਹਨ।੧੦।

***ਭਾਵਾਰਥ :*** ਇਸ ਪਉੜੀ ਵਿਚ ਅਰਦਾਸ ਹੈ। ਸਨਮੁਖ ਹੋ ਦੱਸਿਆ ਹੈ ਕਿ ਇਨ੍ਹਾਂ ਸਾਰੇ ਰਿਸ਼ਤੇਦਾਰਾਂ ਦਾ ਮੋਹ ਫਨਾਹ ਰੂਪ ਹੈ। ਇਹ ਪ੍ਰਵਾਰ ਦਾ ਮੋਹ, ਮੋਹ ਕਰਨ ਵਾਲੇ ਨੂੰ ਜਨਮ ਮਰਨ ਵਿਚ ਰੱਖਦਾ ਹੈ, ਇਸ ਲਈ ਸੱਚੇ ਵਾਹਿਗੁਰੂ ਨਾਲ ਪਿਆਰ ਪਾਇਆਂ ਉਹ ਜਨਮ ਮਰਨ ਤੋਂ ਬਚਾ ਕੇ ਭਾਵ ਸਦਾ ਲਈ ਅਮਰ ਕਰਦਾ ਹੈ।

ਪਹਿਲੇ ਸਲੋਕਾਂ ਵਿਚ ਦੱਸ ਆਏ ਹਨ ਕਿ ਜੋ ਲੋਕ ਸਤਿਗੁਰੂ ਨੂੰ ਕਪਟ ਨਾਲ ਮਿਲੇ ਹਨ, ਉਹ ਝੂਠੇ ਹਨ ਤੇ ਝੂਠੇ ਮਾਣ ਵਾਲੇ ਹਨ। ਇਸ ਲਈ ਜੋ ਸਤਿਗੁਰੂ ਦੀ ਸ਼ਰਨ ਵਿਚ ਆਵੇ ਅਤੇ ਨਿਰਮਲ ਚਿੱਤ ਨਾਲ ਆਵੇ, ਉਹ ਸਫਲ ਹੁੰਦਾ ਹੈ। ਛਲ ਫ਼ਰੇਬ ਨਾਲ ਆਇਆ ਬਹੁਤ ਚਿਰ ਛੁਪਿਆ ਨਹੀਂ ਰਹਿ ਸਕਦਾ। ਆਖ਼ਰ ਉਸ ਦੇ ਝੂਠ ਦਾ ਪੜਦਾ ਉਘੜ ਜਾਂਦਾ ਹੈ। ਨਿਰਮਲ ਚਿੱਤ ਨਾਲ ਸੇਵਾ ਕਰਨ ਵਾਲੇ ਸੇਵਕ ਦੇ ਅੰਦਰ ਨਾਮ ਦਾ ਅਮੁੱਕ ਖ਼ਜ਼ਾਨਾ ਪ੍ਰਗਟ ਹੋ ਜਾਂਦਾ ਹੈ, ਜੋ ਅਧਿਕਾਰੀਆਂ ਨੂੰ ਖ਼ਰਚਦਿਆਂ ਭੀ ਕਦੇ ਮੁੱਕਦਾ ਨਹੀਂ।

**ਸੰਪ੍ਰਦਾਈ ਸੁਜਾਨ ਗਿਆਨੀ ਇਸ ਸ਼ਬਦ ਦੀ ਇਸ ਤਰ੍ਹਾਂ ਉਥਾਨਕਾ ਲਿਖਦੇ ਹਨ :**

ਜਿਥੇ ਗੋਇੰਦਵਾਲ ਸਾਹਿਬ ਅਸਥਾਨ ਵੱਸਿਆ ਹੈ, ਇਹ ਜ਼ਮੀਨ ਗੋਂਦੇ ਖਤ੍ਰੀ ਨੇ ਝੂਠੀ ਕਸਮ ਚੁੱਕ ਕੇ ਉਦਾਲੇ ਦੇ ਨਗਰਾਂ ਦੀ ਕਬਜ਼ਾ ਕਰ ਲਈ ਸੀ। ਇਸ ਅਧਰਮ ਕਰ ਕੇ ਇਥੇ ਭੂਤ ਰਹਿਣ ਲਗ ਗਏ ਸਨ, ਜਿਸ ਕਰ ਕੇ ਭੂਤ ਇਹ ਨਗਰ ਨਹੀਂ ਸੀ ਵੱਸਣ ਦੇਂਦੇ। ਦਿਨ ਨੂੰ ਤਿਆਰ ਹੋਏ ਕੋਠੇ ਰਾਤ ਨੂੰ ਸਾਰੇ ਹੀ ਗਿਰਾ ਜਾਂਦੇ ਸਨ। ਤਾਂ ਗੋਂਦਾ ਖਡੂਰ ਜਾਇਕੇ ਗੁਰੂ ਅੰਗਦ ਸਾਹਿਬ ਜੀ ਨੂੰ ਬੇਨਤੀ ਕਰ ਕੇ ਅਮਰ ਦਾਸ ਜੀ ਨੂੰ ਲੈ ਆਇਆ, ਜਿਸ ਦਾ ਸਦਕਾ ਭੂਤ ਭੱਜ ਗਏ, ਸ਼ਹਿਰ ਵੱਸ ਗਿਆ, ਬਾਉਲੀ ਸਾਹਿਬ ਤੀਰਥ ਭੀ ਤਿਆਰ ਹੋ ਗਿਆ। ਦੇਸ਼ ਦਿਸੰਤਰਾਂ ਤੋਂ ਸੰਗਤਾਂ ਆਉਂਦੀਆਂ ਤੇ ਪੂਜਾ ਆਦਿ ਚੜ੍ਹਤ ਚੜ੍ਹਾਉਂਦੀਆਂ। ਪੂਜਾ ਆਉਂਦੀ ਦੇਖਕੇ ਮਲਕੀਅਤ ਦੇ ਦਾਵ੍ਹੇ ਕਰ ਕੇ, ਇਸ ਦੇ ਬੇਟੇ ਹਿੱਸਾ ਮੰਗਣ ਲਗੇ। ਇਨ੍ਹਾਂ ਨੇ ਅਕਬਰ ਪਾਸ ਦਿੱਲੀ ਵਿਚ ਜਾ ਪੁਕਾਰ ਕੀਤੀ ਅਤੇ ਇਨ੍ਹਾਂ ਦਾ ਪ੍ਰੋਹਤ ਜਿਸ ਦੀ ਸੰਗਿਆ ਤਪਾ ਸੀ, ਉਹ ਭੀ ਗੁਰੂ ਅਮਰ ਦਾਸ ਜੀ ਦੇ ਨਾਲ ਵਿਰੋਧ ਕਰਨ ਲੱਗਾ। ਇਸ ਨੇ ਬਾਉਲੀ ਸਾਹਿਬ ਦੀ ਚੱਠ ਦਾ ਨਿਉਤਾ ਨਾ ਮੰਨਿਆ ਤਾਂ ਗੁਰੂ ਜੀ ਨੇ ਬ੍ਰਾਹਮਣਾਂ ਪ੍ਰਤੀ ਪਹਿਲੈ ਤਾਂ ਇਕ ਰੁਪਇਆ ਕਿਹਾ। ਫਿਰ ਇਕ ਮੋਹਰ ਦਖਣਾ ਸੁਣਾ ਦਿੱਤੀ ਤਾਂ ਇਸ ਦਾ ਮਨ ਲਲਚਾਇਆ। ਤਿਸ ਪ੍ਰਥਾਇ ਇਹ ਸ਼ਬਦ ਉਚਾਰਦੇ ਹਨ, ਜੋ ਸਾਰਿਆਂ ਨੂੰ ਉਪਦੇਸ਼ ਹੈ :

**ਸਲੋਕ ਮ: ੪ ॥**

**੧. ਅਗੋ ਦੇ ਸਤ ਭਾਉ ਨ ਦਿਚੈ**
**ਪਿਛੋ ਦੇ ਆਖਿਆ ਕੰਮਿ ਨ ਆਵੈ ॥**
**੨. ਅਧ ਵਿਚਿ ਫਿਰੈ ਮਨਮੁਖੁ ਵੇਚਾਰਾ**
**ਗਲੀ ਕਿਉ ਸੁਖੁ ਪਾਵੈ ॥**
**੩. ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ**
**ਸੁ ਕੂੜੀ ਆਵੈ ਕੂੜੀ ਜਾਵੈ ॥**
**੪. ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ**
**ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥**
**੫. ਤਾ ਅਪਿਉ ਪੀਵੈ ਸਬਦੁ ਗੁਰ ਕੇਰਾ**
**ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥**
**੬. ਸਦਾ ਅਨੰਦਿ ਰਹੈ ਦਿਨੁ ਰਾਤੀ**
**ਜਨ ਨਾਨਕ ਅਨਦਿਨੁ ਹਰਿ ਗੁਣ ਗਾਵੈ ॥੧॥**

***ਪਦ ਅਰਥ :*** ਅਗੋ ਦੇ—ਪਹਿਲਾਂ। ਸਤ ਭਾਉ—ਆਦਰ। ਅਧ ਵਿਚਿ—ਦੁਚਿੱਤੇ-ਪਨ ਵਿਚ। ਕੂੜੀ—ਝੂਠ ਮੂਠ ਹੀ, ਲੋਕਾ-ਚਾਰੀ ਹੀ। ਦਿਚੈ—ਦਿੱਤਾ ਜਾਏ। ਪਿਛੋ ਦੇ—ਸਮਾਂ ਬੀਤ ਜਾਣ 'ਤੇ। ਅਪਿਉ—ਅੰਮ੍ਰਿਤ, ਜੀਵਨ ਦਾਨ ਦੇਣ ਵਾਲਾ ਨਾਮ-ਜਲ। ਕੇਰਾ—ਦਾ। ਅਨੰਦਿ—ਅਨੰਦ ਵਿਚ।

***ਅਰਥ :***

ਪ੍ਰ: ਸਾਈਂ ਜੀ ! ਜੇ ਕਦੀ ਗੁਰੂ ਦੇ ਬਚਨਾਂ ਨੂੰ ਆਦਰ ਨਾ ਦਿੱਤਾ ਜਾਏ ਤੇ ਪਿੱਛੋਂ ਕੇਵਲ ਮੂੰਹੋਂ ਪਿਆਰ ਜਣਾਉਣ ਦਾ ਵੀ ਕੋਈ ਲਾਭ ਹੈ ?

ਉ: ੧. ਹੇ ਭਾਈਓ ! ਜੋ ਮਨੁੱਖ ਪਹਿਲੋਂ ਤਾਂ ਗੁਰੂ ਦੇ ਆਖੇ ਬਚਨਾਂ ਨੂੰ ਆਦਰ ਨਹੀਂ ਕਰਦਾ, ਭਾਵ ਸੱਚਾ ਪਿਆਰ ਨਹੀਂ ਕਰਦਾ, ਤਾਂ ਫਿਰ ਪਿੱਛੋਂ ਦਾ ਪਿਆਰ, ਭਾਵ ਕੇਵਲ ਮੂੰਹੋਂ ਜਣਾਇਆ ਹੋਇਆ ਕਿਸੇ ਵੀ ਕੰਮ ਨਹੀਂ ਆਉਂਦਾ। ਉਸ ਦਾ ਕੋਈ ਲਾਭ ਨਹੀਂ ਹੈ।

੨. ਉਹ ਅਭਾਗਾ ਮਨਮੁਖ ਵਿਚਾਰਾ ਅੱਧਵਾਟੇ ਹੀ ਪਿਆ ਰੁਲਦਾ ਫਿਰਦਾ ਹੈ; ਦੱਸੋ, ਉਹ ਕੇਵਲ ਗੱਲਾਂ ਨਾਲ ਹੀ, ਕਿਵੇਂ ਸੁਖ ਪਾਵੇਗਾ ?

੩. ਹੇ ਮਿੱਤਰੋ ! ਜਿਸ ਦੇ ਹਿਰਦੇ ਅੰਦਰ ਸਤਿਗੁਰੂ ਦਾ ਪਿਆਰ ਹੀ ਨਹੀਂ, ਉਹ ਲੋਕਾਚਾਰੀ ਗੁਰੂ ਦਰ 'ਤੇ ਆਉਂਦਾ ਜਾਂਦਾ ਤਾਂ ਹੈ, ਪਰ ਨਿਸਚਾ ਕਰੋ, ਉਸ ਦਾ ਆਉਣਾ ਵੀ ਵਿਅਰਥ ਹੈ ਤੇ ਜਾਣਾ ਭੀ ਫ਼ਜ਼ੂਲ।

ਪ੍ਰ: ਕੀ, ਐਹੋ ਜਿਹੇ ਬੰਦੇ ਦਾ ਕਿਵੇਂ ਉਧਾਰ ਵੀ ਹੋ ਸਕੇਗਾ ?

ਉ: ੪. ਹੇ ਪਿਆਰੇ ! ਜੇ ਕਦੇ ਮੇਰਾ ਸਿਰਜਨਹਾਰ ਪ੍ਰਭੂ ਕਿਰਪਾ ਕਰ ਦੇਵੇ ਤਾਂ ਫਿਰ ਉਸ ਮਨੁੱਖ ਨੂੰ ਭੀ ਨਜ਼ਰ ਆ ਜਾਂਦਾ ਹੈ ਕਿ ਸਤਿਗੁਰੂ ਤਾਂ ਪਾਰਬ੍ਰਹਮ ਦਾ ਹੀ ਸਰੂਪ ਹੈ।

੫. ਤਾਂ ਫਿਰ ਉਹ ਸਤਿਗੁਰੂ ਦਾ ਸ਼ਬਦ ਰੂਪ ਅੰਮ੍ਰਿਤ ਪੀਂਦਾ ਹੈ, ਉਹ ਇਸ ਤਰ੍ਹਾਂ ਆਪਣਾ ਝੋਰਾ, ਚਿੰਤਾ ਤੇ ਭਟਕਣਾ ਸਭ ਮੁਕਾ ਲੈਂਦਾ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਮਨੁੱਖ ਹਰ ਰੋਜ਼ ਹੀ ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਉਹ ਦਿਨ ਰਾਤ ਸੁਖ ਵਿਚ ਰਹਿੰਦਾ ਹੈ।੧।

**ਮ: ੪ ॥**

**੧. ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**੨. ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**
**੩. ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**੪. ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**
**੫. ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ**
**ਸੋ ਗੁਰਸਿਖੁ ਗੁਰੂ ਮਨਿ ਭਾਵੈ ॥**
**੬. ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ**
**ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**
**੭. ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥**

***ਪਦ ਅਰਥ :*** ਭਲਕੇ—ਨਿੱਤ ਸਵੇਰੇ। ਅੰਮ੍ਰਿਤ ਸਰਿ—ਨਾਮ ਰੂਪ ਅੰਮ੍ਰਿਤ ਦੇ ਸਰੋਵਰ ਵਿਚ। ਉਪਦੇਸਿ—ਉਪਦੇਸ਼ ਰਾਹੀਂ। ਕਿਲਵਿਖ—ਪਾਪ। ਸਾਸਿ—ਸੁਆਸ ਨਾਲ। ਗਿਰਾਸਿ—ਗਿਰਾਹੀ ਨਾਲ।

***ਅਰਥ :***

ਪ੍ਰ: ਐ ਗੁਰਦੇਵ ਜੀਉ ! ਜੋ ਆਪਣੇ ਆਪ ਨੂੰ ਸਿੱਖ ਅਖਵਾਉਣ ਦਾ ਦਾਅਵਾ ਕਰਦਾ ਹੈ, ਉਸ ਦੀ ਅਸਲੀ ਸੱਚੀ ਰਹਿਣੀ ਕਿਹੋ ਜੇਹੀ ਹੋਣੀ ਚਾਹੀਦੀ ਹੈ ?

ਉ: ੧. (ਹੇ ਮਿੱਤਰੋ ਸੁਣੋ ! ਜੋ ਆਪ ਨੂੰ) ਸੱਚੇ ਗੁਰੂ ਦਾ ਸਿੱਖ ਸਦਾਵੇ, ਉਸ ਨੂੰ ਚਾਹੀਦਾ ਹੈ ਕਿ ਉਹ ਹਰ ਰੋਜ਼ ਸਵੇਰੇ ਉੱਠ ਕੇ ਹਰੀ ਦਾ ਨਾਮ ਧਿਆਵੇ।

੨. (ਫਿਰ ਉਸ ਨੂੰ ਚਾਹੀਦਾ ਹੈ ਕਿ ਉਹ) ਸਵੇਰੇ ਬੜੀ ਤੜਕੇ ਉੱਠ ਕੇ ਉੱਦਮ ਕਰੇ (ਭਾਵ ਜਾਗ ਉਠੇ ਤੇ) ਇਸ਼ਨਾਨ ਕਰ ਲਵੇ, ਤਾਂ ਫਿਰ ਅੰਮ੍ਰਿਤ ਦੇ ਸਰੋਵਰ ਨਾਮ-ਜਲ ਵਿਚ ਨ੍ਹਾਵੇ।

੩. ਫਿਰ ਸਤਿਗੁਰੂ ਦੇ ਉਪਦੇਸ਼ ਦੁਆਰਾ ਨਾਮ ਜੋ ਹਰਿ ਹਰਿ ਦਾ ਜਾਪ ਹੈ, ਉਸ ਨੂੰ ਜਪੇ, ਤਾਂ ਫਿਰ ਇਸ ਤਰ੍ਹਾਂ ਉਸ ਦੇ ਸਾਰੇ ਪਾਪ ਤੇ ਵਿਕਾਰ ਲਹਿ ਜਾਂਦੇ ਹਨ।

੪. ਫਿਰ ਜਦੋਂ ਦਿਨ ਚੜ੍ਹੇ ਤਾਂ ਸਤਿਗੁਰੂ ਜੀ ਦੀ ਬਾਣੀ ਦਾ ਕੀਰਤਨ ਗਾਵੇ ਅਤੇ ਦਿਨ ਭਰ ਵਿਚ ਬਹਿੰਦਿਆਂ ਉਠਦਿਆਂ (ਭਾਵ ਕੰਮ-ਕਾਰ ਕਰਦਿਆਂ) ਹਰੀ-ਪ੍ਰਭੂ ਦਾ ਨਾਮ ਸਿਮਰੇ।

੫. (ਗੱਲ ਕੀ, ਇਸ ਤਰ੍ਹਾਂ) ਜੋ ਹਰ ਸੁਆਸ ਤੇ ਹਰ ਗਿਰਾਸ ਲੈਣ ਵੇਲੇ ਮੇਰੇ (ਹਰਿ ਹਰਿ) ਵਾਹਿਗੁਰੂ ਨੂੰ ਧਿਆਉਂਦਾ ਹੈ, ਉਹ ਗੁਰੂ ਦਾ ਸਿੱਖ ਗੁਰੂ ਦੇ ਮਨ ਨੂੰ ਭਾਉਂਦਾ ਹੈ। ਭਾਵ ਉਹ ਗੁਰੂ ਦੇ ਦਰ ਕਬੂਲਿਆ ਜਾਂਦਾ ਹੈ।

੬. ਹੇ ਪਿਆਰੇ ! ਜਿਸ ਸਿੱਖ 'ਤੇ ਉਹ ਮੇਰਾ ਪਿਆਰਾ ਸੁਆਮੀ ਪ੍ਰਸੰਨ ਹੁੰਦਾ ਹੈ, ਉਸੇ ਗੁਰਸਿੱਖ ਨੂੰ ਗੁਰੂ ਸਿਖਿਆ ਦੇਂਦਾ ਹੈ (ਭਾਵ ਉਪਦੇਸ਼ ਲੈਣ ਦਾ ਭੀ ਉਹੋ ਹੱਕਦਾਰ ਹੈ)।

ਪ੍ਰ: ਸਾਈਂ ਜੀ ! ਅਜੇਹੇ ਸਿੱਖ ਲਈ ਤੁਹਾਡੇ ਮਨ ਵਿਚ ਕਿਤਨਾ ਕੁ ਸਤਿਕਾਰ ਹੈ ?

ਉ: ੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ ! ਮੈਂ ਦਾਸ ਤਾਂ ਉਸ ਗੁਰਸਿੱਖ ਦੇ ਚਰਨਾਂ ਦੀ ਧੂੜੀ ਮੰਗਦਾ ਹਾਂ, ਜੋ ਆਪ ਨਾਮ ਜਪਦਾ ਹੈ ਤੇ ਹੋਰਨਾਂ ਨੂੰ ਭੀ ਪਰਮੇਸ਼ਰ ਦਾ ਨਾਮ ਜਪਾਉਂਦਾ ਹੈ।੨।

**ਪਉੜੀ ॥**

**੧. ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥**
**੨. ਜੋ ਮਨਿ ਚਿਤਿ ਇਕੁ ਅਰਾਧਦੇ**
**ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥**
**੩. ਤੁਧੁਨੋ ਸਭ ਧਿਆਇਦੀ**
**ਸੇ ਥਾਇ ਪਏ ਜੋ ਸਾਹਿਬ ਲੋੜੇ ॥**
**੪. ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ**
**ਸੇ ਮੁਏ ਮਰਿ ਜੰਮੇ ਕੋੜ੍ਹੇ ॥**
**੫. ਓਇ ਹਾਜਰੁ ਮਿਠਾ ਬੋਲਦੇ**
**ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥**
**੬. ਮਨਿ ਖੋਟੇ ਦਯਿ ਵਿਛੋੜੇ ॥੧੧॥**

***ਪਦ ਅਰਥ :*** ਬਰਕਤਿ—ਕਮਾਈ। ਬਰਕਤਿ ਖਾਹਿ—ਕਮਾਈ ਖਾਂਦੇ ਹਨ, ਭਾਵ ਉਨ੍ਹਾਂ ਦਾ ਸਦਕਾ ਹੋਰ ਭੀ ਨਾਮ ਸਿਮਰਦੇ ਹਨ। ਦਯਿ—ਪ੍ਰੇਰਕ, ਪਰਮੇਸ਼ਰ।

**ਅਰਥ :**

**ਪ੍ਰ:** ਹਜ਼ੂਰ! ਜੋ ਲੋਕ ਸਾਰੇ ਜਗਤ ਵਿਚ ਉਸ ਵਾਹਿਗੁਰੂ ਨੂੰ ਸਿਮਰਦੇ ਵੇਖੇ ਜਾਂਦੇ ਹਨ, ਕੀ ਇਹ ਸਾਰੇ ਹੀ ਰੱਬੀ ਦਰ ਵਿਚ ਕਬੂਲੇ ਜਾਣਗੇ ?

**ਉ:** ਪਰਮੇਸ਼ਰ ਦੇ ਸਨਮੁਖ ਹੋ ਉਚਾਰਨ ਕਰਦੇ ਹਨ ਕਿ—

੧. ਹੇ ਸਤਿ ਸਰੂਪ ਜੀ! ਉਹ ਬੰਦੇ ਤਾਂ ਵਿਰਲੇ ਤੇ ਥੋੜ੍ਹੇ ਹੀ ਹਨ, ਜੋ ਇਕਾਗਰ-ਚਿਤ ਹੋ ਤੇਰਾ ਸਿਮਰਨ ਕਰਦੇ ਹਨ।

੨. ਜੋ ਮਨੁੱਖ ਪੂਰਨ ਇਕਾਗ੍ਰਤਾ ਵਿਚ ਇਕ ਦਾ ਸਿਮਰਨ ਕਰਦੇ ਹਨ, ਉਨ੍ਹਾਂ ਦੀ ਕਮਾਈ ਕਰੋੜਾਂ ਕੀ ਬੇਅੰਤ ਹੀ ਜੀਵ ਖਾਂਦੇ ਹਨ।

੩. ਹੇ ਸਾਹਿਬ! ਉਂਜ ਤਾਂ ਸਾਰੀ ਸ੍ਰਿਸ਼ਟੀ ਹੀ ਤੈਨੂੰ ਧਿਆਉਂਦੀ ਹੈ, ਪਰ ਤੇਰੇ ਦਰ ਵਿਚ ਪ੍ਰਵਾਨ ਉਹੋ ਹੁੰਦੇ ਹਨ, ਜੋ ਤੇਰੇ ਮਨ ਨੂੰ ਭਾਏ ਹਨ। ਭਾਵ ਜਿਨ੍ਹਾਂ ਨੂੰ ਤੂੰ ਪਸੰਦ ਕਰਦਾ ਹੈਂ।

੪. ਹੇ ਭਾਈ! ਜੋ ਮਨੁੱਖ ਸਤਿਗੁਰੂ ਦੀ ਸੇਵਾ ਕੀਤੇ ਤੋਂ ਬਿਨਾਂ ਪਦਾਰਥ ਖਾਂਦੇ ਤੇ ਬਸਤਰ ਪਹਿਰਦੇ ਹਨ ਅਤੇ ਇਨ੍ਹਾਂ ਰਸਾਂ ਵਿਚ ਹੀ ਲਗੇ ਰਹਿੰਦੇ ਹਨ, ਉਹ ਜੰਮਦੇ ਮਰਦੇ ਰਹਿੰਦੇ ਹਨ, ਮਾਨੋ ਉਹ ਭੀ ਇਕ ਕਿਸਮ ਦੇ ਕੋੜ੍ਹੇ ਹੀ ਹਨ।

੫. ਹੇ ਮਿੱਤਰੋ! ਉਹ ਐਹੋ ਜਿਹੇ ਬੰਦੇ ਸਾਹਮਣੇ ਤਾਂ ਮਿੱਠੀਆਂ ਗੱਲਾਂ ਕਰਦੇ ਹਨ, ਪਰ ਪਿੱਛੋਂ ਮੂੰਹ ਵਿਚੋਂ ਜ਼ਹਿਰ ਘੋਲ ਕੇ ਕੱਢਦੇ ਹਨ, (ਭਾਵ ਰੱਜ-ਰੱਜ ਨਿੰਦਾ ਕਰਦੇ ਹਨ)।

੬. ਐਹੋ ਜਿਹੇ ਮਨ ਦੇ ਖੋਟਿਆਂ ਬੰਦਿਆਂ ਨੂੰ, ਸਮਝੋ ਰੱਬ ਨੇ ਆਪਣੇ ਨਾਲੋਂ ਵਿਛੋੜ ਦਿੱਤਾ ਹੋਇਆ ਹੈ।੧੧।

***ਭਾਵਾਰਥ :*** ਪਹਿਲੇ ਸਲੋਕ ਵਿਚ ਕਿਸੇ ਐਸੇ ਮਨਮੁਖ ਦਾ ਜ਼ਿਕਰ ਹੈ, ਜੋ ਕੰਡ ਪਿਛੇ ਨਿੰਦਾ ਕਰਦਾ ਹੈ ਤੇ ਸਾਹਮਣੇ ਆ ਕੇ ਜਾਂ ਗ਼ਰਜ਼ ਪੈਣ ਤੋਂ ਗੱਲਾਂ ਨਾਲ ਪੂਰਾ ਉਤਰਨਾ ਚਾਹੁੰਦਾ ਹੈ ਕਿ ਮੈਂ ਪ੍ਰੇਮੀ ਹਾਂ।

ਅਤੇ ਇਸ ਦੇ ਟਾਕਰੇ ਵਿਚ ਮਹੱਲੇ ਅੰਦਰ ਗੁਰਸਿਖ ਦੀ ਕਰਣੀ ਤੇ ਰਹਿਤ ਦਰਸਾਈ ਹੈ।

ਪਉੜੀ ਦੀਆਂ ਪਿਛਲੀਆਂ ਤਿੰਨ ਤੁੱਕਾਂ ਵਿਚ ਖੋਟੇ ਮਨਾਂ ਵਾਲੇ ਮੂੰਹ ਦੇ ਮਿੱਠੇ ਤੇ ਆਦਰ ਕਰਨ ਵਾਲੇ, ਕੰਡ ਪਿੱਛੇ ਬਾਹਰ ਲੋਕਾਂ ਵਿਚ ਨਿੰਦਾ ਕਰਨ ਵਾਲਿਆਂ ਦਾ ਜ਼ਿਕਰ ਹੈ। ਸਿਧਾਂਤ ਇਹ ਹੈ ਕਿ ਅੰਦਰੋਂ ਬਾਹਰੋਂ ਸਿਮਰਨ ਅਭਿਆਸ ਵਿਚ ਲੱਗੇ ਹੋਏ ਪ੍ਰੇਮੀ ਹੀ ਸਾਹਿਬ ਦੇ ਦਰ ਕਬੂਲ ਪੈਂਦੇ ਹਨ, ਪਰ ਐਹੋ ਜਿਹੇ ਪ੍ਰੇਮੀ ਸੰਸਾਰ ਵਿਚ ਬਹੁਤ ਥੋੜ੍ਹੇ ਹਨ।

***ਉਥਾਨਕਾ :*** ਸ੍ਰੀ ਗੁਰੂ ਅਮਰ ਦਾਸ ਜੀ ਨੂੰ ਗੋਂਦਾ ਮਰਵਾਹਾ ਸ੍ਰੀ ਗੁਰੂ ਅੰਗਦ ਦੇਵ ਜੀ ਅੱਗੇ ਬੇਨਤੀਆਂ ਕਰ ਕੇ ਗੋਇੰਦਵਾਲ ਅਬਾਦ ਕਰਨ ਵਿਚ ਬਰਕਤ ਪੈਣ ਲਈ ਲੈ ਗਿਆ ਸੀ। ਗੁਰੂ ਜੀ ਉਥੇ ਜਾ ਰਹੇ ਤੇ ਲੱਕੜੀ ਆਦਿ ਸਾਮਾਨ ਮੰਗਵਾ ਕੇ ਮੁਫ਼ਤ ਵੰਡੇ। ਲੰਗਰ ਚਲਾਇਆ। ਜੇ ਕੋਈ ਜ਼ਮੀਨ ਲਈ ਤਾਂ ਪੈਸੇ ਦੇ ਕੇ। ਬਾਉਲੀ ਬਣਾਈ ਤਾਂ ਭੀ ਭੋਂ ਮੁੱਲ ਦੇ ਕੇ, ਪਰ ਗੋਂਦੇ ਦੇ ਮਰ ਜਾਣ ਪਿੱਛੋਂ ਉਸ ਦੇ ਪੁੱਤਰ ਨੇ ਗੁਰੂ ਜੀ 'ਤੇ ਕਈ ਦੋਸ਼ ਲਾਏ ਤੇ ਲਾਹੌਰ ਦੇ ਹਾਕਮ ਨੇ ਸਾਰੇ ਹੀ ਖ਼ਾਰਜ ਕੀਤੇ ਕਿ ਇਹ ਮਨ-ਘੜਤ ਹਨ। ਫਿਰ ਉਸ ਨੇ ਅਕਬਰ ਪਾਸ ਫ਼ਰਿਆਦ ਕੀਤੀ ਕਿ ਮੇਰੇ 'ਤੇ ਜ਼ੁਲਮ ਹੋਇਆ ਹੈ, ਗੁਰੂ ਅਮਰਦਾਸ ਜੀ ਨੇ ਮੇਰੀ ਜ਼ਮੀਨ ਜਾਇਦਾਦ ਦਬਾ ਲਈ ਹੈ। ਤੁਹਾਡੇ ਹਾਕਮ ਨੇ ਮੇਰੇ ਨਾਲ ਇਨਸਾਫ਼ ਨਹੀਂ ਕੀਤਾ, ਮੇਰੀ ਹੱਕ-ਤਲਫ਼ੀ ਕਰ ਦਿੱਤੀ ਹੈ।

ਅਕਬਰ ਨੇ ਜਦੋਂ ਸਾਰੀ ਪੜਤਾਲ ਕਰਵਾਈ ਤਾਂ ਉਹ ਸਭ ਝੂਠ ਨਿਕਲਿਆ। ਹੁਕਮ ਹੋਇਆ ਇਸ ਝੂਠੇ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਓ ਅਤੇ ਜੁੱਤੀਆਂ ਮਾਰੋ। ਇਹ ਸਰਕਾਰੀ ਅਫ਼ਸਰਾਂ 'ਤੇ ਝੂਠੀਆਂ ਸ਼ਕਾਇਤਾਂ ਕਰਦਾ ਹੈ।

ਗੁਰੂ ਰਾਮ ਦਾਸ ਜੀ ਨੇ ਇਸ ਸਲੋਕ ਦੁਆਰਾ ਦੁਨੀਆਂ ਦੇ ਲੋਕਾਂ ਨੂੰ ਉਪਦੇਸ਼ ਕੀਤਾ ਹੈ ਕਿ ਗੁਰਮੁਖ ਤੇ ਰੱਬ ਦੇ ਪਿਆਰਿਆਂ ਨਾਲ ਵੈਰ ਕਮਾਉਣਾ ਅਤੇ ਉਨ੍ਹਾਂ ਦੀ ਚੁਗਲੀ ਨਿੰਦਿਆ ਕਰਨੀ, ਇਹ ਆਪਣੇ ਆਪ ਨੂੰ ਖ਼ੁਆਰ ਕਰਨਾ ਹੈ। ਐਸੇ ਗੁਰੂ-ਘਰ ਦੇ ਈਰਖਾਲੂਆਂ ਨੂੰ ਦੁਨੀਆਂ ਦੇ ਲੋਗ ਤਾਂ ਕੀ, ਉਸ ਦੇ ਅੰਗ-ਸਾਕ ਵੀ ਨੇੜੇ ਨਹੀਂ ਬਹਿਣ ਦੇਂਦੇ। ਰੱਬ ਦੇ ਪਿਆਰਿਆਂ ਦੀ ਨਿੰਦਾ ਚੁਗਲੀ ਕਰਨੀ ਗੰਦ ਵਿਚ ਪੈਣ ਦੇ ਤੁੱਲ ਹੈ।

ਗੁਰੂ ਅਮਰ ਦਾਸ ਜੀ ਨਾਲ ਵੈਰ ਕਰਨ ਨਾਲ ਮਰਵਾਹੇ ਦਾ ਅਤੇ ਉਸ ਦੇ ਨੌਕਰ ਦਾ ਜੋ ਬੁਰਾ ਹਾਲ ਹੋਇਆ ਹੈ, ਉਸ ਦੀ ਹੂ-ਬ-ਹੂ ਤਸਵੀਰ ਗੁਰੂ ਜੀ ਨੇ ਆਪਣੇ ਇਸ ਸਲੋਕ ਵਿਚ ਬੜੇ ਸੁਚੱਜੇ ਢੰਗ ਨਾਲ ਖਿੱਚੀ ਹੈ :

**ਸਲੋਕ ਮ: ੪ ॥**

**੧. ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ**
**ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥**

**੨. ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ**
**ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ ॥**

**੩. ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ**
**ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥**

**੪. ਤੜ ਸੁਣਿਆ ਸਭਤੁ ਜਗਤ ਵਿਚਿ ਭਾਈ**
**ਵੇਮੁਖੁ ਸਣੈ ਨਫਰੈ ਪਉਲੀ ਪਉਦੀ**
**ਫਾਵਾ ਹੋਇ ਕੈ ਉਠਿ ਘਰਿ ਆਇਆ ॥**

**੫. ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ**
**ਤਾ ਵਹੁਟੀ ਭਤੀਜੀਂ ਫਿਰਿ ਆਣਿ ਘਰਿ ਪਾਇਆ ॥**

**੬. ਹਲਤੁ ਪਲਤੁ ਦੋਵੈ ਗਏ**
**ਨਿਤ ਭੁਖਾ ਕੂਕੇ ਤਿਹਾਇਆ ॥**

**੭. ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ**
**ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥**

**੮. ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ**
**ਸੋ ਸਾਚੈ ਮਾਰਿ ਪਚਾਇਆ ॥**

**੯. ਏਹੁ ਅਖਰੁ ਤਿਨਿ ਆਖਿਆ**
**ਜਿਨਿ ਜਗਤੁ ਸਭੁ ਉਪਾਇਆ ॥੧॥**

***ਪਦ ਅਰਥ :*** ਮਲੁ—ਮੈਲ, ਬਦਬੋ, ਘੱਟਾ ਮਿੱਟੀ। ਜੂਈ—ਜੂੰਆਂ,

ਜੋ ਸਿਰ ਵਿਚ ਸਫ਼ਾਈ ਨਾ ਰੱਖਣ ਨਾਲ ਪੈ ਜਾਂਦੀਆਂ ਹਨ। ਖਿਧੋਲੜਾ—ਜੁਲਾ, ਰਜ਼ਾਈ, ਲੇਫ, ਗੋਦੜੀ। ਤੜ—ਸ਼ੀਘਰ, ਛੇਤੀ, ਬੜੀ ਜਲਦੀ। ਨਫਰੈ—ਨੌਕਰ। ਸਣੈ—ਸਮੇਤ। ਸਗਵੀ—ਸਗੋਂ, ਬਲਕਿ। ਗੂਹ—ਗੰਦ, ਗੂੰਹ। ਸਭਤੁ—ਸਾਰੇ। ਵੇਮੁਖਿ—ਬੇਮੁਖ ਨੇ। ਵੇਮੁਖੈ—ਬੇਮੁਖ ਨੂੰ, ਨੌਕਰ ਨੂੰ, ਇਹ ਉਸ ਦੇ ਨੌਕਰ ਵਲ ਇਸ਼ਾਰਾ ਹੈ ਜੋ ਨਾਲ ਗਿਆ ਸੀ। ਪਉਲੀ—ਪਉਲੀਂ—ਜੁੱਤੀਆਂ। ਪਉਦੀ—ਪਉਦੀਂ—ਪੈਂਦੀਆਂ। ਫਾਵਾ—ਛਿੱਥਾ। ਅਗੈ—ਅੱਗੋਂ। ਆਨਿ—ਆਣ ਕੇ, ਲਿਆ ਕੇ। ਹਲਤੁ—ਲੋਕ। ਪਲਤੁ—ਪ੍ਰਲੋਕ। ਕੂਕੇ—ਉੱਚੀ-ਉੱਚੀ ਬੋਲਣਾ, ਕੁਰਲਾਣਾ, ਰੌਲਾ-ਰੱਪਾ ਪਾਉਣਾ। ਬਹਿ—ਬੈਠ ਕੇ, ਬਾਦਸ਼ਾਹ ਦੀ ਜ਼ਬਾਨ 'ਤੇ ਆਪ ਬੈਠ ਕੇ।

### *ਅਰਥ :*

ਪ੍ਰ: ਹੇ ਸਤਿਗੁਰੂ ਜੀ! ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਪੁਕਾਰ ਕਰਨ ਸਮੇਂ ਉਸ ਮਰਵਾਹੇ ਦੀ ਸਰੀਰਕ ਦਸ਼ਾ ਕਿਸ ਤਰ੍ਹਾਂ ਦੀ ਸੀ?

ਉ: ੧. ਹੇ ਭਰਾਵੋ ਸੁਣੋ! ਮੈਲ ਤੇ ਜੂਆਂ[੧] ਨਾਲ ਭਰਿਆ ਨੀਲਾ ਕਾਲਾ ਜੁੱਲਾ ਜਾਂ ਚੋਲਾ ਉਸ ਬੇਮੁਖ ਮਰਵਾਹੇ ਨੇ ਆਪਣੇ ਬੇਮੁਖ ਨੌਕਰ ਦੇ ਗਲ ਵਿਚ ਪਾਇਆ।

੨. ਜਗਤ ਵਿਚ ਕੋਈ ਉਸ ਮਨਮੁਖ ਨੂੰ ਆਪਣੇ ਪਾਸ ਨਹੀਂ ਬੈਠਣ ਦੇਂਦਾ, ਕਿਉਂਕਿ ਉਹ ਮਨਮੁਖ ਗੰਦ ਵਿਚ ਪੈ ਕੇ ਉਲਟੀ ਹੋਰ ਮੈਲ ਲੁਆ ਕੇ ਵਾਪਸ ਆਇਆ ਸੀ।

੩. ਜੋ ਬੇਮੁਖ ਬਣਾ ਕੇ ਨੌਕਰ ਨੂੰ ਪਰਾਈ ਨਿੰਦਾ ਤੇ ਚੁਗਲੀ ਕਰਨ ਲਈ ਬਾਦਸ਼ਾਹ ਪਾਸ ਘੱਲਿਆ ਸੀ, ਉਥੇ ਭਾਵ ਬਾਦਸ਼ਾਹ ਦੇ ਹਜ਼ੂਰ ਭੀ ਦੋਹਾਂ ਬੇਮੁਖਾਂ ਦਾ ਮੂੰਹ ਕਾਲਾ ਕਰਾਇਆ। (ਹੁਣ ਇਹ ਗੱਲ ਕਿ ਉਥੇ ਦੋਹਾਂ ਨੂੰ ਸਜ਼ਾ ਮਿਲੀ ਹੈ)।

੪. ਝਟ-ਪੱਟ ਸਾਰੇ ਜਗਤ ਵਿਚ ਸੁਣੀ ਗਈ ਕਿ ਬੇਮੁਖ ਨੌਕਰ ਸਮੇਤ ਜੁੱਤੀਆਂ ਖਾਂਦਾ ਛਿੱਥਾ ਹੋ ਕੇ ਘਰ ਨੂੰ ਉਠ ਆਇਆ ਹੈ।

੫. (ਹੁਣ ਘਰ ਵਲ ਆਏ) ਬੇਮੁਖ ਨੂੰ ਅੱਗੋਂ ਸੰਗਤਾਂ ਵਿਚ, ਕੁੜਮਾਂ, ਰਿਸ਼ਤੇਦਾਰਾਂ ਵਿਚ ਰਲਣਾ ਨਾ ਮਿਲੇ। ਭਾਵ ਕੋਈ ਭੀ ਉਸ ਨੂੰ ਮੂੰਹ ਨਾ ਲਾਵੇ ਤਾਂ ਭਤੀਜੀ ਤੇ ਵਹੁਟੀ ਨੇ ਫਿਰ ਘਰ ਵਿਚ ਲਿਆ ਕੇ ਪਾਇਆ।

ਪ੍ਰ: ਫਿਰ ਉਸ ਨੂੰ ਹੋਰ ਕੀ ਸਜ਼ਾ ਮਿਲੀ?

ਉ: ੬. ਹੇ ਮਿੱਤਰੋ! ਉਸ ਨੇ ਲੋਕ ਤੇ ਪ੍ਰਲੋਕ ਦੋਵੇਂ ਗੁਆ ਦਿੱਤੇ, ਨਿੱਤ ਭੁੱਖਾ ਤਿਹਾਇਆ ਕੂਕਦਾ ਸੀ, ਭਾਵ ਉਹ ਰਾਜ-ਦਰਬਾਰੇ ਬੇ-ਪਤੀ ਹੋਣ ਕਰ ਕੇ ਨੀਮ ਰੋਗੀ ਹੋ ਗਿਆ ਸੀ, ਖਾਧਾ ਪੀਤਾ ਘਟ ਜਾਂਦਾ ਸੀ ਤੇ ਧਾਹਾਂ ਮਾਰ-ਮਾਰ ਰੋਂਦਾ ਸੀ।

੭. (ਇਸ ਲਈ ਹੇ ਮਿੱਤਰੋ! ਉਹ) ਕਰਤਾ ਪੁਰਖ ਸਭ ਦਾ ਮਾਲਕ ਧੰਨਤਾ ਯੋਗ ਹੈ, ਜਿਸ ਨੇ ਆਪੇ (ਬਾਦਸ਼ਾਹ ਦੀ ਜ਼ਬਾਨ 'ਤੇ) ਬੈਠ ਕੇ ਸੱਚਾ ਨਿਆਂ ਬਾਦਸ਼ਾਹ ਤੋਂ ਕਰਵਾਇਆ ਹੈ।

ਪ੍ਰ: ਉਸ ਦੀ ਇਹ ਦਸ਼ਾ ਕਿਉਂ ਹੋਈ?

ਉ: ੮. (ਹੇ ਸੱਜਣੋ! ਇਹ ਗੱਲ ਪੱਕੀ ਸਮਝੋ ਕਿ—) ਜੋ ਵੀ ਪੂਰੇ ਸਤਿਗੁਰੂ ਦੀ ਨਿੰਦਾ ਕਰੇਗਾ, ਉਹ ਸੱਚੇ ਵਾਹਿਗੁਰੂ ਨੇ ਮਾਰ ਕੇ ਦੁਖੀ ਕੀਤਾ ਹੈ।

ਪ੍ਰ: ਹਜ਼ੂਰ! ਕੀ ਇਹ ਤੁਹਾਡਾ ਆਪਣਾ ਹੀ ਵਿਚਾਰ ਹੈ?

ਉ: ੯. (ਨਹੀਂ, ਹੇ ਮਿੱਤਰੋ! ਇਹ ਸਭ ਕੁਝ ਮੈਂ ਹੀ ਨਹੀਂ ਆਖਿਆ) ਇਹ ਸਭੋ ਕੁਝ ਮੈਨੂੰ ਉਸੇ ਨੇ ਹੀ ਆਖਿਆ ਹੈ, ਜਿਸ ਨੇ ਇਹ ਸਾਰਾ ਜਗਤ ਪੈਦਾ ਕੀਤਾ ਹੈ।੧।

### ਮ: ੪ ॥

**੧. ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ**
**ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥**
**੨. ਜਿ ਸਾਹਿਬ ਕੈ ਘਰਿ ਵਥੁ ਹੋਵੈ**
**ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥**
**੩. ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ**
**ਸਾ ਸੇਵਾ ਅਉਖੀ ਹੋਈ ॥**
**੪. ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ**
**ਫਿਰਿ ਲੇਖਾ ਮੰਗੈ ਨ ਕੋਈ ॥੨॥**

***ਪਦ ਅਰਥ :*** ਨੰਗਾ ਭੁਖਾ—ਕੰਗਾਲ। ਨਫਰੁ—ਨੌਕਰ। ਵਥੁ—ਚੀਜ਼। ਨਫਰੈ—ਨੌਕਰ ਦੇ। ਹਥਿ ਆਵੈ—ਹੱਥ ਆਉਂਦੀ ਹੈ, ਮਿਲਦੀ ਹੈ। ਅਣਹੋਦੀ—ਜੋ ਹੈ ਹੀ ਨਹੀਂ, ਜੋ ਉਸ ਦੀ ਤਾਕਤ ਤੋਂ ਬਾਹਰ ਹੈ। ਲੇਖਾ—ਹਿਸਾਬ। ਮੰਗੀਐ—ਮੰਗਿਆ ਜਾਂਦਾ ਹੈ, ਹਿਸਾਬ ਪੁੱਛਿਆ ਜਾਂਦਾ ਹੈ।

### *ਅਰਥ :*

ਪ੍ਰ: ਹੇ ਗੁਰੂ ਜੀ! ਕਈ ਲੋਕ ਸੱਚੇ ਮਾਲਕ ਨੂੰ ਛੱਡ ਕਲਿਆਣ ਪ੍ਰਾਪਤੀ ਲਈ ਦੇਵੀ ਦੇਵਤਿਆਂ ਨੂੰ ਪੂਜਦੇ ਹਨ, ਕੀ ਉਨ੍ਹਾਂ ਨੂੰ ਮੁਕਤੀ ਮਿਲ ਸਕੇਗੀ?

ਉ: ੧. ਐ ਭਰਾਵੋ! ਸੁਣੋ, ਜਿਵੇਂ ਕਿਸੇ ਦਾ ਮਾਲਕ ਹੀ ਭੁੱਖਾ ਨੰਗਾ ਹੋਵੇ, ਤਾਂ ਦੱਸੋ, ਉਸ ਦਾ ਨੌਕਰ ਕਿਥੋਂ ਰੱਜ ਕੇ ਖਾ ਸਕੇਗਾ?

੨. ਹਾਂ, ਜੇ ਮਾਲਕ ਦੇ ਘਰ ਵਿਚ ਵਸਤੂ ਹੋਵੇ ਤਾਂ ਉਹ ਨੌਕਰ ਦੇ ਹੱਥ ਆ ਜਾਂਦੀ ਹੈ, ਪਰ ਜੇਕਰ ਮਾਲਕ ਦੇ ਘਰ ਵਿਚ ਹੀ ਵਸਤੂ ਨਹੀਂ ਹੈ, ਤਾਂ ਦੱਸੋ ਉਹ ਨੌਕਰ ਕਿਥੋਂ ਲਵੇਗਾ? ਇਸ ਤਰ੍ਹਾਂ ਹੇ ਭਾਈ! ਜਦ ਦੇਵੀ ਦੇਵਤਿਆਂ ਦੇ ਮੁਕਤੀ ਕੋਲ ਹੀ ਨਹੀਂ, ਭਾਵ ਉਹ ਵੀ ਮੁਕਤੀ ਨੂੰ ਪ੍ਰਾਪਤ ਨਹੀਂ ਤਾਂ ਉਨ੍ਹਾਂ ਦੇ ਉਪਾਸ਼ਕਾਂ ਨੂੰ ਕਿਥੋਂ ਮਿਲ ਸਕੇਗੀ?

੩. ਹੇ ਮਿੱਤਰੋ! ਜਿਸ ਦੀ ਸੇਵਾ ਕੀਤਿਆਂ ਫਿਰ ਵੀ ਲੇਖਾ ਮੰਗਿਆ ਜਾਣਾ ਹੋਵੇ, ਉਹ ਸੇਵਾ ਤਾਂ ਬਹੁਤ ਹੀ ਔਖੀ ਹੈ, ਭਾਵ ਉਸ ਦੇ ਕਰਨ ਦਾ ਲਾਭ ਹੀ ਕੀ ਹੈ, ਅਰਥਾਤ ਕੁਝ ਵੀ ਫ਼ਾਇਦਾ ਨਹੀਂ।

ਪ੍ਰ: ਫਿਰ ਕਿਸ ਦੀ ਸੇਵਾ ਕੀਤੀ ਜਾਵੇ?

---

੧. ਇਹ ਜੂੰਆਂ ਤੇ ਮੈਲ ਭਰਿਆ ਜੁੱਲਾ ਦਰਬਾਰ ਵਲੋਂ ਰੱਖਿਆ ਹੁੰਦਾ ਸੀ, ਜਿਸ ਨੂੰ ਪੁਕਾਰ ਕਰਨ ਵਾਲਾ ਹੀ ਪਹਿਨਿਆ ਕਰਦਾ। ਇਹ ਇਕ ਫ਼ਰਿਆਦੀ ਦੀ ਨਿਸ਼ਾਨੀ ਹੁੰਦੀ ਸੀ।

ੳ: ੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਸੇਵਾ ਕਰੋ ਉਸ ਹਰੀ ਰੂਪ ਗੁਰੂ ਦੀ, ਜਿਸ ਦਾ ਦਰਸ਼ਨ ਹੀ ਸਾਰਿਆਂ ਫਲਾਂ ਦਾ ਦਾਤਾ ਹੈ ਅਤੇ ਸੱਚੇ ਗੁਰੂ ਦੀ ਸੇਵਾ ਕਰਨ ਨਾਲ ਫਿਰ ਕੋਈ ਹਿਸਾਬ ਨਹੀਂ ਮੰਗਦਾ।੨।

**ਪਉੜੀ॥**

**੧. ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ॥**
**੨. ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥**
**੩. ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ॥**
**੪. ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥**
**੫. ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ॥**
**੬. ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ॥**
**੭. ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ॥**
**੮. ਵੈਰੁ ਕਰਹਿ ਨਿਰਵੈਰ ਨਾਲਿ**
**ਧਰਮ ਨਿਆਇ ਪਚੰਦੇ॥**
**੯. ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥**
**੧੦. ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥੧੨॥**

***ਪਦ ਅਰਥ :*** ਮੁਖੈ ਤੇ—ਮੂੰਹ ਤੋਂ। ਹੋਵੰਦੇ—ਵਰਤ ਜਾਂਦੇ ਹਨ। ਪਹਾਰਾ—ਜਗਤ ਦਾ ਪਸਾਰਾ। ਸਭਿ—ਸਾਰੇ। ਮੁਗਧ—ਮੂਰਖ। ਖਹੰਦੇ—ਜੋ ਝਗੜਾ ਪਾਉਂਦੇ ਹਨ। ਓਇ—ਉਹ ਸੰਤ। ਓਇ—ਉਹ ਮੂਰਖ ਬੰਦੇ। ਓਨਾ ਗੁਣੈ ਨੋ—ਉਨ੍ਹਾਂ ਸੰਤ ਜਨਾਂ ਦੇ ਗੁਣਾਂ ਨੂੰ। ਤਿਨਿ—ਉਸ ਨੇ। ਸੰਦੇ—ਦੇ। ਨਿਆਇ—ਨਿਆਂ ਅਨੁਸਾਰ। ਪਚੰਦੇ—ਸੜਦੇ ਹਨ, ਖ਼ੁਆਰ ਹੁੰਦੇ ਹਨ, ਦੁਖੀ ਹੁੰਦੇ ਹਨ। ਸੰਤਿ—ਸੰਤ ਵਲੋਂ। ਪੇਡੁ—ਬੂਟਾ, ਬ੍ਰਿਛ, ਦਰੱਖ਼ਤ, ਰੁੱਖ। ਸਰਾਪਿਆ—ਫਿਟਕਾਰਿਆ ਹੋਇਆ, ਦੁਰਕਾਰਿਆ ਹੋਇਆ, ਪਰ੍ਹੇ ਹਟਾਇਆ ਹੋਇਆ।

***ਅਰਥ :***

ਪ੍ਰ: ਗੁਰਦੇਵ ਜੀਉ! ਭਗਤਾਂ ਬਾਰੇ, ਸੰਤਾਂ ਤੇ ਵੇਦਾਂ ਦੀ ਕੀ ਰਾਇ ਹੈ?

ੳ: ੧. ਗੁਰੂ ਰਾਮ ਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਸੰਤ ਜਨ ਇਹ ਵਿਚਾਰ ਕਰਦੇ ਹਨ ਅਤੇ ਚਾਰੇ ਵੇਦ, (ਭਾਵ ਪੁਰਾਤਨ ਧਾਰਮਕ ਪੁਸਤਕ) ਭੀ ਇਹੋ ਗੱਲ ਆਖਦੇ ਹਨ:

ਪ੍ਰ: ਇਹ ਕਿਹੜੀ ਗੱਲ ਹੈ, ਜਿਸ ਨੂੰ ਸੰਤ ਅਤੇ ਵੇਦ ਆਖ ਰਹੇ ਹਨ?

ੳ: ੨. (ਉਹ ਗੱਲ ਇਹੋ ਹੈ ਕਿ—) ਭਗਤ ਜਨ ਜੋ ਭੀ ਮੂੰਹੋਂ ਬਚਨ ਬੋਲਦੇ ਹਨ, ਉਹ ਬਚਨ ਸੱਚੇ ਹੋ ਜਾਂਦੇ ਹਨ।

ਪ੍ਰ: ਅਜਿਹੇ ਸੰਤਾਂ ਦਾ ਪਤਾ ਕਿਵੇਂ ਲੱਗ ਸਕਦਾ ਹੈ?

ੳ: ੩. ਹੇ ਸੱਜਣੋਂ! ਉਹ ਭਗਤ ਜਨ ਤਾਂ ਸਾਰੇ ਸੰਸਾਰ ਵਿਚ ਮਸ਼ਹੂਰ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਸੋਭਾ ਸਾਰੇ ਹੀ ਲੋਕਾਂ ਵਿਚ ਸੁਣੀ ਜਾਂਦੀ ਹੈ।

ਪ੍ਰ: ਹਜ਼ੂਰ! ਐਸੇ ਨਿਰਵੈਰ ਸੰਤਾਂ ਦੇ ਜੋ ਦੋਖੀ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲੇਗੀ?

ੳ: ੪. ਹੇ ਭਾਈ! ਐਸੇ ਨਿਰਦੋਸ਼ ਸੰਤਾਂ ਨਾਲ, ਜੋ ਮੂਰਖ ਲੋਕ ਖਹਿੰਦੇ ਹਨ, ਮੁਕਾਬਲਾ ਤੇ ਵੈਰ ਕਰਦੇ ਹਨ, ਉਹ ਤਾਂ ਕਦੇ ਵੀ ਸੁਖ ਨਹੀਂ ਪਾਉਂਦੇ।

ਪ੍ਰ: ਸਾਈਂ ਜੀ! ਸੰਤ ਤਾਂ ਉਪਕਾਰੀ ਹੁੰਦੇ ਹਨ, ਉਨ੍ਹਾਂ ਮੂਰਖਾਂ ਨੂੰ ਉਹ ਕਿਉਂ ਨਹੀਂ ਆਪਣੇ ਵਰਗੇ ਗੁਣ ਬਖ਼ਸ਼ ਦੇਂਦੇ?

ੳ: ੫. ਹੇ ਭਰਾਵੋ! ਉਹ ਸੰਤ ਤਾਂ ਚਾਹੁੰਦੇ ਹਨ ਕਿ ਇਨ੍ਹਾਂ ਨੂੰ ਵੀ ਗੁਣ ਲੱਗ ਜਾਣ, ਭਾਵ ਇਹ ਭੀ ਭਲੇ ਬਣ ਜਾਣ, ਪਰ ਉਹ ਮੂਰਖ ਹੰਕਾਰ ਵਿਚ ਹੀ ਸੜਦੇ ਰਹਿੰਦੇ ਹਨ।

ਪ੍ਰ: ਹਜ਼ੂਰ! ਦੱਸੋ, ਉਹ ਮੂਰਖ ਲੋਕ ਦੁਖ ਰੂਪ ਔਗੁਣਾਂ ਨੂੰ ਛੱਡਦੇ ਕਿਉਂ ਨਹੀਂ?

ੳ: ੬. ਹੇ ਮਿੱਤਰੋ! ਇਨ੍ਹਾਂ ਦੋਖੀ ਪੁਰਸ਼ਾਂ ਦੇ ਵੱਸ ਵਿਚ ਭੀ ਕੀ ਹੈ, ਉਹ ਵਿਚਾਰੇ ਕਰਨ ਭੀ ਕੀ, ਜਦ ਕਿ ਉਨ੍ਹਾਂ ਦੇ ਧੁਰੋਂ ਹੀ ਮੰਦੇ ਭਾਗ ਹਨ (ਉਹ ਉਨ੍ਹਾਂ ਮੰਦੇ ਸੰਸਕਾਰਾਂ ਦੇ ਪ੍ਰੇਰੇ ਹੋਏ ਮੰਦੇ ਪਾਸੇ ਹੀ ਪਏ ਰਹਿੰਦੇ ਹਨ)।

੭. ਹੇ ਭਾਈ! ਜੋ ਉਸ ਪਾਰਬ੍ਰਹਮ ਨੇ ਮਾਰੇ ਹਨ, ਭਾਵ ਫਿਟਕਾਰੇ ਹਨ, ਉਹ ਤਾਂ ਕਿਸੇ ਵੀ ਗੱਲ ਜੋਗੇ ਨਹੀਂ ਰਹਿੰਦੇ, ਜਾਂ ਉਹ ਕਿਸੇ ਦੇ ਭੀ ਸੱਕੇ ਨਹੀਂ।

੮. ਕਿਉਂਕਿ ਜੋ ਨਿਰਵੈਰਾਂ ਨਾਲ ਵੈਰ ਕਰਦੇ ਹਨ, ਉਹ ਤਬਾਹ ਹੁੰਦੇ ਹਨ, ਧਰਮ ਨਾਲ ਕੀਤੇ ਗਏ ਨਿਆਂ ਨਾਲ। ਭਾਵ ਉਨ੍ਹਾਂ ਦਾ ਤਬਾਹ ਹੋਣਾ ਪੂਰੇ ਧਰਮ ਦਾ ਨਿਆਂ ਹੈ।

੯. ਹੇ ਮਿੱਤਰੋ! ਜੋ-ਜੋ ਭੀ ਮਨੁੱਖ ਸੰਤਾਂ ਕਰ ਕੇ ਸਰਾਪੇ ਜਾਂਦੇ ਹਨ, ਉਹ ਸਦਾ ਭਟਕਦੇ ਹੀ ਰਹਿੰਦੇ ਹਨ।

੧੦. ਹੇ ਸੱਜਣੋਂ! ਜਿਵੇਂ ਜਿਸ ਬੂਟੇ ਨੂੰ ਜੜ੍ਹੋਂ ਕੱਟ ਸੁੱਟੀਏ, ਉਸ ਦੇ ਸਾਰੇ ਹੀ ਡਾਲ ਸੁੱਕ ਜਾਂਦੇ ਹਨ।੧੨।

***ਭਾਵਾਰਥ :*** ਸਲੋਕ ਵਿਚ ਦੱਸਿਆ ਹੈ ਕਿ ਹੇ ਪਿਆਰੇ! ਜਿਸ ਦੀ ਸੇਵਾ ਕਰ ਕੇ ਭੀ ਰੱਬੀ ਦਰਬਾਰ ਵਿਚ ਲੇਖਾ ਦੇਣਾ ਪਵੇ, ਉਸ ਦੀ ਸੇਵਾ ਨਿਸਫਲ ਹੈ। ਜੇ ਸੇਵਾ ਕਰਨੀ ਹੋਵੇ ਤਾਂ ਹਰੀ ਸਰੂਪ ਗੁਰੂ ਦੀ ਕਰਨੀ ਚਾਹੀਏ ਜਿਸ ਕਰ ਕੇ ਇਹ ਜਨਮ ਸਫਲ ਹੋਵੇ।

ਗੁਰੂ ਸਾਹਿਬ ਜੀ ਦੇ ਏਸ ਮੁਖਵਾਕ ਦੇ ਆਸ਼ੇ ਨੂੰ ਮੁੱਖ ਕੇ ਗੁਰੂ ਘਰ ਦੇ ਮਹਾਨ ਫ਼ਿਲਾਸਫ਼ਰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਕਾਵਿ—ਰਚਨਾ ਅੰਦਰ ਬੜਾ ਸੁੰਦਰ ਆਖਿਆ ਹੈ:

ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ॥
ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ॥
ਸਾਹਿਬੁ ਓਹੁ ਨ ਸੇਵੀਐ ਜਮ ਡੰਡੁ ਸਹਾਈਐ॥
ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ॥
ਦੁਰਮਤਿ ਮੈਲੁ ਨ ਉਤਰੈ ਕਿਉਂ ਤੀਰਥਿ ਨਾਈਐ॥
ਪੀਰ ਮੁਰੀਦਾਂ ਪਿਰਹੜੀ ਸੁਖ ਸਹਜਿ ਸਮਾਈਐ॥੧੫॥ *(ਵਾਰ ੨੭)*

ਪਉੜੀ ਵਿਚ ਫ਼ੁਰਮਾਇਆ ਹੈ ਕਿ ਇਕ ਮੈਂ ਹੀ ਨਹੀਂ, ਸੰਤ ਤੇ ਚਾਰੇ ਵੇਦ ਇਸ ਗੱਲ ਨੂੰ ਕਹਿੰਦੇ ਹਨ ਕਿ ਸੰਤਾਂ ਦੇ ਮੁਖੋਂ ਨਿਕਲੇ ਵਾਕ ਸਤਿ ਹੁੰਦੇ ਹਨ। ਜੋ ਮੂਰਖ ਲੋਕ ਐਹੋ ਜਿਹੇ ਨਿਰਵੈਰ ਸੰਤਾਂ ਨਾਲ ਵੈਰ ਕਰਦੇ ਹਨ, ਸਮਝੋ ਉਨ੍ਹਾਂ ਦੇ ਕਰਮ ਮਾੜੇ ਹਨ। ਉਹ ਸਰਾਪੇ ਹੋਏ ਸਦਾ ਜੂਨਾਂ ਵਿਚ ਹੀ ਭਟਕਦੇ ਫਿਰਦੇ ਹਨ ਅਤੇ ਜੜ੍ਹੋਂ ਕਟੇ ਰੁੱਖ ਦੇ ਡਾਲ ਸੁਕ ਜਾਣ ਵਾਂਗ ਉਨ੍ਹਾਂ ਦੀ ਦਸ਼ਾ ਹੁੰਦੀ ਹੈ।

**ਸਲੋਕ ਮ: ੪ ॥**

**੧. ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥**
**੨. ਤੁਸਿ ਦਿਤੀ ਪੂਰੈ ਸਤਿਗੁਰੂ**
**ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥**
**੩. ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ**
**ਤਾਂ ਝਖਿ ਝਖਿ ਮਰੈ ਸਭ ਲੋੁਕਾਈ ॥**
**੪. ਨਿੰਦਕਾ ਕੇ ਮੁਹ ਕਾਲੇ ਕਰੇ**
**ਹਰਿ ਕਰਤੈ ਆਪਿ ਵਧਾਈ ॥**
**੫. ਜਿਉ ਜਿਉ ਨਿੰਦਕ ਨਿੰਦ ਕਰਹਿ**
**ਤਿਉ ਤਿਉ ਨਿਤ ਨਿਤ ਚੜੈ ਸਵਾਈ ॥**
**੬. ਜਨ ਨਾਨਕ ਹਰਿ ਆਰਾਧਿਆ**
**ਤਿਨਿ ਪੈਰੀ ਆਣਿ ਸਭ ਪਾਈ ॥੧॥**

***ਪਦ ਅਰਥ :*** ਤੁਸਿ—ਤਰੁੱਠ ਕੇ। ਪੂਰੈ—ਪੂਰੇ, ਪ੍ਰਭੂ ਨੇ।

***ਅਰਥ :***

ਪ੍ਰ: ਸਤਿਗੁਰੂ ਜੀ ਦੀ ਵਡਿਆਈ ਵੱਡੀ ਕਿਉਂ ਹੈ ?

ਉ: ੧. ਹੇ ਮਿੱਤਰੋ ! ਸਤਿਗੁਰੂ ਅਮਰ ਦਾਸ ਜੀ ਆਪਣੇ ਅੰਦਰ ਹਰ ਵਕਤ ਹਰੀ ਨੂੰ ਧਿਆਉਂਦੇ ਹਨ, ਇਸ ਨਾਮ ਸਿਮਰਨ ਦੀ ਬਰਕਤ ਨਾਲ ਉਨ੍ਹਾਂ ਦੀ ਵਡਿਆਈ ਵੱਡੀ ਹੈ।

ਪ੍ਰ: ਇਹ ਵਡਿਆਈ ਉਨ੍ਹਾਂ ਨੂੰ ਕਿਥੋਂ ਪ੍ਰਾਪਤ ਹੋਈ ਹੈ ?

ਉ: ੨. ਹੇ ਭਰਾਵੋ ! ਇਹ ਵਡਿਆਈ ਗੁਰੂ (ਗੁਰੂ ਅੰਗਦ ਦੇਵ ਜੀ) ਨੇ ਪ੍ਰਸੰਨ ਹੋ ਕੇ ਦਿੱਤੀ ਸੀ। ਇਸ ਕਰ ਕੇ ਇਹ ਵਡਿਆਈ ਕਿਸੇ ਦੀ ਘਟਾਈ ਹੋਈ ਇਕ ਤਿਲ ਮਾਤਰ ਵੀ ਨਹੀਂ ਘਟਦੀ।

੩. ਜਦੋਂ ਸੱਚਾ ਸਾਹਿਬ ਸਤਿਗੁਰੂ ਜੀ ਵਲ ਹੈ ਤਾਂ ਸਾਰੀ ਨਿੰਦਾ ਕਰਨ ਵਾਲੀ ਲੁਕਾਈ ਝੱਖਾਂ ਮਾਰ-ਮਾਰ ਕੇ ਆਪਣੇ ਆਪ ਹੀ ਮਰ ਰਹੀ ਹੈ (ਪਰ ਉਹ ਸਤਿਗੁਰੂ ਦਾ ਕੁਝ ਵੀ ਵਿਗਾੜ ਨਹੀਂ ਸਕਦੀ)।

੪. ਉਲਟਾ ਹਰੀ ਕਰਤਾਰ ਨੇ ਨਿੰਦਕਾਂ ਦੇ ਮੂੰਹ ਕਾਲੇ ਕੀਤੇ ਹਨ ਅਤੇ ਗੁਰੂ ਦੀ ਵਡਿਆਈ ਸਿਰਜਨਹਾਰ ਨੇ ਆਪ ਵਧਾਈ ਹੈ।

ਪ੍ਰ: ਕੀ ਨਿੰਦਕਾਂ ਦੇ ਨਿੰਦਾ ਕਰਨ ਨਾਲ ਗੁਰੂ ਦੀ ਵਡਿਆਈ ਵਿਚ ਕੁਝ ਘਾਟ ਆਉਂਦੀ ਹੈ ?

ਉ: ੫. ਹੇ ਭਰਾਵੋ ! ਜਿਵੇਂ-ਜਿਵੇਂ ਨਿੰਦਕ ਲੋਕ ਗੁਰੂ ਦੀ ਨਿੰਦਾ ਕਰਦੇ ਹਨ, ਤਿਵੇਂ-ਤਿਵੇਂ ਗੁਰੂ ਦੀ ਵਡਿਆਈ ਸਵਾਈ ਹੋ ਰਹੀ ਹੈ।

੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰੂ ਅਮਰ ਦਾਸ ਜੀ ਨੇ ਹਰੀ ਪਰਮੇਸ਼ਰ ਦੀ ਅਰਾਧਨਾ ਕੀਤੀ ਹੈ, ਏਸੇ ਕਰ ਕੇ ਹਰੀ ਨੇ ਸਾਰੀ ਸ੍ਰਿਸ਼ਟੀ ਨੂੰ ਲਿਆ ਕੇ ਉਨ੍ਹਾਂ ਦੇ ਪੈਰੀਂ ਪਾ ਦਿੱਤਾ ਹੈ।੧।

**ਮ: ੪ ॥**

**੧. ਸਤਿਗੁਰ ਸੇਤੀ ਗਣਤ ਜਿ ਰਖੈ**
**ਹਲਤੁ ਪਲਤੁ ਸਭੁ ਤਿਸ ਕਾ ਗਇਆ ॥**
**੨. ਨਿਤ ਝਹੀਆ ਪਾਏ ਝਗੂ ਸੁਟੇ**
**ਝਖਦਾ ਝਖਦਾ ਝੜਿ ਪਇਆ ॥**
**੩. ਨਿਤ ਉਪਾਵ ਕਰੈ ਮਾਇਆ ਧਨ ਕਾਰਣਿ**
**ਅਗਲਾ ਧਨੁ ਭੀ ਉਡਿ ਗਇਆ ॥**
**੪. ਕਿਆ ਓਹੁ ਖਟੇ ਕਿਆ ਓਹੁ ਖਾਵੈ**
**ਜਿਸੁ ਅੰਦਰਿ ਸਹਸਾ ਦੁਖੁ ਪਇਆ ॥**
**੫. ਨਿਰਵੈਰੈ ਨਾਲਿ ਜਿ ਵੈਰੁ ਰਚਾਏ**
**ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥**
**੬. ਓਸੁ ਅਗੈ ਪਿਛੈ ਢੋਈ ਨਾਹੀ**
**ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥**
**੭. ਜੇ ਸੁਇਨੇ ਨੋ ਓਹੁ ਹਥੁ ਪਾਏ**
**ਤਾ ਖੇਹੂ ਸੇਤੀ ਰਲਿ ਗਇਆ ॥**
**੮. ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ**
**ਤਾ ਪਿਛਲੇ ਅਉਗਣ ਬਖਸਿ ਲਇਆ ॥**
**੯. ਜਨ ਨਾਨਕ ਅਨਦਿਨੁ ਨਾਮੁ ਧਿਆਇਆ**
**ਹਰਿ ਸਿਮਰਤ ਕਿਲਵਿਖ ਪਾਪ ਗਇਆ ॥੨॥**

***ਪਦ ਅਰਥ :*** ਗਣਤ—ਗਣਿਤ, ਹਿਸਾਬ, ਗਿਣਤੀ, ਨੁਕਤਾ-ਚੀਨੀ, ਜੋ ਨਿੰਦਾ ਦੀ ਕਿਸਮ ਹੁੰਦੀ ਹੈ, ਜਾਂ ਕਿੜ, ਵੈਰ। ਝਹੀਆ ਪਾਏ—ਕਚੀਚੀਆਂ ਵੱਟਦਾ ਹੈ। ਝਗੂ ਸੁਟੇ—ਹਲਕੇ ਕੁੱਤੇ ਵਾਂਗ ਥੁੱਕਾਂ ਸੁਟਦਾ ਹੈ।

***ਅਰਥ :***

ਪ੍ਰ: ਜੋ ਗੁਰੂ ਨਾਲ ਵੈਰ-ਭਾਵ, ਜਾਂ ਨੁਕਤਾਚੀਨੀ ਹੀ ਕਰਦਾ ਰਹਿੰਦਾ ਹੈ, ਉਸ ਨੂੰ ਕੀ ਸਜ਼ਾ ਮਿਲੇਗੀ ?

ਉ: ੧. ਹੇ ਭਾਈ ! ਜੋ ਗੁਰੂ ਜੀ ਨਾਲ ਵੈਰ ਰੱਖਦਾ ਹੈ, ਉਸ ਦਾ ਸਮਝੋ ਲੋਕ-ਪ੍ਰਲੋਕ ਸਭੋ ਹੀ ਵਿਗੜ ਜਾਂਦਾ ਹੈ।

੨. ਉਸ ਦੀ ਪੇਸ਼ ਤਾਂ ਕੋਈ ਨਹੀਂ ਜਾਂਦੀ, ਇਸ ਕਰ ਕੇ ਉਹ ਸਦਾ ਕਚੀਚੀਆਂ ਵਟਦਾ, ਨਿਤ ਹਲਕੇ ਕੁੱਤੇ ਵਾਂਗ ਝਹੀਆਂ ਲੈ ਲੈ ਪੈਂਦਾ ਤੇ ਨਿੰਦਾ ਕਰਦਾ-ਕਰਦਾ ਮੂੰਹ ਤੋਂ ਹਲਕਾਏ ਕੁੱਤੇ ਵਾਂਗ ਝੱਗ ਸੁਟਦਾ ਸੀ, ਉਹ ਆਖ਼ਰ ਖਪਦਾ-ਖਪਦਾ ਆਪ ਝੜ ਹੀ ਪਿਆ।

੩. ਉਹ ਧਨ-ਦੌਲਤ ਲਈ ਨਿਤ ਉਪਾਅ ਕਰਦਾ ਸੀ, ਪਰ ਪਾਪ ਕਮਾਉਣ ਕਰ ਕੇ ਪਹਿਲੋਂ ਦਾ ਧਨ ਵੀ ਦੂਰ ਹੋ ਗਿਆ।

੪. ਹੇ ਭਰਾਵੋ ! ਦੱਸੋ, ਉਹ ਪੁਰਸ਼ ਕੀ ਖੱਟੇ ਤੇ ਕੀ ਖਾਵੇ, ਜਿਸ ਦੇ ਅੰਦਰ ਤੌਖਲੇ ਦਾ ਦੁੱਖ ਪੈ ਗਿਆ ਹੈ, ਭਾਵ ਉਹ ਨਾ ਕੁਝ ਖੱਟ ਸਕਦਾ ਹੈ ਤੇ ਨਾ ਉਹ ਖੱਟੇ ਹੋਏ ਦਾ ਅਨੰਦ ਮਾਣ ਸਕਦਾ ਹੈ।

ਪ੍ਰ: ਨਿਰਵੈਰਾਂ ਨਾਲ ਵੈਰ ਕਰਨ ਵਾਲੇ ਨੂੰ ਆਖ਼ਰ ਸਜ਼ਾ ਕੀ ਮਿਲਦੀ ਹੈ ?

ਉ: ੫. ਹੇ ਭਾਈ ! ਜੋ ਮਨੁੱਖ ਨਿਰਵੈਰਾਂ ਨਾਲ ਵੈਰ (ਰਚਾਏ) ਵਿਢਦਾ ਹੈ, ਸਮਝ ਲਓ ਕਿ ਸਾਰੇ ਜਗਤ ਦਾ ਪਾਪ ਉਸ ਨੇ ਆਪਣੇ ਸਿਰ ਲੈ ਲਿਆ ਹੈ।

੬. ਹੇ ਮਿੱਤਰੋ ! ਉਸ ਨੂੰ ਲੋਕ-ਪ੍ਰਲੋਕ ਵਿਚ ਕਿਤੇ ਭੀ (ਢੋਈ) ਢੋਹ (ਆਸਰਾ) ਨਹੀਂ ਮਿਲਦੀ। ਜਿਸ ਦੇ ਅੰਦਰ, ਭਾਵ ਮਨ ਵਿਚ ਤਾਂ ਨਿੰਦਾ ਵੱਸ ਰਹੀ ਹੈ, ਪਰ ਮੂੰਹ ਵਿਚ ਨਿੰਦਾ ਕਰ ਕਰ ਕੇ ਅੰਬ ਦਾ ਰੋਗ ਹੋ ਗਿਆ ਹੈ, (ਭਾਵ, ਜੋ ਮੂੰਹੋਂ ਮਿੱਠਾ ਬੋਲੇ ਤੇ ਅੰਦਰੋਂ ਨਿੰਦਕ ਹੋਵੇ, ਉਹ ਤਾਂ ਰੋਗੀ ਹੀ ਜਾਣੋ)।

੭. ਹੇ ਮਿੱਤਰੋ ! ਅਜਿਹਾ ਖੋਟਾ ਮਨੁੱਖ ਜੇ ਕਦੀ ਸੋਨੇ ਨੂੰ ਭੀ ਹੱਥ ਪਾਵੇ ਤਾਂ ਉਹ ਸੋਨਾ ਭੀ ਸੁਆਹ ਨਾਲ ਰਲ ਜਾਂਦਾ ਹੈ।

ਪ੍ਰ: ਹਜ਼ੂਰ ! ਕੀ ਉਸ ਦੇ ਔਗੁਣਾਂ ਨੂੰ ਬਖ਼ਸ਼ਣ ਦਾ ਹੁਣ ਕੋਈ ਚਾਰਾ ਨਹੀਂ ਰਹਿ ਗਿਆ ?

ਉ: ੮. (ਹੇ ਸੱਜਣੋ ! ਐਸੇ ਗੁਨਾਹੀ ਨੂੰ ਵੀ ਨਿਰਾਸ਼ ਹੋਣ ਦੀ ਲੋੜ ਨਹੀਂ। ਇਹੋ ਜਿਹਾ ਪਾਪੀ ਹੁੰਦਿਆਂ ਹੋਇਆਂ ਭੀ) ਜੇ ਕਦੀ ਉਹ ਸਤਿਗੁਰੂ ਦੇ ਚਰਨਾਂ 'ਚ ਢਹਿ ਪਵੇ, ਤਾਂ ਸਤਿਗੁਰੂ ਜੀ ਉਸ ਦੇ ਪਿਛਲੇ ਗੁਨਾਹਾਂ ਨੂੰ ਬਖ਼ਸ਼ ਦੇਂਦਾ ਹੈ।

ਪ੍ਰ: ਉਸ ਦੇ ਗੁਨਾਹ ਕਿਵੇਂ ਬਖ਼ਸ਼ੇ ਜਾਂਦੇ ਹਨ ?

ਉ: ੯. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਜਿਸ ਨੇ ਗੁਰੂ ਦੀ ਸੰਗਤ ਵਿਚ ਮਿਲ ਕੇ ਦਿਨੇ ਰਾਤ ਨਾਮ ਦਾ ਸਿਮਰਨ ਕੀਤਾ ਹੈ, ਉਸ ਦੇ ਸਾਰੇ ਹੀ ਪਾਪ ਦੂਰ ਹੋ ਜਾਂਦੇ ਹਨ।੨।

## ਪਉੜੀ ॥

**੧. ਤੂਹੈ ਸਚਾ ਸਚੁ ਤੂ**
**ਸਭ ਦੂ ਉਪਰਿ ਤੂ ਦੀਬਾਣੁ ॥**
**੨. ਜੋ ਤੁਧੁ ਸਚੁ ਧਿਆਇਦੇ**
**ਸਚੁ ਸੇਵਨਿ ਸਚੇ ਤੇਰਾ ਮਾਣੁ ॥**
**੩. ਓਨਾ ਅੰਦਰਿ ਸਚੁ ਮੁਖ ਉਜਲੇ**
**ਸਚੁ ਬੋਲਨਿ ਸਚੇ ਤੇਰਾ ਤਾਣੁ ॥**
**੪. ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ**
**ਸਚੁ ਸਬਦੁ ਨੀਸਾਣੁ ॥**
**੫. ਸਚੁ ਜਿ ਸਚੇ ਸੇਵਦੇ**
**ਤਿਨ ਵਾਰੀ ਸਦ ਕੁਰਬਾਣੁ ॥੧੩॥**

***ਪਦ ਅਰਥ :*** ਦੂ—ਤੋਂ। ਦੀਬਾਣੁ—ਆਸਰਾ। ਉਜਲੇ—ਖਿੜੇ ਹੋਏ। ਨੀਸਾਣੁ—ਨਿਸ਼ਾਨ, ਪਰਵਾਨਾ, ਰਾਹਦਾਰੀ।

***ਅਰਥ :***

ਪ੍ਰ: ਅਰਦਾਸ ਕਿਵੇਂ ਕੀਤੀ ਜਾਏ ?

ਉ: ੧. ਇਉਂ ਕਰੋ ਕਿ ਹੇ ਵਾਹਿਗੁਰੂ ! ਤੂੰ ਸੱਚਾ ਹੈਂ, ਤੂੰਹੀ ਸਭ ਤੋਂ ਵੱਡਾ ਜੀਵਾਂ ਦਾ ਆਸਰਾ ਹੈਂ।

੨. ਹੇ ਸੱਚੇ ! ਜੋ ਤੇਰਾ ਸਿਮਰਨ ਕਰਦੇ ਹਨ, ਤੇਰੀ ਸੇਵਾ ਕਰਦੇ ਹਨ, ਉਹ ਹੇ ਸੱਚੇ ! ਤੇਰੇ 'ਤੇ ਹੀ ਮਾਣ ਕਰਦੇ ਹਨ।

੩. ਉਨ੍ਹਾਂ ਦੇ ਅੰਦਰ ਸਤਿ ਸਰੂਪ ਵੱਸਦਾ ਹੈ, ਇਸ ਕਰ ਕੇ ਉਨ੍ਹਾਂ ਦੇ ਮੱਥੇ ਸਦਾ ਹੀ ਖਿੜੇ ਰਹਿੰਦੇ ਹਨ। ਉਹ ਸਦਾ ਸੱਚਾ ਨਾਮ ਉਚਾਰਦੇ ਹਨ, ਇਸ ਕਰ ਕੇ ਹੇ ਸੱਚੇ ! ਉਨ੍ਹਾਂ ਨੂੰ ਸਦਾ ਤੇਰਾ ਹੀ (ਤਾਣੁ) ਆਸਰਾ ਹੁੰਦਾ ਹੈ।

੪. ਹੇ ਪਿਆਰੇ ! ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੋ ਕੇ ਹਰੀ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਉਹੀ ਸੱਚੇ ਭਗਤ ਹਨ, ਉਨ੍ਹਾਂ ਪਾਸ ਹੀ ਸ਼ਬਦ ਰੂਪ ਸੱਚਾ ਨਿਸ਼ਾਨ ਹੈ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ! ਜੋ ਸੱਚ-ਮੁੱਚ ਤੇਰੀ (ਸੇਵਦੇ) ਸੇਵਾ ਕਰਦੇ ਹਨ, ਮੈਂ ਉਨ੍ਹਾਂ ਤੋਂ ਵਾਰੀ (ਸਦ) ਹਮੇਸ਼ਾਂ ਸਦਕੇ ਜਾਂਦਾ ਹਾਂ।੧੩।

***ਭਾਵਾਰਥ :*** ਇਸ ਸਲੋਕ ਅੰਦਰ ਦੱਸਿਆ ਹੈ ਕਿ ਸਤਿਗੁਰੂ ਦੀ ਵਡਿਆਈ ਸਭ ਤੋਂ ਵੱਡੀ ਹੈ। ਇਸ ਨੂੰ ਕੋਈ ਵੀ ਘਟਾ ਨਹੀਂ ਸਕਦਾ, ਕਿਉਂਕਿ ਇਹ ਵਡਿਆਈ ਪੂਰੇ ਸਤਿਗੁਰਾਂ ਦੀ ਬਖ਼ਸ਼ੀ ਹੋਈ ਹੈ। ਇਸ ਵਡਿਆਈ ਨੂੰ ਘਟਾਉਣ ਦਾ ਯਤਨ ਕਰਨ ਵਾਲੇ ਨਿੰਦਕ ਲੋਕ ਆਖ਼ਰ ਆਪ ਹੀ ਝਖਦੇ ਮਰ ਜਾਂਦੇ ਹਨ, ਪਰ ਸਤਿਗੁਰੂ ਦੀ ਬਖ਼ਸ਼ਸ਼ ਦੂਣ-ਸਵਾਈ ਚੜ੍ਹਦੀ ਰਹਿੰਦੀ ਹੈ।

ਅਗਲੇ ਮਹੱਲੇ ਵਿਚ ਫ਼ੁਰਮਾਉਂਦੇ ਹਨ ਕਿ ਨਿਰਵੈਰ ਗੁਰੂ ਨਾਲ ਦੁਸ਼ਮਣੀ ਵਾਲਾ ਸਾਰੇ ਹੀ ਜਗਤ ਦਾ ਪਾਪ ਆਪਣੇ ਸਿਰ ਚਾੜ੍ਹ ਲੈਂਦਾ ਹੈ, ਪਰ ਜੇ ਕਦੀ ਅਜਿਹਾ ਨਿੰਦਕ ਮੁੜ ਗੁਰੂ ਦੀ ਸ਼ਰਨ ਆ ਜਾਵੇ, ਤਾਂ ਗੁਰੂ ਉਸ ਦੇ ਵੀ ਸਾਰੇ ਪਾਪ ਬਖ਼ਸ਼ ਦੇਂਦਾ ਹੈ।

ਉਸ ਸੱਚੇ ਨੂੰ ਧਿਆਉਣ ਵਾਲੇ ਲੋਕ-ਪ੍ਰਲੋਕ ਵਿਚ ਸਦਾ ਹੀ ਸੁਰਖ਼ਰੂ ਹੋਇਆ ਕਰਦੇ ਹਨ। ਭਗਤ ਉਹ ਹਨ, ਜੋ ਗੁਰੂ ਦੇ ਸਨਮੁਖ ਹੋ ਸੱਚੇ ਦੀ ਸਿਫ਼ਤ ਕਰਦੇ ਹਨ। ਉਨ੍ਹਾਂ ਪਾਸ ਸੱਚੇ ਨਾਮ ਦਾ ਨਿਸ਼ਾਨ ਹੈ, ਜਿਸ ਦਾ ਸਦਕਾ ਉਨ੍ਹਾਂ ਨੂੰ ਕਿਸੇ ਥਾਂ ਵੀ ਰੁਕਾਵਟ ਨਹੀਂ ਹੋਇਆ ਕਰਦੀ।

## ਸਲੋਕ ਮ: ੪ ॥

**੧. ਧੁਰਿ ਮਾਰੇ ਪੂਰੈ ਸਤਿਗੁਰੂ**
**ਸੇਈ ਹੁਣਿ ਸਤਿਗੁਰਿ ਮਾਰੇ ॥**
**੨. ਜੇ ਮੇਲਣ ਨੋ ਬਹੁਤੇਰਾ ਲੋਚੀਐ**
**ਨ ਦੇਈ ਮਿਲਣ ਕਰਤਾਰੇ ॥**
**੩. ਸਤਸੰਗਤਿ ਢੋਈ ਨਾ ਲਹਨਿ**
**ਵਿਚਿ ਸੰਗਤਿ ਗੁਰਿ ਵੀਚਾਰੇ ॥**
**੪. ਕੋਈ ਜਾਇ ਮਿਲੈ ਹੁਣਿ ਓਨਾ ਨੋ**
**ਤਿਸੁ ਮਾਰੇ ਜਮੁ ਜੰਦਾਰੇ ॥**
**੫. ਗੁਰਿ ਬਾਬੈ ਫਿਟਕੇ ਸੇ ਫਿਟੇ**
**ਗੁਰਿ ਅੰਗਦਿ ਕੀਤੇ ਕੂੜਿਆਰੇ ॥**
**੬. ਗੁਰਿ ਤੀਜੀ ਪੀੜੀ ਵੀਚਾਰਿਆ**
**ਕਿਆ ਹਥਿ ਏਨਾ ਵੇਚਾਰੇ ॥**
**੭. ਗੁਰੁ ਚਉਥੀ ਪੀੜੀ ਟਿਕਿਆ**
**ਤਿਨਿ ਨਿੰਦਕ ਦੁਸਟ ਸਭਿ ਤਾਰੇ ॥**

**੮. ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ**
**ਤਿਸੁ ਕਾਰਜ ਸਭਿ ਸਵਾਰੇ ॥**
**੯. ਜੋ ਇਛੈ ਸੋ ਫਲੁ ਪਾਇਸੀ**
**ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ॥**
**੧੦. ਸਭਿ ਨਿਧਾਨ ਸਤਿਗੁਰੂ ਵਿਚਿ**
**ਜਿਸੁ ਅੰਦਰਿ ਹਰਿ ਉਰ ਧਾਰੇ ॥**
**੧੧. ਸੋ ਪਾਏ ਪੂਰਾ ਸਤਿਗੁਰੂ**
**ਜਿਸੁ ਲਿਖਿਆ ਲਿਖਤੁ ਲਿਲਾਰੇ ॥**
**੧੨. ਜਨੁ ਨਾਨਕੁ ਮਾਗੈ ਧੂੜਿ ਤਿਨ**
**ਜੋ ਗੁਰਸਿਖ ਮਿਤ ਪਿਆਰੇ ॥੧॥**

***ਪਦ ਅਰਥ :*** ਧੁਰਿ—ਧੁਰ ਤੋਂ। ਜੰਦਾਰੇ—ਅਵੈੜੇ। ਫਿਟਕੇ—ਫਿਟਕਾਰ ਪਾਈ। ਸੇ ਫਿਟੇ—ਉਹ ਫਿੱਟੇ ਹੋਏ, ਅਹੰਕਾਰੀ। ਖੜਿ—ਖੜ ਕੇ, ਲੈ ਜਾ ਕੇ। ਉਰ—ਹਿਰਦਾ। ਲਿਲਾਰੇ—ਮੱਥੇ 'ਤੇ।

***ਅਰਥ :***

ਪ੍ਰ: ਗੁਰੂ ਅੰਗਦ ਦੇਵ ਜੀ ਵਲੋਂ ਕੌਣ ਧਿਰਕਾਰੇ ਗਏ ਸਨ ?

ਉ: ੧. ਹੇ ਮਿੱਤਰੋ ! ਜੋ (ਧੁਰੋਂ) ਮੁੱਢ ਤੋਂ ਹੀ, ਭਾਵ ਜੋ ਪੂਰੇ ਸਤਿਗੁਰੂ (ਗੁਰੂ ਨਾਨਕ ਦੇਵ ਜੀ) ਨੇ ਬੇ-ਮੁਖ ਕਰ ਕੇ ਧਿਰਕਾਰ ਦਿੱਤੇ ਸਨ, ਭਾਵ ਉਹ ਸਤਿਗੁਰੂ ਵਲੋਂ ਮਨਮੁਖ ਹੋਏ ਹਨ।

ਪ੍ਰ: ਉਨ੍ਹਾਂ ਨੂੰ ਮੇਲਣ ਦਾ ਯਤਨ ਤਾਂ ਕਰਨਾ ਚਾਹੀਦਾ ਸੀ ?

ਉ: ੨. ਐ ਪਿਆਰੇ ! ਉਨ੍ਹਾਂ ਨੂੰ ਮੇਲਣ ਲਈ ਭਾਵੇਂ ਕਿਤਨਾ ਭੀ ਲੋਚੀਏ, ਪਰ ਉਨ੍ਹਾਂ ਨੂੰ (ਕਰਤਾਰੇ) ਵਾਹਿਗੁਰੂ ਮਿਲਣ ਹੀ ਨਹੀਂ ਦੇਂਦਾ।

ਪ੍ਰ: ਉਨ੍ਹਾਂ ਨੂੰ ਫਿਰ ਸੰਗਤ ਵਿਚ ਹੀ ਆ ਜਾਣਾ ਚਾਹੀਦਾ ਹੈ ?

ਉ: ੩. ਹੇ ਪਿਆਰਿਓ ! ਉਹ ਸੰਗਤ ਵਿਚ ਭੀ ਕਿਧਰੇ ਢੋਈ ਨਹੀਂ ਲੈ ਸਕਦੇ ਕਿਉਂਕਿ ਗੁਰੂ ਨੇ ਸੰਗਤ ਵਿਚ ਭੀ ਇਹ ਵਿਚਾਰ ਦੱਸ ਦਿੱਤੀ ਹੈ।

ਪ੍ਰ: ਗੁਰੂ ਜੀ ਨੇ ਸੰਗਤ ਵਿਚ ਕਿਹੜੀ ਵਿਚਾਰ ਦੱਸੀ ਹੈ ?

ਉ: ੪. ਏਹੀ ਕਿ ਹੇ ਭਾਈ ! ਉਨ੍ਹਾਂ ਗੁਰੂ ਧਿਰਕਾਰਿਆਂ ਦਾ, ਜੋ ਵੀ ਸਾਥੀ ਬਣੇਗਾ, ਜੋ ਉਨ੍ਹਾਂ ਨੂੰ ਜਾ ਕੇ ਮਿਲੇਗਾ, (ਯਾਦ ਰੱਖੋ) ਉਸ ਨੂੰ ਜਮ ਜੋ ਡਾਢਾ ਹੈ, ਉਹ ਅਵੱਸ਼ ਸਜ਼ਾ ਦੇਵੇਗਾ।

ਪ੍ਰ: ਹਜ਼ੂਰ ! ਉਨ੍ਹਾਂ ਲਈ ਇਹ ਸਖ਼ਤ ਸ਼ਬਦ ਕਿਉਂ ਵਰਤੇ ਗਏ ਸਨ ?

ਉ: ੫. ਹੇ ਭਾਈਓ ! ਬਾਬੇ ਗੁਰੂ (ਗੁਰੂ ਨਾਨਕ ਜੀ) ਨੇ ਜਿਨ੍ਹਾਂ ਨੂੰ ਧਿਰਕਾਰਿਆ ਸੀ, ਉਹ ਗੁਰੂ ਅੰਗਦ ਦੇਵ ਜੀ ਦੇ ਵੇਲੇ ਭੀ ਅਜੇ ਫਿੱਟੇ ਹੋਏ ਸਨ, ਇਸ ਲਈ ਉਨ੍ਹਾਂ ਹੰਕਾਰੀਆਂ ਨੂੰ ਗੁਰੂ ਅੰਗਦ ਦੇਵ ਜੀ ਨੇ ਭੀ ਝੂਠੇ ਕਰ ਦਿੱਤਾ।

੬. ਤੀਸਰੀ ਪੀੜ੍ਹੀ ਵਾਲੇ ਗੁਰੂ (ਅਮਰ ਦਾਸ ਜੀ) ਨੇ, ਵਿਚਾਰ ਕੀਤੀ ਕਿ ਇਨ੍ਹਾਂ ਵਿਚਾਰਿਆਂ ਦੇ ਹੱਥ ਕੀ ਹੈ ?

੭. (ਸੋ ਉਸ) ਗੁਰੂ (ਅਮਰ ਦਾਸ ਜੀ) ਨੇ ਜਿਸ ਨੇ ਮੈਨੂੰ ਚੌਥੀ ਪੀੜ੍ਹੀ 'ਤੇ ਟਿੱਕਾ ਦੇ ਕੇ ਬਹਾਇਆ ਹੈ, ਉਸ ਨੇ ਨਿੰਦਕ ਤੇ ਦੁਸ਼ਟ ਸਾਰੇ ਹੀ ਤਾਰ ਦਿੱਤੇ।

੮. ਚਾਹੇ ਕੋਈ ਪੁੱਤਰ ਹੋਵੇ, ਚਾਹੇ ਸਿੱਖ ਜੋ ਭੀ ਸਤਿਗੁਰੂ ਦੀ ਸੇਵਾ ਕਰਦਾ ਹੈ, ਸਤਿਗੁਰੂ ਜੀ ਉਸ ਦੇ ਸਾਰੇ ਕਾਰਜ ਸਵਾਰ ਦੇਂਦਾ ਹੈ।

੯. ਉਹ ਜੋ ਕੁਝ ਵੀ ਚਾਹੇਗਾ, ਉਹੋ ਫਲ ਪਾ ਲਵੇਗਾ, ਭਾਵੇਂ ਉਹ ਪੁੱਤਰ ਚਾਹੇ ਜਾਂ ਧਨ-ਦੌਲਤ। ਹਾਂ ਗੁਰੂ ਤਾਂ ਉਸ ਨੂੰ ਇਨ੍ਹਾਂ ਦੁਨਿਆਵੀ ਪਦਾਰਥਾਂ ਤੋਂ ਉੱਚਾ ਲਿਜਾ ਕੇ ਹਰੀ ਨਾਲ ਮੇਲੇਗਾ, ਇਸ ਤਰ੍ਹਾਂ ਉਸ ਦਾ ਨਿਸਤਾਰਾ ਕਰ ਦੇਵੇਗਾ।

੧੦. ਹੇ ਸੱਜਣੋ ! ਮੁੱਕਦੀ ਗੱਲ ਕਿ ਸਾਰੇ ਖ਼ਜ਼ਾਨੇ ਸਤਿਗੁਰੂ ਵਿਚ ਹਨ, (ਕਿਉਂਕਿ) ਉਸ ਸਤਿਗੁਰੂ ਦੇ ਦਿਲ ਅੰਦਰ ਹਰੀ ਟਿਕ ਰਿਹਾ ਹੈ।

ਪ੍ਰ: ਐਹੋ ਜਿਹੇ ਸਰਵ ਗੁਣ ਸੰਪੰਨ ਸਤਿਗੁਰੂ ਨੂੰ ਸਾਰੇ ਹੀ ਕਿਉਂ ਨਹੀਂ ਪਾ ਲੈਂਦੇ ?

ਉ: ੧੧. ਹੇ ਭਾਈ ! ਐਹੋ ਜਿਹੇ ਪੂਰੇ ਸਤਿਗੁਰੂ ਨੂੰ ਉਹੋ ਪੁਰਖ ਪਾ ਸਕਦਾ ਹੈ, ਜਿਸ ਦੇ ਮੱਥੇ ਪਰ ਧੁਰੋਂ ਲੇਖ ਲਿਖਿਆ ਹੁੰਦਾ ਹੈ।

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਮੈਂ ਦਾਸ ਤਾਂ ਉਨ੍ਹਾਂ ਦੇ ਚਰਨਾਂ ਦੀ ਧੂੜੀ ਮੰਗਦਾ ਹਾਂ, ਜੋ ਗੁਰੂ ਦੇ ਪਿਆਰੇ ਮਿੱਤਰ, ਗੁਰੂ ਦੇ ਸਿੱਖ ਹਨ।੧।

**ਮ: ੪ ॥**

**੧. ਜਿਨ ਕਉ ਆਪਿ ਦੇਇ ਵਡਿਆਈ**
**ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ ॥**
**੨. ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ**
**ਸਭੁ ਕਰਤਾ ਆਪਣੀ ਕਲਾ ਵਧਾਏ ॥**
**੩. ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ**
**ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥**
**੪. ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ**
**ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥**
**੫. ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ**
**ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥**
**੬. ਅਨਦਿਨੁ ਨਾਮੁ ਜਪਹੁ ਗੁਰਸਿਖਹੁ**
**ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥**
**੭. ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ**
**ਗੁਰਸਿਖਹੁ, ਹਰਿ ਕਰਤਾ ਆਪਿ ਮੁਹਹੁ ਕਢਾਏ ॥**
**੮. ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ**
**ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥**
**੯. ਜਨੁ ਨਾਨਕੁ ਹਰਿ ਕਾ ਦਾਸੁ ਹੈ**
**ਹਰਿ ਦਾਸਨ ਕੀ ਹਰਿ ਪੈਜ ਰਖਾਏ ॥੨॥**

***ਪਦ ਅਰਥ :*** ਆਪਣੈ ਜੋਰਿ—ਆਪਣੇ ਬਲ ਨਾਲ। ਮੂੰਹ ਕਾਲੇ ਕਰਾਏ—ਸ਼ਰਮਿੰਦਗੀ ਦੇਂਦਾ ਹੈ। ਚੜੈ ਸਵਾਈ—ਦੂਣ ਸਵਾਈ ਵਧਦੀ ਹੈ। ਕੀਰਤਿ—ਸੋਭਾ, ਵਡਿਆਈ। ਭਗਤਿ—ਬੰਦਗੀ।

**ਅਰਥ :**

ਪ੍ਰ: ਜਿਨ੍ਹਾਂ ਨੂੰ ਪਰਮੇਸ਼ਰ ਵਡਿਆਈ ਦੇਂਦਾ ਹੈ, ਉਨ੍ਹਾਂ ਦੀ ਪਛਾਣ ਕੀ ਹੋਇਆ ਕਰਦੀ ਹੈ ?

ਉ: ੧. ਹੇ ਮਿੱਤਰੋ! ਜਿਨ੍ਹਾਂ ਪੁਰਸ਼ਾਂ ਨੂੰ ਉਹ ਆਪੇ ਹੀ ਵਡਿਆਈ ਬਖ਼ਸ਼ਦਾ ਹੈ, ਉਨ੍ਹਾਂ ਦੀ ਨਿਸ਼ਾਨੀ ਇਹੋ ਹੈ ਕਿ ਉਹ ਸਾਰੇ ਜਗਤ ਨੂੰ ਭੀ ਆਪੇ ਲਿਆ ਕੇ ਉਨ੍ਹਾਂ ਦੀ ਪੈਰੀਂ ਪੁਆ ਦੇਂਦਾ ਹੈ।

੨. ਹੇ ਪਿਆਰੇ! ਇਸ ਵਡਿਆਈ ਨੂੰ ਆਉਂਦਾ ਵੇਖ ਕੇ ਤਾਂ ਤਦ ਹੀ ਡਰੀਏ ਜੇ ਅਸੀਂ ਕੁਝ ਆਪਣੇ ਵਲੋਂ ਕਰਦੇ ਹੋਈਏ, ਇਹ ਤਾਂ ਕਰਤਾਰ ਹੀ ਆਪਣੀ ਸ਼ਕਤੀ ਵਧਾ ਰਿਹਾ ਹੈ।

੩. ਦੇਖੋ ਭਾਈ! ਇਹ ਖੇਲ ਸਾਡੇ ਸੱਚੇ ਪ੍ਰੀਤਮ ਦਾ ਹੈ, ਜਿਸ ਨੇ ਆਪਣੇ ਜ਼ੋਰ ਨਾਲ ਸਾਰਿਆਂ ਨੂੰ ਸਤਿਗੁਰੂ ਅੱਗੇ ਲਿਆ ਨਿਵਾਇਆ ਹੈ।

੪. ਆਪਣੇ ਪਿਆਰਿਆਂ ਭਗਤਾਂ ਦੀ ਹਰੀ ਸੁਆਮੀ ਸਦਾ ਰੱਖਿਆ ਕਰਦਾ ਹੈ, ਹੁਣ ਵੀ ਉਸ ਨੇ ਉਸੇ ਬਿਰਦ ਦੇ ਸਦਕੇ ਨਿੰਦਕਾਂ ਤੇ ਦੋਖੀਆਂ ਦੇ ਮੂੰਹ ਕਾਲੇ ਕਰਾਏ ਹਨ।

੫. ਹੇ ਭਾਈ! ਦੇਖੋ, ਸਤਿਗੁਰੂ ਦੀ ਵਡਿਆਈ ਨਿਤ ਵੱਧ ਤੋਂ ਵੱਧ ਚੜ੍ਹਦੀ ਹੈ, ਕਿਉਂਕਿ ਉਹ ਹਰੀ ਦੀ ਕੀਰਤੀ ਕਰਦੇ ਰਹਿੰਦੇ ਹਨ, ਪਰ ਇਹ ਕੀਰਤਨ ਤੇ ਭਗਤੀ ਵੀ ਵਾਹਿਗੁਰੂ ਉਨ੍ਹਾਂ ਤੋਂ ਆਪ ਕਰਵਾਉਂਦਾ ਹੈ।

੬. ਤਾਂ ਤੇ ਇਸ ਲਈ ਹੇ ਗੁਰਸਿੱਖੋ! ਤੁਸੀਂ ਭੀ ਹਰੀ ਦਾ ਨਾਮ ਜਪੋ, ਇਸ ਤਰ੍ਹਾਂ ਸਤਿਗੁਰੂ ਹਰੀ ਕਰਤਾਰ ਨੂੰ ਤੁਹਾਡੇ ਦਿਲਾਂ ਵਿਚ ਵਸਾ ਦੇਵੇਗਾ।

੭. ਐ ਗੁਰਸਿੱਖੋ! ਸਤਿਗੁਰੂ ਦੀ ਬਾਣੀ ਨੂੰ ਨਿਰੋਲ ਸੱਚੋ ਸੱਚ ਜਾਣੋ ਕਿਉਂਕਿ ਸਿਰਜਨਹਾਰ ਹਰੀ ਉਸ ਗੁਰੂ ਦੇ ਮੂੰਹੋਂ ਬਾਣੀ ਆਪ ਹੀ ਕਢਵਾ ਰਿਹਾ ਹੈ।

੮. ਉਹ ਪਿਆਰਾ ਹਰੀ, ਗੁਰੂ ਦਾ ਜੈਕਾਰ ਸੰਸਾਰ ਵਿਚ ਸਭ ਥਾਂ ਆਪ ਕਰਵਾਂਦਾ ਹੈ ਅਤੇ ਸਿੱਖਾਂ ਦੇ ਮੂੰਹ ਉੱਜਲੇ ਕਰਦਾ ਹੈ।

੯. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ ਉਸ ਹਰੀ ਦਾ ਦਾਸ ਹਾਂ, ਜੋ ਹਰੀ ਆਪਣਿਆਂ ਸੇਵਕਾਂ ਦੀ ਸਦਾ (ਪੈਜ) ਇੱਜ਼ਤ ਰੱਖਦਾ ਹੈ।੨।

**ਪਉੜੀ ॥**

**੧. ਤੂ ਸਚਾ ਸਾਹਿਬੁ ਆਪਿ ਹੈ ਸਚੁ ਸਾਹ ਹਮਾਰੇ ॥**
**੨. ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ ॥**
**੩. ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹ ਨਿਰਾਰੇ ॥**
**੪. ਸੇਵਕ ਭਾਇ ਸੇ ਜਨ ਮਿਲੇ ਗੁਰ ਸਬਦਿ ਸਵਾਰੇ ॥**
**੫. ਤੂ ਸਚਾ ਸਾਹਿਬੁ ਅਲਖੁ ਹੈ**
**ਗੁਰ ਸਬਦਿ ਲਖਾਰੇ ॥੧੪॥**

***ਪਦ ਅਰਥ :*** ਦ੍ਰਿੜਾਇ—ਦ੍ਰਿੜ੍ਹ ਕਰਾਂ, ਨਿਸਚੇ ਕਰਾਂ। ਸੇਵਕ ਭਾਇ—ਦਾਸ ਭਾਵਨਾ ਨਾਲ। ਥਾਰੇ—ਤੇਰੇ, ਤੁਹਾਡੇ। ਵਣਜਾਰੇ—ਖ਼ਰੀਦਦਾਰ, ਵਪਾਰੀ, ਸੁਦਾਗਰ। ਵਣੰਜਿ ਲੈਹਿ—ਖ਼ਰੀਦ ਲੈਂਦੇ ਹਨ, ਮੁੱਲ ਦੇ ਕੇ ਲੈ ਲੈਂਦੇ ਹਨ।

**ਅਰਥ :**

ਪ੍ਰ: ਅਰਦਾਸ ਕਿਵੇਂ ਕਰੀਏ ?

ਉ: ੧. ਇਉਂ ਕਰੋ ਕਿ ਹੇ ਸਾਡੇ ਸੱਚੇ ਸ਼ਾਹ! ਤੂੰ ਆਪ ਹੀ ਸੱਚਾ ਮਾਲਕ ਹੈਂ।

੨. ਹੇ ਮਾਲਕ! ਅਸੀਂ ਤੇਰੇ (ਵਣਜਾਰੇ) ਵਪਾਰੀ (ਤੇਰੇ ਨਾਮ ਦੇ ਖ਼ਰੀਦਦਾਰ) ਹਾਂ, ਸਾਨੂੰ ਤੂੰ ਨਾਮ ਰੂਪੀ ਪੂੰਜੀ ਦ੍ਰਿੜ੍ਹ ਕਰਵਾ ਦੇ, ਭਾਵ ਸਾਨੂੰ ਇਹ ਨਿਸਚਾ ਕਰਵਾ ਦੇ ਕਿ ਨਾਮ ਰੂਪੀ ਪੂੰਜੀ ਸਦਾ ਕਾਇਮ ਹੈ।

੩. ਜੋ ਪ੍ਰੇਮੀ ਸਤਿ ਸਰੂਪ ਨੂੰ ਸਿਮਰਦੇ ਹਨ, ਉਹ ਸੱਚੇ ਨਾਮ ਨੂੰ ਖ਼ਰੀਦ ਲੈਂਦੇ ਹਨ। ਗੁਰੂ ਪਾਸ ਸ਼ਰਧਾ ਰੂਪ ਦੌਲਤ ਦੇ ਕੇ ਅਤੇ ਹੇ ਨਿਆਰੇ! ਤੇਰੇ ਗੁਣ ਆਖਦੇ ਹਨ।

੪. ਉਹ ਪੁਰਖ ਸਤਿਗੁਰੂ ਦੇ ਸ਼ਬਦ ਦੁਆਰਾ ਸੁਧਰ ਕੇ ਸੇਵਕ ਸੁਭਾਉ ਵਾਲੇ ਹੋ ਕੇ ਉਸ ਪ੍ਰਭੂ ਨੂੰ ਮਿਲਦੇ ਹਨ, ਜੋ ਸਦਾ ਥਿਰ ਨਾਮ ਨੂੰ ਸਿਮਰਦੇ ਹਨ।

੫. ਤੂੰ ਸੱਚਾ ਮਾਲਕ ਹੈਂ, ਪਰ ਹੈਂ ਅਲੱਖ, ਪ੍ਰੰਤੂ ਤੂੰ ਗੁਰੂ ਦੇ ਸ਼ਬਦ ਦੁਆਰਾ ਜਾਣਿਆ ਜਾਂਦਾ ਹੈਂ।੧੪।

***ਭਾਵਾਰਥ :*** ਪਉੜੀ ਵਿਚ ਨਾਮ ਪ੍ਰਾਪਤੀ ਲਈ ਅਰਦਾਸ ਕੀਤੀ ਹੈ, ਸੋ ਉਹ ਨਾਮ ਗੁਰੂ ਉਪਦੇਸ਼ ਦੁਆਰਾ ਪ੍ਰਾਪਤ ਹੁੰਦਾ ਹੈ।

ਪਹਿਲੇ ਸਲੋਕ ਅੰਦਰ ਉਨ੍ਹਾਂ ਬੇ-ਮੁਖਾਂ ਦਾ ਜ਼ਿਕਰ ਹੈ, ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਦਰ 'ਤੇ ਬੇ-ਮੁਖਤਾਈਆਂ ਕੀਤੀਆਂ ਤੇ ਆਪ ਦੀ ਸੰਗਤ ਵਿਚ ਵਿਘਨਕਾਰੀ ਸਾਬਤ ਹੋਏ। ਉਨ੍ਹਾਂ ਨੂੰ ਹਜ਼ੂਰ ਨੇ ਆਪਣੀ ਸੰਗਤ ਵਿਚੋਂ ਬਾਹਰ ਕੱਢ ਦਿੱਤਾ, ਇਹ ਬਾਹਰ ਕੱਢੇ ਹੋਏ ਸੰਗਤ ਵਲੋਂ ਵੀ ਧਿਰਕਾਰੇ ਗਏ।

ਜਾਪਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਸਮੇਂ ਇਨ੍ਹਾਂ ਨੂੰ ਮੁੜ ਸੰਗਤ ਵਿਚ ਮਿਲਾਉਣ ਦੇ ਯਤਨ ਕੀਤੇ ਗਏ, ਪਰ ਉਹ ਕਾਮਯਾਬ ਨਾ ਹੋਏ। ਇਸ ਲਈ ਗੁਰੂ ਅੰਗਦ ਦੇਵ ਜੀ ਨੇ ਵੀ ਉਨ੍ਹਾਂ ਨੂੰ ਝੂਠੇ ਤੱਕਿਆ ਭਾਵ ਗੁਰੂ ਅੰਗਦ ਦੇਵ ਜੀ ਨੇ ਡਿੱਠਾ ਕਿ ਇਹ ਅਜੇ ਭੀ ਸੰਗਤਾਂ ਵਲੋਂ ਫਿਟਕਾਰੇ ਜਾਣ ਦਾ ਕੋਈ ਪਸਚਾਤਾਪ ਨਹੀਂ ਕਰਦੇ, ਤਾਂ ਆਪ ਨੇ ਤੱਕਿਆ ਕਿ ਤਿਨ੍ਹਾਂ ਦਾ ਸੰਗਤ ਵਿਚ ਆਉਣਾ ਕੇਵਲ ਕਹਿਣ ਮਾਤਰ ਹੀ ਹੈ, ਬਨਾਉਟੀ ਹੈ, ਇਹ ਗੁਰੂ ਅੰਗਦ ਦੇਵ ਜੀ ਦੇ ਸਮੇਂ ਤਕ ਫਿੱਟੇ ਹੋਏ ਹੀ ਰਹੇ।

ਫੇਰ ਆਇਆ ਸਮਾਂ ਤੀਸਰੇ ਪਾਤਸ਼ਾਹ ਗੁਰੂ ਅਮਰ ਦਾਸ ਜੀ ਦਾ, ਹੁਣ ਫੇਰ ਇਨ੍ਹਾਂ ਦੇ ਬਖ਼ਸ਼ਣ ਦਾ ਉਪਰਾਲਾ ਕੀਤਾ ਗਿਆ। ਜਦ ਆਪ ਜੀ ਨੇ ਡਿੱਠਾ ਕਿ ਇਹ ਹੁਣ ਪੂਰਨ ਦਿਲੋਂ ਪਛਤਾਵਾ ਕਰਦੇ ਹਨ ਤਾਂ ਗੁਰੂ ਬਾਬੇ ਨੇ ਉਨ੍ਹਾਂ ਦੇ ਕੀਤੇ ਅਵਗਣ ਸਾਰੇ ਬਖ਼ਸ਼ ਦਿੱਤੇ।

ਦੂਸਰੇ ਸਲੋਕ ਵਿਚ ਫਿਰ ਆਪਣੇ ਗੁਰੂ ਦੀ ਵਡਿਆਈ ਦਾ ਜ਼ਿਕਰ ਹੈ, ਨਾਲ ਹੀ ਨਿੰਦਕਾਂ ਦੁਸ਼ਟਾਂ ਦਾ ਜ਼ਿਕਰ ਹੈ, ਜਿਨ੍ਹਾਂ ਦੇ ਮਾੜੇ ਉਪਰਾਲਿਆਂ ਨੂੰ ਅਸਫਲ ਕਰ ਕੇ ਆਪਣੇ ਭਗਤਾਂ ਦੀ ਵਡਿਆਈ ਆਪ ਕਰਵਾਉਂਦਾ ਹੈ।

ਉਂਜ ਸਤਿਗੁਰੂ ਕਿਸੇ ਦਾ ਵਿਰੋਧੀ ਨਹੀਂ। ਉਹ ਔਗੁਣਾਂ ਨੂੰ ਸਾਡੇ ਵਿਚੋਂ ਦੂਰ ਕਰਦਾ ਹੈ। ਉਹ ਬਦੀ ਦਾ ਘਾਤਕ ਹੈ। ਬਦ-ਇਖ਼ਲਾਕੀਆਂ ਦਾ ਸੁਧਾਰ ਕਰਨ ਵਾਲਾ ਹੈ।

ਉਨ੍ਹਾਂ ਦੇ ਜੀਵਨ ਨੂੰ ਉੱਚਾ ਚੁਕ ਕੇ ਮਾੜੇ ਰਸਤੇ ਤੋਂ ਰੋਕ ਕੇ ਚੰਗੇ ਆਚਰਨ ਬਣਾਉਣ ਦੀ ਪ੍ਰੇਰਨਾ ਦਿੰਦਾ ਹੈ।

**ਸਲੋਕ ਮ: ੪ ॥**

**੧. ਜਿਸੁ ਅੰਦਰਿ ਤਾਤਿ ਪਰਾਈ ਹੋਵੈ**
**ਤਿਸ ਦਾ ਕਦੇ ਨ ਹੋਵੀ ਭਲਾ ॥**
**੨. ਓਸ ਦੈ ਆਖਿਐ ਕੋਈ ਨ ਲਗੈ**
**ਨਿਤ ਓਜਾੜੀ ਪੂਕਾਰੇ ਖਲਾ ॥**
**੩. ਜਿਸੁ ਅੰਦਰਿ ਚੁਗਲੀ ਚੁਗਲੋ ਵਜੈ**
**ਕੀਤਾ ਕਰਤਿਆ ਓਸ ਦਾ ਸਭੁ ਗਇਆ ॥**
**੪. ਨਿਤ ਚੁਗਲੀ ਕਰੇ ਅਣਹੋਦੀ ਪਰਾਈ**
**ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥**
**੫. ਕਰਮ ਧਰਤੀ ਸਰੀਰੁ ਕਲਿਜੁਗ ਵਿਚਿ**
**ਜੇਹਾ ਕੋ ਬੀਜੇ ਤੇਹਾ ਕੋ ਖਾਏ ॥**
**੬. ਗਲਾ ਉਪਰਿ ਤਪਾਵਸੁ ਨ ਹੋਈ**
**ਵਿਸੁ ਖਾਧੀ ਤਤਕਾਲ ਮਰਿ ਜਾਏ ॥**
**੭. ਭਾਈ ਵੇਖਹੁ ਨਿਆਉ ਸਚੁ ਕਰਤੇ ਕਾ**
**ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥**
**੮. ਜਨ ਨਾਨਕ ਕਉ ਸਭ ਸੋਝੀ ਪਾਈ**
**ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥੧॥**

***ਪਦ ਅਰਥ :*** ਤਾਤਿ—ਤਾਪ, ਗਰਮੀ, ਪੀੜ, ਦੁਖ, ਤਪਸ਼, ਸੇਕ, ਸਾੜ, ਬੁਰੀ ਚਿਤਵਨੀ, ਈਰਖਾ। ਓਜਾੜੀ—ਉਜਾੜਾਂ ਵਿਚ। ਪੂਕਾਰੇ—ਰੌਲਾ ਪਾਉਣਾ, ਉੱਚਾ ਉੱਚਾ ਬੋਲਣਾ। ਖਲਾ—ਖੜਾ, ਖਲੋਤਾ। ਵਜੈ—ਮਸ਼ਹੂਰ ਹੋ ਜਾਂਦਾ ਹੈ। ਅਣਹੋਦੀ—ਝੂਠੀ, ਜਿਸ ਦੀ ਅਸਲੀਅਤ ਨਹੀਂ। ਤਪਾਵਸੁ—ਨਿਆਂ, ਨਿਬੇੜਾ। ਵਿਸੁ—ਜ਼ਹਿਰ।

***ਅਰਥ :***

ਪ੍ਰ: ਜਿਸ ਮਨੁੱਖ ਅੰਦਰ ਦੂਸਰਿਆਂ ਲਈ ਸਾੜਾ, ਈਰਖਾ ਹੋਵੇ, ਉਸ ਬਾਰੇ ਆਪ ਜੀ ਦਾ ਕੀ ਵਿਚਾਰ ਹੈ?

ਉ: ੧. ਐ ਭਰਾਵੋ! (ਇਹ ਯਕੀਨ ਕਰ ਲਵੋ) ਕਿ ਜਿਸ ਮਨੁੱਖ ਦੇ ਦਿਲ ਅੰਦਰ ਦੂਸਰਿਆਂ ਨਾਲ ਸਾੜਾ ਹੋਵੇਗਾ, ਈਰਖਾ ਹੋਵੇਗੀ, ਉਸ ਦਾ ਆਪਣਾ ਭੀ ਭਲਾ ਕਦੇ ਨਹੀਂ ਹੋਵੇਗਾ।

੨. ਉਸ ਦੇ ਆਖੇ ਵੀ ਕੋਈ ਨਹੀਂ ਲੱਗਦਾ। ਉਹ ਇਉਂ ਹੀ ਸਦਾ ਬੋਲਦਾ ਰਹਿੰਦਾ ਹੈ, ਜਿਵੇਂ ਕੋਈ ਜੰਗਲਾਂ ਵਿਚ ਪਿਆ ਰੌਲਾ ਪਾਉਂਦਾ ਹੋਵੇ। ਇਸੇ ਤਰ੍ਹਾਂ ਮਾਨੋਂ ਇਹ ਭੀ ਜੰਗਲ (ਸੰਸਾਰ) ਵਿਚ ਖਲੋਤਾ ਕੂਕਦਾ ਹੈ, ਸੁਣਦਾ ਕੋਈ ਨਹੀਂ।

੩. ਜਿਸ ਦੇ ਅੰਦਰ ਚੁਗ਼ਲੀ ਵਜਦੀ ਹੈ, ਉਹ ਚੁਗ਼ਲ ਹੀ ਮਸ਼ਹੂਰ ਹੋ ਜਾਂਦਾ ਹੈ। ਉਸ ਦਾ ਪਹਿਲਾ ਕੀਤਾ ਕੰਮ ਵੀ ਸਾਰਾ ਨਿਸਫਲ ਚਲਾ ਜਾਂਦਾ ਹੈ।

੪. ਉਹ ਸਦਾ ਅਣਹੋਈ ਗੱਲ ਬਣਾਕੇ, ਪਰਾਈ ਚੁਗਲੀ ਕਰਦਾ ਹੈ, ਇਸੇ ਹੀ ਕਾਰਣ ਉਸ ਦਾ ਮੂੰਹ ਕਾਲਾ ਹੋ ਜਾਂਦਾ ਹੈ। ਇਸ ਸ਼ਰਮਿੰਦਗੀ ਕਰ ਕੇ ਮੂੰਹ ਬਾਹਰ ਕੱਢ ਨਹੀਂ ਸਕਦਾ। ਭਾਵ ਉਹ ਲੋਕਾਂ ਨੂੰ ਮੂੰਹ ਦਿਖਾਉਣ ਜੋਗਾ ਨਹੀਂ ਰਹਿੰਦਾ। ਉਹ ਆਪਣੀ ਸ਼ਰਮ ਪਿੱਛੇ ਆਪ ਹੀ ਲੁਕਦਾ ਫਿਰਦਾ ਹੈ।

ਪ੍ਰ: ਉਸ ਵਿਚਾਰੇ ਦੀ ਇਤਨੀ ਦੁਰਦਸ਼ਾ ਤਾਂ ਨਹੀਂ ਸੀ ਹੋਣੀ ਚਾਹੀਦੀ?

ਉ: ੫. ਹੇ ਭਰਾਵੋ! ਇਹ ਗੱਲ ਕੋਈ ਅਨਿਆਂ ਦੀ ਨਹੀਂ, ਕਿਉਂਕਿ ਇਹ ਮਨੁੱਖਾ-ਸਰੀਰ ਤਾਂ ਮਾਨੋਂ ਇਕ ਕਰਮਾਂ ਦੀ ਧਰਤੀ ਹੈ। ਇਸ ਕਲਜੁਗ ਵਿਚ ਜਿਹੋ ਜਿਹਾ ਕੋਈ ਬੀਜਦਾ ਹੈ, ਓਹੋ ਜਿਹਾ ਫਲ ਖਾਂਦਾ ਹੈ।

ਪ੍ਰ: ਹੇ ਗੁਰੂ ਜੀ! ਵੇਖੀਦਾ ਹੈ ਕਿ ਐਹੋ ਜਿਹੇ ਲੋਕ ਗੱਲਾਂ ਕਰਨ ਵਿਚ ਬੜੇ ਸਿਆਣੇ ਹੁੰਦੇ ਹਨ?

ਉ: ੬. ਐ ਮਿੱਤਰੋ! (ਯਾਦ ਰੱਖੋ) ਕੇਵਲ ਮੂੰਹ ਦੀਆਂ ਕੀਤੀਆਂ ਗੱਲਾਂ ਮਾਤਰ ਨਾਲ ਨਬੇੜਾ ਨਹੀਂ ਹੋਣਾ। (ਇਹ ਕੌਣ ਨਹੀਂ ਜਾਣਦਾ ਕਿ) ਜਿਹੜਾ ਵੀ ਜ਼ਹਿਰ ਖਾਏਗਾ, ਉਹ ਭਾਵੇਂ ਪਿਆ ਅੰਮ੍ਰਿਤ ਦੀਆਂ ਗੱਲਾਂ ਕਰੀ ਜਾਵੇ ਆਖ਼ਰ ਉਹ ਉਸੇ ਵੇਲੇ ਮਰ ਜਾਵੇਗਾ, ਬਚ ਨਹੀਂ ਸਕਦਾ।

੭. ਇਸ ਲਈ ਹੇ ਭਰਾਵੋ! ਉਸ ਸੱਚੇ ਕਰਤੇ ਦਾ ਨਿਆਂ ਤੱਕੋ ਜਿਹੋ ਜਿਹਾ ਕੋਈ ਕਰਦਾ ਹੈ, ਓਹੋ ਜਿਹਾ ਪਾ ਲੈਂਦਾ ਹੈ।

ਪ੍ਰ: ਇਹ ਖ਼ਬਰ ਤੁਹਾਨੂੰ ਕਿਵੇਂ ਪੁੱਜੀ ਹੈ?

ਉ: ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਨੂੰ (ਮੇਰੇ ਸੁਆਮੀ ਨੇ) ਸਾਰੀ ਸੋਝੀ ਪਾ ਦਿੱਤੀ ਹੈ, ਏਸੇ ਕਰ ਕੇ ਉਹ ਹਰੀ ਦੇ ਦਰ ਦੀਆਂ ਗੱਲਾਂ ਆਖ ਕੇ ਸੁਣਾ ਰਿਹਾ ਹੈ।੧।

**ਮ: ੪ ॥**

**੧. ਹੋਦੈ ਪਰਤਖਿ ਗੁਰੂ ਜੋ ਵਿਛੁੜੇ**
**ਤਿਨ ਕਉ ਦਰਿ ਢੋਈ ਨਾਹੀ ॥**
**੨. ਕੋਈ ਜਾਇ ਮਿਲੈ ਤਿਨ ਨਿੰਦਕਾ**
**ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥**
**੩. ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ**
**ਨਿਤ ਭੰਭਲ ਭੂਸੇ ਖਾਹੀ ॥**
**੪. ਜਿਨ ਗੁਰੁ ਗੋਪਿਆ ਆਪਣਾ**
**ਸੇ ਲੈਦੇ ਢਹਾ ਫਿਰਾਹੀ ॥**
**੫. ਤਿਨ ਕੀ ਭੁਖ ਕਦੇ ਨ ਉਤਰੈ**
**ਨਿਤ ਭੁਖਾ ਭੁਖ ਕੂਕਾਹੀ ॥**
**੬. ਓਨਾ ਦਾ ਆਖਿਆ ਕੋ ਨਾ ਸੁਣੈ**
**ਨਿਤ ਹਉਲੇ ਹਉਲਿ ਮਰਾਹੀ ॥**
**੭. ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ**
**ਓਨਾ ਅਗੈ ਪਿਛੈ ਥਾਉ ਨਾਹੀ ॥**
**੮. ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ**
**ਰਹਦੀ ਖੁਹਦੀ ਸਭ ਪਤਿ ਗਵਾਹੀ ॥**

**੯. ਓਇ ਅਗੈ ਕੁਸਟੀ ਗੁਰ ਕੇ ਫਿਟਕੇ**
**ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ॥**
**੧੦. ਹਰਿ ਤਿਨ ਕਾ ਦਰਸਨੁ ਨਾ ਕਰਹੁ**
**ਜੋ ਦੂਜੈ ਭਾਇ ਚਿਤੁ ਲਾਹੀ॥**
**੧੧. ਧੁਰਿ ਕਰਤੈ ਆਪਿ ਲਿਖਿ ਪਾਇਆ**
**ਤਿਸੁ ਨਾਲਿ ਕਿਹੁ ਚਾਰਾ ਨਾਹੀ॥**
**੧੨. ਜਨ ਨਾਨਕ ਨਾਮੁ ਅਰਾਧਿ ਤੂ**
**ਤਿਸੁ ਅਪੜਿ ਕੋ ਨ ਸਕਾਹੀ॥**
**੧੩. ਨਾਵੈ ਕੀ ਵਡਿਆਈ ਵਡੀ ਹੈ**
**ਨਿਤ ਸਵਾਈ ਚੜੈ ਚੜਾਹੀ॥੨॥**

***ਪਦ ਅਰਥ :*** ਹੋਦੈ—ਹੁੰਦਿਆਂ। ਦਰਿ—ਪ੍ਰਭੂ ਦੇ ਦਰ 'ਤੇ। ਢੋਈ—ਆਸਰਾ। ਫਿਕੇ—ਭਰਸ਼ਟੇ ਹੋਏ। ਸਤਿਗੁਰਿ—ਗੁਰੂ ਵਲੋਂ। ਫਿਟਕੇ—ਫਿਟਕਾਰੇ ਹੋਏ, ਵਿਛੜੇ ਹੋਏ। ਭੰਭਲ ਭੂਸੇ—ਡੱਕੋ-ਡੋਲੇ। ਗੋਪਿਆ—ਲੁਕਾਇਆ, ਭਾਵ ਗੁਰੂ ਤੋਂ ਬੇ-ਮੁਖ ਹੋ ਕੇ ਉਸ ਦੀ ਨਿੰਦਾ ਆਦਿਕ ਕਰ ਕੇ ਆਪਣੀ ਅਸੰਬੰਧਤਾ ਦੱਸਣੀ। ਢਹਾ—ਓਟ, ਆਸਰਾ। ਭੁਖਾ—ਤ੍ਰਿਸ਼ਨਾ। ਹਉਲਿ—ਹੌਲ ਵਿਚ, ਧੁੜਕੂ ਵਿਚ। ਹਉਲੇ—ਹੌਲ ਵਿਚ ਹੀ। ਅੱਗੈ—ਅੱਗੇ, ਪ੍ਰਲੋਕ ਵਿਚ। ਸਤਿਗੁਰਿ—ਗੁਰੂ ਵਲੋਂ। ਪਤਿ—ਇੱਜ਼ਤ। ਫਿਟਕੇ—ਫਿਟਕਾਰੇ ਹੋਏ। ਜਿ—ਜਿਹੜੇ ਮਨੁੱਖ। ਉਠਾਹੀ—ਚਮੋੜ ਦੇਂਦੇ ਹਨ। ਕਰਹੁ—ਕਰਾਓ। ਹਰਿ ਤਿਨ ਕਾ ਦਰਸਨੁ ਨਾ ਕਰਹੁ—ਹੇ ਹਰੀ! ਉਨ੍ਹਾਂ ਦਾ ਦਰਸ਼ਨ ਹੀ ਨਾ ਕਰਾਓ।

***ਅਰਥ :***

ਪ੍ਰ: ਹਜ਼ੂਰ! ਜੋ ਗੁਰੂ ਦੀ ਮੌਜੂਦਗੀ ਵਿਚ ਹੀ ਗੁਰੂ ਤੋਂ ਵਿਛੜੇ ਰਹਿੰਦੇ ਹਨ, ਦੱਸੋ ਉਨ੍ਹਾਂ ਨੂੰ ਕੀ ਸਜ਼ਾ ਮਿਲੇਗੀ?

ਉ: ੧. ਹੇ ਮਿੱਤਰੋ! ਜੋ ਗੁਰੂ ਦੇ ਪਰਤੱਖ ਹੁੰਦਿਆਂ ਭੀ ਬੇ-ਮੁਖ ਹੋ ਕੇ ਨਿੰਦਕ-ਲੋਕ ਵਿਛੜ ਗਏ, ਉਨ੍ਹਾਂ ਨੂੰ ਸਾਈਂ ਦੇ ਦਰਬਾਰ ਵਿਚ ਗਿਆਂ ਢੋਈ ਨਹੀਂ ਮਿਲਦੀ।

੨. ਜੇ ਕੋਈ ਉਨ੍ਹਾਂ ਨਿੰਦਕਾਂ ਨੂੰ ਜਾ ਮਿਲੇ, ਭਾਵ ਉਨ੍ਹਾਂ ਦਾ ਸੰਗੀ ਜਾ ਬਣੇ ਤਾਂ ਉਸ ਦਾ ਮੂੰਹ ਵੀ ਫਿੱਕਾ ਪੈ ਜਾਂਦਾ ਹੈ ਅਤੇ ਮੂੰਹ 'ਤੇ ਨਿਰੀ ਥੁੱਕ ਪੈਂਦੀ ਹੈ। ਲੋਕ ਮੂੰਹ 'ਤੇ ਫਿਟਕਾਰਾਂ ਪਾਉਂਦੇ ਹਨ; ਇਸੇ ਕਰ ਕੇ ਉਸ ਦਾ ਚਿਹਰਾ ਸ਼ਰਮ ਨਾਲ ਫਿੱਕਾ ਪੈ ਜਾਂਦਾ ਹੈ।

ਪ੍ਰ: ਉਹ ਸਾਰੇ ਜਗਤ ਵਲੋਂ ਹੀ ਕਿਉਂ ਫਿਟਕਾਰੇ ਜਾਂਦੇ ਹਨ?

ਉ: ੩. (ਹੇ ਪਿਆਰਿਓ! ਸਮਝ ਲਓ) ਜੋ ਸਤਿਗੁਰੂ ਵਲੋਂ ਫਿਟਕਾਰੇ ਹੁੰਦੇ ਹਨ ਉਹ ਸਾਰੇ ਜਗਤ ਤੋਂ ਹੀ ਫਿਟਕਾਰੇ ਹੋਇਆ ਕਰਦੇ ਹਨ। ਉਹ ਫਿਰ ਸਦਾ ਜਗਤ ਵਿਚ ਭਟਕਦੇ ਹੀ ਫਿਰਦੇ ਹਨ।

ਪ੍ਰ: ਹਜ਼ੂਰ! ਜੋ ਗੁਰੂ ਧਾਰ ਕੇ ਫਿਰ ਗੁਰੂ-ਨਿੰਦਕ ਬਣ ਕੇ ਆਪਣਾ ਗੁਰੂ ਮੰਨਣੋ ਇਨਕਾਰ ਕਰ ਬੈਠੇ ਹਨ, ਉਨ੍ਹਾਂ ਦੀ ਦਸ਼ਾ ਕੀ ਹੋਵੇਗੀ?

ਉ: ੪. ਹੇ ਸੱਜਣੋ! ਜੋ ਮਨੁੱਖ ਪਹਿਲੋਂ ਆਪਣਾ ਗੁਰੂ ਧਾਰ ਕੇ ਫਿਰ ਗੁਰੂ ਮੰਨਣੋ ਇਨਕਾਰ ਕਰਦੇ ਤੇ ਨਿੰਦਾ ਕਰਦੇ ਹਨ, ਉਹ ਜਾਣੋ, ਥਾਂ-ਥਾਂ ਹੋਰ-ਹੋਰ ਆਸਰੇ ਲੱਭਦੇ ਫਿਰਦੇ ਹਨ।

੫. ਪਰ ਹੇ ਭਾਈ! ਉਨ੍ਹਾਂ ਦੀ ਤ੍ਰਿਸ਼ਨਾ ਦੀ ਭੁੱਖ ਕਦੇ ਨਹੀਂ ਉਤਰਦੀ ਤੇ ਉਨ੍ਹਾਂ ਨੂੰ ਸਦਾ ਭੁੱਖ ਲੱਗੀ ਰਹਿੰਦੀ ਹੈ। ਬੜੀ ਖੋਹ ਪੈਂਦੀ ਹੈ ਅਤੇ ਉਹ ਇਉਂ ਬੋਲਦੇ ਰਹਿੰਦੇ ਹਨ।

ਪ੍ਰ: ਕੀ ਉਨ੍ਹਾਂ ਦੀ ਇਸ ਪੁਕਾਰ ਨੂੰ ਕੋਈ ਸੁਣਦਾ ਨਹੀਂ?

ਉ: ੬. ਹੇ ਭਾਈ! ਉਨ੍ਹਾਂ ਦਾ ਆਖਿਆ ਕੋਈ ਵੀ ਸੁਣਦਾ ਨਹੀਂ। ਉਹ ਸਦਾ ਦਿਲ ਵਿਚ ਹੌਲ ਹੀ ਹੌਲ ਵਿਚ ਮਰਦੇ ਰਹਿੰਦੇ ਹਨ, ਭਾਵ ਉਨ੍ਹਾਂ ਦੇ ਮਨ ਵਿਚ ਸਦਾ ਤੌਖਲਾ ਹੀ ਰਹਿੰਦਾ ਹੈ।

੭. ਜੋ ਲੋਕ ਸਤਿਗੁਰੂ ਦੀ ਵਡਿਆਈ ਨੂੰ ਜਰ ਨਹੀਂ ਸਕਦੇ, ਬੱਸ, ਉਨ੍ਹਾਂ ਨੂੰ ਲੋਕ-ਪ੍ਰਲੋਕ ਵਿਚ ਕਿਤੇ ਵੀ ਕੋਈ ਟਿਕਾਣਾ ਨਹੀਂ ਮਿਲਦਾ।

੮. ਜੋ ਗੁਰੂ ਤੋਂ ਵਿਛੜੇ ਹੋਏ ਹਨ, ਜੋ ਮਨੁੱਖ ਉਨ੍ਹਾਂ ਨੂੰ ਜਾ ਮਿਲਦੇ ਹਨ, ਉਹ ਭੀ ਆਪਣੀ ਰਹਿੰਦੀ ਖੂੰਹਦੀ (ਮਾੜੀ ਮੋਟੀ) ਇੱਜ਼ਤ ਗਵਾ ਲੈਂਦੇ ਹਨ।

੯. (ਕਿਉਂਕਿ) ਉਹ ਤਾਂ ਅੱਗੇ ਹੀ ਗੁਰੂ ਤੋਂ ਖੁੰਝੇ ਹੋਏ ਕੋੜ੍ਹੇ ਹਨ। ਜੇ ਕੋਈ ਅਜੇਹੇ ਮਨੁੱਖਾਂ ਦਾ ਸੰਗ ਕਰਦਾ ਹੈ, ਉਹ ਉਸ ਨੂੰ ਕੋੜ੍ਹ ਚਮੋੜ ਦੇਂਦੇ ਹਨ, ਭਾਵ ਉਹ ਕੋੜ੍ਹ ਉਨ੍ਹਾਂ ਨੂੰ ਭੀ ਲੱਗ ਜਾਂਦਾ ਹੈ।

ਪ੍ਰ: ਉਨ੍ਹਾਂ ਬਾਰੇ ਤੁਹਾਡਾ ਆਪਣਾ ਖ਼ਿਆਲ ਕੀ ਹੈ?

ਉ: ੧੦. ਹੇ ਮਿੱਤਰੋ! ਮੈਂ ਤਾਂ ਹਰੀ ਪਾਸੋਂ ਇਹੋ ਇਕ ਮੰਗ ਮੰਗਦਾ ਹਾਂ ਕਿ ਹੇ ਹਰੀ! ਮੈਨੂੰ ਤਾਂ ਉਨ੍ਹਾਂ ਦਾ ਕਦੇ ਭੀ ਦਰਸ਼ਨ ਨਾ ਕਰਾਓ, ਜੋ ਲੋਕ ਸਤਿਗੁਰੂ ਨੂੰ ਛੱਡ ਕੇ ਮਾਇਆ ਦੇ ਪਿਆਰ ਵਿਚ ਚਿੱਤ ਜੋੜਦੇ ਹਨ, ਭਾਵ ਜੇ ਕਦੇ ਉਨ੍ਹਾਂ ਦੇ ਸੁਧਾਰਨ ਲਈ ਉਪਾਅ ਕੀਤਾ ਜਾਏ, ਉਹ ਸਫਲ ਨਹੀਂ ਹੋ ਸਕਦਾ।

ਪ੍ਰ: ਉਨ੍ਹਾਂ ਦੇ ਸੁਧਾਰਨ ਦਾ ਉਪਰਾਲਾ ਵਿਅਰਥ ਕਿਉਂ ਜਾਵੇਗਾ?

ਉ: ੧੧. (ਉਹ ਇਸ ਲਈ! ਕਿ) ਕਰਤਾਰ ਨੇ ਮੁੱਢ ਤੋਂ ਹੀ ਉਨ੍ਹਾਂ ਦੇ ਕੀਤੇ ਕਰਮਾਂ ਅਨੁਸਾਰ ਲੇਖ ਲਿਖ ਪਾਏ ਹਨ। ਦੱਸੋ, ਹੁਣ ਉਸ ਨਾਲ ਕਿਸੇ ਦਾ ਚਾਰਾ ਕੀ ਚੱਲ ਸਕਦਾ ਹੈ?

੧੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹੇ ਮਨਾ!) ਤੂੰ ਸਭ ਵਿਚਾਰਾਂ ਨੂੰ ਛੱਡ ਕੇ ਕੇਵਲ ਇਕੋ ਨਾਮ ਦੀ ਅਰਾਧਨਾ ਕਰ, ਜਿਸ ਨਾਮ ਦੇ ਪ੍ਰਤਾਪ ਨੂੰ ਕੋਈ ਪਹੁੰਚ ਨਹੀਂ ਸਕਦਾ। ਭਾਵ ਜੋ ਨਾਮ ਸਾਰੇ ਜਪਾਂ ਤਪਾਂ ਤੋਂ ਸ਼੍ਰੋਮਣੀ ਹੈ।

੧੩. ਉਸ ਨਾਮ ਦੀ ਵਡਿਆਈ ਬਹੁਤ ਵੱਡੀ ਹੈ, ਜੋ ਦਿਨੋਂ ਦਿਨ ਵਧਦੀ ਹੀ ਜਾਂਦੀ ਹੈ।੨।

**ਮ: ੪॥**

**੧. ਜਿ ਹੋਂਦੈ ਗੁਰੂ ਬਹਿ ਟਿਕਿਆ**
**ਤਿਸੁ ਜਨ ਕੀ ਵਡਿਆਈ ਵਡੀ ਹੋਈ॥**
**੨. ਤਿਸੁ ਕਉ ਜਗਤੁ ਨਿਵਿਆ**
**ਸਭੁ ਪੈਰੀ ਪਇਆ ਜਸੁ ਵਰਤਿਆ ਲੋਈ॥**

**੩. ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ॥**

**੪. ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ॥**

**੫. ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ॥੩॥**

***ਪਦ ਅਰਥ :*** ਲੋਈ—ਲੁਕਾਈ, ਦੁਨੀਆਂ, ਸ੍ਰਿਸ਼ਟੀ। ਮਸਤਕਿ—ਮੱਥੇ 'ਤੇ।

***ਅਰਥ :***

**ਪ੍ਰ:** ਹਜ਼ੂਰ! ਗੁਰੂ ਅਮਰ ਦਾਸ ਜੀ ਦੀ ਇਕ ਦਮ ਸਾਰੇ ਜਗਤ ਵਿਚ ਵਡਿਆਈ ਫੈਲ ਜਾਣ ਦਾ ਅਸਲ ਕੀ ਕਾਰਣ ਸੀ?

**ਉ:** ੧. ਹੇ ਭਾਈ! ਜਿਸ ਨੂੰ ਗੁਰੂ ਅੰਗਦ ਦੇਵ ਜੀ ਨੇ ਆਪਣੀ ਮੌਜੂਦਗੀ ਵਿਚ ਹੁੰਦਿਆਂ ਹੋਇਆਂ ਆਪਣੇ ਹੱਥੀਂ ਆਪ ਹੀ ਤਿਲਕ ਦਿੱਤਾ ਹੋਵੇ, ਉਸ ਮਹਾਂ ਪੁਰਖ ਦੀ ਵਡਿਆਈ ਆਪੇ ਵੱਡੀ ਹੋ ਗਈ।

੨. ਉਸ ਦੇ ਅੱਗੇ ਸਾਰਾ ਸੰਸਾਰ ਨਿਉਂ ਗਿਆ ਅਤੇ ਸਭ ਕੋਈ ਆਣ ਪੈਰੀਂ ਪੈ ਗਿਆ ਤੇ ਸਾਰੀ (ਲੋਈ) ਦੁਨੀਆਂ ਵਿਚ ਉਸ ਦਾ ਜੱਸ ਫੈਲ ਗਿਆ।

੩. ਹੇ ਪਿਆਰੇ! ਤਿਸ ਨੂੰ ਖੰਡਾਂ ਬ੍ਰਹਿਮੰਡਾਂ ਦੇ ਲੋਕ ਨਮਸਕਾਰ ਕਰਦੇ ਹਨ, ਕਿਉਂਕਿ ਜਿਸ ਦੇ ਮੱਥੇ ਉੱਤੇ ਪੂਰੇ ਗੁਰੂ ਨੇ ਹੱਥ ਧਰਿਆ ਸੀ, ਉਹ ਪੂਰਾ ਗੁਰੂ ਹੋ ਗਿਆ ਹੈ।

੪. ਹੁਣ ਉਸ ਪੂਰੇ ਹੋਏ ਗੁਰੂ ਦੀ ਵਡਿਆਈ ਵੱਡੀ ਹੈ। ਉਹ ਨਿੱਤ ਵੱਧ ਤੋਂ ਵੱਧ ਵਧੀ ਜਾ ਰਹੀ ਹੈ, ਜਿਸ ਦੇ ਬਰਾਬਰ ਕੋਈ ਪਹੁੰਚ ਹੀ ਨਹੀਂ ਸਕਦਾ।

੫. ਗੁਰੂ ਰਾਮ ਦਾਸ ਜੀ ਕਹਿੰਦੇ ਹਨ ਕਿ ਜਿਸ ਨੂੰ ਹਰੀ ਕਰਤਾਰ ਨੇ ਗੁਰਤਾ-ਗੱਦੀ 'ਤੇ ਆਪ ਵਿਚ ਬੈਠ ਕੇ ਟਿਕਿਆ ਹੈ, ਉਹ ਪ੍ਰਭੂ ਆਪ ਹੀ ਟਿਕੇ ਹੋਏ ਗੁਰੂ ਅਮਰ ਦਾਸ ਦੀ ਪੈਜ ਰੱਖੇਗਾ।੩।

## ਪਉੜੀ॥

**੧. ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ॥**

**੨. ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ॥**

**੩. ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ॥**

**੪. ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ॥**

**੫. ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ॥੧੫॥**

***ਪਦ ਅਰਥ :*** ਕੋਟੁ—ਕਿਲ੍ਹਾ। ਹਟਨਾਲੇ—ਬਜ਼ਾਰ। ਕਾਇਆ—ਸਰੀਰ। ਉਝੜਿ—ਉਜਾੜ ਵਿਚ, ਜੰਗਲ ਵਿਚ। ਭਵਾਈਅਹਿ—ਭਵਾਏ ਜਾਂਦੇ ਹਨ, ਫੇਰੇ ਜਾਂਦੇ ਹਨ। ਮਿਰਗੁ—ਹਿਰਨ। ਝਾੜ—ਝਾੜਾਂ ਵਿਚ, ਜੰਗਲਾਂ ਵਿਚ, ਬਣਾਂ ਵਿਚ।

***ਅਰਥ :***

**ਪ੍ਰ:** ਬਾਣੀ ਵਿਚ ਇਸ ਸਰੀਰ ਨੂੰ ਕਿਲ੍ਹਾ ਮੰਨਿਆ ਹੈ, ਪਰ ਕਿਲ੍ਹੇ ਵਿਚ ਤਾਂ ਬਜ਼ਾਰ ਹੋਇਆ ਕਰਦੇ ਹਨ। ਕਈ ਹੀਰੇ ਤੇ ਮੂੰਗੇ ਖ਼ਰੀਦਣ ਵਾਲੇ ਵਪਾਰੀ ਖ਼ਰੀਦ ਕਰਦੇ ਪਾਏ ਜਾਂਦੇ ਹਨ, ਪਰ ਇਸ ਸਰੀਰ ਵਿਚ ਇਹ ਸਭੋ ਕੁਝ ਕਿਵੇਂ ਤੱਕਿਆ ਜਾਵੇ?

**ਉ:** ੧. (ਹੇ ਭਾਈਓ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਮਨੁੱਖ ਦਾ) ਸਰੀਰ ਇਕ ਬਹੁਤ ਵੱਡਾ ਕਿਲ੍ਹਾ ਹੈ, ਜਿਸ ਵਿਚ ਮਾਨੋਂ ਸੁੰਦਰ ਬਜ਼ਾਰ ਭੀ ਹਨ, ਭਾਵ ਇਸ ਸਰੀਰ-ਕਿਲ੍ਹੇ 'ਚ ਗਿਆਨ-ਇੰਦ੍ਰੀਆਂ ਰੂਪੀ ਹੱਟੀਆਂ ਹਨ।

੨. (ਹੇ ਮਿੱਤਰੋ! ਜੇ ਕੋਈ) ਗੁਰੂ ਦੇ ਸਨਮੁਖ ਹੋ ਵਪਾਰ ਕਰਦਾ ਹੈ, ਉਹ ਹਰੀ ਦੇ ਨਾਮ ਵੱਖਰ ਨੂੰ ਸਾਂਭ ਲੈਂਦਾ ਹੈ, ਭਾਵ ਉਹ ਇਸ ਸਰੀਰ ਵਿਚ ਵੱਸਦਾ ਹੋਇਆ ਇਨ੍ਹਾਂ ਗਿਆਨ-ਇੰਦ੍ਰੀਆਂ ਨੂੰ ਆਪਣੇ-ਆਪਣੇ ਵਿਸ਼ੇ ਵਲੋਂ ਰੋਕ ਕੇ ਹਰੀ ਪ੍ਰਾਪਤੀ ਵਲ ਲਾਉਂਦਾ ਹੈ।

**ਪ੍ਰ:** ਹਜ਼ੂਰ! ਉਹ ਕਿਸ ਤਰ੍ਹਾਂ?

**ਉ:** ੩. (ਉਸ ਨੂੰ ਇਹ ਸੋਝੀ ਆ ਜਾਂਦੀ ਹੈ ਕਿ ਇਸ ਸਰੀਰ-ਕਿਲ੍ਹੇ ਵਿਚ ਹੀ ਪ੍ਰਭੂ ਦੇ ਨਾਮ ਦਾ ਖ਼ਜ਼ਾਨਾ ਹੈ ਅਤੇ ਉਹ ਇਸੇ ਕਿਲ੍ਹੇ ਵਿਚੋਂ ਖ਼ਰੀਦਿਆ ਜਾ ਸਕਦਾ ਹੈ। ਇਸ ਲਈ ਇਥੋਂ ਹਰੀ ਨਾਮ ਰੂਪੀ ਖ਼ਜ਼ਾਨਾ ਇਕੱਠਾ ਕਰੀਏ) ਇਹੋ ਵੱਖਰ ਸਦਾ ਨਾਲ ਨਿਭਣ ਵਾਲੇ ਹੀਰੇ ਤੇ ਮੂੰਗੇ ਹਨ, ਭਾਵ ਸ੍ਵੈ-ਸਰੂਪ ਦੀ ਪ੍ਰਾਪਤੀ ਰੂਪ ਮੂੰਗੇ ਖ਼ਰੀਦੀਏ ਤੇ ਪਰਮੇਸ਼ਰ ਪ੍ਰਾਪਤੀ ਰੂਪ ਹੀਰੇ ਖ਼ਰੀਦਣਾ ਕਰੀਏ।

**ਪ੍ਰ:** ਕਈ ਲੋਕ ਇਸ ਸਰੀਰ-ਕਿਲ੍ਹੇ ਤੋਂ ਬਾਹਰ ਜੰਗਲਾਂ ਵਿਚ ਜਾ ਇਸ ਨਾਮ ਦੀ ਪ੍ਰਾਪਤੀ ਲਈ ਖੋਜ ਕਰਦੇ ਹਨ, ਉਨ੍ਹਾਂ ਬਾਰੇ ਗੁਰਮਤਿ ਦਾ ਕੀ ਵਿਚਾਰ ਹੈ?

**ਉ:** ੪. (ਹੇ ਭਾਈਓ! ਜੋ ਲੋਕ ਇਸ) ਸਰੀਰ ਤੋਂ ਬਿਨਾਂ ਕਿਸੇ ਹੋਰ ਥਾਂ ਜੰਗਲਾਂ ਵਿਚ ਜਾ ਕੇ ਇਸ ਨਾਮ-ਧਨ ਨੂੰ ਲੱਭਦੇ ਹਨ, ਉਹ ਮੂਰਖ ਹਨ ਅਤੇ ਉਹ ਇਸ ਮਨੁੱਖ ਸਰੀਰ ਵਿਚ ਆਏ ਹੋਏ ਭੂਤਨੇ ਹਨ।

੫. ਉਹ ਲੋਕ ਤਾਂ ਭਰਮ ਵਿਚ ਪੈ ਕੇ ਸਮਝੋ ਔਝੜਾਂ ਵਿਚ ਭਟਕਦੇ ਹਨ।

**ਪ੍ਰ:** ਜੀ, ਉਹ ਕਿਵੇਂ?

**ਉ:** ਹੇ ਸੱਜਣੋ! ਜਿਵੇਂ (ਕਸਤੂਰਾ) ਮਿਰਗ ਆਪਣੀ ਹੀ ਨਾਭੀ ਵਿਚ ਨਾ ਜਾਣਦਾ ਹੋਇਆ ਕਸਤੂਰੀ ਦੀ ਵਾਸ਼ਨਾ ਲਈ ਝਾੜਾਂ ਨੂੰ ਭਾਲਦਾ ਫਿਰਦਾ ਹੈ, ਇਵੇਂ ਹੀ ਇਹੋ ਜਿਹੇ ਮਨੁੱਖ ਭਰਮ ਵਿਚ ਫਸੇ ਹੋਏ ਜੰਗਲਾਂ ਵਿਚ ਭਟਕਦੇ ਫਿਰਦੇ ਹਨ।੧੫।

***ਭਾਵਾਰਥ :*** ਇਸ ਪਉੜੀ ਅੰਦਰ ਹਜ਼ੂਰ ਨੇ ਗੁਰਮਤ ਦਾ ਸਿਧਾਂਤ ਨਿਰੂਪਨ ਕੀਤਾ ਹੈ ਕਿ ਆਪਣੀ ਕਲਿਆਨ ਲਈ ਨਾਮ-

ਪਦਾਰਥ ਇਸ ਸਰੀਰ ਵਿਚ ਹੀ ਹੈ। ਇਸ ਨੂੰ ਬਾਹਰ ਭਾਲਣ ਦੀ ਲੋੜ ਨਹੀਂ। ਜੋ ਇਸ ਸਰੀਰ ਦੇ ਅੰਦਰ ਦੀ ਖੋਜ ਕਰਦੇ ਹਨ, ਉਹ ਗੁਰਮੁਖ ਹਨ ਤੇ ਬਾਹਰ ਲੱਭਣ ਵਾਲੇ ਮੂਰਖ। ਉਹ ਉਸੇ ਹਿਰਨ ਵਾਂਗ ਝੱਲੇ ਹਨ, ਜੋ ਅੰਦਰ ਦੀ ਕਸਤੂਰੀ ਦਾ ਜਾਣੂ ਨਹੀਂ ਤੇ ਬਾਹਰ ਝਾੜੀਆਂ ਵਿਚ ਭਟਕਦਾ ਫਿਰਦਾ ਹੈ।

ਇਸੇ ਖ਼ਿਆਲ ਦੇ ਖੁਲਾਸੇ ਲਈ ਇਸ ਸਰੀਰ ਨੂੰ ਇਕ ਕਿਲ੍ਹੇ ਦੇ ਤੁਲ ਦੱਸਿਆ ਹੈ, ਇਸ ਦੇ ਇੰਦ੍ਰਿਆਂ ਨੂੰ ਇਕ ਤਰ੍ਹਾਂ ਦੀ ਮੰਡੀ ਰੂਪ ਵਿਚ ਵਰਣਨ ਕੀਤਾ ਗਿਆ ਹੈ। ਇਸ ਮੰਡੀ ਨੂੰ ਪਰਮਾਰਥਕ ਸਿੱਧੀ ਨੂੰ ਇਨ੍ਹਾਂ ਇੰਦ੍ਰੀਆਂ ਰੂਪ ਹੱਟਾਂ ਦੁਆਰਾ ਵਪਾਰ ਕਰਨ ਦਾ ਜ਼ਿਕਰ ਕੀਤਾ ਹੈ। ਮੁਰਾਦ ਇਹ ਹੈ ਕਿ ਜੋ ਵੱਡਾ ਇੰਦਰਾ ਮਨ ਅਤੇ ਹੋਰ ਸਾਰੇ ਇੰਦ੍ਰੇ ਹਨ, ਇਨ੍ਹਾਂ ਨੂੰ ਹਉਮੈ ਦੀ ਖ਼ੁਦਗਰਜ਼ੀ ਤੋਂ ਬਚਾਓ, ਜਿਸ ਕਰ ਕੇ ਨਾਮ ਦਾ ਵਪਾਰ ਸਿਰੇ ਚੜ੍ਹ ਸਕੇ। ਜਦੋਂ ਨਾਮ ਦੀ ਦੌਲਤ ਇਕੱਠੀ ਹੋ ਜਾਵੇ ਤਾਂ ਉਸ ਨਾਮ ਨਾਲ ਕਲਿਆਣ ਰੂਪੀ ਰਤਨ ਪ੍ਰਾਪਤ ਹੋ ਜਾਂਦਾ ਹੈ।

ਪਹਿਲੇ ਸਲੋਕ ਵਿਚ ਇਕ ਆਮ ਅਸੂਲ ਵਰਣਨ ਕੀਤਾ ਹੈ ਕਿ ਜੋ ਅੰਦਰੋਂ ਦੂਜਿਆਂ ਨਾਲ ਸੜੇਗਾ, ਉਸ ਦਾ ਆਪਣਾ ਬੁਰਾ ਅਵੱਸ਼ ਹੋਵੇਗਾ। ਦੂਜੀ ਮਿਸਾਲ ਵਿਚ ਇਸ ਸਰੀਰ ਨੂੰ ਧਰਤੀ ਦੱਸਿਆ ਹੈ। ਜੋ ਵੀ ਇਸ ਧਰਤੀ ਵਿਚ ਬੀਜੋਗੇ ਭਾਵ ਚਿਤਵਨੀ ਕਰੋਗੇ, ਉਹੋ ਹੀ ਉੱਗੇਗਾ। ਮਹੱਲੇ ਵਿਚ ਮਿਸਾਲ ਦਿੱਤੀ ਹੈ ਜਦੋਂ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੱਥੀਂ ਗੁਰਤਾ-ਗੱਦੀ ਦਾ ਤਿਲਕ ਦਿੱਤਾ, ਤਦ ਕਈ ਸਿੱਖ ਇਹ ਗੱਲ ਨਾ ਮੰਨਕੇ ਗੁਰੂ ਅੰਗਦ ਦੇਵ ਜੀ ਤੋਂ ਬੇ-ਮੁਖ ਹੋ ਗਏ ਤੇ ਗੁਰੂ ਵਲੋਂ ਫਿਟਕਾਰੇ ਗਏ ਤਾਂ ਹੁਣ ਉਨ੍ਹਾਂ ਨੂੰ ਕੌਣ ਮੂੰਹ ਲਾਵੇ ? ਇਸ ਲਈ ਉਨ੍ਹਾਂ ਨੂੰ ਬੇ-ਮੁਖਤਾਈ ਦਾ ਫਲ, ਹਰ ਵਕਤ ਹੌਲ ਨੂੰ ਪ੍ਰਾਪਤ ਹੋਏ ਰਹਿਣ ਦਾ ਕਸ਼ਟ ਦਰਸਾਇਆ ਹੈ।

ਅੰਤ ਵਿਚ ਆਪ ਗੁਰਸਿੱਖਾਂ ਨੂੰ ਮਨ੍ਹਾਂ ਕਰਦੇ ਹਨ ਕਿ ਨਿੰਦਕਾਂ ਦੋਖੀਆਂ ਦੀ ਸੰਗਤ ਨਾ ਕਰੋ। ਨਾਮ ਜਪੋ, ਫਿਰ ਤੁਹਾਨੂੰ ਕੋਈ ਵੀ ਵਿਘਨ ਨਹੀਂ ਪਵੇਗਾ।

**ਸਲੋਕ ਮ: ੪ ॥**

**੧. ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ**
**ਸੁ ਅਉਖਾ ਜਗ ਮਹਿ ਹੋਇਆ ॥**
**੨. ਨਰਕ ਘੋਰੁ ਦੁਖ ਖੂਹੁ ਹੈ**
**ਓਥੈ ਪਕੜਿ ਓਹੁ ਢੋਇਆ ॥**
**੩. ਕੂਕ ਪੁਕਾਰ ਕੋ ਨ ਸੁਣੇ**
**ਓਹੁ ਅਉਖਾ ਹੋਇ ਹੋਇ ਰੋਇਆ ॥**
**੪. ਓਨਿ ਹਲਤੁ ਪਲਤੁ ਸਭੁ ਗਵਾਇਆ**
**ਲਾਹਾ ਮੂਲੁ ਸਭੁ ਖੋਇਆ ॥**
**੫. ਓਹੁ ਤੇਲੀ ਸੰਦਾ ਬਲਦੁ ਕਰਿ**
**ਨਿਤ ਭਲਕੇ ਉਠਿ ਪ੍ਰਭਿ ਜੋਇਆ ॥**
**੬. ਹਰਿ ਵੇਖੈ ਸੁਣੈ ਨਿਤ ਸਭੁ ਕਿਛੁ**
**ਤਿਦੂ ਕਿਛੁ ਗੁਝਾ ਨ ਹੋਇਆ ॥**
**੭. ਜੈਸਾ ਬੀਜੇ ਸੋ ਲੁਣੈ**
**ਜੇਹਾ ਪੁਰਬਿ ਕਿਨੈ ਬੋਇਆ ॥**
**੮. ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ**
**ਤਿਸੁ ਸਤਿਗੁਰ ਕੇ ਚਰਣ ਧੋਇਆ ॥**
**੯. ਗੁਰ ਸਤਿਗੁਰ ਪਿਛੈ ਤਰਿ ਗਇਆ**
**ਜਿਉ ਲੋਹਾ ਕਾਠ ਸੰਗੋਇਆ ॥**
**੧੦. ਜਨ ਨਾਨਕ ਨਾਮੁ ਧਿਆਇ ਤੂ**
**ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥੧॥**

***ਪਦ ਅਰਥ :*** ਘੋਰ—ਭਿਆਨਕ, ਡਰਾਉਣਾ, ਕੁੰਭੀ ਨਰਕ। ਢੋਇਆ—ਪਾਇਆ ਗਿਆ। ਓਨਿ—ਉਸ ਨੇ। ਹਲਤੁ—ਇਹ ਲੋਕ। ਪਲਤੁ—ਪਰਲੋਕ। ਖੋਇਆ—ਗਵਾ ਲਿਆ। ਸੰਦਾ—ਦਾ। ਤਿਦੂ—ਤਿਸ ਪ੍ਰਭੂ ਤੋਂ। ਭਲਕੇ—ਸਵੇਰੇ। ਉਠਿ—ਉੱਠ ਕੇ। ਵੇਖੈ—ਵੇਖਦਾ। ਸੁਣੈ—ਸੁਣਦਾ। ਗੁਝਾ—ਛੁਪਿਆ ਹੋਇਆ। ਲੁਣੈ—ਵੱਢਦਾ ਹੈ। ਧੋਇਆ—ਧੋਤੇ ਹਨ। ਕਾਠ—ਲੱਕੜ। ਸੰਗੋਇਆ—ਸਾਥ, ਨਾਲ।

***ਅਰਥ :***

ਪ੍ਰ: ਹਜ਼ੂਰ ! ਜੋ ਪੂਰੇ ਸਤਿਗੁਰ ਦੀ ਨਿੰਦਾ ਕਰਦਾ ਹੈ, ਉਸ ਨੂੰ ਕਿਹੜੀ-ਕਿਹੜੀ ਸਜ਼ਾ ਭੁਗਤਣੀ ਪੈਂਦੀ ਹੈ ?

ਉ: ੧. ਹੇ ਭਾਈ ! ਜੋ ਮਨੁੱਖ ਪੂਰੇ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਹ ਸੰਸਾਰ ਵਿਚ, ਭਾਵ ਸਾਰੀ ਉਮਰ ਹੀ ਦੁਖੀ ਰਹਿੰਦਾ ਹੈ।

੨. ਫਿਰ ਮਰਨ ਤੋਂ ਬਾਅਦ ਉਹ ਕੁੰਭੀ ਨਰਕ, ਜੋ ਦੁੱਖਾਂ ਦਾ ਖੂਹ ਹੈ; ਉਸ ਨੂੰ ਪਕੜ ਕੇ ਉਥੇ ਪੁਚਾਇਆ ਜਾਂਦਾ ਹੈ।

੩. ਉਸ ਨਰਕ ਵਿਚ ਉਹ ਔਖਾ ਹੋ-ਹੋ ਰੋਂਦਾ ਹੈ, ਪਰ ਹੁਣ ਉਸ ਦੀ ਕੂਕ-ਪੁਕਾਰ ਕੋਈ ਵੀ ਨਹੀਂ ਸੁਣਦਾ।

੪. ਹੇ ਭਾਈ ! ਉਸ ਨਿੰਦਕ ਨੇ ਆਪਣਾ ਲੋਕ-ਪਰਲੋਕ ਸਭੋ ਕੁਝ ਗੁਆ ਲਿਆ, ਭਜਨ ਸਿਮਰਨ, ਲਾਭ ਤੇ ਮਨੁੱਖਾ-ਜਨਮ ਰੂਪ ਮੂਲ, ਨਿੰਦਕ ਨੇ ਇਹ ਸਭੋ ਕੁਝ ਗਵਾ ਲਏ ਹੁੰਦੇ ਹਨ।

੫. ਹੁਣ ਉਸ ਨੂੰ ਫੇਰ ਜਨਮ ਦੇ ਕੇ, ਤੇਲੀ ਦਾ ਬਲਦ ਬਣਾ ਕੇ ਨਿੱਤ ਨਵੇਂ ਸੂਰਜ ਉਹ ਪ੍ਰਭੂ ਦੇ ਹੁਕਮ ਵਿਚ ਜੋਇਆ ਜਾਂਦਾ ਹੈ, ਭਾਵ ਜਿਵੇਂ ਤੇਲੀ ਦਾ ਬਲਦ ਹਰ ਰੋਜ਼ ਸਵੇਰੇ ਕੋਹਲੂ ਅੱਗੇ ਜੋੜਿਆ ਜਾਂਦਾ ਹੈ, ਤਿਵੇਂ ਉਹ ਨਿੰਦਕ ਨਿੱਤ ਦੇ ਗੇੜ ਵਿਚ ਪੈ ਕੇ ਦੁੱਖ ਸਹਿੰਦਾ ਹੈ।

੬. ਹੇ ਪਿਆਰੇ ! ਹਰੀ ਤਾਂ ਸਦਾ ਇਹ ਸਭੋ ਕੁਝ ਵੇਖਦਾ ਤੇ ਸੁਣਦਾ ਹੈ, ਉਸ ਤੋਂ ਤਾਂ ਕੋਈ ਵੀ ਗੱਲ ਲੁਕੀ-ਛਿਪੀ ਨਹੀਂ ਰਹਿੰਦੀ।

ਪ੍ਰ: ਉਹ ਨਿੰਦਕ ਅਜਿਹੀ ਦੁੱਖ ਰੂਪ ਭੈੜੀ ਆਦਤ ਛੱਡ ਕਿਉਂ ਨਹੀਂ ਦੇਂਦਾ ?

ਉ: ੭. ਹੇ ਭਰਾਵੋ ! ਇਹ ਸਭ ਕੁਝ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ, ਸੋ ਪ੍ਰਭੂ ਵਲੋਂ ਪੂਰਾ ਨਿਆਂ ਹੁੰਦਾ ਹੈ ਕਿ ਜਿਹੋ ਜਿਹਾ ਬੀਜ ਕਿਸੇ ਜੀਵ ਨੇ ਮੁੱਢ ਤੋਂ ਬੀਜਿਆ ਅਤੇ ਜੈਸਾ ਹੁਣ ਬੀਜ ਰਿਹਾ ਹੈ, ਉਹੋ ਜਿਹਾ ਫਲ ਉਹ ਖਾਂਦਾ ਹੈ।

ਪ੍ਰ: ਨਿੰਦਕਾਂ ਦਾ ਕਿਸੇ ਤਰ੍ਹਾਂ ਪਾਰ-ਉਤਾਰਾ ਵੀ ਹੋ ਸਕਦਾ ਹੈ ?

ਉ: ੮. ਹੇ ਭਾਈਓ! ਜਿਸ ਮਨੁੱਖ ਉੱਤੇ ਪ੍ਰਭੂ ਆਪਣੀ ਮਿਹਰ ਕਰਦਾ ਹੈ, (ਉਹ ਨਿੰਦਾ ਤੋਂ ਹਟਕੇ) ਸਤਿਗੁਰੂ ਦੇ ਚਰਣ ਧੋਂਦਾ ਹੈ, ਭਾਵ ਉਹ ਸਤਿਗੁਰੂ ਦੀ ਸੇਵਾ ਕਰਦਾ ਹੈ।

੯. ਤਾਂ ਫਿਰ ਉਹ ਸਤਿਗੁਰੂ ਦੇ ਪੂਰਨਿਆਂ 'ਤੇ ਤੁਰ ਕੇ ਸੰਸਾਰ-ਸਾਗਰ ਤੋਂ ਤਰ ਜਾਂਦਾ ਹੈ, ਜਿਵੇਂ ਲੋਹਾ ਲੱਕੜ ਦਾ ਸੰਗ ਕਰ ਕੇ ਤਰ ਜਾਇਆ ਕਰਦਾ ਹੈ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹੇ ਮਨਾ!) ਤੂੰ ਦਾਸ ਹੋ ਕੇ ਹਰੀ ਦਾ ਹਰਿ ਹਰਿ ਨਾਮ ਜਪ, ਕਿਉਂਕਿ ਪ੍ਰਭੂ ਦਾ ਨਾਮ ਜਪਿਆਂ ਹੀ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ।੧।

**ਮ: ੪ ॥**

**੧. ਵਡਭਾਗੀਆ ਸੋਹਾਗਣੀ**
**ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥**
**੨. ਅੰਤਰ ਜੋਤਿ ਪ੍ਰਗਾਸੀਆ**
**ਨਾਨਕ ਨਾਮਿ ਸਮਾਇ ॥੨॥**

***ਅਰਥ :***

ਪ੍ਰ: ਵਡਭਾਗੀ ਜੀਵ ਕਿਹੜੇ ਹਨ ?

ਉ: ੧. ਹੇ ਭਾਈ! ਉਹ ਜੀਵ ਰੂਪੀ ਸੁਹਾਗਣਾਂ ਵੱਡੇ ਭਾਗਾਂ ਵਾਲੀਆਂ ਹਨ, ਜਿਨ੍ਹਾਂ ਨੂੰ ਗੁਰੂ ਦੁਆਰਾ ਹਰੀ ਰਾਜਾ ਮਿਲ ਗਿਆ ਹੈ।

ਪ੍ਰ: ਉਨ੍ਹਾਂ ਨੂੰ ਫਲ ਕੀ ਮਿਲਦਾ ਹੈ ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਉਨ੍ਹਾਂ ਦੇ ਹਿਰਦੇ ਦੀ ਜੋਤ ਜਗ ਪੈਂਦੀ ਹੈ। ਉਹ ਅੰਤ ਨੂੰ ਨਾਮ ਜਪ ਕੇ ਨਾਮੀ ਵਿਚ ਹੀ ਸਮਾ ਜਾਂਦੇ ਹਨ।੨।

**ਪਉੜੀ ॥**

**੧. ਇਹੁ ਸਰੀਰੁ ਸਭੁ ਧਰਮੁ ਹੈ**
**ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥**
**੨. ਗੁਹਜ ਰਤਨ ਵਿਚਿ ਲੁਕਿ ਰਹੇ**
**ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥**
**੩. ਸਭੁ ਆਤਮ ਰਾਮੁ ਪਛਾਣਿਆ**
**ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥**
**੪. ਇਕੁ ਦੇਖਿਆ ਇਕੁ ਮੰਨਿਆ**
**ਇਕੋ ਸੁਣਿਆ ਸ੍ਰਵਣ ਸਰੋਤਿ ॥**
**੫. ਜਨ ਨਾਨਕ ਨਾਮੁ ਸਲਾਹਿ ਤੂ**
**ਸਚੁ ਸਚੇ ਸੇਵਾ ਤੇਰੀ ਹੋਤਿ ॥੧੬॥**

***ਪਦ ਅਰਥ :*** ਗੁਹਜ ਰਤਨ—ਗੁੱਝੇ ਲਾਲ। ਖੋਤਿ—ਖੋਤਰ ਕੇ। ਸਭੁ—ਹਰ ਥਾਂ। ਆਤਮ ਰਾਮੁ—ਪਰਮਾਤਮਾ। ਓਤਿ ਪੋਤਿ—ਪ੍ਰੋਤੇ ਹੋਏ ਭਾਵ ਤਾਣੇ ਤੇ ਪੇਟੇ ਵਿਚ।

***ਅਰਥ :***

ਪ੍ਰ: ਹਜ਼ੂਰ! ਇਹ ਮਨੁੱਖਾ-ਸਰੀਰ ਸਹੀ ਅਰਥਾਂ ਵਿਚ ਕਿਸ ਕੰਮ ਲਈ ਹੈ ?

ਉ: ੧. ਹੇ ਭਾਈ! ਇਹ ਸਾਰਾ ਮਨੁੱਖਾ-ਸਰੀਰ ਧਰਮ ਕਮਾਉਣ ਦੀ ਥਾਂ ਹੈ, ਭਾਵ ਇਹ ਧਰਮ ਕਮਾਉਣ ਵਾਸਤੇ ਹੀ ਹੈ।

ਪ੍ਰ: ਇਹ ਸਰੀਰ ਤਾਂ ਨਿਰਾ ਜੜ੍ਹ ਹੈ, ਇਸ ਜੜ੍ਹ ਵਿਚ ਧਰਮ ਦੀ ਗਿਆਤ ਤੇ ਕਮਾਉਣ ਦੀ ਸੱਤਿਆ ਕਿਵੇਂ ਹੈ ?

ਉ: ਸੁਣੋ, ਇਸ ਦੇ ਅੰਦਰ ਉਸ ਸੱਚੇ ਪ੍ਰਭੂ ਦੀ ਜੋਤ ਲੁਕੀ ਹੋਈ ਹੈ। ਭਾਵ ਇਸ ਵਿਚ ਜੋਤੀ ਸਰੂਪ ਦੀ ਜੋਤ ਦਾ ਨਿਵਾਸ ਹੈ।

੨. ਹੇ ਭਰਾਵੋ! ਉਸ ਜੋਤ ਤੇ ਦੇਹ ਦੇ ਵਿਚਕਾਰ ਜੋ ਮਨ ਹੈ, ਉਸ ਵਿਚ ਗੁੱਝੇ ਰਤਨ ਲੁਕ ਰਹੇ ਹਨ, ਗਿਆਨ ਤੇ ਵੈਰਾਗ (ਆਦਿ ਦੈਵੀ ਗੁਣ ਲੁਕੇ ਹੋਏ ਹਨ)।

ਪ੍ਰ: ਉਹ ਦਿੱਸਦੇ ਕਿਉਂ ਨਹੀਂ ?

ਉ: ਉਨ੍ਹਾਂ ਨੂੰ ਕੋਈ ਗੁਰਮੁਖ ਸੇਵਕ ਹੀ ਪੁੱਟ ਕੇ ਭਾਵ ਡੂੰਘੀ ਵਿਚਾਰ ਨਾਲ ਭਾਲ ਕੇ ਕੱਢਦਾ ਹੈ।

ਪ੍ਰ: ਉਸ ਲੱਭਣ ਵਾਲੇ ਨੂੰ ਫਿਰ ਨਜ਼ਰ ਕੀ ਆਉਂਦਾ ਹੈ ?

ਉ: ੩. ਐ ਮਿੱਤਰੋ! ਜਦੋਂ ਉਹ ਭਾਲਣ ਵਾਲਾ ਸੇਵਕ ਇਹ ਲਾਲ ਲੱਭ ਲੈਂਦਾ ਹੈ, ਤਾਂ ਉਸ ਨੂੰ ਸਾਰੇ ਹੀ (ਆਤਮ ਰਾਮੁ) ਵਾਹਿਗੁਰੂ ਪਸਰਿਆ ਨਜ਼ਰ ਆਉਂਦਾ ਹੈ। ਜਦੋਂ ਉਸ ਨੇ ਇਉਂ ਪਛਾਣ ਲਿਆ ਤਾਂ ਉਸ ਨੂੰ ਦਿੱਸਦਾ ਹੈ ਕਿ ਤਾਣੇ ਪੇਟੇ ਵਾਂਗ ਹਰ ਥਾਂ ਇਕੋ ਹਰੀ ਵਿਆਪਕ ਹੈ; ਜਿਵੇਂ ਤਾਣੇ ਤੇ ਪੇਟੇ ਵਿਚ ਇਕੋ ਸੂਤਰ ਹੁੰਦਾ ਹੈ।

ਪ੍ਰ: ਫਿਰ ਉਸ ਦਾ ਨਿਸਚਾ ਕੀ ਹੁੰਦਾ ਹੈ ?

ਉ: ੪. ਹੇ ਭਾਈ! ਇਸ ਤਰ੍ਹਾਂ ਦਾ ਦ੍ਰਿੜ੍ਹ ਵਿਸ਼ਵਾਸੀ ਹੋ ਜਾਂਦਾ ਹੈ ਕਿ ਅੱਖਾਂ ਨਾਲ ਇਕ ਨੂੰ ਹੀ ਦੇਖਦਾ ਅਤੇ ਮਨ ਕਰ ਕੇ ਭੀ ਇਕੋ ਨੂੰ ਮੰਨਦਾ ਤੇ ਕੰਨਾਂ ਦੀ ਸਰਵਣ ਸ਼ਕਤੀ ਕਰ ਕੇ ਵੀ ਉਹ ਇਕੋ ਨੂੰ ਹੀ ਸੁਣਦਾ ਹੈ, ਭਾਵ ਆਪਣੇ ਕੰਨੀਂ ਇਕ ਹਰੀ ਦੀਆਂ ਹੀ ਗੱਲਾਂ ਸੁਣਦਾ ਹੈ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਤੂੰ ਭੀ ਇਸ ਪ੍ਰਾਪਤੀ ਲਈ ਨਾਮ ਦੀ ਸ਼ਲਾਘਾ ਕਰ, ਤਾਂ ਸੱਚ-ਮੁੱਚ ਹੀ ਇਹ ਤੇਰੀ ਸੇਵਾ ਪ੍ਰਭੂ ਦੇ ਦਰ ਕਬੂਲ ਹੋਵੇਗੀ।੧੬।

***ਭਾਵਾਰਥ :*** ਪਹਿਲੇ ਸਲੋਕ ਵਿਚ ਨਿੰਦਕ ਦਾ ਜ਼ਿਕਰ ਕੀਤਾ ਹੈ, ਉਸ ਨੂੰ ਤਿੰਨਾਂ ਥਾਵਾਂ ਅੰਦਰ ਦੁੱਖ ਭੋਗਦਾ ਦੱਸਿਆ ਹੈ।

੧—ਇਸ ਜਗਤ ਵਿਚ।
੨—ਸਰੀਰ ਤਿਆਗ ਕੇ ਕੁੰਭੀ ਨਰਕ ਵਿਚ।
੩—ਫੇਰ ਸਰੀਰ ਧਾਰ ਕੇ ਇਸ ਲੋਕ ਵਿਚ।

ਇਹ ਦੁੱਖ ਸਾਈਂ ਵਲੋਂ ਉਸ ਦੇ ਕੀਤੇ ਕੰਮਾਂ ਦਾ ਫਲ ਹੁੰਦੇ ਹਨ, ਕਿਉਂਕਿ ਉਹ ਫਲ ਪ੍ਰਦਾਤਾ ਪੂਰਾ ਨਿਆਉਂ ਕਰਦਾ ਹੈ, ਉਹ ਕਦੇ ਭੀ ਭੁੱਲ ਨਹੀਂ ਕਰਦਾ।

ਮਹਲੇ ਵਿਚ ਕਹਿੰਦੇ ਹਨ ਜੋ ਗੁਰੂ ਦੇ ਸਨਮੁਖ ਹੋ ਨਾਮ ਜਪਦਾ ਹੈ, ਉਹ ਸੁਹਾਗਣ ਦੀ ਤਰ੍ਹਾਂ ਗੁਰਮੁਖ ਹੋ ਜਾਂਦਾ ਹੈ। ਉਸ ਨੂੰ ਗੁਰੂ ਦੀ ਮਿਹਰ ਨਾਲ ਨਾਮ ਸਿਮਰਨ ਦੁਆਰਾ ਹਰੀ ਮਿਲ ਜਾਂਦਾ ਹੈ, ਇਸ ਤਰ੍ਹਾਂ ਉਸ ਦੇ ਅੰਦਰ ਗਿਆਨ-ਰੂਪੀ ਜੋਤ ਦਾ ਪ੍ਰਕਾਸ਼ ਹੋ ਜਾਂਦਾ ਹੈ। ਉਸੇ ਪ੍ਰਕਾਸ਼ ਦਾ ਸਦਕਾ ਉਹ ਹਰੀ ਵਿਚ ਸਮਾ ਜਾਂਦਾ ਹੈ।

ਅੱਗੇ ਪਉੜੀ ਵਿਚ ਕਹਿੰਦੇ ਹਨ ਕਿ ਇਹ ਮਨੁੱਖ ਸਰੀਰ ਦੀ

ਸਫਲਤਾ ਧਰਮ ਵਿਚ ਹੈ, ਇਸ ਲਈ ਹਰ ਮਨੁੱਖ ਮਾਤਰ ਨੂੰ ਧਰਮ ਕਮਾਉਣਾ ਚਾਹੀਦਾ ਹੈ। ਅੰਤ ਵਿਚ ਉਸ ਨੂੰ ਵਾਹਿਗੁਰੂ ਦਾ ਗਿਆਨ ਤੇ ਸਮਾਈ ਪ੍ਰਾਪਤ ਹੋਵੇਗੀ। ਇਸ ਪ੍ਰਕਾਰ ਦੇ ਰਤਨ ਅੰਤਹਕਰਨ ਵਿਚੋਂ ਹੀ ਲੱਭ ਪੈਣਗੇ, ਇਸ ਨਾਲ ਫਿਰ ਵਿਆਪਕ ਵਾਹਿਗੁਰੂ ਦੀ ਪਛਾਣ ਹੋ ਆਵੇਗੀ। ਬੱਸ, ਉਸ ਨੂੰ ਫਿਰ ਇਹ ਸਾਰਾ ਪਸਾਰਾ ਉਸ ਪਰਮਾਤਮਾ ਦਾ ਹੀ ਨਜ਼ਰ ਆਵੇਗਾ, ਪਰ ਇਸ ਦਿਬ-ਦ੍ਰਿਸ਼ਟਿ ਨੂੰ ਪ੍ਰਗਟਾਉਣ ਲਈ ਨਾਮ ਦਾ ਜਪਣਾ, ਨਾਮ ਦੀ ਸ਼ਲਾਘਾ ਕਰਨੀ ਹੀ ਇਕ ਸਭ ਤੋਂ ਚੰਗਾ ਵਸੀਲਾ ਹੈ।

**ਸਲੋਕ ਮ: ੪ ॥**

**੧. ਸਭਿ ਰਸ ਤਿਨ ਕੈ ਰਿਦੈ ਹਹਿ**
**ਜਿਨ ਹਰਿ ਵਸਿਆ ਮਨ ਮਾਹਿ ॥**
**੨. ਹਰਿ ਦਰਗਹਿ ਤੇ ਮੁਖ ਉਜਲੇ**
**ਤਿਨ ਕਉ ਸਭਿ ਦੇਖਣ ਜਾਹਿ ॥**
**੩. ਜਿਨ ਨਿਰਭਉ ਨਾਮੁ ਧਿਆਇਆ**
**ਤਿਨ ਕਉ ਭਉ ਕੋਈ ਨਾਹਿ ॥**
**੪. ਹਰਿ ਉਤਮੁ ਤਿਨੀ ਸਰੇਵਿਆ**
**ਜਿਨ ਕਉ ਧੁਰਿ ਲਿਖਿਆ ਆਹਿ ॥**
**੫. ਤੇ ਹਰਿ ਦਰਗਹਿ ਪੈਨਾਈਅਹਿ**
**ਜਿਨ ਹਰਿ ਵੁਠਾ ਮਨ ਮਾਹਿ ॥**
**੬. ਓਇ ਆਪਿ ਤਰੇ ਸਭ ਕੁਟੰਬ ਸਿਉ**
**ਤਿਨ ਪਿਛੈ ਸਭੁ ਜਗਤੁ ਛਡਾਹਿ ॥**
**੭. ਜਨ ਨਾਨਕ ਕਉ ਹਰਿ ਮੇਲਿ ਜਨ**
**ਤਿਨ ਵੇਖਿ ਵੇਖਿ ਹਮ ਜੀਵਾਹਿ ॥੧॥**

***ਪਦ ਅਰਥ :*** ਸਰੇਵਿਆ—ਸਿਮਰਿਆ ਹੈ। ਧੁਰਿ—ਮੁੱਢ ਤੋਂ। ਆਹਿ—ਹੈ। ਪੈਨਾਈਅਹਿ—ਉਨ੍ਹਾਂ ਨੂੰ ਸਿਰੋਪਾ ਦਿੱਤਾ ਜਾਂਦਾ ਹੈ। ਵੁਠਾ—ਵੱਸਿਆ। ਤਿਨ ਪਿਛੈ—ਉਨ੍ਹਾਂ ਦੇ ਪੂਰਨਿਆਂ 'ਤੇ।

***ਅਰਥ :***

ਪ੍ਰ: ਹਜ਼ੂਰ! ਜਦ ਕਿਸੇ ਦੇ ਮਨ ਵਿਚ ਹਰੀ ਵੱਸ ਜਾਏ, ਉਸ ਦੀ ਕੀ ਪਛਾਣ ਹੁੰਦੀ ਹੈ?

ਉ: ੧. ਹੇ ਭਾਈ! ਜਿਨ੍ਹਾਂ ਦੇ ਮਨ ਵਿਚ ਹਰੀ ਵੱਸ ਜਾਂਦਾ ਹੈ, ਉਨ੍ਹਾਂ ਦੇ ਅੰਦਰ ਇਸ ਸੰਸਾਰ ਦੇ ਸੰਪੂਰਨ ਰਸਾਂ ਦਾ ਅਨੰਦ ਆ ਜਾਂਦਾ ਹੈ। ਭਾਵ ਸੰਸਾਰਕ ਪਦਾਰਥਾਂ ਦੇ ਰਸਾਂ ਦਾ ਸੁਆਦ ਲੈਣ ਲਈ ਉਹ ਜੀਵ ਆਪਣੇ ਮਨ ਨੂੰ ਮਾਇਕੀ ਪਦਾਰਥਾਂ ਵਲ ਦੌੜਨ ਨਹੀਂ ਦੇਂਦੇ। ਉਹ ਅੰਦਰ ਨਾਮ ਦਾ ਅਨੰਦ ਲੈਂਦੇ ਹਨ, ਜੋ ਸਾਰੇ ਰਸਾਂ ਤੋਂ ਉੱਤਮ ਹੈ।

੨. ਜਦੋਂ ਉਹ ਇਸ ਲੋਕ ਨੂੰ ਛੱਡ ਪ੍ਰਭੂ ਦੀ ਦਰਗਾਹ 'ਚ ਜਾਂਦੇ ਹਨ, ਤਾਂ ਉਥੇ ਭੀ ਉਨ੍ਹਾਂ ਦੇ ਮੂੰਹ ਉੱਜਲੇ ਹੁੰਦੇ ਹਨ, ਭਾਵ ਖਿੜੇ-ਮੱਥੇ ਜਾਂਦੇ ਹਨ ਅਤੇ ਸਾਰੇ ਲੋਕ ਉਨ੍ਹਾਂ ਦੇ ਦਰਸ਼ਨ ਕਰਨ ਲਈ ਜਾਂਦੇ ਹਨ।

੩. ਜਿਨ੍ਹਾਂ ਨੇ (ਨਿਰਭਉ) ਹਰੀ ਦਾ ਨਾਮ ਸਿਮਰਿਆ ਹੈ, ਉਨ੍ਹਾਂ ਨੂੰ ਲੋਕ-ਪ੍ਰਲੋਕ ਦਾ ਕੋਈ ਵੀ ਡਰ ਨਹੀਂ ਰਹਿੰਦਾ।

੪. ਪਰ ਹੇ ਭਾਈ! ਉਸ ਉੱਤਮ ਪ੍ਰਭੂ ਨੂੰ ਉਨ੍ਹਾਂ ਮਨੁੱਖਾਂ ਨੇ ਹੀ ਸਿਮਰਿਆ ਹੈ, ਜਿਨ੍ਹਾਂ ਦੇ ਹਿਰਦੇ ਵਿਚ ਮੁੱਢ ਤੋਂ ਹੀ ਚੰਗੇ ਕੀਤੇ ਕਰਮਾਂ ਦੇ ਸੰਸਕਾਰ ਲਿਖੇ ਹੋਏ ਹਨ।

੫. ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਹਰੀ ਵੱਸਦਾ ਹੈ, ਉਨ੍ਹਾਂ ਨੂੰ ਰੱਬੀ-ਦਰਬਾਰ ਵਿਚ ਸਨਮਾਨ ਰੂਪ ਸਿਰੋਪਾਉ ਪੁਆਏ ਜਾਂਦੇ ਹਨ। ਭਾਵ ਵਾਹਿਗੁਰੂ-ਦਰਬਾਰ ਵਿਚ ਉਨ੍ਹਾਂ ਦਾ ਸਤਿਕਾਰ ਕੀਤਾ ਜਾਂਦਾ ਹੈ।

੬. ਉਹ ਨਿਰੇ ਆਪ ਹੀ ਸੰਸਾਰ-ਸਾਗਰ ਤੋਂ ਨਹੀਂ ਤਰਦੇ, ਸਗੋਂ ਆਪਣੇ ਸਾਰੇ ਪ੍ਰਵਾਰ ਨੂੰ ਭੀ ਤਾਰ ਲੈਂਦੇ ਹਨ, (ਇਥੇ ਹੀ ਬੱਸ ਨਹੀਂ) ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਤੁਰਦਾ ਹੋਇਆ ਸਾਰਾ ਸੰਸਾਰ ਬਚ ਜਾਂਦਾ ਹੈ। ਭਾਵ ਤਰ ਜਾਂਦਾ ਹੈ।

ਪ੍ਰ: ਤੁਹਾਡੀ ਉਸ ਪ੍ਰਭੂ ਪਾਸੋਂ ਕੀ ਮੰਗ ਹੈ?

ਉ: ੭. ਗੁਰੂ ਰਾਮ ਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਮੇਰੀ ਤਾਂ ਉਸ ਨਿਰੰਕਾਰ ਤੋਂ ਕੇਵਲ ਇਕੋ ਹੀ ਮੰਗ ਹੈ ਕਿ ਐ ਸਾਈਂ ਜੀ! ਦਾਸ ਨੂੰ ਆਪਣੇ ਐਹੋ ਜਿਹੇ ਨਾਮ-ਅਭਿਆਸੀ ਪਿਆਰਿਆਂ ਨਾਲ ਮੇਲ, ਜੋ ਮੈਂ ਉਨ੍ਹਾਂ ਨੂੰ ਵੇਖ-ਵੇਖ ਕੇ ਹੀ ਜੀਉਣਾ ਕਰਾਂ।੧।

**ਮ: ੪ ॥**

**੧. ਸਾ ਧਰਤੀ ਭਈ ਹਰੀਆਵਲੀ**
**ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥**
**੨. ਸੇ ਜੰਤ ਭਏ ਹਰੀਆਵਲੇ**
**ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥**
**੩. ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ**
**ਜਿਨਿ ਗੁਰੂ ਜਣਿਆ ਮਾਇ ॥**
**੪. ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ**
**ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥**
**੫. ਹਰਿ ਸਤਿਗੁਰੁ ਮੇਲਹੁ ਦਇਆ ਕਰਿ**
**ਜਨੁ ਨਾਨਕੁ ਧੋਵੈ ਪਾਇ ॥੨॥**

***ਅਰਥ :***

ਪ੍ਰ: ਹਜ਼ੂਰ! ਕੀ ਕਿਸੇ ਧਰਤੀ ਦੇ ਟੁਕੜੇ 'ਤੇ ਸਤਿਗੁਰੂ ਦੇ ਆ ਬੈਠਣ ਨਾਲ, ਉਸ ਭੋਂ ਅੰਦਰ ਭੀ ਕੋਈ ਵਿਸ਼ੇਸ਼ਤਾ ਆ ਜਾਇਆ ਕਰਦੀ ਹੈ?

ਉ: ੧. ਹਾਂ, ਹੇ ਭਰਾਵੋ! ਉਹ ਧਰਤੀ ਭੀ ਪਵਿੱਤਰ ਹੋ ਲਹਿ-ਲਹਿ ਕਰ ਉੱਠਦੀ ਹੈ, ਜਿਥੇ ਮੇਰਾ ਸਤਿਗੁਰੂ ਜੀ ਆ ਬੈਠਦਾ ਹੈ।

੨. ਉਹ ਜੀਵ ਭੀ ਪ੍ਰਫੁੱਲਤ ਹੋ ਗਏ ਹਨ, ਭਾਵ ਉਨ੍ਹਾਂ ਮਨੁੱਖਾਂ ਦੇ ਹਿਰਦੇ-ਕਮਲ ਖਿੜ ਆਏ ਹਨ, ਜੋ ਮੇਰੇ ਸਤਿਗੁਰੂ ਦਾ ਜਾ ਕੇ ਦਰਸ਼ਨ ਕਰਦੇ ਹਨ।

੩. ਉਹ ਪਿਤਾ ਸਤਿਕਾਰ ਯੋਗ ਹੈ ਜਿਸ ਦੇ ਘਰ, ਉਹ ਵੰਸ਼ ਧੰਨ ਹੈ, ਉਹ ਮਾਂ ਆਦਰਨੀਯ ਹੈ, ਜਿਸ ਨੇ ਐਹੋ ਜਿਹੇ ਸਰਵ ਗੁਣ ਸੰਪੰਨ ਗੁਰੂ ਨੂੰ ਜਨਮ ਦਿੱਤਾ ਹੈ।

੪. ਉਹ ਗੁਰੂ ਆਪ ਭੀ ਧੰਨ ਹੈ, ਜਿਸ ਨੇ ਨਾਮ ਦੀ ਅਰਾਧਨਾ ਕੀਤੀ ਹੈ। ਉਹ ਆਪ ਨਾਮ ਸਿਮਰ ਕੇ ਤਰਿਆ ਹੈ, ਜਿਨ੍ਹਾਂ ਨੇ ਉਸ ਦਾ ਦਰਸ਼ਨ ਕੀਤਾ ਹੈ। ਉਹ ਉਨ੍ਹਾਂ ਨੂੰ ਵੀ ਜਨਮ ਮਰਨ ਦੇ ਦੁੱਖ ਤੋਂ ਛੁਡਾ ਲੈਂਦਾ ਹੈ।

ਪ੍ਰ: ਹਜ਼ੂਰ! ਐਸੇ ਸਤਿਗੁਰੂ ਬਾਰੇ ਤੁਹਾਡੀ ਰੱਬ ਤੋਂ ਕੀ ਮੰਗ ਹੈ?

ਉ: ੫. ਗੁਰੂ ਰਾਮ ਦਾਸ ਜੀ ਕਹਿੰਦੇ ਹਨ ਕਿ ਹੇ ਹਰੀ ਪ੍ਰਭੂ! ਦਇਆ ਕਰ ਕੇ ਮੈਂ ਦਾਸ ਨੂੰ ਐਸੇ ਸਤਿਗੁਰੂ ਦਾ ਮਿਲਾਪ ਬਖ਼ਸ਼ੋ, ਜੋ ਦਾਸ ਉਸ ਦੇ ਚਰਨ ਧੋਵੇ।੨।

## ਪਉੜੀ ॥

**੧. ਸਚੁ ਸਚਾ ਸਤਿਗੁਰੁ ਅਮਰੁ ਹੈ**
**ਜਿਸੁ ਅੰਦਰਿ ਹਰਿ ਉਰਿ ਧਾਰਿਆ ॥**
**੨. ਸਚੁ ਸਚਾ ਸਤਿਗੁਰੁ ਪੁਰਖੁ ਹੈ**
**ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥**
**੩. ਜਾ ਡਿਠਾ ਪੂਰਾ ਸਤਿਗੁਰੂ**
**ਤਾਂ ਅੰਦਰਹੁ ਮਨੁ ਸਾਧਾਰਿਆ ॥**
**੪. ਬਲਿਹਾਰੀ ਗੁਰ ਆਪਣੇ**
**ਸਦਾ ਸਦਾ ਘੁਮਿ ਵਾਰਿਆ ॥**
**੫. ਗੁਰਮੁਖਿ ਜਿਤਾ ਮਨਮੁਖਿ ਹਾਰਿਆ ॥੧੭॥**

***ਪਦ ਅਰਥ :*** ਉਰਿ—ਹਿਰਦੇ ਵਿਚ। ਜਿਸੁ ਅੰਦਰਿ—ਜਿਸ ਗੁਰੂ ਦੇ ਅੰਦਰ। ਜਿਨਿ—ਜਿਸ ਨੇ। ਸਾਧਾਰਿਆ—ਅਧਾਰ ਵਾਲਾ, ਧੀਰਜ ਵਾਲਾ ਹੋ ਗਿਆ। ਘੁਮਿ ਵਾਰਿਆ—ਸਦਕੇ ਵਾਰੀ ਹਾਂ।

***ਅਰਥ :***

ਪ੍ਰ: ਐ ਸਾਈਂ ਜੀ! ਉਸ ਸਤਿਗੁਰੂ ਵਿਚ ਹੋਰ ਕਿਹੜੀਆਂ ਵਿਸ਼ੇਸ਼ਤਾਈਆਂ ਹਨ?

ਉ: ੧. ਹੇ ਭਰਾਵੋ! ਅਸਲ ਸੱਚੀ ਗੱਲ ਤਾਂ ਇਹੋ ਹੈ ਕਿ ਐਹੋ ਜਿਹੇ ਸੱਚੇ ਸਤਿਗੁਰੂ ਅਮਰ ਦਾਸ ਜੀ ਹਨ, ਜਿਨ੍ਹਾਂ ਨੇ ਸਾਡੇ ਧੁਰ ਦਿਲ ਅੰਦਰ ਨਾਮ ਧਾਰਨ ਕਰਵਾ ਦਿੱਤਾ ਹੈ।

੨. (ਹਾਂ) ਸੱਚ ਇਹ ਹੈ ਕਿ ਇਹ ਪੁਰਖ ਸੱਚਾ ਸਤਿਗੁਰੂ ਹੈ, ਜਿਸ ਨੇ ਸਿੱਖਾਂ ਦੇ ਦਿਲਾਂ ਵਿਚੋਂ ਕਾਮ ਕ੍ਰੋਧ ਰੂਪ ਜ਼ਹਿਰ ਨੂੰ ਮਾਰ ਦਿੱਤਾ ਹੈ।

ਪ੍ਰ: ਹਜ਼ੂਰ! ਤੁਸੀਂ ਕੋਈ ਆਪਣੇ ਮਨ 'ਤੇ ਵਾਪਰੀ ਦਸ਼ਾ ਬਿਆਨ ਕਰੋ।

ਉ: ੩. ਹੇ ਮਿੱਤਰੋ! ਸੁਣੋ, ਜਦੋਂ ਮੈਂ ਪੂਰੇ ਸਤਿਗੁਰੂ ਅਮਰ ਦਾਸ ਜੀ ਨੂੰ ਪਹਿਲੋਂ ਹੀ ਤੱਕਿਆ (ਤਾਂ ਸੱਚ ਜਾਣੋ) ਮੇਰੇ ਡਾਂਵਾਂ-ਡੋਲ ਮਨ ਅੰਦਰ ਧੀਰਜ ਆ ਗਈ, ਭਾਵ ਮੇਰਾ ਮਨ ਗੁਰੂ ਆਸਰੇ ਸਹਿਤ ਹੋ ਗਿਆ।

੪. ਇਸੇ ਲਈ ਮੈਂ ਹੁਣ ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ ਤੇ ਸਦਾ-ਸਦਾ ਉਸ ਤੋਂ ਘੋਲੀ ਵਾਰੀ ਹੁੰਦਾ ਹਾਂ।

ਪ੍ਰ: ਕੀ ਐਸੇ ਉਪਕਾਰੀ ਗੁਰੂ ਤੋਂ ਸਭ ਨੂੰ ਹੀ ਲਾਭ ਪ੍ਰਾਪਤ ਹੋਇਆ ਹੈ?

ਉ: ੫. ਨਹੀਂ ਹੇ ਪਿਆਰੇ! ਲਾਭ ਲੈਣਾ ਤਾਂ ਸਭ ਕੋਈ ਚਾਹੁੰਦਾ ਹੈ, ਪਰ ਐਸੇ ਗੁਰੂ ਦੀ ਸ਼ਰਨ ਪੈ ਕੇ ਗੁਰਮੁਖ ਨੇ ਹੀ ਜਨਮ ਜਿੱਤ ਲਿਆ ਹੈ ਤੇ ਮਨ ਦੇ ਪਿੱਛੇ ਟੁਰਨ ਵਾਲਾ ਇਸ ਮਨੁੱਖ ਜਨਮ ਦੀ ਬਾਜ਼ੀ ਨੂੰ ਹਾਰ ਜਾਂਦਾ ਹੈ।੧੭।

***ਭਾਵਾਰਥ :*** ਪਹਿਲੇ ਸਲੋਕ ਵਿਚ ਉਨ੍ਹਾਂ ਸੇਵਕਾਂ ਦਾ ਜ਼ਿਕਰ ਹੈ, ਜੋ ਰੱਬੀ ਦਰਗਾਹੇ ਪਰਵਾਨ ਹੋਏ ਹਨ। ਉਹ ਪਰਵਾਨ ਇਸ ਲਈ ਹੋਏ ਕਿ ਉਨ੍ਹਾਂ ਦੇ ਹਿਰਦੇ ਵਿਚ ਉਹ ਪ੍ਰਭੂ ਵੱਸ ਗਿਆ ਹੈ। ਇਸੇ ਲਈ ਉਨ੍ਹਾਂ ਦੇ ਹਿਰਦੇ ਵਿਚ ਸਾਰੇ ਰਸ ਆ ਵੱਸਦੇ ਹਨ, ਕਿਉਂਕਿ ਵਾਹਿਗੁਰੂ ਜੀ ਸਾਰੇ ਹੀ ਰਸਾਂ ਤੋਂ ਵਧੀਕ ਰਸਾਲ ਹੈ। ਇਸੇ ਲਈ ਉਨ੍ਹਾਂ ਦੇ ਅੰਦਰੋਂ ਹੋਰ ਰਸਾਂ ਦੀ ਲੋੜ ਚੁੱਕੀ ਜਾਂਦੀ ਹੈ। ਉਹ ਰੱਬੀ ਦਰਗਾਹੇ ਭੀ ਸਤਿਕਾਰੇ ਜਾਂਦੇ ਹਨ। ਉਨ੍ਹਾਂ ਨੂੰ ਫਿਰ ਜਨਮ ਮਰਨ ਦਾ ਕੋਈ ਡਰ ਨਹੀਂ ਰਹਿ ਜਾਂਦਾ।

ਅੱਗੇ ਫ਼ੁਰਮਾਇਆ ਹੈ ਕਿ ਉਹ ਇਕੱਲੇ ਆਪਣੀ ਕਲਿਆਣ ਕਰ ਕੇ ਹੀ ਨਹੀਂ ਟੁਰ ਗਏ, ਉਹ ਆਪਣੀ ਨਾਮ ਦੀ ਛੁਹ ਆਪਣੇ ਸਾਰੇ ਪ੍ਰਵਾਰ ਨੂੰ ਭੀ ਲਾ ਜਾਂਦੇ ਹਨ। ਉਨ੍ਹਾਂ ਦੇ ਪੂਰਨਿਆਂ 'ਤੇ ਚਲ ਕੇ ਹੋਰ ਅਨੇਕਾਂ ਦਾ ਨਿਸਤਾਰਾ ਹੋ ਜਾਂਦਾ ਹੈ।

## ਸਲੋਕ ਮ: ੪ ॥

**੧. ਕਰਿ ਕਿਰਪਾ ਸਤਿਗੁਰੁ ਮੇਲਿਓਨੁ**
**ਮੁਖਿ ਗੁਰਮੁਖਿ ਨਾਮੁ ਧਿਆਇਸੀ ॥**
**੨. ਸੋ ਕਰੇ ਜਿ ਸਤਿਗੁਰ ਭਾਵਸੀ**
**ਗੁਰੁ ਪੂਰਾ ਘਰੀ ਵਸਾਇਸੀ ॥**
**੩. ਜਿਨ ਅੰਦਰਿ ਨਾਮੁ ਨਿਧਾਨੁ ਹੈ**
**ਤਿਨ ਕਾ ਭਉ ਸਭੁ ਗਵਾਇਸੀ ॥**
**੪. ਜਿਨ ਰਖਣ ਕਉ ਹਰਿ ਆਪਿ ਹੋਇ**
**ਹੋਰ ਕੇਤੀ ਝਖਿ ਝਖਿ ਜਾਇਸੀ ॥**
**੫. ਜਨ ਨਾਨਕ ਨਾਮੁ ਧਿਆਇ ਤੂ**
**ਹਰਿ ਹਲਤਿ ਪਲਤਿ ਛੋਡਾਇਸੀ ॥੧॥**

***ਪਦ ਅਰਥ :*** ਮੇਲਿਓਨੁ—ਮਿਲਾਇਆ ਹੈ ਉਸ ਪ੍ਰਭੂ ਨੇ। ਮੁਖਿ—ਮੂੰਹ ਨਾਲ।

***ਅਰਥ :***

ਪ੍ਰ: ਹੇ ਗੁਰੂ ਜੀ! ਨਾਮ ਨੂੰ ਕੌਣ ਧਿਆਉਂਦਾ ਹੈ?

ਉ: ੧. ਹੇ ਭਾਈਓ! ਜਿਸ 'ਤੇ ਵਾਹਿਗੁਰੂ ਆਪਣੀ ਕਿਰਪਾ ਕਰ ਕੇ ਸਤਿਗੁਰੂ ਦਾ ਸੰਜੋਗ ਕਰਵਾਉਂਦਾ ਹੈ, ਉਹੋ ਹੀ ਗੁਰਮੁਖ ਹੋ ਕੇ ਆਪਣੇ ਮੂੰਹੋਂ ਉਸ ਪਰਮੇਸ਼ਰ ਦਾ ਨਾਮ ਧਿਆਉਂਦਾ ਹੈ।

ਪ੍ਰ: ਉਸ ਦੀ ਪਛਾਣ ਕੀ ਹੈ?

ਉ: ੨. ਹੇ ਭਰਾਵੋ! ਉਹ ਨਾਮ ਨੂੰ ਸਿਮਰਦਾ ਹੋਇਆ ਉਹੋ ਕੁਝ ਕਰਦਾ ਹੈ, ਜੋ ਸਤਿਗੁਰੂ ਨੂੰ ਚੰਗਾ ਲੱਗਦਾ ਹੈ ਤਾਂ ਅੱਗੋਂ ਪੂਰਾ ਸਤਿਗੁਰੂ ਉਸ ਦੇ ਹਿਰਦੇ ਵਿਚ ਨਾਮ ਨਿਧਾਨ ਵਸਾ ਦੇਂਦਾ ਹੈ।

੩. ਜਿਨ੍ਹਾਂ ਦੇ ਅੰਦਰ ਨਾਮ ਦਾ ਖ਼ਜ਼ਾਨਾ ਵੱਸ ਜਾਂਦਾ ਹੈ, ਤਾਂ ਸਤਿਗੁਰੂ ਜੀ ਉਨ੍ਹਾਂ ਦਾ ਸਾਰਾ ਹੀ ਡਰ ਦੂਰ ਕਰ ਦੇਂਦਾ ਹੈ।

੪. ਹੇ ਪਿਆਰੇ! ਜਿਨ੍ਹਾਂ ਆਪਣੇ ਪਿਆਰਿਆਂ ਨੂੰ ਰੱਖ ਲੈਣ ਵਾਸਤੇ ਹਰੀ ਆਪ ਹੀ ਰਖਵਾਲਾ ਹੋ ਜਾਵੇ, ਹੋਰ ਕਿਤਨੀ ਹੀ ਦੁਨੀਆਂ ਬੇ-ਸ਼ੱਕ ਖਪ-ਖਪ ਮਰੇ, ਪਰ ਉਹ ਉਨ੍ਹਾਂ ਦਾ ਕੁਝ ਵਿਗਾੜ ਨਹੀਂ ਸਕਦੀ, ਭਾਵ ਉਹ ਆਪ ਹੀ ਖਪ-ਖਪ ਉਠ ਜਾਵੇਗੀ।

੫. ਗੁਰੂ ਰਾਮ ਦਾਸ ਜੀ ਕਹਿੰਦੇ ਹਨ ਕਿ ਤੂੰ ਨਾਮ ਦੀ ਅਰਾਧਨਾ ਕਰ, ਪ੍ਰਭੂ ਤੈਨੂੰ ਆਪ ਹੀ ਲੋਕ-ਪ੍ਰਲੋਕ ਵਿਚ ਸਭਨਾਂ ਮੁਸ਼ਕਲਾਂ ਤੋਂ ਛੁਡਾ ਲਏਗਾ।੧।

**ਮ: ੪ ॥**

**੧. ਗੁਰਸਿਖਾ ਕੈ ਮਨਿ ਭਾਵਦੀ**
**ਗੁਰ ਸਤਿਗੁਰ ਕੀ ਵਡਿਆਈ ॥**
**੨. ਹਰਿ ਰਾਖਹੁ ਪੈਜ ਸਤਿਗੁਰੂ ਕੀ**
**ਨਿਤ ਚੜੈ ਸਵਾਈ ॥**
**੩. ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ**
**ਪਾਰਬ੍ਰਹਮੁ ਛਡਾਈ ॥**
**੪. ਗੁਰ ਸਤਿਗੁਰ ਤਾਣੁ ਦੀਬਾਣੁ ਹਰਿ**
**ਤਿਨਿ ਸਭ ਆਣਿ ਨਿਵਾਈ ॥**
**੫. ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ**
**ਤਿਨ ਕੇ ਸਭਿ ਪਾਪ ਗਵਾਈ ॥**
**੬. ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥**
**੭. ਜਨੁ ਨਾਨਕੁ ਮੰਗੈ ਧੂੜਿ ਤਿਨ**
**ਜੋ ਗੁਰ ਕੇ ਸਿਖ ਮੇਰੇ ਭਾਈ ॥੨॥**

***ਪਦ ਅਰਥ :*** ਪੈਜ–ਇੱਜ਼ਤ। ਡਿਠਾ–ਦੇਖਿਆ। ਭਾਉ–ਭਾਵਨਾ, ਸ਼ਰਧਾ।

***ਅਰਥ :***

**ਪ੍ਰ:** ਹਰ ਮਨੁੱਖ ਦੇ ਮਨ ਅੰਦਰ ਆਪਣੀ ਵਡਿਆਈ ਭਾਉਂਦੀ ਹੈ, ਕੀ ਗੁਰਸਿਖ ਦੇ ਮਨ ਦੀ ਵੀ ਇਹੋ ਦਸ਼ਾ ਹੈ?

**ਉ:** ੧. ਨਹੀਂ, ਹੇ ਭਾਈ! ਗੁਰੂ ਦੇ ਸਿੱਖਾਂ ਦੇ ਮਨ ਵਿਚ ਤਾਂ ਆਪਣੇ ਗੁਰੂ ਸਤਿਗੁਰੂ ਦੀ ਹੀ ਵਡਿਆਈ ਚੰਗੀ ਲੱਗਦੀ ਹੈ।

੨. ਹੇ ਹਰੀ! ਤੁਸੀਂ ਵੀ ਸਦਾ ਹੀ ਸਤਿਗੁਰੂ ਦੀ (ਪੈਜ) ਇੱਜ਼ਤ ਰੱਖਦੇ ਹੋ, ਜੋ ਪੈਜ ਸਦਾ ਹੀ ਸਵਾਈ ਹੋ-ਹੋ ਵਧਦੀ ਹੈ।

**ਪ੍ਰ:** ਸਤਿਗੁਰੂ ਦੀ ਮਹਿਮਾ ਦਿਨੋ ਦਿਨ ਵਧਦੀ ਰਹਿਣ ਦਾ ਕਾਰਣ ਕੀ ਹੈ?

**ਉ:** ੩. ਗੁਰੂ ਸਤਿਗੁਰੂ ਦੇ ਮਨ ਵਿਚ ਪਾਰਬ੍ਰਹਮ ਵੱਸਦਾ ਹੈ। ਉਸ ਨੂੰ ਹਰ ਮੁਸ਼ਕਲ ਤੋਂ ਪਾਰਬ੍ਰਹਮ ਬਚਾਅ ਲੈਂਦਾ ਹੈ।

੪. ਉਹ ਪ੍ਰਭੂ ਹੀ ਸਤਿਗੁਰੂ ਦਾ ਬਲ ਤੇ ਆਸਰਾ ਹੈ। ਉਸ ਹਰੀ ਨੇ ਸਾਰੀ ਲੁਕਾਈ ਨੂੰ ਹੀ ਸਤਿਗੁਰੂ ਅੱਗੇ ਲਿਆ ਕੇ ਨਿਵਾ ਦਿੱਤਾ ਹੈ।

੫. ਜਿਨ੍ਹਾਂ ਨੇ ਮੇਰੇ ਸਤਿਗੁਰੂ ਨੂੰ ਸ਼ਰਧਾ ਭਾਵਨਾ ਨਾਲ ਵੇਖਿਆ ਹੈ, ਹਰੀ ਸਾਰੇ ਹੀ ਉਨ੍ਹਾਂ ਦੇ ਪਾਪ ਦੂਰ ਕਰ ਦੇਂਦਾ ਹੈ।

੬. ਉਹ ਮੂੰਹ ਹਰੀ ਦੀ ਦਰਗਾਹ ਵਿਚ ਉੱਜਲੇ ਜਾਂਦੇ ਹਨ ਅਤੇ ਬਹੁਤ ਹੀ (ਸੋਭਾ) ਇੱਜ਼ਤ ਪਾਉਂਦੇ ਹਨ।

੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਮੇਰੇ ਵੀਰ! ਇਹੋ ਜਿਹੇ ਸਤਿਗੁਰੂ ਦੇ ਸਿੱਖ ਹਨ, ਮੈਂ ਉਨ੍ਹਾਂ ਦੇ ਚਰਨਾਂ ਦੀ ਧੂੜੀ ਮੰਗਦਾ ਹਾਂ।੨।

**ਪਉੜੀ ॥**

**੧. ਹਉ ਆਖਿ ਸਲਾਹੀ ਸਿਫਤਿ ਸਚੁ**
**ਸਚੁ ਸਚੇ ਕੀ ਵਡਿਆਈ ॥**
**੨. ਸਾਲਾਹੀ ਸਚੁ ਸਲਾਹ ਸਚੁ**
**ਸਚੁ ਕੀਮਤਿ ਕਿਨੈ ਨ ਪਾਈ ॥**
**੩. ਸਚੁ ਸਚਾ ਰਸੁ ਜਿਨੀ ਚਖਿਆ**
**ਸੇ ਤ੍ਰਿਪਤਿ ਰਹੇ ਆਘਾਈ ॥**
**੪. ਇਹੁ ਹਰਿ ਰਸੁ ਸੇਈ ਜਾਣਦੇ**
**ਜਿਉ ਗੂੰਗੈ ਮਿਠਿਆਈ ਖਾਈ ॥**
**੫. ਗੁਰਿ ਪੂਰੈ ਹਰਿ ਪ੍ਰਭੁ ਸੇਵਿਆ**
**ਮਨਿ ਵਜੀ ਵਾਧਾਈ ॥੧੮॥**

***ਪਦ ਅਰਥ :*** ਹਉ–ਮੈਂ। ਸਲਾਹੀ–ਸਲਾਹੁੰਦਾ ਹਾਂ। ਰਹੇ ਆਘਾਈ–ਰੱਜੇ ਰਹੇ ਹਨ, ਰੱਜੇ ਰਹਿੰਦੇ ਹਨ। ਗੁਰਿ–ਗੁਰੂ ਰਾਹੀਂ। ਵਜੀ ਵਾਧਾਈ–ਵਧਾਈ ਵੱਜਦੀ ਹੈ, ਚੜ੍ਹਦੀ ਕਲਾ, ਜ਼ੋਰਾਂ ਵਿਚ ਹੁੰਦੀ ਹੈ।

***ਅਰਥ :***

**ਪ੍ਰ:** ਹੇ ਗੁਰੂ ਜੀ! ਦੱਸੋ, ਜਦੋਂ ਤੁਸੀਂ ਸਿਫ਼ਤ ਕਰਨੀ ਹੋਵੇ ਤਾਂ ਕਿਸ ਦੀ ਕਰਦੇ ਹੋ?

**ਉ:** ੧-੨. ਮੈਂ ਤਾਂ ਜਦੋਂ ਮੂੰਹੋਂ ਸਿਫ਼ਤ ਕਰਨੀ ਚਾਹੁੰਦਾ ਹਾਂ ਤਾਂ ਉਸ ਸਤਿ ਸਰੂਪ ਦੀ ਸਿਫ਼ਤ ਰਾਹੀਂ ਸਲਾਹਣਾ ਕਰਦਾ ਹਾਂ, ਕਿਉਂਕਿ ਉਹ ਸੱਚਾ ਪ੍ਰਭੂ ਹੀ ਸਲਾਹੁਣੇ ਯੋਗ ਹੈ, ਜਿਸ ਦੀ ਕੀਮਤ ਕੋਈ ਵੀ ਮਨੁੱਖ ਨਹੀਂ ਪਾ ਸਕਦਾ ਅਤੇ ਉਸ ਦੀ ਵਡਿਆਈ ਕਰਨੀ ਸਦਾ ਨਾਲ ਨਿਭ ਸਕਦੀ ਹੈ।

੩. ਹਾਂ! ਉਸ ਦਾ ਸੱਚਾ ਰਸ ਜੋ ਸੱਚ ਸਰੂਪ ਹੈ; ਜਿਨ੍ਹਾਂ ਨੇ ਚਖਿਆ ਹੈ, ਉਹ ਮਾਇਆ ਵਲੋਂ ਤ੍ਰਿਪਤ ਹੋਏ ਸਦਾ ਹੀ ਰੱਜੇ ਰਹਿੰਦੇ ਹਨ।

੪. ਐ ਪਿਆਰੇ! ਇਸ ਅਕਹਿ ਸੁਆਦ ਨੂੰ ਜਾਣਦੇ ਭੀ ਉਹੋ ਹਨ, ਪਰ ਆਖ ਨਹੀਂ ਸਕਦੇ, ਜਿਵੇਂ ਗੂੰਗਾ ਮਠਿਆਈ ਖਾਂਦਾ ਤਾਂ ਹੈ, ਪਰ ਸੁਆਦ ਨਹੀਂ ਦੱਸ ਸਕਦਾ।

੫. ਸੋ ਜਿਨ੍ਹਾਂ ਨੇ ਪੂਰੇ ਗੁਰੂ ਦੁਆਰਾ ਹਰੀ ਪ੍ਰਭੂ ਦੀ ਸੇਵਾ ਕੀਤੀ ਹੈ, ਉਨ੍ਹਾਂ ਦੇ ਮਨ ਵਿਚ ਸਦਾ ਉਤਸ਼ਾਹ ਬਣਿਆ ਰਹਿੰਦਾ ਹੈ (ਭਾਵ ਉਨ੍ਹਾਂ ਦੇ ਮਨ ਹਮੇਸ਼ਾਂ ਖਿੜੇ ਰਹਿੰਦੇ ਹਨ)।੧੮।

***ਭਾਵਾਰਥ :*** ਇਸ ਪਉੜੀ ਵਿਚ ਵਾਹਿਗੁਰੂ ਨੂੰ ਸੱਚ ਸਰੂਪ

ਫ਼ੁਰਮਾਇਆ ਹੈ। ਉਸ ਦੀ ਸਿਫ਼ਤ ਕਰਨ ਵਾਲੇ ਸੱਚ ਨੂੰ ਪ੍ਰਾਪਤ ਹੋ ਜਾਂਦੇ ਹਨ, ਪਰ ਅੰਤ ਨਹੀਂ ਪਾ ਸਕਦੇ, ਕਿਉਂਕਿ ਉਹ ਬੇਅੰਤ ਹੈ, ਸਿਫ਼ਤ ਕਰਨ ਵਾਲਾ ਅੰਤ ਵਿਚ ਹੈ। ਅਖ਼ੀਰ ਵਿਚ ਫ਼ੁਰਮਾਂਦੇ ਹਨ ਕਿ ਜਿਨ੍ਹਾਂ ਨੇ ਪੂਰੇ ਗੁਰੂ ਦੁਆਰਾ ਹਰੀ-ਪ੍ਰਭੂ ਦੀ ਸੇਵਾ ਕੀਤੀ ਹੈ, ਇਹ ਅਨੰਦ ਉਨ੍ਹਾਂ ਨੇ ਹੀ ਪਾਇਆ ਹੈ ਅਤੇ ਉਸ ਨੂੰ ਬਿਆਨ ਵੀ ਨਹੀਂ ਕੀਤਾ ਜਾ ਸਕਦਾ।

ਸਲੋਕ ਦੇ ਅੰਤ ਵਿਚ ਜਿਨ੍ਹਾਂ ਨੇ ਪੂਰਨ ਗੁਰੂ ਦੁਆਰਾ ਕਲਿਆਣ ਪ੍ਰਾਪਤ ਕੀਤੀ ਹੈ, ਉਨ੍ਹਾਂ ਦੀ ਚਰਨ-ਧੂੜੀ ਦੀ ਮੰਗ ਕੀਤੀ ਗਈ ਹੈ।

**ਸਲੋਕ ਮ: ੪ ॥**

**੧. ਜਿਨਾ ਅੰਦਰਿ ਉਮਰਥਲ**
**ਸੇਈ ਜਾਣਨਿ ਸੂਲੀਆ ॥**
**੨. ਹਰਿ ਜਾਣਹਿ ਸੇਈ ਬਿਰਹੁ**
**ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥**
**੩. ਹਰਿ ਮੇਲਹੁ ਸਜਣੁ ਪੁਰਖੁ**
**ਮੇਰਾ ਸਿਰੁ ਤਿਨ ਵਿਟਹੁ ਤਲ ਰੋਲੀਆ ॥**
**੪. ਜੋ ਸਿਖ ਗੁਰ ਕਾਰ ਕਮਾਵਹਿ**
**ਹਉ ਗੁਲਮੁ ਤਿਨਾ ਕਾ ਗੋਲੀਆ ॥**
**੫. ਹਰਿ ਰੰਗਿ ਚਲੂਲੈ ਜੋ ਰਤੇ**
**ਤਿਨ ਭਿਨੀ ਹਰਿ ਰੰਗਿ ਚੋਲੀਆ ॥**
**੬. ਕਰਿ ਕਿਰਪਾ ਨਾਨਕ ਮੇਲਿ**
**ਗੁਰ ਪਹਿ ਸਿਰੁ ਵੇਚਿਆ ਮੋਲੀਆ ॥੧॥**

***ਪਦ ਅਰਥ :*** ਉਮਰਥਲ—ਗੱਦੋ ਦਾਣਾ, ਅੰਦਰ ਦਾ ਫੋੜਾ, ਸਰੀਰ ਦੇ ਅੰਦਰਲੇ ਨਾਜ਼ਕ ਅੰਗ, ਜਿਨ੍ਹਾਂ 'ਤੇ ਸੱਟ ਲੱਗਣ ਨਾਲ ਵਧੇਰੇ ਦਰਦ ਹੁੰਦੀ ਹੈ, ਪੇਟ ਦਾ ਫੋੜਾ। ਸੂਲੀਆ—ਤ੍ਰਿਖੀ ਪੀੜ, ਵਾਈ ਗੋਲੇ ਦੀ ਪੀੜ, ਕੋਈ ਭੀ ਤੇਜ਼ ਦਰਦ। ਬਿਰਹੁ—ਵਿਛੋੜਾ। ਤਲ—ਚਰਨਾਂ ਦੇ ਹੇਠ। ਚਲੂਲਾ—ਗੂੜ੍ਹਾ। ਰੰਗਿ ਚਲੂਲੈ—ਗੂੜ੍ਹੇ ਰੰਗ ਵਿਚ। ਚੋਲੀਆ—ਚੋਲੀ, ਦੇਹ, ਸਰੀਰ। ਭਿਨੀ—ਭਿੱਜੀ ਹੋਈ।

***ਅਰਥ :***

ਪ੍ਰ: ਹੇ ਗੁਰੂ ਜੀ! ਜਿਨ੍ਹਾਂ ਦੇ ਅੰਦਰ ਰੱਬੀ ਵਿਛੋੜੇ ਦੀ ਪੀੜਾ ਹੈ, ਉਸ ਪੀੜਾ ਦੀ ਰੂਪ-ਰੇਖਾ ਕੀ ਹੈ?

ਉ: ੧. ਹੇ ਭਾਈ! ਸੁਣੋ, ਜਿਵੇਂ ਜਿਨ੍ਹਾਂ ਦੇ ਸਰੀਰ ਵਿਚ ਗਦੋ ਦਾਣਾ ਫੋੜਾ ਹੈ, ਉਸ ਦੀ ਪੀੜ ਨੂੰ ਉਹੋ ਹੀ ਜਾਣਦੇ ਹਨ।[1]

੨. ਇਸੇ ਤਰ੍ਹਾਂ ਜਿਨ੍ਹਾਂ ਦੇ ਅੰਦਰ ਹਰੀ ਦੇ ਵਿਛੋੜੇ ਤੋਂ ਪੈਦਾ ਹੋਈ ਜੋ ਪੀੜਾ ਹੈ, ਉਸ ਨੂੰ ਵੀ ਉਹੋ ਹੀ ਬਿਰਹੀ ਜਾਣਦੇ ਹਨ। ਮੈਂ ਉਨ੍ਹਾਂ ਤੋਂ ਸਦਾ ਹੀ ਵਾਰੀ ਘੋਲੀ ਜਾਂਦਾ ਹਾਂ।

੩. ਹੇ ਹਰੀ! ਮੈਨੂੰ ਭੀ ਉਹ ਸੱਜਣ ਪੁਰਖ ਗੁਰੂ ਮੇਲ, ਜਿਨ੍ਹਾਂ ਅਜੇਹੇ ਬੰਦਿਆਂ ਦੇ ਦੀਦਾਰ ਖ਼ਾਤਰ ਮੇਰਾ ਸਿਰ ਉਨ੍ਹਾਂ ਦੇ ਪੈਰਾਂ ਹੇਠ ਰੁਲੇ। ਇਥੇ ਹੀ ਬੱਸ ਨਹੀਂ ਸਗੋਂ—

੪. ਜੋ ਸਿਖ, ਗੁਰੂ ਦੀ ਦੱਸੀ ਹੋਈ ਭਗਤੀ ਦੀ ਕਾਰ ਕਰਦੇ ਹਨ, ਮੈਂ ਤਾਂ ਉਨ੍ਹਾਂ ਦੇ ਗ਼ੁਲਾਮਾਂ ਦਾ ਗ਼ੁਲਾਮ ਹਾਂ।

੫. ਕਿਉਂਕਿ ਜੋ ਭੀ ਪੁਰਸ਼ ਗੁਰੂ ਦੀ ਦੱਸੀ ਸੇਵਾ ਕਰ ਕੇ ਹਰੀ ਦੇ ਗੂੜ੍ਹੇ ਪ੍ਰੇਮ ਵਿਚ ਰੰਗੇ ਹੋਏ ਹਨ, ਉਨ੍ਹਾਂ ਦੀ ਦੇਹ ਹਰੀ-ਪ੍ਰਭੂ ਦੇ ਪ੍ਰੇਮ-ਰੰਗ ਵਿਚ ਭਿੱਜੀ ਹੁੰਦੀ ਹੈ।

ਪ੍ਰ: ਇਹ ਅਵਸਥਾ ਉਨ੍ਹਾਂ ਨੂੰ ਪ੍ਰਾਪਤ ਕਿਵੇਂ ਹੋਈ?

ਉ: ੬. ਹੇ ਭਰਾਵੋ! ਪ੍ਰਭੂ ਨੇ ਕਿਰਪਾ ਕਰ ਕੇ ਉਨ੍ਹਾਂ ਨੂੰ ਗੁਰੂ ਨਾਲ ਮਿਲਾ ਦਿੱਤਾ, ਬੱਸ ਉਨ੍ਹਾਂ ਨੇ (ਗੁਰੂ ਪਿਆਰ ਵਿਚ ਆਇਆਂ) ਆਪਣਾ ਸਿਰ ਗੁਰੂ ਅੱਗੇ ਵੇਚ ਦਿੱਤਾ ਹੈ।੧।

**ਮ: ੪ ॥**

**੧. ਅਉਗਣੀ ਭਰਿਆ ਸਰੀਰੁ ਹੈ**
**ਕਿਉ ਸੰਤਹੁ ਨਿਰਮਲੁ ਹੋਇ ॥**
**੨. ਗੁਰਮੁਖਿ ਗੁਣ ਵੇਹਾਝੀਅਹਿ**
**ਮਲੁ ਹਉਮੈ ਕਢੈ ਧੋਇ ॥**
**੩. ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ ॥**
**੪. ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ ॥**
**੫. ਨਾਨਕ ਤਿਨ ਸਚੁ ਵਣੰਜਿਆ**
**ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥੨॥**

***ਪਦ ਅਰਥ :*** ਅਉਗਣੀ—ਔਗੁਣਾਂ, ਗੁਨ੍ਹਾਹਾਂ, ਪਾਪਾਂ, ਫ਼ਰੇਬਾਂ ਨਾਲ। ਨਿਰਮਲੁ—ਸਾਫ਼, ਪਵਿੱਤਰ, ਸ਼ੁੱਧ। ਵੇਹਾਝੀਅਹਿ—ਖ਼ਰੀਦ ਕਰੀਏ, ਮੁੱਲ ਲਵੀਏ। ਵਣੰਜਹਿ—ਖ਼ਰੀਦਦੇ ਹਨ। ਰੰਗ ਸਿਉ—ਪ੍ਰੇਮ ਨਾਲ। ਤੋਟਾ—ਘਾਟਾ। ਮੂਲਿ—ਮੂਲੋਂ ਹੀ, ਕਦੇ ਵੀ। ਵਣੰਜਿਆ—ਖ਼ਰੀਦਿਆ ਹੈ, ਮੁੱਲ ਲਿਆ ਹੈ। ਤਿਨ—ਉਨ੍ਹਾਂ ਨੇ।

***ਅਰਥ :***

ਅਰੰਭਕ ਪੰਗਤੀ ਵਿਚ ਪ੍ਰਸ਼ਨ ਹੈ?

੧. (ਕਿ) ਹੇ ਸੰਤੋ! ਇਹ ਸਰੀਰ ਔਗੁਣਾਂ ਨਾਲ ਭਰਿਆ ਹੋਇਆ ਹੈ, ਇਹ ਕਿਵੇਂ ਧੋਤਾ ਜਾਵੇ ਤਾਂ ਕਿ ਸਵੱਛ ਹੋ ਸਕੇ?

---

੧. (ਇਹ) ਖਾਣ-ਪੀਣ ਦਾ ਸੰਜਮ ਨਾ ਕਰਨਾ, ਸ਼ਰਾਬ ਆਦਿਕ ਨਸ਼ਿਆਂ ਦੇ ਸੇਵਨ ਤੋਂ ਸਰੀਰ ਦੇ ਖਿਲਤ ਵਿਗੜ ਜਾਂਦੇ ਹਨ, ਜਿਸ ਤੋਂ ਲਹੂ ਵਿਚ ਵਿਕਾਰ ਹੋ ਕੇ ਅੰਦਰਲੇ ਅੰਗਾਂ ਦੀਆਂ ਗਿਲਟੀਆਂ ਵਿਚ ਸੋਜ ਪੈਦਾ ਹੋ ਜਾਂਦੀ ਹੈ। ਇਹ ਸੋਜ ਫੋੜਾ ਬਣ ਕੇ ਭਾਰੀ ਦੁੱਖ ਦਿੰਦੀ ਹੈ। ਹੌਲੀ-ਹੌਲੀ ਪੀਪ ਪੈ ਜਾਂਦੀ ਹੈ। ਇਹ ਵਿਦ੍ਰਧਿ ਮੇਹਦੇ, ਨਾਭੀ, ਪੇਡੂ, ਜਿਗਰ, ਗੁਰਦੇ, ਤਿੱਲੀ ਆਦਿ ਵਿਚ ਹੋ ਕੇ ਭਾਰੀ ਦੁੱਖ ਦਿੰਦੀ ਹੈ। ਹਰ ਵੇਲੇ ਚੀਸ ਪੈਂਦੀ ਰਹਿੰਦੀ ਹੈ। ਨੀਂਦ ਨਹੀਂ ਆਉਂਦੀ।
ਇਸ ਦਾ ਸਭ ਤੋਂ ਚੰਗਾ ਉਪਾਉ ਇਹ ਹੈ ਕਿ ਸਿਆਣੇ ਡਾਕਟਰ ਤੋਂ ਫੋੜਾ ਚਿਰਵਾਇਆ ਜਾਵੇ ਅਤੇ ਲਹੂ ਸਾਫ਼ ਕਰਨ ਵਾਲੀ ਅਤੇ ਕਬਜ਼ ਕੁਸ਼ਾ ਦਵਾ ਵਰਤੀ ਜਾਵੇ। ਗਿਜ਼ਾ ਹਲਕੀ ਅਤੇ ਤਾਕਤ ਦੇਣ ਵਾਲੀ ਦੇਣੀ ਚਾਹੀਏ। ਹਰੜ ਅਤੇ ਸੁਹਾਂਜਣੇ ਦਾ ਰਸ ਪੀਣਾ ਬਹੁਤ ਹੀ ਗੁਣਕਾਰੀ ਹੈ।

"ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ"

ਇਸ ਦਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਉਮਰਥਲ ਦੀ ਚੀਸ ਨੂੰ ਰੋਗੀ ਹੀ ਜਾਣਦਾ ਹੈ, ਇਸੇ ਤਰ੍ਹਾਂ ਜਿਨ੍ਹਾਂ ਅੰਦਰ ਵਿਰਹ ਦੀ ਪੀੜ ਹੈ, ਉਸ ਨੂੰ ਵਿਰਹੀ ਹੀ ਅਨੁਭਵ ਕਰਦਾ ਹੈ।

*(ਦੇਖੋ ਮਹਾਨ ਕੋਸ਼—ਉਮਰ ਥੱਲ)*

੨. ਹੇ ਪਿਆਰੇ! ਮੁਖੀ ਗੁਰੂ ਤੋਂ ਗੁਣ ਖ਼ਰੀਦੀਏ, ਉਹ ਗੁਣ ਹਉਮੈ ਦੀ ਮੈਲ ਨੂੰ ਅੰਦਰੋਂ ਧੋ ਕੇ ਕੱਢ ਦੇਵੇਗਾ।

੩. ਜੋ ਪ੍ਰੇਮ ਨਾਲ ਸੱਚੇ ਦੇ ਨਾਮ ਨੂੰ ਖ਼ਰੀਦਦੇ ਹਨ, ਉਨ੍ਹਾਂ ਦਾ ਸੱਚਾ ਸੌਦਾ ਸਦਾ ਥਿਰ ਹੋ ਜਾਂਦਾ ਹੈ, ਭਾਵ ਉਹ ਸਦਾ ਹੀ ਨਾਲ ਨਿਭਦਾ ਹੈ।

੪. ਇਸ ਸੌਦੇ ਵਿਚ ਘਾਟਾ ਕਦੇ ਹੁੰਦਾ ਹੀ ਨਹੀਂ ਅਤੇ ਇਸ ਸੌਦੇ ਵਿਚੋਂ ਲਾਭ ਇਹ ਮਿਲਦਾ ਹੈ ਕਿ ਪਰਮੇਸ਼ਰ ਉਨ੍ਹਾਂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ।

ਪ੍ਰ: ਇਹ ਲਾਭਦਾਇਕ ਵਪਾਰ ਸਾਰੇ ਲੋਕ ਕਿਉਂ ਨਹੀਂ ਕਰਦੇ ?

ਉ: ੫. ਗੁਰੂ ਰਾਮ ਦਾਸ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਸ ਸੱਚੇ ਨਾਮ ਦੀ ਖ਼ਰੀਦ ਉਹੀ ਮਨੁੱਖ ਕਰਦੇ ਹਨ, ਜਿਨ੍ਹਾਂ ਨੂੰ ਇਹ ਸੱਚਾ ਨਾਮ ਧੁਰੋਂ ਹੀ ਲਿਖਿਆ ਸੀ।੨।

**ਪਉੜੀ ॥**

**੧. ਸਾਲਾਹੀ ਸਚੁ ਸਾਲਾਹਣਾ**
**ਸਚੁ ਸਚਾ ਪੁਰਖੁ ਨਿਰਾਲੇ ॥**
**੨. ਸਚੁ ਸੇਵੀ ਸਚੁ ਮਨਿ ਵਸੈ**
**ਸਚੁ ਸਚਾ ਹਰਿ ਰਖਵਾਲੇ ॥**
**੩. ਸਚੁ ਸਚਾ ਜਿਨੀ ਅਰਾਧਿਆ**
**ਸੇ ਜਾਇ ਰਲੇ ਸਚ ਨਾਲੇ ॥**
**੪. ਸਚੁ ਸਚਾ ਜਿਨੀ ਨ ਸੇਵਿਆ**
**ਸੇ ਮਨਮੁਖ ਮੂੜ ਬੇਤਾਲੇ ॥**
**੫. ਓਹ ਆਲੁ ਪਤਾਲੁ ਮੁਹਹੁ ਬੋਲਦੇ**
**ਜਿਉ ਪੀਤੈ ਮਦਿ ਮਤਵਾਲੇ ॥੧੯॥**

***ਪਦ ਅਰਥ :*** ਆਲੁ ਪਤਾਲੁ—ਆਲ ਜਾਲ, ਊਟਪਟਾਂਗ, ਊਲ ਜਲੂਲ, ਬੇਹੂਦਾ ਗੱਲਾਂ ਕਰਨੀਆਂ, ਫ਼ਜ਼ੂਲ ਗੱਲਾਂ, ਉੱਚਾ ਨੀਵਾਂ ਬਕਵਾਸ। ਬੇਤਾਲੇ—ਭੂਤਨੇ। ਮਦਿ—ਸ਼ਰਾਬ ਦੇ ਕਾਰਨ। ਮਤਵਾਲੇ—ਸ਼ਰਾਬੀ, ਮਸਤ।

***ਅਰਥ :***

ਪ੍ਰ: ਐ ਸਾਈਂ ਜੀ! ਦੱਸੋ, ਤੁਹਾਡੀ ਅੰਦਰੂਨੀ ਕੀ ਖ਼ਾਹਸ਼ ਹੈ ?

ਉ: ੧. ਹੇ ਮਿੱਤਰੋ! (ਮੇਰਾ ਚਿੱਤ ਸਦਾ ਹੀ ਚਾਹੁੰਦਾ ਹੈ ਕਿ) ਜੋ ਨਿਰਾਲਾ ਪੁਰਖ ਸੱਚਾ ਹਰੀ ਹੈ, ਉਸ ਸੱਚੇ ਦੀ ਸਿਫ਼ਤ ਕਰਾਂ (ਕਿਉਂਕਿ ਉਸ ਦੀ ਸਿਫ਼ਤ ਕੀਤੀ ਹੋਈ ਸਦਾ ਹੀ ਨਾਲ ਨਿਭਦੀ ਹੈ)।

੨. ਹੇ ਪਿਆਰੇ! ਮੇਰਾ ਚਿੱਤ ਇਉਂ ਭੀ ਲੋਚਦਾ ਹੈ ਕਿ ਜੋ ਸੱਚਾ ਹਰੀ ਸਭ ਦਾ ਰਖਵਾਲਾ ਹੈ, ਮੈਂ ਉਸੇ ਦੀ ਸੇਵਾ ਕਰਾਂ ਤੇ ਸੱਚਾ ਹਰੀ ਹੀ ਮੇਰੇ ਮਨ ਵਿਚ ਨਿਵਾਸ ਕਰੇ।

੩. ਹੇ ਭਾਈ! ਸੱਚ ਜਾਣੋ, ਜਿਨ੍ਹਾਂ ਨੇ ਸੱਚੇ ਸੱਚ ਸਰੂਪ ਨੂੰ ਅਰਾਧਿਆ ਹੈ, ਉਹ ਅੰਤ ਨੂੰ ਸੱਚੇ ਨਾਲ ਹੀ ਜਾ ਰਲੇ ਹਨ।

੪. ਪਰ ਜਿਨ੍ਹਾਂ ਨੇ ਸੱਚੇ ਸਰੂਪ ਦੀ ਸੇਵਾ ਨਹੀਂ ਕੀਤੀ, ਉਹ ਮਨਮੁਖ ਹਨ, ਮੂਰਖ ਹਨ ਤੇ ਭੂਤਨੇ ਹਨ।

੫. ਉਹ ਜੋ ਵੀ ਕੁਝ ਬੋਲਦੇ ਹਨ, ਉਹ ਅਜਿਹਾ ਬਕਵਾਸ ਕਰਦੇ ਹਨ, ਜਿਵੇਂ ਸ਼ਰਾਬ ਪੀਤਿਆਂ ਸ਼ਰਾਬੀ ਬਕਵਾਸ ਕਰਦੇ ਹਨ।੧੯।

***ਭਾਵਾਰਥ :*** ਪਉੜੀ ਦਾ ਸਾਰੰਸ਼ ਇਹ ਹੈ ਕਿ ਵਾਹਿਗੁਰੂ ਸੱਚ ਸਰੂਪ ਹੈ ਤੇ ਇਕੋ ਸਭ ਤੋਂ ਨਿਰਾਲਾ, ਨਿਰਲੇਪ ਹੈ, ਅਰਾਧਣ ਵਾਲੇ ਅੰਤ ਨੂੰ ਉਸ ਵਿਚ ਜਾ ਸਮਾਉਂਦੇ ਹਨ। ਫਿਰ ਦੱਸਿਆ ਹੈ ਕਿ ਜਿਨ੍ਹਾਂ ਨੇ ਇਸ ਸੱਚ ਸਰੂਪ ਨੂੰ ਨਹੀਂ ਸੇਵਿਆ, ਉਹ ਮਨਮੁਖ ਹਨ। ਗੁਰੂ ਵਿਹੂਣੇ ਮਨਮਤੀਏ ਹਨ, ਉਨ੍ਹਾਂ ਦੀਆਂ ਸੁਰਤਾਂ ਸਦਾ ਖਿੰਡਾਉ ਵਿਚ ਰਹਿੰਦੀਆਂ ਹਨ। ਉਹ ਸ਼ਰਾਬ ਪੀਤੇ ਨਸ਼ੱਈਆਂ ਵਾਂਗ ਮੂੰਹੋਂ ਅਰਲ-ਬਰਲ ਬੋਲਦੇ ਰਹਿੰਦੇ ਹਨ। ਉਨ੍ਹਾਂ ਦੀਆਂ ਗੱਲਾਂ 'ਤੇ ਕਦੇ ਭੀ ਯਕੀਨ ਨਹੀਂ ਕਰਨਾ ਚਾਹੀਦਾ! ਦੂਸਰੇ ਸਲੋਕ ਵਿਚ ਫ਼ੁਰਮਾਇਆ ਹੈ ਕਿ ਇਹ ਸਰੀਰ ਤਾਂ ਗੁਨਾਹਾਂ ਨਾਲ ਭਰਿਆ ਹੋਇਆ ਹੈ, ਇਹ ਸ਼ੁੱਧ ਕਿਵੇਂ ਹੋ ਸਕੇ ? ਤਾਂ ਉੱਤਰ ਵਿਚ ਕਹਿੰਦੇ ਹਨ ਕਿ ਗੁਰੂ ਦੁਆਰਾ ਗੁਣਾਂ ਦੀ ਖ਼ਰੀਦ ਕਰੋ, ਜਿਸ ਕਰ ਕੇ ਨਿਰਮਲ ਹੋ ਜਾਓਗੇ। ਗੁਰੂ ਪਾਸੋਂ ਸੱਚ ਦਾ ਸੌਦਾ ਪ੍ਰੇਮ ਨਾਲ ਖ਼ਰੀਦੋ ਜਿਸ ਦੀ ਫਿਰ ਕਦੀ ਤੋਟ ਹੀ ਨਹੀਂ ਪੈਂਦੀ।

ਜਿਵੇਂ ਸੰਸਾਰ ਅੰਦਰ ਪਾਪ, ਦਗ਼ਾ, ਫ਼ਰੇਬ ਦੇ ਚਲਣ ਦੀ ਬਹੁਲਤਾ ਹੈ, ਜਾਂ ਧਰਮ ਦੇ ਨਾਮ ਉੱਤੇ ਬਣਾਵਟ ਦਾ ਬੋਲ ਬਾਲਾ ਹੈ, ਅਸਲੀਅਤ ਬਹੁਤ ਘਟ ਹੈ, ਤਿਵੇਂ ਪ੍ਰੇਮ ਦੀ ਭੀ ਲੋਕ ਬਣਾਵਟ ਤੇ ਦਿਖਲਾਵਾ ਬਹੁਤ ਕਰਦੇ ਹਨ। ਇਥੇ ਆਪ ਜੀ ਅਸਲੀ ਪ੍ਰੇਮ ਨੂੰ ਨਿਰੂਪਣ ਕਰਦੇ ਹਨ ਅਤੇ ਇਕ ਮਿਸਾਲ ਦੁਆਰਾ ਦੱਸ ਰਹੇ ਹਨ ਕਿ ਪ੍ਰੇਮ ਪਾ ਕੇ ਜੋ ਵਿਛੋੜੇ ਦਾ ਦੁੱਖ ਹੁੰਦਾ ਹੈ, ਉਹ ਡਾਢੀ ਪੀੜਾ ਦਾ ਹੁੰਦਾ ਹੈ। ਇਸ ਲਈ ਅਸਲੀ ਪ੍ਰੇਮ ਉਨ੍ਹਾਂ ਪਾਸ ਹੀ ਹੁੰਦਾ ਹੈ, ਜੋ ਪ੍ਰੇਮੀ ਇਸ ਪੀੜਾ ਨੂੰ ਸਹਾਰਦੇ ਹਨ।

ਫਿਰ ਅਖ਼ੀਰ ਵਿਚ ਆਪ ਜੀ ਮੰਗ ਕਰਦੇ ਹਨ ਕਿ ਮੈਨੂੰ ਐਸੇ ਪ੍ਰੇਮ ਵਾਲਿਆਂ ਦਾ ਮੇਲ ਕਰਾਓ, ਮੈਂ ਉਨ੍ਹਾਂ ਤੋਂ ਸਦਕੇ ਹੋ ਹੋ ਜਾਵਾਂ ਅਤੇ ਹੰਕਾਰ ਛੱਡ ਕੇ ਮੈਂ ਉਨ੍ਹਾਂ ਦੀ ਸੇਵਾ ਕਰਾਂ। ਆਪਣਾ ਸਿਰ ਉਨ੍ਹਾਂ ਪਾਸ ਵੇਚ ਦਿਆਂ, ਭਾਵ ਆਪਾ-ਭਾਵ ਅਰਪਣ ਕਰ ਦੇਵਾਂ, ਜਿਸ ਦੀ ਬਦਲ ਵਿਚ ਮੈਨੂੰ ਉਸ ਹਰੀ ਪ੍ਰਭੂ ਦੀ ਪ੍ਰਾਪਤੀ ਹੋਵੇ।

***ਉਥਾਨਕਾ :*** ਇਕ ਸੰਸਾਰੀ ਗਵੱਈਆ ਗਉੜੀ ਰਾਗਣੀ ਵਿਚ ਸੰਸਾਰਕ ਪ੍ਰੀਤਿ ਦਾ ਕੋਈ ਗੀਤ ਬਹੁਤ ਸਿਆਣਪ ਨਾਲ, ਬਣ-ਠਣ ਕੇ ਬੈਠਾ ਗਾਈ ਜਾ ਰਿਹਾ ਸੀ। ਕਿਸੇ ਨੇ ਆ ਕੇ ਗੁਰੂ ਜੀ ਪਾਸ ਉਸ ਦੇ ਗਾਉਣ ਦੀ ਤਾਰੀਫ਼ ਕੀਤੀ। ਕਈ ਵੇਰ ਗਵੱਯੇ ਰਾਗਣੀਆਂ ਦੇ ਰੂਪ ਵਾਚ ਕੇ ਉਹੀ ਲਿਬਾਸ ਪਹਿਨ ਕੇ ਉਸ ਰਾਗ ਨੂੰ ਗਾਉਂਦੇ ਸਨ। ਉਸ ਪ੍ਰਥਾਏ ਬਚਨ ਹੋਇਆ ਕਿ ਹੇ ਭਾਈ! ਗਉੜੀ ਰਾਗਣੀ ਤਾਂ ਸੋਹਣੀ ਰਾਗਣੀ ਹੈ, ਇਸ ਦੀ ਤਾਸੀਰ ਸ਼ਾਂਤ-ਮਈ ਹੈ, ਪਰ ਜੇ ਕਦੀ ਇਸ ਵਿਚ ਵਾਹਿਗੁਰੂ ਸੁਆਮੀ ਨਾਲ ਚਿੱਤ ਜੋੜਨ ਵਾਲੀ ਬਾਣੀ ਗਾਈ ਜਾਏ ਅਤੇ ਉਸ ਗਾਉਣ ਵਾਲੇ ਦਾ ਸ਼ਿੰਗਾਰ (ਕਪੜ ਸ਼ਿੰਗਾਰ) ਨਾ ਹੋਵੇ, ਪਰ ਸਤਿਗੁਰੂ ਦੀ ਆਗਿਆ ਪਾਲਣ ਦਾ ਸ਼ਿੰਗਾਰ ਹੋਵੇ। ਅਰਥਾਤ ਮਨ ਦੀ ਰੁਚੀ ਦੇ ਮਗਰ ਲੱਗ ਕੇ ਸੰਸਾਰਕ ਗੀਤ ਨਾ ਗਾਵੇ, ਪਰ ਗੁਰੂ ਦੀ ਮਤਿ ਦੇ ਮਗਰ ਲੱਗ ਕੇ ਗੁਰਮਤਿ ਦਾ ਸ਼ਬਦ ਕੀਰਤਨ ਕਰੇ। ਇਸ ਤਰ੍ਹਾਂ ਉਹ ਮਨ ਜੋ ਵਾਹਿਗੁਰੂ ਦੇ ਪ੍ਰੇਮ-

ਰੰਗ ਵਿਚ ਪੰਘਰ ਕੇ ਉਸ ਦੀ ਸਿਫ਼ਤ ਰਾਗ ਵਿਚ ਗਾਵੇ ਉਹ ਫਿਰ ਆਪਣੇ ਅੰਦਰ ਸੱਚੇ ਪਤੀ-ਪਰਮੇਸ਼ਰ ਦੇ ਮਿਲਾਪ ਦਾ ਰਸ ਮਾਣੇਗਾ।

### ਸਲੋਕ ਮਹਲਾ ੩ ॥

**੧. ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥**
**੨. ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ ॥**
**੩. ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ ॥**
**੪. ਜਿਉ ਉਬਲੀ ਮਜੀਠੈ ਰੰਗੁ ਗਹਗਹਾ**
**ਤਿਉ ਸਚੇ ਨੋ ਜੀਉ ਦੇਇ ॥**
**੫. ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ ॥**
**੬. ਕੂੜੁ ਠਗੀ ਗੁਝੀ ਨਾ ਰਹੈ**
**ਕੂੜੁ ਮੁਲੰਮਾ ਪਲੇਟਿ ਧਰੇਹੁ ॥**
**੭. ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ ॥**
**੮. ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ ॥੧॥**

*ਅਰਥ :*

ਪ੍ਰ: ਹੇ ਗੁਰੂ ਜੀ! ਦੱਸੋ, ਗਉੜੀ ਰਾਗਣੀ ਗਾਈ ਹੋਈ ਕਿਸ ਦੀ ਸ੍ਰੇਸ਼ਟ ਚੰਗੇ ਲਖਣਾਂ ਵਾਲੀ ਹੈ?

ਉ: ੧. ਹੇ ਭਰਾਵੋ! ਇਹ ਗਉੜੀ ਰਾਗਣੀ ਤਾਂ, ਭਾਗੋ ਭਰੀ, ਚੰਗੀ ਹੈ, ਪਰ ਤਾਂ ਜੇ ਇਸ ਰਾਗਣੀ ਨੂੰ ਗਾਉਣ ਵਾਲੀ ਜਗਿਆਸੂ ਰੂਪੀ ਇਸਤ੍ਰੀ ਉਸ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਵਿਚ ਵਸਾਏ।

੨. ਫਿਰ ਉਹ ਸਤਿਗੁਰੂ ਦੇ ਭਾਣੇ ਵਿਚ ਟੁਰੇ, ਇਹੋ ਜਿਹਾ ਸ਼ਿੰਗਾਰ ਕਰੇ, (ਭਾਵ ਉਹ ਜੀਵ ਰੂਪੀ ਇਸਤ੍ਰੀ ਗਾਉਣ ਸਮੇਂ ਜੋ ਸ਼ਿੰਗਾਰ ਜਾਂ ਲਿਬਾਸ ਪਹਿਨਦੀ ਹੈ, ਉਹ ਐਸਾ ਕਰੇ ਕਿ ਉਹ ਸਤਿਗੁਰੂ ਦੇ ਭਾਣੇ ਵਿਚ ਚਲਣ ਵਾਲਾ ਹੋਵੇ)।

੩. ਸੱਚਾ ਸ਼ਬਦ ਰੂਪ ਜੋ ਖਸਮ ਹੈ, ਉਸ ਨੂੰ ਪਤੀ ਰੂਪ ਸਮਝ ਕੇ ਉਸ ਦਾ ਸਦਾ ਰੰਗ ਮਾਣੇ ਭਾਵ ਉਸ ਨੂੰ ਜਪੇ।

੪. ਫਿਰ ਜਿਵੇਂ ਉਬਲੀ ਹੋਈਮਜੀਠ ਦਾ ਰੰਗ ਗੂੜ੍ਹਾ ਹੁੰਦਾ ਹੈ, ਗੂੜ੍ਹੇ ਪ੍ਰੇਮ ਨਾਲ ਮਨ ਸੱਚੇ ਪਤੀ-ਪਰਮੇਸ਼ਰ ਨੂੰ ਦੇਵੇ।

੫. ਤਾਂ ਫਿਰ ਉਸ ਦਾ ਪ੍ਰੇਮ ਸੱਚੇ ਸਾਈਂ ਨਾਲ ਲੱਗ ਗਿਆ ਜਾਨਣਾ, ਜਦ ਕਿ ਉਹ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਰੰਗਿਆ ਜਾਵੇ।

੬. ਝੂਠ ਨੂੰ ਸੱਚ ਦਾ ਮੁਲੰਮਾ ਲਪੇਟ ਕੇ ਧਰ ਦਿਓ ਤਾਂ ਭੀ ਝੂਠ ਤੇ ਠੱਗੀ ਛੁਪੀ ਨਹੀਂ ਰਹਿੰਦੀ।

੭. ਸੋ ਹੇ ਭਾਈ! ਜਿਨ੍ਹਾਂ ਦਾ ਅੰਦਰੋਂ ਪ੍ਰੇਮ ਕਿਸੇ ਵੀ ਕੂੜੇ ਪਦਾਰਥ ਨਾਲ ਲੱਗਾ ਹੋਵੇ, ਐਸੇ ਲੋਕ ਜੇ ਆਪਣੀਆਂ ਵਡਿਆਈਆਂ ਕਰਨ, ਜਾਂ ਪਰਮੇਸ਼ਰ ਦੀਆਂ ਸਿਫ਼ਤਾਂ ਕਰਨ, ਉਹ ਸਭ ਕੂੜੀਆਂ ਹੁੰਦੀਆਂ ਹਨ। ਭਾਵ ਹੈ ਕਿ ਉਹ ਕੂੜੀਆਂ ਕੀਤੀਆਂ ਵਡਿਆਈਆਂ ਉਨ੍ਹਾਂ ਲਈ ਕਲਿਆਣਕਾਰੀ ਨਹੀਂ ਹੁੰਦੀਆਂ।

ਪ੍ਰ: ਤਾਂ ਫਿਰ ਸਾਈਂ ਜੀ ਪ੍ਰੇਮ ਦੀ ਪ੍ਰਾਪਤੀ ਕਿਵੇਂ ਹੋ ਸਕੇ?

ਉ: ੮. ਗੁਰੂ ਜੀ ਕਹਿੰਦੇ ਹਨ ਕਿ ਹੇ ਸੱਜਣੋ! ਇਹ ਕਿਸੇ ਦੇ ਵੱਸ ਦੀ ਗੱਲ ਨਹੀਂ। ਉਹ ਪ੍ਰਭੂ ਆਪ ਸੱਚਾ ਹੈ। ਜੇ ਕਦੀ ਉਹ ਆਪ ਹੀ ਮਿਹਰ ਦੀ ਨਜ਼ਰ ਕਰੇ ਤਾਂ ਹੀ ਸੱਚਾ ਪ੍ਰੇਮ ਪ੍ਰਾਪਤ ਹੋ ਸਕਦਾ ਹੈ।੧।

### ਮ: ੪ ॥

**੧. ਸਤਸੰਗਤਿ ਮਹਿ ਹਰਿ ਉਸਤਤਿ ਹੈ**
**ਸੰਗਿ ਸਾਧੂ ਮਿਲੇ ਪਿਆਰਿਆ ॥**
**੨. ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ**
**ਉਪਦੇਸੁ ਕਰਹਿ ਪਰਉਪਕਾਰਿਆ ॥**
**੩. ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ**
**ਹਰਿ ਨਾਮੇ ਜਗੁ ਨਿਸਤਾਰਿਆ ॥**
**੪. ਗੁਰ ਵੇਖਣ ਕਉ ਸਭੁ ਕੋਈ ਲੋਚੈ**
**ਨਵ ਖੰਡ ਜਗਤਿ ਨਮਸਕਾਰਿਆ ॥**
**੫. ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ**
**ਗੁਰੁ ਆਪੇ ਤੁਧੁ ਸਵਾਰਿਆ ॥**
**੬. ਤੂ ਆਪੇ ਪੂਜਹਿ ਪੂਜ ਕਰਾਵਹਿ**
**ਸਤਿਗੁਰ ਕਉ ਸਿਰਜਣਹਾਰਿਆ ॥**
**੭. ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ**
**ਤਿਸੁ ਕਾਲਾ ਮੁਹੁ ਜਮਿ ਮਾਰਿਆ ॥**
**੮. ਤਿਸੁ ਅਗੈ ਪਿਛੈ ਢੋਈ ਨਾਹੀ**
**ਗੁਰਸਿਖੀ ਮਨਿ ਵੀਚਾਰਿਆ ॥**
**੯. ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ**
**ਜਿਨ ਹਿਰਦੈ ਨਾਮੁ ਸਮਾਰਿਆ ॥**
**੧੦. ਜਨ ਨਾਨਕ ਕੇ ਗੁਰਸਿਖ ਪੁਤਹਹੁ**
**ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥**

*ਅਰਥ :*

ਪ੍ਰ: ਐ ਗੁਰਦੇਵ ਜੀ! ਆਪ ਜੀ ਸਤਿ ਸੰਗਤ ਦੀ ਇਤਨੀ ਮਹਿਮਾ ਕਿਸ ਲਈ ਕਰਦੇ ਹੋ?

ਉ: ੧. ਉਹ ਇਸ ਲਈ ਕਿ ਸਤਿ ਸੰਗਤ ਵਿਚ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਹੁੰਦੀ ਹੈ ਅਤੇ ਉਥੇ ਪਿਆਰੇ ਗੁਰਸਿੱਖ ਸੰਤ ਜਨ ਸਤਿਗੁਰੂ ਦੇ ਨਾਲ ਮਿਲਦੇ ਹਨ।

੨. ਹੇ ਭਾਈ! ਇਸ ਲਈ ਉਹ ਮਨੁੱਖ ਮੁਬਾਰਕ ਹਨ, ਕਿਉਂਕਿ ਪਰਉਪਕਾਰ ਲਈ ਉਹ ਹੋਰਨਾਂ ਨੂੰ ਵੀ ਉਪਦੇਸ਼ ਕਰਦੇ ਹਨ।

੩. ਹਾਂ, ਉਹ ਹਰੀ ਨਾਮ ਹੀ ਦ੍ਰਿੜ੍ਹ ਕਰਵਾਉਂਦੇ ਹਨ ਅਤੇ ਹਰੀ ਨਾਮ ਤੋਂ ਹੀ ਆਪਣੇ ਤਜਰਬੇ ਵਿਚ ਆਏ ਲਾਭ ਸੁਣਾਉਂਦੇ ਹਨ। ਉਹ ਇਸ ਤਰ੍ਹਾਂ ਹਰੀ ਦੇ ਨਾਮ ਵਿਚ ਲਾ ਕੇ ਸੰਸਾਰ ਨੂੰ ਤਾਰਦੇ ਹਨ। (ਇਹ ਸਾਰੀ ਬਰਕਤ ਇਸ ਲਈ ਹੈ ਕਿ ਉਹ ਵਡਭਾਗੀ ਸਤਿ ਸੰਗਤ ਵਿਚ ਜਾ ਕੇ ਸਤਿਗੁਰੂ ਵਿਚ ਜੁੜਦੇ ਹਨ)।

੪. ਐਸੇ ਸਤਿਗੁਰੂ ਨੂੰ ਵੇਖਣ ਲਈ ਹਰ ਜੀਵ ਹੀ ਤਾਂਘਦਾ ਹੈ ਤੇ ਸੰਸਾਰ ਵਿਚ ਨਵਾਂ ਖੰਡਾਂ ਦੇ ਜੀਵ ਸਤਿਗੁਰੂ ਦੇ ਅੱਗੇ ਨਮਸਕਾਰ ਕਰਦੇ ਹਨ।

੫. ਸਤਿਗੁਰੂ ਨੂੰ ਪੈਦਾ ਕਰਨ ਵਾਲੇ ਹੇ ਪ੍ਰਭੂ! ਤੂੰ ਆਪਣਾ ਆਪ ਸਤਿਗੁਰੂ ਵਿਚ ਲੁਕਾ ਰੱਖਿਆ ਹੈ, ਤੂੰ ਆਪੇ ਹੀ ਸਤਿਗੁਰੂ ਸੁੰਦਰ ਬਣਾਇਆ ਹੈ।

੬. ਹੇ ਸਿਰਜਨਹਾਰ! ਤੂੰ ਆਪ ਹੀ ਜਗਿਆਸੂ ਹੋ ਕੇ ਗੁਰੂ ਦੀ ਪੂਜਾ ਕਰਦਾ ਹੈਂ ਤੇ ਆਪ ਹੀ ਸਤਿਗੁਰੂ ਹੋ ਕੇ ਪੂਜਾ ਕਰਵਾਉਂਦਾ ਹੈਂ।

੭. ਪਰ ਜੇ ਕੋਈ ਮਨੁੱਖ ਐਸੇ ਸਤਿਗੁਰੂ ਕੋਲੋਂ ਵਿਛੜ ਜਾਵੇ, ਭਾਵ ਬੇ-ਮੁਖ ਹੋ ਜਾਏ ਤਾਂ ਉਹ ਕਾਲੇ ਮੂੰਹ ਦਰਗਾਹੇ ਜਾਂਦਾ ਹੈ ਅਤੇ ਜਮਰਾਜ ਪਾਸੋਂ ਉਸ ਨੂੰ ਮਾਰ ਪੈਂਦੀ ਹੈ।

੮. ਸਾਰੇ ਹੀ ਗੁਰਸਿੱਖਾਂ ਨੇ ਇਹ ਮਨ ਵਿਚ ਵਿਚਾਰ ਕੀਤੀ ਹੈ ਕਿ ਐਸੇ ਬੇ-ਮੁਖ ਨੂੰ ਨਾ ਇਸ ਲੋਕ ਵਿਚ ਅਤੇ ਨਾ ਹੀ ਪ੍ਰਲੋਕ ਵਿਚ ਭਾਵ ਕਿਤੇ ਭੀ ਆਸਰਾ ਨਹੀਂ ਮਿਲਦਾ।

ਪ੍ਰ: ਐ ਗੁਰੂ ਜੀ! ਇਸ ਸੰਸਾਰ ਸਾਗਰ ਤੋਂ ਬਚਦਾ ਕੌਣ ਹੈ?

ਉ: ੯. ਹੇ ਮਿੱਤਰੋ! ਜੋ ਮਨੁੱਖ ਸਤਿਗੁਰੂ ਨੂੰ ਜਾ ਮਿਲਦੇ ਹਨ, ਉਹ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੇ ਹਨ ਤੇ ਨਾਮ ਲੈ ਕੇ ਹਿਰਦੇ ਵਿਚ ਸਿਮਰਦੇ ਹਨ।

੧੦. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ਦੇ ਦਾਸ ਸਿੱਖ ਪੁੱਤਰੋ! ਪ੍ਰਭੂ ਦਾ ਨਾਮ ਜਪੋ, ਕਿਉਂਕਿ ਇਕ ਪ੍ਰਭੂ ਹੀ ਸੰਸਾਰ ਤੋਂ ਪਾਰ ਉਤਾਰਦਾ ਹੈ।੨।

### ਮਹਲਾ ੩ ॥

**੧. ਹਉਮੈ ਜਗਤੁ ਭੁਲਾਇਆ**
**ਦੁਰਮਤਿ ਬਿਖਿਆ ਬਿਕਾਰ ॥**
**੨. ਸਤਿਗੁਰੁ ਮਿਲੈ ਤ ਨਦਰਿ ਹੋਇ**
**ਮਨਮੁਖ ਅੰਧ ਅੰਧਿਆਰ ॥**
**੩. ਨਾਨਕ ਆਪੇ ਮੇਲਿ ਲਏ**
**ਜਿਸ ਨੋ ਸਬਦਿ ਲਾਏ ਪਿਆਰੁ ॥੩॥**

*ਅਰਥ :*

ਪ੍ਰ: ਐ ਗੁਰੂ ਜੀ! ਇਹ ਸਾਰਾ ਸੰਸਾਰ ਹੀ ਕਿਉਂ ਕੁਰਾਹੇ ਪਿਆ ਜਾ ਰਿਹਾ ਹੈ?

ਉ: ੧. ਹੇ ਭਾਈ! ਉਹ ਇਸ ਲਈ ਕਿ ਹਉਮੈ ਨੇ ਇਸ ਜਗਤ ਨੂੰ ਕੁਰਾਹੇ ਪਾਇਆ ਹੋਇਆ ਹੈ। ਇਸ ਹਉਮੈ ਦੇ ਅਸਰ ਹੇਠ ਦਬਿਆ ਖੋਟੀ ਮਤਿ ਤੇ ਮਾਇਆ ਵਿਚ ਫਸ ਕੇ ਦਿਨੇ ਰਾਤ ਵਿਕਾਰ ਕਰੀ ਜਾਂਦਾ ਹੈ। ਇਸ ਤਰ੍ਹਾਂ ਜਗਤ ਮਨਮੁਖ ਹੋ ਰਿਹਾ ਹੈ।

ਪ੍ਰ: ਸਾਈਂ ਜੀ! ਇਸ ਦੀ ਹਉਮੈ ਕਿਵੇਂ ਦੂਰ ਹੋਵੇ?

ਉ: ੨. ਜੇ ਇਸ ਨੂੰ ਸਤਿਗੁਰੂ ਮਿਲ ਜਾਣ ਤਾਂ ਇਸ ਨੂੰ ਨਜ਼ਰ ਪ੍ਰਾਪਤ ਹੋਵੇ, ਜੋ ਇਸ ਦਾ ਅਗਿਆਨ ਅੰਧੇਰਾ ਦੂਰ ਕਰ ਦੇਵੇ।

੩. ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਹਰੀ ਜਿਸ ਦਾ ਪਿਆਰ ਸ਼ਬਦ ਵਿਚ ਲਾਉਂਦਾ ਹੈ ਤਾਂ ਹਰੀ ਉਸ ਨੂੰ ਆਪ ਹੀ ਆਪਣੇ ਨਾਲ ਮੇਲ ਲੈਂਦਾ ਹੈ।੩।

### ਪਉੜੀ ॥

**੧. ਸਚੁ ਸਚੇ ਕੀ ਸਿਫਤਿ ਸਲਾਹ ਹੈ**
**ਸੋ ਕਰੇ ਜਿਸੁ ਅੰਦਰੁ ਭਿਜੈ ॥**
**੨. ਜਿਨੀ ਇਕ ਮਨਿ ਇਕੁ ਅਰਾਧਿਆ**
**ਤਿਨ ਕਾ ਕੰਧੁ ਨ ਕਬਹੂ ਛਿਜੈ ॥**
**੩. ਧਨੁ ਧਨੁ ਪੁਰਖ ਸਾਬਾਸਿ ਹੈ**
**ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥**
**੪. ਸਚੁ ਸਚਾ ਜਿਨ ਮਨਿ ਭਾਵਦਾ**
**ਸੇ ਮਨਿ ਸਚੀ ਦਰਗਹ ਲਿਜੈ ॥**
**੫. ਧਨੁ ਧੰਨੁ ਜਨਮੁ ਸਚਿਆਰੀਆ**
**ਮੁਖ ਉਜਲ ਸਚੁ ਕਰਿਜੈ ॥੨੦॥**

***ਪਦ ਅਰਥ :*** ਅੰਦਰੁ—ਹਿਰਦਾ। ਇਕ ਮਨਿ—ਇਕ ਮਨ ਨਾਲ, ਮਨ ਲਾ ਕੇ। ਕੰਧੁ—ਸਰੀਰ। ਮਨਿ ਲਿਜੈ—ਮੰਨ ਲਏ ਜਾਂਦੇ ਹਨ, ਆਦਰ ਪਾਉਂਦੇ ਹਨ। ਸਚਿਆਰੀਆ—ਸਚਿਆਰਿਆਂ ਨੂੰ, ਸੱਚ ਦੇ ਵਪਾਰੀਆਂ ਦਾ।

*ਅਰਥ :*

ਪ੍ਰ: ਹੇ ਗੁਰੂ ਜੀ! ਸੰਸਾਰ ਵਿਚ ਅਸਲ ਸੱਚੀ ਸਿਫ਼ਤਿ-ਸਾਲਾਹ ਕਿਸ ਦੀ ਹੈ?

ਉ: ੧. ਹੇ ਭਾਈਓ! ਸੱਚੇ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਸੱਚੀ ਹੈ।

ਪ੍ਰ: ਫਿਰ ਸਾਰੇ ਹੀ ਕਿਉਂ ਨਹੀਂ ਕਰਦੇ?

ਉ: ਪਰ ਕਰਦਾ ਓਹੀ ਮਨੁੱਖ ਹੈ, ਜਿਸ ਦਾ ਦਿਲ ਦ੍ਰਵਦਾ ਹੈ, ਭਾਵ ਜੋ ਸਿਫ਼ਤ ਵਿਚ ਭਿੱਜਾ ਹੋਇਆ ਹੋਵੇ।

੨. ਜੋ ਮਨੁੱਖ ਇਕ ਮਨ ਹੋ ਕੇ ਇਕ ਪਰਮੇਸ਼ਰ ਦੇ ਨਾਮ ਦੀ ਅਰਾਧਨਾ ਕਰਦੇ ਹਨ, ਉਨ੍ਹਾਂ ਦਾ ਸਰੀਰ ਕਦੇ ਭੀ ਛਿੱਜਦਾ ਨਹੀਂ, ਭਾਵ ਬਿਰਥਾ ਨਹੀਂ ਜਾਂਦਾ, ਸਫਲ ਹੁੰਦਾ ਹੈ।

੩. ਉਹ ਪੁਰਖ ਧੰਨ ਹਨ, ਸ਼ਾਬਾਸ਼ ਹੈ ਉਨ੍ਹਾਂ ਨੂੰ, ਜੋ ਜੀਭ ਨਾਲ ਸੱਚਾ ਨਾਮ ਅੰਮ੍ਰਿਤ ਪੀਂਦੇ ਹਨ।

੪. ਜਿਨ੍ਹਾਂ ਦੇ ਮਨ ਵਿਚ ਸੱਚਾ ਨਾਮ ਸੱਚ-ਮੁੱਚ ਭਾਉਂਦਾ ਹੈ, ਉਹੀ ਸੱਚੀ ਦਰਗਾਹ ਵਿਚ ਮੰਨ ਲਏ ਜਾਂਦੇ ਹਨ, ਭਾਵ ਪ੍ਰਵਾਨ ਹੋ ਜਾਂਦੇ ਹਨ।

੫. ਹੇ ਪਿਆਰੇ! ਐਸੇ ਸਚਿਆਰਿਆਂ ਦਾ ਜਨਮ ਲੈਣਾ ਧੰਨਤਾ ਜੋਗ ਹੈ, ਜੋ ਸੱਚ ਨੂੰ ਸਿਮਰ-ਸਿਮਰ ਕੇ ਆਪਣਾ ਮੂੰਹ ਉੱਜਲਾ ਕਰ ਲੈਂਦੇ ਹਨ।੨੦।

***ਭਾਵਾਰਥ :*** ਸੱਚ ਸਰੂਪ ਦੀ ਜੋ ਅਰਾਧਨਾ ਕਰਦੇ ਹਨ, ਉਨ੍ਹਾਂ ਦਾ ਸਰੀਰ ਕਦੇ ਨਹੀਂ ਛਿੱਜਦਾ ਭਾਵ ਵਿਅਰਥ ਨਹੀਂ ਜਾਂਦਾ, ਸਫਲ ਹੁੰਦਾ ਹੈ, ਕਿਉਂਕਿ ਉਨ੍ਹਾਂ ਦੀ ਰਸਨਾ ਨਾਮ-ਅੰਮ੍ਰਿਤ ਪੀਂਦੀ ਰਹਿੰਦੀ ਹੈ। ਅੱਗੇ ਜਾ ਕੇ ਕਹਿੰਦੇ ਹਨ ਕਿ ਸੱਚਾ ਪ੍ਰੇਮ ਵਾਹਿਗੁਰੂ ਦੀ ਦਾਤ

ਹੈ, ਇਹ ਦਾਤ ਕਿਵੇਂ ਪ੍ਰਾਪਤ ਹੋਵੇਗੀ ? ਜਦ ਕਿ ਸਤਿ ਸੰਗਤ ਦਾ ਮੇਲ ਹੋਵੇਗਾ। ਉਥੇ ਵਾਹਿਗੁਰੂ ਦੀ ਉਸਤਤੀ ਗਾਈ ਜਾਂਦੀ ਹੈ, ਉਥੇ ਪਿਆਰ ਭਰੇ ਸੰਤ ਮਿਲਦੇ ਹਨ। ਉਥੇ ਨਾਮ ਦਾ ਉਪਦੇਸ਼ ਕਰਨ ਵਾਲੇ ਮਹਾਂ ਪੁਰਖ ਮਿਲਦੇ ਹਨ, ਉਹ ਹਰੀ ਦਾ ਨਾਮ ਦ੍ਰਿੜ ਕਰਵਾਉਂਦੇ ਹਨ।

ਬੇ-ਮੁਖ ਦਾ ਜ਼ਿਕਰ ਕਰ ਕੇ ਅੰਤ ਵਿਚ ਉਪਦੇਸ਼ ਦਿੱਤਾ ਹੈ, ਇਕੋ ਜਿਹਾ ਸਿੱਖਾਂ ਤੇ ਪੁੱਤਰਾਂ ਨੂੰ ਕਿ ਹੇ ਭਾਈਓ! ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਇਸ ਜਗਤ ਨੂੰ ਹਉਮੈ ਨੇ ਭੁਲਾਇਆ ਹੋਇਆ ਹੈ। ਇਸ ਹਉਮੈ ਤੋਂ ਖੋਟੀ ਬੁੱਧੀ ਉਪਜਦੀ ਹੈ, ਜੋ ਮਾਇਕੀ ਵਿਕਾਰਾਂ ਵਿਚ ਖਚਤ ਕਰਦੀ ਹੈ। ਬੱਸ ਇਸ ਦਾ ਇਲਾਜ ਕੇਵਲ ਵਾਹਿਗੁਰੂ ਦੀ ਮਿਹਰ-ਦ੍ਰਿਸ਼ਟੀ ਹੈ, ਜਿਸ ਦੁਆਰਾ ਨਿਸਤਾਰਾ ਹੁੰਦਾ ਹੈ।

**ਸਲੋਕ ਮ: ੪ ॥**

**੧. ਸਾਕਤ ਜਾਇ ਨਿਵਹਿ ਗੁਰ ਆਗੈ**
**ਮਨਿ ਖੋਟੇ ਕੂੜਿ ਕੂੜਿਆਰੇ ॥**
**੨. ਜਾ ਗੁਰੁ ਕਹੈ ਉਠਹੁ ਮੇਰੇ ਭਾਈ**
**ਬਹਿ ਜਾਹਿ ਘੁਸਰਿ ਬਗੁਲਾਰੇ ॥**
**੩. ਗੁਰਸਿਖਾ ਅੰਦਰਿ ਸਤਿਗੁਰੁ ਵਰਤੈ**
**ਚੁਣਿ ਕਢੇ ਲਧੋਵਾਰੇ ॥**
**੪. ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ**
**ਨ ਰਲਨੀ ਖੋਟੇਆਰੇ ॥**
**੫. ਓਨਾ ਦਾ ਭਖੁ ਸੁ ਓਥੈ ਨਾਹੀ**
**ਜਾਇ ਕੂੜੁ ਲਹਨਿ ਭੇਡਾਰੇ ॥**
**੬. ਜੇ ਸਾਕਤੁ ਨਰੁ ਖਾਵਾਈਐ ਲੋਚੀਐ**
**ਬਿਖੁ ਕਢੈ ਮੁਖਿ ਉਗਲਾਰੇ ॥**
**੭. ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ**
**ਓਇ ਮਾਰੇ ਸਿਰਜਣਹਾਰੇ ॥**
**੮. ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ**
**ਜਨ ਨਾਨਕ ਨਾਮੁ ਸਮਾਰੇ ॥੧॥**

***ਪਦ ਅਰਥ :*** ਸਾਕਤ—ਰੱਬ ਨਾਲੋਂ ਟੁੱਟੇ ਹੋਏ ਬੰਦੇ। ਲਧੋਵਾਰੇ—ਅਵਾਰਾ, ਜੋ ਅਵਾਰਾ-ਗਰਦ ਗਿਣਿਆ ਗਿਆ ਹੈ।

***ਅਰਥ :***

ਪ੍ਰ: ਗੁਰੂ ਅੱਗੇ ਤਾਂ ਸਾਕਤ ਲੋਕ ਭੀ ਸਗੋਂ ਵਧੇਰੇ ਨਿਉਂ-ਨਿਉਂ ਡੰਡਉਤਾਂ ਕਰਦੇ ਵੇਖੀਦੇ ਹਨ, ਕੀ ਉਨ੍ਹਾਂ ਦਾ ਮਨ ਸ਼ੁੱਧ ਹੋ ਜਾਂਦਾ ਹੈ ?

ਉ: ੧. ਨਹੀਂ, ਹੇ ਮਿੱਤਰੋ! ਜੇਕਰ ਸਾਕਤ ਮਨੁੱਖ ਸਤਿਗੁਰੂ ਦੇ ਅੱਗੇ ਜਾ ਭੀ ਨਿਉਣ ਤਾਂ ਭੀ ਉਹ ਮਨੋਂ ਖੋਟੇ ਹੀ ਰਹਿੰਦੇ ਹਨ। ਬਗਲੇ ਵਰਗੇ ਹਨ। ਮਨ ਦੇ ਖੋਟੇ ਹੋਣ ਕਰ ਕੇ ਉਹ ਕੂੜ ਦੇ ਹੀ ਵਪਾਰੀ ਬਣੇ ਰਹਿੰਦੇ ਵੇਖੀਏ ਹਨ।

ਪ੍ਰ: ਹਜ਼ੂਰ! ਉਨ੍ਹਾਂ ਦੇ ਮਨੋ ਖੋਟੇ ਹੋਣ ਦਾ ਸਬੂਤ ਕੀ ਹੈ ?

ਉ: ੨. ਹੇ ਭਰਾਵੋ! ਸਬੂਤ ਇਹ ਹੈ ਕਿ—ਜਦੋਂ ਗੁਰੂ ਸਾਰੇ ਸਿੱਖਾਂ ਨੂੰ ਆਖਦਾ ਹੈ ਕਿ ਹੇ ਮੇਰੇ ਭਾਈ! ਉਠੋ ਸੁਚੇਤ ਹੋਵੋ, ਹੁਣ ਸੇਵਾ ਕਰਨ ਦਾ ਮੌਕਾ ਹੈ, ਉਠਕੇ ਅਮਕੀ ਸੇਵਾ ਕਰੋ, ਤਾਂ ਉਹ ਪਾਖੰਡੀ ਏਧਰ ਓਧਰ ਘੁਸਰ-ਘੁਸਰ ਕੇ ਬਗਲੇ ਵਾਂਗੂ ਬੈਠੇ ਰਹਿੰਦੇ ਹਨ, ਉਸ ਸੇਵਾ ਦੇ ਕੰਮ ਨੂੰ ਲਗਦੇ ਹੀ ਨਹੀਂ।

ਪ੍ਰ: ਸ੍ਰੀ ਜੀਉ! ਕੀ ਇਹ ਦਸ਼ਾ ਗੁਰੂ ਦਰ ਆਉਣ ਵਾਲੇ ਸਾਰਿਆਂ ਦੀ ਹੀ ਹੋਇਆ ਕਰਦੀ ਹੈ ?

ਉ: ੩. ਨਹੀਂ, ਹੇ ਭਾਈਓ! ਗੁਰੂ ਦੇ ਸਿੱਖਾਂ ਵਿਚ ਸਤਿਗੁਰੂ ਵਰਤਦਾ ਹੈ, ਉਹ ਕਦੇ ਵੀ ਭੁਲੇਖੇ ਵਿਚ ਨਹੀਂ ਆ ਸਕਦੇ, ਇਸ ਕਰ ਕੇ ਸਿੱਖਾਂ ਵਿਚ ਰਲਕੇ ਬੈਠਣ ਵਾਲਿਆਂ ਖੋਟਿਆਂ ਨੂੰ ਗੁਰਸਿੱਖ ਚੁਣ ਕੇ ਵੱਖ ਕਰ ਦੇਂਦੇ ਹਨ।

੪. ਭਾਵੇਂ ਉਹ ਮਨੋ ਖੋਟੇ ਲੋਕ ਅੱਗੇ ਪਿੱਛੇ ਹੋ ਕੇ ਬਹਿੰਦੇ ਤੇ ਬਥੇਰਾ ਮੂੰਹ ਲੁਕਾਉਂਦੇ ਹਨ, ਪਰ ਉਹ ਕੂੜ ਦੇ ਵਪਾਰੀ ਖੋਟੇ ਮੂੰਹ ਵਾਲੇ (ਗੁਰੂ ਦੇ ਸਿੱਖਾਂ ਵਿਚ) ਰਲ ਨਹੀਂ ਸਕਦੇ।

ਪ੍ਰ: ਕਿਉਂ ਜੀ! ਉਹ ਸਾਕਤ ਵੇਖਣ ਵਿਚ ਤਾਂ ਗੁਰਸਿੱਖਾਂ ਵਾਂਗ ਹੀ ਨਜ਼ਰ ਆਉਂਦੇ ਹਨ ?

ਉ: ੫. ਉਨ੍ਹਾਂ ਦੀ ਖ਼ੁਰਾਕ ਵਿਚ ਬੜਾ ਅੰਤਰਾ ਹੈ, ਜੋ ਕਿ ਗੁਰਸਿੱਖਾਂ ਦੇ ਸੰਗ ਵਿਚ ਨਹੀਂ ਹੋਇਆ ਕਰਦੀ।

ਪ੍ਰ: ਉਨ੍ਹਾਂ ਦੀ ਖ਼ੁਰਾਕ ਕੀ ਹੈ ?

ਉ: ਉਨ੍ਹਾਂ ਦੀ ਖ਼ੁਰਾਕ ਕੂੜ ਹੈ, ਉਹ ਕੂੜ ਜੋ ਕਿ ਓਥੇ ਸਤਸੰਗਤ ਵਿਚ ਹੈ ਹੀ ਨਹੀਂ, ਇਸ ਕਰ ਕੇ ਉਹ ਭੇਡਾਂ ਵਾਂਗ ਜਿਥੇ ਉਨ੍ਹਾਂ ਨੂੰ ਕੂੜ ਦਾ ਖਾਣਾ ਮਿਲਦਾ ਹੈ, ਉਹ ਉਥੇ ਕਿਸੇ ਹੋਰ ਥਾਂ ਜਾ ਕੇ ਕੂੜ ਨੂੰ ਲੱਭਦੇ ਹਨ।

ਪ੍ਰ: ਸਾਈਂ ਜੀ! ਉਸ ਸਾਕਤ ਪੁਰਖ ਨੂੰ ਭਲੇ ਪਾਸੇ ਲਾਉਣ ਦਾ ਜਤਨ ਤਾਂ ਕਰਨਾ ਹੀ ਚਾਹੀਦਾ ਹੈ ?

ਉ: ੬. ਹੇ ਭਰਾਵੋ! ਸੁਣੋ, ਜੇ ਸਾਕਤ ਲਈ ਇੱਛਾ ਕਰੀਏ ਕਿ ਇਸ ਸਾਕਤ ਦੀਆਂ ਸਰੀਰਕ ਲੋੜਾਂ ਪੂਰੀਆਂ ਕਰ ਕੇ ਭਾਵ ਇਸ ਨੂੰ ਖੁਆ ਪਿਲਾਕੇ ਚੰਗੇ ਪਾਸੇ ਲਾ ਲਵੀਏ ਤਾਂ ਭੀ ਉਹ ਖਾ ਪੀ ਕੇ ਮੂੰਹ 'ਚੋਂ ਜ਼ਹਿਰ ਹੀ ਕਢੇਗਾ। ਜਿਵੇਂ ਕਿ ਕਿਸੇ ਪਿਤ ਪਏ ਮਨੁੱਖ ਨੂੰ ਜੋ ਵੀ ਕੁਛ ਖੁਆਓ ਉਹ ਅੰਦਰਲੇ ਜ਼ਹਿਰ ਨਾਲ ਖਾਧੇ ਨੂੰ ਰਲਾਕੇ ਉਗਲੱਛ ਦੇਂਦਾ ਹੈ। ਭਾਵ ਜੇ ਸਾਕਤ ਨੂੰ ਨਾਮ ਰੂਪ ਪਦਾਰਥ ਖਵਾਣ ਦੀ ਇੱਛਾ ਭੀ ਕਰੀਏ ਤਾਂ ਭੀ ਉਹ ਮੂੰਹੋਂ ਨਿੰਦਾ ਰੂਪ ਵਿਹੁ ਹੀ ਉਗਲਕੇ ਕੱਢਦਾ ਹੈ।

ਪ੍ਰ: ਹਜ਼ੂਰ! ਆਪ ਸਹੀ ਰੂਪ ਵਿਚ ਦੱਸੋ ਕਿ ਤੁਸੀਂ ਚਾਹੁੰਦੇ ਕੀ ਹੋ ?

ਉ: ੭. ਹੇ ਸੱਜਣੋ! ਸੁਣੋ, ਰੱਬ ਦੇ ਵਾਸਤੇ! ਸਾਕਤ ਮਨੁੱਖਾਂ ਨਾਲ ਕਦੇ ਸੰਗ ਨਾ ਕਰਿਓ, ਕਿਉਂਕਿ ਉਹ ਕਰਤਾਰ ਦੇ ਮਾਰੇ ਹੋਏ ਹਨ। ਭਾਵ ਕਰਤਾਰ ਨੇ ਉਨ੍ਹਾਂ ਨੂੰ ਆਪ ਹੀ ਨਾਮ ਵਲੋਂ ਮੁਰਦਾ ਕੀਤਾ ਹੋਇਆ ਹੈ।

ਪ੍ਰ: ਸਾਈਂ ਜੀ! ਉਨ੍ਹਾਂ ਨੂੰ ਸਿੱਧੇ ਰਾਹੇ ਪਾਉਣ ਦਾ ਜਤਨ ਤਾਂ ਜ਼ਰੂਰ ਕਰਨਾ ਚਾਹੀਦਾ ਹੈ ?

ਉ: ੮. (ਹੇ ਭਰਾਵੋ! ਉਨ੍ਹਾਂ ਨੂੰ ਸਿੱਧੇ ਰਾਹੇ ਪਾਉਣਾ ਕਿਸੇ ਜੀਵ ਦੇ

ਵੱਸ ਵਿਚ ਨਹੀਂ) ਕਿਉਂਕਿ ਜਿਸ ਪ੍ਰਭੂ ਦੀ ਇਹ ਜਗਤ ਰੂਪੀ ਖੇਡ ਹੈ, ਉਹ ਆਪ ਇਸ ਖੇਲ ਨੂੰ ਰਚ ਕੇ ਵੇਖ ਰਿਹਾ ਹੈ ਤੇ (ਆਪ ਹੀ ਜਾਣਦਾ ਹੈ) ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਦਾਸ ਤਾਂ ਉਸ ਦੇ ਨਾਮ ਨੂੰ ਹੀ ਸਿਮਰਦਾ ਹਾਂ (ਇਸ ਲਈ ਤੁਸੀਂ ਵੀ ਨਾਮ ਨੂੰ ਸਿਮਰੋ ਤੇ ਸੁਖੀ ਹੋਵੋ)।੧।

**ਮ: ੪ ॥**

**੧. ਸਤਿਗੁਰੁ ਪੁਰਖੁ ਅਗੰਮੁ ਹੈ**
**ਜਿਸੁ ਅੰਦਰਿ ਹਰਿ ਉਰਿ ਧਾਰਿਆ ॥**
**੨. ਸਤਿਗੁਰੂ ਨੋ ਅਪੜਿ ਕੋਇ ਨ ਸਕਈ**
**ਜਿਸੁ ਵਲਿ ਸਿਰਜਣਹਾਰਿਆ ॥**
**੩. ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ**
**ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥**
**੪. ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ**
**ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ ॥**
**੫. ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ**
**ਸੋ ਆਪਿ ਉਪਾਵਣਹਾਰੈ ਮਾਰਿਆ ॥**
**੬. ਏਹ ਗਲ ਹੋਵੈ ਹਰਿ ਦਰਗਹ ਸਚੇ ਕੀ**
**ਜਨ ਨਾਨਕ ਅਗਮੁ ਵੀਚਾਰਿਆ ॥੨॥**

***ਪਦ ਅਰਥ :*** ਅਗੰਮੁ—ਪਹੁੰਚ ਤੋਂ ਪਰ੍ਹੇ। ਖੜਗੁ—ਤਲਵਾਰ। ਸੰਜੋਉ—ਲੋਹੇ ਦਾ ਬਸਤ੍ਰ, ਜੋ ਸੂਰਮੇ ਤਲਵਾਰ ਦੇ ਘਾਉ ਤੋਂ ਬਚਣ ਲਈ ਪਹਿਨਦੇ ਹਨ (ਜ਼ਰਾ ਬਕਤਰ)।

***ਅਰਥ :***

**ਪ੍ਰ:** ਹਜ਼ੂਰ! ਸਤਿਗੁਰੂ ਵਿਚ ਕਿਹੜੀਆਂ-ਕਿਹੜੀਆਂ ਵਿਸ਼ੇਸ਼ਤਾਈਆਂ ਹੁੰਦੀਆਂ ਹਨ?

**ਉ:** ੧. ਹੇ ਭਾਈਓ! ਸਤਿਗੁਰੂ ਸਾਡੇ ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ ਅਤੇ ਜਿਸ ਗੁਰੂ ਨੇ ਹਿਰਦੇ ਅੰਦਰ ਪ੍ਰਭੂ ਨੂੰ ਪ੍ਰੋਤਾ ਹੋਇਆ ਹੈ।

੨. ਉਸ ਸਤਿਗੁਰੂ ਦੀ ਬਰਾਬਰੀ ਵੀ ਕੋਈ ਨਹੀਂ ਕਰ ਸਕਦਾ, ਕਿਉਂਕਿ ਉਸ ਸਤਿਗੁਰੂ ਦੇ ਪੱਖ ਵਿਚ ਸਿਰਜਨਹਾਰ ਆਪ ਹੈ।

੩. ਹੇ ਭਾਈ! ਸਤਿਗੁਰੂ ਜੀ ਦਾ ਖੰਡਾ ਤੇ ਸੰਜੋਅ ਹਰੀ ਦੀ ਭਗਤੀ ਹੈ, ਜਿਸ ਨਾਲ ਉਸ ਨੇ ਕਾਲ-ਰੂਪ ਵੈਰੀ ਨੂੰ ਮਾਰ ਕੇ ਪਰ੍ਹੇ ਸੁਟਿਆ ਹੈ।

੪. ਅਤੇ ਉਸ ਸਤਿਗੁਰੂ ਦਾ ਰਾਖਾ ਵੀ ਪ੍ਰਭੂ ਆਪ ਹੀ ਹੈ ਅਤੇ ਸਤਿਗੁਰੂ ਦੇ ਪੂਰਨਿਆਂ 'ਤੇ ਟੁਰਨ ਵਾਲਿਆਂ ਨੂੰ ਪ੍ਰਭੂ ਬਚਾਅ ਲੈਂਦਾ ਹੈ।

**ਪ੍ਰ:** ਕਿਉਂ ਜੀ! ਅਜਿਹੇ ਸਤਿਗੁਰੂ ਦਾ ਜੇ ਕੋਈ ਮਨੁੱਖ ਬੁਰਾ ਚਿਤਵਦਾ ਹੈ, ਕੀ ਸਤਿਗੁਰੂ ਨੂੰ ਭੀ ਉਸ ਦਾ ਬਦਲਾ ਲੈਣ ਲਈ ਕੋਈ ਚਾਰਾ ਕਰਨਾ ਪੈਂਦਾ ਹੈ?

**ਉ:** ੫. ਨਹੀਂ, ਹੇ ਮਿੱਤਰੋ! ਉਹ ਸਤਿਗੁਰੂ ਜੀ ਨਿਰਵੈਰ ਹਨ, ਪਰ ਜੋ ਮਨੁੱਖ ਪੂਰੇ ਸਤਿਗੁਰੂ ਦਾ ਬੁਰਾ ਕਰਨਾ ਲੋਚਦਾ ਹੈ, ਉਸ ਨੂੰ ਕਰਤਾਰ ਆਪ ਹੀ ਮਾਰਦਾ ਹੈ।

**ਪ੍ਰ:** ਹਜ਼ੂਰ! ਕੀ ਇਹ ਤੁਹਾਡਾ ਆਪਣਾ ਹੀ ਖ਼ਿਆਲ ਹੈ?

**ਉ:** ੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਗੱਲ ਸੱਚੇ ਹਰੀ ਦੀ ਦਰਗਾਹ ਵਿਚ ਹੁੰਦੀ ਹੈ। ਦਾਸ ਨੇ ਇਹ ਗੱਲ ਅਗਮ ਦੀ ਵਿਚਾਰ ਕੇ ਦੱਸੀ ਹੈ (ਭਾਵ ਜਿਸ ਗੱਲ ਦੇ ਜਾਨਣ ਦੀ ਹਰ ਕਿਸੇ ਦੀ ਪਹੁੰਚ ਨਹੀਂ, ਮੈਂ ਇਹ ਉਹ ਗੱਲ ਦੱਸੀ ਹੈ।੨।

**ਪਉੜੀ ॥**

**੧. ਸਚੁ ਸੁਤਿਆ ਜਿਨੀ ਅਰਾਧਿਆ**
**ਜਾ ਉਠੇ ਤਾ ਸਚੁ ਚਵੇ ॥**
**੨. ਸੇ ਵਿਰਲੇ ਜੁਗ ਮਹਿ ਜਾਣੀਅਹਿ**
**ਜੋ ਗੁਰਮੁਖਿ ਸਚੁ ਰਵੇ ॥**
**੩. ਹਉ ਬਲਿਹਾਰੀ ਤਿਨ ਕਉ**
**ਜਿ ਅਨਦਿਨੁ ਸਚੁ ਲਵੇ ॥**
**੪. ਜਿਨ ਮਨਿ ਤਨਿ ਸਚਾ ਭਾਵਦਾ**
**ਸੇ ਸਚੀ ਦਰਗਹ ਗਵੇ ॥**
**੫. ਜਨੁ ਨਾਨਕੁ ਬੋਲੈ ਸਚੁ ਨਾਮੁ**
**ਸਚੁ ਸਚਾ ਸਦਾ ਨਵੇ ॥੨੧॥**

***ਪਦ ਅਰਥ :*** ਚਵੇ—ਬੋਲਦੇ ਹਨ। ਰਵੇ—ਸਿਮਰਦੇ ਹਨ। ਲਵੇ—ਬੋਲਦੇ ਹਨ। ਗਵੇ—ਪਹੁੰਚਦੇ ਹਨ, ਜਾਂਦੇ ਹਨ।

***ਅਰਥ :***

**ਪ੍ਰ:** ਗੁਰਦੇਵ ਜੀਉ! ਆਪ ਜੀ ਗੁਰਮਤਿ ਅਨੁਸਾਰ ਸੱਚੇ ਗੁਰਮੁਖ ਕਿਸ ਨੂੰ ਮੰਨਦੇ ਹੋ?

**ਉ:** ੧. ਹੇ ਭਰਾਵੋ! ਸੁਣੋ, ਜਿਨ੍ਹਾਂ ਦੀ ਮਾਨਸਕ ਅਵਸਥਾ ਇਹ ਹੈ ਕਿ ਸੁੱਤੇ ਹੋਏ ਭੀ ਸੱਚੇ ਨਾਮ ਦਾ ਸਿਮਰਨ ਕਰਦੇ ਹਨ ਅਤੇ ਉਠਕੇ ਭੀ ਉਸੇ ਹਰੀ ਦਾ ਨਾਮ ਉਚਾਰਦੇ ਹਨ।

੨. ਉਹ ਐਸੇ ਮਨੁੱਖ ਇਹ ਮਨੁੱਖਾ ਜਨਮ ਦੇ ਸਮੇਂ ਵਿਚ ਵਿਰਲੇ ਹੀ ਲੱਭਦੇ ਹਨ, ਜੋ ਕਿ ਗੁਰੂ ਦੇ ਸਨਮੁਖ ਹੋ ਕੇ ਸੱਚੇ ਨਾਮ ਨੂੰ ਸਿਮਰਦੇ ਹੋਏ ਨਾਮ ਦਾ ਅਨੰਦ ਮਾਣਦੇ ਹਨ, (ਉਨ੍ਹਾਂ ਨੂੰ ਹੀ ਗੁਰਮਤਿ ਵਿਚ ਗੁਰਮੁਖ ਆਖਿਆ ਗਿਆ ਹੈ)।

੩. ਹੇ ਮਿੱਤਰ ਜਨੋ! ਮੈਂ ਉਨ੍ਹਾਂ ਤੋਂ ਸਦਕੇ ਹਾਂ, ਜੋ ਹਰ ਦਿਨ ਸੱਚਾ ਨਾਮ ਉਚਾਰਨ ਕਰਦੇ ਹਨ।

੪. ਹੇ ਭਾਈ! ਜਿਨ੍ਹਾਂ ਦੇ ਮਨ ਤੇ ਤਨ ਵਿਚ ਸੱਚਾ ਪ੍ਰਭੂ ਪਿਆਰਾ ਲੱਗਦਾ ਹੈ, ਭਾਵ ਜਿਨ੍ਹਾਂ ਨੂੰ ਹਰੀ ਦੀ ਯਾਦ ਭੀ ਅਤੇ ਹਰੀ ਦੀ ਕਾਰ ਭੀ ਪਿਆਰੀ ਲੱਗਦੀ ਹੈ, ਉਹ ਰੱਬ ਦੀ ਸੱਚੀ ਦਰਗਾਹ ਵਿਚ ਪਹੁੰਚਦੇ ਹਨ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਮੈਂ ਤਾਂ ਉਸੇ ਦਾ ਸੱਚਾ ਨਾਮ ਉਚਾਰਨ ਕਰਦਾ ਹਾਂ; ਜੋ ਸੱਚਾ, ਸਤਿ ਸਰੂਪ ਤੇ ਸਦਾ ਨਵੀਨ ਹੈ।੨੧।

***ਭਾਵਾਰਥ :*** ਇਸ ਪਉੜੀ ਵਿਚ ਭੀ ਪਰਮਾਤਮਾ ਦੇ ਸਿਮਰਨ ਕਰਨ ਦਾ ਹੀ ਉਪਦੇਸ਼ ਹੈ। ਨਾਮ ਅਭਿਆਸੀਆਂ ਦੀ ਅਰਾਧਨਾ ਦਾ ਜ਼ਿਕਰ ਕਰਦਿਆਂ ਦੱਸਦੇ ਹਨ ਕਿ ਉਨ੍ਹਾਂ ਦਾ ਸਿਮਰਨ ਨੀਂਦ ਵਿਚ ਭੀ ਜਾਰੀ ਰਹਿੰਦਾ ਹੈ ਤੇ ਜਗਤ ਵਿਚ ਵੀ ਅਰਾਧਨਾ ਟੁਰੀ ਰਹਿੰਦੀ ਹੈ, ਪਰ ਅਜਿਹੀ ਪਰਪੱਕ ਅਵਸਥਾ ਵਾਲੇ ਵਿਰਲੇ ਬੰਦੇ ਹੀ ਹੋਇਆ ਕਰਦੇ ਹਨ।

ਪਹਿਲੇ ਸਲੋਕ ਅੰਦਰ ਸਾਕਤਾਂ ਤੇ ਸਚਿਆਰਾਂ ਦਾ ਟਾਕਰਾ ਕਰ ਕੇ ਦਰਸਾਇਆ ਹੈ ਕਿ ਝੂਠਿਆਂ ਦਾ ਰੂਪ ਕੀ ਹੈ। ਉਹ ਐਸੇ ਹਨ ਕਿ ਅੰਦਰੋਂ ਤਾਂ ਝੂਠੇ ਹੀ ਹੁੰਦੇ ਹਨ, ਪਰ ਸੰਗਤ ਵਿਚ ਜ਼ਰੂਰ ਆ ਘੁਸਦੇ ਹਨ। ਉਹ ਇਥੇ ਭੀ ਆਪਣੇ ਵਲ-ਛਲ ਕਰ ਕੇ ਹੀ ਮਨੋਰਥ ਪੂਰਾ ਕਰਨਾ ਚਾਹੁੰਦੇ ਹਨ, ਪਰ ਸਿਆਣੇ ਸਿੱਖ ਉਨ੍ਹਾਂ ਨੂੰ ਸਿਞਾਣ ਕੇ ਸੰਗਤ ਤੋਂ ਵੱਖ ਕਰ ਦੇਂਦੇ ਹਨ। ਉਹ ਸਾਕਤ ਫਿਰ ਆਪਣੇ ਕੂੜ ਦੇ ਇਕੱਠ ਵਿਚ ਜਾ ਰਲਦੇ ਹਨ। ਇਨ੍ਹਾਂ ਦੀ ਸੰਗਤ ਨਾ ਕਰਨ ਵਲੋਂ ਹਦਾਇਤ ਕੀਤੀ ਗਈ ਹੈ ਤੇ ਨਾ ਹੀ ਇਨ੍ਹਾਂ ਦੇ ਸੁਧਰ ਜਾਣ ਦਾ ਖ਼ਿਆਲ ਤੋੜ ਨਿਭ ਸਕਦਾ ਹੈ। ਇਸ ਲਈ ਜੋ ਸਤਿਗੁਰੂ ਦੇ ਪਿੱਛੇ ਤੁਰੇ ਰਹਿਣਾ ਹੈ ਏਹੀ ਇਕ ਕਲਿਆਣਕਾਰੀ ਮਾਰਗ ਹੈ, ਇਸ ਨੂੰ ਅਪਣਾ ਕੇ ਹੀ ਲੋਕ-ਪ੍ਰਲੋਕ ਵਿਚ ਮੁਖ ਉੱਜਲਾ ਹੁੰਦਾ ਹੈ।

**ਸਲੋਕੁ ਮ: ੪ ॥**

**੧. ਕਿਆ ਸਵਣਾ ਕਿਆ ਜਾਗਣਾ**
**ਗੁਰਮੁਖਿ ਤੇ ਪਰਵਾਣੁ ॥**
**੨. ਜਿਨਾ ਸਾਸਿ ਗਿਰਾਸਿ ਨ ਵਿਸਰੈ**
**ਸੇ ਪੂਰੇ ਪੁਰਖ ਪਰਧਾਨ ॥**
**੩. ਕਰਮੀ ਸਤਿਗੁਰੁ ਪਾਈਐ**
**ਅਨਦਿਨੁ ਲਗੈ ਧਿਆਨੁ ॥**
**੪. ਤਿਨ ਕੀ ਸੰਗਤਿ ਮਿਲਿ ਰਹਾ**
**ਦਰਗਹ ਪਾਈ ਮਾਨੁ ॥**
**੫. ਸਉਦੇ ਵਾਹੁ ਵਾਹੁ ਉਚਰਹਿ**
**ਉਠਦੇ ਭੀ ਵਾਹੁ ਕਰੇਨਿ ॥**
**੬. ਨਾਨਕ ਤੇ ਮੁਖ ਉਜਲੇ**
**ਜਿ ਨਿਤ ਉਠਿ ਸੰਮਾਲੇਨਿ ॥੧॥**

***ਅਰਥ :***

੧. ਉਨ੍ਹਾਂ ਦਾ ਸੌਣਾ ਕੀ ਤੇ ਜਾਗਣਾ ਕੀ, ਉਹ ਗੁਰਮੁਖ ਤਾਂ ਨਾਮ ਜਪ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਪ੍ਰਮਾਨੀਕ ਹੁੰਦੇ ਹਨ।
੨. ਜਿਨ੍ਹਾਂ ਨੂੰ ਸਵਾਸ ਗਿਰਾਸ ਵਾਹਿਗੁਰੂ ਭੁਲਦਾ ਨਹੀਂ, ਉਹੀ ਸ਼ੁਭ ਗੁਣਾਂ ਨਾਲ ਪੂਰਨ ਤੇ ਸਭ ਤੋਂ ਮੁਖੀ ਹੁੰਦੇ ਹਨ।
੩. ਸਤਿਗੁਰੂ ਦੀ ਬਖ਼ਸ਼ਸ਼ ਪਾਉਣ ਕਰ ਕੇ ਇਕ-ਰਸ ਰਾਤ ਦਿਨੇ ਉਨ੍ਹਾਂ ਦੀ ਸੁਰਤ ਜੁੜਦੀ ਹੈ।
੪. ਉਨ੍ਹਾਂ ਪ੍ਰਭੂ-ਪਿਆਰਿਆਂ ਦੀ ਸੰਗਤ ਵਿਚ ਮਿਲ-ਰਹਿਣ ਨਾਲ ਪਰਮੇਸ਼ਰ ਦੇ ਦਰਬਾਰ ਵਿਚ ਸਤਿਕਾਰ ਮਿਲਦਾ ਹੈ।
੫. ਉਹ ਗੁਰਮੁਖ ਜਨ ਸੌਣ ਵੇਲੇ ਵੀ ਵਾਹਿਗੁਰੂ-ਵਾਹਿਗੁਰੂ ਕਹਿੰਦੇ ਹਨ ਅਤੇ ਸਵੇਰੇ ਉਠਣ ਸਮੇਂ ਵੀ ਧੰਨ ਗੁਰੂ! ਧੰਨ ਗੁਰੂ! ਉਚਾਰਨ ਕਰਦੇ ਹਨ।
੬. ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਜੋ ਰੋਜ਼ਾਨਾ ਸਵੇਰੇ ਉਠ ਕੇ ਵਾਹਿਗੁਰੂ ਨੂੰ ਯਾਦ ਕਰਦੇ ਹਨ, ਉਹ ਪ੍ਰਲੋਕ ਦਰਬਾਰ ਵਿਚ ਉੱਜਲ ਮੂੰਹ ਜਾਂਦੇ ਹਨ।੧।

**ਮ: ੪ ॥**

**੧. ਸਤਿਗੁਰੁ ਸੇਵੀਐ ਆਪਣਾ**
**ਪਾਈਐ ਨਾਮੁ ਅਪਾਰੁ ॥**
**੨. ਭਉਜਲਿ ਡੁਬਦਿਆ ਕਢਿ ਲਏ**
**ਹਰਿ ਦਾਤਿ ਕਰੇ ਦਾਤਾਰੁ ॥**
**੩. ਧੰਨੁ ਧੰਨੁ ਸੇ ਸਾਹ ਹੈ**
**ਜਿ ਨਾਮਿ ਕਰਹਿ ਵਾਪਾਰੁ ॥**
**੪. ਵਣਜਾਰੇ ਸਿਖ ਆਵਦੇ**
**ਸਬਦਿ ਲਘਾਵਣਹਾਰੁ ॥**
**੫. ਜਨ ਨਾਨਕ ਜਿਨ ਕਉ ਕ੍ਰਿਪਾ ਭਈ**
**ਤਿਨ ਸੇਵਿਆ ਸਿਰਜਣਹਾਰੁ ॥੨॥**

***ਅਰਥ :***

੧. ਆਪਣੇ ਸਤਿਗੁਰੂ ਦੀ ਸੇਵਾ ਕਰਨ ਨਾਲ (ਅਪਾਰੁ) ਪਰਮੇਸ਼ਰ ਦਾ ਨਾਮ ਪ੍ਰਾਪਤ ਹੁੰਦਾ ਹੈ।
੨. (ਦਾਤਾਰੁ) ਸਤਿਗੁਰੂ ਵਾਹਿਗੁਰੂ ਦੇ ਨਾਮ ਦੀ ਦਾਤ ਬਖ਼ਸ਼ਸ਼ ਕਰ ਕੇ (ਸੰਸਾਰ-ਸਮੁੰਦਰ ਵਿਚੋਂ) ਡੁਬਦਿਆਂ ਨੂੰ ਕੱਢ ਲੈਂਦਾ ਹੈ।
੩. ਜੋ ਨਾਮ ਦਾ ਵਪਾਰ ਕਰਨ ਵਾਲੇ ਹਨ, ਉਹ ਸ਼ਾਹੂਕਾਰ ਧੰਨਤਾ ਯੋਗ ਹਨ।
੪. ਨਾਮ ਦੇ ਖ਼ਰੀਦਦਾਰ ਸਿੱਖ ਉਸ ਗੁਰੂ ਦੀ ਸ਼ਰਨ ਆਉਂਦੇ ਹਨ, ਜੋ ਗੁਰੂ ਸ਼ਬਦ ਦੁਆਰਾ (ਸੰਸਾਰ-ਸਮੁੰਦਰ ਤੋਂ ਪਾਰ) ਲੰਘਾਉਣ ਵਾਲਾ ਹੈ।
੫. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ (ਗੁਰੂ ਦੀ) ਬਖ਼ਸ਼ਸ਼ ਮਿਲੀ ਹੈ, ਉਨ੍ਹਾਂ ਨੇ (ਸਿਰਜਣਹਾਰੁ) ਵਾਹਿਗੁਰੂ ਦੀ ਸੇਵਾ ਭਗਤੀ ਕੀਤੀ ਹੈ। ਭਾਵ ਨਾਮ ਦਾ ਅਭਿਆਸ ਕੀਤਾ ਹੈ।੨।

**ਪਉੜੀ ॥**

**੧. ਸਚੁ ਸਚੇ ਕੇ ਜਨ ਭਗਤ ਹਹਿ**
**ਸਚੁ ਸਚਾ ਜਿਨੀ ਅਰਾਧਿਆ ॥**
**੨. ਜਿਨ ਗੁਰਮੁਖਿ ਖੋਜਿ ਢੰਢੋਲਿਆ**
**ਤਿਨ ਅੰਦਰਹੁ ਹੀ ਸਚੁ ਲਾਧਿਆ ॥**
**੩. ਸਚੁ ਸਾਹਿਬੁ ਸਚੁ ਜਿਨੀ ਸੇਵਿਆ**
**ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥**

**੪. ਸਚੁ ਸਚਾ ਸਭ ਦੂ ਵਡਾ ਹੈ**
**ਸਚੁ ਸੇਵਨਿ ਸੇ ਸਚਿ ਰਲਾਧਿਆ ॥**
**੫. ਸਚੁ ਸਚੇ ਨੋ ਸਾਬਾਸਿ ਹੈ**
**ਸਚੁ ਸਚਾ ਸੇਵਿ ਫਲਾਧਿਆ ॥੨੨॥**

***ਅਰਥ :***

ਪ੍ਰ: ਹਜ਼ੂਰ! ਸਹੀ ਅਰਥਾਂ ਵਿਚ ਭਗਤ ਕਿਸ ਨੂੰ ਕਿਹਾ ਜਾਂਦਾ ਹੈ?

ਉ: ੧. ਹੇ ਮਿੱਤਰੋ! ਉਹੋ ਮਨੁੱਖ ਹੀ ਸੱਚੇ ਮਾਲਕ ਦੇ ਸੱਚੇ ਭਗਤ ਕਹੇ ਜਾਂਦੇ ਹਨ, ਜੋ ਸੱਚ ਸਰੂਪ ਸੱਚੇ ਸਾਈਂ ਜੀ ਦਾ ਸੱਚ ਮੁੱਚ ਭਜਨ ਕਰਦੇ ਹਨ।

੨. ਜਿਨ੍ਹਾਂ ਨੇ ਗੁਰੂ ਦੁਆਰਾ ਖੋਜ ਕੇ ਢੂੰਡਿਆ ਹੈ, ਭਾਵ ਜਤਨ ਨਾਲ ਲੱਭਦੇ ਹਨ, ਉਨ੍ਹਾਂ ਨੂੰ ਫਿਰ ਕਿਤੇ ਹੋਰ ਥਾਂ ਜਾਣ ਦੀ ਲੋੜ ਨਹੀਂ। ਉਹ ਆਪਣੇ ਹਿਰਦੇ ਵਿਚੋਂ ਹੀ ਉਸ ਪ੍ਰਭੂ ਨੂੰ ਲੱਭ ਲੈਂਦੇ ਹਨ।

੩. ਹਾਂ, ਜਿਨ੍ਹਾਂ ਨੇ ਉਸ ਸੱਚੇ ਸਾਹਿਬ ਜੀ ਨੂੰ ਸੱਚ ਕਰ ਕੇ ਸੇਵਿਆ ਹੈ, ਉਨ੍ਹਾਂ ਨੇ ਦੁਖਦਾਈ ਕਾਲ ਨੂੰ ਕਾਬੂ ਕਰ ਲਿਆ ਹੈ, ਭਾਵ ਉਨ੍ਹਾਂ ਨੂੰ ਇਹ ਕਾਲ ਕੰਡੇ ਵਾਂਗ ਦੁਖਦਾਈ ਨਹੀਂ ਜਾਪਦਾ।

੪. ਹੇ ਭਾਈ! ਉਹ ਸਤਿ ਸਰੂਪ ਸੱਚਾ ਸਭ ਤੋਂ ਵੱਡਾ ਹੈ। ਜੋ ਮਨੁੱਖ ਉਸ ਸਤਿ ਸਰੂਪ ਨੂੰ ਸੇਂਵਦੇ ਹਨ, ਉਹ ਅੰਤ ਨੂੰ ਸਤਿ ਸਰੂਪ ਵਿਚ ਹੀ ਰਲ ਜਾਂਦੇ ਹਨ।

੫. ਧੰਨ ਹੈ ਉਹ ਸੱਚਾ ਪ੍ਰਭੂ, ਧੰਨ ਹੈ ਉਹ ਸੱਚਾ ਪ੍ਰਭੂ, ਇਸ ਤਰ੍ਹਾਂ ਜੋ ਮਨੁੱਖ ਸੱਚ-ਮੁੱਚ ਸੱਚੇ ਦੀ ਅਰਾਧਨਾ ਕਰਦੇ ਹਨ, ਉਨ੍ਹਾਂ ਨੂੰ ਉਪਰ ਦੱਸਿਆ ਉੱਤਮ ਫਲ ਪ੍ਰਾਪਤ ਹੁੰਦਾ ਹੈ ਭਾਵ ਉਹ ਮਨੁੱਖਾ ਜਨਮ ਨੂੰ ਸਫਲ ਕਰ ਲੈਂਦੇ ਹਨ।੨੨।

***ਭਾਵਾਰਥ :*** ਇਸ ਪਉੜੀ ਵਿਚ ਉਨ੍ਹਾਂ ਗੁਰਮੁਖਾਂ ਦਾ ਨਿਰੂਪਨ ਕੀਤਾ ਗਿਆ ਹੈ, ਜਿਨ੍ਹਾਂ ਨੇ ਸੱਚੇ ਪ੍ਰਭੂ ਦੀ ਭਗਤੀ ਕਰ ਕੇ ਉਸ ਦੀ ਅਰਾਧਨਾ ਕੀਤੀ ਹੈ, ਉਨ੍ਹਾਂ ਉਪਰ ਕਾਲ ਚੱਕ੍ਰ ਕਦੇ ਹਾਵੀ ਨਹੀਂ ਹੁੰਦਾ। ਭਾਵ ਉਹ ਕਾਲ ਚੱਕ੍ਰ ਤੋਂ ਬਾਹਰ ਨਿਕਲ ਜਾਂਦੇ ਹਨ। ਫਿਰ ਉਹ ਸਤਿ ਸਰੂਪ ਵਿਚ ਮਿਲਕੇ ਸਤਿ ਰੂਪ ਹੋ ਜਾਂਦੇ ਹਨ। ਇਸੇ ਲਈ ਹਜ਼ੂਰ ਫ਼ੁਰਮਾਂਦੇ ਹਨ ਕਿ ਸੱਚੇ ਦੀ ਸੱਚੀ ਸੇਵਾ ਕਰਨ ਵਾਲੇ ਧੰਨਤਾ ਯੋਗ ਹਨ।

ਪਹਿਲੇ ਸਲੋਕ ਵਿਚ ਫ਼ੁਰਮਾਇਆ ਹੈ, ਜੋ ਗੁਰਮੁਖ ਦਿਨੇ ਰਾਤ ਨਾਮ ਸਿਮਰਦੇ ਹਨ, ਉਹ ਸਹਿਜ ਧਿਆਨੀ ਹੋ ਜਾਂਦੇ ਹਨ। ਉਹ ਸੁੱਤੇ, ਜਾਗਦੇ, ਸੁਆਸ ਗਿਰਾਸ ਕਦੇ ਭੀ ਪ੍ਰਭੂ ਦੀ ਯਾਦ ਨੂੰ ਨਹੀਂ ਵਿਸਾਰਦੇ।

ਦੂਸਰੇ ਮਹਲੇ ਅੰਦਰ ਨਾਮ ਦੀ ਦਾਤ ਗੁਰੂ ਤੋਂ ਪ੍ਰਾਪਤ ਹੋਣੀ ਦੱਸੀ ਹੈ, ਉਹ ਨਾਮ ਦਾਤਾ ਸੱਚਾ ਸ਼ਾਹ ਹੈ ਅਤੇ ਨਾਮ ਦੀ ਦਾਤ ਲੈਣ ਵਾਲੇ ਸਿੱਖਾਂ ਨੂੰ ਸੱਚੇ ਵਣਜਾਰੇ ਫ਼ੁਰਮਾਇਆ ਹੈ।

**ਸਲੋਕ ਮ: ੪ ॥**

**੧. ਮਨਮੁਖੁ ਪ੍ਰਾਣੀ ਮੁਗਧੁ ਹੈ ਨਾਮਹੀਣ ਭਰਮਾਇ ॥**
**੨. ਬਿਨੁ ਗੁਰ ਮਨੂਆ ਨਾ ਟਿਕੈ**
**ਫਿਰਿ ਫਿਰਿ ਜੂਨੀ ਪਾਇ ॥**
**੩. ਹਰਿ ਪ੍ਰਭੁ ਆਪਿ ਦਇਆਲ ਹੋਹਿ**
**ਤਾਂ ਸਤਿਗੁਰੁ ਮਿਲਿਆ ਆਇ ॥**
**੪. ਜਨ ਨਾਨਕ ਨਾਮੁ ਸਲਾਹਿ ਤੂ**
**ਜਨਮ ਮਰਣ ਦੁਖੁ ਜਾਇ ॥੧॥**

***ਪਦ ਅਰਥ :*** ਮੁਗਧੁ—ਮੂਰਖ। ਮਨੂਆ—ਹੋਛਾ ਮਨ।

***ਅਰਥ :***

ਪ੍ਰ: ਹੇ ਗੁਰੂ ਜੀ! ਮਨਮੁਖ ਨੂੰ ਗੁਰਮਤਿ ਵਿਚ ਹੋਰ ਕਿਸ ਨਾਮ ਨਾਲ ਪੁਕਾਰਿਆ ਗਿਆ ਹੈ?

ਉ: ੧. ਹੇ ਭਾਈ! ਮਨਮੁਖ ਆਦਮੀ ਗੁਰਮਤਿ ਅਨੁਸਾਰ ਮੂਰਖ ਕਿਹਾ ਜਾਂਦਾ ਹੈ, ਕਿਉਂਕਿ ਉਹ ਨਾਮ ਤੋਂ ਸੱਖਣਾ ਹੈ, ਏਸੇ ਕਰ ਕੇ ਉਸ ਨੂੰ ਜੂਨਾਂ ਵਿਚ ਭਟਕਣਾ ਪੈਂਦਾ ਹੈ।

ਪ੍ਰ: ਹਜ਼ੂਰ! ਇਹ ਜੂਨਾਂ ਵਿਚ ਭਟਕਣ ਦੀ ਸਜ਼ਾ ਉਸ ਨੂੰ ਕਿਉਂ ਮਿਲਦੀ ਹੈ?

ਉ: ੨. ਉਹ ਇਸ ਲਈ ਕਿ ਉਸ ਨਿਗੁਰੇ ਦਾ ਮਨ ਗੁਰੂ ਤੋਂ ਬਿਨਾਂ ਨਹੀਂ ਟਿਕਦਾ, ਇਸੀ ਕਰ ਕੇ ਉਹ ਮਨਮੁਖ ਮੁੜ-ਮੁੜ ਜੂਨਾਂ ਵਿਚ ਭਟਕਦਾ ਹੈ।

ਪ੍ਰ: ਇਹ ਜੂਨਾਂ ਵਿਚ ਭਟਕਣਾ ਉਸ ਦੀ ਕਿਵੇਂ ਮਿਟੇਗੀ?

ਉ: ੩. ਹੇ ਭਰਾਵੋ! ਜੇ ਉਸ ਮਨੁੱਖ ਉੱਤੇ ਹਰੀ-ਪ੍ਰਭੂ ਆਪ ਦਿਆਲੂ ਹੋ ਜਾਵੇ ਤਾਂ ਫਿਰ ਉਸ ਨੂੰ ਸਤਿਗੁਰੂ ਆ ਮਿਲਦਾ ਹੈ।

੪. ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਐ ਮਨਾ! ਤੂੰ ਇਕ ਪਰਮੇਸ਼ਰ ਦੇ ਨਾਮ ਦੀ ਹੀ ਸ਼ਲਾਘਾ ਕਰ ਤਾਂ ਕਿ ਤੇਰਾ ਸਾਰੀ ਉਮਰ ਦਾ ਦੁੱਖ ਮਿਟ ਜਾਵੇ।੧।

**ਮ: ੪ ॥**

**੧. ਗੁਰੁ ਸਾਲਾਹੀ ਆਪਣਾ**
**ਬਹੁ ਬਿਧਿ ਰੰਗਿ ਸੁਭਾਇ ॥**
**੨. ਸਤਿਗੁਰ ਸੇਤੀ ਮਨੁ ਰਤਾ**
**ਰਖਿਆ ਬਣਤ ਬਣਾਇ ॥**
**੩. ਜਿਹਵਾ ਸਾਲਾਹਿ ਨ ਰਜਈ**
**ਹਰਿ ਪ੍ਰੀਤਮ ਚਿਤੁ ਲਾਇ ॥**
**੪. ਨਾਨਕ ਨਾਵੈ ਕੀ ਮਨਿ ਭੁਖ ਹੈ**
**ਮਨੁ ਤ੍ਰਿਪਤੈ ਹਰਿ ਰਸੁ ਖਾਇ ॥੨॥**

***ਪਦ ਅਰਥ :*** ਬਹੁ ਬਿਧਿ—ਕਈ ਤਰ੍ਹਾਂ। ਰੰਗਿ—ਪਿਆਰ ਵਿਚ। ਸੁਭਾਇ—ਸੁਭਾਅ ਵਿਚ। ਸੇਤੀ—ਨਾਲ।

***ਅਰਥ :***

ਪ੍ਰ: ਹਜ਼ੂਰ! ਆਪ ਦੇ ਮਨ ਦੀ ਖ਼ਾਹਸ਼ ਕੀ ਹੈ?

ਉ: ੧. ਹੇ ਪਿਆਰਿਓ! ਮੇਰੇ ਮਨ ਅੰਦਰ ਕਈ ਤਰ੍ਹਾਂ ਦੇ ਵਲ-ਵਲਿਆਂ ਨਾਲ, ਕਈ ਤਰ੍ਹਾਂ ਦੀ ਸ਼ੁਭ ਭਾਵਨਾ ਹੈ ਕਿ ਮੈਂ

ਪਿਆਰ ਵਿਚ ਲੀਨ ਹੋਇਆ ਉਸ ਆਪਣੇ ਗੁਰੂ ਨੂੰ ਸਲਾਹੁੰਦਾ ਰਵਾਂ।

੨. ਏਸੇ ਕਰ ਕੇ ਮੈਂ ਮਨ ਨੂੰ ਕਈ ਤਰ੍ਹਾਂ ਦੀਆਂ ਸਾਧਨਾ ਕਰ ਕਰ ਕੇ ਸਤਿਗੁਰੂ ਦੇ ਨਾਲ ਰਚਾਈ ਰੱਖਿਆ ਹੈ, ਜਿਸ ਦਾ ਸਦਕਾ ਗੁਰੂ ਨੇ ਮੇਰੇ ਮਨ ਨੂੰ ਸਵਾਰ ਬਣਾ ਦਿੱਤਾ ਹੈ।

ਪ੍ਰ: ਉਹ ਕਿਵੇਂ ?

ਉ: ੩. ਸੁਣੋ, ਜਿਵੇਂ ਹੁਣ ਮੇਰੀ ਜੀਭ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਰੱਜਦੀ ਹੀ ਨਹੀਂ ਅਤੇ ਚਿੱਤ ਨੂੰ ਹਰੀ ਪ੍ਰੀਤਮ ਵਿਚ ਲਾ ਰੱਖਿਆ ਹੈ।

੪. ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਭਰਾਵੋ! ਮੇਰੇ ਮਨ ਵਿਚ ਅਜੇ ਵੀ ਪ੍ਰਭੂ ਦੇ ਨਾਮ ਦੀ ਭੁੱਖ ਹੈ; ਮਨ ਤਾਂ ਹੀ ਰੱਜਦਾ ਹੈ, ਜੇ ਕਰ ਪ੍ਰਭੂ ਦੇ ਨਾਮ-ਰਸ ਨੂੰ ਖਾਵੇ।੨।

**ਪਉੜੀ ॥**

**੧. ਸਚੁ ਸਚਾ ਕੁਦਰਤਿ ਜਾਣੀਐ**
**ਦਿਨੁ ਰਾਤੀ ਜਿਨਿ ਬਣਾਈਆ ॥**
**੨. ਸੋ ਸਚੁ ਸਲਾਹੀ ਸਦਾ ਸਦਾ**
**ਸਚੁ ਸਚੇ ਕੀਆ ਵਡਿਆਈਆ ॥**
**੩. ਸਾਲਾਹੀ ਸਚੁ ਸਲਾਹ ਸਚੁ**
**ਸਚੁ ਕੀਮਤਿ ਕਿਨੈ ਨ ਪਾਈਆ ॥**
**੪. ਜਾ ਮਿਲਿਆ ਪੂਰਾ ਸਤਿਗੁਰੂ**
**ਤਾ ਹਾਜਰੁ ਨਦਰੀ ਆਈਆ ॥**
**੫. ਸਚੁ ਗੁਰਮੁਖਿ ਜਿਨੀ ਸਲਾਹਿਆ**
**ਤਿਨਾ ਭੁਖਾ ਸਭਿ ਗਵਾਈਆ ॥੨੩॥**

***ਅਰਥ :***

ਪ੍ਰ: ਐ ਸਾਈਂ ਜੀ! ਉਸ ਸੱਚ ਸਰੂਪ ਦੀ ਜਦ ਕੋਈ ਹਸਤੀ ਹੀ ਨਜ਼ਰ ਨਹੀਂ ਆਉਂਦੀ ਤਾਂ ਫਿਰ ਦੱਸੋ, ਉਸ ਨੂੰ ਕਿਵੇਂ ਜਾਣਿਆ ਜਾਵੇ ?

ਉ: ੧. ਹੇ ਸੱਜਣੋ! ਤੱਕੋ, ਭਾਵੇਂ ਉਸ ਕਰਤਾਰ ਦਾ ਚੱਕਰ-ਚਿਹਨ ਤਾਂ ਕੋਈ ਭੀ ਨਹੀਂ; ਪਰ ਉਹ ਸਤਿ ਸਰੂਪ ਸੱਚਾ ਵਾਹਿਗੁਰੂ ਆਪਣੀ ਕੁਦਰਤ ਦੁਆਰਾ ਜਾਣਿਆ ਜਾਂਦਾ ਹੈ।

ਪ੍ਰ: ਜੀ, ਉਹ ਕਿਵੇਂ ?

ਉ: ਹੇ ਮਿੱਤਰੋ! ਜਿਸ ਨੇ ਆਪਣੇ ਪ੍ਰਬੰਧ ਰਚ ਕੇ ਦਿਨ ਤੇ ਰਾਤ ਵਰਗੇ ਅਨੇਕਾਂ ਹੀ ਅਸਚਰਜ ਕੌਤਕ ਬਣਾਏ ਹਨ। ਭਾਵ ਉਹ ਪ੍ਰਭੂ ਇਸ ਕੁਦਰਤ ਤੋਂ ਹੀ ਸੱਚ-ਮੁੱਚ ਵੱਡੀਆਂ ਵਡਿਆਈਆਂ ਵਾਲਾ ਅਨੁਭਵ ਹੁੰਦਾ ਹੈ।

ਪ੍ਰ: ਹਜ਼ੂਰ! ਉਸ ਕੁਦਰਤ ਦੇ ਮਾਲਕ ਕਾਦਰ ਬਾਰੇ ਤੁਹਾਡੇ ਅੰਦਰ ਕੀ ਖ਼ਿਆਲ ਹੈ ?

ਉ: ੨. ਹੇ ਭਾਈ! ਮੇਰਾ ਮਨ ਚਾਹੁੰਦਾ ਹੈ ਕਿ ਮੈਂ (ਸਦਾ ਸਦਾ) ਹਮੇਸ਼ਾ ਉਸ ਸੱਚੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਵ੍ਹਾਂ ਤੇ ਉਸੇ ਦੀਆਂ ਵਡਿਆਈਆਂ ਆਖਾਂ।

੩. ਕਿਉਂਕਿ ਸਲਾਹੁਣ ਯੋਗ ਓਹੀ ਇਕ ਸੱਚਾ ਹੈ, ਉਸੇ ਦੀ ਸਲਾਹੁਤਾ ਸੱਚੀ ਹੈ, ਪਰ ਉਸ ਸਤ ਸਰੂਪ ਦੀ ਕੀਮਤ ਕਿਸੇ ਨੇ ਨਹੀਂ ਪਾਈ।

੪. ਹਾਂ, ਜਦੋਂ ਪੂਰਾ ਸਤਿਗੁਰੂ ਮਿਲ ਪਿਆ ਤਾਂ ਉਸ ਦੀਆਂ ਸੰਪੂਰਨ ਵਡਿਆਈਆਂ ਪ੍ਰਤੱਖ ਹੋ ਕੇ ਦਿੱਸ ਪੈਂਦੀਆਂ ਹਨ।

੫. ਸੋ ਹੇ ਮਿੱਤਰੋ! ਜਿਨ੍ਹਾਂ ਨੇ ਗੁਰੂ ਦੁਆਰਾ ਉਸ ਸੱਚ ਸਰੂਪ ਨੂੰ ਸਲਾਹਿਆ ਹੈ, ਉਨ੍ਹਾਂ ਨੇ ਆਪਣੀਆਂ ਸਾਰੀਆਂ ਭੁੱਖਾਂ ਦੂਰ ਕਰ ਲਈਆਂ ਹਨ।੨੩।

***ਭਾਵਾਰਥ :*** ਇਸ ਪਉੜੀ ਵਿਚ ਹਜ਼ੂਰ ਇਹ ਸਿਧਾਂਤ ਦੱਸਦੇ ਹਨ ਕਿ ਐ ਭਾਈਓ! ਉਹ ਕਰਤਾਰ ਸਤਿ ਸਰੂਪ ਇਨ੍ਹਾਂ ਬਾਹਰਲੀਆਂ ਅਸਥੂਲ ਅੱਖਾਂ ਨਾਲ ਨਹੀਂ ਦਿੱਸਦਾ ਤਾਂ ਉਸ ਨੂੰ ਕੁਦਰਤ ਵਿਚੋਂ ਵੇਖ ਲਓ। ਉਸ ਦੀ ਕੁਦਰਤ ਦੇ ਇਕੋ ਕ੍ਰਿਸ਼ਮੇ ਵਲ ਤਕ ਲਓ। ਦਿਨ ਰਾਤ ਦੀ ਖੇਡ ਤੇ ਇਸ ਦੇ ਪਿੱਛੇ ਸੂਰਜ, ਉਸ ਦੀ ਆਪਣੀ ਤੇ ਚਾਨਣ ਵਾਲੀ ਹਾਲਤ, ਉਸ ਦੇ ਉਦਾਲੇ ਧਰਤੀ ਦੀ ਘੁੰਮਣ ਕਿਸੇ ਵਿਉਂਤ-ਸਿਰ ਚਲ ਰਹੀ ਹੈ। ਜਿਸ ਤੋਂ ਦਿਨ ਰਾਤ ਬਣੇ ਹਨ, ਜੀਵਾਂ ਨੂੰ ਸੰਸਾਰਕ ਕੰਮ ਕਰਨ ਤੇ ਅਰਾਮ ਕਰਨ ਦਾ ਸਮਾਂ ਮਿਲਦਾ ਹੈ। ਇਸ ਤਰ੍ਹਾਂ ਸਾਰੀ ਕੁਦਰਤ ਵਿਚ ਉਸ ਕਰਤਾਰ ਦੇ ਜਲਵੇ ਦਿੱਸ ਪੈਂਦੇ ਹਨ। ਸੋ, ਉਸ ਦੀ ਕੁਦਰਤ ਨੂੰ ਤੱਕ ਕੇ ਕਾਦਰ ਦੀ ਸਿਫ਼ਤ ਕਰੋ।

ਪਹਿਲੇ ਸਲੋਕ ਵਿਚ ਮਨਮੁਖ ਰਹਿਣ ਵਾਲੇ ਨਾਮ-ਹੀਣ ਪੁਰਖ ਨੂੰ ਮੂਰਖ ਦੱਸਿਆ ਹੈ, ਜੋ ਕਰਤਾ ਪੁਰਖ ਦੇ ਗੁਣਾਨੁਵਾਦ ਵਿਚ ਨਹੀਂ ਆਇਆ।

ਫਿਰ ਦੂਸਰੇ ਸਲੋਕ ਵਿਚ ਆਪਣੇ ਸਤਿਗੁਰੂ ਦੀ ਮਹਿਮਾ ਬਿਆਨ ਕੀਤੀ ਹੈ; ਜਿਸ ਦੀ ਮਿਹਰ ਨਾਲ ਸੁਖ ਮਿਲਿਆ ਹੈ, ਉਸ ਦੀ ਮਹਿਮਾ ਪ੍ਰੇਮ ਨਾਲ ਕਰਨੀ ਦੱਸੀ ਹੈ। ਮਨ ਡੋਲਦਾ ਤੇ ਦੌੜਦਾ ਹੈ, ਇਸ ਨੂੰ ਕਈ ਵਿਧੀਆਂ ਨਾਲ ਰੋਕਣ ਦੀ ਹਦਾਇਤ ਕੀਤੀ ਹੈ। ਵਿਧੀਆਂ ਦਾ ਭੀ ਜ਼ਿਕਰ ਕੀਤਾ ਗਿਆ ਹੈ ਕਿ ਜ਼ਬਾਨ ਨਾਲ ਸਿਫ਼ਤ ਗਾਵੋ, ਨਾਮ ਜਪੋ, ਮਨ ਨੂੰ ਉਸ ਵਿਚ ਮੋੜ-ਮੋੜ ਕੇ ਲਾਈ ਰੱਖੋ ਅਤੇ ਇਸ ਮਨ ਨੂੰ ਨਾਮ ਦੀ ਸਦਾ ਭੁੱਖ ਲਗੀ ਹੀ ਰਹੇ, ਇਹ ਭੁੱਖ ਹਰੀ-ਰਸ ਨਾਲ, ਜੋ ਨਾਮ ਤੋਂ ਪ੍ਰਾਪਤ ਹੁੰਦਾ ਹੈ, ਤ੍ਰਿਪਤ ਹੁੰਦੀ ਹੈ।

**ਸਲੋਕ ਮ: ੪ ॥**

**੧. ਮੈ ਮਨੁ ਤਨੁ ਖੋਜਿ ਖੋਜੇਦਿਆ**
**ਸੋ ਪ੍ਰਭੁ ਲਧਾ ਲੋੜਿ ॥**
**੨. ਵਿਸਟੁ ਗੁਰੂ ਮੈ ਪਾਇਆ**
**ਜਿਨਿ ਹਰਿ ਪ੍ਰਭੁ ਦਿਤਾ ਜੋੜਿ ॥੧॥**

***ਪਦ ਅਰਥ :*** ਵਿਸਟੁ—ਵਿਚੋਲਾ। ਜਿਨਿ—ਜਿਸ ਗੁਰੂ ਨੇ।

***ਅਰਥ :***

ਪ੍ਰ: ਐ ਸਾਈਂ ਜੀ! ਤੁਸੀਂ ਉਸ ਪ੍ਰਭੂ ਨੂੰ ਕਿਥੋਂ ਲੱਭਿਆ ਹੈ ?

ਉ: ੧. ਹੇ ਭਰਾਵੋ! ਮੈਂ ਮਨ ਤੇ ਤਨ ਨੂੰ ਖੋਜਦਿਆਂ-ਖੋਜਦਿਆਂ ਆਖ਼ਰ ਉਹ ਪ੍ਰਭੂ ਢੂੰਡ ਕੇ ਲੱਭ ਹੀ ਲਿਆ ਹੈ।

ਪ੍ਰ: ਹਜ਼ੂਰ! ਆਖ਼ਰ ਕਿਸੇ ਸਾਧਨ ਦੇ ਬਲ ਨਾਲ ਹੀ ਲੱਭਿਆ ਹੋਵੇਗਾ ?

ਉ: ੨. ਹੇ ਸੱਜਣੋ! ਸੁਣੋ, ਮੈਂ ਆਪਣੇ ਬਲ ਦੇ ਆਸਰੇ ਤਾਂ ਲੱਭ ਹੀ ਨਹੀਂ ਸੀ ਸਕਦਾ, ਕਿਉਂਕਿ ਮੇਰੇ ਅੰਦਰ ਕਿਸੇ ਭੀ ਤਰ੍ਹਾਂ ਦਾ ਕੋਈ ਬਲ ਨਹੀਂ ਸੀ, ਪਰ ਮੈਨੂੰ ਸਤਿਗੁਰੂ ਵਕੀਲ ਮਿਲ ਗਿਆ, ਜਿਸ ਨੇ ਹਰੀ-ਪ੍ਰਭੂ ਨੂੰ ਮਿਲਾ ਦਿੱਤਾ।੧।

**ਮ: ੩ ॥**

**੧. ਮਾਇਆਧਾਰੀ ਅਤਿ ਅੰਨਾ ਬੋਲਾ ॥**
**ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥**
**੨. ਗੁਰਮੁਖਿ ਜਾਪੈ ਸਬਦਿ ਲਿਵ ਲਾਇ ॥**
**ਹਰਿ ਨਾਮੁ ਸੁਣਿ ਮੰਨੇ ਹਰਿ ਨਾਮਿ ਸਮਾਇ ॥**
**੩. ਜੋ ਤਿਸੁ ਭਾਵੈ ਸੁ ਕਰੇ ਕਰਾਇਆ ॥**
**੪. ਨਾਨਕ ਵਜਦਾ ਜੰਤੁ ਵਜਾਇਆ ॥੨॥**

***ਪਦ ਅਰਥ :*** ਰੋਲ ਘਚੋਲਾ—ਰੌਲਾ-ਗੌਲਾ।

***ਅਰਥ :***

ਪ੍ਰ: ਐ ਗੁਰੂ ਜੀ! ਇਕ ਤਾਂ ਉਹ ਅੰਨ੍ਹੇ ਹੁੰਦੇ ਹਨ, ਜਿਨ੍ਹਾਂ ਦੀਆਂ ਅੱਖਾਂ ਨਹੀਂ ਹੁੰਦੀਆਂ ਅਤੇ ਉਹ ਬੋਲੇ ਹੁੰਦੇ ਹਨ, ਜਿਨ੍ਹਾਂ ਦੇ ਕੰਨਾਂ ਵਿਚ ਸੁਣਨ ਸ਼ਕਤੀ ਨਹੀਂ ਹੁੰਦੀ, ਕੀ ਇਸ ਤੋਂ ਇਲਾਵਾ ਕੋਈ ਹੋਰ ਭੀ ਅੰਨ੍ਹੇ ਜਾਂ ਬੋਲੇ ਹਨ, ਜਿਨ੍ਹਾਂ ਨੂੰ ਗੁਰਮਤਿ ਵਿਚ ਅੰਨ੍ਹੇ ਤੇ ਬੋਲੇ ਮੰਨਿਆ ਹੋਵੇ?

ਉ: ੧. ਗੁਰੂ ਅਮਰਦਾਸ ਜੀ ਕਹਿੰਦੇ ਹਨ—(ਮਾਇਆਧਾਰੀ) ਧਨ-ਦੌਲਤ ਵਾਲਾ। ਵਿਸ਼ੇਸ਼ ਰੂਪ ਵਿਚ ਅੱਖਾਂ ਤੋਂ ਅੰਨ੍ਹਾ ਤੇ ਕੰਨਾਂ ਤੋਂ ਬੋਲਾ ਹੈ।

ਪ੍ਰ: ਉਹ ਕਿਸ ਤਰ੍ਹਾਂ? ਉਹ ਇਸ ਲਈ ਕਿ—

ਉ: ਉਹ ਗੁਰੂ ਦੇ ਸ਼ਬਦ ਨੂੰ ਤਾਂ ਸੁਣਦਾ ਨਹੀਂ ਕਿਉਂਕਿ ਉਸ ਦੇ ਮਨ ਵਿਚ ਮਾਇਆ ਸਬੰਧੀ ਸੰਕਲਪਾਂ-ਵਿਕਲਪਾਂ ਦਾ ਬਹੁਤ ਹੀ ਰੌਲਾ-ਰੱਪਾ ਪਿਆ ਰਹਿੰਦਾ ਹੈ। ਸੋ ਸ਼ਬਦ ਨਾ ਸੁਣਨ ਕਰ ਕੇ ਨਾਮ ਨਹੀਂ ਜਪਦਾ, ਨਾਮ ਨਾ ਜਪਣ ਕਰ ਕੇ ਉਸ ਦੇ ਗਿਆਨ ਨੇਤ੍ਰ ਨਹੀਂ ਖੁਲ੍ਹਦੇ। ਇਸ ਲਈ ਉਸ ਨੂੰ ਅੰਨ੍ਹਾ ਮੰਨਿਆ ਗਿਆ ਹੈ।

ਪ੍ਰ: ਜੀ, ਇਨ੍ਹਾਂ ਵਿਚੋਂ ਗੁਰਮੁਖ ਨੂੰ ਕਿਵੇਂ ਪਛਾਣਿਆਂ ਜਾਵੇ?

ਉ: ੨. (ਐ ਸੱਜਣੋਂ! ਸੁਣੋ, ਗੁਰਮੁਖ ਨੂੰ ਇਵੇਂ ਪਹਿਚਾਨ ਲਈਦਾ ਹੈ ਕਿ—) ਉਹ ਸਦਾ ਹੀ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਰੱਖਦਾ ਹੈ। ਉਹ ਹਰੀ ਦੇ ਨਾਮ ਨੂੰ ਸੁਣਦਾ ਹੈ, ਸੁਣ ਕੇ ਮੰਨਦਾ ਤੇ ਅੰਤ ਨੂੰ ਨਾਮ ਵਿਚ ਹੀ ਲੀਨ ਹੋ ਜਾਂਦਾ ਹੈ।

ਪ੍ਰ: ਮਾਇਆਧਾਰੀ ਜਾਂ ਗੁਰਮੁਖ, ਇਨ੍ਹਾਂ ਦੋਹਾਂ ਵਿਚ ਇਤਨਾ ਅੰਤਰਾ ਕਿਉਂ ਪੈ ਜਾਂਦਾ ਹੈ?

ਉ: ੩. (ਹੇ ਭਾਈਓ! ਉਪਰ ਕਹੀ ਦੋਵੇਂ ਤਰ੍ਹਾਂ ਦੀ ਵਿਚਾਰ ਵਿਚੋਂ ਮਨੁੱਖ ਦੇ ਵੱਸ ਦੀ ਕੋਈ ਵੀ ਗੱਲ ਨਹੀਂ ਕਿਉਂਕਿ) ਜੋ ਕੁਝ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ, ਓਹੀ ਕੰਮ ਇਹ ਜੀਵ (ਵਾਹਿਗੁਰੂ ਦਾ ਕਰਾਇਆ ਹੋਇਆ) ਕਰਦਾ ਹੈ।

੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸਲ ਗੱਲ ਤਾਂ ਇਹੋ ਹੈ ਕਿ ਇਹ ਜੀਵ (ਜੰਤ) ਵਾਜੇ ਵਾਂਗ ਹਰੀ ਦਾ ਵਜਾਇਆ ਹੋਇਆ ਵੱਜਦਾ ਹੈ, ਭਾਵ ਉਸੇ ਪ੍ਰਭੂ ਦਾ ਬੁਲਾਇਆ ਬੋਲਦਾ ਹੈ।੨।

**ਪਉੜੀ ॥**

**੧. ਤੂ ਕਰਤਾ ਸਭੁ ਕਿਛੁ ਜਾਣਦਾ**
**ਜੋ ਜੀਆ ਅੰਦਰਿ ਵਰਤੈ ॥**
**੨. ਤੂ ਕਰਤਾ ਆਪਿ ਅਗਣਤੁ ਹੈ**
**ਸਭੁ ਜਗੁ ਵਿਚਿ ਗਣਤੈ ॥**
**੩. ਸਭੁ ਕੀਤਾ ਤੇਰਾ ਵਰਤਦਾ ਸਭ ਤੇਰੀ ਬਣਤੈ ॥**
**੪. ਤੂ ਘਟਿ ਘਟਿ ਇਕੁ ਵਰਤਦਾ ਸਚੁ ਸਾਹਿਬ ਚਲਤੈ ॥**
**੫. ਸਤਿਗੁਰ ਨੋ ਮਿਲੇ ਸੁ ਹਰਿ ਮਿਲੇ**
**ਨਾਹੀ ਕਿਸੈ ਪਰਤੈ ॥੨੪॥**

***ਪਦ ਅਰਥ :*** ਗਣਤ—ਚਿੰਤਾ, ਫ਼ਿਕਰ। ਨਾਹੀ ਕਿਸੈ ਪਰਤੈ—ਕਿਸੇ ਹੋਰ ਤੋਂ, ਕਿਸੇ ਹੋਰ ਆਸਰੇ ਦੁਆਰਾ ਨਹੀਂ ਮਿਲੇ।

***ਅਰਥ :***

ਪ੍ਰ: ਉਸ ਸਿਰਜਨਹਾਰ ਦੀ ਸਿਫ਼ਤ ਕਿਵੇਂ ਕਰੀਏ?

ਉ: ੧. ਹੇ ਭਾਈਓ! ਇਉਂ ਸਿਫ਼ਤ ਕਰੋ ਕਿ ਹੇ ਸਿਰਜਨਹਾਰ! ਜੋ ਕੁਝ ਵੀ ਜੀਵਾਂ ਦੇ ਅੰਦਰ ਵਰਤਦਾ ਹੈ, ਭਾਵ ਜੋ ਭੀ ਸੰਕਲਪ ਫੁਰਦੇ ਹਨ ਤੂੰ ਉਹ ਸਭੋ ਕੁਝ ਹੀ ਜਾਣਦਾ ਹੈਂ।

੨. ਹੇ ਕਰਤਾਰ! ਇਹ ਸਾਰਾ ਸੰਸਾਰ ਹੀ ਇਸ ਲਾਹੇ ਤੋਟੇ ਦੀ ਵਿਚਾਰ ਅਤੇ ਚਿੰਤਾ ਦੇ ਫੁਰਨਿਆਂ ਵਿਚ ਵਾਪਰਦਾ ਹੈ, ਪਰ ਇਕ ਤੂੰ ਹੀ ਇਸ ਤੋਂ ਪਰ੍ਹੇ ਹੈਂ। ਭਾਵ ਸਾਰਾ ਸੰਸਾਰ ਗਿਣਤੀ ਵਿਚ ਹੈ, ਇਕ ਤੂੰ ਹੀ ਅਣਗਿਣਤ ਹੈਂ।

੩. ਕਿਉਂਕਿ ਜਗਤ ਵਿਚ ਜੋ ਕੁਝ ਭੀ ਹੋ ਰਿਹਾ ਹੈ, ਇਹ ਸਭ ਕੁਝ ਤੇਰਾ ਹੋ ਰਿਹਾ ਹੈ। ਇਹ ਸਾਰੇ ਜਗਤ ਦੀ ਬਣਤਰ ਤੇਰੀ ਹੀ ਬਣਾਈ ਹੋਈ ਹੈ।

੪. ਹੇ ਸਿਰਜਨਹਾਰ! ਸਾਰੇ ਘਟਾਂ ਵਿਚ ਤੂੰ ਹੀ ਵਿਆਪਕ ਹੋ ਰਿਹਾ ਹੈਂ। ਹੇ ਪ੍ਰਭੂ! ਅਹਿ ਇਕ ਤੋਂ ਅਨੇਕਾਂ ਰੂਪ ਧਾਰਨ ਦੇ ਸਭ ਤੇਰੇ ਹੀ ਚੋਜ ਹਨ।

ਪ੍ਰ: ਫਿਰ ਦੱਸੋ, ਉਸ ਹਰੀ ਨਾਲ ਮਿਲਾਪ ਕਿਵੇਂ ਹੋਵੇ?

ਉ: ੫. ਹੇ ਭਾਈਓ! ਜੋ ਮਨੁੱਖ ਸਤਿਗੁਰੂ ਨੂੰ ਮਿਲੇ ਹਨ, ਉਨ੍ਹਾਂ ਦਾ ਮਿਲਾਪ ਹਰੀ ਨਾਲ ਹੋਇਆ ਹੈ, ਉਹ ਕਿਸੇ ਹੋਰ ਦੇ ਆਸਰੇ ਨਾਲ ਹਰੀ ਨੂੰ ਨਹੀਂ ਮਿਲੇ।੨੪।

***ਭਾਵਾਰਥ :*** ਇਸ ਪਉੜੀ ਵਿਚ ਉਸ ਪ੍ਰਭੂ ਅੱਗੇ ਅਰਦਾਸ ਕਰਨ ਦਾ ਢੰਗ ਬਿਆਨਿਆ ਹੈ ਅਤੇ ਇਸ ਵਿਚ ਪ੍ਰਭੂ ਦੇ ਖੇਲ ਤੇ ਚੋਜਾਂ ਵਿਚ ਸਨਮੁਖ ਉਸਤਤੀ ਕੀਤੀ ਹੈ। ਉਸ ਨੂੰ ਕਰਤਾ, ਸਭ ਦੇ ਦਿਲਾਂ ਦੀ ਜਾਨਣ ਵਾਲਾ, ਸਾਰਿਆਂ ਵਿਚ ਵਰਤਦਾ ਵਿਆਪਕ ਹੁੰਦਾ ਦੱਸ ਕੇ, ਫਿਰ ਭੀ ਉਸ ਨੂੰ ਇਕ ਦਾ ਇਕੋ ਦੱਸਿਆ ਹੈ, ਪਰ ਉਸੇ ਨਾਲ ਮਿਲਣ ਦਾ ਵਸੀਲਾ ਕੇਵਲ ਇਕ ਸਤਿਗੁਰੂ ਹੀ ਦੱਸਿਆ ਹੈ।

ਪਹਿਲੇ ਸਲੋਕ ਵਿਚ ਦੱਸਿਆ ਹੈ ਕਿ ਮੈਂ ਹਰੀ ਨੂੰ ਅੰਦਰੋਂ ਹੀ ਲੱਭ ਲਿਆ ਹੈ, ਪਰ ਲੱਭਾ ਹੈ ਗੁਰੂ ਦੀ ਸਹਾਇਤਾ ਨਾਲ। ਅਗਲੇ ਸਲੋਕ ਵਿਚ ਕਹਿੰਦੇ ਹਨ ਕਿ ਮਾਇਆਧਾਰੀਆਂ ਨੂੰ ਅੰਦਰੋਂ ਇਸ

ਲਈ ਨਹੀਂ ਲੱਭਦਾ ਕਿਉਂਕਿ ਉਨ੍ਹਾਂ ਦੇ ਅੰਦਰ ਮਾਇਕੀ ਸੰਕਲਪਾਂ ਦਾ ਰੌਲਾ-ਰੱਪਾ ਹੀ ਪੈਂਦਾ ਰਹਿੰਦਾ ਹੈ। ਉਸ ਰੌਲੇ ਵਿਚ ਉਹ ਗੁਰੂ ਦੇ ਸ਼ਬਦ ਨੂੰ ਨਹੀਂ ਸੁਣਦੇ ਅਤੇ ਨਾ ਹੀ ਮੰਨਦੇ ਹਨ, ਪਰ ਗੁਰਮੁਖ ਗੁਰੂ ਦੇ ਸ਼ਬਦ ਨੂੰ ਸੁਣਕੇ ਮੰਨਦਾ ਤੇ ਲਿਵਧਾਰੀ ਹੋ ਜਾਂਦਾ ਹੈ। ਉਹ ਇਸ ਤਰ੍ਹਾਂ ਨਾਮ ਵਿਚ ਸਮਾ ਜਾਂਦਾ ਹੈ, ਫਿਰ ਉਹ ਜੀਵਨ ਭਰ ਉਸ ਰਾਜ਼ਕ ਦੀ ਰਜ਼ਾ ਵਿਚ ਰਹਿ ਕੇ ਜੀਵਨ ਗੁਜ਼ਾਰਦਾ ਹੈ। ਉਹ ਮਨੁੱਖ ਵਾਜੇ ਵਾਂਗ, ਵਾਹਿਗੁਰੂ ਦੇ ਹੱਥਾਂ ਵਿਚ ਆਪਣੇ ਆਪ ਨੂੰ ਪ੍ਰਤੀਤ ਕਰਦਾ ਹੈ। ਉਹ ਆਪਾ-ਭਾਵ ਦੂਰ ਕਰ ਕੇ ਹੁਕਮ ਨੂੰ ਬੁੱਝਦਾ ਹੋਇਆ ਹੁਕਮ ਅੰਦਰ ਹੀ ਕੰਮ-ਕਾਰ ਕਰਦਾ ਹੈ।

### ਸਲੋਕੁ ਮ: ੪ ॥

**੧. ਇਹੁ ਮਨੂਆ ਦ੍ਰਿੜੁ ਕਰਿ ਰਖੀਐ**
**ਗੁਰਮੁਖਿ ਲਾਈਐ ਚਿਤੁ ॥**
**੨. ਕਿਉ ਸਾਸਿ ਗਿਰਾਸਿ ਵਿਸਾਰੀਐ**
**ਬਹਦਿਆ ਉਠਦਿਆ ਨਿਤ ॥**
**੩. ਮਰਣ ਜੀਵਣ ਕੀ ਚਿੰਤਾ ਗਈ**
**ਇਹੁ ਜੀਅੜਾ ਹਰਿ ਪ੍ਰਭ ਵਸਿ ॥**
**੪. ਜਿਉ ਭਾਵੈ ਤਿਉ ਰਖੁ ਤੂ**
**ਜਨ ਨਾਨਕ ਨਾਮੁ ਬਖਸਿ ॥੧॥**

***ਪਦ ਅਰਥ :*** ਦ੍ਰਿੜੁ—ਪੱਕਾ। ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ। ਮਰਣ ਜੀਵਣ ਕੀ ਚਿੰਤਾ—ਜੰਮਣ ਮਰਨ ਦਾ ਫ਼ਿਕਰ।

***ਅਰਥ :***

**ਪ੍ਰ:** ਐ ਗੁਰਦੇਵ ਜੀਓ! ਹਰ ਮਨੁੱਖ ਦੇ ਅੰਦਰ ਜੰਮਣ ਮਰਨ ਦੀ ਚਿੰਤਾ ਬਣੀ ਰਹਿੰਦੀ ਹੈ, ਪਰ ਤੁਸੀਂ ਇਸ ਤੋਂ ਕਿਵੇਂ ਬੇ-ਖ਼ੌਫ਼ ਹੋਏ-ਹੋਏ ਹੋ?

**ਉ:** ੧. ਹੇ ਸੱਜਣੋ! ਜੇ ਕਦੀ ਸਤਿਗੁਰੂ ਦੇ ਸਨਮੁਖ ਹੋ ਕੇ ਆਪਣੇ ਮਨ ਨੂੰ ਦੌੜਨ-ਭੱਜਣ ਵਲੋਂ ਰੋਕ ਕੇ, ਉਸ ਪ੍ਰਭੂ ਦੀ ਯਾਦ ਵਿਚ ਜੋੜੀ ਰੱਖੀਏ, (ਜਿਵੇਂ ਇਹ ਚੰਚਲ ਮਨ ਮਾਇਆ ਵਲ ਨਾ ਦੌੜੇ)।

੨. ਅਤੇ ਜੇ ਬਹਿੰਦਿਆਂ ਉਠਦਿਆਂ ਭਾਵ ਹਰ ਕੰਮ-ਕਾਰ ਕਰਦਿਆਂ, ਹਰ ਗ੍ਰਾਹੀ ਖਾਂਦਿਆਂ ਉਸ ਨੂੰ ਕਦੇ ਨਾ ਭੁਲਾਈਏ।

੩. ਇਸ ਗੱਲ ਦਾ ਪਤਾ ਲੱਗ ਗਿਆ ਹੈ ਕਿ—ਇਹ ਜੀਵ ਵਾਹਿਗੁਰੂ ਦੇ ਅਧੀਨ ਹੈ, ਇਸ ਕਰ ਕੇ ਜੰਮਣ ਮਰਨ ਦਾ ਫ਼ਿਕਰ ਨਹੀਂ ਰਿਹਾ।

**ਪ੍ਰ:** ਹੁਣ ਤੁਹਾਡੇ ਮਨ ਦੀ ਅਵਸਥਾ ਵਿਚ ਕੀ ਫ਼ਰਕ ਆ ਗਿਆ?

**ਉ:** ੪. ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ, ਹੇ ਭਾਈ! ਹੁਣ ਮੈਂ ਹਰੀ-ਪ੍ਰਭੂ ਦੇ ਅੱਗੇ ਇਉਂ ਅਰਦਾਸ ਕਰਦਾ ਹਾਂ ਕਿ—ਹੇ ਹਰੀ! ਜਿਵੇਂ ਤੈਨੂੰ ਭਾਉਂਦਾ ਹੈ, ਸਾਨੂੰ ਉਵੇਂ ਹੀ ਰੱਖ, ਪਰ ਨਾਮ ਬਖ਼ਸ਼ੀ ਰੱਖੀਂ, ਇਸ ਨਾਮ ਨਾਲੋਂ ਕਦੀ ਭੀ ਵਿੱਥ ਨਾ ਪਵੇ।੧।

### ਮ: ੩ ॥

**੧. ਮਨਮੁਖੁ ਅਹੰਕਾਰੀ ਮਹਲੁ ਨ ਜਾਣੈ**
**ਖਿਨੁ ਆਗੈ ਖਿਨੁ ਪੀਛੈ ॥**
**੨. ਸਦਾ ਬੁਲਾਈਐ ਮਹਲਿ ਨ ਆਵੈ**
**ਕਿਉ ਕਰਿ ਦਰਗਹ ਸੀਝੈ ॥**
**੩. ਸਤਿਗੁਰ ਕਾ ਮਹਲੁ ਵਿਰਲਾ ਜਾਣੈ**
**ਸਦਾ ਰਹੈ ਕਰ ਜੋੜਿ ॥**
**੪. ਆਪਣੀ ਕ੍ਰਿਪਾ ਕਰੇ ਹਰਿ ਮੇਰਾ**
**ਨਾਨਕ ਲਏ ਬਹੋੜਿ ॥੨॥**

***ਪਦ ਅਰਥ :*** ਖਿਨੁ—ਪਲਕ ਵਿਚ। ਸੀਝੈ—ਕਾਮਯਾਬ ਹੋਵੇ।

***ਅਰਥ :***

**ਪ੍ਰ:** ਹਜ਼ੂਰ! ਮਨਮੁਖ ਸਾਧ ਸੰਗਤ ਵਿਚ ਕਿਉਂ ਨਹੀਂ ਆਉਂਦਾ?

**ਉ:** ੧. ਹੇ ਭਾਈ! ਉਹ ਹੰਕਾਰ ਵਿਚ ਮਸਤਿਆ ਰਹਿੰਦਾ ਹੈ, ਇਸ ਲਈ ਹੰਕਾਰ ਦੀ ਮਸਤੀ ਵਿਚ ਮਸਤਿਆ ਹੋਇਆ ਮਨਮੁਖ ਸਤਿਗੁਰੂ ਦੇ (ਮਹਲੁ) ਅਸਲ ਟਿਕਾਣੇ ਭਾਵ ਨਿਵਾਸ ਅਸਥਾਨ (ਸਤਿ ਸੰਗ) ਵਿਚ ਆਉਣਾ ਨਹੀਂ ਜਾਣਦਾ। ਉਹ ਪਲ ਵਿਚ ਅੱਗੇ ਤੇ ਪਲ ਵਿਚ ਪਿੱਛੇ, ਭਾਵ ਹਰ ਵੇਲੇ ਜੱਕੋ ਤੱਕਿਆਂ ਵਿਚ ਰਹਿੰਦਾ ਹੈ।

**ਪ੍ਰ:** ਜੇ ਉਹ ਨਹੀਂ ਆਉਂਦਾ ਤਾਂ ਉਸ ਨੂੰ ਬੁਲਾ ਲੈਣਾ ਚਾਹੀਦਾ ਹੈ?

**ਉ:** ੨. ਹੇ ਪਿਆਰੇ! (ਉਸ ਨੂੰ ਤਾਂ) ਸਦਾ ਬੁਲਾਇਆ ਭੀ ਜਾਂਦਾ ਹੈ, (ਪਰ ਉਹ ਤਾਂ ਭੀ) ਸੰਗਤ ਵਿਚ ਨਹੀਂ ਆਉਂਦਾ (ਇਸੇ ਲਈ ਅਸੀਂ ਉਸ ਬਾਰੇ ਵਿਚਾਰਦੇ ਹਾਂ) ਕਿ ਉਹ ਰੱਬੀ-ਦਰਬਾਰ ਵਿਚ ਜਾ ਕੇ ਸੁਰਖ਼ਰੂ ਕਿਵੇਂ ਹੋਵੇਗਾ? ਭਾਵ ਉਸ ਦਾ ਛੁਟਕਾਰਾ ਨਹੀਂ ਹੋ ਸਕੇਗਾ।

**ਪ੍ਰ:** ਐ ਸਾਈਂ ਜੀ! ਉਹ ਮਨਮੁਖ, ਸਤਿ ਸੰਗਤ ਦੀ ਕਦਰ ਕਿਉਂ ਨਹੀਂ ਜਾਣਦਾ?

**ਉ:** ੩. ਹੇ ਸੱਜਣੋ! ਇਸ ਸਤਿ ਸੰਗਤ ਦੇ ਟਿਕਾਣੇ ਦੀ ਕਿਸੇ ਵਿਰਲੇ ਨੂੰ ਹੀ ਸਾਰ ਆਉਂਦੀ ਹੈ। ਜਿਸ ਨੂੰ ਸਾਰ ਆ ਜਾਵੇ, ਫਿਰ ਉਹ ਸਦਾ ਹੀ ਸਤਿ ਸੰਗਤ ਦੇ ਅਦਬ ਵਿਚ ਹੱਥ ਜੋੜੀ ਖੜਾ ਰਹਿੰਦਾ ਹੈ, ਭਾਵ ਉਹ ਮਨ ਨੀਵਾਂ ਰੱਖ ਕੇ ਸਦਾ ਹੀ ਰੱਬੀ ਯਾਦ ਵਿਚ ਜੁੜਿਆ ਰਹਿੰਦਾ ਹੈ।

੪. ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਉੱਤੇ ਮੇਰਾ ਹਰੀ ਆਪਣੀ ਕਿਰਪਾ ਕਰਦਾ ਹੈ, ਉਸ ਨੂੰ ਉਹ ਮਾਇਆ ਦੇ ਪ੍ਰੇਮ ਵਲੋਂ ਮੋੜ ਕੇ ਆਪਣੇ ਵਲ ਲਾ ਲੈਂਦਾ ਹੈ।੨।

### ਪਉੜੀ ॥

**੧. ਸਾ ਸੇਵਾ ਕੀਤੀ ਸਫਲ ਹੈ**
**ਜਿਤੁ ਸਤਿਗੁਰ ਕਾ ਮਨੁ ਮੰਨੇ ॥**
**੨. ਜਾ ਸਤਿਗੁਰ ਕਾ ਮਨੁ ਮੰਨਿਆ**
**ਤਾ ਪਾਪ ਕਸੰਮਲ ਭੰਨੇ ॥**

**੩. ਉਪਦੇਸੁ ਜਿ ਦਿਤਾ ਸਤਿਗੁਰੂ**
**ਸੋ ਸੁਣਿਆ ਸਿਖੀ ਕੰਨੇ ॥**
**੪. ਜਿਨ ਸਤਿਗੁਰ ਕਾ ਭਾਣਾ ਮੰਨਿਆ**
**ਤਿਨ ਚੜੀ ਚਵਗਣਿ ਵੰਨੇ ॥**
**੫. ਇਹ ਚਾਲ ਨਿਰਾਲੀ ਗੁਰਮੁਖੀ**
**ਗੁਰ ਦੀਖਿਆ ਸੁਣਿ ਮਨੁ ਭਿੰਨੇ ॥੨੫॥**

***ਪਦ ਅਰਥ :*** ਕਸੰਮਲ—ਪਾਪ। ਭੰਨੇ—ਨਾਸ ਹੋ ਜਾਂਦੇ ਹਨ। ਕੰਨੇ—ਕੰਨੀਂ ਸੁਣਿਆ, ਗਹੁ ਨਾਲ ਸੁਣਿਆ। ਵੰਨੇ—ਰੰਗਤ। ਦੀਖਿਆ—ਸਿਖਿਆ।

***ਅਰਥ :***

ਪ੍ਰ: ਐ ਗੁਰਦੇਵ ਜੀ! ਸੇਵਾ ਤਾਂ ਕਈ ਪ੍ਰਕਾਰ ਦੀ ਵੇਖੀ ਤੇ ਸੁਣੀ ਜਾਂਦੀ ਹੈ, ਪਰ ਸਫਲ ਸੇਵਾ ਕਿਹੜੀ ਹੈ?

ਉ: ੧. ਹੇ ਮਿੱਤਰੋ! ਜਿਸ ਸੇਵਾ ਕੀਤੀ ਨਾਲ ਸਤਿਗੁਰੂ ਦਾ ਮਨ ਸਿੱਖ 'ਤੇ ਪਤੀਜ ਜਾਏ, (ਪ੍ਰਸੰਨ ਹੋ ਜਾਵੇ) ਉਹੋ ਸੇਵਾ ਕੀਤੀ ਸਫਲੀ, ਲਾਹੇਵੰਦ ਹੈ।

੨. ਜਦੋਂ ਸਤਿਗੁਰੂ ਦਾ ਮਨ ਖ਼ੁਸ਼ ਹੋ ਜਾਂਦਾ ਹੈ ਤਾਂ ਪਾਪ ਤੇ ਵਿਕਾਰ ਸਾਰੇ ਹੀ ਦੂਰ ਹੋ ਜਾਂਦੇ ਹਨ।

੩. ਹੇ ਭਾਈ! ਜੋ ਸਤਿਗੁਰੂ ਪਤੀਜ ਕੇ ਸਿੱਖਾਂ ਨੂੰ ਉਪਦੇਸ਼ ਦੇਂਦਾ ਹੈ, ਉਸ ਨੂੰ ਸਾਰੀ ਸਿੱਖੀ ਨੇ ਕੰਨਾਂ ਨਾਲ ਤਾਂ ਬੇ-ਸ਼ੱਕ ਸੁਣ ਲਿਆ ਹੈ।

੪. ਪਰ ਜਿਨ੍ਹਾਂ ਸਿੱਖਾਂ ਨੇ ਸਤਿਗੁਰੂ ਦੇ ਭਾਣੇ ਨੂੰ ਮੰਨ ਲਿਆ ਹੈ, ਭਾਵ ਗੁਰੂ ਦੇ ਭਾਣੇ 'ਤੇ ਸਿਦਕ ਲਿਆਉਂਦੇ ਹਨ, ਉਨ੍ਹਾਂ ਨੂੰ ਫਿਰ ਅੱਗੇ ਨਾਲੋਂ ਚੌਗਣੀ ਰੰਗਤ ਚੜ੍ਹ ਜਾਂਦੀ ਹੈ।

੫. ਇਹ ਚਾਲ ਗੁਰਮੁਖਾਂ ਦੀ ਨਿਰਾਲੀ ਹੈ ਕਿ ਗੁਰੂ ਦੀ ਸਿਖਿਆ ਸੁਣ ਕੇ ਉਨ੍ਹਾਂ ਦਾ ਮਨ ਦ੍ਰਵ ਜਾਂਦਾ ਹੈ। ਦ੍ਰਵੇ ਮਨ ਵਿਚ ਗੁਰੂ ਦੀ ਸਿਖਿਆ ਦਾ ਨਿਵਾਸ ਛੇਤੀ ਹੋ ਜਾਂਦਾ ਹੈ (ਜਿਵੇਂ ਪੰਘਰੀ ਹੋਈ ਲਾਖ ਵਿਚ ਮੋਹਰ ਦੀ ਛਾਪ ਠੀਕ ਲੱਗਦੀ ਹੈ)।੨੫।

***ਭਾਵਾਰਥ :*** ਇਸ ਪਉੜੀ ਵਿਚ ਗੁਰੂ ਦੀ ਸੇਵਾ ਦਾ ਜ਼ਿਕਰ ਹੈ, ਪਰ ਸੇਵਾ ਜੋ ਗੁਰੂ ਨੂੰ ਭਾਉਂਦੀ ਹੋਵੇ, ਉਹੋ ਸਫਲ ਹੁੰਦੀ ਹੈ। ਉਸੇ ਨੂੰ ਪਹਿਲੋਂ ਤੋਂ ਭੀ ਚੌਣੀ ਰੰਗਤ ਚੜ੍ਹਦੀ ਹੈ, ਭਾਵ ਉਸ ਦੇ ਸਿਮਰਨ ਨੂੰ ਭਾਗ ਲੱਗਦਾ ਹੈ।

ਦੂਸਰੇ ਸਲੋਕ ਵਿਚ ਮਨਮੁਖ ਦਾ ਜ਼ਿਕਰ ਕੀਤਾ ਗਿਆ ਹੈ, ਜੋ ਗੁਰੂ ਦੀ ਸਿਖਿਆ ਤੋਂ ਬਗ਼ੈਰ ਹੈ, ਸਤਿ ਸੰਗਤ ਤੋਂ ਵਾਂਞਾ ਹੈ। ਇਸ ਦੇ ਮੁਕਾਬਲੇ ਵਿਚ ਗੁਰਮੁਖ ਦਾ ਜ਼ਿਕਰ ਕੀਤਾ ਗਿਆ ਹੈ, ਜਿਸ ਨੂੰ ਗੁਰੂ ਨੇ ਆਪਣੇ ਸਰੂਪ ਰੂਪੀ ਮਹਲ ਵਿਚ ਬੁਲਾ ਲਿਆ ਹੈ।

**ਸਲੋਕੁ ਮ: ੩ ॥**

**੧. ਜਿਨਿ ਗੁਰੁ ਗੋਪਿਆ ਆਪਣਾ**
**ਤਿਸੁ ਠਉਰ ਨ ਠਾਉ ॥**
**੨. ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥**
**੩. ਓਹ ਵੇਲਾ ਹਥਿ ਨ ਆਵਈ**
**ਫਿਰਿ ਸਤਿਗੁਰ ਲਗਹਿ ਪਾਇ ॥**
**੪. ਸਤਿਗੁਰ ਕੀ ਗਣਤੈ ਘੁਸੀਐ**
**ਦੁਖੇ ਦੁਖਿ ਵਿਹਾਇ ॥**
**੫. ਸਤਿਗੁਰੁ ਪੁਰਖੁ ਨਿਰਵੈਰੁ ਹੈ**
**ਆਪੇ ਲਏ ਜਿਸੁ ਲਾਇ ॥**
**੬. ਨਾਨਕ ਦਰਸਨੁ ਜਿਨਾ ਵੇਖਾਲਿਓਨੁ**
**ਤਿਨਾ ਦਰਗਹ ਲਏ ਛਡਾਇ ॥੧॥**

***ਪਦ ਅਰਥ :*** ਗਣਤੈ—ਗਿਣਤੀ ਵਿਚੋਂ। ਠਉਰ—ਟਿਕਾਣਾ। ਠਾਉ—ਥਾਂ, ਜਗ੍ਹਾ। ਹਲਤੁ—ਇਹ ਦੁਨੀਆਂ। ਪਲਤੁ—ਅਣਡਿਠੀ ਦੁਨੀਆਂ ਭਾਵ ਪ੍ਰਲੋਕ।

***ਅਰਥ :***

ਪ੍ਰ: ਐ ਗੁਰੂ ਜੀ! ਜੋ ਗੁਰੂ ਨੂੰ ਛੁਪਾਉਣ ਵਾਲੇ ਨਿੰਦਕ ਹਨ, ਉਹ ਕਿਹੜੀ ਸਜ਼ਾ ਭੋਗਣਗੇ?

ਉ: ੧. ਹੇ ਭਾਈ! ਜਿਸ ਨੇ ਆਪਣੇ ਗੁਰੂ ਤੋਂ ਬੇ-ਮੁਖ ਹੋ ਕੇ ਗੁਰੂ ਨੂੰ ਛੁਪਾਇਆ ਹੈ, ਉਸ ਨੂੰ ਇਥੇ ਥਾਂ ਨਹੀਂ ਤੇ ਅੱਗੇ ਗਿਆਂ ਜਗ੍ਹਾ (ਟਿਕਾਣਾ) ਨਹੀਂ ਮਿਲ ਸਕੇਗੀ।

੨. ਉਸ ਦੇ ਲੋਕ-ਪ੍ਰਲੋਕ ਦੋਵੇਂ ਹੀ ਗਵਾਚ ਜਾਂਦੇ ਹਨ ਅਤੇ ਦਰਗਾਹ ਵਿਚ ਵੀ ਉਸ ਨੂੰ ਕੋਈ ਥਾਂ ਨਹੀਂ ਲੱਭਣੀ।

੩. ਅਜਿਹਿਆਂ ਬੰਦਿਆਂ ਨੂੰ ਅੱਗੇ ਗਿਆਂ ਮੁੜ ਐਹੋ ਜਿਹਾ ਸਮਾਂ ਹੱਥ ਨਹੀਂ ਆਏਗਾ ਜਦ ਕਿ ਉਹ ਮੁੜ ਕੇ ਗੁਰੂ ਦੇ ਚਰਨੀਂ ਲੱਗ ਸਕਣ।

੪. ਹੇ ਭਾਈ! ਜੇ ਕਦੀ ਸਤਿਗੁਰੂ ਦੇ ਸਦਾਏ ਜਾਣ ਵਾਲੀ ਗਿਣਤੀ ਵਿਚੋਂ ਗਵਾਚ ਜਾਈਏ ਤਾਂ ਫਿਰ ਦੁੱਖਾਂ ਹੀ ਦੁੱਖਾਂ ਵਿਚ ਸਾਰੀ ਉਮਰ ਬੀਤਦੀ ਹੈ।

ਪ੍ਰ: ਹੇ ਗੁਰੂ ਜੀ! ਕੀ ਫਿਰ ਅਜਿਹੇ ਬੰਦਿਆਂ ਦੇ ਬਖ਼ਸ਼ੇ ਜਾਣ ਦਾ ਕੋਈ ਚਾਰਾ ਨਹੀਂ?

ਉ: ੫. (ਹੇ ਭਾਈਓ! ਐਹੋ ਜਿਹੇ ਬੰਦਿਆਂ ਨੂੰ ਭੀ ਨਿਰਾਸ਼ ਨਹੀਂ ਹੋਣਾ ਚਾਹੀਦਾ ਕਿਉਂਕਿ) ਸਤਿਗੁਰੂ ਪੁਰਖ ਨਿਰਵੈਰ ਹੈ, ਉਸ ਨਿੰਦਕ ਨੂੰ ਭੀ ਆਪੇ, ਭਾਵ ਆਪਣੇ ਆਪ ਮਿਹਰ ਕਰ ਕੇ ਚਰਨੀਂ ਲਾ ਲੈਂਦਾ ਹੈ।

੬. ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਨ੍ਹਾਂ ਨੂੰ ਹਰੀ, ਗੁਰੂ ਦਾ ਦਰਸ਼ਨ ਕਰਵਾਉਂਦਾ ਹੈ, ਉਨ੍ਹਾਂ ਨੂੰ ਦਰਗਾਹ ਵਿਚ ਛੁਡਾ ਲੈਂਦਾ ਹੈ।੧।

**ਮ: ੩ ॥**

**੧. ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ ॥**
**੨. ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ॥**
**੩. ਕੂੜੁ ਕੁਸਤੁ ਓਹੁ ਪਾਪ ਕਮਾਵੈ ॥**
**੪. ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ॥**
**੫. ਅੰਨਾ ਬੋਲਾ ਖੁਇ ਉਝੜਿ ਪਾਇ ॥**

**੬. ਮਨਮੁਖੁ ਅੰਧਾ ਆਵੈ ਜਾਇ ॥**
**੭. ਬਿਨੁ ਸਤਿਗੁਰ ਭੇਟੇ ਥਾਇ ਨ ਪਾਇ ॥**
**੮. ਨਾਨਕ ਪੂਰਬਿ ਲਿਖਿਆ ਕਮਾਇ ॥੨॥**

***ਪਦ ਅਰਥ :*** ਅਗਿਆਨੁ—ਵਿਚਾਰ-ਹੀਣ। ਖੋਇ—ਖੁੰਝ ਕੇ। ਉਝੜਿ—ਕੁਰਾਹੇ।

***ਅਰਥ :***

ਪ੍ਰ: ਹਜ਼ੂਰ! ਮਨਮੁਖ ਵਿਚ ਉਹ ਕਿਹੜੇ ਦੋਸ਼ ਹਨ, ਜਿਨ੍ਹਾਂ ਦੀ ਸਜ਼ਾ ਵਜੋਂ ਉਸ ਨੂੰ ਜਨਮ ਮਰਨ ਮਿਲਦਾ ਰਹਿੰਦਾ ਹੈ?

ਉ: ੧. ਹੇ ਮਿੱਤਰੋ! ਉਸ ਮਨਮੁਖ ਵਿਚ ਕਈ-ਕੁ ਦੋਸ਼ ਹਨ: ਉਹ ਵਿਚਾਰ ਤੋਂ ਹੀਣ ਹੈ, ਖੋਟੀ ਬੁੱਧੀ ਵਾਲਾ ਤੇ ਹੰਕਾਰੀ ਹੋਇਆ ਫਿਰਦਾ ਹੈ।

੨. ਉਸ ਦੇ ਅੰਦਰ ਕ੍ਰੋਧ ਹੁੰਦਾ ਹੈ, ਉਸ ਦੀ ਸ਼ੁਭ ਮਤਿ ਇਉਂ ਵਿਕਾਰਾਂ ਵਿਚ ਹਾਰ ਗਈ ਹੈ, ਜਿਵੇਂ ਜੂਏ ਵਿਚ ਜੁਆਰੀ ਹਾਰਿਆ ਹੁੰਦਾ ਹੈ।

੩-੪. ਫਿਰ ਉਹ ਇਉਂ ਝੂਠ ਫ਼ਰੇਬ ਤੇ ਪਾਪ ਕਮਾਉਂਦਾ ਹੈ। ਦੱਸੋ, ਉਹ ਕਿਸੇ ਦੀ ਸ਼ੁਭ ਸਿਖਿਆ ਸੁਣੇ ਕੀ ਤੇ ਕਿਸੇ ਨੂੰ ਉਹ ਭਲੀ ਗੱਲ ਆਖ ਸੁਣਾਵੇ ਕੀ? ਭਾਵ ਝੂਠ ਫ਼ਰੇਬ ਦੇ ਕਰਨ ਨਾਲ ਉਸ ਦਾ ਮਨ ਤਾਂ ਪਾਪੀ ਹੋਇਆ ਪਿਆ ਹੈ, ਨਾ ਉਹ ਪ੍ਰਭੂ ਦੀ ਬੰਦਗੀ ਦੀ ਗੱਲ ਸੁਣਦਾ ਹੈ, ਨਾ ਕਿਸੇ ਨੂੰ ਸੁਣਾਉਂਦਾ ਹੈ।

੫-੬. ਹੇ ਭਾਈ! ਉਹ ਮਨਮੁਖ ਸਤਿਗੁਰੂ ਦੇ ਦਰਸ਼ਨਾਂ ਵਲੋਂ ਅੰਨ੍ਹਾ ਹੈ ਅਤੇ ਗੁਰੂ ਦੇ ਉਪਦੇਸ਼ ਸੁਣਨ ਵਲੋਂ ਬੋਲਾ ਹੈ, ਇਸ ਤਰ੍ਹਾਂ ਉਹ ਮਨਮੁਖ ਮਾਇਆ ਦੇ ਭਰਮ ਰੂਪੀ ਜੰਗਲ ਵਿਚ ਖੁੰਝ ਕੇ ਕੁਰਾਹੇ ਪਿਆ ਹੋਇਆ ਹੈ, ਨਿੱਤ ਜੰਮਣ ਮਰਨ ਦੀ ਸਜ਼ਾ ਭੁਗਤਦਾ ਰਹਿੰਦਾ ਹੈ।

ਪ੍ਰ: ਹੇ ਗੁਰੂ ਜੀ! ਅਜਿਹਾ ਕੋਈ ਯਤਨ ਨਹੀਂ, ਜਿਸ ਕਰ ਕੇ ਮਨਮੁਖ ਭੀ ਰੱਬੀ ਦਰਗਾਹੇ ਕਬੂਲਿਆ ਜਾ ਸਕੇ?

ਉ: ੭. (ਹੇ ਸੱਜਣੋ! ਯਾਦ ਰੱਖੋ ਕਿ ਉਹ) ਸਤਿਗੁਰੂ ਦੇ ਮਿਲੇ ਤੋਂ ਬਿਨਾਂ ਦਰਗਾਹ ਵਿਚ ਕਬੂਲ ਨਹੀਂ ਹੋ ਸਕਦਾ, ਭਾਵ ਉਹ ਸਤਿਗੁਰੂ ਨੂੰ ਮਿਲਕੇ ਹੀ ਮੁਕਤੀ ਪਾ ਸਕਦਾ ਹੈ।

੮. ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਹੇ ਭਰਾਵੋ! ਮੁੱਢ ਤੋਂ ਕੀਤੇ ਕਰਮਾਂ ਦੇ ਅਨੁਸਾਰ ਜੋ ਸੰਸਕਾਰ ਉਸ ਦੇ ਮਨ ਵਿਚ ਲਿਖੇ ਗਏ ਹਨ, ਉਨ੍ਹਾਂ ਅਨੁਸਾਰ ਹੀ ਉਹ ਹੁਣ ਭੀ ਮਾੜੇ ਕਰਮ ਹੀ ਕਰੀ ਜਾਂਦਾ ਹੈ।੨।

**ਪਉੜੀ ॥**

**੧. ਜਿਨ ਕੇ ਚਿਤ ਕਠੋਰ ਹਹਿ**
**ਸੇ ਬਹਹਿ ਨ ਸਤਿਗੁਰ ਪਾਸਿ ॥**
**੨. ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥**
**੩. ਓਇ ਵਲੁ ਛਲੁ ਕਰਿ ਝਤਿ ਕਢਦੇ**
**ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥**
**੪. ਵਿਚਿ ਸਚੇ ਕੂੜੁ ਨ ਗਡਈ**
**ਮਨਿ ਵੇਖਹੁ ਕੋ ਨਿਰਜਾਸਿ ॥**
**੫. ਕੂੜਿਆਰ ਕੂੜਿਆਰੀ ਜਾਇ ਰਲੇ**
**ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥੨੯॥**

***ਪਦ ਅਰਥ :*** ਚਿਤ—ਚਿੱਤ ਨੂੰ। ਉਦਾਸਿ—ਉਦਾਸੀ। ਝਤਿ ਕਢਦੇ—ਸਮਾਂ ਲੰਘਾਉਂਦੇ ਹਨ। ਗਡਈ—ਰਲਦਾ। ਨਿਰਜਾਸਿ—ਨਿਰਣਾ ਕਰ ਕੇ।

***ਅਰਥ :***

ਪ੍ਰ: ਐ ਗੁਰੂ ਜੀ! ਉਹ ਮਨਮੁਖ ਸਤਿਗੁਰਾਂ ਪਾਸ ਆ ਕੇ ਕਿਉਂ ਨਹੀਂ ਬੈਠਦੇ?

ਉ: ੧. ਹੇ ਮਿੱਤਰੋ! ਜਿਨ੍ਹਾਂ ਮਨੁੱਖਾਂ ਦੇ ਮਨ ਕਰੜੇ ਭਾਵ ਨਿਰਦਈ ਹੁੰਦੇ ਹਨ, ਉਹ ਸਤਿਗੁਰੂ ਦੇ ਪਾਸ ਆ ਕੇ ਨਹੀਂ ਬੈਠ ਸਕਿਆ ਕਰਦੇ।

ਪ੍ਰ: ਐ ਸਾਈਂ ਜੀ! ਉਨ੍ਹਾਂ ਦੀ ਸੰਗਤ ਵਿਚ ਆ ਕੇ ਨਾ ਬੈਠਣ ਦਾ ਅਸਲ ਕਾਰਣ ਕੀ ਹੈ?

ਉ: ੨. ਹੇ ਭਾਈਓ! ਅਸਲ ਵੱਡਾ ਕਾਰਣ ਤਾਂ ਇਹੋ ਹੈ ਕਿ ਸਤਿਗੁਰੂ ਦੀ ਸੰਗਤ ਵਿਚ ਸੱਚ ਵਰਤਦਾ ਹੈ, ਭਾਵ ਸੱਚ ਦੀਆਂ ਹੀ ਗੱਲਾਂ ਹੁੰਦੀਆਂ ਹਨ, ਇਸ ਲਈ ਝੂਠ ਦੇ ਵਾਪਾਰੀਆਂ ਦੇ ਦਿਲ ਉਥੇ ਜਾ ਕੇ ਉਦਾਸ ਰਹਿੰਦੇ ਹਨ।

ਪ੍ਰ: ਸਾਈਂ ਜੀ! ਜੇ ਕਦੀ ਕਿਸੇ ਸਾਥੀ ਦੇ ਪ੍ਰੇਰੇ ਹੋਇਆਂ ਉਨ੍ਹਾਂ ਨੂੰ ਸਤਿਗੁਰੂ ਪਾਸ ਬੈਠਣਾ ਪਵੇ, ਫਿਰ ਤਾਂ ਉਨ੍ਹਾਂ ਨੂੰ ਕੁਝ ਭੀ ਲਾਭ ਪ੍ਰਾਪਤ ਹੋ ਹੀ ਸਕਦਾ ਹੈ?

ਉ: ੩. ਨਹੀਂ, ਹੇ ਮਿੱਤਰੋ! ਜੇ ਕਦੀ ਉਨ੍ਹਾਂ ਨੂੰ ਮਜਬੂਰਨ ਸਤਿਗੁਰੂ ਦੇ ਪਾਸ ਬੈਠਣਾ ਹੀ ਪੈ ਜਾਵੇ ਤਾਂ ਉਹ ਵਲ-ਛਲ ਕਰ ਕੇ ਵਕਤ ਗੁਜ਼ਾਰਦੇ ਹਨ, ਆਖ਼ਰ ਉਹ ਉਥੋਂ ਉੱਠ ਝੂਠੇ ਲੋਕਾਂ ਪਾਸ ਹੀ ਜਾ ਬੈਠਦੇ ਹਨ।

ਪ੍ਰ: ਹਜ਼ੂਰ! ਕੀ, ਇਹ ਤੁਹਾਡਾ ਆਪਣਾ ਹੀ ਵਿਚਾਰ ਹੈ ਜਾਂ ਕਿਸੇ ਹੋਰ ਦਾ ਭੀ?

ਉ: ੪. ਹੇ ਪਿਆਰਿਓ! ਕੋਈ ਭੀ ਆਪਣੇ ਮਨ ਵਿਚ ਨਿਰਣਾ ਕਰ ਕੇ ਵੇਖ ਲਵੇ ਕਿ ਸੱਚੇ ਮੰਡਲ ਵਿਚ ਝੂਠ ਰਲ ਹੀ ਨਹੀਂ ਸਕਦਾ, ਅਰਥਾਤ ਸੱਚੇ ਮਨੁੱਖ ਦੇ ਹਿਰਦੇ ਵਿਚ ਝੂਠ ਨਹੀਂ ਰਲ ਸਕਦਾ, ਭਾਵ ਉਹ ਆਪਣਾ ਡੂੰਘਾ ਪ੍ਰਭਾਵ ਨਹੀਂ ਪਾ ਸਕਦਾ।

ਪ੍ਰ: ਐ ਸਾਈਂ ਜੀ! ਤੁਹਾਡਾ ਅਸਲ ਮਨੋਰਥ ਕੀ ਹੈ?

ਉ: ੫. ਹੇ ਭਰਾਵੋ! ਅਸਲੀਅਤ ਤਾਂ ਇਹੋ ਹੈ ਕਿ ਝੂਠੇ ਮਨੁੱਖ ਝੂਠਿਆਂ ਵਿਚ ਹੀ ਜਾ ਰਲਦੇ ਹਨ ਤੇ ਸੱਚੇ ਸਿੱਖ ਸਤਿਗੁਰੂ ਪਾਸ ਜਾ ਬੈਠਦੇ ਹਨ।੨੯।

***ਭਾਵਾਰਥ :*** ਉਕਤ ਪਉੜੀ ਵਿਚ, ਜੋ ਮਨਮੁਖ ਮਨ ਦੇ ਕਠੋਰ ਤੇ ਝੂਠ ਵਿਚ ਵਰਤ ਰਹੇ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ। ਅਜਿਹੇ ਮਨਾਂ ਦੇ ਕਠੋਰ ਜੇ ਕਦੀ ਸੰਗਤ ਵਿਚ ਆ ਹੀ ਬੈਠਣ ਤਾਂ ਉਨ੍ਹਾਂ ਦਾ ਕਠੋਰ-ਚਿਤ ਭਿੱਜਦਾ ਨਹੀਂ, ਅੰਤ ਉਹ ਭੈੜਿਆਂ ਮਨੁੱਖਾਂ ਦੀ ਸੰਗਤ ਵਿਚ ਜਾ ਬੈਠਦੇ ਹਨ।

ਸਲੋਕ ਵਿਚ ਉਸ ਮਨਮੁਖ ਦਾ ਜ਼ਿਕਰ ਹੈ ਜੋ ਪਹਿਲੇ ਆ ਕੇ ਸੰਗਤ ਵਿਚ ਗੁਰੂ ਧਾਰਨ ਕਰ ਲੈਂਦਾ ਹੈ, ਪਰ ਫਿਰ ਬੇ-ਮੁਖ ਹੋ ਜਾਂਦਾ ਹੈ। ਐਹੋ ਜਿਹੇ ਮਨੁੱਖਾਂ ਦਾ ਲੋਕ-ਪ੍ਰਲੋਕ ਵਿਗੜ ਜਾਂਦਾ ਹੈ, ਪਰ ਜੇ ਕਦੀ ਉਹ ਮੁੜ ਸਤਿਗੁਰੂ ਦੀ ਸ਼ਰਨ ਆ ਜਾਵੇ ਤਾਂ ਉਹ ਭੁੱਲੇ ਹੋਏ ਨੂੰ ਫਿਰ ਸਿੱਧੇ ਰਾਹ ਪਾ ਦੇਂਦਾ ਹੈ। ਇਸ ਲਈ ਮਨਮੁਖ ਦੀ ਕਲਿਆਣ ਕੇਵਲ ਗੁਰੂ ਦੀ ਸ਼ਰਨ-ਪ੍ਰਾਪਤੀ ਹੈ।

### ਸਲੋਕ ਮ: ੫ ॥

**੧. ਰਹਦੇ ਖੁਹਦੇ ਨਿੰਦਕ ਮਾਰਿਅਨੁ**
**ਕਰਿ ਆਪੇ ਆਹਰੁ ॥**
**੨. ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ ॥੧॥**

***ਪਦ ਅਰਥ :*** ਰਹਦੇ ਖੁਹਦੇ—ਬਾਕੀ ਦੇ, ਬਚੇ-ਖੁਚੇ (ਮੁਹਾਵਰਾ ਹੈ)। ਮਾਰਿਅਨੁ—ਮਾਰ ਦਿੱਤੇ। ਆਹਰੁ—ਉੱਦਮ, ਯਤਨ, ਉਪਰਾਲਾ, ਇੰਤਜ਼ਾਮ। ਜਾਹਰੁ—ਪ੍ਰਤੱਖ, ਪ੍ਰਗਟ।

***ਅਰਥ :***

੧. ਹੇ ਭਾਈ! ਹਰੀ ਨੇ ਉੱਦਮ ਕਰ ਕੇ ਬਾਕੀ ਦੇ ਨਿੰਦਕ ਭੀ ਮਾਰ ਦਿੱਤੇ ਹਨ, ਭਾਵ ਜੋ ਗੁਰੂ ਨਾਨਕ ਦੇਵ ਜੀ ਦੇ ਤੇ ਗੁਰੂ ਅੰਗਦ ਦੇਵ ਜੀ ਦੇ ਨਿੰਦਕ ਸਨ, ਉਹ ਪਰਮੇਸ਼ਰ ਨੇ ਪਹਿਲੇ ਹੀ ਮਾਰ ਦਿੱਤੇ ਸਨ, (ਜਿਵੇਂ ਖਡੂਰ ਸਾਹਿਬ ਵਿਚ ਜੋਗੀ ਸੀ) ਜੋ ਕੁਝ ਰਹੇ ਹੋਏ ਸਨ, ਉਹ ਗੁਰੂ ਅਮਰਦਾਸ ਜੀ ਦੇ ਵਕਤ ਮਾਰ ਦਿੱਤੇ ਗਏ।

ਪ੍ਰ: ਉਨ੍ਹਾਂ ਨੂੰ ਮਾਰਨ ਦਾ ਅਸਲ ਕਾਰਨ ਕੀ ਸੀ ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਸੰਤਾਂ ਦਾ ਸਦਾ ਹੀ ਸਹਾਇਕ ਹੈ, ਸਭ ਥਾਂ 'ਤੇ ਇਹ ਨਿਆਂ ਪ੍ਰਤੱਖ ਹੀ ਵਰਤ ਰਿਹਾ ਹੈ।੧।

### ਮ: ੫ ॥

**੧. ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ ॥**
**੨. ਤਿੰਨੈ ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ ॥੨॥**

***ਪਦ ਅਰਥ :*** ਪਾਇਨਿ—ਪਾਉਣ। ਮੁੰਢਹੁ—ਸ਼ੁਰੂ ਤੋਂ, ਆਦਿ ਤੋਂ। ਤਿੰਨੈ—ਉਸੇ ਨੇ। ਜਿ—ਜਿਹੜਾ।

***ਅਰਥ :***

੧. ਹੇ ਭਾਈਓ! ਜੋ ਮਨੁੱਖ ਪਹਿਲੇ ਤੋਂ ਹੀ ਆਪਣੇ ਮੁੰਢ (ਵਾਹਿਗੁਰੂ) ਤੋਂ ਭੁੱਲੇ ਹੋਏ, ਖੁੰਝੇ ਹੋਏ ਹਨ, ਉਹ ਹੋਰ ਕਿਥੇ ਹੱਥ ਪਾਉਣ ਭਾਵ ਕਿਸ ਦਾ ਆਸਰਾ ਲੈਣ ?

੨. ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਤਾਂ ਉਸ ਪ੍ਰਭੂ ਨੇ ਆਪ ਹੀ ਮਾਰ ਦਿੱਤੇ ਹਨ, ਜੋ ਪ੍ਰਭੂ ਸਾਰੀ ਸ੍ਰਿਸ਼ਟੀ ਨੂੰ ਬਣਾਉਣ ਦੇ ਸਮਰਥ ਹੈ।੨।

### ਪਉੜੀ ੫[1] ॥

**੧. ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥**
**੨. ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥**
**੩. ਸੰਨ੍ਹੀ ਦੇਨਿ੍ ਵਿਖੰਮ ਥਾਇ ਮਿਠਾ ਮਦੁ ਮਾਣੀ ॥**
**੪. ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥**
**੫. ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥**

***ਪਦ ਅਰਥ :*** ਫਾਹੇ—ਕਮੰਦ, ਫਾਸੀ, ਭਾਵ ਉਨ੍ਹਾਂ ਕਮੰਦਾਂ ਤੋਂ ਜੋ ਕੋਠਿਆਂ 'ਤੇ ਸੁਟ ਕੇ ਉਪਰ ਚੜ੍ਹ ਜਾਂਦੇ ਸਨ ਤੇ ਚੁਬਾਰੇ ਲੁਟਦੇ ਸਨ। ਅੰਦਰਿ ਠਾਣੀ—ਅੰਦਰਲੀਆਂ ਥਾਵਾਂ। ਲੁਕਿ—ਲੁਕ ਕੇ। ਵਿਖੰਮ—ਔਖਾ। ਮਦੁ—ਸ਼ਰਾਬ। ਮਿਠਾ—ਮਿੱਠਾ ਜਾਣਕੇ, ਸੁਆਦੀ ਸਮਝਕੇ। ਮਾਣੀ—ਮਾਣਦੇ ਹਨ। ਅਜਰਾਈਲੁ—ਮੌਤ ਦਾ ਫ਼ਰਿਸ਼ਤਾ, ਮੁਰਾਦ ਹੈ ਧਰਮਰਾਜ, ਜਾਂ ਜਮਦੂਤ। ਘਾਣੀ—ਸਮੂਹ, ਇੰਨੀ ਸ਼ੈ ਜੋ ਇਕ ਵਾਰੀ ਕੋਹਲੂ ਵਿਚ ਪੈ ਸਕੇ, ਜਾਂ ਕੜਾਹੀ ਵਿਚ ਪੈ ਸਕੇ, ਜਾਂ ਤਿਲਾਂ ਦੀ ਘਾਣੀ, ਏਨੇ ਤਿਲ ਜੋ ਇਕ ਵੇਰ ਕੋਹਲੂ ਵਿਚ ਪਾ ਕੇ ਨਪੀੜੇ ਜਾਣ।

***ਅਰਥ :***

ਪ੍ਰ: ਕਈ ਚਾਲਾਕ ਲੋਕ ਆਪਣੇ ਮੰਦ-ਕਰਮਾਂ ਨੂੰ ਛੁਪਾਈ ਰੱਖਣ ਲਈ ਲੋਕਾਂ ਤੋਂ ਛੁਪਕੇ ਰਾਤਾਂ ਨੂੰ ਮਾੜੇ ਕਰਮ ਕਰਦੇ ਹਨ; ਕੀ ਉਨ੍ਹਾਂ ਨੂੰ ਭੀ ਕੋਈ ਸਜ਼ਾ ਮਿਲੇਗੀ ?

ਉ: ੧. ਮਿੱਤਰੋ! ਕਈ ਲੋਕ ਬੇਸ਼ੱਕ ਰਾਤਾਂ ਨੂੰ ਫਾਹੇ, ਜਾਂ ਕਮੰਦ ਲੈ ਕੇ ਪਰਾਏ ਘਰਾਂ ਨੂੰ ਲੁੱਟਣ ਲਈ ਫਿਰਦੇ ਹਨ (ਪਰ ਯਾਦ ਰਹੇ) ਐਹੋ ਜਿਹੇ ਬੁਰੇ ਕੰਮ ਕਰਨ ਵਾਲਿਆਂ ਨੂੰ ਪ੍ਰਭੂ ਤਾਂ ਜਾਣਦਾ ਹੀ ਹੈ।

੨. ਲੁੱਕਵੇਂ ਥਾਈਂ ਲੁਕ ਕੇ ਪਰਾਈਆਂ ਇਸਤ੍ਰੀਆਂ ਨੂੰ ਤੱਕਦੇ ਹਨ।

੩. ਅਤੇ ਔਖੇ ਥਾਈਂ ਸੰਨ੍ਹ ਲਾਉਂਦੇ ਹਨ, ਇਸ ਤਰ੍ਹਾਂ (ਚੋਰੀ, ਡਾਕੇ ਮਾਰਕੇ ਓਸ ਧਨ ਨੂੰ ਕਿਸੇ ਨੇਕ ਕੰਮ 'ਤੇ ਨਹੀਂ ਲਾਉਂਦੇ, ਸਗੋਂ) ਧਨ ਚੁਰਾਕੇ ਸ਼ਰਾਬ ਨੂੰ ਮਿੱਠਾ ਕਰ ਕੇ ਮਾਣਦੇ ਹਨ, ਭਾਵ ਪੀਂਦੇ ਹਨ।

੪. (ਹੇ ਸੱਜਣੋ! ਅੰਤ ਇਹੋ ਹੁੰਦਾ ਹੈ ਕਿ ) ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਆਖ਼ਰ ਆਪ ਹੀ ਫਲ ਭੋਗਦੇ ਹੋਏ ਪਛਤਾਉਂਦੇ ਹਨ।

ਪ੍ਰ: ਹਜ਼ੂਰ! ਇਨ੍ਹਾਂ ਨੂੰ ਪਸਚਾਤਾਪ ਕਦੋਂ ਕਰਨਾ ਪੈਂਦਾ ਹੈ ?

ਉ: ੫. ਹੇ ਭਾਈ! ਜਦੋਂ ਧਰਮਰਾਜ ਉਨ੍ਹਾਂ ਲੋਕਾਂ ਨੂੰ ਇਸ ਤਰ੍ਹਾਂ ਨਪੀੜਦਾ ਹੈ, ਜਿਵੇਂ ਤਿਲਾਂ ਦੀ ਘਾਣੀ (ਕੋਹਲੂ) ਵਿਚ ਨਪੀੜੀ ਜਾਂਦੀ ਹੈ।੨੭।

***ਭਾਵਾਰਥ :*** ਇਸ ਪਉੜੀ ਵਿਚ ਉਨ੍ਹਾਂ ਮਨੁੱਖਾਂ ਦਾ ਹਾਲ

---

੧. ਵਾਰ ਦੇ ਨਾਲ ਜਿਹੜਾ ਮਹਲਾ ਦਿੱਤਾ ਹੁੰਦਾ ਹੈ, ਪਉੜੀਆਂ ਭੀ ਉਸੇ ਦੀਆਂ ਹੁੰਦੀਆਂ ਹਨ, ਇਸ ਲਈ ਪਉੜੀਆਂ ਦੇ ਨਾਲ ਮਹਲੇ ਦਾ ਜ਼ਿਕਰ ਨਹੀਂ ਆਉਂਦਾ। ਇਥੇ ਵਾਰ ਮ: ੪ ਦੀ ਸੀ, ਇਸ ਲਈ ਪਉੜੀਆਂ ਦੇ ਨਾਲ ਮਹਲੇ ਦਾ ਅੰਕ ਨਹੀਂ ਸੀ ਦਿੱਤਾ, ਪਰ ਇਥੋਂ ਲੈ ਕੇ ਕੁਝ ਪਉੜੀਆਂ ਪੰਜਵੇਂ ਪਾਤਸ਼ਾਹ ਦੀਆਂ ਆਈਆਂ ਹਨ, ਇਸ ਲਈ ਪਉੜੀ ਨਾਲ ਕਿਧਰੇ ਮਹਲਾ ੫ ਤੇ ਕਿਧਰੇ ਨਿਰਾ ਪੰਜ ਦਾ ਅੰਕ ਦਿੱਤਾ ਹੈ। (ਜੋ ਪਾਠ ਕਰਨ ਸਮੇਂ ਪਉੜੀ ਮਹਲਾ ਪੰਜਵਾਂ ਜਾਂ ਪਉੜੀ ਪੰਜਵਾਂ ਪੜ੍ਹਨਾ ਜ਼ਰੂਰੀ ਹੈ।)

ਦੱਸਿਆ ਹੈ, ਜੋ ਰਾਤਾਂ ਨੂੰ ਕਮੰਦਾ ਰਾਹੀਂ ਕੋਠਿਆਂ 'ਤੇ ਚੜ੍ਹ-ਚੜ੍ਹ ਚੋਰੀਆਂ ਕਰਦੇ ਹਨ। ਪਰਾਈਆਂ ਇਸਤ੍ਰੀਆਂ ਨੂੰ ਲੁਕ-ਲੁਕ ਕੇ ਤਾੜਦੇ ਹਨ। ਇਹ ਲੋਕ ਧਨ ਇਕੱਠਾ ਕਰਨ ਲਈ ਬੜੇ ਕਠਨ ਥਾਂਵਾਂ ਭਾਵ ਚੂਨੇ-ਗਚ (ਪੱਥਰੀਲੇ) ਮਕਾਨਾਂ ਨੂੰ ਭੀ ਸੰਨ੍ਹ ਲਾ ਲੈਂਦੇ ਹਨ। ਧਨ ਚੁਰਾ ਕੇ ਸ਼ਰਾਬਾਂ ਪੀਂਦੇ ਹਨ। ਆਖ਼ਰ ਜਦ ਕੀਤੇ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ, ਫਿਰ ਪਛਤਾਉਂਦੇ ਹਨ।

ਪਹਿਲੇ ਸਲੋਕ ਵਿਚ ਦੱਸਦੇ ਹਨ ਕਿ ਜੋ ਪਰਮੇਸ਼ਰ ਸੰਤਾਂ ਦਾ ਹਰ ਥਾਂ ਸਹਾਇਕ ਹੈ, ਉਹ ਸੰਤਾਂ ਦੇ ਨਿੰਦਕਾਂ ਨੂੰ ਆਪ ਹੀ ਮਾਰਦਾ ਹੈ।

ਦੂਜੇ ਮਹਲੇ ਵਿਚ ਦੱਸਦੇ ਹਨ ਕਿ ਉਨ੍ਹਾਂ ਦਾ ਰੱਖਿਅਕ ਕੋਈ ਨਹੀਂ ਬਣਦਾ, ਕਿਉਂਕਿ ਉਹ ਮੁੱਢ (ਵਾਹਿਗੁਰੂ) ਤੋਂ ਪਹਿਲੋਂ ਭੀ ਭੁੱਲੇ ਹੋਏ ਹਨ।

### ਸਲੋਕ ਮ: ੫ ॥

**੧. ਸੇਵਕ ਸਚੇ ਸਾਹ ਕੇ ਸੇਈ ਪਰਵਾਣੁ ॥**

**੨. ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ ॥੧॥**

***ਅਰਥ :***

ਪ੍ਰ: ਐ ਗੁਰਦੇਵ ਜੀ ! ਉਸ ਪ੍ਰਭੂ ਦੀ ਹਜ਼ੂਰੀ ਵਿਚ ਕਿਹੜੇ ਸੇਵਕ ਕਬੂਲੇ ਜਾਂਦੇ ਹਨ ?

ਉ: ੧. ਹੇ ਭਾਈ ! ਜੋ ਸੱਚੇ ਸ਼ਾਹ ਅਕਾਲ ਪੁਰਖ ਦੇ ਸੇਵਕ ਹਨ ਉਹੋ ਇਥੇ ਪ੍ਰਵਾਣ ਹਨ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਜੋ ਉਸ ਸੱਚੇ ਸ਼ਾਹ ਨੂੰ ਛੱਡ ਕੇ ਕਿਸੇ ਦੂਸਰੇ ਦੀ ਸੇਵਾ ਕਰਦੇ ਹਨ, ਉਹ ਮੂਰਖ ਆਖ਼ਰ ਖਪ-ਖਪ ਕੇ ਮਰਦੇ ਹਨ।੧।

### ਮ: ੫ ॥

**੧. ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ ॥**

**੨. ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ ॥੨॥**

***ਅਰਥ :***

ਪ੍ਰ: ਉਹ ਅਗਿਆਨੀ-ਲੋਕ ਹੋਰ ਕਿਸੇ ਦੀ ਸੇਵਾ ਛੱਡ ਕੇ ਸੱਚੇ ਪ੍ਰਭੂ ਦੀ ਸ਼ਰਨ ਵਿਚ ਕਿਉਂ ਨਹੀਂ ਆ ਜਾਂਦੇ ?

ਉ: ੧. ਹੇ ਭਰਾਵੋ ! ਸੁਣੋ, ਜੋ ਪ੍ਰਭੂ ਦਾ ਧੁਰੋਂ ਹੀ ਲੇਖ ਲਿਖਿਆ ਹੁੰਦਾ ਹੈ, ਉਹ ਮੇਟਿਆ ਨਹੀਂ ਜਾ ਸਕਦਾ।

ਪ੍ਰ: ਕੀ ਕੋਈ ਐਹੋ ਜਿਹਾ ਯਤਨ ਨਹੀਂ, ਜਿਸ ਕਰ ਕੇ ਪਿਛਲਾ ਲੇਖ ਮਿਟ ਸਕੇ ?

ਉ: ੨. ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਭਰਾਵੋ ! ਜੇ ਪਿਛਲੇ ਲੇਖ ਮਿਟਾਉਣਾ ਚਾਹੁੰਦੇ ਹੋ ਤਾਂ ਪ੍ਰਭੂ ਦਾ ਨਾਮ-ਧਨ ਸੌਦਾ ਇਕੱਠਾ ਕਰੋ, ਭਾਵ ਨਾਮ ਨੂੰ ਸਦਾ ਸਿਮਰੋ, ਇਹ ਧੰਨਤਾ ਯੋਗ ਸੌਦਾ ਹੈ (ਇਸ ਤਰ੍ਹਾਂ ਪਿਛਲਾ ਲੇਖ ਮਿਟ ਸਕਦਾ ਹੈ)।੨।

### ਪਉੜੀ ੫ ॥

**੧. ਨਾਰਾਇਣਿ ਲਇਆ ਨਾਠੂੰਗੜਾ ਪੈਰ ਕਿਥੈ ਰਖੈ ॥**

**੨. ਕਰਦਾ ਪਾਪ ਅਮਿਤਿਆ ਨਿਤ ਵਿਸੋ ਚਖੈ ॥**

**੩. ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ ॥**

**੪. ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ ॥**

**੫. ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ ॥੨੮॥**

***ਪਦ ਅਰਥ :*** ਨਾਰਾਇਣਿ—ਨਾਰਾਇਣ ਤੋਂ। ਨਾਠੂੰਗੜਾ—ਠੇਡਾ, ਨੱਠਣ ਲਈ ਧੱਕਾ, ਨਠ-ਠੂੰਗਾ। ਜਿਸ ਨੂੰ ਵਾਹਿਗੁਰੂ ਵਲੋਂ ਨੱਠਣ ਲਈ ਧੱਕਾ ਹੀ ਭਾਗਾਂ ਵਿਚ ਲਿਆ ਹੈ, ਉਹ ਪੈਰ ਟਿਕਾ ਕੇ ਕਿੱਥੇ ਰੱਖ ਸਕਦਾ ਹੈ। ਅਮਿਤਿਆ—ਬੇਅੰਤ। ਵਿਸੋ—ਵਿਹੁ ਹੀ। ਚਖੈ—ਖਾਂਦਾ। ਭਖੈ—ਸੜਦਾ ਹੈ, ਕੋਲਿਆਂ ਵਾਂਗ ਲਾਲ ਹੋ ਤਪ ਉਠਣਾ, ਬਲਣਾ। ਅਲਖੈ—ਅਲਖ, ਅਦ੍ਰਿਸ਼ਟ।

***ਅਰਥ :***

ਪ੍ਰ: ਕਈ ਲੋਕ ਜ਼ਿੰਦਗੀ ਦੇ ਸਫ਼ਰ ਵਿਚ ਹਰ ਵਕਤ ਹੀ ਡਾਵਾਂ-ਡੋਲ ਕਿਉਂ ਰਹਿੰਦੇ ਹਨ ?

ਉ: ੧. ਹੇ ਮਿੱਤਰੋ ! ਜਿਸ ਮਨੁੱਖ ਨੂੰ ਉਸ ਰੱਬ ਵਲੋਂ ਹੀ ਠੇਡਾ ਵੱਜੇ; ਦੱਸੋ, ਉਹ ਜ਼ਿੰਦਗੀ ਦੇ ਸਹੀ ਰਾਹ 'ਤੇ ਪੈਰ ਕਿਵੇਂ ਟਿਕਾਵੇ, ਭਾਵ ਉਹ ਟਿਕ ਨਹੀਂ ਸਕਦਾ।

੨. ਉਹ ਪਾਪ ਦੇ ਰਸਤੇ ਪੈ ਕੇ ਬਹੁਤੇ ਹੀ ਪਾਪ ਕਰਮ ਕਰਦਾ ਰਹਿੰਦਾ ਹੈ, ਇਸ ਤਰ੍ਹਾਂ ਉਹ ਸਦਾ ਹੀ ਵਿਕਾਰਾਂ ਦੀ ਜ਼ਹਿਰ ਚੱਖਦਾ ਹੈ, ਭਾਵ ਉਸ ਨੂੰ ਸਦਾ ਹੀ ਵਿਕਾਰਾਂ ਦਾ ਚਸਕਾ ਪਿਆ ਰਹਿੰਦਾ ਹੈ।

੩. ਉਹ ਦੂਜਿਆਂ ਦੇ ਅਣਹੋਏ ਐਬ ਲੱਭ-ਲੱਭ ਕੇ ਨਿੰਦਾ ਕਰਦਾ ਹੋਇਆ ਇਸ ਦੇਹ ਵਿਚ ਹੀ ਕੋਲਿਆਂ ਦੀ ਅੱਗ ਵਾਂਗ ਭਖਦਾ ਰਹਿੰਦਾ ਹੈ, ਆਖ਼ਰ ਇਸ ਤਰ੍ਹਾਂ ਹੀ ਸੜਦਾ ਮਰ ਜਾਂਦਾ ਹੈ।

ਪ੍ਰ: ਹਜ਼ੂਰ ! ਉਸ ਨੂੰ ਆਪਣੀ ਰੱਖਿਆ ਲਈ ਕਿਸ ਪਾਸ ਜਾ ਕੇ ਪੁਕਾਰ ਕਰਨੀ ਚਾਹੀਦੀ ਹੈ ?

ਉ: ੪. ਹੇ ਮਿੱਤਰੋ ! ਉਸ ਨੂੰ ਤਾਂ ਸੱਚੇ ਸਾਹਿਬ ਨੇ ਮਾਰਿਆ ਹੈ, (ਦੱਸੋ, ਹੁਣ) ਉਸ ਨੂੰ ਕੌਣ ਬਚਾਵੇ ?

ਪ੍ਰ: ਹਜ਼ੂਰ ! ਤਾਂ ਫਿਰ ਇਹ ਦੱਸੋ ਕਿ ਇਸ ਵਿਹੁ-ਰੂਪ ਸੰਸਾਰ ਤੋਂ ਬਚਣ ਲਈ ਕੀ ਕਰਨਾ ਚਾਹੀਦਾ ਹੈ ?

ਉ: ੫. ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਪਿਆਰਿਓ ! ਉਸੇ ਅਕਾਲ ਪੁਰਖ ਦੀ ਸ਼ਰਨ ਵਿਚ ਪਏ ਰਹੋ, ਜੋ ਅਕਾਲ ਪੁਰਖ ਇਸ ਜੀਵ ਦੀ ਜਾਣਕਾਰੀ ਤੋਂ ਪਰ੍ਹੇ ਹੈ।੨੮।

***ਭਾਵਾਰਥ :*** ਇਸ ਦੇ ਪਹਿਲੇ ਸਲੋਕ ਵਿਚ ਫ਼ੁਰਮਾਇਆ ਹੈ ਕਿ ਜੋ ਅਕਾਲ ਪੁਰਖ ਦੇ ਸੇਵਕ ਹਨ, ਉਹੋ ਪਰਮੇਸ਼ਰ ਦੇ ਦਰ ਵਿਚ ਕਬੂਲ ਹੁੰਦੇ ਹਨ। ਜੋ ਉਸ ਨੂੰ ਛੱਡ ਦੂਜੇ ਦੀ ਸੇਵਾ ਕਰਦੇ ਹਨ, ਉਹ ਦੁੱਖ ਪਾਉਂਦੇ ਹਨ।

ਦੂਜੇ ਸਲੋਕ ਵਿਚ ਭਾਵ ਇਹ ਹੈ ਕਿ ਧੁਰ ਦੇ ਲੇਖ ਮਿਟਾਏ ਨਹੀਂ ਜਾ ਸਕਦੇ, ਪਰ ਇਕ ਪਰਮੇਸ਼ਰ ਦੇ ਨਾਮ ਦੀ ਜੋ ਅਰਾਧਨਾ ਹੈ, ਉਹ ਖੋਟੀ ਕਿਰਤ ਨੂੰ ਮਿਟਾ ਸਕਣ ਦੀ ਸ਼ਕਤੀ ਰੱਖਦੀ ਹੈ, ਇਸ ਲਈ ਹੇ ਜੀਵ ! ਜੇ ਤੈਨੂੰ ਸੋਝੀ ਪਈ ਹੈ ਤਾਂ ਉਸ ਦੇ ਨਾਮ ਦੀ ਅਰਾਧਨਾ ਕਰ, ਇਹੋ ਸੌਦਾ ਧੰਨਤਾ ਯੋਗ ਹੈ।

ਪਉੜੀ ਵਿਚ ਕਹਿੰਦੇ ਹਨ ਕਿ ਜੋ ਰਾਹੋਂ ਖੁੰਝ ਕੇ ਕੁਰਾਹੇ ਪੈ ਗਿਆ ਹੈ, ਉਹ ਘੋਰ ਪਾਪ ਕਰਦਾ ਨਿੰਦਾ ਵਿਚ ਲੱਗਾ ਹੋਇਆ ਖਪ-ਖਪ ਮਰਦਾ ਹੈ। ਕਿਉਂਕਿ ਉਹ ਸਾਰੀ ਜ਼ਿੰਦਗੀ ਵਿਕਾਰਾਂ ਦੀ ਵਿਹੁ ਹੀ ਚਖਦਾ ਰਹਿੰਦਾ ਹੈ, ਇਸ ਲਈ ਇਸ ਵਿਕਾਰਾਂ ਦੀ ਸੜਨ ਤੋਂ ਬਚਣ ਲਈ ਕੇਵਲ ਪਰਮੇਸ਼ਰ ਦੀ ਸ਼ਰਨ ਵਿਚ ਰਹਿਣ ਦੀ ਹਦਾਇਤ ਕਰਦੇ ਹਨ।

## ਸਲੋਕ ਮ: ੫ ॥

**੧. ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥**
**੨. ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ ॥੧॥**

***ਪਦ ਅਰਥ :*** ਅਕਿਰਤਘਣ—ਕੀਤੇ ਉਪਕਾਰ ਨੂੰ ਵਿਸਾਰਨ ਵਾਲੇ, ਦਾਤਾਰ ਨੂੰ ਭੁਲਾਣ ਵਾਲੇ, ਨੇਕੀ ਦੇ ਬਦਲੇ ਬਦੀ ਕਰਨ ਵਾਲੇ।

### *ਅਰਥ :*

**ਪ੍ਰ:** ਹੇ ਕ੍ਰਿਪਾਲੂ ਜੀ! ਉਸ ਪਰਮੇਸ਼ਰ ਦਾਤਾਰ ਦੇ ਕੀਤੇ ਉਪਕਾਰਾਂ ਨੂੰ ਭੁਲਾ ਦੇਣ ਵਾਲੇ ਜੋ ਅਕਿਰਤਘਣ ਬੰਦੇ ਹਨ, ਉਨ੍ਹਾਂ ਦਾ ਟਿਕਾਣਾ ਕਿਥੇ ਹੋਵੇਗਾ?

**ਉ:** ੧. ਹੇ ਭਾਈਓ! ਜਿਸ ਘੋਰ ਨਰਕ ਵਿਚ ਬਹੁਤ ਹੀ ਬਹੁਤ ਦੁੱਖ ਹਨ, ਉਸ ਉਪਕਾਰੀ ਪ੍ਰਭੂ ਦਾ ਕੀਤਾ ਹੋਇਆ ਉਪਕਾਰ ਨਾ ਜਾਨਣ ਵਾਲਿਆਂ ਦਾ ਉਹ ਭਿਆਨਕ ਨਰਕ ਹੀ ਟਿਕਾਣਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਨ੍ਹਾਂ ਦੁੱਖਾਂ ਵਿਚ ਉਹ ਖ਼ੁਆਰ ਹੋ-ਹੋ ਅਬਗਤਿ ਮੌਤੇ ਮਰਦੇ ਹਨ।੧।

## ਮ: ੫ ॥

**੧. ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥**
**੨. ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ ॥੨॥**

***ਪਦ ਅਰਥ :*** ਅਵਖਧ—ਦਵਾਈਆਂ, ਦਾਰੂ। ਕੀਤਿਅਨੁ—ਕੀਤੇ ਹਨ ਉਸ ਪ੍ਰਭੂ ਨੇ। ਪਾਹਿ—ਪੈਂਦੇ ਹਨ।

### *ਅਰਥ :*

**ਪ੍ਰ:** ਐ ਗੁਰਦੇਵ ਜੀਉ! ਨਿੰਦਕਾਂ ਦੇ ਨਿੰਦਾ ਰੋਗ ਦਾ ਭੀ ਕੋਈ ਦਾਰੂ ਦੱਸ ਦਿਓ।

**ਉ:** ੧. ਹੇ ਸੱਜਣੋ! ਉਸ ਪ੍ਰਭੂ ਨੇ ਸਾਰੇ ਰੋਗਾਂ ਦੇ ਦਾਰੂ ਬਣਾਏ ਹਨ, ਭਾਵ ਸਾਰਿਆਂ ਦੇ ਦਾਰੂ ਹੋ ਸਕਦੇ ਹਨ, ਪਰ ਨਿੰਦਕਾਂ ਦੇ ਨਿੰਦਾ ਰੋਗ ਦਾ ਕੋਈ ਭੀ ਇਲਾਜ ਨਹੀਂ।

**ਪ੍ਰ:** ਐ ਗੁਰੂ ਜੀ! ਉਹ ਨਿੰਦਕ ਇਸ ਨੂੰ ਛੱਡਦੇ ਕਿਉਂ ਨਹੀਂ?

**ਉ:** ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! (ਇਹ ਕੁਝ ਕਰਨਾ ਉਨ੍ਹਾਂ ਦੇ ਵੱਸ ਦੀ ਗੱਲ ਨਹੀਂ) ਅਸਲ ਵਿਚ ਪ੍ਰਭੂ ਨੇ ਉਨ੍ਹਾਂ ਨੂੰ ਆਪ ਹੀ ਭੁਲੇਖੇ ਵਿਚ ਪਾ ਛੱਡਿਆ ਹੈ, ਇਸ ਲਈ ਉਹ ਨਿੰਦਕ ਆਪਣੀ ਇਸ ਕੀਤੀ ਕਿਰਤ ਦੇ ਅਨੁਸਾਰ ਖਪ-ਖਪ ਕੇ ਜੂਨਾਂ ਵਿਚ ਪੈਂਦੇ ਹਨ।੨।

## ਪਉੜੀ ੫ ॥

**੧. ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥**
**੨. ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ ॥**
**੩. ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟੁ ॥**
**੪. ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ ॥**
**੫. ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ ॥੨੯॥**

***ਪਦ ਅਰਥ :*** ਤੁਸਿ—ਤੁੱਠ ਕੇ, ਪ੍ਰਸੰਨ ਹੋ ਕੇ। ਬੁਟੁ—ਬੋਟ ਵਾਂਗ ਨਿਆਸਰੇ। ਬੋਟ—ਚਿੜੀ ਦਾ ਛੋਟਾ ਬੱਚਾ ਜਿਸ ਦੇ ਪਰ (ਖੰਭ) ਨਹੀਂ ਹੁੰਦੇ। ਜੁਟੁ—ਜੋੜ।

### *ਅਰਥ :*

**ਪ੍ਰ:** ਹਜ਼ੂਰ! ਸੰਸਾਰ ਦੇ ਸਾਰੇ ਫ਼ਿਕਰ ਕਿਵੇਂ ਮੁੱਕ ਸਕਦੇ ਹਨ?

**ਉ:** ੧. ਹੇ ਭਾਈ! ਜਿਨ੍ਹਾਂ ਬੰਦਿਆਂ ਨੂੰ ਪੂਰੇ ਸਤਿਗੁਰੂ ਨੇ ਪ੍ਰਭੂ ਦਾ ਸੱਚਾ ਤੇ ਨਾ ਮੁਕਣ ਵਾਲਾ (ਨਾਮ) ਧਨ ਖ਼ੁਸ਼ ਹੋ ਕੇ ਦਿੱਤਾ ਹੈ।

੨. ਸਮਝ ਲਓ ਕਿ ਉਨ੍ਹਾਂ ਦੇ ਸਾਰੇ ਹੀ ਫ਼ਿਕਰ, ਸੰਸੇ ਮਿਟ ਗਏ ਅਤੇ ਆਖ਼ਰ ਜਮ ਦਾ ਡਰ ਭੀ ਦੂਰ ਹੋ ਗਿਆ ਹੈ।

**ਪ੍ਰ:** ਐ ਗੁਰੂ ਜੀ! ਕਾਮ ਕ੍ਰੋਧ ਆਦਿਕਾਂ ਤੋਂ ਬਚਾਅ ਕਿਵੇਂ ਹੋਵੇ?

**ਉ:** ੩. ਹੇ ਭਰਾਵੋ! ਜਿਨ੍ਹਾਂ ਮਨੁੱਖਾਂ ਨੂੰ ਸਾਧੂਆਂ ਦਾ ਸੰਗ ਮਿਲ ਗਿਆ ਹੈ, ਜਾਣ ਲਓ ਉਨ੍ਹਾਂ ਦੇ ਅੰਦਰੋਂ ਕਾਮ ਕ੍ਰੋਧ ਆਦਿਕ ਬੁਰਾਈਆਂ ਤੁੱਟ ਗਈਆਂ ਹਨ।

**ਪ੍ਰ:** ਹੇ ਗੁਰੂ ਜੀ! ਕਈ ਲੋਕ ਸੱਚੇ ਰੱਬ ਨੂੰ ਛੱਡ ਹੋਰ ਦੇਵੀ ਦੇਵਤਿਆਂ ਦੀ ਸੇਵਾ ਵਿਚ ਰੁੱਝੇ ਰਹਿੰਦੇ ਹਨ, ਉਨ੍ਹਾਂ ਨੂੰ ਫਲ ਕੀ ਮਿਲੇਗਾ?

**ਉ:** ੪. ਹੇ ਪਿਆਰਿਓ! ਜੋ ਮਨੁੱਖ ਉਸ ਸੱਚੇ ਵਾਹਿਗੁਰੂ ਨੂੰ ਛੱਡ ਕਿਸੇ ਹੋਰ ਦੀ ਸੇਵਾ ਕਰਦੇ ਹਨ, ਉਹ ਅੰਤ ਨੂੰ ਬੋਟ ਵਾਂਗ ਭਾਵ (ਚਿੜੀ ਦੇ ਛੋਟੇ ਬੱਚੇ ਦੀ ਤਰ੍ਹਾਂ) ਨਿਆਸਰੇ ਹੋ ਕੇ ਮਰਨਗੇ।

**ਪ੍ਰ:** ਐ ਗੁਰੂ ਜੀ! ਕੀ, ਇਹ ਦਸ਼ਾ ਸਾਰਿਆਂ ਦੀ ਹੀ ਹੋਵੇਗੀ?

**ਉ:** ੫. ਨਹੀਂ ਸਾਰਿਆਂ ਦੀ ਇਹ ਹਾਲਤ ਨਹੀਂ ਹੋਵੇਗੀ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਨ੍ਹਾਂ ਨੂੰ ਉਸ ਕਰਤਾਰ ਨੇ ਬਖ਼ਸ਼ ਦਿੱਤਾ ਹੈ (ਉਹ ਬਚ ਗਏ) ਕਿਉਂਕਿ ਉਨ੍ਹਾਂ ਨੂੰ ਪ੍ਰਭੂ ਨੇ ਨਾਮ ਵਿਚ ਜੋੜ ਦਿੱਤਾ ਹੈ।੨੯।

***ਭਾਵਾਰਥ :*** ਇਸ ਦੇ ਪਹਿਲੇ ਸਲੋਕ ਵਿਚ ਅਕ੍ਰਿਤਘਣਾਂ ਦੇ ਅੰਤ ਦਾ ਹਾਲ ਹੈ ਕਿ ਮਰ ਕੇ ਵੱਡੇ ਦੁਖਾਂ ਵਿਚ ਪੈਂਦੇ ਹਨ।

ਦੂਸਰੇ ਸਲੋਕ ਵਿਚ ਨਿੰਦਕ ਦੇ ਦੁੱਖਾਂ ਦਾ ਅੰਤ ਦੱਸਿਆ ਹੈ ਕਿ ਉਹ ਅਤਿ ਤਕਲੀਫ਼ਾਂ ਵਾਲਾ ਹੈ। ਪਉੜੀ ਵਿਚ ਵਾਹਿਗੁਰੂ ਤੋਂ ਬੇ-ਮੁਖਾਂ ਤੇ ਦੂਜੇ ਦੀ ਸੇਵਾ ਵਿਚ ਲੱਗਿਆਂ ਦੇ ਅੰਤ ਦਾ ਹਾਲ ਦਰਸਾਇਆ ਹੈ।

***ਉਥਾਨਕਾ :*** ਪਹਿਲੇ ਸਲੋਕ ਦੇ ਪ੍ਰਮਾਣ ਵਿਚ ਆਇਆ ਹੈ ਕਿ ਉਹ ਇਕ ਪ੍ਰਤੱਖ ਹੋ ਬੀਤੇ ਨਿੰਦਕ ਦਾ ਉਸ ਸਮੇਂ ਦਾ ਵਾਕਿਆ ਹੈ, ਜਿਸ ਦਾ ਜ਼ਿਕਰ ਸੂਰਜ ਪ੍ਰਕਾਸ਼ ਆਦਿ ਇਤਿਹਾਸਕ ਗ੍ਰੰਥਾਂ ਵਿਚ ਭੀ ਹੈ।

ਖਡੂਰ ਸਾਹਿਬ ਵਿਚ ਇਕ ਜੋਗੀ ਰਹਿੰਦਾ ਸੀ, ਜਿਸ ਨੇ ਲੋਕਾਂ

ਨੂੰ ਚੁੱਕ ਚੁਕਾ ਕੇ ਤੇ ਮੀਂਹ ਪਾਉਣ ਦਾ ਲਾਲਚ ਦੇ ਕੇ ਗੁਰੂ ਜੀ ਨੂੰ ਪਿੰਡੋਂ ਕੱਢ ਦੇਣ ਲਈ ਪ੍ਰੇਰਿਆ ਸੀ ਤੇ ਗੁਰੂ ਜੀ ਖਡੂਰ ਸਾਹਿਬ ਛੱਡ ਕੇ ਖਾਨ ਰਜ਼ਾਦੇ ਦੇ ਜੰਗਲ ਵਿਚ ਜਾ ਕੇ ਟਿਕ ਗਏ ਸਨ। ਇਸ ਜੋਗੀ ਦਾ ਮੇਲੀ ਇਕ ਬ੍ਰਾਹਮਣ ਸੀ, ਜੋ ਆਪਣੇ ਆਪ ਨੂੰ ਤਪਾ ਸਦਾਉਂਦਾ ਸੀ ਤੇ ਇਹ ਗੋਇੰਦਵਾਲ ਵਾਲੇ ਗੋਂਦੇ ਦਾ ਪ੍ਰੋਹਤ ਸੀ।

ਤਪਾ ਹੁਤੋ ਇਕ ਗੋਇੰਦਵਾਲ॥
ਸੁਨਿ ਜਸ ਜਰੈ[1] ਹੋਤ ਬੇਹਾਲ[2]॥੩॥
ਮਰਵਾਹਨ ਕੋ ਪ੍ਰੋਧਾ ਜਾਨੋ॥
ਉਸ ਜੋਗੀ ਕੋ ਮਿੱਤ੍ਰ ਸੁ ਮਾਨੋ॥

*(ਗੁਰ ਪ੍ਰਤਾਪ ਸੂਰਜ, ਰਾਸਿ ੧, ਅੰਸੂ ੬੦)*

ਇਹ ਤਪਾ ਸਤਿਗੁਰੂ ਅਮਰਦਾਸ ਜੀ ਦੀ ਨਾ-ਕੇਵਲ ਨਿੰਦਾ ਹੀ ਕਰਦਾ ਸੀ ਸਗੋਂ ਏਸ ਨੇ ਹੀ ਮਰਵਾਹੇ ਗੋਂਦੇ ਦੇ ਪੁੱਤ੍ਰ ਨੂੰ ਚੁੱਕ-ਚੁਕਾ ਕੇ ਲਾਹੌਰ ਭੇਜਿਆ ਤੇ ਹਾਕਮ ਜ਼ਫ਼ਰਬੇਗ ਪਾਸ ਦਾਵ੍ਹਾ ਕਰਵਾਇਆ ਸੀ ਕਿ ਸ੍ਰੀ ਗੁਰੂ ਜੀ ਨੇ ਸਾਡੀ ਜ਼ਮੀਨ 'ਤੇ ਕਬਜ਼ਾ ਕਰ ਲਿਆ ਹੈ। ਹਾਕਮ ਨੇ ਗੋਇੰਦਵਾਲ ਆ ਕੇ ਤਹਿਕੀਕਾਤ ਕੀਤੀ ਤੇ ਮਰਵਾਹੇ ਦੇ ਪੁੱਤ੍ਰ ਨੂੰ ਝੂਠਾ ਸਾਬਤ ਕੀਤਾ।

ਤਵਾਰੀਖ਼ ਖ਼ਾਲਸਾ ਸਫ਼ਾ ੬੨੪ 'ਤੇ ਲਿਖਿਆ ਹੈ ਕਿ ਫੇਰ ਤਪੇ ਦੇ ਚੁੱਕੇ ਹੋਏ ਖਤ੍ਰੀਆਂ ਨੇ ਦਿੱਲੀ ਅਪੀਲ ਜਾ ਕੀਤੀ, ਉਥੇ ਭੀ ਖ਼ਾਰਜ ਹੋਈ।

ਇਸ ਤਰ੍ਹਾਂ ਦੇ ਉਪੱਦ੍ਰਵ ਤਪਾ ਕਰਦਾ ਰਹਿੰਦਾ ਸੀ, ਪਰ ਗੁਰੂ ਜੀ ਖਿਮਾ ਨਿਧਾਨ ਪ੍ਰਵਾਹ ਨਹੀਂ ਸਨ ਕਰਦੇ ਹੁੰਦੇ।

ਜਦੋਂ ਬਾਵਲੀ ਤਿਆਰ ਹੋ ਗਈ ਤਾਂ ਸ੍ਰੀ ਗੁਰੂ ਜੀ ਨੇ ਅੰਨ ਦਾਨ ਦਾ ਇਕ ਯੱਗ ਰਚਾਇਆ। ਗੋਇੰਦਵਾਲ, ਖਡੂਰ ਤੇ ਹਰ ਥਾਂ ਤੋਂ ਸਾਧੂ ਸੰਤ ਮਹਾਤਮਾ ਗੁਰੂ-ਪ੍ਰੇਮੀ ਸਿੱਖ ਸਦਵਾਏ। ਨਿਰਵੈਰ ਦਾਤਾ ਜੀ ਨੇ ਸਾਰੇ ਅਵਗੁਣ ਭੁਲਾ ਕੇ ਏਸ ਤਪੇ ਨੂੰ ਭੀ ਬੁਲਾ ਘੱਲਿਆ, ਪਰ ਇਹ ਨਾ ਆਇਆ। ਦੋ ਇਕ ਵਾਰੀ ਫੇਰ ਨਿਉਤਾ ਗਿਆ, ਪਰ ਏਸ ਨੇ ਹੈਂਕੜ ਧਾਰੀ ਰੱਖੀ ਤੇ ਨਿੰਦਾ ਵਿਚ ਹੀ ਰਿਹਾ। ਪਿੱਛੋਂ ਇਸ ਨੂੰ ਪਤਾ ਲੱਗਾ ਕਿ ਗੁਰੂ ਦੇ ਇਸ ਅੰਨ ਯੱਗ ਵਿਚ ਗਏ ਪੁਰਖਾਂ ਨੂੰ ਮਾਇਆ ਭੀ ਮਿਲਣੀ ਹੈ ਤੇ ਉਹ ਚੋਖੀ ਹੋਣੀ ਹੈ। ਸ੍ਰੀ ਗੁਰੂ ਜੀ ਮਾਇਆ ਜਮ੍ਹਾਂ ਨਹੀਂ ਸਨ ਰੱਖਦੇ ਹੁੰਦੇ। ਬਾਵਲੀ ਲਈ ਆਈ ਹੋਈ ਖ਼ਰਚ ਹੁੰਦੀ, ਕੁਝ ਜੋ ਬਚ ਰਹੀ ਸੀ, ਸ੍ਰੀ ਦਾਤਾ ਜੀ ਨੇ ਇਸ ਅੰਨ ਯੱਗ 'ਤੇ ਖ਼ਰਚ ਕਰਨੀ ਤੇ ਆਇਆਂ ਸੱਜਣਾਂ ਵਿਚ ਵੰਡ ਦੇਣ ਦੀ ਠਾਣੀ ਹੋਈ ਸੀ। ਜਦੋਂ ਤਪੇ ਨੂੰ ਇਹ ਪਤਾ ਲੱਗਾ ਕਿ ਯੱਗ ਵਿਚ ਤਾਂ ਮੋਹਰ ਜਾਂ ਇਸ ਤੋਂ ਭੀ ਵਧ ਕੁਝ ਮਿਲ ਪੈਣਾ ਹੈ ਤਾਂ ਹੋ ਰਹੇ ਸਮਾਗਮ ਵਿਚ ਆਪ ਤਾਂ ਨਾ ਗਿਆ, ਪਰ ਆਪਣੇ ਪੁੱਤਰ ਨੂੰ ਵਲ-ਛਲ ਨਾਲ ਅੰਦਰ ਪੁਚਾ ਦਿੱਤਾ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਉਸ ਨੂੰ ਭੀ ਰਸਤੇ ਸਿਰ ਨਾ ਘੱਲਿਆ, ਸਗੋਂ ਜਿਥੇ ਭੋਜਨ ਛਕਾਇਆ ਜਾਣਾ ਸੀ ਉਸ ਦੀ ਕੰਧ ਉੱਤੇ ਚੜ੍ਹਾ ਕੇ ਅੰਦਰ ਨੂੰ ਟਪਾ ਦਿੱਤਾ ਤੇ ਇਉਂ ਲੱਗੀ ਪੰਗਤ ਵਿਚ ਬਹਾਲ ਦਿੱਤਾ[3] ਤਾਂ ਜੋ ਉਹ ਮਾਇਆ ਲੈ ਆਵੇ। ਭਾਵ ਸ਼ਰਮ ਕੁਸ਼ਰਮ ਧਰਮ ਸਭ ਇਸ ਦੇ ਮਾਇਆ ਪ੍ਰਾਪਤੀ ਲਈ ਸਨ।

ਇਸ ਹੋ ਬੀਤੇ ਵਾਕਿਆ ਨੂੰ ਸਤਿਗੁਰੂ ਜੀ ਨੇ ਇਸ ਸਲੋਕ ਵਿਚ ਨਿਰੂਪਨ ਕੀਤਾ ਹੈ। ਪਹਿਲੋਂ ਆਦਰ ਨਾਲ ਸੱਦਿਆ ਨਾ ਆਇਆ, ਪਿੱਛੋਂ ਲੋਭ ਲਹਿਰ ਦੇ ਵੱਸ ਹੋ ਕੇ ਪੁੱਤ੍ਰ ਪੰਗਤ ਵਿਚ ਬਹਾਲ ਦਿੱਤਾ। ਇਹ ਦੇਖ ਕੇ ਸਾਰੇ ਸ੍ਰੇਸ਼ਟ ਪੁਰਖਾਂ ਵਿਚ ਬਦਨਾਮੀ ਹੋ ਗਈ ਕਿ ਇਹ ਤਪਾ ਨਹੀਂ, ਇਹ ਤਾਂ ਲੋਭ ਲਹਿਰ ਦੇ ਰੋਗ ਨਾਲ ਗਲਿਆ ਹੋਇਆ ਰੋਗੀ ਹੈ। ਇਸ ਦਾ ਤਪ ਦੰਭ ਹੈ ਬਗਲੇ ਵਰਗਾ, ਮਾਇਆ ਰੂਪੀ ਮੱਛੀਆਂ ਫੜਨ ਦਾ। ਫਿਰ ਇਹ ਤਪਾ ਸਤ ਪੁਰਖਾਂ ਦੀ ਨਿੰਦਾ ਕਰਦਾ ਹੈ ਤੇ ਦੁਨੀਆਂ ਦੇ ਝੂਠੇ ਲੋਕਾਂ ਦੀ ਮਹਿਮਾ ਕਰਦਾ ਹੈ। ਇਸ ਵਿਚ ਇਸ਼ਾਰਾ ਹੈ ਤਪੇ ਦੇ ਮਰਵਾਹੇ ਦੇ ਪੁੱਤ ਨਾਲ ਰਲ ਕੇ ਪਾਪ ਕਮਾਉਣ ਦਾ। ਇਸ ਪ੍ਰਕਾਰ ਦੇ ਪਾਪ ਕਰਮਾਂ ਦਾ ਫਲ ਇਕ ਤਾਂ ਇਹ ਲੱਗਾ ਕਿ ਜੋ ਕੁਝ ਸ਼ੁਰੂ ਵਿਚ ਉਸ ਨੇ ਤਪ ਕੀਤਾ ਸੀ, ਉਸ ਦਾ ਫਲ ਨਸ਼ਟ ਹੋ ਗਿਆ। ਫਿਰ ਅਗਲੀਆਂ ਤੁਕਾਂ ਤੋਂ ਜਾਪਦਾ ਹੈ ਕਿ ਉਹ ਕੋਈ ਪਾਪ ਕਰਮ ਲੁਕ ਕੇ ਕਰਦਾ ਸਿਰੋਂ ਫੜਿਆ ਗਿਆ ਹੈ, ਜੈਸਾ ਕਿ ਲਿਖਿਆ ਹੈ 'ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ।'

ਸੋ ਇਸ ਸਲੋਕ ਵਿਚ ਪਉੜੀ ਦੇ ਪ੍ਰਮਾਣ ਲਈ ਇਕ ਹੋ ਬੀਤੇ ਵਾਕਿਆ ਦਾ ਜ਼ਿਕਰ ਹੈ, ਜੋ ਸ੍ਰੀ ਗੁਰੂ ਰਾਮਦਾਸ ਜੀ ਦੇ ਸਾਹਮਣੇ ਵਰਤਿਆ ਤੇ ਉਨ੍ਹਾਂ ਨੇ ਕਲਮ-ਬੰਦ ਕੀਤਾ—

**ਸਲੋਕ ਮ: ੪॥**

**੧. ਤਪਾ ਨ ਹੋਵੈ ਅੰਦ੍ਰਹੁ ਲੋਭੀ**
**ਨਿਤ ਮਾਇਆ ਨੋ ਫਿਰੈ ਜਜਮਾਲਿਆ॥**
**੨. ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ**
**ਪਿਛੋ ਦੇ ਪਛੁਤਾਇ ਕੈ**
**ਆਣਿ ਤਪੈ ਪੁਤੁ ਵਿਚਿ ਬਹਾਲਿਆ॥**
**੩. ਪੰਚ ਲੋਗ ਸਭਿ ਹਸਣ ਲਗੇ**
**ਤਪਾ ਲੋਭਿ ਲਹਰਿ ਹੈ ਗਾਲਿਆ॥**
**੪. ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ**
**ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ॥**
**੫. ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ**
**ਬਹਿ ਸਾਧ ਜਨਾ ਵੀਚਾਰਿਆ॥**
**੬. ਸਤ ਪੁਰਖ ਕੀ ਤਪਾ ਨਿੰਦਾ ਕਰੈ**
**ਸੰਸਾਰੈ ਕੀ ਉਸਤਤੀ ਵਿਚਿ ਹੋਵੈ**
**ਏਤੁ ਦੋਖੈ ਤਪਾ ਦਯਿ ਮਾਰਿਆ॥**
**੭. ਮਹਾ ਪੁਰਖਾਂ ਕੀ ਨਿੰਦਾ ਕਾ**
**ਵੇਖੁ ਜਿ ਤਪੇ ਨੋ ਫਲੁ ਲਗਾ**
**ਸਭੁ ਗਇਆ ਤਪੇ ਕਾ ਘਾਲਿਆ॥**
**੮. ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ॥**
**੯. ਅੰਦਰਿ ਬਹੈ ਤਪਾ ਪਾਪ ਕਮਾਏ॥**
**੧੦. ਹਰਿ ਅੰਦਰਲਾ ਪਾਪੁ ਪੰਚਾ ਨੋ**
**ਉਘਾ ਕਰਿ ਵੇਖਾਲਿਆ॥**

---

੧. ਸੜਦਾ। ੨. ਦੁਖੀ।

੩. ਸੂਰਜ ਪ੍ਰਕਾਸ਼ ਤੇ ਤਵਾਰੀਖ਼ ਖ਼ਾਲਸਾ ਵਿਚ ਲਿਖਿਆ ਹੈ ਕਿ ਮੁੰਡੇ ਦੀ ਲੱਤ ਵੀ ਡਿੱਗ ਕੇ ਟੁੱਟ ਗਈ ਸੀ। ਪਰ ਗੁਰੂ ਜੀ ਦੇ ਸਲੋਕ ਵਿਚ ਇਹ ਜ਼ਿਕਰ ਨਹੀਂ ਆਇਆ, ਜੋ ਇਸ ਪਉੜੀ ਦਾ ਪਹਿਲਾ ਸਲੋਕ ਹੈ।

**੧੧. ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ**
**ਏਸੁ ਤਪੇ ਨੋ ਤਿਥੈ ਖੜਿ ਪਾਇਹੁ**
**ਜਿਥੈ ਮਹਾ ਮਹਾਂ ਹਤਿਆਰਿਆ ॥**
**੧੨. ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ**
**ਏਹੁ ਸਤਿਗੁਰਿ ਹੈ ਫਿਟਕਾਰਿਆ ॥**
**੧੩. ਹਰਿ ਕੈ ਦਰਿ ਵਰਤਿਆ**
**ਸੁ ਨਾਨਕਿ ਆਖਿ ਸੁਣਾਇਆ ॥**
**੧੪. ਸੋ ਬੂਝੈ ਜੁ ਦਯਿ ਸਵਾਰਿਆ ॥੧॥**

***ਪਦ ਅਰਥ :*** ਜਜਮਾਲਿਆ—ਜਜਮ ਵਾਲਾ, ਕੋੜ੍ਹ ਵਾਲਾ, ਮਾਇਆ ਪ੍ਰਾਪਤੀ ਲਈ ਜੱਦੋ-ਜਹਿਦ ਕਰਨ ਵਾਲਾ, ਤਮੋਂ ਗੁਣੀ, ਲਾਲਚੀ। ਅਗੋ ਦੇ—ਪਹਿਲੋਂ ਦੇ। ਸਤੇ ਦੀ—ਆਦਰ ਦੀ, ਸਤਿਕਾਰ ਦੀ, ਇੱਜ਼ਤ ਦੀ। ਭਿਟੈ ਨਾਹੀ—ਲਾਗੇ ਨਹੀਂ ਆਉਂਦਾ, ਛੂੰਹਦਾ ਨਹੀਂ, ਨੇੜੇ ਨਹੀਂ ਢੁਕਦਾ। ਬਗੁਲਾ—ਛਲੀਆ, ਕਪਟੀ, (ਬਗਲਾ) ਪਾਣੀ ਦੇ ਕੰਢੇ ਰਹਿਣ ਵਾਲਾ ਇਕ ਚਿੱਟੇ ਰੰਗ ਦਾ ਪੰਛੀ। ਭਾਵ ਪਖੰਡੀ। ਏਤੁ ਦੋਖੈ—ਇਸ ਐਬ ਦੇ ਕਾਰਣ। ਪੰਚਾ ਵਿਚਿ—ਸਰਪੰਚ, ਪੰਚਾਇਤ ਦੇ ਆਦਮੀਆਂ ਵਿਚ। ਜਜਕੰਕਰਾ—ਜਮ ਦੇ ਦੂਤਾਂ ਨੂੰ, ਜਮਦੂਤਾਂ ਨੂੰ। ਖੜਿ ਪਾਇਹੁ—ਲੈ ਜਾ ਕੇ ਪਾਇਓ।

***ਅਰਥ :***

ਪ੍ਰ: ਹਜ਼ੂਰ! ਜਦੋਂ ਉਸ ਤਪੇ ਦਾ ਪੋਲ ਖੁਲ੍ਹ ਗਿਆ ਤਾਂ ਲੋਕਾਂ ਵਿਚ ਇਸ ਬਾਰੇ ਕੀ ਚਰਚਾ ਹੋਣ ਲੱਗੀ ?

ਉ: ੧. ਸਾਰੇ ਇਉਂ ਹੀ ਕਹਿੰਦੇ ਹਨ ਕਿ ਹੇ ਭਾਈ! ਇਹ ਤਪਾ ਨਹੀਂ ਹੈ, ਇਹ ਤਾਂ ਅੰਦਰੋਂ ਲੋਭੀ ਹੈ, ਇਹ ਤਾਂ ਸਦਾ ਕੋੜ੍ਹੀ ਮਾਇਆ ਲਈ ਭੱਜਾ ਫਿਰਦਾ ਹੈ, (ਭਾਵ ਇਹ ਅੰਦਰੋਂ ਅਤਿ ਦਾ ਲੋਭੀ ਹੈ ਪਰ ਬਾਹਰੋਂ ਮੰਗਦਾ ਨਹੀਂ ਦਿੱਸਦਾ)।

੨. ਵੇਖੋ, ਪਹਿਲੋਂ ਦੇ ਸੱਦਾ ਘੱਲਿਆ ਆ ਕੇ ਸਤਿਕਾਰ ਵਾਲੀ ਭਿਖਿਆ ਤਾਂ ਲਈ ਨਹੀਂ, ਪਿਛੋਂ ਦੀ ਪਛਤਾ ਕੇ ਤਪੇ ਨੇ ਆਪਣਾ ਪੁੱਤਰ ਲਿਆ ਕੇ ਵਿਚ ਬਹਾਲ ਦਿੱਤਾ।

ਪ੍ਰ: ਫਿਰ ਕੀ ਹੋਇਆ ?

ਉ: ੩. ਬੱਸ, ਫਿਰ ਸਾਰੇ ਪੰਚ ਤੇ ਲੋਕੀਂ ਹੱਸਣ ਲੱਗ ਪਏ ਕਿ ਵੇਖੋ ਭਾਈ! ਤਪੇ ਨੂੰ ਲੋਭ ਦੀ ਲਹਿਰ ਨੇ ਗਾਲ ਸੁੱਟਿਆ ਹੈ।

ਪ੍ਰ: ਇਹ ਲੋਕ ਸਾਰੇ ਗੱਲਾਂ ਕੀ ਕਰ ਰਹੇ ਸਨ ?

ਉ: ੪. ਸਾਰੇ ਇਹੋ ਹੀ ਗੱਲਾਂ ਕਰਦੇ ਸਨ ਕਿ ਦੇਖੋ ਭਾਈਓ! ਇਹ ਤਪਾ ਜਿਥੇ ਥੋੜ੍ਹਾ ਧਨ ਵੇਖਦਾ ਹੈ, ਉਥੇ ਨੇੜੇ ਨਹੀਂ ਫਟਕਦਾ, ਪਰ ਬਹੁਤਾ ਧਨ ਮਿਲਦਾ ਵੇਖ ਕੇ ਤਪੇ ਨੇ ਆਪਣਾ (ਹਾਰਿਆ) ਧਰਮ ਭੀ ਹਾਰ ਦਿੱਤਾ ਹੈ।

ਪ੍ਰ: ਆਖ਼ਰ ਕੀ ਹੋਇਆ ?

ਉ: ੫. ਇਹ ਕੁਝ ਹੋਇਆ ਵੇਖ ਕੇ ਭਲੇ ਲੋਕਾਂ ਨੇ ਬੈਠਕੇ ਇਹ ਵਿਚਾਰ ਕੀਤੀ ਕਿ ਹੇ ਭਰਾਵੋ! ਇਹ ਤਪਾ ਨਹੀਂ ਹੋ ਸਕਦਾ, ਇਹ ਤਪਾ (ਬਗੁਲਾ) ਪਖੰਡੀ ਹੈ।

੬. ਕਿਉਂਕਿ ਇਹ ਤਪਾ ਸਤ ਪੁਰਖਾਂ ਦੀ ਤਾਂ ਨਿੰਦਾ ਕਰਦਾ ਹੈ ਅਤੇ ਸੰਸਾਰੀ ਲੋਕਾਂ ਦੀ ਉਸਤਤੀ ਵਿਚ ਲੱਗਾ ਰਹਿੰਦਾ ਹੈ, ਇਸ ਦੂਸ਼ਣ ਕਰ ਕੇ ਪਰਮੇਸ਼ਰ ਨੇ ਤਪੇ ਨੂੰ ਮਾਰਿਆ।

ਪ੍ਰ: ਇਸ ਤਪੇ ਦੀ ਇਹ ਦਸ਼ਾ ਕਿਉਂ ਹੋਈ ?

ਉ: ੭. ਹੇ ਭਾਈਓ! ਵੇਖੋ, ਇਸ ਤਪੇ ਨੂੰ ਮਹਾਂ ਪੁਰਸ਼ਾਂ ਦੀ ਨਿੰਦਾ ਦਾ ਇਹ ਫਲ ਲੱਗਾ ਕਿ ਇਸ ਤਪੇ ਦਾ ਕਮਾਇਆ ਪਹਿਲਾ ਸਾਰਾ ਤਪ ਨਾਸ ਹੋ ਗਿਆ ਹੈ।

੮. ਸਾਰੇ ਹੀ ਲੋਕ ਕਹਿੰਦੇ ਹਨ ਕਿ ਵੇਖੋ, ਭਾਈਓ! ਬਾਹਰ ਪੈਂਚਾਂ ਵਿਚ ਆ ਬੈਠਦਾ ਹੈ ਤੇ ਆਪਣੇ ਆਪ ਨੂੰ ਤਪਾ ਕਹਾਉਂਦਾ ਹੈ।

੯. ਅਤੇ ਜਦ ਤਪਾ ਅੰਦਰ ਬਹੇ ਤਾਂ ਪਾਪ ਕਮਾਉਂਦਾ ਹੈ।

ਪ੍ਰ: ਹਜ਼ੂਰ! ਆਖ਼ਰ ਹੋਇਆ ਕੀ ?

ਉ:੧੦. ਹੇ ਭਰਾਵੋ! ਹਰੀ ਨੇ ਉਸ ਦਾ ਅੰਦਰਲਾ ਪਾਪ ਉਘਾ ਕਰ ਕੇ (ਪੰਚਾ) ਪੰਚਾਇਤ ਦੇ ਬੰਦਿਆਂ ਨੂੰ ਵਿਖਾ ਦਿੱਤਾ ਹੈ।

ਪ੍ਰ: ਹਜ਼ੂਰ! ਇਹ ਤਾਂ ਤਪੇ ਦੀ ਇਸ ਲੋਕ ਵਿਚ ਦਸ਼ਾ ਹੋਈ, ਹੁਣ ਅੱਗੇ ਪ੍ਰਲੋਕ ਵਿਚ ਜੋ ਉਸ ਨਾਲ ਬੀਤੇਗੀ, ਉਹ ਵੀ ਸੁਣਾ ਦਿਓ ?

ਉ:੧੧. ਐ ਭਾਈਓ! ਅੱਗੇ ਦੀ ਕਹਾਣੀ ਭੀ ਸੁਣ ਲਓ ਕਿ ਇਸ ਤਪੇ ਦੀ ਕਰਤੂਤ ਨੂੰ ਤੱਕ ਕੇ, ਧਰਮਰਾਜ ਨੇ ਭੀ ਜਮਦੂਤਾਂ ਨੂੰ ਕਹਿ ਛਡਿਆ ਹੈ ਕਿ ਐ ਜਮਦੂਤੋ! ਇਸ ਤਪੇ ਦੇ ਮਰਨੇ ਪਰ ਇਸ ਨੂੰ ਉਥੇ ਜਾ ਕੇ ਪਾਇਓ ਜਿਥੇ ਵੱਡੇ ਤੋਂ ਵੱਡੇ ਪਾਪੀਆਂ ਨੂੰ ਪਾਈਦਾ ਹੈ।

ਪ੍ਰ: ਐ ਗੁਰੂ ਜੀ! ਬੱਸ ਕਿ ਕੋਈ ਹੋਰ ਭੀ ਦੂਤਾਂ ਨੂੰ ਹਦਾਇਤ ਕੀਤੀ ਗਈ ਹੈ ?

ਉ:੧੨. ਹਾਂ, ਇਕ ਹਦਾਇਤ ਹੋਰ ਵੀ ਹੋਈ ਕਿ ਐ ਦੂਤੋ! ਯਾਦ ਰੱਖਣਾ, ਫਿਰ ਇਸ ਤਪੇ ਦੇ ਤੁਸੀਂ ਭੀ ਕੋਈ ਮੱਥੇ ਨਾ ਲੱਗਿਓ, ਕਿਉਂਕਿ ਇਹ ਸਤਿਗੁਰੂ ਦਾ ਫਿਟਕਾਰਿਆ ਹੋਇਆ ਹੈ।

ਪ੍ਰ: ਹੇ ਸਤਿਗੁਰੂ ਜੀ! ਕੀ ਇਹ ਵਿਚਾਰ ਤੁਹਾਡਾ ਆਪਣਾ ਹੀ ਹੈ ?

ਉ:੧੩. ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਐ ਮਿੱਤਰ ਜਨੋ! ਇਸ ਤਪੇ ਬਾਰੇ ਜੋ ਕੁਝ ਪਰਮੇਸ਼ਰ ਦੀ ਦਰਗਾਹ ਵਿਚ ਵਰਤਿਆ ਹੈ, ਉਹ ਮੈਂ ਆਖ ਕੇ ਸਭ ਨੂੰ ਸੁਣਾ ਦਿੱਤਾ ਹੈ।

ਪ੍ਰ: ਹਜ਼ੂਰ! ਇਸ ਗੱਲ ਦੀ ਸਾਰਿਆਂ ਨੂੰ ਹੀ ਸਮਝ ਕਿਉਂ ਨਹੀਂ ਆਉਂਦੀ ?

ਉ:੧੪. ਐ ਪਿਆਰੇ! ਇਸ ਗੱਲ ਨੂੰ ਉਹ ਸਮਝ ਲਵੇਗਾ, ਜਿਸ ਨੂੰ ਉਸ ਮੇਰੇ ਵਾਹਿਗੁਰੂ ਨੇ ਸਵਾਰਿਆ ਹੈ।੧।

**ਮ: ੪ ॥**

**੧. ਹਰਿ ਭਗਤਾਂ ਹਰਿ ਆਰਾਧਿਆ**
**ਹਰਿ ਕੀ ਵਡਿਆਈ ॥**
**੨. ਹਰਿ ਕੀਰਤਨੁ ਭਗਤ ਨਿਤ ਗਾਂਵਦੇ**
**ਹਰਿ ਨਾਮੁ ਸੁਖਦਾਈ ॥**
**੩. ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ**
**ਬਖਸੀਅਨੁ, ਨਿਤ ਚੜੈ ਸਵਾਈ ॥**
**੪. ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ**
**ਅਪਣੀ ਪੈਜ ਰਖਾਈ ॥**

**੫. ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ**
**ਬਹੁ ਦੇਇ ਸਜਾਈ ॥**
**੬. ਜੇਹਾ ਨਿੰਦਕ ਅਪਣੈ ਜੀਇ ਕਮਾਵਦੇ**
**ਤੇਹੋ ਫਲੁ ਪਾਈ ॥**
**੭. ਅੰਦਰਿ ਕਮਾਣਾ ਸਰਪਰ ਉਘੜੈ**
**ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥**
**੮. ਜਨ ਨਾਨਕੁ ਦੇਖਿ ਵਿਗਸਿਆ**
**ਹਰਿ ਕੀ ਵਡਿਆਈ ॥੨॥**

***ਪਦ ਅਰਥ :*** ਬਖਸੀਅਨੁ—ਬਖ਼ਸ਼ੀ ਹੈ ਉਸ ਪ੍ਰਭੂ ਨੇ। ਸਜਾਈ—ਸਜ਼ਾਵਾਂ। ਬਹਾਲਿਅਨੁ—ਬਹਾਲੇ ਹਨ ਉਸ ਪ੍ਰਭੂ ਨੇ। ਜੀਇ—ਹਿਰਦੇ ਵਿਚ। ਸਰਪਰ—ਜ਼ਰੂਰ ਹੀ। ਉਘੜੈ—ਪ੍ਰਗਟ ਹੋਵੇਗਾ।

***ਅਰਥ :***

ਪ੍ਰ: ਐ ਸਾਈਂ ਜੀ! ਭਗਤਾਂ ਦੀ ਨਿੱਤ ਕਿਰਿਆ ਕੀ ਹੈ?

ਉ: ੧. ਹੇ ਭਾਈਓ! ਹਰੀ ਦੇ ਭਗਤ (ਕੇਵਲ) ਹਰੀ ਨੂੰ ਹੀ ਧਿਆਉਂਦੇ ਹਨ ਅਤੇ ਹਰੀ ਦੀ ਹੀ ਵਡਿਆਈ ਕਰਦੇ ਹਨ।

੨. (ਅਤੇ) ਉਹ ਹਰੀ ਦੇ ਭਗਤ ਸਦਾ ਹਰੀ ਦਾ ਹੀ ਕੀਰਤਨ ਗਾਉਂਦੇ ਅਤੇ ਸੁਖਾਂ ਦੇ ਦਾਤੇ ਹਰੀ ਦੇ ਨਾਮ ਨੂੰ ਹੀ ਸਿਮਰਦੇ ਹਨ।

ਪ੍ਰ: ਇਨ੍ਹਾਂ ਭਗਤਾਂ ਲਈ ਹਰੀ ਵਲੋਂ ਕੀ ਬਖ਼ਸ਼ਿਆ ਜਾਂਦਾ ਹੈ?

ਉ: ੩. ਹੇ ਪਿਆਰੇ! ਹਰੀ ਨੇ ਭਗਤਾਂ ਨੂੰ ਸਦਾ ਨਾਮ ਦੀ ਵਡਿਆਈ ਬਖ਼ਸ਼ੀ ਹੈ, ਜੋ ਸਦਾ ਹੀ ਵਧਦੀ ਹੈ।

੪. ਫਿਰ ਹਰੀ ਨੇ ਆਪਣੇ ਭਗਤਾਂ ਨੂੰ ਟਿਕਾ ਕੇ ਆਪਣੇ ਘਰੀਂ ਬਹਾਲਿਆ ਤੇ ਆਪਣੀ ਪੈਜ ਰਖਾਈ ਹੈ, ਭਾਵ ਪ੍ਰਭੂ ਨੇ ਆਪਣੇ ਬਿਰਦ ਦੀ ਲਾਜ ਰੱਖੀ ਹੈ ਤੇ ਆਪਣੇ ਭਗਤਾਂ ਨੂੰ ਹਿਰਦੇ ਵਿਚ ਅਡੋਲ ਕਰ ਦਿੱਤਾ ਹੈ, (ਮਾਇਆ ਪਿੱਛੇ ਨਹੀਂ ਡੋਲਣ ਦੇਂਦਾ।)

ਪ੍ਰ: ਐ ਸਾਈਂ ਜੀ! ਜਿਨ੍ਹਾਂ ਭਗਤਾਂ ਨੂੰ ਪਰਮੇਸ਼ਰ ਵਡਿਆਈ ਬਖ਼ਸ਼ਦਾ ਹੈ, ਕਈ ਨਿੰਦਕ ਲੋਕ ਉਨ੍ਹਾਂ ਦੀ ਨਿੰਦਾ ਕਰਦੇ ਹਨ, ਕੀ ਉਨ੍ਹਾਂ ਨਿੰਦਕਾਂ ਨੂੰ ਕੋਈ ਸਜ਼ਾ ਨਾ ਮਿਲੇਗੀ?

ਉ: ਜ਼ਰੂਰ ਮਿਲੇਗੀ।

੫. ਹੇ ਭਾਈ! ਅਜਿਹੇ ਨਿੰਦਕਾਂ ਪਾਸੋਂ ਤਾਂ ਹਰੀ ਜ਼ਰੂਰ ਲੇਖਾ ਮੰਗੇਗਾ ਅਤੇ ਬਹੁਤ ਹੀ ਸਜ਼ਾਵਾਂ ਦੇਵੇਗਾ।

੬. ਹੇ ਭਾਈ! ਨਿੰਦਕ-ਲੋਕ ਜੋ ਭੀ ਕੁਝ ਆਪਣੇ ਮਨੋਂ ਕਮਾਉਂਦੇ ਹਨ, ਓਹੋ ਜਿਹਾ ਉਨ੍ਹਾਂ ਨੂੰ ਫਲ ਮਿਲਦਾ ਹੈ।

ਪ੍ਰ: ਐ ਗੁਰੂ ਜੀ! ਨਿੰਦਕ ਲੋਕ ਤਾਂ ਨਿੰਦਾ ਲੁਕ-ਛਿਪਕੇ ਕਰਦੇ ਹਨ। ਉਹ ਬਾਹਰ ਕਿਵੇਂ ਪ੍ਰਗਟ ਹੋ ਜਾਂਦੇ ਹਨ ਕਿ ਇਹ ਨਿੰਦਕ ਹਨ?

ਉ: ੭. ਹੇ ਮਿੱਤਰੋ! ਇਹ ਇਕ ਕੁਦਰਤੀ ਨਿਯਮ ਹੈ ਕਿ ਅੰਦਰ ਲੁਕ ਕੇ ਕਮਾਇਆ ਜ਼ਰੂਰ ਬਾਹਰ ਪ੍ਰਗਟ ਹੋਵੇਗਾ, ਭਾਵੇਂ ਕੋਈ ਧਰਤੀ ਦੇ ਅੰਦਰ ਲੁਕ ਕੇ ਬੈਠਾ ਕਮਾਵੇ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਦਾਸ ਤਾਂ ਉਸ ਹਰੀ ਦੀ ਵਡਿਆਈ ਨੂੰ ਵੇਖ ਕੇ ਖ਼ੁਸ਼ ਹੋ ਰਿਹਾ ਹੈ।੨।

**ਪਉੜੀ ਮ: ੫ ॥**

**੧. ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ**
**ਕਿਆ ਪਾਪੀ ਕਰੀਐ ॥**
**੨. ਗੁਮਾਨੁ ਕਰਹਿ ਮੂੜ ਗੁਮਾਨੀਆ**
**ਵਿਸੁ ਖਾਧੀ ਮਰੀਐ ॥**
**੩. ਆਇ ਲਗੇ ਨੀ ਦਿਹ ਥੋੜੜੇ**
**ਜਿਉ ਪਕਾ ਖੇਤੁ ਲੁਣੀਐ ॥**
**੪. ਜੇਹੇ ਕਰਮ ਕਮਾਵਦੇ ਤੇਵੇਹੋ ਭਣੀਐ ॥**
**੫. ਜਨ ਨਾਨਕ ਕਾ ਖਸਮੁ ਵਡਾ ਹੈ**
**ਸਭਨਾ ਦਾ ਧਣੀਐ ॥੩੦॥**

***ਪਦ ਅਰਥ :*** ਗੁਮਾਨੁ—ਹੰਕਾਰ, ਘੁਮੰਡ। ਆਇ ਲਗੇ ਨੀ—ਮੁੱਕ ਜਾਂਦੇ ਹਨ। ਲੁਣੀਐ—ਕਟੀਦਾ ਹੈ। ਭਣੀਐ—ਅਖਵਾਉਂਦੇ ਹਨ। ਧਣੀਐ—ਧਣੀ, ਖਸਮ।

***ਅਰਥ :***

ਪ੍ਰ: ਐ ਗੁਰੂ ਜੀ! ਭਗਤ ਤਾਂ ਨਿਰਵੈਰ ਹੁੰਦੇ ਹਨ, ਪਰ ਪਾਪੀ ਉਨ੍ਹਾਂ ਦਾ ਫੇਰ ਵੀ ਬੁਰਾ ਚਿਤਵੀ ਜਾਂਦੇ ਹਨ?

ਉ: ੧. ਹੇ ਮਿੱਤਰੋ! ਹਰੀ-ਪਰਮੇਸ਼ਰ ਭਗਤਾਂ ਦਾ ਆਪ ਰਾਖਾ ਹੈ, (ਦੱਸੋ ਤਾਂ ਫਿਰ) ਪਾਪੀ ਉਨ੍ਹਾਂ ਭਗਤਾਂ ਦਾ ਕੀ ਵਿਗਾੜ ਸਕਦਾ ਹੈ (ਭਾਵ ਕੁਝ ਭੀ ਨਹੀਂ ਵਿਗਾੜ ਸਕਦਾ)।

੨. ਹੇ ਹੰਕਾਰੀ! ਤੂੰ ਦੱਸ ਕਿਸ ਗੱਲ ਦਾ ਹੰਕਾਰ ਕਰਦਾ ਹੈਂ? (ਕੀ, ਤੈਨੂੰ ਇਸ ਰੱਬੀ ਨਿਯਮ ਦਾ ਗਿਆਨ ਨਹੀਂ ਕਿ) ਜੇ ਜ਼ਹਿਰ ਖਾਈਏ ਤਾਂ ਆਪ ਹੀ ਮਰ ਜਾਈਦਾ ਹੈ।

੩. ਹੇ ਮਿੱਤਰਾ! ਜੋ ਤੈਨੂੰ ਥੋੜ੍ਹੇ ਦਿਨ ਜ਼ਿੰਦਗੀ ਦੇ ਮਿਲੇ ਸਨ, ਉਹ ਤਾਂ ਪੁੱਗ ਗਏ (ਹੁਣ ਚੇਤਾ ਰੱਖ) ਜਿਵੇਂ ਪੱਕਾ ਖੇਤ ਕੱਟਿਆ ਜਾਂਦਾ ਹੈ, ਤਿਵੇਂ (ਤੂੰ ਭੀ) ਕੱਟਿਆ ਜਾਵੇਂਗਾ। ਭਾਵ ਜ਼ਿੰਦਗੀ ਦੇ ਥੋੜ੍ਹੇ ਦਿਨ ਅਖ਼ੀਰ ਮੁੱਕ ਹੀ ਜਾਂਦੇ ਹਨ।

੪. ਹੇ ਭਾਈ! ਇਹ ਜੀਵ ਜੇਹੋ ਜੇਹੇ ਕਰਮ ਕਮਾਉਂਦੇ ਹਨ, ਉਹੋ ਜਿਹਾ ਨਾਂ ਉਨ੍ਹਾਂ ਦਾ ਕਿਹਾ ਜਾਂਦਾ ਹੈ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਦਾਸ ਦਾ ਉਹ ਮਾਲਕ ਵੱਡਾ ਹੈ ਅਤੇ ਉਹੀ ਸਭਨਾਂ ਦਾ ਸੁਆਮੀ ਹੈ।੩੦।

***ਭਾਵਾਰਥ :*** ਉਕਤ ਪੰਗਤੀਆਂ ਅੰਦਰ ਹੰਕਾਰੀ ਨਿੰਦਕ ਤੇ ਮਨਮੁਖ ਨੂੰ ਫ਼ੁਰਮਾ ਰਹੇ ਹਨ ਕਿ ਤੂੰ ਜੋ ਪਾਪ ਕਰਮ ਕਰਦਾ ਹੈਂ, ਇਹ ਇਕ ਪ੍ਰਕਾਰ ਦੀ ਜ਼ਹਿਰ ਖਾ ਰਿਹਾ ਹੈਂ। ਯਾਦ ਰੱਖੀਂ! ਇਸ ਨੇ ਤੈਨੂੰ ਆਪ ਹੀ ਮਾਰ ਦੇਣਾ ਹੈ। ਹੇ ਪਿਆਰੇ! ਤੇਰੀ ਉਮਰ ਪੁੱਗ ਗਈ ਹੈ; ਦੱਸ, ਤੂੰ ਕਿਸ ਵਾਸਤੇ ਪਾਪ ਕਰਮ ਕਰਦਾ ਹੈਂ?

ਅੱਗੇ ਇਹ ਦੱਸ ਰਹੇ ਹਨ ਕਿ ਕੋਈ ਮਨੁੱਖ ਕਿਤਨਾ ਭੀ ਛੁਪਕੇ ਮਾੜੇ ਕੰਮ ਕਰੇ, ਅਖ਼ੀਰ ਉਹ ਸਾਹਮਣੇ ਆ ਜਾਂਦੇ ਹਨ। ਵਾਹਿਗੁਰੂ ਜੀ ਨੇ ਜਿਨ੍ਹਾਂ ਨੂੰ ਨਾਮ ਦੀ ਵਡਿਆਈ ਬਖ਼ਸ਼ੀ ਹੈ, ਉਹ ਦਿਨ ਦੂਣੀ ਤੇ ਰਾਤ ਚੌਗੁਣੀ ਚੜ੍ਹਦੀ ਹੈ। ਸੋ, ਹਰੀ ਆਪਣੇ ਭਗਤਾਂ ਦੀ ਇੱਜ਼ਤ ਆਪਣੀ ਪੱਤ ਜਾਣ ਕੇ ਬਚਾਉਂਦਾ ਹੈ ਅਤੇ ਨਿੰਦਕਾਂ ਨੂੰ ਆਪਣੇ

ਕੀਤੇ ਦਾ ਯੋਗ ਫਲ ਭੋਗਣ ਲਈ ਆਪਣੇ ਤੋਂ ਅਲੱਗ ਕਰ ਕੇ ਚੁਰਾਸੀ ਦੇ ਚੱਕਰ ਵਿਚ ਪਾਉਂਦਾ ਹੈ।

### ਸਲੋਕ ਮ: ੪ ॥

**੧. ਮਨਮੁਖ ਮੂਲਹੁ ਭੁਲਿਆ**
**ਵਿਚਿ ਲਬੁ ਲੋਭੁ ਅਹੰਕਾਰੁ ॥**
**੨. ਝਗੜਾ ਕਰਦਿਆ ਅਨਦਿਨੁ ਗੁਦਰੈ**
**ਸਬਦਿ ਨ ਕਰਹਿ ਵੀਚਾਰੁ ॥**
**੩. ਸੁਧਿ ਮਤਿ ਕਰਤੈ ਸਭ ਹਿਰਿ ਲਈ**
**ਬੋਲਨਿ ਸਭੁ ਵਿਕਾਰੁ ॥**
**੪. ਦਿਤੈ ਕਿਤੈ ਨ ਸੰਤੋਖੀਅਹਿ**
**ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ ॥**
**੫. ਨਾਨਕ ਮਨਮੁਖਾ ਨਾਲੋ ਤੁਟੀ ਭਲੀ**
**ਜਿਨ ਮਾਇਆ ਮੋਹ ਪਿਆਰੁ ॥੧॥**

***ਪਦ ਅਰਥ :*** ਮੂਲਹੁ—ਮੁੱਢ ਤੋਂ, ਪਰਮਾਤਮਾ ਤੋਂ। ਸੁਧਿ—ਹੋਸ਼। ਹਿਰਿ ਲਈ—ਖੋਹ ਲਈ। ਅੰਧਾਰੁ—ਹਨੇਰਾ।

***ਅਰਥ :***

**ਪ੍ਰ:** ਐ ਗੁਰਦੇਵ ਜੀ! ਮਨਮੁਖ ਆਪਣਾ ਜੀਵਨ ਲਬ, ਲੋਭ ਅਤੇ ਹੰਕਾਰ ਵਿਚ ਹੀ ਕਿਉਂ ਬਤੀਤ ਕਰਦੇ ਹਨ?

**ਉ:** ੧. ਹੇ ਭਾਈਓ! ਉਹ ਮਨਮੁਖ ਸਤਿਗੁਰੂ ਤੋਂ ਭੁੱਲੇ ਹੋਏ ਮੁੱਢ ਰੂਪ ਪਰਮਾਤਮਾ ਤੋਂ ਘੁੱਥੇ ਹੋਏ ਹਨ। ਇਸੇ ਲਈ ਉਨ੍ਹਾਂ ਦੇ ਅੰਦਰ ਲਬ, ਲੋਭ ਤੇ ਹੰਕਾਰ ਹੈ।

੨. ਇਸੇ ਲਈ ਉਨ੍ਹਾਂ ਦਾ ਦਿਨ ਰਾਤ, ਭਾਵ ਸਾਰੀ ਉਮਰ ਝਗੜਾ ਕਰਦਿਆਂ ਹੀ ਗੁਜ਼ਰਦੀ ਹੈ, ਇਹੋ ਕਾਰਣ ਹੈ ਕਿ ਉਹ ਗੁਰੂ ਦੇ ਸ਼ਬਦ ਦੀ ਵਿਚਾਰ ਨਹੀਂ ਕਰਦੇ।

**ਪ੍ਰ:** ਹਜ਼ੂਰ! ਉਨ੍ਹਾਂ ਦੇ ਗੁਰ-ਸ਼ਬਦ ਦੀ ਵਿਚਾਰ ਤੋਂ ਸੱਖਣੇ ਰਹਿਣ ਦਾ ਕਾਰਣ ਕੀ?

**ਉ:** ੩. ਹੇ ਭਾਈ! ਅਸਲ ਕਾਰਣ ਇਹੋ ਹੈ ਕਿ ਉਨ੍ਹਾਂ ਮਨੁੱਖਾਂ ਦੀ ਕਰਤਾਰ ਨੇ ਸਾਰੀ ਹੋਸ਼ ਤੇ ਅਕਲ ਖੋਹ ਲਈ ਹੈ। ਸੋ, ਉਹ ਜੋ ਕੁਝ ਵੀ ਬੋਲਦੇ ਹਨ, ਉਹ ਵਿਕਾਰ ਰੂਪ ਹੀ ਹੈ। ਭਾਵ ਉਹ ਵਿਅਰਥ ਹੀ ਬੋਲਦੇ ਹਨ।

**ਪ੍ਰ:** ਹਜ਼ੂਰ! ਕੀ ਉਨ੍ਹਾਂ ਵਿਚ ਕੋਈ ਹੋਰ ਭੀ ਔਗੁਣ ਹੈ?

**ਉ:** ੪. ਹਾਂ ਹੈ! ਹੇ ਭਾਈਓ! ਉਹ ਕਿਸੇ ਭੀ ਦਾਤ ਨਾਲ ਰੱਜਦੇ ਨਹੀਂ, ਕਿਉਂਕਿ ਉਨ੍ਹਾਂ ਦੇ ਮਨ ਅੰਦਰ ਬਹੁਤ ਤ੍ਰਿਸ਼ਨਾ ਅਤੇ ਅਗਿਆਨ ਦਾ ਘੁੱਪ ਹਨੇਰਾ ਹੈ।

**ਪ੍ਰ:** ਐ ਸਾਈਂ ਜੀ! ਫਿਰ ਸਾਨੂੰ ਅਜਿਹੇ ਲੋਕਾਂ ਨਾਲ ਕਿਤਨਾ ਕੁ ਸੰਬੰਧ ਰੱਖਣਾ ਚਾਹੀਦਾ ਹੈ?

**ਉ:** ੫. ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਭਰਾਵੋ! ਐਹੋ ਜਿਹੇ ਭੈੜੇ ਲੋਕਾਂ ਨਾਲੋਂ ਤਾਂ ਦੋਸਤੀ ਟੁੱਟੀ ਹੀ ਚੰਗੀ ਹੈ, ਕਿਉਂਕਿ ਉਨ੍ਹਾਂ ਦਾ ਮੋਹ ਪਿਆਰ ਤਾਂ ਕੇਵਲ ਮਾਇਆ ਨਾਲ ਹੀ ਹੈ।੧।

### ਮ: ੪ ॥

**੧. ਜਿਨਾ ਅੰਦਰਿ ਦੂਜਾ ਭਾਉ ਹੈ**
**ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ ॥**
**੨. ਓਹੁ ਆਵੈ ਜਾਇ ਭਵਾਈਐ**
**ਸੁਪਨੈ ਸੁਖੁ ਨ ਕੋਇ ॥**
**੩. ਕੂੜੁ ਕਮਾਵੈ ਕੂੜੁ ਉਚਰੈ**
**ਕੂੜਿ ਲਗਿਆ ਕੂੜੁ ਹੋਇ ॥**
**੪. ਮਾਇਆ ਮੋਹੁ ਸਭੁ ਦੁਖੁ ਹੈ**
**ਦੁਖਿ ਬਿਨਸੈ ਦੁਖੁ ਰੋਇ ॥**
**੫. ਨਾਨਕ ਧਾਤੁ ਲਿਵੈ ਜੋੜੁ ਨ ਆਵਈ**
**ਜੇ ਲੋਚੈ ਸਭੁ ਕੋਇ ॥**
**੬. ਜਿਨ ਕਉ ਪੋਤੈ ਪੁੰਨੁ ਪਇਆ**
**ਤਿਨਾ ਗੁਰ ਸਬਦੀ ਸੁਖੁ ਹੋਇ ॥੨॥**

***ਅਰਥ :***

**ਪ੍ਰ:** ਮਾਇਆ ਦੇ ਮੋਹ ਵਿਚ ਖੱਚਤ ਹੋਇਆਂ ਦਾ ਲੱਛਣ ਕੀ ਹੈ?

**ਉ:** ੧. ਹੇ ਭਾਈ! ਉਨ੍ਹਾਂ ਦੀ ਵੱਡੀ ਨਿਸ਼ਾਨੀ ਇਹੋ ਹੈ ਕਿ ਜਿਨ੍ਹਾਂ ਮਨੁੱਖਾਂ ਦੇ ਮਨ ਅੰਦਰ ਕੇਵਲ ਮਾਇਆ ਦਾ ਹੀ ਪਿਆਰ ਹੈ, ਉਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ ਦੇ ਸਨਮੁਖ ਰਹਿਣ ਵਾਲਾ ਪਿਆਰ ਨਹੀਂ ਹੋਇਆ ਕਰਦਾ।

**ਪ੍ਰ:** ਗੁਰੂ ਪਿਆਰ ਤੋਂ ਸੱਖਣਿਆਂ ਨੂੰ ਸਜ਼ਾ ਕੀ ਮਿਲੇਗੀ?

**ਉ:** ੨. ਹੇ ਭਰਾਵੋ! ਉਹ ਤਾਂ ਸਦਾ ਜੰਮਣ ਮਰਨ ਵਿਚ ਹੀ ਭੌਂਦੇ ਫਿਰਦੇ ਹਨ, ਉਨ੍ਹਾਂ ਨੂੰ ਸੁਪਨੇ ਵਿਚ ਵੀ ਕੋਈ ਸੁਖ ਨਹੀਂ ਮਿਲਦਾ।

**ਪ੍ਰ:** ਐ ਗੁਰਦੇਵ ਜੀ! ਉਨ੍ਹਾਂ ਲੋਕਾਂ ਨੂੰ ਇਤਨੀ ਸਖ਼ਤ ਸਜ਼ਾ ਕਿਉਂ ਹੁੰਦੀ ਹੈ?

**ਉ:** ੩. ਉਹ ਇਸ ਲਈ ਕਿ ਉਹ ਝੂਠ ਦੀ ਕਮਾਈ ਕਰਦੇ ਹਨ, ਜ਼ਬਾਨ ਤੋਂ ਭੀ ਝੂਠ ਬੋਲਦੇ ਹਨ, ਉਸ ਝੂਠ ਨਾਲ ਲੱਗਿਆਂ ਉਨ੍ਹਾਂ ਦੇ ਝੂਠ ਹੀ ਵਰਤ ਜਾਂਦਾ ਹੈ।

**ਪ੍ਰ:** ਉਨ੍ਹਾਂ ਨੂੰ ਇਹ ਇਤਨਾ ਦੁੱਖ ਕਿਉਂ?

**ਉ:** ੪. ਹੇ ਭਰਾਵੋ! ਸਿਧਾਂਤਕ ਗੱਲ ਤਾਂ ਇਹੋ ਹੈ ਕਿ ਮਾਇਆ ਦਾ ਮੋਹ ਨਿਰੋਲ ਦੁੱਖ ਦਾ ਕਾਰਣ ਹੈ। ਇਸ ਲਈ ਮਾਇਆ ਨਾਸ ਹੋਇਆਂ ਵੀ ਦੁੱਖ ਹੀ ਹੋਇਆ ਕਰਦਾ ਹੈ ਅਤੇ ਉਹਦੇ ਦੁੱਖਾਂ ਦਾ ਹੀ ਰੋਣਾ ਰੋਂਦਾ ਰਹਿੰਦਾ ਹੈ।

**ਪ੍ਰ:** ਹਜ਼ੂਰ! ਕੀ ਮਾਇਆ ਦੇ ਪ੍ਰੇਮੀ ਤੇ ਸਾਈਂ ਦੇ ਪਿਆਰੇ ਇਹ ਦੋਵੇਂ ਇਕੱਠੇ ਮਿਲਕੇ ਜੀਵਨ ਸਫ਼ਰ ਨਹੀਂ ਕਰ ਸਕਦੇ?

**ਉ:** ਨਹੀਂ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਮਾਇਆ ਤੇ ਲਿਵ ਦਾ ਮੇਲ ਫਬ ਹੀ ਨਹੀਂ ਸਕਦਾ, ਭਾਵ ਮਾਇਆ ਦੇ ਪਿਆਰੇ ਤੇ ਮਾਲਕ ਦੇ ਪ੍ਰੇਮੀਆਂ ਦਾ ਕਦੇ ਭੀ ਮੇਲ ਨਹੀਂ

ਬਣ ਸਕਦਾ। ਇਸ ਦੀ ਸਫਲਤਾ ਲਈ ਭਾਵੇਂ ਹਰੇਕ ਮਨੁੱਖ ਪਿਆ ਲੋਚੇ ਅਰਥਾਤ ਕੋਈ ਯਤਨ ਕਰ ਕੇ ਪਰਤਾ ਲਵੇ।

ਪ੍ਰ: ਜੀ, ਫਿਰ ਸੁਖ ਕਿਸ ਨੂੰ ਮਿਲੇਗਾ?

ਉ: ੬. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਜਿਨ੍ਹਾਂ ਦੇ ਕੀਤੇ ਕਰਮਾਂ ਦੇ ਅਨੁਸਾਰ ਹਿਰਦੇ ਰੂਪੀ ਪੱਲੇ ਵਿਚ ਚੰਗੇਰੇ ਸੰਸਕਾਰਾਂ ਦਾ ਇਕੱਠ ਰੂਪ ਪੁੰਨ ਉੱਕਰਿਆ ਹੋਇਆ ਹੈ, ਉਨ੍ਹਾਂ ਸਾਦਕਾਂ ਨੂੰ ਗੁਰੂ ਦੇ ਸ਼ਬਦ ਰਾਹੀਂ ਸੁਖ ਮਿਲਦਾ ਹੈ।੨।

## ਪਉੜੀ ਮ: ੫ ॥

**੧. ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹੰਦੇ ॥**
**੨. ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥**
**੩. ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥**
**੪. ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥**
**੫. ਓਇ ਲੋਚਨਿ ਓਨਾ ਗੁਣਾ ਨੋ ਓਇ ਅਹੰਕਾਰਿ ਸੜੰਦੇ ॥**
**੬. ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ ॥**
**੭. ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥**
**੮. ਵੈਰੁ ਕਰਨਿ ਨਿਰਵੈਰ ਨਾਲਿ ਧਰਮਿ ਨਿਆਇ ਪਚੰਦੇ ॥**
**੯. ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥**
**੧੦. ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥੩੧॥**

***ਪਦ ਅਰਥ :*** ਪਾਹਾਰੈ—ਸੰਸਾਰ ਵਿਚ, ਪਸਾਰੇ ਵਿਚ। ਮੁਗਧ—ਮੂਰਖ। ਤਿਨਿ ਪਾਰਬ੍ਰਹਮਿ—ਉਸ ਪਾਰਬ੍ਰਹਮ ਨੇ। ਨਿਆਇ—ਨਿਆਂ ਅਨੁਸਾਰ।

***ਅਰਥ :***

੧. ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਭਾਈਓ! ਸੰਤ ਜਨ ਤੇ ਮੁਨੀ ਜਨ ਇਹ ਆਪਣੀ ਵਿਚਾਰ ਦੱਸਦੇ ਹਨ ਤੇ ਚਾਰੇ ਵੇਦ ਭਾਵ ਪੁਰਾਤਨ ਧਰਮ ਪੁਸਤਕ ਭੀ ਇਹੋ ਗੱਲ ਆਖਦੇ ਹਨ।

੨. ਕਿ ਭਗਤ ਜਨ ਜੋ ਭੀ ਮੂੰਹੋ ਬਚਨ ਬੋਲਦੇ ਹਨ, ਉਹ ਸਹੀ ਹੁੰਦੇ ਹਨ।

੩. ਭਗਤ ਜਨ ਸਾਰੇ ਸੰਸਾਰ ਵਿਚ ਪ੍ਰਤੱਖ ਪ੍ਰਸਿੱਧ ਹੁੰਦੇ ਹਨ ਤੇ ਉਨ੍ਹਾਂ ਦੀ ਸੋਭਾ ਸਾਰੇ ਹੀ ਲੋਕ ਸੁਣਦੇ ਹਨ।

੪. ਅਤੇ ਜੋ ਮੂਰਖ ਬੰਦੇ ਅਜਿਹੇ ਸੰਤਾਂ ਨਾਲ ਵੈਰ ਕਰਦੇ ਹਨ, ਉਹ ਸੁਖ ਨਹੀਂ ਪਾ ਸਕਦੇ।

੫. ਉਹ ਮੂਰਖ ਆਦਮੀ ਸੜਦੇ ਤਾਂ ਹੰਕਾਰ ਵਿਚ ਹਨ, ਪਰ ਤਰਸਦੇ ਹਨ, ਭਗਤ ਜਨਾਂ ਦੇ ਗੁਣਾਂ ਨੂੰ (ਕਿ, ਇਹ ਸਾਨੂੰ ਭੀ ਮਿਲ ਸਕਣ)।

ਪ੍ਰ: ਇਹ ਮੂਰਖ ਬੰਦੇ ਮਾੜੇ ਕੰਮਾਂ ਤੋਂ ਹਟਦੇ ਕਿਉਂ ਨਹੀਂ?

ਉ: ੬. ਹੇ ਭਾਈ! ਇਨ੍ਹਾਂ ਭੈੜੇ ਮਨੁੱਖਾਂ ਦੇ ਵੱਸ ਵਿਚ ਭੀ ਕੀ ਹੈ, ਕਿਉਂਕਿ ਮੁੱਢ ਤੋਂ ਮਾੜੇ ਕੰਮ ਕਰਨ ਕਰ ਕੇ ਬੁਰੇ ਕੰਮਾਂ ਦਾ ਹੀ ਇਨ੍ਹਾਂ ਨੂੰ ਹਿੱਸਾ ਮਿਲਿਆ ਹੈ।

੭. ਹੇ ਭਾਈਓ! ਜੋ ਮਨੁੱਖ ਰੱਬ ਵਲੋਂ ਮੋਏ ਹਨ, ਉਹ ਤਾਂ ਕਿਸੇ ਦੇ ਭੀ ਸੱਕੇ ਨਹੀਂ।

੮. ਉਹ ਨਿਰਵੈਰਾਂ ਨਾਲ ਭੀ ਦੁਸ਼ਮਣੀ ਕਰਦੇ ਹਨ ਤੇ ਪਰਮਾਤਮਾ ਦੇ ਧਰਮ ਨਿਆਂ ਅਨੁਸਾਰ ਉਹ ਦੁਖੀ ਹੁੰਦੇ ਹਨ।

੯. ਹੇ ਪਿਆਰਿਓ! ਜੋ ਲੋਕ ਸੰਤਾਂ ਵਲੋਂ ਫਿਟਕਾਰੇ ਹੋਏ ਹਨ, ਉਹ ਜਨਮ ਮਰਨ ਵਿਚ ਭਟਕਦੇ ਫਿਰਦੇ ਹਨ।

੧੦. ਇਹ ਗੱਲ ਸਪੱਸ਼ਟ ਹੀ ਹੈ ਕਿ ਜੋ ਰੁੱਖ ਮੁਢੋਂ ਕੱਟਿਆ ਜਾਏ, ਉਸ ਦੇ ਟਾਹਣ ਭੀ ਅਵੱਸ਼ ਹੀ ਸੁੱਕ ਜਾਂਦੇ ਹਨ।੩੧।

***ਭਾਵਾਰਥ :*** ਪਿੱਛੇ ਇਸੇ ਵਾਰ ਵਿਚ ਜੋ ਮ: ੪ ਦੀ ਬਾਹਰਵੀਂ ਪਉੜੀ ਆ ਚੁੱਕੀ ਹੈ, ਉਸ ਦਾ ਪਾਠ ਲੱਗ-ਪੱਗ ਇਹੋ ਹੈ। ਕੁਝ ਕੁ ਅੱਖਰਾਂ ਤੇ ਮਾਤਰਾਂ ਦਾ ਆਪੋ ਵਿਚ ਫ਼ਰਕ ਹੈ, ਪਰ ਸਮੁੱਚਾ ਪਉੜੀ ਦਾ ਭਾਵ ਇਕੋ ਹੈ ਕਿ ਜਿਸ ਪੁਰਸ਼ ਦੇ ਮਨ ਦਾ ਖ਼ਿਆਲ ਵਾਹਿਗੁਰੂ ਵਲ ਨਹੀਂ ਤੇ ਮਾਇਕ ਪਦਾਰਥਾਂ ਵਲ ਹੈ; ਉਹ ਲਬ ਲੋਭ ਹੰਕਾਰ ਵਿਚ ਹੈ, ਉਸ ਦੇ ਪੱਲੇ ਝਗੜੇ ਹੀ ਪੈਂਦੇ ਹਨ। ਭਲਾ ਜੇ ਉਨ੍ਹਾਂ ਨੂੰ ਕੁਝ ਦੇ ਦਿਵਾ ਕੇ ਰਿਝਾ ਲਈਏ ਤਾਂ ਭੀ ਨਹੀਂ ਪੁੱਗਦਾ। ਕਾਰਣ, ਉਨ੍ਹਾਂ ਦੇ ਅੰਦਰ ਬਹੁਤ ਤ੍ਰਿਸ਼ਨਾ ਹੈ, ਪਰ ਉਹ ਦਿੱਸਦੀ ਨਹੀਂ। ਕਿਉਂਕਿ ਅਗਿਆਨ ਦਾ ਅੰਨ੍ਹੇਰਾ ਹੈ। ਭਾਵ ਉਨ੍ਹਾਂ ਨੂੰ ਤੁਸੀਂ ਕਿਸੇ ਤਰ੍ਹਾਂ ਭੀ ਪ੍ਰਸੰਨ ਨਹੀਂ ਕਰ ਸਕਦੇ, ਇਸ ਲਈ ਚੰਗਾ ਇਹ ਹੈ ਕਿ—ਤੁਸੀਂ ਉਨ੍ਹਾਂ ਨਾਲ ਪ੍ਰੇਮ ਹੀ ਨਾ ਲਾਓ। ਜੇ ਕਦੀ ਲੱਗਾ ਭੀ ਹੈ ਤਾਂ ਤੋੜ ਲਓ। ਕਿਉਂਕਿ ਦੂਜੇ ਭਾਵ ਦਾ ਪ੍ਰੇਮ ਜਿਨ੍ਹਾਂ ਅੰਦਰ ਹੋਵੇ, ਉਹ ਸਦਾ ਦ੍ਵੈਸ਼ ਵਿਚ ਹੀ ਪਏ ਰਹਿੰਦੇ ਹਨ। ਗੁਰਮੁਖਾਂ ਨਾਲ ਕਦੇ ਪ੍ਰੀਤ ਨਹੀਂ ਕਰਦੇ। ਉਹ ਸਦਾ ਝੂਠੇ ਪਦਾਰਥਾਂ ਦੀ ਪ੍ਰਾਪਤੀ ਕਰਨ ਵਿਚ ਹੀ ਫਿਰਦੇ ਹਨ। ਉਹ ਦੌਲਤ ਬੜੀਆਂ ਔਕੜਾਂ ਮੁਸੀਬਤਾਂ ਨਾਲ ਕਮਾਉਂਦੇ ਹਨ ਤੇ ਜਦ ਉਹ ਚੋਰੀ ਹੋ ਜਾਵੇ ਤਾਂ ਬੜੇ ਗ਼ਮਗ਼ੀਨ ਹੁੰਦੇ ਹਨ। ਸੋ ਉਨ੍ਹਾਂ ਦਾ ਜੀਵਨ ਹੀ ਦੁੱਖ-ਮਈ ਹੋ ਜਾਂਦਾ ਹੈ। ਅਖ਼ੀਰ ਵਿਚ ਦੱਸਦੇ ਹਨ, ਜਿਵੇਂ ਪਾਰਾ ਤੇ ਪਾਣੀ ਆਪੋ ਵਿਚ ਰਲ ਨਹੀਂ ਸਕਦੇ, ਤਿਵੇਂ ਦੌਲਤ-ਮੰਦ ਅਭਿਆਸੀ ਪੁਰਸ਼ਾਂ ਦਾ ਮੇਲ ਨਹੀਂ ਹੋ ਸਕਦਾ।

## ਸਲੋਕ ਮ: ੫ ॥

**੧. ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥**
**੨. ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥੧॥**

***ਪਦ ਅਰਥ :*** ਦ੍ਰਿੜਾਇਆ—ਦ੍ਰਿੜ੍ਹ ਕਰਾ ਦਿੱਤਾ, ਪੱਕਾ ਕਰਾ ਦਿੱਤਾ ਹੈ।

***ਅਰਥ :***

ਪ੍ਰ: ਜਿਵੇਂ ਤੁਹਾਨੂੰ ਸੁਖ ਮਿਲਿਆ ਹੈ, ਉਹ ਯਤਨ ਸਾਨੂੰ ਵੀ ਦੱਸੋ ਤਾਂ ਕਿ ਅਸੀਂ ਭੀ ਸੁਖੀ ਹੋ ਸਕੀਏ।

ਉ: ੧. ਹੇ ਭਾਈ! ਸਾਨੂੰ ਤਾਂ ਉਸ, ਸਰੀਰਾਂ ਦੇ ਸਹਿਜੇ ਹੀ ਬਣਾ

ਤੇ ਢਾਹ ਸਕਣ ਵਾਲੇ, ਹਰੀ ਦਾ ਨਾਮ ਗੁਰੂ ਨਾਨਕ ਪਾਤਸ਼ਾਹ ਨੇ ਦ੍ਰਿੜ੍ਹ ਕਰਵਾ ਦਿੱਤਾ ਹੈ।

੨. ਹੇ ਮਿੱਤਰਾ! ਜੇ ਤੂੰ ਭੀ ਉਸ ਪ੍ਰਭੂ ਨੂੰ ਸਦਾ ਯਾਦ ਕਰੇਂਗਾ ਫਿਰ ਤੇਰਾ ਸਾਰਾ ਹੀ ਦੁੱਖ ਦੂਰ ਹੋ ਜਾਏਗਾ।੧।

**ਮ: ੫ ॥**

**੧. ਖੁਧਿਆਵੰਤੁ ਨ ਜਾਣਈ ਲਾਜ ਕੁਲਾਜ ਕੁਬੋਲੁ ॥**

**੨. ਨਾਨਕੁ ਮਾਂਗੈ ਨਾਮੁ ਹਰਿ ਕਰਿ ਕਿਰਪਾ ਸੰਜੋਗੁ ॥੨॥**

***ਪਦ ਅਰਥ :*** ਖੁਧਿਆਵੰਤੁ—ਭੁੱਖਾ। ਸੰਜੋਗੁ—ਮਿਲਾਪ।

***ਅਰਥ :***

ਪ੍ਰ: ਹਰੀ ਤੋਂ ਨਾਮ ਦੀ ਮੰਗ ਕਰਦੇ ਰਹਿਣ ਲਈ ਕਿਤਨੀ-ਕੁ ਦਲੇਰੀ ਰੱਖਣੀ ਪੈਂਦੀ ਹੈ, ਕਿਉਂਕਿ ਕਈ ਵਾਰ ਮੰਗਤੇ ਨੂੰ ਸ਼ਰਮਸਾਰ ਭੀ ਹੋਣਾ ਪੈਂਦਾ ਹੈ, ਜਾਂ ਨਾਰਾਜ਼ਗੀ ਭਰੇ ਬਚਨ ਭੀ ਸੁਣਨੇ ਪੈਂਦੇ ਹਨ। ਨਾਮ ਦੇ ਜਾਚਕ ਲਈ ਕੀ ਨਿਯਮ ਹੈ?

ਉ: ੧. ਹੇ ਭਾਈਓ! ਸੁਣੋ, ਜਿਵੇਂ ਭੁੱਖੇ ਮਨੁੱਖ ਨੂੰ ਆਪਣੇ ਮੰਗਣ ਵਿਚ ਆਦਰ ਜਾਂ ਨਿਰਾਦਰੀ ਦੇ ਬਚਨਾਂ ਦੀ ਕੋਈ ਪਰਵਾਹ ਨਹੀਂ ਹੁੰਦੀ ਤੇ ਉਹ ਰੋਟੀ ਵਾਸਤੇ ਸੁਆਲ ਕਰ ਹੀ ਦੇਂਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਠੀਕ ਉਸੇ ਤਰ੍ਹਾਂ ਮੈਂ ਭੀ ਹਰੀ ਤੋਂ ਉਸ ਦਾ ਨਾਮ ਮੰਗਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਹੇ ਪ੍ਰਭੂ! ਕਿਰਪਾ ਕਰ ਕੇ ਮੈਨੂੰ ਆਪਣੇ ਨਾਲ ਮਿਲਾਪ ਕਰਾਉਣ ਦਾ ਸ਼ੁਭ ਸੰਜੋਗ ਬਖ਼ਸ਼ੋ।੨।

**ਪਉੜੀ ॥**

**੧. ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥**

**੨. ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥**

**੩. ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ ॥**

**੪. ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ ॥**

**੫. ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ ॥**

**੬. ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰ ਤੇ ॥**

**੭. ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ ॥**

**੮. ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ ॥੩੨॥**

***ਪਦ ਅਰਥ :*** ਫਲਤੇ—ਫਲ ਦੇਂਦੇ ਹਨ। ਸਾਰੁ—ਕਰੜਾ। ਪਲਤੇ—ਚੁਭ ਜਾਂਦਾ ਹੈ।

***ਅਰਥ :***

ਪ੍ਰ: ਹਜ਼ੂਰ! ਕੀ, ਮਨੁੱਖ ਦੇ ਕੀਤੇ ਕਰਮਾਂ ਦੇ ਫਲ ਭੋਗਣ ਸਮੇਂ ਕੁਝ ਅਦਲਾ-ਬਦਲੀ ਨਹੀਂ ਕੀਤੀ ਜਾ ਸਕਦੀ?

ਉ: ੧. ਹੇ ਭਾਈ! ਮੰਦ-ਕਰਮੀ ਮਨੁੱਖ ਜਿਹੋ ਜਿਹੇ ਕਰਮ ਕਰਦਾ ਹੈ, ਉਹ ਕਰਮ ਉਸ ਨੂੰ ਓਹੋ ਜਿਹਾ ਫਲ ਦੇਂਦਾ ਹੈ।

ਪ੍ਰ: ਜੀ, ਉਹ ਕਿਵੇਂ?

ਉ: ੨. ਹੇ ਭਰਾਵੋ! ਸੁਣੋ, ਜਿਵੇਂ ਇਹ ਅਟੱਲ ਨਿਯਮ ਹੈ ਕਿ ਜੇ ਕੋਈ ਲਾਲ ਗਰਮ ਕਰੜਾ ਲੋਹਾ ਚੱਬੇਗਾ ਤਾਂ ਉਸ ਦੇ ਸੰਘ ਵਿਚ ਸਾੜ ਪੈ ਜਾਣਗੇ।

੩. ਇਸ ਤਰ੍ਹਾਂ ਹੇ ਭਾਈ! ਮਾੜੇ ਕੰਮਾਂ ਦੇ ਕਾਰਣ ਜਦ ਦੂਤਾਂ ਨੇ ਉਸ ਪਾਪੀ ਨੂੰ ਗਲਾਵਾਂ ਪਾ ਕੇ ਨਾਲ ਤੋਰ ਲਿਆ। ਭਾਵ ਜਦੋਂ ਨਿਰਾਦਰੀ ਦਾ ਵਰਤਾਉ ਕਰ ਕੇ ਗਲ ਵਿਚ ਰੱਸਾ ਪਾ ਕੇ ਅੱਗੇ ਲਾ ਲਿਆ ਤਾਂ ਉਸ ਵੇਲੇ:

੪. (ਉਨ੍ਹਾਂ ਦੀ) ਕੋਈ ਭੀ (ਆਸ) ਇੱਛਾ (ਤਮੰਨਾ) ਪੂਰੀ ਨਾ ਹੋਈ ਜੋ ਰੋਜ਼ ਪਰਾਈ ਮੈਲ ਚੁਰਾਉਂਦੇ ਸਨ। ਭਾਵ ਐਵੇਂ ਦੂਜਿਆਂ ਦੀ ਨਿੰਦਾ ਕਰ ਕੇ ਭਾਰ ਚੁੱਕਦੇ ਸਨ, ਉਸ ਦਾ ਕੋਈ ਫ਼ਾਇਦਾ ਨਾ ਹੋਇਆ।

੫. ਇਹ ਅਕਿਰਤਘਣ ਪ੍ਰਭੂ ਦਾ ਕੀਤਾ ਉਪਕਾਰ ਨਹੀਂ ਸੀ ਜਾਣਦਾ। ਉਸ ਨੇ ਮਿਹਰ ਕਰ ਕੇ ਮਨੁੱਖਾ-ਜਨਮ ਬਖ਼ਸ਼ਿਆ, ਪਰ ਨਾਮ ਨਾ ਜਪਿਆ, ਇਸੇ ਲਈ ਤਾਂ ਹੁਣ ਪਿਆ ਜੂਨਾਂ ਵਿਚ ਭਟਕਦਾ ਫਿਰਦਾ ਹੈ।

੬. ਹੁਣ ਜਦ ਬੁਢਾਪੇ ਵਿਚ ਇਸ ਦੇ ਸਾਰੇ ਆਸਰੇ ਮੁੱਕ ਗਏ, ਆਸਰਾ ਦੇਣ ਵਾਲੇ ਵੀ ਮਰ-ਮੁੱਕ ਗਏ ਤਾਂ ਪ੍ਰਭੂ ਉਸ ਦੇ ਕੀਤੇ ਮਾੜੇ ਕਰਮਾਂ ਦਾ ਫਲ ਭੋਗਾਣ ਲਈ ਉਸ ਨੂੰ ਇਸ ਧਰਤੀ ਤੋਂ ਚੁੱਕ ਲੈਂਦਾ ਹੈ।[੧]

ਪ੍ਰ: ਹੇ ਗੁਰੂ ਜੀ! ਜਦ ਇਸ ਧਰਤੀ ਪਰ ਹੋਰ ਅਣਗਿਣਤ ਜੀਵ ਵੱਸਦੇ ਹਨ ਤਾਂ ਉਨ੍ਹਾਂ ਸਭ ਨੂੰ ਛੱਡ ਕਰਤਾਰ ਉਸ ਅਕਿਰਤਘਣ ਨੂੰ ਸ਼ੀਘਰ ਕਿਉਂ ਚੁੱਕ ਲੈ ਜਾਂਦਾ ਹੈ?

ਉ: ੭. ਹੇ ਭਾਈ! ਇਹ ਦਸ਼ਾ ਇਸ ਲਈ ਹੋਈ ਕਿ, ਉਹ ਜੀਉਂਦੇ ਜੀ ਕਲ੍ਹਾਂ ਭਾਵ ਝਗੜਿਆਂ ਨੂੰ ਨਹੀਂ ਸੀ ਮੁੱਕਣ ਦੇਂਦਾ (ਇਕ ਝਗੜਾ ਮੁੱਕਦਾ ਸੀ ਤਾਂ ਇਕ ਹੋਰ ਖੜ੍ਹਾ ਕਰ ਲੈਂਦਾ ਸੀ) ਇਸ ਦੋਸ਼ ਦੇ ਇਵਜ਼ਾਨੇ ਵਿਚ ਉਸ ਨੂੰ ਕਰਤਾਰ ਨੇ ਲੈ ਲਿਆ, ਭਾਵ ਸਮੇਟ ਲੀਤਾ।

ਪ੍ਰ: ਐ ਸਾਈਂ ਜੀ! ਅਖ਼ੀਰ ਉਸ ਦੀ ਇਹ ਦਸ਼ਾ ਕਿਉਂ ਹੋਈ?

ਉ: ੮. ਹੇ ਭਰਾਵੋ! ਇਹ ਪ੍ਰਭੂ ਦਾ ਨਿਯਮ ਹੈ ਕਿ ਜੋ ਜੋ ਭੀ ਅਕਿਰਤਘਣ ਹੰਕਾਰੀ ਲੋਕ ਹਨ, ਉਹ ਅਖ਼ੀਰ ਢਹਿ ਕੇ ਧਰਤੀ 'ਤੇ ਡਿੱਗਦੇ ਹਨ।੩੨।

***ਭਾਵਾਰਥ :*** ਇਸ ਪਉੜੀ ਵਿਚ ਗੁਰੂ ਰਾਮਦਾਸ ਜੀ ਭੈੜੇ ਕਰਮਾਂ ਵਾਲੇ ਅਕਿਰਤਘਣਾਂ ਦਾ ਜ਼ਿਕਰ ਕਰਦੇ ਹਨ, ਜੋ ਸਦਾ ਹੀ ਲੜਾਈ ਝਗੜੇ ਜਾਰੀ ਰੱਖਣ ਵਾਲਾ ਹੈ, ਉਸ ਪਾਪੀ ਨੂੰ ਕੀਤੇ ਕਰਮਾਂ ਦਾ ਫਲ ਭੋਗਦਿਆਂ ਮਰਦਾ ਤਕ ਕੇ ਉਚਾਰ ਰਹੇ ਹਨ। ਹੋ ਸਕਦਾ ਹੈ ਕਿ ਹਜ਼ੂਰ ਨੇ ਉਸੇ ਤਪੇ ਦੀ ਸ਼ਰਮਨਾਕ ਮੌਤ ਦੇ ਸਮੇਂ ਦਾ ਦੁਖਦਾਈ ਦ੍ਰਿਸ਼ ਤਕ ਕੇ ਉਚਾਰਿਆ ਹੋਵੇ। ਜਾਂ ਐਹੋ ਜਿਹੇ ਹੋਰ ਦੁਰਾਚਾਰੀਆਂ ਦੀਆਂ ਭੈੜੀਆਂ ਹੋ ਰਹੀਆਂ ਦਸ਼ਾਵਾਂ ਵਲ ਤਕ ਆਮ ਲੋਕਾਂ ਨੂੰ ਬੁਰਾਈਆਂ ਵਲੋਂ ਰੋਕਣ ਲਈ ਇਸ ਪਉੜੀ ਦੁਆਰਾ ਉਪਦੇਸ਼ ਕੀਤਾ ਹੋਵੇ।

ਪਰ ਹਜ਼ੂਰ ਆਖ਼ਰ ਇਸ ਮਾੜੇ-ਪਨ ਦੇ ਮੁਕਾਬਲੇ ਵਿਚ ਨਾਮ ਵਾਲੇ ਉੱਤਮ ਜੀਵਨ ਦਾ ਜ਼ਿਕਰ ਕਰਦੇ ਹਨ ਕਿ ਹੇ ਮਿੱਤਰਾ! ਜੇ ਤੂੰ ਨਾਮ ਨੂੰ ਸਦਾ ਸਮ੍ਹਾਲੇਂਗਾ ਤਾਂ ਤੇਰੇ ਸਾਰੇ ਹੀ ਦੁੱਖ ਦੂਰ ਹੋ ਜਾਣਗੇ।

---

੧. ਧਰਤੇ ਇਕੱਠਾ ਪਾਠ ਮੰਨ ਕੇ ਦੂਜਾ ਭਾਵ ਇਉਂ ਵੀ ਦੱਸਦੇ ਹਨ: (ਜਿਸ ਵੇਲੇ)—ਆਸਰਾ ਖੋਹ ਲਿਆ ਤਾਂ ਸਾਰੇ ਪੱਖ ਵੀ ਮੁੱਕ ਗਏ। ਦੇਖੋ, ਸ਼ਬਦਾਰਥ ਪੰਨਾ ੩੧੭ ਦੀ ਟੂਕ।

ਕਿਉਂਕਿ ਦੁੱਖ ਪਾਪਾਂ ਦਾ ਫਲ ਹੋਇਆ ਕਰਦੇ ਹਨ; ਜੋ ਪਾਪ ਨਾਮ ਨਾਲ ਦੂਰ ਹੁੰਦੇ ਹਨ।

ਦੂਸਰੇ ਸਲੋਕ ਵਿਚ ਹਜ਼ੂਰ ਨੇ ਇਕ ਆਮ ਲੋਕਾਂ ਵਲੋਂ ਕੀਤੇ ਜਾ ਰਹੇ ਸਵਾਲਾਂ ਦੇ ਜਵਾਬ ਦਿੱਤੇ ਹਨ। ਕਈਆਂ ਵਲੋਂ ਇਹ ਸ਼ੰਕਾ ਹੋਇਆ ਕਰਦੀ ਹੈ ਕਿ ਜਦ ਇਹ ਕਿਹਾ ਜਾ ਰਿਹਾ ਹੈ ਕਿ ਮਨੁੱਖ ਨੂੰ ਹਰ ਮੰਗ ਵਲੋਂ ਅਮੰਗ ਹੋਣਾ ਚਾਹੀਦਾ ਹੈ, ਤਾਂ ਫਿਰ ਨਾਮ ਦੀ ਮੰਗ ਭੀ ਤਾਂ ਇਕ ਮੰਗ ਹੀ ਹੈ। ਸੋ ਇਹ ਮੰਗ ਕੀ ਗੁਰੂ ਜਾਂ ਪਰਮੇਸ਼ਰ ਤੋਂ ਮੰਗਦਿਆਂ ਲਾਜ ਨਹੀਂ ਆਉਂਦੀ ? ਤਾਂ ਆਪ ਜੀ ਫ਼ੁਰਮਾਉਂਦੇ ਹਨ ਕਿ ਐ ਪਿਆਰੇ ! ਜਿਨ੍ਹਾਂ ਨੂੰ ਹਰੀ ਨਾਮ ਦੀ ਭੁੱਖ ਹੁੰਦੀ ਹੈ, ਉਹ ਸਾਈਂ ਤੋਂ ਨਾਮ ਮੰਗਦੇ ਲਾਜ ਨਹੀਂ ਸਮਝਦੇ। ਜਿਸ ਨੂੰ ਨਾਮ ਦੀ ਭੁੱਖ ਹੁੰਦੀ ਹੈ, ਉਹ ਤ੍ਰਿਸ਼ਨਾ ਤੋਂ ਉੱਚਾ ਉੱਠਦਾ ਹੈ ਤਾਂ ਇਹ ਭੁੱਖ ਲੱਗਦੀ ਹੈ। ਸੋ, ਨਾਮ ਦਾ ਮੰਗਣਾ ਇਹ ਕੋਈ ਤ੍ਰਿਸ਼ਨਾ ਦੀ ਮੰਗ ਨਹੀਂ, ਇਹ ਤਾਂ ਵਾਸ਼ਨਾਵਾਂ ਤੋਂ ਛੁੱਟਣ ਦੀ ਮੰਗ ਹੈ।

**ਸਲੋਕ ਮ: ੩ ॥**

**੧. ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ ॥**
**੨. ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ ॥**
**੩. ਪਵਿਤੁ ਪਾਵਨੁ ਪਰਮ ਬੀਚਾਰੀ ॥**
**੪. ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ ॥**
**੫. ਅੰਤਰਿ ਹਰਿ ਨਾਮੁ ਬਾਸਨਾ ਸਮਾਣੀ ॥**
**੬. ਹਰਿ ਦਰਿ ਸੋਭਾ ਮਹਾ ਉਤਮ ਬਾਣੀ ॥**
**੭. ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ ॥**
**੮. ਨਾਨਕ ਸਤਿਗੁਰ ਮਿਲਿਐ**
**ਪਾਇਆ ਨਾਮੁ ਧਨੁ ਮਾਲੁ ॥੧॥**

***ਪਦ ਅਰਥ :*** ਬਿਬੇਕ—ਪਰਖ। ਬਾਸਨਾ—ਸੁਗੰਧੀ।

***ਅਰਥ :***

ਪ੍ਰ: ਐ ਗੁਰਦੇਵ ਜੀ ! ਜੋ ਗੁਰੂ ਦੇ ਕੋਲ ਰਹਿਣ ਵਾਲਾ ਗੁਰਮੁਖ ਹੈ, ਉਸ ਦੇ ਅੰਦਰ ਕਿਹੜੀਆਂ-ਕਿਹੜੀਆਂ ਵਿਸ਼ੇਸ਼ਤਾਈਆਂ ਹੁੰਦੀਆਂ ਹਨ ?

ਉ: ਹੇ ਭਾਈਓ ! ਉਸ ਗੁਰਮੁਖ ਵਿਚ ਦੋ ਚਾਰ ਨਹੀਂ, ਸਗੋਂ ਅਣਗਿਣਤ ਅਧਿਕਤਾਵਾਂ ਵੇਖਣ ਵਿਚ ਆਇਆ ਕਰਦੀਆਂ ਹਨ :

੧. ਪਹਿਲੇ ਉਸ ਗੁਰਮੁਖ ਵਿਚ ਵਿਵੇਕ ਬੁੱਧੀ ਵਾਲਾ ਗਿਆਨ ਪ੍ਰਗਟ ਹੋ ਆਉਂਦਾ ਹੈ।

ਪ੍ਰ: ਉਸ ਗੁਰਮੁਖ ਨੇ ਗਿਆਨ ਦੇ ਪ੍ਰਗਟਾਉਣ ਲਈ ਸਾਧਨ ਕੀ ਕੀਤਾ ?

ਉ: ੨. ਹੇ ਭਾਈ ! ਉਹ ਹਰੀ ਦੇ ਗੁਣ ਗਾਉਂਦਾ ਰਹਿੰਦਾ ਹੈ। ਉਹ ਇਥੋਂ ਤਕ ਕਿ ਆਪਣੇ ਹਿਰਦੇ ਵਿਚ ਹਰੀ ਦੇ ਗੁਣਾਂ ਦਾ ਹਾਰ ਪ੍ਰੋ ਕੇ ਪਾਈ ਰੱਖਦਾ ਹੈ।

੩. ਫਿਰ ਉਹ ਪਰਮ ਵਿਚਾਰਵਾਨ ਹੁੰਦਾ ਹੈ, ਇਸੇ ਲਈ ਉਹ ਪਾਵਨ ਹੋ ਕੇ ਪਾਪੀਆਂ ਨੂੰ ਭੀ ਪਵਿੱਤਰ ਕਰਦਾ ਹੈ।

ਪ੍ਰ: ਉਸ ਵਿਚ ਹੋਰ ਕਿਤਨੀ ਕੁ ਸ਼ਕਤੀ ਹੈ ?

ਉ: ੪. ਹੇ ਭਾਈਓ ! ਉਹ ਉਪਕਾਰੀ ਇਤਨੀ ਤਾਕਤ ਦਾ ਮਾਲਕ ਹੈ ਕਿ ਜੋ ਭੀ ਉਸ ਨੂੰ ਮਿਲ ਪਵੇ, ਭਾਵ ਜੋ ਮਨੁੱਖ ਉਸ ਦੀ ਸੰਗਤ ਕਰੇ, ਉਹ ਉਸ ਨੂੰ ਭੀ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ।

ਪ੍ਰ: ਹਜ਼ੂਰ ! ਉਸ ਦੀ ਹੋਰ ਕੀ ਪਛਾਣ ਹੈ ?

ਉ: ੫. ਹੇ ਭਾਈਓ ! ਉਸ ਦੇ ਅੰਤਹਕਰਨ ਵਿਚ ਹਰੀ ਨਾਮ ਦੀ ਸੁਗੰਧੀ ਸਮਾਈ ਹੋਈ ਹੁੰਦੀ ਹੈ।

੬. ਇਸੇ ਕਰਕੇ ਉਸ ਦੀ ਬਾਣੀ ਮਹਾਂ ਉੱਤਮ ਹੋਇਆ ਕਰਦੀ ਹੈ, ਜਿਸ ਦਾ ਸਦਕਾ ਉਸ ਦੀ ਹਰੀ ਦੇ ਦੁਆਰੇ ਗਿਆਂ ਸੋਭਾ ਹੁੰਦੀ ਹੈ।

੭. ਹੇ ਮਿੱਤਰੋ ! ਜੋ ਉਸ ਦੀ (ਮਹਾਂ ਉੱਤਮ ਮਿੱਠੀ ਬੋਲੀ ਨੂੰ) ਸੁਣਦਾ ਹੈ, ਉਹ ਨਿਹਾਲ ਹੋ ਜਾਂਦਾ ਹੈ।

੮. ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਸਤਿਗੁਰੂ ਨਾਲ ਮਿਲਣ ਕਰ ਕੇ ਅਸੀਂ ਨਾਮ ਰੂਪੀ ਮਾਲ ਤੇ ਧਨ ਪਾਇਆ ਹੈ।੧।

**ਮ: ੪ ॥**

**੧. ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ**
**ਕਿ ਪੂਰੈ ਸਤਿਗੁਰ ਭਾਵੈ ॥**
**੨. ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ**
**ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥**
**੩. ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ**
**ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥**
**੪. ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ**
**ਕੰਮੁ ਕਰਾਇਆ ਲੋੜੇ ਤਿਸੁ ਗੁਰਸਿਖੁ**
**ਫਿਰਿ ਨੇੜਿ ਨ ਆਵੈ ॥**
**੫. ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ**
**ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥**
**੬. ਜਿ ਠਗੀ ਆਵੈ ਠਗੀ ਉਠਿ ਜਾਇ**
**ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥**
**੭. ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ ॥**
**੮. ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ**
**ਸੋ ਜੰਤੁ ਮਹਾ ਦੁਖੁ ਪਾਵੈ ॥੨॥**

***ਪਦ ਅਰਥ :*** ਸਾਰ—ਭੇਤ। ਨ ਜਾਪੈ—ਸਮਝਿਆ ਨਹੀਂ ਜਾ ਸਕਦਾ। ਥਾਇ ਪਾਵੈ—ਕਬੂਲ ਕਰਦਾ ਹੈ। ਬ੍ਰਹਮੁ ਬੀਚਾਰੁ—ਰੱਬੀ ਬੀਚਾਰ, ਬ੍ਰਹਮ ਦੀ ਵੀਚਾਰ, ਈਸ਼ਵਰੀ ਵੀਚਾਰ, ਉਹ ਵੀਚਾਰ, ਜਿਸ ਦਾ ਦ੍ਰਿਸ਼ਟੀਕੋਣ ਹੀ ਬ੍ਰਹਮ ਦੀ ਖੋਜ 'ਤੇ ਨਿਰਭਰ ਹੋਵੇ।

***ਅਰਥ :***

ਪ੍ਰ: ਕੀ, ਸਤਿਗੁਰੂ ਦੇ ਦਿਲੀ ਭੇਦ ਨੂੰ ਅਨੁਮਾਨਿਆ ਨਹੀਂ ਜਾ ਸਕਦਾ ?

ਉ: ੧. ਨਹੀਂ, ਹੇ ਭਰਾਵੋ ! ਸਤਿਗੁਰੂ ਦੇ ਦਿਲੀ-ਭੇਦ ਦੀ ਸੋਝੀ ਨਹੀਂ

ਪਾਈ ਜਾ ਸਕਦੀ ਕਿ ਪੂਰੇ ਸਤਿਗੁਰੂ ਨੂੰ ਕੀ ਕੁਝ ਚੰਗਾ ਲੱਗਦਾ ਹੈ, ਭਾਵ ਇਸ ਤਰ੍ਹਾਂ ਸਤਿਗੁਰੂ ਦੀ ਪ੍ਰਸੰਨਤਾ ਲੈਣੀ ਬੜੀ ਔਖੀ ਹੈ।

੨. ਪਰ ਹਾਂ ਇਤਨੀ ਸੋਝੀ ਜ਼ਰੂਰ ਲੱਗਦੀ ਹੈ ਕਿ ਸਤਿਗੁਰੂ ਜੀ ਸੱਚੇ ਸਿੱਖਾਂ ਦੇ ਹਿਰਦੇ ਅੰਦਰ ਵਰਤਦਾ ਹੈ, ਭਾਵ ਵਿਆਪਕ ਹੈ। ਜੋ ਮਨੁੱਖ ਗੁਰਸਿੱਖਾਂ ਨੂੰ ਪਿਆਰ ਕਰਦਾ ਹੈ, ਸੇਵਾ ਦੀ ਤਾਂਘ ਕਰਦਾ ਹੈ, ਉਹ ਗੁਰੂ ਦੀ ਖ਼ੁਸ਼ੀ ਵਿਚ ਆ ਜਾਂਦਾ ਹੈ, ਭਾਵ ਪ੍ਰਸੰਨਤਾ ਵਿਚ ਆ ਜਾਂਦਾ ਹੈ।

੩. ਕਿਉਂਕਿ ਜੋ ਆਗਿਆ ਸਤਿਗੁਰੂ ਦੇਂਦਾ ਹੈ, ਉਹੋ ਕੰਮ ਗੁਰਸਿੱਖ ਕਰਦੇ ਹਨ, ਉਹੋ ਭਜਨ ਕਰਦੇ ਹਨ, ਇਸ ਲਈ ਸੱਚਾ ਪ੍ਰਭੂ ਸਿੱਖਾਂ ਦੀ ਮਿਹਨਤ ਕਬੂਲ ਕਰਦਾ ਹੈ।

੪. ਸਤਿਗੁਰੂ ਵਲੋਂ ਹੁਕਮ ਮਿਲੇ ਬਗ਼ੈਰ (ਕਿ ਤੂੰ ਗੁਰਸਿੱਖਾਂ ਤੋਂ ਕੰਮ ਕਰਾ) ਜੇ ਕੋਈ ਗੁਰਸਿੱਖਾਂ ਪਾਸੋਂ ਕੰਮ ਕਰਾਇਆ ਚਾਹੇ ਤੇ ਫੇਰ ਗੁਰਸਿੱਖ ਉਸ ਦੇ ਨੇੜੇ ਨਹੀਂ ਫਟਕਦੇ।

੫. (ਪਰ) ਜੋ ਮਨੁੱਖ ਸਤਿਗੁਰੂ ਦੀ ਹਜ਼ੂਰੀ ਵਿਚ ਚਿੱਤ ਜੋੜ ਕੇ ਸੇਵਾ ਕਰੇ, ਗੁਰਸਿੱਖ ਉਸ ਦੀ ਕਾਰ ਕਮਾਉਂਦਾ ਹੈ।

੬. ਜੋ ਸਿੱਖ ਫ਼ਰੇਬ ਕਰਨ ਆਉਂਦਾ ਹੈ ਤੇ ਠੱਗੀ ਫ਼ਰੇਬ ਦੇ ਖ਼ਿਆਲ ਵਿਚ ਚਲਾ ਜਾਂਦਾ ਹੈ, ਉਸ ਦੇ ਨੇੜੇ ਗੁਰਸਿੱਖ ਉੱਕਾ ਹੀ ਨਹੀਂ ਆਉਂਦਾ।

੭. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਬ੍ਰਹਮ ਦੀ ਵੀਚਾਰ ਹੈ, ਜੋ ਮੈਂ ਕਹਿ ਕੇ ਸੁਣਾ ਰਿਹਾ ਹਾਂ।

੮. ਜੇ ਕੋਈ ਬਿਨਾਂ ਸਤਿਗੁਰੂ ਦੇ, ਭਾਵ ਸਤਿਗੁਰੂ ਦਾ ਮਨ ਪਤੀਜਣ ਤੋਂ ਬਿਨਾਂ, ਗੁਰੂ ਆਸ਼ੇ ਦੇ ਵਿਰੁੱਧ ਗੁਰਸਿੱਖਾਂ ਪਾਸੋਂ ਕੰਮ ਕਰਾਏਗਾ, ਆਪਣੀ ਸੇਵਾ ਕਰਵਾਏਗਾ, ਉਹ ਮਨੁੱਖ ਬੜਾ ਦੁੱਖ ਪਾਉਂਦਾ ਹੈ।੨।

## ਪਉੜੀ ॥

**੧. ਤੂੰ ਸਚਾ ਸਾਹਿਬੁ ਅਤਿ ਵਡਾ**
**ਤੁਹਿ ਜੇਵਡੁ ਤੂੰ ਵਡ ਵਡੇ ॥**
**੨. ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ**
**ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥**
**੩. ਜਿਸ ਨੋ ਤੂੰ ਆਪਿ ਮਿਲਾਇਦਾ**
**ਸੋ ਸਤਿਗੁਰੁ ਸੇਵੇ ਮਨੁ ਗਡ ਗਡੇ ॥**
**੪. ਤੂੰ ਸਚਾ ਸਾਹਿਬੁ ਸਚੁ ਤੂ**
**ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥**
**੫. ਜਿਉ ਭਾਵੈ ਤਿਉ ਰਖੁ ਤੂੰ ਸਚਿਆ ਨਾਨਕ**
**ਮਨਿ ਆਸ ਤੇਰੀ ਵਡ ਵਡੇ ॥੩੩॥੧॥ਸੁਧੁ॥**

***ਪਦ ਅਰਥ :*** ਗਡ ਗਡੇ—ਗੱਡ ਕੇ, ਤਨੋਂ ਮਨੋਂ ਹੋ ਕੇ, ਜੋੜ ਕੇ। ਹਡੇ—ਹੱਡੀ, ਅਸਥੀ।

***ਅਰਥ :***

**ਪ੍ਰ:** ਹਜ਼ੂਰ! ਉਸ ਵਾਹਿਗੁਰੂ ਦੀ ਸਿਫ਼ਤ ਕਿਨ੍ਹਾਂ ਸ਼ਬਦਾਂ ਦੁਆਰਾ ਕੀਤੀ ਜਾਵੇ ?

**ਉ:** ੧. (ਹੇ ਪਿਆਰੇ! ਇਉਂ ਉਸ ਦੀ ਸਿਫ਼ਤ ਕਰਦੇ ਰਹੋ, ਕਿ—) ਹੇ ਵਾਹਿਗੁਰੂ! ਤੂੰ ਵੱਡਿਆਂ ਤੋਂ ਵੱਡਾ ਤੂੰ ਸਾਡਾ ਸੱਚਾ ਮਾਲਕ ਹੈਂ, ਬੜਾ ਵੱਡਾ ਹੈਂ। ਹੇ ਵੱਡਿਆਂ ਤੋਂ ਵੱਡੇ! ਤੇਰਾ ਜੇਡਾ ਵੱਡਾ ਤੂੰ ਆਪ ਹੀ ਹੈਂ।

੨. ਹੇ ਸਾਈਂ! ਜਿਸ ਨੂੰ ਤੂੰ ਆਪ ਗੁਰੂ ਨਾਲ ਮੇਲਦਾ ਹੈਂ, ਉਹੋ ਤੈਨੂੰ ਮਿਲ ਪੈਂਦਾ ਹੈ। ਤੂੰ ਆਪੇ ਉਨ੍ਹਾਂ ਦੇ ਕੀਤਿਆਂ ਦੇ ਲੇਖੇ ਛੱਡ ਦੇਂਦਾ ਹੈਂ ਤੇ ਬਖ਼ਸ਼ ਲੈਂਦਾ ਹੈਂ।

੩. ਇਸ ਤਰ੍ਹਾਂ ਜਿਸ ਨੂੰ ਤੂੰ ਆਪੇ ਬਖ਼ਸ਼ ਕੇ ਮਿਲਾਉਂਦਾ ਹੈਂ, ਉਹੋ ਹੀ ਮਨ ਗੱਡ ਕੇ (ਚਿਤ ਜੋੜ ਕੇ) ਸਤਿਗੁਰੂ ਦੀ ਸੇਵਾ ਕਰਦਾ ਹੈ।

੪. ਤੂੰ ਸੱਚਾ ਮਾਲਕ ਹੈਂ, ਸਦਾ ਥਿਰ ਰਹਿਣ ਵਾਲਾ ਹੈਂ (ਇਨ੍ਹਾਂ) ਜੀਵਾਂ ਦਾ ਸਭੋ ਕੁਝ ਜਿੰਦ, ਸਰੀਰ, ਚੰਮ, ਹੱਡ ਤੇਰਾ ਬਖ਼ਸ਼ਿਆ ਹੋਇਆ ਹੈ।

੫. ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਸੱਚੇ ਪ੍ਰਭੂ! ਜਿਵੇਂ ਤੈਨੂੰ ਭਾਉਂਦਾ ਹੈ, ਤੂੰ ਸਾਨੂੰ ਓਵੇਂ ਹੀ ਰੱਖ ਲੈ, ਹੇ ਵੱਡਿਆਂ ਤੋਂ ਵੱਡੇ! ਮੇਰੇ ਮਨ ਵਿਚ ਤਾਂ ਇਕ ਤੇਰੀ ਹੀ ਆਸ ਹੈ।੩੩।੧।ਸੁਧੁ।

***ਭਾਵਾਰਥ :*** ਆਖ਼ਰੀ ਪਉੜੀ ਵਿਚ ਵਾਹਿਗੁਰੂ ਸੱਚੇ ਸਾਹਿਬ ਦੀ ਸਨਮੁਖ ਉਸਤਤੀ ਹੈ, ਫਿਰ ਉਸ ਸੱਚੇ ਸਾਹਿਬ ਦੇ ਸਰਵ ਸ਼ਕਤੀ ਮਾਨਤਾ ਤੇ ਬਖਸ਼ਿੰਦ ਬਿਰਦ ਵਿਚ ਉਸਤਤੀ ਕੀਤੀ ਗਈ ਹੈ। ਆਖ਼ਰੀ ਪੰਗਤੀਆਂ ਵਿਚ ਬਿਨੈ ਕਰਦੇ ਹਨ ਕਿ ਜਿਵੇਂ ਤੈਨੂੰ ਭਾਵੇ ਰੱਖ ਲੈ, ਹੇ ਵੱਡਿਆਂ ਤੋਂ ਵੱਡੇ! ਸਾਡੀ ਆਸ ਕੇਵਲ ਤੇਰੇ 'ਤੇ ਹੀ ਲੱਗ ਰਹੀ ਹੈ ਕਿ ਤੂੰ ਸਾਨੂੰ (ਆਪਣੇ ਸੇਵਕਾਂ ਨੂੰ) ਆਪੇ ਹੀ ਸੰਭਾਲੇਂਗਾ।

ਪਹਿਲੇ ਸਲੋਕ ਵਿਚ ਉਸ ਗੁਰਮੁਖ ਦੇ ਜੀਵਨ ਦੀ ਤਸਵੀਰ ਖਿੱਚੀ ਹੈ ਕਿ ਜਿਸ ਨੇ ਆਪਾ ਸਾਈਂ ਦਾ ਜਾਣ ਕੇ ਉਸੇ ਨੂੰ ਸਮਰਪਣ ਕਰ ਦਿੱਤਾ ਹੈ, ਉਸੇ ਨੂੰ ਹੀ ਗੁਰਮੁਖ ਕਿਹਾ ਜਾਂਦਾ ਹੈ। ਕਿਉਂਕਿ ਉਸ ਦਾ ਮਨ ਮੈਂ-ਮੇਰੀ ਤੋਂ ਛੁੱਟ ਕੇ ਗੁਰਮਤਿ ਦੁਆਰਾ ਗੁਰੂ ਦੇ ਪ੍ਰੇਮ-ਰੰਗ ਵਿਚ ਰੰਗਿਆ ਗਿਆ ਹੈ ਤੇ ਉਹ ਫਿਰ ਗੁਰੂ ਦੀ ਦੱਸੀ ਗੁਰਮਤਿ ਦੀ ਰੌਸ਼ਨੀ ਵਿਚ ਜੀਵਨ ਗੁਜ਼ਾਰਦਾ ਹੈ।

ਦੂਸਰੇ ਸਲੋਕ ਵਿਚ ਇਹ ਦੱਸਦੇ ਹਨ ਕਿ ਸਤਿਗੁਰੂ ਪਾਸੋਂ ਹਰੀ ਨਾਮ ਦਾ ਧਨ ਮਾਲ ਕਿਵੇਂ ਪ੍ਰਾਪਤ ਹੁੰਦਾ ਹੈ। ਅੱਗੇ ਕਹਿ ਰਹੇ ਹਨ ਕਿ ਜਿਸ ਨੂੰ ਗੁਰਸਿਖ ਭਾਉਂਦੇ ਹਨ ਉਹੀ ਸਿੱਖ ਗੁਰੂ ਨੂੰ ਭਾਉਂਦਾ ਹੈ। ਸਤਿਗੁਰਾਂ ਦੀ ਆਖੀ ਕਾਰ ਕਮਾਉਣ ਵਾਲੇ, ਭਾਵ ਨਾਮ ਦੀ ਘਾਲ ਕਰਦੇ ਹਨ। ਐਸੇ ਗੁਰਸਿੱਖਾਂ ਦੀ ਕੀਤੀ ਘਾਲ ਵਾਹਿਗੁਰੂ ਪਰਵਾਨ ਕਰਦਾ ਹੈ। ਅਖ਼ੀਰ ਵਿਚ ਹਜ਼ੂਰ ਕਹਿੰਦੇ ਹਨ ਕਿ ਇਹ ਰਾਇ ਸਤਿਗੁਰੂ ਜੀ ਨੇ ਨਿਰੀ ਆਪਣੀ ਹੀ ਨਹੀਂ ਦਿੱਤੀ, ਇਹ ਵੀਚਾਰ ਜੋ ਅਸਾਂ ਦੱਸੀ ਹੈ, ਇਹ ਬ੍ਰਹਮ ਦੇ ਦਰ ਦੀ ਵੀਚਾਰ ਹੈ, ਜੋ ਅਗਮ ਵੀਚਾਰ ਕੇ ਅਸਾਂ ਦੱਸਿਆ ਹੈ।

***ਸੁਧੁ :*** ਸ਼ੁੱਧ, ਠੀਕ, ਦਰੁੱਸਤ, ਜਿਸ ਵਿਚ ਭੁੱਲ ਜਾਂ ਤ੍ਰੁਟੀਆਂ ਨਾ ਹੋਣ, ਖ਼ਾਲਸ, ਨਿਰਦੋਖ।

(ਅ) ਸੰਗੀਤ ਵਿਚ ਰਾਗ ਦੇ ਭੇਦਾਂ ਵਿਚ ਇਕ।

ਏਥੇ ਵਾਰ ਦੇ ਅੰਤ ਜੋ ਪਦ 'ਸੁਧੁ' ਆਇਆ ਹੈ, ਇਸ ਦਾ ਇਥੇ ਕੀ ਭਾਵ ਹੈ ? ਇਸ ਗੱਲ ਦਾ ਕੁਝ ਭੇਦ (ਪੰਚਮ ਪਾਤਸ਼ਾਹ ਜੀ ਦੀ

ਸਿਰਜੀ ਪਵਿੱਤਰ ਆਦਿ ਬੀੜ, ਜੋ ਸ੍ਰੀ ਕਰਤਾਰਪੁਰ ਸਾਹਿਬ ਬਿਰਾਜਮਾਨ ਹੈ, ਦੇ ਦਰਸ਼ਨ ਕਰਨ ਨਾਲ) ਪਤਾ ਲੱਗਦਾ ਹੈ:

ਪਹਿਲੋਂ ਜਿਸ ਵੇਲੇ ਵਾਰਾਂ ਰਚੀਆਂ ਗਈਆਂ ਸਨ ਤਾਂ ਉਹ ਕੇਵਲ ਪਉੜੀਆਂ ਦੇ ਰੂਪ ਵਿਚ ਸਨ, ਜੈਸੀ ਸੂਰਤ ਕਿ ਬਸੰਤ ਦੀ ਵਾਰ ਤੇ ਸਤੇ ਬਲਵੰਡ ਦੀ ਵਾਰ ਦੀ ਹੈ। ਪੰਚਮ ਪਾਤਸ਼ਾਹ ਜੀ ਨੇ ਬੀੜ ਦੀ ਸਿਰਜਨਾ ਵੇਲੇ ਰਾਗੀਆਂ ਦੇ ਗਾਉਣ ਦੇ ਸੌਖ ਲਈ ਪਉੜੀਆਂ ਦੇ ਨਾਲ ਭਾਵ ਅਨਕੂਲ ਸਲੋਕਾਂ ਦੀ ਜੜਤ ਕੀਤੀ। ਜੋ ਸਲੋਕ ਅੱਡ-ਅੱਡ ਮਹਲਿਆਂ ਦੀ ਰਚਨਾ ਸਨ। ਪਾਵਨ ਆਦਿ ਬੀੜ ਲਈ ਵਾਰਾਂ ਦੀਆਂ ਪਹਿਲੀਆਂ ਕਾਪੀਆਂ ਲਿਖਣ ਵੇਲੇ ਪੰਚਮ ਪਾਤਸ਼ਾਹ ਜੀ ਦੀ ਨੀਯਤ ਕੀਤੀ ਇਸ ਵਿਉਂਤ ਅਨੁਸਾਰ ਪਉੜੀਆਂ ਨਾਲ ਸਲੋਕ ਤਾਂ ਲਿਖੇ ਗਏ ਪਰ ਜਾਪਦਾ ਹੈ ਕਿ ਉਨ੍ਹਾਂ 'ਤੇ ਮਹਲਾ ਨਹੀਂ ਸੀ ਲਿਖਿਆ ਗਿਆ ਜਿਸ ਤੋਂ ਨਿਸਚੇ ਨਹੀਂ ਸੀ ਹੋ ਸਕਦਾ ਕਿ ਉਹ ਸਲੋਕ ਕਿਸ ਸਤਿਗੁਰੂ ਜੀ ਦੀ ਰਚਨਾ ਹੈ। ਪ੍ਰਤੀਤ ਹੁੰਦਾ ਹੈ ਕਿ ਵਾਰਾਂ ਦੇ ਇਉਂ ਲਿਖੇ ਜਾਣ ਪਿਛੋਂ ਪੰਚਮ ਪਾਤਸ਼ਾਹ ਜੀ ਨੇ ਆਪਣੇ ਲਿਖਾਰੀ ਭਾਈ ਗੁਰਦਾਸ ਜੀ ਨੂੰ ਹਦਾਇਤ ਕੀਤੀ ਕਿ ਕੇਵਲ ਵਾਰਾਂ ਦੇ ਸ਼ੁਰੂ ਵਿਚ ਮਹਲਾ ਦਿੱਤੇ ਹੋਏ ਹੋਣ ਨਾਲ ਤਾਂ ਕੇਵਲ ਪਉੜੀਆਂ ਦਾ ਹੀ ਪਤਾ ਲੱਗੇਗਾ ਕਿ ਇਹ ਕਿਸ ਮਹਲੇ ਦੀਆਂ ਹਨ, ਪਰ ਸਲੋਕ ਅੱਡ-ਅੱਡ ਮਹਲਿਆਂ ਦੇ ਵਰਤੇ ਗਏ ਹਨ। ਇਨ੍ਹਾਂ 'ਤੇ ਭੀ ਮਹਲਿਆਂ ਦਾ ਪਤਾ ਦੇਣਾ ਜ਼ਰੂਰੀ ਹੈ ਤਾਂਕਿ ਪਤਾ ਲੱਗ ਸਕੇ ਕਿ ਉਹ ਸਲੋਕ ਕਿਸ ਪਾਤਸ਼ਾਹੀ ਦਾ ਹੈ। ਇਸ ਅਨੁਸਾਰ ਭਾਈ ਗੁਰਦਾਸ ਜੀ ਨੇ ਪ੍ਰਾਪਤ ਮਸੌਦਿਆਂ ਨਾਲ ਮੇਲ ਕੇ ਸਲੋਕ ਦੇ ਸ਼ੁਰੂ ਵਿਚ ਮਹਲੇ ਲਿਖਣੇ ਅਰੰਭੇ ਪਰ ਜਿਥੇ ਮਹਲਾ ਲਿਖਣਾ ਸੀ ਉਥੇ ਪਹਿਲੇ ਵਾਰ ਲਿਖਣ ਵੇਲੇ ਖ਼ਾਲੀ ਥਾਂ ਸਤਰ ਵਿਚ ਨਹੀਂ ਸੀ ਛੱਡੀ ਗਈ। ਸੋ, ਉਨ੍ਹਾਂ ਨੇ ਦੋ ਸਤਰਾਂ ਦੇ ਵਿਚਕਾਰ ਜੋ ਸਫ਼ੈਦ ਜਗ੍ਹਾ ਖ਼ਾਲੀ ਹੁੰਦੀ ਸੀ, ਉਸ ਵਿਚ ਥਾਉਂ ਥਾਈਂ ਬ੍ਰੀਕ ਕਲਮ ਨਾਲ ਮਹਲੇ ਲਿਖ ਦਿੱਤੇ। ਮਗਰੋਂ ਜਾਪਦਾ ਹੈ ਕਿ ਸਾਰੀਆਂ ਵਾਰਾਂ ਦੀ ਨਿਰੀਖਣਾ ਕੀਤੀ। ਜਦ ਇਹ ਤਸੱਲੀ ਹੋ ਜਾਂਦੀ ਰਹੀ ਕਿ ਕਿਸੇ ਵਾਰ ਦੇ ਸਾਰੇ ਸਲੋਕਾਂ ਪਰ ਮਹਲੇ ਲੱਗ ਗਏ ਹਨ ਤੇ ਗੁਰੂ ਸਾਹਿਬ ਦੀ ਰਚਨਾ ਅਨੁਸਾਰ ਸਹੀ ਹੈ ਤਾਂ ਆਪ ਜੀ ਵਾਰ ਦੇ ਅਖ਼ੀਰ ਇਹ ਟੂਕ 'ਸੁਧੁ' ਦੀ ਲਿਖ ਦਿੰਦੇ ਰਹੇ। ਭਾਵ ਇਹ ਜਾਪਦਾ ਹੈ ਕਿ ਇਸ ਵਾਰ ਵਿਚ ਦੇ ਸਲੋਕਾਂ 'ਤੇ ਮਹਲੇ ਦੀ ਸੂਚਨਾ ਰਚਨਹਾਰ ਸਤਿਗੁਰਾਂ ਦੀ ਠੀਕ-ਠੀਕ ਲੱਗ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਚਾਰ ਵਾਰਾਂ ਤੋਂ ਛੁੱਟ ਇਹ ਸੂਚਨਾ ਲਗ ਪਗ ਸਭ ਵਾਰਾਂ ਦੇ ਅਖ਼ੀਰ ਮੌਜੂਦ ਹੈ। ਬਸੰਤ ਕੀ ਵਾਰ ਤੇ ਸਤੇ ਬਲਵੰਡ ਦੀ ਰਾਮਕਲੀ ਦੀ ਵਾਰ ਇਨ੍ਹਾਂ ਦੋਹਾਂ ਵਿਚ ਸਲੋਕ ਨਹੀਂ ਜੋੜੇ ਗਏ, ਇਸ ਲਈ ਇਨ੍ਹਾਂ ਦੇ ਅਖ਼ੀਰ ਨਹੀਂ ਹੈ। ਜੈਤਸਰੀ ਦੀ ਵਾਰ ਦੇ ਸਲੋਕ ਤੇ ਪਉੜੀਆਂ ਦੇ ਪਾਠ ਤੋਂ ਸਹੀ ਹੁੰਦਾ ਹੈ ਕਿ ਪੰਚਮ ਪਾਤਸ਼ਾਹ ਜੀ ਨੇ ਇਹ ਵਾਰ ਇਕਵਾਰਗੀ ਹੀ ਰਚੀ ਹੈ। ਉਸ ਵਿਚ ਅੱਗੋਂ ਪਿੱਛੋਂ ਦੀ ਰਚਨਾ ਦੇ ਸਲੋਕ ਨਹੀਂ ਜੋੜੇ ਗਏ, ਇਸ ਲਈ ਉਸ ਦੇ ਅਖ਼ੀਰ ਇਹ ਸੂਚਨਾ ਨਹੀਂ ਹੈ। ਗਉੜੀ ਰਾਗ ਦੀ ਦੂਸਰੀ ਵਾਰ, ਜੋ ਅੱਗੇ ਸ਼ੁਰੂ ਹੋ ਰਹੀ ਹੈ, ਉਸ ਦੇ ਅਖ਼ੀਰ ਪਦ 'ਸੁਧੁ ਕੀਚੇ' ਹੈ, ਜਾਪਦਾ ਹੈ ਕਿ ਉਸ ਵਿਚ ਸਤਿਗੁਰੂ ਜੀ ਦੀ ਨਿਰੀਖਣਾ ਵੇਲੇ ਕੁਝ ਸਲੋਕਾਂ ਪਰ ਮਹਲੇ ਸੂਚਕ ਪਤੇ ਲਾਉਣੇ ਰਹਿੰਦੇ ਸਨ, ਯਾ ਦੁਬਾਰਾ ਗਹੁ ਨਾਲ ਕੋਈ ਸਲੋਕ ਮੁੜ ਤਸੱਲੀ ਕਰਨ ਯੋਗ ਸਨ ਤੇ ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਆਗਿਆ ਕੀਤੀ ਕਿ ਪੁਨਰ ਸੁਧਾਈ ਕਰੋ। ਉਨ੍ਹਾਂ ਨੇ ਗੁਰੂ ਆਗਿਆ ਅਨੁਸਾਰ ਤਸੱਲੀ ਕੀਤੀ, ਥੁੜ ਦੇ ਮਹੱਲਿਆਂ ਦੇ ਪਤੇ ਲਾ ਦਿੱਤੇ, ਪਰ ਸਤਿਗੁਰੂ ਜੀ ਦੀ ਟੂਕ ਜਿਉਂ ਦੀ ਤਿਉਂ ਕਾਇਮ ਰਹੀ। ਇਸ ਤੋਂ ਇਲਾਵਾ ਜੇ ਕੋਈ ਹੋਰ ਮਤਲਬ ਇਸ 'ਸੁਧੁ' ਯਾ 'ਸੁਧੁ ਕੀਚੇ' ਸੂਚਨਾ ਦਾ ਹੈ ਤਾਂ ਗੁਰੂ ਕੀ ਗਤਿ ਗੁਰੂ ਜਾਣੇ।

*(ਦੇਖੋ, ਸੰਥਯਾ ਪੋਥੀ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੮੭੯)*

ਇਹ ਵਾਰ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ। ਇਸ ਵਿਚ ਕੁਲ ੩੩ ਪਉੜੀਆਂ ਹਨ। ਪਹਿਲੀਆਂ ੨੬ ਪਉੜੀਆਂ ਗੁਰੂ ਰਾਮ ਦਾਸ ਜੀ ਦੀਆਂ ਹਨ।

ਨੰ: ੨੭ ਤੋਂ ਲੈ ਕੇ ਨੰ: ੩੧ ਤਕ ਪੰਜ ਪਉੜੀਆਂ ਗੁਰੂ ਅਰਜਨ ਸਾਹਿਬ ਜੀ ਦੀਆਂ ਹਨ, ਅਖ਼ੀਰਲੀਆਂ ਦੋ ਪਉੜੀਆਂ ਫਿਰ ਗੁਰੂ ਰਾਮਦਾਸ ਜੀ ਦੀਆਂ ਆਈਆਂ ਹਨ। ਸੋ ੩੩ ਪਉੜੀਆਂ ਵਿਚੋਂ ੨੮ ਪਉੜੀਆਂ ਗੁਰੂ ਰਾਮਦਾਸ ਜੀ ਦੀਆਂ ਹਨ। ਪਹਿਲਾਂ ਪਹਿਲ ਇਹ ਵਾਰ ੨੮ ਪਉੜੀਆਂ ਦੀ ਹੀ ਸੀ, ਪਿੱਛੋਂ ਗੁਰੂ ਅਰਜਨ ਸਾਹਿਬ ਜੀ ਨੇ ਪਉੜੀ ਨੰ: ੨੬ ਦੇ ਨਾਲ ਆਪਣੀਆਂ ਪੰਜ ਪਉੜੀਆਂ ਹੋਰ ਰਲਾਈਆਂ। ਸਾਰੇ ਸਲੋਕਾਂ ਦੀ ਗਿਣਤੀ ੬੮ ਹੈ, ਪਉੜੀ ਨੰ: ੧੫ ਤੇ ੨੦ ਤੋਂ ਛੁੱਟ ਬਾਕੀ ਹਰੇਕ ਪਉੜੀ ਨਾਲ ਦੋ-ਦੋ ਸਲੋਕ ਹਨ—ਜੋੜ ੬੨। ਇਨ੍ਹਾਂ ਦੋ ਪਉੜੀਆਂ ਨਾਲ ਤਿੰਨ-ਤਿੰਨ ਸਲੋਕ ਹਨ ਤੇ ਕੁਲ ਜੋੜ ੬੮ ਹੈ।

ਸਾਰੇ ਸਲੋਕਾਂ ਦਾ ਵੇਰਵਾ ਇਸ ਪ੍ਰਕਾਰ ਹੈ:

| | |
|---|---|
| ਗੁਰੂ ਰਾਮਦਾਸ ਜੀ ਦੇ ਸਲੋਕ | ੫੩ |
| ਗੁਰੂ ਅਰਜਨ ਸਾਹਿਬ ਦੇ ਸਲੋਕ | ੮ |
| ਗੁਰੂ ਅਮਰਦਾਸ ਜੀ ਦੇ ਸਲੋਕ | ੭ |
| ਕੁਲ ਜੋੜ | ੬੮ |

ਜਦੋਂ ਇਹ ਵਾਰ ਗੁਰੂ ਰਾਮਦਾਸ ਜੀ ਨੇ ਲਿਖੀ, ਤਦੋਂ ਇਹ ਨਿਰੀਆਂ ਪਉੜੀਆਂ ਹੀ ਸਨ। ਇਸ ਦੇ ਨਾਲ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ, ਭਾਵੇਂ ਉਹ ਸਲੋਕ ਜ਼ਿਆਦਾ ਤਰ ਗੁਰੂ ਰਾਮਦਾਸ ਜੀ ਦੇ ਹੀ ਹਨ। ਜੇ ਗੁਰੂ ਰਾਮਦਾਸ ਜੀ ਆਪ ਹੀ ਪਉੜੀਆਂ ਦੇ ਨਾਲ ਸਲੋਕ ਭੀ ਲਿਖਦੇ ਤਾਂ ਕਵਿਤਾ ਦੇ ਦ੍ਰਿਸ਼ਟੀਕੋਣ ਤੋਂ ਕੋਈ ਖ਼ਾਸ ਇਕ ਸਾਰ ਬਣਤਰ ਹੁੰਦੀ। ਇਹ ਨਹੀਂ ਸੀ ਹੋ ਸਕਦਾ ਕਿ ਕਿਸੇ ਪਉੜੀ ਦੇ ਨਾਲ ਸਲੋਕ ਲਿਖ ਦੇਂਦੇ ਤੇ ਕੋਈ ਖ਼ਾਲੀ ਰਹਿ ਜਾਂਦੀ। ਪਉੜੀ ਨੰ: ੩੨ ਦੇ ਨਾਲ ਦੋਵੇਂ ਸਲੋਕ ਗੁਰੂ ਅਰਜਨ ਸਾਹਿਬ ਜੀ ਦੇ ਹਨ ਤੇ ਇਹ ਸਲੋਕ ਗੁਰੂ ਅਰਜਨ ਸਾਹਿਬ ਜੀ ਹੀ ਦਰਜ ਕਰ ਸਕਦੇ ਸਨ। ਇਹ ਨਹੀਂ ਹੋ ਸਕਦਾ ਸੀ ਕਿ ਗੁਰੂ ਰਾਮਦਾਸ ਜੀ ਆਪਣੀਆਂ ੨੮ ਪਉੜੀਆਂ 'ਚੋਂ ੨੭ ਪਉੜੀਆਂ ਦੇ ਨਾਲ ਤਾਂ ਆਪਣੇ ਜਾਂ ਗੁਰੂ ਅਮਰਦਾਸ ਜੀ ਦੇ ਸਲੋਕ ਦਰਜ ਕਰੀ ਜਾਂਦੇ ਤੇ ਆਪਣੀ ਪਉੜੀ ਨੰ: ੩੨ ਨੂੰ ਉੱਕਾ ਖ਼ਾਲੀ ਰਹਿਣ ਦੇਂਦੇ। ਫਿਰ ਸਲੋਕਾਂ ਦਾ ਮਜ਼ਮੂਨ ਇਹ ਦੱਸਦਾ ਹੈ ਕਿ ਵਖੋ ਵੱਖ ਮੌਕਿਆਂ ਦੇ ਹਨ, ਵਖੋ ਵੱਖ ਸਮਿਆਂ 'ਤੇ ਉਚਾਰੇ ਗਏ ਹਨ।

ਸੋ ਇਕੋ ਹੀ ਨਤੀਜਾ ਨਿਕਲ ਸਕਦਾ ਹੈ ਕਿ 'ਵਾਰ' ਦੀਆਂ ਪਉੜੀਆਂ ਦੇ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਹਨ।

# ਗਉੜੀ ਕੀ ਵਾਰ ਮਹਲਾ ੫

## ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ

**ੴ ਸਤਿਗੁਰ ਪ੍ਰਸਾਦਿ ॥**

ਗਉੜੀ ਦੀ ਵਾਰ ਜੋ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਜੀ ਨੇ ਰਚੀ।

(ਇਹ ਗਉੜੀ ਦੀ ਵਾਰ) ਰਾਇ ਕਮਲ ਦੀਨ ਮੌਜਦੀਨ ਦੀ ਵਾਰ ਦੀ ਧੁਨਿ ਉਪਰ ਗਾਉਣੀ।

ਰਾਇ ਕਮਾਲ ਦੀਨ ਤੇ ਮੌਜਦੀਨ ਕੌਣ ਸਨ ਤੇ ਉਨ੍ਹਾਂ ਦੀ ਵਾਰ ਕਿਸ ਤਰ੍ਹਾਂ ਦੀ ਸੀ। ਇਸ ਦਾ ਵੇਰਵਾ 'ਬਾਣੀ ਬਿਉਰੇ' ਵਿਚ ਇਸ ਪ੍ਰਕਾਰ ਆਇਆ ਹੈ—

ਇਕ ਰਾਇ ਕਮਾਲ ਦੀਨ ਅਤੇ ਦੂਜੇ ਭਿਰਾਉ ਦਾ ਨਾਮ ਰਾਇ ਸਾਰੰਗ ਸੀ। ਇਹ ਦੋਵੇਂ ਸੱਕੇ ਭਾਈ ਸਨ। ਪਿਉ ਦੇ ਵਿਰਸੇ ਵੰਡਣ ਤੋਂ ਕੁਝ ਖਟ-ਪਟ ਹੋ ਗਈ। ਜਿੰਨਾ ਕੁ ਬਾਰ ਦੇਸ਼ ਦਾ ਇਲਾਕਾ ਹਿੰਮਤ ਨਾਲ ਮੱਲ ਸਕੇ, ਮੱਲ ਲਿਆ। ਕਮਾਲ ਵੱਡਾ ਟਿੱਕਾ ਹੋਣ ਦੇ ਕਾਰਣ ਚਾਹੁੰਦਾ ਸੀ ਕਿ ਭਰਾ ਨੂੰ ਕੁਝ ਨਾ ਦੇਵਾਂ, ਪਰ ਭਰਾ ਦੇ ਬਹਾਦਰ ਹੋਣ ਤੋਂ ਕੁਝ ਨਾ ਕਰ ਸਕਿਆ। ਜਦ ਪਾਤਸ਼ਾਹੀ ਟਕੇ (ਮਾਮਲਾ) ਦੇਣ ਦਾ ਵੇਲਾ ਪੁੱਜਾ ਤਾਂ ਪਾਤਸ਼ਾਹ ਪਾਸ ਚੁਗ਼ਲੀ ਕਰ ਕੇ ਭਿਰਾਉ ਸਾਰੰਗ ਨੂੰ ਬਗ਼ਾਵਤ ਦੀ ਤੁਹਮਤ ਲਾ ਕੇ ਕੈਦ ਕਰਵਾ ਦਿੱਤਾ। ਕੁਝ ਚਿਰ ਮਗਰੋਂ ਪਾਤਸ਼ਾਹ ਨੂੰ ਮਲੂਮ ਹੋ ਗਿਆ ਕਿ ਰਾਇ ਸਾਰੰਗ ਬੇ-ਕਸੂਰ ਨਿਰੇ ਅਦਾਵਤ ਦੇ ਜੁਰਮ ਵਿਚ ਕੈਦ ਹੈ ਤਾਂ ਉਸ ਨੂੰ ਸਿਰੋਪਾਉ ਸ਼ਾਹੀ ਦੇ ਕੇ ਇੱਜ਼ਤ-ਆਦਰ ਨਾਲ ਆਪਣੇ ਇਲਾਕੇ ਨੂੰ ਭੇਜ ਦਿੱਤਾ।

ਇਹ ਕਮਾਲਦੀ ਨੂੰ ਬਹੁਤ ਔਖੀ ਬਣੀ, ਜੋ ਭਿਰਾਉ ਦਾ ਦਬਾਇਆ ਹੋਇਆ ਰਾਜ ਕੀਕੁਰ ਮੋੜ ਕੇ ਦੇਵੇ। ਜੇ ਨਾ ਦੇਵੇ ਤਾਂ ਪਾਤਸ਼ਾਹੀ ਮੁਜਰਮ ਬਣੇ। ਇਸ ਔਕੜ ਵਿਚ ਫਾਥੇ ਨੇ ਆਉਂਦੇ ਭਿਰਾਉ ਦੀ ਵੱਡੀ ਆਗਤ ਭਾਗਤ ਕੀਤੀ ਤੇ ਆਪਣੀ ਵਧੀਕੀ ਦੀ ਮੁਆਫ਼ੀ ਮੰਗੀ ਤੇ ਗ਼ਲਤੀ ਹੋਣਹਾਰ ਦੇ ਮੱਥੇ ਮੜ੍ਹੀ। ਫਿਰ 'ਭਿਰਾ ਭਿਰਾਵਾਂ ਦੇ ਕਾਂ ਕਾਵਾਂ ਦੇ' ਵਾਲੀ ਗੱਲ ਬਣ ਗਈ। ਰਲ ਬੈਠੇ, ਪਰ ਕਮਾਲਦੀ ਦੀ ਨੀਯਤ ਵਿਚ ਜਿਹੜੀ ਖੁਟਿਆਈ ਸੀ, ਉਹ ਸ਼ਰਾਬ ਦੀ ਸ਼ਕਲ ਬਣ ਕੇ ਸਾਰੰਗ ਦੇ ਪੇਸ਼ ਆਈ। ਬੜੇ ਪਿਆਰ ਅਤੇ ਚਾਉ ਨਾਲ ਦੋਹਾਂ ਨੇ ਰਲ ਕੇ ਪੀਤੀ। ਇਹ ਸ਼ਰਾਬ, ਸ਼ਰਾਬ ਨਹੀਂ ਸੀ, ਇਹ ਤਾਂ ਮੌਤ ਦਾ ਪਿਆਲਾ ਸੀ, ਪੀਤਾ ਤਾਂ ਸਹੀ ਪਰ ਫੇਰ ਹੋਰ ਕਦੀ ਨਾ ਲੀਤਾ। ਕਮਾਲਦੀ ਦੇ ਦਿਲ ਵਿਚੋਂ ਸਾਰਾ ਫ਼ਿਕਰ ਦੂਰ ਕਰ ਦਿੱਤਾ। ਲੋਕਾਚਾਰੀ ਰੋਂਦੇ ਪਿੱਟਦੇ ਨੇ ਮਿਰਤਕ ਸੰਸਕਾਰ ਕਰਾ ਦਿੱਤੇ। ਇਸ ਕੌਤਕ ਨੂੰ ਵੇਖਕੇ ਰਾਇ ਸਾਰੰਗ ਦੀ ਇਸਤ੍ਰੀ ਜਿਸ ਦੇ ਕੁਛੜ ਮੌਜਦੀ ਨਾਮੀ ਇਕ ਬਾਲਕ ਸੀ, ਰਾਤੋ ਰਾਤ ਨੱਸ ਕੇ ਆਪਣੇ ਪੇਕੇ ਜਾ ਠਹਿਰੀ। ਕੋਈ ਕਾਲ ਉਸ (ਰਣਧੀਰ ਇਹ ਮੌਜਦੀ ਦਾ ਦੂਜਾ ਨਾਮ ਹੈ, ਜੋ ਨਾਨਕਿਆਂ ਰੱਖਿਆ ਸੀ) ਦੇ ਪਾਲਣ ਪੋਸ਼ਣ ਤੇ ਸ਼ਸਤਰ (ਧਨੁਖ) ਵਿੱਦਿਆ ਸਿਖਾਲਣ ਵਿਚ ਕੱਟਿਆ, ਪ੍ਰੰਤੂ ਜਦ ਉਹ ਬਾਲਕ ਜੁਆਨ ਹੋ ਗਿਆ ਤਾਂ ਪਿਉ ਦਾ ਵੈਰ ਸੰਭਾਲਿਆ। ਮਾਮਿਆਂ ਦੀ ਫ਼ੌਜ ਲੈ ਕੇ ਕਮਾਲਦੀ 'ਤੇ ਚੜ੍ਹਾਈ ਕਰ ਕੇ ਆਣ ਢੁੱਕਾ ਅਤੇ ਮੈਦਾਨਿ-ਜੰਗ ਵਿਚ ਤਾਏ ਨੂੰ ਚੰਗੀ ਤਰ੍ਹਾਂ ਤਾਇਆ ਅਤੇ ਇਸ ਖ਼ੂਬੀ ਨਾਲ ਲੜਿਆ ਕਿ ਕਮਾਲਦੀ ਆਪਣਾ ਆਪ ਕਿਸੇ ਪਹਿਲੂ ਤੋਂ ਨਾ ਸੰਭਾਲ ਸਕਿਆ। ਜਦ ਆਹਮੋ ਸਾਹਮਣੇ ਜੰਗ ਵਿਚ ਜੁਟੇ ਤਾਂ ਕਮਾਲਦੀ ਹੁਰੀਂ ਮਾਰੇ ਗਏ, ਅਰ ਰਣਧੀਰ ਨੇ ਆਪਣੇ ਦਾਦੇ ਦਾ ਮੁਲਕ ਅਤੇ ਮਾਲ ਸਾਰਾ ਸਾਂਭਿਆ ਅਤੇ ਆਪ ਰਾਜਾ ਹੋ ਗਿਆ। ਇਨ੍ਹਾਂ ਦੋਹਾਂ ਬਹਾਦਰਾਂ ਦੀ ਲੜਾਈ ਦੀ ਵਾਰ ਢਾਡੀਆਂ ਨੇ ਬਣਾ ਕੇ ਗਾਂਵੀ ਅਤੇ ਮੌਜਦੀ ਨੂੰ ਸੁਣਾਈ, ਬਹੁਤ ਇਨਾਮ ਤੇ ਮਨਸਬ ਪਾਏ। ਜਿਸ ਧੁਨ ਰਾਗ ਵਿਚ ਇਹ ਵਾਰ ਢਾਡੀਆਂ ਗਾਵੀ ਉਸੇ ਧੁਨਿ ਵਿਚ ਇਹ ਗਉੜੀ ਦੀ ਵਾਰ ਵੀ ਗਾਉਣੀ ਚਾਹੀਏ, ਇਹ ਸੂਚਨਾ ਹੈ। ਉਸ ਵਾਰ ਦੀ ਪਉੜੀ ਨਮੂਨੇ ਮਾਤਰ ਇਹ ਹੈ :

ਰਾਣਾ ਰਾਇ ਕਮਾਲਦੀਂ ਰਣ ਭਾਰਾ ਬਾਹੀ ॥
ਮੌਜੁਦੀਂ ਤਲਵੰਡੀਓਂ ਚੜ੍ਹਿਆ ਸਾਬਾਹੀ ॥
ਢਾਲੀਂ ਅੰਬਰ ਛਾਇਆ ਫੂਲੇ ਅਕ ਕਾਹੀ ॥
ਜੁੱਟੇ ਆਮ੍ਹੋਂ ਸਾਮ੍ਹਣੇ ਨੇਜੇ ਝਲਕਾਹੀ ॥
ਮੌਜੇ ਘਰ ਵਧਾਈਆਂ ਘਰ ਚਾਚੇ ਧਾਹੀ ॥

ਗਉੜੀ ਦੀ ਵਾਰ ਦੀ ਤੁਕ ਹੈ :

ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥ *(ਬਾਣੀ ਬਿਉਰਾ)*

**ਸਲੋਕ ਮ: ੫ ॥**

**੧. ਹਰਿ ਹਰਿ ਨਾਮੁ ਜੋ ਜਨੁ ਜਪੈ**
**ਸੋ ਆਇਆ ਪਰਵਾਣੁ ॥**
**੨. ਤਿਸੁ ਜਨ ਕੈ ਬਲਿਹਾਰਣੈ**
**ਜਿਨਿ ਭਜਿਆ ਪ੍ਰਭੁ ਨਿਰਬਾਣੁ ॥**
**੩. ਜਨਮ ਮਰਨ ਦੁਖੁ ਕਟਿਆ**
**ਹਰਿ ਭੇਟਿਆ ਪੁਰਖੁ ਸੁਜਾਣੁ ॥**
**੪. ਸੰਤ ਸੰਗਿ ਸਾਗਰੁ ਤਰੇ**
**ਜਨ ਨਾਨਕ ਸਚਾ ਤਾਣੁ ॥੧॥**

***ਪਦ ਅਰਥ :*** ਜਿਨਿ—ਜਿਸ ਨੇ। ਨਿਰਬਾਣੁ—ਵਾਸ਼ਨਾ ਰਹਿਤ, ਨਿਰਲੇਪ ਪ੍ਰਭੂ। ਪੁਰਖੁ ਸੁਜਾਣੁ—ਵਿਆਪਕ ਪ੍ਰਭੂ, ਪੂਰੀ ਤਰ੍ਹਾਂ ਜਾਨਣ ਵਾਲਾ ਪੁਰਖ ਪ੍ਰਭੂ। ਸੁਜਾਣੁ—ਚੰਗੀ ਤਰ੍ਹਾਂ ਹਰੇਕ ਦੇ ਦਿਲ ਦੀ ਜਾਨਣ ਵਾਲਾ। ਤਾਣੁ—ਆਸਰਾ, ਬਲ।

***ਅਰਥ :***

ਪ੍ਰ: ਜਗਤ ਵਿਚ ਆਉਣਾ ਸਫਲ ਕਿਸ ਦਾ ਹੈ?

ਉ: ੧. ਹੇ ਭਾਈ! ਉਸੇ ਦਾ ਜਗਤ ਵਿਚ ਆਇਆ ਸਫਲ ਹੈ, ਜੋ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ।

੨. ਜਿਸ ਮਨੁੱਖ ਨੇ ਉਸ ਨਿਰਲੇਪ ਪ੍ਰਭੂ ਨੂੰ ਸਿਮਰਿਆ ਹੈ, ਮੈਂ ਉਸ ਪੁਰਖ ਤੋਂ ਸਦਕੇ ਹਾਂ।

ਪ੍ਰ: ਜਨਮ ਮਰਨ ਦਾ ਦੁੱਖ ਕਿਸ ਦਾ ਕਟਿਆ ਜਾਂਦਾ ਹੈ?

ਉ: ੩. ਹੇ ਪਿਆਰੇ! ਉਸ ਮਨੁੱਖ ਨੇ ਆਪਣਾ ਜਨਮ ਮਰਨ ਦਾ ਦੁੱਖ ਕੱਟ ਲਿਆ ਹੈ, ਜਿਸ ਨੂੰ (ਸੁਜਾਣੁ ਪੁਰਖੁ) ਹਰੀ ਦਾ ਮਿਲਾਪ ਹੋਇਆ ਹੈ।

੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਸੰਤਾਂ ਦੀ ਸੰਗਤ ਕਰ ਕੇ ਸੰਸਾਰ-ਸਮੁੰਦਰ ਤੋਂ ਤਰ ਜਾਂਦੇ ਹਨ, ਕਿਉਂਕਿ ਉਨ੍ਹਾਂ ਨੂੰ ਸੱਚੇ ਪ੍ਰਭੂ ਦਾ ਹੀ ਆਸਰਾ ਹੈ।੧।

**ਮ: ੫ ॥**

**੧. ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ ॥**
**੨. ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ ॥**
**੩. ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ ॥**
**੪. ਗ੍ਰਿਹੁ ਧਨੁ ਸਭੁ ਪਵਿਤ੍ਰੁ**
**ਹੋਇ ਹਰਿ ਕੇ ਗੁਣ ਗਾਵਉ ॥**
**੫. ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ ॥੨॥**

***ਪਦ ਅਰਥ :*** ਭਲਕੇ—ਸਵੇਰੇ। ਪਰਾਹੁਣਾ—ਸੰਤ ਪਰਾਹੁਣਾ। ਮੇਰੈ ਘਰਿ—ਮੇਰੇ ਘਰ ਵਿਚ। ਆਵਉ—ਆਵੇ। ਪਖਾਲਾ—ਧੋਵਾਂ, ਸਾਫ਼ ਕਰਾਂ। ਤਿਸ ਕੇ—ਉਸ ਪਰਾਹੁਣੇ ਦੇ। ਮਨਿ—ਮਨ ਵਿਚ। ਭਾਵਉ—ਭਾਵੇ, ਚੰਗਾ ਲੱਗੇ। ਸੰਗ੍ਰਹੈ—ਇਕੱਠਾ ਕਰੇ। ਨਾਮੇ—ਨਾਮ ਵਿਚ ਹੀ। ਲਾਵਉ—ਲਾਵੇ। ਗਾਵਉ—ਮੈਂ ਗਾਵਾਂ। ਪਾਵਉ—ਮੈਂ ਪਾਵਾਂ।

***ਅਰਥ :***

ਪ੍ਰ: ਐ ਗੁਰੂ ਜੀ! ਪਿੱਛੇ ਕਹਿ ਆਏ ਸੰਤਾਂ ਲਈ, ਤੁਹਾਡੇ ਮਨ ਵਿਚ ਕਿਤਨਾ ਕੁ ਸਤਿਕਾਰ ਹੈ?

ਉ: ੧. ਹੇ ਭਰਾਵੋ! ਐਸਾ ਗੁਰਮੁਖ ਸੰਤ ਪਰਾਹੁਣਾ ਜੇ ਕਦੇ ਸਵੇਰੇ ਹੀ ਉਠ ਕੇ ਮੇਰੇ ਘਰ ਆ ਜਾਵੇ।

੨. (ਤਾਂ) ਮੈਂ (ਅਦਬ ਤੇ ਪਿਆਰ) ਸਹਿਤ ਉਸ ਗੁਰਮੁਖ ਪਿਆਰੇ ਸੰਤ ਦੇ ਪੈਰ ਧੋਵਾਂ ਅਤੇ ਮੈਂ ਉਸਨੂੰ ਮਨ, ਤਨ ਕਰ ਕੇ ਸਦਾ ਹੀ ਪਿਆਰ ਕਰਾਂਗਾ।

ਪ੍ਰ: ਤੁਸੀਂ ਉਨ੍ਹਾਂ ਲਈ ਇਤਨਾ ਕਸ਼ਟ ਕਿਉਂ ਉਠਾਓਗੇ?

ਉ: ੩. ਕਿਉਂਕਿ ਉਸ ਤੋਂ ਨਾਮ ਸੁਣੀਦਾ ਹੈ ਅਤੇ ਉਸ ਨਾਮ ਨੂੰ ਹਿਰਦੇ ਅੰਦਰ ਇਕੱਠਾ ਕਰ ਲਈਦਾ ਹੈ, (ਉਸ ਇਕੱਠੇ ਹੋਏ ਨਾਮ ਦਾ ਸਦਕਾ) ਫਿਰ ਮੈਂ ਨਾਮ ਵਿਚ ਲਿਵ ਲਾ ਲਵਾਂਗਾ।

ਪ੍ਰ: ਹਜ਼ੂਰ! ਜਦੋਂ ਨਾਮ ਵਿਚ ਲਿਵ ਲੱਗ ਗਈ ਤਾਂ ਉਸ ਤੋਂ ਤੁਹਾਨੂੰ ਲਾਭ ਕੀ ਹੋਵੇਗਾ?

ਉ: ੪. ਐ ਭਰਾਵੋ! ਉਸ ਨਾਮ ਨਾਲ ਮਿਲਕੇ ਮੇਰਾ ਸਾਰਾ ਘਰ ਤੇ ਧਨ ਪਵਿੱਤਰ ਹੋ ਜਾਵੇਗਾ ਤੇ ਮੈਂ ਫਿਰ ਸਦਾ ਹੀ ਉਸ ਹਰੀ ਦੇ ਗੁਣ ਗਾਵਾਂਗਾ।

ਪ੍ਰ: ਐ ਗੁਰੂ ਜੀ! ਐਹੋ ਜਿਹੇ ਗੁਰਮੁਖ ਸੰਤ ਦਾ ਮਿਲਾਪ ਸਭ ਨੂੰ ਕਿਉਂ ਨਹੀਂ ਹੁੰਦਾ?

ਉ: ੫. ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਭਾਈ! ਐਹੋ ਜਿਹਾ ਹਰੀ ਨਾਮ ਦਾ ਵਪਾਰੀ ਸੰਤ ਵੱਡੇ ਭਾਗਾਂ ਨਾਲ ਮੈਂ ਪਾਉਂਦਾ ਹਾਂ (ਭਾਵ ਮਿਲਦਾ ਹੈ)।੨।

**ਪਉੜੀ ॥**

**੧. ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥**
**੨. ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ ॥**
**੩. ਥਾਨ ਥਨੰਤਰਿ ਰਵਿ ਰਹਿਆ ਜੀਅ ਅੰਦਰਿ ਜਾਣਾ ॥**
**੪. ਸਾਧਸੰਗਿ ਮਿਲਿ ਪਾਈਐ ਮਨਿ ਸਚੇ ਭਾਣਾ ॥**
**੫. ਨਾਨਕ ਪ੍ਰਭ ਸਰਣਾਗਤੀ ਸਦ ਸਦ ਕੁਰਬਾਣਾ ॥੧॥**

***ਪਦ ਅਰਥ :*** ਥਾਨ ਥਨੰਤਰਿ—ਥਾਨ, ਥਾਨ ਅੰਤਰ, ਹਰੇਕ ਥਾਂ ਵਿਚ। ਮਨਿ—ਮੰਨਿ, ਮੰਨ ਕੇ। ਸਰਣਾਗਤੀ—ਸ਼ਰਨ ਆਓ।

***ਅਰਥ :***

ਪ੍ਰ: ਐ ਗੁਰੂ ਜੀ! ਜਿਸ ਗੁਰਮੁਖ ਸੰਤ ਦਾ ਤੁਹਾਡੇ ਮਨ ਅੰਦਰ ਇਤਨਾ ਸਨਮਾਨ ਹੈ, ਉਸ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੁੰਦੀ ਹੈ?

ਉ: ੧. ਹੇ ਸੱਜਣੋ! ਉਸ ਦੇ ਅੰਦਰੋਂ ਸਦਾ ਇਹੋ ਅਵਾਜ਼ ਨਿਕਲਦੀ ਹੈ ਕਿ ਹੇ ਵਾਹਿਗੁਰੂ! ਜੋ ਤੈਨੂੰ ਭਾਉਂਦਾ ਹੈ, ਓਹੀ ਚੰਗਾ ਹੈ। ਹੇ ਸਦਾ ਥਿਰ ਰਹਿਣ ਵਾਲੇ ਸੱਚੇ ਪ੍ਰਭੂ ਜੀ! ਤੇਰਾ ਭਾਣਾ ਭੀ ਸੱਤ ਹੈ, ਭਾਵ ਅਟੱਲ ਹੈ।

੨. ਇਹ ਤੂੰਹੀਂ ਸਾਰੇ ਜੀਵਾਂ ਵਿਚ ਵਿਆਪਕ ਹੈਂ ਤੇ ਸਭਨਾਂ ਵਿਚ ਸਮਾਇਆ ਹੋਇਆ ਹੈਂ।

੩. ਤੂੰ ਸਾਰੀਆਂ ਥਾਵਾਂ ਵਿਚਾਲੇ ਵਿਆਪਕ ਹੋ ਰਿਹਾ ਹੈਂ ਤੇ ਸਾਰੇ ਜੀਵਾਂ ਵਿਚ ਤੂੰਹੀ ਜਾਣਿਆ ਜਾਂਦਾ ਹੈਂ।

ਪ੍ਰ: ਹਜ਼ੂਰ! ਉਸ ਦੀ ਪ੍ਰਾਪਤੀ ਦਾ ਕੋਈ ਤਰੀਕਾ ਦੱਸੋ।

ਉ: ੪. ਹੇ ਭਾਈ! ਸਾਧ ਸੰਗਤ ਵਿਚ ਮਿਲ ਕੇ ਤੇ ਉਸ ਸੱਚੇ ਦਾ ਭਾਣਾ ਮੰਨ ਕੇ ਪਾ ਲਈਦਾ ਹੈ।

ਪ੍ਰ: ਜੀ! ਤਾਂ ਫਿਰ ਦੱਸੋ ਸਾਨੂੰ ਕੀ ਕਰਨਾ ਚਾਹੀਦਾ ਹੈ?

ਉ: ੫. ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈਓ! ਉਸੇ ਪ੍ਰਭੂ ਦੀ ਸ਼ਰਨ ਪੈ ਜਾਓ ਅਤੇ ਸਦਾ-ਸਦਾ ਉਸ ਤੋਂ ਕੁਰਬਾਨ ਹੁੰਦੇ ਰਹੋ।੧।

***ਭਾਵਾਰਥ :*** ਇਸ ਪਉੜੀ ਵਿਚ ਉਸ ਪਰਮੇਸ਼ਰ ਦੇ ਸਨਮੁਖ ਹੋ ਉਸਤਤੀ ਰੂਪ ਵਿਚ ਪ੍ਰਭੂ ਦੇ ਗੁਣ ਗਾਏ ਹਨ। ਉਹ ਵਾਹਿਗੁਰੂ ਨੂੰ ਸਾਰੇ ਵਿਆਪਕ ਦੱਸਿਆ ਗਿਆ ਹੈ, ਪਰ ਵਿਆਪਕ ਹੋ ਮਿਲਦਾ ਨਹੀਂ। ਇਸ ਸ਼ੰਕੇ ਦਾ ਉੱਤਰ ਦਿੱਤਾ ਹੈ ਕਿ ਸਾਧ ਸੰਗਤ ਵਿਚ ਮਿਲ ਕੇ ਪਾਈਦਾ ਹੈ। ਕਿਉਂਕਿ ਸੰਗਤ ਵਿਚ ਨਾਮ ਜਪਣ ਤੇ ਭਾਣਾ ਮੰਨਣ ਦੀ ਜਾਚ ਦੱਸੀ ਜਾਂਦੀ ਹੈ, ਜਿਸ ਨਾਲ ਉਸ ਅਲੱਖ ਨੂੰ ਸਮਝ ਲਈਦਾ ਹੈ। ਇਸੇ ਲਈ ਉਪਦੇਸ਼ ਹੈ ਕਿ ਉਸ ਦੀ ਸ਼ਰਨ ਲਓ।

ਪਹਿਲੇ ਸਲੋਕ ਵਿਚ ਨਾਮ ਦੀ ਉਸਤਤੀ ਕਰਦੇ ਹੋਏ ਸਤਿ ਸੰਗ ਕਰਨ ਦਾ ਉਪਦੇਸ਼ ਦੇਂਦੇ ਹਨ ਅਤੇ ਦੂਜੇ ਸਲੋਕ ਵਿਚ ਸੰਤ ਦੇ ਦਰਸ਼ਨ ਤੇ ਸੇਵਾ ਦੇ ਲਾਭ ਦੱਸਦੇ ਹਨ ਕਿ ਉਸ ਸੰਤ ਦੇ ਦਰਸ਼ਨਾਂ ਨਾਲ ਹਰੀ ਦੇ ਗੁਣ ਗਾਉਣੇ, ਨਾਮ ਦਾ ਸਿਮਰਨ ਅਤੇ ਸੁਰਤ ਦਾ ਜੁੜਨਾ ਹੁੰਦਾ ਹੈ, ਜਿਸ ਸੁਰਤ ਜੁੜਨ ਦਾ ਸਦਕਾ ਸੰਸਾਰ-ਸਮੁੰਦਰ ਤੋਂ ਤਰ ਜਾਈਦਾ ਹੈ।

## ਸਲੋਕ ਮ: ੫ ॥

**੧. ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ ॥**
**੨. ਨਾਨਕ ਸਤਿਗੁਰੁ ਸੇਵਿ**
**ਚੜਿ ਬੋਹਿਥਿ ਭਉਜਲੁ ਪਾਰਿ ਪਉ ॥੧॥**

***ਪਦ ਅਰਥ :*** ਚੇਤਾ ਈ—ਜੇ ਤੈਨੂੰ ਚੇਤਨਤਾ ਭਾਵ ਬੁੱਧੀ, ਅਕਲ ਹੈ। ਚੇਤਿ—ਸਿਮਰ। ਸਚਾ—ਸਦਾ ਥਿਰ ਰਹਿਣ ਵਾਲਾ। ਧਣੀ—ਮਾਲਕ। ਬੋਹਿਥਿ—ਜਹਾਜ਼ 'ਤੇ। ਪਾਰਿ ਪਉ—ਪਾਰ ਲੰਘ, ਤਰ।

### ਅਰਥ :

ਪ੍ਰ: ਹਜ਼ੂਰ! ਇਹ ਦੱਸੋ ਮਨੁੱਖ ਨੂੰ ਕੀ ਕਰਨਾ ਚਾਹੀਦਾ ਹੈ?

ਉ: ੧. ਐ ਜੀਵ! ਜੇ ਤੈਨੂੰ ਅਕਲ ਹੈ ਤਾਂ ਉਸ ਸੱਚੇ ਮਾਲਕ ਨੂੰ, ਸੁਆਮੀ ਨੂੰ ਯਾਦ ਕਰ, ਜਦੋਂ ਤੂੰ ਸਾਈਂ ਨਾਲ ਇਕਰਾਰ ਕਰ ਕੇ ਆਇਆ ਸੈਂ ਕਿ ਤੇਰਾ ਨਾਮ ਜਪਾਂਗਾ, ਕੀ ਤੈਨੂੰ ਉਹ ਚੇਤਾ ਹੈ? ਨਹੀਂ ਤਾਂ ਇਹ ਗੱਲ ਤੈਨੂੰ ਅਸਾਂ ਯਾਦ ਕਰਾਈ ਹੈ ਕਿ ਹੁਣ ਉਹ ਵੇਲਾ ਹੈ, ਚੇਤ ਲੈ, ਸਿਮਰ ਲੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਤਿਗੁਰੂ ਦੀ ਸੇਵਾ ਕਰ, ਹਾਂ ਸਤਿਗੁਰੂ ਕੋਲ ਨਾਮ ਰੂਪੀ ਜਹਾਜ਼ ਹੈ, ਉਸ 'ਤੇ ਚੜ੍ਹ ਕੇ ਸਮੁੰਦਰ (ਸੰਸਾਰ) ਤੋਂ ਪਾਰ ਹੋ ਜਾ।੧।

## ਮ: ੫ ॥

**੧. ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ॥**
**੨. ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥੨॥**

***ਪਦ ਅਰਥ :*** ਵਾਊ—ਹਵਾ। ਸੰਦੇ—ਦੇ, ਹਵਾ ਵਰਗੇ ਬਰੀਕ, ਸੋਹਣੇ ਸੋਹਣੇ ਬਰੀਕ। ਪਹਿਰਹਿ—ਪਾਉਂਦੇ ਹਨ। ਗਰਬਿ—ਅਹੰਕਾਰ ਵਿਚ, ਆਕੜ ਨਾਲ ਪਹਿਰਦੇ ਹਨ। ਗਵਾਰ—ਮੂਰਖ ਮਨੁੱਖ। ਛਾਰੁ—ਸੁਆਹ।

### ਅਰਥ :

ਪ੍ਰ: ਜੀ! ਜੋ ਮਨੁੱਖ ਸੋਹਣੇ-ਸੋਹਣੇ ਕੱਪੜੇ ਪਾ ਕੇ ਮਾਣ ਵਿਚ ਫੁਲਿਆ ਸਮਾਉਂਦਾ ਹੀ ਨਹੀਂ, ਗੁਰੂ-ਘਰ ਵਿਚ ਉਸ ਨੂੰ ਕੀ ਦਰਜਾ ਦਿੱਤਾ ਹੈ?

ਉ: ੧. ਹੇ ਭਾਈ! ਜੋ ਮਨੁੱਖ ਹਵਾ ਦੇ ਸਮਾਨ ਪਤਲੇ ਤੇ ਸੁੰਦਰ ਕੱਪੜੇ ਪਹਿਨਕੇ ਹੰਕਾਰ ਵਿਚ ਭਰਿਆ ਰਹਿੰਦਾ ਹੈ, ਉਹ ਗੁਰਮਤਿ ਦੀਆਂ ਨਜ਼ਰਾਂ ਵਿਚ (ਗਵਾਰ) ਮੂਰਖ ਹੈ।

੨. ਉਹ ਇਸ ਲਈ ਕਿ ਉਹ ਸਿਧਾਂਤਕ ਗੱਲ ਨਹੀਂ ਸਮਝਦਾ ਕਿ ਮਰਨ ਸਮੇਂ ਇਹ ਕੱਪੜੇ ਜੀਵ ਦੇ ਨਾਲ ਨਹੀਂ ਜਾਂਦੇ, ਇਹ ਸਾਰੇ ਏਥੇ ਹੀ ਸੜ ਕੇ ਸੁਆਹ ਹੋ ਜਾਂਦੇ ਹਨ।੨।

## ਪਉੜੀ ॥

**੧. ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ ॥**
**੨. ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤੁ ਚਖੇ ॥**
**੩. ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ ॥**
**੪. ਕਰਿ ਕਿਰਪਾ ਪ੍ਰਭਿ ਆਪਣੀ ਹਰਿ ਆਪਿ ਪਰਖੇ ॥**
**੫. ਨਾਨਕ ਚਲਤ ਨ ਜਾਪਨੀ ਕੋ ਸਕੈ ਨ ਲਖੇ ॥੨॥**

***ਪਦ ਅਰਥ :*** ਉਬਰੇ—ਬਚੇ। ਜਗੈ—ਸੰਸਾਰ। ਭਖੇ—ਖਾਧੇ ਜਾਂਦੇ ਹਨ। ਪਰਖੇ—ਪਰਖ ਲਏ ਹਨ, ਪ੍ਰਵਾਨ ਕਰ ਲਏ ਹਨ। ਚਲਤ—ਕੌਤਕ, ਤਮਾਸ਼ੇ। ਨ ਜਾਪਨੀ—ਸਮਝੇ ਨਹੀਂ ਜਾ ਸਕਦੇ।

### ਅਰਥ :

ਪ੍ਰ: ਹਜ਼ੂਰ! ਮਨੁੱਖ ਦੇ ਜੀਵਨ ਵਿਚ ਬੜੀਆਂ ਹੀ ਕਠਨਾਈਆਂ ਆਉਂਦੀਆਂ ਹਨ, ਇਨ੍ਹਾਂ ਤੋਂ ਕਿਵੇਂ ਬਚੇ?

ਉ: ੧. ਹੇ ਭਾਈਓ! ਇਸ ਸੰਸਾਰ (ਦੇ ਭਿਆਨਕ ਕਾਮ ਆਦਿਕ ਵਿਕਾਰਾਂ ਦੇ ਜੀਵਨ-ਸੰਗਰਾਮ) ਅੰਦਰ ਓਹੀ ਮਨੁੱਖ ਬਚੇ ਹਨ, ਜੋ ਸੱਚੇ ਵਾਹਿਗੁਰੂ ਨੇ ਆਪ ਹੀ ਬਚਾਏ ਹਨ।

ਪ੍ਰ: ਜੀ! ਐਸੇ ਮਨੁੱਖਾਂ ਦੇ ਦਰਸ਼ਨ ਕਰਨ ਦਾ ਕੋਈ ਲਾਭ ਭੀ ਹੈ?

ਉ: ੨. ਹਾਂ ਜ਼ਰੂਰ! ਐ ਪਿਆਰੇ! ਐਹੋ ਜਿਹੇ ਮਨੁੱਖਾਂ ਦੇ ਦਰਸ਼ਨ ਕਰ ਕੇ ਹਰੀ ਨਾਮ ਅੰਮ੍ਰਿਤ ਚੱਖ ਸਕੀਦਾ ਹੈ ਤੇ ਜ਼ਿੰਦਗੀ ਦਾ ਸਹੀ ਮਨੋਰਥ ਮਿਲਦਾ ਹੈ, ਭਾਵ ਉਨ੍ਹਾਂ ਦੇ ਮੂੰਹ ਵੇਖ-ਵੇਖ ਜੀਵੀਦਾ ਹੈ।

ਪ੍ਰ: ਐ ਗੁਰੂ ਜੀ! ਜੇ ਕਦੇ ਉਨ੍ਹਾਂ ਸਾਧੂਆਂ ਦੇ ਸੰਗ ਵਿਚ ਰਹਿਣ ਦਾ ਸਮਾਂ ਮਿਲ ਜਾਏ ਤਾਂ ਫਿਰ ਕੀ ਲਾਭ ਮਿਲੇਗਾ?

ਉ: ੩. ਹੇ ਭਾਈਓ! ਐਸੇ ਸਾਧੂਆਂ ਦੇ ਸੰਗ ਵਿਚ ਮਿਲ ਕੇ ਬੈਠਣ ਨਾਲ ਕਾਮ, ਕ੍ਰੋਧ, ਲੋਭ, ਮੋਹ ਆਦਿ ਸਾਰੇ ਹੀ ਖਾਧੇ ਜਾਂਦੇ ਹਨ।

ਭਾਵ ਨੇਕ ਪੁਰਸ਼ਾਂ ਦੀ ਸੰਗਤ ਕਰਨ ਨਾਲ ਮਨੁੱਖ ਇਨ੍ਹਾਂ ਦੇ ਅਧੀਨ ਨਹੀਂ ਹੁੰਦਾ ਬਲਕਿ ਕਾਮ ਨੂੰ ਵਸਤੂ ਵਿਚਾਰ ਦੁਆਰਾ ਦਬਾ ਲੈਂਦਾ ਹੈ। ਕ੍ਰੋਧ (ਗੁੱਸੇ) ਨੂੰ ਨਿਮਰਤਾ ਭਾਵ ਨਾਲ ਅਧੀਨ ਕਰ ਲੈਂਦਾ ਹੈ। ਲੋਭ ਸੰਤੋਖ ਧਾਰਨ ਕਰਨ 'ਤੇ ਖ਼ਤਮ ਹੋ ਜਾਂਦਾ ਹੈ। ਮੋਹ ਨੂੰ ਵਿਵੇਕ ਦੁਆਰਾ ਨਵਿਰਤ ਕਰ ਲੈਂਦਾ ਹੈ। ਹੰਕਾਰ ਗਿਆਨ ਹੋਣ ਨਾਲ ਅਭਾਵ ਹੋ ਜਾਂਦਾ ਹੈ।

ਇਸ ਤਰ੍ਹਾਂ ਗੁਰਮੁਖਾਂ ਦੀ ਸੰਗਤ ਦੁਆਰਾ ਨਾਮ ਜਪ ਕੇ, ਸੇਵਾ-ਟਹਿਲ ਕਰ ਕੇ ਇਨ੍ਹਾਂ ਉਪਰ ਕਾਬਜ਼ ਹੋ ਜਾਂਦਾ ਹੈ। ਇਹੀ ਇਨ੍ਹਾਂ ਦਾ ਖਾਣਾ ਹੈ।

ਪ੍ਰ: ਹਜ਼ੂਰ! ਕੀ ਸੰਗਤ ਵਿਚ ਰਹਿਣ ਵਾਲੇ ਸਾਰੇ ਹੀ ਰੱਬੀ-ਦਰਗਾਹ ਵਿਚ ਕਬੂਲੇ ਜਾਣਗੇ?

ੳ: ੪. ਹੇ ਭਾਈ! ਸਾਰੇ ਨਹੀਂ, ਜਿਨ੍ਹਾਂ ਉੱਤੇ ਪ੍ਰਭੂ ਨੇ ਆਪਣੀ ਮਿਹਰ ਕੀਤੀ ਹੈ, ਉਨ੍ਹਾਂ ਨੂੰ ਉਸ ਨੇ ਆਪ ਹੀ ਪ੍ਰਵਾਨ ਕਰ ਲਿਆ ਹੈ।

ਪ੍ਰ: ਹੇ ਗੁਰੂ ਜੀ! ਕਈ ਲੋਕ ਸਾਰੀ ਉਮਰ ਜਪ ਤਪ ਕਰਦੇ ਰਹਿੰਦੇ ਹਨ ਤੇ ਅਖ਼ੀਰ 'ਤੇ ਫੇਲ੍ਹ ਹੋ ਜਾਂਦੇ ਹਨ, ਪਰ ਕਈਆਂ ਨੂੰ ਉਹ ਕਿਰਪਾ-ਦ੍ਰਿਸ਼ਟੀ ਨਾਲ ਇਕ ਖਿਨ ਵਿਚ ਹੀ ਨਿਹਾਲ ਕਰ ਦੇਂਦਾ ਹੈ, ਇਹ ਕਿਉਂ?

ੳ: ੫. ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਪਿਆਰੇ! ਇਹੋ ਤਾਂ ਉਸ ਦੇ ਚੋਜ ਹਨ। ਉਸ ਦੇ ਇਨ੍ਹਾਂ ਕੌਤਕਾਂ ਦਾ ਪਤਾ ਨਹੀਂ ਲੱਗਦਾ, ਕੋਈ ਪਛਾਣ ਨਹੀਂ ਕਰ ਸਕਦਾ।੨।

***ਭਾਵਾਰਥ :*** ਇਸ ਪਉੜੀ ਵਿਚ ਉਨ੍ਹਾਂ ਦਾ ਹੀ ਸੰਸਾਰ ਤੋਂ ਪਾਰ ਹੋਣਾ ਦਰਸਾਇਆ ਹੈ, ਜੋ ਹਰੀ ਦੇ ਸੇਵਕ ਨਾਮ-ਅੰਮ੍ਰਿਤ ਪੀਂਦੇ ਹਨ। ਉਨ੍ਹਾਂ ਦੀ ਰੱਖਿਆ ਉਹ ਆਪ ਹੀ ਕਰਦਾ ਹੈ ਅਤੇ ਪਰਖ ਕਰ ਕੇ ਉਹ ਚੁਣ ਲੈਂਦਾ ਹੈ। ਉਨ੍ਹਾਂ ਦੀ ਪਰਖ ਕਿਵੇਂ ਕਰਦਾ ਹੈ? ਉਸ ਦੇ ਇਨ੍ਹਾਂ ਚੋਜਾਂ ਨੂੰ ਉਹ ਆਪ ਹੀ ਜਾਣਦਾ ਹੈ।

ਪਹਿਲੇ ਸਲੋਕ ਵਿਚ ਉਪਦੇਸ਼ ਹੈ ਕਿ ਐ ਜੀਵ! ਸਤਿਗੁਰੂ ਦੀ ਸ਼ਰਨ ਲੈ ਤੇ ਉਸ ਸੱਚੇ ਸਾਈਂ ਜੀ ਨੂੰ ਸਦਾ ਚੇਤੇ ਕਰਦਾ ਰਹੁ। ਦੂਜੇ ਸਲੋਕ ਵਿਚ ਵੈਰਾਗ-ਮਈ ਉਪਦੇਸ਼ ਕਰਦੇ ਹਨ ਕਿ ਐ ਭੋਲਿਆ! ਸੰਸਾਰ ਦੇ ਨਾਸਵਾਨ ਪਦਾਰਥਾਂ ਦਾ ਕਿਸ ਲਈ ਮਾਣ ਕਰਦਾ ਹੈਂ, ਇਹ ਤਾਂ ਅੰਤ ਨੂੰ ਨਾਲ ਨਹੀਂ ਜਾ ਸਕਣੇ, ਸਭ ਏਥੇ ਹੀ ਰਹਿ ਜਾਣੇ ਹਨ।

### ਸਲੋਕ ਮ: ੫ ॥

**੧. ਨਾਨਕ ਸੋਈ ਦਿਨਸੁ ਸੁਹਾਵੜਾ**
**ਜਿਤੁ ਪ੍ਰਭੁ ਆਵੈ ਚਿਤਿ ॥**
**੨. ਜਿਤੁ ਦਿਨਿ ਵਿਸਰੈ ਪਾਰਬ੍ਰਹਮੁ**
**ਫਿਟੁ ਭਲੇਰੀ ਰੁਤਿ ॥੧॥**

***ਪਦ ਅਰਥ :*** ਜਿਤੁ—ਜਿਸ। ਚਿਤਿ—ਚਿਤ ਵਿਚ। ਜਿਤੁ ਦਿਨਿ—ਜਿਸ ਦਿਨ ਵਿਚ। ਭਲੇਰੀ—ਭਲੀ ਤੋਂ ਉਲਟ, ਮੰਦੀ, ਭੈੜੀ। ਰੁਤਿ—ਸਮਾਂ।

***ਅਰਥ :***

ਪ੍ਰ: ਹਜ਼ੂਰ! ਤੁਸੀਂ ਕਿਹੜਾ ਦਿਨ ਚੰਗਾ ਮੰਨਦੇ ਹੋ?

ੳ: ੧. ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਭਰਾਵੋ! ਉਹੋ ਹੀ ਦਿਨ ਚੰਗਾ ਹੈ, ਜਿਸ ਦਿਨ ਪ੍ਰਭੂ ਚੇਤੇ ਆਵੇ।

੨. ਪਰ ਜਿਸ ਦਿਨ ਪਰਮੇਸ਼ਰ ਮਨ ਵਿਚੋਂ ਵਿਸਰ ਜਾਵੇ, ਉਹ ਰੁਤ ਭਾਵੇਂ ਚੰਗੀ ਵੀ ਹੈ, ਪਰ ਫੇਰ ਵੀ ਉਹ ਫਿਟਕਾਰ ਯੋਗ ਹੈ।੧।

### ਮ: ੫ ॥

**੧. ਨਾਨਕ ਮਿਤ੍ਰਾਈ ਤਿਸੁ ਸਿਉ**
**ਸਭ ਕਿਛੁ ਜਿਸ ਕੈ ਹਾਥਿ ॥**
**੨. ਕੁਮਿਤ੍ਰਾ ਸੇਈ ਕਾਂਢੀਅਹਿ**
**ਇਕ ਵਿਖ ਨ ਚਲਹਿ ਸਾਥਿ ॥੨॥**

***ਪਦ ਅਰਥ :*** ਕੁਮਿਤ੍ਰਾ—ਕੁ-ਮਿਤ੍ਰ, ਕੋਝੇ, ਖੋਟੇ ਮਿੱਤਰ, ਭੈੜੇ ਮਿੱਤਰ। ਕਾਂਢੀਅਹਿ—ਕਹੇ ਜਾਂਦੇ, ਗਿਣੀਦੇ। ਵਿਖ—ਕਦਮ, ਪੈਰ।

***ਅਰਥ :***

ਪ੍ਰ: ਹਜ਼ੂਰ ਜਦੋਂ ਸੰਸਾਰੀ ਲੋਕਾਂ ਵਲ ਨਜ਼ਰ ਮਾਰੀਏ ਤਾਂ ਉਨ੍ਹਾਂ ਲੋਕਾਂ ਦੀ ਦੋਸਤੀ ਟੁੱਟਦਿਆਂ ਦੇਰ ਨਹੀਂ ਲੱਗਦੀ, ਪਰ ਤੁਸੀਂ ਦੱਸੋ ਕਿ ਦੋਸਤੀ ਕਿਸ ਨਾਲ ਪਾਉਣੀ ਚਾਹੀਦੀ ਹੈ, ਜੋ ਤੋੜ ਨਿਭ ਸਕੇ?

ੳ: ੧. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਦੋਸਤੀ ਉਸੇ ਪਰਮੇਸ਼ਰ ਨਾਲ ਪਾਉਣੀ ਚਾਹੀਦੀ ਹੈ, ਜਿਸ ਦੇ ਹੱਥ ਵਿਚ ਸਭੋ ਕੁਝ ਹੈ, ਭਾਵ ਹਰ ਗੱਲ ਜਿਸ ਦੇ ਵੱਸ ਵਿਚ ਹੈ।

੨. ਐ ਭਾਈਓ! ਉਨ੍ਹਾਂ ਨੂੰ ਤਾਂ ਖੋਟੇ ਮਿੱਤ੍ਰ ਕਹਿਣਾ ਚਾਹੀਦਾ ਹੈ, ਜੋ (ਸੰਸਾਰ ਤੋਂ ਤੁਰਨ ਸਮੇਂ ਸਾਡੇ) ਨਾਲ ਇਕ ਕਦਮ ਭੀ ਨਹੀਂ ਜਾਂਦੇ (ਇਸ ਲਈ ਐ ਭਾਈਓ! ਉਨ੍ਹਾਂ ਨਾਲ ਐਵੇਂ ਨਾ ਮੋਹ ਵਧਾਂਦੇ ਫਿਰੋ)।੨।

### ਪਉੜੀ ॥

**੧. ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥**
**੨. ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥**
**੩. ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥**
**੪. ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥**
**੫. ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ ॥੩॥**

***ਪਦ ਅਰਥ :*** ਨਿਧਾਨੁ—ਖ਼ਜ਼ਾਨਾ। ਮਿਲਿ—ਮਿਲ ਕੇ। ਜਿਸੁ—ਜਿਸ ਨੂੰ। ਤਿਖਾ—ਤ੍ਰੇਹ, ਮਾਇਆ ਦੀ ਤ੍ਰੇਹ। ਕਾਈ—ਕੋਈ। ਪੁੰਨਿਆ—ਪੂਰੇ ਹੋ ਜਾਂਦੇ ਹਨ। ਅਮਰਾ ਪਦੁ—ਅਟੱਲ ਦਰਜਾ, ਅਮਰ ਪਦ, ਨਾ ਮਰਨੇ ਦੀ ਪਦਵੀ, ਉਹ ਟਿਕਾਣਾ ਜਿਥੇ ਜਾ ਕੇ ਜਨਮ ਮਰਨ ਤੋਂ ਛੁੱਟ ਕੇ ਅਮਰ ਹੋ ਜਾਈਦਾ ਹੈ।

**ਅਰਥ :**

ਪ੍ਰ: ਹਜ਼ੂਰ ! ਤ੍ਰਿਸ਼ਨਾ-ਰੂਪੀ ਤ੍ਰੇਹ ਬੜੀ ਬਲਵਾਨ ਹੈ, ਇਹ ਕਿਵੇਂ ਮਿਟ ਸਕਦੀ ਹੈ ?

ਉ: ੧. ਹੇ ਭਾਈਓ ! ਉਸ ਪਰਮੇਸ਼ਰ ਦਾ ਨਾਮ ਅੰਮ੍ਰਿਤ ਹੈ ਅਤੇ ਇਹ ਇਕ ਅਮੁੱਕ ਕੁੰਡ ਹੈ, ਇਸ ਲਈ ਆਓ ! ਰਲ-ਮਿਲ ਕੇ ਇਸ ਵਿਚੋਂ ਪੀਵੀਏ।

੨. ਹਾਂ ! ਇਸ ਨਾਮ ਨੂੰ ਸਿਮਰਦਿਆਂ ਸੁਖ ਪਾਈਦਾ ਹੈ ਤੇ ਇਉਂ ਸਾਰੀ ਤ੍ਰਿਸ਼ਨਾ ਰੂਪ ਪਿਆਸ ਮਿਟ ਜਾਂਦੀ ਹੈ।

ਪ੍ਰ: ਜੀ ! ਸਿਮਰਨ ਕਰਨ ਦੀ ਸਹਾਇਤਾ ਲਈ ਭੀ ਕੁਝ ਕਰਨਾ ਚਾਹੀਦਾ ਹੈ ?

ਉ: ੩. ਹਾਂ ! ਜ਼ਰੂਰੀ ਹੈ, ਹੇ ਭਾਈ ! ਸਿਮਰਨ ਦੀ ਸਹਾਇਤਾ ਕਰਨ ਲਈ ਗੁਰੂ ਅਕਾਲ ਪੁਰਖ ਦੀ ਸੇਵਾ ਕਰ ਤਾਂ ਫਿਰ ਜਿਸ ਦੀ ਸੇਵਾ ਕਰਨ ਨਾਲ ਮਾਇਆ ਦੀ ਭੁੱਖ ਉੱਕਾ ਹੀ ਨਹੀਂ ਰਹਿੰਦੀ।

੪. ਐ ਸੱਜਣਾ ! ਨਾਮ ਜਪਦਿਆਂ ਤੇਰੇ ਸਾਰੇ ਹੀ (ਮਨੋਰਥ) ਸੰਕਲਪ ਪੂਰੇ ਹੋ ਜਾਣਗੇ ਅਤੇ ਉਹ ਉੱਚੀ ਆਤਮਿਕ ਅਵਸਥਾ ਮਿਲ ਜਾਂਦੀ ਹੈ, ਜੋ ਕਦੇ ਨਾਸ ਨਹੀਂ ਹੁੰਦੀ, ਭਾਵ ਜਿਥੇ ਪੁੱਜ ਕੇ ਮੁੜ ਕੇ ਜਨਮ ਮਰਨ ਨਹੀਂ ਹੁੰਦਾ।

ਪ੍ਰ: ਹਜ਼ੂਰ ! ਇਸ ਉੱਚੀ ਆਤਮਿਕ ਅਵਸਥਾ 'ਤੇ ਪੁੱਜੇ ਹੋਇਆਂ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ ?

ਉ: ੫. ਹੇ ਭਾਈਓ ! ਉਨ੍ਹਾਂ ਦੇ ਅੰਦਰੋਂ ਹਰ ਵਕਤ ਇਹੋ ਹੀ ਅਵਾਜ਼ ਆਉਂਦੀ ਹੈ ਕਿ ਹੇ ਪਾਰਬ੍ਰਹਮ ! ਤੇਰੇ ਜੇਡਾ ਤੂੰ ਆਪ ਹੀ ਹੈਂ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪ੍ਰਭੂ ਮੈਂ ਤੇਰੀ ਸ਼ਰਨ ਵਿਚ ਆਇਆ ਹਾਂ।੩।

***ਭਾਵਾਰਥ :*** ਇਸ ਪਉੜੀ ਅੰਦਰ ਹਜ਼ੂਰ ਨੇ ਉਸ ਵਾਹਿਗੁਰੂ ਜੀ ਦੀ ਸ਼ਰਨ ਪ੍ਰਾਪਤ ਕਰ ਕੇ ਉਸ ਦੇ ਨਾਮ ਸਿਮਰਨ ਦਾ ਉਪਦੇਸ਼ ਬਿਆਨ ਕੀਤਾ ਹੈ। ਪਹਿਲੇ ਸਲੋਕ ਅੰਦਰ ਉਸੇ ਦਿਨ ਨੂੰ ਸੁਹਾਵਣਾ ਦੱਸਿਆ ਹੈ, ਜੋ ਕਿ ਪ੍ਰਭੂ ਸਿਮਰਨ ਵਿਚ ਬੀਤੇ ਅਤੇ ਪ੍ਰਭੂ ਸਿਮਰਨ ਤੋਂ ਸੱਖਣੇ ਦਿਨ ਨੂੰ ਫਿਟਕਾਰਿਆ ਗਿਆ ਹੈ। ਦੂਜੇ ਸਲੋਕ ਵਿਚ ਉਨ੍ਹਾਂ ਦਾ ਜ਼ਿਕਰ ਹੈ ਜੋ ਨਾਮ ਸਿਮਰਨ ਵਿਚ ਵਿਘਨਕਾਰੀ ਹਨ। ਉਹ ਕਹਾਉਂਦੇ ਤਾਂ ਮਿੱਤ੍ਰ ਹਨ, ਪਰ ਉਹ ਕਰਤਾਰ ਦੇ ਸਿਮਰਨ ਵਲੋਂ ਸੁਰਤ ਨੂੰ ਤੋੜ ਕੇ ਆਪਣੇ ਵੱਲ ਲਾਉਂਦੇ ਹਨ। ਜਦੋਂ ਅੰਤ ਸਮੇਂ ਚੱਲਣ ਦਾ ਵੇਲਾ ਆਉਂਦਾ ਹੈ ਤਾਂ ਉਹ ਇਕ ਕਦਮ ਭੀ ਨਾਲ ਨਹੀਂ ਚਲ ਸਕਦੇ। ਹਜ਼ੂਰ ਦਾ ਸਿਧਾਂਤ ਇਹੋ ਹੈ ਕਿ ਐ ਭਾਈਓ ! ਇਨ੍ਹਾਂ ਥੋੜ-ਚਿਰੇ ਮਿੱਤ੍ਰਾਂ ਨੂੰ ਛੱਡੋ, ਸਰਬ ਕਲਾ ਸਮਰਥ ਸੁਆਮੀ ਨਾਲ ਮਿੱਤ੍ਰਤਾ ਗੰਢੋ, ਜੋ ਹਰ ਥਾਂ ਸਹਾਇਕ ਹੋਵੇਗੀ, ਇਹ ਮਿੱਤ੍ਰਤਾ ਕੇਵਲ ਸਿਮਰਨ ਦੁਆਰਾ ਹੀ ਪੈਂਦੀ ਹੈ।

**ਸਲੋਕ ਮ: ੫ ॥**

**੧. ਡਿਠੜੋ ਹਭ ਠਾਇ ਊਣ ਨ ਕਾਈ ਜਾਇ ॥**
**੨. ਨਾਨਕ ਲਧਾ ਤਿਨ ਸੁਆਉ**
**ਜਿਨਾ ਸਤਿਗੁਰੁ ਭੇਟਿਆ ॥੧॥**

***ਪਦ ਅਰਥ :*** ਡਿਠੜੋ—ਦੇਖਿਆ। ਹਭ ਠਾਇ—ਸਾਰੀਆਂ ਥਾਂਵਾਂ ਵਿਚ। ਠਾਇ—ਥਾਂ। ਊਣ—ਖ਼ਾਲੀ। ਕਾਈ—ਕੋਈ। ਜਾਇ—ਥਾਂ। ਸੁਆਉ—ਜੀਵਨ ਦਾ ਸਹੀ ਮਨੋਰਥ। ਭੇਟਿਆ—ਮਿਲਿਆ।

**ਅਰਥ :**

ਪ੍ਰ: ਹੇ ਕ੍ਰਿਪਾਲੂ ਜੀ ! ਕੀ, ਆਪ ਉਸ ਪ੍ਰਭੂ ਦੀ ਵਿਆਪਕਤਾ ਧਾਰਮਕ ਪੁਸਤਕਾਂ ਦੁਆਰਾ ਪੜ੍ਹ-ਸੁਣ ਕੇ ਹੀ ਅਨੁਭਵ ਕੀਤੀ ਹੈ ਜਾਂ ਤੁਹਾਡੇ ਪਾਸ ਕੋਈ ਹੋਰ ਭੀ ਸਬੂਤ ਹੈ ?

ਉ: ੧. ਹੇ ਭਰਾਵੋ ! ਮੈਂ ਸਾਰੀਆਂ ਥਾਂਵਾਂ ਨੂੰ ਦੇਖਿਆ ਹੈ, ਪਰ ਉਸ ਪ੍ਰਭੂ ਤੋਂ ਬਿਨਾਂ ਕੋਈ ਭੀ ਥਾਂ ਖ਼ਾਲੀ ਨਹੀਂ ਹੈ, ਭਾਵ ਹਰੀ ਨੂੰ ਹਰ ਥਾਂ ਮੌਜੂਦ ਦੇਖਿਆ ਹੈ।

ਪ੍ਰ: ਐ ਸਾਈਂ ਜੀ ! ਫਿਰ ਹਰ ਕਿਸੇ ਨੂੰ ਉਸ ਦੇ ਮੇਲ ਦਾ ਸੁਆਦ ਕਿਉਂ ਨਹੀਂ ਮਿਲਦਾ ?

ਉ: ੨. ਐ ਪਿਆਰੇ ! ਉਸ ਦੇ ਲੱਭ ਪੈਣ ਦਾ (ਸੁਆਦ) ਅਨੰਦ ਉਨ੍ਹਾਂ ਨੂੰ ਹੀ ਲੱਭਦਾ ਹੈ, ਜਿਨ੍ਹਾਂ ਨੂੰ ਸਤਿਗੁਰੂ ਦਾ ਮਿਲਾਪ ਹੋਇਆ ਹੈ। ਭਾਵ ਉਸ ਪ੍ਰਭੂ ਦੇ ਵਿਆਪਕ ਹੋਣ ਦੀ ਲਖਤਾ, ਜਾਚ ਉਹ ਸਤਿਗੁਰੂ ਹੀ ਦੱਸਦਾ ਹੈ।੧।

**ਮ: ੫ ॥**

**੧. ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥**
**੨. ਵਥੁ ਸੁਹਾਵੀ ਸਾਇ**
**ਨਾਨਕ ਨਾਉ ਜਪੰਦੋ ਤਿਸੁ ਧਣੀ ॥੨॥**

***ਪਦ ਅਰਥ :*** ਦਾਮਨੀ—ਬਿਜਲੀ। ਚਮਤਕਾਰ—ਲਿਸ਼ਕਾਰਾ। ਖੇ—ਦਾ। ਵਥੁ—ਵਸਤ, ਚੀਜ਼। ਸਾਇ—ਏਹੀ। ਧਣੀ—ਮਾਲਕ। ਨਾਉ ਜਪੰਦੋ ਤਿਸੁ ਧਣੀ—ਉਸ ਮਾਲਕ ਦਾ ਨਾਮ ਜਪੋ।

**ਅਰਥ :**

ਪ੍ਰ: ਹਜ਼ੂਰ ! ਇਸ ਜਗਤ ਦੇ ਛਿਨ ਭੰਗਰ ਹੋਣ ਵਿਚ ਕੋਈ ਉਦਾਹਰਣ ਦੇ ਕੇ ਸਮਝਾਓ।

ਉ: ੧. ਐ ਸੱਜਣੋਂ ! ਇਸ ਜਗਤ ਦੇ (ਪਸਾਰੇ) ਦਾ ਵਰਤਾਰਾ ਉਸੇ ਤਰ੍ਹਾਂ ਹੀ ਸਮਝੋ, ਜਿਵੇਂ ਬਿਜਲੀ ਦਾ (ਚਮਤਕਾਰ) ਲਿਸ਼ਕਾਰਾ ਥੋੜ੍ਹੇ ਚਿਰ ਲਈ ਹੀ ਹੋਇਆ ਕਰਦਾ ਹੈ।

ਪ੍ਰ: ਐ ਸਾਈਂ ਜੀ ! ਜੇ ਜਗਤ ਦਾ ਸਾਰਾ ਹੀ ਪਸਾਰਾ ਬਿਜਲੀ ਦੇ ਲਿਸ਼ਕਾਰੇ ਵਾਂਗ ਥੋੜ੍ਹ ਚਿਰਾ ਹੀ ਹੈ, ਤਾਂ ਫਿਰ ਇਸ ਵਿਚ ਸਦਾ ਅਚਲ ਰਹਿਣ ਵਾਲੀ ਕਿਹੜੀ ਵਸਤੂ ਹੋਈ ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰਿਓ ! ਅਸਲ ਵਿਚ ਤਾਂ ਜੋ ਉਸੇ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ। ਬੱਸ, ਇਹੋ ਹੀ ਇਕ ਸੁਹਾਵੀ ਤੇ ਸਦਾ ਥਿਰ ਰਹਿਣ ਵਾਲੀ ਵਸਤੂ ਹੈ।੨।

**ਪਉੜੀ ॥**

**੧. ਸਿਮ੍ਰਿਤਿ ਸਾਸਤ੍ਰ ਸੋਧਿ ਸਭਿ ਕਿਨੈ ਕੀਮ ਨ ਜਾਣੀ ॥**
**੨. ਜੋ ਜਨੁ ਭੇਟੈ ਸਾਧਸੰਗਿ ਸੋ ਹਰਿ ਰੰਗੁ ਮਾਣੀ ॥**

**੩. ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ ॥**
**੪. ਮਸਤਕਿ ਹੋਵੈ ਲਿਖਿਆ ਹਰਿ ਸਿਮਰਿ ਪਰਾਣੀ ॥**
**੫. ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ ॥੪॥**

***ਪਦ ਅਰਥ :*** ਸੋਧਿ—ਸੋਧ, ਸੋਧੇ ਹਨ, ਚੰਗੀ ਤਰ੍ਹਾਂ ਵੇਖੇ ਹਨ, ਸੋਧ ਕੇ, ਚੰਗੀ ਤਰ੍ਹਾਂ ਵਿਚਾਰ ਕੇ, ਘੋਖ ਕੇ। ਕੀਮ—ਕੀਮਤ, ਮੁੱਲ। ਰੰਗੁ—ਅਨੰਦ। ਖਾਣੀ—ਖਾਣ, ਭੰਡਾਰ। ਮਸਤਕਿ—ਮੱਥੇ 'ਤੇ। ਸਿਮਰਿ—ਸਿਮਰੇ, ਸਿਮਰਦਾ ਹੈ। ਪਰਾਣੀ—ਜੀਵ। ਤੋਸਾ—ਰਾਹ ਦਾ ਖ਼ਰਚ। ਦਿਚੈ—ਦੇਹ, ਦਿੱਤਾ ਜਾਏ। ਮਿਹਮਾਣੀ—ਪ੍ਰਾਹੁਣਚਾਰੀ, ਖ਼ਾਤਰਦਾਰੀ।

***ਅਰਥ :***

ਪ੍ਰ: ਐ ਗੁਰੂ ਜੀ! ਉਸ ਪਰਮੇਸ਼ਰ ਨੂੰ ਤੁਸੀਂ ਹੀ ਬੇ-ਕੀਮਤਾ ਕਹਿ ਰਹੇ ਹੋ ਜਾਂ ਇਸ ਵਿਚ ਕਿਸੇ ਹੋਰ ਦੀ ਭੀ ਉਗਾਹੀ ਦੇ ਸਕੋਗੇ?

ਉ: ੧. ਹੇ ਭਰਾਵੋ! ਸੁਣੋ, ਸਿੰਮ੍ਰਿਤੀਆਂ ਤੇ ਸ਼ਾਸਤਰ ਅਸੀਂ ਚੰਗੀ ਤਰ੍ਹਾਂ ਵਿਚਾਰ ਵੇਖੇ ਹਨ, ਪਰ ਇਨ੍ਹਾਂ ਸਭਨਾਂ ਵਿਚੋਂ ਕਿਸੇ ਇਕ ਨੇ ਭੀ ਉਸ ਕਰਤਾਰ ਦੀ ਕੀਮਤ ਨਹੀਂ ਪਾਈ (ਭਾਵ ਇਸ ਗੱਲ ਨੂੰ ਕੋਈ ਵੀ ਨਹੀਂ ਦੱਸ ਸਕਿਆ ਕਿ ਉਹ ਪਰਮੇਸ਼ਰ ਕਿਸ ਕੀਮਤ ਤੋਂ ਖ਼ਰੀਦ ਸਕੀਦਾ ਹੈ।

ਪ੍ਰ: ਜੇ ਉਸ ਦੀ ਕੀਮਤ ਹੀ ਨਹੀਂ ਪਾਈ ਜਾ ਸਕਦੀ, ਤਾਂ ਫਿਰ ਉਸ ਦੇ ਮਿਲਾਪ ਦੇ ਅਨੰਦ ਬਾਰੇ ਕੀ ਸਮਝਿਆ ਜਾਵੇ?

ਉ: ੨. ਹੇ ਪਿਆਰੇ! ਉਸ ਦੇ ਮਿਲਾਪ ਦਾ ਅਨੰਦ ਭੀ ਅਮਾਪ ਹੈ, ਪਰ ਉਸ ਪ੍ਰਭੂ ਦੇ ਮਿਲਾਪ ਦਾ ਅਨੰਦ ਓਹੀ ਮਾਣਦਾ ਹੈ, ਜੋ ਸਤਿਸੰਗ ਵਿਚ ਜਾ ਮਿਲਦਾ ਹੈ।

੩. ਪ੍ਰਭੂ ਦਾ ਸੱਚਾ ਨਾਮ ਕਰਤਾ ਪੁਰਖ, ਇਹੋ ਰਤਨਾਂ ਦੀ ਖਾਣ ਹੈ; (ਭਾਵ ਨਾਮ ਸਿਮਰਨ ਵਿਚ ਸਾਰੇ ਗੁਣ ਹਨ)।

੪. ਪਰ ਓਹੀ ਪੁਰਖ ਨਾਮ ਸਿਮਰੇਗਾ, ਜਿਸ ਮਨੁੱਖ ਦੇ ਮੱਥੇ 'ਤੇ ਲਿਖਿਆ ਹੋਵੇਗਾ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਾਣੀ! ਤੇਰਾ ਜੀਵ ਏਥੇ ਪਰਾਹੁਣਾ ਹੈ (ਇਸ ਨੂੰ ਅਗਲੇ ਸਫ਼ਰ ਲਈ) ਸੱਚੇ ਨਾਮ ਦਾ ਤੋਸਾ ਦੇਵੋ। ਇਹੋ ਇਕ ਸੱਚੀ ਖ਼ਾਤਰਦਾਰੀ ਹੋਵੇਗੀ, ਪ੍ਰਲੋਕ ਦੇ ਰਾਹ ਲਈ।੪।

***ਭਾਵਾਰਥ :*** ਉਪਰ ਆਈ ਪਉੜੀ ਅੰਦਰ ਹਜ਼ੂਰ ਫ਼ੁਰਮਾਨ ਕਰਦੇ ਹਨ ਕਿ ਉਸ ਵਾਹਿਗੁਰੂ ਨੂੰ ਇਸ ਤਰ੍ਹਾਂ ਦਾ ਨਾ ਅਨੁਮਾਨੋ ਜਿਵੇਂ ਸੰਸਾਰ ਦੇ ਦ੍ਰਿਸ਼ਟਮਾਨ ਪਦਾਰਥਾਂ ਨੂੰ ਜਾਂਚ ਮਿਣਕੇ ਜਾਣ ਲਈਦਾ ਹੈ। ਸਾਰੀਆਂ ਸਿਮ੍ਰਿਤੀਆਂ ਤੇ ਸ਼ਾਸਤ੍ਰ ਘੋਖੇ ਹਨ, ਪਰ ਉਸ ਦੀ ਕਿਸੇ ਭੀ ਕੀਮਤ ਨਹੀਂ ਪਾਈ।

ਜਿਨ੍ਹਾਂ ਨੇ ਸਾਧ ਸੰਗਤ ਕੀਤੀ ਹੈ, ਉਨ੍ਹਾਂ ਨੇ ਵਾਹਿਗੁਰੂ ਦੀ ਸ਼ਰਨ ਪ੍ਰਾਪਤ ਕਰ ਕੇ ਰੰਗ ਮਾਣ ਲਿਆ ਹੈ। ਅਖ਼ੀਰ ਵਿਚ ਹਰੀ ਨਾਮ ਦੀ ਪ੍ਰਾਪਤੀ ਲਈ ਅਰਦਾਸ ਹੈ ਕਿ ਹੇ ਪ੍ਰਭੂ! ਮੈਂ ਜਦੋਂ ਇਹ ਸੰਸਾਰ ਛੱਡ ਪ੍ਰਲੋਕ ਵਲ ਟੁਰਨਾ ਹੈ ਤਾਂ ਮੇਰੇ ਸਫ਼ਰ ਲਈ ਮੈਨੂੰ ਨਾਮ ਦਾ ਤੋਸਾ ਦਿਉ, ਜੋ ਮੇਰੇ ਪ੍ਰਲੋਕ ਰਸਤੇ ਵਿਚ ਕੰਮ ਆਵੇ।

**ਸਲੋਕ ਮ: ੫ ॥**

**੧. ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥**
**੨. ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥੧॥**

***ਪਦ ਅਰਥ :*** ਨੈਣੀ—ਅੱਖਾਂ ਨਾਲ ਵੇਖਣ ਕਰ ਕੇ। ਮੂਲਿ ਨ—ਉੱਕਾ ਹੀ ਨਹੀਂ।

***ਅਰਥ :***

ਪ੍ਰ: ਐ ਗੁਰੂ ਜੀ! ਕਈਆਂ ਨੂੰ ਅਸੀਂ ਅੱਖੀਂ ਤੱਕਿਆ ਹੈ ਕਿ ਉਹ ਬੜੇ ਹੀ ਸੁਖੀ ਨਜ਼ਰ ਆਉਂਦੇ ਹਨ। ਕੀ ਉਨ੍ਹਾਂ ਦੇ ਅੰਦਰੋਂ ਸੰਸਾਰਕ ਪਦਾਰਥਾਂ ਦੀ ਭੁੱਖ ਮਿਟ ਜਾਂਦੀ ਹੈ?

ਉ: ੧. ਨਹੀਂ, ਹੇ ਭਾਈਓ! ਯਾਦ ਰੱਖੋ, ਜਿਨ੍ਹਾਂ ਮਨੁੱਖਾਂ ਦੇ ਦਿਲ ਅੰਦਰ ਤਾਂ ਚਿੰਤਾ ਹੈ ਅਤੇ ਬਾਹਰੋਂ ਦੇਖਣ ਨੂੰ ਸੁਖੀ ਪ੍ਰਤੀਤ ਹੋਣ, ਉਨ੍ਹਾਂ ਦੇ ਅੰਦਰੋਂ ਕਦੇ ਭੀ ਮਾਇਆ ਦੀ ਭੁੱਖ ਦੂਰ ਨਹੀਂ ਹੁੰਦੀ।

ਪ੍ਰ: ਐ ਗੁਰੂ ਜੀ! ਫਿਰ ਇਹ ਚਿੰਤਾ ਰੂਪ ਦੁੱਖ ਕਿਵੇਂ ਦੂਰ ਹੋਵੇ?

ਉ: ੨. ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਅੰਦਰ ਸੱਚੇ ਨਾਮ ਧਾਰਨ ਕੀਤੇ ਤੋਂ ਬਿਨਾਂ ਅੱਜ ਤਕ ਕਿਸੇ ਦਾ ਭੀ ਚਿੰਤਾ ਰੂਪ ਦੁੱਖ ਦੂਰ ਨਹੀਂ ਹੋਇਆ।੧।

**ਮ: ੫ ॥**

**੧. ਮੁਠੜੇ ਸੇਈ ਸਾਥ ਜਿਨੀ ਸਚੁ ਨ ਲਦਿਆ ॥**
**੨. ਨਾਨਕ ਸੇ ਸਾਬਾਸਿ**
**ਜਿਨੀ ਗੁਰ ਮਿਲਿ ਇਕੁ ਪਛਾਣਿਆ ॥੨॥**

***ਪਦ ਅਰਥ :*** ਮੁਠੜੇ—ਲੁੱਟੇ ਗਏ। ਸਾਥ—ਕਾਫ਼ਲੇ, ਵਪਾਰੀਆਂ ਦੇ ਟੋਲੇ, ਬਹੁਤੇ ਆਦਮੀਆਂ ਦੀ ਭੀੜ ਜੋ ਇਕੱਠੇ ਹੋ ਕੇ ਸਫ਼ਰ ਕਰਨ। ਸਾਬਾਸਿ—ਧੰਨ ਹਨ।

***ਅਰਥ :***

ਪ੍ਰ: ਹਜ਼ੂਰ! ਜਿਨ੍ਹਾਂ ਨੇ ਸੱਚੇ ਨਾਮ ਦਾ ਸੌਦਾ ਨਹੀਂ ਸੀ ਲੱਦਿਆ, ਉਨ੍ਹਾਂ ਬਾਰੇ ਆਪ ਜੀ ਦਾ ਕੀ ਖ਼ਿਆਲ ਹੈ?

ਉ: ੧. ਹੇ ਭਰਾਵੋ! ਸੱਚ ਜਾਣੋ, ਉਨ੍ਹਾਂ ਜੀਵ-ਰੂਪ ਵਪਾਰੀਆਂ ਦੇ ਟੋਲਿਆਂ ਦੇ ਟੋਲੇ ਹੀ ਲੁੱਟੇ ਗਏ, ਜਿਨ੍ਹਾਂ ਨੇ ਪਰਮੇਸ਼ਰ ਦਾ ਨਾਮ-ਸੌਦਾ ਨਹੀਂ ਲੱਦਿਆ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰਿਓ! ਉਨ੍ਹਾਂ ਨੂੰ (ਇਥੇ ਉਥੇ) ਸ਼ਾਬਾਸ਼ ਮਿਲੀ ਹੈ, ਜੋ ਜੀਊਂਦੇ ਜੀ ਗੁਰੂ ਨਾਲ ਮਿਲਕੇ ਇਕ ਪ੍ਰਭੂ ਨੂੰ ਪਛਾਣ ਲੈਂਦੇ ਹਨ।੨।

**ਪਉੜੀ ॥**

**੧. ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥**
**੨. ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥**
**੩. ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ ॥**
**੪. ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ ॥**
**੫. ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ ॥੫॥**

***ਪਦ ਅਰਥ :*** ਬੈਸਨਿ—ਬੈਠਦੇ ਹਨ। ਓਇ—ਉਹ ਗੁਰਮੁਖ ਬੰਦੇ। ਮੰਦਾ—ਮੰਦ, ਭੈੜ। ਭਗਤਿ ਵਛਲੁ—ਉਹ ਜਿਸ ਨੂੰ ਭਗਤੀ ਪਿਆਰੀ ਲੱਗਦੀ ਹੈ। ਬਿਰਦੁ—ਮੁੱਢ ਕਦੀਮਾਂ ਦਾ ਸੁਭਾਅ। ਜਾਚੈ—ਮੰਗਦਾ। ਭਾਵੰਦਾ—ਭਾਉਂਦਾ ਹੈ।

***ਅਰਥ :***

**ਪ੍ਰ:** ਐ ਗੁਰਦੇਵ ਜੀ! ਜੋ ਜੀਉਂਦੇ ਜੀਅ ਗੁਰੂ ਨਾਲ ਮਿਲਕੇ ਪ੍ਰਭੂ ਨੂੰ ਪਛਾਣ ਲੈਣ ਵਾਲੇ ਗੁਰਮੁਖ ਹਨ, ਉਨ੍ਹਾਂ ਦੇ ਸਰੀਰ ਵਿਚ ਕਿਤਨੀ-ਕੁ ਪਵਿੱਤਰਤਾ ਹੋਇਆ ਕਰਦੀ ਹੈ?

**ਉ:** ੧. ਐ ਪਿਆਰਿਓ! ਉਨ੍ਹਾਂ ਦੀ ਸਰੀਰਕ ਪਵਿੱਤਰਤਾ ਇਤਨੀ ਹੈ ਕਿ ਉਹ ਸਾਧੂ ਜਨ ਜਿਥੇ ਵੀ ਜਾ ਬੈਠਦੇ ਹਨ, ਉਹ ਥਾਂ ਸੋਹਣਾ ਹੋ ਜਾਂਦਾ ਹੈ।

**ਪ੍ਰ:** ਜੀ, ਉਹ ਕਿਵੇਂ?

**ਉ:** ੨. ਉਹ ਇਸ ਲਈ ਕਿ ਗੁਰਮੁਖ ਸਾਧੂ ਬੰਦੇ ਉਥੇ ਬੈਠ ਕੇ ਆਪਣੇ ਸਮਰੱਥ ਪ੍ਰਭੂ ਨੂੰ ਸਿਮਰਦੇ ਹਨ, ਏਸੇ ਕਰ ਕੇ ਉਨ੍ਹਾਂ ਦੇ ਅੰਦਰੋਂ ਸਾਰੀ ਹੀ ਬੁਰਾਈ ਨਾਸ ਹੋ ਜਾਂਦੀ ਹੈ, ਕਿਉਂਕਿ ਉਨ੍ਹਾਂ ਦੇ ਅੰਦਰ ਪਾਪੀਆਂ ਨੂੰ ਉਧਾਰਨ ਵਾਲਾ ਪਰਮੇਸ਼ਰ ਵੱਸਦਾ ਹੈ।

**ਪ੍ਰ:** ਐ ਗੁਰੂ ਜੀ! ਉਸ ਨੂੰ ਪਾਪੀਆਂ ਦਾ ਉਧਾਰ ਕਰਨ ਵਾਲਾ ਆਪ ਹੀ ਕਹਿੰਦੇ ਹੋ, ਜਾਂ ਕੋਈ ਹੋਰ ਭੀ?

**ਉ:** ੩. ਹੇ ਭਾਈ! ਇਹ ਗੱਲ ਕਿ ਉਹ ਪਾਰਬ੍ਰਹਮ ਪਾਪੀਆਂ ਦਾ ਉਧਾਰ ਕਰਨ ਵਾਲਾ ਹੈ, ਸੰਤ ਅਤੇ ਵੇਦ ਭੀ ਕਹਿੰਦਾ ਹੈ।

੪. ਹੇ ਪਾਰਬ੍ਰਹਮ! ਭਗਤਾਂ ਨੂੰ ਪਿਆਰ ਕਰਨਾ ਇਹ ਤੇਰਾ ਮੁੱਢ ਕਦੀਮੀਂ ਦਾ ਸੁਭਾਅ ਹੈ, ਇਹ ਤੇਰਾ ਸੁਭਾਅ ਜੁਗਾਂ-ਜੁਗਾਂ ਵਿਚ ਸਦਾ ਹੀ ਵਰਤਦਾ ਹੈ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਮੈਂ ਤਾਂ ਤੇਰਾ ਨਾਮ ਹੀ ਮੰਗਦਾ ਹਾਂ, ਜੋ ਮੇਰੇ ਮਨ ਅਤੇ ਤਨ ਵਿਚ ਭਾਉਂਦਾ ਹੈ, ਪਿਆਰਾ ਲੱਗਦਾ ਹੈ।੫।

***ਭਾਵਾਰਥ :*** ਉਕਤ ਪਉੜੀ ਅੰਦਰ ਇਹ ਪ੍ਰਸ਼ਨ ਕੀਤਾ ਜਾ ਸਕਦਾ ਹੈ ਕਿ ਤੁਸੀਂ ਕਹਿੰਦੇ ਹੋ ਨਾਮ ਸਿਮਰਨ ਵਾਲਿਆਂ ਨੂੰ ਸੁਖ ਪ੍ਰਾਪਤ ਹੋ ਸਕਦਾ ਹੈ। ਪਰ ਜਦੋਂ ਜਗਤ ਦੇ ਆਮ ਲੋਕਾਂ ਵਲ ਨਿਗਾਹ ਮਾਰੀਦੀ ਹੈ ਤਾਂ ਉਹ ਨਾਮ ਤੋਂ ਬਗ਼ੈਰ ਸੁਖੀ ਵੇਖੇ ਜਾਂਦੇ ਹਨ। ਇਸ ਦਾ ਉੱਤਰ ਪਹਿਲੇ ਸਲੋਕ ਵਿਚ ਦਿੱਤਾ ਹੈ ਕਿ ਐ ਭਾਈਓ! ਜਿਨ੍ਹਾਂ ਨੂੰ ਤੁਸੀਂ ਅੱਖਾਂ ਨਾਲ ਸੁਖੀ ਤੱਕਦੇ ਹੋ, ਉਹ ਦਰਅਸਲ ਅੰਦਰੋਂ ਤੱਕਿਆਂ ਅਤਿ ਦੁਖੀ ਵੇਖਣ ਵਿਚ ਆਉਣਗੇ। ਇਸ ਲਈ ਕਿ ਉਨ੍ਹਾਂ ਦੇ ਅੰਦਰ ਬਹੁਤ ਚਿੰਤਾ ਹੈ।

ਸੋ, ਨਾਮ ਜਪ ਕੇ ਜਿਨ੍ਹਾਂ ਨੇ ਸਤਿ ਵਸਤੂ ਰੂਪ ਪਦਾਰਥ ਕਮਾ ਲਿਆ ਹੈ, ਓਹੀ ਅੰਦਰੋਂ ਸੁਖੀ ਹੁੰਦਾ ਹੈ। ਅੱਗੇ ਚਲ ਕੇ ਫ਼ੁਰਮਾਂਦੇ ਹਨ ਕਿ ਗੁਰੂ ਨਾਲ ਮਿਲਕੇ ਜਿਨ੍ਹਾਂ ਨੇ ਇਕ ਦੀ ਸਿਆਣਪ ਪਾ ਲਈ ਹੈ, ਉਨ੍ਹਾਂ ਨੂੰ ਸ਼ਾਬਾਸ਼ ਕਿਹਾ ਜਾਂਦਾ ਹੈ। ਪਉੜੀ ਵਿਚ ਉਨ੍ਹਾਂ ਹੀ ਧੰਨਤਾ ਯੋਗ ਨੂੰ ਸੁਖੀ ਆਖਦੇ ਹਨ ਤੇ ਵਾਹਿਗੁਰੂ ਜੀ ਦਾ ਬਿਰਦ ਪਤਿਤ ਪਾਵਨ ਤੇ ਭਗਤ ਵੱਛਲ ਦੱਸਦੇ ਹਨ। ਇਸ ਵਿਚ ਵੇਦਾਂ ਤੇ ਸੰਤਾਂ ਦੀ ਸ਼ਾਹਦੀ ਦੇ ਰਹੇ ਹਨ ਅਤੇ ਇਹ ਦੱਸ ਰਹੇ ਹਨ ਕਿ ਇਹੋ ਵਰਤਾਰਾ ਹਰ ਜੁਗ ਵਿਚ ਹੁੰਦਾ ਆ ਰਿਹਾ ਹੈ। ਅੰਤ ਵਿਚ ਆਪ ਜੀ ਨੇ ਨਾਮ ਦਾਨ ਦੀ ਮੰਗ ਕੀਤੀ ਹੈ।

## ਸਲੋਕ ਮ: ੫ ॥

**੧. ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥**
**੨. ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥੧॥**

***ਪਦ ਅਰਥ :*** ਚੁਹਕੀ—ਬੋਲੀ, ਪੰਛੀਆਂ ਦਾ ਖ਼ੁਸ਼ ਹੋ ਕੇ ਬੋਲਣਾ। ਪਹੁ ਫੁਟੀ—ਰੌਸ਼ਨੀ ਦੀ ਕਿਰਣ, ਸਵੇਰ ਦਾ ਉਜਾਲਾ ਹੋਣਾ, ਪਹੁ-ਫੁਟਾਲਾ ਹੋਇਆ, ਅੰਮ੍ਰਿਤ ਵੇਲਾ ਹੋਇਆ। ਉਹ ਸਵੇਰ ਦਾ ਵੇਲਾ ਜਦੋਂ ਪੂਰੇ ਵਲੋਂ ਚਾਨਣ ਦੀ ਲਾਸ ਪੈਂਦੀ ਹੈ। ਜਦੋਂ ਨੂਰ ਤਿਕਦਾ ਹੈ, ਇਸੇ ਕਰ ਕੇ ਤੜਕਾ ਭੀ ਕਹਿੰਦੇ ਹਨ। ਤਰੰਗ—ਲਹਿਰਾਂ। ਵਗਨਿ—ਵਗਦੇ ਹਨ, ਚਲਦੇ ਹਨ। ਬਹੁਤੁ—ਬੇਅੰਤ। ਅਧਿਕ ਤਰੰਗ—ਤਰੰਗ—ਲਹਿਰ [ਪਾਣੀ ਦੀ ਲਹਿਰ] ਲਹਿਰਾਂ। ਅੰਮ੍ਰਿਤ ਵੇਲੇ ਮਿੱਠੀ-ਮਿੱਠੀ ਹਵਾ ਦੇ ਬੁੱਲੇ, ਵਾਯੂ ਦੇ ਪਿਆਰੇ-ਪਿਆਰੇ ਹੁਲਾਰੇ ਜੋ ਪੰਜਾਬ ਵਿਚ ਸਵੇਰ ਵੇਲੇ ਅਕਸਰ ਹੁੰਦੇ ਤੇ ਪਿਆਰੇ ਲਗਦੇ ਹਨ। ਨਾਮਹਿ—ਨਾਮ ਵਿਚ।

***ਅਰਥ :***

**ਪ੍ਰ:** ਐ ਗੁਰੂ ਜੀ! ਸੰਸਾਰ ਦਾ ਹਰ ਬੰਦਾ ਅੰਮ੍ਰਿਤ ਵੇਲੇ ਉੱਠ ਆਪੋ ਆਪਣੇ ਕੰਮਾਂ-ਕਾਰਾਂ ਵਿਚ ਰੁੱਝ ਜਾਂਦਾ ਹੈ, ਪਰ ਸੰਤ, ਭਗਤ-ਲੋਕ ਕਿਸ ਪਾਸੇ ਰੁੱਝਦੇ ਹਨ?

**ਉ:** ੧. ਹੇ ਭਰਾਵੋ! ਸੁਣੋ! ਜਦੋਂ ਪਹੁ-ਫੁਟਾਲਾ ਹੋ ਆਉਂਦਾ ਹੈ, ਚਿੜੀਆਂ ਚੁਹ-ਚੁਹ ਕਰ ਉੱਠਦੀਆਂ ਹਨ ਅਤੇ ਮਿੱਠੀ ਹਵਾ ਦੇ ਬੁੱਲੇ ਵਗ ਰਹੇ ਹੁੰਦੇ ਹਨ।

੨. ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਮਿੱਤਰੋ! ਉਸ ਵੇਲੇ ਸੰਤ ਜਨਾਂ ਦੇ ਹਿਰਦੇ ਅੰਦਰ ਸਿਮਰਨ ਦੇ ਬਹੁਤ ਤਰੰਗ ਉੱਠਦੇ ਹਨ, ਭਾਵ ਜਿਨ੍ਹਾਂ ਗੁਰਮੁਖਾਂ ਦਾ ਪ੍ਰਭੂ ਦੇ ਨਾਮ ਵਿਚ ਪਿਆਰ ਹੈ, ਉਹ (ਇਸ ਪਹੁ-ਫੁਟਾਲੇ ਦੇ ਸਮੇਂ) ਅਚਰਜ ਰੂਪ ਵਿਚ ਜੁੜ ਜਾਂਦੇ ਹਨ, ਉਹ ਪ੍ਰਭੂ ਪਿਆਰੇ ਇਸ ਸਮੇਂ ਪ੍ਰਭੂ ਦੇ ਅਸਚਰਜ ਕੌਤਕ ਆਪਣੀਆਂ ਅੱਖਾਂ ਦੇ ਸਾਹਮਣੇ ਲੈ ਆਉਂਦੇ ਹਨ।੧।

## ਮ: ੫ ॥

**੧. ਘਰ ਮੰਦਰ ਖੁਸੀਆ ਤਹੀ**
**ਜਹ ਤੂ ਆਵਹਿ ਚਿਤਿ ॥**
**੨. ਦੁਨੀਆ ਕੀਆ ਵਡਿਆਈਆ**
**ਨਾਨਕ ਸਭਿ ਕੁਮਿਤ ॥੨॥**

***ਪਦ ਅਰਥ :*** ਜਹ—ਜਿਥੇ। ਚਿਤਿ—ਚਿੱਤ ਵਿਚ। ਕੁਮਿਤ—ਖੋਟੇ ਮਿੱਤਰ।

***ਅਰਥ :***

**ਪ੍ਰ:** ਦੁਨੀਆਂ ਦਾ ਹਰ ਮਨੁੱਖ ਖ਼ੁਸ਼ੀ ਮਨਾਉਂਦਾ ਹੈ, ਪਰ ਅਸਲੀਅਤ ਵਿਚ ਪ੍ਰਸੰਨਤਾ ਕਿਥੇ ਹੁੰਦੀ ਹੈ?

**ਉ:** ੧. ਐ ਵਾਹਿਗੁਰੂ! ਜਿਥੇ ਤੂੰ ਚੇਤੇ ਆਉਂਦਾ ਹੈਂ, ਅਰਥਾਤ ਜਿਨ੍ਹਾਂ ਘਰਾਂ ਵਿਚ ਤੇਰਾ ਜਾਪ ਹੁੰਦਾ ਹੈ, ਉਨ੍ਹਾਂ ਘਰਾਂ ਤੇ ਮੰਦਰਾਂ ਵਿਚ ਸਦਾ ਖ਼ੁਸ਼ੀਆਂ ਵੱਸਦੀਆਂ ਹਨ। ਓਥੇ ਹਮੇਸ਼ਾਂ

ਖੇੜਾ (ਅਨੰਦ) ਵੱਸਦਾ ਹੈ, ਜਿਥੇ ਪ੍ਰਭੂ ਪਿਆਰੇ ਦੀ ਯਾਦ ਵੱਸਦੀ ਹੈ।

੨. (ਜਿਥੇ ਵਾਹਿਗੁਰੂ ਦੀ ਯਾਦ ਨਹੀਂ, ਉਸ ਦਾ ਸਿਮਰਨ ਨਹੀਂ ਵੱਸਦਾ, ਉਹ) ਦੁਨੀਆਂ ਦੀਆਂ ਵਡਿਆਈਆਂ (ਫ਼ਜ਼ੂਲ ਹਨ, ਉਹ ਕਿਸੇ ਅਰਥ ਨਹੀਂ, ਜੋ ਧੋਖਾ ਦੇ ਜਾਣ ਵਾਲੀਆਂ ਹਨ। ਜੋ ਸਿਮਰਨ ਨਹੀਂ ਕਰਦੇ ਉਹ ਭਾਵੇਂ ਮਿੱਤਰ ਵੀ ਹਨ, ਪਰ ਫੇਰ ਵੀ) ਦੁਸ਼ਮਣ (ਹੀ ਸਮਝੋ)।੨।

## ਪਉੜੀ ॥

**੧. ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ ॥**
**੨. ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ ॥**
**੩. ਮਨ ਤਨ ਭੀਤਰਿ ਮਉਲਿਆ ਹਰਿ ਰੰਗਿ ਜਨੁ ਰਾਤਾ ॥**
**੪. ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ ॥**
**੫. ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ ॥੬॥**

***ਪਦ ਅਰਥ :*** ਸਚੀ ਰਾਸਿ—ਸਦਾ ਕਾਇਮ ਰਹਿਣ ਵਾਲੀ ਪੂੰਜੀ। ਤਿਸੈ—ਤਿਸ ਹੀ, ਉਸੇ ਨੂੰ ਹੀ। ਭਾਇਰਹੁ—ਹੇ ਭਰਾਵੋ। ਬਿਧਾਤਾ—ਸਿਰਜਨਹਾਰ ਪ੍ਰਭੂ। ਭੀਤਰਿ—ਅੰਦਰ। ਮਉਲਿਆ—ਖਿੜਿਆ ਹੈ। ਰੰਗਿ—ਪਿਆਰ ਵਿਚ। ਦੋਖਹ—ਐਬਾਂ ਨੂੰ। ਖਾਤਾ—ਖਾ ਜਾਂਦਾ ਹੈ, ਭਾਵ ਨਾਸ ਕਰ ਲੈਂਦਾ ਹੈ।

### *ਅਰਥ :*

੧. (ਐ ਭਰਾਵੋ! ਇਨ੍ਹਾਂ ਛਲ ਰੂਪ ਵਡਿਆਈਆਂ ਦੇ ਟਾਕਰੇ 'ਤੇ ਇਕ) ਪਰਮੇਸ਼ਰ ਦਾ ਨਾਮ-ਧਨ ਹੀ ਸਦਾ ਕਾਇਮ ਰਹਿਣ ਵਾਲੀ ਸੱਚੀ ਪੂੰਜੀ ਹੈ, ਪਰ ਇਸ ਗੱਲ ਨੂੰ ਕਿਸੇ ਵਿਰਲੇ ਮਨੁੱਖ ਨੇ ਹੀ ਸਮਝਿਆ ਹੈ।

**ਪ੍ਰ:** ਜੀ! ਇਹ ਸੱਚੀ ਪੂੰਜੀ ਰੱਬ ਸਭਨਾਂ ਨੂੰ ਕਿਉਂ ਨਹੀਂ ਦੇਂਦਾ?

**ਉ:** ੨. ਹਾਂ, ਹੇ ਭਾਈਓ! ਇਹ ਦਾਤ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਸ ਨੂੰ ਕਰਤਾ ਪੁਰਖ ਆਪ ਹੀ ਦੇਂਦਾ ਹੈ।

**ਪ੍ਰ:** ਐ ਗੁਰੂ ਜੀ! ਇਸ ਨਾਮ ਰੂਪੀ ਸੱਚੀ ਰਾਸ ਨੂੰ ਪ੍ਰਾਪਤ ਕਰਨ ਵਾਲੇ ਦੀ ਨਿਸ਼ਾਨੀ ਕੀ ਹੈ?

**ਉ:** ੩. ਹੇ ਭਾਈ! ਇਹ ਰੂਪ ਦੌਲਤ ਜਿਸ ਭਾਗਾਂ ਵਾਲੇ ਨੂੰ ਮਿਲਦੀ ਹੈ, ਉਹ ਮਨੁੱਖ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਉਹ ਫਿਰ ਆਪਣੇ ਮਨ ਤੇ ਤਨ ਦੋਹਾਂ ਵਿਚ ਖਿੜਿਆ ਰਹਿੰਦਾ ਹੈ।

**ਪ੍ਰ:** ਹਜ਼ੂਰ! ਇਹ ਜੀਵ ਤਾਂ ਦੋਸ਼ੀ ਹਨ, ਦੋਸ਼ ਖੇੜੇ ਦੇ ਵੈਰੀ ਹਨ, ਉਹ ਹਰੀ ਦਾ ਜਨ ਕਿਵੇਂ ਖਿੜਿਆ ਰਹਿੰਦਾ ਹੈ?

**ਉ:** ੪. ਉਹ ਇਸ ਲਈ ਖਿੜਦਾ ਹੈ ਕਿ ਉਹ ਸਾਧ ਸੰਗਤ ਵਿਚ ਮਿਲਕੇ ਹਰੀ ਦਾ ਸੇਵਕ ਹਰੀ ਦੇ ਗੁਣ ਗਾਉਂਦਾ ਰਹਿੰਦਾ ਹੈ, ਇੰਜ ਉਹ ਆਪਣੇ ਸਾਰੇ ਹੀ ਗੁਨਾਹਾਂ ਨੂੰ ਨਾਸ ਕਰ ਲੈਂਦਾ ਹੈ।

**ਪ੍ਰ:** ਇਉਂ ਕਰਨ ਨਾਲ ਉਸ ਵਿਚ ਕੀ ਬਦਲ ਆ ਜਾਂਦੀ ਹੈ?

**ਉ:** ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਇਉਂ ਫਿਰ ਉਸ ਨੂੰ ਇਕ ਹਰੀ ਦੀ ਪਛਾਣ ਹੋ ਜਾਂਦੀ ਹੈ। ਸੋ, ਇਸ ਤਰ੍ਹਾਂ ਜੋ ਇਕ ਦੀ ਪਛਾਣ ਵਾਲਾ ਹੋ ਜਾਂਦਾ ਹੈ, ਫਿਰ ਸਮਝੋ ਕਿ ਓਹੀ ਰੂਹਾਨੀ ਜੀਵਨ ਵਿਚ ਉਠਿਆ ਕਿਹਾ ਜਾਂਦਾ ਹੈ (ਭਾਵ ਉਸ ਦਾ ਸੰਸਾਰ ਵਿਚ ਜੀਵਨ ਸਫਲ ਹੈ)।

***ਭਾਵਾਰਥ :*** ਪਹਿਲੇ ਸਲੋਕ ਵਿਚ ਉਸ ਸ਼ੈ ਦਾ ਜ਼ਿਕਰ ਕੀਤਾ ਹੈ, ਜੋ ਹੋਰ ਦੁਨੀਆਂ ਨੂੰ ਦੁੱਖ ਰੂਪ ਦੇਖਣ ਲਈ ਨਹੀਂ ਦਿੱਸਦੀ। ਉਹ ਇਹ ਹੈ ਕਿ ਉਸ ਕਾਦਰ ਦੀ ਕੁਦਰਤ ਵਿਚ ਖੇੜਾ ਤੇ ਮਲ੍ਹਾਰ ਹੈ ਤੇ ਵਿਸਮਾਦੀ ਰੰਗ ਹੈ, ਜਿਸ ਦੁਆਰਾ ਵਿਸਮਾਦੀ ਛੁਹ ਪ੍ਰਾਪਤ ਹੁੰਦੀ ਹੈ। ਪਹਿਲੋਂ ਅੰਮ੍ਰਿਤ ਵੇਲਾ ਲੈਂਦੇ ਹਨ, ਜਦ ਕਿ ਨੂਰ ਦਾ ਤੜਕਾ ਹੁੰਦਾ ਹੈ, ਉਹ ਵੇਲਾ ਅਤਿ ਸੁਹਾਵਣਾ ਹੁੰਦਾ ਹੈ।

ਸਾਰੇ ਪੰਛੀ ਤੇ ਦੁਨੀਆਂ ਜਾਗ ਉਠਦੀ ਹੈ, ਆਪਣੀ ਖ਼ੁਸ਼ੀਆਂ ਭਰੀ ਚੁਹ-ਚੁਹ ਵਿਚ ਗਾ ਉਠਦੀ ਹੈ। ਮਿੱਠੀ-ਮਿੱਠੀ ਹਵਾ ਦੇ ਬੁੱਲੇ ਉੱਠਦੇ ਹਨ, ਉਹ ਉਸ ਵੇਲੇ ਇੰਜ ਪ੍ਰਤੀਤ ਹੁੰਦੇ ਹਨ ਕਿ ਮਾਨੋਂ ਗਲੇ ਲਗ ਜੱਫੀਆਂ ਪਾਉਂਦੇ ਹਨ। ਉਸ ਵੇਲੇ ਸੰਸਾਰੀ ਲੋਕ ਮਾਇਆ ਦੀ ਗ਼ਾਫ਼ਲਤਾਈ ਵਿਚ ਘੂਕ ਸੁੱਤੇ ਪਏ ਹੁੰਦੇ ਹਨ, ਪਰ ਪਰਮੇਸ਼ਰ ਦੇ ਪਿਆਰੇ ਉਸ ਸੁਹਾਵਣੇ ਸਮੇਂ ਵਿਚ ਉਸ ਰੱਬ ਦੇ ਰੱਬੀ-ਰੰਗ ਵਿਚ ਮਸਤ ਹੁੰਦੇ ਹਨ।

ਹਜ਼ੂਰ ਉਪਦੇਸ਼ ਇਹ ਕਰ ਰਹੇ ਹਨ ਕਿ ਦੁਨੀਆਂ ਅੰਦਰ ਦੁੱਖ ਹੈ, ਪਰ ਸੁਖ ਹੈ ਉਸ ਪਰਮੇਸ਼ਰ ਦੇ ਪਿਆਰਿਆਂ ਨੂੰ, ਜੋ ਉਸ ਵਾਹਿਗੁਰੂ ਦੇ ਵਿਸਮਾਦੀ ਪ੍ਰੇਮ-ਤਰੰਗ ਵਿਚ ਲੀਨ ਰਹਿੰਦੇ ਹਨ।

ਦੂਸਰੇ ਸਲੋਕ ਵਿਚ ਪ੍ਰਸ਼ਨ ਹੁੰਦਾ ਹੈ ਕਿ ਹਜ਼ੂਰ! ਜੀਵਾਂ ਨੂੰ ਖ਼ੁਸ਼ੀਆਂ ਵਿਚ ਘਟ ਹੀ ਵੇਖੀਦਾ ਹੈ, ਹਰ ਘਰ ਵਿਚ ਚਿੰਤਾ ਹੀ ਵੇਖੀ ਜਾਂਦੀ ਹੈ? ਤਾਂ ਆਪ ਜੀ ਇਸ ਦੇ ਉੱਤਰ ਵਿਚ ਫ਼ੁਰਮਾਨ ਕਰਦੇ ਹਨ ਕਿ ਹੇ ਭਾਈਓ! ਘਰ-ਘਰ ਵਿਚ ਖ਼ੁਸ਼ੀਆਂ ਤਾਂ ਹੀ ਹੋ ਸਕਦੀਆਂ ਹਨ, ਜੇ ਕਦੀ ਘਰ-ਘਰ ਵਾਹਿਗੁਰੂ ਜੀ ਦਾ ਚਿੰਤਨ ਹੋਵੇ। ਇਸ ਲਈ ਗੁਰੂ ਜੀ ਦੱਸ ਰਹੇ ਹਨ ਕਿ ਐ ਭਾਈਓ! ਇਹ ਧਨ ਝੂਠਾ ਹੈ; ਨਾਲ ਜਾਣ ਵਾਲੀ ਸੱਚੀ ਰਾਸ ਹਰੀ ਦਾ ਨਾਮ ਹੈ, ਜਿਸ ਦੇ ਪ੍ਰਾਪਤ ਹੋਣ ਨਾਲ ਮਨ ਅਤੇ ਤਨ ਖੇੜੇ ਵਿਚ ਆ ਜਾਂਦੇ ਹਨ। ਉਹ ਇਸ ਲਈ ਕਿ ਖੇੜੇ ਦੇ ਵੈਰੀ ਆਪਣੇ ਦੋਸ਼ ਦੂਖਣ ਪ੍ਰਭੂ ਜੀ ਦੇ ਗੁਣ ਗਾਉਂਦਿਆਂ ਨਾਸ ਹੋ ਜਾਂਦੇ ਹਨ। ਇੰਜ ਕਰਨ ਵਾਲਿਆਂ ਨੂੰ ਉਸ ਵਾਹਿਗੁਰੂ ਦੀ ਪਛਾਣ ਹੋ ਆਉਂਦੀ ਹੈ। ਇਸ ਪਛਾਣ ਵਾਲੇ ਜੀਵਾਂ ਨੂੰ ਹੀ ਜੀਉਂਦੇ ਜੀਵ ਕਿਹਾ ਜਾ ਸਕਦਾ ਹੈ, ਕਿਉਂਕਿ ਰੱਬੀ-ਬਾਣੀ ਦਾ ਫ਼ੁਰਮਾਨ ਭੀ ਇਹੋ ਹੈ :

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰੁ ਨ ਜੀਵੈ ਕੋਇ ॥ *(ਮਾਝ ਵਾਰ ਮ: ੧, ਪੰਨਾ ੧੪੨)*

## ਸਲੋਕ ਮ: ੫ ॥

**੧. ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥**
**੨. ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥੧॥**

***ਪਦ ਅਰਥ :*** ਖਖੜੀਆ—ਅੱਕ ਦੀਆਂ ਅੰਬੀਆਂ, ਅੱਕ ਦਾ ਫਲ। ਅਕ ਕੰਠਿ—ਅੱਕ ਦੇ ਗਲ ਨਾਲ। ਬਿਰਹ—ਵਿਜੋਗ। ਧਣੀ ਸਿਉ—ਮਾਲਕ ਨਾਲੋਂ। ਸਹਸੈ—ਹਜ਼ਾਰਾਂ ਹੀ। ਗੰਠਿ—ਗੰਢਾਂ, ਤੁੰਬੇ।

***ਅਰਥ :***

ਪ੍ਰ: ਐ ਗੁਰੂ ਜੀ ! ਰੱਬ ਨਾਲ ਜੁੜੇ ਹੋਏ ਅਤੇ ਟੁੱਟੇ ਹੋਇਆਂ ਵਿਚ ਕੀ ਅੰਤਰਾ ਹੈ ?

ਉ: ੧. ਹੇ ਭਾਈਓ ! ਸੁਣੋ, ਜਿਵੇਂ ਅੱਕ ਕੱਕੜੀਆਂ ਉਦੋਂ ਤਕ ਹੀ ਸੋਹਣੀਆਂ ਲੱਗਦੀਆਂ ਹਨ, ਜਦ ਤਕ ਉਹ ਅੱਕ ਦੇ ਬੂਟੇ ਨਾਲ, (ਭਾਵ ਟਾਹਣੀ ਨਾਲ ਲੱਗੀਆਂ ਹੋਈਆਂ ਹਨ)।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜਦੋਂ ਉਨ੍ਹਾਂ ਦਾ ਵਿਛੋੜਾ ਆਪਣੇ ਮਾਲਕ ਭਾਵ ਅੱਕ ਦੇ ਪੇਡ ਨਾਲੋਂ ਹੋ ਜਾਂਦਾ ਹੈ, ਤਦੋਂ ਉਨ੍ਹਾਂ ਦੇ ਜੋੜ ਖੁਲ੍ਹ ਕੇ ਹਜ਼ਾਰਾਂ ਤੂੰਬੇ ਹੋ ਉਡਦੀਆਂ, ਡਿੱਗਦੀਆਂ ਰੁਲ ਜਾਂਦੀਆਂ ਹਨ।

ਇਸੇ ਤਰ੍ਹਾਂ ਆਦਮੀ ਦੀ ਸੁਰਤ ਜੇ ਵਾਹਿਗੁਰੂ ਜੀ ਨਾਲ ਜੁੜੀ ਰਹੇ ਤਾਂ ਆਦਮੀ ਸੋਹਣਾ ਲੱਗਦਾ ਹੈ। ਪਰ ਜੇ ਸੁਰਤ ਆਪਣੇ ਮਾਲਕ ਵਾਹਿਗੁਰੂ ਤੋਂ ਟੁੱਟ ਜਾਵੇ ਤਾਂ ਫਿਰ ਹਜ਼ਾਰਾਂ ਸੰਕਲਪਾਂ-ਵਿਕਲਪਾਂ ਵਿਚ ਸੁਰਤ ਉਡਦੀ, ਢਹਿੰਦੀ, ਰੁਲਦੀ ਹੈ। ਭਾਵ ਟੁੱਟੇ ਹੋਏ ਮਨ ਨੂੰ ਸੈਂਕੜੇ ਚਿੰਤਾ, ਗ਼ਮ, ਫ਼ਿਕਰ ਭਟਕਾਉਂਦੇ ਫਿਰਦੇ ਹਨ।੧।

**ਮ: ੫ ॥**

**੧. ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ ॥**
**੨. ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ ॥੨॥**

***ਪਦ ਅਰਥ :*** ਵਿਸਾਰੇਦੇ—ਵਿਸਾਰਨ ਵਾਲੇ। ਮੂਲਿ—ਉੱਕਾ ਹੀ ਚੰਗੀ ਤਰ੍ਹਾਂ, ਮੁਕੰਮਲ ਤੌਰ 'ਤੇ। ਤਸਕਰ—ਚੋਰ। ਸੂਲਿ—ਸੂਲੀ।

***ਅਰਥ :***

ਪ੍ਰ: ਐ ਗੁਰਦੇਵ ਜੀ ! ਜੋ ਮਨੁੱਖ ਆਪਣੇ ਮਾਲਕ (ਵਹਿਗੁਰੂ ਜੀ) ਨੂੰ ਵਿਸਾਰਨ ਵਾਲੇ ਹਨ, ਉਹ ਆਪ ਜੀ ਦੀਆਂ ਨਜ਼ਰਾਂ ਵਿਚ ਕਿਹੋ ਜਿਹੇ ਹਨ ?

ਉ: ੧. ਹੇ ਪਿਆਰੇ ! ਜੋ ਪਰਮੇਸ਼ਰ ਨੂੰ ਭੁਲਾਉਣ ਵਾਲੇ ਬੰਦੇ ਹਨ, ਉਨ੍ਹਾਂ ਨੂੰ ਤਾਂ ਮੋਏ ਹੋਏ ਹੀ ਜਾਣੋ।

ਪ੍ਰ: ਕੀ ਹਜ਼ੂਰ ! ਉਹ ਮੂਲੋਂ ਹੀ ਮਰ ਮੁੱਕ ਜਾਂਦੇ ਹਨ ?

ਉ: ਹੇ ਭਾਈਓ ! ਉਹ ਚੰਗੀ ਤਰ੍ਹਾਂ ਮਰ ਭੀ ਨਹੀਂ ਸਕਦੇ।

ਪ੍ਰ: ਐ ਗੁਰੂ ਜੀ ! ਫਿਰ ਉਨ੍ਹਾਂ ਦੀ ਦਸ਼ਾ ਕੀ ਹੁੰਦੀ ਹੈ ?

ਉ: ੨. ਹੇ ਭਾਈਓ ! ਜਿਨ੍ਹਾਂ ਨੇ ਉਸ ਪਰਮੇਸ਼ਰ ਵਲੋਂ ਆਪਣਾ ਮੂੰਹ ਮੋੜਿਆ ਹੈ, ਉਹ ਬੇ-ਮੁਖ ਇਵੇਂ ਦੁਖੀ ਹੁੰਦੇ ਹਨ, ਜਿਵੇਂ ਸੂਲੀ ਉਪਰ ਚੜ੍ਹੇ ਚੋਰ ਦੁਖ ਪਾਉਂਦੇ ਹਨ।੨।

**ਪਉੜੀ ॥**

**੧. ਸੁਖ ਨਿਧਾਨੁ ਪ੍ਰਭੁ ਏਕੁ ਹੈ**
**ਅਬਿਨਾਸੀ ਸੁਣਿਆ ॥**
**੨. ਜਲਿ ਥਲਿ ਮਹੀਅਲਿ ਪੂਰਿਆ**
**ਘਟਿ ਘਟਿ ਹਰਿ ਭਣਿਆ ॥**
**੩. ਊਚ ਨੀਚ ਸਭ ਇਕ ਸਮਾਨਿ**
**ਕੀਟ ਹਸਤੀ ਬਣਿਆ ॥**
**੪. ਮੀਤ ਸਖਾ ਸੁਤ ਬੰਧਿਪੋ**
**ਸਭਿ ਤਿਸ ਦੇ ਜਣਿਆ ॥**
**੫. ਤੁਸਿ ਨਾਨਕੁ ਦੇਵੈ ਜਿਸੁ ਨਾਮੁ**
**ਤਿਨਿ ਹਰਿ ਰੰਗੁ ਮਣਿਆ ॥੭॥**

***ਪਦ ਅਰਥ :*** ਸੁਖ ਨਿਧਾਨੁ—ਸੁਖਾਂ ਦਾ ਖ਼ਜ਼ਾਨਾ। ਜਲਿ—ਜਲ ਵਿਚ। ਥਲਿ—ਧਰਤੀ ਵਿਚ। ਮਹੀਅਲਿ—ਧਰਤੀ ਦੇ ਉਪਰ। ਭਣਿਆ—ਕਿਹਾ ਜਾਂਦਾ ਹੈ। ਕੀਟ—ਕੀੜੇ। ਜਣਿਆ—ਜਣੇ ਹੋਏ, ਪੈਦਾ ਕੀਤੇ ਹੋਏ। ਤੁਸਿ—ਖ਼ੁਸ਼ ਹੋ ਕੇ।

***ਅਰਥ :***

ਪ੍ਰ: ਐ ਗੁਰੂ ਜੀ ! ਉਹ ਕਿਹੜਾ ਹੈ, ਜਿਸ ਵਿਚ ਸੁਖ ਹੀ ਸੁਖ ਹੋਣ ?

ਉ: ੧. ਹੇ ਭਰਾਵੋ ! ਉਹ ਇਕ ਪਰਮੇਸ਼ਰ ਹੀ ਨਾਸ ਤੋਂ ਰਹਿਤ ਸੁਖਾਂ ਦਾ ਖ਼ਜ਼ਾਨਾ ਹੈ।

ਪ੍ਰ: ਇਹ ਤੁਸੀਂ ਕਿਸ ਤੋਂ ਸੁਣਿਆ ਹੈ ?

ਉ: ਇਹ ਭੇਤ ਮੈਂ ਆਪਣੇ ਸਤਿਗੁਰੂ ਤੋਂ ਸੁਣਿਆ ਹੈ।

ਪ੍ਰ: ਐ ਗੁਰੂ ਜੀ ! ਸਤਿਗੁਰੂ ਜੀ ਤੋਂ ਤੁਸੀਂ ਕੁਝ ਹੋਰ ਭੀ ਸੁਣਿਆ ਹੈ ?

ਉ: ੨. (ਹਾਂ, ਹੋਰ ਇਹ ਸਤਿਗੁਰਾਂ ਨੇ ਉਚਾਰਿਆ ਹੈ ਕਿ ਉਹ ਅਬਿਨਾਸ਼ੀ ! ਪ੍ਰਭੂ) ਜਲਾਂ ਵਿਚ, ਥਲਾਂ ਵਿਚ ਹਰੇਕ ਘਟ ਵਿਚ ਪਰੀ-ਪੂਰਨ ਹੋ ਰਿਹਾ ਹੈ।

੩. (ਫਿਰ ਸਤਿਗੁਰੂ ਨੇ ਮੈਨੂੰ ਇਹ ਭੀ ਆਖਿਆ ਹੈ ਕਿ ਹੇ ਭਾਈ ! ਉਹ ਪ੍ਰਭੂ) ਉੱਚੇ ਨੀਵੇਂ ਸਾਰੇ ਜੀਵਾਂ ਵਿਚ ਇਕ ਸਮਾਨ ਵਰਤ ਰਿਹਾ ਹੈ ਅਤੇ ਕੀੜੀ ਤੋਂ ਲੈ ਕੇ ਹਾਥੀ ਤਕ ਸਾਰੇ ਉਸੇ ਪ੍ਰਭੂ ਤੋਂ ਬਣੇ ਹਨ।

੪. (ਫਿਰ ਇਥੇ ਹੀ ਬਸ ਨਹੀਂ, ਹੋਰ ਸੁਣੋ) ਮਿੱਤਰ, ਪੁੱਤਰ, ਸੰਬੰਧੀ ਇਹ ਸਭੇ ਉਸੇ ਪ੍ਰਭੂ ਦੇ ਹੀ ਪੈਦਾ ਕੀਤੇ ਹੋਏ ਹਨ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਜਿਸ ਨੂੰ ਉਹ ਖ਼ੁਸ਼ ਹੋ ਕੇ ਆਪਣਾ ਨਾਮ ਦੇਂਦਾ ਹੈ, ਉਸ ਹਰੀ ਪਰਮੇਸ਼ਰ ਦਾ ਅਨੰਦ ਉਸੇ ਮਨੁੱਖ ਨੇ ਮਾਣਿਆ ਹੈ।੭।

***ਭਾਵਾਰਥ :*** ਪਹਿਲੇ ਸਲੋਕ ਅੰਦਰ ਸਤਿਗੁਰੂ ਜੀ ਨੇ ਇਕ ਅੱਕ ਦੇ ਬੂਟੇ ਨੂੰ ਜੋ ਫਲ ਲੱਗਦੇ ਹਨ, ਉਨ੍ਹਾਂ ਦਾ ਉਦਾਹਰਣ ਅੰਕਤ ਕੀਤਾ ਹੈ। ਉਨ੍ਹਾਂ ਅੱਕਾਂ ਦੇ ਫਲਾਂ ਦੀ ਸ਼ਕਲ ਕੁਝ ਅੰਬਾਂ ਵਰਗੀ ਰਤਾ ਲੰਮੇਰੀ ਜੇਹੀ ਹੁੰਦੀ ਹੈ। ਉਹ ਅੱਕ ਨਾਲ ਹੀ ਲੱਗੇ ਸੋਹਣੇ ਲੱਗਦੇ ਹਨ, ਪਰ ਜਦ ਉਹ ਅੱਕ ਨਾਲੋਂ ਟੁੱਟ ਜਾਣ ਤਾਂ ਉਹ ਸੁੱਕ ਕੇ ਫਟ ਜਾਂਦੇ ਹਨ ਤਾਂ ਉਨ੍ਹਾਂ ਵਿਚੋਂ ਹਜ਼ਾਰਾਂ ਰੂੰ ਦੇ ਤੁੰਬਿਆਂ ਵਰਗੇ ਤੁੰਬੇ ਇਕ ਕਾਲੇ ਜੇਹੇ ਤਿਲ ਨਾਲ ਗੱਠੇ ਹੋਏ ਨਿਕਲ ਕੇ ਹਵਾ ਵਿਚ ਉੱਡ ਪੈਂਦੇ ਹਨ। ਉਹ ਫੇਰ ਡਿੱਗਦੇ ਤੇ ਧਰਤੀ 'ਤੇ ਰੁਲਦੇ ਹਨ, ਤਾਂ ਹਜ਼ੂਰ ਨੇ ਇਸ ਖ਼ੂਬਸੂਰਤੀ ਨਾਲ ਇਨਸਾਨ ਦੀ ਸੁਰਤ ਦਾ ਸਾਈਂ ਤੋਂ ਵਿਛੜੀ ਹਾਲਤ ਵਿਚ ਹਜ਼ਾਰਾਂ ਸੰਕਲਪਾਂ-ਵਿਕਲਪਾਂ ਦੇ ਖਿੰਡਾਉ ਵਿਚ ਖਿੰਡ ਜਾਣ ਦਾ ਰੂਪਕ ਬੱਧਾ ਹੈ। ਜੇ ਸੁਰਤ ਸਾਈਂ ਨਾਲ ਜੁੜੀ ਹੋਵੇ ਤਾਂ ਉਹ ਪ੍ਰਭੂ ਦਾ ਰਸ ਮਾਣਦੀ ਹੈ ਤਾਂ ਇਸ ਤਰ੍ਹਾਂ ਇਨਸਾਨ ਵਿਚ ਆਤਮਿਕ ਸੁਹੱਪਣਤਾ ਆ ਜਾਂਦੀ ਹੈ।

ਦੂਸਰੇ ਸਲੋਕ ਅੰਦਰ ਇਕ ਤਰ੍ਹਾਂ ਦਾ ਇਕ ਪ੍ਰਸ਼ਨ ਉੱਤਰ ਰੂਪ ਹੈ ਕਿ ਐ ਪਿਆਰੇ! ਜਿਵੇਂ ਖੱਖੜੀ ਆਪਣੇ ਮਾਲਕ ਤੋਂ ਵਿਛੜ ਕੇ ਰੁਲ ਗਈ, ਕਿਆ ਇਹ ਮਨੁੱਖ ਭੀ ਆਪਣੇ ਪ੍ਰਭੂ ਮਾਲਕ ਤੋਂ ਸੁਰਤ ਵਿਛੋੜ ਕੇ ਜਦ ਮਰਦਾ ਹੈ ਤਾਂ ਮਰ ਮੁੱਕ ਜਾਂਦਾ ਹੈ? ਇਸ ਪ੍ਰਸ਼ਨ ਤੋਂ ਭਾਵ ਹੈ ਕਿ ਚਲੋ ਜੀ ਮਰ ਮੁੱਕ ਗਏ ਤਦ ਭੀ ਪਿੱਟਣਾ ਮੁੱਕਾ।

ਤਾਂ ਇਸ ਪ੍ਰਸ਼ਨ ਕਰਤਾ ਨੂੰ ਸ੍ਰੀ ਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ, ਐ ਪਿਆਰੇ! ਉਸ ਨੂੰ ਇਸ ਤਰ੍ਹਾਂ ਮਰਦਾ ਮੁੱਕਦਾ ਨਾ ਸਮਝ ਲਓ, ਉਹ ਤਾਂ ਅਤਿ ਦਾ ਦੁਖੀ ਹੁੰਦਾ ਹੈ। ਦੁਖ ਭੀ ਉਸ ਤਰ੍ਹਾਂ ਦਾ ਜਿਸ ਤਰ੍ਹਾਂ ਕਿ ਕਿਸੇ ਸੂਲੀ ਉੱਤੇ ਵਿੰਨੇ ਚੋਰ ਨੂੰ ਹੁੰਦਾ ਹੈ। ਉਸ ਨੂੰ ਪੀੜਾ ਹੁੰਦੀ ਹੈ, ਹੋਸ਼ ਬਿਹੋਸ਼ੀ ਤੜਫਾਉਂਦੀ ਹੈ ਤੇ ਫਾਂਸੀ ਲਟਕੇ ਵਾਂਗ ਉਸ ਦੀ ਇਕ ਦਮ ਜਾਨ ਨਹੀਂ ਨਿਕਲਦੀ। ਭਾਵ ਇਹ ਹੈ ਕਿ ਮਨੁੱਖ ਵਿਚ ਜੋ ਜੀਵਨ ਕਲਾ ਹੈ, ਅਮਰ ਹੈ, ਉਹ ਮੁੜ-ਮੁੜ ਜੰਮਦੀ ਮਰਦੀ ਹੈ ਤੇ ਕੀਤੇ ਹੋਏ ਕਰਮਾਂ ਤੇ ਬਣੇ ਸੁਭਾਵਾਂ ਦੇ ਦੁੱਖ ਸੁਖ ਭੋਗਦੀ ਰਹਿੰਦੀ ਹੈ, ਪਰ ਉਹ ਮਰ ਮੁੱਕ ਨਹੀਂ ਜਾਂਦੀ। ਮਰ ਜਾਣਾ ਕੋਈ ਇਲਾਜ ਨਹੀਂ, ਹਾਂ ਆਪਣੇ ਮਾਲਕ ਪਰਮੇਸ਼ਰ ਨਾਲ ਸੁਰਤ ਜੋੜੀ ਰੱਖਣੀ ਸਹੀ ਇਲਾਜ ਹੈ।

ਪਉੜੀ ਵਿਚ ਭੀ ਹਜ਼ੂਰ ਉਸ ਪਰਮੇਸ਼ਰ ਨੂੰ ਨਾਸ-ਰਹਿਤ, ਘਟ-ਘਟ ਦਾ ਵਾਸੀ ਤੇ ਹਰ ਥਾਂ ਵਿਆਪਕ ਦੱਸਦੇ ਹੋਏ ਉਚ-ਨੀਚ ਸਭਨਾਂ ਵਿਚ ਇਕ ਸਮਾਨ ਪੂਰੀ-ਪੂਰਨ ਦੱਸ ਰਹੇ ਹਨ। ਅੱਗੇ ਚਲਕੇ ਫਿਰ ਹੋਰ ਭੀ ਖੁਲਾਸਾ ਕਰਦੇ ਹਨ ਕਿ ਜਿਨ੍ਹਾਂ ਮਿੱਤਰਾਂ, ਪੁੱਤਰਾਂ, ਸਾਕਾਂ ਦੇ ਮੋਹ ਪਿਆਰ ਵਿਚ ਅਸੀਂ ਉਸ ਨੂੰ ਭੁਲਾ ਦੇਂਦੇ ਹਾਂ, ਉਨ੍ਹਾਂ ਦਾ ਪਰਮੇਸ਼ਰ ਭੀ ਉਹੋ ਹੀ ਹੈ। ਭਾਵ ਜੇ ਤੂੰ ਉਸ ਨੂੰ ਪਿਆਰ ਕਰੇਂ ਤਾਂ ਉਹ ਸਾਰੇ ਸੁਖ ਦੇ ਸਕਦਾ ਹੈ। ਇਸ ਲਈ ਤੂੰ ਉਸੇ ਨਾਲ ਸੁਰਤ ਜੋੜ, ਫੇਰ ਤੂੰ ਉਹ ਅਕਹਿ ਅਨੰਦ ਮਾਣੇਂਗਾ। ਜੋ ਹਰੀ ਨਾਮ ਵਿਚ ਜੁੜਿਆਂ ਪ੍ਰੇਮੀਆਂ ਨੂੰ ਪ੍ਰਾਪਤ ਹੋਇਆ ਕਰਦਾ ਹੈ। ਜੋ ਹਜ਼ੂਰ ਵਲੋਂ ਇਹ ਇਸ਼ਾਰਾ ਆਇਆ ਹੈ ਕਿ ਮੈਂ ਨਹੀਂ ਜਾਣਦਾ, ਮੇਰੇ ਸਤਿਗੁਰੂ ਜੀ ਇਸ ਪ੍ਰਕਾਰ ਆਖਦੇ ਸਨ, ਸੋ ਇਸ ਦਾ ਸਪਸ਼ਟ ਭਾਵ ਇਹੋ ਜਾਣਿਆ ਜਾਂਦਾ ਹੈ ਕਿ ਆਪ ਜੀ ਦਾ ਇਸ਼ਾਰਾ ਆਪਣੇ ਕਥਨ ਨੂੰ ਪ੍ਰੋੜ੍ਹਤਾ ਦੇਣੀ ਹੈ।

**ਸਲੋਕ ਮ: ੫ ॥**

**੧. ਜਿਨਾ ਸਾਸਿ ਗਿਰਾਸਿ ਨ ਵਿਸਰੈ**
**ਹਰਿ ਨਾਮਾਂ ਮਨਿ ਮੰਤੁ ॥**
**੨. ਧੰਨੁ ਸਿ ਸੇਈ ਨਾਨਕਾ**
**ਪੂਰਨੁ ਸੋਈ ਸੰਤੁ ॥੧॥**

***ਪਦ ਅਰਥ :*** ਸਾਸਿ—ਸੁਆਸ ਨਾਲ। ਗਿਰਾਸਿ—ਗਿਰਾਹੀ ਨਾਲ, ਖਾਂਦਿਆਂ। ਮਨਿ—ਮਨ ਵਿਚ। ਮੰਤੁ—ਮੰਤਰ। ਧੰਨੁ—ਮੁਬਾਰਿਕ। ਸੋਈ—ਓਹੀ ਬੰਦਾ।

***ਅਰਥ :***

**ਪ੍ਰ:** ਹਜ਼ੂਰ! ਸੰਤਾਂ ਦੇ ਲਿਬਾਸ ਵਿਚ ਤਾਂ ਅਨੇਕਾਂ ਲੋਕ ਵੇਖੇ ਜਾਂਦੇ ਹਨ, ਪਰ ਗੁਰਮਤਿ ਅਨੁਸਾਰ ਪੂਰਨ ਸੰਤ ਕਿਸ ਨੂੰ ਮੰਨਿਆ ਜਾਵੇ?

**ਉ:** ੧. ਹੇ ਭਾਈਓ! ਸੁਣੋ, ਜਿਨ੍ਹਾਂ ਮਨੁੱਖਾਂ ਨੂੰ ਉਸ ਹਰੀ-ਪਰਮੇਸ਼ਰ ਦਾ ਨਾਮ ਰੂਪ ਮੰਤ੍ਰ ਮਨ ਵਿਚੋਂ ਹਰ ਸੁਆਸ ਲੈਂਦਿਆਂ ਅਤੇ ਹਰ ਗਰਾਹੀ ਖਾਂਦਿਆਂ ਕਦੇ ਭੀ ਭੁੱਲਦਾ ਨਹੀਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਓਹੀ ਬੰਦਾ ਧੰਨਤਾ ਯੋਗ ਹੈ ਤੇ ਉਸੇ ਨੂੰ ਹੀ ਗੁਰਮਤਿ ਅਨੁਸਾਰ ਪੂਰਨ ਸੰਤ ਕਿਹਾ ਜਾ ਸਕਦਾ ਹੈ।੧।

**ਮ: ੫ ॥**

**੧. ਅਠੇ ਪਹਰ ਭਉਦਾ ਫਿਰੈ**
**ਖਾਵਣ ਸੰਦੜੈ ਸੂਲਿ ॥**
**੨. ਦੋਜਕਿ ਪਉਦਾ ਕਿਉ ਰਹੈ**
**ਜਾ ਚਿਤਿ ਨ ਹੋਇ ਰਸੂਲਿ ॥੨॥**

***ਪਦ ਅਰਥ :*** ਅਠੇ ਪਹਰ—ਚਾਰ ਪਹਿਰ ਦਿਨ ਤੇ ਚਾਰ ਪਹਿਰ ਰਾਤ, ਦਿਨ ਰਾਤ। ਸੰਦੜੈ—ਦੇ। ਖਾਵਣ ਸੰਦੜੈ—ਖਾਣ ਦੇ। ਖਾਵਣ ਸੰਦੜੈ ਸੂਲਿ—ਖਾਣ ਦੇ ਦੁੱਖ ਵਿਚ। ਇਹ ਇਕ ਮੁਹਾਵਰਾ ਹੈ ਕਿ ਸਿਵਾ ਖਾਣ ਪੀਣ ਅਰਥਾਤ ਭੋਗਣ ਦੇ ਜਿਸ ਨੂੰ ਹੋਰ ਪੀੜਾ ਜਾਂ ਫ਼ਿਕਰ ਚਿੰਤਾ ਨਹੀਂ ਹੈ, [ਸੂਲਿ—ਦੁੱਖ, ਦਰਦ, ਪੀੜਾ]। ਦੋਜਕਿ—ਦੋਜ਼ਖ਼ ਵਿਚ, ਨਰਕ ਵਿਚ। ਰਸੂਲਿ—ਪੈਗ਼ੰਬਰ ਦੀ ਰਾਹੀਂ, ਗੁਰੂ ਦੀ ਰਾਹੀਂ।

***ਅਰਥ :***

**ਪ੍ਰ:** ਐ ਗੁਰੂ ਜੀ! ਕਈ ਲੋਕ ਵੇਖਣ ਵਿਚ ਆਉਂਦੇ ਹਨ ਕਿ ਉਹ ਅੱਠੇ ਪਹਿਰ ਖਾਣ ਦੀ ਪੀੜਾ ਨੂੰ ਨਵਿਰਤ ਕਰਨ ਲਈ ਭਟਕਦੇ ਫਿਰਦੇ ਹਨ, ਪਰ ਉਹ ਕਹਿੰਦੇ ਹਨ ਕਿ ਚਲੋ ਜੀ! ਮਰ ਕੇ ਤਾਂ ਸਭਨਾਂ ਨੇ ਰੱਬ ਕੋਲ ਚਲੇ ਹੀ ਜਾਣਾ ਹੈ। ਕੀ ਇਹ ਉਨ੍ਹਾਂ ਦਾ ਖ਼ਿਆਲ ਗੁਰਮਤਿ ਅਨੁਕੂਲ ਹੈ ਜਾਂ ਉਲਟ?

**ਉ:** ੧. ਐ ਮਿੱਤਰੋ! ਸੁਣੋ, ਜੋ ਮਨੁੱਖ ਅੱਠੇ ਪਹਿਰ, ਦਿਨੇ ਰਾਤ ਖਾਣ ਦੇ ਦੁੱਖ ਵਿਚ ਭਾਵ ਆਪਣੇ ਢਿੱਡ ਨੂੰ ਝੁਲਕਾ ਦੇਣ ਲਈ ਹੀ ਭਟਕਦਾ ਫਿਰਦਾ ਹੈ।

੨. ਪਰ ਹਜ਼ੂਰ ਕਹਿੰਦੇ ਹਨ ਕਿ ਹੇ ਭਰਾਵੋ! ਤੁਸੀਂ ਆਪ ਹੀ ਦੱਸੋ ਕਿ ਜਦ ਉਸ ਦੇ ਚਿੱਤ ਦੇ ਅੰਦਰ ਗੁਰੂ ਪੈਗ਼ੰਬਰ ਦੇ ਰਾਹੀਂ ਉਸ ਰੱਬ ਦੀ ਯਾਦ ਨਾ ਹੋਵੇ ਤਾਂ ਉਹ ਦੋਜ਼ਖ਼ ਵਿਚ ਪੈਣ ਤੋਂ ਕਿਵੇਂ ਬਚ ਸਕਦਾ ਹੈ? ਭਾਵ ਉਹ ਤਾਂ ਅਵੱਸ਼ ਹੀ ਨਰਕਵਾਸੀ ਹੋਵੇਗਾ।੨।

**ਪਉੜੀ ॥**

**੧. ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥**
**੨. ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ ॥**
**੩. ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ ॥**
**੪. ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ ॥**
**੫. ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ ॥੮॥**

***ਪਦ ਅਰਥ :*** ਸਰੇਵਹੁ—ਸੇਵਹੁ। ਸੁਹੇਲਿਆ—ਸੁਖੀ। ਗਡਿ—ਗੱਡ ਕੇ। ਅਹਲੈ—ਨਾ ਹਿੱਲਣ ਵਾਲਾ। ਬੰਧਹੁ—ਬਣਾਓ। ਝਲੈ—ਝਲਦਾ ਹੈ, ਆਸਰਾ ਦੇਂਦਾ ਹੈ। ਤਿਸੁ—ਉਸ ਪ੍ਰਭੂ ਦੀ।

**ਅਰਥ :**

ਪ੍ਰ: ਹੇ ਗੁਰੂ ਜੀ! ਗੁਰਮਤ ਅਨੁਸਾਰ ਉਹ ਕਿਹੜਾ ਵਿਅਕਤੀ ਹੈ, ਜਿਸ ਦੀ ਸੇਵਾ ਕੀਤੀ ਜਾ ਸਕੇ ?

ਉ: ੧. ਐ ਬੰਦਿਓ! ਉਸੇ ਗੁਰੂ ਦੀ ਸੇਵਾ ਕਰੋ, ਜਿਸ ਦੇ ਪੱਲੇ ਉਸ ਪਰਮੇਸ਼ਰ ਦਾ ਨਾਮ ਹੈ, ਭਾਵ ਜਿਸ ਤੋਂ ਨਾਮ ਦੀ ਦਾਤ ਮਿਲ ਸਕਦੀ ਹੈ।

ਪ੍ਰ: ਹਜ਼ੂਰ! ਉਸ ਨਾਮ ਦੀ ਦਾਤ ਦਾ ਸਦਕਾ ਫਿਰ ਹੋਰ ਕੀ ਮਿਲੇਗਾ ?

ਉ: ੨. ਹੇ ਭਾਈਓ! ਇਸ ਤਰ੍ਹਾਂ ਇਸ ਲੋਕ ਵਿਚ ਸੁਖੀ ਜੀਵਨ ਗੁਜ਼ਾਰੋਗੇ ਅਤੇ ਅੰਤ ਨੂੰ ਪਰਲੋਕ ਜਾਣ ਸਮੇਂ ਇਹ ਨਾਮ ਤੁਹਾਡੇ ਨਾਲ ਜਾਏਗਾ।

੩. ਹੇ ਭਾਈ! ਭਗਤੀ ਰੂਪੀ ਸੱਚੇ ਧਰਮ ਦਾ ਘਰ ਬਣਾਓ ਅਤੇ ਉਸ ਨੂੰ ਉਸਾਰੋ ਪੱਕੇ ਥੰਮ੍ਹ ਸਿਦਕ ਦੇ ਗੱਡ ਕੇ।

੪. ਉਸ ਉੱਤੇ ਇਸ ਕਾਰਜ ਵਿਚ ਵਾਹਿਗੁਰੂ ਦੀ ਓਟ ਲਓ। ਉਹ ਤੁਹਾਡੀ ਰੱਖਿਆ ਕਰੇਗਾ, ਜੋ ਦੀਨ ਦੁਨੀਆਂ ਨੂੰ ਆਸਰਾ ਦੇਣ ਵਾਲਾ ਹੈ।

ਪ੍ਰ: ਐ ਗੁਰੂ ਜੀ! ਉਸ ਪ੍ਰਭੂ ਦੇ ਜਿਸ ਨੇ ਚਰਨ ਫੜੇ ਹਨ, ਉਸ ਨੂੰ ਹਾਸਲ ਕੀ ਹੋਵੇਗਾ ?

ਉ: ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਜਣੋ! ਜਿਸ ਨੇ ਹਰੀ-ਪ੍ਰਭੂ ਦੇ ਚਰਨ ਫੜ ਲਏ ਹਨ, ਸਮਝ ਲਓ ਉਸ ਨੇ ਹਰੀ ਦੀ ਦਰਗਾਹ ਮੱਲ ਲਈ ਹੈ, ਭਾਵ ਉਹ ਸਦਾ ਪਰਮੇਸ਼ਰ ਦੀ ਦਰਗਾਹ ਮੱਲੀ ਰੱਖਦਾ ਹੈ।੮।

***ਭਾਵਾਰਥ :*** ਪਹਿਲੇ ਸਲੋਕ ਅੰਦਰ ਨਾਮ ਦਾ ਸਿਮਰਨ ਕਰਨ ਵਾਲਿਆਂ ਵਲ ਇਸ਼ਾਰਾ ਕੀਤਾ ਹੈ ਕਿ ਜਿਨ੍ਹਾਂ ਨੂੰ ਅੱਠੇ ਪਹਿਰ ਸ੍ਵਾਸ ਗ੍ਰਾਸ ਪਰਮੇਸ਼ਰ ਦਾ ਨਾਮ ਕਦੇ ਭੀ ਭੁਲਦਾ ਨਹੀਂ, ਉਹ ਪੂਰਨ ਸੰਤ ਹਨ, ਉਹੋ ਹੀ ਧੰਨਤਾ ਯੋਗ ਕਹੇ ਜਾ ਸਕਦੇ ਹਨ। ਇਸ ਦੇ ਮੁਕਾਬਲੇ ਵਿਚ ਰੱਬ ਤੋਂ ਭੁੱਲੇ ਹੋਏ ਗ਼ਾਫ਼ਲ ਦਾ ਜ਼ਿਕਰ ਕੀਤਾ ਗਿਆ ਹੈ, ਜਿਸ ਨੂੰ ਕਦੇ ਭੀ ਪਰਮੇਸ਼ਰ ਚੇਤੇ ਨਹੀਂ ਆਉਂਦਾ, ਉਹ ਦਿਨੇ ਰਾਤ ਇਕ ਪੇਟ ਪੂਰਤੀ ਲਈ ਦੌੜ-ਭੱਜ ਕਰਦਾ ਰਹਿੰਦਾ ਹੈ। ਉਸ ਨੂੰ ਅੱਠੇ ਪਹਿਰ ਇਹੋ ਫ਼ਿਕਰ ਖਾ ਰਿਹਾ ਹੈ। ਉਹ ਖਾਵਣ, ਪਹਿਰਣ ਤੇ ਭੋਗਣ ਦੇ ਸਾਮਾਨ ਨੂੰ ਇਕੱਠਾ ਕਰਨ ਦੇ ਫ਼ਿਕਰ ਵਿਚ ਜੀਉਂਦਾ ਤੇ ਅੰਤ ਮਰ ਜਾਂਦਾ ਹੈ। ਉਸ ਦੀ ਇਹੋ ਵਾਸ਼ਨਾ ਉਸ ਦੇ ਨਾਲ ਜਾਂਦੀ ਹੈ, ਜੋ ਉਸ ਨੂੰ ਪਰਮੇਸ਼ਰ ਦੇ ਨੇੜੇ ਨਹੀਂ ਪੁੱਜਣ ਦੇਂਦੀ, ਸਗੋਂ ਦੁੱਖਾਂ ਦੇ ਟਿਕਾਣੇ ਨਰਕ ਵਿਚ ਲੈ ਜਾਂਦੀ ਹੈ।

ਅੱਗੇ ਪਉੜੀ ਵਿਚ ਉਸੇ ਦਾਤਾਰ ਗੁਰੂ ਦੀ ਸੇਵਾ ਕਰਨ ਲਈ ਹਦਾਇਤ ਕਰਦੇ ਹਨ, ਜਿਸ ਗੁਰੂ ਤੋਂ ਨਾਮ ਦੀ ਬਖ਼ਸ਼ਸ਼ ਮਿਲਦੀ ਹੈ। ਉਸੇ ਨਾਮ ਦਾ ਸਦਕਾ ਲੋਕ-ਪ੍ਰਲੋਕ ਵਿਚ ਸੁਖੀ ਰਹਿ ਸਕੋਗੇ, ਪਰ ਇਸ ਸੁਖ ਦੀ ਪ੍ਰਾਪਤੀ ਲਈ ਧਰਮ ਦਾ ਘਰ ਉਸਾਰੋ। ਉਹ ਘਰ ਹੈ ਭਗਤੀ ਰੂਪ, ਜਿਸ ਨੂੰ ਸਿਦਕ ਦੇ ਪੱਕੇ ਥੰਮ੍ਹ 'ਤੇ ਉਸਾਰਨਾ ਹੈ। ਇਸ ਭਗਤੀ ਰੂਪ ਘਰ ਦੀ ਉਸਾਰੀ ਵੇਲੇ ਹਉਮੈ ਦਾ ਤਿਆਗ ਕਰੋ, ਇਹ ਕੰਮ ਭੀ ਆਪਣੀ ਹਉਂ ਦੇ ਆਸਰੇ ਨਾ ਕਰੋ, ਉਸੇ ਇਕ ਦੀਨ ਦੁਨੀਆਂ ਦੇ ਸਹਾਇਕ ਦਾ ਆਸਰਾ ਰੱਖੋ। ਇਸ ਤਰ੍ਹਾਂ ਜਿਸ ਨੇ ਭਗਤੀ ਧਾਰਨ ਕਰ ਕੇ ਉਸ ਪ੍ਰਭੂ ਦੀ ਓਟ ਲਈ ਹੈ, ਉਸ ਨੂੰ ਜਾਣੋ ਕਿ ਉਹ ਦਰਗਾਹ ਵਿਚ ਜਾ ਬੈਠਾ ਹੈ, ਉਸ ਨੇ ਸਮਝ ਲਓ ਹੁਣੇ ਹੀ ਰੱਬੀ-ਦਰਗਾਹ ਵਿਚ ਥਾਂ ਮੱਲ ਲਈ ਹੈ।

**ਸਲੋਕ ਮ: ੫ ॥**

**੧. ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥**
**੨. ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥**
**੩. ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥**
**੪. ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥**

***ਪਦ ਅਰਥ :*** ਜਾਚਕੁ—ਮੰਗਤਾ, ਭਿਖਾਰੀ, ਮੰਗਣ ਵਾਲਾ। ਦਾਨੁ—ਖ਼ੈਰ। ਪਿਆਰਿਆ—ਹੇ ਪਿਆਰੇ। ਚਿਤਾਰਿਆ—ਚੇਤੇ ਕਰਦਾ ਹਾਂ। ਅਤੁਲ—ਜੋ ਤੋਲਿਆ ਨਾ ਜਾ ਸਕੇ। ਸਾਰਿਆ—ਸੰਵਾਰ ਦਿੱਤਾ ਹੈ। ਸਭੁ ਕਿਛੁ—ਹਰੇਕ ਕਾਰਜ। ਮੂਲਿ—ਮੂਲੋਂ ਹੀ, ਭਾਵ ਬਿਲਕੁਲ ਨਹੀਂ ਮੁੱਕੇਗਾ, ਰਤਾ ਨਹੀਂ ਘਟੇਗਾ।

**ਅਰਥ :**

ਪ੍ਰ: ਐ ਗੁਰੂ ਜੀ! ਪ੍ਰਭੂ ਤੋਂ ਦਾਨ ਮੰਗਣ ਦੀ ਜਾਚ ਦੱਸੋ।

ਉ: ੧. (ਇਉਂ ਅਰਦਾਸ ਕਰੋ ਕਿ—) ਹੇ ਪਿਆਰੇ ਪ੍ਰਭੂ ਜੀ! ਮੈਂ ਮੰਗਤਾ ਤੇਰੇ ਪਾਸੋਂ ਨਾਮ ਦਾ ਦਾਨ ਮੰਗਦਾ ਹਾਂ, ਤੁਸੀਂ (ਮੈਨੂੰ) ਮੰਗਤੇ ਨੂੰ ਦਾਨ ਦਿਓ।

੨. ਹੇ ਦਾਤਾ! ਤੂੰ ਦਾਤਾਂ ਦੇਣ ਵਾਲਾ ਹੈਂ, ਤੂੰ ਦਾਤਾਂ ਦੇਣ ਯੋਗ ਹੈਂ ਇਸੇ ਲਈ ਮੈਂ ਤੈਨੂੰ ਸਦਾ ਚੇਤੇ ਕਰਦਾ ਹਾਂ।

੩. ਹੇ ਪਿਆਰੇ! ਤੇਰੇ ਖ਼ਜ਼ਾਨੇ ਅਤੋਲਵੇਂ ਹਨ, ਭਾਵ ਬੇ-ਹੱਦ ਹਨ, ਉਹ ਕਦੇ ਭੀ ਮੁੱਕਣ ਨਹੀਂ ਲੱਗੇ।

੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਵਾਹਿਗੁਰੂ! ਤੇਰਾ ਸ਼ਬਦ ਅਮੁੱਕ ਵਸਤੂ ਹੈ, ਜਿਸ ਨੇ ਮੇਰਾ ਹਰੇਕ (ਕਾਰਜ) ਕੰਮ ਸੰਵਾਰ ਦਿੱਤਾ ਹੈ।੧।

**ਮ: ੫[੧] ॥**

**੧. ਸਿਖਹੁ ਸਬਦੁ ਪਿਆਰਿਹੋ**
**ਜਨਮ ਮਰਨ ਕੀ ਟੇਕ ॥**
**੨. ਮੁਖ ਊਜਲ ਸਦਾ ਸੁਖੀ**
**ਨਾਨਕ ਸਿਮਰਤ ਏਕ ॥੨॥**

***ਪਦ ਅਰਥ :*** ਸਿਖਹੁ—ਸਿਖ ਲਓ, ਚੇਤੇ ਰੱਖਣ ਦੀ ਆਦਤ ਬਣਾਓ। ਟੇਕ—ਆਸਰਾ। ਜਨਮ ਮਰਨ—ਸਾਰੀ ਉਮਰ। ਊਜਲ—ਰੌਸ਼ਨ, ਖਿੜਿਆ ਹੋਇਆ।

**ਅਰਥ :**

ਪ੍ਰ: ਹਜ਼ੂਰ! ਕੋਈ ਸ਼ੁਭ ਸਿਖਿਆ ਦੇਣ ਦੀ ਕਿਰਪਾ ਕਰੋ।

ਉ: ੧. ਐ ਪਿਆਰੇ ਸੱਜਣੋ! (ਗੁਰੂ ਦੇ) ਸ਼ਬਦ ਨੂੰ ਸਿੱਖੋ, ਜੋ ਜੀਉਂਦੇ ਜਨਮ ਮਰਨ ਦੀ ਓਟ ਹੈ, ਭਾਵ ਇਹ ਸਾਰੀ ਉਮਰ ਦਾ ਆਸਰਾ ਬਣਦਾ ਹੈ।

---

੧. ਇਹ ਸਲੋਕ ਅੱਗੇ ਜਾ ਕੇ ਰਾਮਕਲੀ ਰਾਗ ਵਿਚ ਮਹਲਾ ੫ ਦੇ ਛੰਤਾਂ ਦੇ ਸਿਰਲੇਖ ਹੇਠਾਂ ਪੰਨਾ ੬੧੬ 'ਤੇ ਵੀ ਆਵੇਗਾ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸੇ ਸ਼ਬਦ ਦੇ ਆਸਰੇ ਨਾਲ ਜੀਉਂਦੇ ਜੀ ਜਗਤ ਵਿਚ ਸਦਾ ਸੁਖੀ ਰਹੀਦਾ ਹੈ ਅਤੇ ਮਰ ਕੇ ਦਰਗਾਹ ਵਿਚ ਮੂੰਹ ਉੱਜਲਾ ਹੁੰਦਾ ਹੈ। ਇਕ ਹਰੀ ਨੂੰ ਸਿਮਰਿਆਂ ਇਹ ਫਲ ਪ੍ਰਾਪਤ ਹੁੰਦੇ ਹਨ।੨।

**ਪਉੜੀ ॥**

**੧. ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ ॥**
**੨. ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ ॥**
**੩. ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ ॥**
**੪. ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥**
**੫. ਪੇਖਿ ਦਰਸਨੁ ਨਾਨਕੁ ਜੀਵਿਆ**
**ਮਨ ਅੰਦਰਿ ਧਰਣੇ ॥੯॥**

***ਪਦ ਅਰਥ :*** ਓਥੈ—ਉਸ ਸੱਚ ਧਰਮ ਦੇ ਘਰ ਵਿਚ, ਭਾਵ ਸਤਿ ਸੰਗਤ ਵਿਚ। ਜਮ ਕੈ ਪੰਥਿ—ਜਮ ਦੇ ਰਾਹ 'ਤੇ। ਜਰਣੇ—ਜਰਨ ਦੀ ਤਾਕਤ, ਬਰਦਾਸ਼ਤ ਕਰਨ ਦਾ ਮਾਦਾ, ਜਿਗਰਾ, ਸਹਾਰਨਾ। ਅਮਿਉ—ਅੰਮ੍ਰਿਤ। ਝਰਣੇ—ਫੁਹਾਰੇ। ਪੇਖਿ—ਵੇਖ ਕੇ। ਧਰਣੇ—ਧਾਰਨ ਕੀਤਾ ਹੈ। ਸੁਖੀਆ—ਸੁਖੀ ਕਰਨ ਵਾਲਾ।

***ਅਰਥ :***

ਪ੍ਰ: ਐ ਗੁਰੂ ਜੀ! ਜਿੰਸ ਸ਼ਬਦ ਦਾ ਆਪ ਪਿੱਛੇ ਜ਼ਿਕਰ ਕਰ ਆਏ ਹੋ, ਉਹ ਕਿਥੋਂ ਸਿੱਖੀਦਾ ਹੈ?

ਉ: ੧. ਹੇ ਭਾਈਓ! 'ਓਥੇ' ਭਾਵ ਸਤਿ ਸੰਗ ਵਿਚ ਇਹ ਸੁਖੀ ਕਰਨ ਵਾਲਾ (ਸ਼ਬਦ) ਨਾਮ-ਅੰਮ੍ਰਿਤ ਵੰਡੀਦਾ ਹੈ, ਇਹ ਉਥੋਂ ਹੀ ਸਿਖਿਆ ਜਾਂਦਾ ਹੈ।

ਪ੍ਰ: ਜੋ ਇਸ ਨਾਮ-ਅੰਮ੍ਰਿਤ ਨੂੰ ਸੰਗਤ ਵਿਚੋਂ ਪੀਂਦੇ ਹਨ, ਉਨ੍ਹਾਂ ਨੂੰ ਕੀ ਮਿਲਦਾ ਹੈ?

ਉ: ੨. ਹੇ ਭਾਈ! ਜੋ ਉਸ ਨੂੰ ਸੰਗਤ ਵਿਚੋਂ ਪੀਂਦੇ ਹਨ, ਉਨ੍ਹਾਂ ਨੂੰ ਫਿਰ ਜਮ ਦੇ ਰਸਤੇ ਵਿਚ ਨਹੀਂ ਪਾਇਆ ਜਾਂਦਾ ਅਤੇ ਨਾ ਹੀ ਉਨ੍ਹਾਂ ਦਾ ਮੁੜ ਜੰਮਣਾ ਮਰਨਾ ਹੁੰਦਾ ਹੈ।

੩. ਪਰ ਇਹ ਗੱਲ ਜ਼ਰੂਰੀ ਹੈ, ਜਿਨ੍ਹਾਂ ਨੂੰ ਸਤਿ ਸੰਗ ਵਿਚੋਂ ਇਹ ਪ੍ਰੇਮ-ਰਸ ਪ੍ਰਾਪਤ ਹੁੰਦਾ ਹੈ, ਓਹੀ ਇਸ ਰਸ ਨੂੰ ਆਪਣੇ ਅੰਦਰ ਜਰਦਾ ਹੈ।

ਪ੍ਰ: ਉਸ ਸਾਧ ਸੰਗਤ ਵਿਚ ਹੋਰ ਕੀ ਕਰੀਦਾਂ ਹੈ?

ਉ: ੪. ਹੇ ਪਿਆਰਿਓ! ਉਥੇ ਸਾਧ ਸੰਗਤ ਵਿਚ ਸਾਧੂ ਜਨ ਅਜਿਹੀ ਬਾਣੀ ਦਾ ਉਚਾਰਨ ਕਰਦੇ ਹਨ, ਮਾਨੋਂ ਅੰਮ੍ਰਿਤ ਦੇ ਫੁਹਾਰੇ ਹੀ ਵਗ ਟੁਰਦੇ ਹਨ।

ਪ੍ਰ: ਗੁਰੂ ਜੀ! ਉਸ ਸਾਧ ਸੰਗਤ ਦਾ ਤੁਹਾਡੇ ਮਨ ਅੰਦਰ ਕਿਤਨਾ-ਕੁ ਸਤਿਕਾਰ ਹੈ?

ਉ: ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਮੈਂ ਭੀ ਉਸ ਸਤਿ ਸੰਗਤ ਦੇ ਦਰਸ਼ਨ ਕਰ ਕੇ ਹੀ ਜੀਉ ਰਿਹਾ ਹਾਂ ਤੇ ਸੰਗਤ ਵਿਚ ਮਿਲੇ ਸ਼ਬਦ ਨੂੰ ਮਨ ਅੰਦਰ ਧਾਰਨ ਕਰਦਾ ਹਾਂ।੯।

***ਭਾਵਾਰਥ :*** ਪਹਿਲੇ ਸਲੋਕ ਵਿਚ ਇਕ ਅਰਦਾਸ ਹੈ, ਜਿਸ ਵਿਚ ਇਕ ਜਾਚਨਾ ਕੀਤੀ ਹੈ ਕਿ ਨਾਮ ਦਾ ਦਾਨ ਦਿਓ। ਫੇਰ ਦੇਵਣਹਾਰ ਦਾਤਾਰ ਦੱਸਿਆ ਹੈ, ਜਿਸ ਤੋਂ ਦਾਨ ਮੰਗ ਰਹੇ ਹਨ, ਜਿਸ ਦੇ ਅਮੁੱਕ ਭੰਡਾਰੇ ਕਦੇ ਮੁੱਕਦੇ ਹੀ ਨਹੀਂ।

ਦੂਸਰੇ ਸਲੋਕ ਵਿਚ ਸਿੱਖਾਂ ਪ੍ਰਤੀ ਉਪਦੇਸ਼ ਹੈ ਕਿ ਇਹ ਸ਼ਬਦ ਸਿੱਖੋ! ਇਹ ਤੁਹਾਨੂੰ ਏਥੇ ਸੁਖੀ ਅਤੇ ਅੱਗੇ ਪ੍ਰਲੋਕ ਵਿਚ ਉੱਜਲੇ ਮੁੱਖ ਲੈ ਜਾਏਗਾ। ਇਹ ਸ਼ਬਦ ਕਿਥੋਂ ਸਿਖੀਏ ਤਾਂ ਉੱਤਰ ਹੈ ਕਿ ਸਤਿ ਸੰਗਤ ਵਿਚ ਸਿਖਿਆ ਜਾਏਗਾ, ਜਿਥੇ ਕਿ ਸਾਧੂ ਜਨ ਅੰਮ੍ਰਿਤ ਰੂਪ ਬਾਣੀ ਦੇ ਫੁਹਾਰੇ ਚਲਾ ਰਹੇ ਹਨ। ਉਥੇ ਹੀ ਨਾਮ ਬਾਣੀ ਦਾ ਪ੍ਰਵਾਹ ਚਲਦਾ ਹੈ। ਜੇ ਕਦੇ ਇਸ ਨੂੰ ਮਨ ਅੰਦਰ ਧਾਰਨ ਕਰ ਲਓ ਤਾਂ ਫਿਰ ਜਨਮ ਮਰਨ ਨਹੀਂ ਹੁੰਦਾ, ਪਰ ਸ਼ਰਤ ਇਹ ਹੈ ਕਿ ਜੋ ਕੁਝ ਭੀ ਸਤਿ ਸੰਗ ਵਿਚੋਂ ਪ੍ਰਾਪਤ ਹੋਵੇ, ਉਸ ਨੂੰ ਮਨ ਵਿਚ ਧਾਰਨ ਕੀਤਾ ਜਾਵੇ।

**ਸਲੋਕ ਮ: ੫ ॥**

**੧. ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥**
**੨. ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥੧॥**

***ਪਦ ਅਰਥ :*** ਕ੍ਰਾਰਜੁ—ਜ਼ਿੰਦਗੀ ਦਾ ਮਨੋਰਥ। ਰਾਸਿ—ਸਫਲ ਹੋ ਜਾਂਦਾ ਹੈ।

***ਅਰਥ :***

ਪ੍ਰ: ਹਜ਼ੂਰ! ਕੋਈ ਅਜਿਹਾ ਤਰੀਕਾ ਦੱਸੋ ਜਿਸ ਨਾਲ ਦੁੱਖਾਂ ਦਾ ਨਾਸ ਹੋ ਜਾਵੇ।

ਉ: ੧. (ਐ ਭਰਾਵੋ! ਇਹੋ ਇਕ ਵੱਡਾ ਸਾਧਨ ਹੈ)। ਜੇ ਕਦੀ ਪੂਰੇ ਗੁਰੂ ਦੀ ਸੇਵਾ ਕੀਤੀ ਜਾਵੇ ਤਾਂ ਸਮਝੋ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ। ਗੁਰੂ ਦੀ ਸੇਵਾ ਕਰਨ ਤੋਂ ਮੁਰਾਦ ਹੈ ਕਿ ਪੂਰੇ ਗੁਰੂ ਦੇ ਦੱਸੇ ਹੋਏ ਮਾਰਗ 'ਤੇ ਟੁਰੀਏ।

ਪ੍ਰ: ਹਜ਼ੂਰ! ਜ਼ਿੰਦਗੀ ਦਾ ਸਹੀ ਮਨੋਰਥ ਕਿਵੇਂ ਪੂਰਾ ਹੋਵੇ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਜੇ ਉਸ ਮਾਲਕ ਦੇ ਨਾਮ ਦੀ ਅਰਾਧਨਾ ਕੀਤੀ ਜਾਵੇ, ਤਾਂ ਸੰਸਾਰ ਦੇ ਹਰ ਕੰਮ ਤੋਂ ਇਲਾਵਾ ਇਸ ਜੀਵਨ ਦੇ ਸਫਲ ਹੋਣ ਦਾ ਕਾਰਜ ਭੀ ਸਿੱਧ ਹੋ ਜਾਂਦਾ ਹੈ।੧।

**ਮ: ੫ ॥**

**੧. ਜਿਸੁ ਸਿਮਰਤ ਸੰਕਟ ਛੁਟਹਿ**
**ਅਨਦ ਮੰਗਲ ਬਿਸ੍ਰਾਮ ॥**
**੨. ਨਾਨਕ ਜਪੀਐ ਸਦਾ ਹਰਿ**
**ਨਿਮਖ ਨ ਬਿਸਰਉ ਨਾਮੁ ॥੨॥**

***ਪਦ ਅਰਥ :*** ਸੰਕਟ—ਦੁਖ, ਕੰਡਿਆਂ ਵਾਂਗ ਦੁਖਦਾਈ, ਤਕਲੀਫ਼, ਮੁਸੀਬਤਾਂ, ਕਲ੍ਹਾ, ਕਲੇਸ਼ ਆਦਿਕ। ਮੰਗਲ—ਖੁਸ਼ੀਆਂ। ਬਿਸ੍ਰਾਮ—ਟਿਕਾਣਾ। ਨਿਮਖ—ਅੱਖ ਦੇ ਝਮਕਣ ਜਿਤਨਾ ਸਮਾਂ। ਬਿਸਰਉ—ਵਿਸਰ ਜਾਣਾ, ਭੁੱਲਣਾ, ਯਾਦ ਨਾ ਰਹਿਣਾ।

*ਅਰਥ :*

ਪ੍ਰ: ਹਜ਼ੂਰ ਸੰਸਾਰ ਦਾ ਹਰ ਮਨੁੱਖ ਆਪਣੇ ਮਨ ਵਿਚ ਵੱਖ-ਵੱਖ ਸ਼ੈਆਂ ਦ ਜਾਪ ਕਰਦਾ ਹੈ। ਸਿੰਮ੍ਰਿਤੀ ਰੂਪ ਵਿਚ ਸਿਮਰਦਾ ਰਹਿੰਦਾ ਹੈ, ਪਰ ਗੁਰਮਤਿ ਅਨੁਸਾਰ ਮਨ ਵਿਚ ਕਿਸ ਨੂੰ ਸਿਮਰਨਾ ਚਾਹੀਦਾ ਹੈ ?

ਉ: ੧. ਹੇ ਮਿੱਤਰੋ! ਜਿਸ ਪਰਮੇਸ਼ਰ ਨੂੰ ਜਪਦਿਆਂ, ਸਿਮਰਦਿਆਂ ਸਾਰੇ ਹੀ ਦੁੱਖ ਦੂਰ ਹੋ ਜਾਂਦੇ ਹਨ ਅਤੇ ਹਿਰਦੇ ਅੰਦਰ ਅਨੰਦ ਤੇ ਖ਼ੁਸ਼ੀਆਂ ਦਾ ਵਾਸਾ ਹੋ ਜਾਂਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਭਾਈਓ! ਉਸ ਪਰਮੇਸ਼ਰ ਨੂੰ ਹਮੇਸ਼ਾਂ ਸਿਮਰਦੇ ਰਹੋ। ਉਸ ਦਾ ਨਾਮ ਤਾਂ ਸਾਨੂੰ ਅੱਖ ਫਰਕਣ ਦੇ ਸਮੇਂ ਜਿੰਨਾ ਚਿਰ ਭੀ ਭੁੱਲਣਾ ਨਹੀਂ ਚਾਹੀਦਾ।੨।

**ਪਉੜੀ ॥**

**੧. ਤਿਨ ਕੀ ਸੋਭਾ ਕਿਆ ਗਣੀ**
**ਜਿਨੀ ਹਰਿ ਹਰਿ ਲਧਾ ॥**
**੨. ਸਾਧਾ ਸਰਣੀ ਜੋ ਪਵੈ ਸੁ ਛੁਟੈ ਬਧਾ ॥**
**੩. ਗੁਣ ਗਾਵੈ ਅਬਿਨਾਸੀਐ**
**ਜੋਨਿ ਗਰਭਿ ਨ ਦਧਾ ॥**
**੪. ਗੁਰੁ ਭੇਟਿਆ ਪਾਰਬ੍ਰਹਮੁ ਹਰਿ**
**ਪੜਿ ਬੁਝਿ ਸਮਧਾ ॥**
**੫. ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਾਧਾ ॥੧੦॥**

***ਪਦ ਅਰਥ :*** ਕਿਆ ਗਣੀ—ਕੀ ਆਖਾਂ, ਆਖੀ ਨਹੀਂ ਜਾਂਦੀ। ਗਰਭਿ—ਗਰਭ ਵਿਚ। ਦਧਾ—ਸੜਦਾ। ਭੇਟਿਆ—ਮਿਲਿਆ। ਸਮਧਾ—ਸਮਾਧੀ ਵਾਲਾ। ਅਗਮ—ਅਪਹੁੰਚ, ਪਹੁੰਚ ਤੋਂ ਪਰ੍ਹੇ, ਸਮਝ ਤੋਂ ਪਰ੍ਹੇ। ਅਗਧਾ—ਅਗਾਧ, ਅਥਾਹ, ਜਿਸ ਦੀ ਹੱਦ ਨਹੀਂ, ਜਿਸ ਦਾ ਅੰਤ ਨਾ ਲੈ ਸਕੀਏ।

*ਅਰਥ :*

ਪ੍ਰ: ਐ ਦਿਆਲੂ ਜੀ! ਪਿੱਛੇ ਆਪ ਹਰੀ ਦਾ ਸਿਮਰਨ ਕਰਨ ਵਾਲਿਆਂ ਦਾ ਜ਼ਿਕਰ ਕਰ ਆਏ ਹੋ, ਸੋ ਸਿਮਰਨ ਕਰਦਿਆਂ-ਕਰਦਿਆਂ ਜਿਨ੍ਹਾਂ ਨੇ ਹਰੀ ਨੂੰ ਲੱਭ ਲਿਆ ਹੈ, ਉਨ੍ਹਾਂ ਦੀ ਮਹਿਮਾ ਸੁਣਾਓ।

ਉ: ੧. ਐ ਪਿਆਰਿਓ! ਜਿਨ੍ਹਾਂ ਰੱਬ ਦੀ ਭਾਲ ਕਰਨ ਵਾਲੇ ਗੁਰਮੁਖਾਂ ਨੇ ਰੱਬ ਨੂੰ ਲੱਭ ਲਿਆ ਹੈ, ਉਨ੍ਹਾਂ ਦੀ ਤਾਂ ਸੋਭਾ ਕੀ ਆਖੀਏ, ਭਾਵ ਉਨ੍ਹਾਂ ਦੀ ਵਡਿਆਈ ਆਖਣ ਤੋਂ ਬਾਹਰ ਹੈ।

ਪ੍ਰ: ਐ ਗੁਰੂ ਜੀ! ਉਨ੍ਹਾਂ ਰੱਬ ਦੀ ਖੋਜ ਕਰਨ ਵਾਲਿਆਂ 'ਚ ਕੋਈ ਰੱਬੀ-ਤਾਕਤ ਵੀ ਆ ਜਾਂਦੀ ਹੈ ?

ਉ: ੨. (ਹਾਂ! ਜ਼ਰੂਰ ਆਉਂਦੀ ਹੈ, ਲਉ ਸਣੋ! ਗੁਰਮੁਖ ਨੂੰ ਗੁਰਮਤਿ ਨੇ ਸੰਤ ਆਖਿਆ ਹੈ, ਸੋ ਅਜਿਹੇ) ਸਾਧੂ, ਗੁਰਮੁਖਾਂ ਦੀ ਜੋ ਸ਼ਰਨ ਜਾ ਪਵੇਗਾ, ਉਹ ਕਰਮ-ਜਾਲ ਵਿਚ ਬੱਧਾ ਹੋਇਆ ਛੁੱਟ ਜਾਏਗਾ, ਭਾਵ ਉਸ ਦੇ ਸਾਰੇ ਮਾਇਕ ਬੰਧਨ ਛੁੱਟ ਜਾਂਦੇ ਹਨ।

ਪ੍ਰ: ਐ ਗੁਰੂ ਜੀ! ਗਰਭ ਜੋਨਿ ਵਿਚ ਪੈ ਕੇ ਸੜਨ ਦਾ ਬੜਾ ਹੀ ਕਸ਼ਟ ਹੈ, ਇਸ ਤੋਂ ਕਿਵੇਂ ਬਚੀਏ ?

ਉ: ੩. ਹੇ ਭਾਈਓ! ਜੋ ਉਸ ਅਬਿਨਾਸ਼ੀ ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਸਮਝ ਲਓ ਕਿ ਉਹ ਮੁੜ ਗਰਭ ਜੋਨਿ ਵਿਚ ਪੈ ਕੇ ਨਹੀਂ ਸੜਦਾ, ਭਾਵ ਦੁਖੀ ਨਹੀਂ ਹੁੰਦਾ।

ਪ੍ਰ: ਐ ਸਾਈਂ ਜੀ! ਇਹ ਦਾਤ ਉਸਨੇ ਕਿਥੋਂ ਪ੍ਰਾਪਤ ਕੀਤੀ ਹੈ ?

ਉ: ੪. ਭਾਈਓ! ਪਹਿਲੋਂ ਜਦੋਂ ਉਸ ਨੂੰ ਗੁਰੂ ਮਿਲਦਾ ਹੈ ਤਾਂ ਉਹ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਆਖਦਾ ਹੈ ਤੇ ਅਸਲੀਅਤ ਨੂੰ ਸਮਝਦਾ ਹੋਇਆ ਸ਼ਾਂਤੀ ਪ੍ਰਾਪਤ ਕਰ ਲੈਂਦਾ ਹੈ, ਜਿਸ ਦਾ ਸਦਕਾ ਉਸ ਨੂੰ ਇਹ ਦਾਤ ਸੁਭਾਵਕ ਹੀ ਪ੍ਰਾਪਤ ਹੋ ਜਾਂਦੀ ਹੈ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਐਹੋ ਜਿਹੇ ਅਭਿਆਸੀ ਗੁਰਮੁਖ ਨੇ ਹੀ ਉਸ ਅਗੰਮ ਤੇ ਅਥਾਹ ਮਾਲਕ ਨੂੰ ਪਾ ਲਿਆ ਹੈ।੧੦।

***ਭਾਵਾਰਥ :*** ਹਜ਼ੂਰ ਨੇ ਪਹਿਲੇ ਸਲੋਕ ਅੰਦਰ ਪੂਰੇ ਸਤਿਗੁਰੂ ਦੀ ਸੇਵਾ ਕਰਨ ਦਾ ਇਸ਼ਾਰਾ ਕਰਦਿਆਂ ਉਸ ਤੋਂ ਜੋ ਨਾਮ ਮਿਲਣਾ ਹੈ, ਉਸ ਨਾਮ ਦੀ ਲੋੜ ਦੱਸੀ ਹੈ। ਉਸੇ ਨਾਮ ਦੁਆਰਾ ਸਾਰੇ ਕੰਮਾਂ ਦੀ ਸੰਪੂਰਨਤਾ ਆਖੀ ਹੈ। ਦੂਸਰੇ ਸਲੋਕ ਵਿਚ ਇਸੇ ਨਾਮ ਰਾਹੀਂ ਜੀਵਨ ਦੀਆਂ ਮੁਸ਼ਕਲਾਂ ਜਾਂ ਕਰੜੇ ਦੁੱਖ ਦੂਰ ਹੁੰਦੇ ਦਰਸਾਏ ਹਨ। ਨਿਰਾ ਦੁੱਖ ਹੀ ਨਹੀਂ ਸਗੋਂ ਅਨੰਦ ਮੰਗਲ ਦੀ ਪ੍ਰਾਪਤੀ ਹੁੰਦੀ ਦੱਸੀ ਹੈ। ਇਸੇ ਲਈ ਫ਼ੁਰਮਾਇਆ ਹੈ ਕਿ ਇਸ ਨਾਮ ਨੂੰ ਕਦੇ ਭੀ ਨਹੀਂ ਭੁਲਣਾ, ਸਦਾ ਹੀ ਜਪਦੇ ਰਹਿਣਾ ਚਾਹੀਦਾ ਹੈ।

ਅੱਗੇ ਪਉੜੀ ਵਿਚ ਜਿਨ੍ਹਾਂ ਨੇ ਗੁਰੂ ਦੀ ਸੇਵਾ ਕਰ ਕੇ ਨਾਮ ਪ੍ਰਾਪਤ ਕੀਤਾ ਤੇ ਸੁਖ ਪਾਇਆ ਹੈ, ਉਨ੍ਹਾਂ ਦਾ ਵਰਣਨ ਕੀਤਾ ਗਿਆ ਹੈ ਕਿ ਉਨ੍ਹਾਂ ਦਾ ਹਰੀ ਨਾਲ ਮੇਲ ਹੋ ਜਾਂਦਾ ਹੈ, ਜਿਸ ਕਰਕੇ ਉਨ੍ਹਾਂ ਦਾ ਸਦਾ ਲਈ ਜੰਮਣ ਮਰਨ ਦਾ ਦੁੱਖ ਦੂਰ ਹੋ ਜਾਂਦਾ ਹੈ।

**ਸਲੋਕ ਮ: ੫ ॥**

**੧. ਕਾਮੁ ਨ ਕਰਹੀ ਆਪਣਾ**
**ਫਿਰਹਿ ਅਵਤਾ ਲੋਇ ॥**
**੨. ਨਾਨਕ ਨਾਇ ਵਿਸਾਰਿਐ**
**ਸੁਖੁ ਕਿਨੇਹਾ ਹੋਇ ॥੧॥**

***ਪਦ ਅਰਥ :*** ਕਾਮੁ ਨ ਕਰਹੀ—ਤੂੰ ਆਪਣੇ ਸੁਖ ਦਾ ਕੰਮ ਨਹੀਂ ਕਰਦਾ। ਅਵਤਾ—ਅਵੈੜਾ, ਆਪ-ਹੁਦਰਾ, ਉਲਟੇ ਫਿਰਨਾ, ਭਾਵ ਆਪਣੇ ਭਲੇ ਦੇ ਵਿਰੁੱਧ ਆਪ ਹੀ ਕੰਮ ਕਰਨੇ, ਬੇ-ਅਸੂਲਾ, ਬੇ-ਮੁਹਾਰਾ। ਲੋਇ—ਲੋਕ ਵਿਚ, ਜਗਤ ਵਿਚ। ਨਾਇ ਵਿਸਾਰਿਐ—ਜੇ ਨਾਮ ਭੁਲਾ ਦਿੱਤਾ ਜਾਏ। ਕਿਨੇਹਾ ਹੋਇ—ਕੋਈ ਨਹੀਂ ਹੋ ਸਕਦਾ।

*ਅਰਥ :*

ਪ੍ਰ: ਹਜ਼ੂਰ! ਮੈਨੂੰ ਸੁਖ ਕਿਉਂ ਨਹੀਂ ਪ੍ਰਾਪਤ ਹੁੰਦਾ ?

ਉ: ੧. ਐ ਜੀਵ ! ਤੂੰ ਆਪਣਾ ਅਸਲ ਕੰਮ 'ਨਾਮ ਸਿਮਰਨ ਦਾ' ਤਾਂ ਕਰਦਾ ਨਹੀਂ ਤੇ ਜਗਤ ਵਿਚ ਆਪ-ਹੁਦਰਾ ਫਿਰਦਾ ਹੈਂ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਜੀਵ ! ਜੇ ਤੂੰ ਪਰਮੇਸ਼ਰ ਦਾ ਨਾਮ ਹੀ ਭੁਲਾ ਦਿੱਤਾ ਹੈ ਤਾਂ (ਯਕੀਨ ਰੱਖ ਤੈਨੂੰ) ਕੋਈ ਭੀ ਸੁਖ ਪ੍ਰਾਪਤ ਨਹੀਂ ਹੋ ਸਕਦਾ।੧।

### ਮ: ੫ ॥

**੧. ਬਿਖੈ ਕਉੜਤਣਿ ਸਗਲ ਮਾਹਿ**
**ਜਗਤਿ ਰਹੀ ਲਪਟਾਇ ॥**
**੨. ਨਾਨਕ ਜਨਿ ਵੀਚਾਰਿਆ**
**ਮੀਠਾ ਹਰਿ ਕਾ ਨਾਉ ॥੨॥**

***ਪਦ ਅਰਥ :*** ਬਿਖੈ—ਬਿਖ ਦੀ, ਜ਼ਹਿਰ ਦੀ, ਭਾਵ ਮਾਇਆ ਰੂਪ ਜ਼ਹਿਰ ਦੀ। ਸਗਲ—ਸਾਰੇ। ਜਗਤਿ—ਜਗਤ ਵਿਚ। ਮਾਹਿ—ਵਿਚ। ਰਹੀ ਲਪਟਾਇ—ਚੰਬੜ ਰਹੀ ਹੈ। ਜਨਿ—ਜਨ ਨੇ, ਸੇਵਕ ਨੇ।

***ਅਰਥ :***

ਪ੍ਰ: ਐ ਗੁਰਦੇਵ ਜੀਉ ! ਜਗਤ ਵਿਚ ਕਿਤਨੇ-ਕੁ ਜੀਵ ਹਨ, ਜਿਨ੍ਹਾਂ ਵਿਚ ਮਾਇਆ ਰੂਪ ਜ਼ਹਿਰ ਦੀ ਕੁੜੱਤਣ ਫੈਲੀ ਹੋਈ ਹੈ ?

ਉ: ੧. (ਹੇ ਸੱਜਣੋ ! ਦੋ ਚਾਰ, ਦੱਸ, ਵੀਹ ਬੰਦੇ ਨਹੀਂ, ਇਸ ਮਾਇਆ) ਜ਼ਹਿਰ ਦੀ ਕੁੜੱਤਣ ਤਾਂ ਸੰਸਾਰ ਦੇ ਸਾਰੇ ਜੀਵਾਂ ਵਿਚ ਫੈਲੀ ਹੋਈ ਹੈ, ਇਹ ਸਭ ਨੂੰ ਚੰਬੜੀ ਹੋਈ ਹੈ। ਸਾਰਿਆਂ ਵਿਚ ਹੋਣ ਕਰ ਕੇ ਜਾਣੋ ਸਭ ਜਗਤ ਨੂੰ ਹੀ ਲੱਗੀ ਹੋਈ ਹੈ।

ਪ੍ਰ: ਤਾਂ ਫਿਰ ਮਿੱਠੀ ਕਿਹੜੀ ਸ਼ੈਅ ਹੈ ?

ਉ: ੨. ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਮਿੱਤਰੋ ! ਸਾਰੇ ਸੰਸਾਰ ਵਿਚੋਂ ਇਕ ਪ੍ਰਭੂ ਦੇ ਸੇਵਕ ਨੇ ਹੀ ਵਿਚਾਰਿਆ ਹੈ ਕਿ ਇਸ ਕੁੜੱਤਣ ਭਰੇ ਸੰਸਾਰ ਅੰਦਰ ਇਕ ਪਰਮੇਸ਼ਰ ਦਾ ਨਾਮ ਹੀ ਮਿੱਠਾ ਹੈ।੨।

### ਪਉੜੀ ॥

**੧. ਇਹ ਨੀਸਾਣੀ ਸਾਧ ਕੀ**
**ਜਿਸੁ ਭੇਟਤ ਤਰੀਐ ॥**
**੨. ਜਮਕੰਕਰੁ ਨੇੜਿ ਨ ਆਵਈ**
**ਫਿਰਿ ਬਹੁੜਿ ਨ ਮਰੀਐ ॥**
**੩. ਭਵ ਸਾਗਰੁ ਸੰਸਾਰੁ ਬਿਖੁ**
**ਸੋ ਪਾਰਿ ਉਤਰੀਐ ॥**
**੪. ਹਰਿ ਗੁਣ ਗੁੰਫਹੁ ਮਨਿ ਮਾਲ ਹਰਿ**
**ਸਭ ਮਲੁ ਪਰਹਰੀਐ ॥**
**੫. ਨਾਨਕ ਪ੍ਰੀਤਮ ਮਿਲਿ ਰਹੇ**
**ਪਾਰਬ੍ਰਹਮ ਨਰਹਰੀਐ ॥੧੧॥**

***ਪਦ ਅਰਥ :*** ਇਹ ਨੀਸਾਣੀ—ਇਹ ਨਿਸ਼ਾਨੀ। ਜਿਸੁ ਭੇਟਤ—ਜਿਸ ਨੂੰ ਮਿਲਿਆਂ। ਜਮ ਕੰਕਰੁ—(ਕਿੰਕਰ) ਦਾਸ, ਸੇਵਕ, ਜਮ ਦਾ ਨੌਕਰ ਭਾਵ ਜਮਦੂਤ, ਮੌਤ ਦਾ ਫ਼ਰਿਸ਼ਤਾ। ਬਹੁੜਿ—ਮੁੜ। ਬਿਖੁ—ਜ਼ਹਿਰ। ਗੁੰਫਹੁ—ਗੁੰਦੋ, ਪਰੋਵੋ। ਮਨਿ—ਮਨ ਵਿਚ। ਪਰਹਰੀਐ—ਦੂਰ ਹੋ ਜਾਂਦੀ ਹੈ। ਨਰਹਰੀਐ—ਨਰਹਰਿ, ਪਰਮੇਸ਼ਰ, ਜੋ ਭਗਤਾਂ ਦੀ ਰੱਖਿਆ ਕਰਨ ਵਾਲਾ ਭਗਤ ਵੱਛਲ ਕਿਹਾ ਜਾਂਦਾ ਹੈ।

***ਅਰਥ :***

ਪ੍ਰ: ਐ ਗੁਰੂ ਜੀ ! ਜਿਸ ਨੇ ਇਹ ਹਰੀ ਨਾਮ ਰੂਪ ਮਿੱਠਾ ਅੰਮ੍ਰਿਤ ਪੀਤਾ ਹੈ, ਉਸ ਨੂੰ ਗੁਰਮਤਿ ਅਨੁਸਾਰ ਕਿਸ ਨਾਮ ਨਾਲ ਪੁਕਾਰਿਆ ਜਾਂਦਾ ਹੈ ?

ਉ: ਉਸ ਨੂੰ ਸਾਧੂ ਕਿਹਾ ਜਾਂਦਾ ਹੈ।

ਪ੍ਰ: ਕਿਉਂ ਜੀ ! ਉਸ ਸਾਧੂ ਵਿਚ ਹੋਰ ਕੀ-ਕੀ ਵਿਸ਼ੇਸ਼ਤਾਵਾਂ ਹੁੰਦੀਆਂ ਹਨ ?

ਤਾਂ ਆਪ ਜੀ ਉਸ ਸਾਧੂ ਦੀਆਂ ਚਾਰ ਨਿਸ਼ਾਨੀਆਂ ਦੱਸਦੇ ਹਨ :

ਉ: ੧. (ਹੇ ਭਾਈਓ ! ਉਸ) ਸਾਧੂ ਦੀ (ਪਹਿਲੀ) ਨਿਸ਼ਾਨੀ ਇਹ ਹੈ ਕਿ ਉਸ ਨੂੰ ਮਿਲਦਿਆਂ ਹੀ (ਸੰਸਾਰ-ਸਮੁੰਦਰ ਤੋਂ) ਪਾਰ ਉਤਰ ਜਾਈਦਾ ਹੈ।

੨. (ਦੂਜੀ ਨਿਸ਼ਾਨੀ ਹੈ ਕਿ) ਜਮਦੂਤ ਉਸ ਦੇ ਨੇੜੇ ਨਹੀਂ ਢੁਕਦਾ। (ਤੀਜੀ ਨਿਸ਼ਾਨੀ ਇਹ ਹੈ ਕਿ ਉਸ ਦੇ ਮਿਲਣ ਦਾ ਸਦਕਾ ਮੁੜਕੇ) ਨਾ ਜੰਮਦਾ ਹੈ ਤੇ ਨਾ ਹੀ ਮਰਦਾ ਹੈ।

੩. (ਚੌਥੀ ਨਿਸ਼ਾਨੀ ਇਹ ਹੈ ਕਿ ਇਹ ਜੋ) ਸੰਸਾਰ ਜ਼ਹਿਰ ਰੂਪ ਹੈ, ਇਸ ਤੋਂ ਪਾਰ ਲੰਘ ਜਾਈਦਾ ਹੈ।

੪. ਇਸ ਲਈ ਹਜ਼ੂਰ ਕਹਿੰਦੇ ਹਨ ਕਿ ਹੇ ਭਾਈ ਜਨੋ ! ਆਪਣੇ ਮਨ ਵਿਚ ਹਰੀ ਦੇ ਗੁਣਾਂ ਰੂਪ ਫੁੱਲਾਂ ਦੀ ਮਾਲਾ ਗੁੰਦਦੇ ਰਹੋ, ਤਾਂ ਜੋ ਮਾਇਆ ਦੇ ਵਿਕਾਰਾਂ ਦੀ ਸਾਰੀ ਮੈਲ ਦੂਰ ਹੋ ਜਾਵੇ।

੫. (ਹੇ ਪਿਆਰੇ ! ਜਿਨ੍ਹਾਂ ਨੇ ਇਹ ਮਾਲਾ ਗੁੰਦੀ ਹੈ) ਉਹ ਪਾਰਬ੍ਰਹਮ ਪਰਮਾਤਮਾ ਨੂੰ ਸਦਾ ਹੀ ਮਿਲੇ ਰਹਿੰਦੇ ਹਨ।੧੧।

***ਭਾਵਾਰਥ :*** ਪਹਿਲੇ ਸਲੋਕ ਅੰਦਰ ਮਨੁੱਖ ਦੀ ਗ਼ਫ਼ਲਤ ਨੂੰ ਆਪਣੇ ਭਲੇ ਦੇ ਆਪ ਹੀ ਵਿਰੁੱਧ ਜਾਣਾ ਦਰਸਾਇਆ ਹੈ। ਇਸ ਮਨੁੱਖ ਦੇ ਉਲਟ ਪਾਸੇ ਜਾਣ ਦਾ ਭਾਵ ਇਹ ਹੈ ਕਿ ਇਹ ਸੰਸਾਰੀ-ਜੀਵ ਜੋ ਕੰਮ ਕਰਦਾ ਹੈ ਇਹ ਆਪਣੇ ਭਲੇ ਲਈ ਸਮਝ ਕੇ ਕਰ ਰਿਹਾ ਹੈ, ਪਰ ਅਸਲ ਵਿਚ ਉਹ ਆਪਣੇ ਭਲੇ ਦੇ ਉਲਟ ਜਾ ਰਿਹਾ ਹੈ ਕਿਉਂਕਿ ਇਹ ਜੀਵ ਜੋ ਭੀ ਕੁਝ ਜਮ੍ਹਾਂ ਕਰਦਾ ਹੈ, ਇਹ ਏਥੇ ਹੀ ਛੱਡ ਜਾਣਾ ਹੈ ਤੇ ਦੂਸਰਿਆਂ ਨੇ ਸੰਭਾਲਣਾ ਹੈ। ਸੋ ਨਾਮ ਸਿਮਰਨ ਦਾ ਵਕਤ ਉਨ੍ਹਾਂ ਝੂਠਿਆਂ ਕੰਮਾਂ-ਕਾਰਾਂ ਵਿਚ ਹੀ ਲੰਘ ਜਾਂਦਾ ਹੈ। ਅਜਿਹੇ ਗ਼ਫ਼ਲਤਾ ਵਿਚ ਰੁੱਝੇ ਜੀਵ ਨੂੰ ਅਸਲੀ ਨਿਜ ਸੁਖ ਕਿਵੇਂ ਹੋ ਸਕਦਾ ਹੈ।

ਦੂਸਰੇ ਸਲੋਕ ਵਿਚ ਇਸ ਦਾ ਕਾਰਣ ਦੱਸ ਰਹੇ ਹਨ ਕਿ ਜਿਨ੍ਹਾਂ ਨੂੰ ਵਿਸ਼ੇ ਰਸਾਂ ਦੀ ਗੁੱਝੀ ਕੁੜੱਤਣ, ਜਾਂ ਮਾਇਆ ਰੂਪੀ ਕੁੜੱਤਣ ਲੱਗੀ ਹੋਈ ਹੈ, ਉਹ ਉਸ ਮਨੁੱਖ ਨੂੰ ਸਹੀ-ਸਹੀ ਦੇਖਣ ਨਹੀਂ ਦੇਂਦੀ ਕਿ ਮੇਰਾ ਆਪਣਾ ਸਹੀ ਸੁਖ ਕਿਸ ਗੱਲ ਵਿਚ ਹੈ। ਫਿਰ ਵਿਸ਼ੇ ਸੁਖ

ਮਿੱਠੇ ਮੰਨਣ ਵਾਲਿਆਂ ਨੂੰ ਗ਼ਲਤ ਰਾਹ 'ਤੇ ਜਾ ਰਹੇ ਫ਼ੁਰਮਾਉਂਦੇ ਹਨ, ਅੱਗੇ ਕਹਿ ਰਹੇ ਹਨ ਕਿ ਜੋ ਇਸ ਨਾਮ ਦੀ ਮਿਠਾਸ ਦੇ ਰਸੀਏ ਹੋ ਜਾਂਦੇ ਹਨ, ਉਨ੍ਹਾਂ ਦੇ ਮਿਲਾਪ ਨਾਲ ਜੀਵ ਤਰ ਜਾਂਦੇ ਹਨ।

ਪਉੜੀ ਵਿਚ ਕਹਿੰਦੇ ਹਨ ਕਿ ਯਮ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ ਤੇ ਉਨ੍ਹਾਂ ਦਾ ਜਨਮ ਮਰਨ ਮਿਟ ਜਾਂਦਾ ਹੈ ਅਤੇ ਉਹ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਂਦੇ ਹਨ।

**ਸਲੋਕ ਮ: ੫ ॥**

**੧. ਨਾਨਕ ਆਏ ਸੇ ਪਰਵਾਣੁ ਹੈ**
**ਜਿਨ ਹਰਿ ਵੁਠਾ ਚਿਤਿ ॥**
**੨. ਗਾਲ੍ਹੀ ਅਲ ਪਲਾਲੀਆ**
**ਕੰਮਿ ਨ ਆਵਹਿ ਮਿਤ ॥੧॥**

*ਅਰਥ :*

ਪ੍ਰ: ਹਜ਼ੂਰ! ਜਗਤ ਵਿਚ ਤਾਂ ਸਾਰੇ ਲੋਕ ਆਏ ਦਿੱਸਦੇ ਹਨ, ਪਰ ਇਨ੍ਹਾਂ ਵਿਚੋਂ ਆਉਣਾ ਫ਼ਾਇਦੇਮੰਦ ਕਿਸ ਦਾ ਹੈ?

ਉ: ੧. ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਨ੍ਹਾਂ ਮਨੁੱਖਾਂ ਦੇ ਚਿੱਤ ਵਿਚ ਉਹ ਪਰਮੇਸ਼ਰ ਆ ਵੱਸਿਆ ਹੈ, ਸਮਝ ਲਓ ਉਨ੍ਹਾਂ ਦਾ ਜਗਤ ਵਿਚ ਆਉਣਾ ਲਾਭਦਾਇਕ ਹੈ।

ਪ੍ਰ: ਐ ਸਾਈਂ ਜੀ! ਕਈ ਲੋਕ ਬਨਾਵਟੀ ਗੱਲਾਂ ਵਿਚ ਹੀ ਆਪਣਾ ਕੀਮਤੀ ਸਮਾਂ ਗੁਜ਼ਾਰ ਦੇਂਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਹੋ ਸਕਦਾ ਹੈ?

ਉ: ੨. ਐ ਪਿਆਰੇ ਮਿੱਤਰੋ! ਯਾਦ ਰੱਖੋ, ਨਾਮ ਤੋਂ ਸੱਖਣੇ ਰਹਿ ਕੇ ਫੋਕੀਆਂ, ਵਾਧੂ ਗੱਲਾਂ ਕੀਤੀਆਂ ਕਿਸੇ ਭੀ ਕੰਮ ਨਹੀਂ ਆਉਂਦੀਆਂ, ਭਾਵ ਉਨ੍ਹਾਂ ਦਾ ਤਾਂ ਕੋਈ ਲਾਭ ਨਹੀਂ ਹੋ ਸਕਦਾ।੧।

**ਮ: ੫ ॥**

**੧. ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ**
**ਪੂਰਨ ਅਗਮ ਬਿਸਮਾਦ ॥**
**੨. ਨਾਨਕ ਰਾਮ ਨਾਮੁ ਧਨੁ ਕੀਤਾ**
**ਪੂਰੇ ਗੁਰ ਪਰਸਾਦਿ ॥੨॥**

***ਪਦ ਅਰਥ :*** ਦ੍ਰਿਸਟੀ ਆਇਆ—ਦਿੱਸ ਪਿਆ ਹੈ। ਪੂਰਨ—ਹਰ ਥਾਂ ਮੌਜੂਦ। ਅਗਮ—ਅਪਹੁੰਚ। ਬਿਸਮਾਦ—ਅਸਚਰਜ। ਪਰਸਾਦਿ—ਕਿਰਪਾ ਨਾਲ।

*ਅਰਥ :*

ਪ੍ਰ: ਹੇ ਸਤਿਗੁਰੂ ਜੀ! ਉਸ ਪਰਮੇਸ਼ਰ ਨੂੰ ਤਾਂ ਗੁਰਮਤ ਵਿਚ ਹਰ ਥਾਂ ਵਿਆਪਕ ਮੰਨਿਆ ਜਾਂਦਾ ਹੈ, ਪਰ ਉਹ ਦਿੱਸਦਾ ਕਿਸ ਨੂੰ ਹੈ?

ਉ: ੧. ਹੇ ਪਿਆਰੇ! ਉਹ ਪਾਰਬ੍ਰਹਮ ਪਰਮੇਸ਼ਰ ਜੋ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ, ਉਹ ਉਨ੍ਹਾਂ ਮਨੁੱਖਾਂ ਨੂੰ ਹੀ ਨਜ਼ਰ ਆਇਆ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਜਿਨ੍ਹਾਂ ਨੇ ਪੂਰੇ ਸਤਿਗੁਰਾਂ ਦੀ ਮਿਹਰ ਦੁਆਰਾ ਆਪਣੇ ਅੰਦਰ ਰਾਮ ਨਾਮ ਰੂਪ ਸੱਚਾ ਧਨ ਇਕੱਠਾ ਕੀਤਾ ਹੈ।

ਪ੍ਰ: ਹਜ਼ੂਰ! ਉਹ ਦਿੱਸਿਆ ਕਿਸ ਰੂਪ ਵਿਚ?

ਉ: ਹੇ ਭਾਈ! ਅਸਚਰਜ ਰੂਪ ਵਿਚ:

"ਅਸ੍ਰਜ ਰੂਪੰ, ਰਹੰਤ ਜਨਮੰ" *(ਪੰਨਾ ੧੩੫੯)*

**ਪਉੜੀ ॥**

**੧. ਧੋਹੁ ਨ ਚਲੀ ਖਸਮ ਨਾਲਿ**
**ਲਬਿ ਮੋਹਿ ਵਿਗੁਤੇ ॥**
**੨. ਕਰਤਬ ਕਰਨਿ ਭਲੇਰਿਆ**
**ਮਦਿ ਮਾਇਆ ਸੁਤੇ ॥**
**੩. ਫਿਰਿ ਫਿਰਿ ਜੂਨਿ ਭਵਾਈਅਨਿ**
**ਜਮ ਮਾਰਗਿ ਮੁਤੇ ॥**
**੪. ਕੀਤਾ ਪਾਇਨਿ ਆਪਣਾ**
**ਦੁਖ ਸੇਤੀ ਜੁਤੇ ॥**
**੫. ਨਾਨਕ ਨਾਇ ਵਿਸਾਰਿਐ**
**ਸਭ ਮੰਦੀ ਰੁਤੇ ॥੧੨॥**

***ਪਦ ਅਰਥ :*** ਧੋਹੁ—ਧੋਖਾ, ਠੱਗੀ। ਲਬਿ—ਲਬ ਦੇ ਕਾਰਣ। ਮੋਹਿ—ਮੋਹ ਵਿਚ (ਪੈ ਕੇ)। ਵਿਗੁਤੇ—ਖ਼ੁਆਰ ਹੁੰਦੇ ਹਨ। ਭਲੇਰਿਆ—ਭੈੜੇ, ਮੰਦੇ, ਮਾੜੇ, ਫਿਟਕਾਰ ਯੋਗ। ਮਦਿ—ਮਦ ਵਿਚ, ਨਸ਼ੇ ਵਿਚ। ਮੁਤੇ—ਨਿਖਸਮੇ, ਛੱਡੇ ਹੋਏ। ਪਾਇਨਿ—ਪਾਉਂਦੇ ਹਨ। ਜੁਤੇ—ਜੁੱਟ ਕੀਤੇ ਜਾਂਦੇ ਹਨ। ਨਾਇ ਵਿਸਾਰਿਐ—ਜੇ ਨਾਮ ਵਿਸਾਰ ਦਿੱਤਾ ਜਾਏ। ਰੁਤੇ—ਰੁਤਿ, ਸਮਾਂ।

*ਅਰਥ :*

ਪ੍ਰ: ਐ ਗੁਰਦੇਵ ਜੀਉ! ਵੇਖਿਆ ਜਾਂਦਾ ਹੈ ਕਿ ਸੱਚਿਆਂ ਨਾਲ ਧੋਖਾ ਕਰਨ ਵਾਲੇ ਧੋਖੇਬਾਜ਼ ਕਾਮਯਾਬ ਹੋ ਜਾਂਦੇ ਹਨ, ਕੀ ਉਹ ਸੱਚੇ ਮਾਲਕ ਦੇ ਦਰ ਪੁੱਜਿਆਂ ਵੀ ਸਫਲ ਹੋ ਸਕਣਗੇ?

ਉ: ੧. ਹੇ ਮਿੱਤਰੋ! (ਯਕੀਨ ਰੱਖੋ) ਕਿ ਜੋ ਮਨੁੱਖ ਲਬ ਤੇ ਲੋਭ ਵਿਚ ਖ਼ਰਾਬ ਹੋ ਚੁੱਕੇ ਹਨ, ਉਨ੍ਹਾਂ ਦੀ ਠੱਗੀ ਸੱਚੇ ਮਾਲਕ (ਵਾਹਿਗੁਰੂ) ਨਾਲ ਨਹੀਂ ਚਲ ਸਕਦੀ, ਭਾਵ ਉਹ ਸੱਚੇ ਮਾਲਕ ਦੀ ਦਰਗਾਹ ਵਿਚ ਵਲ ਛਲ ਕਰ ਕੇ ਕਾਮਯਾਬ ਨਹੀਂ ਹੋ ਸਕਣਗੇ।

ਪ੍ਰ: ਹਜ਼ੂਰ! ਉਨ੍ਹਾਂ ਦੀ ਨਾ-ਕਾਮਯਾਬੀ ਦਾ ਅਸਲ ਕਾਰਣ ਕੀ ਹੈ?

ਉ: ੨. ਉਹ ਮਾਇਆ-ਮੋਹ ਦੇ ਨਸ਼ੇ ਵਿਚ (ਘੂਕ) ਸੁੱਤੇ ਪਏ ਹਨ, ਜਿਸ ਕਰ ਕੇ ਉਹ ਮਾੜੇ ਹੀ ਕੰਮ ਕਰਦੇ ਰਹਿੰਦੇ ਹਨ।

ਪ੍ਰ: ਐ ਗੁਰੂ ਜੀ! ਐਹੋ ਜਿਹੇ ਲੋਕਾਂ ਦਾ ਹਾਲ ਕੀ ਹੋਵੇਗਾ?

ਉ: ੩. ਹੇ ਭਾਈ! ਉਹ ਜਮ ਮਾਰਗ ਵਿਚ ਨਿਖਸਮੇ ਹੀ ਛੱਡ ਦਿੱਤੇ ਜਾਣਗੇ, ਫਿਰ ਉਨ੍ਹਾਂ ਨੂੰ ਮੁੜ-ਮੁੜ ਜੂਨਾਂ ਵਿਚ ਫੇਰਿਆ ਜਾਵੇਗਾ।

ਪ੍ਰ: ਐ ਦਿਆਲੂ ਜੀ ! ਉਨ੍ਹਾਂ ਨੂੰ ਰੱਬ ਵਲੋਂ ਇਤਨੀ ਸਜ਼ਾ ਕਿਉਂ ਦਿੱਤੀ ਜਾਂਦੀ ਹੈ ?

ਉ: ੪. (ਹੇ ਸੱਜਣੋ ! ਤੁਸੀਂ ਰੱਬ ਨੂੰ ਦੋਸ਼ੀ ਕਿਉਂ ਠਹਿਰਾਉਂਦੇ ਹੋ, ਉਨ੍ਹਾਂ ਨੂੰ ਤਾਂ) ਦੁੱਖਾਂ ਨਾਲ ਇਸ ਲਈ ਜੋੜਿਆ ਜਾਂਦਾ ਹੈ ਕਿ ਉਹ ਲੋਕ ਆਪਣੇ ਕੀਤੇ ਮਾੜੇ ਕਰਮਾਂ ਦਾ ਫਲ ਭੋਗ ਸਕਣ।

ਪ੍ਰ: ਐ ਕ੍ਰਿਪਾਲੂ ਜੀ ! ਕੀ ਉਨ੍ਹਾਂ ਲਈ ਕੋਈ ਅਜਿਹਾ ਸਮਾਂ ਭੀ ਨੀਅਤ ਹੈ, ਜਦੋਂ ਉਹ ਸੁਖ ਪਾ ਸਕਣਗੇ ?

ਉ: ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਸ ਪਰਮੇਸ਼ਰ ਦਾ ਨਾਮ ਭੁਲਾਉਣ ਕਰ ਕੇ ਸਮਝੋ ਉਨ੍ਹਾਂ ਲਈ ਸਾਰੀਆਂ ਹੀ ਰੁੱਤਾਂ ਮਾੜੀਆਂ ਹਨ। ਭਾਵ ਉਨ੍ਹਾਂ ਲਈ ਕਿਸੇ ਭੀ ਸਮੇਂ ਦੀ ਰੁੱਤ ਵਿਚ ਸੁਖ ਨਹੀਂ ਮਿਲਦਾ, ਉਹ ਹਮੇਸ਼ਾਂ ਹੀ ਦੁਖ ਭੋਗਦੇ ਹਨ।੧੨।

***ਭਾਵਾਰਥ :*** ਪਹਿਲੇ ਸਲੋਕ ਵਿਚ ਮਹਾਂ ਪੁਰਖਾਂ ਦਾ ਆਇਆ ਸਫਲ ਦਰਸਾਇਆ ਗਿਆ ਹੈ, ਕਿਉਂਕਿ ਉਨ੍ਹਾਂ ਦੇ ਮਨ ਅੰਦਰ ਵਾਹਿਗੁਰੂ ਦਾ ਨਿਵਾਸ ਹੁੰਦਾ ਹੈ। ਅੰਦਰ ਵੱਸ ਰਹੇ ਨਾਮ ਦਾ ਸਦਕਾ, ਉਨ੍ਹਾਂ ਨੂੰ ਹਰ ਥਾਂ ਪ੍ਰਭੂ ਹੀ ਵੱਸਦਾ ਨਜ਼ਰ ਆ ਜਾਂਦਾ ਹੈ। ਉਸ ਮਾਲਕ ਦਾ ਪਿਆਰਾ ਆਪਣੇ ਆਤਮਾ ਦੀ ਸੁੰਦਰਤਾ ਦੇ ਅਨੁਭਵ ਵਿਚ ਖਿਚਿਆ ਹੋਇਆ, ਹਰ ਥਾਂ ਵਿਸਮਾਦ ਹੀ ਵਿਸਮਾਦ ਜਾਣਦਾ ਹੈ। ਇਹ ਉਸ ਦੀ ਵਿਸਮਾਦਤਾ ਦੀ ਸਮਝ ਦੇਸ਼ ਅਤੇ ਸਮੇਂ ਦੇ ਚੱਕਰ ਤੋਂ ਪਰ੍ਹੇ ਅਤੇ ਦੇਸ਼ ਤੇ ਸਮੇਂ ਦੇ ਚੱਕਰ ਵਿਚ ਸਾਰੇ ਪਰੀ-ਪੂਰਨ ਹੁੰਦੀ ਹੈ।

ਹੁਣ ਅੱਗੇ ਉਨ੍ਹਾਂ ਬਨਾਵਟੀ ਲੋਕਾਂ ਦਾ ਜ਼ਿਕਰ ਕਰਦੇ ਹਨ, ਜੋ ਲੋਕ ਗੱਲਾਂ ਦੀ ਸੁੰਦਰਤਾ ਨਾਲ ਜਗਤ ਦੇ ਸਿਧੇ-ਸਾਦੇ ਬੰਦਿਆਂ ਨੂੰ ਆਪਣੇ ਮਗਰ ਲਾ ਲੈਂਦੇ ਹਨ। ਹਜ਼ੂਰ ਕਹਿੰਦੇ ਹਨ ਕਿ ਉਹ ਅਸਲੀ ਨਹੀਂ, ਨਕਲੀ ਬੰਦੇ ਹੋਇਆ ਕਰਦੇ ਹਨ। ਇਸੇ ਦਾ ਭਾਵ ਅੱਗੇ ਪਉੜੀ ਵਿਚ ਲਿਖਦੇ ਹਨ ਕਿ ਐ ਭਾਈਓ ! ਉਹ ਇਹ ਨਿਕੰਮੀਆਂ ਗੱਲਾਂ ਕਿਉਂ ਕਰਦੇ ਹਨ ? ਉਹ ਇਸ ਲਈ ਕਿ ਉਨ੍ਹਾਂ ਦੇ ਅੰਦਰ ਲਾਲਚ ਹੈ, ਲਾਲਚ ਇਸ ਲਈ ਹੈ ਕਿ ਉਹ ਆਪਣੇ ਤਨ ਨਾਲ ਸੰਬੰਧੀਆਂ ਤੇ ਮਿੱਤਰਾਂ, ਦੋਸਤਾਂ ਦੇ ਮੋਹ ਵਿਚ ਜਕੜੇ ਹੋਇਆ ਕਰਦੇ ਹਨ। ਇਨ੍ਹਾਂ ਦੇ ਅੰਦਰ ਲਾਲਚ ਤੇ ਮੋਹ ਇਸ ਲਈ ਹੈ ਕਿ ਇਹ ਹਰ ਵਕਤ ਮਾਇਆ ਦੇ ਨਸ਼ੇ ਵਿਚ ਬੇ-ਹੋਸ਼ ਰਹਿੰਦੇ ਹਨ। ਇਸੇ ਮਸਤੀ ਦਾ ਸਦਕਾ ਉਨ੍ਹਾਂ ਨੂੰ ਜੰਮਣ ਮਰਨ ਤੇ ਮਰਨ ਜੰਮਣ ਵਿਚ ਸਦਾ ਹੀ ਘੁੰਮਣਾ ਪੈਂਦਾ ਹੈ। ਅੰਤ ਵਿਚ ਫਿਰ ਉਸ ਮੂਲ ਗੱਲ ਵਲ ਧਿਆਨ ਕਰਵਾਉਂਦੇ ਹਨ ਕਿ ਜੋ ਨਾਮ ਨੂੰ ਵਿਸਾਰਨ ਵਾਲੇ ਹਨ, ਉਨ੍ਹਾਂ ਨੇ ਆਪਣਾ ਸਾਰਾ ਕਾਲ-ਚੱਕ੍ਰ ਹੀ ਖ਼ਰਾਬ ਕਰ ਲਿਆ ਹੈ। ਉਨ੍ਹਾਂ ਦੀਆਂ ਸਾਰੀਆਂ ਹਾਲਤਾਂ ਦੁੱਖਾਂ ਵਿਚ ਹੀ ਰਹਿੰਦੀਆਂ ਹਨ। ਸੋ ਅਖ਼ੀਰ ਵਿਚ ਦੁੱਖਾਂ ਦੀ ਨਵਿਰਤੀ ਦਾ ਇਕੋ ਹੀ ਸਾਧਨ ਦੱਸ ਰਹੇ ਹਨ। ਉਹ ਹੈ ਨਾਮ ਚਿੰਤਨ ਕਰਨ ਦਾ ਉਪਰਾਲਾ। ਜੋ ਇਸ ਨਾਮ ਸਿਮਰਨ ਦੇ ਅਧਾਰਤ ਆਪਣਾ ਜੀਵਨ ਗੁਜ਼ਾਰਦਾ ਹੈ, ਉਸ ਦੀਆਂ ਸਾਰੀਆਂ ਰੁੱਤਾਂ ਤੇ ਸਾਰੇ ਹੀ ਸਮੇਂ ਸੁਖ ਰੂਪ ਹੋ ਜਾਇਆ ਕਰਦੇ ਹਨ।

**ਸਲੋਕ ਮ: ੫ ॥**

**੧. ਉਠੰਦਿਆ ਬਹੰਦਿਆ**
**ਸਵੰਦਿਆ ਸੁਖੁ ਸੋਇ ॥**
**੨. ਨਾਨਕ ਨਾਮਿ ਸਲਾਹਿਐ**
**ਮਨੁ ਤਨੁ ਸੀਤਲੁ ਹੋਇ ॥੧॥**

***ਪਦ ਅਰਥ :*** ਸੁਖੁ ਸੋਇ—ਓਹੀ ਸੁਖ, ਭਾਵ ਇਕ ਸਾਰ ਸੁਖ। ਨਾਮਿ ਸਲਾਹਿਐ—ਜੇ ਨਾਮ ਸਲਾਹਿਆ ਜਾਏ, ਜੇ ਪਰਮੇਸ਼ਰ ਦੇ ਨਾਮ ਦੀ ਵਡਿਆਈ ਕੀਤੀ ਜਾਏ। ਸੀਤਲੁ—ਠੰਡਾ।

***ਅਰਥ :***

ਪ੍ਰ: ਐ ਗੁਰੂ ਜੀ ! ਕੋਈ ਐਹੋ ਜਿਹਾ ਤਰੀਕਾ ਹੈ, ਜਿਸ ਨਾਲ ਉਠਦਿਆਂ, ਬਹਿੰਦਿਆਂ ਅਤੇ ਸੁੱਤਿਆਂ ਜਾਗਦਿਆਂ ਸਦਾ ਹੀ, ਇਕ ਰਸ ਅਬਿਨਾਸ਼ੀ ਸੁਖ ਬਣਿਆ ਰਵੇ ?

ਉ: ੧. ਹਾਂ ਹੈ, ਹੇ ਭਰਾਵੋ ! ਉਸ ਨੂੰ ਉਠਦਿਆਂ, ਬਹਿੰਦਿਆਂ ਤੇ ਸੁੱਤਿਆਂ ਸਦਾ ਹੀ ਉਹੋ ਸੁਖ, ਭਾਵ ਅਬਿਨਾਸ਼ੀ ਸੁਖ ਬਣਿਆ ਰਹਿੰਦਾ ਹੈ।

ਪ੍ਰ: ਜੀ ! ਉਹ ਕਿਵੇਂ ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ ! ਉਹ ਸੁਖ ਮਿਲਦਾ ਹੈ, ਜੇ ਉਸ ਪਰਮੇਸ਼ਰ ਦਾ ਨਾਮ ਧਿਆਉਂਦੇ ਰਹੀਏ। ਜਦੋਂ ਨਾਮ ਦੁਆਰਾ ਅਬਿਨਾਸ਼ੀ ਸੁਖ ਪ੍ਰਾਪਤ ਹੋ ਗਿਆ ਤਾਂ ਫਿਰ ਮਨ ਤੇ ਸਰੀਰ ਠੰਡੇ ਹੋ ਜਾਂਦੇ ਹਨ, ਭਾਵ ਉਨ੍ਹਾਂ ਨੂੰ ਫਿਰ ਵਿਕਾਰਾਂ ਦੀ ਸਾੜ ਨਹੀਂ ਰਹਿ ਜਾਂਦੀ।੧।

**ਮ: ੫ ॥**

**੧. ਲਾਲਚਿ ਅਟਿਆ ਨਿਤ ਫਿਰੈ**
**ਸੁਆਰਥੁ ਕਰੇ ਨ ਕੋਇ ॥**
**੨. ਜਿਸੁ ਗੁਰੁ ਭੇਟੈ ਨਾਨਕਾ**
**ਤਿਸੁ ਮਨਿ ਵਸਿਆ ਸੋਇ ॥੨॥**

***ਪਦ ਅਰਥ :*** ਲਾਲਚਿ—ਲਾਲਚ ਨਾਲ। ਅਟਿਆ—ਭਰਿਆ, ਹੋਇਆ, ਅਧਿਕ ਹੋਣਾ, ਲਿੱਬੜਿਆ ਹੋਇਆ। ਸੁਆਰਥੁ—ਆਪਣਾ ਅਸਲੀ ਭਲੇ ਦਾ ਕੰਮ, ਮਨੋਰਥ। ਕੋਇ—ਕੋਈ ਭੀ ਜੀਵ। ਭੇਟੈ—ਮਿਲਦਾ ਹੈ। ਸੋਇ—ਉਹ ਪ੍ਰਭੂ। ਤਿਸੁ ਮਨਿ—ਉਸ ਮਨੁੱਖ ਦੇ ਮਨ ਵਿਚ।

***ਅਰਥ :***

ਪ੍ਰ: ਹਜ਼ੂਰ ! ਸਾਰੇ ਲੋਕ ਯਤਨ ਕਰਦੇ ਤਾਂ ਵੇਖੀਦੇ ਹਨ, ਪਰ ਇਨ੍ਹਾਂ ਦੇ ਮਨ ਵਿਚ ਪ੍ਰਭੂ ਵੱਸਦਾ ਕਿਉਂ ਨਹੀਂ ?

ਉ: ੧. ਹੇ ਭਰਾਵੋ ! ਇਹ ਸਾਰਾ ਹੀ ਜਗਤ ਲਾਲਚ ਨਾਲ ਭਰਿਆ ਪਿਆ ਹੈ, ਲਿੱਬੜਿਆ ਹੋਇਆ ਸਦਾ ਹੀ ਭਟਕਦਾ ਫਿਰਦਾ ਹੈ। (ਜਦੋਂ ਵਿਚਾਰ-ਦ੍ਰਿਸ਼ਟੀ ਨਾਲ ਤੱਕੀਏ) ਤਾਂ ਕੋਈ ਭੀ ਬੰਦਾ ਆਪਣਾ ਅਸਲੀ ਭਲੇ ਦਾ ਕੰਮ ਕਰਦਾ ਨਜ਼ਰ ਨਹੀਂ ਆਉਂਦਾ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਮਨੁੱਖ ਨੂੰ ਸਤਿਗੁਰੂ ਮਿਲਦਾ ਹੈ, ਉਸ ਦੇ ਮਨ ਵਿਚ ਉਹ ਪਰਮੇਸ਼ਰ ਵੱਸ ਜਾਂਦਾ ਹੈ (ਇਸ ਮਨੁੱਖ ਦਾ ਅਸਲੀ ਸੁਆਰਥ ਹੈ, ਜੋ ਪਿਛਲੇ ਸਲੋਕ ਵਿਚ ਦੱਸ ਆਏ ਹਨ, ਨਾਮ ਦਾ ਸਿਮਰਨ ਕਰਨਾ)।੨।

## ਪਉੜੀ ॥

**੧. ਸਭੇ ਵਸਤੂ ਕਉੜੀਆ**
**ਸਚੇ ਨਾਉ ਮਿਠਾ ॥**
**੨. ਸਾਦੁ ਆਇਆ ਤਿਨ ਹਰਿ ਜਨਾਂ**
**ਚਖਿ ਸਾਧੀ ਡਿਠਾ ॥**
**੩. ਪਾਰਬ੍ਰਹਮਿ ਜਿਸੁ ਲਿਖਿਆ**
**ਮਨਿ ਤਿਸੈ ਵੁਠਾ ॥**
**੪. ਇਕੁ ਨਿਰੰਜਨੁ ਰਵਿ ਰਹਿਆ**
**ਭਾਉ ਦੁਯਾ ਕੁਠਾ ॥**
**੫. ਹਰਿ ਨਾਨਕੁ ਮੰਗੈ ਜੋੜਿ ਕਰ ਪ੍ਰਭੁ ਦੇਵੈ ਤੁਠਾ ॥੧੩॥**

***ਪਦ ਅਰਥ :*** ਵਸਤੂ—ਚੀਜ਼ਾਂ। ਸਾਦੁ—ਸੁਆਦ। ਸਾਧੀ (ਸਾਧੀਂ)—ਸਾਧ ਜਨਾਂ ਨੇ। ਚਖਿ ਡਿਠਾ—ਚਖ ਵੇਖਿਆ ਹੈ। ਪਾਰਬ੍ਰਹਮਿ—ਪਾਰਬ੍ਰਹਮ ਨੇ। ਜਿਸੁ—ਜਿਸ ਦੇ ਭਾਗਾਂ ਵਿਚ। ਤਿਸੈ ਮਨਿ—ਉਸਦੇ ਮਨ ਵਿਚ। ਵੁਠਾ—ਆ ਵੱਸਿਆ, ਟਿਕ ਗਿਆ। ਨਿਰੰਜਨੁ—ਨਿਰ-ਅੰਜਨ, ਮਾਇਆ ਰਹਿਤ। ਰਵਿ ਰਹਿਆ—ਹਰ ਥਾਂ ਹੀ ਵਿਆਪਕ ਦਿੱਸਦਾ ਹੈ। ਦੁਯਾ—ਦੂਜਾ, ਦ੍ਵੈਸ਼। ਕੁਠਾ—ਕੋਹਿਆ, ਨਾਸ ਕੀਤਾ। ਕਰ—ਹੱਥ (ਦੋਵੇਂ)। ਤੁਠਾ—ਤਰੁੱਠ ਕੇ, ਪ੍ਰਸੰਨ ਹੋ ਕੇ, ਮਿਹਰਬਾਨ ਹੋ ਕੇ।

### *ਅਰਥ :*

ਪ੍ਰ: ਹਜ਼ੂਰ! ਇਸ ਜਗਤ ਦੀਆਂ ਸਾਰੀਆਂ ਹੀ ਚੀਜ਼ਾਂ ਖਾਣ ਪੀਣ ਵਾਲੀਆਂ ਮਿੱਠੀਆਂ ਪ੍ਰਤੀਤ ਹੁੰਦੀਆਂ ਹਨ। ਕੀ ਇਨ੍ਹਾਂ ਦੇ ਮੁਕਾਬਲੇ ਵਿਚ ਕੋਈ ਹੋਰ ਸ਼ੈ ਭੀ ਹੈ, ਜੋ ਕਿ ਮਿੱਠੀ ਹੋਵੇ? ਤੁਹਾਡਾ ਆਪਣਾ ਇਸ ਬਾਰੇ ਕੀ ਤਜਰਬਾ ਹੈ?

**ਉ:** ੧. (ਹੇ ਮਿੱਤਰੋ! ਸਾਡੇ ਤਜਰਬੇ ਵਿਚ ਆਇਆ ਤਾਂ ਇਕ ਏਹੋ ਹੀ ਸਿਧਾਂਤ ਹੈ ਕਿ ਦੁਨੀਆਂ ਦੀਆਂ ਬਾਕੀ) ਸਾਰੀਆਂ ਹੀ ਚੀਜ਼ਾਂ ਅੰਤ ਨੂੰ ਕੌੜੀਆਂ ਹੋ ਜਾਂਦੀਆਂ ਹਨ, ਇਕ ਸੱਚੇ ਪ੍ਰਭੂ ਦਾ ਨਾਮ ਹੀ ਸਦਾ ਮਿੱਠਾ ਰਹਿੰਦਾ ਹੈ। ਭਾਵ ਸੰਸਾਰ ਦੀਆਂ ਜਿਤਨੀਆਂ ਸਵਾਦਿਸ਼ਟ ਚੀਜ਼ਾਂ ਸੁਖ ਰੂਪ ਵੇਖੀਦੀਆਂ ਹਨ, ਆਖ਼ਰ ਇਨ੍ਹਾਂ ਦਾ ਫਲ ਕੌੜਾ (ਦੁਖਦਾਈ) ਹੁੰਦਾ ਹੈ, ਪਰ ਨਾਮ ਦਾ ਫਲ ਸਦਾ ਇਕ ਰਸ ਮਿੱਠਾ ਤੇ ਸੁਖ ਰੂਪ ਰਹਿੰਦਾ ਹੈ।

ਪ੍ਰ: ਜੀ! ਫਿਰ ਇਹ ਸੁਆਦ ਸਾਰੇ ਲੋਕਾਂ ਨੂੰ ਕਿਉਂ ਨਹੀਂ ਆਉਂਦਾ?

**ਉ:** ੨. ਹੇ ਭਾਈਓ! ਇਹ ਸੁਆਦ ਉਨ੍ਹਾਂ ਹਰੀ ਦੇ (ਜਨਾਂ) ਸਾਧੂਆਂ ਨੂੰ ਹੀ ਆਉਂਦਾ ਹੈ, ਜਿਨ੍ਹਾਂ ਨੇ ਇਹ ਨਾਮ-ਰਸ ਨੂੰ ਚੱਖ ਕੇ ਵੇਖਿਆ ਹੈ।

੩. ਪਰ ਹੇ ਭਾਈਓ! ਇਹ ਸੁਆਦ ਉਸ ਦੇ ਹੀ ਮਨ ਵਿਚ ਆ ਕੇ ਵੱਸਦਾ ਹੈ ਜਿਸ ਦੇ ਭਾਗਾਂ ਵਿਚ ਉਸ ਪਾਰਬ੍ਰਹਮ ਨੇ ਲਿਖ ਦਿੱਤਾ ਹੈ।

ਪ੍ਰ: ਇਸ ਸੁਆਦ ਦੀ ਪ੍ਰਾਪਤੀ ਵਾਲਿਆਂ ਦੀ ਮਨ ਦੀ ਦਸ਼ਾ ਵਿਚ ਕੀ ਕੋਈ ਤਬਦੀਲੀ ਆ ਜਾਂਦੀ ਹੈ?

**ਉ:** ੪. ਉਸ ਨੂੰ ਮਾਇਆ ਰਹਿਤ ਪਰਮੇਸ਼ਰ ਸਾਰੇ ਭਰਪੂਰ ਨਜ਼ਰ ਆਉਂਦਾ ਹੈ ਅਤੇ ਉਸ ਦੇ ਅੰਦਰੋਂ ਦ੍ਵੈਸ਼-ਭਾਵਨਾ (ਮੈਂ-ਮੇਰੀ) ਖ਼ਤਮ ਹੋ ਜਾਂਦੀ ਹੈ (ਇਹੋ ਹੀ ਉਸ ਵਿਚ ਤਬਦੀਲੀ ਆਉਂਦੀ ਹੈ)।

ਪ੍ਰ: ਹਜ਼ੂਰ! ਫਿਰ ਉਸ ਪ੍ਰਭੂ ਤੋਂ ਆਪ ਜੀ ਦੀ ਮੰਗ ਕੀ ਹੈ?

**ਉ:** ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਮੈਂ ਭੀ ਉਸ ਹਰੀ ਪਾਸੋਂ ਦੋਵੇਂ ਹੱਥ ਜੋੜ ਕੇ ਇਹੋ ਇਕ ਨਾਮ-ਰਸ ਮੰਗਦਾ ਹਾਂ, ਪਰ ਇਸ ਨਾਮ-ਰਸ ਦੀ ਦਾਤ ਉਹ ਪ੍ਰਭੂ ਉਸੇ ਨੂੰ ਬਖ਼ਸ਼ਸ਼ ਕਰਦਾ ਹੈ, ਜਿਸ ਉੱਤੇ ਉਹ ਆਪ ਖ਼ੁਸ਼ ਹੋਵੇ।੧੩।

***ਭਾਵਾਰਥ :*** ਪਹਿਲੇ ਸਲੋਕ ਅੰਦਰ ਫ਼ੁਰਮਾਇਆ ਹੈ ਕਿ ਪ੍ਰਭੂ ਦੇ ਨਾਮ ਦੀ ਸ਼ਲਾਘਾ ਕਰਨ ਨਾਲ ਮਨ ਤੇ ਤਨ ਵਿਚ ਠੰਡ ਮਿਲਦੀ ਹੈ। ਜਿਸ ਨੂੰ ਇਹ ਠੰਡਕ ਇਕ ਵਾਰ ਮਿਲ ਜਾਵੇ, ਇਸ ਦਾ ਸੁਖ ਸਦੈਵੀ ਸੁਖ ਹੋ ਜਾਂਦਾ ਹੈ, ਜੋ ਉਠਦਿਆਂ, ਬਹਿੰਦਿਆਂ, ਸੁੱਤਿਆਂ ਭੀ ਸਦਾ ਬਣਿਆ ਰਹਿੰਦਾ ਹੈ।

ਫਿਰ ਦੂਸਰੇ ਸਲੋਕ ਵਿਚ ਦੱਸ ਰਹੇ ਹਨ ਕਿ ਇਹ ਨਾਮ ਮਨ ਵਿਚ ਗੁਰੂ ਦੀ ਕਿਰਪਾ ਨਾਲ ਹੀ ਵੱਸਦਾ ਹੈ, ਪਰ ਜੋ ਮਨੁੱਖ ਲਾਲਚ ਦਾ ਮਾਰਿਆ ਦਿਨੇ ਰਾਤ ਧੰਦਿਆਂ ਵਿਚ ਹੀ ਪਿਆ ਭਟਕਦਾ ਹੈ, ਉਹ ਮਨੁੱਖ ਭਾਵੇਂ ਆਪਣੇ ਅੰਦਰ ਇਹ ਅਨੁਭਵ ਕਰਦਾ ਹੋਵੇ ਕਿ ਮੈਂ ਆਪਣਾ ਭਲਾ ਕਰਦਾ ਹਾਂ, ਦਰ ਅਸਲ ਉਹ ਆਪਣਾ ਭਲਾ ਨਹੀਂ ਕਰ ਰਿਹਾ ਹੁੰਦਾ। ਕਿਉਂਕਿ ਜੇ ਉਹ ਵਿਚਾਰ ਕਰ ਕੇ ਦੇਖੇ ਤਾਂ ਉਸ ਦਾ ਭਲਾ ਤਾਂ ਨਾਮ ਚਿੰਤਨ ਨਾਲ ਹੀ ਹੋ ਸਕੇਗਾ, ਜੋ ਅੰਤ ਨੂੰ ਉਸ ਦੇ ਨਾਲ ਜਾਣਾ ਹੈ। ਲਾਲਚ ਵਿਚ ਫਸਿਆ ਜੋ ਕੁਝ ਭੀ ਜਮ੍ਹਾਂ ਕਰਦਾ ਹੈ, ਉਸ ਨੂੰ ਤਾਂ ਉਹ ਅਖ਼ੀਰ ਏਥੇ ਹੀ ਛੱਡ ਟੁਰਦਾ ਹੈ।

ਪਉੜੀ ਵਿਚ ਫ਼ੁਰਮਾ ਰਹੇ ਹਨ ਕਿ ਇਸ ਜੀਵ ਨੂੰ ਸੰਸਾਰ ਦੇ ਭੋਗ ਮਿੱਠੇ ਲੱਗਦੇ ਹਨ ਅਤੇ ਉਹ ਪ੍ਰਾਪਤ ਹੁੰਦੇ ਹਨ ਮਾਇਆ ਨਾਲ। ਇਸ ਕਰ ਕੇ ਇਸ ਨੂੰ ਮਾਇਆ ਦਾ ਲਾਲਚ ਲੱਗ ਜਾਂਦਾ ਹੈ। ਅਸਲ ਵਿਚ ਜਿਨ੍ਹਾਂ ਪਦਾਰਥਾਂ ਵਾਸਤੇ ਲਾਲਚ ਕਰਦਾ ਹੈ, ਇਨ੍ਹਾਂ ਦਾ ਫਲ ਅੰਤ ਕੌੜਾ ਦੁਖ ਰੂਪ ਹੈ।

ਭੋਗਾਂ ਦਾ ਫਲ ਦੁਖ ਹੈ, ਆਉਣਾ ਜਾਣਾ ਹੈ, ਨਿਜ ਸੁਖ ਤੋਂ ਗੁਆਚਣਾ ਹੈ, ਇਸੇ ਕਰ ਕੇ ਇਨ੍ਹਾਂ ਦਾ ਸੁਆਦ ਕੌੜਾ ਹੈ। ਅਸਲ ਵਿਚ ਤਾਂ ਮਿੱਠਾ ਕੇਵਲ ਪ੍ਰਭੂ ਦਾ ਨਾਮ ਹੀ ਹੈ, ਪਰ ਇਸ ਨਾਮ ਦੀ ਮਿਠਾਸ ਐਵੇਂ ਨਹੀਂ ਪ੍ਰਤੀਤ ਹੁੰਦੀ, ਉਹ ਤਾਂ ਸਤਿ ਸੰਗਤ ਦੁਆਰਾ ਹੀ ਜਾਣੀ ਜਾਂਦੀ ਹੈ, ਜਦੋਂ ਕਿ ਸੰਗਤ ਵਿਚ ਬੈਠਕੇ ਉਸ ਦਾ ਸੁਆਦ ਮਾਣਿਆ ਜਾਵੇ, ਪਰ ਇਹ ਦਾਤ ਹਰ ਕਿਸੇ ਨੂੰ ਨਹੀਂ ਮਿਲਦੀ, ਕਿਉਂਕਿ ਇਹ ਵਸਤੂ ਮਿਹਰ ਦੀ ਹੈ। ਜਿਨ੍ਹਾਂ ਤੇ ਮਾਲਕ

ਬਖ਼ਸ਼ਸ਼ ਕਰਦਾ ਹੈ, ਉਨ੍ਹਾਂ ਨੂੰ ਹੀ ਇਹ ਦਾਤ ਮਿਲਦੀ ਹੈ। ਇਸ ਦਾਤ ਨੂੰ ਪ੍ਰਾਪਤ ਕਰਨ ਵਾਲਿਆਂ ਦੇ ਅੰਦਰੋਂ ਦ੍ਵੈਤ-ਭਾਵ ਮਿਟ ਜਾਂਦਾ ਹੈ। ਉਨ੍ਹਾਂ ਨੂੰ ਸਾਰੇ ਇਕ ਪਰਮੇਸ਼ਰ ਦੀ ਵਿਆਪਕਤਾ ਦੀ ਜਾਣਕਾਰੀ ਹੋ ਜਾਂਦੀ ਹੈ। ਅਖ਼ੀਰ ਵਿਚ ਹਜ਼ੂਰ ਇਸ ਨਾਮ ਤੇ ਨਾਮ-ਰਸ ਦੀ ਪ੍ਰਾਪਤੀ ਲਈ ਅਰਦਾਸ ਕਰਦੇ ਹਨ।

### ਸਲੋਕ ਮ: ੫ ॥

**੧. ਜਾਚੜੀ ਸਾ ਸਾਰੁ ਜੋ ਜਾਚੰਦੀ ਹੇਕੜੋ ॥**

**੨. ਗਾਲ੍ਹੀ ਬਿਆ ਵਿਕਾਰ ਨਾਨਕ ਧਣੀ ਵਿਹੂਣੀਆ ॥੧॥**

***ਪਦ ਅਰਥ :*** ਜਾਚੜੀ—ਜਾਚਨਾ, ਮੰਗ। ਸਾਰੁ—ਸ੍ਰੇਸ਼ਟ, ਸਭ ਤੋਂ ਚੰਗੀ। ਜਾਚੰਦੀ—ਮੰਗਦੀ। ਹੇਕੜੋ—ਇਕ ਤੋਂ, ਇਕ ਨੂੰ। ਗਾਲੀ—ਗੱਲਾਂ। ਬਿਆ—ਹੋਰ, ਦੂਜੀਆਂ। ਵਿਕਾਰ—ਫ਼ਜ਼ੂਲ, ਵਿਅਰਥ। ਧਣੀ—ਮਾਲਕ। ਧਣੀ—ਧਨੀ ਪੁਰਸ਼, ਮਹਾਜਨ ਪਤੀ ਭਾਵ ਵਾਹਿਗੁਰੂ ਜੀ।

***ਅਰਥ :***

ਪ੍ਰ: ਐ ਗੁਰੂ ਜੀ! ਸੰਸਾਰ ਦਾ ਹਰ ਬੰਦਾ ਹੀ ਮੰਗਤਾ ਹੈ। ਪੁਨ੍ਹਾਂ ਦੀਆਂ ਵੱਖ-ਵੱਖ ਧਨ, ਦੌਲਤ, ਪੁੱਤਰ ਆਦਿ ਦੀਆਂ ਮੰਗਾਂ ਹਨ, ਪਰ ਗੁਰਮਤਿ ਅਨੁਸਾਰ ਕਿਹੜੀ ਮੰਗ ਉੱਤਮ ਹੈ?

ਉ: ੧. ਹੇ ਭਾਈਓ! ਅਸਲ ਵਿਚ ਤਾਂ ਉਹ ਮੰਗ ਹੀ ਉੱਤਮ ਹੈ, ਜਿਸ ਮੰਗ ਵਿਚ ਉਸ ਇਕੋ ਪ੍ਰਭੂ ਨੂੰ ਮੰਗਿਆ ਜਾਏ।

੨. ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਭਰਾਵੋ! ਜੋ ਪਰਮੇਸ਼ਰ-ਪਤੀ ਦੇ ਨਾਮ ਮੰਗਣ ਤੋਂ ਸਖਣੀਆਂ ਮੰਗਾਂ ਦੀਆਂ ਗੱਲਾਂ ਹਨ, ਇਹ ਸਭੇ ਵਿਅਰਥ ਹਨ।੧।

### ਮ: ੫ ॥

**੧. ਨੀਹਿ ਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ ॥**

**੨. ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ ॥੨॥**

***ਪਦ ਅਰਥ :*** ਨੀਹਿ—ਨਿਹੁ ਵਿਚ, ਪ੍ਰੇਮ ਵਿਚ। ਜਿ ਮੰਨੁ—ਜਿਸ ਦਾ ਮਨ, ਦਿਲ। ਥਿਓ—ਹੁੰਦਾ ਹੈ। ਪਾਧਰੁ—ਰਸਤਾ। ਪਧਰੋ—ਸਿੱਧਾ, ਸਾਫ਼, ਭਾਵ ਸਹਿਜ ਮਾਰਗ।

***ਅਰਥ :***

ਪ੍ਰ: ਐ ਗੁਰਦੇਵ ਜੀ! ਰੱਬ ਦੀ ਪਛਾਣ ਕਰਨ ਵਾਲੇ ਬੰਦੇ ਤਾਂ, ਰੱਬੀ-ਮਾਰਗ 'ਤੇ ਅਨੇਕਾਂ ਹੀ ਟੁਰੇ ਜਾਂਦੇ ਨਜ਼ਰ ਆਉਂਦੇ ਹਨ, ਕੀ ਇਹ ਸਾਰੇ ਹੀ ਰੱਬ ਨੂੰ ਪਛਾਨ ਲੈਂਦੇ ਹਨ?

ਉ: ੧. ਨਹੀਂ, ਹੇ ਭਾਈਓ! ਜਿਸ ਦਾ ਮਨ ਉਸ ਪ੍ਰਭੂ ਦੇ ਪ੍ਰੇਮ ਵਿਚ ਵਿੰਨ੍ਹਿਆ ਗਿਆ ਹੋਵੇ, ਅਜਿਹਾ ਪ੍ਰੇਮੀ ਵਾਹਿਗੁਰੂ ਦੀ ਪਛਾਣ ਕਰਨ ਵਾਲਾ ਕੋਈ ਵਿਰਲਾ ਹੀ ਹੁੰਦਾ ਹੈ।

ਪ੍ਰ: ਜੀ! ਉਸ ਤੋਂ ਕਿਸੇ ਹੋਰ ਨੂੰ ਭੀ ਲਾਭ ਹੁੰਦਾ ਹੈ?

ਉ: ਜ਼ਰੂਰ ਹੁੰਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਨੂੰ ਗੁਰਮਤਿ ਵਿਚ ਸੰਤ ਕਿਹਾ ਜਾਂਦਾ ਹੈ। ਅਜਿਹਾ ਸੰਤ ਹੋਰ ਕਈਆਂ ਨੂੰ ਭੀ ਰੱਬ ਨਾਲ ਜੋੜਨ ਦੀ ਸਮਰੱਥਾ ਰੱਖਦਾ ਹੈ। ਭਾਵ ਰੱਬ ਨੂੰ ਮਿਲਣ ਲਈ ਸਿੱਧਾ ਰਾਹ ਵਿਖਾ ਦੇਂਦਾ ਹੈ। ਉਹ ਸਹਿਜ ਦੇ ਸੁਗਮ ਮਾਰਗ 'ਤੇ ਟੋਰ ਕੇ ਪਰਮੇਸ਼ਰ ਨਾਲ ਮੇਲਦਾ ਹੈ।੨।

### ਪਉੜੀ ॥

**੧. ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ ॥**

**੨. ਕਿਲਵਿਖ ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦੁ ॥**

**੩. ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰਮੰਤੁ ॥**

**੪. ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ ॥**

**੫. ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ ॥੧੪॥**

***ਪਦ ਅਰਥ :*** ਜੀਅੜੇ—ਹੇ ਜਿੰਦ। ਕਿਲਵਿਖ—ਪਾਪ। ਭਾਵੰਦੁ—ਭਾਉਂਦਾ ਹੈ, ਪਿਆਰਾ ਲੱਗਣ ਲੱਗ ਪੈਂਦਾ ਹੈ। ਜਿਨਿ—ਜਿਸ ਨੇ।

***ਅਰਥ :***

ਪ੍ਰ: ਮਨੁੱਖੀ ਮਨ ਸੱਚੇ ਰੱਬ ਦੀ ਸੇਵਾ ਵਲੋਂ ਥਿੜਕਿਆ ਹੋਇਆ ਹੋਰ ਦੇਵੀ ਦੇਵਤਿਆਂ ਦੀ ਪੂਜਾ ਕਰਨ ਲਈ ਭੱਜਦਾ ਰਹਿੰਦਾ ਹੈ, ਇਸ ਨੂੰ ਸਮਝਾਉਣ ਲਈ ਕੋਈ ਉਪਦੇਸ਼ ਬਖ਼ਸ਼ੋ।

ਉ: ੧. ਹੇ ਮਿੱਤਰੋ! ਇਸ ਮਨ ਨੂੰ ਇੰਜ ਪਿਆਰ ਨਾਲ ਸਮਝਾਓ ਕਿ ਹੇ ਮੇਰੇ ਮਨ! ਤੂੰ ਉਸੇ ਪਰਮੇਸ਼ਰ ਦੀ ਬੰਦਗੀ ਕਰਨ ਰੂਪ ਸੇਵਾ ਕਰ, ਜੋ ਸਾਰੀਆਂ ਦਾਤਾਂ ਦੀ ਬਖ਼ਸ਼ਸ਼ ਕਰਨ ਵਾਲਾ ਹੈ।

੨. ਅਤੇ ਉਸ ਪਰਮੇਸ਼ਰ ਨੂੰ ਸਿਮਰਦਿਆਂ ਸਾਰੇ ਪਾਪ ਵੀ ਖ਼ਤਮ ਹੋ ਜਾਂਦੇ ਹਨ।

੩. ਹਰੀ ਸਿਮਰਨ ਦਾ ਸਿੱਧਾ ਰਸਤਾ ਜੋ ਸਾਧੂ ਨੇ ਦੱਸਿਆ ਹੈ, ਉਹ ਇਹੋ ਹੈ ਕਿ ਅਸੀਂ ਸਾਰੇ ਹੀ ਗੁਰੂ (ਮੰਤ੍ਰ) ਉਪਦੇਸ਼ ਦਾ ਜਾਪ ਕਰੀਏ।

ਪ੍ਰ: ਐ ਗੁਰੂ ਜੀ! ਇਸ ਰਸਤੇ 'ਚ ਤੁਰਨ ਵਾਲਿਆਂ ਨੂੰ ਫਲ ਕੀ ਮਿਲਦਾ ਹੈ?

ਉ: ੪. ਹੇ ਭਾਈ! ਇਸ ਗੁਰੂ ਦੇ ਰਸਤੇ 'ਤੇ ਤੁਰਨ ਵਾਲਿਆਂ ਨੂੰ ਮਾਇਆ ਦੇ ਸਾਰੇ ਹੀ ਸੁਆਦ ਫਿੱਕੇ ਪ੍ਰਤੀਤ ਹੋਣ ਲੱਗ ਪੈਂਦੇ ਹਨ ਅਤੇ ਉਨ੍ਹਾਂ ਨੂੰ ਮਨ ਅੰਦਰ ਕੇਵਲ ਹਰੀ ਦਾ ਨਾਮ ਹੀ ਭਾਉਂਦਾ, (ਪਿਆਰਾ ਲੱਗਦਾ) ਹੈ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ਮਨਾ! ਤੂੰ ਭੀ ਉਸੇ ਪਰਮੇਸ਼ਰ ਨੂੰ ਸਿਮਰ, ਜਿਸ ਨੇ ਕਿ ਇਹ ਤੈਨੂੰ ਜਿੰਦ ਦਿੱਤੀ ਹੈ।੧੪।

***ਭਾਵਾਰਥ :*** ਪਹਿਲੇ ਸਲੋਕ ਅੰਦਰ ਪਰਮੇਸ਼ਰ ਤੋਂ ਕੇਵਲ ਇਕੋ ਨਾਮ ਦੀ ਦਾਤ ਮੰਗਣ ਲਈ ਫ਼ੁਰਮਾਇਆ ਹੈ, ਹੋਰ ਨਾਮ ਤੋਂ ਸੱਖਣੀਆਂ ਮੰਗਾਂ ਦੀਆਂ ਗੱਲਾਂ ਨੂੰ ਫੋਕੀਆਂ ਤੇ ਵਿਅਰਥ ਆਖਿਆ ਹੈ। ਦੂਸਰੇ ਸਲੋਕ ਵਿਚ ਇਹ ਦੱਸ ਰਹੇ ਹਨ ਕਿ ਇਸ ਨਾਮ ਮੰਗਣ ਦੀ ਜਾਚ ਸੰਤ ਗੁਰਮੁਖ ਪਿਆਰੇ ਹੀ ਦੱਸਦੇ ਹਨ, ਪਰ ਸੰਤ ਭੀ ਓਹੀ ਦੱਸ ਸਕਦੇ ਹਨ, ਜਿਨ੍ਹਾਂ ਦਾ ਮਨ ਉਸ ਪਿਆਰੇ ਵਾਹਿਗੁਰੂ ਵਿਚ ਵਿੰਨ੍ਹਿਆਂ ਹੋਇਆ ਹੈ, ਉਹੋ ਇਸ ਭਵਜਲ ਤੋਂ ਪਾਰ ਲੰਘਣ ਦੀ ਜਾਚ ਦੱਸਦੇ ਹਨ।

ਪਉੜੀ ਵਿਚ ਕਹਿੰਦੇ ਹਨ ਕਿ ਸੰਤ ਸੰਸਾਰ ਤੋਂ ਪਾਰ ਹੋਣ ਦਾ ਸਿੱਧਾ ਰਸਤਾ ਦੱਸਦੇ ਹਨ ਕਿ ਗੁਰੂ ਮੰਤਰ ਦਾ ਜਾਪ ਕਰਦੇ ਰਹੋ। ਇਸ ਗੁਰ ਮੰਤਰ ਦਾ ਜਾਪ ਕਰਨ ਨਾਲ ਮਾਇਆ ਦੇ ਚਸਕੇ ਆਪਣੇ ਆਪ ਸੁਭਾਵਕ ਹੀ ਫਿੱਕੇ ਪ੍ਰਤੀਤ ਹੋਣ ਲੱਗ ਪੈਣਗੇ। ਇਸ ਤਰ੍ਹਾਂ ਕਰਨ ਨਾਲ ਪਾਪ ਆਪੇ ਹੀ ਸੜ ਜਾਣਗੇ। ਇਉਂ ਜੀਵਨ ਵਿਚ ਸੁਖੀ ਹੋ ਜਾਓਗੇ। ਅੰਤ ਵਿਚ ਜੀਅ ਤੇ ਪ੍ਰਾਣਾਂ ਦੇ ਦਾਤੇ ਨੂੰ ਸਦਾ ਹੀ ਧਿਆਉਣ ਦੀ ਹਦਾਇਤ ਕਰਦੇ ਹਨ।

**ਸਲੋਕ ਮ: ੫ ॥**

**੧. ਵਤ ਲਗੀ ਸਚੇ ਨਾਮ ਕੀ**
**ਜੋ ਬੀਜੇ ਸੋ ਖਾਇ ॥**
**੨. ਤਿਸਹਿ ਪਰਾਪਤਿ ਨਾਨਕਾ**
**ਜਿਸ ਨੋ ਲਿਖਿਆ ਆਇ ॥੧॥**

***ਪਦ ਅਰਥ :*** ਵਤ—ਵੱਤਰ, ਜਦੋਂ ਜ਼ਮੀਨ ਨੂੰ ਦਿੱਤੇ ਪਾਣੀ ਦੀ ਗਿੱਲ ਇਤਨੀ-ਕੁ ਰਹਿ ਜਾਵੇ ਕਿ ਜ਼ਮੀਨ ਵਿਚ ਹਲ ਫਿਰ ਸਕੇ, ਉਸ ਨੂੰ ਵੱਤਰ ਆਖਿਆ ਜਾਂਦਾ ਹੈ। ਤਿਸਹਿ—ਉਸ ਨੂੰ ਹੀ, ਤਿਸ ਨੂੰ ਹੀ।

***ਅਰਥ :***

ਪ੍ਰ: ਐ ਗੁਰੂ ਜੀ! ਨਾਮ ਬੀਜਣ ਲਈ ਭੀ ਕੋਈ ਖ਼ਾਸ ਸਮਾਂ ਨੀਅਤ ਹੈ?

ਉ: ੧. ਹਾਂ! ਜ਼ਰੂਰ! ਐ ਭਰਾਵੋ! ਆਹ ਮਨੁੱਖਾ ਜਨਮ ਉਸ ਪ੍ਰਭੂ ਦਾ ਨਾਮ ਰੂਪ ਬੀਜ ਬੀਜਣ ਦਾ ਚੰਗਾ ਸਮਾਂ ਮਿਲਿਆ ਹੈ। ਜੋ ਭੀ ਮਨੁੱਖ ਨਾਮ ਬੀਜਦਾ ਹੈ, ਉਹ ਇਸ ਦਾ ਫਲ ਨਾਮੀ ਦੀ ਪ੍ਰਾਪਤੀ ਅਵੱਸ਼ ਖਾਏਗਾ।

ਪ੍ਰ: ਹਜ਼ੂਰ! ਇਹ ਫਲ ਸਭ ਨੂੰ ਕਿਉਂ ਨਹੀਂ ਪ੍ਰਾਪਤ ਹੁੰਦਾ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਇਹ ਨਾਮੀ ਦੀ ਪ੍ਰਾਪਤੀ ਰੂਪ ਫਲ ਉਸੇ ਨੂੰ ਹੀ ਮਿਲਦਾ ਹੈ, ਜਿਸ ਨੂੰ ਧੁਰੋਂ ਹੀ ਲਿਖਿਆ ਆਉਂਦਾ ਹੈ।੧।

**ਮ: ੫ ॥**

**੧. ਮੰਗਣਾ ਤ ਸਚੁ ਇਕੁ**
**ਜਿਸੁ ਤੁਸਿ ਦੇਵੈ ਆਪਿ ॥**
**੨. ਜਿਤੁ ਖਾਧੈ ਮਨੁ ਤ੍ਰਿਪਤੀਐ**
**ਨਾਨਕ ਸਾਹਿਬ ਦਾਤਿ ॥੨॥**

***ਪਦ ਅਰਥ :*** ਤੁਸਿ—ਖ਼ੁਸ਼ ਹੋ ਕੇ, ਪ੍ਰਸੰਨ ਹੋ ਕੇ। ਜਿਤੁ—ਜਿਸ ਦੇ ਖਾਧਿਆਂ, ਜੇ ਇਸ ਨੂੰ ਖਾਧਾ ਜਾਏ। ਤ੍ਰਿਪਤੀਐ—ਰੱਜ ਜਾਂਦਾ ਹੈ। ਸਾਹਿਬ ਦਾਤਿ—ਮਾਲਕ ਦੀ ਬਖ਼ਸ਼ਸ਼।

***ਅਰਥ :***

ਪ੍ਰ: ਹਜ਼ੂਰ! ਸਾਨੂੰ ਤਾਂ ਰੱਬ ਤੋਂ ਮੰਗਣ ਦੀ ਭੀ ਜਾਚ ਨਹੀਂ। ਤੁਸੀਂ ਹੀ ਦੱਸੋ, ਸਾਡੇ ਭਲੇ ਦੀ ਮੰਗ ਕਿਹੜੀ ਹੈ, ਜੋ ਰੱਬ ਤੋਂ ਮੰਗੀ ਜਾਏ?

ਉ: ੧. ਐ ਪਿਆਰਿਓ! ਜੇ ਮੰਗਣਾ ਹੀ ਚਾਹੁੰਦੇ ਹੋ ਤਾਂ ਰੱਬ ਤੋਂ ਸਿਰਫ਼ ਉਸ ਦਾ ਨਾਮ ਹੀ ਮੰਗੋ, ਪਰ ਹਾਂ, ਇਹ ਨਾਮ ਦੀ ਮੰਗ ਵੀ ਉਸੇ ਦੀ ਪੂਰੀ ਹੁੰਦੀ ਹੈ (ਭਾਵ ਨਾਮ ਉਸੇ ਨੂੰ ਮਿਲਦਾ ਹੈ) ਜਿਸ ਨੂੰ ਮਾਲਕ ਆਪ ਖ਼ੁਸ਼ ਹੋ ਕੇ ਦੇਂਦਾਂ ਹੈ।

ਪ੍ਰ: ਕੀ, ਕੇਵਲ ਇਸ ਨਾਮ ਦੀ ਮੰਗ ਨਾਲ ਭੁਖਾ ਮਨ ਰੱਜ ਜਾਵੇਗਾ?

ਉ: ੨. ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਪਿਆਰੇ! ਇਹ ਨਾਮ ਦੀ ਮੰਗ ਅਜਿਹੀ ਮੰਗ ਹੈ, ਜੇ ਇਹ ਨਾਮ-ਵਸਤੂ ਖਾਧੀ ਜਾਏ ਤਾਂ (ਇਹ ਦਾਤ ਅਜਿਹੀ ਹੈ, ਜਿਸ ਦੇ ਖਾਣ ਨਾਲ) ਮਨ ਮਾਇਆ ਵਲੋਂ ਸਦਾ ਲਈ ਰੱਜ ਜਾਂਦਾ ਹੈ, ਪਰ ਇਹ ਦਾਤ ਨਿਰੋਲ ਮਾਲਕ ਦੀ ਬਖ਼ਸ਼ਸ਼ ਹੈ।੨।

**ਪਉੜੀ ॥**

**੧. ਲਾਹਾ ਜਗ ਮਹਿ ਸੇ ਖਟਹਿ**
**ਜਿਨ ਹਰਿ ਧਨੁ ਰਾਸਿ ॥**
**੨. ਦੁਤੀਆ ਭਾਉ ਨ ਜਾਣਨੀ**
**ਸਚੇ ਦੀ ਆਸ ॥**
**੩. ਨਿਹਚਲੁ ਏਕੁ ਸਰੇਵਿਆ**
**ਹੋਰੁ ਸਭ ਵਿਣਾਸੁ ॥**
**੪. ਪਾਰਬ੍ਰਹਮੁ ਜਿਸੁ ਵਿਸਰੈ**
**ਤਿਸੁ ਬਿਰਥਾ ਸਾਸੁ ॥**
**੫. ਕੰਠਿ ਲਾਇ ਜਨ ਰਖਿਆ**
**ਨਾਨਕ ਬਲਿ ਜਾਸੁ ॥੧੫॥**

***ਪਦ ਅਰਥ :*** ਲਾਹਾ—ਨਫ਼ਾ, ਲਾਭ। ਸੇ—ਉਹ। ਖਟਹਿ—ਖੱਟਦੇ ਹਨ। ਰਾਸਿ—ਪੂੰਜੀ, ਦੌਲਤ। ਦੁਤੀਆ—ਦੂਜਾ, ਕਿਸੇ ਹੋਰ ਦਾ। ਭਾਉ—ਪਿਆਰ। ਸਰੇਵਿਆ—ਸੇਵਿਆ ਹੈ, ਸੇਵਾ ਕੀਤੀ ਹੈ, ਭਾਵ ਸਿਮਰਿਆ ਹੈ। ਸਾਸੁ—ਸੁਆਸੁ, ਸਾਹ। ਕੰਠਿ—ਗਲ ਨਾਲ। ਜਨ—ਜਨਾਂ ਨੂੰ, ਸੇਵਕਾਂ ਨੂੰ। ਬਲਿ ਜਾਸੁ—ਸਦਕੇ ਜਾਂਦਾ ਹਾਂ।

***ਅਰਥ :***

ਪ੍ਰ: ਐ ਗੁਰਦੇਵ ਜੀ! ਗੁਰਬਾਣੀ ਦੇ ਕਈ ਮਹਾਂ ਵਾਕਾਂ ਵਿਚ ਇਸ਼ਾਰਾ ਆਇਆ ਹੈ, ਜਿਸ ਵਿਚ ਜੀਵ ਨੂੰ ਵਪਾਰੀ ਕਿਹਾ ਗਿਆ ਹੈ, ਪਰ ਉਹ ਕਿਹੜੇ ਮਨੁੱਖ ਹਨ, ਜੋ ਲਾਭ ਖੱਟਦੇ ਹਨ?

ਉ: ੧. ਹੇ ਮਿੱਤਰੋ! ਇਸ ਜਗਤ ਵਿਚ ਉਹੋ ਹੀ ਜੀਵ-ਵਪਾਰੀ ਲਾਹਾ ਖੱਟਦੇ ਹਨ, ਜਿਨ੍ਹਾਂ ਨੇ ਆਪਣੇ ਪਾਸ ਨਾਮ-ਧਨ ਦੀ (ਰਾਸਿ) ਦੌਲਤ ਇਕੱਠੀ ਕੀਤੀ ਹੈ। ਭਾਵ ਉਹ ਜਗਤ ਵਿਚੋਂ ਪਰਮੇਸ਼ਰ ਦੀ ਪ੍ਰਾਪਤੀ ਰੂਪ ਲਾਹਾ ਲੈ ਜਾਂਦੇ ਹਨ।

ਪ੍ਰ: ਹਜ਼ੂਰ! ਅਜਿਹੇ ਵਪਾਰੀ ਮਨੁੱਖਾਂ ਦੀ ਕੋਈ ਪਛਾਣ ਦੱਸੋ।

ਉ: ੨. ਹੇ ਭਾਈਓ! ਉਨ੍ਹਾਂ ਦੀ ਵੱਡੀ ਪਛਾਣ ਇਕ ਇਹੋ ਹੀ ਹੈ ਕਿ ਉਹ ਦ੍ਵੈਸ਼-ਭਾਵਨਾ ਨਹੀਂ ਜਾਣਦੇ, ਭਾਵ ਉਨ੍ਹਾਂ ਦੇ

ਅੰਦਰੋਂ ਦੂਜਾ-ਭਾਵ (ਮੈਂ-ਮੇਰੀ) ਉੱਕਾ ਹੀ ਮਿਟ ਜਾਂਦੀ ਹੈ, ਕਿਉਂਕਿ ਉਹ ਸਦਾ ਇਕੋ ਸੱਚੇ ਵਾਹਿਗੁਰੂ ਦੀ ਆਸ ਵਿਚ ਟਿਕੇ ਰਹਿੰਦੇ ਹਨ।

੩. ਹੇ ਮਿੱਤਰੋ! ਉਨ੍ਹਾਂ ਨੂੰ ਇਹ ਸਾਰਾ ਜਗਤ ਹੀ ਨਾਸਵੰਤ ਦਿੱਸਦਾ ਹੈ, ਇਸ ਲਈ ਉਨ੍ਹਾਂ ਨੇ ਇਕ ਸਦਾ ਕਾਇਮ ਰਹਿਣ ਵਾਲੇ ਅਟੱਲ ਪ੍ਰਭੂ ਦੀ ਹੀ (ਸੇਵਿਆ) ਸੇਵਾ ਕੀਤੀ ਹੈ, ਭਾਵ ਵਾਹਿਗੁਰੂ ਦਾ ਸਿਮਰਨ ਕੀਤਾ ਹੈ।

੪. ਹੇ ਭਾਈ! ਉਨ੍ਹਾਂ ਦਾ ਇਹ ਭੀ ਨਿਸਚਾ ਹੋਇਆ ਕਰਦਾ ਹੈ ਕਿ ਜਿਸ ਨੂੰ ਉਹ (ਪਾਰਬ੍ਰਹਮੁ) ਪਰਮੇਸ਼ਰ ਵਿਸਰ ਜਾਵੇ ਉਸ ਦੇ ਸਾਰੇ ਸੁਆਸ ਹੀ ਵਿਅਰਥ ਚਲੇ ਜਾਂਦੇ ਹਨ।

ਪ੍ਰ: ਕੀ ਉਨ੍ਹਾਂ ਦਾ ਪੱਖ ਉਹ ਪਰਮੇਸ਼ਰ ਭੀ ਕਰਦਾ ਹੈ?

ਉ: ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈਓ! ਉਸ ਪਰਮੇਸ਼ਰ ਨੇ ਆਪਣੇ ਸੇਵਕਾਂ ਨੂੰ ਆਪ ਗਲ ਲਾ ਕੇ ਸਦਾ ਹੀ ਬਚਾਇਆ ਹੈ। ਮੈਂ ਭੀ ਉਨ੍ਹਾਂ ਸੇਵਕਾਂ ਤੋਂ ਸਦਕੇ ਜਾਂਦਾ ਹਾਂ।੧੫।

***ਭਾਵਾਰਥ :*** ਪਹਿਲੇ ਸਲੋਕ ਵਿਚ ਇਹ ਮਨੁੱਖਾ-ਜਨਮ ਇਸ ਜੀਵ ਨੂੰ ਅੰਤ ਸਮੇਂ ਹੋਣ ਵਾਲੇ ਲੰਮੇ ਰਸਤੇ ਲਈ ਇਕ ਉੱਤਮ ਮੌਕਾ ਫ਼ੁਰਮਾਇਆ ਹੈ, ਜਦੋਂ ਕਿ ਉਸ ਪਰਮੇਸ਼ਰ ਦਾ ਨਾਮ ਬੀਜਿਆ-ਉੱਗਦਾ ਤੇ ਫਲ ਤੀਕ ਪੁੱਜਦਾ ਹੈ। ਇਹ ਨਾਮ ਬੀਜਣ ਵੀ ਉਸ ਸਾਈਂ ਦੀ ਮਿਹਰ ਨਾਲ ਹੀ ਪ੍ਰਾਪਤ ਹੁੰਦਾ ਹੈ। ਅੱਗੇ ਫ਼ੁਰਮਾ ਰਹੇ ਹਨ ਕਿ ਜੋ ਚੀਜ਼ ਆਪਣੇ ਵੱਸ ਵਿਚ ਨਾ ਹੋਵੇ, ਪਰਮੇਸ਼ਰ ਦੇ ਹੀ ਅਧੀਨ ਹੋਵੇ, ਉਸ ਲਈ ਅਰਦਾਸ ਕਰੀਦੀ ਹੈ। ਉਸ ਅਰਦਾਸ ਵਿਚ ਸਿਰਫ਼ ਇਕੋ ਮੰਗ ਸੱਚੇ ਨਾਮ ਦੀ ਹੋਵੇ ਅਤੇ ਹੋਵੇ ਭੀ ਉਸ ਵਾਹਿਗੁਰੂ ਜੀ ਪਾਸੋਂ। ਇਹ ਨਾਮ ਦੀ ਮੰਗ ਭੀ ਉਸੇ ਪ੍ਰਭੂ ਨੇ ਪ੍ਰਸੰਨ ਹੋ ਕੇ ਦੇਣੀ ਹੈ। ਹਾਂ ਉਸ ਦਾ ਖ਼ੁਸ਼ ਹੋਣਾ ਵੀ ਸਾਡੇ ਵੱਸ ਵਿਚ ਨਹੀਂ, ਪਰ ਉਸ ਮਾਲਕ ਅੱਗੇ ਸਦਾ ਜੋਦੜੀਆਂ ਕਰਦੇ ਰਹਿਣਾ ਸਾਡਾ ਧਰਮ ਹੈ, ਕਿਉਂਕਿ ਪਤਾ ਨਹੀਂ ਕਿ ਉਹ ਸਾਈਂ ਜੀ ਸਾਡੇ ਉੱਤੇ ਕਦੋਂ ਖ਼ੁਸ਼ ਹੋ ਦਾਤ ਦੀ ਬਖ਼ਸ਼ਸ਼ ਕਰ ਦੇਵੇ। ਕਬੀਰ ਸਾਹਿਬ ਜੀ ਦੇ ਨਿਸਚੇ ਅਨੁਸਾਰ :

ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥੨੨੩॥
*(ਸਲੋਕ ਕਬੀਰ, ਪੰਨਾ ੧੩੭੬)*

ਪਉੜੀ ਵਿਚ ਨਾਮ ਤੋਂ ਭੁਲੇ ਜੀਵਾਂ ਨੂੰ ਉਨ੍ਹਾਂ ਦਾ ਅਸਲ ਪ੍ਰਯੋਜਨ ਚੇਤੇ ਕਰਾਉਂਦੇ ਹਨ ਕਿ ਐ ਭਾਈਓ! ਨਾਮ-ਰੂਪ ਸੱਚਾ-ਧਨ ਇਕੱਠਾ ਕਰੋ। ਇਸ ਦੌਲਤ ਨਾਲ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ ਨਫ਼ਾ ਮਿਲੇਗਾ, ਕਿਉਂਕਿ ਉਸ ਨਾਮੀ ਪੁਰਸ਼ ਦੀ ਕੇਵਲ ਇਕੋ ਪਰਮੇਸ਼ਰ 'ਤੇ ਓਟ ਹੁੰਦੀ ਹੈ, ਉਹ ਕਿਸੇ ਦੂਸਰੇ ਦੀ ਮਨ ਅੰਦਰ ਆਸਾ ਨਹੀਂ ਰੱਖਦਾ। ਇਸੇ ਲਈ ਉਸ ਦੇ ਅੰਦਰੋਂ ਦਵੈਤ-ਭਾਵਨਾ ਮਿਟ ਜਾਂਦੀ ਹੈ, ਉਸ ਦੀ ਬ੍ਰਿਤੀ ਨਾਸਵਾਨ ਸੰਸਾਰ ਵਲੋਂ ਉੱਠ ਕੇ ਸਦਾ ਪ੍ਰਭੂ ਵਿਚ ਹੀ ਟਿਕੀ ਰਹਿੰਦੀ ਹੈ। ਫਿਰ ਉਹ ਵਾਹਿਗੁਰੂ ਆਪਣੇ ਅਜਿਹੇ ਮਨੁੱਖਾਂ ਨੂੰ ਸਦਾ ਹੀ ਪਿਆਰ ਵਿਚ ਆਪਣੇ ਗਲ ਨਾਲ ਲਾਈ ਰੱਖਦਾ ਹੈ।

## ਸਲੋਕ ਮ: ੫॥

**੧. ਪਾਰਬ੍ਰਹਮਿ ਫੁਰਮਾਇਆ**
**ਮੀਹੁ ਵੁਠਾ ਸਹਜਿ ਸੁਭਾਇ॥**
**੨. ਅੰਨੁ ਧੰਨੁ ਬਹੁਤੁ ਉਪਜਿਆ**
**ਪ੍ਰਿਥਮੀ ਰਜੀ ਤਿਪਤਿ ਅਘਾਇ॥**
**੩. ਸਦਾ ਸਦਾ ਗੁਣ ਉਚਰੈ**
**ਦੁਖੁ ਦਾਲਦੁ ਗਇਆ ਬਿਲਾਇ॥**
**੪. ਪੂਰਬਿ ਲਿਖਿਆ ਪਾਇਆ**
**ਮਿਲਿਆ ਤਿਸੈ ਰਜਾਇ॥**
**੫. ਪਰਮੇਸਰਿ ਜੀਵਾਲਿਆ**
**ਨਾਨਕ ਤਿਸੈ ਧਿਆਇ॥੧॥**

***ਪਦ ਅਰਥ :*** ਪਾਰਬ੍ਰਹਮਿ—ਪਰਮਾਤਮਾ ਨੇ। ਮੀਹੁ—ਨਾਮ ਦੀ ਵਰਖਾ। ਵੁਠਾ—ਵੱਸਿਆ, ਪਿਆ। ਸਹਜਿ ਸੁਭਾਇ—ਆਪਣੇ ਆਪ। ਪ੍ਰਿਥਮੀ—ਧਰਤੀ। ਅੰਨੁ ਧੰਨੁ—ਅਨਾਜ, ਅਨਾਜ ਬਹੁਤਾ ਹੋਣ ਤੇ (ਧੰਨੁ) ਦੌਲਤ, ਪੈਸਾ, ਰੁਪਿਆ, ਰੋਕੜ ਚੰਗੀ ਮਿਲਦੀ ਹੈ। ਮੁਰਾਦ ਹੈ ਦੈਵੀ ਗੁਣਾਂ ਰੂਪੀ ਅਨਾਜ ਤੇ ਨਾਮ ਰੂਪੀ ਪੈਸਾ ਮਿਲਦਾ ਹੈ। ਤਿਪਤਿ ਅਘਾਇ—ਰੱਜੀ, ਚੰਗੀ ਤਰ੍ਹਾਂ ਰੱਜ ਜਾਂਦਾ ਹੈ। ਪੂਰਬਿ—ਮੁੱਢ ਤੋਂ। ਤਿਸੈ ਰਜਾਇ—ਉਸ ਪ੍ਰਭੂ ਦੀ ਰਜ਼ਾ ਅਨੁਸਾਰ।

### *ਅਰਥ :*

ਪ੍ਰ: ਐ ਗੁਰੂ ਜੀ! ਸੰਸਾਰ ਦੇ ਤਪ ਰਹੇ ਜੀਵਾਂ ਦੇ ਦਿਲਾਂ ਨੂੰ ਸ਼ਾਂਤ ਕਰਨ ਲਈ ਕਿਹੜੀ ਬਾਰਸ਼ ਹੁੰਦੀ ਹੈ? ਅਤੇ ਕਦੋਂ ਹੁੰਦੀ ਹੈ? ਫਿਰ ਉਹ ਬਾਰਸ਼ ਕੌਣ ਕਰਦਾ ਹੈ?

ਉ: ੧. ਹੇ ਭਾਈ! ਜਦੋਂ (ਪਾਰਬ੍ਰਹਮਿ) ਪਰਮੇਸ਼ਰ ਨੇ ਕਿਹਾ ਤਾਂ ਫਿਰ ਗੁਰੂ ਰੂਪ ਬੱਦਲ ਨਾਮ ਦੀ ਬਰਖਾ ਕਰਦਾ ਹੈ ਤਾਂ ਜਗਿਆਸੂ ਦਾ ਤਪ ਰਿਹਾ ਮਨ ਸ਼ਾਂਤ ਹੋ ਗਿਆ।

੨. ਤਦ ਫਿਰ ਨਾਮ-ਧਨ ਅਤੇ ਦੈਵੀ ਗੁਣਾਂ ਰੂਪੀ ਅਨਾਜ ਬਹੁਤ ਅਨੰਦ ਦੇਣ ਵਾਲੇ ਸਿੱਖ ਦੇ ਹਿਰਦੇ ਰੂਪੀ ਧਰਤੀ ਵਿਚ ਪੈਦਾ ਹੋਏ ਤਾਂ ਫਿਰ ਤਿੰਨਾਂ ਹੀ ਲੋਕਾਂ ਦੇ ਸੁਖਾਂ ਨਾਲ, ਬੁਧੀ ਰੂਪ ਜ਼ਮੀਨ ਰੱਜ ਗਈ ਹੈ।

ਪ੍ਰ: ਐ ਗੁਰੂ ਜੀ! ਉਸ ਸਿੱਖ ਦੀ ਪਛਾਣ ਕੀ ਹੈ?

ਉ: ੩. ਹੇ ਭਾਈਓ! ਉਹ ਸਿੱਖ (ਸਦਾ ਸਦਾ) ਹਮੇਸ਼ਾਂ ਹੀ ਪਰਮੇਸ਼ਰ ਦੇ ਗੁਣਾਂ ਨੂੰ ਉਚਾਰਦਾ ਹੈ, ਜਿਸ ਗੁਣਾਂ ਨੂੰ ਉਚਾਰਨ ਦਾ ਸਦਕਾ ਉਸ ਦਾ ਅਵਿੱਦਿਆ ਰੂਪ ਦਲਿਦਰ ਅਤੇ ਜੰਮਣ ਮਰਨ ਰੂਪ ਸਾਰਾ ਦੁੱਖ ਦੂਰ ਚਲਾ ਗਿਆ।

ਪ੍ਰ: ਇਹ ਦਾਤ ਮਿਲੀ ਕਿਵੇਂ?

ਉ: ੪. ਹੇ ਸੱਜਣੋ! ਜਿਸ ਮਨੁੱਖ ਦੇ ਮੱਥੇ 'ਤੇ ਪਰਮੇਸ਼ਰ ਨੇ ਪਿਛਲੇ ਜਨਮ ਦਾ ਸ਼ੁਭ ਕਰਮ ਲਿਖ ਪਾਇਆ ਸੀ, ਓਹੀ ਪੁਰਸ਼ ਉਸ (ਰਜਾਇ) ਹਰੀ ਵਿਚ ਮਿਲ ਗਿਆ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਵਾਹਿਗੁਰੂ ਨੇ ਸਾਰੇ ਹੀ ਜੀਵਾਂ ਨੂੰ ਜੀਵਾਲਿਆ ਹੈ, ਮੈਂ ਭੀ ਸਦਾ ਉਸੇ ਨੂੰ ਧਿਆਉਂਦਾ ਹਾਂ।੧।

**ਮ: ੫ ॥**

**੧. ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ ॥**
**੨. ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ ॥**
**੩. ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥**
**੪. ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ ॥**
**੫. ਰੰਗ ਰੂਪ ਰਸ ਬਾਦਿ ਕਿ ਕਰਹਿ ਪਰਾਣੀਆ ॥**
**੬. ਜਿਸੁ ਭੁਲਾਏ ਆਪਿ ਤਿਸੁ ਕਲ ਨਹੀ ਜਾਣੀਆ ॥**
**੭. ਰੰਗਿ ਰਤੇ ਨਿਰਬਾਣੁ ਸਚਾ ਗਾਵਹੀ ॥**
**੮. ਨਾਨਕ ਸਰਣਿ ਦੁਆਰਿ ਜੇ ਤੁਧੁ ਭਾਵਹੀ ॥੨॥**

***ਪਦ ਅਰਥ :*** ਜੀਵਨ ਪਦੁ—ਅਸਲੀ ਜ਼ਿੰਦਗੀ ਦਾ ਦਰਜਾ। ਨਿਰਬਾਣੁ—ਵਾਸ਼ਨਾ ਰਹਿਤ, ਸਦਾ ਮੁਕਤਿ, ਪ੍ਰਭੂ। ਜਾਇ—ਥਾਂ। ਕਿਨਿ ਬਿਧਿ—ਕਿਸ ਤਰ੍ਹਾਂ। ਧੀਰੀਐ—ਧੀਰਜ ਆਵੇ, ਮਨ ਟਿਕੇ। ਛਾਰੁ—ਸੁਆਹ। ਬਾਦਿ—ਵਿਅਰਥ, ਅਕਾਰਥ। ਰਸ—ਚਸਕੇ। ਕਰਹਿ—ਤੂੰ ਕਰਦਾ ਹੈਂ। ਕਲ—ਸ਼ਾਂਤੀ ਦੀ ਸਾਰ, ਸ਼ਕਤੀ। ਰੰਗਿ—ਪਿਆਰ ਵਿਚ। ਗਾਵਹੀ—ਗਾਉਂਦੇ ਹਨ। ਦੁਆਰਿ—ਦਰ 'ਤੇ। ਭਾਵਹੀ—ਚੰਗੇ ਲੱਗਣ।

***ਅਰਥ :***

ਪ੍ਰ: ਐ ਗੁਰੂ ਜੀ! ਇਸ ਜੀਵਨ ਦਾ ਅਸਲੀ ਦਰਜਾ ਕਿਵੇਂ ਪ੍ਰਾਪਤ ਹੋ ਸਕਦਾ ਹੈ?

ਉ: ੧. ਹੇ ਭਾਈਓ! ਜੇ ਕਰ ਉਸ ਵਾਸ਼ਨਾ ਰਹਿਤ ਇਕ ਪਰਮੇਸ਼ਰ ਨੂੰ ਸਿਮਰਦੇ ਰਹੀਏ, ਤਾਂ ਇਸ ਜੀਵਨ ਦਾ ਸਹੀ ਦਰਜਾ ਹਾਸਲ ਹੋ ਸਕਦਾ ਹੈ।

ਪ੍ਰ: ਐ ਗੁਰੂ ਜੀ! ਇਸ ਅਵਸਥਾ ਨੂੰ ਪ੍ਰਾਪਤ ਕਰਨ ਲਈ ਕੀ ਹੋਰ ਕੋਈ ਸਾਧਨ ਨਹੀਂ?

ਉ: ੨. ਹੇ ਪਿਆਰੇ! ਨਾਮ ਸਿਮਰਨ ਤੋਂ ਬਿਨਾਂ ਹੋਰ ਕੋਈ ਥਾਂ ਹੈ ਨਹੀਂ, ਤਾਂ ਦੱਸੋ ਮਨ ਦਾ ਟਿਕਾਅ ਕਿਵੇਂ ਹੋਵੇ? ਭਾਵ ਮਨ ਹੋਰ ਕਿਸੇ ਤਰੀਕੇ ਨਾਲ ਟਿਕ ਹੀ ਨਹੀਂ ਸਕਦਾ।

ਪ੍ਰ: ਕਿਉਂ ਜੀ! ਕੀ ਤੁਸੀਂ ਇਹ ਕਿਸੇ ਤੋਂ ਸੁਣੇ ਸੁਣਾਏ ਦੱਸ ਰਹੇ ਹੋ ਜਾਂ ਤੁਹਾਡਾ ਆਪਣਾ ਵੀ ਕੋਈ ਤਜਰਬਾ ਹੈ?

ਉ: ੩. ਹੇ ਭਰਾਵੋ! ਮੈਂ ਸਾਰੇ ਹੀ ਸੰਸਾਰ ਨੂੰ ਟੋਲ ਕੇ ਵੇਖਿਆ ਹੈ ਕਿ ਉਸ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਸੁਖ ਕਿਤੋਂ ਭੀ ਨਹੀਂ ਮਿਲ ਸਕਦਾ।

ਪ੍ਰ: ਐ ਗੁਰਦੇਵ ਜੀਉ! ਅਸੀਂ ਜੀਵ ਤਾਂ ਤਨ ਅਤੇ ਧਨ ਨੂੰ ਹੀ ਸੁਖ ਰੂਪ ਮੰਨੀ ਬੈਠੇ ਹਾਂ?

ਉ: ੪. ਹੇ ਪਿਆਰਿਓ! ਇਸ ਜਗਤ ਦੇ ਜੀਵ ਬੇ-ਸ਼ੱਕ ਇਸ ਤਨ ਤੇ ਧਨ ਵਿਚ ਸੁਖ ਭਾਲ ਰਹੇ ਹਨ, ਪਰ ਇਹ ਸਰੀਰ ਤੇ ਧਨ ਨਾਸ ਹੋ ਜਾਣਗੇ, ਇਸ ਗੱਲ ਨੂੰ ਭੀ ਕੋਈ ਵਿਰਲਾ ਹੀ ਸਮਝਦਾ ਹੈ।

੫. ਹੇ ਪ੍ਰਾਣੀ! ਦੱਸ, ਤੂੰ ਕਰ ਕੀ ਰਿਹਾ ਹੈਂ? ਭਾਵ ਤੂੰ ਕਿਉਂ ਨਹੀਂ ਸਮਝਦਾ ਕਿ ਇਸ ਜਗਤ ਦੇ ਰੰਗ, ਰੂਪ ਤੇ ਰਸ, ਇਹ ਸਾਰੇ ਵਿਅਰਥ ਹਨ, ਅਰਥਾਤ ਇਹਨਾਂ ਦੇ ਪਿੱਛੇ ਲੱਗਿਆਂ ਮਨ ਨੂੰ ਕਦੇ ਭੀ ਟਿਕਾਅ ਨਹੀਂ ਆ ਸਕਦਾ।

ਪ੍ਰ: ਐ ਗੁਰੂ ਜੀ! ਫਿਰ ਇਹ ਮਨ ਸਮਝਦਾ ਕਿਉਂ ਨਹੀਂ?

ਉ: ੬. ਹੇ ਭਾਈਓ! ਇਸ ਜੀਵ ਦੇ ਭੀ ਕੀ ਵੱਸ ਹੈ? ਕਿਉਂਕਿ ਉਹ ਪ੍ਰਭੂ ਜਿਸ ਨੂੰ ਆਪ ਹੀ ਕੁਰਾਹੇ ਪਾਉਂਦਾ ਹੈ, ਉਹ ਭੁੱਲਿਆ ਹੋਇਆ ਉਸ ਪ੍ਰਭੂ ਦੀ ਸ਼ਕਤੀ ਨੂੰ ਨਹੀਂ ਪਛਾਣ ਸਕਦਾ।

ਪ੍ਰ: ਐ ਸਾਈਂ ਜੀ! ਪ੍ਰਭੂ ਦੇ ਪ੍ਰੇਮ-ਰੰਗ ਵਿਚ ਕਿਹੜਾ ਰੰਗਿਆ ਜਾਂਦਾ ਹੈ?

ਉ: ੭. ਹੇ ਪਿਆਰੇ! ਜੋ ਉਸ ਸੱਚੇ ਪ੍ਰਭੂ ਦਾ ਜਸ ਗਾਉਂਦੇ ਹਨ, ਉਹੋ ਹੀ ਉਸ ਮੁਕਤੀ ਰੂਪ ਪਰਮੇਸ਼ਰ ਦੇ ਪ੍ਰੇਮ-ਰੰਗ ਵਿਚ ਸਦਾ ਰੰਗੇ ਰਹਿੰਦੇ ਹਨ।

ਪ੍ਰ: ਹਜ਼ੂਰ! ਜਦੋਂ ਤੁਸੀਂ ਉਸ ਪਰਮੇਸ਼ਰ ਤੋਂ ਕੁਝ ਮੰਗਣਾ ਚਾਹੋ ਤਾਂ ਕੀ ਮੰਗਦੇ ਹੋ?

ਉ: ੮. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਪਿਆਰਿਓ! ਸਾਡੀ ਤਾਂ ਇਕੋ ਹੀ ਮੰਗ ਹੈ ਕਿ ਹੇ ਪ੍ਰਭੂ! ਜੇ ਤੈਨੂੰ ਭਾਵੇ, ਤਾਂ ਆਪਣੇ ਦੁਆਰੇ ਆਪਣੀ ਸ਼ਰਨ ਵਿਚ ਹੀ ਮੈਨੂੰ ਸਦਾ ਪਿਆ ਰਹਿਣ ਦੇ।੨।

**ਪਉੜੀ ॥**

**੧. ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥**
**੨. ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥**
**੩. ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ ॥**
**੪. ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ ॥**
**੫. ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ ॥੧੬॥**

***ਪਦ ਅਰਥ :*** ਲੜਿ ਲਾਗੇ—ਆਸਰਾ ਲਿਆ। ਜੀਵਤ—ਜੀਊਂਦੇ ਹੀ, ਇਸੇ ਜ਼ਿੰਦਗੀ ਵਿਚ। ਕੀਰਤਨਿ—ਕੀਰਤਨ ਨਾਲ, ਸਿਫ਼ਤਿ-ਸਾਲਾਹ ਕਰ ਕੇ। ਜਾਗੇ—ਸੁਚੇਤ ਰਹੇ। ਨਾਇ ਵਿਸਰਿਐ ਜੇ ਨਾਮ ਵਿਸਰ ਜਾਵੇ। ਪੁਨੀਤ—ਪਵਿੱਤਰ। ਕੋਟਿ—ਕਰੋੜ। ਪਿਰਾਗੇ—ਪ੍ਰਯਾਗ ਜਿਸ ਨੂੰ ਅਲਾਹਬਾਦ ਵੀ ਕਹਿੰਦੇ ਹਨ, ਇਹ ਪੁਰਾਤਨ ਹਿੰਦੂ ਤੀਰਥ ਹੈ, ਜਿਥੇ ਗੰਗਾ ਜਮਨਾ ਦਾ ਸੰਗਮ ਹੈ ਤੇ ਧਰਤੀ ਦੇ ਹੇਠੋਂ ਹੇਠ ਜਾ ਕੇ ਸਰਸਤੀ ਦਾ ਸੰਗਮ ਵੀ ਮੰਨਿਆ ਹੈ। ਜੋ ਫਲ ਇਥੋਂ ਇਸ਼ਨਾਨ ਦਾ ਮੰਨਿਆ ਹੈ। ਅਜਿਹੇ ਲੱਖਾਂ ਕਰੋੜਾਂ ਅਸਥਾਨ ਤੇ ਇਸ਼ਨਾਨ ਤੋਂ ਪ੍ਰਾਪਤ ਹੋਣ ਵਾਲੇ ਮੰਨੇ ਫਲ, ਇਨ੍ਹਾਂ ਤੋਂ ਭੀ ਵਧੀਕ ਫਲ ਸਾਧੂ ਦੀ ਸ਼ਰਨ ਲੈਣ ਤੋਂ ਪ੍ਰਾਪਤ ਹੁੰਦੇ ਹਨ, ਕਿਉਂਕਿ ਸਾਧੂ ਮੁਕਤ ਪਦਵੀ ਨੂੰ ਪਹੁੰਚਾ ਦੇਂਦਾ ਹੈ।

***ਅਰਥ :***

ਪ੍ਰ: ਐ ਗੁਰੂ ਜੀ! ਪਰਮੇਸ਼ਰ ਦੀ ਸ਼ਰਨ ਪ੍ਰਾਪਤ ਕਰਨ ਵਾਲਿਆਂ ਨੂੰ ਕੀ ਫਲ ਮਿਲਦਾ ਹੈ?

ਉ: ੧. ਹੇ ਭਾਈਓ! ਜੋ ਮਨੁੱਖ ਹਰੀ ਦੇ ਲੜ ਲੱਗ ਜਾਂਦੇ ਹਨ ਭਾਵ ਪਰਮੇਸ਼ਰ ਦਾ ਆਸਰਾ ਲੈਂਦੇ ਹਨ, ਉਨ੍ਹਾਂ ਦਾ ਮੁੜ ਕੇ ਜੰਮਣਾ ਮਰਨਾ ਨਹੀਂ ਹੁੰਦਾ।

ਪ੍ਰ: ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਜੋ ਕੀਰਤਨ ਦੁਆਰਾ ਕਰਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲਦਾ ਹੈ ?

ਉ: ੨. ਹੇ ਭਾਈ! ਉਹ ਤਾਂ ਸਮਝੋ ਇਸੇ ਜੀਵਨ ਵਿਚ ਹਰੀ ਦੇ ਦਰ ਕਬੂਲ ਹੋ ਗਏ ਹਨ, ਕਿਉਂਕਿ ਉਹ ਇਲਾਹੀ ਕੀਰਤਨ ਦੁਆਰਾ ਵਿਕਾਰਾਂ ਵਲੋਂ ਜਾਗਦੇ ਰਹਿੰਦੇ ਹਨ, ਭਾਵ ਵਿਕਾਰ ਉਨ੍ਹਾਂ ਨੂੰ ਪ੍ਰਭਾਵਤ ਨਹੀਂ ਕਰ ਸਕਦੇ।

੩. ਹੇ ਪਿਆਰੇ! ਉਨ੍ਹਾਂ ਨੂੰ ਵੱਡੇ ਭਾਗਾਂ ਵਾਲੇ ਜਾਣੋ, ਜਿਨ੍ਹਾਂ ਨੂੰ ਸਾਧੂ ਦਾ ਸੰਗ ਪ੍ਰਾਪਤ ਹੋ ਗਿਆ ਹੈ।

ਪ੍ਰ: ਹਜ਼ੂਰ! ਕਈ ਮਨੁੱਖਾਂ ਨੂੰ ਤਾਂ ਸਾਰੀ ਉਮਰ ਹੀ ਨਾਮ ਭੁਲਿਆ ਰਹਿੰਦਾ ਹੈ, ਉਨ੍ਹਾਂ ਬਾਰੇ ਗੁਰਮਤਿ ਦੀ ਵਿਚਾਰ ਕੀ ਹੈ ?

ਉ: ੪. ਹੇ ਮਿੱਤਰੋ! ਇਉਂ ਹੀ ਸਮਝੋ ਕਿ ਜੇ ਵਾਹਿਗੁਰੂ ਦਾ ਨਾਮ ਭੁੱਲ ਜਾਵੇ ਤਾਂ ਉਸਦੇ ਜੀਉਣ ਨੂੰ ਧਿਰਕਾਰ ਹੈ। ਉਹ ਟੁੱਟੇ ਕੱਚੇ ਧਾਗੇ ਵਾਂਗ ਵਿਅਰਥ ਚਲਾ ਜਾਂਦਾ ਹੈ।

ਪ੍ਰ: ਸਾਧੂਆਂ ਦੀ ਚਰਨ-ਧੂੜੀ ਨੂੰ ਗੁਰਮਤਿ ਵਿਚ ਕਿਤਨਾ-ਕੁ ਪਵਿੱਤਰ ਮੰਨਿਆ ਹੈ ?

ਉ: ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! (ਸਾਧੂ) ਗੁਰਮੁਖਾਂ ਦੇ ਚਰਨਾਂ ਦੀ ਜੋ ਧੂੜੀ ਹੈ, ਇਹ ਲੱਖਾਂ ਕਰੋੜਾਂ ਪ੍ਰਯਾਗ ਆਦਿਕ ਤੀਰਥਾਂ ਨਾਲੋਂ ਵਧੇਰੇ ਪਵਿੱਤਰ ਮੰਨੀ ਗਈ ਹੈ।੧੬।

*ਭਾਵਾਰਥ :* ਹਜ਼ੂਰ ਨੇ ਪਹਿਲੇ ਸਲੋਕ ਅੰਦਰ ਇਕ ਮੀਂਹ ਦੇ ਰੂਪਕ ਵਿਚ ਕਿਸੇ ਪ੍ਰੇਮੀ ਪੁਰਖ ਉਪਰ ਗੁਰੂ ਜੀ ਦੀ ਮਿਹਰ ਦਾ ਨਕਸ਼ਾ ਬੱਧਾ ਹੈ। ਵਾਹਿਗੁਰੂ ਨੇ ਹੁਕਮ ਦਿੱਤਾ ਤਾਂ ਗੁਰੂ ਰੂਪੀ ਬੱਦਲ ਮਿਹਰਵਾਨ ਹੋ ਗਿਆ ਅਤੇ ਉਸ ਨੇ ਨਾਮ ਬਾਣੀ ਦੀ ਬਖ਼ਸ਼ਸ਼ ਰੂਪ ਬਾਰਸ਼ ਕਰ ਦਿੱਤੀ, ਜਿਸ ਨਾਲ ਹਿਰਦੇ ਵਿਚ ਸ਼ੁਭ ਗੁਣਾਂ ਰੂਪੀ ਅੰਨ ਤੇ ਨਾਮ-ਰਸ ਰੂਪੀ ਧਨ ਪੈਦਾ ਹੋ ਗਿਆ। ਹੁਣ ਉਹ ਬ੍ਰਿਤੀ ਜੋ ਸੰਸਿਆਂ ਵਿਚ ਹੀ ਭਟਕਦੀ ਰਹਿੰਦੀ ਸੀ, ਤ੍ਰਿਪਤ ਹੋ ਗਈ। ਉਹ ਹੁਣ ਅਜਿਹੀ ਰੱਜੀ ਕਿ ਉਸ ਨੂੰ ਮੁੜ ਭੁੱਖ ਲੱਗਦੀ ਹੀ ਨਹੀਂ।

ਅੱਗੇ ਜੀਵਨ ਪਦਵੀ ਦਾ ਜ਼ਿਕਰ ਕਰਦੇ ਹਨ ਕਿ ਜੀਵਨ ਪਦਵੀ ਉਸ ਦਾ ਨਾਮ ਹੈ, ਜੋ ਜਨਮ ਮਰਨ ਤੋਂ ਰਹਿਤ ਆਤਮ ਲਖਤਾ ਵਿਚ ਅਮਰ ਕਰ ਦੇਂਦੀ ਹੈ। ਨਿਰਬਾਣ ਪਦਵੀ ਉਸ ਅਵਸਥਾ ਨੂੰ ਕਹਿੰਦੇ ਹਨ, ਜਿਸ ਵਿਚ ਕੋਈ ਸੰਭਾਵਨਾ ਮੁੜ ਜੀਵਤ ਭਾਵ ਵਲ ਆਉਣ ਦੀ ਨਹੀਂ ਰਹਿੰਦੀ, ਭਾਵ ਪੂਰਨ ਮੁਕਤ ਅਵਸਥਾ ਤੋਂ ਹੈ। ਉਹ ਸਦੈਵੀ ਜੀਵਨ ਵਾਲੀ ਹੈ, ਉਹ ਸ਼ੂਨ ਅਵਸਥਾ ਨਹੀਂ ਜਿਵੇਂ ਕਿ ਬੋਧੀ ਮੰਨਦੇ ਹਨ। ਪ੍ਰਭੂ ਦੇ ਰੰਗ (ਪ੍ਰੇਮ) ਵਿਚ ਰਤੇ ਹੋਏ ਨਿਰਬਾਣ ਮੁਕਤ ਹੁੰਦੇ ਹਨ।

ਬਾਕੀ ਸਲੋਕ ਵਿਚ ਨਾਮ ਵਾਲੇ ਤੇ ਨਾਮ ਤੋਂ ਸੱਖਣੇ ਜੀਵਨ ਦਾ ਵੇਰਵਾ ਹੈ। ਅੱਗੇ ਪਉੜੀ ਵਿਚ ਸਾਧੂ, ਨਾਮ, ਕੀਰਤਨ ਤੇ ਪ੍ਰਭੂ ਚੌਹਾਂ ਵਲ ਇਸ਼ਾਰਾ ਕੀਤਾ ਹੈ। ਸਾਧੂ ਦੇ ਸੰਗ ਕਰ ਕੇ ਕੀਰਤਨ, ਨਾਮ ਤੇ ਨਾਮ ਕਰ ਕੇ ਪ੍ਰਭੂ ਦੀ ਪ੍ਰਾਪਤੀ ਦੱਸੀ ਹੈ।

**ਸਲੋਕੁ ਮ: ੫ ॥**

**੧. ਧਰਣਿ ਸੁਵੰਨੀ ਖੜ ਰਤਨ ਜੜਾਵੀ**
**ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥**

**੨. ਸਭੇ ਕਾਜ ਸੁਹੇਲੜੇ ਥੀਏ**
**ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥**

*ਪਦ ਅਰਥ :* ਧਰਣਿ—ਧਰਤੀ। ਸੁਵੰਨੀ—ਸੋਹਣੀ ਵੰਨਗੀ ਵਾਲੀ, ਸੋਹਣੇ ਰੰਗ ਵਾਲੀ। ਖੜ—ਘਾਹ। ਰਤਨ—ਤਰੇਲ ਰੂਪ ਮੋਤੀ। ਜੜਾਵੀ—ਜੜਾਊ। ਮਨਿ—ਮਨ ਵਿਚ।

*ਅਰਥ :*

ਪ੍ਰ: ਹਜ਼ੂਰ! ਜਦ ਕਿਸੇ ਦੇ ਮਨ ਵਿਚ ਪ੍ਰੇਮ ਵੱਸ ਜਾਏ ਤਾਂ ਦੱਸੋ, ਉਸ ਦੀ ਨਿਸ਼ਾਨੀ ਕੀ ਹੋਇਆ ਕਰਦੀ ਹੈ ?

ਉ: ੧. ਹੇ ਭਰਾਵੋ! ਜਿਸ ਮਨੁੱਖ ਦੇ ਮਨ ਵਿਚ ਪਿਆਰ ਸਰੂਪ ਪਰਮੇਸ਼ਰ ਵੱਸ ਜਾਂਦਾ ਹੈ, ਉਸ ਮਨ ਨੂੰ ਇਉਂ ਸਮਝੋ, ਜਿਵੇਂ ਤਰੇਲ ਰੂਪ ਮੋਤੀਆਂ ਨਾਲ ਜੜੀ ਹੋਈ ਘਾਹ ਵਾਲੀ ਧਰਤੀ ਸੋਹਣੇ ਰੰਗ ਵਾਲੀ ਹੋ ਜਾਂਦੀ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਮਨੁੱਖ ਉੱਤੇ ਗੁਰੂ ਸਤਿਗੁਰੂ ਨਾਨਕ ਦੇਵ ਜੀ ਖ਼ੁਸ਼ ਹੁੰਦਾ ਹੈ, ਸਮਝ ਲਓ ਉਸ ਦੇ ਸਾਰੇ ਹੀ ਕਾਰਜ ਸੌਖੇ ਹੋ ਜਾਂਦੇ ਹਨ।੧।

**ਮ: ੫ ॥**

**੧. ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**
**੨. ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥੨॥**

*ਪਦ ਅਰਥ :* ਦਹ—ਦਸ। ਦਿਸਾ—ਪਾਸੇ। ਦਹ ਦਿਸਾ—ਦਸੀਂ ਪਾਸੀਂ, ਹਰ ਪਾਸੇ। ਬਨਰਾਇ—ਬਨਾਸਪਤੀ। ਮਿਰਤਕੋ—ਮੁਰਦਾਰ। ਬਹਿਠੀ—ਬੈਠਦੀ ਹੈ। ਜਲ—ਦਰਿਆ ਆਦਿਕ।

*ਅਰਥ :*

ਪ੍ਰ: ਐ ਗੁਰੂ ਜੀ! ਮਾਲਕ ਤੋਂ ਵਿਛੜੇ ਮਨ ਦੀ ਕੀ ਦਸ਼ਾ ਹੋਇਆ ਕਰਦੀ ਹੈ ?

ਉ: ੧-੨. (ਹੇ ਮਿੱਤਰੋ! ਵੇਖੋ ਇੱਲ ਵੱਲ, ਜਿਵੇਂ ਇਕ ਇੱਲ) ਦਸੀਂ ਪਾਸੀਂ, ਦਰਿਆਵਾਂ, ਪਹਾੜਾਂ, ਰੁੱਖਾਂ ਤੇ ਉੱਡਦੀ-ਉੱਡਦੀ ਨੇ ਜਿਥੇ ਮੁਰਦਾਰ ਆ ਵੇਖਿਆ ਉੱਥੇ ਹੀ (ਝੱਟ) ਹੇਠਾਂ ਉੱਤਰ ਕੇ ਆ ਬੈਠਦੀ ਹੈ। (ਇਹੀ ਦਸ਼ਾ ਉਸ ਵਿਕਾਰੀ ਮਨ ਦੀ ਹੈ। ਉਹ ਵਿਕਾਰੀ ਮਨ ਪਰਮਾਤਮਾ ਤੋਂ ਵਿਛਿੜਿਆ ਸ਼ੀਘਰ ਹੀ ਵਿਕਾਰਾਂ 'ਤੇ ਆ ਡਿੱਗਦਾ ਹੈ)।੨।

**ਪਉੜੀ ॥**

**੧. ਜਿਸੁ ਸਰਬ ਸੁਖਾ ਫਲ ਲੋੜੀਅਹਿ**
**ਸੋ ਸਚੁ ਕਮਾਵਉ ॥**
**੨. ਨੇੜੈ ਦੇਖਉ ਪਾਰਬ੍ਰਹਮੁ**
**ਇਕੁ ਨਾਮੁ ਧਿਆਵਉ ॥**
**੩. ਹੋਇ ਸਗਲ ਕੀ ਰੇਣੁਕਾ**
**ਹਰਿ ਸੰਗਿ ਸਮਾਵਉ ॥**
**੪. ਦੂਖੁ ਨ ਦੇਈ ਕਿਸੈ ਜੀਅ**
**ਪਤਿ ਸਿਉ ਘਰਿ ਜਾਵਉ ॥**

**੫. ਪਤਿਤ ਪੁਨੀਤ ਕਰਤਾ ਪੁਰਖੁ**
**ਨਾਨਕ ਸੁਣਾਵਉ ॥੧੭॥**

***ਪਦ ਅਰਥ :*** ਜਿਸੁ—ਜਿਸ ਪ੍ਰਭੂ ਪਾਸੋਂ। ਲੋੜੀਅਹਿ—ਮੰਗਦੇ ਹਨ। ਕਮਾਵਉ—ਮੈਂ ਕਮਾਵਾਂ, ਭਾਵ ਸਿਮਰਨ ਕਰਾਂ। ਦੇਖਉ—ਮੈਂ ਦੇਖਾਂ। ਧਿਆਵਉ—ਮੈਂ ਧਿਆਵਾਂ। ਸਮਾਵਉ—ਮੈਂ ਸਮਾ ਜਾਵਾਂ। ਦੇਈ—ਮੈਂ ਦੇਵਾਂ। ਜਾਵਉ—ਮੈਂ ਜਾਵਾਂ। ਸੁਣਾਵਉ—ਮੈਂ (ਹੋਰਨਾਂ ਨੂੰ ਭੀ) ਸੁਣਾਵਾਂ।

***ਅਰਥ :***

**ਪ੍ਰ:** ਹਜ਼ੂਰ! ਤੁਹਾਡੀ ਅੰਦਰੂਨੀ ਮੰਗ ਕੀ ਹੈ?

**ਉ:** ੧. ਹੇ ਭਰਾਵੋ! ਮੈਂ ਚਾਹੁੰਦਾ ਹਾਂ ਕਿ ਜਿਸ ਪਾਸੋਂ ਸਾਰੇ ਹੀ ਸੁਖ ਤੇ ਫਲ ਮੰਗੀਦੇ ਹਨ, ਮੈਂ ਉਸੇ ਸੱਚੇ ਪ੍ਰਭੂ ਦਾ ਸਿਮਰਨ ਕਰਨ ਰੂਪ ਕਮਾਈ ਕਰਾਂ, ਭਾਵ ਉਸੇ ਪ੍ਰਭੂ ਨੂੰ ਸਿਮਰਾਂ।

੨. ਅਤੇ ਜਿਸ ਪ੍ਰਭੂ ਨੂੰ ਸਿਮਰਾਂ, ਉਸ ਪਾਰਬ੍ਰਹਮ ਨੂੰ ਆਪਣੇ ਅੰਗ-ਸੰਗ ਵੇਖਾਂ ਤੇ ਇਕ ਉਸੇ ਦਾ ਹੀ ਨਾਮ ਧਿਆਉਂਦਾ ਰਵਾਂ।

੩. ਇਥੇ ਹੀ ਬਸ ਨਹੀਂ, ਫਿਰ ਮੈਂ ਸਾਰਿਆਂ ਦੇ ਪੈਰਾਂ ਦੀ ਧੂੜ ਹੋ ਕੇ ਪਰਮੇਸ਼ਰ ਵਿਚ ਲੀਨ ਹੋ ਜਾਵਾਂ।

**ਪ੍ਰ:** ਹਜ਼ੂਰ! ਫਿਰ ਹੋਰ ਕੀ ਚਾਹੁੰਦੇ ਹੋ?

**ਉ:** ੪. ਹੇ ਭਾਈਓ! ਹੋਰ ਮੈਂ ਇਹ ਵੀ ਚਾਹੁੰਦਾ ਹਾਂ ਕਿ ਮੈਂ ਕਿਸੇ ਭੀ ਜੀਵ ਨੂੰ ਦੁੱਖ ਨਾ ਦੇਵਾਂ, (ਭਾਵ ਕਿਸੇ ਦਾ ਭੀ ਦਿਲ ਨਾ ਦੁਖਾਵਾਂ) ਇਸ ਤਰ੍ਹਾਂ ਮੈਂ ਇੱਜ਼ਤ ਨਾਲ ਆਪਣੇ ਅਸਲੀ ਘਰ ਵਿਚ ਜਾਵਾਂ, ਭਾਵ ਰੱਬ ਦੀ ਹਜ਼ੂਰੀ ਵਿਚ ਅੱਪੜਾਂ।

**ਪ੍ਰ:** ਹੇ ਗੁਰੂ ਜੀ! ਇਹ ਤਾਂ ਤੁਸੀਂ ਕੇਵਲ ਆਪਣੀ ਹੀ ਭਲਾਈ ਦੀ ਇੱਛਾ ਪ੍ਰਗਟ ਕੀਤੀ ਹੈ, ਕੀ ਕਿਸੇ ਹੋਰ ਦੀ ਭਲਾਈ ਭੀ ਚਾਹੁੰਦੇ ਹੋ?

**ਉ:** ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਾਵੋ! ਮੈਂ ਇਹ ਭੀ ਚਾਹੁੰਦਾ ਹਾਂ ਕਿ ਹੋਰ ਸਾਰਿਆਂ ਨੂੰ ਭੀ ਇਹੋ ਗੱਲ ਦੱਸਾਂ ਕਿ ਉਹ (ਕਰਤਾ ਪੁਰਖੁ) ਵਾਹਿਗੁਰੂ ਪਾਪੀਆਂ ਨੂੰ ਤਾਰਨ ਵਾਲਾ ਹੈ, ਵਿਕਾਰਾਂ ਵਿਚ ਡਿਗਿਆਂ ਨੂੰ ਭੀ ਪਵਿੱਤਰ ਕਰਨ ਵਾਲਾ ਹੈ (ਭਾਵ ਜੋ ਵੀ ਮੇਰਾ ਨਿਸਚਾ ਹੈ, ਇਸੇ ਯਕੀਨ ਨੂੰ ਧਾਰਨ ਕਰਾਉਣ ਲਈ ਇਹ ਸੁਖ ਸੋਹਿਲਾ ਹਰ ਪ੍ਰਾਣੀ ਮਾਤਰ ਨੂੰ ਭੀ) ਸੁਣਾਵਾਂ।੧੭।

***ਭਾਵਾਰਥ :*** ਇਸ ਦੇ ਪਹਿਲੇ ਸਲੋਕ ਅੰਦਰ ਉਸ ਆਦਮੀ ਦਾ ਜ਼ਿਕਰ ਕੀਤਾ ਹੈ, ਜਿਸ ਦੇ ਮਨ ਵਿਚ ਪ੍ਰੇਮ ਰੂਪ ਵਾਹਿਗੁਰੂ ਜੀ ਵੱਸ ਗਿਆ ਹੈ। ਉਸੇ ਉੱਤੇ ਗੁਰੂ ਕ੍ਰਿਪਾਲੂ ਹੋਇਆ ਹੈ, ਜਿਸ ਦਾ ਸਦਕਾ ਉਸ ਨੂੰ ਨਾਮ ਦੀ ਦਾਤ ਪ੍ਰਾਪਤ ਹੋਈ ਹੈ। ਇਸ ਕਰ ਕੇ ਉਸ ਦੇ ਹਿਰਦੇ ਵਿਚ ਵਾਹਿਗੁਰੂ ਆਪ ਹੀ ਵੱਸ ਪਿਆ ਹੈ। ਅੰਦਰ ਨਾਮ ਵੱਸਣ ਦਾ ਸਦਕਾ ਉਸ ਦੀ ਅੰਤਹਕਰਨ ਰੂਪ ਧਰਤੀ ਸੋਹਣੀ ਹੋ ਗਈ, ਭਾਵ ਜਦੋਂ ਵਾਹਿਗੁਰੂ ਹਿਰਦੇ ਅੰਦਰ ਵੱਸ ਜਾਏ ਤਾਂ ਹਿਰਦਾ ਭੀ ਸ਼ੁਭ ਗੁਣਾਂ ਨਾਲ ਸ਼ਿੰਗਾਰਿਆ ਜਾਂਦਾ ਹੈ।

ਦੂਸਰੇ ਸਲੋਕ ਵਿਚ ਜਿਸ ਆਦਮੀ ਉਪਰ ਸਤਿਗੁਰੂ ਪ੍ਰਸੰਨ ਹੋਏ ਹਨ, ਉਸ ਆਦਮੀ ਦਾ ਵਰਣਨ ਹੈ। ਜਿਸ ਨੂੰ ਪੂਰਾ ਸਤਿਗੁਰੂ ਨਹੀਂ ਮਿਲਿਆ, ਉਸ ਦਾ ਰੂਪਕ ਇਕ ਇੱਲ ਨਾਲ ਬੰਨ੍ਹਦੇ ਹਨ। ਇੱਲ ਉੱਚੀ ਉੱਡਦੀ ਹੈ, ਜੰਗਲਾਂ, ਝੀਲਾਂ ਸਮੁੰਦਰਾਂ ਤੇ ਉੱਚੇ-ਉੱਚੇ ਪਹਾੜਾਂ 'ਤੇ ਭੀ ਜਾ ਉੱਡਦੀ ਹੈ, ਪਰ ਉਹ ਕੁਦਰਤ ਦੇ ਨਜ਼ਾਰੇ ਮਾਣਨ ਦੀ ਇੱਛਾ ਨਾਲ ਜਾਂ ਪਰਮੇਸ਼ਰ ਦੀ ਭਾਲ ਵਿਚ ਨਹੀਂ ਉੱਡਦੀ, ਉਹ ਤਾਂ ਉਪਰੋਂ ਨਜ਼ਰ ਹੇਠ ਨੂੰ ਰੱਖਦੀ ਹੈ। ਉਹ ਜਿਥੇ ਮੁਰਦਾਰ ਦੇਖਦੀ ਹੈ, ਝੱਟ ਹੇਠਾਂ ਉਤਰਦੀ ਹੈ ਤੇ ਮੁਰਦਾਰ ਦੇ ਸਿਰ੍ਹਾਣੇ ਖਾਣ ਲਈ ਆ ਬੈਠਦੀ ਹੈ।

ਇਸ ਇੱਲ ਦੀ ਮਿਸਾਲ ਦੇਣ ਤੋਂ ਆਪ ਜੀ ਦੀ ਮੁਰਾਦ ਕਿ, ਜੋ ਲੋਕ ਸੱਚ-ਮੁੱਚ ਸਹੀ ਮਾਰਗ 'ਤੇ ਨਹੀਂ ਟੁਰਦੇ, ਉਨ੍ਹਾਂ ਦੇ ਅੰਦਰ ਲੋਭ ਲਾਲਚ ਉਸੇ ਤਰ੍ਹਾਂ ਵੱਸਦੇ ਹਨ। ਉਹ ਤਿਆਗੀ ਤੇ ਸਾਧੂ ਬਣਕੇ ਵੀ ਜਿਥੇ ਉਹ ਮਨ-ਬਾਂਛਤ ਪਦਾਰਥ ਵੇਖਦੇ ਹਨ, ਉਹ ਉਥੇ ਹੀ ਢਹਿ ਪੈਂਦੇ ਹਨ ਤੇ ਫਸ ਜਾਂਦੇ ਹਨ।

ਪਉੜੀ ਵਿਚ ਕਹਿ ਰਹੇ ਹਨ ਕਿ ਹੇ ਭਾਈਓ! ਜੇ ਸਾਰੇ ਸੁਖ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਇਸ ਤਰ੍ਹਾਂ ਕਰੋ:

੧. ਸੱਚ ਦੀ ਕਮਾਈ ਕਰੋ।

੨. ਨਾਮ ਦੀ ਅਰਾਧਨਾ ਕਰੋ।

੩. ਪਾਰਬ੍ਰਹਮ ਪਰਮੇਸ਼ਰ ਦੀ ਹਜ਼ੂਰੀ ਵਿਚ ਵੱਸੋ।

ਨਾਮ ਅਰਾਧਣ ਨਾਲ ਹਜ਼ੂਰੀ ਵਿਚ ਵਾਸਾ ਹੁੰਦਾ ਹੈ।

ਹਜ਼ੂਰੀ ਦਾ ਭਾਵ ਹੈ ਚਿੱਤ ਵਿਚ ਰੱਖ ਕੇ ਜਪਿਆ ਨਾਮ; ਨਾਮ, ਨਾਮੀ ਵਿਚ ਲੈ ਜਾਂਦਾ ਹੈ।

੪. ਹੁਣ ਰਿਹਾ ਦੁਨੀਆਂ ਦਾ ਵਰਤਾਰਾ, ਉਸ ਬਾਬਤ ਫ਼ੁਰਮਾਉਂਦੇ ਹਨ ਕਿ ਨਿੰਮਰਤਾ ਧਾਰਨ ਕਰੋ। ਨਿੰਮਰਤਾ ਨਾਲ ਹਉਮੈ ਘਟਦੀ ਹੈ, ਹਉਮੈ ਘਟਣ ਤੇ ਹਟਣ ਨਾਲ ਵਾਹਿਗੁਰੂ ਵਿਚ ਸਮਾਈ ਹੁੰਦੀ ਹੈ।

੫. ਫਿਰ ਅੱਗੇ ਦੱਸਦੇ ਹਨ ਕਿ ਸਿਰਫ਼ ਨਿੰਮਰਤਾ ਹੀ ਕਾਫ਼ੀ ਨਹੀਂ, ਇਹ ਵੀ ਚਾਹੀਦਾ ਹੈ ਕਿ ਕਿਸੇ ਨੂੰ ਦੁਖ ਨਾ ਦਿਓ। ਸਰਬਤ ਦੇ ਭਲੇ ਵਿਚ ਰਹੋ।

**ਸਲੋਕ ਦੋਹਾ ਮ: ੫ ॥**

**੧. ਏਕੁ ਜਿ ਸਾਜਨੁ ਮੈ ਕੀਆ**
**ਸਰਬ ਕਲਾ ਸਮਰਥੁ ॥**
**੨. ਜੀਉ ਹਮਾਰਾ ਖੰਨੀਐ**
**ਹਰਿ ਮਨ ਤਨ ਸੰਦੜੀ ਵਥੁ ॥੧॥**

***ਪਦ ਅਰਥ :*** ਜਿ—ਜੋ। ਕਲਾ—ਸੱਤਿਆ, ਤਾਕਤ। ਖੰਨੀਐ—ਟੋਟੇ ਟੋਟੇ ਹੋਵੇ, ਕੁਰਬਾਨ ਜਾਵੇ, ਸਦਕੇ ਹੋਵੇ। ਸੰਦੜੀ—ਦੀ। ਵਥੁ—ਵਸਤ, ਚੀਜ਼।

***ਅਰਥ :***

**ਪ੍ਰ:** ਹਜ਼ੂਰ! ਦੁਨੀਆਂ ਦੇ ਹਰ ਬੰਦੇ ਨੇ ਦੋ ਚਾਰ ਦੱਸ ਵੀਹ ਆਪਣੇ ਸੱਜਣ ਬਣਾ ਰੱਖੇ ਹਨ, ਪਰ ਆਪ ਜੀ ਦੇ ਕਿਤਨੇ-ਕੁ ਸੱਜਣ ਹਨ ਅਤੇ ਉਹ ਕਿਤਨੀ-ਕਿਤਨੀ ਤਾਕਤ ਦੇ ਮਾਲਕ ਹਨ?

**ਉ:** ੧. ਹੇ ਭਰਾਵੋ! ਬਹੁਤੇ ਨਹੀਂ, ਮੈਂ ਤਾਂ ਇਕ ਉਸੇ ਹਰੀ ਨੂੰ

ਆਪਣਾ ਮਿੱਤਰ ਬਣਾਇਆ ਹੈ, ਜੋ ਸਾਰੀਆਂ ਤਾਕਤਾਂ ਵਿਚੋਂ ਤਾਕਤਵਰ ਹੈ, ਭਾਵ ਉਹ ਸਾਰੀਆਂ ਹੀ ਸ਼ਕਤੀਆਂ ਦਾ ਅਮੁੱਕ ਭੰਡਾਰ ਹੈ।

ਪ੍ਰ: ਕਿਸੇ ਹੋਰ ਦੁਨਿਆਂਦਾਰ ਨੂੰ ਮਿੱਤਰ ਕਿਉਂ ਨਹੀਂ ਬਣਾਉਂਦੇ ?

ਉ: ੨. ਉਹ ਇਸ ਲਈ ਕਿ ਦੁਨਿਆਵੀ ਮਿੱਤਰ, ਜਾਂ ਕੋਈ ਹੋਰ ਪਦਾਰਥ ਹਰ ਥਾਂ ਕੰਮ ਨਹੀਂ ਆਉਂਦਾ। ਸੋ ਸਾਡਾ ਦਿਲ ਉਸੇ ਇਕੋ ਪਰਮੇਸ਼ਰ ਮਿੱਤਰ ਤੋਂ ਕੁਰਬਾਨ ਹੋ ਰਿਹਾ ਹੈ, ਓਹੀ ਸਾਡੇ ਮਨ ਤੇ ਤਨ ਨੂੰ ਭਾਉਂਦਾ ਤੇ ਹਰ ਥਾਂ ਕੰਮ ਆਉਣ ਵਾਲਾ ਭੀ ਇਕੋ ਹਰੀ ਅਟੱਲ ਪਦਾਰਥ ਹੈ।੧।

**ਮ: ੫ ॥**

**੧. ਜੇ ਕਰੁ ਗਹਹਿ ਪਿਆਰੜੇ**
**ਤੁਧੁ ਨ ਛੋਡਾ ਮੂਲਿ ॥**
**੨. ਹਰਿ ਛੋਡਨਿ ਸੇ ਦੁਰਜਨਾ**
**ਪੜਹਿ ਦੋਜਕ ਕੈ ਸੂਲਿ ॥੨॥**

***ਪਦ ਅਰਥ :*** ਕਰੁ—ਹੱਥ। ਗਹਹਿ—ਫੜ ਲਏਂ। ਨ ਮੂਲਿ—ਕਦੇ ਨਾ। ਛੋਡਨਿ—ਛੱਡ ਦੇਂਦੇ ਹਨ, ਵਿਸਾਰ ਦੇਂਦੇ ਹਨ। ਦੁਰਜਨਾ—ਮਾੜੇ ਕੰਮਾਂ ਵਾਲਾ ਮਨੁੱਖ। ਪੜਹਿ—ਪੈਂਦੇ ਹਨ। ਦੋਜਕ—ਨਰਕ। ਸੂਲਿ—ਪੀੜਾ ਵਿਚ, ਅਸਹਿ ਦੁਖ ਵਿਚ।

***ਅਰਥ :***

ਪ੍ਰ: ਹੇ ਗੁਰੂ ਜੀ! ਉਸ ਮਾਲਕ ਅੱਗੇ ਜਦੋਂ ਕਦੇ ਬੇਨਤੀ ਕਰਨੀ ਹੋਵੇ ਤਾਂ ਕਿਵੇਂ ਕੀਤੀ ਜਾਵੇ ?

ਉ: ਹੇ ਪਿਆਰਿਓ! ਇਉਂ ਅਰਦਾਸ ਕਰਿਆ ਕਰੋ ਕਿ—

੧. ਐ ਮੇਰੇ ਅਤਿ ਪਿਆਰੇ ਪ੍ਰਭੂ ਜੀ! ਜੇ ਤੂੰ (ਕਦੀ) ਮੇਰਾ ਹੱਥ ਫੜ ਲਵੇਂ, (ਤਾਂ) ਮੈਂ ਤੈਨੂੰ ਕਦੇ ਵੀ ਨਾ ਛੱਡਾਂ।

ਪ੍ਰ: ਐ ਗੁਰੂ ਜੀ! ਉਹ ਕਿਸ ਲਈ ?

ਉ: ੨. ਹੇ ਭਾਈਓ! ਜੋ ਆਦਮੀ ਉਸ ਪਰਮੇਸ਼ਰ ਨੂੰ ਭੁਲਾ ਦੇਂਦੇ ਹਨ, ਉਹ ਮਨੁੱਖ ਖੋਟੇ ਕਹੇ ਜਾਂਦੇ ਹਨ।

ਪ੍ਰ: ਕੀ ਉਨ੍ਹਾਂ ਨੂੰ ਕੋਈ ਸਜ਼ਾ ਮਿਲਦੀ ਹੈ ?

ਉ: ਹਾਂ! ਜ਼ਰੂਰ, ਹੇ ਭਾਈਓ! ਉਹ ਮਾੜੇ ਕਰਮਾਂ ਵਾਲੇ ਨਰਕ ਦੀ ਅਸਹਿ ਪੀੜਾ 'ਚ ਪੈਂਦੇ ਹਨ, ਭਾਵ ਉਹ ਨਰਕ ਦੀ ਪੀੜਾ ਨਾਲ (ਸਦਾ ਹੀ) ਤੜਫਦੇ ਹਨ।੨।

**ਪਉੜੀ ॥**

**੧. ਸਭਿ ਨਿਧਾਨ ਘਰਿ ਜਿਸ ਦੈ**
**ਹਰਿ ਕਰੇ ਸੁ ਹੋਵੈ ॥**
**੨. ਜਪਿ ਜਪਿ ਜੀਵਹਿ ਸੰਤ ਜਨ**
**ਪਾਪਾ ਮਲੁ ਧੋਵੈ ॥**
**੩. ਚਰਨ ਕਮਲ ਹਿਰਦੈ ਵਸਹਿ**
**ਸੰਕਟ ਸਭਿ ਖੋਵੈ ॥**
**੪. ਗੁਰੁ ਪੂਰਾ ਜਿਸੁ ਭੇਟੀਐ**
**ਮਰਿ ਜਨਮਿ ਨ ਰੋਵੈ ॥**
**੫. ਪ੍ਰਭ ਦਰਸ ਪਿਆਸ ਨਾਨਕ ਘਣੀ**
**ਕਿਰਪਾ ਕਰਿ ਦੇਵੈ ॥੧੮॥**

***ਪਦ ਅਰਥ :*** ਸਭਿ—ਸਾਰੇ। ਸੰਕਟ—ਕਲੇਸ਼। ਭੇਟੀਐ—ਮਿਲੇ। ਘਣੀ—ਬਹੁਤ, ਤੀਬਰ।

***ਅਰਥ :***

ਪ੍ਰ: ਐ ਗੁਰੂ ਜੀ! ਜਿਸ ਇਕ ਹਰੀ ਨੂੰ ਤੁਸੀਂ ਮਿੱਤਰ ਬਣਾ ਰੱਖਿਆ ਹੈ, ਉਹ ਕਿਤਨੀ-ਕੁ ਤਾਕਤ ਦਾ ਮਾਲਕ ਹੈ ?

ਉ: ੧. ਹੇ ਭਰਾਓ! ਮੇਰੇ ਇਕ ਜਿਸ ਹਰੀ-ਮਿੱਤਰ ਦੇ ਘਰ ਵਿਚ ਸਾਰੇ ਹੀ ਖ਼ਜ਼ਾਨੇ ਹਨ ਤੇ ਜੋ ਕੁਝ ਵੀ ਉਹ ਹਰੀ ਕਰਨਾ ਚਾਹੁੰਦਾ ਹੈ, ਉਹੋ ਹੋ ਜਾਂਦਾ ਹੈ।

੨. ਹੇ ਮਿੱਤਰੋ! ਉਸ ਹਰੀ ਦੇ ਸੰਤ-ਜਨ ਉਸ ਨੂੰ ਸਿਮਰ-ਸਿਮਰ ਕੇ ਜੀਉਂਦੇ ਹਨ, ਭਾਵ ਉਹ ਹਰੀ-ਸਿਮਰਨ ਨੂੰ ਹੀ ਆਪਣੀ ਜ਼ਿੰਦਗੀ ਦਾ ਆਸਰਾ ਬਣਾਈ ਰੱਖਦੇ ਹਨ ਕਿਉਂਕਿ ਪ੍ਰਭੂ ਉਨ੍ਹਾਂ ਦੇ ਪਾਪਾਂ ਦੀ ਸਾਰੀ ਮੈਲ ਧੋ ਦੇਂਦਾ ਹੈ।

੩. ਹੇ ਸੱਜਣੋ! ਉਸ ਪ੍ਰਭੂ ਦੇ ਕਮਲਾਂ ਵਰਗੇ ਕੂਲੇ ਚਰਨ ਜੇ ਕਦੀ ਹਿਰਦੇ ਵਿਚ ਵੱਸ ਜਾਣ ਤਾਂ ਸਾਰੇ ਕਲੇਸ਼ ਦੂਰ ਹੋ ਜਾਂਦੇ ਹਨ।

ਪ੍ਰ: ਹੇ ਗੁਰੂ ਜੀ! ਉਹ ਸਾਰੇ ਦੁੱਖਾਂ ਨੂੰ ਦੂਰ ਕਰਨ ਵਾਲਾ ਹਰੀ ਮਿਲਦਾ ਕਿਸ ਨੂੰ ਤੇ ਕਿਵੇਂ ਹੈ ?

ਉ: ੪. ਹੇ ਪਿਆਰਿਓ! ਜਿਸ ਨੂੰ ਪੂਰਾ ਗੁਰੂ ਮਿਲ ਪਵੇ, ਪੂਰੇ ਗੁਰੂ ਦੀ ਬਖ਼ਸ਼ਸ਼ ਦਾ ਸਦਕਾ ਉਹ ਫਿਰ ਜਨਮ-ਜਨਮਾਤਰਾਂ ਦੇ ਗੇੜ ਵਿਚ ਪੈ ਕੇ ਰੋਂਦਾ ਨਹੀਂ।

ਪ੍ਰ: ਐ ਗੁਰੂ ਜੀ! ਅਜਿਹੇ ਹਰੀ ਪਾਸੋਂ ਤੁਸੀਂ ਕੀ ਚਾਹੁੰਦੇ ਹੋ ?

ਉ: ੫. ਹੇ ਮਿੱਤਰੋ! ਮੈਨੂੰ ਤਾਂ ਉਸ ਪ੍ਰਭੂ ਦੇ ਦਰਸ਼ਨਾਂ ਦੀ ਬੜੀ ਪਿਆਸ ਲੱਗ ਰਹੀ ਹੈ। ਮੈਂ ਇਹੋ ਚਾਹੁੰਦਾ ਹਾਂ ਕਿ ਕਿਰਪਾ ਕਰ ਕੇ ਸਾਨੂੰ ਤਾਂ ਇਹੋ ਦਾਤ ਦੇਣ ਦੀ ਬਖ਼ਸ਼ਸ਼ ਕਰੇ।੧੮।

***ਭਾਵਾਰਥ :*** ਪਹਿਲੇ ਸਲੋਕ ਵਿਚ ਫ਼ੁਰਮਾਉਂਦੇ ਹਨ ਕਿ ਮੈਂ ਤਾਂ ਇਕੋ ਹਰੀ ਨੂੰ ਸੱਜਣ ਬਣਾਇਆ ਹੈ, ਜੋ ਸਭ ਤਾਕਤਾਂ ਦਾ ਮਾਲਕ ਹੈ। ਉਹ ਇਕ ਵਸਤੂ ਹੈ। ਵਸਤੂ ਨਾਮ ਹੈ, ਸਦਾ ਰਹਿਣ ਵਾਲੇ ਦਾ, ਉਹ ਵਸਤੂ ਕੋਈ ਸਾਧਰਣ ਨਹੀਂ, ਉਹ ਮਨ ਤੇ ਤਨ ਦੋਹਾਂ ਜੀਵਨ ਕਲਾਂ ਦੀ ਟੇਕ ਹੈ, ਆਸਰਾ ਹੈ। ਉਸੇ ਨਾਲ ਸਾਡਾ ਪਿਆਰ ਪੈ ਗਿਆ ਹੈ।

ਦੂਸਰੇ ਸਲੋਕ ਵਿਚ ਜੋਦੜੀ ਕਰਦੇ ਹਨ ਕਿ ਹੇ ਪਿਆਰੇ! ਜੇ ਤੂੰ ਕਦੇ ਮੇਰੀ ਬਿਰਤੀ ਰੂਪ ਬਾਂਹ ਤੋਂ ਫੜ ਰਖੇਂ ਤਾਂ ਮੈਂ ਤੈਨੂੰ ਕਦੇ ਵੀ ਨਾ ਛੱਡਾਂ। ਅੱਗੇ ਹਰੀ ਦੇ ਛੱਡਣ ਦਾ ਫਲ ਦਰਸਾਇਆ ਹੈ, ਜੋ ਨਰਕ ਦਾ ਅਸਹਿ ਦੁੱਖ ਕਿਹਾ ਹੈ।

ਅੱਗੇ ਪਉੜੀ ਵਿਚ ਉਸ ਹਰੀ ਦੇ ਹੋਰ ਚਾਰ ਵਿਸ਼ੇਸ਼ ਗੁਣਾਂ ਵਲ ਇਸ਼ਾਰਾ ਕਰਦੇ ਹਨ :

੧. ਉਹ ਹਰੀ ਸਰਬ ਸ਼ਕਤੀਮਾਨ ਹੈ।

੨. ਉਸ ਦੇ ਭੰਡਾਰੇ ਦੇਣ ਵਾਲੀਆਂ ਦਾਤਾਂ ਨਾਲ ਭਰੇ ਪਏ ਹਨ, ਜੋ ਕਦੇ ਮੁਕਦੇ ਹੀ ਨਹੀਂ।

੩. ਉਹ ਪਾਪਾਂ ਦੀ ਮੈਲ ਅਵੱਸ਼ ਧੋ ਦੇਂਦਾ ਹੈ, ਪਰ ਤਾਂ ਜੇ ਉਸ ਦਾ ਜਪ ਕਰੀਏ, ਉਹ ਧੋਤੇ ਮਨਾਂ ਵਾਲੇ ਹੀ ਸੰਤ ਬਣ ਜਾਂਦੇ ਹਨ।

੪. ਫਿਰ ਜੋ ਦੁੱਖ, ਮੁਸ਼ਕਲਾਂ ਸੰਤ ਨੂੰ ਪੈਣ ਉਹ ਆਪ ਦੂਰ ਕਰਦਾ ਹੈ।

ਫਿਰ ਅੱਗੇ ਚਲਕੇ ਉਸ ਦੀ ਪ੍ਰਾਪਤੀ ਲਈ ਇਕ ਜ਼ਰੂਰੀ ਗੱਲ ਦੱਸਦੇ ਹਨ ਕਿ ਐ ਪਿਆਰੇ! ਪੂਰੇ ਗੁਰੂ ਦੇ ਮਿਲਣ ਦੀ ਲੋੜ ਹੈ, ਇਸ ਦਾ ਫਲ ਹੈ, ਜੰਮਣ ਮਰਨ ਦੇ ਦੁੱਖ ਦੂਰ ਹੋ ਜਾਣੇ। ਆਖ਼ਰੀ ਪੰਗਤੀ ਵਿਚ ਦਰਸ਼ਨਾਂ ਦੀ ਅਭਿਲਾਖਾ ਤੇ ਦਰਸ਼ਨ ਕਿਵੇਂ ਮਿਲਣ, ਇਸ ਦੀ ਪ੍ਰਾਪਤੀ ਲਈ ਅਰਦਾਸ ਹੈ।

### ਸਲੋਕ ਡਖਣਾ ਮ: ੫ ॥

**੧. ਭੋਰੀ ਭਰਮੁ ਵਵਾਇ ਪਿਰੀ ਮੁਹਬਤਿ ਹਿਕੁ ਤੂ ॥**
**੨. ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ ॥੧॥**

***ਪਦ ਅਰਥ :*** ਭੋਰੀ—ਭੋਰਾ ਕੁ, ਜ਼ਰਾ ਕੁ। ਭੋਰੀ ਭਰਮੁ—ਅੰਸ ਮਾਤਰ ਭਰਮ। ਵਵਾਇ—ਜੇ ਦੂਰ ਕਰੇਂ। ਪਿਰੀ—ਪਿਆਰਾ। ਮੁਹਬਤਿ—ਪਿਆਰ। ਜਿਥਹੁ—ਜਿਥੇ। ਜਾਇ ਵੰਞੈ—ਜਾਏਂਗਾ। ਤਿਥਾਊ—ਉਥੇ ਹੀ। ਸੋਇ—ਉਹ ਪ੍ਰਭੂ।

#### ***ਅਰਥ :***

ਪ੍ਰ: ਹੇ ਗੁਰੂ ਜੀ! ਇਹ ਦੱਸੋ ਮੈਨੂੰ ਕੀ ਕੰਮ ਕਰਨਾ ਚਾਹੀਦਾ ਹੈ?

ਉ: ੧. ਐ ਪਿਆਰੇ! ਜੇ ਤੇਰੇ ਅੰਦਰ ਸੰਸਾ ਤੇ ਭਟਕਣਾ ਹੈ, ਇਸ ਨੂੰ ਜ਼ਰਾ ਦੂਰ ਕਰ ਦੇ।

ਪ੍ਰ: ਕਰਾਂ ਕੀ?

ਉ: ਹੇ ਸੱਜਣਾ! ਤੂੰ ਸਿਰਫ਼ ਉਸੇ ਇਕੋ ਪਿਆਰੇ ਪ੍ਰਭੂ ਨਾਲ ਪ੍ਰੇਮ ਕਰ।

ਪ੍ਰ: ਐ ਗੁਰੂ ਜੀ! ਕੀ ਇਸ ਪ੍ਰਭੂ-ਪਿਆਰ ਨਾਲ ਮੇਰੇ ਅੰਦਰ ਕੋਈ ਬਦਲ ਆ ਜਾਵੇਗੀ?

ਉ: ੨. ਹਾਂ! ਜ਼ਰੂਰ ਹੇ ਮਿੱਤਰਾ! ਇਸ ਪ੍ਰਭੂ-ਪਿਆਰ ਦਾ ਸਦਕਾ ਫਿਰ ਤੂੰ ਜਿਥੇ-ਜਿਥੇ ਭੀ ਚੱਲ ਕੇ ਜਾਏਂਗਾ, ਤੈਨੂੰ ਉਥੇ-ਉਥੇ ਹੀ ਉਹ ਪਿਆਰਾ ਪ੍ਰਭੂ ਹਾਜ਼ਰ ਨਾਜ਼ਰ ਦਿੱਸੇਗਾ। ਭਾਵ ਫਿਰ ਤੇਰੀ ਅਜਿਹੀ ਦਿਬ-ਦ੍ਰਿਸ਼ਟੀ ਖੁਲ੍ਹ ਜਾਏਗੀ ਕਿ ਤੈਨੂੰ ਉਸ ਪਿਆਰੇ ਮਾਲਕ ਤੋਂ ਵੱਖਰਾ ਹੋਰ ਕੁਝ ਭੀ ਨਜ਼ਰ ਨਹੀਂ ਆਵੇਗਾ।੧।

### ਮ: ੫ ॥

**੧. ਚੜਿ ਕੈ ਘੋੜੜੈ ਕੁੰਦੇ ਪਕੜਹਿ**
**ਖੂੰਡੀ ਦੀ ਖੇਡਾਰੀ ॥**
**੨. ਹੰਸਾ ਸੇਤੀ ਚਿਤੁ ਉਲਾਸਹਿ**
**ਕੁਕੜ ਦੀ ਓਡਾਰੀ ॥੨॥**

***ਪਦ ਅਰਥ :*** ਘੋੜੜੈ—ਸੋਹਣੇ ਘੋੜੇ 'ਤੇ। ਕੁੰਦੇ—ਬੰਦੂਕ ਦਾ ਹੱਥਾ। ਖੇਡਾਰੀ—ਖੇਡ ਜਾਨਣ ਵਾਲੇ। ਉਲਾਸਹਿ—ਉਤਸ਼ਾਹ ਵਿਚ ਲਿਆਉਂਦੇ ਹਨ। ਸੇਤੀ—ਨਾਲ।

#### ***ਅਰਥ :***

ਪ੍ਰ: ਐ ਗੁਰੂ ਜੀ! ਕਈ ਮਨਮੁਖ ਜੋ ਅੰਦਰੋਂ ਦੈਵੀ ਗੁਣਾਂ ਤੋਂ ਸੱਖਣੇ ਹੁੰਦੇ ਹਨ, ਉਹ ਪਰਮੇਸ਼ਰ-ਪ੍ਰਾਪਤੀ ਦੇ ਗੁਣਾਂ ਨੂੰ ਧਾਰਨ ਕਰਨ ਵਾਲੇ ਗੁਰਮੁਖਾਂ ਦੀ ਬਰਾਬਰੀ ਕਰਦੇ ਹਨ, ਉਨ੍ਹਾਂ ਬਾਰੇ ਤੁਹਾਡੀ ਕੀ ਰਾਇ ਹੈ?

ਉ: ੧. ਹੇ ਭਾਈਓ! ਉਨ੍ਹਾਂ ਬੰਦਿਆਂ ਨੂੰ ਤਾਂ ਇਉਂ ਹੀ ਸਮਝੋ ਕਿ ਜੋ ਮਨੁੱਖ ਜਾਣਦੇ ਤਾਂ ਹੋਣ ਕੇਵਲ ਖਿਦੋ ਖੂੰਡੀ ਦੀ ਖੇਡ ਖੇਡਣੀ, ਪਰ ਉਹ ਘੋੜੇ 'ਤੇ ਚੜ੍ਹ ਕੇ ਬੰਦੂਕਾਂ ਦੇ ਹੱਥੇ ਹੱਥ ਵਿਚ ਫੜਦੇ ਹਨ, ਉਹ ਲੋਕ ਤਾਂ ਹਾਸੋ-ਹੀਣੇ ਹੀ ਹੁੰਦੇ ਹਨ।

੨. ਉਨ੍ਹਾਂ ਲੋਕਾਂ ਨੂੰ ਤਾਂ ਇਹੋ ਜਿਹੇ ਜਾਣੋ ਕਿ ਜਾਣਦੇ ਹੋਣ ਕੁੱਕੜ ਦੀ ਉਡਾਰੀ ਉਡਣੀ; ਪਰ ਉਹ ਹੰਸਾਂ ਨਾਲ ਉਡਾਰੀ ਮਾਰਨ ਲਈ ਆਪਣੇ ਮਨ ਨੂੰ ਉਤਸ਼ਾਹ ਦੇਂਦੇ ਹੋਣ।

ਇਵੇਂ ਹੀ ਉਨ੍ਹਾਂ ਮਨਮੁਖਾਂ ਨੂੰ ਸਮਝ ਲਓ ਜੋ ਗੁਰਮੁਖਾਂ ਦੀ ਬਰਾਬਰੀ ਕਰਨ ਦਾ ਹੱਠ ਕਰਦੇ ਹਨ।੨।

### ਪਉੜੀ ॥

**੧. ਰਸਨਾ ਉਚਰੈ ਹਰਿ ਸ੍ਰਵਣੀ ਸੁਣੈ**
**ਸੋ ਉਧਰੈ ਮਿਤਾ ॥**
**੨. ਹਰਿ ਜਸੁ ਲਿਖਹਿ ਲਾਇ ਭਾਵਨੀ**
**ਸੇ ਹਸਤ ਪਵਿਤਾ ॥**
**੩. ਅਠਸਠਿ ਤੀਰਥ ਮਜਨਾ**
**ਸਭਿ ਪੁੰਨ ਤਿਨਿ ਕਿਤਾ ॥**
**੪. ਸੰਸਾਰ ਸਾਗਰ ਤੇ ਉਧਰੇ**
**ਬਿਖਿਆ ਗੜੁ ਜਿਤਾ ॥**
**੫. ਨਾਨਕ ਲੜਿ ਲਾਇ ਉਧਾਰਿਅਨੁ**
**ਦਯੁ ਸੇਵਿ ਅਮਿਤਾ ॥੧੯॥**

***ਪਦ ਅਰਥ :*** ਰਸਨਾ—ਜੀਭ। ਸ੍ਰਵਣੀ—ਕੰਨ, ਕੰਨਾਂ ਨਾਲ। ਮਿਤਾ—ਹੇ ਮਿੱਤਰ। ਭਾਵਨੀ—ਸ਼ਰਧਾ, ਪ੍ਰੇਮ। ਹਸਤ—ਹੱਥ। ਅਠਸਠਿ—ਅਠਾਹਠ। ਮਜਨਾ—ਇਸ਼ਨਾਨ। ਸਭਿ—ਸਾਰੇ। ਤਿਨਿ—ਉਸ ਨੇ। ਬਿਖਿਆ—ਮਾਇਆ। ਉਧਾਰਿਅਨੁ—ਉਸ ਨੇ ਪਾਰ ਕੀਤੇ ਹਨ। ਦਯੁ—ਪਿਆਰਾ (ਪ੍ਰਭੂ)। ਅਮਿਤਾ—ਬੇਅੰਤ।

#### ***ਅਰਥ :***

ਪ੍ਰ: ਹੇ ਗੁਰਦੇਵ ਜੀ! ਸੰਸਾਰ-ਸਮੁੰਦਰ ਤੋਂ ਕਿਵੇਂ ਬਚਾਅ ਹੋ ਸਕਦਾ ਹੈ?

ਉ: ੧. ਹੇ ਮਿੱਤਰਾ! ਸੁਣ, ਜੋ ਮਨੁੱਖ ਜ਼ਬਾਨ ਨਾਲ ਹਰੀ ਦਾ ਨਾਮ ਆਖਦਾ ਹੈ ਅਤੇ ਕੰਨਾਂ ਨਾਲ ਪਰਮੇਸ਼ਰ ਦਾ ਨਾਮ ਸੁਣਦਾ ਹੈ, ਨਿਸਚਾ ਕਰੋ ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ।

੨. ਉਸ ਮਨੁੱਖ ਦੇ ਉਹ ਹੱਥ ਪਵਿੱਤਰ ਹਨ, ਜੋ ਹਰੀ ਦਾ ਜਸ ਪਿਆਰ ਨਾਲ ਲਿਖਦੇ ਹਨ।

੩. ਉਸ ਮਨੁੱਖ ਨੇ ਜਾਣ ਲਓ, ੬੮ ਤੀਰਥਾਂ ਦਾ ਇਸ਼ਨਾਨ

ਵੀ ਕਰ ਲਿਆ ਅਤੇ ਸਾਰੇ ਪੁੰਨ-ਕਰਮ ਵੀ ਕਰ ਲਏ ਹਨ, ਭਾਵ ਜਿਨ੍ਹਾਂ ਨੇ ਉਪ੍ਰੋਕਤ ਤਿੰਨ ਤਰ੍ਹਾਂ ਹਰੀ ਦਾ ਜਸ ਕਰ ਲਿਆ ਹੈ ਉਹਨਾਂ ਨੂੰ ਹੋਰ ਕਿਸੇ ਪੁੰਨ ਆਦਿ ਕਰਮ ਕਰਨ ਦੀ ਲੋੜ ਹੀ ਨਹੀਂ ਰਹਿ ਜਾਂਦੀ।

੪. ਹੇ ਪਿਆਰੇ! ਉਨ੍ਹਾਂ ਨੇ ਵਿਸ਼ਿਆਂ ਦੇ ਕਿਲ੍ਹੇ ਇਸ ਸਰੀਰ ਤੇ ਮਨ ਨੂੰ ਜਿੱਤ ਲਿਆ ਅਤੇ ਉਹ ਸੰਸਾਰ-ਸਾਗਰ ਤੋਂ ਤਰ ਗਏ ਅਰਥਾਤ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ।

ਪ੍ਰ: ਐ ਗੁਰੂ ਜੀ! ਇਹ ਦੱਸੋ ਮੈਂ ਕੀ ਕਰਾਂ?

ਉ: ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਤੂੰ ਅਜਿਹੇ ਬੇਅੰਤ ਪ੍ਰਭੂ ਨੂੰ ਸਿਮਰ, ਜਿਸ ਪ੍ਰਭੂ ਨੇ ਆਪਣੇ ਲੜ ਲਾ ਕੇ ਅਨੇਕਾਂ ਜੀਵਾਂ ਦਾ ਪਾਰ-ਉਤਾਰਾ ਕੀਤਾ ਹੈ।੧੯।

***ਭਾਵਾਰਥ :*** ਉਪ੍ਰੋਕਤ ਸਲੋਕ ਵਿਚ ਉਸ ਪਰਮੇਸ਼ਰ ਦੇ ਪ੍ਰੇਮ ਦਾ ਹਿਰਦੇ ਵਿਚ ਨਾ ਵੱਸਣ ਦਾ ਕਾਰਣ ਦੱਸਦੇ ਹਨ ਕਿ ਬਿਰਤੀ ਅੰਦਰ ਸੰਸਾ ਭਰਮ ਕਿਸੇ ਨਾ ਕਿਸੇ ਰੂਪ ਵਿਚ ਵੱਸਦਾ ਹੈ, ਜੋ ਹਿਰਦੇ 'ਚ ਪੱਕਾ ਵਿਸ਼ਵਾਸ ਨਹੀਂ ਹੋਣ ਦੇਂਦਾ। ਸੋ ਇਸ ਪਹਿਲੇ ਸਲੋਕ ਅੰਦਰ ਦੱਸ ਰਹੇ ਹਨ ਕਿ ਐ ਜੀਵ! ਇਹ ਜੋ ਭਰਮ ਦੀ ਅੰਸ਼ ਤੇਰੇ ਦਿਲ ਵਿਚ ਹੈ, ਇਸ ਨੂੰ ਦੂਰ ਕਰ ਦੇ। ਫਿਰ ਤੈਨੂੰ ਉਸ ਹਰੀ ਦੀ ਹਰ ਥਾਂ ਹੀ ਜਾਣਕਾਰੀ ਹੋ ਜਾਵੇਗੀ।

ਦੂਸਰੇ ਸਲੋਕ ਅੰਦਰ ਉਸ ਭਰਮ ਦਾ ਅਸਰ ਦੱਸਣ ਲਈ ਅੱਗੇ ਉਸ ਅਨਜਾਣ ਖੂੰਡੀ ਦੇ ਖਿਡਾਰੀ ਦੀ ਮਿਸਾਲ ਦੇਂਦੇ ਹਨ ਕਿ ਜਿਵੇਂ ਉਹ ਆਦਮੀ ਘੋੜੇ 'ਤੇ ਚੜ੍ਹਕੇ ਬੰਦੂਕਾਂ ਦੇ ਹੱਥੇ ਹੱਥ ਵਿਚ ਫੜਦੇ ਤੇ ਉਹ ਨਾ ਸਫਲ ਹੋਣ ਕਰ ਕੇ ਹਾਸੋ-ਹੀਣੇ ਹੁੰਦੇ ਹਨ, ਕਿਉਂਕਿ ਉਹ ਪੱਕੀ ਤਰ੍ਹਾਂ ਘੋੜੇ 'ਤੇ ਨਿਸਚਿੰਤ ਹੋ ਕੇ ਬੈਠ ਨਹੀਂ ਸਕਦੇ, ਉਹ ਨਾ ਡਿੱਗ ਪੈਣ ਦੀ ਸੰਸੇ ਬਿਰਤੀ ਕਰ ਕੇ ਹੰਨੇ ਨੂੰ ਘੁੱਟ-ਘੁੱਟ ਫੜਦੇ ਹਨ। ਸੋ ਇਹ ਮਿਸਾਲ ਦੇ ਕੇ ਸਿੱਖ ਨੂੰ ਸਮਝਾ ਰਹੇ ਹਨ ਕਿ ਤੂੰ ਆਪਣੇ ਆਪ ਨੂੰ ਉਸ ਨਿਸ-ਭਰਮ ਨਿਸਚੇ ਵਿਚ ਸਮਾ, ਜਿਸ ਵਿਚ ਅੰਸ ਮਾਤਰ ਭੀ ਭਰਮ ਨਾ ਹੋਵੇ। ਦੂਸਰੀ ਕੁੱਕੜ ਦੀ ਉਡਾਰੀ ਦੀ ਮਿਸਾਲ ਦੇ ਕੇ ਦੱਸਦੇ ਹਨ ਕਿ ਐ ਪਿਆਰੇ! ਜੋ ਤੇਰੇ ਅੰਦਰ ਭਰਮ ਨਿਸਚਾ ਹੈ, ਇਹ ਭਾਵੇਂ ਹੈ ਤਾਂ ਨਿਸਚਾ ਪਰ ਇਹੋ ਜਿਹਾ ਨਿਸਚਾ ਹੈ, ਜਿਵੇਂ ਕਿਸੇ ਕੁੱਕੜ ਦੀ ਉਡਾਰੀ ਹੁੰਦੀ ਹੈ, ਪਰ ਉਸ ਦੀ ਉਡਾਰੀ ਕੇਵਲ ਦੋ ਚਾਰ ਗਜ਼ ਦੀ ਹੀ ਹੁੰਦੀ ਹੈ। ਸੋ ਜੇ ਤੂੰ ਇਸ ਕੁੱਕੜ ਦੀ ਨਿਆਈਂ ਨਿੱਕੀ ਉਡਾਰੀ ਵਾਲਾ ਹੋ ਕੇ ਹੰਸਾਂ ਦੀ ਨਿਸ-ਭਰਮ ਉਡਾਰੀ ਦੀ ਰੀਸ ਕਰੇਂਗਾ ਤਾਂ ਤੈਨੂੰ ਇਸ ਤਰ੍ਹਾਂ ਨਿਰਦ੍ਵੰਦ ਨਿਸਚੇ ਵਾਲੀ ਉਡਾਰੀ ਪ੍ਰਾਪਤ ਨਹੀਂ ਹੋ ਸਕਦੀ।

ਅੱਗੇ ਪਉੜੀ ਵਿਚ ਓਹੋ ਤਰੀਕਾ ਦੱਸ ਰਹੇ ਹਨ ਜਿਸ ਨਾਲ ਭਰਮ ਤੇ ਸੰਸੇ-ਬਿਰਤੀ ਦੂਰ ਹੋ ਜਾਵੇ, ਉਹ ਹੈ ਹਰੀ ਜਸ ਦਾ ਆਪ ਉਚਾਰਨ ਕਰਨਾ, ਹਰੀ ਜਸ ਦਾ ਸੁਣਨਾ ਅਤੇ ਹਰੀ ਜਸ ਦਾ ਲਿਖਣਾ। ਅੱਗੇ ਇਸ ਦੇ ਨਾਲ ਹੀ ਹਦਾਇਤ ਦਿੱਤੀ ਹੈ ਕਿ ਇਸ ਹਰੀ-ਜਸ ਕਰਦਿਆਂ, ਹੰਕਾਰ ਨਹੀਂ ਕਰਨਾ ਕਿ ਮੈਂ ਕਰ ਰਿਹਾ ਹਾਂ ਇਹ ਨਿਸਚਾ ਹੋਵੇ ਕਿ ਇਹ ਪ੍ਰਭੂ ਦੀ ਬਖ਼ਸ਼ਸ਼ ਹੈ। ਭਾਵ ਹਰੀ ਦਾ ਜਸ ਹਰੀ ਦੀ ਮਿਹਰ ਸਮਝ ਕੇ ਕਰੋ, ਇਹ ਉਪਦੇਸ਼ ਹੈ।

## ਸਲੋਕ ਮ: ੫ ॥

**੧. ਧੰਧੜੇ ਕੁਲਾਹ ਚਿਤਿ ਨ ਆਵੈ ਹੇਕੜੋ ॥**

**੨. ਨਾਨਕ ਸੇਈ ਤੰਨ ਫੁਟੰਨਿ ਜਿਨਾ ਸਾਂਈ ਵਿਸਰੈ ॥੧॥**

***ਪਦ ਅਰਥ :*** ਧੰਧੜੇ—ਕੋਝੇ ਧੰਦੇ। ਕੁਲਾਹ—ਘਾਟੇ ਵਾਲੇ, ਮਾੜਾ। ਲਾਹਾ, ਨੁਕਸਾਨ। ਚਿਤਿ—ਚਿਤ ਵਿਚ। ਹੇਕੜੋ—ਇਕ। ਤੰਨ—ਸਰੀਰ। ਫੁਟੰਨਿ—ਫੁੱਟ ਜਾਂਦੇ ਹਨ।

***ਅਰਥ :***

ਪ੍ਰ: ਹਜ਼ੂਰ! ਬਹੁਤ ਜਤਨ ਕਰਦਿਆਂ-ਕਰਦਿਆਂ ਵੀ ਪ੍ਰਭੂ ਚਿੱਤ ਵਿਚ ਨਹੀਂ ਵੱਸਦਾ, ਇਸ ਦਾ ਕੋਈ ਤਰੀਕਾ ਦੱਸੋ।

ਉ: ੧. (ਹੇ ਭਾਈਓ! ਸੁਣੋ, ਜਿਵੇਂ ਕਿਸੇ ਬਰਤਨ ਵਿਚ ਜ਼ਹਿਰ ਭਰਿਆ ਹੋਵੇ, ਉਸ ਨੂੰ ਕੱਢ ਕੇ ਹੀ ਅੰਮ੍ਰਿਤ ਪਾਇਆ ਜਾ ਸਕਦਾ ਹੈ) ਇਸੀ ਤਰ੍ਹਾਂ ਜੋ ਭੀ ਇਸ ਸੰਸਾਰ ਦੇ ਧੰਦੇ ਨੁਕਸਾਨ ਪਹੁੰਚਾਣ ਵਾਲੇ ਹਨ, ਇਨ੍ਹਾਂ ਕਰ ਕੇ ਹੀ ਇਕ ਪਰਮੇਸ਼ਰ ਚਿਤ ਵਿਚ ਨਹੀਂ ਵੱਸਦਾ।

ਪ੍ਰ: ਐ ਗੁਰੂ ਜੀ! ਇਸ ਤੋਂ ਬਿਨਾਂ ਕੋਈ ਹੋਰ ਭੀ ਨੁਕਸਾਨ ਹੈ?

ਉ: ੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਮਿੱਤਰੋ! ਇਨ੍ਹਾਂ ਧੰਦਿਆਂ ਵਿਚ ਖੱਚਤ ਹੋਇਆਂ ਜਿਨ੍ਹਾਂ ਨੂੰ ਉਹ ਮਾਲਕ ਭੁੱਲ ਜਾਂਦਾ ਹੈ, ਉਹ ਸਰੀਰ ਫੁੱਟ ਜਾਂਦੇ ਹਨ, ਭਾਵ ਉਹ ਸਦਾ ਹੀ ਦੁੱਖਾਂ ਵਿਚ ਦੱਬੇ ਰਹਿੰਦੇ ਹਨ।੧।

## ਮ: ੫ ॥

**੧. ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥**

**੨. ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ ॥**

**੩. ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ ॥**

**੪. ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ ॥੨॥**

***ਪਦ ਅਰਥ :*** ਪਰੇਤਹੁ—ਇਕ ਪ੍ਰਕਾਰ ਦੇ ਭੂਤ, ਪ੍ਰੇਤ ਤੋਂ, ਭੂਤ ਤੋਂ। ਕੀਤੋਨੁ—ਬਣਾ ਦਿੱਤਾ। ਤਿਨਿ—ਉਸ ਨੇ। ਉਬਾਰਿਅਨੁ—ਉਸ ਨੇ ਬਚਾ ਲਏ। ਪ੍ਰਭਿ—ਪ੍ਰਭੂ ਨੇ। ਪਛਾੜਿਅਨੁ—ਧਰਤੀ 'ਤੇ ਪਟਕਾ ਕੇ ਮਾਰੇ ਉਸ ਨੇ। ਸਾਜਿ—ਪੈਦਾ ਕਰ ਕੇ।

***ਅਰਥ :***

ਪ੍ਰ: ਐ ਗੁਰੂ ਜੀ! ਇਸ ਜੀਵ 'ਤੇ ਪ੍ਰਭੂ ਦੇ ਕੀਤੇ ਉਪਕਾਰ ਭੀ ਸੁਣਾਓ!

ਉ: ੧. ਹੇ ਭਾਈ! ਉਸ ਦੇ ਉਪਕਾਰ ਬੇਅੰਤ ਹਨ, ਪਰ ਤੱਕੋ ਇਕੋ ਹੀ ਵੱਡਾ ਉਪਕਾਰ ਇਹ ਕੀਤਾ ਹੈ, ਜੋ ਉਸ ਸਿਰਜਨਹਾਰ ਵਾਹਿਗੁਰੂ ਨੇ (ਨਾਮ ਦੀ ਦਾਤ ਦੇ ਕੇ ਜੀਵ ਨੂੰ) ਪ੍ਰੇਤ ਤੋਂ ਦੇਵਤਾ ਬਣਾ ਦਿੱਤਾ ਹੈ।

੨. ਸਾਰੇ ਸਿੱਖਾਂ ਨੂੰ ਪ੍ਰਭੂ ਨੇ ਬਚਾਅ ਲਿਆ ਤੇ ਉਨ੍ਹਾਂ ਦੇ ਸੰਸਾਰਕ ਕੰਮ ਵੀ ਸਵਾਰ ਦਿੱਤੇ ਹਨ।

੩. ਉਸ ਪ੍ਰਭੂ ਨੇ ਨਿੰਦਕਾਂ ਨੂੰ ਦਰਬਾਰ ਵਿਚ ਝੂਠੇ ਕੀਤਾ ਹੈ ਤੇ ਫੇਰ ਉਹ ਫੜ ਕੇ ਧਰਤੀ ਨਾਲ ਪਟਕਾ ਪਟਕਾ ਕੇ ਮਾਰੇ ਹਨ।

੪. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਮੇਰਾ ਪ੍ਰਭੂ ਸਭ ਤੋਂ ਵੱਡਾ ਹੈ, ਜੋ ਆਪੇ ਸਾਜ ਕੇ ਫੇਰ ਸਵਾਰਦਾ ਹੈ।੨।

## ਪਉੜੀ ॥

**੧. ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ ॥**
**੨. ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ ॥**
**੩. ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ ॥**
**੪. ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥**
**੫. ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ ॥੨੦॥**

***ਪਦ ਅਰਥ :*** ਅਗਮੁ—ਅ+ਗਮ—ਪਹੁੰਚ ਤੋਂ ਪਰ੍ਹੇ, ਅਪਹੁੰਚ ਪ੍ਰਭੂ। ਅਗੋਚਰੁ—ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ। ਪਰਣਾ—ਆਸਰਾ। ਹਸਤ—ਹੱਥ। ਦੇਇ—ਦੇ ਕੇ। ਭਰਣ ਪੋਖਣੁ—ਪਾਲਣਾ ਤੇ ਭਰਣ-ਪਲੇ ਹੋਏ ਨੂੰ ਕਾਇਮ ਰੱਖਣਾ।

### *ਅਰਥ :*

**ਪ੍ਰ:** ਐ ਗੁਰੂ ਜੀ! ਉਸ ਪ੍ਰਭੂ ਬਾਰੇ ਕੁਝ ਜਾਣਕਾਰੀ ਕਰਾਓ।

**ਉ:** ੧. ਐ ਪਿਆਰੇ! ਉਹ ਪ੍ਰਭੂ ਬੇਅੰਤ ਹੈ ਅਤੇ ਉਸ ਦੇ ਸਾਰੇ ਕਾਰਨਾਮਿਆਂ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ।

੨. ਕਿਉਂਕਿ! ਉਹ ਮਾਲਕ ਮਨ ਕਰ ਕੇ ਅਗਮ ਹੈ, ਅਪਹੁੰਚ ਹੈ ਤੇ ਜੀਵਾਂ ਦੇ ਇੰਦ੍ਰਿਆਂ ਦੀ ਪਹੁੰਚ ਤੋਂ ਪਰ੍ਹੇ ਹੈ, ਪਰ ਜੀਵਾਂ ਦਾ ਆਸਰਾ ਭੀ ਉਹੋ ਹੀ ਹੈ।

**ਪ੍ਰ:** ਐ ਗੁਰੂ ਜੀ! ਉਹ ਕਿਵੇਂ?

**ਉ:** ੩. ਹੇ ਸੱਜਣੋ! ਤੱਕੋ ਉਹ ਆਪਣਾ ਹੱਥ ਦੇ ਕੇ ਪਾਲਣਾ ਕਰਦਾ ਹੈ, ਸਾਰੇ ਜੀਆਂ ਦਾ ਭਰਣ ਪੋਖਣ ਕਰਦਾ ਹੈ।

੪. ਫਿਰ ਉਹ ਆਪਣੇ ਦਾਸਾਂ 'ਤੇ ਕ੍ਰਿਪਾਲੂ ਹੈ, (ਪਤਿਤਾਂ ਨੂੰ ਬਖ਼ਸ਼ਣ ਵਾਲਾ ਹੈ) ਜੀਵਾਂ ਦਾ ਤਰਣਾ ਉਸੇ ਨੂੰ ਜਪ ਕੇ ਹੁੰਦਾ ਹੈ।

੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਤਾਂ ਉਸ ਪ੍ਰਭੂ ਦੇ ਅੱਗੇ ਇਉਂ ਹੀ ਜੋਦੜੀ ਕਰਦੇ ਹਾਂ ਕਿ ਐ ਪ੍ਰਭੂ! ਜੋ ਤੇਰੀ ਰਜ਼ਾ ਵਿਚ ਹੋ ਰਿਹਾ ਹੈ, ਉਹ ਠੀਕ ਹੈ। ਅਸੀਂ ਦਾਸਾਂ ਨੇ ਤਾਂ ਸਦਾ ਤੇਰੀ ਸ਼ਰਨ ਲੈਣੀ ਹੈ।੨੦।

***ਭਾਵਾਰਥ :*** ਪਹਿਲੇ ਸਲੋਕ ਅੰਦਰ ਫ਼ੁਰਮਾਇਆ ਹੈ ਕਿ ਮਨੁੱਖ ਦੇ ਮਨ ਵਿਚ ਉਹ ਇਕ ਪਰਮੇਸ਼ਰ ਤਾਹੀਓਂ ਨਹੀਂ ਵੱਸਦਾ ਕਿਉਂਕਿ ਇਸ ਅੰਦਰ ਸੰਸਾਰ ਦੇ ਨੁਕਸਾਨ ਪਹੁੰਚਾਣ ਵਾਲੇ ਧੰਦਿਆਂ ਦੇ ਸੰਸਕਾਰ ਸਦਾ ਹੀ ਵੱਸੇ ਰਹਿੰਦੇ ਹਨ। ਇਸੇ ਲਈ ਇਸ ਨੂੰ ਸਾਈਂ ਵਿਸਰਿਆ ਰਹਿੰਦਾ ਹੈ, ਜਿਸ ਕਰ ਕੇ ਇਸ ਨੂੰ ਸਦਾ ਹੀ ਦੁੱਖਾਂ ਦੀ ਭਰਮਾਰ ਰਹਿੰਦੀ ਹੈ।

ਦੂਸਰੇ ਸਲੋਕ ਵਿਚ ਇਸ ਭਾਵ ਨੂੰ ਦਰਸਾਇਆ ਹੈ ਕਿ ਸਿੱਖਾਂ ਨੂੰ ਉਸ ਵਾਹਿਗੁਰੂ ਨੇ ਦੇਵਤੇ ਬਣਾ ਦਿੱਤਾ ਹੈ, ਨਾਮ ਦੇ ਕੇ, ਸਾਈਂ ਉਨ੍ਹਾਂ ਨੂੰ ਸਦਾ ਬਚਾਉਂਦਾ ਹੈ ਤੇ ਆਪੇ ਸੁੱਤੇ ਹੀ ਉਨ੍ਹਾਂ ਦੇ ਕੰਮ ਸਵਾਰਦਾ ਹੈ। ਗੁਰੂ ਦੇ ਨਿੰਦਕਾਂ ਨੂੰ ਜੋ ਉਪਦ੍ਰਵ ਕਰਦੇ ਹਨ, ਉਨ੍ਹਾਂ ਨੂੰ ਝੂਠਿਆਂ ਕਰ ਕੇ ਧੋਬੀ ਦੇ ਪਟੜੇ 'ਤੇ ਜਾ ਰਹੇ ਕੱਪੜੇ ਵਾਂਗ ਪਟਕਾ-ਪਟਕਾ ਪਛਾੜਿਆ ਜਾਂਦਾ ਹੈ।

ਪਉੜੀ ਵਿਚ ਕਹਿੰਦੇ ਹਨ ਕਿ ਉਹ ਵਾਹਿਗੁਰੂ ਅਪਹੁੰਚ ਤੇ ਇੰਦ੍ਰੀਆਂ ਦਾ ਵਿਸ਼ਾ ਨਹੀਂ ਅਤੇ ਬੇਅੰਤ ਹੈ। ਜੀਵਾਂ ਦਾ ਆਸਰਾ ਭੀ ਓਹੀ ਹੈ, ਉਹੋ ਭਗਤਾਂ 'ਤੇ ਮਿਹਰਵਾਨ ਹੈ ਅਤੇ ਪਤਿਤਾਂ ਦਾ ਉਧਾਰ ਕਰਨ ਵਾਲਾ ਹੈ। ਉਸੇ ਦਾ ਸਿਮਰਨ ਕਰਨ ਨਾਲ ਸਭ ਦਾ ਪਾਰ-ਉਤਾਰਾ ਹੁੰਦਾ ਹੈ। ਅਖ਼ੀਰ ਵਿਚ ਅਰਦਾਸ ਕਰਦੇ ਹਨ ਕਿ ਐ ਪ੍ਰਭੂ! ਅਸੀਂ ਤੇਰੀ ਸ਼ਰਨ ਆਏ ਹਾਂ, ਤੇਰੀ ਰਜ਼ਾ ਵਿਚ ਹੀ ਸਦਾ ਰਾਜ਼ੀ ਹਾਂ, ਤੈਨੂੰ ਜੋ ਵੀ ਭਾਉਂਦਾ ਹੈ, ਉਹ ਕਰ।

## ਸਲੋਕ ਮ: ੫ ॥

**੧. ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ ॥**
**੨. ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ ॥੧॥**

***ਪਦ ਅਰਥ :*** ਕਾ—ਕੋਈ, ਕਿਸੇ ਕਿਸਮ ਦੀ। ਸਭੋ ਕੋਇ—ਹਰੇਕ ਜੀਵ।

### *ਅਰਥ :*

**ਪ੍ਰ:** ਹੇ ਗੁਰੂ ਜੀ! ਮਾਇਆ ਦੀ ਭੁੱਖ ਤਾਂ ਬਹੁਤ ਤਾਕਤਵਰ ਹੈ, ਕੀ ਕੋਈ ਅਜਿਹਾ ਬੰਦਾ ਹੈ, ਜਿਸ ਦੀ ਇਹ ਮਿਟ ਸਕੀ ਹੋਵੇ?

**ਉ:** ੧. ਹੇ ਭਾਈਓ! ਉਸ ਮਨੁੱਖ ਨੂੰ ਮਾਇਆ ਦੀ ਕੋਈ ਵੀ ਭੁੱਖ ਬਾਕੀ ਨਹੀਂ ਰਹਿੰਦੀ, ਜਿਸ ਮਨੁੱਖ ਦੇ ਸਿਰ 'ਤੇ ਉਹ ਪ੍ਰਭੂ ਰਾਖਾ ਹੈ।

**ਪ੍ਰ:** ਐ ਗੁਰੂ ਜੀ! ਮਾਇਆ ਦੇ ਮੋਹ ਤੋਂ ਛੁਟਣ ਵਾਲੇ ਮਨੁੱਖਾਂ ਦੀ ਕੋਈ ਖ਼ਾਸ ਸ਼੍ਰੇਣੀ ਹੈ?

**ਉ:** ੨. ਨਹੀਂ, ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਉਸ ਪਰਮੇਸ਼ਰ ਦੇ ਚਰਨਾਂ 'ਚ ਜੁੜਿਆ ਹਰੇਕ ਜੀਵ ਤਰ ਜਾਂਦਾ ਹੈ, ਭਾਵ ਹਰ ਮਨੁੱਖ ਹੀ ਮਾਇਆ ਦੀ ਭੁੱਖ ਤੋਂ ਬਚ ਜਾਂਦਾ ਹੈ।੧।

## ਮ: ੫ ॥

**੧. ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ ॥**
**੨. ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ ॥੨॥**

***ਪਦ ਅਰਥ :*** ਜਾਚਿਕੁ—ਮੰਗਤਾ, ਮੰਗਣ ਵਾਲਾ। ਜਜਮਾਨੁ[1]—ਦੱਛਣਾ ਦੇਣ ਵਾਲਾ। ਨ ਮੂਲਿ—ਰਤਾ ਭੀ ਨਹੀਂ।

### *ਅਰਥ :*

**ਪ੍ਰ:** ਐ ਗੁਰੂ ਜੀ! ਵਾਹਿਗੁਰੂ ਨਾਮ ਦੀ ਮੰਗ ਕਿਸ ਦੀ ਪਰਵਾਨ ਕਰਦਾ ਹੈ?

**ਉ:** ੧. ਹੇ ਭਾਈ! ਜੋ ਮਨੁੱਖ ਮੰਗਤਾ ਬਣ ਕੇ ਉਸ ਮਾਲਕ ਪ੍ਰਭੂ ਤੋਂ ਸਦਾ ਨਾਮ ਦੀ ਮੰਗ ਕਰਦਾ ਹੈ, ਅਖ਼ੀਰ ਉਸ ਦੀ ਮੰਗ ਨੂੰ ਮਾਲਕ ਜ਼ਰੂਰ ਕਬੂਲ ਕਰੇਗਾ।

---

੧. ਯਜਮਾਨ, ਯੱਗ ਕਰਨ ਵਾਲਾ; ਉਹ ਪੁਰਸ਼ ਜੋ ਪੰਡਿਤਾਂ ਨੂੰ ਯੱਗ ਕਰਾ ਕੇ ਉਨ੍ਹਾਂ ਨੂੰ ਦੱਛਣਾ ਆਦਿ ਦਾਨ ਦਿੰਦਾ ਹੈ। ਇਥੇ ਵਾਹਿਗੁਰੂ ਨੂੰ ਯਜਮਾਨ ਆਖਿਆ ਹੈ, ਜਿਸ ਤੋਂ ਸਭ ਕੰਮ ਰਾਸ ਹੁੰਦੇ ਹਨ ਤੇ ਜਿਸ ਤੋਂ ਸਭ ਕੋਈ ਮੰਗ ਖਾਂਦਾ ਹੈ, ਪਰ ਉਸ ਨੂੰ ਆਪ ਕੋਈ ਭੁੱਖ ਨਹੀਂ ਹੈ। ਇਥੇ ਜਾਚਿਕ ਵਾਹਿਗੁਰੂ ਤੋਂ ਨਾਮ ਮੰਗਦਾ ਹੈ।

੨. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਮਨੁੱਖ ਦਾ ਯਜਮਾਨ ਪਰਮੇਸ਼ਰ ਆਪ ਹੈ, ਉਸ ਨੂੰ ਤਾਂ ਥੋੜ੍ਹੀ ਜਿੰਨੀ ਭੀ ਮਾਇਆ ਦੀ ਭੁੱਖ ਨਹੀਂ ਰਹਿ ਜਾਂਦੀ।੨।

**ਪਉੜੀ ॥**

**੧. ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥**
**੨. ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥**
**੩. ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ ॥**
**੪. ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ ॥**
**੫. ਨਾਨਕ ਮਨਿ ਤਨਿ ਚਾਉ ਏਹੁ**
**ਨਿਤ ਪ੍ਰਭ ਕਉ ਲੋੜੇ ॥੨੧॥੧॥ ਸੁਧੁ ਕੀਚੇ**

***ਪਦ ਅਰਥ :*** ਸਚੁ—ਪ੍ਰਭੂ ਦਾ ਸੱਚਾ ਨਾਮ। ਜੋੜੇ—ਪੁਸ਼ਾਕੇ, ਸਰੀਰ ਦੇ ਸਾਰੇ ਕੱਪੜਿਆਂ ਨੂੰ ਜੋੜਾ ਕਹੀਦਾ ਹੈ; ਜਿਸ ਨੂੰ ਅੱਜ ਕੱਲ੍ਹ ਸੂਟ ਆਖਦੇ ਹਨ। ਏ—ਇਹ ਪ੍ਰੀਤ। ਹਸਤੀ—ਹਾਥੀ। ਮਿਲਖ—ਮਿਲਕ, ਜਾਇਦਾਦ, ਜ਼ਮੀਨਾਂ। ਘਣੀ—ਬੜੀਆਂ। ਢਾਢੀ—ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲਾ। ਦਰਿ ਪ੍ਰਭ—ਪ੍ਰਭੂ ਦੇ ਦਰ 'ਤੇ। ਲੋੜੇ-ਲੱਭੇ, ਚਾਹੇ, ਇੱਛਾ ਕਰੇ, ਲੋਚੇ।

***ਅਰਥ :***

**ਪ੍ਰ:** ਹਜ਼ੂਰ! ਜਦ ਕਿਸੇ ਦਾ ਮਨ ਪ੍ਰੇਮ-ਰੰਗ ਵਿਚ ਰੰਗਿਆ ਜਾਵੇ ਤਾਂ ਫਿਰ ਉਸ ਦੇ ਮਨ ਵਿਚੋਂ ਆਵਾਜ਼ ਕਿਹੋ ਜਿਹੀ ਨਿਕਲਦੀ ਹੈ?

**ਉ:** ੧. ਉਹ ਤਾਂ ਸਦਾ ਇਉਂ ਹੀ ਕਹਿੰਦੇ ਹਨ ਕਿ ਹੇ ਭਾਈਓ! ਸਾਡਾ ਮਨ ਜੋ ਪ੍ਰਭੂ ਦੇ ਪ੍ਰੇਮ-ਰੰਗ ਨਾਲ ਰੰਗਿਆ ਗਿਆ ਹੈ, ਇਹੀ ਸਾਡਾ ਸੱਚਾ ਭੋਜਨ ਹੈ; ਇਹੀ ਸਾਡੇ ਕੱਪੜਿਆਂ ਦੇ ਸੱਚੇ ਜੋੜੇ, ਪੁਸ਼ਾਕੇ ਹਨ।

੨. ਹੇ ਭਾਈ! ਜੋ ਸਾਡੀ ਹਰੀ ਦੇ ਨਾਮ ਨਾਲ ਪ੍ਰੀਤੀ ਲੱਗ ਗਈ ਹੈ, ਇਹੀ ਸਾਡੇ ਲਈ ਹਾਥੀ, ਘੋੜੇ ਹਨ।

੩. ਜੋ ਪ੍ਰਭੂ ਨੂੰ ਧਿਆਉਂਦਿਆਂ ਕਦੀ ਮੁਖ ਨਹੀਂ ਮੋੜਨਾ, ਭਾਵ ਪਿੱਛੇ ਨਹੀਂ ਹਟਣਾ, ਇਹੀ ਸਾਡੇ ਲਈ ਰਾਜ ਤੇ ਜਾਇਦਾਦਾਂ ਤੇ ਇਹੋ ਹੀ ਬਹੁਤੀਆਂ ਖ਼ੁਸ਼ੀਆਂ ਹਨ।

੪. ਮੈਂ ਢਾਡੀ ਹੋ ਕੇ ਪ੍ਰਭੂ ਦੇ ਦਰ 'ਤੇ ਮੰਗਦੇ ਰਹਿਣਾ ਹੈ, ਹੇ ਪ੍ਰਭੂ! ਮਿਹਰ ਕਰ, ਇਹ ਤੇਰਾ ਦਰ ਕਦੇ ਨਾ ਛੱਡੇ।

**ਪ੍ਰ:** ਐ ਗੁਰੂ ਜੀ! ਆਖ਼ਰ ਤੁਹਾਡੇ ਮਨ 'ਚ ਉਤਸ਼ਾਹ ਕੀ ਹੈ?

**ਉ:** ੫. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐ ਭਾਈਓ! ਮੇਰੇ ਮਨ ਤੇ ਤਨ ਵਿਚ ਏਹੁ ਇਕ ਉਮਾਹ ਭਰਿਆ ਰਹਿੰਦਾ ਹੈ ਕਿ ਮਨ ਕਰ ਕੇ ਪ੍ਰਭੂ ਨੂੰ ਹੀ ਲੋਚਦਾ ਰਹਾਂ।੨੧।੧।

ਸੁਧੁ ਕੀਚੇ—ਸ਼ੁਧ ਕਰ ਲੈਣਾ

***ਨੋਟ :*** "ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਹ ਲਫ਼ਜ਼ ਹਾਸ਼ੀਏ ਤੋਂ ਬਾਹਰ ਹਨ। ਉਂਜ 'ਵਾਰ' ਦੇ ਮੁੱਕਣ 'ਤੇ ਬਾਕੀ ਕਾਫ਼ੀ ਪੱਤਰਾ ਖ਼ਾਲੀ ਪਿਆ ਹੈ। ਇਸ ਦਾ ਭਾਵ ਇਹ ਹੈ ਕਿ ਇਨ੍ਹਾਂ ਲਫ਼ਜ਼ਾਂ ਦਾ 'ਬਾਣੀ' ਨਾਲ ਸੰਬੰਧ ਨਹੀਂ ਹੈ। ਲਫ਼ਜ਼ 'ਸੁਧੁ ਕੀਚੇ' ਸਿਰਫ਼ ਇਸ ਵਾਰ ਨਾਲ ਹੈ। ਬਾਕੀ 'ਵਾਰਾਂ' ਨਾਲ ਲਫ਼ਜ਼ 'ਸੁਧੁ' ਹਾਸ਼ੀਏ ਤੋਂ ਬਾਹਰ ਵਰਤਿਆ ਹੈ।"

*(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ)*

ਸ਼ਬਦਾਰਥ ਅਨੁਸਾਰ :

"ਸ਼ੁੱਧ ਕਰੋ। ਇਹ ਭਾਈ ਗੁਰਦਾਸ ਜੀ ਨੂੰ ਗੁਰੂ ਅਰਜਨ ਦੇਵ ਜੀ ਦੀ ਆਗਿਆ ਹੈ ਕਿ ਉਹ ਲਗ ਕੰਨਾ ਦੇਖ ਕੇ ਚੰਗੀ ਤਰ੍ਹਾਂ ਸੋਧ ਲੈਣ। ਜੇ ਕਿਤੇ ਭੁੱਲ ਹੋਵੇ ਤਾਂ ਠੀਕ ਕੀਤੀ ਜਾਵੇ।"

*(ਦੇਖੋ ਪੰਨਾ ੩੨੩ ਨਿਸ਼ਾਨ)*

# ਰਾਗੁ ਗਉੜੀ
# ਭਗਤਾਂ ਕੀ ਬਾਣੀ

## ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

### ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪ ॥

ਸ੍ਰੀ ਕਬੀਰ ਜੀ ਰਚਿਤ ਸ਼ਬਦ ਜੋ ਗਉੜੀ ਗੁਆਰੇਰੀ ਵਿਚ ਗਾਏ ਗਏ ਸਨ। ਆਉਣ ਵਾਲੇ ੧੪ ਵਿਚੋਂ ਹਰ ਸ਼ਬਦ ਵਿਚ ਚਾਰ-ਚਾਰ ਪਦ ਆਉਣਗੇ (ਫੇਰ ਅੱਗੋਂ ਵੱਧ ਘੱਟ ਭੀ ਪਦੇ ਹੋਣਗੇ)।

**੧. ਅਬ ਮੋਹਿ ਜਲਤ ਰਾਮ ਜਲੁ ਪਾਇਆ ॥**
**੨. ਰਾਮ ਉਦਕਿ ਤਨੁ ਜਲਤ ਬੁਝਾਇਆ ॥੧॥ ਰਹਾਉ ॥**
**੩. ਮਨੁ ਮਾਰਣ ਕਾਰਣਿ ਬਨ ਜਾਈਐ ॥**
**੪. ਸੋ ਜਲੁ ਬਿਨੁ ਭਗਵੰਤ ਨ ਪਾਈਐ ॥੧॥**
**੫. ਜਿਹ ਪਾਵਕ ਸੁਰਿ ਨਰ ਹੈ ਜਾਰੇ ॥**
**੬. ਰਾਮ ਉਦਕਿ ਜਨ ਜਲਤ ਉਬਾਰੇ ॥੨॥**
**੭. ਭਵ ਸਾਗਰ ਸੁਖ ਸਾਗਰ ਮਾਹੀ ॥**
**੮. ਪੀਵਿ ਰਹੇ ਜਲ ਨਿਖੁਟਤ ਨਾਹੀ ॥੩॥**
**੯. ਕਹਿ ਕਬੀਰ ਭਜੁ ਸਾਰਿੰਗਪਾਨੀ ॥**
**੧੦. ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥੪॥੧॥**

***ਪਦ ਅਰਥ :*** ਮੋਹਿ—ਮੈਂ। ਜਲਤ—ਤਪਦਿਆਂ, ਸੜਦਿਆਂ ਬਲਦੇ ਹੋਇਆਂ, ਜਲ ਰਹੇ ਨੇ। ਰਾਮ ਜਲੁ—ਪਰਮੇਸ਼ਰ ਦੇ ਨਾਮ ਦਾ ਪਾਣੀ। ਰਾਮ ਉਦਕਿ—ਪਰਮੇਸ਼ਰ ਦੇ ਨਾਮ-ਪਾਣੀ ਨੇ (ਨਾਮ ਨੂੰ ਜਲ ਇਸ ਲਈ ਕਿਹਾ ਗਿਆ ਹੈ ਕਿ ਇਹ ਮਨ ਵਿਚ ਠੰਡ ਪਾਉਂਦਾ ਹੈ ਅਤੇ ਤ੍ਰਿਸ਼ਨਾ ਦੀ ਅੱਗ ਨੂੰ ਬੁਝਾਉਂਦਾ ਹੈ)। ਤਨੁ—ਸਰੀਰ, ਪਰ ਸਰੀਰ ਕਹਿਣ ਤੋਂ ਕੇਵਲ ਸਰੀਰ ਹੀ ਨਹੀਂ, ਸਗੋਂ ਅੰਤਹਕਰਨ ਸਹਿਤ ਸਰੀਰ ਹੈ। ਬੁਝਾਇਆ—ਬੁਝਾ ਦਿੱਤਾ ਹੈ, ਠੰਡ ਪਾ ਦਿੱਤੀ ਹੈ। ਮਾਰਣ ਕਾਰਣਿ—ਮਾਰਣ ਵਾਸਤੇ, ਕਾਬੂ ਕਰਨ ਲਈ। ਬਨ—ਜੰਗਲਾਂ ਵਲ। ਜਾਈਐ—ਜਾਈਦਾ ਹੈ। ਸੋ ਜਲੁ—ਉਹ ਪ੍ਰਭੂ ਦਾ ਨਾਮ-ਪਾਣੀ, (ਜੋ ਮਨ ਦੀਆਂ ਵਾਸ਼ਨਾਵਾਂ ਨੂੰ ਸ਼ਾਂਤ ਕਰ ਸਕੇ। ਭਗਵੰਤ—ਪਰਮੇਸ਼ਰ। ਜਿਹ ਪਾਵਕ—ਜਿਸ ਵਿਸ਼ਿਆਂ ਦੀ ਅੱਗ ਨੇ। ਪਾਵਕ—ਅੱਗ, ਭਾਵ ਤ੍ਰਿਸ਼ਨਾ। ਸੁਰਿ—ਦੇਵਤੇ। ਨਰ—ਮਨੁੱਖ। ਹੈ ਜਾਰੇ—ਸਾੜੇ ਹਨ। ਰਾਮ ਉਦਕਿ—ਪਰਮੇਸ਼ਰ ਦੇ ਨਾਮ ਰੂਪ ਪਾਣੀ ਨੇ। ਜਨ—ਦਾਸ, ਸੇਵਕ, ਭਗਤ ਜਨ। ਉਬਾਰੇ—ਬਚਾਏ। ਭਵ ਸਾਗਰ—ਸੰਸਾਰ-ਸਮੁੰਦਰ, ਸਮੁੰਦਰ ਦਾ ਪਾਣੀ ਪੀਉ ਤਾਂ ਤ੍ਰੇਹ ਵਧਾਉਂਦਾ ਹੈ, ਪਰ ਇਹ ਰਾਮ ਦਾ ਨਾਮ ਸੁਖ ਸਾਗਰ ਹੈ, ਭਵ ਸਾਗਰ ਵਿਚ ਵੱਸਦਿਆਂ ਤ੍ਰਿਸ਼ਨਾ ਦੀ ਪਿਆਸ ਬੁਝਾਉਣ ਨੂੰ ਸਮਰੱਥ ਹੈ। ਮਾਹੀ—ਵਿਚ। ਪੀਵਿ ਰਹੇ—ਲਗਾਤਾਰ ਪੀ ਰਹੇ ਹਨ। ਨਿਖੁਟਤ ਨਾਹੀ—ਮੁੱਕਦਾ ਨਹੀਂ। ਭਜੁ—ਸਿਮਰ। ਸਾਰਿੰਗਪਾਨੀ—ਪਰਮੇਸ਼ਰ (ਜਿਸ ਦੇ ਹੱਥ ਵਿਚ ਧਨਖ, ਭਾਵ ਵਾਹਿਗੁਰੂ)। ਤਿਖਾ—ਤ੍ਰੇਹ, ਤ੍ਰਿਸ਼ਨਾ। ਬੁਝਾਨੀ—ਬੁਝਾ ਦਿੱਤੀ ਹੈ, ਸ਼ਾਂਤ ਕਰ ਦਿੱਤੀ ਹੈ। ਕਹਿ—ਕਹੇ, ਕਹਿੰਦਾ ਹੈ, ਆਖਦਾ ਹੈ।

***ਅਰਥ :***

**ਪ੍ਰ:** ਐ ਭਗਤ ਜੀ ! ਇਹ ਸਾਰਾ ਸੰਸਾਰ ਹੀ ਤ੍ਰਿਸ਼ਨਾ-ਅੱਗ ਵਿਚ ਸੜਦਾ-ਬਲਦਾ ਨਜ਼ਰ ਆ ਰਿਹਾ ਹੈ, ਪਰ ਤੁਹਾਡਾ ਤਨ ਤੇ ਮਨ ਵੇਖਣ ਵਿਚ ਬਿਲਕੁਲ ਸ਼ਾਂਤ ਦਿੱਸਦਾ ਹੈ, ਤੁਸੀਂ ਕਿਹੜਾ ਸਾਧਨ ਕੀਤਾ ਹੈ ?

**ਉ:** ੧. (ਐ ਭਾਈਓ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਪਹਿਲੋਂ ਮੇਰਾ ਵੀ ਤਨ ਮਨ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਸੀ, (ਪਰ ਭਾਲਦਿਆਂ ਭਾਲਦਿਆਂ) ਹੁਣ ਮੈਂ ਪਰਮੇਸ਼ਰ ਦੇ ਨਾਮ ਦਾ ਅੰਮ੍ਰਿਤ ਲੱਭ ਲਿਆ ਹੈ।

੨. ਉਸ ਨਾਮ ਰੂਪੀ ਅੰਮ੍ਰਿਤ ਜਲ ਨੇ ਮੇਰੇ ਤ੍ਰਿਸ਼ਨਾ-ਅੱਗ ਵਿਚ ਸੜ ਰਹੇ ਤਨ ਅਤੇ ਮਨ ਨੂੰ ਠੰਡਾ-ਠਾਰ ਕਰ ਦਿੱਤਾ ਹੈ।੧।ਰਹਾਉ।

**ਪ੍ਰ:** ਐ ਕਬੀਰ ਜੀ ! ਮਨ ਦੀ ਤ੍ਰਿਸ਼ਨਾ ਮਾਰਨ ਲਈ ਤਾਂ ਹੋਰ ਕਿਸੇ ਸਾਧਨ ਕਰਨ ਦੀ ਲੋੜ ਹੀ ਨਹੀਂ, ਕੇਵਲ ਘਰ-ਬਾਰ ਛੱਡ ਜੰਗਲਾਂ ਵਿਚ ਜਾ ਵੱਸਣਾ ਹੀ ਕਾਫ਼ੀ ਹੋਇਆ ਕਰਦਾ ਹੈ ਤਾਂ ਨਾਮ-ਸਿਮਰਨ ਦੀ ਸਖ਼ਤ ਮਿਹਨਤ ਕਰਨ ਦੀ ਕੀ ਲੋੜ ਹੈ ?

**ਉ:** ੩. ਹੇ ਭਾਈਓ ! ਤ੍ਰਿਸ਼ਨਾਲੂ ਮਨ ਨੂੰ ਤ੍ਰਿਸ਼ਨਾ ਵੱਲੋਂ ਮਾਰਣ ਲਈ, (ਭਾਵ ਸ਼ਾਂਤ ਕਰਨ ਲਈ) ਜੰਗਲਾਂ ਜਾਂ ਤੀਰਥ ਆਦਿਕਾਂ ਦੇ ਕਿਨਾਰਿਆਂ 'ਤੇ ਜਾਈਦਾ ਹੈ।

੪. (ਪਰ ਯਾਦ ਰੱਖੋ) ਉਹ, ਜੋ ਮਨ ਦੀ ਤ੍ਰਿਸ਼ਨਾ ਨੂੰ ਸ਼ਾਂਤ ਕਰ ਸਕੇ ਨਾਮ ਰੂਪੀ ਅੰਮ੍ਰਿਤ, ਇਹ ਪ੍ਰਭੂ ਤੋਂ ਬਿਨਾਂ, ਭਾਵ ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨਾਂ ਨਹੀਂ ਲੱਭਦਾ।੧।

ਪ੍ਰ: ਐ ਕਬੀਰ ਜੀ ! ਇਹ ਤ੍ਰਿਸ਼ਨਾ ਦੀ ਅੱਗ ਕਿਤਨੀ-ਕੁ ਤੇਜ਼ ਹੈ ?

ਉ: ੫. ਹੇ ਭਰਾਵੋ ! ਸੁਣੋ, ਜਿਸ ਤ੍ਰਿਸ਼ਨਾ ਦੀ ਅੱਗ ਨੇ ਦੇਵਤਿਆਂ ਅਤੇ ਮਨੁੱਖਾਂ ਸਭ ਨੂੰ ਹੀ ਸਾੜ ਸੁਟਿਆ ਹੈ (ਇਸ ਤੋਂ ਕੋਈ ਵੀ ਬਚ ਨਹੀਂ ਸਕਿਆ ਕਿਉਂਕਿ ਇਹ ਅਤਿ ਬਲਵਾਨ ਹੈ)।

ਪ੍ਰ: ਜੀ ! ਤਾਂ ਫਿਰ ਸੇਵਕਾਂ ਦਾ ਬਚਾਅ ਕਿਵੇਂ ਹੋਇਆ ?

ਉ: ੬. ਹੇ ਭਾਈਓ ! ਉਨ੍ਹਾਂ ਭਗਤ ਜਨਾਂ ਨੂੰ ਤਾਂ ਪ੍ਰਭੂ ਦੇ ਨਾਮ-ਅੰਮ੍ਰਿਤ ਨੇ ਉਸ ਤ੍ਰਿਸ਼ਨਾ ਦੀ ਸੜਨ ਤੋਂ ਬਚਾਅ ਲਿਆ ਹੈ।੨।

ਪ੍ਰ: ਐ ਕਬੀਰ ਜੀ ! ਜਿਨ੍ਹਾਂ ਭਗਤਾਂ ਨੂੰ ਰਾਮ-ਜਲ ਨੇ ਬਚਾਇਆ ਹੈ, ਉਨ੍ਹਾਂ ਦੀ ਪਛਾਣ ਕੀ ਹੈ ?

ਉ: ੭. ਹੇ ਪਿਆਰੇ ! ਉਨ੍ਹਾਂ ਦੀ ਪਛਾਣ ਇਕ ਇਹੋ ਹੈ ਕਿ ਉਹ ਇਸ ਸੰਸਾਰ-ਸਮੁੰਦਰ ਵਿਚ ਵੱਸਦਿਆਂ ਹੋਇਆਂ ਵੀ ਹੁਣ ਉਹ ਸੁਖ ਰੂਪ ਸਮੁੰਦਰ ਵਿਚ ਹੀ ਵੱਸ ਰਹੇ ਹਨ, ਭਾਵ ਇਹ ਸੰਸਾਰ ਵੀ ਉਨ੍ਹਾਂ ਲਈ ਸੁਖ-ਸਾਗਰ ਹੀ ਬਣ ਗਿਆ ਹੈ, ਅਰਥਾਤ ਉਨ੍ਹਾਂ ਸੇਵਕਾਂ ਨੂੰ ਇਸ ਦੁੱਖਾਂ ਦੇ ਸਮੁੰਦਰ ਸੰਸਾਰ ਦਾ ਕੋਈ ਦੁੱਖ ਨਹੀਂ ਰਿਹਾ।

੮. ਉਹ ਹੁਣ ਉਸ ਨਾਮ-ਅੰਮ੍ਰਿਤ-ਜਲ ਨੂੰ ਲਗਾਤਾਰ ਪੀਂਦੇ ਜਾ ਰਹੇ ਹਨ ਤੇ ਉਹ ਨਾਮ-ਜਲ ਇਕ ਅਜਿਹਾ ਅਮੁੱਕ ਚਸ਼ਮਾ ਹੈ, ਜੋ ਕਦੇ ਮੁੱਕਦਾ ਹੀ ਨਹੀਂ।੩।

ਪ੍ਰ: ਐ ਕਬੀਰ ਜੀ ! ਇਹ ਦੱਸੋ, ਫਿਰ ਹੁਣ ਮੈਂ ਕੀ ਕਰਾਂ ?

ਉ: ੯. ਕਬੀਰ ਜੀ ਕਹਿੰਦੇ ਹਨ ਕਿ ਐ ਸੁਣਨ ਵਾਲੇ ਸਿੱਖ ! ਤੂੰ ਵੀ ਪਰਮੇਸ਼ਰ ਦਾ ਭਜਨ ਕਰ।

੧੦. (ਦੇਖ ਉਸ) ਰਾਮ ਨਾਮ ਰੂਪ ਅੰਮ੍ਰਿਤ-ਜਲ ਨੇ ਮੇਰੀ ਮਾਇਆ ਦੀ ਤ੍ਰਿਸ਼ਨਾ ਰੂਪੀ ਤ੍ਰੇਹ ਮਿਟਾ ਦਿੱਤੀ ਹੈ।੪।੧।

***ਭਾਵਾਰਥ :*** ਇਸ ਸ਼ਬਦ ਅੰਦਰ ਕਬੀਰ ਜੀ ਆਪਣਾ ਤਜਰਬਾ ਦੱਸ ਕੇ ਸਭਨਾਂ ਪ੍ਰਤੀ ਸਾਂਝਾ ਉਪਦੇਸ਼ ਦੇ ਰਹੇ ਹਨ ਕਿ ਹੇ ਭਾਈਓ ! ਇਸ ਸੰਸਾਰ-ਸਮੁੰਦਰ ਵਿਚ ਜੀਵਾਂ ਦੇ ਮਨਾਂ ਨੂੰ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਦਿਨੇ ਰਾਤ ਪਈ ਤਪਾ ਰਹੀ ਹੈ। ਇਸ ਬੜੀ ਤਿਖੀ ਤ੍ਰਿਸ਼ਨਾ ਦੀ ਅੱਗ ਨੂੰ ਤੀਰਥ ਆਦਿਕਾਂ ਦਾ ਇਸ਼ਨਾਨ ਨਹੀਂ ਬੁਝਾ ਸਕਦਾ। ਜੰਗਲਾਂ ਵਿਚ, ਜਾਂ ਜਪ ਤਪ ਕਰਨ ਨਾਲ ਇਸ ਨੂੰ ਦੂਰ ਨਹੀਂ ਕਰ ਸਕੀਦਾ ਅਤੇ ਨਾ ਹੀ ਇਹ ਰਾਮ ਨਾਮ ਰੂਪੀ ਅੰਮ੍ਰਿਤ-ਜਲ ਜੰਗਲਾਂ ਵਿਚੋਂ ਲੱਭਦਾ ਹੈ। ਅੱਗੇ ਰਾਮ ਦੇ ਨਾਮ-ਜਲ ਦੀ ਤ੍ਰਿਸ਼ਨਾ ਨਵਿਰਤੀ ਦਾ ਗੁਣ ਦੱਸ ਕੇ ਉਸ ਦੀ ਅਖੁੱਟਤਾ ਦੱਸ ਰਹੇ ਹਨ ਕਿ ਜਿਸ ਦਾ ਨਾਮ ਹੈ, ਸਦੈਵੀ ਤੇ ਅਨੰਤ ਹੈ, ਕਦੇ ਮੁੱਕਦਾ ਨਹੀਂ। ਇਸ ਕਰ ਕੇ ਉਸ ਦਾ ਨਾਮ-ਜਲ ਵੀ ਅਖੁੱਟ ਹੈ, ਇਕ ਇਹੋ ਪਰਮਾਤਮਾ ਦਾ ਨਾਮ ਅੰਮ੍ਰਿਤ-ਜਲ ਹੈ, ਜੋ ਤਪੇ ਹੋਏ ਹਿਰਦਿਆਂ 'ਚ ਠੰਡ ਵਰਤਾ ਕੇ ਸੁਖ ਦੇ ਸਕਦਾ ਹੈ। ਇਹ ਕੁਝ ਦੱਸ ਕੇ ਅੰਤ ਵਿਚ ਉਪਦੇਸ਼ ਦੇਂਦੇ ਹਨ ਕਿ ਉਸ ਪਰਮੇਸ਼ਰ ਦਾ ਭਜਨ ਕਰੋ, ਜਿਸ ਦਾ ਇਹ ਨਾਮ ਹੈ ਤੇ ਜਿਸ ਦੀ ਮੈਂ ਉਗਾਹੀ ਦੇਂਦਾ ਹਾਂ ਕਿ ਮੇਰੀ ਤ੍ਰਿਸ਼ਨਾ ਇਸੇ ਨਾਮ ਅੰਮ੍ਰਿਤ-ਜਲ ਨੇ ਬੁਝਾਈ ਹੈ, ਦੂਰ ਕੀਤੀ ਹੈ।

## ਗਉੜੀ ਕਬੀਰ ਜੀ ॥

**੧. ਮਾਧਉ ਜਲ ਕੀ ਪਿਆਸ ਨ ਜਾਇ ॥**
**੨. ਜਲ ਮਹਿ ਅਗਨਿ ਉਠੀ ਅਧਿਕਾਇ ॥੧॥ ਰਹਾਉ ॥**
**੩. ਤੂੰ ਜਲਨਿਧਿ ਹਉ ਜਲ ਕਾ ਮੀਨੁ ॥**
**੪. ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥੧॥**
**੫. ਤੂੰ ਪਿੰਜਰੁ ਹਉ ਸੂਅਟਾ ਤੋਰ ॥**
**੬. ਜਮੁ ਮੰਜਾਰੁ ਕਹਾ ਕਰੈ ਮੋਰ ॥੨॥**
**੭. ਤੂੰ ਤਰਵਰੁ ਹਉ ਪੰਖੀ ਆਹਿ ॥**
**੮. ਮੰਦਭਾਗੀ ਤੇਰੋ ਦਰਸਨੁ ਨਾਹਿ ॥੩॥**
**੯. ਤੂੰ ਸਤਿਗੁਰੁ ਹਉ ਨਉਤਨੁ ਚੇਲਾ ॥**
**੧੦. ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥੪॥੨॥**

***ਪਦ ਅਰਥ :*** ਮਾਧਉ—ਹੇ ਮਾਧਵ, ਮਾਇਆ ਦਾ ਸੁਆਮੀ ਪਰਮੇਸ਼ਰ; ਮਾ—ਮਾਇਆ, ਧਵ—ਪਤੀ। ਮਾਧਉ ਜਲ—ਪਰਮੇਸ਼ਰ ਦਾ ਨਾਮ ਰੂਪੀ ਜਲ, ਜਿਵੇਂ 'ਰਾਮ-ਜਲ' ਤੇ 'ਰਾਮ ਉਦਕਿ' ਪਿਛਲੇ ਸ਼ਬਦ ਵਿਚ ਆਖਿਆ ਹੈ। ਇਸ ਨੂੰ ਮਾਧਉ-ਜਲ ਸਮਝ ਕੇ ਅਰਥ ਕਰਨੇ ਹਨ। ਪਿਆਸ—ਤ੍ਰੇਹ। ਨ ਜਾਇ—ਜਾਂਦੀ ਨਹੀਂ, ਮੁੱਕਦੀ ਨਹੀਂ। ਜਲ ਮਹਿ—ਨਾਮ ਰੂਪੀ ਪਾਣੀ ਵਿਚ, ਭਾਵ ਨਾਮ-ਪਾਣੀ ਪੀਂਦਿਆਂ-ਪੀਂਦਿਆਂ, ਨਾਮ ਜਪਦਿਆਂ-ਜਪਦਿਆਂ। ਅਗਨਿ—ਪਿਆਸ, ਤਾਂਘ ਰੂਪ ਅੱਗ, ਏਥੇ ਭਾਵ ਨਾਮ-ਜਲ ਦੀ ਪਿਆਸ ਹੈ, ਭਾਵੇਂ ਇਸ ਸਤਰ ਵਿਚ ਵਿਰੋਧ ਭਾਸਦਾ ਹੈ ਕਿ ਜਲ ਵਿਚ ਕਿਸ ਤਰ੍ਹਾਂ ਅਗਨੀ ਭੜਕੀ ? ਪਰ ਇਸ ਵਿਚ ਭਾਵ ਹੈ ਕਿ ਇਸ ਜਲ ਵਿਚ ਜਲ ਦੀ ਤ੍ਰਿਖਾ ਵਧੀ ਹੈ। ਨਾਮ ਸਿਮਰਨ ਨੇ ਨਾਮ ਸਿਮਰਨ ਦਾ ਪ੍ਰੇਮ ਅਧਿਕ ਕੀਤਾ ਹੈ।

ਜਿਵੇਂ ਫ਼ੁਰਮਾਨ ਹੈ :

"ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥" *(ਪੰਨਾ ੨੬੬)*

ਨਾਮ-ਜਲ ਤੋਂ ਨਾਮੀ ਦੀ ਪਿਆਸ ਵਧਦੀ ਹੈ, ਉਹ ਪਿਆਸ ਪ੍ਰੇਮ ਹੈ। ਉਠੀ—ਪੈਦਾ ਹੋਈ ਹੈ। ਅਧਿਕਾਇ—ਬਹੁਤੀ, ਵਧੀਕ। ਜਲਨਿਧਿ—ਸਮੁੰਦਰ [ਨਿਧਿ—ਖ਼ਜ਼ਾਨਾ]। ਮੀਨੁ—ਮੱਛ। ਰਹਉ—ਰਹਉਂ, ਮੈਂ ਰਹਿੰਦਾ ਹਾਂ। ਜਲਹਿ ਬਿਨੁ—ਪਾਣੀ ਤੋਂ ਬਿਨਾਂ। ਖੀਨੁ—ਕਮਜ਼ੋਰ, ਮੁਰਦਾ, ਦੁਰਬਲ-ਪਨਾ, ਨਾਸ। ਪਿੰਜਰੁ—ਪਿੰਜਰਾ। ਹਉ—ਮੈਂ। ਸੂਅਟਾ—ਸੋਆ, ਤੋਤਾ, ਭਾਵ ਕਮਜ਼ੋਰ ਜਿਹਾ ਤੋਤਾ [ਸੂਅ-ਸ਼ੁਕ, ਤੋਤਾ। ਪਛੇਤਰ 'ਟਾ' ਛੋਟਾਪਨ ਜ਼ਾਹਿਰ ਕਰਨ ਲਈ ਹੈ, ਜਿਵੇਂ ਕਿ 'ਚਮਰੇਟਾ' ਦਾ ਭਾਵ ਹੈ ਗ਼ਰੀਬ ਚਮਾਰ]। ਤੋਰ—ਤੇਰਾ। ਮੰਜਾਰੁ—ਬਿੱਲਾ। ਕਹਾ ਕਰੈ—ਕੀ ਕਰ ਸਕਦਾ ਹੈ ? ਕੀ ਵਿਗਾੜ ਸਕਦਾ ਹੈ ? ਮੋਰ—ਮੇਰਾ। ਤਰਵਰੁ—ਸੋਹਣਾ ਰੁੱਖ [ਤਰੁ—ਰੁੱਖ। ਵਰ—ਸੋਹਣਾ, ਭਾਵ ਸ੍ਰੇਸ਼ਟ ਬ੍ਰਿਛ। ਆਹਿ—ਹਾਂ। ਮੰਦਭਾਗੀ—ਮੰਦੇ ਭਾਗਾਂ ਵਾਲੇ ਨੂੰ। ਨਾਹਿ—ਨਹੀਂ। ਨਉਤਨੁ—ਨਵਾਂ। ਚੇਲਾ—ਸਿੱਖ। ਕਹਿ—ਕਹੈ, ਆਖਦਾ ਹੈ। ਅੰਤ ਕੀ ਬੇਲਾ—ਅਖ਼ੀਰ ਦੇ ਵੇਲੇ, ਅੰਤ

ਦਾ ਸਮਾਂ, ਮੌਕਾ, ਬੁਢਾਪਾ। ਭਾਵ ਇਸ ਮਨੁੱਖ ਜਨਮ ਵਿਚ, ਜੋ ਕਿ ਕਈ ਜਨਮਾਂ ਵਿਚ ਭਟਕ ਕੇ ਅਖ਼ੀਰ ਵਿਚ ਮਿਲਿਆ ਹੈ।

***ਅਰਥ :***

ਪ੍ਰ: ਕਬੀਰ ਜੀ! ਤੁਸੀਂ ਜਿਸ ਨਾਮ ਰੂਪ ਅੰਮ੍ਰਿਤ-ਜਲ ਦਾ ਪਿਛਲੇ ਸ਼ਬਦ ਵਿਚ ਜ਼ਿਕਰ ਕੀਤਾ ਹੈ, ਤੁਹਾਡੇ ਅੰਦਰ ਉਸ ਦੀ ਕਿਤਨੀ-ਕੁ ਪਿਆਸਾ ਹੈ, ਕਿਤਨੀ ਕੁ ਤਾਂਘ ਹੈ?

ਉ: ਰਾਮ-ਜਲ ਵਿਚ ਭਿੱਜੇ ਮਨ ਦੁਆਰਾ ਪ੍ਰਭੂ ਦੇ ਸਨਮੁਖ ਹੋ, ਇਉਂ ਜੋਦੜੀ ਕਰਦੇ ਹਨ:

੧. ਹੇ ਮਾਧੋ! ਮਾਇਆ ਦੇ ਸੁਆਮੀ ਜੀਉ! ਤੇਰੇ ਨਾਮ-ਅੰਮ੍ਰਿਤ ਜਲ ਦੀ ਤ੍ਰਿਖਾ ਦੂਰ ਨਹੀਂ ਹੁੰਦੀ, ਤ੍ਰੇਹ ਮਿਟਦੀ ਨਹੀਂ, ਭਾਵ ਮੈਂ ਤੇਰਾ ਨਾਮ ਜਪਕੇ ਰੱਜਦਾ ਨਹੀਂ।

੨. ਇਸੇ ਜਲ ਵਿਚ, (ਜਿਸ ਨਾਲ ਤ੍ਰਿਸ਼ਨਾ-ਰੂਪੀ ਅੱਗ ਬੁਝੀ ਸੀ) ਉਸ ਤੇਰੇ ਨਾਮ-ਜਲ ਦੀ ਅਗਨੀ, ਭਾਵ ਪਿਆਸਾ ਵਧੇਰੇ ਹੋ ਭੜਕੀ ਹੈ। ਅਰਥਾਤ ਤੇਰਾ ਨਾਮ-ਅੰਮ੍ਰਿਤ ਪੀਂਦਿਆਂ ਨਾਮ-ਸਿਮਰਨ ਦੀ ਲਾਲਸਾ, ਤਾਂਘ ਵਧੇਰੇ ਪੈਦਾ ਹੋਈ ਹੈ, ਭਾਵ ਵਧੀ ਹੈ।੧।ਰਹਾਉ।

ਪ੍ਰ: ਕਬੀਰ ਜੀਉ! ਕੋਈ ਮਿਸਾਲ ਦਿਓ ਕਿ ਤੁਹਾਨੂੰ ਇਸ ਨਾਮ-ਜਲ ਦੀ ਪਿਆਸ ਕਿਵੇਂ ਵਧੀ ਹੈ?

ਉ: ਤਾਂ ਪ੍ਰਭੂ ਦੇ ਸਨਮੁਖ ਹੋ ਅਰਦਾਸ ਕਰਦੇ ਹਨ:

੩. ਹੇ ਸੁਆਮੀ ਜੀਉ! ਤੂੰ ਤਾਂ ਜਲ ਦਾ ਖ਼ਜ਼ਾਨਾ ਇਕ ਮਾਨੋਂ ਸਮੁੰਦਰ ਹੋ ਰਿਹਾ ਹੈਂ ਤੇ ਮੈਂ ਉਸ ਜਲ ਦਾ ਮੱਛ ਬਣ ਰਿਹਾ ਹਾਂ।

੪. ਜਿਵੇਂ ਜਲ ਦਾ ਮੱਛ ਜਲ ਵਿਚ ਹੀ ਸੁਖੀ ਰਹਿੰਦਾ ਹੈ ਤੇ ਜਲ ਤੋਂ ਬਾਹਰ ਹੋਇਆਂ ਮਰ ਜਾਂਦਾ ਹੈ, ਮੇਰੀ ਭੀ ਐ ਸੁਆਮੀ ਜੀਉ! ਇਹੋ ਦਸ਼ਾ ਹੈ ਕਿ ਮੈਂ ਤੇਰੇ ਨਾਮ-ਜਲ ਵਿਚ ਰਹਿੰਦਿਆਂ ਹੀ ਜੀਉਂਦਾ ਰਹਿ ਸਕਦਾ ਹਾਂ ਤੇ ਤੇਰੇ ਨਾਮ-ਜਲ ਤੋਂ ਵਿਛੜ ਕੇ ਮਰ ਜਾਂਦਾ ਹਾਂ।੧।

ਪ੍ਰ: ਆਪਣੇ ਸੁਆਮੀ ਦੇ ਪਿਆਰ ਦੀ ਕੋਈ ਹੋਰ ਮਿਸਾਲ ਦਿਓ।

ਉ: ਤਾਂ ਸੁਆਮੀ ਦੇ ਸਨਮੁਖ ਹੋ ਕਹਿੰਦੇ ਹਨ:

੫. ਹੇ ਸਾਈਂ ਜੀ! ਜੇ ਤੂੰ ਪਿੰਜਰਾ ਹੈ, ਭਾਵ ਜੇ ਤੈਨੂੰ ਪਿੰਜਰਾ ਸਮਝਿਆ ਜਾਵੇ ਤਾਂ ਮੈਂ ਤੇਰੇ ਵਿਚ ਰਹਿਣ ਵਾਲਾ ਤੇਰਾ ਕਮਜ਼ੋਰ ਜਿਹਾ ਤੋਤਾ ਹਾਂ।

ਪ੍ਰ: ਕਬੀਰ ਜੀ! ਪਿੰਜਰੇ ਵਿਚ ਰਹਿਣ ਵਾਲੇ ਤੋਤੇ ਦੇ ਉਦਾਹਰਣ ਤੋਂ ਆਪ ਦਾ ਕੀ ਭਾਵ ਹੈ?

ਉ: ੬. ਐ ਭਾਈਓ! ਜਿਵੇਂ ਪਿੰਜਰੇ ਵਿਚ ਰਹਿਣ ਵਾਲੇ ਤੋਤੇ ਨੂੰ ਪਿੰਜਰੇ ਦਾ ਆਸਰਾ ਹੈ, ਫਿਰ ਉਸ ਨੂੰ ਬਿੱਲੇ ਦੇ ਹਮਲਾ ਕਰਨ ਦਾ ਕੋਈ ਡਰ ਨਹੀਂ ਹੋਇਆ ਕਰਦਾ। ਇਸੇ ਤਰ੍ਹਾਂ ਐ ਸੁਆਮੀ ਜੀਉ! (ਤੇਰੇ ਆਸਰੇ ਰਿਹਾਂ) ਜਮ-ਬਿੱਲਾ ਮੇਰਾ ਕੀ ਵਿਗਾੜ ਸਕਦਾ ਹੈ? ਭਾਵ ਹੁਣ ਮੈਨੂੰ ਜਮ-ਬਿੱਲੇ ਦਾ ਕੋਈ ਡਰ ਨਹੀਂ ਰਹਿ ਗਿਆ।੨।

ਪ੍ਰ: ਕਬੀਰ ਜੀ! ਆਪਣੇ ਪ੍ਰਭੂ-ਪਿਆਰ ਦੀ ਸਿੱਧੀ ਲਈ ਜੇ ਕੋਈ ਹੋਰ ਦ੍ਰਿਸ਼ਟਾਂਤ ਹੈ ਤਾਂ ਉਹ ਭੀ ਦੇ ਦਿਓ।

ਉ: ਹੁਣ ਆਪਣੇ ਮਾਲਕ ਦੇ ਪਿਆਰ ਵਿਚ ਮਸਤਾਨੇ ਹੋਏ ਉਸ ਨੂੰ ਸਨਮੁਖ ਹੋ ਕਹਿੰਦੇ ਹਨ:

੭. ਐ ਸੁਆਮੀ ਜੀਉ! ਜੇ ਤੂੰ ਸੋਹਣਾ ਰੁੱਖ ਹੈਂ, ਭਾਵ ਜੇ ਤੈਨੂੰ ਇਕ ਸੋਹਣਾ ਰੁੱਖ ਮੰਨ ਲਿਆ ਜਾਵੇ ਤਾਂ ਮੈਂ (ਉਸ ਰੁੱਖ ਦੇ ਆਸਰੇ ਰਹਿਣ ਵਾਲਾ) ਪੰਛੀ ਹਾਂ।

੮. ਪਰ ਐ ਸੁਆਮੀ ਜੀਉ! ਮੈਂ ਕਿਤਨਾ ਮੰਦ-ਭਾਗੀ ਹਾਂ ਕਿ ਇਤਨੀ ਨਿਕਟਤਾ ਦੇ ਹੁੰਦਿਆਂ ਭੀ ਤੇਰੇ ਦਰਸ਼ਨ ਨਹੀਂ ਕਰ ਸਕਦਾ।

ਪ੍ਰ: ਕਬੀਰ ਜੀ! ਜਦ ਕਿਸੇ ਪੰਛੀ ਦਾ ਵਾਸਾ ਹੀ ਕਿਸੇ ਰੁੱਖ 'ਤੇ ਹੋਵੇ ਤਾਂ ਉਸ ਨੂੰ ਉਸ ਰੁੱਖ ਦੇ ਦਰਸ਼ਨ ਨਾ ਹੋਣ ਦਾ ਕੀ ਕਾਰਣ ਹੈ?

ਉ: ਹੇ ਪਿਆਰੇ! ਜਦੋਂ ਕਿਸੇ ਦਰੱਖ਼ਤ 'ਤੇ ਬੈਠੇ ਪੰਛੀ ਦੀਆਂ ਅੱਖਾਂ ਹੀ ਨਾ ਹੋਣ ਤਾਂ ਦੱਸੋ ਉਹ ਦਰੱਖ਼ਤ ਨੂੰ ਕਿਵੇਂ ਦੇਖ ਸਕਦਾ ਹੈ?

ਇਸੇ ਤਰ੍ਹਾਂ ਹੀ ਹੇ ਭਰਾਵੋ! ਮੇਰੇ ਅੰਦਰ ਉਸ ਸੁਆਮੀ ਦਾ ਪਿਆਰ ਤਾਂ ਹੈ, ਪਰ ਹੋ ਸਕਦਾ ਹੈ ਕਿ ਅਜੇ ਮੇਰੇ ਪੂਰਨ ਪਿਆਰ ਵਿਚ ਘਾਟ ਹੋਵੇ, ਜਿਸ ਕਰ ਕੇ ਮੇਰੀਆਂ ਵੈਰਾਗ ਵਿਵੇਕ ਰੂਪ ਅੱਖਾਂ ਬੰਦ ਹਨ, ਇਸੇ ਕਰ ਕੇ ਮੈਂ ਅਨੁਭਵ ਕਰਦਾ ਹਾਂ ਕਿ ਮੈਂ ਮੰਦਭਾਗੀ ਨੂੰ ਉਸ ਮਾਲਕ ਦੇ ਅਜੇ ਤਕ ਦਰਸ਼ਨ ਨਹੀਂ ਹੋਏ।੩।

ਪ੍ਰ: ਕਬੀਰ ਜੀਉ! ਕੀ ਹੁਣ ਤੁਸੀਂ ਉੱਕਾ ਹੀ ਨਿਰਾਸ਼ ਹੋ ਗਏ ਹੋ ਕਿ ਮੈਨੂੰ ਦਰਸ਼ਨ ਹੋ ਹੀ ਨਹੀਂ ਸਕਣਗੇ?

ਉ: ਹੇ ਭਾਈਓ! ਮੈਂ ਉਦਾਸ ਤਾਂ ਜ਼ਰੂਰ ਹਾਂ, ਪਰ ਇਸ ਨਿਰਾਸ਼ਤਾ ਵਿਚ ਵੀ ਮੇਰਾ ਅਜੇ ਚਾਉ ਨਹੀਂ ਘਟਿਆ, ਮੈਂ ਹੁਣ ਵੀ ਸਾਈਂ ਜੀ ਅੱਗੇ ਜੋਦੜੀਆਂ ਕਰਦਾ ਹਾਂ ਕਿ:

੯. ਹੇ ਪ੍ਰਭੂ! ਤੂੰ ਮੇਰਾ ਹੁਣ ਭੀ ਗੁਰੂ ਹੈਂ ਤੇ ਮੈਂ ਤੇਰਾ (ਚਾਉ ਭਰਿਆ) ਨਵਾਂ-ਨਵਾਂ ਚੇਲਾ ਹਾਂ (ਨਵਾਂ ਸਿੱਖ ਹਾਂ)। ਭਾਵ ਮੈਂ ਤੇਰੇ ਨਾਲ ਉਸੇ ਤਰ੍ਹਾਂ ਪਿਆਰ ਕਰਦਾ ਹਾਂ, ਜਿਵੇਂ ਨਵਾਂ-ਨਵਾਂ ਸਿੱਖ ਆਪਣੇ ਗੁਰੂ ਨਾਲ ਕਰਦਾ ਹੈ।

ਪ੍ਰ: ਕਬੀਰ ਜੀ! ਹੁਣ ਤੁਸੀਂ ਦੱਸੋ ਕਿ ਦਰਸ਼ਨ ਦੀ ਉਦਾਸੀਨ ਬਿਹਬਲ ਅਵਸਥਾ ਵਿਚ ਕੀ ਯਤਨ ਕਰਦੇ ਹੋ?

ਉ: ੧੦. ਕਬੀਰ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਮੈਂ ਤਾਂ ਹੁਣ ਵੀ ਇਕ ਬੇਨਤੀ ਕਰਨ ਦਾ ਯਤਨ ਕਰਦਾ ਹਾਂ ਕਿ ਹੇ ਮੇਰੇ ਸਾਈਂ ਜੀ! ਮੈਂ ਬੇਨਤੀ ਕਰਦਾ ਹਾਂ ਕਿ, ਹੁਣ ਅੰਤ ਦੇ ਸਮੇਂ ਬੁਢਾਪੇ ਵਿਚ, ਜਾਂ ਮਨੁੱਖਾ ਜਨਮ ਇਹ ਅਖ਼ੀਰ ਦਾ ਵੇਲਾ ਹੈ, ਹੁਣ ਤਾਂ ਜ਼ਰੂਰ ਆ ਮਿਲ, ਭਾਵ ਪ੍ਰਗਟ ਹੋ ਦਰਸ਼ਨ ਦੇ ਕੇ ਆਪਣੇ ਵਿਚ ਮੇਲ ਲੈ।੪।੨।

***ਭਾਵਾਰਥ :*** ਇਸ ਸ਼ਬਦ ਵਿਚ ਕਬੀਰ ਜੀ ਨੇ ਉਸ ਪ੍ਰਭੂ ਦੀ ਸਨਮੁਖ ਉਸਤਤੀ ਕੀਤੀ ਹੈ ਕਿ ਜਿਸ ਰਾਮ-ਜਲ ਨੇ ਤ੍ਰਿਸ਼ਨਾ ਨਾਲ ਸੜਦੇ ਦੀ ਅੱਗ ਬੁਝਾਈ ਸੀ, ਉਸੇ ਮਾਧੋ-ਜਲ ਨੇ ਇਕ ਹੋਰ ਤਿਖਾ ਭੜਕਾ ਦਿੱਤੀ ਹੈ, ਜੋ ਕਿ ਉਸ ਤੋਂ ਵੀ ਬਹੁਤੀ ਤਿੱਖੀ ਹੈ। ਮੈਨੂੰ ਪਿਆਸਾ ਹੈ ਉਸੇ ਰਾਮ-ਜਲ ਦੀ, ਤੇਰੇ ਨਾਲ ਤਿੱਖੇ ਪਿਆਰ ਦੀ,

ਜੋ ਤੈਥੋਂ ਦੂਰ ਹੋਣਾ ਮੌਤ ਤੁੱਲ ਹੋ ਗਿਆ ਹੈ। ਉਸ ਪਿਆਰ ਦਾ ਵਰਣਨ ਅੱਗੇ ਤਿੰਨ ਦ੍ਰਿਸ਼ਟਾਂਤਾਂ ਵਿਚ ਕਰਦੇ ਹਨ।

ਇਕ ਹੈ ਮੱਛੀ ਦਾ, ਜੋ ਕਿ ਜਲ ਦੀ ਇਤਨੀ ਪਿਆਰੀ ਹੋ ਜਾਂਦੀ ਹੈ ਕਿ ਪਾਣੀ ਬਿਨਾਂ ਉਸ ਦੀ ਮੌਤ ਹੋ ਜਾਇਆ ਕਰਦੀ ਹੈ।

ਦੂਜਾ ਹੈ ਪਿੰਜਰੇ ਪਲੇ ਤੋਤੇ ਦਾ, ਜੋ ਪਿੰਜਰੇ ਵਿਚ ਰਹਿਕੇ ਹੀ ਸਲਾਮਤ ਹੁੰਦਾ ਹੈ, ਬਾਹਰ ਨਿਕਲੇ ਤਾਂ ਬਿੱਲਾ ਖਾ ਜਾਂਦਾ ਹੈ। ਸੋ ਬਿੱਲੇ ਤੋਂ ਡਰਦੇ ਤੋਤੇ ਨੂੰ ਅਤਿ ਹੀ ਤਿੱਖਾ ਪ੍ਰੇਮ ਪਿੰਜਰੇ ਨਾਲ ਹੋ ਜਾਂਦਾ ਹੈ। ਤਿਵੇਂ ਰਾਮ ਨਾਮ ਭਗਤ ਦੀ ਰਸਨਾ ਤੇ ਮਨ ਵਿਚ ਵੱਸਦਾ ਹੈ, ਉਸ ਦੇ ਚੁਫੇਰੇ ਆਤਮਿਕ ਪ੍ਰਭਾਵ ਦੇਂਦਾ ਹੈ, ਜਿਸ ਵਿਚ ਭਗਤ ਆਪ ਨੂੰ ਕਾਲ-ਚੱਕ੍ਰ ਵਿਚ ਪੈ ਜਾਣ ਤੋਂ ਸੁਰੱਖਿਅਤ ਅਨੁਭਵ ਕਰ ਲੈਂਦਾ ਹੈ। ਇਥੇ ਪਿੰਜਰੇ ਦੇ ਦ੍ਰਿਸ਼ਟਾਂਤ ਤੋਂ ਕੈਦ ਦੀ ਕਠਨਤਾ ਦਾ ਭਾਵ ਨਹੀਂ ਲੈਣਾ, ਕੇਵਲ ਸੁਰੱਖਿਅਤਾ ਦਾ ਭਾਵ ਲੈਣਾ। ਰਾਮ ਨਾਮ ਦੇ ਉਦਾਲੇ-ਪੁਦਾਲੇ ਸੁਰੱਖਿਅਤ ਰਹਿਣਾ ਸੋਹਣੀ ਕੈਦ ਹੈ। ਤੀਸਰਾ ਦ੍ਰਿਸ਼ਟਾਂਤ ਭਗਤ ਜੀ ਨੇ ਪੰਛੀ ਦਾ ਲਿਆ ਹੈ, ਜੋ ਬ੍ਰਿਛਾਂ ਦੇ ਆਸਰੇ ਬਿੱਲੇ, ਸ਼ੇਰ, ਮਨੁੱਖ ਆਦਿ ਵੈਰੀਆਂ ਤੋਂ ਆਪਣਾ ਬਚਾਅ ਕਰਦਾ ਤੇ ਉਨ੍ਹਾਂ ਦਾ ਉਹ ਅਸਾਨੀ ਨਾਲ ਸ਼ਿਕਾਰ ਨਹੀਂ ਬਣਦਾ। ਰੁੱਖਾਂ ਤੋਂ ਪੰਛੀਆਂ ਨੂੰ ਫਲ ਖਾਣ, ਛਾਂ ਤੇ ਆਲ੍ਹਣੇ ਬਣਾ ਕੇ ਸੁਖੀ ਰਹਿਣ ਦਾ ਸਹਾਰਾ ਮਿਲਦਾ ਹੈ, ਇਸ ਕਰ ਕੇ ਉਨ੍ਹਾਂ ਦਾ ਪ੍ਰੇਮ ਦਰੱਖ਼ਤਾਂ ਨਾਲ ਹੋ ਜਾਂਦਾ ਹੈ।

ਇਸ ਤੋਂ ਇਹ ਪਤਾ ਚਲਦਾ ਹੈ ਕਿ ਭਗਤਾਂ ਨੂੰ ਵਾਹਿਗੁਰੂ ਦੀ ਹਜ਼ੂਰੀ ਦਾ ਅਨੁਭਵ ਹੋ ਜਾਂਦਾ ਹੈ। ਜੀਵਨ ਉਸ ਦੇ ਆਸ਼ਰਿਤ ਹੋ ਜਾਂਦਾ ਹੈ, ਪਰ ਸਰੀਰਕ ਦਰਸ਼ਨ ਨਹੀਂ ਹੁੰਦਾ, ਜਿਵੇਂ ਦ੍ਰਿਸ਼ਟਮਾਨ ਪਦਾਰਥ ਦਿੱਸਦੇ ਹਨ, ਪਰ ਭਗਤ ਨੂੰ ਪ੍ਰੇਮੀ ਹੋਣ ਕਰ ਕੇ ਇਹ ਆਸ ਲੱਗੀ ਰਹਿੰਦੀ ਹੈ। ਇਸੇ ਬਿਰਹ ਦੀ ਹਾਲਤ ਨੂੰ ਆਪ ਨੇ ਕਿਸੇ ਤਿੱਖੇ ਵਲਵਲੇ ਵਿਚ ਆਪ ਨੂੰ ਮੰਦਭਾਗੀ ਕਹਿ ਕੇ ਜਤਾਇਆ ਹੈ।

ਅੱਗੇ ਹੁਣ ਮਾਧਉ ਨੂੰ ਸਤਿਗੁਰੂ ਤੇ ਆਪ ਨੂੰ ਚੇਲਾ ਦੱਸਦੇ ਹਨ। ਚੇਲੇ ਨੂੰ ਗੁਰੂ ਨਾਲ ਪ੍ਰੇਮ ਹੁੰਦਾ ਹੈ ਤੇ ਗੁਰੂ ਨੂੰ ਚੇਲੇ ਦੀ ਰੱਖਿਆ ਦਾ ਬਿਰਦ ਹੁੰਦਾ ਹੈ। ਆਪਣੇ ਆਪ ਨੂੰ ਭਗਤ ਜੀ ਨਵਾਂ ਚੇਲਾ ਆਖਦੇ ਹਨ। ਇਸ ਨਵਾਂ ਕਹਿਣ ਵਿਚ ਆਪ ਨੇ ਦੋ ਗੱਲਾਂ ਜਣਾਈਆਂ ਹਨ, ਨਵੇਂ ਚੇਲੇ ਨੂੰ ਬੜਾ ਚਾਉ ਹੁੰਦਾ ਹੈ। ਨਵੇਂ ਚੇਲੇ ਦੀ ਗੁਰੂ ਨੂੰ ਰੱਖਿਆ ਵਧੇਰੇ ਕਰਨੀ ਪੈਂਦੀ ਹੈ, ਕਿਉਂਕਿ ਬੱਚੇ ਵਾਂਗ ਉਹ ਆਪਣੀ ਰੱਖਿਆ ਵਿਘਨਾਂ ਤੋਂ ਨਹੀਂ ਕਰ ਸਕਦਾ। ਸੋਹਣੇ ਬਿਰਦ ਵਾਲਾ ਸਤਿਗੁਰੂ ਉਸ ਦੀ ਰੱਖਿਆ ਸਿਆਣੇ ਚੇਲਿਆਂ ਤੋਂ ਵਧੇਰੇ ਕਰਦਾ ਹੈ। ਇਹ ਕਹਿ ਕੇ ਅੰਤ ਵਿਚ ਮੰਗ ਕੀਤੀ ਹੈ ਕਿ : 'ਮਿਲੁ ਅੰਤ ਕੀ ਬੇਲਾ' ਹੇ ਸਾਈਂ! ਹੁਣ ਮੈਂ ਬੁੱਢਾ ਹੋ ਗਿਆ ਹਾਂ, ਸਰੀਰ ਅੰਤ ਹੋਣ ਦੇ ਦਿਨ ਨੇੜੇ ਆ ਗਏ ਹਨ, ਹੁਣ ਤਾਂ ਮਿਹਰ ਕਰ ਕੇ ਆ ਮਿਲ।

ਸਾਰੇ ਸ਼ਬਦ ਦਾ ਭਾਵ ਹੈ ਕਿ ਮਨੁੱਖ ਜਿਉਂ-ਜਿਉਂ ਨਾਮ ਜਪਦਾ ਹੈ, ਤਿਉਂ-ਤਿਉਂ ਉਸ ਨੂੰ ਨਾਮ ਦਾ ਵਧੀਕ ਰਸ ਆਉਂਦਾ ਹੈ ਤੇ ਉਹ ਪ੍ਰਭੂ ਨੂੰ ਹੀ ਆਪਣੀ ਓਟ ਆਸਰਾ ਸਮਝਦਾ ਹੈ ਅਤੇ ਪ੍ਰਭੂ ਭੀ ਉਸ ਦੇ ਸਿਰ 'ਤੇ ਹੱਥ ਰੱਖਦਾ ਹੈ ਤੇ ਉਸ ਨੂੰ ਪ੍ਰਤੱਖ ਦੀਦਾਰ ਦੇ ਕੇ ਨਿਹਾਲ ਕਰਦਾ ਹੈ।

## ਗਉੜੀ ਕਬੀਰ ਜੀ ॥

**੧. ਜਬ ਹਮ ਏਕੋ ਏਕੁ ਕਰਿ ਜਾਨਿਆ ॥**
**੨. ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥**
**੩. ਹਮ ਅਪਤਹ ਅਪੁਨੀ ਪਤਿ ਖੋਈ ॥**
**੪. ਹਮਰੈ ਖੋਜਿ ਪਰਹੁ ਮਤਿ ਕੋਈ ॥੧॥ ਰਹਾਉ ॥**
**੫. ਹਮ ਮੰਦੇ ਮੰਦੇ ਮਨ ਮਾਹੀ ॥**
**੬. ਸਾਝ ਪਾਤਿ ਕਾਹੂ ਸਿਉ ਨਾਹੀ ॥੨॥**
**੭. ਪਤਿ ਅਪਤਿ ਤਾ ਕੀ ਨਹੀ ਲਾਜ ॥**
**੮. ਤਬ ਜਾਨਹੁਗੇ ਜਬ ਉਘਰੈਗੋ ਪਾਜ ॥੩॥**
**੯. ਕਹੁ ਕਬੀਰ ਪਤਿ ਹਰਿ ਪਰਵਾਨੁ ॥**
**੧੦. ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥੩॥**

***ਪਦ ਅਰਥ :*** ਹਮ—ਅਸਾਂ। ਏਕੋ ਏਕੁ ਕਰਿ—ਇਹ ਨਿਸਚਾ ਕਰ ਕੇ ਸਭ ਥਾਈਂ ਇਕ ਪਰਮਾਤਮਾ ਹੀ ਵਿਆਪਕ ਹੈ। ਜਾਨਿਆ—ਸਮਝਿਆ ਹੈ। ਲੋਗਹ—ਲੋਕਾਂ ਨੇ। ਕਾਹੇ—ਕਿਉਂ ? ਦੁਖ ਮਾਨਿਆ—ਇਸ ਗੱਲ ਨੂੰ ਮਾੜਾ ਸਮਝਿਆ, ਇਸ ਗੱਲ ਦਾ ਦੁੱਖ ਕੀਤਾ ਹੈ। ਅਪਤਹ—ਬੇ-ਪਤਾ, ਨਿਰਲੱਜ, ਬੇ-ਸ਼ਰਮ, ਪਤ ਤੋਂ ਰਹਿਤਾਂ ਨੇ, ਬੇ-ਪਤਿਆਂ ਨੇ, ਜਿਸ ਦੀ ਕੋਈ ਇੱਜ਼ਤ ਨਾ ਰਹਿ ਜਾਏ। ਖੋਈ—ਗਵਾ ਲਈ ਹੈ। ਖੋਜਿ—ਖੋਜ ਤੇ, ਪਿਛੇ, ਰਾਹ ਤੇ। ਮਤਿ ਪਰਹੁ—ਨ ਟੁਰੋ। ਮਾਹੀ—ਵਿਚ। ਮੰਦੇ—ਭੈੜੇ। ਸਾਝ ਪਾਤਿ—ਭਾਈਚਾਰਾ; ਮੇਲ ਮੁਲਾਕਾਤ; ਸਾਂਝ, ਭਿਆਲੀ, ਖਾਣ ਪੀਣ ਦੀ (ਪਾਤਿ) ਪੰਕਤੀ, ਪੰਕਤ, ਭਾਵ ਵਰਤਣ। ਕਾਹੂ ਸਿਉ—ਕਿਸੇ ਨਾਲ। ਪਤਿ ਅਪਤਿ—ਆਦਰ ਨਿਰਾਦਰੀ। ਲਾਜ—ਪਰਵਾਹ। ਜਾਨਹੁਗੇ—ਤੁਹਾਨੂੰ ਸਮਝ ਆਵੇਗੀ। ਪਾਜ—ਵਿਖਾਵਾ, ਮੁਲੰਮਾ, ਨੀਵੀਂ ਧਾਤ ਨੂੰ ਲੁਕਾਉਣ ਲਈ, ਜੋ ਉਸ ਦੇ ਉਪਰ ਚੰਗੀ ਧਾਤ ਦਾ ਵਰਕ ਯਾ ਪਰਦਾ ਲਾ ਦੇਈਦਾ ਹੈ। ਪਤਿ—ਅਸਲ ਇੱਜ਼ਤ। ਪਰਵਾਨੁ—ਕਬੂਲ। ਤਿਆਗਿ—ਛੱਡ ਕੇ। ਭਜੁ—ਸਿਮਰ।

### *ਅਰਥ :*

ਪ੍ਰ: ਕਬੀਰ ਜੀ, ਤੁਸੀਂ ਜੋ ਪੁਰਾਤਨ ਰੀਤ, ਦੇਵਤਿਆਂ ਦੀ ਪੂਜਾ ਨੂੰ ਛੱਡ ਕੇ ਕੇਵਲ ਇਕ ਪਰਮੇਸ਼ਰ ਦੀ ਪੂਜਾ ਸ਼ੁਰੂ ਕਰ ਲਈ ਹੈ, ਇਸ ਨੂੰ ਦੋਸ਼ ਸਮਝ ਕੇ ਲੋਕਾਂ ਨੇ ਤੁਹਾਡੀ ਨਿੰਦਾ ਕਰਨੀ ਅਰੰਭ ਦਿੱਤੀ ਹੈ ਅਤੇ ਤੁਹਾਨੂੰ ਬੇ-ਪਤਾ, ਮੰਦਾ ਕਹਿ ਕੇ ਹਰ ਥਾਂ ਹੀ ਨਿੰਦਿਆ ਜਾਂਦਾ ਹੈ। ਕਿਤਨਾ ਚੰਗਾ ਹੋਵੇ ਕਿ ਤੁਸੀਂ ਇਕ ਰੱਬ ਦੀ ਪੂਜਾ ਛੱਡ ਸਨਾਤਨ ਰੀਤ ਅਨੁਸਾਰ ਦੇਵਤਿਆਂ ਦੀ ਪੂਜਾ ਕਰਨੀ ਸ਼ੁਰੂ ਕਰ ਦਿਓ।

ਉ: ੧. ਹੇ ਸੱਜਣੋ ! ਜਦ ਅਸਾਂ (ਭਾਵ ਮੈਂ) ਉਸ ਇਕ ਹਰੀ ਨੂੰ ਸਭ ਥਾਈਂ ਵਿਆਪਕ ਜਾਣ ਕੇ ਉਸੇ ਇਕ ਪਰਮੇਸ਼ਰ ਨੂੰ ਹੀ ਪੂਜਣ ਯੋਗ ਸਮਝ ਲਿਆ ਹੈ (ਤੇ ਹੋਰ ਕਿਸੇ ਦੀ ਪੂਜਾ ਨਹੀਂ ਕਰਦੇ)।

੨. ਤਾਂ ਦੱਸੋ (ਇਸ ਗੱਲ ਦਾ) ਲੋਕਾਂ ਨੇ ਕਿਸ ਲਈ ਦੁਖ ਮੰਨਿਆ ਹੈ, ਭਾਵ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਅਨਜਾਣ ਲੋਕਾਂ ਨੇ ਇਸ ਸੱਚਾਈ ਨੂੰ ਕਿਉਂ ਬੁਰਾ ਮਨਾਇਆ ਹੈ।੧।

ਪ੍ਰ: ਕਬੀਰ ਜੀ! ਇਥੇ ਹੀ ਬੱਸ ਨਹੀਂ, ਲੋਕ ਤਾਂ ਇਹ ਵੀ ਕਹਿ ਰਹੇ ਹਨ ਕਿ ਕਬੀਰ ਤਾਂ ਬਹੁਤ ਹੀ ਬੇ-ਪਤਾ ਹੈ?

ਉ: ੩. ਐ ਮਿੱਤਰੋ! ਮੈਂ ਨਿਸੰਗ ਹੋ ਗਿਆ ਹਾਂ, ਮੈਨੂੰ ਇਸ ਗੱਲ ਦੀ ਪਰਵਾਹ ਭੀ ਕੋਈ ਨਹੀਂ ਕਿ ਕੋਈ ਆਦਮੀ ਮੇਰੀ (ਜ਼ਰੂਰ ਹੀ) ਇੱਜ਼ਤ ਕਰੇ। ਸੋ ਇਸ ਲਈ ਜੇ ਲੋਕਾਂ ਦੀਆਂ ਨਜ਼ਰਾਂ ਵਿਚ ਅਸਾਂ ਬੇ-ਪਤਿਆਂ ਨੇ ਸੱਚਾਈ ਨੂੰ ਪ੍ਰਗਟਾਉਣ ਲਈ ਆਪਣੀ ਪਤ ਗੁਆ ਲਈ ਹੈ ਅਤੇ ਤੁਸੀਂ ਸੰਸਾਰੀ ਲੋਕਾਂ ਨੂੰ ਜਗਤ ਵਿਚ ਮਾਨ ਵਡਿਆਈ ਦੀ ਪ੍ਰਾਪਤੀ ਦਾ ਖ਼ਿਆਲ ਹੈ।

੪. ਤਾਂ ਫਿਰ ਐ ਮਿੱਤਰੋ! ਜੇ ਤੁਹਾਨੂੰ (ਮੇਰੀ ਸੱਚਾਈ ਦਾ ਰਾਹ ਪਸੰਦ ਨਹੀਂ) ਤਾਂ ਜਿਸ ਰਾਹੇ ਮੈਂ ਤੁਰਿਆ ਜਾ ਰਿਹਾ ਹਾਂ, ਭਾਵ ਰੱਬੀ-ਮਾਰਗ 'ਤੇ ਜਾਂਦਾ ਹਾਂ, ਉਸ ਰਾਹ ਮੇਰੇ ਪਿੱਛੇ ਨਾ ਤੁਰੋ, ਭਾਵ ਮੇਰੇ ਪਿਛੇ ਕੋਈ ਨਾ ਲਗੋ।੧।ਰਹਾਉ।

ਪ੍ਰ: ਕਬੀਰ ਜੀ! ਤੁਹਾਨੂੰ ਤਾਂ ਲੋਕ ਇਸ ਤੋਂ ਭੀ ਸਖ਼ਤ ਬਚਨ ਕਹਿੰਦੇ ਹਨ ਕਿ ਕਬੀਰ ਤਾਂ ਬਹੁਤ ਹੀ ਭੈੜਾ ਹੈ, ਕਿਉਂਕਿ ਉਸ ਨੇ ਰੱਬ ਦੀ ਪੂਜਾ ਸ਼ੁਰੂ ਕਰ ਦਿੱਤੀ ਹੈ ਅਤੇ ਦੇਵਤਿਆਂ ਦੀ ਪੂਜਾ ਕਰਨੀ ਛੱਡ ਕੇ ਬੜਾ ਮਾੜਾ ਕੰਮ ਕੀਤਾ ਹੈ?

ਉ: ੫. ਹੇ ਭਾਈ! ਜੇ ਮੈਂ ਭੈੜਾ ਹਾਂ, ਤਾਂ ਮੈਂ ਆਪਣੇ ਹੀ ਅੰਦਰ ਹਾਂ, ਪਰ ਦੱਸੋ ਕਿਸੇ ਬੰਦੇ ਨੂੰ ਮੇਰੀ ਇਸ ਮਾੜੀ ਗੱਲ ਨਾਲ ਕੀ ਵਾਸਤਾ ਹੈ?

੬. ਮੈਂ ਇਸੇ ਕਰ ਕੇ ਹੀ ਤਾਂ ਕਿਸੇ ਵੀ ਸੰਸਾਰੀ ਬੰਦੇ ਨਾਲ ਕੋਈ ਭੀ ਸਾਂਝ, ਭਾਈਚਾਰਾ, ਮੇਲ-ਮੁਲਾਕਾਤ ਨਹੀਂ ਰੱਖੀ ਹੋਈ।੨।

ਪ੍ਰ: ਕਬੀਰ ਜੀ! ਬਹੁਤੇ ਲੋਕ ਤਾਂ ਤੁਹਾਨੂੰ ਬੇ-ਇੱਜ਼ਤਾ ਕਹਿਣ ਵਿਚ ਵੀ ਸੰਕੋਚ ਨਹੀਂ ਕਰਦੇ?

ਉ: ੭. ਹੇ ਸੱਜਣੋ! ਇਨ੍ਹਾਂ ਲੋਕਾਂ ਦੀ ਦਿੱਤੀ ਹੋਈ ਪਤ, ਜਾਂ ਕੀਤੀ ਹੋਈ ਬੇ-ਪਤੀ, ਇਸ ਦੀ ਸਾਨੂੰ ਕੋਈ ਲੱਜਾ ਸ਼ਰਮ ਨਹੀਂ।

੮. ਪਰ ਇਕ ਗੱਲ ਯਾਦ ਰੱਖੋ! ਤੁਹਾਨੂੰ ਵੀ, ਉਸੇ ਵੇਲੇ ਇਸ ਗੱਲ ਦੀ ਸਮਝ ਆਵੇਗੀ ਕਿ ਅਸਲ ਇੱਜ਼ਤ ਜਾਂ ਬੇ-ਇੱਜ਼ਤੀ ਕਿਹੜੀ ਹੈ। ਜਦੋਂ ਕਿ ਤੁਹਾਡਾ ਇਹ ਜਗਤ-ਵਿਖਾਵੇ ਦਾ ਪੜਦਾ ਉਘੜੇਗਾ, ਭਾਵ ਮੈਨੂੰ ਮੇਰੀ ਇੱਜ਼ਤ ਜਾਂ ਬੇਇੱਜ਼ਤੀ ਦੀ ਤਾਂ ਇਸ ਲੋਕਾਂ ਵਿਚ ਕੋਈ ਹਾਨ ਲਾਭ ਨਹੀਂ, ਪਰ ਇਸ ਅਸਲੀਅਤ ਦਾ ਤੁਹਾਨੂੰ ਰੱਬੀ-ਦਰਬਾਰ ਵਿਚ ਗਿਆਂ ਹੀ ਪਤਾ ਲੱਗੇਗਾ ਕਿ ਇੱਜ਼ਤ ਵਾਲਾ ਕੌਣ ਹੈ ਅਤੇ ਬੇ-ਇੱਜ਼ਤਾ ਕੌਣ।੩।

ਪ੍ਰ: ਕਬੀਰ ਜੀ! ਤਾਂ ਫਿਰ ਆਪ ਹੀ ਦੱਸੋ ਕਿ ਅਸਲ ਪਤ ਵਾਲਾ ਤੁਸੀਂ ਕਿਸ ਨੂੰ ਮੰਨਦੇ ਹੋ?

ਉ: ੯. ਕਬੀਰ ਸਾਹਿਬ ਜੀ ਆਖਦੇ ਹਨ ਕਿ (ਐ ਦੁਨੀਆਂ ਦੇ ਲੋਕੋ!) ਅਸਲ ਇੱਜ਼ਤ ਵਾਲਾ ਉਸੇ ਨੂੰ ਆਖਿਆ ਜਾਂਦਾ ਹੈ, ਜਿਸ ਨੂੰ ਉਹ ਸੱਚਾ ਮਾਲਕ ਕਬੂਲ ਕਰ ਲਵੇ, ਭਾਵ ਜੋ ਪਤ ਹਰੀ ਨੂੰ ਪ੍ਰਵਾਨ ਹੈ, ਓਹੀ ਅਸਲ ਇੱਜ਼ਤਦਾਰ ਹੈ।

ਪ੍ਰ: ਕਬੀਰ ਜੀ! ਤਾਂ ਫਿਰ ਦੱਸੋ, ਹੁਣ ਮੈਂ ਕੀ ਕਰਾਂ, ਜਿਸ ਲਈ ਮੈਨੂੰ ਸਹੀ ਪਤ ਮਿਲ ਸਕੇ?

ਉ: ੧੦. ਹੇ ਸੱਜਣਾ! ਤੂੰ ਸਭ ਕੁਝ ਛੱਡ ਕੇ, ਭਾਵ ਦੁਨੀਆਂ ਦੀ ਲੋਕ-ਲਾਜ ਛੱਡ ਕੇ ਕੇਵਲ ਪਰਮਾਤਮਾ ਦਾ ਭਜਨ ਕਰ, ਜਿਸ ਦੁਆਰਾ ਤੈਨੂੰ ਹਰੀ-ਪ੍ਰਾਪਤੀ ਦੀ ਪਤ ਮਿਲੇ।੪।੩।

***ਭਾਵਾਰਥ:*** ਜਦੋਂ ਕਬੀਰ ਜੀ ਨੇ ਅਨੇਕਾਂ ਦੇਵਾਂ ਦੀ ਪੂਜਾ ਨੂੰ ਸਵੀਕਾਰ ਨਾ ਕੀਤਾ ਅਤੇ ਕੇਵਲ ਇਕੋ ਪਰਮੇਸ਼ਰ ਦੀ ਬੰਦਗੀ ਕਰਨ ਵਿਚ ਤੱਤਪਰ ਹੋ ਗਏ; ਤਾਂ ਲੋਕ ਆਪ ਦੀ ਨਿੰਦਾ ਕਰਨ ਲੱਗ ਪਏ। ਤਾਂ ਆਪ ਇਹ ਕਹਿ ਕੇ ਨਿੰਦਕਾਂ ਨੂੰ ਨਿੰਦਾ ਦਾ ਦਾਨ ਨਹੀਂ ਕਰਦੇ, ਸਗੋਂ ਆਪਣੇ ਆਪ ਨੂੰ ਨਿੰਮਰਤਾ ਵਿਚ ਲੈ ਜਾ ਕੇ ਪਾਪ ਨੂੰ ਮਾੜਾ ਆਖ ਕੇ ਸਮਝਾਉਂਦੇ ਹਨ ਕਿ ਐ ਲੋਕੋ! ਜੇ ਤੁਹਾਡੀਆਂ ਨਜ਼ਰਾਂ ਵਿਚ ਅਸੀਂ ਮਾੜੇ ਹਾਂ ਤਾਂ ਮਾੜੇ ਹੀ ਸਹੀ। ਇਸੇ ਲਈ ਤਾਂ ਅਸੀਂ ਤੁਹਾਡੇ ਦੁਨੀਆਂਦਾਰ ਲੋਕਾਂ ਨਾਲ ਕੋਈ ਸੰਬੰਧ ਨਹੀਂ ਰੱਖਿਆ। ਅਗਲੀਆਂ ਪੰਗਤੀਆਂ ਵਿਚ ਭੀ ਇਸੇ ਭਾਵ ਨੂੰ ਸੁਣਾਉਂਦੇ ਹਨ। ਸਾਰੇ ਸ਼ਬਦ ਦਾ ਸਾਰੰਸ਼ ਇਹੋ ਹੈ ਕਿ ਦੁਨੀਆਂ ਦੇ ਬੰਦੇ ਲੋਕ-ਲਾਜ ਪਿੱਛੇ ਮਰਦੇ-ਮਰਦੇ ਭਗਤਾਂ ਨੂੰ ਕੁਤਰਕਾਂ ਕਰਦੇ ਹਨ, ਕਿਉਂਕਿ ਬੰਦਗੀ ਵਾਲੇ ਮਨੁੱਖ ਲੋਕ-ਲਾਜ ਛੱਡਕੇ ਸਭ ਜੀਵਾਂ ਨਾਲ ਇਕੋ ਜਿਹਾ ਵਰਤਾਉ ਰੱਖਦੇ ਹਨ। ਦੁਨੀਆਂ ਦੇ ਆਦਰ ਜਾਂ ਨਿਰਾਦਰੀ ਪ੍ਰਭੂ ਦੀ ਹਜ਼ੂਰੀ ਵਿਚ ਕਿਸੇ ਲੇਖੇ ਨਹੀਂ, ਰੱਬੀ-ਦਰਗਾਹੇ ਤਾਂ ਕੇਵਲ ਬੰਦਗੀ ਹੀ ਕਬੂਲ ਹੈ।

***ਉਥਾਨਕਾ:*** ਇਕ ਸਮੇਂ ਨਾਂਗੇ, ਚਰਮਪੋਸ਼, ਪਰਮਹੰਸ ਤੇ ਜਤੀ, ਇਹ ਚਾਰੇ ਹੀ ਭੇਖਾਂ ਦੇ ਸੰਤ ਆਪੋ ਆਪਣੇ ਭੇਖਾਂ ਤੇ ਮਤਾਂ ਨੂੰ ਵਡਿਆਉਣ ਲੱਗ ਪਏ ਤੇ ਸਹਿਜੇ-ਸਹਿਜੇ ਆਪਸ ਵਿਚ ਝਗੜਾ ਵਧ ਗਿਆ। ਆਖ਼ਰਕਾਰ ਆਪਣਾ ਫ਼ੈਸਲਾ ਕਰਵਾਉਣ ਲਈ ਕਬੀਰ ਜੀ ਪਾਸ ਆਏ ਤੇ ਆਪੋ ਆਪਣੇ ਮਤ ਦੀ ਵਿਸ਼ੇਸ਼ਤਾ ਦੱਸਦੇ ਹਨ। ਤਾਂ ਆਪ ਜੀ ਸਿਧਾਂਤਕ ਉਪਦੇਸ਼ ਦੇ ਰਹੇ ਹਨ ਕਿ ਐ ਭਾਈਓ! ਭੇਖਾਂ ਨਾਲ ਮੁਕਤੀ ਨਹੀਂ, ਗਤੀ ਤਾਂ ਕੇਵਲ ਨਾਮ ਨਾਲ ਹੈ। ਪਹਿਲੇ ਨੰਗੇ ਰਹਿਣ ਵਾਲੇ ਨੂੰ ਕਹਿੰਦੇ ਹਨ:

## ਗਉੜੀ ਕਬੀਰ ਜੀ ॥

**੧. ਨਗਨ ਫਿਰਤ ਜੌ ਪਾਈਐ ਜੋਗੁ ॥**
**੨. ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥**
**੩. ਕਿਆ ਨਾਗੇ ਕਿਆ ਬਾਧੇ ਚਾਮ ॥**
**੪. ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥**
**੫. ਮੂਡ ਮੁੰਡਾਏ ਜੌ ਸਿਧਿ ਪਾਈ ॥**
**੬. ਮੁਕਤੀ ਭੇਡ ਨ ਗਈਆ ਕਾਈ ॥੨॥**
**੭. ਬਿੰਦੁ ਰਾਖਿ ਜੌ ਤਰੀਐ ਭਾਈ ॥**
**੮. ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥**
**੯. ਕਹੁ ਕਬੀਰ ਸੁਨਹੁ ਨਰ ਭਾਈ ॥**
**੧੦. ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥**

***ਪਦ ਅਰਥ:*** ਨਗਨ ਫਿਰਤ—ਨੰਗਿਆਂ ਫਿਰਦਿਆਂ। ਜੌ—ਜੇ ਕਰ। ਜੋਗੁ—ਪਰਮੇਸ਼ਰ ਨਾਲ ਮਿਲਾਪ। ਸਭੁ ਮਿਰਗੁ—ਹਰੇਕ ਪਸ਼ੂ (ਹਰਨ ਆਦਿਕ)। ਬਨ—ਜੰਗਲ। ਹੋਗੁ—ਹੋ ਜਾਏਗਾ। ਬਾਧੇ ਚਾਮ—ਚਮੜਾ ਬੰਨ੍ਹੇ, ਮੁਰਾਦ ਹੈ ਸ਼ੇਰ ਯਾ ਮ੍ਰਿਗ ਆਦਿ ਦੀ ਖੱਲ ਲੱਕ ਨਾਲ ਲਪੇਟਣੀ, ਜਾਂ ਭੋਜ ਪੱਤਰ ਆਦਿ ਲਪੇਟ ਲੈਣਾ। ਕਿਆ—ਕੀ ਲਾਭ ਹੋ ਸਕਦਾ ਹੈ? ਨਹੀਂ ਚੀਨਸਿ—ਤੂੰ ਨਹੀਂ ਪਛਾਣ ਕਰਦਾ। ਆਤਮ ਰਾਮ—ਪਰਮਾਤਮਾ। ਮੂਡ—ਸਿਰ। ਜੌ—

ਜੇਕਰ। ਕਾਈ—ਕੋਈ। ਸਿਧਿ—ਸਫਲਤਾ। ਬਿੰਦੁ—ਵੀਰਜ, ਭਾਵ ਵੀਰਜ ਦੀ ਬੂੰਦ। ਰਾਖਿ—ਰੱਖ ਕੇ, ਸਾਂਭ ਕੇ। ਬਿੰਦੁ ਰਾਖਿ—ਵੀਰਜ ਸਾਂਭਿਆਂ, ਬਾਲ-ਜਤੀ ਰਿਹਾਂ। ਭਾਈ—ਹੇ ਭਾਈ, ਹੇ ਸੱਜਣ। ਪਰਮ ਗਤਿ—ਸਭ ਤੋਂ ਉੱਚੀ ਆਤਮਿਕ ਅਵਸਥਾ, ਮੁਕਤੀ। ਨਰ ਭਾਈ—ਹੇ ਭਰਾਵੋ। ਕਿਨਿ—ਕਿਸ ਨੇ ? ਭਾਵ ਕਿਸੇ ਨੇ ਨਹੀਂ।

***ਅਰਥ :***

੧-੨. ਕਿ ਐ ਪਿਆਰੇ ਜੀ! ਜੇਕਰ ਨੰਗੇ ਫਿਰਦਿਆਂ ਹੀ ਪਰਮਾਤਮਾ ਨਾਲ ਮੇਲ ਹੋ ਸਕਦਾ ਹੋਵੇ ਤਾਂ ਜੰਗਲ ਦੇ ਸਾਰੇ ਪਸ਼ੂ (ਹਰਨ ਆਦਿਕ) ਮੁਕਤ ਹੋ ਜਾਣੇ ਚਾਹੀਦੇ ਹਨ, ਪਰ ਇਹ ਵਾਰਤਾ ਅੱਜ ਤਕ ਕਿਸੇ ਭੀ ਧਾਰਮਿਕ ਪੁਸਤਕ ਦੁਆਰਾ ਸੁਣੀ ਨਹੀਂ ਗਈ ਕਿ ਨੰਗੇ ਰਹਿਣ ਵਾਲੇ ਪਸ਼ੂ, ਹਰਨ ਆਦਿ ਮੁਕਤ ਹੋਏ ਹਨ।੧।

ਇਸ ਅਗਲੀ ਪੰਗਤੀ ਵਿਚ ਚਰਮਪੋਸ਼ ਨੂੰ ਕਹਿੰਦੇ ਹਨ :

੩. ਹੇ ਭਰਾਵਾ ! ਦੱਸ, ਨੰਗੇ ਰਹਿਣ ਨਾਲ ਕੀ ਸੌਰ ਜਾਣਾ ਹੈ ਅਤੇ ਪਿੰਡੇ 'ਤੇ ਚੰਮ ਲਪੇਟਿਆਂ ਕੀ ਮਿਲ ਜਾਣਾ ਹੈ ? ਇਸ ਲਈ ਨੰਗੇ ਰਹਿਣ ਵਾਲੇ, ਮ੍ਰਿਗਾਨ ਆਦਿ ਬੰਨ੍ਹ ਕੇ ਫਿਰਨ ਵਾਲੇ ਸਾਰੇ ਮੁਕਤੀ ਤੋਂ ਸੱਖਣੇ ਹੀ ਰਹਿੰਦੇ ਹਨ।

੪. ਸੋ ਜਦ ਤਕ ਸਾਰੇ ਵਿਆਪਕ ਪਰਮਾਤਮਾ ਨੂੰ ਨਹੀਂ ਪਛਾਣਦਾ, ਯਾਦ ਰੱਖ ਤੂੰ ਭੀ ਅਮੁਕਤ ਹੀ ਰਹੇਂਗਾ।੧।ਰਹਾਉ।

ਪ੍ਰ: ਤਾਂ ਦੂਸਰਾ ਪਰਮ ਹੰਸ ਕਹਿਣ ਲੱਗਾ, 'ਕਬੀਰ ਜੀ ! ਸਿਰ ਮੂੰਹ ਮੁਨਾਉਣ ਨਾਲ ਤਾਂ ਮੁਕਤੀ ਜ਼ਰੂਰ ਹੋ ਜਾਵੇਗੀ ?'

ਉ: ੫. ਐ ਸੱਜਣਾ ਸੁਣ ! ਜੇ ਕਰ ਸਿਰ ਮੁਨਾਇਆਂ ਹੀ ਮੁਕਤੀ ਮਿਲ ਸਕਦੀ ਹੈ।

੬. ਤਾਂ ਫਿਰ ਤੂੰ ਹੀ ਦੱਸ ਕਿ ਇਹ ਕੀ ਕਾਰਨ ਹੈ ਕਿ ਅੱਜ ਤਕ ਕੋਈ ਭੇਡ ਮੁਕਤ ਨਹੀਂ ਹੋ ਸਕੀ ? ਇਸ ਲਈ ਯਕੀਨ ਕਰ ਲੈ ਕਿ ਕੇਵਲ ਸਿਰ ਮੂੰਹ ਮੁਨਾਇਆਂ ਹੀ ਮੁਕਤੀ ਨਹੀਂ ਮਿਲਦੀ। ਜਿਤਨਾ ਚਿਰ ਤੂੰ ਭੀ ਵਿਆਪਕ ਪਰਮੇਸ਼ਰ ਨੂੰ ਨਹੀਂ ਪਛਾਣ ਲੈਂਦਾ।੨।

ਪ੍ਰ: ਜਤੀ ਕਹਿਣ ਲੱਗਾ, ਐ ਕਬੀਰ ਜੀ ! ਬਾਲ-ਜਤੀ ਰਹਿਣ ਨਾਲ ਤਾਂ ਜ਼ਰੂਰ ਹੀ ਸੰਸਾਰ-ਸਮੁੰਦਰ ਤੋਂ ਤਰ ਸਕੀਦਾ ਹੈ ?

ਉ: ੭. ਹੇ ਮਿੱਤਰਾ ! ਜੇ ਨਿਰਾ ਬਿੰਦ ਦੀ ਰੱਖਿਆ ਕਰਨ ਨਾਲ, ਭਾਵ ਬਾਲ-ਜਤੀ ਰਹਿਣ ਨਾਲ ਹੀ ਭਵ-ਸਾਗਰ ਤੋਂ ਤਰ ਜਾਈਦਾ ਹੈ।

੮. ਤਾਂ ਫਿਰ ਤੂੰ ਹੀ ਦੱਸ ਕਿ ਅੱਜ ਤਕ ਇਕ ਭੀ ਖੁਸਰੇ ਨੇ ਪਰਮ ਗਤੀ ਕਿਉਂ ਨਹੀਂ ਪਾ ਲਈ।੩।

ਪ੍ਰ: ਫੇਰ ਚੌਹਾਂ ਨੇ ਹੱਥ ਜੋੜ ਕੇ ਕਿਹਾ, ਐ ਕਬੀਰ ਜੀ ! ਤਾਂ ਫਿਰ ਆਪ ਹੀ ਦੱਸੋ, ਮੁਕਤੀ ਕਿਵੇਂ ਹੋ ਸਕਦੀ ਹੈ ?

ਉ: ੯-੧੦. ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈਓ ! ਹੇ ਪੁਰਸ਼ੋ ! ਸੁਣੋ, (ਇਸ ਗੱਲ 'ਤੇ ਪੂਰਨ ਵਿਸ਼ਵਾਸ ਕਰ ਲਓ) ਕਿ ਉਸ ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨਾਂ ਕਿਸੇ ਨੇ (ਕਦੇ) ਮੁਕਤੀ ਪਾਈ ਹੈ ? ਭਾਵ ਨਹੀਂ ਪਾਈ।੪।੪।

***ਭਾਵਾਰਥ :*** ਇਸ ਸ਼ਬਦ ਦਾ ਸਿਧਾਂਤ ਹੈ ਕਿ ਵਾਹਿਗੁਰੂ ਜੀ ਦੇ ਨਾਮ ਜਪਣ ਨਾਲ ਕਲਿਆਣ ਹੁੰਦੀ ਹੈ। ਹੋਰ ਜਿਤਨੇ ਭੀ ਮੁਕਤ ਹੋਣ ਲਈ ਉਪਾਓ ਕੀਤੇ ਜਾਂਦੇ ਹਨ, ਇਹ ਮੁਕਤ ਹੋਣ ਵਿਚ ਸਹਾਇਕ ਨਹੀਂ। ਕੱਪੜੇ ਪਹਿਰਣੇ ਛੱਡਕੇ ਜੋ ਆਪਣੇ ਆਪ ਨੂੰ ਮਹਾਂ ਤਿਆਗੀ ਸਾਧੂ ਅਖਵਾਉਂਦੇ ਹਨ ਅਤੇ ਸਦਾ ਨੰਗੇ ਵਿਚਰਦੇ ਰਹਿੰਦੇ ਹਨ, ਜੇ ਇਸ ਤਰ੍ਹਾਂ ਦੇ ਨੰਗੇ ਰਹਿਣ ਵਾਲੇ ਸਾਧੂਆਂ ਨੂੰ ਮੁਕਤ ਹੋਏ ਸਮਝ ਲਈਏ ਤਾਂ ਜੰਗਲਾਂ ਵਿਚ ਹਰਨ ਆਦਿ ਪਸ਼ੂ ਨੰਗੇ ਹੀ ਫਿਰਦੇ ਹਨ, ਪਰ ਅੱਜ ਤਕ ਮੁਕਤ ਕੋਈ ਨਹੀਂ ਹੋ ਸਕਿਆ, ਤਿਵੇਂ ਉਹ ਲੋਕ ਭੀ ਮੁਕਤ ਹੋਣ ਤੋਂ ਸੱਖਣੇ ਰਹਿੰਦੇ ਹਨ।

ਜੇ ਜੈਨੀ ਸਾਧੂਆਂ ਤੇ ਸੰਨਿਆਸੀਆਂ ਆਦਿ ਵਾਂਗ ਸਿਰ ਮੁਨਾਕੇ ਮੁਕਤੀ ਹੁੰਦੀ ਹੋਵੇ ਤਾਂ ਫਿਰ ਭੇਡਾਂ ਦੀ ਕਿਉਂ ਨਹੀਂ ਹੁੰਦੀ, ਜਿਨ੍ਹਾਂ ਦੀ ਸਾਰੀ ਦੀ ਸਾਰੀ ਉੱਨ ਛੇਈਂ ਮਹੀਨੀ ਉਤਾਰੀ ਜਾਂਦੀ ਹੈ।

ਜੇ ਕਦੀ ਇਸਤ੍ਰੀ ਸੰਗ ਕਰਨ ਤੋਂ ਬਚਣ ਨਾਲ, ਭਾਵ ਬਾਲ-ਜਤੀ ਰਹਿਣ ਨਾਲ ਹੀ ਮੁਕਤੀ ਹੈ ਤਾਂ ਫਿਰ ਦੱਸੋ ਖੁਸਰੇ ਵਰਗਾ ਜਤੀ ਹੋਰ ਕੌਣ ਹੋ ਸਕਦਾ ਹੈ ? ਪਰ ਉਸ ਦੀ ਕਲਿਆਣ ਕਾਮ ਵਾਸ਼ਨਾ ਤੋਂ ਰਹਿਤ ਹੋਣ ਵਿਚ ਕੋਈ ਨਹੀਂ ਹੁੰਦੀ। ਅਖ਼ੀਰ ਵਿਚ ਕਬੀਰ ਜੀ ਆਪਣਾ ਸਾਰੰਸ਼ ਲਿਖਦੇ ਹਨ ਕਿ ਹੇ ਭਾਈਓ ! ਮੁਕਤੀ ਕੇਵਲ ਰਾਮ ਨਾਮ ਦੇ ਸਿਮਰਨ ਕਰਨ ਨਾਲ ਹੀ ਹੁੰਦੀ ਹੈ, ਜਿਸ ਦੇ ਨਾਲ ਆਪਣੇ ਆਤਮ ਰਾਮ ਦੀ ਪਛਾਣ ਹੋ ਜਾਂਦੀ ਹੈ। ਸਮੁੱਚਾ ਸਿਧਾਂਤ ਹੈ ਕਿ ਨੰਗੇ ਰਹਿ ਕੇ ਜੰਗਲਾਂ ਵਿਚ ਭੌਂਦੇ ਫਿਰਨਾ, ਸਿਰ ਮੂੰਹ ਮੁਨਾਕੇ ਫ਼ਕੀਰ ਬਣ ਜਾਣਾ, ਬਾਲ-ਜਤੀ ਬਣੇ ਰਹਿਣਾ, ਇਤਆਦਿ ਕੋਈ ਵੀ ਸਾਧਨ ਮਨੁੱਖ ਨੂੰ ਸੰਸਾਰ-ਸਾਗਰ ਤੋਂ ਪਾਰ ਨਹੀਂ ਕਰ ਸਕਦਾ, ਕੇਵਲ ਪਰਮੇਸ਼ਰ ਦਾ ਨਾਮ ਹੀ ਇਕ ਕਲਿਆਣ ਦਾਤਾ ਹੈ।

## ਗਉੜੀ ਕਬੀਰ ਜੀ ॥

**੧. ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ॥**
**੨. ਜਿਉ ਭਏ ਦਾਦੁਰ ਪਾਨੀ ਮਾਹੀ ॥੧॥**
**੩. ਜਉ ਪੈ ਰਾਮ ਰਾਮ ਰਤਿ ਨਾਹੀ ॥**
**੪. ਤੇ ਸਭਿ ਧਰਮ ਰਾਇ ਕੈ ਜਾਹੀ ॥੧॥ ਰਹਾਉ ॥**
**੫. ਕਾਇਆ ਰਤਿ ਬਹੁ ਰੂਪ ਰਚਾਹੀ ॥**
**੬. ਤਿਨ ਕਉ ਦਇਆ ਸੁਪਨੈ ਭੀ ਨਾਹੀ ॥੨॥**
**੭. ਚਾਰਿ ਚਰਨ ਕਹਹਿ ਬਹੁ ਆਗਰ ॥**
**੮. ਸਾਧੂ ਸੁਖੁ ਪਾਵਹਿ ਕਲਿ ਸਾਗਰ ॥੩॥**
**੯. ਕਹੁ ਕਬੀਰ ਬਹੁ ਕਾਇ ਕਰੀਜੈ ॥**
**੧੦. ਸਰਬਸੁ ਛੋਡਿ ਮਹਾ ਰਸੁ ਪੀਜੈ ॥੪॥੫॥**

***ਪਦ ਅਰਥ :*** ਸੰਧਿਆ—ਸੰਝ ਦਾ ਵੇਲਾ, ਦੋ ਕਾਲਾਂ ਦੇ ਮਿਲਣ ਦਾ ਸਮਾਂ। ਸੰਧਿਆ ਤਿੰਨ ਮੰਨਦੇ ਹਨ, ਇਕੋ ਪ੍ਰਾਤ ਸੰਧਿਆ, ਦੂਜੀ ਮਧਯਾਨ ਸੰਧਿਆ। ਤੀਜੀ, ਸਾਯੰ ਸੰਧਿਆ। ਪ੍ਰਾਤ—ਸਵੇਰੇ, ਤੜਕੇ, ਪ੍ਰਾਤਹ ਕਾਲ, ਤੜਕੇ ਦਾ ਵੇਲਾ। ਕਰਾਹੀ—ਕਰਾਹੀਂ, ਕਰਦੇ ਹਨ। ਇਸ੍ਨਾਨੁ—ਪਿੰਡੇ ਨਹਾਉਣਾ, ਕਈ ਲੋਕ ਤੜਕੇ, ਵਰਣਾਸ਼੍ਰਮੀ ਧਰਮਾਂ ਅਨੁਸਾਰ ਸਵੇਰੇ, ਦੁਪਹਿਰੇ, ਸ਼ਾਮਾਂ ਨੂੰ ਤਿੰਨ ਵੇਰ ਇਸ਼ਨਾਨ ਕਰਦੇ ਹਨ ਤੇ ਇਸੇ ਕੇਵਲ ਇਸ਼ਨਾਨ ਨੂੰ ਹੀ ਕਲਿਆਣ ਦਾ ਸਾਧਨ ਸਮਝੀ

ਬੈਠੇ ਹਨ। ਦਾਦੁਰ—ਡੱਡੂ। ਮਾਹੀ—ਵਿਚ। ਜਉ ਪੈ—ਜੇ ਕਰ। ਰਤਿ—ਪਿਆਰ, ਪ੍ਰੀਤ। ਤੇ ਸਭਿ—ਉਹ ਸਾਰੇ ਜੀਵ। ਧਰਮ ਰਾਇ ਕੈ—ਧਰਮ ਰਾਜ ਦੇ ਵੱਸ ਵਿਚ। ਕਾਇਆ—ਸਰੀਰ। ਰਤਿ—ਮੋਹ, ਪਿਆਰ। ਬਹੁ ਰੂਪ—ਕਈ ਭੇਖ। ਰਚਾਹੀ—ਰਚਦੇ ਹਨ, ਬਣਾਉਂਦੇ ਹਨ। ਸੁਪਨੈ ਭੀ—ਸੁਪਨੇ ਵਿਚ ਭੀ, ਕਦੇ ਭੀ। ਦਇਆ—ਤਰਸ। ਚਾਰਿ ਚਰਨ—ਚਾਰ ਵੇਦ। ਕਹਹਿ—ਉਚਾਰਦੇ ਹਨ, ਪੜ੍ਹਦੇ ਹਨ। ਬਹੁ—ਬਹੁਤੇ। ਆਗਰ—ਸਿਆਣੇ ਮਨੁੱਖ। ਸਾਧੂ—ਸੰਤ ਜਨ। ਕਲਿ ਸਾਗਰ—ਕਲ੍ਹਾ ਕਲੇਸ਼ ਦਾ ਸਾਗਰ, ਝਗੜਿਆਂ ਦਾ ਸਮੁੰਦਰ, ਸੰਸਾਰ। ਬਹੁ ਕਾਇ ਕਰੀਜੈ—ਬਹੁਤੀਆਂ ਵਿਚਾਰਾਂ ਕਾਹਦੇ ਲਈ ਕਰਨੀਆਂ ਹੋਈਆਂ ? ਭਾਵ, ਮੁੱਕਦੀ ਗੱਲ ਇਹੋ ਹੈ, ਸਾਰੀਆਂ ਵਿਚਾਰਾਂ ਦਾ ਨਿਚੋੜ ਇਹ ਹੈ। ਸਰਬਸੁ—ਆਪਣਾ ਸਭੋ ਕੁਝ, ਸਭ ਪਦਾਰਥਾਂ ਦਾ ਮੋਹ। ਛੋਡਿ—ਛੱਡ ਕੇ। ਮਹਾ ਰਸੁ—ਸਾਰਿਆਂ ਤੋਂ ਉੱਚਾ ਨਾਮ-ਰਸ। ਪੀਜੈ—ਪੀਵੀਏ।

***ਅਰਥ :***

**ਪ੍ਰ:** ਐ ਕਬੀਰ ਜੀ ! ਜੋ ਲੋਕ ਸਵੇਰੇ ਸ਼ਾਮ ਦੋਵੇਂ ਵੇਲੇ ਇਸ਼ਨਾਨ ਕਰਨ ਦੇ ਆਦੀ ਹੋ, ਇਸੇ ਵਿਚ ਆਪਣੀ ਕਲਿਆਣ ਮੰਨਦੇ ਹਨ, ਕੀ ਇਸ ਤਰ੍ਹਾਂ ਉਨ੍ਹਾਂ ਦੀ ਮੁਕਤੀ ਹੋ ਜਾਵੇਗੀ ?

**ਉ:** ੧. ਨਹੀਂ, ਹੇ ਪਿਆਰੇ ! ਜੋ ਸਵੇਰੇ ਸ਼ਾਮ ਇਸ਼ਨਾਨ ਹੀ ਕਰਦੇ ਹਨ, ਪਰ ਭਗਤੀ ਤੋਂ ਸੱਖਣੇ ਹਨ ਤੇ ਸਮਝਦੇ ਹਨ ਕਿ ਅਸੀਂ ਤਨੋਂ ਮਨੋਂ ਪਵਿੱਤਰ ਹੋ ਗਏ ਹਾਂ।

੨. ਉਨ੍ਹਾਂ ਲੋਕਾਂ ਨੂੰ ਤਾਂ ਇਉਂ ਹੀ ਸਮਝ ਲਓ ਕਿ ਜਿਵੇਂ ਡੱਡੂ ਪਾਣੀ ਵਿਚ ਵੱਸਦੇ ਹਨ। ਭਾਵ ਜਿਵੇਂ ਪਾਣੀ ਵਿਚ ਵੱਸਦੇ ਡੱਡੂਆਂ ਦਾ ਅੰਤਰ-ਆਤਮਾ ਸ਼ੁੱਧ ਨਹੀਂ ਹੁੰਦਾ, ਇਸੇ ਤਰ੍ਹਾਂ ਉਹ ਤੀਰਥ-ਇਸ਼ਨਾਨੀ ਲੋਕ ਭੀ ਅੰਦਰੋਂ ਪਵਿੱਤਰ ਨਹੀਂ ਹੋ ਸਕਦੇ।੧।

**ਪ੍ਰ:** ਐ ਭਗਤ ਜੀ ! ਆਪ ਜੀ ਦਾ ਉਨ੍ਹਾਂ ਬਾਰੇ ਕੀ ਵਿਚਾਰ ਹੈ ?

**ਉ:** ੩. ਹੇ ਭਾਈਓ ! ਮੈਂ ਤਾਂ, ਇਉਂ ਵਿਸ਼ਵਾਸ ਰੱਖਦਾ ਹਾਂ ਕਿ ਜੇ ਕਰ ਉਨ੍ਹਾਂ ਲੋਕਾਂ ਦੇ ਹਿਰਦੇ ਅੰਦਰ ਪਰਮੇਸ਼ਰ ਦੇ ਨਾਮ ਦਾ ਪਿਆਰ ਨਹੀਂ।

੪. ਤਾਂ ਉਹ ਸਾਰੇ ਹੀ ਲੋਕ ਅੰਤ ਨੂੰ ਧਰਮਰਾਜ ਦੇ ਵੱਸ ਪੈਣਗੇ।੧।ਰਹਾਉ।

**ਪ੍ਰ:** ਐ ਕਬੀਰ ਜੀ ! ਕਈ ਲੋਕ ਸਰੀਰ ਦੇ ਮੋਹ-ਪਿਆਰ ਵਿਚ ਲੱਗੇ ਹੋਏ ਇਸ ਦੀ ਪਾਲਣਾ ਪੋਸਣਾ ਵਿਚ ਹੀ ਕਈ ਤਰ੍ਹਾਂ ਦੇ ਭੇਖ ਬਣਾਉਂਦੇ ਰਹਿੰਦੇ ਹਨ, ਕੀ ਉਹ ਦਇਆਵਾਨ, ਰਹਿਮ-ਦਿਲ ਹੋ ਜਾਇਆ ਕਰਦੇ ਹਨ ?

**ਉ:** ੫. ਐ ਭਾਈਓ ! ਜੋ ਲੋਕ ਪ੍ਰਭੂ-ਪਿਆਰ ਤੋਂ ਸੱਖਣੇ, ਆਪਣੇ ਇਸ ਸਰੀਰ ਦੀ ਪ੍ਰੀਤ ਵਿਚ ਲੱਗੇ ਹੋਏ ਵਧੇਰੇ ਰੂਪ, ਭਾਵ ਭੇਖ ਧਾਰਦੇ ਹਨ।

੬. ਉਨ੍ਹਾਂ ਦੇ ਹਿਰਦੇ ਵਿਚ ਤਾਂ ਕਦੇ ਸੁਪਨੇ ਵਿਚ ਭੀ ਰਹਿਮ-ਦਿਲੀ ਨਹੀਂ ਆਈ, ਭਾਵ ਉਹ ਲੋਕ ਤਾਂ ਦਇਆ ਤੋਂ ਖ਼ਾਲੀ ਵੇਖੇ ਹਨ। ਉਨ੍ਹਾਂ ਦੀ ਮੁਕਤੀ ਕਿਵੇਂ ਹੋ ਸਕਦੀ ਹੈ ? ਭਾਵ ਨਹੀਂ ਹੋ ਸਕਦੀ।੨।

**ਪ੍ਰ:** ਐ ਕਬੀਰ ਜੀ ! ਬਹੁਤੇ ਲੋਕ ਚਾਰ ਵੇਦ ਆਦਿਕ ਧਾਰਮਿਕ ਪੁਸਤਕਾਂ ਨੂੰ ਪੜ੍ਹਨ ਵਿਚ ਲੱਗੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਸੁਖ ਮਿਲ ਜਾਵੇਗਾ ?

**ਉ:** ੭. ਹੇ ਭਾਈਓ ! ਬਹੁਤੇ ਸਿਆਣੇ ਲੋਕ ਚਾਰੇ ਵੇਦ ਆਦਿਕ ਪੁਸਤਕਾਂ ਨੂੰ ਪੜ੍ਹਦੇ ਤਾਂ ਰਹਿੰਦੇ ਹਨ, ਨਿਰਾ ਪੁਸਤਕਾਂ ਪੜ੍ਹਨ ਨਾਲ ਕੀ ਬਣਦਾ ਹੈ ? ਭਾਵ ਉਨ੍ਹਾਂ ਨੂੰ ਕੋਈ ਵੀ ਲਾਭ ਨਹੀਂ ਹੁੰਦਾ।

੮. ਸੋ, ਇਸ ਸੰਸਾਰ-ਸਮੁੰਦਰ ਵਿਚ ਤਾਂ ਕੇਵਲ ਸੰਤ-ਜਨ ਹੀ ਸਹੀ ਸੁਖ ਪ੍ਰਾਪਤ ਕਰਦੇ ਹਨ।੩।

**ਪ੍ਰ:** ਐ ਕਬੀਰ ਜੀ ! ਤਾਂ ਫਿਰ ਆਪ ਹੀ ਦੱਸੋ ਕਿ ਉਪਰ ਦੱਸੇ ਸਾਧਨਾਂ ਵਿਚੋਂ ਕਿਹੜਾ ਸਾਧਨ ਕਰਨਾ ਠੀਕ ਹੈ ?

**ਉ:** ੯. ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈਓ ! ਉਪ੍ਰੋਕਤ ਦੱਸੇ, ਅਜਿਹੇ ਸਾਧਨ ਕਿਸ ਲਈ ਕਰਨੇ ਹਨ (ਜਦ ਕਿ ਉਨ੍ਹਾਂ ਦਾ ਲਾਭ ਹੀ ਕੋਈ ਨਹੀਂ)।

੧੦. ਚੰਗਾ ਤਾਂ ਇਹੋ ਹੈ ਕਿ ਇਨ੍ਹਾਂ ਸਾਰਿਆਂ ਵਿਖਾਵੇ ਦੇ ਸਾਧਨਾਂ ਨੂੰ ਛੱਡਕੇ ਇਕੋ ਨਾਮ, ਜੋ ਸਾਰਿਆਂ ਰਸਾਂ ਦਾ ਮਹਾਂ-ਰਸ ਹੈ, ਇਸੇ ਨੂੰ ਪੀਵੋ। ਇਸ ਨਾਮ ਜਪਣ ਦੇ ਸਾਧਨ ਕਰਨ ਨਾਲ ਧਰਮ ਰਾਜ ਦੀ ਤਾੜਨਾ ਨਹੀਂ ਸਹਾਰਨੀ ਪਵੇਗੀ ਅਤੇ ਸਦਾ ਸੁਖ ਪਾਓਗੇ।੪।੫।

***ਭਾਵਾਰਥ :*** ਇਸ ਸ਼ਬਦ ਵਿਚ ਕਬੀਰ ਜੀ ਉਨ੍ਹਾਂ ਲੋਕਾਂ ਨੂੰ ਉਪਦੇਸ਼ ਕਰਦੇ ਹਨ, ਜਿਨ੍ਹਾਂ ਲੋਕਾਂ ਨੇ ਕੇਵਲ ਇਸ਼ਨਾਨ ਰਾਹੀਂ ਸਰੀਰਕ ਸੁੱਧੀ ਨੂੰ ਹੀ ਮੁਕਤੀ ਦਾ ਵਸੀਲਾ ਮੰਨ ਲਿਆ ਹੈ। ਉਨ੍ਹਾਂ ਜਲ-ਇਸ਼ਨਾਨੀਆਂ ਨੂੰ ਆਪ ਪਾਣੀ ਵਿਚ ਰਹਿਣ ਵਾਲੇ ਡੱਡੂਆਂ ਦੀ ਤੁਲਨਾ ਦੇਂਦੇ ਹਨ। ਕਿਉਂਕਿ ਇਸ਼ਨਾਨ ਨੇ ਸਰੀਰ ਨੂੰ ਸ਼ੁੱਧ ਜਾਂ ਸੁਖੀ ਤਾਂ ਜ਼ਰੂਰ ਕਰਨਾ ਹੈ, ਪਰ ਮਨ ਨੂੰ ਪਾਪ-ਰਹਿਤ ਨਹੀਂ ਕਰਨਾ। ਸੋ, ਜੋ ਲੋਕ ਸਰੀਰ ਨੂੰ ਪਾਣੀ ਨਾਲ ਧੋ, ਮਨ ਨੂੰ ਪਾਪਾਂ ਨਾਲ ਮੈਲਾ ਰੱਖਦੇ ਹਨ, ਉਹ ਲੋਕ ਆਪਣੇ ਕੀਤੇ ਦਾ ਫਲ ਭੋਗਣ ਲਈ ਜ਼ਰੂਰ ਧਰਮ ਰਾਜ ਦੇ ਦਰਬਾਰ 'ਚ ਜਾਣਗੇ। ਅੱਗੇ ਉਨ੍ਹਾਂ ਲੋਕਾਂ ਵਲ ਇਸ਼ਾਰਾ ਕਰਦੇ ਹਨ, ਜੋ ਨਹਾ ਧੋ ਕੇ ਮੱਥੇ 'ਤੇ ਤਰ੍ਹਾਂ ਤਰ੍ਹਾਂ ਦੇ ਤਿਲਕ ਲਗਾਉਂਦੇ ਹਨ। ਕਈ ਤਰ੍ਹਾਂ ਦੇ ਰੰਗਾਂ ਦੇ ਪੀਲੇ, ਕਖਾਯ ਤੇ ਭਗਵੇਂ ਕੱਪੜੇ ਪਹਿਨਦੇ ਹਨ ਅਤੇ ਅਨੇਕਾਂ ਲਿਬਾਸ ਧਾਰਦੇ ਹਨ, ਪਰ ਜਿਨ੍ਹਾਂ ਦੇ ਅੰਦਰ ਰਾਮ ਨਾਮ ਦੀ ਪ੍ਰੀਤ ਨਹੀਂ, ਉਨ੍ਹਾਂ ਦੇ ਅੰਦਰ ਦਇਆ ਆਦਿ ਸ਼ੁਭ ਗੁਣ ਪੈਦਾ ਨਹੀਂ ਹੁੰਦੇ, ਜਿਨ੍ਹਾਂ ਨਾਲ ਪਾਪਾਂ ਦੀ ਮੈਲ ਧੋਤੀ ਜਾਣੀ ਹੈ। ਅਜਿਹੇ ਲੋਕਾਂ ਨੂੰ ਸਿਆਣੇ ਲੋਕ ਚੌਹਾਂ ਪੈਰਾਂ ਵਾਲੇ ਪਸ਼ੂ ਹੀ ਆਖਿਆ ਕਰਦੇ ਹਨ। ਸੋ ਇਸ ਕਲ੍ਹਾ ਕਲੇਸ਼ ਵਾਲੇ ਸੰਸਾਰ ਵਿਚ ਕੇਵਲ ਸਾਧੂ ਹੀ ਸੁਖ ਪ੍ਰਾਪਤ ਕਰਦੇ ਹਨ। ਅਖ਼ੀਰ ਵਿਚ ਕਬੀਰ ਜੀ ਸਪਸ਼ਟ ਉਪਦੇਸ਼ ਕਰਦੇ ਹਨ ਕਿ ਹੇ ਭਾਈਓ ! ਇਹੋ ਜਿਹੇ ਹੋਰ ਭੀ ਅਨੇਕਾਂ ਸਾਧਨ ਹਨ, ਇਨ੍ਹਾਂ ਸਾਰਿਆਂ ਨੂੰ ਛੱਡ ਕੇ ਕੇਵਲ ਪਰਮੇਸ਼ਰ ਦਾ ਨਾਮ-ਰਸ ਪੀਓ, ਭਾਵ ਪ੍ਰਭੂ ਦੀ ਪ੍ਰੇਮਾ-ਭਗਤੀ ਦੇ ਧਾਰਨੀ ਹੋ ਜਾਓ।

## ਕਬੀਰ ਜੀ ਗਉੜੀ ॥

**੧. ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥**

**੨. ਜਾ ਕੈ ਰਿਦੈ ਭਾਉ ਹੈ ਦੂਜਾ ॥੧॥**
**੩. ਰੇ ਜਨ ਮਨੁ ਮਾਧਉ ਸਿਉ ਲਾਈਐ ॥**
**੪. ਚਤੁਰਾਈ ਨ ਚਤੁਰਭੁਜੁ ਪਾਈਐ ॥ ਰਹਾਉ ॥**
**੫. ਪਰਹਰੁ ਲੋਭੁ ਅਰੁ ਲੋਕਾਚਾਰੁ ॥**
**੬. ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥੨॥**
**੭. ਕਰਮ ਕਰਤ ਬਧੇ ਅਹੰਮੇਵ ॥**
**੮. ਮਿਲਿ ਪਾਥਰ ਕੀ ਕਰਹੀ ਸੇਵ ॥੩॥**
**੯. ਕਹੁ ਕਬੀਰ ਭਗਤਿ ਕਰਿ ਪਾਇਆ ॥**
**੧੦. ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥**

***ਪਦ ਅਰਥ :*** ਜਾ ਕੇ ਰਿਦੈ—ਜਿਸ ਮਨੁੱਖ ਦੇ ਹਿਰਦੇ ਵਿਚ। ਦੂਜਾ ਭਾਉ—ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਦਾ ਪਿਆਰ। ਕਿਆ—ਕਾਹਦਾ ? ਕਿਸ ਅਰਥ ਕਿਸ ਭਾ ? ਭਾਵ ਕਿਸੇ ਅਰਥ ਨਹੀਂ। ਰੇ ਜਨ—ਹੇ ਭਾਈ ! ਮਾਧਉ—ਮਾਧਵ [ਮਾ—ਮਾਇਆ, ਧਵ ਪਤੀ] ਮਾਇਆ ਦਾ ਪਤੀ ਪ੍ਰਭੂ। ਸਿਉ—ਨਾਲ। ਚਤੁਰਾਈ—ਸਿਆਣਪਾਂ ਨਾਲ। ਚਤੁਰਭੁਜੁ—ਚਤੁਰ ਭੁਜ ਭਾਵੇਂ ਵਿਸ਼ਨੂੰ ਦਾ ਨਾਮ ਹੈ, ਪਰ ਏਥੇ ਭਾਵ ਅਕਾਲ ਪੁਰਖ ਹੈ, ਚਾਰੇ ਦਿਸ਼ਾ ਜਿਸ ਦੀਆਂ ਬਾਹਵਾਂ ਹਨ। ਨ ਪਾਈਐ—ਨਹੀਂ ਮਿਲਦਾ। ਪਰਹਰੁ—ਤਿਆਗ ਦੇ, ਛੱਡ ਦੇ। ਲੋਕਾਚਾਰੁ—ਲੋਕਾਂ ਨੂੰ ਹੀ ਵਿਖਾਉਣ ਵਾਲਾ ਕੰਮ, ਵਿਖਾਵਾ, ਪਤੀਆਵਾ। ਕਰਮ—ਕਰਮ-ਕਾਂਡ; ਧਾਰਮਿਕ ਰਸਮਾਂ। ਅਹੰਮੇਵ—ਹੰਕਾਰ, ਮੈਂ-ਮੈਂ ਦਾ ਖ਼ਿਆਲ। ਬਧੇ—ਬੱਝ ਗਏ ਹਨ। ਮਿਲਿ—ਮਿਲਕੇ। ਕਰਹੀ—ਕਰਹਿੰ, ਕਰਦੇ ਹਨ। ਸੇਵ—ਸੇਵਾ। ਕਰਿ—ਕਰ ਕੇ, ਕਰਨ ਨਾਲ। ਪਾਇਆ—ਮਿਲਦਾ ਹੈ। ਭੋਲੇ ਭਾਇ—ਭੋਲੇ ਸੁਭਾਅ ਨਾਲ, ਨਿਰਛਲ ਭਾਵ ਨਾਲ, ਸਰਲਤਾ ਨਾਲ। ਰਘੁਰਾਇਆ—ਪਰਮੇਸ਼ਰ ਤੋਂ ਭਾਵ ਹੈ।

***ਅਰਥ :***

ਪ੍ਰ: ਐ ਕਬੀਰ ਜੀ ! ਕਈ ਲੋਕ ਜਪ, ਤਪ, ਬ੍ਰਤ, ਪੂਜਾ ਆਦਿ ਸਾਧਨ ਕਰਦੇ ਵੇਖੀਦੇ ਹਨ, ਕੀ ਉਹ ਰੱਬ ਦੀ ਪ੍ਰਾਪਤੀ ਵਿਚ ਸਹਾਇਕ ਹੋਣਗੇ ?

ਉ: ੧. ਬਿਲਕੁਲ ਨਹੀਂ, ਹੇ ਭਾਈਓ ! ਦੱਸੋ, ਉਸ ਮਨੁੱਖ ਦਾ ਜਪ ਕਰਨਾ ਕਿਸ ਅਰਥ ਹੈ ? ਉਸ ਦੇ ਤਪ ਕੀਤੇ ਦਾ ਭੀ ਕੀ ਲਾਭ ਹੈ ? ਉਸ ਦੇ ਵਰਤ ਪੂਜਾ ਕਿਸ ਗੁਣ ਹਨ ?

੨. ਜਦ ਕਿ ਕਿਸੇ ਮਨੁੱਖ ਦੇ ਅੰਦਰ ਪਰਮੇਸ਼ਰ ਤੋਂ ਬਿਨਾਂ ਕਿਸੇ ਹੋਰ ਦਾ ਪਿਆਰ ਹੈ।੧।

ਪ੍ਰ: ਐ ਭਗਤ ਜੀ! ਮਨੁੱਖ ਦਾ ਮਨ ਤਾਂ ਸੰਸਾਰ ਵਿਚ ਰਹਿੰਦਿਆਂ ਕਿਸੇ ਨਾ ਕਿਸੇ ਨਾਲ ਪਿਆਰ ਜ਼ਰੂਰ ਹੀ ਕਰਦਾ ਹੈ। ਤੁਸੀਂ ਦੱਸੋ, ਕਿਸ ਨਾਲ ਪਿਆਰ ਕੀਤਾ ਜਾਏ ?

ਉ: ੩. ਹੇ ਭੋਲੇ ਮਨੁੱਖੋ ! ਇਸ ਆਪਣੇ ਮਨ ਨੂੰ ਸੰਸਾਰਕ ਪਿਆਰ ਵਲੋਂ ਤੋੜ ਕੇ ਇਕੋ ਪਰਮੇਸ਼ਰ ਵਲ ਲਾਓ।

੪. (ਇਹ ਗੱਲ ਯਾਦ ਰੱਖੋ ਕਿ ਉਸ ਮਾਲਕ ਦਾ ਸਿਮਰਨ ਛੱਡਕੇ) ਦੁਨਿਆਵੀ ਸਿਆਣਪਾਂ, ਚਤੁਰਾਈਆਂ ਨਾਲ ਰੱਬ ਨਹੀਂ ਮਿਲ ਸਕਦਾ।੧।ਰਹਾਉ।

ਪ੍ਰ: ਐ ਕਬੀਰ ਜੀ ! ਕੀ ਮਨ ਨੂੰ ਪਰਮੇਸ਼ਰ ਵਿਚ ਲਾਉਣ ਲਈ ਕੁਝ ਤਿਆਗ ਕਰਨ ਦੀ ਵੀ ਲੋੜ ਹੈ ?

ਉ:੫-੬. (ਹਾਂ ! ਜ਼ਰੂਰ ਹੈ; ਹੇ ਭਰਾਵੋ) ਤਿਆਗ ਦਿਓ ਲੋਭ ਤੇ ਲਾਲਚ, ਵਿਖਾਵਾ ਤੇ ਕਾਮ, ਕ੍ਰੋਧ ਅਤੇ ਹੰਕਾਰ ਵੀ ਤਿਆਗ ਛੱਡੋ।੨।

ਪ੍ਰ: ਐ ਕਬੀਰ ਜੀ ! ਕਈ ਲੋਕ ਧਾਰਮਕ ਰਸਮਾਂ ਹੀ ਕਰਦੇ ਰਹਿੰਦੇ ਹਨ ਅਤੇ ਕਿਤਨੇ ਹੀ ਮਨੁੱਖ ਪੱਥਰਾਂ ਦੀ ਪੂਜਾ ਵਿਚ ਲੱਗੇ ਹੀ ਰਹਿੰਦੇ ਹਨ, ਉਨ੍ਹਾਂ ਨੂੰ ਕੀ ਮਿਲੇਗਾ ?

ਉ: ੭. ਹੇ ਭਾਈ ! ਇਨ੍ਹਾਂ ਸਾਰੇ ਧਾਰਮਕ ਕਰਮਾਂ ਦੇ ਕਰਨ ਵਾਲੇ ਹਉਮੈ ਦੇ ਬੰਧਨਾਂ ਵਿਚ ਬੱਝੇ ਪਏ ਹਨ।

੮. (ਅਤੇ) ਜੋ ਲੋਕ ਰਲ ਕੇ ਪੱਥਰਾਂ ਦੀ ਪੂਜਾ ਕਰਦੇ ਹਨ, ਇਹ ਭੀ ਸਭ ਕੁਝ ਵਿਅਰਥ ਹੈ, ਕਿਉਂਕਿ ਇਨ੍ਹਾਂ ਉਪ੍ਰੋਕਤ ਕਰਮਾਂ ਨਾਲ ਹੰਕਾਰ ਵਧਦਾ ਹੈ।੩।

ਪ੍ਰ: ਐ ਕਬੀਰ ਜੀ ! ਫਿਰ ਤੁਸੀਂ ਆਪਣਾ ਵੀ ਨਿਸਚਾ ਦੱਸੋ ਕਿ ਪਰਮੇਸ਼ਰ ਨੂੰ ਕਿਵੇਂ ਪਾਇਆ ਜਾਵੇ ?

ਉ: ੯. ਕਬੀਰ ਜੀ ਕਹਿੰਦੇ ਹਨ ਕਿ ਐ ਪਿਆਰਿਓ ! ਪਰਮੇਸ਼ਰ ਤਾਂ ਬੰਦਗੀ ਕਰਨ ਨਾਲ ਹੀ ਪਾਇਆ ਜਾ ਸਕਦਾ।

੧੦. ਹਾਂ, ਉਹ ਪਰਮੇਸ਼ਰ ਭੋਲੇ ਭਾਵ ਨਾਲ ਹੀ ਮਿਲਦਾ ਹੈ, ਭਾਵ ਨਿਰਛਲ ਤੇ ਸਰਲ ਭਗਤੀ ਕਰਨ ਨਾਲ ਹੀ ਪ੍ਰਭੂ ਪਾਇਆ ਜਾਂਦਾ ਹੈ।੪।੬।

***ਭਾਵਾਰਥ :*** ਇਸ ਸ਼ਬਦ ਵਿਚ ਕਬੀਰ ਜੀ ਉਨ੍ਹਾਂ ਲੋਕਾਂ ਨੂੰ ਉਪਦੇਸ਼ ਕਰਦੇ ਹਨ, ਜੋ ਮਾਇਆ ਦੀ ਖ਼ਾਤਰ ਤੇ ਲੋਕ-ਵਿਖਾਵੇ ਲਈ ਜਪ, ਤਪ ਆਦਿਕ ਕਰਮ ਕਰਦੇ ਹਨ—ਇਨ੍ਹਾਂ ਕਰਮਾਂ ਨੂੰ ਹੰਕਾਰ ਵਧਾਉਣ ਵਾਲੇ ਦੱਸ ਰਹੇ ਹਨ, ਕਿਉਂਕਿ ਇਹ ਦੂਜੇ ਭਾਉ ਨਾਲ ਕੀਤੇ ਜਾਂਦੇ ਹਨ। ਇਸੇ ਲਈ ਇਹ ਲੋਕ ਸਿਆਣੇ ਬਣ-ਬਣ ਵਿਖਾਉਂਦੇ ਹਨ। ਆਪ ਜੀ ਕਹਿੰਦੇ ਹਨ ਕਿ ਇਹ ਰੱਬ ਨੂੰ ਮਿਲਣ ਦਾ ਮਾਰਗ ਨਹੀਂ, ਜੇ ਪ੍ਰਭੂ ਨੂੰ ਮਿਲਣਾ ਹੈ ਤਾਂ ਉਸ ਦੀ ਭਗਤੀ ਕਰੋ ਅਤੇ ਬਾਲ-ਬੁੱਧ ਰਹੋ। ਭੋਲੇ ਸੁਭਾਅ ਨਾਲ ਕੀਤੀ ਬੰਦਗੀ ਕਬੂਲ ਪੈਂਦੀ ਹੈ। ਭੋਲਾ ਸੁਭਾਅ ਤੇ ਅਗਿਆਨਤਾ ਨੂੰ ਸਮਝਣਾ ਵੀ ਜ਼ਰੂਰੀ ਹੈ। ਕਿਸੇ ਮੂਰਤੀ ਦੀ ਬਾਬਤ ਇਹ ਸਮਝ ਲੈਣਾ ਕਿ ਇਹ ਪਰਮਾਤਮਾ ਹੈ, ਇਹ ਭੋਲਾ ਸੁਭਾਅ ਨਹੀਂ, ਇਹ ਅਗਿਆਨਤਾ ਹੈ, ਇਹ ਅਵਾਣਪੁਣਾ ਹੈ। ਅਸਲ ਵਿਚ ਭੋਲਾਪਨ ਛੋਟੇ ਬੱਚੇ ਵਾਲਾ ਸੁਭਾਅ ਹੋਇਆ ਕਰਦਾ ਹੈ, ਜੋ ਕਿ ਬੱਚਾ ਕਿਸੇ ਨਾਲ ਵੀ ਵੈਰ ਦੀ ਪੱਕੀ ਗੰਢ ਨਹੀਂ ਬੰਨ੍ਹਦਾ, ਉਸ ਲਈ ਸਾਰੇ ਬੰਦੇ ਇਕੋ ਜਿਹੇ ਹਨ। ਉਸ ਵਿਚ ਉੱਚੇ ਨੀਵੇਂ ਦਾ ਉੱਕਾ ਹੀ ਵਿਤਕਰਾ ਨਹੀਂ ਹੁੰਦਾ, ਇਹ ਹੈ ਭੋਲਾ-ਪਨ। ਉਪ੍ਰੋਕਤ ਸ਼ਬਦ ਵਿਚ ਭਗਤੀ ਦੀ ਪ੍ਰੋੜ੍ਹਤਾ ਦਰਸਾਕੇ, ਉਸ ਦੇ ਮੁਕਾਬਲੇ ਵਿਚ ਜਪ, ਤਪ, ਬ੍ਰਤ, ਪੂਜਾ ਆਦਿ ਕਰਮਾਂ ਦੀ ਨਖੇਧੀ ਕੀਤੀ ਗਈ ਹੈ।

***ਉਥਾਨਕਾ :*** ਕਬੀਰ ਸਾਹਿਬ ਜੀ ਦੇ ਨਿਰਪੱਖ ਤੇ ਸਿਧਾਂਤਕ ਉਪਦੇਸ਼ਾਂ ਨੂੰ ਸੁਣਕੇ (ਜਿਵੇਂ ਪਿਛਲੇ ਸ਼ਬਦਾਂ ਵਿਚ ਕਹਿ ਆਏ ਹਨ) ਕਿਸੇ ਬ੍ਰਾਹਮਣ ਨੇ ਕਬੀਰ ਜੀ ਪਾਸ ਕੁਝ ਉੱਤਰ ਪ੍ਰਸ਼ਨ ਕੀਤੇ। ਕਈ ਹਿੰਦੂ ਸ਼ਾਸਤ੍ਰ ਮੁਤਾਬਿਕ ਸ਼ੂਦਰ ਨੂੰ ਉਪਦੇਸ਼ ਲੈਣ-ਦੇਣ ਤੋਂ ਅਨ-ਅਧਿਕਾਰੀ ਦੱਸਿਆ। ਕਬੀਰ ਜੀ ਨੇ ਇਸ ਸ਼ਬਦ ਦੁਆਰਾ ਇਹ

ਖ਼ਿਆਲ ਪ੍ਰਗਟ ਕੀਤੇ ਤੇ ਆਪਣੇ ਭਗਤੀ ਮਾਰਗ ਦਾ ਆਦਰਸ਼ ਦਰਸਾਇਆ ਕਿ ਐ ਪੰਡਤ ਜੀ! ਸਾਡੇ ਮੱਤ ਵਿਚ ਬ੍ਰਾਹਮਣ ਉਸੇ ਨੂੰ ਕਿਹਾ ਜਾਂਦਾ ਹੈ, ਜੋ ਪਰਮੇਸ਼ਰ ਪ੍ਰਾਪਤੀ ਦੇ ਸੱਚੇ ਰਸਤੇ ਤੁਰਦਾ ਹੈ:

**ਗਉੜੀ ਕਬੀਰ ਜੀ ॥**

**੧. ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥**
**੨. ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥**
**੩. ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥**
**੪. ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥**
**੫. ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**੬. ਤਉ ਆਨ ਬਾਟ ਕਾਹੇ ਨਹੀ ਆਇਆ ॥੨॥**
**੭. ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥**
**੮. ਹਮ ਕਤ ਲੋਹੂ ਤੁਮ ਕਤ ਦੂਧ ॥੩॥**
**੯. ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥**
**੧੦. ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥**

***ਪਦ ਅਰਥ :*** ਗਰਭ ਵਾਸ ਮਹਿ—ਗਰਭ ਰੂਪੀ ਵੱਸਣ ਦਾ ਥਾਂ, ਮਾਂ ਦੀ ਕੁੱਖ, ਮਾਂ ਦੇ ਪੇਟ ਦਾ ਵਸੇਬਾ, ਮਾਤਾ ਦੇ ਗਰਭ ਵਿਚ ਜਦੋਂ ਵਾਸਾ ਹੁੰਦਾ ਹੈ। ਜਾਤੀ—ਜਾਣੀ, (ਕਿਸੇ ਨੇ ਭੀ)। ਬ੍ਰਹਮ ਬਿੰਦੁ—ਪਰਮਾਤਮਾ ਦਾ ਅੰਸ਼, ਬ੍ਰਹਮ ਦੀ ਬਿੰਦ। ਉਤਪਾਤੀ—ਉਤਪਤੀ, ਹੋਂਦ, ਜਨਮ। ਕਹੁ—ਦੱਸ। ਰੇ—ਹੇ। ਕਬ ਕੇ ਹੋਏ—ਕਦੋਂ ਦੇ ਬਣ ਗਏ ਹੋ, ਭਾਵ ਮਾਂ ਦੇ ਪੇਟ ਵਿਚ ਤਾਂ ਸਾਰੇ ਜੀਵ ਇਕੋ ਜਿਹੇ ਹੁੰਦੇ ਹਨ, ਪਰ ਬਾਹਰ ਆ ਕੇ ਤੁਸੀਂ ਕਦੋਂ ਦੇ ਬ੍ਰਾਹਮਣ ਬਣ ਗਏ ਹੋ? ਕਹਿ ਕਹਿ—ਆਖ-ਆਖ ਕੇ ਭਾਵ ਬ੍ਰਾਹਮਣ ਪੁਣੇ ਦਾ ਮਾਣ ਕਰ ਕੇ, ਹੰਕਾਰ ਨਾਲ ਇਹ ਆਖ-ਆਖ ਕੇ ਕਿ ਮੈਂ ਬ੍ਰਾਹਮਣ ਹਾਂ। ਮਤ ਖੋਏ—ਨਾ ਗਵਾਓ। ਜੌ—ਜੇ ਕਰ। ਬ੍ਰਹਮਣੀ ਜਾਇਆ—ਬ੍ਰਾਹਮਣੀ ਤੋਂ ਜੰਮਿਆ ਹੋਇਆ। ਤਉ—ਤਾਂ। ਆਨ ਬਾਟ—ਕਿਸੇ ਹੋਰ ਰਸਤੇ, ਭਾਵ ਹੋਰ ਲੋਕਾਂ ਵਾਂਗ ਹੀ ਤੇਰਾ ਜਨਮ ਹੋਇਆ ਹੈ। ਕਾਹੇ—ਕਿਉਂ? ਆਇਆ—ਜੰਮਿਆ, ਜੰਮ ਪਿਆ। ਕਤ—ਕਿਵੇਂ? ਹਮ—ਅਸੀਂ। ਸੂਦ—ਸ਼ੂਦਰ, ਨੀਵੀਂ ਜਾਤੀ ਦੇ। ਹਮ—ਸਾਡੇ ਸਰੀਰ ਵਿਚ। ਜੋ—ਜੋ ਮਨੁੱਖ। ਬ੍ਰਹਮੁ—ਪਰਮਾਤਮਾ ਨੂੰ। ਬੀਚਾਰੈ—ਵਿਚਾਰਦਾ ਹੈ, ਸਿਮਰਦਾ ਹੈ, ਚੇਤੇ ਹੈ। ਸੋ—ਉਹ ਮਨੁੱਖ। ਕਹੀਅਤੁ ਹੈ—ਆਖੀਦਾ ਹੈ। ਹਮਾਰੈ—ਸਾਡੇ ਮਤ ਵਿਚ।

***ਅਰਥ :***

ਪ੍ਰ: ਪੰਡਿਤ ਜੀ ਨੇ ਪ੍ਰਸ਼ਨ ਕੀਤਾ ਕਿ ਕਬੀਰ ਜੀ! ਤੁਸੀਂ ਭਾਵੇਂ ਕਿਤਨਾ ਹੀ ਨਾਮ ਜਪੋ, ਤੁਹਾਡਾ ਨਾਮ ਜਪਿਆ ਰੱਬੀ ਦਰਬਾਰ ਵਿਚ ਕਬੂਲ ਨਹੀਂ ਹੋਵੇਗਾ ਕਿਉਂਕਿ ਤੁਸੀਂ ਸ਼ੂਦਰ ਹੋ, ਇਸ ਲਈ ਤੁਹਾਡੀ ਨਾਮ ਜਪਣ ਨਾਲ ਮੁਕਤੀ ਨਹੀਂ ਹੋਵੇਗੀ। ਨਾਮ ਜਪ ਕੇ ਮੁਕਤ ਹੋਣ ਦਾ ਅਧਿਕਾਰ ਕੇਵਲ ਬ੍ਰਾਹਮਣ ਨੂੰ ਮੰਨਿਆ ਗਿਆ ਹੈ। ਤਾਂ ਕਬੀਰ ਜੀ ਉਸ ਪੰਡਤ ਪ੍ਰਤੀ ਉਪਦੇਸ਼ ਦੇ ਰਹੇ ਹਨ:

੧. ਐ ਪੰਡਤ ਜੀ! ਜ਼ਰਾ ਵਿਚਾਰ-ਦ੍ਰਿਸ਼ਟੀ ਨਾਲ ਤੱਕੋ ਕਿ ਮਾਂ ਦੇ (ਗਰਭ ਵਾਸ) ਪੇਟ ਵਿਚ ਤਾਂ ਇਹ ਕਿਸੇ ਨੂੰ ਵੀ ਸਮਝ ਨਹੀਂ ਹੁੰਦੀ ਕਿ ਮੇਰੀ ਕੀ ਜਾਤ ਹੈ ਤੇ ਕੀ ਕੁਲ ਹੈ?

੨. ਕਿਉਂਕਿ ਵਿਚਾਰਨ ਤੋਂ ਗਿਆਨ ਹੁੰਦਾ ਹੈ ਕਿ ਇਨ੍ਹਾਂ ਸਾਰੇ ਜੀਵਾਂ ਦੀ ਉਤਪਤੀ ਤਾਂ ਕੇਵਲ ਇਕੋ ਪਰਮੇਸ਼ਰ ਦੀ ਅੰਸ਼ ਤੋਂ ਹੋ ਰਹੀ ਹੈ। ਭਾਵ ਸਭ ਜੀਵਾਂ ਦਾ ਮੂਲ ਕਾਰਣ ਪਰਮਾਤਮਾ ਆਪ ਹੈ।੧।

੩. ਹੇ ਪੰਡਤ ਜੀ! ਤੂੰ ਆਪ ਹੀ ਦੱਸ ਕਿ ਤੁਸੀਂ ਬ੍ਰਾਹਮਣ ਕਦ ਤੋਂ ਬਣ ਗਏ ਹੋ?

ਪ੍ਰ: ਐ ਕਬੀਰ ਜੀ! ਤੁਹਾਡਾ ਇਹ ਪੁੱਛਣਾ ਹੀ ਗ਼ਲਤ ਹੈ, ਕਿਉਂਕਿ ਜਦ ਮੈਂ ਤੁਹਾਨੂੰ ਬਾਰ-ਬਾਰ ਕਹਿ ਰਿਹਾ ਹਾਂ ਕਿ ਮੈਂ ਬ੍ਰਾਹਮਣ ਹਾਂ, ਫਿਰ ਕਿਉਂ ਸ਼ੱਕ ਹੈ?

ਉ: ੪. ਐ ਪੰਡਤ ਜੀ! ਸੁਣੋ, ਆਪ ਨੂੰ ਇਹ ਆਖ-ਆਖ ਕੇ ਕਿ ਮੈਂ ਬ੍ਰਾਹਮਣ ਹਾਂ, ਮੈਂ ਬ੍ਰਾਹਮਣ ਹਾਂ; ਇਸ ਬ੍ਰਾਹਮਣਪੁਣੇ ਦੇ ਹੰਕਾਰ ਵਿਚ ਮਤਾਂ ਇਸ ਆਪਣੇ ਅਮੋਲਕ ਮਨੁੱਖਾ-ਜਨਮ ਨੂੰ ਵਿਅਰਥ ਗਵਾਓ।੧।ਰਹਾਉ।

ਕਬੀਰ ਜੀ ਨੇ ਪੰਡਤ ਨੂੰ ਸੁਆਲ ਕੀਤਾ ਕਿ ਪੰਡਤ ਜੀ! ਕੇਵਲ ਬ੍ਰਾਹਮਣ-ਬ੍ਰਾਹਮਣ ਕਹਿਣ ਨਾਲ ਹੀ ਨਹੀਂ, ਬ੍ਰਾਹਮਣ ਹੋਣ ਦਾ ਕੋਈ ਪੱਕਾ ਸਬੂਤ ਭੀ ਦਿਓ। ਪੰਡਤ ਨੇ ਕਿਹਾ ਕਿ ਐ ਕਬੀਰ ਜੀ! ਵੱਡਾ ਸਬੂਤ ਤਾਂ ਤੁਹਾਡੇ ਸਾਹਮਣੇ ਹੈ ਕਿ ਬ੍ਰਾਹਮਣੀ ਦੇ ਪੇਟੋਂ ਜਨਮ ਲਿਆ ਹੈ, ਇਸ ਕਰ ਕੇ ਮੈਂ ਅਵੱਸ਼ ਬ੍ਰਾਹਮਣ ਹਾਂ। ਕਬੀਰ ਸਾਹਿਬ ਜੀ ਪੁੱਛਦੇ ਹਨ ਕਿ ਐ ਪੰਡਤ ਜੀ! ਸੁਣੋ:

੫. ਜੇ ਤੂੰ ਆਪ ਨੂੰ ਬ੍ਰਾਹਮਣੀ ਦੇ ਪੇਟ ਤੋਂ ਜੰਮਿਆ ਹੋਣ ਕਰਕੇ ਬ੍ਰਾਹਮਣ ਅਖਵਾਉਂਦਾ ਹੈਂ,

੬. (ਤਾਂ) ਫਿਰ ਤੂੰ ਇਹ ਦੱਸ ਕਿ ਜਿਸ ਰਾਹੇ ਸਾਰੇ ਵਰਣਾਂ ਦੇ ਲੋਕਾਂ ਨੇ ਜਨਮ ਲਿਆ ਹੈ, ਤੂੰ ਉਹ ਰਾਹ ਛੱਡ ਕੇ ਕਿਸੇ ਦੂਜੇ ਰਸਤੇ ਕਿਉਂ ਨਹੀਂ ਆਇਆ? ਭਾਵ ਤੇਰਾ ਜਨਮ ਭੀ ਹੋਰਨਾਂ ਲੋਕਾਂ ਵਾਂਗ ਹੀ ਹੋਇਆ ਹੈ।੨।

੭. ਪੰਡਤ ਜੀ! ਸੁਣੋ, ਜਦ ਕਿ ਤੁਹਾਡਾ ਤੇ ਸਾਡਾ ਸਭੋ ਕੁਝ ਇਕ ਸਮਾਨ ਹੈ ਤਾਂ ਤੁਸੀਂ ਦੱਸੋ ਕਿ ਤੁਸੀਂ ਕਿਵੇਂ ਬ੍ਰਾਹਮਣ ਬਣ ਗਏ? ਤੇ ਅਸੀਂ ਕਿਵੇਂ ਸ਼ੂਦਰ ਰਹਿ ਗਏ ਹਾਂ?

੮. ਸਾਡੇ ਸਰੀਰ ਵਿਚ ਕਿਵੇਂ ਨਿਰਾ ਲਹੂ ਹੈ? ਤੇ ਤੁਹਾਡੇ ਸਰੀਰ ਵਿਚ ਕਿਵੇਂ ਲਹੂ ਦੀ ਥਾਂ ਦੁੱਧ ਹੈ? ਭਾਵ ਦੋਹਾਂ ਦੀਆਂ ਨਾੜਾਂ ਵਿਚ ਲਹੂ ਹੀ ਵਹਿੰਦਾ ਹੈ।੩।

ਪ੍ਰ: ਐ ਕਬੀਰ ਜੀ! ਤਾਂ ਫਿਰ ਤੁਸੀਂ ਆਪ ਹੀ ਦੱਸੋ ਕਿ ਤੁਸੀਂ ਬ੍ਰਾਹਮਣ ਕਿਸ ਨੂੰ ਮੰਨਦੇ ਹੋ?

ਉ: ੯. ਕਬੀਰ ਜੀ ਕਹਿੰਦੇ ਹਨ ਕਿ ਐ ਪੰਡਤ ਜੀ! ਅਸਲ ਵਿਚ ਜੋ ਬ੍ਰਹਮ ਪ੍ਰਾਪਤੀ ਦੀ ਵਿਚਾਰ ਕਰਨ ਵਾਲਾ ਹੈ।

੧੦. ਸਾਡੇ ਮਤ ਵਿਚ ਤਾਂ ਉਸੇ ਨੂੰ ਹੀ ਸਹੀ ਅਰਥਾਂ ਵਿਚ ਬ੍ਰਾਹਮਣ ਆਖਿਆ ਜਾਂਦਾ ਹੈ।੪।੭।

***ਭਾਵਾਰਥ :*** ਇਸ ਸ਼ਬਦ ਵਿਚ ਕਬੀਰ ਸਾਹਿਬ ਜੀ ਉਨ੍ਹਾਂ ਲੋਕਾਂ ਨੂੰ ਉਪਦੇਸ਼ ਕਰਦੇ ਹਨ, ਜੋ ਆਪਣੀ ਉੱਚੀ ਜਾਤੀ ਦਾ ਮਾਣ ਕਰ

ਰਹੇ ਹਨ। ਉਨ੍ਹਾਂ ਪ੍ਰਤੀ ਸੰਬੋਧਨ ਹੈ ਕਿ ਉਹ ਲੋਕ ਆਪਣੇ ਇਸ ਮਨੁੱਖਾ-ਜਨਮ ਨੂੰ ਜ਼ਾਤੀ ਅਭਿਮਾਨ ਵਿਚ ਅਜਾਈਂ ਗਵਾ ਰਹੇ ਹਨ।

ਸਾਰੇ ਹੀ ਜੀਵ ਉਸ ਪਰਮੇਸ਼ਰ ਦੀ ਅੰਸ਼ ਹਨ, ਸਾਰਿਆਂ ਵਿਚ ਪਰਮੇਸ਼ਰ ਵੱਸਦਾ ਹੈ। ਉੱਚਾ ਉਹ ਹੈ, ਜੋ ਪ੍ਰਭੂ ਦੀ ਬੰਦਗੀ ਕਰਦਾ ਹੈ। ਜਿਵੇਂ ਪਿਛਲੇ ਸ਼ਬਦਾਂ ਵਿਚ, ਵਰਣ ਆਸ਼ਰਮਾਂ, ਭੇਖ, ਕਰਮ-ਕਾਂਡੀ ਕਰਮਾਂ ਦੀ ਅਵਸਥਾ ਦਿਖਾਈ ਹੈ, ਤਿਵੇਂ ਇਸ ਸ਼ਬਦ ਵਿਚ ਕੁਲ ਅਭਿਮਾਨ ਦੀ ਨਿਸਫਲਤਾ ਦਰਸਾਈ ਗਈ ਹੈ।

**ਗਉੜੀ ਕਬੀਰ ਜੀ ॥**

**੧. ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥**
**੨. ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥**
**੩. ਜਉ ਪੈ ਰਸਨਾ ਰਾਮੁ ਨ ਕਹਿਬੋ ॥**
**੪. ਉਪਜਤ ਬਿਨਸਤ ਰੋਵਤ ਰਹਿਬੋ॥੧॥ ਰਹਾਉ ॥**
**੫. ਜਸ ਦੇਖੀਐ ਤਰਵਰ ਕੀ ਛਾਇਆ ॥**
**੬. ਪ੍ਰਾਨ ਗਏ ਕਹੁ ਕਾ ਕੀ ਮਾਇਆ ॥੨॥**
**੭. ਜਸ ਜੰਤੀ ਮਹਿ ਜੀਉ ਸਮਾਨਾ ॥**
**੮. ਮੂਏ ਮਰਮੁ ਕੋ ਕਾ ਕਰ ਜਾਨਾ ॥੩॥**
**੯. ਹੰਸਾ ਸਰਵਰੁ ਕਾਲੁ ਸਰੀਰ ॥**
**੧੦. ਰਾਮ ਰਸਾਇਨ ਪੀਉ ਰੇ ਕਬੀਰ ॥੪॥੮॥**

***ਪਦ ਅਰਥ :*** ਅੰਧਕਾਰ—ਹਨੇਰਾ, ਭਾਵ ਅਗਿਆਨਤਾ ਦਾ ਅੰਨ੍ਹੇਰਾ, ਜਿਵੇਂ ਵਾਕ ਹੈ, (ਅਗਿਆਨ ਅੰਧੇਰੁ ਬਿਨਾਸੁ) ਪਰਮਾਤਮਾ ਨੂੰ ਭੁਲ ਜਾਣ ਰੂਪ ਅੰਧੇਰਾ। ਸੁਖਿ—ਸੁਖ ਵਿਚ। ਕਬਹਿ—ਕਦੇ। ਸੋਈ ਹੈ—ਸਵੀਂਦਾ, ਸੌਂ ਸਕੀਦਾ। ਰੰਕੁ—ਕੰਗਾਲ। ਦੋਊ—ਦੋਵੇਂ। ਰੋਈ ਹੈ—ਰੋਂਦੇ ਹਨ, ਦੁਖੀ ਹੁੰਦੇ ਹਨ। ਮਿਲਿ—ਮਿਲਕੇ, ਰਲ ਕੇ। ਦੋਊ—ਦੋਵੇਂ ਹੀ। ਜਉ ਪੈ—ਜੇ ਕਰ, ਜਦ ਤਾਈਂ। ਰਸਨਾ—ਜੀਭ (ਨਾਲ)। ਕਹਿਬੋ—ਕਹਿੰਦੇ, ਸਿਮਰਦੇ, ਉਚਾਰਦੇ। ਉਪਜਤ—ਜੰਮਦੇ। ਬਿਨਸਤ—ਮਰਦੇ। ਰੋਵਤ—ਰੋਂਦੇ। ਰਹਿਬੋ—ਰਹੋਗੇ। ਤਰਵਰ—ਰੁੱਖ। ਕਹੁ—ਦੱਸੋ। ਕਾ ਕੀ—ਕਿਸ ਦੀ, ਭਾਵ ਕਿਸੇ ਹੋਰ ਦੀ, ਬਿਗਾਨੀ। ਜਸ—ਜਿਵੇਂ। ਜੰਤੀ—ਰਾਗ ਦਾ ਸਾਜ, ਵਾਜਾ। ਜੀਉ—ਜਿੰਦ, ਰਾਗ ਦੀ ਜਿੰਦ, ਭਾਵ ਸੁਰ, ਅਵਾਜ਼। ਮਰਮੁ—ਭੇਤ। ਮੂਏ ਮਰਮੁ—ਮਰ ਗਏ ਪ੍ਰਾਣੀ ਦਾ ਭੇਤ (ਕਿ ਉਹ ਕਿਥੇ ਗਿਆ ਹੈ)। ਕੋ—ਕੋਈ ਮਨੁੱਖ। ਕਾ ਕਰ—ਕਿਵੇਂ ? ਸਰਵਰੁ—ਸਰੋਵਰ, ਤਲਾਬ। ਕਾਲੁ—ਮੌਤ। ਰਸਾਇਨ—ਸਭ ਰਸਾਂ ਦਾ ਘਰ, ਨਾਮ-ਅੰਮ੍ਰਿਤ।

***ਅਰਥ :***

ਪ੍ਰ: ਪੰਡਤ ਨੇ ਸੁਆਲ ਕੀਤਾ, ਕਬੀਰ ਜੀ ! ਮੈਂ ਵੇਦਾਂ ਸ਼ਾਸਤ੍ਰਾਂ ਦਾ ਪੜ੍ਹਿਆ ਲਿਖਿਆ ਪੰਡਤ ਹਾਂ, ਤੂੰ ਇਕ ਅਨਪੜ੍ਹ ਮੂਰਖ ਜੁਲਾਹਾ ਹੈਂ, ਦੱਸ ਤੂੰ ਮੇਰੀ ਬਰਾਬਰੀ ਕਿਵੇਂ ਕਰ ਸਕਦਾ ਹੈਂ ? ਤਾਂ ਕਬੀਰ ਜੀ ਨੇ ਇਕ ਉਦਾਹਰਣ ਦੁਆਰਾ ਉੱਤਰ ਦਿੱਤਾ :

੧. ਹੇ ਪੰਡਤ ਜੀ ! ਸੁਣੋ ਜਦੋਂ ਚਾਰੇ ਪਾਸੇ ਅੰਨ੍ਹੇਰਾ ਛਾਇਆ ਹੋਵੇ ਤਾਂ ਕਦੇ ਵੀ ਸੁਖ ਵਿਚ ਪੈ ਕੇ ਨਹੀਂ ਸੌਂ ਸਕੀਦਾ। ਉਸ ਅੰਧੇਰੇ ਵਿਚ :

੨. ਭਾਵੇਂ ਕੋਈ ਰਾਜਾ ਹੋਵੇ, ਭਾਵੇਂ ਕੋਈ ਕੰਗਾਲ, ਦੋਵੇਂ ਹੀ ਮਿਲਕੇ ਉਸ ਅੰਨ੍ਹੇਰੇ ਦੇ ਟਿਕਾਣੇ ਵਿਚ ਰੋਂਦੇ ਹਨ, ਕਿਉਂਕਿ ਅੰਨ੍ਹੇਰੇ ਵਿਚ ਸੱਟ ਲੱਗਣ ਦਾ ਦੁੱਖ ਦੋਹਾਂ ਨੂੰ ਇਕੋ ਜਿਹਾ ਹੁੰਦਾ ਹੈ। ਇਵੇਂ ਹੀ, ਜਦ ਤਕ ਮਨ ਉੱਤੇ ਅਗਿਆਨਤਾ ਦਾ ਪੜਦਾ ਛਾਇਆ ਹੋਇਆ ਹੈ, ਤਦ ਤਕ ਕਦੇ ਵੀ ਸੁਖ ਨਾਲ ਨਹੀਂ ਸੌਂ ਸਕੀਦਾ। ਉਸ ਅਗਿਆਨ-ਅੰਨ੍ਹੇਰੇ ਵਿਚ ਭਾਵੇਂ ਕੋਈ ਰਾਜੇ ਦੀ ਨਿਆਈਂ, ਪੜ੍ਹਿਆ ਹੋਇਆ ਪੰਡਤ ਹੈ, ਭਾਵੇਂ ਕੋਈ ਗ਼ਰੀਬ ਅਨਪੜ੍ਹ ਹੈ, ਇਸ ਅਗਿਆਨ ਵਿਚ ਦੁਖੀ ਹੋ ਦੋਵੇਂ ਹੀ ਮਿਲਕੇ ਰੋਂਦੇ ਹਨ, ਭਾਵ ਦੋਵੇਂ ਹੀ ਸਿਮਰਨ ਭਜਨ ਕੀਤੇ ਬਿਨਾਂ ਬੇ-ਫ਼ਾਇਦਾ ਜਾਣ 'ਤੇ ਰੋਂਦੇ ਹਨ।੧।

ਪ੍ਰ: ਐ ਕਬੀਰ ਜੀ ! ਇਹ ਅਗਿਆਨਤਾ ਦਾ ਅੰਨ੍ਹੇਰਾ ਕਦ ਤਕ ਕਾਇਮ ਰਹਿੰਦਾ ਹੈ ?

ਉ: ੩. (ਐ ਸੱਜਣਾ ! ਭਾਵੇਂ ਕੋਈ ਪੜ੍ਹਿਆ ਪੰਡਤ ਹੋਵੇ, ਜਾਂ ਕੋਈ ਅਨਪੜ੍ਹ-ਮੂਰਖ ਹੋਵੇ, ਯਾਦ ਰੱਖ ਕਿ) ਜਿਤਨਾ ਚਿਰ ਜ਼ਬਾਨ ਰਾਮ ਨਾਮ ਨਹੀਂ ਕਹਿੰਦੀ, ਉਨਾ ਚਿਰ ਤਕ ਇਹ ਅਗਿਆਨ-ਅੰਨ੍ਹੇਰਾ ਬਣਿਆ ਹੀ ਰਹੇਗਾ।

ਪ੍ਰ: ਕਬੀਰ ਜੀ ! ਕੀ ਆਖ਼ਰ ਇਸ ਦੀ ਕੋਈ ਸਜ਼ਾ ਵੀ ਮਿਲੇਗੀ ?

ਉ: ੪. ਹਾਂ ਜ਼ਰੂਰ, ਯਾਦ ਰੱਖ ! ਇਸ ਅਗਿਆਨਤਾ ਦਾ ਪ੍ਰਭਾਵ ਜਿੰਨਾ ਚਿਰ ਰਹੇਗਾ, ਤਦ ਤਕ ਜੰਮਦਾ ਮਰਦਾ ਰੋਂਦਾ ਰਹੇਂਗਾ।੧।ਰਹਾਉ।

੫. ਐ ਸੱਜਣਾ ! ਜਿਸ ਮਾਇਆ ਦੀ ਮਮਤਾ ਵਿਚ ਲੱਗ ਕੇ ਤੂੰ ਪਰਮੇਸ਼ਰ ਨੂੰ ਨਹੀਂ ਸਿਮਰਦਾ, ਉੱਕਾ ਹੀ ਭੁਲਾਈ ਬੈਠਾ ਹੈਂ, ਕੀ ਤੈਨੂੰ ਇਸ ਗੱਲ ਦੀ ਸੋਝੀ ਨਹੀਂ ਕਿ ਇਹ ਮਾਇਆ ਤਾਂ ਅਜੇਹੀ ਵੇਖੀਦੀ ਹੈ, ਜਿਵੇਂ ਕਿਸੇ ਰੁੱਖ ਦੀ ਛਾਂ ਹੋਇਆ ਕਰਦੀ ਹੈ। ਭਾਵ ਜਿਵੇਂ ਰੁੱਖ ਦੀ ਛਾਂ ਸਦਾ ਇਕ ਥਾਂ ਨਹੀਂ ਟਿਕੀ ਰਹਿੰਦੀ, ਤਿਵੇਂ ਹੀ ਇਸ ਮਾਇਆ ਦਾ ਹਾਲ ਹੈ।

੬. ਜਦੋਂ ਪ੍ਰਾਣਾਂ ਦਾ ਅੰਤ ਹੋਇਆ ਤਾਂ ਦੱਸ ਮਾਇਆ ਕਿਸ ਦੀ ਹੁੰਦੀ ਹੈ, ਭਾਵ ਜਦੋਂ ਮੌਤ ਆਈ ਤਾਂ ਮਾਇਆ ਨਾਲ ਨਹੀਂ ਜਾਂਦੀ, ਸਰੀਰ ਮਰ ਗਿਆ ਮਾਇਆ ਪਰਾਈ ਹੋ ਗਈ, ਅਰਥਾਤ ਮਾਇਆ ਪਰਾਈ ਬਣ ਗਈ, (ਇਸ ਲਈ ਸੱਜਣਾ ! ਇਸ ਝੂਠੀ ਮਾਇਆ ਦਾ ਕੀ ਮਾਣ ਹੈ ?)।੨।

ਪ੍ਰ: ਐ ਕਬੀਰ ਜੀ ! ਇਹ ਤਾਂ ਦੱਸੋ, ਮਨੁੱਖ ਦੇ ਮਰ ਜਾਣ ਤੋਂ ਬਾਅਦ ਇਸ ਵਿਚੋਂ ਨਿਕਲੀ ਜਿੰਦ ਕਿਥੇ ਚਲੀ ਜਾਂਦੀ ਹੈ ?

ਇਸ ਦਾ ਉੱਤਰ ਆਪ ਇਕ ਉਦਾਹਰਣ ਦੁਆਰਾ ਦਿੰਦੇ ਹਨ :

੭. ਐ ਪਿਆਰੇ ! ਜਿਵੇਂ ਇਕ ਗਵੱਈਆ ਸਾਜ਼ ਵਜਾਉਂਦਾ-ਵਜਾਉਂਦਾ ਸਾਜ਼ ਤੋਂ ਆਪਣਾ ਹੱਥ ਚੁੱਕ ਲੈਂਦਾ ਹੈ ਤਾਂ ਉਸ ਸਾਜ਼ ਵਿਚੋਂ ਨਿਕਲ ਰਹੀ ਅਵਾਜ਼ ਉਸ ਸਾਜ਼ ਦੇ ਵਿਚ ਹੀ ਲੀਨ ਹੋ ਜਾਂਦੀ ਹੈ, ਕੋਈ ਵੀ ਦੱਸ ਨਹੀਂ ਸਕਦਾ ਕਿ ਉਹ ਅਵਾਜ਼ ਕਿਥੇ ਚਲੀ ਗਈ ਹੈ। ਭਾਵ ਉਸ ਨੂੰ ਕੋਈ ਵੀ ਨਹੀਂ ਸਮਝਦਾ।

੮. ਇੰਜ ਹੀ ਹੇ ਭਾਈ ! ਮਰ ਗਏ ਮਨੁੱਖ ਦਾ ਭੇਦ ਕੋਈ ਨਹੀਂ ਸਮਝ ਸਕਦਾ ਕਿ ਉਸ ਦੀ ਜਿੰਦ ਕਿਥੇ ਚਲੀ ਗਈ, ਕੋਈ ਮਨੁੱਖ ਕਿਵੇਂ ਜਾਣ ਸਕਦਾ ਹੈ।੩।

ਪ੍ਰ: ਕਬੀਰ ਜੀ! ਜੋ ਕਾਲ ਸਰੀਰ ਤੋਂ ਆਤਮਾ ਨੂੰ ਵਿਛੋੜਨ ਵਾਲਾ ਹੈ, ਉਹ ਕਿਥੇ ਰਹਿੰਦਾ ਹੈ?

ਉ: ੯. ਐ ਪਿਆਰੇ! ਕਾਲ ਕਿਤੇ ਦੂਰ ਨਹੀਂ ਰਹਿੰਦਾ, ਉਹ ਤਾਂ ਇਸ ਸਰੀਰ ਉੱਤੇ ਇਸੇ ਤਰ੍ਹਾਂ ਮੰਡਲਾਂਦਾ ਰਹਿੰਦਾ ਹੈ, ਜਿਵੇਂ ਮਾਨ-ਸਰੋਵਰ ਉੱਤੇ ਹੰਸ ਮੰਡਲਾਂਦੇ ਹਨ, ਭਾਵ ਜਿਵੇਂ ਹੰਸ ਸਰੋਵਰ ਦੇ ਨੇੜੇ-ਤੇੜੇ ਹੀ ਉਡਦੇ ਰਹਿੰਦੇ ਹਨ, ਤਿਵੇਂ ਮੌਤ ਵੀ ਸਰੀਰਾਂ ਤੋਂ ਦੂਰ ਨਹੀਂ ਹੈ।

ਪ੍ਰ: ਕਬੀਰ ਜੀ! ਤਾਂ ਫਿਰ ਇਹ ਦੱਸੋ, ਇਸ ਸਰੀਰ ਵਿਚ ਵੱਸਣ ਵਾਲੇ ਕਾਲ ਤੋਂ ਕਿਵੇਂ ਬਚਿਆ ਜਾਵੇ?

ਉ: ੧੦. ਕਬੀਰ ਜੀ ਕਹਿੰਦੇ ਹਨ ਕਿ ਐ ਪਿਆਰੇ! ਤੂੰ ਰਾਮ ਨਾਮ ਰੂਪੀ ਰਸਾਇਣ ਨੂੰ ਪੀਂਦਾ ਰਹੁ ਤਾਂ ਜੋ ਤੈਨੂੰ ਅਗਿਆਨ ਰੂਪੀ ਅੰਧਕਾਰ ਵਿਚ ਕਿਤੇ ਕਾਲ ਨਾ ਆ ਦਬਾਵੇ।੪।੮।

***ਭਾਵਾਰਥ :*** ਕਬੀਰ ਜੀ ਨੇ ਇਸ ਸ਼ਬਦ ਦੇ ਸ਼ੁਰੂ ਵਿਚ ਇਹ ਦੱਸਿਆ ਹੈ ਕਿ ਅਗਿਆਨ ਅਵਸਥਾ ਦੁੱਖ ਰੂਪ ਹੈ। ਰਾਜਾ ਹੋਵੇ ਜਾਂ ਕੰਗਾਲ, ਸਭ ਲਈ ਗਿਆਨ-ਪ੍ਰਾਪਤੀ ਦਾ ਸਾਧਨ ਕੇਵਲ ਨਾਮ ਹੀ ਹੈ। ਜੇ ਕਹੋ ਕਿ ਰਾਜਾ ਜਾਂ ਧਨੀ ਪੁਰਸ਼ ਤਾਂ ਸੰਸਾਰ ਵਿਚ ਕੋਈ ਭੀ ਦੁਖੀ ਨਜ਼ਰ ਨਹੀਂ ਆਉਂਦਾ ਤਾਂ ਦੱਸ ਰਹੇ ਹਨ ਕਿ ਐ ਭਾਈਓ! ਮਾਇਆ ਤਾਂ ਇਕ ਭੁਲੇਖਾ ਹੈ ਕਿਉਂਕਿ ਇਹ ਮਰਨ ਸਮੇਂ ਨਾਲ ਨਹੀਂ ਜਾਂਦੀ, ਇਸੇ ਦੀ ਪ੍ਰਾਪਤੀ ਦੇ ਯਤਨਾਂ ਵਿਚ ਲੱਗੇ ਰਹਿਣ ਵਾਲੇ ਆਪਣਾ ਜੀਵਨ ਬੇ-ਅਰਥ ਗੁਜ਼ਾਰ ਜਾਂਦੇ ਹਨ ਅਤੇ ਉਹ ਪਿੱਛੋਂ ਪਛਤਾਉਂਦੇ ਹਨ। ਜਿਵੇਂ ਕਿਸੇ ਬ੍ਰਿਛ ਦੀ ਛਾਂ ਨੂੰ ਸਾਰਾ ਦਿਨ ਇਕੋ ਥਾਂ ਰਹਿਣ ਵਾਲੀ ਸਮਝ ਕੇ, ਛਾਂ ਢਲ ਜਾਣ ਤੇ ਮਗਰੋਂ ਕੋਈ ਪਛਤਾਵੇ। ਭਾਵ ਪਰਮੇਸ਼ਰ ਦਾ ਨਾਮ ਜਪਣ ਤੋਂ ਬਿਨਾਂ ਸੰਸਾਰ ਵਿਚ ਨਿਰਾ ਦੁੱਖ ਹੀ ਦੁੱਖ ਹੈ। ਇਹ ਮਾਇਆ ਤੇ ਇਹ ਸਰੀਰ ਭੀ ਅੰਤ ਨੂੰ ਸਾਥ ਨਹੀਂ ਦੇਂਦੇ। ਨਾਮ ਹੀ ਅਸਲ ਸਾਥੀ ਤੇ ਸੁਖਾਂ ਦਾ ਮੂਲ ਹੈ।

## ਗਉੜੀ ਕਬੀਰ ਜੀ ॥

**੧. ਜੋਤਿ ਕੀ ਜਾਤਿ ਜਾਤਿ ਕੀ ਜੋਤੀ ॥**
**੨. ਤਿਤੁ ਲਾਗੇ ਕੰਚੂਆ ਫਲ ਮੋਤੀ ॥੧॥**
**੩. ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥**
**੪. ਭਉ ਭਜਿ ਜਾਇ ਅਭੈ ਹੋਇ ਰਹੀਐ ॥੧॥ ਰਹਾਉ ॥**
**੫. ਤਟਿ ਤੀਰਥਿ ਨਹੀ ਮਨੁ ਪਤੀਆਇ ॥**
**੬. ਚਾਰ ਅਚਾਰ ਰਹੇ ਉਰਝਾਇ ॥੨॥**
**੭. ਪਾਪ ਪੁੰਨ ਦੁਇ ਏਕ ਸਮਾਨ ॥**
**੮. ਨਿਜ ਘਰਿ ਪਾਰਸੁ ਤਜਹੁ ਗੁਨ ਆਨ ॥੩॥**
**੯. ਕਬੀਰ ਨਿਰਗੁਣ ਨਾਮ ਨ ਰੋਸੁ ॥**
**੧੦. ਇਸੁ ਪਰਚਾਇ ਪਰਚਿ ਰਹੁ ਏਸੁ ॥੪॥੯॥**

***ਪਦ ਅਰਥ :*** ਜੋਤਿ—ਰੱਬੀ ਨੂਰ, ਪਰਮੇਸ਼ਰ। ਕੀ—ਦੀ, ਬਣਾਈ ਹੋਈ। ਜਾਤਿ—ਪੈਦਾਇਸ਼, ਸ੍ਰਿਸ਼ਟੀ। ਜਾਤਿ ਕੀ ਜੋਤੀ—ਇਸ ਸ੍ਰਿਸ਼ਟੀ ਦੇ ਜੀਵਾਂ ਦੀ ਹੈ, ਜੋ ਬੁੱਧ। ਤਿਤੁ—ਉਸ ਬੁੱਧਿ ਵਿਚ। ਕੰਚੂਆ—ਕੱਚ। ਕਵਨੁ—ਕਿਹੜਾ। ਘਰੁ—ਟਿਕਾਣਾ। ਨਿਰਭਉ—ਡਰ ਤੋਂ ਰਹਿਤ। ਭਜਿ ਜਾਇ—ਦੂਰ ਹੋ ਜਾਵੇ। ਅਭੈ (ਅ-ਭੈ) ਨਿਡਰ। ਤਟਿ—ਤਟ ਉੱਤੇ, ਕੰਢੇ 'ਤੇ, ਕਿਸੇ ਪਵਿੱਤਰ ਨਦੀ ਦੇ ਕਿਨਾਰੇ 'ਤੇ। ਤੀਰਥਿ—ਤੀਰਥ ਉੱਤੇ। ਪਤੀਆਇ—ਪਤੀਜਦਾ, ਧੀਰਜ ਕਰਦਾ, ਟਿਕਾਣੇ ਆਉਂਦਾ। ਚਾਰ—ਚੰਗੇ (ਕੰਮ)। ਅਚਾਰ—(ਅ—ਚਾਰ) ਮੰਦੇ ਕੰਮ। ਰਹੇ ਉਰਝਾਇ—ਉਲਝ ਰਹੇ ਹਨ, ਫਸ ਰਹੇ ਹਨ। ਦੋਇ—ਦੋਵੇਂ। ਏਕ ਸਮਾਨ—ਇਕੋ ਜਿਹੇ। ਭਾਵ ਦੋਵੇਂ ਹੀ ਮਨ ਨੂੰ ਵਾਸ਼ਨਾ ਵਿਚ ਹੀ ਰੱਖਦੇ ਹਨ। ਨਿਜ ਘਰਿ—ਆਪਣੇ ਘਰ ਵਿਚ, ਆਪਣੇ ਅੰਦਰ ਹੀ। ਪਾਰਸੁ—ਲੋਹੇ ਆਦਿਕ ਨੂੰ ਸੋਨਾ ਬਨਾਉਣ ਵਾਲਾ, ਨੀਵੇਂ ਤੋਂ ਉੱਚਾ ਕਰਨ ਵਾਲਾ ਪ੍ਰਭੂ। ਤਜਹੁ—ਛੱਡ ਦਿਓ। ਆਨ—ਹੋਰ। ਨਿਰਗੁਣ—ਤਿੰਨਾਂ ਗੁਣਾਂ ਤੋਂ ਰਹਿਤ, ਜੋ ਮਾਇਆ ਦੇ ਤਿੰਨਾਂ ਗੁਣਾਂ ਤੋਂ ਉੱਚਾ ਹੈ। ਨਿਰਗੁਣ ਨਾਮ—ਮਾਇਆ ਦੇ ਪ੍ਰਭਾਵ ਤੋਂ ਉੱਚੇ ਪ੍ਰਭੂ ਦਾ ਨਾਮ। ਨ ਰੋਸੁ—ਰੁੱਸ ਨਾ, ਨਾ ਭੁਲਾ। ਇਸੁ—ਇਸ (ਮਨ) ਨੂੰ। ਪਰਚਾਇ—ਰੁੱਝ ਕੇ, ਲਾ ਕੇ। ਪਰਚਿ ਰਹੁ—ਪਤੀਜਿਆ ਰਹੁ, ਰੁਝਿਆ ਰਹੁ। ਏਸੁ—ਇਸ (ਨਾਮ) ਵਿਚ।

### *ਅਰਥ :*

ਪ੍ਰ: ਐ ਕਬੀਰ ਜੀ! ਇਸ ਸੰਸਾਰ ਵਿਚ ਜੀਵਾਂ ਨੂੰ ਸ਼ੁਭ ਗੁਣਾਂ ਦੀ ਪ੍ਰਾਪਤੀ ਹੈ ਜਾਂ ਅਸ਼ੁਭ ਗੁਣਾਂ ਰੂਪ ਫਲ ਲੱਗ ਰਹੇ ਹਨ?

ਉ: ੧. ਐ ਪਿਆਰੇ! ਇਹ ਜੋ ਪਰਮੇਸ਼ਰ ਨੇ ਆਪਣੇ ਰੱਬੀ-ਨੂਰ ਤੋਂ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ।

੨. ਇਸ ਸ੍ਰਿਸ਼ਟੀ ਦੇ ਜੀਵਾਂ ਦੀ ਜੋ ਬੁੱਧੀ ਰੂਪ ਇਕ ਵੇਲ ਹੈ, ਇਸ ਨੂੰ ਦੋਵੇਂ ਤਰ੍ਹਾਂ ਦੇ ਹੀ ਫਲ ਲਗੇ ਹੋਏ ਹਨ, ਇਕ ਹਨ ਰਤਕਾਂ, ਦੂਜੇ ਹਨ ਸੁੱਚੇ ਮੋਤੀ, ਭਾਵ ਇਸ ਬੁੱਧੀ ਰੂਪੀ ਵੇਲ ਨੂੰ ਗੁਣ ਤੇ ਔਗੁਣ ਰੂਪ ਦੋ ਤਰ੍ਹਾਂ ਦੇ ਫਲ ਲੱਗ ਰਹੇ ਹਨ। ਕਿਉਂਕਿ ਵੇਖੀਦਾ ਹੈ, ਕਈ ਬੰਦੇ ਭਲੇ ਪਾਸੇ ਲੱਗੇ ਹੋਏ ਹਨ ਅਤੇ ਕਈ ਮੰਦੇ ਪਾਸੇ।੧।

ਪ੍ਰ: ਐ ਕਬੀਰ ਜੀ! ਸ਼ੁਭ ਤੇ ਅਸ਼ੁਭ ਗੁਣਾਂ ਵਾਲੇ ਹਿਰਦੇ ਤਾਂ ਦੋਵੇਂ ਹੀ ਭੈ ਸਹਿਤ ਵੇਖੀਦੇ ਹਨ। ਮੈਂ ਤਾਂ ਚਾਹੁੰਦਾ ਹਾਂ ਨਿਰਭੈ ਪਦ। ਮੈਨੂੰ ਤਾਂ ਉਹ ਟਿਕਾਣਾ ਚਾਹੀਦਾ ਹੈ ਜੋ ਨਿਰਭੈ ਅਸਥਾਨ ਹੈ, ਇਸ ਲਈ ਕਿਰਪਾ ਕਰ ਕੇ ਇਹ ਦੱਸੋ:

ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥
ਭਉ ਭਜਿ ਜਾਇ ਅਭੈ ਹੋਇ ਰਹੀਐ ॥ ਰਹਾਉ ॥

੩-੪. ਭਾਵ ਉਹ ਕਿਹੜਾ ਥਾਂ ਹੈ, ਜੋ ਡਰ ਤੋਂ ਖ਼ਾਲੀ ਹੈ? ਜਿਥੇ ਰਿਹਾਂ ਹਿਰਦੇ ਦਾ ਡਰ ਦੂਰ ਹੋ ਸਕਦਾ ਹੈ। ਜਿਥੇ ਨਿਡਰ ਹੋ ਕੇ ਰਹਿ ਸਕੀਦਾ ਹੈ? ਹੁਣ ਅੱਗੇ ਕਬੀਰ ਜੀ ਉਹ ਟਿਕਾਣੇ ਗਿਣਦੇ ਹਨ, ਜੋ ਆਮ ਲੋਕਾਂ ਨੇ ਅਭੈ ਪਦ ਦੇਣ ਵਾਲੇ ਸਮਝ ਰੱਖੇ ਹਨ:

ਹੇ ਪਿਆਰੇ! ਤੂੰ ਕਿਸੇ ਪਵਿੱਤਰ ਦਰਿਆਵਾਂ ਦੇ ਕੰਢੇ ਜਾਂ ਤੀਰਥਾਂ 'ਤੇ ਜਾ ਕੇ ਅਭੈਤਾ ਦੇ ਟਿਕਾਣੇ ਦੀ ਭਾਲ ਕਰ ਲੈ ਤਾਂ ਉਸ ਜਗਿਆਸੂ ਵਲੋਂ ਆਇਆ ਉੱਤਰ ਆਪਣੀ ਰਚਨਾ ਦੁਆਰਾ ਆਖਦੇ ਹਨ ਕਿ ਐ ਕਬੀਰ ਜੀ! ਧਿਆਨ ਦਿਓ ਕਿ ਮੈਂ ਤਾਂ:

੫. ਦਰਿਆਵਾਂ ਆਦਿ ਦੇ ਕਿਨਾਰਿਆਂ 'ਤੇ ਵੱਸਦੇ ਲੋਕਾਂ ਨੂੰ

ਤੱਕਿਆ ਹੈ, ਤੀਰਥਾਂ 'ਤੇ ਜਾ ਕੇ ਭੀ ਬਹੁਤਿਆਂ ਨੂੰ ਵੇਖਿਆ ਪਰ ਮਨ ਨਹੀਂ ਪਤੀਜਦਾ ਕਿ ਇਹ ਨਿਰਭੈ ਟਿਕਾਣੇ ਹਨ, ਜਾਂ ਨਿਰਭੈ ਪਦ ਦੇ ਦਾਤਾ ਹਨ।

ਪ੍ਰ: ਐ ਜਗਿਆਸੂ ! ਕੀ ਤੂੰ ਚੌਹਾਂ ਵੇਦਾਂ ਵਿਚ ਦੱਸੇ ਯੱਗ ਆਦਿ ਕਰਮ ਕਰ ਕੇ ਨਹੀਂ ਵੇਖੇ ?

ਉ: ੬. ਹੇ ਭਗਤ ਜੀ ! ਮੈਂ ਤਾਂ ਚਾਰੇ ਵੇਦਾਂ ਦੇ ਦੱਸੇ ਯੱਗ ਆਦਿ ਕਰਮਾਂ ਵਿਚ ਲੱਗਿਆਂ ਹੋਇਆਂ ਵਲ ਭੀ ਤੱਕਿਆ ਹੈ, ਉਹ ਲੋਕ ਭੀ ਉਨ੍ਹਾਂ ਕਰਮਾਂ ਵਿਚ ਹੀ ਉਲਝੇ ਰਹਿ ਗਏ।੨।

੭ (ਸੋ ਗੱਲ ਕੀ ਨਿਰਭੈ ਪਦ ਦੀ ਪ੍ਰਾਪਤੀ ਲਈ ਕਰਮ-ਕਾਂਡ ਦੇ ਦੱਸੇ ਪਾਪ ਪੁੰਨ ਇਹ ਦੋਵੇਂ ਹੀ ਇਕ ਬਰਾਬਰ ਹਨ। ਭਾਵ ਇਹ ਦੋਵੇਂ ਹੀ ਨਿਰਭੈ ਪਦ ਦੇ ਦਾਤਾ ਨਹੀਂ।

ਪ੍ਰ: ਇਨ੍ਹਾਂ ਤੋਂ ਇਲਾਵਾ ਕੋਈ ਨਿਰਭੈ ਪਦਵੀ ਦਾ ਦਾਤਾ ਹੈ ਤਾਂ ਦੱਸੋ।

ਉ: ੮. ਐ ਪਿਆਰੇ ! ਤੂੰ ਉਪ੍ਰੋਕਤ ਕਰਮ-ਕਾਂਡ ਨੂੰ ਛੱਡ ਤੇ ਆਪਣੇ ਹਿਰਦੇ ਅੰਦਰ ਹੀ ਜੋ ਨਿਰਭੈ ਕਰਨ ਵਾਲਾ ਅਕਾਲ ਪੁਰਖ ਰੂਪੀ ਪਾਰਸ ਮੌਜੂਦ ਹੈ, ਉਸ ਨੂੰ ਲਗ, (ਕਿਉਂਕਿ ਉਹ ਨੀਵਿਆਂ ਨੂੰ ਉੱਚੇ ਕਰਨ ਵਾਲਾ ਹੈ) ਪਾਪ ਵਾਲੇ ਜੋ ਹੋਰ ਅੰਦਰ ਗੁਣ ਧਾਰਨੇ ਹਨ, ਇਨ੍ਹਾਂ ਨੂੰ ਛੱਡ ਦੇ ਕਿਉਂਕਿ ਇਹ ਹੋਰ-ਹੋਰ ਥਾਂ ਫਸਾਉਣ ਵਾਲੇ ਹਨ।੩।

ਪ੍ਰ: ਐ ਕਬੀਰ ਜੀ ! ਮੈਂ ਉਸ ਨਿਰਗੁਣ ਸਰੂਪ ਵਾਹਿਗੁਰੂ ਵਿਚ ਕਿਵੇਂ ਜੁੜਾਂ, ਕੋਈ ਤਰੀਕਾ ਦੱਸੋ ?

ਉ: ੯. ਕਬੀਰ ਜੀ ਕਹਿੰਦੇ ਹਨ ਕਿ ਐ ਮਿੱਤਰਾ ! ਤੂੰ ਨਿਰਗੁਣ ਪਰਮਾਤਮਾ ਦੇ ਨਾਮ ਵਿਚ ਜੁੜ ਜਾਹ ਤੇ ਉਸ ਨਾਲ ਕਦੇ ਭੀ ਗੁੱਸਾ ਨਾ ਕਰ, ਭਾਵ ਕਦੇ ਨਾਮ ਜਪਣ ਵਲੋਂ ਬੇਮੁਖ ਨਾ ਹੋ।

੧੦. ਸਗੋਂ ਨਾਮ ਦੇ ਇਸ ਪਰਚੇ ਵਿਚ ਇਸ ਆਪਣੇ ਮਨ ਨੂੰ ਸਦਾ ਹੀ ਪਰਚਾਈ ਰੱਖ।੪।੯।

***ਭਾਵਾਰਥ :*** ਭਗਤ ਜੀ ਇਸ ਸ਼ਬਦ ਵਿਚ ਸ੍ਰਿਸ਼ਟੀ ਨੂੰ ਪਰਮੇਸ਼ਰ ਦੀ ਰਚਨਾ ਦੱਸ ਰਹੇ ਹਨ। ਇਸ ਸੰਸਾਰਕ ਰਚਨਾ ਵਿਚ ਇਕ ਪ੍ਰਕਾਸ਼ ਰੂਪ ਰਹਿਬਰ ਬੁੱਧੀ ਹੈ, ਇਸ ਬੁੱਧੀ ਨੇ ਦੋ ਤਰ੍ਹਾਂ ਦੇ ਸ਼ੁਭ ਤੇ ਅਸ਼ੁਭ ਕਰਮ ਨਿਰਣੇ ਕੀਤੇ ਹਨ, ਪਰ ਇਹ ਦੋ ਤਰ੍ਹਾਂ ਦੇ ਕਰਮ ਕਰਨ ਵਾਲੇ ਭੈ ਵਿਚ ਵੇਖੀਦੇ ਹਨ। ਇਹ ਦੋਵੇਂ ਹੀ ਕਾਲ ਦੇ ਚੱਕ੍ਰ ਵਿਚ ਹਨ। ਕਿਉਂਕਿ ਸ਼ੁਭ ਕਰਮਾਂ ਵਾਲੇ ਸ਼ੁਭ ਜਨਮਾਂ ਵਿਚ ਜੰਮਦੇ ਮਰਦੇ ਹਨ ਤੇ ਅਸ਼ੁਭ ਵਾਲੇ ਅਸ਼ੁਭ ਦੇ ਫਲ ਭੋਗਦੇ ਹਨ ਤੇ ਜੰਮਦੇ ਮਰਦੇ ਹਨ। ਵੇਦ ਦੇ ਦੱਸੇ ਕਰਮ-ਕਾਂਡ, ਜਿਨ੍ਹਾਂ ਦੇ ਕਰਨ ਤੋਂ ਸੁਖ ਦੁੱਖ ਮਿਲਦੇ ਹਨ, ਇਨ੍ਹਾਂ ਨੂੰ ਛੱਡ ਦੇ ਕਿਉਂਕਿ ਇਨ੍ਹਾਂ ਕਰ ਕੇ ਨਿਰਭੈ ਪਦ ਦੀ ਪ੍ਰਾਪਤੀ ਨਹੀਂ ਹੁੰਦੀ। ਉਸ ਦੀ ਪ੍ਰਾਪਤੀ ਲਈ ਤਾਂ ਹੋਰ ਗੁਣਾਂ ਨੂੰ ਛੱਡ ਕੇ ਹਿਰਦੇ ਵਿਚ ਵੱਸ ਰਹੇ ਪਰਮੇਸ਼ਰ ਰੂਪ ਪਾਰਸ ਨੂੰ ਲੱਗ ਜਾ, ਜਿਸ ਦਾ ਸਦਕਾ ਉਸ ਦੇ ਸਿਮਰਨ ਨਾਲ, ਨਿਰਭਉ ਜਪ ਕੇ ਸਾਰੇ ਹੀ ਡਰ ਮਿਟ ਜਾਣਗੇ ?

## ਗਉੜੀ ਕਬੀਰ ਜੀ ॥

**੧. ਜੋ ਜਨ ਪਰਮਿਤਿ ਪਰਮਨੁ ਜਾਨਾ ॥**
**੨. ਬਾਤਨ ਹੀ ਬੈਕੁੰਠ ਸਮਾਨਾ ॥੧॥**
**੩. ਨਾ ਜਾਨਾ ਬੈਕੁੰਠ ਕਹਾ ਹੀ ॥**
**੪. ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ ਰਹਾਉ ॥**
**੫. ਕਹਨ ਕਹਾਵਨ ਨਹ ਪਤੀਅਈ ਹੈ ॥**
**੬. ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥**
**੭. ਜਬ ਲਗੁ ਮਨਿ ਬੈਕੁੰਠ ਕੀ ਆਸ ॥**
**੮. ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥**
**੯. ਕਹੁ ਕਬੀਰ ਇਹ ਕਹੀਐ ਕਾਹਿ ॥**
**੧੦. ਸਾਧਸੰਗਤਿ ਬੈਕੁੰਠੈ ਆਹਿ ॥੪॥੧੦॥**

***ਪਦ ਅਰਥ :*** ਜੋ ਜਨ—ਜਿਹੜੇ ਮਨੁੱਖ। ਪਰ ਮਿਤਿ—ਮਿਤਿ, ਅੰਦਾਜ਼ਾ, ਮਿਣਤੀ, ਹੱਦ-ਬੰਨਾ, ਗਿਣਤੀ, ਤੋਲ, ਕਲ੍ਹਾ ਕਲੇਸ਼ ਤੋਂ ਪਰ੍ਹੇ ਹੈ, ਪਰਮੇਸ਼ਰ। ਪਰ ਮਨੁ—ਜੋ ਮਨ ਦੀ ਕਲਪਣਾ ਤੋਂ ਪਰ੍ਹੇ ਹੈ, ਜਿਸ ਦਾ ਸਹੀ ਮੁਕੰਮਲ ਸਰੂਪ ਮਨ ਦੀ ਵਿਚਾਰ ਵਿਚ ਨਹੀਂ ਆ ਸਕਦਾ। ਜਾਨਾ—ਜਾਣ ਲਿਆ ਹੈ। ਬਾਤਨ ਹੀ—ਨਿਰੀਆਂ ਗੱਲਾਂ ਨਾਲ ਹੀ। ਸਮਾਨਾ—ਸਮਾਏ ਹਨ, ਅੱਪੜੇ ਹਨ। ਨ ਜਾਨਾ—ਮੈਂ ਨਹੀਂ ਜਾਣਦਾ, ਮੈਨੂੰ ਪਤਾ ਨਹੀਂ। ਬੈਕੁੰਠ [ਵਿ—ਨਹੀਂ ਹੈ; ਕੁਣਠ—ਵਿਨਾਸ਼] ਜਿਸ ਦਾ ਵਿਨਾਸ਼ ਨਹੀਂ। ਕਹਾ ਹੀ—ਕਿਥੇ ਹੈ ? ਜਾਨੁ ਜਾਨੁ—ਚਲਣਾ ਹੈ, ਜਾਣਾ ਹੈ। ਤਹਾ ਹੀ—ਓਥੇ। ਕਹਨ ਕਹਾਵਨ—ਆਖਣ ਅਖਾਉਣ ਨਾਲ, ਆਖਣ ਸੁਣਨ ਨਾਲ। ਨਹ ਪਤੀਅਈ ਹੈ—ਪਤੀਜਣਾ ਨਹੀਂ ਆਉਂਦੀ, (ਮੇਰਾ ਮਨ) ਨਹੀਂ ਪਤੀਜਦਾ, ਭਾਵ ਨਿਸ਼ਾ, ਜਾਂ ਤਸੱਲੀ ਨਹੀਂ ਹੁੰਦੀ। ਤਉ—ਤਦੋਂ ਹੀ। ਮਾਨੈ—ਮੰਨਦਾ ਹੈ, ਪਤੀਜਦਾ ਹੈ। ਜਾ ਤੇ—ਜਦੋਂ। ਜਈ ਹੈ—ਦੂਰ ਹੋ ਜਾਏ। ਮਨਿ—ਮਨ ਵਿਚ। ਚਰਨ ਨਿਵਾਸੁ—(ਪ੍ਰਭੂ ਦੇ) ਚਰਨਾਂ ਵਿਚ ਨਿਵਾਸ। ਕਾਹੇ—ਕਿਵੇਂ ? ਕਹੀਐ—ਸਮਝਾਕੇ ਦੱਸੀਏ। ਆਹਿ—ਹੈ।

### *ਅਰਥ :*

ਪ੍ਰ: ਐ ਕਬੀਰ ਜੀ ! ਕਈ ਲੋਕ ਤਾਂ ਇਹੋ ਹੀ ਕਹਿੰਦੇ ਸੁਣੇ ਜਾਂਦੇ ਹਨ ਕਿ ਮੈਂ ਤਾਂ ਮਰ ਕੇ ਅਵੱਸ਼ ਹੀ ਬੈਕੁੰਠ ਵਿਚ ਜਾ ਵੱਸਣਾ ਹੈ, ਕੀ ਇਹ ਉਨ੍ਹਾਂ ਦਾ ਕਹਿਣਾ ਠੀਕ ਹੈ ?

ਉ: ੧. ਨਹੀਂ, ਹੇ ਭਾਈਓ ! ਜਿਸ ਦਾ ਹੱਦ-ਬੰਨਾ ਨਹੀਂ ਲੱਭਿਆ ਜਾ ਸਕਦਾ ਅਤੇ ਜੋ ਮਨ ਦੀ ਪਹੁੰਚ ਤੋਂ ਪਰ੍ਹੇ ਹੈ, ਭਾਵ ਜੋ ਪਰਮੇਸ਼ਰ (ਮਿਤਿ) ਮਰਯਾਦਾ ਤੋਂ ਪਰ੍ਹੇ ਹੈ ਅਤੇ ਵੱਡਾ ਹੈ, ਉਸ ਨੂੰ ਵਿਸ਼ੇਸ਼ ਕਰ ਕੇ ਜਿਨ੍ਹਾਂ ਨੇ ਨਹੀਂ ਜਾਣਿਆ। ਉਹ ਮਨੁੱਖ ਤਾਂ ਨਿਰਾ ਆਖਦੇ ਹੀ ਹਨ ਕਿ ਅਸੀਂ ਉਸ ਪ੍ਰਭੂ ਨੂੰ ਜਾਣ ਲਿਆ ਹੈ।

੨. ਸਮਝ ਲਓ ਉਹ ਮਨੁੱਖ ਨਿਰੀਆਂ ਗੱਲਾਂ ਨਾਲ ਹੀ ਬੈਕੁੰਠ ਵਿਚ ਅੱਪੜੇ ਹਨ, ਭਾਵ ਉਹ ਗੱਪਾਂ ਹੀ ਮਾਰ ਰਹੇ ਹਨ, ਅਸਲ ਵਿਚ ਉਨ੍ਹਾਂ ਨੇ ਬੈਕੁੰਠ ਨੂੰ ਡਿੱਠਾ ਹੀ ਨਹੀਂ ਹੈ।੧।

ਪ੍ਰ: ਕਬੀਰ ਜੀ ! ਜੇ ਤੁਹਾਨੂੰ ਉਸ ਬੈਕੁੰਠ ਬਾਰੇ ਸੋਝੀ ਹੈ, ਤਾਂ ਆਪ ਦੱਸ ਦਿਓ।

ਉ: ੩. ਹੇ ਭਾਈਓ ! ਇਹ ਲੋਕਾਂ ਦਾ ਕਲਪਿਆ ਹੋਇਆ ਬੈਕੁੰਠ ਕਿਥੇ ਹੈ ? ਮੈਂ ਤਾਂ ਉੱਕਾ ਹੀ ਨਹੀਂ ਜਾਣਦਾ।

੪. ਪਰ ਸਾਰੇ ਲੋਕ ਉਥੇ ਹੀ ਜਾਣਾ-ਜਾਣਾ ਆਖ ਰਹੇ ਹਨ।੧।ਰਹਾਉ।

੫. ਐ ਮਿੱਤਰੋ! ਕਿਸੇ ਦੇ ਕਹਿਣ ਕਹਾਉਣ ਤੇ (ਤੁਸੀਂ ਤਾਂ ਭਾਵੇਂ ਯਕੀਨ ਕਰ ਲਓ) ਮੇਰਾ ਮਨ ਤਾਂ ਉੱਕਾ ਹੀ ਨਹੀਂ ਮੰਨਦਾ, ਮੈਨੂੰ ਤਾਂ ਉਨ੍ਹਾਂ ਲੋਕਾਂ ਦੇ ਕਹਿਣ 'ਤੇ ਭਰੋਸਾ ਹੀ ਨਹੀਂ ਹੈ।

ਪ੍ਰ: ਐ ਕਬੀਰ ਜੀ! ਫਿਰ ਦੱਸੋ, ਤੁਸੀਂ ਕਿਸ ਦੇ ਕਹਿਣ ਉੱਤੇ ਵਿਸ਼ਵਾਸ ਕਰੋਗੇ?

ਉ: ੬. ਹੇ ਸੱਜਣੋ! ਮੇਰੇ ਮਨ ਨੂੰ ਤਾਂ ਤਦ ਹੀ ਤਸੱਲੀ ਹੋਵੇਗੀ ਜਦੋਂ ਕਿਸੇ ਦੇ ਅੰਦਰੋਂ ਹੰਕਾਰ ਦੂਰ ਹੁੰਦਾ ਦਿੱਸੇਗਾ।੨।

ਪ੍ਰ: ਐ ਕਬੀਰ ਜੀ! ਜੋ ਇਹ ਲੋਕ ਬੈਕੁੰਠ ਜਾਣ ਦੀ ਆਸਾ ਬੰਨ੍ਹੀ ਬੈਠੇ ਹਨ, ਕੀ ਇਨ੍ਹਾਂ ਨੂੰ ਪ੍ਰਭੂ ਦੇ ਚਰਨਾਂ ਦੀ ਨੇੜਤਾ ਪ੍ਰਾਪਤ ਨਹੀਂ ਹੋਵੇਗੀ?

ਉ: ੭. ਹੇ ਭਾਈਓ! ਸੁਣੋ, ਇਕ ਗੱਲ ਹੋਰ ਚੇਤੇ ਰੱਖਣ ਵਾਲੀ ਹੈ ਕਿ ਜਦ ਤਕ ਕਿਸੇ ਦੇ ਮਨ ਵਿਚ ਕਿਸੇ ਕਲਪਤ ਰੂਪ ਬੈਕੁੰਠ ਜਾਣ ਦੀ ਆਸਾ ਲੱਗ ਰਹੀ ਹੈ।

੮. ਯਾਦ ਰੱਖੋ! ਤਦ ਤੱਕ ਉਸ ਦਾ ਹਰੀ ਦੇ ਚਰਨਾਂ ਵਿਚ ਨਿਵਾਸ ਨਹੀਂ ਹੋ ਸਕਦਾ, ਭਾਵ ਹਰੀ-ਚਰਨਾਂ ਵਿਚ ਉਸ ਦਾ ਮਨ ਜੁੜ ਹੀ ਨਹੀਂ ਸਕਦਾ।੩।

ਪ੍ਰ: ਐ ਕਬੀਰ ਜੀ! ਫਿਰ ਤੁਸੀਂ ਹੀ ਦੱਸੋ ਕਿ ਬੈਕੁੰਠ ਕਿਸ ਨੂੰ ਮੰਨਿਆ ਜਾਵੇ?

ਉ: ੯. ਕਬੀਰ ਜੀ ਕਹਿੰਦੇ ਹਨ ਕਿ ਹੇ ਮਿੱਤਰੋ! ਇਹ ਗੱਲ ਕਿਸ ਨੂੰ ਸਮਝਾ ਕੇ ਦੱਸੀਏ (ਭਾਵ ਕੋਈ ਪੂਰਨ ਅਧਿਕਾਰੀ ਸਮਝ ਰੱਖਦਾ ਹੋਵੇ) ਉਸੇ ਨੂੰ ਹੀ ਦੱਸ ਸਕੀਏ ਕਿ:

੧੦. ਹੇ ਭਾਈ! ਅਸਲ ਬੈਕੁੰਠ ਸਾਧ ਸੰਗਤ ਹੀ ਹੈ, (ਜਿਥੇ ਪੁੱਜਦਿਆਂ ਅੰਦਰੋਂ ਦੁਵੈਸ਼ ਰੁੱਕ ਜਾਂਦੀ ਹੈ)।੪।੧੦।

***ਭਾਵਾਰਥ:*** ਮਰਨ ਤੋਂ ਬਾਅਦ ਸਵਰਗ ਵਿਚ ਜਾਂ ਬੈਕੁੰਠ ਵਿਚ ਜਾਣ ਦੀ ਹਰ ਬੰਦਾ ਹੀ ਆਸਾ ਰੱਖੀ ਬੈਠਾ ਹੈ ਤੇ ਸਵਰਗ-ਪ੍ਰਾਪਤੀ ਲਈ ਸ਼ਾਸਤ੍ਰਾਂ ਵਿਚ ਦੱਸੇ ਲੋਕੀਂ ਕਈ ਪ੍ਰਕਾਰ ਦੇ ਕਰਮ ਵੀ ਕਰਦੇ ਹਨ। ਲੋਕਾਂ ਦੇ ਆਖਣ ਮੁਤਾਬਿਕ ਕਬੀਰ ਜੀ ਕਲਪਤ ਸਵਰਗ ਦਾ ਜ਼ਿਕਰ ਕਰਦੇ ਹੋਏ ਫਿਰ ਸੱਚ-ਮੁਚ ਦੇ ਬੈਕੁੰਠ ਦਾ ਪਤਾ ਦੇਂਦੇ ਹਨ। ਸਵਰਗ ਦੇ ਲਫ਼ਜ਼ੀ ਮਾਇਨੇ ਹਰ ਖ਼ੁਸ਼ੀ ਦਾ ਅਸਥਾਨ। ਆਮ ਤੌਰ 'ਤੇ ਸਵਰਗ ਇੰਦਰ-ਲੋਕ ਨੂੰ ਮੰਨਿਆ ਗਿਆ ਹੈ, ਪਰ ਇਸ ਥਾਂ ਨੂੰ ਭੀ ਇਕ ਪ੍ਰਕਾਰ ਦੀ ਭੋਗ ਭੂਮੀ ਮੰਨਿਆ ਜਾਂਦਾ ਹੈ। ਬੈਕੁੰਠ ਇਸ ਤੋਂ ਉਪਰ ਮੰਨੀਦਾ ਹੈ। ਅਕਸਰ ਉਹ ਵਿਸ਼ਨੂੰ ਦਾ ਲੋਕ ਮੰਨਿਆ ਜਾਂਦਾ ਹੈ। ਇਥੇ ਵੀ ਸਰੀਰਕ ਸੁਖਾਂ ਦੇ ਸਮਾਨ ਦੀ ਆਸ ਹੈ। ਸਗੋਂ ਕਈ ਵੇਰ ਤਾਂ ਬੈਕੁੰਠ ਦਾ ਟਿਕਾਣਾ ਸੁਮੇਰ ਪਹਾੜ ਦੀ ਉਪਰਲੀ ਚੋਟੀ ਉੱਤੇ, ਜਾਂ ਉੱਤਰੀ ਸਾਗਰ ਵਿਚ ਵੀ ਦੱਸਿਆ ਜਾਂਦਾ ਹੈ।

ਕਬੀਰ ਜੀ ਦੱਸਦੇ ਹਨ ਕਿ ਬੈਕੁੰਠ ਤੇ ਸਵਰਗ ਦੀ ਪ੍ਰਾਪਤੀ ਲਈ ਕਰਮ ਕੀਤੇ ਜਾਂਦੇ ਹਨ; ਜਿਵੇਂ:

ਕਰਮ ਕਰਤ ਬਧੇ ਅਹੰਮੇਵ॥ *(ਪੰਨਾ ੩੨੪)*

ਅਤੇ—

ਇੰਦ੍ਰ ਲੋਕ ਸਿਵ ਲੋਕਹਿ ਜੈਬੋ॥
ਓਛੇ ਤਪ ਕਰਿ ਬਾਹੁਰਿ ਐਬੋ॥ *(ਪੰਨਾ ੬੯੨)*

ਭਾਵ ਜੋ ਵੀ ਸ਼ੈ ਹਉਮੈ ਨਾਲ ਪ੍ਰਾਪਤ ਹੁੰਦੀ ਹੈ, ਉਹ ਮਨੁੱਖ ਨੂੰ ਕਾਲ-ਚੱਕਰ ਵਿਚ ਰੱਖੇਗੀ। ਜੋ ਲੋਕ ਕਹਿਣ ਮਾਤਰ ਹੀ ਬੈਕੁੰਠ ਵਿਚ ਜਾਣਾ ਮੰਨੀ ਬੈਠੇ ਹਨ, ਉਹ ਬੈਕੁੰਠ ਵਿਚ ਪ੍ਰਵੇਸ਼ ਨਹੀਂ ਹੋ ਸਕਦੇ। ਲੋਕ ਉਕਤੀ ਅਨੁਸਾਰ ਕਲਪਤ ਬੈਕੁੰਠ ਦੇ ਸੁਖ ਥੋੜ੍ਹਾ ਸਮਾਂ ਪ੍ਰਾਪਤ ਹੋਣ ਤੋਂ ਬਾਅਦ ਜੋ ਫਿਰ ਉਥੋਂ ਗਿਰਾਏ ਜਾਣਾ ਹੈ, ਕਬੀਰ ਜੀ ਉਸ 'ਤੇ ਯਕੀਨ ਨਹੀਂ ਰੱਖਦੇ। ਕਿਉਂਕਿ ਬੈਕੁੰਠ ਪਦ ਦੇ ਅਰਥ ਹਨ, ਜਿਥੇ ਵਿਨਾਸ਼ ਨਹੀਂ, ਪਰ ਜਿਥੋਂ ਗਿਰਾਉ ਹੈ, ਉਸ ਬਾਰੇ ਕਹਿਣਾ ਕਿ ਅਸੀਂ ਬੈਕੁੰਠ ਜਾਣਾ ਹੈ, ਇਸ ਨੂੰ ਕਬੀਰ ਜੀ ਝੂਠੀ ਕਲਪਣਾ ਕਹਿੰਦੇ ਹਨ। ਕਿਉਂਕਿ ਲੋਕਾਂ ਦੇ ਦੱਸੇ ਬੈਕੁੰਠ ਵਿਚ ਜਾਣਾ ਇਹ ਵੀ ਇਕ ਸਵਰਗ ਆਦਿ ਦੇ ਪਦਾਰਥਾਂ ਨਾਲ ਮੋਹ ਹੀ ਹੈ, ਜਿਵੇਂ ਏਥੇ ਦੁਨੀਆਂ ਵਿਚ ਧਨ-ਪਦਾਰਥ ਨਾਲ ਮੋਹ ਹੈ। ਸੋ ਇਹ ਮੋਹ ਵਾਹਿਗੁਰੂ ਜੀ ਦੇ ਨਾਲ ਮੋਹ ਨਹੀਂ ਹੈ, ਅਰਥਾਤ ਕਰਤਾ ਨਾਲ ਮੋਹ ਨਹੀਂ, ਉਸ ਦੀ ਕ੍ਰਿਤ ਨਾਲ ਹੈ। ਇਹ ਦੋਵੇਂ ਤਰ੍ਹਾਂ ਦੇ ਮੋਹ ਕਰਤਾ ਤੋਂ ਦੂਰ ਰੱਖਦੇ ਹਨ।

ਅੱਗੇ ਚਲਕੇ ਅਸਲੀ ਬੈਕੁੰਠ ਦਾ ਜ਼ਿਕਰ ਕਰਦੇ ਹਨ ਕਿ ਹਰੀ ਦੇ ਚਰਨਾਂ ਦਾ ਮਨ ਵਿਚ ਨਿਵਾਸ ਹੋਵੇ, ਜਦ ਕਿਸੇ ਦੇ ਮਨ ਵਿਚ ਹਰੀ ਦੇ ਚਰਨ ਆ ਵੱਸਣ ਤਾਂ ਉਸ ਦੇ ਮਨ ਵਿਚ ਸੁਤੇ ਹੀ ਲੋਕ ਪ੍ਰਲੋਕ ਦੇ ਪਦਾਰਥਾਂ ਵਲੋਂ ਵੈਰਾਗ ਹੋ ਜਾਏਗਾ। ਉਸ ਦੀ ਹਉਮੈ ਨਵਿਰਤ ਹੋ ਜਾਏਗੀ, ਅਜਿਹੇ ਪੁਰਖ ਨੂੰ ਮਨ ਬੁੱਧੀ ਤੋਂ ਪਰ੍ਹੇ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹੋ ਸਦਾ ਸੁਖ ਤੇ ਨਾਸ-ਰਹਿਤ ਅਸਲ ਬੈਕੁੰਠ ਹੈ। ਸੋ ਸਾਰੰਸ਼ ਇਹ ਹੈ ਕਿ ਅਸਲ ਬੈਕੁੰਠ ਸਾਧ ਸੰਗਤ ਹੈ, ਇਥੇ ਹੀ ਮਨ ਦੀ ਹਉਮੈ ਦੂਰ ਹੋ ਸਕਦੀ ਹੈ। ਇਥੇ ਹੀ ਮਨ ਪ੍ਰਭੂ ਦੇ ਚਰਨਾਂ ਵਿਚ ਜੁੜ ਸਕਦਾ ਹੈ।

## ਗਉੜੀ ਕਬੀਰ ਜੀ॥

**੧. ਉਪਜੈ ਨਿਪਜੈ ਨਿਪਜਿ ਸਮਾਈ॥**
**੨. ਨੈਨਹ ਦੇਖਤ ਇਹੁ ਜਗੁ ਜਾਈ॥੧॥**
**੩. ਲਾਜ ਨ ਮਰਹੁ ਕਹਹੁ ਘਰੁ ਮੇਰਾ॥**
**੪. ਅੰਤ ਕੀ ਬਾਰ ਨਹੀ ਕਛੁ ਤੇਰਾ॥੧॥ ਰਹਾਉ॥**
**੫. ਅਨਿਕ ਜਤਨ ਕਰਿ ਕਾਇਆ ਪਾਲੀ॥**
**੬. ਮਰਤੀ ਬਾਰ ਅਗਨਿ ਸੰਗਿ ਜਾਲੀ॥੨॥**
**੭. ਚੋਆ ਚੰਦਨੁ ਮਰਦਨ ਅੰਗਾ॥**
**੮. ਸੋ ਤਨੁ ਜਲੈ ਕਾਠ ਕੈ ਸੰਗਾ॥੩॥**
**੯. ਕਹੁ ਕਬੀਰ ਸੁਨਹੁ ਰੇ ਗੁਨੀਆ॥**
**੧੦. ਬਿਨਸੈਗੋ ਰੂਪੁ ਦੇਖੈ ਸਭ ਦੁਨੀਆ॥੪॥੧੧॥**

***ਪਦ ਅਰਥ:*** ਉਪਜੈ—ਉੱਗਦਾ ਹੈ, ਮੁੱਢ ਬੱਝਦਾ ਹੈ। ਨਿਪਜੈ—ਨਿੰਮਦਾ ਹੈ, ਵਜੂਦ ਵਿਚ ਆਉਂਦਾ ਹੈ। ਨਿਪਜਿ—ਬਣਕੇ, ਵਜੂਦ ਵਿਚ ਆ ਕੇ। ਸਮਾਈ—ਨਾਸ ਹੋ ਜਾਂਦਾ ਹੈ। ਨੈਨਹ ਦੇਖਤ—ਅਖੀਂ ਵੇਖਦਿਆਂ। ਜਾਈ—ਚਲਾ ਜਾਂਦਾ ਹੈ, ਮਰਦਾ ਜਾਂਦਾ ਹੈ, ਤੁਰਿਆ ਜਾ ਰਿਹਾ ਹੈ। ਲਾਜ—ਸ਼ਰਮ। ਕਹਹੁ—ਤੁਸੀਂ ਆਖਦੇ ਹੋ। ਅੰਤ ਕੀ ਬਾਰ—ਜਿਸ ਵੇਲੇ ਮੌਤ ਆਵੇਗੀ। ਕਾਇਆ—ਸਰੀਰ। ਮਰਤੀ ਬਾਰ—ਮਰਨ ਵੇਲੇ। ਜਾਲੀ—ਸਾੜੀ ਜਾਂਦੀ ਹੈ। ਚੋਆ—ਅਤਰ।

ਮਰਦਨ—ਮਾਲਸ਼। ਅੰਗਾ—ਸਰੀਰ ਦੇ ਅੰਗਾਂ ਨੂੰ। ਜਲੈ—ਸੜ ਜਾਂਦਾ ਹੈ। ਕਾਠ ਕੈ ਸੰਗਾ—ਲੱਕੜਾਂ ਨਾਲ। ਗੁਨੀਆ—ਗੁਣਵਾਨ ਲੋਕੋ, ਸੋਚ ਵੀਚਾਰ ਵਾਲਿਓ। ਬਿਨਸੈਗੋ—ਨਾਸ ਹੋ ਜਾਏਗਾ।

***ਅਰਥ :***

ਪ੍ਰ: ਕਬੀਰ ਜੀ! ਇਹ ਤਾਂ ਦੱਸੋ ਕਿ ਇਸ ਜੀਵ ਦੀ ਪੈਦਾਇਸ਼ ਦਾ ਮੁੱਢ ਕਿਵੇਂ ਬੱਝਾ?

ਉ: ੧. ਹੇ ਭਾਈਓ! ਇਸ ਜੀਵ ਦਾ ਪਹਿਲੋਂ ਪਿਤਾ ਦੀ ਬਿੰਦ ਤੋਂ ਮੁੱਢ ਬੱਝਦਾ ਹੈ। ਫਿਰ ਮਾਂ ਦੇ ਪੇਟ ਵਿਚ ਇਹ ਵਜੂਦ ਵਿਚ ਆਉਂਦਾ ਹੈ, ਵਜੂਦ ਵਿਚ ਆ ਕੇ ਮੁੜ ਨਾਸ ਹੋ ਜਾਂਦਾ ਹੈ।

੨. ਸੋ ਐ ਪਿਆਰਿਓ! ਸਾਡੇ ਅੱਖੀਂ ਵੇਖਦਿਆਂ ਹੀ ਇਹ ਸੰਸਾਰ ਇਸੇ ਤਰ੍ਹਾਂ ਤੁਰਿਆ ਜਾ ਰਿਹਾ ਹੈ।੧।

ਪ੍ਰ: ਕਬੀਰ ਜੀ! ਮੈਨੂੰ ਤਾਂ ਆਪਣੇ ਸਾਥੀਆਂ ਨੂੰ ਤੁਰਿਆਂ ਜਾਂਦਿਆਂ ਤਕ ਕੇ ਭੀ ਕੋਈ ਸੋਝੀ ਨਹੀਂ ਆਉਂਦੀ। ਮੈਂ ਇਸੇ ਸੰਸਾਰ ਨੂੰ ਆਪਣਾ ਪੱਕਾ ਘਰ ਬਣਾਈ ਬੈਠਾ ਹਾਂ, ਇਸ ਮੇਰੀ ਨਵਿਰਤੀ ਦਾ ਕੋਈ ਵੈਰਾਗ-ਮਈ ਉਪਦੇਸ਼ ਬਖ਼ਸ਼ੋ?

ਉ: ੩. ਐ ਮਿੱਤਰਾ! ਇਹ ਦੱਸ ਕਿ ਤੂੰ ਲੱਜਾ, ਸ਼ਰਮ ਨਾਲ ਕਿਉਂ ਨਹੀਂ ਡੁੱਬ ਕੇ ਮਰ ਜਾਂਦਾ, ਭਾਵ ਤੂੰ ਇਹ ਗੱਲ ਕਹਿੰਦਾ ਝੱਕਦਾ ਕਿਉਂ ਨਹੀਂ ਕਿ ਇਹ ਸੰਸਾਰ ਹੀ ਮੇਰਾ ਅਸਲੀ ਸੱਚਾ ਘਰ ਹੈ।

੪. (ਕੀ ਤੈਨੂੰ ਇਸ ਗੱਲ ਦਾ ਕਦੀ ਚੇਤਾ ਨਹੀਂ ਆਇਆ ਕਿ) ਜਿਸ ਵੇਲੇ ਮੌਤ ਆਵੇਗੀ ਤਦੋਂ ਇਸ ਜਗਤ ਦਾ ਕੋਈ ਭੀ ਪਦਾਰਥ ਤੇਰਾ ਆਪਣਾ ਨਹੀਂ ਰਹੇਗਾ।੧।ਰਹਾਉ।

ਪ੍ਰ: ਕਬੀਰ ਜੀ! ਮੈਂ ਸੰਸਾਰ ਵਿਚ ਆਉਣ ਸਮੇਂ ਹੋਰ ਤਾਂ ਕੋਈ ਸ਼ੈ ਨਾਲ ਨਹੀਂ ਲੈ ਕੇ ਆਇਆ, ਪਰ ਇਹ ਦੇਹ ਤਾਂ ਮੇਰੀ ਮੁੱਢ ਤੋਂ ਹੀ ਸਾਥਣ ਚਲੀ ਆ ਰਹੀ ਹੈ; ਕੀ ਅੰਤ ਸਮੇਂ ਇਹ ਭੀ ਮੇਰਾ ਸਾਥ ਨਾ ਦੇਵੇਗੀ?

ਉ: ੫. ਨਹੀਂ, ਐ ਭੋਲਿਆ! ਵੇਖ, ਇਸ ਸਰੀਰ ਨੂੰ ਅਨੇਕਾਂ ਹੀ ਯਤਨਾਂ ਨਾਲ ਪਾਲਿਆ ਜਾਂਦਾ ਹੈ।

੬. ਪਰ ਮਰਨ ਸਮੇਂ ਇਹ ਵੀ ਅੱਗ ਵਿਚ ਰੱਖ ਕੇ ਸਾੜ ਦਿੱਤਾ ਜਾਂਦਾ ਹੈ।੨।

੭. ਵੇਖ! ਜਿਸ ਸਰੀਰ ਦੇ ਅੰਗਾਂ ਨੂੰ ਚੰਦਨ ਤੇ ਅਤਰ ਮਲੀਦਾ ਹੈ (ਕੀ ਤੂੰ ਨਹੀਂ ਤੱਕਦਾ):

੮. ਕਿ ਆਖ਼ਰ ਨੂੰ ਇਹ ਸਰੀਰ ਲੱਕੜਾਂ ਨਾਲ ਸੜ ਜਾਂਦਾ ਹੈ।੩।

੯. ਕਬੀਰ ਜੀ ਕਹਿੰਦੇ ਹਨ ਕਿ ਹੇ ਗੁਣਵਾਨ ਲੋਕੋ! ਸੁਣੋ। (ਚੇਤੇ ਰੱਖੋ):

੧੦. ਜਦੋਂ ਇਹ ਰੂਪ ਖ਼ਤਮ ਹੋ ਜਾਏਗਾ, ਤਾਂ ਇਸ ਨਾਸ ਨੂੰ ਸਾਰੀ ਦੁਨੀਆਂ ਵੇਖੇਗੀ, ਭਾਵ ਸਾਰਿਆਂ ਦੇ ਦੇਖਦਿਆਂ-ਦੇਖਦਿਆਂ ਇਹ ਰੂਪ ਨਾਸ ਹੋ ਜਾਏਗਾ।੪।੧੧।

***ਭਾਵਾਰਥ :*** ਇਸ ਸਾਰੇ ਸ਼ਬਦ ਵਿਚ ਕਬੀਰ ਜੀ ਨੇ ਸੰਸਾਰ ਨੂੰ ਨਾਸਵਾਨ ਦੱਸ ਕੇ ਵੈਰਾਗ-ਮਈ ਉਪਦੇਸ਼ ਦਿੱਤਾ ਹੈ। ਇਸ ਮਨੁੱਖ ਦਾ ਆਦਿ, ਮੱਧ ਤੇ ਅੰਤ ਵਿਨਾਸ਼ ਰੂਪ ਦੱਸਦੇ ਹਨ। ਆਪ ਦਾ ਇਸ਼ਾਰਾ ਇਹੋ ਹੈ ਕਿ ਇਸ ਵਿਚ ਫਸ ਨਾ, ਇਸ ਵਿਚ ਬੇਹੋਸ਼ ਨਾ ਹੋ। ਕਿਉਂਕਿ ਇਥੋਂ ਕੋਈ ਵੀ ਚੀਜ਼ ਮਨੁੱਖ ਦੇ ਨਾਲ ਨਹੀਂ ਜਾਂਦੀ, ਹੋਰ ਤਾਂ ਹੋਰ, ਇਹ ਸਰੀਰ ਭੀ ਇਥੇ ਹੀ ਨਾਸ ਹੋ ਜਾਂਦਾ ਹੈ। ਇਸ ਲਈ ਧਨ ਪਦਾਰਥ ਨੂੰ ਮੇਰਾ-ਮੇਰਾ ਆਖ ਕੇ ਇਸ ਦੇ ਮੋਹ ਵਿਚ ਨਹੀਂ ਫਸਣਾ ਚਾਹੀਦਾ।

## ਗਉੜੀ ਕਬੀਰ ਜੀ ॥

**੧. ਅਵਰ ਮੂਏ ਕਿਆ ਸੋਗੁ ਕਰੀਜੈ ॥**
**੨. ਤਉ ਕੀਜੈ ਜਉ ਆਪਨ ਜੀਜੈ ॥੧॥**
**੩. ਮੈ ਨ ਮਰਉ ਮਰਿਬੋ ਸੰਸਾਰਾ ॥**
**੪. ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥੧॥ ਰਹਾਉ ॥**
**੫. ਇਆ ਦੇਹੀ ਪਰਮਲ ਮਹਕੰਦਾ ॥**
**੬. ਤਾ ਸੁਖ ਬਿਸਰੇ ਪਰਮਾਨੰਦਾ ॥੨॥**
**੭. ਕੂਅਟਾ ਏਕੁ ਪੰਚ ਪਨਿਹਾਰੀ ॥**
**੮. ਟੂਟੀ ਲਾਜੁ ਭਰੈ ਮਤਿ ਹਾਰੀ ॥੩॥**
**੯. ਕਹੁ ਕਬੀਰ ਇਕ ਬੁਧਿ ਬੀਚਾਰੀ ॥**
**੧੦. ਨਾ ਓਹੁ ਕੂਅਟਾ ਨਾ ਪਨਿਹਾਰੀ ॥੪॥੧੨॥**

***ਪਦ ਅਰਥ :*** ਅਵਰ—ਹੋਰ। ਕਰੀਜੈ—ਕਰੀਏ। ਜੀਜੈ—ਜੀਉਂਦੇ ਰਹਿਣਾ ਹੋਵੇ। ਮਰਉ—ਮਰਾਂਗਾ। ਮਰਿਬੋ—ਮਰੇਗਾ। ਮੋਹਿ—ਮੈਨੂੰ। ਸੰਸਾਰਾ—ਦੁਨੀਆਂ, ਜਗਤ ਦੇ ਧੰਦਿਆਂ ਵਿਚ ਫਸੇ ਹੋਏ ਜੀਵ। ਜੀਆਵਨਹਾਰਾ—ਸੱਚੀ ਜ਼ਿੰਦਗੀ ਦੇਣ ਵਾਲਾ। ਇਆ ਦੇਹੀ—ਇਸ ਸਰੀਰ ਨੂੰ। ਪਰਮਲ—ਖ਼ੁਸ਼ਬੋਆਂ, ਚੰਦਨ ਆਦਿ ਸੁਗੰਧੀਆਂ। ਮਹਕੰਦਾ—ਮਹਿਕਾਉਂਦਾ ਹੈ। ਤਾ ਸੁਖ—ਇਨ੍ਹਾਂ ਵਿਸ਼ੇ ਸੁਖਾਂ ਵਿਚ। ਪਰਮਾਨੰਦਾ—ਪਰਮ ਅਨੰਦ ਸਰੂਪ ਵਾਲਾ ਪਰਮਾਤਮਾ। ਕੂਅਟਾ—ਕੂਪ, ਖੂਹ, ਭਾਵ ਸਰੀਰ ਤੋਂ ਹੈ, ਸਰੀਰ ਦਾ ਮੋਹ ਰੂਪ ਖੂਹ, ਦੇਹ ਅਧਿਆਸ। ਪੰਚ—ਪੰਜ, ਭਾਵ ਗਿਆਨ-ਇੰਦ੍ਰੀਆਂ ਤੋਂ ਹੈ। ਪਨਿਹਾਰੀ—ਪਾਣੀ ਭਰਨ ਵਾਲੀਆਂ ਚਰਖੜੀਆਂ, ਪੰਜੇ ਇੰਦਰੇ, ਜੋ ਆਪੋ ਆਪਣੇ ਤਰੀਕੇ ਨਾਲ ਸਰੀਰ ਵਿਚੋਂ ਸੱਤਿਆ ਖਿੱਚੀ ਜਾਂਦੇ ਹਨ। ਲਾਜੁ—ਲੱਜ, ਰੱਸੀ, ਭਾਵ ਵਿਸ਼ੇ-ਵਾਸ਼ਨਾ। ਭਰੈ—ਭਰਦੀਆਂ ਹਨ, ਪਾਣੀ ਖਿੱਚਦੀਆਂ ਹਨ। ਮਤਿ ਹਾਰੀ—ਹਾਰੀ ਹੋਈ ਮਤਿ, ਦੁਰਮਤਿ, ਭੈੜੀ ਮਤਿ, ਅਵਿਦਿਆ ਵਿਚ ਫਸੀ ਹੋਈ ਮਤਿ।

***ਅਰਥ :***

ਪ੍ਰ: ਕਬੀਰ ਸਾਹਿਬ ਦੇ ਨਜ਼ਦੀਕੀਆਂ ਵਿਚ ਕੋਈ ਪ੍ਰਾਣੀ ਚੜ੍ਹਾਈ ਕਰ ਗਿਆ, ਜਿਸ ਦਾ ਅਫ਼ਸੋਸ ਕਰਨ ਲਈ ਸਾਰੇ ਹੀ ਨਜ਼ਦੀਕੀ ਰਿਸ਼ਤੇਦਾਰ ਤੇ ਸੱਜਣ ਮਿੱਤਰ ਆ ਰਹੇ ਸਨ, ਪਰ ਕਬੀਰ ਜੀ ਸਿਮਰਨ ਵਿਚ ਮਸਤ ਰਹੇ। ਲੋਕਾਂ ਨੇ ਕਿਹਾ, "ਐ ਕਬੀਰ ਜੀ! ਤੁਸੀਂ ਦੱਸੋ, ਅਫ਼ਸੋਸ ਕਰਨ ਲਈ ਕਿਉਂ ਨਹੀਂ ਗਏ" ਤਾਂ ਆਪ ਜੀ ਮਰਨ ਦੇ ਸੋਗ ਤੋਂ ਚੁੱਕ ਕੇ ਸੱਚੇ ਵੈਰਾਗ ਵਿਚ ਲੈ ਜਾਣ ਲਈ ਗਿਆਨ-ਮਈ ਉਪਦੇਸ਼ ਦੇਂਦੇ ਹਨ ਕਿ ਐ ਲੋਕੋ! ਇਹ ਦੱਸੋ:

ਉ: ੧. ਹੋਰਨਾਂ ਦੇ ਮਰ ਜਾਣ ਦਾ ਅਸੀਂ ਕੀ (ਸੋਗੁ) ਅਫ਼ਸੋਸ ਕਰੀਏ

ਕਿਉਂਕਿ ਹੋਰ ਕਿਸੇ ਦੇ ਮਰਨ ਤੋਂ ਸੋਗ ਕਰਨ ਦਾ ਕੀ ਲਾਭ ਹੈ ? ਭਾਵ ਕੋਈ ਲਾਭ ਨਹੀਂ।

੨. ਪਰ ਹਾਂ, ਕਿਸੇ ਦੇ ਮਰਨ ਦਾ ਸੋਗ ਤਾਂ ਕਰੀਏ, ਜੇ ਅਸੀਂ ਆਪ ਸੰਸਾਰ ਵਿਚ ਸਦਾ ਹੀ ਜੀਉਂਦੇ ਰਹਿਣਾ ਹੋਵੇ।੧।

ਪ੍ਰ: ਕਬੀਰ ਜੀਉ ! ਇਹ ਦੱਸੋ, ਜਦੋਂ ਬਾਕੀ ਦੇ ਲੋਕਾਂ ਵਾਂਗ ਤੁਸੀਂ ਭੀ ਮਰ ਹੀ ਜਾਣਾ ਹੈ ਤਾਂ ਫਿਰ ਤੁਹਾਨੂੰ ਬੰਦਗੀ ਕਰਨ ਦਾ ਕੀ ਲਾਭ ਹੋਇਆ ?

ਉ: ੩. ਐ ਭਾਈਓ ! ਸਰੀਰ ਕਰ ਕੇ ਤਾਂ ਸਭਨਾਂ ਦਾ ਹੀ ਮਰਨਾ ਹੁੰਦਾ ਹੈ, ਪਰ ਇਕ ਹੋਰ ਆਤਮਕ ਮੌਤ ਹੈ, ਜਿਸ ਆਤਮਕ ਮੌਤ ਨਾਲ ਮੈਂ ਹੁਣ ਬਾਰ-ਬਾਰ ਨਹੀਂ ਮਰਾਂਗਾ। ਹਾਂ ਇਸੇ ਮੌਤੇ ਸੰਸਾਰ ਸਦਾ ਹੀ ਮਰਦਾ ਰਵ੍ਹੇਗਾ, ਕਿਉਂਕਿ ਮੁਰਦਾ ਹਨ ਉਹ ਜਗਤ ਦੇ ਜੀਵ, ਜੋ ਸੰਸਾਰ ਦੇ ਧੰਦਿਆਂ ਵਿਚ ਉਲਝੇ ਹੋਏ ਹਨ।

ਪ੍ਰ: ਕਬੀਰ ਜੀ ! ਤੁਸੀਂ ਕਿਉਂ ਨਹੀਂ ਮਰੋਗੇ ?

ਉ: ੪. ਕਿਉਂਕਿ ਮੈਨੂੰ ਹੁਣ ਅਸਲੀ ਜੀਵਨ ਦੇਣ ਵਾਲਾ (ਪਰਮਾਤਮਾ) ਮਿਲ ਗਿਆ ਹੈ।੧।ਰਹਾਉ।

ਪ੍ਰ: ਕਬੀਰ ਜੀ ! ਇਹ ਦੱਸੋ ਇਸ ਜੀਵ ਨੂੰ ਪਰਮੇਸ਼ਰ ਕਿਉਂ ਭੁੱਲ ਗਿਆ ਹੈ ?

ਉ: ੫. ਐ ਲੋਕੋ ! ਇਹ ਜੀਵ ਇਸ ਸਰੀਰ ਪਰ ਚੰਦਨ ਆਦਿ ਕਈ ਤਰ੍ਹਾਂ ਦੀਆਂ ਸੁਗੰਧੀਆਂ ਮਲਕੇ ਮਹਿਕਾਉਂਦਾ ਹੈ।

੬. ਇਨ੍ਹਾਂ ਹੀ ਸੁਖਾਂ ਵਿਚ ਇਸ ਜੀਵ ਨੂੰ (ਪਰਮਾਨੰਦਾ) ਪਰਮੇਸ਼ਰ ਭੁੱਲ ਜਾਂਦਾ ਹੈ।੨।

ਪ੍ਰ: ਕਬੀਰ ਜੀ ! ਉਹ ਪਰਮੇਸ਼ਰ ਤੁਹਾਨੂੰ ਕਿਉਂ ਨਹੀਂ ਭੁੱਲਿਆ ?

ਉ: ੭. (ਹੇ ਭਾਈਓ ! ਮੈਨੂੰ ਹੁਣ ਸਮਝ ਆ ਗਈ ਹੈ ਕਿ ਇਹ ਸੰਸਾਰ) ਇਕ ਖੂਹ ਹੈ, (ਇਸ ਵਿਚ ਵਿਸ਼ੇ ਸੁਖ ਰੂਪ ਪਾਣੀ ਹੈ)। (ਗਿਆਨ-ਇੰਦ੍ਰੀਆਂ ਇਹ) ਪਾਣੀ ਭਰਨ ਵਾਲੀਆਂ ਹਨ।

੮. (ਵਿਸ਼ਿਆਂ ਦੀ ਵਾਸ਼ਨਾ ਰੂਪ ਇਕ ਲੱਜ ਹੈ, ਜਿਸ ਨਾਲ ਪਾਣੀ ਖਿੱਚਦੀਆਂ ਹਨ, ਇਸ ਸਮਝ ਆਉਣ 'ਤੇ ਮੇਰੀ ਵਿਸ਼ੇ-ਵਾਸ਼ਨਾ ਰੂਪ ਲੱਜ ਟੁੱਟ ਗਈ, ਪਾਣੀ ਭਰਨ ਵਾਲੀਆਂ ਇਹ ਵਿਸ਼ੇ ਸੁਖ ਦਾ ਪਾਣੀ ਬੁੱਧੀ ਰੂਪ ਭਾਂਡੇ ਵਿਚ) ਭਰਦੀਆਂ ਸਨ (ਉਹ ਮਤਿ—) ਬੁੱਧੀ ਵੀ ਹਾਰ ਗਈ।੩।

ਪ੍ਰ: ਕਬੀਰ ਜੀ ! ਇਹ ਤੁਹਾਡੀ ਬੁੱਧੀ ਵਿਸ਼ੇ ਸੁਖਾਂ ਵਲੋਂ ਵਿਹਲੀ ਹੋ, ਹੁਣ ਕਿਸ ਅਵਸਥਾ ਵਿਚ ਟਿਕ ਗਈ ਹੈ ?

ਉ: ੯-੧੦. ਕਬੀਰ ਜੀ ਕਹਿੰਦੇ ਹਨ ਕਿ ਐ ਭਾਈਓ ! ਜਦੋਂ ਅੰਦਰ ਵਿਚਾਰ ਵਾਲੀ ਬੁੱਧੀ ਜਾਗ ਪਈ ਤਾਂ ਇਹ ਵਿਸ਼ੇ ਸੁਖਾਂ ਵਲੋਂ ਵਿਹਲੀ ਹੋ ਗਈ। ਹੁਣ ਨਾ ਉਹ ਸੰਸਾਰ ਰੂਪੀ ਖੂਹ ਰਿਹਾ, ਨਾ ਪਾਣੀ ਭਰਨ ਵਾਲੀਆਂ ਇੰਦ੍ਰੀਆਂ ਹੀ ਰਹੀਆਂ। ਭਾਵ ਇਹ ਹੈ ਕਿ ਪੂਰਨ ਗਿਆਨ ਹੋ ਗਿਆ, ਹੁਣ ਨਾ ਹੀ ਇਹ ਸੰਸਾਰ ਸਤਿ ਪ੍ਰਤੀਤ ਹੁੰਦਾ ਹੈ, ਨਾ ਆਪਣੇ ਇੰਦ੍ਰੇ। ਇਸੇ ਕਰ ਕੇ ਮੇਰੀ ਬੁੱਧੀ ਵਿਸ਼ੇ ਸੁਖਾਂ ਵਿਚ ਜਾ ਕੇ ਪਰਮਾਨੰਦ ਤੋਂ ਭੁਲ ਵਿਚ ਨਹੀਂ ਪੈਂਦੀ ਸਦਾ ਹੀ ਸ਼ੁੱਧ ਗਿਆਨ ਵਿਚ ਰਹਿੰਦੀ ਹੈ।੪।੧੨।

***ਭਾਵਾਰਥ :*** ਕਬੀਰ ਜੀ ਇਸ ਸ਼ਬਦ ਵਿਚ ਦੱਸਦੇ ਹਨ ਕਿ ਆਪਣਾ ਤੇ ਜਗਤ ਦਾ ਮਰਣਾ ਦੇਖ ਕੇ ਸ਼ੋਕ ਵਿਚ ਨਾ ਪਵੋ ਪਰ ਗਿਆਨ ਵਿਚਾਰ ਵਿਚ ਰਹੋ। ਵਿਸ਼ੇ-ਵਿਕਾਰਾਂ ਦੇ ਭੋਗਾਂ ਦੇ ਸੁਖ ਵਿਚ ਜਦੋਂ ਬੁੱਧੀ ਖੱਚਤ ਹੁੰਦੀ ਹੈ, ਇਸ ਨਾਲ ਜੰਮਣ ਮਰਨ ਦੇ ਕਾਲ-ਚੱਕ੍ਰ ਵਿਚ ਫਸੇ ਰਹੀਦਾ ਹੈ। ਸੋ ਇਨ੍ਹਾਂ ਪੰਜ ਗਿਆਨ-ਇੰਦ੍ਰਿਆਂ ਨੂੰ ਵਿਸ਼ੇ-ਵਾਸ਼ਨਾ ਵਲੋਂ ਰੋਕੋ। ਜਦੋਂ ਵਿਸ਼ੇ-ਵਾਸ਼ਨਾ ਵਲੋਂ ਗਿਆਨ-ਇੰਦ੍ਰਿਆਂ ਨੂੰ ਰੋਕੋਗੇ ਤਾਂ ਕਰਮ-ਇੰਦ੍ਰੀਆਂ ਆਪੇ ਹੀ ਵਿਕਾਰਾਂ ਵਲੋਂ ਰੁਕ ਜਾਣਗੀਆਂ।

ਇਸ ਤਰ੍ਹਾਂ ਜਦੋਂ ਗਿਆਨ-ਇੰਦਰੇ ਤੇ ਕਰਮ-ਇੰਦਰੇ ਵਿਸ਼ਿਆਂ ਵਲੋਂ ਨਿਰਮਲ ਹੋ ਗਏ ਤਾਂ ਬੁੱਧੀ ਦੀ ਉਲਝਣ ਦੂਰ ਹੋ ਗਈ। ਹੁਣ ਪਰਮੇਸ਼ਰ ਦੀ ਮਿਹਰ ਨਾਲ ਇਕ ਪਰਮਾਤਮਾ ਦੇ ਵਿਚਾਰ ਵਿਚ ਬੁੱਧੀ ਨੂੰ ਲਗਾ ਦਿਓ। ਜਦ ਉਸ ਪ੍ਰਭੂ ਦੇ ਪ੍ਰੇਮ ਵਿਚ ਲੱਗੇਗੀ ਤਾਂ ਫਿਰ ਉਸੇ ਪ੍ਰਭੂ ਨਾਲ ਇਕ ਰੂਪ ਹੋ ਜਾਓਗੇ। ਬਸ, ਫਿਰ ਇਹ ਸੰਸਾਰ ਤੇ ਵਿਸ਼ੇ ਸੁਖ ਤੁਹਾਨੂੰ ਝੂਠੇ ਦਿੱਸ ਪੈਣਗੇ ਤਾਂ ਫਿਰ ਤੁਸੀਂ ਆਪਣੇ ਆਪ ਨੂੰ ਇਕ ਪ੍ਰਭੂ ਦੇ ਸਤਿ ਸਰੂਪ ਵਿਚ ਲੀਣ ਹੋਏ ਅਨੁਭਵ ਕਰੋਗੇ।

## ਗਉੜੀ ਕਬੀਰ ਜੀ ॥

**੧. ਅਸਥਾਵਰ ਜੰਗਮ ਕੀਟ ਪਤੰਗਾ ॥**
**੨. ਅਨਿਕ ਜਨਮ ਕੀਏ ਬਹੁ ਰੰਗਾ ॥੧॥**
**੩. ਐਸੇ ਘਰ ਹਮ ਬਹੁਤੁ ਬਸਾਏ ॥**
**੪. ਜਬ ਹਮ ਰਾਮ ਗਰਭ ਹੋਇ ਆਏ ॥੧॥ ਰਹਾਉ ॥**
**੫. ਜੋਗੀ ਜਤੀ ਤਪੀ ਬ੍ਰਹਮਚਾਰੀ ॥**
**੬. ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ ॥੨॥**
**੭. ਸਾਕਤ ਮਰਹਿ ਸੰਤ ਸਭਿ ਜੀਵਹਿ ॥**
**੮. ਰਾਮ ਰਸਾਇਨੁ ਰਸਨਾ ਪੀਵਹਿ ॥੩॥**
**੯. ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥**
**੧੦. ਹਾਰਿ ਪਰੇ ਅਬ ਪੂਰਾ ਦੀਜੈ ॥੪॥੧੩॥**

***ਪਦ ਅਰਥ :*** ਅਸਥਾਵਰ—ਜੋ ਨਾ ਚੱਲਣ , ਟਿਕੇ ਰਹਿਣ ਵਾਲੀਆਂ ਵਸਤੂਆਂ, ਪਹਾੜ ਅਤੇ ਬ੍ਰਿਛ ਆਦਿ। ਜੰਗਮ—ਲੱਤਾਂ ਵਾਲੇ, ਫਿਰਨ ਤੁਰਨ ਵਾਲੇ; ਪਸ਼ੂ-ਪੰਛੀ, ਮਨੁੱਖ ਆਦਿ ਜੀਵ-ਜੰਤ, ਜਿਨ੍ਹਾਂ ਨੂੰ ਲੱਤਾਂ ਲੱਗੀਆਂ ਹੋਈਆਂ ਹਨ। ਕੀਟ—ਕੀੜੇ। ਪਤੰਗਾ—ਖੰਭਾਂ ਵਾਲੇ ਕੀੜੇ। ਬਹੁ ਰੰਗਾ—ਬਹੁਤ ਕਿਸਮਾਂ ਦੇ। ਹਮ—ਅਸੀਂ ਕੀਤੇ, ਅਸੀਂ ਧਾਰੇ। ਬਸਾਏ—ਵਸਾਏ, ਆਬਾਦ ਕੀਤੇ। ਘਰ—ਭਾਵ ਜੂਨਾਂ, ਸਰੀਰ। ਰਾਮ—ਹੇ ਰਾਮ। ਗਰਭ ਹੋਇ ਆਏ—ਜੂਨਾਂ ਵਿਚ ਪੈਂਦੇ ਗਏ। ਸਾਕਤ—ਰੱਬ ਨਾਲੋਂ ਟੁੱਟੇ ਮਨੁੱਖ। ਮਰਹਿ—ਮਰਦੇ ਰਹਿੰਦੇ ਹਨ, ਜੂਨਾਂ ਵਿਚ ਪੈਂਦੇ ਰਹਿੰਦੇ ਹਨ। ਜੀਵਹਿ—ਜਿੰਦਾ ਹਨ। ਰਸਾਇਨੁ—[ਰਸ+ਆਇਨੁ] ਰਸਾਂ ਦਾ ਘਰ, ਸਾਰੇ ਰਸਾਂ ਤੋਂ ਸ੍ਰੇਸ਼ਟ ਨਾਮ-ਰਸ। ਰਸਨਾ—ਜੀਭ। ਪ੍ਰਭੁ—ਹੇ ਪ੍ਰਭੂ। ਹਾਰਿ—ਹਾਰਕੇ, ਜੂਨਾਂ ਵਿਚ ਪੈ ਪੈ ਕੇ, ਥੱਕ ਕੇ। ਪਰੇ—ਡਿੱਗੇ ਹਾਂ, ਭਾਵ ਤੇਰੇ ਦਰ 'ਤੇ ਆਏ ਹਾਂ। ਪੂਰਾ—ਗਿਆਨ।

**ਅਰਥ :**

ਪ੍ਰ: ਕਬੀਰ ਜੀ! ਆਪ ਨਾਮ ਜਪਣ 'ਤੇ ਇਤਨਾ ਕਿਉਂ ਜ਼ੋਰ ਦੇਂਦੇ ਹੋ? ਕੀ ਨਾਮ ਤੋਂ ਸੱਖਣੇ ਰਿਹਾਂ ਕੋਈ ਦੁੱਖ ਸਹਾਰਨਾ ਪਵੇਗਾ?

ਉ: ੧. (ਹਾਂ! ਜ਼ਰੂਰ, ਐ ਭਾਈਓ! ਸੁਣੋ, ਅਸੀਂ ਨਾਮ ਤੋਂ ਸੱਖਣੇ ਰਹਿ ਕੇ ਹੁਣ ਤਕ ਨਾ ਚੱਲ ਸਕਣ ਵਾਲੇ) ਪੱਥਰ, ਬ੍ਰਿਛ ਆਦਿ, (ਲੱਤਾਂ ਵਾਲੇ) ਪਸ਼ੂ ਆਦਿ, (ਰਿੜ੍ਹਨ ਵਾਲੇ) ਕੀੜੇ, (ਆਦਿ, ਉੱਡਣ ਵਾਲੇ) ਪਤੰਗੇ ਆਦਿ।

੨. ਬਹੁਤੇ ਰੰਗਾਂ ਦੇ ਅਸੀਂ ਅਨੇਕਾਂ ਜਨਮ ਧਾਰਨ ਕੀਤੇ ਸਨ।੧।

੩. ਹਾਂ, ਐਹੋ ਜੇਹੇ ਕਈ ਸਰੀਰਾਂ ਰੂਪੀ ਘਰਾਂ ਨੂੰ ਅਸੀਂ ਵਸਾਇਆ ਸੀ।

੪. ਹੇ ਰਾਮ! ਜਦੋਂ ਅਸੀਂ ਇਸਤ੍ਰੀ ਦੇ ਗਰਭ ਰਾਹੀਂ ਜੂਨਾਂ ਵਿਚ ਪੈਂਦੇ ਆਏ।੧।ਰਹਾਉ।

੫. ਕਦੇ ਜੋਗੀ, ਕਦੇ ਜਤੀ, ਕਦੇ ਤਪੀ, ਕਦੀ ਬ੍ਰਹਮਚਾਰੀ।

੬. ਕਦੀ ਛਤਰ ਧਾਰਨ ਕਰਨ ਵਾਲੇ ਰਾਜੇ ਬਣੇ ਅਤੇ ਕਦੇ ਮੰਗਤੇ ਬਣਦੇ ਰਹੇ।੨।

ਪ੍ਰ: ਕਬੀਰ ਜੀ! ਤੁਹਾਨੂੰ ਹੁਣ ਕਿਉਂ ਨਾਮ ਜਪਣ ਦਾ ਸ਼ੌਕ ਜਾਗਿਆ ਹੈ?

ਉ: ੭. (ਹੇ ਭਾਈਓ! ਸਾਨੂੰ ਵੀ ਇਸੇ ਜਨਮ ਵਿਚ ਆ ਕੇ ਇਹ ਪਤਾ ਲੱਗਾ ਹੈ) ਕਿ ਜੋ ਮਾਇਆ ਦੇ ਪੁਜਾਰੀ ਭਾਵ ਮਾਇਆ ਵਿਚ ਖੱਚਤ ਲੋਕ ਸਾਕਤ ਹਨ, ਉਹ ਸਦਾ ਇਵੇਂ ਹੀ ਜੂਨਾਂ ਵਿਚ ਪੈਂਦੇ ਰਹਿੰਦੇ ਹਨ, ਪਰ ਸੰਤ ਜਨ ਸਦਾ ਹੀ ਜਿਉਂਦੇ ਰਹਿੰਦੇ ਹਨ, ਭਾਵ ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੇ।

ਪ੍ਰ: ਕਬੀਰ ਜੀ! ਸੰਤਾਂ ਦੇ ਜਨਮ ਮਰਨ ਦੇ ਗੇੜ ਵਿਚ ਨਾ ਪੈਣ ਦਾ ਕਾਰਨ ਕੀ ਹੈ?

ਉ: ੮. (ਹੇ ਭਾਈਓ! ਕਾਰਣ ਇਕੋ ਹੈ) ਕਿਉਂਕਿ ਉਹ ਸੰਤ ਜਨ ਜੀਭ ਨਾਲ ਪ੍ਰਭੂ ਦੇ ਨਾਮ ਦਾ ਸ੍ਰੇਸ਼ਟ ਰਸ ਸਦਾ ਹੀ ਪੀਂਦੇ ਰਹਿੰਦੇ ਹਨ।੩।

ਪ੍ਰ: ਕਬੀਰ ਜੀ! ਤੁਸੀਂ ਜਨਮ ਮਰਨ ਦੇ ਚੱਕ੍ਰ ਤੋਂ ਬਚਣ ਲਈ ਕੋਈ ਉਪਾਅ ਸੋਚਿਆ?

ਉ: ੯. ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ ਤਾਂ ਅਰਦਾਸ ਕਰ ਕੇ ਇਹੋ ਹੀ ਕਹਿੰਦਾ ਹਾਂ ਕਿ ਹੇ ਪ੍ਰਭੂ! ਕਿਰਪਾ ਕਰੋ।

੧੦. ਅਸੀਂ ਤਾਂ ਹਾਰ, ਥੱਕ, ਟੁੱਟ ਕੇ ਤੇਰੇ ਦਰ 'ਤੇ ਆ ਡਿੱਗੇ ਹਾਂ ਹੁਣ ਸਾਨੂੰ ਪੂਰਨ ਗਿਆਨ ਬਖ਼ਸ਼ ਦਿਓ।੧੩।

***ਭਾਵਾਰਥ :*** ਇਸ ਸ਼ਬਦ ਵਿਚ ਇਹ ਜ਼ਿਕਰ ਕੀਤਾ ਹੈ ਕਿ ਮਨੁੱਖ ਜਨਮ ਧਾਰਨ ਤੋਂ ਪਹਿਲੋਂ ਅਨੇਕਾਂ ਜੂਨਾਂ ਵਿਚ ਫਿਰ ਕੇ ਸਾਨੂੰ ਮਨੁੱਖ ਜਨਮ ਮਿਲਿਆ ਹੈ। ਇਹ ਮਨੁੱਖਾ ਦੇਹ ਧਾਰਕੇ ਵੀ ਇਸ ਮਨੁੱਖ ਦੀਆਂ ਅਨੇਕਾਂ ਹਾਲਤਾਂ ਦੇ ਭੇਖਾਂ ਵਿਚ ਭਟਕਦੇ ਰਹੇ। ਹੁਣ ਆ ਕੇ ਸਮਝ ਪਈ ਹੈ ਕਿ ਜੋ ਉਸ ਪ੍ਰਭੂ ਦੇ ਪਿਆਰੇ ਸੰਤ ਜਨ ਹਨ, ਅਸਲ ਵਿਚ ਤਾਂ ਸਦਾ ਇਹੋ ਹੀ ਜੀਉਂਦੇ ਹਨ ਤੇ ਸਾਕਤ ਲੋਕ ਸਦਾ ਜੰਮਦੇ ਮਰਦੇ ਹੀ ਰਹਿੰਦੇ ਹਨ। ਇਹ ਸਮਝ ਪੈਣ ਤੋਂ ਅਸੀਂ ਹੁਣ ਅਵਿਨਾਸ਼ੀ ਪ੍ਰਭੂ ਦੀ ਸ਼ਰਨ ਵਿਚ ਪਏ ਹਾਂ ਤੇ ਉਸੇ ਅੱਗੇ ਅਰਦਾਸ ਕਰਦੇ ਹਾਂ ਕਿ ਸਾਨੂੰ ਪੂਰਨ ਗਿਆਨ ਬਖ਼ਸ਼ ਦੇਵੇ। ਕਿਉਂਕਿ ਪ੍ਰਭੂ ਤੋਂ ਵਿਛੜ ਕੇ ਜੀਵ ਨੂੰ ਕਈਆਂ ਜਨਮਾਂ ਵਿਚ ਫਿਰਨਾ ਪੈਂਦਾ ਹੈ, ਪਰ ਖਲਾਸੀ ਉਦੋਂ ਹੀ ਹੋ ਸਕਦੀ ਹੈ, ਜਦੋਂ ਅੰਦਰੋਂ ਹਉਮੈ ਨੂੰ ਦੂਰ ਕਰ ਕੇ ਨਾਮ ਦਾ ਸਿਮਰਨ ਕਰੀਏ।

## ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥[1]

**੧. ਐਸੋ ਅਚਰਜੁ ਦੇਖਿਓ ਕਬੀਰ ॥**
**੨. ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ ਰਹਾਉ ॥**
**੩. ਹਰੀ ਅੰਗੂਰੀ ਗਦਹਾ ਚਰੈ ॥**
**੪. ਨਿਤ ਉਠਿ ਹਾਸੈ ਹੀਗੈ ਮਰੈ ॥੧॥**
**੫. ਮਾਤਾ ਭੈਸਾ ਅੰਮੁਹਾ ਜਾਇ ॥**
**੬. ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥**
**੭. ਕਹੁ ਕਬੀਰ ਪਰਗਟੁ ਭਈ ਖੇਡ ॥**
**੮. ਲੇਲੇ ਕਉ ਚੂਘੈ ਨਿਤ ਭੇਡ ॥੩॥**
**੯. ਰਾਮ ਰਮਤ ਮਤਿ ਪਰਗਟੀ ਆਈ ॥**
**੧੦. ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥**

***ਪਦ ਅਰਥ :*** ਅਚਰਜੁ–ਅਚੰਭਾ, ਹੈਰਾਨ ਕਰਨ ਵਾਲੀ ਗੱਲ, ਅਨੋਖਾ ਕੌਤਕ, ਅਜੀਬ ਤਮਾਸ਼ਾ। ਦਧਿ–ਦਹੀਂ। ਭੋਲੈ–ਭੁਲੇਖੇ। ਬਿਰੋਲੈ–ਰਿੜਕ ਰਿਹਾ ਹੈ। ਨੀਰੁ–ਪਾਣੀ। ਗਦਹਾ–ਖੋਤਾ, ਮੂਰਖ ਮਨ। ਹਰੀ ਅੰਗੂਰੀ–ਵਿਕਾਰਾਂ ਦੀ ਸੱਜਰੀ ਅੰਗੂਰੀ, ਮਨ-ਭਾਉਂਦੇ ਵਿਕਾਰ। ਚਰੈ–ਚੁਗਦਾ ਹੈ, ਮਾਣਦਾ ਹੈ। ਉਠਿ–ਉੱਠਕੇ। ਹਾਸੈ–ਹੱਸਦਾ ਹੈ। ਮਰੈ–ਮਰਦਾ ਹੈ। ਮਾਤਾ–ਮਸਤਿਆ ਹੋਇਆ। ਭੈਸਾ–ਸੰਢਾ। ਅੰਮੁਹਾ–ਅਮੋੜ। ਅੰਮੁਹਾ ਜਾਇ–ਅਮੋੜ ਪੁਣਾ ਕਰਦਾ ਹੈ। ਰਸਾਤਲਿ–ਟੋਏ ਵਿਚ, ਨਰਕ ਰੂਪ ਟੋਏ ਵਿਚ। ਪਾਇ–ਪੈਂਦਾ ਹੈ। ਪਰਗਟੁ ਭਈ–ਸਮਝ ਵਿਚ ਆ ਗਈ ਹੈ। ਲੇਲਾ–(ਭਾਵ) ਮਨ।

---

੧. ਨੋਟ : ਇਸ ਸ਼ਬਦ ਦੇ ਸਿਰਲੇਖ ਤੋਂ ਸੋਝੀ ਪੈਂਦੀ ਹੈ ਕਿ ਕਬੀਰ ਜੀ ਦੇ ਇਸ ਸ਼ਬਦ ਵਿਚ ਗੁਰੂ ਅਰਜਨ ਸਾਹਿਬ ਦਾ ਭੀ ਹਿੱਸਾ ਹੈ। ਉਹ ਆਪ ਜੀ ਦਾ ਹਿੱਸਾ ਇਸ ਸ਼ਬਦ ਦਾ ਅਖ਼ੀਰਲਾ ਬੰਦ ਹੀ ਹੋ ਸਕਦਾ ਹੈ; ਕਿਉਂਕਿ ਤੀਸਰੇ ਬੰਦ ਵਿਚ ਕਬੀਰ ਜੀ ਦਾ ਨਾਮ ਆਉਂਦਾ ਹੈ। ਇਥੇ ਹੀ ਕਬੀਰ ਜੀ ਆਪਣਾ ਮਜ਼ਮੂਨ ਮੁਕਾ ਦੇਂਦੇ ਹਨ, ਪਰ ਸ਼ਬਦ ਦੇ ਅਰੰਭ ਵਿਚ ਲਿਖਦੇ ਹਨ ਕਿ ਇਸ ਸੰਸਾਰ ਵਿਚ ਇਕ ਅਸਚਰਜ ਤਮਾਸ਼ਾ ਹੋ ਰਿਹਾ ਹੈ, ਲੋਕਾਂ ਨੂੰ ਇਸ ਅਜੀਬ ਤਮਾਸ਼ੇ ਦੀ ਸਮਝ ਨਹੀਂ ਆ ਰਹੀ। ਕਬੀਰ ਜੀ ਨੇ ਇਸ ਤਮਾਸ਼ੇ ਨੂੰ ਸਮਝ ਲਿਆ ਹੈ, ਪਰ ਕਬੀਰ ਜੀ ਨੇ ਇਹ ਜ਼ਿਕਰ ਨਹੀਂ ਕੀਤਾ ਕਿ ਇਸ ਤਮਾਸ਼ੇ ਦੀ ਸਮਝ ਕਿਵੇਂ ਆਈ ਹੈ ਅਤੇ ਹੋਰਨਾਂ ਲੋਕਾਂ ਨੂੰ ਭੀ ਕਿਵੇਂ ਆ ਸਕਦੀ ਹੈ। ਇਸ ਭੇਦ ਨੂੰ ਖੋਲ੍ਹਣ ਲਈ ਗੁਰੂ ਅਰਜਨ ਦੇਵ ਜੀ ਨੇ ਅਖ਼ੀਰਲਾ ਬੰਦ ਨੰ: ੪ ਆਪਣੇ ਵਲੋਂ ਲਿਖਾ ਕੇ ਨਾਲ ਰਲਾ ਦਿੱਤਾ ਹੈ। ਅੰਕ ੪ ਦੇ ਅੱਗੇ ਅੰਕ ਨੰ: (ਇਕ) ੧ ਭੀ ਇਸ ਸ਼ਬਦ ਦਾ ਅਨੋਖਾ ਪਣ ਦੱਸਣ ਵਾਸਤੇ ਹੀ ਹੈ। ਇਨ੍ਹਾਂ ੩੫ ਸ਼ਬਦਾਂ ਵਿਚ ਕੇਵਲ ਇਹੋ ਹੀ ਸ਼ਬਦ ਹੈ, ਜਿਸ ਵਿਚ ਉਪਰ ਲਿਖੀ ਇਹ ਅਨੋਖੀ ਗੱਲ ਆਈ ਹੈ।

ਇਸ ਸ਼ਬਦ ਦੇ ਅਨੋਖੇ ਸਿਰਲੇਖ ਤੋਂ ਇਕ ਹੋਰ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਜੀ ਨੇ ਪਵਿੱਤਰ ਬੀੜ ਵਿਚ ਆਪ ਹੀ ਦਰਜ ਕਰਵਾਈ ਸੀ।

ਭੇਡ—(ਭਾਵ) ਮੱਤ ਬੁੱਧੀ। ਰਾਮ ਰਮਤ—ਪ੍ਰਭੂ ਨੂੰ ਸਿਮਰਦਿਆਂ। ਮਤਿ—ਬੁੱਧੀ। ਪ੍ਰਗਟੀ ਆਈ—ਜਾਗ ਪਈ ਹੈ। ਗੁਰਿ—ਗੁਰੂ ਨੇ।

**ਅਰਥ :**

ਪ੍ਰ: ਕਬੀਰ ਜੀ! ਕਦੀ ਤੁਹਾਡੇ ਦੇਖਣ ਵਿਚ ਕੋਈ ਅਸਚਰਜ ਕੌਤਕ ਆਇਆ ਹੋਵੇ ਤਾਂ ਸੁਣਾਓ।

ਉ: ੧. ਕਬੀਰ! ਭਾਵ ਮੈਂ ਕਬੀਰ ਨੇ, ਇਕ ਅਜਿਹਾ ਅਸਚਰਜ ਕੌਤਕ ਵੇਖਿਆ ਹੈ।

੨. ਕਿ ਇਕ ਇਸਤ੍ਰੀ ਦਹੀਂ ਦੇ ਭੁਲੇਖੇ ਪਾਣੀ ਨੂੰ ਰਿੜਕੀ ਜਾ ਰਹੀ ਹੈ।੧।ਰਹਾਉ।

ਭਾਵ ਇਹ ਜੀਵ ਦਹੀਂ ਦੇ ਭੁਲੇਖੇ ਪਾਣੀ ਨੂੰ ਰਿੜਕਦਾ ਹੈ। ਇਸ ਸ਼ਬਦ ਦੇ ਅਰਥ ਅਸਲ ਵਿਚ ਲੱਛਣਾਂ ਬ੍ਰਿਤੀ ਦੁਆਰਾ ਖੁਲ੍ਹਦੇ ਹਨ। ਇਨ੍ਹਾਂ ਪੰਗਤੀਆਂ ਵਿਚ ਅਸਚਰਜਤਾ ਦਾ ਰੂਪ ਬੰਨ੍ਹਕੇ ਮਿਸਾਲਾਂ ਦੇਂਦੇ ਹਨ, ਜਿਨ੍ਹਾਂ ਮਿਸਾਲਾਂ ਦੇ ਵਿਚਲੇ ਭਾਵ ਨੂੰ ਸਮਝਣਾ ਹੈ। ਜਿਵੇਂ ਦਹੀਂ ਦੇ ਭੁਲੇਖੇ ਪਾਣੀ ਨੂੰ ਰਿੜਕਣ ਵਾਲੇ ਮਨੁੱਖ ਨੂੰ ਇਕ ਬਹੁਤ ਵੱਡਾ ਭੁਲੇਖਾ ਹੈ, ਉਸ ਦਾ ਫਲ ਹੈ ਕਿ ਉਸ ਦੀ ਕੀਤੀ ਮਿਹਨਤ ਕਿਸੇ ਅਰਥ ਨਹੀਂ। ਇਸ ਤੋਂ ਇਸ ਭਾਵ ਦਾ ਲੱਛਣ ਲਾਉਣਾ ਹੈ ਕਿ ਜੋ ਮਨੁੱਖ ਪਦਾਰਥਾਂ ਦੀ ਪ੍ਰਾਪਤੀ ਤੇ ਮਾਇਕ ਭੋਗਾਂ ਲਈ ਸਾਰੀ ਤਾਕਤ ਖ਼ਰਚ ਕਰਦਾ ਹੈ, ਉਸ ਦੇ ਮਰਨ ਸਮੇਂ ਨਾ ਤਾਂ ਪਦਾਰਥ ਨਾਲ ਜਾਂਦੇ ਹਨ ਅਤੇ ਨਾ ਹੀ ਭੋਗਾਂ ਦਾ ਰਸ ਹੀ ਪੱਲੇ ਰਹਿੰਦਾ ਹੈ। ਉਸ ਦੀ ਸਾਰੀ ਉਮਰ ਦੀ ਮਿਹਨਤ ਪਾਣੀ ਰਿੜਕਣ ਵਾਂਗ ਫ਼ਜ਼ੂਲ ਚਲੀ ਜਾਂਦੀ ਹੈ। ਜੇ ਉਹ ਕਦੇ ਨਾਮ-ਸਿਮਰਨ ਵਲ ਸਮਾਂ ਲਾਉਂਦਾ ਤਾਂ ਉਸ ਦਾ ਫਲ ਪਰਮ ਪਦ ਦੀ ਪ੍ਰਾਪਤੀ ਹੁੰਦਾ ਤੇ ਉਸ ਦੀ ਕੀਤੀ ਘਾਲ ਭੀ ਸਫਲ ਹੁੰਦੀ।

ਪ੍ਰ: ਕਬੀਰ ਜੀ! ਇਸ ਤੋਂ ਇਲਾਵਾ ਕੋਈ ਹੋਰ ਕੌਤਕ ਭੀ ਵੇਖਿਆ?

ਉ: ੩. ਹਾਂ! ਜ਼ਰੂਰ, ਹੇ ਭਾਈਓ! ਇਕ ਖੋਤਾ ਵੇਖਿਆ, ਜੋ ਹਰੀ ਅੰਗੂਰੀ ਚਰਦਾ ਹੈ ਅਤੇ (ਚਰ ਕੇ)।

੪. ਨਿਤ ਉੱਠਕੇ ਹੱਸਦਾ ਹੈ, ਹੀਂਗਦਾ ਹੈ ਤੇ ਹੀਂਗਦਾ ਹੀ (ਆਖ਼ਰ) ਮਰ ਜਾਂਦਾ ਹੈ। ਭਾਵ ਇਹ ਜੀਵ ਮਨ-ਭਾਉਂਦੇ ਵਿਕਾਰਾਂ ਦੇ ਰਸ ਮਾਣਦਾ ਹੈ। ਇਸੇ ਤਰ੍ਹਾਂ ਸਦਾ ਹੱਸਦਾ ਤੇ ਖੋਤੇ ਵਾਂਗ ਹੀਂਗਦਾ ਰਹਿੰਦਾ ਹੈ, ਅੰਤ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ। ਅੱਗੇ ਹੁਣ ਆਪ ਨੇ ਖੋਤਾ ਲਿਆ ਹੈ, ਇਸ ਤੋਂ ਭੀ ਲੱਛਣਾਂ ਬ੍ਰਿਤੀ ਦੁਆਰਾ ਅੰਤਰੀਵ ਭਾਵ ਸਮਝਣਾ ਹੈ, ਇਸ ਖੋਤੇ ਪਸ਼ੂ ਨੂੰ ਮੂਰਖਤਾ ਦਾ ਨਮੂੰਨਾ ਸਮਝਿਆ ਜਾਂਦਾ ਹੈ ਤੇ ਗਦਹਾ ਪਦ ਮੂਰਖ ਲਈ ਹੀ ਪਰਪੱਕ ਸ਼ਬਦ ਵਰਤਿਆ ਜਾਂਦਾ ਹੈ। ਕਿਸੇ ਨੂੰ ਮੂਰਖ ਕਹਿਣਾ ਹੋਵੇ ਤਾਂ ਉਸ ਨੂੰ ਗਦਹਾ ਕਹਿ ਦੇਣਾ ਹੀ ਕਾਫ਼ੀ ਹੋਇਆ ਕਰਦਾ ਹੈ। ਮੂਰਖ ਗਧੇ ਨੂੰ ਹਰੀ-ਖੇਤੀ ਮਿਲੇ ਤਾਂ ਖਾ ਕੇ ਖ਼ੁਸ਼ ਹੁੰਦਾ ਹੈ ਤੇ ਫੇਰ ਹੀਂਗਦਾ ਹੈ ਤੇ ਕਈ ਵੇਰ ਹੀਂਗਦਾ-ਹੀਂਗਦਾ ਹੀ ਮਰ ਜਾਂਦਾ ਹੈ। ਇਸੇ ਤਰ੍ਹਾਂ ਇਹ ਲੱਛਣ ਕਾਮੀ ਜੀਵ 'ਤੇ ਘਟਦੇ ਹਨ, ਜੋ ਅਨੇਕਾਂ ਵੇਰ ਸਾਰੀ ਉਮਰ ਕਾਮ ਭੋਗਦਾ ਹੋਇਆ ਕਦੀ ਰੱਜਦਾ ਹੀ ਨਹੀਂ। ਹਰੇਕ ਭੋਗ ਵੇਲੇ ਉਸ ਨੂੰ ਕਿਸੇ ਨਵੀਂ ਸ਼ੈ ਲੱਭੀ ਵਾਂਗ ਲੰਪਟਦਾ ਹੈ। ਇਹ ਭੋਗਾਂ ਵਿਚ ਹੀ ਸਦਾ ਖ਼ੁਸ਼ੀ ਮਨਾਉਂਦਾ ਹੈ, ਪਰ ਇਸ ਮੂਰਖ ਨੂੰ ਭੋਗਾਂ ਦਾ ਅੰਤਮ ਫਲ ਸਰੀਰ ਦਾ ਥੱਕਣਾ, ਰੋਗੀ ਹੋਣਾ ਤੇ ਮੌਤ ਮਿਲਦੀ ਹੈ। ਸੋ ਇਹ ਜੋ ਭੋਗ ਸਰੀਰ ਨੂੰ ਖੋਰ ਦੇਂਦੇ ਹਨ, ਇਨ੍ਹਾਂ ਵਿਚ ਫਸ ਕੇ ਹੱਸਣਾ, ਹੀਂਗਣਾ ਤੇ ਮਰਨਾ ਇਹ ਕਾਮੀ ਪੁਰਖ ਦੀ ਮੂਰਖਤਾ ਹੈ।

ਪ੍ਰ: ਹੋਰ ਭੀ ਕੋਈ ਕੌਤਕ ਤੱਕਿਆ ਹੈ?

ਉ: ੫. ਹਾਂ, ਹੇ ਭਾਈਓ! ਇਕ ਕੌਤਕ ਹੋਰ ਭੀ ਤੱਕਿਆ ਹੈ ਕਿ ਇਕ ਸੰਢਾ ਡਿੱਠਾ ਜੋ ਮਸਤਿਆ ਹੋਇਆ ਸੀ ਅਤੇ ਉਹ ਅਮੋੜ ਹੀ ਵਿਚਰ ਰਿਹਾ ਸੀ।

੬. ਉਹ ਕੁੱਦ-ਕੁੱਦ ਕੇ ਚਰਦਾ ਸੀ, ਪਰ ਆਖ਼ਰ ਕੁੱਦਦਾ-ਕੁੱਦਦਾ ਟੋਏ ਵਿਚ ਡਿੱਗ ਜਾਂਦਾ ਹੈ। ਇਸ ਦਾ ਭਾਵ ਮਸਤੇ ਹੋਏ ਸੰਢੇ ਵਰਗਾ ਮਨ ਇਹ ਅਮੋੜ-ਪੁਣਾ ਕਰਦਾ ਹੈ, ਕੁੱਦਦਾ ਹੈ ਭਾਵ ਹੰਕਾਰ ਕਰਦਾ ਹੈ, ਵਿਸ਼ਿਆਂ ਦੀ ਖੇਤੀ ਚੁਗਦਾ ਰਹਿੰਦਾ ਹੈ ਤੇ ਨਰਕ ਵਿਚ ਪੈ ਜਾਂਦਾ ਹੈ। ਅੱਗੇ ਦੂਜੇ ਅੰਕ ਵਿਚ ਲਿਖਦੇ ਹਨ ਮਸਤਿਆ ਭੈਂਸਾ—ਸੰਢਾ। ਇਹ ਪਸ਼ੂ ਆਪਣੀ ਜੁਆਨੀ ਵਿਚ ਬੜਾ ਹੀ ਅਮੋੜ ਹੁੰਦਾ ਹੈ, ਜਿਧਰੋਂ ਰੋਕੋ ਉਧਰ ਨੂੰ ਜ਼ਰੂਰ ਜਾਂਦਾ ਹੈ ਤੇ ਅੰਤ ਕੁੱਦਦਾ ਟੱਪਦਾ ਬੇ-ਮੁਹਾਰ ਭੱਜਦਾ ਕਿਸੇ ਟੋਏ ਵਿਚ ਡਿੱਗ ਮਰਦਾ ਹੈ, ਇਹ ਲੱਛਣ ਘਟਦੇ ਹਨ ਮਹਾਂ ਹੰਕਾਰ ਉੱਤੇ। ਜੋ ਹੈਂਕੜ-ਭਰਿਆ ਕਿਸੇ ਵੱਡੇ ਦਾਨੇ, ਸੰਤ ਜਾਂ ਸੱਤਿ ਸ਼ਾਸਤ੍ਰ ਦੇ ਉਪਦੇਸ਼ ਦੀ ਪਰਵਾਹ ਨਾ ਕਰ ਕੇ ਅਵੈੜੇ ਮਨ ਰਾਹੀਂ ਭੱਜ-ਭੱਜ ਮਨ ਮੰਨੇ ਭੋਗ ਭੋਗਦਾ ਤੇ ਹੈਂਕੜ ਕਰ ਕਰ ਬਲ ਬੁਧਿ ਜ਼ਾਇਆ ਕਰਦਾ ਹੈ। ਉਹ ਕਿਸੇ ਨਾ ਕਿਸੇ ਵੇਲੇ ਆਪਣੇ ਹੀ ਅਵੈੜ-ਪੁਣੇ ਦਾ ਸ਼ਿਕਾਰ ਹੋ ਕੇ ਮਰਦਾ ਨਰਕਾਂ ਨੂੰ ਪ੍ਰਾਪਤ ਹੁੰਦਾ ਹੈ।੨।

ਪ੍ਰ: ਕਬੀਰ ਜੀ! ਤੁਸੀਂ ਇਨ੍ਹਾਂ ਅਸਚਰਜ ਕੌਤਕਾਂ ਨੂੰ ਤਕ ਕੇ ਕੀ ਅੰਦਾਜ਼ਾ ਲਗਾਇਆ ਹੈ?

ਉ: ੭. ਕਬੀਰ ਜੀ ਆਖਦੇ ਹਨ ਕਿ ਐ ਪਿਆਰਿਓ! ਇਹ ਸਾਰੀ ਹੀ ਖੇਡ ਹੁਣ ਸਾਨੂੰ ਪ੍ਰਗਟ ਹੋ ਆਈ ਹੈ।

੮. ਕਿ ਇਹ ਤਾਂ ਲੇਲੇ ਨੂੰ ਭੇਡ ਸਦਾ ਚੁੰਘ ਰਹੀ ਹੈ। ਭਾਵ ਸੰਸਾਰੀ ਜੀਵਾਂ ਦੀ ਬੁੱਧੀ ਮਨ ਦੇ ਪਿੱਛੇ ਲੱਗੀ ਫਿਰਦੀ ਹੈ।੩।

ਇਸ ਤੀਜੇ ਅੰਕ ਵਿਚ ਭੇਡ ਤੇ ਲੇਲੇ ਨੂੰ ਲੈਂਦੇ ਹਨ। ਲੇਲਾ ਭੇਡ ਦੇ ਬੱਚੇ ਨੂੰ ਆਖੀਦਾ ਹੈ, ਭੇਡ ਬੱਚਾ ਜਾਣ ਕੇ ਲੇਲੇ ਨੂੰ ਆਪਣਾ ਦੁੱਧ ਚੁੰਘਾ ਕੇ ਪਾਲਦੀ ਹੈ। ਪਰ ਆਪ ਜੀ ਦੱਸਦੇ ਹਨ ਕਿ ਏਥੇ ਭੇਡ ਲੇਲੇ ਨੂੰ ਚੁੰਘਦੀ ਹੈ, ਇਹ ਅਸਚਰਜ ਹੈ। ਸੋ ਜਦੋਂ ਵਿਚਾਰ ਕਰੀਏ ਤਾਂ ਇਹ ਲੱਛਣ ਮਾਇਆ 'ਤੇ ਘਟਦਾ ਹੈ ਕਿ ਮਾਇਆ ਪੈ ਕੇ ਜੀਵ ਬਣਿਆ ਸੀ। ਇਸ ਹਿਸਾਬ ਮਾਇਆ ਨੇ ਜੀਵ ਜਣਿਆ ਸੀ, ਸੋ ਜੀਵ ਇਸ ਦਾ ਲੇਲਾ ਜਾਂ ਬੱਚਾ ਹੋਇਆ। ਚਾਹੀਦਾ ਤਾਂ ਇਹ ਸੀ ਕਿ ਇਸ ਨੂੰ ਮਾਇਆ ਪਾਲਦੀ, ਪਰ ਹੁੰਦਾ ਇਸ ਤੋਂ ਉਲਟ ਹੈ ਕਿ ਮਾਇਆ ਇਸ ਨੂੰ ਚੁੰਘ ਰਹੀ ਹੈ। ਇਹ ਮਾਇਆ ਕਿਹੜੀ ਹੋਈ? ਜੀਵ ਦੀ ਭੇਦ ਬੁੱਧੀ। ਇਸ ਨੇ ਆਤਮਾ ਨੂੰ ਜੀਵ ਬਣਾਇਆ ਸੀ, ਇਹ ਉਲਟਾ ਜੀਵ ਨੂੰ ਹੀ ਹੋਰ ਨੀਵਾਂ ਕਰ ਰਹੀ ਹੈ। ਵਿਸ਼ੇ-

ਵਾਸ਼ਨਾ ਤੇ ਵਿਕਾਰਾਂ ਵਿਚ ਪਾ-ਪਾ ਕੇ ਅਤੇ ਜੀਵ ਦੇ ਦੈਵੀ ਗੁਣਾਂ ਨੂੰ ਖਾ-ਖਾ ਕੇ, ਭੇਦ ਬੁਧੀ ਵਾਲਾ ਜੀਵ ਵਾਸ਼ਨਾ ਅਧੀਨ ਹੋ ਕੇ ਵਿਸ਼ੇ ਲੋਚਦਾ, ਵਿਸ਼ੇ ਭੋਗਦਾ, ਵਿਕਾਰਾਂ ਵਿਚ ਪੈ-ਪੈ ਹੋਰ ਨੀਵਾਂ ਹੁੰਦਾ ਅੰਤ ਨੂੰ ਹਾਰ ਹੁਟਕੇ ਵਿਅਰਥ ਜੀਵਨ ਬਿਤਾ ਕੇ ਮਰ ਜਾਂਦਾ ਹੈ। ਇਸ ਅਸਚਰਜਤਾ ਵਿਚ ਫਸੇ ਹੋਏ ਜੀਵ ਨੂੰ ਦੇਖ ਕੇ ਕਬੀਰ ਜੀ ਸੋਚਦੇ ਹਨ ਕਿ ਇਹ ਖੇਡ ਕੀ ਹੈ ? ਤਾਂ ਇਸ ਦਾ ਕਾਰਣ ਆਪ ਨੂੰ ਪਤਾ ਲੱਗ ਜਾਂਦਾ ਹੈ ਕਿ ਮਾਇਆ ਹੀ ਕਾਰਨ ਹੈ, ਜੋ ਜੀਵ ਨੂੰ ਨੀਵੇਂ ਤੋਂ ਨੀਵਾਂ ਲੈ ਜਾ ਰਹੀ ਹੈ ਤੇ ਇਸ ਨੂੰ ਆਪਣੇ ਅਸਲੇ ਤੋਂ ਭੁਲਾ ਕੇ ਇਸ ਦੀ ਅਸਲੀਅਤ ਨੂੰ ਖੁਲ੍ਹਣ ਨਹੀਂ ਦੇਂਦੀ।

ਇਥੋਂ ਤਕ ਕਬੀਰ ਜੀ ਨੇ ਕੁਛ ਜੀਵਾਂ ਵਿਚ ਪ੍ਰਵਿਰਤ ਦੇਖਿਆ ਉਸ ਦੀ ਵਿਥਿਆ ਵਰਣਨ ਹੋ ਗਈ। ਫਿਰ ਇਹ ਖੇਡ ਪ੍ਰਗਟ ਹੋ ਗਈ, ਅਰਥਾਤ ਇਹ ਅਸਚਰਜ ਖੇਡ ਹੈਰਾਨ ਕਰਨ ਵਾਲੀ ਨਹੀਂ ਰਹੀ।੩।

੯-੧੦. ਕਬੀਰ ਜੀ ਇਹ ਖੇਡ ਕਿਸ ਤਰ੍ਹਾਂ ਪ੍ਰਗਟ ਹੋ ਗਈ ? ਕੀ ਐਵੇਂ ਜਾਂ ਕੋਈ ਕਾਰਣ ਵਰਤਿਆ ? ਇਹ ਗੱਲ ਤਿੰਨ ਅੰਕ ਵਿਚ ਨਹੀਂ ਆਈ, ਜਿਵੇਂ ਪਿਛਲੇ ਸ਼ਬਦ ਵਿਚ ਸੰਤਾਂ ਦੇ ਜੀਉਣ ਦਾ ਕਾਰਣ, (ਰਾਮ ਰਸਾਇਨੁ ਪੀਵਹੁ) ਆਇਆ ਸੀ। ਅੰਕ ਤਿੰਨ ਦੇ ਅੰਤ ਕਬੀਰ ਜੀ ਦੀ ਛਾਪ ਆ ਗਈ ਜਿਸ ਤੋਂ ਸੰਭਾਵਨਾ ਹੁੰਦੀ ਹੈ ਕਿ ਕਬੀਰ ਜੀ ਦਾ ਸ਼ਬਦ ਮੁੱਕ ਚੁੱਕਾ ਹੈ, ਪਰ ਅੱਗੇ ਅੰਕ ੪ ਚਲਦਾ ਹੈ ਤੇ ਉਸ ਵਿਚ ਕਾਰਣ ਦੱਸਿਆ ਹੈ ਖੇਡ ਦੇ ਖੁਲ੍ਹ ਜਾਣ ਦਾ। ਉਹ ਕਾਰਣ ਹੈ 'ਰਾਮ ਰਮਤ' ਅਰਥਾਤ ਰਾਮ ਦੇ ਸਿਮਰਨ ਨਾਲ ਬੁੱਧੀ ਪ੍ਰਕਾਸ਼-ਮਈ ਹੋ ਗਈ, ਇਹ ਪ੍ਰਕਾਸ਼-ਮਈ ਬੁੱਧੀ ਗੁਰੂ ਦੀ ਮਿਹਰ ਨਾਲ ਪ੍ਰਾਪਤ ਹੋਈ। ਇਸ ਘੁੰਡੀ ਨੂੰ ਖੋਲ੍ਹਣ ਲਈ ਗੁਰੂ ਅਰਜਨ ਸਾਹਿਬ ਨੇ ਅਖ਼ੀਰਲਾ ਬੰਦ ਨੰ: ੪ ਆਪਣੇ ਵਲੋਂ ਲਿਖ ਕੇ ਨਾਲ ਰਲਾ ਦਿੱਤਾ ਹੈ।੪।੧।੧੪।

***ਭਾਵਾਰਥ :*** ਸਾਰੇ ਸ਼ਬਦ ਦਾ ਸਾਰੰਸ਼ ਇਹ ਹੈ ਕਿ ਜਦ ਤਕ ਮਨੁੱਖ ਗੁਰੂ ਤੋਂ ਬੇ-ਮੁਖ ਹੈ ਅਤੇ ਨਾਮ ਨਹੀਂ ਸਿਮਰਦਾ ਤਦ ਤਕ ਇਸ ਦੀ ਅਕਲ ਭ੍ਰਿਸ਼ਟੀ ਰਹਿੰਦੀ ਹੈ, ਵਿਕਾਰੀ ਮਨ ਦੇ ਪਿੱਛੇ ਲੱਗੀ ਫਿਰਦੀ ਹੈ। ਗੁਰੂ ਦੀ ਮਿਹਰ ਨਾਲ ਨਾਮ ਜਪੀਏ ਤਾਂ ਬੁੱਧੀ ਮਨ ਦੇ ਪਿੱਛੇ ਟੁਰਨੋਂ ਹਟ ਜਾਂਦੀ ਹੈ।

## ਗਉੜੀ ਕਬੀਰ ਜੀ ਪੰਚਪਦੇ੍ ॥[1]

**੧. ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥**
**੨. ਪੂਰਬ ਜਨਮ ਹਉ ਤਪ ਕਾ ਹੀਨਾ ॥੧॥**
**੩. ਅਬ ਕਹੁ ਰਾਮ ਕਵਨ ਗਤਿ ਮੋਰੀ ॥**
**੪. ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥**
**੫. ਸਗਲ ਜਨਮੁ ਸਿਵ ਪੁਰੀ ਗਵਾਇਆ ॥**
**੬. ਮਰਤੀ ਬਾਰ ਮਗਹਰਿ ਉਠਿ ਆਇਆ ॥੨॥**
**੭. ਬਹੁਤੁ ਬਰਸ ਤਪੁ ਕੀਆ ਕਾਸੀ ॥**
**੮. ਮਰਨੁ ਭਇਆ ਮਗਹਰ ਕੀ ਬਾਸੀ ॥੩॥**
**੯. ਕਾਸੀ ਮਗਹਰ ਸਮ ਬੀਚਾਰੀ ॥**
**੧੦. ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥**
**੧੧. ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥**
**੧੨. ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥**

***ਪਦ ਅਰਥ :*** ਮੀਨਾ—ਮੱਛ। ਪੂਰਬ ਜਨਮ—ਪਿਛਲੇ ਜਨਮਾਂ ਦਾ। ਹਉ—ਮੈਂ। ਹੀਨਾ—ਸੱਖਣਾ। ਕਵਨ—ਕਿਹੜੀ, ਕਿਹੋ ਜਿਹੀ ? ਗਤਿ—ਹਾਲਤ, ਹਾਲ, ਦਸ਼ਾ। ਮੋਰੀ—ਮੇਰੀ। ਤਜੀਲੇ—ਮੈਂ ਛੱਡ ਦਿੱਤਾ ਹੈ। ਬਨਾਰਸ—ਕਾਂਸ਼ੀ ਨਗਰੀ, ਸ਼ਿਵ ਦੀ ਵਸਾਈ ਨਗਰੀ, ਕਾਂਸ਼ੀ। ਬਨਾਰਸ, ਕਾਂਸ਼ੀ, ਸ਼ਿਵਪੁਰੀ ਇਕੋ ਸ਼ਹਿਰ ਦੇ ਨਾਮ ਹਨ। ਥੋਰੀ—ਥੋੜ੍ਹੀ। ਸਗਲ ਜਨਮੁ—ਸਾਰੀ ਉਮਰ। ਸਿਵ ਪੁਰੀ—ਸ਼ਿਵ ਦੀ ਨਗਰੀ ਕਾਂਸ਼ੀ ਵਿਚ। ਗਵਾਇਆ—ਵਿਅਰਥ ਗੁਜ਼ਾਰ ਦਿੱਤਾ। ਮਰਤੀ ਬਾਰ—ਮਰਨ ਵੇਲੇ। ਉਠਿ—ਉਠ ਕੇ, ਛੱਡ ਕੇ। ਬਹੁਤੁ ਬਰਸ—ਕਈ ਸਾਲਾਂ ਤਕ। ਕਾਸੀ—ਕਾਂਸ਼ੀ ਵਿਚ। ਮਰਨੁ—ਮੌਤ। ਬਾਸੀ—ਵਾਸ, ਵਸੇਬਾ। ਸਮ—ਇਕੋ ਜਿਹੇ। ਬੀਚਾਰੀ—ਸਮਝੇ ਹਨ। ਓਛੀ—ਹੋਛੀ, ਅਧੂਰੀ। ਕੈਸੇ—ਕਿਸ ਤਰ੍ਹਾਂ ? ਉਤਰਸਿ—ਤੂੰ ਉਤਰੇਂਗਾ। ਪਾਰੀ—ਪਾਰ।

***ਮਗਹਰਿ :*** ਇਹ ਇਕ ਸ਼ਹਿਰ ਤੇ ਇਲਾਕਾ ਜੋ ਗੰਗਾ ਤੋਂ ਪਾਰ ਹੈ। ਹਿੰਦੂ ਰਵਾਇਤ ਹੈ ਕਿ ਜਦ ਸ਼ਿਵ ਜੀ ਨੇ ਕਾਂਸ਼ੀ ਵਸਾਈ ਸੀ ਤਾਂ ਵਰ ਦਿੱਤਾ ਸੀ ਕਿ ਜੋ ਏਥੇ ਮਰੇਗਾ ਉਸ ਦੀ ਸਦਗਤੀ ਹੋਵੇਗੀ। ਉਦੋਂ ਹੀ ਵਿਆਸ ਜੀ ਨੇ ਮਗਹਰ ਧਰਤੀ ਵਿਚ ਤਪ ਸ਼ੁਰੂ ਕੀਤਾ ਕਿ ਜੋ ਏਥੋਂ ਦੀ ਲੰਘ ਜਾਵੇ, ਉਸ ਦੀ ਸਦਗਤੀ ਹੋ ਜਾਏ। ਸ਼ਿਵ ਜੀ ਨੇ ਆਪਣੇ ਪੁੱਤਰ ਗਣੇਸ਼ ਨੂੰ ਘਲਿਆ ਕਿ ਵਿਆਸ ਦੇ ਤਪ ਵਿਚ ਰੁਕਾਵਟ ਪਾ। ਜੇ ਉਸ ਦਾ ਤਪ ਸੰਪੂਰਨ ਹੋ ਗਿਆ ਤਾਂ ਕਾਂਸ਼ੀ ਉਜੜ ਜਾਏਗੀ, ਸਾਰੇ ਲੋਕ ਮਗਹਰ ਚਲੇ ਜਾਣਗੇ। ਗਣੇਸ਼ ਨੇ ਜਾ ਕੇ ਵਿਆਸ ਜੀ ਨੂੰ ਸਵਾਲ ਕੀਤਾ ਕਿ ਸੁਆਮੀ ਜੀ ! ਤਪ ਕਿਉਂ ਕਰ ਰਹੇ ਹੋ ? ਪਹਿਲੋਂ ਤਾਂ ਵਿਆਸ ਜੀ ਨੇ ਸ਼ਾਂਤੀ ਨਾਲ ਉੱਤਰ ਦਿੱਤਾ, ਪਰ ਬਾਰ-ਬਾਰ ਤੰਗ ਕਰਨ 'ਤੇ ਗ਼ੁੱਸੇ ਹੋ ਗਏ, ਜ਼ਬਾਨ ਫਿਸਲ ਗਈ ਤੇ ਮੂੰਹੋਂ ਨਿਕਲ ਗਿਆ ਕਿ ਤਪ ਕਰਦਾ ਹਾਂ ਕਿ ਜੋ ਏਥੇ ਮਰੇ ਉਹ ਗਧਾ ਬਣੇ। ਗਣੇਸ਼ ਜੀ ਨੇ (ਜੋ ਵਿਘਨ ਵਿਨਾਸ਼ਨ ਕਹੇ ਜਾਂਦੇ ਹਨ) ਝੱਟ ਕਹਿ ਦਿੱਤਾ : ਚੰਗਾ ਇਸੇ ਤਰ੍ਹਾਂ ਹੋਵੇਗਾ। ਵਿਘਨ ਵਿਨਾਸ਼ਨ ਨੇ ਕਾਮਯਾਬੀ ਨਾਲ ਵਿਘਨ ਪਾ ਦਿੱਤਾ। ਇਸ ਰਵਾਇਤ ਅਨੁਸਾਰ ਕਬੀਰ ਜੀ ਦਾ ਮਗਹਰ ਜਾ ਰਹਿਣਾ ਨਿੰਦਿਆ ਗਿਆ, ਜਿਸ ਪਰ ਇਹ ਸ਼ਬਦ ਉਚਾਰਿਆ ਗਿਆ। ਇਹ ਨਗਰ ਤਹਿਸੀਲ ਖ਼ਲੀਲਾਬਾਦ ਵਿਚ ਦੱਸੀਦਾ ਹੈ, ਜ਼ਿਲਾ ਗੋਰਖਪੁਰ ਹੈ। ਗੋਰਖਪੁਰ ਤੋਂ ਇਹ ੧੫ ਮੀਲ 'ਤੇ ਹੈ।

ਸ੍ਰੀ ਕਬੀਰ ਜੀ ਕਾਂਸ਼ੀ ਛੱਡ ਕੇ ਬੁਢਾਪੇ ਵਿਚ ਮਗਹਰ ਜਾ ਵੱਸੇ ਤਾਂ ਲੋਕਾਂ ਵਿਚ ਨਿੰਦਾ ਹੋਈ ਕਿ ਦੇਖੋ ਭਾਈ ! ਕਬੀਰ ਜੀ ਸਾਰੀ ਉਮਰ ਕਾਂਸ਼ੀ ਵਿਚ ਤਪ ਕਰ ਕੇ ਮਰਨ ਸਮੇਂ ਮਗਹਰ ਚਲੇ ਗਏ ਹਨ, ਜਿਥੇ ਮਰਿਆਂ ਪ੍ਰਾਣੀ ਗਧੇ ਦੀ ਜੂਨ ਵਿਚ ਜਾ ਪੈਂਦਾ ਹੈ। ਤਾਂ ਕਬੀਰ ਜੀ ਇਸ ਨਿੰਦਾ ਨੂੰ ਤ੍ਰਿਸਕਾਰਦੇ ਨਹੀਂ, ਸਗੋਂ ਸ੍ਵੀਕਾਰਤਾ ਦੀ ਰਮਜ਼ ਵਿਚ ਲੈ ਕੇ ਉਦਾਸੀ ਤੋਂ ਉੱਚੇ ਉੱਠਦੇ ਹਨ।

੧. ਪੰਚ ਪਦੇ ਦੇ ਹੇਠਾਂ ਜੋ ਨਿੱਕਾ ਜਿਹਾ ੨ ਅੰਕ ਲੱਗਾ ਹੋਇਆ ਹੈ, ਇਸ ਦਾ ਭਾਵ ਇਹ ਹੈ ਕਿ ਪੰਜ-ਪੰਜ ਪਦਿਆਂ ਵਾਲੇ ੨ ਸ਼ਬਦ ਆਉਣਗੇ।

ਜਿਵੇਂ ਬੁਲ੍ਹੇ ਸ਼ਾਹ ਨੇ ਕਿਹਾ ਸੀ :
ਬੁਲ੍ਹਿਆ ! 'ਤੈਨੂੰ ਕਾਫ਼ਰ ਕਾਫ਼ਰ ਆਖਣ,
ਤੂੰ ਆਹੋ ਆਹੋ ਆਖ।'

ਇਸੇ ਸ੍ਵੀਕਾਰਤਾ ਦੇ ਰਉਂ ਵਿਚ ਲੋਕਾਂ ਦੀ ਨਿੰਦਾ ਲੈ ਕੇ ਫਿਰ ਅਜੀਬ ਕਟਾਖ਼ਸ਼ ਨਾਲ ਲੋਕਾਂ ਦੇ ਵਹਿਮੀਂ ਖ਼ਿਆਲ ਨੂੰ ਸਹਿਜੇ ਹੀ ਰੱਦ ਕਰ ਦੇਂਦੇ ਹਨ ਅਤੇ ਅਸਲੀਅਤ ਪ੍ਰਗਟ ਹੋ ਜਾਂਦੀ ਹੈ। ਅੰਕ ਤਿੰਨ ਦੇ ਅੰਤ ਤਕ ਤਾਂ ਲੋਕਾਂ ਦੀ ਨਿੰਦਾ ਤੇ ਪੜਚੋਲ ਨੂੰ ਆਪਣੇ 'ਤੇ ਲੈ ਕੇ ਆਪਣੀ ਹੋਂਦ ਵਲੋਂ ਬਿਆਨ ਕਰੀ ਜਾਂਦੇ ਹਨ।

ਅੰਕ ਚਾਰ ਵਿਚ ਦੱਸਦੇ ਹਨ ਕਿ ਕਾਂਸ਼ੀ ਤੇ ਮਗਹਰ ਨੂੰ ਮੈਂ ਇਕ ਤੁਲ ਜਾਣਦਾ ਹਾਂ। ਮੁਕਤੀ ਖ਼ਾਸ ਥਾਵਾਂ ਵਿਚ ਵੱਸਣ ਤੇ ਮਰਨ ਨਾਲ ਨਹੀਂ, ਮੁਕਤੀ ਤਾਂ ਕੇਵਲ ਭਗਤੀ ਕਰਨ ਵਾਲਿਆਂ ਨੂੰ ਪ੍ਰਾਪਤ ਹੁੰਦੀ ਹੈ, ਰੱਬੀ-ਦਰਬਾਰ ਵਿਚ ਕੱਚੀ ਭਗਤੀ ਕਬੂਲ ਨਹੀਂ ਪੈਣੀ।

ਅੰਕ ਪੰਜ ਵਿਚ ਇਕ ਸਹਿਜ ਕਥਨ ਦੁਆਰਾ ਆਪਣੀ ਭਗਤੀ ਪੂਰੀ ਹੋਣ ਦਾ ਇਕਰਾਰ ਹੈ ਕਿ ਕਬੀਰ ਮਰਨ ਤਕ ਸਿਮਰਨ ਵਿਚ ਰਹੇਗਾ, ਇਸ ਗੱਲ ਨੂੰ ਸਭ ਕੋਈ ਜਾਣ ਲਏਗਾ ਤੇ ਸਭ ਤੋਂ ਵਧੇਰੇ ਬਿਆਸ, ਗਣੇਸ਼ ਤੇ ਸ਼ਿਵ ਸਾਰੇ ਜਾਣ ਲੈਣਗੇ, ਕਿਉਂਕਿ ਕਾਂਸ਼ੀ ਸ਼ਿਵ ਨੇ ਵਸਾਈ, ਉਸ ਨੂੰ ਅੰਤਰਜਾਮੀ ਮੰਨਦੇ ਹਨ। ਸ਼ਿਵ ਦਾ ਜ਼ਿਕਰ ਇਸੇ ਵਾਸਤੇ ਕੀਤਾ ਹੈ ਕਿ ਕਾਂਸ਼ੀ ਸ਼ਿਵ ਜੀ ਨੇ ਵਸਾਈ ਮੰਨੀ ਜਾਂਦੀ ਹੈ। ਇਸ ਨੂੰ ਸ਼ਿਵ ਪੁਰੀ ਭੀ ਆਖਦੇ ਹਨ। ਸੋ ਉਸ ਨੂੰ ਪਤਾ ਲਗ ਜਾਏਗਾ ਕਿ ਕਬੀਰ ਕਾਂਸ਼ੀ ਛੱਡ ਕੇ ਮਗਹਰ ਜਾ ਮੋਇਆ ਹੈ ਤੇ ਫਿਰ ਉਹ ਮੁਕਤ ਹੋ ਗਿਆ ਹੈ, ਕਿਉਂਕਿ ਉਹ ਹਰੀ ਸਿਮਰਨ ਵਿਚ ਸੀ। ਫੇਰ ਨਾਮ ਹੈ 'ਗੁਰੂ' ਦਾ, ਗੁਰੂ ਤੋਂ ਮੁਰਾਦ ਵਿਆਸ ਜੀ ਦੀ ਹੈ, ਜੋ ਮੁੱਢਲੇ ਗੁਰੂ ਮੰਨੇ ਜਾਂਦੇ ਹਨ। ਵਿਆਸ ਪੂਜਾ ਅੱਜ ਤਕ ਹਾੜ ਪੂਰਨਮਾਸ਼ੀ ਨੂੰ ਹੁੰਦੀ ਹੈ, ਜਦੋਂ ਸਭ ਕੋਈ ਗੁਰੂ-ਪੂਜਾ ਕਰਦਾ ਹੈ। ਇਹ ਪੂਜਾ ਵਿਆਸ ਜੀ ਦੇ ਨਾਮ 'ਤੇ ਹੁੰਦੀ ਹੈ, ਜੋ ਸਨਾਤਨ ਗੁਰੂ ਮੰਨੇ ਜਾਂਦੇ ਹਨ। ਭਾਵ ਇਹ ਹੈ ਕਿ ਵਿਆਸ ਜੀ ਨੇ ਮਗਹਰ ਬੈਠ ਕੇ ਤਪ ਕੀਤਾ ਸੀ, ਇਸ ਲਈ ਕਿ ਇਥੋਂ ਦੇ ਮਰੇ ਲੋਕੀਂ ਸੁਰਗ ਨੂੰ ਜਾਣ, ਮਰੇ ਕੀ ਜੋ ਮਗਹਰ ਵਿਚੋਂ ਲੰਘ ਜਾਵੇ ਉਹ ਵੀ ਸੁਰਗ ਨੂੰ ਜਾਵੇ। ਇਹ ਤਪ ਇਸ ਦਾ ਗਣੇਸ਼ ਨੇ ਭੰਗ ਕੀਤਾ ਸੀ, ਇਸ ਲਈ ਗੁਰੂ ਦਾ ਭਾਵ ਵਿਆਸ ਜੀ ਤੋਂ ਲੈਣਾ ਹੈ, ਹੋਰ ਕਿਸੇ ਗੁਰੂ ਤੋਂ ਨਹੀਂ। ਤੀਸਰਾ ਹੈ ਗਣੇਸ਼ ਜਿਸ ਨੇ ਮਗਹਰ ਵਿਚ ਹੋ ਰਹੇ ਵਿਆਸ ਜੀ ਦੇ ਤਪ ਵਿਚ ਭੰਗ ਪਾਇਆ ਤੇ ਵਿਆਸ ਜੀ ਨੂੰ ਗੁੱਸੇ ਵਿਚ ਲਿਆ ਕੇ ਉਨ੍ਹਾਂ ਦੇ ਮੂੰਹੋਂ ਹੀ ਇਹ ਵਾਕ ਕਢਵਾ ਦਿੱਤਾ ਕਿ ਜੋ ਮਗਹਰ ਵਿਚ ਮਰੇਗਾ, ਉਹ ਗਧੇ ਦੀ ਜੂਨ ਪਵੇਗਾ।

ਸੋ ਕਬੀਰ ਜੀ ਉਨ੍ਹਾਂ ਬਾਰੇ ਹੀ ਉਚਾਰਦੇ ਹਨ ਕਿ ਇਨ੍ਹਾਂ ਨੂੰ ਪਤਾ ਲੱਗ ਜਾਏਗਾ ਕਿ ਮੈਂ ਕਬੀਰ ਰਾਮ ਨਾਮ ਵਿਚ ਪ੍ਰਵਿਰਤ ਮਰਾਂਗਾ ਤੇ ਤਿੰਨੇ ਜਾਣਦੇ ਹਨ ਕਿ ਨਾਮੀ ਪੁਰਸ਼ ਉੱਤੇ ਨਰਕ ਤੇ ਜਨਮ ਮਰਨ ਹਾਵੀ ਨਹੀਂ ਹੁੰਦਾ। ਸੋ ਕਾਂਸ਼ੀ ਤੇ ਮਗਹਰ ਦੀ ਰਵਾਇਤ ਜੋ ਲੋਕਾਂ ਵਿਚ ਪ੍ਰਸਿੱਧ ਸੀ ਉਸ ਨਾਲ ਸੰਬੰਧ ਤਿੰਨਾਂ ਦਾ ਸੀ, ਸ਼ਿਵ, ਵਿਆਸ ਤੇ ਗਣੇਸ਼ ਦਾ। ਸੋ ਇਸ ਤੁੱਕ ਵਿਚ ਇਨ੍ਹਾਂ ਤਿੰਨਾਂ ਤੋਂ ਹੀ ਮੁਰਾਦ ਲੈਣੀ ਹੈ। ਸੋ ਕਬੀਰ ਜੀ ਨੇ ਇਨ੍ਹਾਂ ਤਿੰਨਾਂ ਨੂੰ ਲੈ ਕੇ ਸੈਨਤ ਸੁਟੀ ਹੈ ਕਿ ਇਹ ਤਿੰਨੇ ਹੀ ਇਸ ਗੱਲ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਹਰੀ ਨਾਮ-ਸਿਮਰਨ ਕਰਦਾ ਪੁਰਸ਼ ਭਾਵੇਂ ਕਿਧਰੇ ਭੀ ਮਰੇ ਉਹ ਕਿਸੇ ਜੂਨ ਜਾਂ ਨਰਕ ਵਿਚ ਨਹੀਂ ਜਾ ਸਕਦਾ। ਉਸ ਦਾ ਜਨਮ ਮਰਨ ਜੀਉਂਦੇ ਜੀ ਹੀ ਕੱਟਿਆ ਜਾਂਦਾ ਹੈ। ਨਾਮ ਦੀ ਮਹਿਮਾ ਵਿਆਸ ਨੂੰ ਪਤਾ ਹੈ, ਉਪਨਿਸ਼ਦਾਂ ਵਿਚ ਲਿਖੀ ਹੈ। ਸ਼ਿਵ ਦਾ ਆਪਣਾ ਸਹੰਸਰ ਨਾਮਾ ਪ੍ਰਸਿੱਧ ਹੈ, ਜਿਸ ਵਿਚ ਉਸ ਦੇ ਹਜ਼ਾਰ ਨਾਮ ਲਿਖੇ ਹਨ। ਗਣੇਸ਼ ਨੇ ਦੇਵਤਿਆਂ ਦੀ ਦੌੜ-ਭੱਜ ਵਿਚ ਆਪਣਾ ਜਿੱਤਣਾ ਅਸੰਭਵ ਜਾਣ ਕੇ ਕਿ ਉਸ ਦਾ ਵਾਹਨ ਚੂਹਾ ਹੈ, ਜੋ ਸਭ ਤੋਂ ਸੁਸਤ ਚਾਲ ਦਾ ਹੈ। ਧਰਤੀ ਉੱਤੇ ਰਾਮ ਦਾ ਨਾਮ ਲਿਖਕੇ ਪ੍ਰਕਰਮਾ ਕੀਤੀ ਤਾਂ ਉਹ ਸਭ ਤੋਂ ਮੋਹਰੇ ਪਹੁੰਚ ਗਿਆ। ਸੋ ਇਸ ਤਰ੍ਹਾਂ ਤਿੰਨੇ ਰਵਾਇਤਾਂ ਤੇ ਕਥਾਵਾਂ ਮੁਜਬ ਨਾਮ ਦੀ ਮਹਿਮਾ ਦੇ ਜਾਣੂ ਹਨ, ਇਸ ਕਰ ਕੇ ਕਬੀਰ ਜੀ ਨੇ 'ਰਮਤ ਸ੍ਰੀ ਰਾਮੈ' ਪਦ ਕਹਿ ਕੇ ਤਿੰਨਾਂ ਦੀ ਉਗਾਹੀ ਵਿਚ ਆਪਣਾ ਵਿਸ਼ਾਲ ਸਿਧਾਂਤ ਦਰਜ ਕਰ ਦਿੱਤਾ ਹੈ, ਜਿਸ ਉਗਾਹੀ ਤੋਂ ਉਹ ਤਿੰਨੇ ਇਨਕਾਰ ਨਹੀਂ ਕਰ ਸਕਦੇ।

### *ਅਰਥ :*

ਇਸ ਸ਼ਬਦ ਵਿਚ ਕਬੀਰ ਜੀ ਭਗਤੀ ਭਾਵ ਤੇ ਨਾਮ ਨੂੰ ਮੁਕਤੀ ਦਾ ਵਸੀਲਾ ਦੱਸਦੇ ਹਨ ਤੇ ਆਮ ਲੋਕਾਂ ਦੇ ਇਸ ਗ਼ਲਤ ਵਿਸ਼ਵਾਸ ਨੂੰ ਕੱਟਦੇ ਹਨ ਕਿ ਕਾਂਸ਼ੀ ਵਿਚ ਮਰਨ ਨਾਲ ਸ੍ਵਰਗ ਤੇ ਮਗਹਰ ਵਿਚ ਮਰਨ ਕਰ ਕੇ ਖੋਤੇ ਦੀ ਜੂਨ ਮਿਲਦੀ ਹੈ, ਪਰ ਇਸ ਗ਼ਲਤ-ਫ਼ਹਿਮੀ ਨੂੰ ਕੱਟਣ ਦਾ ਕਬੀਰ ਜੀ ਦਾ ਢੰਗ ਬਹੁਤ ਨਿਰਾਲਾ ਹੈ। ਜਦ ਕਬੀਰ ਜੀ ਨੇ ਕਾਂਸ਼ੀ ਛੱਡ ਮਗਹਰ ਵਿਚ ਜਾ ਵੱਸਣਾ ਕੀਤਾ ਤਾਂ ਲੋਕ ਆਪ ਦੀ ਨਿੰਦਾ ਕਰਦੇ ਹਨ ਤਾਂ ਕਬੀਰ ਜੀ ਉਨ੍ਹਾਂ ਦੀ ਕੀਤੀ ਨਿੰਦਿਆ ਦਾ ਹੀ ਪਹਿਲੋਂ ਉਚਾਰਨ ਕਰਦੇ ਹਨ :

ਕਿ ਲੋਕ ਮੈਨੂੰ ਇਸ ਤਰ੍ਹਾਂ ਕਹਿ ਰਹੇ ਹਨ ਕਿ ਐ ਕਬੀਰ ! ਸੁਣ ਤੇਰੀ ਦਸ਼ਾ ਵੀ ਇਸੇ ਤਰ੍ਹਾਂ ਦੀ ਹੈ :

੧. ਜਿਵੇਂ ਕੋਈ ਮੱਛ ਪਾਣੀ ਨੂੰ ਛੱਡ ਕੇ ਬਾਹਰ ਨਿਕਲ ਆਉਂਦਾ ਹੈ ਤਾਂ ਉਹ ਦੁਖੀ ਹੋ ਹੋ ਕੇ ਮਰ ਜਾਂਦਾ ਹੈ।
੨.(ਤਿਵੇਂ) ਮੈਂ ਭੀ ਪਿਛਲੇ ਜਨਮਾਂ ਵਿਚ ਤਪ ਨਹੀਂ ਕੀਤਾ, ਤਾਂਹੀਓਂ ਮੁਕਤੀ ਦੇਣ ਵਾਲੀ ਕਾਂਸ਼ੀ ਨੂੰ ਛੱਡ ਕੇ ਮਗਹਰ ਆ ਗਿਆ ਹਾਂ।੧।
੩. ਹੇ ਰਾਮ ! ਮੈਨੂੰ ਦੱਸ ਹੁਣ ਮੇਰਾ ਕੀ ਹਾਲ ਹੋਵੇਗਾ ?
੪. ਮੈਂ ਕਾਸ਼ੀ ਛੱਡ ਆਇਆ ਹਾਂ, ਕੀ ਇਹ ਠੀਕ ਹੈ ਕਿ ਮੇਰੀ ਮਤ ਥੋੜ੍ਹੀ ਹੋ ਗਈ ਹੈ, ਭਾਵ ਮਾਰੀ ਗਈ ਹੈ ?।੧।ਰਹਾਉ।
੫-੬. (ਹੇ ਰਾਮ ! ਮੈਨੂੰ ਲੋਕੀਂ ਆਖਦੇ ਹਨ ਕਿ—) ਐ ਕਬੀਰ ! ਤੂੰ ਕਾਂਸ਼ੀ ਵਿਚ ਰਹਿ ਕੇ ਸਾਰੀ ਉਮਰ ਵਿਅਰਥ ਗੁਜ਼ਾਰ ਦਿੱਤੀ ਹੈ, (ਹੁਣ ਜਦ ਤੈਨੂੰ ਮੁਕਤੀ ਮਿਲਣੀ ਸੀ ਤਾਂ) ਮਰਨ ਵੇਲੇ (ਕਾਂਸ਼ੀ) ਛੱਡ ਕੇ ਮਗਹਰ ਤੁਰ ਆਇਆ ਹੈਂ।੨।
੭. ਐ ਮੇਰੇ ਮਾਲਕ ਜੀ ! ਕਈ ਲੋਕੀਂ ਆਖਦੇ ਹਨ ਕਿ ਤੂੰ ਕਾਂਸ਼ੀ ਵਿਚ ਰਹਿ ਕੇ ਕਈ ਸਾਲ ਤਪ ਕੀਤਾ ਹੈ (ਪਰ ਦੱਸ ! ਤੈਨੂੰ ਉਸ ਤਪ ਦਾ ਕੀ ਲਾਭ ?) ਕਿਉਂਕਿ :
੮. ਜਦੋਂ ਮਰਨ ਦਾ ਸਮਾਂ ਆਇਆ ਤਾਂ ਤੂੰ ਮਗਹਰ ਆ ਵੱਸਿਆ ਹੈਂ।੩।

ਪ੍ਰ: ਐ ਕਬੀਰ ! ਤੂੰ ਲੋਕਾਂ ਦੇ ਖ਼ਿਆਲਾਂ ਨੂੰ ਛੱਡ ਕੇ ਆਪਣੇ ਵਿਚਾਰ ਦੱਸ ਕਿ ਤੂੰ ਕਾਂਸ਼ੀ ਤੇ ਮਗਹਰ ਵਿਚ ਕੀ ਭੇਦ ਸਮਝਦਾ ਹੈਂ ?

**ਉ:** ੯. ਹੇ ਰਾਮ! ਮੈਂ ਤਾਂ ਕਾਂਸ਼ੀ ਤੇ ਮਗਹਰ ਨੂੰ ਇਕੋ ਜਿਹਾ ਸਮਝਦਾ ਹਾਂ। ਮੈਂ ਤਾਂ ਇਨ੍ਹਾਂ ਦੋਹਾਂ ਵਿਚ ਕੋਈ ਭੇਦ ਹੀ ਨਹੀਂ ਸਮਝਦਾ।

੧੦. ਮੈਨੂੰ ਤਾਂ ਯਕੀਨ ਹੈ ਕਿ ਜਿਸ ਦੀ ਭਗਤੀ (ਓਛੀ) ਤੁੱਛ ਹੈ, ਭਾਵ ਨਿਕੰਮੀ ਹੈ, ਉਹ ਭਾਵੇਂ ਕਾਂਸ਼ੀ ਮਰੇ ਜਾਂ ਮਗਹਰ। ਉਹ ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਉਤਰ ਸਕਦਾ ਹੈ? ਭਾਵ ਕਬੀਰ ਸਾਹਿਬ ਜੀ ਆਪਣੇ ਵਲੋਂ ਕਹਿੰਦੇ ਹਨ ਕਿ, ਹੇ ਰਾਮ! ਲੋਕ ਮੈਨੂੰ ਬੋਲੀਆਂ ਮਾਰਦੇ ਹਨ ਕਿ ਤੂੰ ਕਾਂਸ਼ੀ ਤੇ ਮਗਹਰ ਨੂੰ ਇਕੋ ਜਿਹਾ ਸਮਝੀਂ ਬੈਠਾ ਹੈਂ, ਏਹੋ ਜਿਹੀ ਹੋਛੀ ਭਗਤੀ ਨਾਲ ਤੂੰ ਦੱਸ ਕਿਵੇਂ ਸੰਸਾਰ-ਸਮੁੰਦਰ ਤੋਂ ਪਾਰ ਲੰਘੇਂਗਾ?।੪।

੧੧. ਕਬੀਰ ਜੀ ਕਹਿੰਦੇ ਹਨ ਕਿ ਹੇ ਦੁਨੀਆਂ ਦੇ ਲੋਕੋ! ਸੁਣੋ ਵਿਆਸ ਆਦਿ ਗੁਰੂ ਅਤੇ (ਸਿਵ) ਮਹਾਂ ਦੇਵ ਆਦਿ ਅਤੇ (ਗਜ) ਗਣੇਸ਼ ਤੇ ਹੋਰ ਸਭ ਕਿਸੇ ਨੇ ਥੋੜ੍ਹੇ ਹੀ ਚਿਰ ਨੂੰ ਇਹ ਭਲੀ ਪ੍ਰਕਾਰ ਜਾਣ ਲੈਣਾ ਹੈ?

**ਉ:** ੧੨. ਇਹੋ ਹੀ ਕਿ, ਕਬੀਰ ਰਾਮ ਨਾਮ ਸਿਮਰਦਾ ਹੋਇਆ ਮਰਿਆ ਹੈ, ਭਾਵ ਇਹ ਕਬੀਰ ਪੂਰਨ ਭਗਤੀ ਵਿਚ ਮੋਇਆ ਹੈ, ਇਸ ਕਰ ਕੇ ਉਹ ਮਗਹਰ ਵਿਚ ਮਰਕੇ ਵੀ ਜਨਮ ਮਰਨ ਤੋਂ ਰਹਿਤ ਹੋ ਗਿਆ ਹੈ। ਅਰਥਾਤ ਆਮ ਦੁਨੀਆਂ ਦੇ ਲੋਕ ਇਹੋ ਹੀ ਸਮਝੀ ਬੈਠੇ ਹਨ ਕਿ ਸ਼ਿਵ ਜੀ ਮੁਕਤੀ-ਦਾਤਾ ਹਨ ਤੇ ਗਣੇਸ਼ ਦੀ ਨਗਰੀ ਮੁਕਤੀ ਖੋਹਣ ਵਾਲੀ ਹੈ ਪਰ ਕਬੀਰ ਤਾਂ ਪ੍ਰਭੂ ਦਾ ਸਿਮਰਨ ਕਰਦਾ-ਕਰਦਾ ਆਪ੍ਹਾ-ਭਾਵ ਹੀ ਮਿਟਾ ਬੈਠਾ ਹੈ, ਹੁਣ ਕਬੀਰ ਨੂੰ ਇਹ ਪਤਾ ਕਰਨ ਦੀ ਲੋੜ ਹੀ ਨਹੀਂ ਰਹੀ ਕਿ ਉਸ ਦੀ ਗਤੀ ਹੋਵੇਗੀ।੫।੧੫।

***ਭਾਵਾਰਥ :*** ਆਮ ਲੋਕਾਂ ਵਿਚ ਇਹ ਵਹਿਮ ਪੈਦਾ ਕੀਤਾ ਗਿਆ ਹੋਇਆ ਹੈ ਕਿ ਬਨਾਰਸ ਆਦਿ ਤੀਰਥਾਂ 'ਤੇ ਸਰੀਰ ਛੱਡਿਆਂ ਜੀਵਾਂ ਨੂੰ ਮੁਕਤੀ ਮਿਲ ਜਾਂਦੀ ਹੈ। ਕਬੀਰ ਜੀ ਲੋਕਾਂ ਦੇ ਇਸ ਭਰਮ ਨੂੰ ਦੂਰ ਕਰਨ ਲਈ ਅਖ਼ੀਰਲੀ ਉਮਰੇ ਬਨਾਰਸ ਛੱਡ ਆਏ ਤੇ ਮਗਹਰ ਆ ਵੱਸੇ। ਮਗਹਰ ਬਾਰੇ ਵਹਿਮ ਹੈ ਕਿ ਇਹ ਧਰਤੀ ਸਰਾਪੀ ਹੋਈ ਹੈ। ਜੋ ਇਥੇ ਮਰਦਾ ਹੈ, ਉਹ ਖੋਤੇ ਦੀ ਜੂਨ ਪੈਂਦਾ ਹੈ।

ਪਰ ਕਬੀਰ ਜੀ ਗੁਰਮਤਿ ਦਾ ਸਹੀ ਸਿਧਾਂਤ ਦੱਸਦੇ ਹਨ ਕਿ ਐ ਭਾਈਓ! ਖ਼ਾਸ ਦੇਸ਼ ਜਾਂ ਨਗਰੀ ਵਿਚ ਮੁਕਤੀ ਨਹੀਂ ਮਿਲਦੀ। ਮੁਕਤਿ ਓਹੀ ਹੈ, ਜੋ ਪ੍ਰਭੂ ਦਾ ਭਜਨ ਕਰ ਕੇ ਆਪਣੇ ਅੰਦਰੋਂ 'ਮੈਂ-ਮੇਰੀ' ਨੂੰ ਮਿਟਾ ਚੁੱਕਾ ਹੈ।

## ਗਉੜੀ ਕਬੀਰ ਜੀ ॥

**੧. ਚੋਆ ਚੰਦਨ ਮਰਦਨ ਅੰਗਾ ॥**
**੨. ਸੋ ਤਨੁ ਜਲੈ ਕਾਠ ਕੈ ਸੰਗਾ ॥੧॥**
**੩. ਇਸੁ ਤਨ ਧਨ ਕੀ ਕਵਨ ਬਡਾਈ ॥**
**੪. ਧਰਨਿ ਪਰੈ ਉਰਵਾਰਿ ਨ ਜਾਈ ॥੧॥ ਰਹਾਉ ॥**
**੫. ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥**
**੬. ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥੨॥**
**੭. ਹਾਥਿ ਤ ਡੋਰ ਮੁਖਿ ਖਾਇਓ ਤੰਬੋਰ ॥**
**੮. ਮਰਤੀ ਬਾਰ ਕਸਿ ਬਾਧਿਓ ਚੋਰ ॥੩॥**
**੯. ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥**
**੧੦. ਰਾਮੈ ਰਾਮ ਰਮਤ ਸੁਖੁ ਪਾਵੈ ॥੪॥**
**੧੧. ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥**
**੧੨. ਹਰਿ ਹਰਿ ਬਾਸੁ ਸੁਗੰਧ ਬਸਾਈ ॥੫॥**
**੧੩. ਕਹਤ ਕਬੀਰ ਚੇਤਿ ਰੇ ਅੰਧਾ ॥**
**੧੪. ਸਤਿ ਰਾਮੁ ਝੂਠਾ ਸਭੁ ਧੰਧਾ ॥੬॥੧੬॥**

***ਪਦ ਅਰਥ :*** ਚੋਆ—ਅਤਰ। ਮਰਦਨ—ਮਾਲਸ਼, ਮਲਨਾ, ਭਾਵ ਭੋਗਾਂ ਲਈ ਸਰੀਰ ਨੂੰ ਖਿੱਚ ਵਾਲਾ ਬਣਾਉਣਾ। ਅੰਗਾ—ਸਰੀਰ ਦੇ ਅੰਗਾਂ ਨੂੰ। ਜਲੈ—ਸੜ ਜਾਂਦਾ ਹੈ। ਕਾਠ ਕੈ ਸੰਗਾ—ਕਾਸਟ, ਲੱਕੜੀ, ਬਾਲਣ, ਭਾਵ ਲੱਕੜਾਂ ਨਾਲ। ਕਵਨ ਬਡਾਈ—ਕਿਹੜੀ ਵਡਿਆਈ ਹੈ? ਕੀ ਮਾਣ ਕਰਨਾ ਹੋਇਆ? ਧਰਨਿ—ਧਰਤੀ 'ਤੇ। ਪਰੈ—ਪਿਆ ਰਹਿ ਜਾਂਦਾ ਹੈ। ਉਰਵਾਰਿ—ਉਰਲੇ ਪਾਸੇ ਹੀ, ਇਥੇ ਹੀ। ਨ ਜਾਈ—ਨਾਲ ਨਹੀਂ ਜਾਂਦਾ, ਭਾਵ ਪ੍ਰਲੋਕ ਵਿਚ ਨਾਲ ਨਹੀਂ ਜਾਏਗਾ। ਦਿਨ—ਦਿਨੇ, ਸਾਰਾ ਦਿਨ। ਕਾਮ—ਕੰਮ-ਕਾਰ। ਕਰਹਿ—ਕਰਦੇ ਹਨ। ਜਿ—ਜੋ ਮਨੁੱਖ। ਇਕੁ ਖਿਨੁ—ਰਤਾ ਭਰ ਵੀ, ਪਲ ਮਾਤਰ ਭੀ। ਨ ਲੇਹਿ—ਨਹੀਂ ਲੈਂਦੇ। ਹਾਥਿ—(ਉਨ੍ਹਾਂ ਦੇ) ਹੱਥਾਂ ਵਿਚ। ਤ—ਤਾਂ। ਡੋਰ—(ਬਾਜ਼ਾਂ ਦੀਆਂ) ਡੋਰਾਂ। ਹੱਥ ਵਿਚ ਤਾਂ ਡੋਰੇ ਹਨ। ਡੋਰ ਦਾ ਅਰਥ ਹੈ ਧਾਗਾ, ਬਾਜ਼ਾਂ ਤੇ ਬੁਲਬੁਲਾਂ ਨੂੰ ਪਾਏ ਧਾਗੇ ਡੋਰੇ ਕਹੀਦੇ ਹਨ, ਗੁੱਡੀ ਨਾਲ ਬੱਧੇ ਧਾਗੇ ਨੂੰ ਭੀ ਡੋਰ ਕਹੀਦਾ ਹੈ। ਘੋੜੇ ਦੀਆਂ ਰਾਸਾਂ ਨੂੰ ਵੀ ਡੋਰੇ ਕਹਿ ਲਿਆ ਜਾਂਦਾ ਹੈ। ਭਾਵ ਕਬੀਰ ਜੀ ਕਿਸੇ ਮਾਇਆ ਧਾਰੀ ਨੂੰ ਜੋ ਕਿ ਕਮਾਈ ਕਰਨ ਤੋਂ ਬਿਨਾਂ ਹੀ ਐਸ਼ਾਂ ਕਰਨ ਵਾਲਾ ਹੈ, ਉਸ ਦਾ ਨਕਸ਼ਾ ਖਿੱਚ ਰਹੇ ਹਨ, ਕਬੀਰ ਜੀ ਨੇ ਚਾਹੇ ਉਸ ਨੂੰ ਪਾਨ ਚੱਬਦਿਆਂ ਭਾਵੇਂ ਉਸ ਨੂੰ ਗੁੱਡੀਆਂ ਉਡਾਂਦਿਆਂ ਡਿੱਠਾ ਹੈ, ਜਾਂ ਉਸ ਨੂੰ ਬੁਲਬੁਲਾਂ, ਬਾਜ਼ ਰੱਖਦੇ ਖੇਡਦੇ, ਭਾਵੇਂ ਸ਼ਿਕਾਰ ਕਰਦੇ ਦੇਖਿਆ ਹੈ। ਭਾਵੇਂ ਉਸ ਨੂੰ ਰੇਸ਼ਮ ਦੀਆਂ ਡੋਰਾਂ ਵਾਲੀਆਂ ਰਾਸਾਂ ਹੱਥ ਵਿਚ ਫੜੀ, ਘੋੜੇ ਚੜ੍ਹੇ ਪਾਨ ਚਬਾਉਂਦੇ ਹੈਂਕੜ ਨਾਲ ਟੁਰੇ ਜਾਂਦੇ ਨੂੰ ਤੱਕਿਆ ਹੈ। ਮੁਖਿ—ਮੂੰਹ ਵਿਚ। ਤੰਬੋਰ—ਪਾਨ। ਕਸਿ—ਕੱਸਕੇ, ਘੁੱਟਕੇ। ਚੋਰ—ਚੋਰਾਂ ਵਾਂਗ। ਗੁਰਮਤਿ—ਗੁਰੂ ਦੀ ਮਤ ਲੈ ਕੇ। ਰਸਿ ਰਸਿ—ਸੁਆਦ ਨਾਲ, ਰਸ ਲੈ ਲੈ ਕੇ ਬੜੇ ਪ੍ਰੇਮ ਨਾਲ। ਰਾਮੈ ਰਾਮ—ਕੇਵਲ ਰਾਮ ਨੂੰ। ਰਮਤ—ਸਿਮਰ ਸਿਮਰ ਕੇ। ਦ੍ਰਿੜਾਈ—(ਹਿਰਦੇ ਵਿਚ) ਪੱਕਾ ਕਰਾਉਂਦਾ ਹੈ, ਜਪਾਉਂਦਾ ਹੈ। ਹਰਿ ਹਰਿ ਬਾਸੁ ਸੁਗੰਧ—ਹਰੀ ਦੇ ਨਾਮ ਦੀ ਖ਼ੁਸ਼ਬੋ। ਬਸਾਈ—ਬਸਾਉਂਦਾ ਹੈ, ਮਹਿਕਾਉਣਾ। ਰੇ ਅੰਧਾ—ਹੇ ਅੰਨ੍ਹੇ ਮਨੁੱਖ। ਚੇਤਿ—ਯਾਦ ਕਰ। ਸਤਿ—ਸਦਾ ਅਟੱਲ ਰਹਿਣ ਵਾਲਾ। ਝੂਠਾ—ਨਾਸ ਹੋ ਜਾਣ ਵਾਲਾ, ਥਿਰ ਨਾ ਰਹਿਣ ਵਾਲਾ।

***ਅਰਥ :***

**ਪ੍ਰ:** ਕਬੀਰ ਜੀਉ! ਕਈ ਲੋਕ ਵੇਖੀਦੇ ਹਨ ਕਿ ਉਹ ਇਸ ਦੇਹੀ ਨੂੰ ਅਤਰ, ਚੰਦਨ ਆਦਿ ਸੁਗੰਧੀਆਂ ਦੀ ਮਾਲਸ਼ ਕਰਦੇ ਰਹਿੰਦੇ ਹਨ, ਇਹ ਕਿਉਂ?

**ਉ:** ੧. ਹੇ ਭਾਈਓ! ਉਨ੍ਹਾਂ ਲੋਕਾਂ ਨੂੰ ਅਗਿਆਨ ਹੈ, ਉਹ ਇਹ ਨਹੀਂ ਸਮਝਦੇ ਕਿ ਜਿਸ ਸਰੀਰ ਦੇ ਅੰਗਾਂ ਨੂੰ ਅਤਰ ਤੇ ਚੰਦਨ ਮਲੀਦਾ ਹੈ।

੨. ਉਹ ਸਰੀਰ ਤਾਂ ਅੰਤ ਨੂੰ ਲੱਕੜਾਂ ਨਾਲ ਸਾੜਿਆ ਜਾਂਦਾ ਹੈ।੧।

**ਪ੍ਰ:** ਕਬੀਰ ਜੀ! ਉਹ ਲੋਕ ਤਾਂ ਇਸ ਸਰੀਰ ਤੇ ਧਨ ਦਾ ਬੜਾ ਹੀ ਮਾਣ ਕਰਦੇ ਹਨ?

**ਉ:** ੩. ਹੇ ਭਰਾਵੋ! ਸੁਣੋ, ਉਨ੍ਹਾਂ ਨੂੰ ਇਹ ਸੋਝੀ ਹੀ ਨਹੀਂ ਕਿ ਇਸ ਤਨ ਤੇ ਧਨ ਦਾ ਕੀ ਮਾਣ ਕਰਨਾ ਹੋਇਆ?

੪. ਜੋ ਤਨ ਅਤੇ ਧਨ ਇਥੇ ਧਰਤੀ 'ਤੇ ਹੀ ਪਏ ਰਹਿ ਜਾਂਦੇ ਹਨ ਅਤੇ ਜੋ ਪ੍ਰਲੋਕ ਵਿਖੇ ਨਾਲ ਨਹੀਂ ਜਾਂਦੇ।੧।ਰਹਾਉ।

**ਪ੍ਰ:** ਕਬੀਰ ਜੀ! ਤੁਸੀਂ, ਵਿਅਰਥ ਜੀਵਨ ਕਿਸ ਮਨੁੱਖ ਦਾ ਜਾਣਦੇ ਹੋ?

**ਉ:** ੫. ਐ ਮਿੱਤਰੋ! ਜੋ ਲੋਕ ਦਿਨੇ ਤਾਂ ਕੰਮ ਕਰਦੇ ਹਨ, ਰਾਤ ਨੂੰ ਸੌਂ ਰਹਿੰਦੇ ਹਨ, ਭਾਵ ਸਾਰੀ ਰਾਤ ਸੁੱਤਿਆਂ ਹੀ ਗੁਜ਼ਾਰ ਦੇਂਦੇ ਹਨ। ਉਹ ਲੋਕ:

੬. ਇਕ ਖਿਨ-ਮਾਤਰ ਵੀ ਪਰਮੇਸ਼ਰ ਦਾ ਨਾਮ ਨਹੀਂ ਲੈਂਦੇ (ਸਮਝੋ! ਉਨ੍ਹਾਂ ਦਾ ਜੀਊਣਾ ਹੀ ਵਿਅਰਥ ਹੈ)।੨।

**ਪ੍ਰ:** ਕਬੀਰ ਜੀ! ਇਹ ਦੱਸੋ ਕਿ ਅੰਤ ਦੇ ਸਮੇਂ ਜਮਾਂ ਦੇ ਦਰ ਵਿਚ ਕਿਹੜੇ ਬੰਨ੍ਹੇ ਜਾਣਗੇ?

**ਉ:** ੭. ਹੇ ਭਾਈਓ! ਜੋ ਲੋਕ ਮੂੰਹ ਵਿਚ ਤਾਂ ਪਾਨ ਚੱਬਦੇ ਰਹਿੰਦੇ ਹਨ ਤੇ ਹੱਥ ਵਿਚ ਬਾਜ਼ਾਂ ਦੀਆਂ ਡੋਰਾਂ ਫੜੀ ਰੱਖਦੇ ਹਨ, ਭਾਵ ਸ਼ਿਕਾਰ ਆਦਿਕ ਅਮੀਰੀ ਠਾਠ-ਬਾਠ, ਸ਼ੁਗਲ ਵਿਚ ਰੁੱਝੇ ਰਹਿੰਦੇ ਹਨ।

੮. ਅਜਿਹੇ ਸਾਰੇ ਲੋਕ ਮਰਨ ਸਮੇਂ ਚੋਰ ਵਾਂਗ ਕੱਸ ਕੇ ਬੰਨ੍ਹ ਲਏ ਜਾਂਦੇ ਹਨ।੩।

**ਪ੍ਰ:** ਕਬੀਰ ਜੀ! ਅੰਤ ਸਮੇਂ ਬੰਨ੍ਹੇ ਜਾਣ ਤੋਂ ਕੋਈ ਬਚਦਾ ਵੀ ਹੈ?

**ਉ:** ੯. ਹੇ ਪਿਆਰੇ! ਜੋ ਮਨੁੱਖ ਗੁਰੂ ਦੀ ਮਤਿ ਅਨੁਸਾਰ ਪਰਮੇਸ਼ਰ ਦੇ ਗੁਣ ਬੜੇ ਪ੍ਰੇਮ ਤੇ ਸੁਆਦ ਲਾ-ਲਾ ਕੇ ਗਾਉਂਦਾ ਹੈ।

੧੦. ਬੱਸ, ਉਹ ਕੇਵਲ ਪ੍ਰਭੂ ਨੂੰ ਸਿਮਰ-ਸਿਮਰ ਕੇ ਸੁਖ ਮਾਣਦਾ ਹੈ।੪।

**ਪ੍ਰ:** ਐ ਕਬੀਰ ਜੀ! ਇਹ ਨਾਮ ਸਿਮਰਨ ਦੀ ਦਾਤ ਸਭ ਨੂੰ ਕਿਉਂ ਨਹੀਂ ਮਿਲਦੀ?

**ਉ:** ੧੧. ਹੇ ਭਾਈ! ਜਿਸ ਨੂੰ ਹਰੀ ਕਿਰਪਾ ਕਰ ਕੇ ਹਿਰਦੇ ਅੰਦਰ ਨਾਮ ਦ੍ਰਿੜ੍ਹ ਕਰਵਾ ਦੇਂਦਾ ਹੈ, ਭਾਵ ਅੰਦਰ ਟਿਕਾ ਦੇਂਦਾ ਹੈ।

੧੨. ਉਸ ਦੇ ਅੰਦਰ ਨਾਮ ਦੀ ਖ਼ੁਸ਼ਬੋ ਦਾ ਵਾਸ ਕਰਾ ਦੇਂਦਾ ਹੈ।੫।

੧੩. ਕਬੀਰ ਜੀ ਕਹਿੰਦੇ ਹਨ ਕਿ ਇਸੇ ਲਈ ਹੇ ਅਗਿਆਨੀ ਜੀਵ! ਵਿਚਾਰ ਰੂਪੀ ਨਿਗ੍ਹਾ ਤੋਂ ਹੀਣੇ, ਤੂੰ ਉਸ ਪ੍ਰਭੂ ਨੂੰ ਚੇਤੇ ਕਰ, ਭਾਵ ਉਸ ਦਾ ਚਿੰਤਨ ਕਰ।

੧੪. ਉਹ ਇਕ ਰਾਮ ਹੀ ਸਤਿ ਸਰੂਪ ਸਦਾ ਕਾਇਮ ਰਹਿਣ ਵਾਲਾ ਹੈ, ਹੋਰ ਸਾਰਾ ਧੰਧਾ ਝੂਠਾ ਹੈ।੬।੧੬।

***ਭਾਵਾਰਥ :*** ਕਬੀਰ ਜੀ, ਉਪ੍ਰੋਕਤ ਮਹਾਂ ਵਾਕ ਅੰਦਰ ਉਨ੍ਹਾਂ ਨੂੰ ਹਿਤੋਮਈ ਉਪਦੇਸ਼ ਬਖ਼ਸ਼ਦੇ ਹਨ, ਜੋ ਮਨੁੱਖ ਇਸ ਅਮੋਲਕ ਸਰੀਰ ਨੂੰ ਭੋਗਾਂ ਤੇ ਐਸ਼ਾਂ ਵਿਚ ਖ਼ੱਚਤ ਕਰਦੇ ਤੇ ਮਾਇਆ ਇਕੱਠੀ ਕਰਨ ਵਿਚ ਹੀ ਆਪਣਾ ਅਮੋਲਕ ਵਕਤ ਵਿਅਰਥ ਗਵਾਈ ਜਾ ਰਹੇ ਹਨ। ਦੂਸਰੇ, ਉਨ੍ਹਾਂ ਲੋਕਾਂ ਨੂੰ ਭੀ ਸੁਚੇਤ ਕਰਦੇ ਹਨ ਜੋ ਪਰਾਈ ਮਾਇਆ ਨੂੰ ਜ਼ੋਰ ਜ਼ੁਲਮ ਨਾਲ ਖੋਹ ਕੇ, ਪਾਨਾਂ ਦੇ ਬੀੜੇ ਚੱਬਦੇ ਅਤੇ ਘੋੜਿਆਂ ਪਰ ਚੜ੍ਹੇ ਫਿਰਦੇ ਹਨ, ਉਨ੍ਹਾਂ ਨੂੰ ਕਹਿੰਦੇ ਹਨ ਕਿ ਤੁਸੀਂ ਅੰਤ ਸਮੇਂ ਚੋਰਾਂ ਵਾਂਗ ਬੰਨ੍ਹੇ ਹੋਈ ਜਮਪੁਰੀ ਨੂੰ ਜਾਓਗੇ। ਇਸ ਤੋਂ ਅੱਗੇ ਚਲਕੇ ਉਨ੍ਹਾਂ ਲੋਕਾਂ ਪ੍ਰਤੀ ਭੀ ਇਸ਼ਾਰਾ ਕਰਦੇ ਹਨ, ਜੋ ਮਾਇਆ ਦੀ ਮਸਤੀ ਵਿਚ ਆਪਣੇ ਸਹੀ ਪ੍ਰਯੋਜਨ ਵਲੋਂ ਅੱਖਾਂ ਬੰਦ ਕਰ ਕੇ ਆਪਣਾ ਸਮਾਂ ਅਜਾਈਂ ਗਵਾਈ ਜਾਂਦੇ ਹਨ। ਅਖ਼ੀਰ ਵਿਚ ਕਹਿੰਦੇ ਹਨ ਕਿ ਜੋ ਮਨੁੱਖ ਪ੍ਰੇਮ-ਸਹਿਤ ਹਰੀ ਦੇ ਗੁਣ ਗਾਉਂਦਾ ਹੈ, ਉਹ ਅਸਲੀ ਸਦੈਵੀ ਸੁਖ ਪਾਵੇਗਾ।

ਸਾਰੰਸ਼ ਇਹ ਹੈ ਕਿ ਇਹ ਸਰੀਰ, ਇਹ ਧਨ-ਪਦਾਰਥ, ਇਹ ਸਭੋ ਰਾਜ-ਰੰਗ, ਕੋਈ ਭੀ ਅੰਤ ਵੇਲੇ ਮਨੁੱਖ ਦੇ ਕੰਮ ਨਹੀਂ ਆਉਂਦਾ; ਸਗੋਂ ਜੀਵ ਜਿਉਂ-ਜਿਉਂ ਇਨ੍ਹਾਂ ਦੇ ਮੋਹ ਵਿਚ ਰੁਝਦੇ ਹਨ, ਤਿਉਂ-ਤਿਉਂ ਵਧੇਰੇ ਦੁਖੀ ਹੁੰਦੇ ਹਨ। ਇਕ ਪ੍ਰਭੂ ਦਾ ਨਾਮ ਹੀ ਸਦਾ ਸਹਾਇਕ ਹੁੰਦਾ ਹੈ, ਪਰ ਜਿਸ ਉੱਤੇ ਪ੍ਰਭੂ ਮਿਹਰ ਕਰੇ ਉਸ ਨੂੰ ਗੁਰੂ-ਦਰ ਤੋਂ ਨਾਮ ਪ੍ਰਾਪਤ ਹੁੰਦਾ ਹੈ।

***ਨੋਟ :*** ਮਨੁੱਖ ਦੇ ਸਾੜੇ ਜਾਣ ਦਾ ਇਸ਼ਾਰਾ ਸਾਬਤ ਕਰਦਾ ਹੈ ਕਿ ਆਪ ਕਬੀਰ ਜੀ ਹਿੰਦੂ-ਘਰ ਵਿਚ ਜੰਮੇ ਪਲੇ ਸਨ। ਬੋਲੀ ਭੀ ਹਿੰਦੂਆਂ ਵਾਲੀ ਹੀ ਵਰਤਦੇ ਹਨ।

## ਗਉੜੀ ਕਬੀਰ ਜੀ ਤਿਪਦੇ ਚਾਰਤੁਕੇ॥

**੧. ਜਮ ਤੇ ਉਲਟਿ ਭਏ ਹੈ ਰਾਮ॥**
**੨. ਦੁਖ ਬਿਨਸੇ ਸੁਖ ਕੀਓ ਬਿਸਰਾਮ॥**
**੩. ਬੈਰੀ ਉਲਟਿ ਭਏ ਹੈ ਮੀਤਾ॥**
**੪. ਸਾਕਤ ਉਲਟਿ ਸੁਜਨ ਭਏ ਚੀਤਾ॥੧॥**
**੫. ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥**
**੬. ਸਾਂਤਿ ਭਈ ਜਬ ਗੋਬਿਦੁ ਜਾਨਿਆ॥੧॥ ਰਹਾਉ॥**
**੭. ਤਨ ਮਹਿ ਹੋਤੀ ਕੋਟਿ ਉਪਾਧਿ॥**
**੮. ਉਲਟਿ ਭਈ ਸੁਖ ਸਹਜਿ ਸਮਾਧਿ॥**
**੯. ਆਪੁ ਪਛਾਨੈ ਆਪੈ ਆਪ॥**
**੧੦. ਰੋਗੁ ਨ ਬਿਆਪੈ ਤੀਨੌ ਤਾਪ॥੨॥**
**੧੧. ਅਬ ਮਨੁ ਉਲਟਿ ਸਨਾਤਨੁ ਹੂਆ॥**
**੧੨. ਤਬ ਜਾਨਿਆ ਜਬ ਜੀਵਤ ਮੂਆ॥**
**੧੩. ਕਹੁ ਕਬੀਰ ਸੁਖਿ ਸਹਜਿ ਸਮਾਵਉ॥**
**੧੪. ਆਪਿ ਨ ਡਰਉ ਨ ਅਵਰ ਡਰਾਵਉ॥੩॥੧੭॥**

***ਪਦ ਅਰਥ :*** ਜਮ—ਜਮਰਾਜ, ਜਮਦੂਤ, ਯਮ ਗਣ। ਉਲਟਿ—ਪਲਟ ਕੇ, ਬਦਲ ਕੇ। ਬਿਨਸੇ—ਨਾਸ ਹੋ ਗਏ ਹਨ। ਬਿਸਰਾਮ—ਟਿਕਾਣਾ, ਡੇਰਾ। ਭਏ ਹੈ—ਹੋ ਗਏ ਹਨ, ਬਣ ਗਏ ਹਨ। ਮੀਤਾ—ਮਿੱਤਰ, ਸੱਜਣ। ਸਾਕਤ—ਰੱਬ ਵਲੋਂ ਟੁੱਟੇ ਹੋਏ

ਜੀਵ, ਸਾਈਂ ਜੀ ਤੋਂ ਬੇ-ਮੁਖ ਲੋਕ। ਸੁਜਨ—ਭਲੇ, ਗੁਰਮੁਖ। ਚੀਤਾ—ਅੰਤਰ-ਆਤਮੇ। ਮੋਹਿ—ਮੈਂ। ਕੁਸਲ—ਸੁਖ ਸਾਂਦ, ਅਨੰਦ। ਜਾਨਿਆ—ਜਾਣ ਲਿਆ। ਤਨ ਮਹਿ—ਸਰੀਰ ਵਿਚ। ਹੋਤੀ—ਹੁੰਦੀਆਂ ਸਨ। ਕੋਟਿ ਉਪਾਧਿ—ਕਰੋੜਾਂ ਬਖੇੜੇ ਵਿਕਾਰਾਂ ਦੇ, ਏਥੇ ਮੁਰਾਦ ਹੈ ਸਰੀਰ ਦੇ ਦੁੱਖ ਤੇ ਮਨ ਦੀਆਂ ਪੱਕ ਗਈਆਂ ਮਾੜੀਆਂ ਵਹਿਬਤਾਂ। ਉਲਟਿ—ਪਲਟ ਕੇ। ਭਈ—ਹੋ ਗਏ ਹਨ। ਰੋਗੁ—ਬੀਮਾਰੀ, ਦੁੱਖ। ਸਹਜਿ—ਸਹਿਜ ਵਿਚ, ਅਡੋਲ ਅਵਸਥਾ ਵਿਚ, ਪ੍ਰਭੂ ਦੇ ਨਾਮ-ਰਸ ਵਿਚ। ਤੀਨੋ ਤਾਪ:

**ਤਿੰਨ ਤਾਪ ਇਹ ਹਨ:**

੧. ਅਧਿਦੈਵਿਕ—ਜੋ ਮੀਂਹ, ਹਨੇਰੀ, ਬਿਜਲੀ, ਗੜੇ, ਸਰਦੀ, ਗਰਮੀ ਆਦਿ ਕਰ ਕੇ ਦੁੱਖ ਹੋਣਾ ਹੈ।

੨. ਅਧਿਭੌਤਿਕ—ਸ਼ੇਰ, ਸੱਪ, ਮੱਛਰ ਆਦਿ ਜੀਵਾਂ ਤੋਂ ਮਿਲਣ ਵਾਲੇ ਦੁੱਖ।

੩. ਅਧਿਆਤਮਿਕ—ਦੇਹ ਦੇ ਰੋਗ ਅਤੇ ਮਨ ਦੇ ਕ੍ਰੋਧ ਆਦਿਕ।

ਇਨ੍ਹਾਂ ਨੂੰ, ਆਧਿ—ਮਨ ਦਾ ਦੁੱਖ। ਬਿਆਧਿ—ਰੋਗ ਆਦਿ। ਉਪਾਧਿ—ਬਾਹਰੋਂ ਪਏ ਦੁੱਖ ਆ ਚੰਬੜੇ ਦੁੱਖ ਭੀ ਆਖਦੇ ਹਨ। ਸਮਾਧਿ—ਸਮਾਧੀ ਲਾਈ ਰੱਖਣ ਦੇ ਕਾਰਣ, ਜੁੜੇ ਰਹਿਣ ਕਰ ਕੇ। ਆਪੁ—ਆਪਣੇ ਆਪ ਨੂੰ। ਆਪੈ ਆਪ—ਪ੍ਰਭੂ ਹੀ ਪ੍ਰਭੂ ਦਿੱਸ ਰਿਹਾ। ਨ ਬਿਆਪੈ—ਪੋਹ ਨਹੀਂ ਸਕਦਾ, ਆਪਣਾ ਦਬਾਅ ਨਹੀਂ ਪਾ ਸਕਦਾ। ਉਲਟਿ—ਆਪਣੇ ਪਹਿਲੇ ਸੁਭਾਅ ਵਲੋਂ ਹਟ ਕੇ, ਵਿਕਾਰਾਂ ਵਾਲੀ ਵਾਦੀ ਛੱਡ ਕੇ। ਸਨਾਤਨੁ— ਪੁਰਾਣਾ, ਪੁਰਾਤਨ, ਮੁੱਢਲਾ, ਜੋ ਇਹ ਪਹਿਲਾਂ ਪਹਿਲ ਸੀ, ਭਾਵ ਆਪਣੇ ਅਸਲੇ ਦਾ ਰੂਪ, ਪ੍ਰਭੂ ਦਾ ਰੂਪ। ਜਾਨਿਆ—ਸਮਝ ਪਈ ਹੈ। ਜੀਵਤ ਮੂਆ—ਜੀਉਂਦਾ ਹੀ ਮਰ ਗਿਆ, ਦੁਨੀਆਂ ਵਿਚ ਵੱਸਦਾ ਹੋਇਆ ਭੀ ਦੁਨੀਆਂ ਵਲੋਂ ਨਿਰ-ਚਾਹ ਹੋ ਗਿਆ ਹਾਂ, ਮਸਤ ਹਾਂ। ਡਰਉ—ਡਰਦਾ ਹਾਂ। ਅਵਰ—ਹੋਰਨਾਂ ਨੂੰ।

***ਅਰਥ:***

ਪ੍ਰ: ਭਗਤ ਜੀ! ਤੁਸੀਂ ਜੋ ਦੇਰ ਤੋਂ ਭਗਤੀ ਕਰਦੇ ਆ ਰਹੇ ਹੋ, ਇਸ ਦਾ ਫਲ ਤੁਹਾਨੂੰ ਕੀ ਮਿਲਿਆ ਹੈ, ਭਾਵ ਪਹਿਲੋਂ ਨਾਲੋਂ ਹੁਣ ਤੁਹਾਨੂੰ ਕੀ ਸੋਝੀ ਪਈ ਹੈ?

ਉ: ੧. ਐ ਭਾਈਓ! ਜੋ ਭਗਤੀ ਕਰਨ ਤੋਂ ਪਹਿਲੋਂ ਬੇ-ਸਮਝੀ ਵਿਚ ਮੈਨੂੰ ਜਮਾਂ ਦੀ ਪ੍ਰਤੀਤੀ ਦੁਖਦਾਈ ਪ੍ਰਤੀਤ ਹੁੰਦੀ ਸੀ, ਉਹ ਜਮਪੁਣੇ ਤੋਂ ਉਲਟ ਕੇ ਰਾਮ ਸਰੂਪ ਹੋ ਗਏ ਹਨ, ਭਾਵ ਜਮਾਂ ਤੋਂ ਬਦਲ ਕੇ ਪ੍ਰਭੂ ਦਾ ਰੂਪ ਹੋ ਗਏ ਹਨ।

੨. ਹੁਣ ਮੇਰੇ ਸਾਰੇ ਦੁੱਖ ਦੂਰ ਹੋ ਗਏ ਹਨ ਤੇ ਹੁਣ ਮੇਰੇ ਅੰਦਰ ਸੁਖਾਂ ਨੇ ਟਿਕਾਣਾ ਆ ਕੀਤਾ ਹੈ।

੩-੪. ਜੋ ਪਹਿਲੋਂ ਵੈਰੀ ਸਨ ਉਹ ਹੁਣ ਦਿਲੋਂ ਸੱਜਣ ਬਣ ਗਏ ਭਾਵ ਜੋ ਇੰਦ੍ਰੇ ਪਹਿਲੋਂ ਵਿਕਾਰਾਂ 'ਚ ਜੁੜ ਕੇ ਵੈਰੀਆਂ ਵਾਲਾ ਕੰਮ ਕਰਦੇ ਸਨ, ਉਹ ਹੁਣ ਭਲੇ ਪਾਸੇ ਆ ਰਹੇ ਹਨ। ਪਹਿਲਾਂ ਇਹ ਰੱਬ ਨਾਲੋਂ ਟੁੱਟੇ ਹੋਏ ਸਨ, ਹੁਣ ਉਲਟ ਕੇ ਅੰਤਰ-ਆਤਮੇ ਗੁਰਮੁਖ ਬਣ ਗਏ ਹਨ।੧।

੫. ਹੁਣ ਮੈਨੂੰ ਸਾਰੇ ਸੁਖ ਅਨੰਦ ਪ੍ਰਤੀਤ ਹੋ ਰਹੇ ਹਨ।

ਪ੍ਰ: ਇਹ ਸਭੋ ਕੁਝ ਕਦੋਂ ਪ੍ਰਤੀਤ ਹੋਣ ਲੱਗਾ?

ਉ: ੬. ਹੇ ਭਾਈਓ! ਜਦ ਤੋਂ ਮੈਂ ਪ੍ਰਭੂ ਨੂੰ ਪਛਾਣ ਲਿਆ ਹੈ, ਤਦ ਤੋਂ ਹੀ ਮੇਰੇ ਚਿਤ ਨੂੰ ਸ਼ਾਂਤੀ ਹੋ ਗਈ ਹੈ, (ਇਸੇ ਦਾ ਸਦਕਾ ਮੈਨੂੰ ਉਪ੍ਰੋਕਤ ਸਭੋ ਕੁਝ ਪ੍ਰਾਪਤ ਹੋ ਗਿਆ ਹੈ।)।੧।ਰਹਾਉ।

ਪ੍ਰ: ਕਬੀਰ ਜੀ! ਇਹ ਤਾਂ ਰਾਮ ਦੀ ਪਛਾਣ ਕਰਨ ਨਾਲ ਤੁਹਾਨੂੰ ਬਾਹਰ ਅਸਰ ਪਿਆ ਹੈ, ਪਰ ਤੁਹਾਡੇ ਅੰਦਰ ਦੀ ਹੁਣ ਕੀ ਅਵਸਥਾ ਹੈ?

ਉ: ਐ ਭਾਈਓ! ਸੁਣੋ, ਅੰਦਰ ਦਾ ਹੁਣ ਇਹ ਹਾਲ ਹੈ ਕਿ—

੭. ਮੇਰੇ ਸਰੀਰ ਵਿਚ ਪਹਿਲੋਂ ਵਿਕਾਰਾਂ ਦੀਆਂ ਕਰੋੜਾਂ ਉਪਾਧੀਆਂ ਸਨ।

੮. ਹੁਣ ਉਹ ਸਭੇ ਉਲਟ ਗਈਆਂ ਹਨ ਤੇ ਇਕ ਸਹਿਜ ਸੁਖ ਸਮਾਧੀ ਬਣ ਗਈ ਹੈ, ਭਾਵ ਨਾਮ-ਰਸ ਵਿਚ ਜੁੜੇ ਰਹਿਣ ਕਰ ਕੇ ਵਿਕਾਰਾਂ ਦੇ ਕਰੋੜਾਂ ਬਖੇੜੇ ਪਲਟ ਗਏ ਹਨ।

ਪ੍ਰ: ਹੋਰ ਕੀ ਪ੍ਰਤੀਤ ਹੋਣ ਲੱਗ ਪਿਆ ਹੈ?

ਉ: ੯. ਹੇ ਭਾਈਓ! ਅਸਲ ਗੱਲ ਤਾਂ ਇਹ ਹੈ ਕਿ ਹੁਣ ਮੇਰੇ ਮਨ ਨੇ ਆਪਣੇ ਅਸਲ ਸਰੂਪ ਨੂੰ ਪਛਾਣ ਲਿਆ ਹੈ। ਇਸੇ ਕਰ ਕੇ ਇਸ ਨੂੰ ਸਰਵ-ਵਿਆਪਕ ਪ੍ਰਭੂ ਦਿੱਸ ਰਿਹਾ ਹੈ।

੧੦. ਜਿਸ ਕਰ ਕੇ ਕੋਈ ਹੁਣ ਰੋਗ ਨਹੀਂ ਲੱਗਦਾ, ਸਗੋਂ ਤਿੰਨੇ ਤਾਪ ਵੀ ਨਹੀਂ ਲੱਗਦੇ।੨।

੧੧. ਹੇ ਭਾਈਓ! ਹੁਣ ਮੇਰਾ ਮਨ ਆਪਣੇ ਪਹਿਲੇ ਵਿਕਾਰਾਂ ਵਾਲੇ ਸੁਭਾਅ ਵਲੋਂ ਹਟ ਕੇ ਪੁਰਾਤਨ ਪ੍ਰਭੂ ਦਾ ਰੂਪ ਹੋ ਗਿਆ ਹੈ। ਭਾਵ ਪਹਿਲੋਂ ਆਤਮ ਸਰੂਪ ਸੀ, ਹੁਣ ਉਹੋ ਪੁਰਾਤਨ ਆਤਮ ਸਰੂਪ ਬਣ ਗਿਆ ਹੈ।

੧੨. ਇਹ ਬਦਲ ਮਨ ਦੇ ਜੀਉਂਦਿਆਂ ਨਹੀਂ ਹੋਈ, ਪਰ ਜਦ ਮੈਂ ਜੀਵਤ ਭਾਵ ਤੋਂ ਮਰ ਗਿਆ ਅਰਥਾਤ ਜਦੋਂ ਇਹ ਮਨ ਮਾਇਆ ਵਿਚ ਵਿਚਰਦਾ ਹੋਇਆ ਭੀ ਮਾਇਆ ਦੇ ਮੋਹ ਤੋਂ ਉੱਚਾ ਹੋ ਗਿਆ, ਤਦ ਮੈਂ ਜਾਨਿਆ (ਅਨੁਭਵ ਕਰ ਲਿਆ) ਆਪਣੇ ਸਨਾਤਨ ਸਰੂਪ ਨੂੰ।

ਪ੍ਰ: ਭਗਤ ਜੀ! ਹੁਣ ਤੁਹਾਨੂੰ ਹੋਰ ਕਿਸ ਤਰ੍ਹਾਂ ਦੀ ਪ੍ਰਤੀਤੀ ਹੁੰਦੀ ਹੈ?

ਉ: ੧੩. ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈਓ! ਹੁਣ ਮੈਂ ਸਹਿਜ ਸੁਖ ਵਿਚ ਭਾਵ ਅਨੰਦ ਵਿਚ (ਜੋ ਆਤਮਾ ਦਾ ਸੁਭਾਵਕ ਹੀ ਸਰੂਪ ਹੈ) ਸਮਾਇਆ ਰਹਿੰਦਾ ਹਾਂ।

ਪ੍ਰ: ਹੁਣ ਤੁਹਾਡੀ ਮਾਨਸਕ ਅਵਸਥਾ ਕੀ ਹੈ?

ਉ: ੧੪. ਐ ਪਿਆਰਿਓ! (ਹੁਣ ਮੈਨੂੰ ਅਜਿਹੀ ਨਿਰਭੈ ਪਦਵੀ ਮਿਲ ਗਈ ਹੈ) ਨਾ ਮੈਂ ਆਪ ਕਿਸੇ ਪਾਸੋਂ ਡਰਦਾ ਹਾਂ ਅਤੇ ਨਾ ਹੀ ਕਿਸੇ ਨੂੰ ਡਰਾਉਂਦਾ ਹਾਂ।੩।੧੭।

***ਭਾਵਾਰਥ:*** ਇਸ ਸ਼ਬਦ ਵਿਚ ਕਬੀਰ ਜੀ ਦੱਸਦੇ ਹਨ ਕਿ ਵਾਹਿਗੁਰੂ ਦੇ ਗਿਆਨ ਸਰੂਪ ਨੂੰ ਸੱਚ-ਮੁੱਚ ਪ੍ਰਾਪਤ ਹੋਏ ਪੁਰਖ ਦੇ ਕੀ ਲੱਛਣ ਹੋਇਆ ਕਰਦੇ ਹਨ। ਇਸ ਅਵਸਥਾ ਦਾ ਕਿਸੇ ਤੋਂ ਸੁਣੇ ਜਾਂ ਪੜ੍ਹੇ ਹੋਏ ਗਿਆਨ ਦਾ ਜ਼ਿਕਰ ਨਹੀਂ ਕਰਦੇ; ਸਗੋਂ ਨਿਜ ਦੇ ਤਜਰਬੇ ਵਿਚ ਆਏ ਗਿਆਨ ਦਾ ਵਰਨਣ ਕਰਦੇ ਹਨ।

ਅਰੰਭ ਵਿਚ ਮੁੱਢਲੀ ਗੱਲ ਦਾ ਜ਼ਿਕਰ ਕਰਦੇ ਹਨ ਕਿ ਜਦੋਂ ਗੋਬਿੰਦ ਦਾ ਗਿਆਨ ਹੋ ਗਿਆ ਤਾਂ ਘਬਰਾ ਤੇ ਬੇਚੈਨੀ ਮਿਟ ਗਈ ਤੇ ਸ਼ਾਂਤੀ ਵਰਤ ਗਈ। ਫਿਰ ਅੱਗੇ ਚਲਕੇ ਅੰਦਰ ਤੇ ਬਾਹਰ ਦੇ ਹੋਏ ਅਸਰ ਦਾ ਜ਼ਿਕਰ ਭੀ ਕਰਦੇ ਹਨ ਕਿ ਅੰਦਰੋਂ ਮੌਤ ਦਾ ਡਰ ਮਿਟ ਗਿਆ, ਭਾਵ ਜੋ ਜਮ ਦਾ ਵੱਡਾ ਭੈ ਹੈ ਉਹ ਦੂਰ ਹੋ ਗਿਆ, ਉਸ ਦੀ ਥਾਂ ਰਾਮ ਦੇ ਸੁਭਾਅ ਵਾਲਾ ਸੁਭਾਅ ਬਣ ਗਿਆ ਹੈ। ਅੰਦਰਲੀ ਪ੍ਰਾਪਤੀ ਕੀ ਹੋਈ ਕਿ ਮਨ ਵਿਚ ਪਹਿਲੋਂ ਕਰੋੜਾਂ ਉਪਾਧੀਆਂ ਸਨ, ਜੋ ਅਜਿਹੀਆਂ ਚੰਬੜੀਆਂ ਹੋਈਆਂ ਸਨ ਕਿ ਲਹਿੰਦੀਆਂ ਹੀ ਨਹੀਂ ਸਨ, ਉਹ ਹੁਣ ਸਾਰੀਆਂ ਮਿਟ ਗਈਆਂ ਤੇ ਅੰਦਰ ਸਮਾਧੀ ਅਵਸਥਾ ਹੋ ਗਈ ਹੈ। ਹੁਣ ਇਸ ਅਵਸਥਾ ਵਿਚ ਸੁਖ ਹੀ ਸੁਖ ਹੈ। ਇਸ ਅਵਸਥਾ ਵਿਚ ਪੂੱਜਾ ਕਦੇ ਡਿੱਗਦਾ ਨਹੀਂ। ਇਥੇ ਪੁੱਜਣ ਵਾਲਿਆਂ ਦੇ ਤਿੰਨੇ ਤਾਪ ਭੀ ਲਹਿ ਜਾਂਦੇ ਹਨ।

ਹੁਣ ਇਸ ਮਨ ਦਾ 'ਮਨ ਪਣਾ' ਦੂਰ ਹੋ ਗਿਆ ਹੈ। ਇਸ ਨੇ ਆਪਣੇ ਆਪ ਨੂੰ ਪਰੀ-ਪੂਰਨ-ਪਾਰਬ੍ਰਹਮ ਨਾਲ ਅਭੇਦ ਜਾਣ ਲਿਆ ਹੈ। ਇਸ ਤੋਂ ਅੱਗੇ ਦੱਸਦੇ ਹਨ ਕਿ ਹੁਣ ਇਸ ਦਾ ਅਸਰ ਮੇਰੀ ਨਿੱਤ ਦੀ ਵਰਤੋਂ 'ਤੇ ਕੀ ਪਿਆ ਹੈ। ਹੁਣ ਮੈਂ ਕਿਸੇ ਨੂੰ ਡਰਾਉਂਦਾ ਨਹੀਂ ਅਤੇ ਕਿਸੇ ਤੋਂ ਡਰਦਾ ਵੀ ਨਹੀਂ। ਕਿਸੇ ਨਾਲ ਮੇਰਾ ਦ੍ਵੈਸ਼ ਨਹੀਂ ਰਿਹਾ, ਕੋਈ ਓਪਰਾ ਨਹੀਂ ਰਿਹਾ, ਸਭ ਕੋਈ ਮੈਨੂੰ ਆਪਣਾ ਆਪ ਹੀ ਭਾਸ ਰਿਹਾ ਹੈ। ਹੁਣ ਮੈਂ ਡਰਾਉਣਾ ਕਿਸ ਨੂੰ ਹੈ ?

***ਨੋਟ :*** ਇਸ ਸ਼ਬਦ ਦੇ ਸਿਰਲੇਖ ਦੇ ਲਫ਼ਜ਼ 'ਤੁਕੇ' ਦੇ ਹੇਠ ਇਕ ਨਿੱਕਾ ਜਿਹਾ ਅੰਕ '੨' ਹੈ ਇਹ ਦੋ ਸ਼ਬਦ ਨੰ: ੧੭ ਅਤੇ ੧੮ ਅਜਿਹੇ ਹਨ, ਜਿਨ੍ਹਾਂ ਦੇ ਹਰੇਕ 'ਬੰਦ' ਵਿਚ ਚਾਰ ਚਾਰ ਤੁਕਾਂ ਹਨ।

**ਗਉੜੀ ਕਬੀਰ ਜੀ ॥**

**੧. ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥**
**੨. ਸਬਦਿ ਅਤੀਤਿ ਅਨਾਹਦਿ ਰਾਤਾ ॥**
**੩. ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ ॥**
**੪. ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥**
**੫. ਐਸਾ ਗਿਆਨੁ ਕਥੈ ਬਨਵਾਰੀ ॥**
**੬. ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥੧॥ ਰਹਾਉ ॥**
**੭. ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥**
**੮. ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ ॥**
**੯. ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ ॥**
**੧੦. ਐਸੇ ਮਰਹੁ ਜਿ ਬਹੁਰਿ ਨ ਮਰਨਾ ॥੨॥**
**੧੧. ਉਲਟੀ ਗੰਗਾ ਜਮੁਨ ਮਿਲਾਵਉ ॥**
**੧੨. ਬਿਨੁ ਜਲ ਸੰਗਮ ਮਨ ਮਹਿ ਨਾਵਉ ॥**
**੧੩. ਲੋਚਾ ਸਮਸਰਿ ਇਹੁ ਬਿਉਹਾਰਾ ॥**
**੧੪. ਤਤੁ ਬੀਚਾਰਿ ਕਿਆ ਅਵਰਿ ਬੀਚਾਰਾ ॥੩॥**
**੧੫. ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥**
**੧੬. ਐਸੀ ਰਹਤ ਰਹਉ ਹਰਿ ਪਾਸਾ ॥**
**੧੭. ਕਹੈ ਕਬੀਰ ਨਿਰੰਜਨ ਧਿਆਵਉ ॥**
**੧੮. ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥੪॥੧੮॥**

***ਪਦ ਅਰਥ :*** ਪਿੰਡਿ—ਸਰੀਰ, ਸਰੀਰ ਦਾ ਮੋਹ, ਦੇਹ ਅਧਿਆਸ। ਪਿੰਡਿ ਮੂਐ—ਸਰੀਰ ਦੇ ਮੋਇਆਂ, ਸਰੀਰ ਦੇ ਮੋਹ ਮੋਇਆਂ, ਦੇਹ ਅਧਿਆਸ ਦੂਰ ਹੋਇਆਂ। ਜੀਉ—ਜੀਵ, ਰੂਹ, ਆਤਮਾ। ਕਿਹ ਘਰਿ—ਕਿਸ ਘਰ ਵਿਚ, ਕਿਥੇ ? ਸਬਦਿ—(ਗੁਰੂ ਦੇ) ਸ਼ਬਦ ਦੁਆਰਾ, ਸ਼ਬਦ ਦੀ ਬਰਕਤ ਨਾਲ। ਅਤੀਤਿ—ਅਤੀਤ ਵਿਚ, ਉਸ ਪ੍ਰਭੂ ਵਿਚ ਜੋ ਅਤੀਤ ਹੈ, ਜੋ ਮਾਇਆ ਦੇ ਬੰਧਨਾਂ ਤੋਂ ਪਰ੍ਹੇ ਹੈ। ਅਨਾਹਦਿ—ਅਨਾਹਦ ਵਿਚ, ਜਿਸ ਦੀ ਹੱਦ ਨਾ ਹੋਵੇ, ਬੇਅੰਤ ਪ੍ਰਭੂ ਵਿਚ। ਰਾਤਾ—ਰੱਤਾ ਰਹਿੰਦਾ ਹੈ, ਮਸਤ ਰਹਿੰਦਾ ਹੈ। ਜਿਨਿ—ਜਿਸ ਨੇ। ਤਿਨਹਿ—ਉਸੇ ਮਨੁੱਖ ਨੇ। ਗੂੰਗੇ ਮਨੁ—ਗੂੰਗੇ ਦਾ ਮਨ। ਕਥੈ—ਦਸ ਸਕਦਾ ਹੈ। ਬਨਵਾਰੀ—(ਬਨ) ਜੰਗਲ (ਵਾਰੀ) ਵਾਲਾ, ਜਗਤ ਰੂਪ ਜੰਗਲ ਦਾ ਮਾਲਕ ਪ੍ਰਭੂ ਆਪ ਹੀ ਆਪਣੀ ਕਿਰਪਾ ਕਰ ਕੇ। ਮਨ ਰੇ—ਹੇ ਮਨ ! ਪਵਨ ਦ੍ਰਿੜ—ਸੁਆਸਾਂ ਨੂੰ ਸਾਂਭ, ਭਾਵ ਸੁਆਸਾਂ ਨੂੰ ਖ਼ਾਲੀ ਨਾ ਜਾਣ ਦੇ, ਸ੍ਵਾਸ ਸ੍ਵਾਸ ਨਾਮ ਜਪ। ਸੁਖਮਨ ਨਾਰੀ—ਇਹੀ ਹੈ ਸੁਖਮਨਾ ਨਾੜੀ ਦਾ ਅਭਿਆਸ। ਪ੍ਰਾਣਾਯਾਮ ਕਰਨ ਵਾਲੇ ਜੋਗੀ ਤਾਂ ਖੱਬੀ ਨਾਸ ਦੇ ਰਸਤੇ ਸਵਾਸ ਉਤਾਹਾਂ ਖਿੱਚ ਕੇ ਦੋਹਾਂ ਭਰਵੱਟਿਆਂ ਦੇ ਵਿਚਕਾਰ ਮੱਥੇ ਵਿਚ ਸੁਖਮਨਾ ਨਾੜੀ ਵਿਚ ਟਿਕਾਉਂਦੇ ਹਨ ਤੇ ਫਿਰ ਸੱਜੀ ਨਾਸ ਦੇ ਰਸਤੇ ਉਤਾਰ ਦੇਂਦੇ ਹਨ। ਕਬੀਰ ਜੀ ਇਸ ਸਾਧਨ ਦੇ ਥਾਂ ਗੁਰੂ ਦੀ ਸ਼ਰਨ ਪੈ ਕੇ ਸਵਾਸ-ਸਵਾਸ ਨਾਮ ਜਪਣ ਦੀ ਹਦਾਇਤ ਕਰਦੇ ਹਨ। ਕਰਹੁ—ਧਾਰਨ ਕਰੋ। ਜਿ—ਕਿ। ਬਹੁਰਿ—ਫੇਰ, ਦੂਜੀ ਵਾਰ। ਪਦੁ—ਦਰਜਾ, ਟਿਕਾਣਾ। ਰਮਹੁ—ਮਾਣੋ। ਨ ਰਵਨਾ—ਮਾਣਨ ਦੀ ਲੋੜ ਨਾ ਰਹੇ। ਉਲਟੀ—ਉਲਟਾਈ ਹੈ, ਮਨ ਦੀ ਬਿਰਤੀ ਦੁਨੀਆਂ ਵਲੋਂ ਪਰਤਾਈ ਹੈ। ਗੰਗਾ ਜਮੁਨ ਮਿਲਾਵਉ—ਇਸ ਤਰ੍ਹਾਂ ਮੈਂ ਗੰਗਾ ਤੇ ਜਮਨਾ ਨੂੰ ਮਿਲਾ ਰਿਹਾ ਹਾਂ ਭਾਵ ਜੋ ਸੰਗਮ ਮੈਂ ਆਪਣੇ ਅੰਦਰ ਬਣਾਇਆ ਹੋਇਆ ਹੈ ਉਥੇ ਤ੍ਰਿਬੇਣੀ ਵਾਲਾ ਪਾਣੀ ਨਹੀਂ ਹੈ। ਨਾਵਉ—ਮੈਂ ਨ੍ਹਾ ਰਿਹਾ ਹਾਂ, ਇਸ਼ਨਾਨ ਕਰ ਰਿਹਾ ਹਾਂ। ਲੋਚਾ—ਅੱਖਾਂ ਨਾਲ। ਸਮਸਰਿ—ਇਕੋ ਜਿਹਾ ਸਭ ਨੂੰ ਵੇਖਦਾ ਹਾਂ। ਬਿਉਹਾਰਾ—ਵਰਤਣ, ਵਰਤਾਰਾ, ਅਮਲ। ਤਤੁ—ਅਸਲੀਅਤ, ਪਰਮਾਤਮਾ। ਬੀਚਾਰਿ—ਸਿਮਰ ਕੇ। ਅਵਰਿ—ਹੋਰ। ਬੀਚਾਰਾ—ਵਿਚਾਰਾਂ, ਸੋਚਾਂ। ਅਪੁ—ਜਲ। ਤੇਜੁ—ਅੱਗ। ਬਾਇ—ਹਵਾ। ਐਸੀ—ਇਹੋ ਜਿਹੀ। ਰਹਤ—ਰਹਿਣੀ, ਜੀਵਨ ਗੁਜ਼ਾਰਨ ਦਾ ਤਰੀਕਾ। ਰਹਉ—ਮੈਂ ਰਹਿੰਦਾ ਹਾਂ। ਹਰਿ ਪਾਸਾ—ਹਰੀ ਦੇ ਪਾਸ, ਪ੍ਰਭੂ ਦੇ ਚਰਨਾਂ ਵਿਚ ਜੁੜ ਕੇ। ਧਿਆਵਉ—ਮੈਂ ਸਿਮਰ ਰਿਹਾ ਹਾਂ। ਤਿਤੁ ਘਰਿ—ਉਸ ਘਰ ਵਿਚ। ਜਾਉ—ਮੈਂ ਚਲਾ ਗਿਆ ਹਾਂ, ਅੱਪੜ ਗਿਆ ਹਾਂ। ਜਿ—ਕਿ। ਆਵਉ—ਨਹੀਂ ਆਵਾਂਗਾ, ਆਉਣਾ ਨਹੀਂ ਪਵੇਗਾ।

***ਅਰਥ :***

੧. ਕਬੀਰ ਜੀ ! ਇਹ ਦੱਸੋ ਕਿ ਪਹਿਲੋਂ ਤਾਂ ਜੀਵ ਆਪਣੇ ਸਰੀਰ ਦੇ ਮੋਹ ਕਰ ਕੇ, ਸਦਾ ਮਾਇਆ ਵਿਚ ਮਸਤ ਰਹਿੰਦਾ ਹੈ, ਪਰ ਜਦੋਂ ਇਹ ਮੋਹ ਦੂਰ ਹੋ ਜਾਏ, ਓਦੋਂ ਜੀਵ ਦੀ ਸੁਰਤਿ ਕਿਥੇ ਜੁੜ ਜਾਂਦੀ ਹੈ ?

੨. ਹੇ ਭਾਈਓ ! ਉਸ ਵੇਲੇ ਆਤਮਾ ਸਤਿਗੁਰੂ ਦੇ ਸ਼ਬਦ ਦੁਆਰਾ, ਭਾਵ ਨਾਮ ਦੀ ਕਮਾਈ ਕਰ ਕੇ ਉਸ ਪ੍ਰਭੂ ਵਿਚ

ਹੀ ਜੁੜਿਆ ਰਹਿੰਦਾ ਹੈ, ਜੋ ਪ੍ਰਭੂ ਬੇਅੰਤ ਅਤੇ ਮਾਇਆ ਦੇ ਬੰਧਨਾਂ ਤੋਂ ਪਰ੍ਹੇ ਹੈ।

ਪ੍ਰ: ਕਬੀਰ ਜੀ! ਉਸ ਟਿਕਾਣੇ ਬਾਰੇ ਕੁਝ ਜਾਣ-ਪਛਾਣ ਕਰਵਾਓ?

ਉ: ੩. (ਐ ਪਿਆਰਿਓ! ਇਹ ਗੱਲ ਕੇਵਲ ਆਖਣ ਤੇ ਸੁਣਨ ਨਾਲ ਹੀ ਸਮਝ ਵਿਚ ਆਉਣ ਵਾਲੀ ਨਹੀਂ) ਇਹ ਤਾਂ ਜਿਸ ਨੇ ਰਾਮ ਨੂੰ ਜੀਉਂਦੇ ਜੀ ਜਾਣ ਲਿਆ ਹੈ, ਉਸ ਟਿਕਾਣੇ ਨੂੰ ਓਹੀ ਪਛਾਣ ਸਕਿਆ ਹੈ ਤੇ ਉਸ ਥਾਂ ਪੁੱਜਣ ਦਾ ਜੋ ਸੁਆਦ ਹੈ, ਉਸ ਨੂੰ ਵੀ ਉਸੇ ਨੇ ਜਾਣਿਆ ਹੈ।

ਪ੍ਰ: ਕਬੀਰ ਜੀ! ਉਹ ਕਿਵੇਂ?

ਉ: ੪. ਹੇ ਭਾਈਓ! ਸੁਣੋ, ਜਿਵੇਂ ਗੂੰਗੇ ਨੇ ਸ਼ੱਕਰ ਖਾਧੀ ਹੋਵੇ, ਉਸ ਦਾ ਮਨ ਸ਼ੱਕਰ ਵਿਚ ਪਤੀਜ ਜਾਂਦਾ ਹੈ, ਭਾਵ ਉਸ ਸ਼ੱਕਰ ਦਾ ਸੁਆਦ ਉਸਨੇ ਮਨ ਹੀ ਮਨ ਵਿਚ ਮਾਣਿਆ ਹੁੰਦਾ ਹੈ, ਪਰ ਕੋਈ ਹੋਰ ਉਸ ਸੁਆਦ ਨੂੰ ਨਹੀਂ ਸਮਝਦਾ ਅਤੇ ਨਾ ਉਹ ਕਿਸੇ ਹੋਰ ਨੂੰ ਸਮਝਾ ਹੀ ਸਕਦਾ ਹੈ।੧।

ਪ੍ਰ: ਕਬੀਰ ਜੀ! ਜੇ ਉਹ ਜਾਨਣ, ਆਖਣ, ਸੁਣਨ ਦਾ ਵਿਸ਼ਾ ਹੀ ਨਹੀਂ, ਕੇਵਲ ਉਹ ਪ੍ਰਾਪਤ ਕਰ ਕੇ ਹੀ ਪਛਾਣਿਆ ਜਾਂਦਾ ਹੈ ਤਾਂ ਫਿਰ ਇਹ ਦੱਸੋ, ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

ਉ: ੫. ਹੇ ਭਾਈ! ਜੋ ਅਸਾਂ ਆਖਿਆ ਹੈ, ਇਹੋ ਜਿਹਾ ਗਿਆਨ ਇਸ ਸੰਸਾਰ ਬਾਗ਼ ਦਾ ਮਾਲੀ—ਪ੍ਰਭੂ ਆਪ ਭੀ ਆਖਦਾ ਹੈ, ਭਾਵ ਪ੍ਰਭੂ ਨਾਲ ਮਿਲਾਪ ਵਾਲਾ ਵਾਦ ਪ੍ਰਭੂ ਆਪ ਹੀ ਬਖ਼ਸ਼ਦਾ ਹੈ। ਸੋ ਉਸ ਦੀ ਪ੍ਰਾਪਤੀ ਲਈ ਪਹਿਲਾ ਕੰਮ ਇਹ ਹੈ ਕਿ: ਸੁਆਸਾਂ ਨੂੰ ਸੁਖਮਨਾ ਨਾੜੀ ਵਿਚ ਟਿਕਾਉ। ਭਾਵ ਹੇ ਮਨ! ਸੁਆਸ-ਸੁਆਸ ਨਾਮ ਜਪ, ਇਹੋ ਹੀ ਸੁਖਮਨਾ ਨਾੜੀ ਦਾ ਅਭਿਆਸ ਹੈ।੧।ਰਹਾਉ।

ਪ੍ਰ: ਭਗਤ ਜੀ! ਇਹ ਪ੍ਰਾਣ ਟਿਕਾਣ ਦੀ ਜਾਚ ਕਿਵੇਂ ਆ ਸਕਦੀ ਹੈ?

ਉ: ੬. (ਤਾਂ) ਦੱਸਦੇ ਹਨ ਕਿ ਗੁਰੂ ਧਾਰਨ ਕਰੋ, ਪਰ ਗੁਰੂ ਅਜਿਹਾ ਬਣਾਓ ਕਿ ਫਿਰ ਕੋਈ ਹੋਰ ਗੁਰੂ ਧਾਰਨ ਕਰਨਾ ਨਾ ਪਵੇ ਭਾਵ ਪੂਰੇ ਗੁਰੂ ਦੀ ਚਰਨੀਂ ਲਗੋ।੧।ਰਹਾਉ।

੭-੮. ਪੂਰੇ ਗੁਰੂ ਦੁਆਰਾ ਉਸ (ਪਦ ਦੇ) ਟਿਕਾਣੇ ਦਾ ਅਨੰਦ ਮਾਣੋ ਕਿ ਫਿਰ ਕਿਸੇ ਹੋਰ ਸੁਆਦ ਦੇ ਮਾਣਨ ਦੀ ਇੱਛਾ ਹੀ ਨਾ ਰਵੇ। ਨਾਮ ਵੀ ਉਸ ਪੂਰੇ ਗੁਰੂ ਦੁਆਰਾ ਉਹੋ ਜਪੋ ਕਿ ਫਿਰ ਬਦਲ ਕੇ ਹੋਰ ਨਾ ਜਪਣਾ ਪਵੇ।

੯. ਸੁਰਤਿ ਐਹੋ ਜਿਹੀ ਜੋੜੋ ਕਿ ਮੁੜ ਬਦਲ ਕੇ ਹੋਰ ਧਿਆਨ ਧਰਨਾ ਨਾ ਪਵੇ। ਇਹ ਉਪ੍ਰੋਕਤ ਸਾਧਨ ਇਸ ਤਰ੍ਹਾਂ ਦੀ ਸਾਵਧਾਨੀ ਨਾਲ ਕਰੋ ਕਿ ਜਦੋਂ ਭੀ ਸਰੀਰ ਕਰ ਕੇ ਮਰੋ।

੧੦. ਤਾਂ ਅਜਿਹੇ ਮਰੋ ਤਾਂ ਕਿ ਫਿਰ ਨਾ ਮਰਨਾ ਪਵੇ, ਭਾਵ ਆਪਾ ਦੂਰ ਕਰੋ ਤਾਂ ਕਿ ਫਿਰ ਜਨਮ ਮਰਨ ਵਿਚ ਪੈਣਾ ਹੀ ਨਾ ਪਵੇ।੨।

ਪ੍ਰ: ਭਗਤ ਜੀ! ਜਿਵੇਂ ਤੁਸੀਂ ਗੁਰੂ ਦੇ ਦੱਸੇ ਨਾਮ ਦੇ ਧਿਆਨ ਦੀ ਕਮਾਈ ਨੂੰ ਸਾਵਧਾਨਤਾ ਨਾਲ ਕਰਨ ਦਾ ਉਪਦੇਸ਼ ਦਿੱਤਾ ਹੈ। ਇੰਜ ਪ੍ਰਾਣਾਯਾਮ, ਅੰਤਰਮੁਖ ਇਸ਼ਨਾਨ ਆਦਿ ਰਹਿਣੀਆਂ ਦਾ ਭੀ ਉਪਦੇਸ਼ ਦੇਣ ਦੀ ਕਿਰਪਾ ਕਰੋ। ਤਾਂ ਆਪ ਉਪਦੇਸ਼ ਕਰਦੇ ਹਨ ਅਤੇ ਉੱਤਮ ਪੁਰਖ ਵਿਚ ਬੋਲਦੇ ਹਨ: ਜਿਵੇਂ ਕਹਿ ਰਹੇ ਹਨ ਕਿ ਮੈਂ ਇਉਂ ਕਰਦਾ ਹਾਂ:

ਉ: ੧੧. ਐ ਭਾਈਓ! ਮੈਂ ਆਪਣੇ ਮਨ ਦੀ ਬ੍ਰਿਤੀ ਪਰਤਾ ਦਿੱਤੀ ਹੈ ਕਿ ਗੰਗਾ ਨੂੰ ਜਮੁਨਾ ਵਿਚ ਤੇ ਜਮੁਨਾ ਨੂੰ ਗੰਗਾ ਵਿਚ ਉਲਟਾ ਪੁਲਟਾ ਕੇ ਮਿਲਾਉਂਦਾ ਹਾਂ। ਆਪਣੇ ਅੰਦਰ ਤ੍ਰਿਬੇਣੀ ਦਾ ਸੰਗਮ ਬਣਾ ਰਿਹਾ ਹਾਂ, ਭਾਵ ਖੱਬੀ ਸੁਰ ਜੋ ਇੜਾ ਕਹੀਦੀ ਹੈ, ਜਿਸ ਨੂੰ ਭਗਤ ਜੀ ਏਥੇ ਗੰਗਾ ਕਹਿ ਰਹੇ ਹਨ, ਸੱਜੀ ਵਿਚ ਜਿਸ ਨੂੰ ਪਿੰਗੁਲਾ ਕਹੀਦਾ ਹੈ, ਜਿਸ ਨੂੰ ਏਥੇ ਜਮੁਨਾ ਕਿਹਾ ਹੈ, ਮਿਲਾਉਂਦਾ ਹਾਂ, ਅਰਥਾਤ ਸੱਜੀ ਤੋਂ ਖੱਬੀ, ਖੱਬੀ ਤੋਂ ਸੱਜੀ ਵਿਚ ਸੁਆਸਾਂ ਦਾ ਉਲਟਾਅ ਕਰਦਿਆਂ ਸੁਖਮਨਾ ਖੁਲ੍ਹ ਜਾਂਦੀ ਹੈ ਤੇ ਸੁਆਸਾਂ ਦੀ ਗਤੀ ਉਸ ਵਿਚ ਚਲੀ ਜਾਂਦੀ ਹੈ। ਜਿਵੇਂ ਗੰਗਾ, ਜਮੁਨਾ, ਸੁਰਸਤੀ ਤਿੰਨੇ ਨਦੀਆਂ ਪ੍ਰਯਾਗ ਵਿਚ ਮਿਲਦੀਆਂ ਹਨ, ਉਥੇ ਤਿੰਨਾਂ ਦਾ ਜਲ ਸੰਗਮ ਹੈ।

੧੨. ਪਰ ਇਥੇ ਬਿਨਾਂ ਜਲ ਤੋਂ ਤਿੰਨ ਨਾੜੀਆਂ ਦਾ ਸੰਗਮ ਹੈ ਜਿਥੇ ਕਿ ਹੁਣ ਮਨ ਟਿਕ ਰਿਹਾ ਹੈ, ਉਸ ਟਿਕੇ ਮਨ ਵਿਚ ਮੈਂ ਇਸ਼ਨਾਨ ਕਰਦਾ ਹਾਂ:

ਅੰਤਰਗਤਿ ਤੀਰਥਿ ਮਲਿ ਨਾਉ॥ (ਜਪੁ ਜੀ, ਪੰਨਾ ੨੧)

ਪ੍ਰ: ਕਬੀਰ ਜੀ! ਇਹ ਦੱਸੋ, ਇਸ ਤਰ੍ਹਾਂ ਅੰਤਰ-ਮੁਖ ਹੋਏ ਰਹਿਣ ਨਾਲ ਤੁਹਾਡਾ ਜਗਤ ਦਾ ਵਿਵਹਾਰ ਕਿਵੇਂ ਤੁਰਦਾ ਹੈ?

ਉ: ੧੩. ਹੇ ਭਾਈਓ! ਇਹ ਜੋ ਜਗਤ-ਵਿਵਹਾਰ ਹੈ, ਇਸ ਵਿਚ ਹੁਣ ਅਸੀਂ ਸਮਦ੍ਰਿਸ਼ਟਾ ਹੋ ਕੇ ਵਰਤ ਰਹੇ ਹਾਂ।

ਪ੍ਰ: ਭਗਤ ਜੀ! ਤੁਸੀਂ ਹੋਰ ਕਿਸੇ ਪ੍ਰਕਾਰ ਦੀ ਵਿਚਾਰ ਨਹੀਂ ਕਰਦੇ?

ਉ: ੧੪. ਐ ਭਾਈਓ! ਜਦੋਂ ਮੈਨੂੰ ਇਕ ਜਗਤ ਦੇ ਤੱਤ ਸਰੂਪ ਦੀ ਵਿਚਾਰ ਪ੍ਰਾਪਤ ਹੋ ਗਈ ਹੈ ਤਾਂ ਹੁਣ ਦੱਸੋ ਮੈਨੂੰ ਹੋਰ ਕਿਸੇ ਵਿਚਾਰ ਕਰਨ ਦੀ ਕੀ ਲੋੜ ਰਹਿ ਗਈ ਹੈ? ਭਾਵ ਇਕ ਪ੍ਰਭੂ ਦਾ ਸਿਮਰਨ ਕਰ ਕੇ ਹੋਰ ਸੰਸਾਰਕ ਵਿਚਾਰਾਂ ਦੀ ਲੋੜ ਹੀ ਨਹੀਂ ਰਹੀ।੩।

ਪ੍ਰ: ਕਬੀਰ ਜੀ! ਸਮ-ਦ੍ਰਿਸ਼ਟੇ ਹੋਣਾ ਤੇ ਅੰਤਰ-ਮੁਖ ਰਹਿਣਾ ਤਾਂ ਬੜਾ ਮੁਸ਼ਕਿਲ ਹੈ, ਤੁਸੀਂ ਸੰਸਾਰ ਵਿਚ ਰਹਿ ਕੇ ਕਿਹੋ ਜਿਹੀ ਰਹਿਤ ਰੱਖਦੇ ਹੋ ਜਿਸ ਦੀ ਬਰਕਤ ਨਾਲ ਤੁਹਾਡੀ ਸਮ-ਦ੍ਰਿਸ਼ਟਤਾ ਨਿਭ ਆਉਂਦੀ ਹੈ?

ਉ: ੧੫. ਹੇ ਭਾਈਓ! ਮੈਂ ਅਜਿਹੀ ਰਹਿਣੀ ਰਹਿੰਦਾ ਹਾਂ ਜਿਹੋ ਜਿਹੀ ਰਹਿਣੀ ਪੰਜ ਤੱਤ (ਜਲ, ਅਗਨੀ, ਹਵਾ, ਧਰਤੀ ਤੇ ਅਕਾਸ਼) ਰਹਿੰਦੇ ਹਨ।

ਪ੍ਰ: ਕਬੀਰ ਜੀ ਇਨ੍ਹਾਂ ਤੱਤਾਂ ਦੀ ਰਹਿਣੀ ਤੇ ਸੁਭਾਵ ਕਿਹੋ ਜਿਹੇ ਹਨ, ਜਿਨ੍ਹਾਂ ਨੂੰ ਤੁਸੀਂ ਧਾਰਨ ਕੀਤਾ ਹੈ?

ਉ: ਹੇ ਭਾਈ! ਸੁਣੋ, ਜਿਵੇਂ:

੧. **ਜਲ** : ਆਪ ਨਿਰਮਲ ਹੈ ਤੇ ਨਿਰਮਲ ਕਰਦਾ ਹੈ, ਪਰ ਆਪ ਮੈਲ ਅੰਗੀਕਾਰ ਕਰਦਾ ਠੰਡਾ ਹੈ ਤੇ ਠੰਡਕ ਦੇਂਦਾ ਹੈ, ਫਿਰ ਨਿਰਲੇਪ ਹੈ, ਜੇ ਜਲ ਨੂੰ ਗਰਮ ਕਰ ਦਿਓ ਤਾਂ ਅਗਨੀ ਨੂੰ ਫਿਰ ਭੀ ਬੁਝਾਉਂਦਾ ਹੈ।

੨. **ਅਗਨੀ** : ਇਕ ਸਮ ਵਰਤਦੀ ਹੈ, ਸੁੱਧ ਅਸੁੱਧ ਸਭ ਵਸਤੂਆਂ ਨੂੰ ਇਕੋ ਜਿਹਾ ਸੁਭਾਅ ਦੇਂਦੀ ਹੈ, ਆਪ ਪ੍ਰਕਾਸ਼ ਵਾਲੀ ਹੈ, ਪ੍ਰਕਾਸ਼ ਤੇ ਨਿੱਘ ਦੀ ਦਾਤੀ ਹੈ, ਦੇ ਕੇ ਨਿਰਲੇਪ ਹੈ।

੩. **ਹਵਾ** : ਸਭ ਨੂੰ ਇਕੋ ਜਿਹਾ ਸੁਆਸਾਂ ਦਾ ਅਧਾਰ ਹੋ ਰਹੀ ਹੈ, ਗਲ ਲੱਗ ਕੇ ਠੰਡ ਪਾ ਰਹੀ ਹੈ, ਚੰਗੇ ਮੰਦੇ ਸਾਰੇ ਥਾਂ ਚਲਦੀ ਹੈ, ਫੇਰ ਨਿਰਲੇਪ ਰਹਿੰਦੀ ਹੈ।

੪. **ਧਰਤੀ** : ਇਹ ਸਭ ਦੀ ਪਾਲਕ ਹੈ, ਸਭ ਦਾ ਟਿਕਾਣਾ ਹੈ, ਕੋਈ ਪੁੱਟੇ, ਕੋਈ ਚੰਦਨ ਛਿੜਕਾਵੇ, ਕੋਈ ਗੰਦਗੀ ਸੁੱਟੇ, ਸਭ ਨੂੰ ਸੁਖ ਤੇ ਆਸਰਾ ਦੇਂਦੀ ਹੈ, ਫਿਰ ਨਿਰਲੇਪ ਰਹਿੰਦੀ ਹੈ।

੫. **ਅਕਾਸ਼** : ਧਰਤੀ, ਤਾਰੇ, ਸੂਰਜ ਸਭ ਨੂੰ ਧਾਰਨ ਕੀਤਾ ਹੋਇਆ ਹੈ, ਆਪਣੇ ਵਿਚ ਪ੍ਰਕਾਸ਼ ਨੂੰ ਖੁਲ੍ਹੇ ਵਿਚਰਨ ਦੇਂਦਾ ਹੈ। ਮੀਂਹ, ਹਨੇਰੀ, ਬਰਫ਼, ਗੜ੍ਹੇ ਕਿਸੇ ਦਾ ਸੁਭਾਅ ਨਹੀਂ ਧਾਰਦਾ ਤੇ ਨਿਰਲੇਪ ਰਹਿੰਦਾ ਹੈ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਬ੍ਰਹਮ ਗਿਆਨੀ ਦੀ ਰਹਿਣੀ ਦਾ ਤੱਤਾਂ ਦੀ ਰਹਿਣੀ ਨਾਲ ਦ੍ਰਿਸ਼ਟਾਂਤ ਦੇ ਕੇ ਸ੍ਰੀ ਸੁਖਮਨੀ ਸਾਹਿਬ ਵਿਚ ਫ਼ੁਰਮਾਇਆ ਹੈ :

੧. ਹਵਾ : ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥
ਜੈਸੇ ਰਾਜ ਰੰਕ ਕਉ ਲਾਗੈ ਤੁਲਿ[੧] ਪਵਾਨ[੨] ॥

੨. ਧਰਤੀ : ਬ੍ਰਹਮ ਗਿਆਨੀ ਕੈ ਧੀਰਜੁ ਏਕ ॥
ਜਿਉ ਬਸੁਧਾ[੩] ਕੋਊ ਖੋਦੈ[੪] ਕੋਊ ਚੰਦਨ ਲੇਪ[੫] ॥

੩. ਅਗਨੀ : ਬ੍ਰਹਮ ਗਿਆਨੀ ਕਾ ਇਹੈ ਗੁਨਾਉ[੬] ॥
ਨਾਨਕ ਜਿਉ ਪਾਵਕ[੭] ਕਾ ਸਹਜ ਸੁਭਾਉ ॥੧॥

੪. ਜਲ : ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥
ਜੈਸੇ ਮੈਲੁ ਨ ਲਾਗੈ ਜਲਾ ॥

੫. ਅਕਾਸ਼ : ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥
ਜੈਸੇ ਧਰ[੮] ਊਪਰਿ ਆਕਾਸੁ ॥

*(ਗਉੜੀ ਸੁਖਮਨੀ ਮ: ੫, ਪੰਨਾ ੨੭੨)*

ਇਨ੍ਹਾਂ ਪੰਗਤੀਆਂ ਦੁਆਰਾ ਆਪ ਸਿਧਾਂਤ ਇਹ ਦੱਸਦੇ ਹਨ, ਕਿ :

ਬ੍ਰਹਮ ਗਿਆਨੀ ਸਦਾ ਨਿਰਲੇਪ ॥
ਜੈਸੇ ਜਲ ਮਹਿ ਕਮਲ ਅਲੇਪ ॥ *(ਸੁਖਮਨੀ, ਪੰਨਾ ੨੭੨)*

੧੬. ਹੇ ਭਾਈ ! ਮੈਂ ਉਪ੍ਰੋਕਤ ਇਨ੍ਹਾਂ ਪੰਜਾਂ ਤੱਤਾਂ ਦੀ ਐਸੀ ਰਹਿਤ ਰਹਿੰਦਾ ਹਾਂ, ਜਿਨ੍ਹਾਂ ਦੀ ਬਰਕਤ ਨਾਲ ਮੈਂ ਅੰਦਰੋਂ ਹਰੀ ਦੇ ਕੋਲ ਵੀ ਰਹਿੰਦਾ ਹਾਂ, ਭਾਵ ਲਿਵ ਸਾਈਂ ਨਾਲੋਂ ਕਦੇ ਭੀ ਟੁੱਟਦੀ ਨਹੀਂ।

**ਪ੍ਰ:** ਕਬੀਰ ਜੀ ! ਇਹ ਦੋਵੇਂ ਕੰਮ, ਇਕ ਬਰਾਬਰ ਤੁਹਾਡੇ ਕਿਵੇਂ ਨਿਭ ਰਹੇ ਹਨ ?

੧. ਇਕੋ ਜਿਹੀ। ੨. ਹਵਾ। ੩. ਧਰਤੀ। ੪. ਪੁਟਦਾ ਹੈ। ੫. ਸੁਭਾਅ, ਗੁਣ। ੬. ਅੱਗ। ੭. ਲਿੰਬਦਾ ਹੈ, ਪੋਚਾ ਫੇਰਦਾ ਹੈ। ੮. ਧਰਤੀ।

**ਉ:** ੧੭. ਕਬੀਰ ਜੀ ਕਹਿੰਦੇ ਹਨ ਕਿ ਐ ਭਾਈਓ ! ਮੇਰੇ ਇਕੋ ਬਰਾਬਰ ਦੋਵੇਂ ਕੰਮਾਂ ਦੇ ਨਿਭਣ ਦਾ ਕੇਵਲ ਇਹੋ ਹੀ ਕਾਰਣ ਹੈ ਕਿ ਮੈਂ ਮਾਇਆ ਰਹਿਤ ਇਕ ਪ੍ਰਭੂ ਨੂੰ ਹੀ ਸਦਾ ਧਿਆਉਂਦਾ ਰਹਿੰਦਾ ਹਾਂ।

**ਪ੍ਰ:** ਉਸ ਪ੍ਰਭੂ ਨੂੰ ਧਿਆਉਣ ਨਾਲ ਤੁਸੀਂ ਕਿਸ ਥਾਂ ਪੁੱਜੋਗੇ ?

**ਉ:** ੧੮. ਹੇ ਭਾਈਓ ! ਹੁਣ ਮੈਂ ਉਸ ਟਿਕਾਣੇ ਚਲਾ ਜਾ ਰਿਹਾ ਹਾਂ, ਜਿਥੋਂ ਫੇਰ ਮੁੜ ਕੇ ਨਹੀਂ ਆਵਾਂਗਾ। ਭਾਵ ਮੈਂ ਉਸ ਸਹਿਜ ਅਵਸਥਾ ਵਿਚ ਅੱਪੜ ਗਿਆ ਹਾਂ, ਜਿਥੋਂ ਫਿਰ ਪਰਤ ਕੇ ਆਉਣਾ ਨਹੀਂ ਪਵੇਗਾ।੪।੧੮।

***ਭਾਵਾਰਥ :*** ਇਸ ਸ਼ਬਦ ਵਿਚ ਗਿਆਨ-ਪ੍ਰਾਪਤੀ ਦੀ ਵਿਉਂਤ ਸਿਖਾਉਂਦੇ ਹਨ। ਪ੍ਰਭੂ ਕਿਰਪਾ ਨਾਲ ਜੋ ਮਨੁੱਖ ਪੂਰਨ ਗੁਰੂ ਦਾ ਉਪਦੇਸ਼ ਲੈ ਕੇ ਸਿਮਰਨ ਕਰਦਾ ਹੈ, ਉਹ ਸਦਾ ਹੀ ਆਪਣੇ ਅੰਤਰ-ਆਤਮੇ ਨਾਮ-ਅੰਮ੍ਰਿਤ ਵਿਚ ਚੁੱਭੀ ਲਾਈ ਰੱਖਦਾ ਹੈ ਅਤੇ ਸਦਾ ਹੀ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ।

***ਉਥਾਨਕਾ :*** ਇਕ ਰਾਜੇ ਨੇ ਕਬੀਰ ਸਾਹਿਬ ਜੀ ਦੇ ਅੱਗੇ ਮੋਹਰਾਂ ਦਾ ਭਰਿਆ ਥਾਲ ਰੱਖਕੇ ਬੇਨਤੀ ਕੀਤੀ ਕਿ ਕਬੀਰ ਜੀਉ ! ਇਹ ਭੇਟਾ ਸਵੀਕਾਰ ਕਰੋ ਤੇ ਮੈਨੂੰ ਇਸ ਦੇ ਬਦਲ ਵਿਚ ਪ੍ਰਭੂ ਦਾ ਨਾਮ ਦੇ ਦਿਓ, ਜਿਸ ਨਾਮ ਦੀ ਬਰਕਤ ਨਾਲ ਸਾਰੀ ਕਾਂਸ਼ੀ ਨਿਵਾਸੀ ਲੋਕਾਂ ਵਿਚ ਤੁਹਾਡੀ ਮਹਿਮਾ ਹੋ ਰਹੀ ਹੈ। ਮੈਨੂੰ ਰਾਜ ਤਖ਼ਤ ਦਾ ਮਾਲਕ ਹੁੰਦਿਆਂ ਭੀ ਇਤਨੀ ਸੋਭਾ ਨਹੀਂ ਮਿਲ ਰਹੀ, ਜਿਤਨੀ ਨਾਮ ਸਿਮਰਨ ਦੁਆਰਾ ਤੁਹਾਡੀ ਸੋਭਾ ਹੁੰਦੀ ਹੈ।

ਰਾਜੇ ਦੀਆਂ ਗੱਲਾਂ-ਬਾਤਾਂ ਸੁਣ ਕੇ ਕਬੀਰ ਸਾਹਿਬ ਜੀ ਉਸ ਨੂੰ ਇਸ ਸ਼ਬਦ ਦੁਆਰਾ ਸਮਝਾਉਂਦੇ ਹਨ, ਕਿ :

## ਗਉੜੀ ਕਬੀਰ ਜੀ ਤਿਪਦੇ੍[੧] ॥

**੧. ਕੰਚਨ ਸਿਉ ਪਾਈਐ ਨਹੀ ਤੋਲਿ ॥**
**੨. ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥**
**੩. ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥**
**੪. ਸਹਜ ਸੁਭਾਇ ਮੇਰਾ ਮਨੁ ਮਾਨਿਆ ॥੧॥ ਰਹਾਉ ॥**
**੫. ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ ॥**
**੬. ਰਾਮ ਭਗਤਿ ਬੈਠੇ ਘਰਿ ਆਇਆ ॥੨॥**
**੭. ਕਹੁ ਕਬੀਰ ਚੰਚਲ ਮਤਿ ਤਿਆਗੀ ॥**
**੮. ਕੇਵਲ ਰਾਮ ਭਗਤਿ ਨਿਜ ਭਾਗੀ ॥੩॥੧॥੧੯॥**

***ਪਦ ਅਰਥ :*** ਕੰਚਨ ਸਿਉ—ਸੋਨੇ ਨਾਲ, ਸੋਨਾ ਦੇ ਕੇ, ਸੋਨੇ ਦੇ ਵੱਟੇ, ਭਾਵ ਧਨ-ਪਦਾਰਥ। ਪਾਈਐ ਨਹੀ—ਨਹੀਂ ਮਿਲਦਾ। ਤੋਲਿ—ਸਾਵਾਂ ਤੋਲ ਕੇ। ਦੇ—ਦੇ ਕੇ। ਮੋਲਿ—ਮੁੱਲ ਦੇ ਥਾਂ, ਮੁੱਲ ਵਜੋਂ। ਮੋਹਿ—ਮੈਂ। ਅਪੁਨਾ ਕਰਿ—ਨਿਸਚੇ ਨਾਲ ਆਪਣਾ। ਸਹਜ ਸੁਭਾਇ—ਸੁਤੇ ਹੀ, ਬਿਨਾਂ ਯਤਨ ਕਰਨ ਦੇ। ਮਾਨਿਆ—ਪਤੀਜ ਗਿਆ ਹੈ। ਬ੍ਰਹਮੈ—ਬ੍ਰਹਮਾ ਨੇ। ਕਥਿ ਕਥਿ—ਆਖ ਆਖ ਕੇ, ਗੁਣ

੧. ਨੋਟ : 'ਤਿਪਦੇ' ਹੇਠ ਜੋ ਨਿੱਕਾ ਜਿਹਾ ਅੰਕ '੧੫' ਹੈ ਇਸ ਦਾ ਭਾਵ ਇਹ ਹੈ ਕਿ ਸ਼ਬਦ ਨੰ: ੧੯ ਤੋਂ ੩੩ ਤਕ ਦੇ ੧੫ ਸ਼ਬਦ ਤਿੰਨ-ਤਿੰਨ 'ਬੰਦਾਂ' ਵਾਲੇ ਆਉਣਗੇ।

ਵਰਣਨ ਕਰ ਕਰ ਕੇ। ਭਗਤਿ—ਭਗਤੀ (ਕਰਨ ਦੇ ਕਾਰਣ)। ਬੈਠੇ—ਬੈਠਿਆਂ ਹੀ, ਸਹਿਜ ਸੁਭਾਅ ਹੀ, ਕੋਈ ਯਤਨ ਕਰਨ ਤੋਂ ਬਿਨਾਂ ਹੀ। ਘਰਿ—ਘਰ ਵਿਚ, ਹਿਰਦੇ ਵਿਚ। ਚੰਚਲ—ਛੋਹਰ ਛਿੰਨੀ, ਬਾਰਕ ਮਤਿ। ਮਤਿ—ਅਕਲ, ਬੁੱਧੀ। ਤਿਆਗੀ—ਛੱਡ ਦਿੱਤੀ ਹੈ। ਕੇਵਲ—ਨਿਰੀ। ਨਿਜ ਭਾਗੀ—ਮੇਰੇ ਹਿੱਸੇ ਆਈ ਹੈ।

### *ਅਰਥ :*

੧. ਹੇ ਭਾਈ! ਉਸ ਪਰਮੇਸ਼ਰ ਦਾ ਨਾਮ ਸੋਨੇ ਆਦਿ ਪਦਾਰਥਾਂ ਦੇ ਸਾਵੇਂ ਤੋਲਕੇ ਵੱਟੇ ਵਿਚ ਨਹੀਂ ਮਿਲਦਾ।

ਪ੍ਰ: ਕਬੀਰ ਜੀ! ਇਹ ਨਾਮ ਤੁਹਾਨੂੰ ਕਿਵੇਂ ਮਿਲਿਆ ਹੈ?

ਉ: ੨. ਹੇ ਸੱਜਣਾ! ਮੈਂ ਤਾਂ ਆਪਣਾ ਮਨ ਦੇ ਕੇ ਭਾਵ ਮਨ ਦੇ ਬਦਲੇ ਉਸ ਰਾਮ ਨੂੰ ਮੁੱਲ ਖ਼ਰੀਦਿਆ ਹੈ।੧।

੩. (ਮਨ ਦੇ ਦੇਣ ਨਾਲ) ਹੁਣ ਤਾਂ ਮੈਨੂੰ ਪੂਰਨ ਭਰੋਸਾ ਆ ਗਿਆ ਹੈ ਕਿ ਰੱਬ ਤੇਰਾ ਆਪਣਾ ਹੀ ਹੈ।

੪. ਅਤੇ ਸਹਿਜ ਸੁਭਾਅ ਹੀ ਮੇਰਾ ਮਨ ਪਤੀਜ ਗਿਆ ਹੈ।੧।ਰਹਾਉ।

ਪ੍ਰ: ਕਬੀਰ ਜੀ! ਜਿਸ ਰਾਮ ਨਾਲ ਤੁਹਾਡਾ ਮਨ ਪਤੀਜ ਗਿਆ ਹੈ, ਉਸ ਦੇ ਗੁਣ ਤਾਂ ਸੁਣਾਓ।

ਉ: ੫. ਐ ਭਾਈਓ! ਉਸ ਪਰਮੇਸ਼ਰ ਦੇ ਗੁਣ ਬ੍ਰਹਮਾ ਵਰਗੇ ਵਿਦਵਾਨਾਂ ਨੇ ਵੇਦਾਂ ਵਿਚ ਬਾਰ-ਬਾਰ ਆਖੇ ਹਨ, ਪਰ ਉਸ ਪ੍ਰਭੂ ਦੇ ਗੁਣਾਂ ਦਾ ਅੰਤ ਉਨ੍ਹਾਂ ਨੇ ਭੀ ਨਹੀਂ ਪਾਇਆ।

੬. (ਪਰ ਦੇਖੋ) ਉਹ ਰੱਬ, ਮੇਰੇ ਭਜਨ ਦੀ ਬਰਕਤ ਨਾਲ ਸਹਿਜ ਸੁਭਾਅ ਹੀ ਮੈਨੂੰ ਘਰ ਵਿਚ ਬੈਠੇ ਬਿਠਾਏ ਮੇਰੇ ਹਿਰਦੇ ਵਿਚ ਆ ਮਿਲਿਆ ਹੈ।੨।

ਪ੍ਰ: ਕਬੀਰ ਜੀ! ਇਸ ਪ੍ਰਾਪਤੀ ਲਈ, ਤੁਹਾਨੂੰ ਕੀ ਕੁਝ ਛੱਡਣਾ ਵੀ ਪਿਆ ਹੈ।੨।

ਉ: ਹਾਂ! ਜ਼ਰੂਰ।

੭. ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈਓ! ਮੈਂ (ਜਦੋਂ ਤੋਂ) ਧਨ ਤੇ ਵਿਦਿਆ ਆਦਿ ਵਾਲੀ ਚੰਚਲ ਬੁਧੀ ਛੱਡ ਦਿੱਤੀ ਹੈ। (ਤਦ ਤੋਂ ਹੀ)।

੮. ਕੇਵਲ ਰਾਮ ਦੀ ਭਗਤੀ ਮੇਰੇ ਆਪਣੇ ਹਿੱਸੇ ਆਈ ਹੋਈ ਹੈ, ਜਾਂ ਭਾਗਾਂ ਵਿਚ ਆਈ ਹੈ।੩।੧।੧੯।

***ਭਾਵਾਰਥ :*** ਕਬੀਰ ਜੀ ਇਸ ਸ਼ਬਦ ਵਿਚ ਸਪਸ਼ਟ ਕਰਦੇ ਹਨ ਕਿ ਧਨ ਪਦਾਰਥ ਆਦਿ ਦੇ ਬਦਲੇ ਵਿਚ ਨਾਮ ਨਹੀਂ ਮਿਲ ਸਕਦਾ। ਜਿਸ ਮਨੁੱਖ ਨੇ ਆਪਣੇ ਅੰਦਰੋਂ ਆਪਾ ਗੁਆ ਦਿੱਤਾ ਹੈ, ਉਸ ਨੂੰ ਆਤਮਿਕ ਅਡੋਲਤਾ ਵਿਚ ਘਰ ਬੈਠਿਆਂ ਰੱਬ ਆ ਮਿਲਿਆ ਹੈ। ਜੇ ਕੋਈ ਆਪਾ ਅੰਦਰੋਂ ਗਵਾਉਣ ਤੋਂ ਬਿਨਾਂ ਇਹ ਸਮਝੇ ਕਿ ਆਪਣਾ ਧਨ-ਪਦਾਰਥ ਈਸ਼ੁਰ ਅਰਪਨ ਕੀਤਿਆਂ ਉਹ ਰੱਬ ਆਪਣਾ ਬਣ ਜਾਂਦਾ ਹੈ ਤਾਂ ਇਸ 'ਤੇ ਮੇਰਾ ਵਿਸ਼ਵਾਸ ਨਹੀਂ ਅਤੇ ਨਾ ਹੀ ਮੇਰਾ ਇਹ ਰਸਤਾ ਹੈ। ਜੇ ਕੋਈ ਆਖੇ ਕਿ ਬ੍ਰਹਮਾ ਦੇ ਵੇਦ ਆਦਿਕ ਪੁਸਤਕਾਂ ਨੂੰ ਪੜ੍ਹਨ ਜਾਂ ਸੁਣਨ, ਜਾਂ ਕਥਾ ਕਰਨ ਦੁਆਰਾ ਹੀ ਪ੍ਰਭੂ ਨੂੰ ਪ੍ਰਾਪਤ ਕਰ ਲਈਦਾ ਹੈ, ਮੈਂ ਇਸ ਵਿਚ ਭੀ ਯਕੀਨ ਨਹੀਂ ਰੱਖਦਾ, ਭਾਵ ਜਿਸ ਵਿਚ ਬੁੱਧੀ ਦੀ ਚੰਚਲਤਾ ਹਉਮੈ ਨੂੰ ਵਧਾਉਂਦੀ ਹੈ, ਮੈਂ ਇਸ ਨੂੰ ਭੀ ਧਾਰਨ ਨਹੀਂ ਕੀਤਾ। ਉਹ ਪਰਮੇਸ਼ਰ ਬੇਅੰਤ ਹੈ, ਉਸ ਦਾ ਅੰਤ ਨਹੀਂ ਪਾਈਦਾ। ਉਸ ਨੂੰ ਤਾਂ ਪ੍ਰਾਪਤ ਹੀ ਕਰੀਦਾ ਹੈ। ਉਸ ਦੇ ਅੰਤ ਪਾਉਣ ਦੀ ਮੁਸ਼ੱਕਤ ਤਾਂ ਵਿਅਰਥ ਹੋਇਆ ਕਰਦੀ ਹੈ, ਕਿਉਂਕਿ ਬ੍ਰਹਮਾ ਵਰਗਿਆਂ ਨੇ ਭੀ ਪਰਮੇਸ਼ਰ ਦਾ ਅੰਤ ਪਾਉਣ ਲਈ ਬੜੇ ਯਤਨ ਕੀਤੇ, ਅਖ਼ੀਰ ਬੇਅੰਤ ਹੀ ਕਹਿਣਾ ਪਿਆ, ਪਰ ਉਹ ਪ੍ਰਭੂ ਸਾਨੂੰ ਕਿਸੇ ਹੱਠ, ਯੋਗ, ਤਪ, ਤੀਰਥਾਂ 'ਤੇ ਫਿਰਨ ਤੋਂ ਬਿਨਾਂ ਹੀ ਘਰ ਬੈਠਿਆਂ ਮਿਲ ਗਿਆ ਹੈ।

## ਗਉੜੀ ਕਬੀਰ ਜੀ ॥

**੧. ਜਿਹ ਮਰਨੈ ਸਭੁ ਜਗਤੁ ਤਰਾਸਿਆ ॥**
**੨. ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥੧॥**
**੩. ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥**
**੪. ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥**
**੫. ਮਰਨੋ ਮਰਨੁ ਕਹੈ ਸਭੁ ਕੋਈ ॥**
**੬. ਸਹਜੇ ਮਰੈ ਅਮਰੁ ਹੋਇ ਸੋਈ ॥੨॥**
**੭. ਕਹੁ ਕਬੀਰ ਮਨਿ ਭਇਆ ਅਨੰਦਾ ॥**
**੮. ਗਇਆ ਭਰਮੁ ਰਹਿਆ ਪਰਮਾਨੰਦਾ ॥੩॥੨੦॥**

***ਪਦ ਅਰਥ :*** ਜਿਹ ਮਰਨੈ—ਜਿਸ ਮੌਤ ਨੇ। ਤਰਾਸਿਆ—ਡਰਾ ਦਿੱਤਾ ਹੈ, ਡਰਦਾ ਹੈ। ਗੁਰ ਸਬਦਿ—ਗੁਰੂ ਦੇ ਸ਼ਬਦ (ਦੀ ਬਰਕਤ) ਨਾਲ। ਪ੍ਰਗਾਸਿਆ—ਪ੍ਰਗਟ ਹੋ ਗਿਆ ਹੈ, ਉਸ ਦਾ ਅਸਲੀ ਰੂਪ ਦਿੱਸ ਪਿਆ ਹੈ, ਭਾਵ ਮਾਲੂਮ ਹੋ ਗਿਆ ਹੈ ਕਿ ਅਸਲ ਵਿਚ ਇਹ ਕੀ ਹੈ। ਮਰਉ—ਮੈਂ ਮਰਾਂ, ਜਨਮ ਮਰਨ ਵਿਚ ਪਵਾਂ। ਮਰਨਿ—ਮਰਨ ਵਿਚ, ਮੌਤ ਵਿਚ। ਮਰਿ ਮਰਿ ਜਾਤੇ—ਸਦਾ ਹੀ ਮਰਦੇ ਖਪਦੇ ਹਨ। ਮਰਨੋ ਮਰਨੁ—ਮੌਤ ਆ ਜਾਣੀ ਹੈ, ਮਰ ਜਾਣਾ ਹੈ। ਸਭੁ ਕੋਈ—ਹਰੇਕ ਜੀਵ। ਸਹਜੇ—ਸਹਿਜ ਅਵਸਥਾ ਵਿਚ, ਸਹਿਜ ਸੁਭਾਵਕ। ਮਰੈ—ਮਰਦਾ ਹੈ, ਦੁਨੀਆਂ ਦੀਆਂ ਖ਼ਾਹਸ਼ਾਂ ਵਲੋਂ ਬੇ-ਪ੍ਰਵਾਹ ਹੋ ਜਾਂਦਾ ਹੈ। ਅਮਰੁ—ਮਰਨ ਤੋਂ ਰਹਿਤ, ਸਦਾ ਜਿੰਦਾ। ਸੋਈ—ਉਹ ਮਨੁੱਖ। ਮਨਿ—ਮਨ ਵਿਚ। ਭਇਆ—ਹੋਇਆ ਹੈ, ਉਪਜਿਆ ਹੈ, ਪੈਦਾ ਹੋ ਗਿਆ ਹੈ। ਅਨੰਦਾ—ਖ਼ੁਸ਼ੀ, ਖੇੜਾ। ਭਰਮੁ—ਭੁਲੇਖਾ, ਸ਼ੱਕ। ਰਹਿਆ—ਬਾਕੀ ਰਹਿ ਗਿਆ ਹੈ, ਟਿਕ ਗਿਆ ਹੈ। ਪਰਮਾਨੰਦਾ—ਪਰਮ ਅਨੰਦ, ਪਰਮ ਸੁਖ, ਵੱਡੀ ਤੋਂ ਵੱਡੀ ਖ਼ੁਸ਼ੀ।

### *ਅਰਥ :*

ਪ੍ਰ: ਕਬੀਰ ਜੀ! ਜਿਸ ਮੌਤ ਨੇ ਸਾਰੇ ਜਗਤ ਨੂੰ ਹੀ ਭੈ-ਭੀਤ ਕੀਤਾ ਹੋਇਆ ਹੈ, ਕੀ ਇਸ ਮੌਤ ਦੇ ਡਰ ਤੋਂ ਤੁਸੀਂ ਭੀ ਡਰਦੇ ਹੋ?

ਉ: ੧. ਐ ਭਾਈਓ! ਸੁਣੋ, ਜਿਸ ਮਰਨ ਤੋਂ ਸਾਰਾ ਹੀ ਜਗਤ ਡਰਦਾ ਹੈ (ਮੈਂ ਉਸ ਤੋਂ ਨਹੀਂ ਡਰਦਾ)।

ਪ੍ਰ: ਕਿਉਂ ਜੀ! ਇਸ ਦਾ ਕੀ ਕਾਰਨ?

ਉ: ੨. ਹੇ ਭਾਈ! ਇਕੋ ਹੀ ਕਾਰਨ ਹੈ ਕਿ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮੈਨੂੰ ਇਸ ਦੀ ਸਮਝ ਆ ਗਈ ਹੈ ਕਿ ਉਹ ਮੌਤ ਅਸਲ ਵਿਚ ਕੀ ਚੀਜ਼ ਹੈ।੧।

ਪ੍ਰ: ਕਬੀਰ ਜੀ! ਦੱਸੋ ਕੀ ਤੁਸੀਂ ਹੁਣ ਮਰੋਗੇ ਨਹੀਂ?

ਉ: ੩. ਹੇ ਭਰਾਵੋ! ਤੁਸੀਂ ਆਪ ਹੀ ਦੱਸੋ ਕਿ ਮੈਂ ਜਨਮ ਮਰਨ ਵਿਚ ਕਿਵੇਂ ਪਵਾਂਗਾ? ਭਾਵ ਨਹੀਂ ਪਵਾਂਗਾ। ਕਿਉਂਕਿ ਹੁਣ ਤਾਂ ਮੇਰਾ ਮਨ ਮਰਨ ਵਿਚ ਹੀ ਸੁਖ ਮੰਨਦਾ ਹੈ।

ਪ੍ਰ: ਕਬੀਰ ਜੀ! ਤੁਹਾਡੇ ਵਿਚਾਰ ਅਨੁਸਾਰ ਮਰਦਾ ਕੌਣ ਹੈ?

ਉ: ੪. ਐ ਪਿਆਰਿਓ! ਉਹ ਲੋਕ ਸਦਾ ਹੀ ਮਰਦੇ ਰਹਿੰਦੇ ਹਨ, ਜਿਨ੍ਹਾਂ ਨੇ ਪਰਮੇਸ਼ਰ ਨੂੰ ਨਹੀਂ ਜਾਣਿਆ। ਭਾਵ ਮੈਂ ਪਰਮੇਸ਼ਰ ਨੂੰ ਜਾਣ ਲਿਆ ਹੈ, ਵਾਹਿਗੁਰੂ ਦੀ ਜਾਣਕਾਰੀ ਅਮਰ ਕਰ ਦੇਂਦੀ ਹੈ, ਸੋ ਜੋ ਇਸ ਜਾਣਕਾਰੀ ਤੋਂ ਸੱਖਣੇ ਹਨ, ਉਹ ਸਦਾ ਮਰਦੇ ਹਨ।੧।ਰਹਾਉ।

੫. ਐ ਭਾਈਓ! ਆਖਦੇ ਤਾਂ ਸਾਰੇ ਹੀ ਹਨ ਕਿ ਭਾਈ ਮਰ ਜਾਣਾ ਹੈ, ਮਰਨਾ ਜ਼ਰੂਰ ਹੈ।

੬. ਪਰ ਜੇ ਕੋਈ ਸਹਿਜ ਅਵਸਥਾ (ਅਰਥਾਤ ਰਾਮ ਨੂੰ ਜਾਣਨ ਵਿਚ) ਗਿਆਨ ਪੂਰਵਕ ਹੋ ਕੇ ਮਰੇ ਤਾਂ ਫਿਰ ਉਹ ਅਮਰ ਹੋ ਜਾਂਦਾ ਹੈ।੨।

੭. ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈਓ! ਹੁਣ ਮੇਰੇ ਮਨ ਵਿਚ ਅਨੰਦ ਪ੍ਰਾਪਤ ਹੋ ਗਿਆ ਹੈ।

ਪ੍ਰ: ਕਬੀਰ ਜੀ! ਉਹ ਅਨੰਦ ਕਿਵੇਂ ਪ੍ਰਾਪਤ ਹੋਇਆ ਹੈ?

ਉ: ੮. ਕਿਉਂਕਿ ਹੁਣ ਮੇਰਾ ਭੁਲੇਖਾ (ਜੋ ਮੈਂ ਹਉਮੈ ਦੇ ਆਸਰਿਤ ਆਪਣੇ ਆਪ ਨੂੰ ਸਾਈਂ ਤੋਂ ਵੱਖਰਾ ਪ੍ਰਤੀਤ ਕਰਦਾ ਸਾਂ) ਦੂਰ ਹੋ ਗਿਆ। ਹੁਣ ਪਰਮ ਅਨੰਦ ਸਰੂਪ ਵਿਚ ਮੇਲ ਪਾ ਲਿਆ ਹੈ, ਜਿਸ ਮੇਲ ਦੀ ਬਰਕਤ ਨਾਲ ਕੇਵਲ ਪਰਮਾਨੰਦ ਰਹਿ ਗਿਆ ਹੈ।੩।੨੦।

***ਭਾਵਾਰਥ :*** ਇਸ ਸ਼ਬਦ ਅੰਦਰ ਕਬੀਰ ਜੀ ਦੱਸਦੇ ਹਨ ਕਿ ਉਹ ਅਮਰ ਕਰਨ ਵਾਲੀ ਮੌਤ ਜਗਤ ਦੇ ਜੀਵਾਂ ਨੂੰ ਕਿਵੇਂ ਪ੍ਰਾਪਤ ਹੋ ਸਕਦੀ ਹੈ। ਜਗਤ ਦੇ ਬੇ-ਸਮਝ ਜੀਵ ਜਦ ਉਹ ਮਾਇਆ ਵਿਚ ਖੱਚਤ ਹੋਏ ਮਰਦੇ ਹਨ ਤਾਂ ਉਨ੍ਹਾਂ ਦਾ ਜੰਮਣ ਮਰਨ ਚੱਕ੍ਰ ਮੁੱਕਦਾ ਨਹੀਂ, ਸਗੋਂ ਕਰਮਾਂ ਵੱਸ ਹੋ ਮੁੜ-ਮੁੜ ਜੰਮਦੇ ਮਰਦੇ ਰਹਿੰਦੇ ਹਨ। ਉਨ੍ਹਾਂ ਲੋਕਾਂ ਨੂੰ ਵਾਸ਼ਨਾਵਾਂ ਖਿੱਚ ਕੇ ਮੁੜ ਸੰਸਾਰ ਵਿਚ ਲੈ ਆਉਂਦੀਆਂ ਹਨ।

ਮੌਤ ਤੋਂ ਲੋਕ ਏਸ ਲਈ ਡਰਦੇ ਹਨ, ਕਿਉਂਕਿ ਭੋਗ ਬ੍ਰਿਤੀਆਂ ਹੋਣ ਕਰ ਕੇ ਹਰ ਮਰਨੇ ਨਾਲ ਸਰੀਰਕ ਸੁਖ ਤੇ ਭੋਗ ਮਿਟਦੇ ਹਨ, ਪ੍ਰੇਮੀ ਵਿਛੜਦੇ ਹਨ। ਪਿਆਰੇ ਪਦਾਰਥ ਛੱਡਣੇ ਪੈਂਦੇ ਹਨ, ਇਸੇ ਕਰ ਕੇ ਸਾਰੇ ਲੋਕੀਂ ਮਰਨ ਤੋਂ ਡਰਦੇ ਹਨ, ਪਰ ਜਿਨ੍ਹਾਂ ਨੂੰ ਗੁਰੂ-ਸ਼ਬਦ ਮਿਲ ਗਿਆ ਹੈ ਤੇ ਜਿਨ੍ਹਾਂ ਨੇ ਨਾਮ ਦੀ ਕਮਾਈ ਕਰ ਲਈ ਹੈ, ਉਹ ਇਸ ਮੌਤ ਤੋਂ ਉੱਕਾ ਹੀ ਨਹੀਂ ਡਰਦੇ, ਕਿਉਂਕਿ ਉਨ੍ਹਾਂ ਨੂੰ ਗਿਆਨ ਹੋ ਜਾਂਦਾ ਹੈ ਕਿ ਹਉਮੈ ਵਿਚ ਫਸੇ ਜੀਵਾਂ ਨੂੰ ਹੀ ਜਨਮ ਮਰਨ ਹੁੰਦਾ ਹੈ। ਜਦੋਂ ਹਉਮੈ ਦੀ ਮੌਤ ਮਰ ਕੇ ਜੀਵਨ-ਮੁਕਤ ਅਵਸਥਾ ਵਿਚ ਚਲੇ ਜਾਈਦਾ ਹੈ ਤਾਂ ਫਿਰ ਇਸ ਸਰੀਰਕ ਮੌਤ ਦਾ ਭੈ ਦੂਰ ਹੋ ਜਾਂਦਾ ਹੈ, ਇਸ ਲਈ ਫਿਰ ਮਰਨ ਦੀ ਗੱਲ ਸੁਣ ਕੇ ਮੌਤ ਦਾ ਡਰ ਨਹੀਂ ਲੱਗਦਾ; ਸਗੋਂ ਮਨ ਵਿਚ ਪਰਮ ਅਨੰਦ ਪ੍ਰਾਪਤ ਹੁੰਦਾ ਹੈ, ਕਿਉਂਕਿ ਮਨ ਵਿਚ ਪਰਮਾਨੰਦ ਦਾ ਵਾਸਾ ਹੁੰਦਾ ਹੈ।

## ਬਾਕੀ ਦੇਖੋ ਤੀਜੀ ਪੋਥੀ